੧ੴ ਸਤਿਗੁਰ ਪ੍ਰਸਾਦਿ ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਤੀਸਰੀ ਪੋਥੀ)




ਦਮਦਮੀ ਟਕਸਾਲ

ਟੀਕਾਕਾਰ ਤੇ ਪ੍ਰਕਾਸ਼ਕ :

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

੧ਓ ਸਤਿਗੁਰ ਪ੍ਰਸਾਦਿ॥

ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ ॥

## ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

### ਟਕਸਾਲ ਤਖ਼ਤ ਸ੍ਰੀ ਦਮਦਮਾ ਸਾਹਿਬ

# ਸ਼੍ਰੋਮਣੀ ਦਮਦਮੀ ਸਟੀਕ

(ਤੀਸਰੀ ਪੋਥੀ)

(ਅੰਗ : ੧੫੧-੨੪੯)

ਦਮਦਮੀ ਟਕਸਾਲ ਦੇ ਪਹਿਲੇ ਮੁਖੀ ਅਮਰ ਸ਼ਹੀਦ ਬ੍ਰਹਮ ਗਿਆਨੀ
ਸਿੰਘ ਸਾਹਿਬ ਜਥੇਦਾਰ ਧੰਨ ਧੰਨ ਬਾਬਾ ਦੀਪ ਸਿੰਘ ਜੀ
ਬ੍ਰਹਮ ਗਿਆਨੀ ਸੰਤ ਬਾਬਾ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਅਮਰ ਸ਼ਹੀਦ ਸੰਤ ਗਿਆਨੀ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ
ਸੰਤ ਬਾਬਾ ਠਾਕੁਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ




ਦਮਦਮੀ ਟਕਸਾਲ

*ਟੀਕਾਕਾਰ ਤੇ ਪ੍ਰਕਾਸ਼ਕ :*

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ
ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

# ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸ਼੍ਰੋਮਣੀ ਦਮਦਮੀ ਸਟੀਕ
## (ਪੋਥੀ ਤੀਸਰੀ)

ਪਹਿਲੀ ਵਾਰ: ੧੫੦੦, ਜੁਲਾਈ ੨੦੨੦ ਈ:

*ਭੇਟਾ : ੪੫੦/-*



*ਲਿਟਰੇਚਰ ਮਿਲਣ ਦਾ ਪਤਾ :*

*** ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਮਹਿਤਾ**

ਫ਼ੋਨ : 9878030067

*** ਗੁਰਮਤਿ ਸਾਹਿਤ ਸਦਨ**

ਦੂਜੀ ਮੰਜ਼ਿਲ, ਦੁਕਾਨ ਨੰ: 5,6,7, ਬ੍ਰਹਮ ਬੂਟਾ ਮਾਰਕੀਟ, ਅੰਮ੍ਰਿਤਸਰ।

ਫ਼ੋਨ: 9815947335




*ਟੀਕਾਕਾਰ ਤੇ ਪ੍ਰਕਾਸ਼ਕ :*

**ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ**

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

*ਪ੍ਰਿੰਟਰ :*

**ਪ੍ਰਿੰਟਵੈੱਲ**

146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ੴ ਸਤਿਗੁਰ ਪ੍ਰਸਾਦਿ ॥

**ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੈ ਸਭ ਦੁਖ ਜਾਇ ॥**

ਅੱਠਵੇਂ ਪਾਤਿਸ਼ਾਹ ਧੰਨ ਧੰਨ ਸਤਿਗੁਰੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਮਹਾਰਾਜ ਜੀ ਦੇ ਪਾਵਨ ਪ੍ਰਕਾਸ਼ ਅਵਤਾਰ ਗੁਰਪੁਰਬ ਤੇ ਮਿਤੀ ੧੪ ਜੁਲਾਈ ੨੦੨੦, ਸਾਵਣ ਵਦੀ ਨੌਵੀਂ, ਦਿਨ ਮੰਗਲਵਾਰ, ਸੰਮਤ ੨੦੭੭, ਗੁਰੂ ਨਾਨਕ ਸ਼ਾਹੀ ਸੰਮਤ ੫੫੨ ਨੂੰ ਸ਼੍ਰੋਮਣੀ ਦਮਦਮੀ ਸਟੀਕ ਦੀ ਤੀਸਰੀ ਪੋਥੀ ਪ੍ਰਕਾਸ਼ਿਤ ਕਰਨ ਦੀ ਪ੍ਰਸੰਨਤਾ ਪ੍ਰਾਪਤ ਕਰ ਰਹੇ ਹਾਂ।

ਦਾਸਨਿ ਦਾਸ ਗਿਆਨੀ ਹਰਨਾਮ ਸਿੰਘ 'ਖ਼ਾਲਸਾ' ਭਿੰਡਰਾਂਵਾਲੇ

ਮੁਖੀ, ਦਮਦਮੀ ਟਕਸਾਲ, ਜਥਾ ਭਿੰਡਰਾਂ, ਮਹਿਤਾ

ੴ ਸਤਿਗੁਰ ਪ੍ਰਸਾਦਿ ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਟਕਸਾਲ ਸ੍ਰੀ ਦਮਦਮਾ ਸਾਹਿਬ

(ਤੀਸਰੀ ਪੋਥੀ)

(ਅੰਗ : ੧੫੧-੨੪੯)

## ਤਤਕਰਾ

### ਰਾਗ ਗਉੜੀ

ੴ ਸਤਿਗੁਰ ਪ੍ਰਸਾਦਿ ॥

## ਤਤਕਰਾ ਸਾਖੀਆਂ ਦਾ

# ਰਾਗੁ ਗਉੜੀ ਬਾਰੇ ਵਿਸ਼ੇਸ ਵਿਚਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰਾਗ ਗਉੜੀ ਦਾ ਤੀਸਰਾ ਸਥਾਨ ਹੈ। ਰਾਗਮਾਲਾ ਗੁਰਬਾਣੀ ਅਨੁਸਾਰ 'ਗਉੜੀ' ਸਿਰੀਰਾਗ ਦੀਆਂ ਪੰਜ ਰਾਗਣੀਆਂ ਵਿੱਚੋਂ ਤੀਸਰੀ ਰਾਗਣੀ ਹੈ

**ਸਭ ਮਿਲਿ ਸਿਰੀਰਾਗ ਵੈ ਗਾਵਹਿ॥ ਪਾਂਚਉ ਸੰਗਿ ਬਰੰਗਨ ਲਾਵਹਿ॥**
**ਬੈਰਾਰੀ ਕਰਨਾਟੀ ਧਰੀ॥ ਗਵਰੀ ਗਾਵਹਿ ਆਸਾਵਰੀ॥**
**ਤਿਹ ਪਾਛੈ ਸਿੰਧਵੀ ਅਲਾਪੀ॥ ਸਿਰੀਰਾਗ ਸਿਉ ਪਾਂਚਉ ਥਾਪੀ॥** *(ਅੰਗ:੧੪੩੦)*

ਪੰਡਿਤ ਤਾਰਾ ਸਿੰਘ ਨਰੋਤਮ ਨੇ ਇਸ ਨੂੰ 'ਮਾਲਕੌਂਸ' ਦੀ ਰਾਗਣੀ ਵੀ ਲਿਖਿਆ ਹੈ। ਵੈਸੇ ਤਾਂ ਗਉੜੀ ਦੀਆਂ ਨੌਂ ਜਾਤੀਆਂ ਪ੍ਰਸਿੱਧ ਮੰਨੀਆਂ ਗਈਆਂ ਹਨ, ਪਰ ਕਈ ਵਿਦਵਾਨਾਂ ਨੇ ਗਉੜੀ ਦਸ ਪ੍ਰਕਾਰ ਦੀ ਵੀ ਮੰਨੀ ਹੈ।

**ਚੌਪਈ**

**ਗੁਆਰੇਰੀ ਦਖਣੀ ਪੁਨ ਚੇਤੀ॥ ਬੈਰਾਗਣਿ ਦਿਪਕੀ ਸੁਰਸੇਤੀ॥**
**ਪੁਰਬੀ ਮਾਝ ਮਾਲਵਾ ਮਾਲਾ॥ ਦਸ ਪ੍ਰਕਾਰ ਗੌੜੀ ਸੁਖ ਸਾਲਾ॥**

ਇਸ ਵਿੱਚ ਨੌਂ ਪ੍ਰਕਾਰ ਦੀ ਗਉੜੀ ਤੋਂ ਇਲਾਵਾ 'ਸੁਰਸੇਤੀ' ਨਾਮ ਦੀ ਦਸਵੀਂ ਗਉੜੀ ਵੀ ਸ਼ਾਮਿਲ ਕੀਤੀ ਗਈ ਹੈ। ਪਰ ਜਿਵੇਂ ਭਗਤ ਕਬੀਰ ਸਾਹਿਬ ਜੀ ਦਾ ਸ਼ਬਦ ਹੈ,

**ਗਉੜੀ ੧੩॥**
**ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥** *(ਅੰਗ:੩੩੮)*

ਇਥੇ ਗਉੜੀ ਨਾਲ ੧੩ ਅੰਕ ਲਿਖਿਆ ਹੈ। ਜਿਸ ਤੋਂ ਪਤਾ ਚਲਦਾ ਹੈ ਕਿ ਗੁਰਬਾਣੀ ਵਿੱਚ ਗਉੜੀ ਦੀਆਂ ੧੩ ਜਾਤੀਆਂ ਮੰਨੀਆਂ ਗਈਆਂ ਹਨ। ਨੌਂ ਪ੍ਰਕਾਰ ਦੀ ਗਉੜੀ ਜ਼ਾਹਰ ਹੈ ਅਤੇ ਚਾਰ ਪ੍ਰਕਾਰ ਦੀ ਗਉੜੀ ਗੁਪਤ ਹੈ।

## ਤੇਰ੍ਹਾਂ ਪ੍ਰਕਾਰ ਦੀ ਗਉੜੀ :

੧. ਗਉੜੀ
੨. ਗਉੜੀ ਗੁਆਰੇਰੀ
੩. ਗਉੜੀ ਦਖਣੀ
੪. ਗਉੜੀ ਚੇਤੀ
੫. ਗਉੜੀ ਬੈਰਾਗਣਿ
੬. ਗਉੜੀ ਦੀਪਕੀ
੭. ਗਉੜੀ ਪੂਰਬੀ ਦੀਪਕੀ
੮. ਗਉੜੀ ਪੂਰਬੀ
੯. ਗਉੜੀ ਮਾਝ
੧੦. ਗਉੜੀ ਮਾਲਵਾ
੧੧. ਗਉੜੀ ਮਾਲਾ
੧੨. ਗਉੜੀ ਸੋਰਠਿ
੧੩. ਗਉੜੀ ਤੇਰ੍ਹਵੀਂ

## ਡਾ. ਭਾਈ ਵੀਰ ਸਿੰਘ ਜੀ ਦਾ ਰਾਗ ਗਉੜੀ ਬਾਰੇ ਵਿਸ਼ੇਸ ਵਿਚਾਰ :

ਗਉੜੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਦੀ ਮਾਤ੍ਰਾ ਦੇ ਲਿਹਾਜ਼ ਨਾਲ ਸਭ ਤੋਂ ਵੱਡਾ ਰਾਗ ਹੈ। ਹਕੀਕਤ ਵਿੱਚ ਗਉੜੀ ਰਾਗ ਇੱਕ ਰਾਗਣੀ ਹੈ। ਗੁਰਮਤਿ ਸੰਗੀਤ ਵਿੱਚ ਇਹ ਸਿਰੀਰਾਗ ਦੀ ਰਾਗਣੀ ਮੰਨੀ ਗਈ ਹੈ, ਪਰ ਹੋਰ ਸੰਗੀਤ ਮੱਤਾਂ ਨੇ ਇਸ ਨੂੰ ਹੋਰਨਾਂ ਰਾਗਾਂ ਨਾਲ ਸੰਬੰਧਿਤ ਕੀਤਾ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' (ਖਾ.ਟ੍ਰੈ. ਸੁਸਾਇਟੀ) ਦੇ ਅੰਤ ਵਿੱਚ, ਜਿੱਥੋ ਰਾਗਾਂ ਦੇ ਭੇਦ ਪ੍ਰਭੇਦ ਦਾ ਖੁਲਾਸਾ ਦਿੱਤਾ ਹੈ, ਉਥੇ ਗਉੜੀ ਰਾਗ ਬਾਰੇ ਇਹ ਵਾਕਫੀ ਦਿੱਤੀ ਹੋਈ ਹੈ।

"ਇਹ ਰਾਗਣੀ ਗੁਰਮਤਿ ਸੰਗੀਤ ਵਿੱਚ ਸਿਰੀਰਾਗ ਦੀ ਰਾਗਣੀ ਹੈ, ਜੇਹਾ ਕੁ 'ਗਵਰੀ ਗਾਵਹਿ ਆਸਾਵਰੀ ॥' (ਰਾਗ ਮਾਲਾ) ਸਿਰੀਰਾਗ ਨਾਲ ਪਰਜ ਮਿਲੇ ਤਾਂ ਗਉੜੀ ਬਣਦੀ ਹੈ। ਪ੍ਰੰਤੂ ਹੋਰ ਮੱਤਾਂ ਵਿੱਚ, ਜੇਹਾ ਕੁ ਰਾਗਾਰਣਵ ਦਾ ਮਤ ਹੈ, ਉਸ ਵਿੱਚ ਗੌੜੀ ਮਾਲਵ ਦੀ ਰਾਗਣੀ ਹੈ। ਸਿੱਧ ਸਾਰਸੁਤ ਮਤ ਵਿੱਚ ਦੀਪਕ ਦੀ ਰਾਗਣੀ ਹੈ। ਹਨੂੰਮਾਨ ਤੇ ਭਰਤ ਮਤ ਵਿੱਚ ਮਾਲਕੌਂਸ ਦੀ ਰਾਗਣੀ ਮੰਨੀ ਹੈ, ਜੇਹਾ ਕੁ ਜੈਜਾਵੰਤੀ, ਆਸਾਵਰੀ, ਸੁਧ, ਸੋਰਠ ਮਿਲ ਕੇ ਗਉੜੀ ਹੁੰਦੀ ਹੈ। ਪ੍ਰੰਤੂ ਗੁਰਮਤਿ ਵਿੱਚ ਗਉੜੀ ਦੇ ਮੇਲ 'ਗਉੜੀ ਪੂਰਬੀ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਬੈਰਾਗਣ, ਗਉੜੀ ਗੁਆਰੇਰੀ, ਗਉੜੀ ਦੀਪਕੀ, ਗਉੜੀ ਮਾਝ, ਗਉੜੀ ਚੇਤੀ ਆਦਿਕ ਵਿਦਮਾਨ ਹਨ, ਜੋ ਹੋਰਨਾਂ ਮੱਤਾਂ ਵਿੱਚ ਨਹੀਂ ਹਨ। ਇੱਕ ਮਤ ਵਿੱਚ ਚੇਤੀ ਗੌੜੀ ਹੈ।" *(ਸ੍ਰੀ ਗੁਰੂ ਗ੍ਰੰਥ ਕੋਸ਼ ਪੰਨਾ ੧੧੮੪)*

ਸੰਗੀਤ ਵੇਤਾ ਗਉੜੀ ਨੂੰ ਸੰਪੂਰਨ ਜਾਤੀ ਦੀ ਰਾਗਣੀ ਮੰਨਦੇ ਹਨ ਤੇ ਇਸ ਦਾ ਸਮਾਂ ਰਾਤ ਦਾ ਪਹਿਲਾ ਪਹਿਰ ਗਿਣ ਕੇ ਵੀਰ ਤੇ ਸ਼ਿੰਗਾਰ ਰਸ ਲਈ ਇਸ ਨੂੰ ਉਪਯੋਗੀ ਦੱਸਦੇ ਹਨ। ਉਪਰ ਆਇਆ ਹਵਾਲਾ 'ਸ੍ਰੀ ਗੁਰੂ ਗ੍ਰੰਥ ਕੋਸ਼' ਦਾ ਹਵਾਲਾ ਪੂਜ ਪਿਤਾ ਡਾਕਟਰ ਚਰਨ ਸਿੰਘ ਜੀ ਦਾ ਲਿਖਿਆ ਹੋਇਆ ਹੈ। ਉਹਨਾਂ ਨੇ ਇਸ ਰਾਗ ਬਾਰੇ ਜੋ ਵਿਸ਼ੇਸ ਵਾਕਫੀ ਆਪਣੇ ਰਚੇ ਗ੍ਰੰਥ 'ਬਾਣੀ ਬਿਉਰਾ' ਵਿੱਚ ਦਿੱਤੀ ਹੈ, ਉਹ ਇਸ ਪ੍ਰਕਾਰ ਹੈ :-

**ਸ੍ਰੀ ਮੁਖਵਾਕ- "ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ ॥"** *(ਅੰਗ ੩੧੧)*

ਇਸ ਦਾ ਨਾਉਂ ਸੰਗੀਤ ਵਿੱਚ ਗੌਰੀ ਕਰਕੇ ਬੀ ਲਿਖਿਆ ਹੈ। ਸੰਗੀਤ ਰਤਨਾਕਰ ਵਿੱਚ ਪੰਜਾਂ ਗੀਤਾਂ (ਸੁਧਾ ਗੀਤ, ਭਿੰਨਾਂ ਗੀਤ, ਗਉੜੀ ਗੀਤ, ਬੈਸਰਾ ਗੀਤ, ਸਧਾਰਣੀ ਗੀਤ) ਵਿਚੋਂ ਤੀਜਾ ਗਉੜੀ ਗੀਤ ਹੈ। ਇਸ ਦੇ ਦੋ ਭੇਦ ਹਨ:

ਇੱਕ ਗਉੜੀ, ਦੂਜਾ ਔਹਾਟੀ। ਗਉੜੀ ਗੀਤ ਦਾ ਰੂਪ ਐਂਉ ਲਿਖਿਆ ਹੈ-

ਜਿਥੇ ਰਾਗ ਦੇ ਸੁਰ ਇਕੋ ਜਿਹੇ ਉਚਾਰਨ ਕਰੀਏ ਅਤੇ ਮਨ ਨੂੰ ਪਿਆਰੇ ਵੀ ਲੱਗਦੇ ਹੋਣ, ਮੰਦਰ, ਮਧਯ, ਤਾਰ ਇੰਨ੍ਹਾਂ ਤਿੰਨਾਂ ਜਗ੍ਹਾ ਤੇ ਸੰਘਣਾ ਕੰਪ ਹੋਵੇ ਅਤੇ ਇਸਥਿਤੀ ਵੀ ਅਖੰਡਤ ਹੋਵੇ, ਕਿਧਰੋਂ ਟੁੱਟੇ ਨਹੀਂ, ਉਪਰਲੀਆਂ ਤਿੰਨ ਥਾਵਾਂ ਤੋਂ ਕੰਨਾਂ ਨੂੰ ਬਹੁਤ ਭਾਂਵਦੀ ਹੋਵੇ ਅਤੇ ਗੌੜਵ ਦੇਸ ਵਿੱਚ ਪ੍ਰਸਿੱਧ ਵੀ ਹੋਵੇ, ਉਸ ਨੂੰ ਗੌੜੀ ਗੀਤ ਕਹਿੰਦੇ ਹਨ। ਨਾਦ ਬਿਨੋਦ ਗ੍ਰੰਥ ਵਿੱਚ ਲਿਖਿਆ ਹੈ, ਗੌਰੀ ਸਿਰੀਰਾਗ ਦੀ ਰਾਗਣੀ ਹੈ। ਰਾਗਮਾਲਾ ਵਿੱਚ ਵੀ ਇਸ ਨੂੰ ਸਿਰੀ ਰਾਗ ਦੀ ਇਸਤ੍ਰੀ ਲਿਖਿਆ ਹੈ :-

**ਗਵਰੀ ਗਾਵਹਿ ਆਸਾਵਰੀ ॥** *(ਰਾਗਮਾਲਾ)*

ਅੰਸ ਨਯਾਸ ਇਸ ਦਾ ਖਰਜ ਹੈ, ਪੰਚਮ ਵਰਜਿਤ ਹੈ, ਪਰੰਤੂ ਆਰੋਹੀ ਵਿੱਚ ਸੰਪੂਰਨ ਹੈ। ਮੂਰਛਨਾ ਸਰਬ ਅੰਗ ਸੁੰਦਰ ਹੈ; ਪਰੰਤੂ ਸੁਰ ਤਾਲ ਸਮੂਹ ਵਿੱਚ ਲਿਖਿਆ ਹੈ; ਸੁਰ ਗੁਰੂ ਖਰਜ ਹੈ, ਬਾਦੀ ਧੈਵਤ ਹੈ, ਸੰਬਾਦੀ ਗੰਧਾਰ ਹੈ, ਅਨਬਾਦੀ ਖਰਜ ਹੈ, ਔੜਵ ਹੈ। ਸ. ਗ. ਮ. ਧ. ਨ ਮਾਰਗ ਹੈ, ਸੰਕੀਰਤ ਹੈ। ਇਸ ਦੇ ਦੋ ਭੇਦ ਹਨ -

੧. ਸ਼ੁਧ ਗੌਰੀ
੨. ਜੈਤੀ ਗੌਰੀ

ਮੌਸਮ ਸਿਸਰ ਰੁੱਤ, ਵੇਲਾ ਤੀਸਰੇ ਪਹਿਰ ਦਿਨ ਦੇ ਗਾਂਵੀਂਦੀ ਹੈ।

ਜੈਜਾਵੰਤੀ, ਆਸਾਵਰੀ, ਸ਼ੁਧ ਅਤੇ ਸੋਰਠ ਮਿਲ ਕੇ ਗੌਰੀ ਬਣਦੀ ਹੈ, ਖਾਸ ਸੁਰ ਏਹ ਹਨ- ਖਰਜ ਸੁਰ, ਰਿਖਭ ਸਕਾਰੀ, ਮਧਮ ਕੋਮਲ, ਧੈਵਤ ਸਕਾਰੀ, ਨਿਖਾਦ ਤੀਬ੍ਰ, ਗੰਧਾਰ ਤੀਬ੍ਰ, ਪੰਚਮ ਕੋਮਲ ਲਗਦਾ ਹੈ, ਪਰ ਬੁਧ ਪ੍ਰਕਾਸ਼ ਦਰਪਨ ਵਿੱਚ ਇਹ ਲਿਖਿਆ ਹੈ :-

**ਗੌਰੀ ਦਾਦੁਰ ਸੁਰ ਤੇ ਸੋਧੀ।**

**ਖੋੜਸ ਬਰਖ ਗੌਰ ਤਨ ਅਦਭੁਤ ਪਟ ਬਹੁਰੰਗ ਸਮੋਧੀ।**

ਆਦਿ ਅੰਤ ਮਹਿ ਜਹਿ ਖਾੜਵ ਸੁਰ ਅਰ ਬਸੰਤ ਮੁਦ੍ਰਾ ਸੈਂ।
ਘਰੀ ਚਾਰ ਰਹਿਤੇ ਦਿਨ ਗਾਵੈ ਪਾਂਚ ਤਾਨ ਮਿਲ ਤਾਸੈਂ।
ਸੁਰ ਬਿਸ੍ਰਾਮ[੧] ਅਰ ਘਨਤਕਾਰ[੨] ਸੇ ਅਲਾਪਤ[੩] ਸਾਥ ਮਿਲਾਏ।
ਬਜਾਨ[੪] ਅਲਾਪਤ[੫] ਸੋਧ ਸਭਨ ਬਿਧਿ ਪਾਂਚ ਤਾਨ ਏ ਪਾਏ।
ਸਿਰੀਰਾਗ ਸੈਂ ਪਰਜ ਮਿਲਾਈ ਤਬ ਗੌਰੀ ਸੁਰ ਜਾਨੀ।
ਤਾਂ ਕੌ ਨਾਉਂ ਤਰੌਨੀ ਭਾਖੈਂ ਅਰ ਪੂਰਬੀ ਬਖਾਨੀ।
ਔਰ ਨਾਮ ਜਾ ਕੇ ਬਹੁ ਜੰਪਤ ਤੀਨ ਨਾਮ ਮੈਂ ਜਾਨੀ।
ਰੂਪ ਰੇਖ ਸੁਰ ਅੰਬਰ ਮੁਦ੍ਰਾ ਖੋੜਸ ਬਰਖ ਬਖਾਨੀ।

ਇਹ ਰਾਗਨੀ ਦੋ ਨਾਵਾਂ ਕਰਕੇ ਸੰਗੀਤ ਵਿਚ ਲਿਖੀ ਹੈ : ੧. ਤਰੋਨੀ ਤੇ ੨. ਪੂਰਬੀ। ਪਰੰਤੂ ਗੁਰੂ ਸਾਹਿਬਾਂ ਨੇ ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਮਾਲਾ, ਗਉੜੀ ਮਾਲਵਾ, ਗਉੜੀ ਮਾਝ ਆਦਿ ਗੌੜੀਆਂ ਵਿਚ ਬਾਣੀ ਉਚਾਰੀ ਹੈ। ਇਸ ਵਿਚ ਕੇਵਲ ਹੋਰ ਰਾਗ ਰਾਗਨੀਆਂ ਦੇ ਮਿਲਾਪ ਪਰ ਨਾਉਂ ਰੱਖੇ ਹਨ,ਜਿਸ-ਜਿਸ ਦਾ ਨਾਉਂ ਨਾਲ ਗਉੜੀ ਦੇ ਲਿਖਿਆ ਹੈ, ਜੇਹਾ ਕੁ ਦੀਪਕੀ, ਇਸ 'ਤੇ ਸੂਚਨਾ ਹੈ ਕਿ ਦੀਪਕੀ ਰਾਗਨੀ ਨਾਲ ਮਿਲੀ ਹੋਈ ਗਉੜੀ ਹੈ, ਇਸ ਤਰ੍ਹਾਂ ਸਾਰੀਆਂ ਗਉੜੀਆਂ ਜਾਨਣੀਆਂ। *(ਬਾਣੀ ਬਿਉਰਾ)*



## ਅੰਗ:੧੫੧

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

## ੧ੴ ਸਤਿਨਾਮੁ ਕਰਤਾ ਪੁਰਖੁ
## ਨਿਰਭਉ ਨਿਰਵੈਰੁ ਅਕਾਲ ਮੂਰਤਿ
## ਅਜੂਨੀ ਸੈਭੰ ਗੁਰਪ੍ਰਸਾਦਿ ॥

***ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦਾ ਉਧਾਰ ਕਰਦੇ ਹੋਏ ਬਿਹਾਰ (ਮਗਧ ਦੇਸ਼) ਦੇ ਇਲਾਕੇ ਵਿੱਚ ਪਹੁੰਚੇ ਤਾਂ ਇੱਥੇ ਕਈ ਕੋਹਾਂ ਤੱਕ ਬੀਆਬਾਨ ਜੰਗਲ ਸੀ। ਉਸ ਵਕਤ ਸਤਿਗੁਰੂ ਜੀ ਨੇ ਇੱਕ ਆਦਮ ਖੋਰ ਰਾਖਸ਼ ਦਾ ਉਧਾਰ ਕਰਨ ਵਾਸਤੇ ਆਪਣੇ ਕੌਤਕ ਰਾਹੀਂ ਭਾਈ ਮਰਦਾਨਾ ਜੀ ਦੇ ਚਿਤ ਨੂੰ ਪ੍ਰੇਰ ਦਿੱਤਾ। ਭਾਈ ਮਰਦਾਨਾ ਜੀ ਕਹਿਣ ਲੱਗੇ, "ਮਹਾਰਾਜ ! ਆਪ ਮੈਨੂੰ ਕਿੱਥੇ ਉਜਾੜਾਂ ਵਿੱਚ ਲਈ ਫਿਰਦੇ ਹੋ, ਮੈਂ ਤਾਂ ਆਪਣੇ ਨਗਰ ਨੂੰ ਵਾਪਸ ਜਾਣਾ ਚਾਹੁੰਦਾ ਹਾਂ। ਆਪ ਮੈਨੂੰ ਜਾਣ ਦੀ ਆਗਿਆ ਬਖਸ਼ੋ।" ਤਾਂ ਸਤਿਗੁਰੂ ਜੀ ਕਹਿਣ ਲੱਗੇ, "ਮਰਦਾਨਿਆ ਤੇਰਾ ਨਗਰ ਇੱਥੋਂ ਬਹੁਤ ਦੂਰ ਹੈ, ਤੇ ਤੇਰਾ ਉੱਥੇ ਪਹੁੰਚਣਾਂ ਵੀ ਬੜਾ ਮੁਸ਼ਕਿਲ ਹੈ।" ਮਰਦਾਨਾ ਜੀ ਕਹਿਣ ਲੱਗੇ, "ਮਹਾਰਾਜ ਮੈਂ ਤਾਂ ਹੁਣੇ ਹੀ ਜਾਣਾ ਹੈ।" ਸਤਿਗੁਰੂ ਜੀ ਨੇ ਫਿਰ ਕਿਹਾ, "ਰਸਤੇ ਵਿੱਚ ਬੜੀਆਂ ਬਲਾਵਾਂ ਹਨ ਤੂੰ ਤ੍ਰਿਆ ਰਾਜ ਵਾਂਗ ਫਿਰ ਤੋਂ ਪਕੜਿਆ ਜਾਵੇਂਗਾ।" ਇਹ ਸੁਣ ਕੇ ਮਰਦਾਨਾ ਜੀ ਕਹਿਣ ਲੱਗੇ, "ਮਹਾਰਾਜ! ਮੈਂ ਹੁਣ ਕਿਸੇ ਪ੍ਰਕਾਰ ਵੀ ਇੱਥੇ ਨਹੀਂ ਰਹਿਣਾ, ਭਾਵੇਂ ਮੇਰੇ ਨਾਲ ਜੋ ਮਰਜੀ ਹੋਵੇ।" ਇਉਂ ਭਾਈ ਮਰਦਾਨਾ ਜੀ ਮੱਲੋ-ਮੱਲੀ ਤਿਆਰ ਹੋ ਕੇ ਤੁਰ ਪਏ।

ਜਦੋਂ ਗਿਆਰਾਂ ਕੋਹ ਦੀ ਦੂਰੀ 'ਤੇ ਪਹੁੰਚੇ ਤਾਂ ਉੱਥੇ ਇੱਕ 'ਕੌਡਾ' ਨਾਮੀ ਆਦਮਖੋਰ ਰਾਖਸ਼ ਰਹਿੰਦਾ ਸੀ। ਉਹ ਭਾਈ ਮਰਦਾਨੇ ਨੂੰ ਪਕੜ ਕੇ ਆਪਣੀ ਉਸ ਜਗ੍ਹਾ 'ਤੇ ਲੈ ਗਿਆ ਜਿਥੇ ਉਹ ਮਨੁੱਖਾਂ ਨੂੰ ਤੇਲ ਦੇ ਕੜਾਹੇ ਵਿੱਚ ਤਲ-ਤਲ ਕੇ ਖਾਂਦਾ ਸੀ। ਜਦੋਂ ਕੌਡਾ ਰਾਖਸ਼ ਤੇਲ ਦਾ ਕੜਾਹਾ ਤਪਾਉਣ ਲੱਗਾ ਤਾਂ ਉਧਰ ਸਤਿਗੁਰੂ ਜੀ ਗਿਆਰਾਂ ਕੋਹ

---

***ਉਥਾਨਕਾ :** (ੳ) ਨਾਮ ਵਿਸ਼ੇਸ਼ ਕਰਕੇ ਜਿਸ ਸਥਾਨ ਤੇ ਅਤੇ ਜਿਸ ਪ੍ਰਥਾਇ ਗੁਰੂ ਸਾਹਿਬ ਜੀ ਨੇ ਸ਼ਬਦ ਜਾਂ ਗੁਰਬਾਣੀ ਉਚਾਰਨ ਕੀਤੀ ਹੈ ਉਸਨੂੰ ਉਥਾਨਕਾ ਕਹਿੰਦੇ ਹਨ।

ਉ=ਨਾਮ ਵਿਸ਼ੇਸ਼ ਕਰਕੇ, ਥਾ=ਨਾਮ ਥਾਨ, ਜਗ੍ਹਾ, ਨਿਕ=ਨਾਮ ਚੰਗੇ ਦਾ, ਵਿਸ਼ੇਸ਼ ਕਰਕੇ ਚੰਗਾ=ਸ੍ਰੇਸ਼ਟ, ਉਪਦੇਸ਼ ਜਿਸ ਜਗ੍ਹਾ, ਜਿਸ ਪ੍ਰਥਾਇ ਉਚਾਰਨ ਕੀਤਾ। ਭਾਵ ਸ਼ਬਦ ਜਾਂ ਬਾਣੀ ਉਚਾਰਕੇ ਉਪਦੇਸ਼ ਦਿੱਤਾ ਉਸਨੂੰ ਉਥਾਨਕਾ ਆਖਦੇ ਹਨ।

***ਦੂਸਰੀ ਉਥਾਨਕਾ:**

ਦਾਸਾ ਭੱਟ ਨੇ ਆ ਕੇ ਬੇਨਤੀ ਕੀਤੀ ਕਿ ਹੇ ਕਿਰਪਾ ਨਿਧਾਨ! ਆਪ ਜੀ ਭੈ ਨੂੰ ਕਥਨ ਕਰਦੇ ਹੋ। ਭੈ ਦੇ ਕਥਨ ਕਰਨ ਵਿਚ ਕੀ ਫਲ ਹੈ। ਵੇਦਾਂਤੀ ਕਹਿੰਦੇ ਹਨ ਕਿ ਕੋਈ ਜਮ ਆਦਿਕ ਨਹੀਂ ਹੈ, ਭੈ ਕਿੱਥੇ ਹੈ ? ਤੂੰ ਤਾਂ ਬ੍ਰਹਮ ਹੈ। ਉਹਨਾਂ ਦੇ ਕਥਨ ਦਾ ਕੀ ਫਲ ਹੈ ? ਫਿਰ ਇਨ੍ਹਾਂ ਜੀਵਾਂ ਨੂੰ ਸਹਾਇਕ ਵਸਤੂ ਕੀ ਹੈ, ਜਿਸ ਨਾਲ ਇਨ੍ਹਾਂ ਜੀਵਾਂ ਦੀ ਮੋਖ ਹੋਵੇ। ਤਾਂ ਹਜ਼ੂਰ ਫ਼ੁਰਮਾਉਂਦੇ ਹਨ।

(ਸਰੋਤ: ਹੱਥ-ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)

ਦੀ ਦੂਰੀ 'ਤੇ ਬੈਠੇ ਮੁਸਕਰਾ ਪਏ। ਉਸ ਵਕਤ ਭਾਈ ਬਾਲਾ ਜੀ ਨੇ ਸਤਿਗੁਰੂ ਜੀ ਪਾਸੋਂ ਮੁਸਕਰਾਉਣ ਦਾ ਕਾਰਣ ਪੁੱਛਿਆ। ਸਤਿਗੁਰੂ ਜੀ ਨੇ ਦੱਸਿਆ ਕਿ ਮਰਦਾਨੇ ਨੂੰ ਆਪਣੇ ਨਗਰ ਵੱਲ ਜਾਂਦਿਆ ਹੋਇਆ ਇੱਕ ਰਾਖਸ਼ ਨੇ ਫੜ ਲਿਆ ਹੈ। ਭਾਈ ਬਾਲਾ ਜੀ ਨੇ ਪੁੱਛਿਆ, "ਮਹਾਰਾਜ ! ਮਰਦਾਨਾ ਇਥੋਂ ਕਿੰਨੀ ਕੁ ਦੂਰੀ 'ਤੇ ਹੈ ?" ਸਤਿਗੁਰੂ ਜੀ ਕਹਿਣ ਲੱਗੇ, "ਗਿਆਰਾਂ ਕੋਹ ਦੀ ਦੂਰੀ 'ਤੇ ਹੈ।" ਇਹ ਸੁਣ ਕੇ ਭਾਈ ਬਾਲਾ ਜੀ ਨੇ ਕਿਹਾ, "ਮਹਾਰਾਜ ! ਸਾਡੇ ਉਥੇ ਪਹੁੰਚਦਿਆਂ ਤੱਕ ਤਾਂ ਰਾਖਸ਼ ਮਰਦਾਨੇ ਨੂੰ ਖਾ ਜਾਵੇਗਾ।" ਸਤਿਗੁਰੂ ਜੀ ਕਹਿਣ ਲੱਗੇ, "ਨਹੀਂ ਬਾਲਾ ! ਕਰਤਾਰ ਭਲੀ ਕਰੇਗਾ, ਤੂੰ ਅੱਖਾਂ ਮੀਟ।" ਜਦੋਂ ਭਾਈ ਬਾਲੇ ਨੇ ਅੱਖਾਂ ਮੀਟ ਕੇ ਖੋਲ੍ਹੀਆਂ ਤਾਂ ਉਹ ਸਤਿਗੁਰੂ ਜੀ ਸਮੇਤ ਇੱਕ ਛਿਨ ਵਿਚ ਹੀ ਕੌਡੇ ਰਾਖਸ਼ ਵਾਲੇ ਅਸਥਾਨ 'ਤੇ ਆ ਪਹੁੰਚਿਆ। ਉਸ ਵਕਤ ਸਤਿਗੁਰੂ ਜੀ ਭਾਈ ਮਰਦਾਨੇ ਨੂੰ ਆਪਣੇ ਦਰਸ਼ਨ ਬਖਸ਼ ਕੇ ਕਹਿਣ ਲੱਗੇ, "ਮਰਦਾਨਿਆ ! ਤੂੰ ਹੁਣ ਘਰ ਕਿਉਂ ਨਹੀਂ ਜਾਂਦਾ, ਇਥੇ ਕਿਸ ਵਾਸਤੇ ਬੈਠਾ ਹੈ?" ਭਾਈ ਮਰਦਾਨਾ ਜੀ ਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਭਰੋਸਾ ਹੋ ਗਿਆ ਕਿ ਹੁਣ ਸਤਿਗੁਰੂ ਜੀ ਮੈਨੂੰ ਬਚਾ ਲੈਣਗੇ। ਜਿਉਂ ਹੀ ਕੌਡਾ ਰਾਖਸ਼ ਭਾਈ ਮਰਦਾਨੇ ਨੂੰ ਉਬਲਦੇ ਹੋਏ ਤੇਲ ਦੇ ਕੜਾਹੇ ਵਿੱਚ ਸੁੱਟਣ ਲੱਗਾ ਤਾਂ ਉਸ ਵਕਤ ਭਾਈ ਮਰਦਾਨਾ ਜੀ ਦੇ ਮੂੰਹੋਂ 'ਸਤਿਨਾਮ ਵਾਹਿਗੁਰੂ' ਦਾ ਸਿਮਰਨ ਨਿਕਲਿਆ। ਜਦੋਂ ਭਾਈ ਮਰਦਾਨੇ ਦਾ ਸਰੀਰ ਕੜਾਹੇ ਨਾਲ ਪਰਸਿਆ ਤਾਂ ਸੀਤਲ ਨਾਮ ਦੇ ਪ੍ਰਤਾਪ ਕਰਕੇ ਤਪਦਾ ਹੋਇਆ ਤੇਲ ਦਾ ਕੜਾਹਾ ਠੰਡਾ ਹੋ ਗਿਆ।

**ਆਵਣੁ ਜਾਣੁ ਰਹਿਓ ॥**

**ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ ॥੧॥ ਰਹਾਉ ॥** *(ਅੰਗ:੧੦੦੨)*

ਉਸ ਵਕਤ ਸਤਿਗੁਰੂ ਜੀ ਕੌਡੇ ਨੂੰ ਆਪਣੇ ਦਰਸ਼ਨ ਬਖਸ਼ ਕੇ ਕਹਿਣ ਲੱਗੇ, "ਕੌਡਿਆ ! ਤੂੰ ਹੁਣ ਮਰਦਾਨੇ ਨੂੰ ਖਾਂਦਾ ਕਿਉਂ ਨਹੀਂ ਹੈ।" ਕੌਡਾ ਕਹਿਣ ਲੱਗਾ, "ਤੁਸੀਂ ਕੌਣ ਹੋ, ਜਿੰਨ੍ਹਾਂ ਨੇ ਮੇਰਾ ਕੜਾਹਾ ਠੰਡਾ ਕਰ ਦਿੱਤਾ ਹੈ।"

**ਕੋ ਹੈਂ ਤੂੰ ਕਿਂਹ ਤੇ ਚਲ ਆਯੋ ॥ ਤਪਤ ਕਰਾਹਾ ਜਿਨ ਸਿਤਲਾਯੋ ॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੫੦)*

ਕੌਡੇ ਰਾਖਸ਼ ਦੇ ਕੋਲ ਇੱਕ ਆਦਮ ਸਨਾਸ਼ ਸ਼ੀਸ਼ਾ ਸੀ। ਜਦੋਂ ਉਸ ਨੇ ਸ਼ੀਸ਼ੇ ਨੂੰ ਸਤਿਗੁਰੂ ਜੀ ਦੇ ਸਾਹਮਣੇ ਰੱਖਿਆ ਤਾਂ ਉਸ ਨੂੰ ਸ਼ੀਸ਼ੇ ਵਿੱਚੋਂ ਸਤਿਗੁਰੂ ਜੀ ਦੇ ਸੁੰਦਰ ਪ੍ਰਕਾਸ਼ਮਾਨ ਸਰੂਪ ਦੇ ਦਰਸ਼ਨ ਹੋਏ। ਉਸ ਵਕਤ ਸਤਿਗੁਰਾਂ ਦੇ ਦਰਸ਼ਨ ਕਰਨ ਨਾਲ ਕੌਡੇ ਦਾ ਸਾਰਾ ਜੀਵਘਾਤ-ਪੁਣਾ ਤੇ ਤਾਮਸਪੁਣਾ ਨਾਸ਼ ਹੋ ਗਿਆ ਤੇ ਇਹ ਸਤਿਗੁਰਾਂ ਦੇ ਚਰਨੀ ਡਿੱਗ ਪਿਆ। ਅੰਤਰਜਾਮੀ ਸਤਿਗੁਰੂ ਜੀ ਨੇ ਕੌਡੇ ਕੋਲੋਂ ਸ਼ੀਸ਼ਾ ਸਾਹਮਣੇ ਕਰਨ ਦਾ ਕਾਰਣ ਪੁੱਛਿਆ ਤਾਂ ਇਸ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੇਰਾ ਪਿਛਲਾ ਜਨਮ ਇੱਕ ਬ੍ਰਾਹਮਣ ਦੇ ਘਰ ਦਾ ਸੀ। ਮੈਂ ਵਿਦਿਆ ਪੜ੍ਹ ਕੇ ਬਹੁਤ ਹੰਕਾਰੀ ਹੋ ਗਿਆ ਸੀ। ਇੱਕ ਦਿਨ ਮੈਂ ਹੰਕਾਰ ਵਿੱਚ ਆ ਕੇ ਆਪਣੇ ਵਿਦਿਆ ਗੁਰੂ ਦਾ ਵੀ ਸਤਿਕਾਰ ਨਾ ਕੀਤਾ। ਮੇਰੇ ਵਿਦਿਆ ਗੁਰੂ ਨੇ ਮੈਨੂੰ ਇਹ ਕਹਿ ਕੇ ਸਰਾਪ ਦੇ ਦਿੱਤਾ ਕਿ ਤੇਰੇ ਨਾ ਆਦਰ ਕਰਨ ਨਾਲ ਮੇਰਾ ਕੁਝ ਵੀ ਨਹੀਂ ਘਟਿਆ, ਪਰ ਸੰਸਾਰ ਵਿੱਚ ਵੱਡਿਆਂ ਦੇ ਆਦਰ ਕਰਨ ਦੀ ਮਰਿਯਾਦਾ ਨੂੰ ਕਾਇਮ ਰੱਖਣ ਵਾਸਤੇ ਮੈਂ ਤੈਨੂੰ ਇਹ ਸਰਾਪ ਦਿੰਦਾ ਹਾਂ ਕਿ ਤੂੰ ਅਗਲੇ ਜਨਮ ਵਿਚ ਰਾਖਸ਼ ਬਣੇਗਾ। ਉਸ ਸਮੇਂ ਮੈਂ ਭੈ-ਭੀਤ ਹੋ ਕੇ ਬੇਨਤੀ ਕੀਤੀ ਕਿ ਹੇ ਗੁਰੂ ਜੀ ! ਮੇਰਾ ਹੁਣ ਕਿਵੇਂ ਉਧਾਰ ਹੋਵੇਗਾ। ਉਸ ਸਮੇਂ ਮੇਰੇ ਗੁਰੂ ਨੇ ਮੈਨੂੰ ਇਹ ਆਦਮ ਸਨਾਸ਼ ਸ਼ੀਸ਼ਾ ਦੇ ਕੇ ਕਿਹਾ ਕਿ ਇਸ ਸ਼ੀਸ਼ੇ ਵਿੱਚ ਪੁਰਸ਼ਾਂ ਦੇ ਪਿਛਲੇ ਜਨਮ ਦੇ ਅਕਸ ਬਣਿਆ ਕਰਨਗੇ। ਜਦੋਂ ਕਿਸੇ ਦੀ ਸ਼ਕਲ ਜਿਉਂ ਦੀ ਤਿਉਂ ਭਾਵ ਮਨੁੱਖ ਰੂਪ ਕਰਕੇ ਦਿਸੇ, ਤਾਂ ਸਮਝ ਲਵੀਂ ਕਿ ਉਹ ਤੇਰਾ ਉਧਾਰ ਕਰਤਾ ਨਿਰੰਕਾਰ ਹੀ ਹੈ। ਮਹਾਰਾਜ ਹੁਣ ਤੱਕ ਇਸ ਸ਼ੀਸ਼ੇ ਵਿਚ ਪਸ਼ੂ-ਪੰਛੀਆਂ ਦੇ ਅਕਸ ਹੀ ਬਣਦੇ ਰਹੇ ਹਨ। ਇਸ ਲਈ ਮੈਂ ਮਨੁੱਖਾਂ ਨੂੰ ਪਸ਼ੂ-ਪੰਛੀ ਜਾਣ ਕੇ ਹੀ ਖਾਂਦਾ ਰਿਹਾ ਹਾਂ ਅਤੇ ਮਰਦਾਨੇ ਵਾਰੀ ਮੈਨੂੰ ਬਹੁਤੀ ਭੁੱਖ ਲੱਗੀ ਹੋਣ ਕਰਕੇ ਸ਼ੀਸ਼ੇ ਦਾ ਚੇਤਾ ਹੀ ਭੁੱਲ ਗਿਆ ਸੀ। ਪਰ ਜਦੋਂ ਮੈਂ ਸ਼ੀਸ਼ੇ ਵਿੱਚ ਆਪ ਜੀ ਦੇ ਪਾਵਨ ਦਰਸ਼ਨ ਕੀਤੇ ਤਾਂ ਮੇਰਾ ਸਾਰਾ ਸਰਾਪ ਮਿਟ ਗਿਆ ਹੈ।

**ਤੁਮਰਾ ਮਾਨਵ ਬਦਨ ਦਿਸਾਨਾ॥ ਜਿਨ ਕੇ ਪਰਸੇ ਸਰਾਪ ਮਿਟਾਨਾ॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ:੫੦)*

ਕੌਡੇ ਰਾਖਸ਼ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੈਨੂੰ ਬਖਸ਼ ਲਵੋ, ਜੇ ਮੈਨੂੰ ਤੁਹਾਡਾ ਡਰ ਨਾ ਹੁੰਦਾ ਤਾਂ ਮੈਂ ਤੁਹਾਨੂੰ ਵੀ ਖਾ ਜਾਣਾ ਸੀ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ, "ਕੌਡਿਆ ! ਰੱਬ ਦਾ ਡਰ ਧਾਰਨਾ ਬੜਾ ਕਠਿਨ ਹੈ।" ਉਸ ਵਕਤ ਸਤਿਗੁਰੂ ਜੀ ਨੇ ਦੋ ਸ਼ਬਦ ਕੌਡੇ ਦੇ ਪ੍ਰਥਾਇ ਉਚਾਰਨ ਕੀਤੇ।

ਭਾਈ ਮਰਦਾਨਾ ਜੀ ਦੇ ਮਨ ਵਿਚ ਇਹ ਇੱਛਾ ਬਣੀ ਕਿ ਅਸੀਂ ਇਹ ਸ਼ੀਸ਼ਾ ਲੈ ਚਲੀਏ ਕਿਉਂਕਿ ਇਸ ਨਾਲ ਪਿਛਲੇ ਜਨਮਾਂ ਦਾ ਪਤਾ ਲੱਗ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਮਰਦਾਨਿਆ ! ਜਿਸ ਦੇ ਪਾਸ ਗਿਆਨ ਰੂਪ ਸ਼ੀਸ਼ਾ ਹੋਵੇ, ਉਸ ਨੂੰ ਇਹਨਾਂ ਸ਼ੀਸ਼ਿਆਂ ਦੀ ਕੀ ਲੋੜ ਹੈ। ਉਹ ਦ੍ਵੈਤ ਨੂੰ ਮੇਟ ਲੈਂਦੇ ਹਨ ਅਤੇ ਆਪਣੇ ਆਤਮਾ ਸਰੂਪ ਨੂੰ ਵੇਖ ਕੇ ਸਦਾ ਆਨੰਦ ਮਾਣਦੇ ਹਨ।" ਇਸ ਪ੍ਰਕਾਰ ਹਜ਼ੂਰ ਨੇ ਮਰਦਾਨੇ ਦੀ ਇਹ ਇੱਛਾ ਵੀ ਦੂਰ ਕਰ ਦਿੱਤੀ ਸੀ।

## ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗਉੜੀ ਰਾਗਣੀ ਦੀ ਗੁਆਰੇਰੀ ਜਾਤਿ ਵਿੱਚ (ਚਉਪਦੇ) ਚਹੁੰ-ਚਹੁੰ ਪਉੜੀਆਂ ਵਾਲੇ (ਦੁਪਦੇ) ਦੋ-ਦੋ ਪਉੜੀਆਂ ਵਾਲੇ ਸ਼ਬਦਾਂ ਰਾਹੀਂ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

ਸਤਿਗੁਰੂ ਸਾਹਿਬ ਜੀ ਰਾਗ ਦੀ ਆਰੰਭਤਾ 'ਤੇ ਸਭ ਤੋਂ ਪਹਿਲਾਂ *ਮਹਾਂਮੰਤ੍ਰ ਉਚਾਰਨ ਕਰਦੇ ਹਨ,

**ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥** (ਅੰਗ:੮੧੪)

(੧) ਜੋ ਇਕ ਅਦ੍ਵੈਤ ਰੂਪ ਪ੍ਰਮੇਸਰ ਹੈ, (ੴ) ਉਹ ਸਾਰਿਆਂ ਦਾ ਪ੍ਰਕਾਸ਼ਕ ਹੈ।
(ਸਤਿ) ਨਾਸ਼ ਤੋਂ ਰਹਿਤ ਹੈ (ਨਾਮੁ) ਪ੍ਰਸਿੱਧ ਹੈ।
(ਕਰਤਾ) ਸਾਰੀ ਸ੍ਰਿਸਟੀ ਨੂੰ ਰਚਣ ਵਾਲਾ ਹੈ (ਪੁਰਖ) ਪੂਰਨ ਹੈ।
(ਨਿਰਭਉ) ਭੈ ਤੋਂ ਰਹਿਤ ਹੈ (ਨਿਰਵੈਰੁ) ਵੈਰ ਤੋਂ ਰਹਿਤ ਹੈ।
(ਅਕਾਲ) ਕਾਲ ਤੋਂ ਰਹਿਤ (ਮੂਰਤਿ) ਸਰੂਪ ਹੈ।
(ਅਜੂਨੀ) ਜੂਨਾਂ ਤੋਂ ਰਹਿਤ ਹੈ (ਸੈਭੰ) ਸੁਤੇ ਪ੍ਰਕਾਸ਼ ਸਰੂਪ ਹੈ।
(ਗੁਰ) ਚੇਤਨ ਸਰੂਪ ਹੈ (ਪ੍ਰਸਾਦਿ) ਆਨੰਦ ਸਰੂਪ ਹੈ।
**ਵਾ** : (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

### ਅਰਥ ਨੰ : ੧

## ਭਉ ਮੁਚੁ ਭਾਰਾ; ਵਡਾ ਤੋਲੁ ॥

ਹੇ ਕੌਡੇ ਰਾਖਸ਼ ! ਲੋਕ ਕਹਿਣ ਨੂੰ ਤਾਂ ਕਹਿੰਦੇ ਹਨ ਕਿ ਅਸੀਂ ਭੈ ਵਿਚ ਰਹਿੰਦੇ ਹਾਂ, ਪਰ ਪ੍ਰਮੇਸਰ ਦਾ (ਭਉ)

---

* ਦਮਦਮੀ ਟਕਸਾਲ ਦੇ ੧੨ਵੇਂ ਮੁਖੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਮਹਾਂਮੰਤ੍ਰ ਦੇ ਬੇਅੰਤ ਗੁਹਜ ਅਰਥ ਕੀਤੇ ਹਨ। ਉਹ ਸਾਰੇ ਅਰਥ ਸ਼੍ਰੋਮਣੀ ਦਮਦਮੀ ਸਟੀਕ ਦੇ ਪਹਿਲੇ ਭਾਗ ਦੇ ਆਰੰਭ ਵਿਚ ਭਾਵ ਮੂਲਮੰਤ੍ਰ ਦੇ ਅਰਥਾਂ ਵਿੱਚ ਅੰਕਿਤ ਕੀਤੇ ਹੋਏ ਹਨ।

ਭੈ ਧਾਰਨਾ (ਮੁਚੁ) ਬਹੁਤ ਭਾਰਾ ਹੈ, ਕਠਿਨ ਹੈ ਭਾਵ ਪ੍ਰਮੇਸਰ ਦਾ ਭੈ ਹਰੇਕ ਕੋਲੋਂ ਧਾਰਿਆ ਨਹੀਂ ਜਾ ਸਕਦਾ, ਅਤੇ ਉਸ ਦਾ (ਤੋਲੁ) ਤੋਲਣਾ ਵੀ ਬਹੁਤ ਵੱਡਾ ਹੈ ਭਾਵ ਉਸ ਨੂੰ ਕਿਸੇ ਵੀ ਵਸਤੂ ਨਾਲ ਤੋਲਿਆ ਨਹੀਂ ਜਾ ਸਕਦਾ, **ਵਾ** : ਉਸ ਦੇ ਨਾਮ ਦਾ (ਤੋਲੁ) ਵਿਚਾਰ ਵੀ ਬਹੁਤ ਵੱਡਾ ਹੈ ਗਿਣਿਆ ਨਹੀਂ ਜਾ ਸਕਦਾ।

## ਮਨ ਮਤਿ ਹਉਲੀ; ਬੋਲੇ ਬੋਲੁ ॥

ਜਿੰਨ੍ਹਾਂ ਦਾ ਮਨ ਵੀ ਹਲਕਾ ਤੇ ਮਤ ਵੀ (ਹਉਲੀ) ਤੁੱਛ ਹੈ, ਉਹ ਹੋਛੇ ਪੁਰਖ ਇਸ ਪ੍ਰਕਾਰ ਦੇ (ਬੋਲੁ) ਬੋਲਾਂ ਨੂੰ (ਬੋਲੇ) ਬੋਲਦੇ ਹਨ ਕਿ ਭੈ ਧਾਰਨਾ ਕਿਹੜਾ ਔਖਾ ਹੈ? ਅਸੀਂ ਭੈ ਧਾਰ ਲੈਂਦੇ ਹਾਂ।

**ਅਥਵਾ :** ਜੋ ਐਸੇ (ਬੋਲੁ) ਬੋਲਾਂ ਨੂੰ (ਬੋਲੇ) ਬੋਲਦੇ ਹਨ ਕਿ ਅਸੀਂ ਪ੍ਰਮੇਸਰ ਦਾ ਭੈ ਧਾਰ ਸਕਦੇ ਹਾਂ, ਉਹਨਾਂ ਦਾ ਮਨ ਵੀ ਹਲਕਾ ਹੈ ਤੇ (ਮਤਿ) ਬੁੱਧੀ ਵੀ ਹਲਕੀ ਹੈ। **ਵਾ** : ਉਹਨਾਂ ਦੀ (ਮਨ ਮਤਿ) ਮਨ ਦੀ ਮਤ ਵੀ ਅਤੇ ਮਨ ਦਾ ਮਨਮਤਿ ਸਹਿਤ ਸੋਚਣਾ ਵੀ ਹਲਕਾ ਭਾਵ ਤੁੱਛ ਹੈ।

## ਸਿਰਿ ਧਰਿ ਚਲੀਐ; ਸਹੀਐ ਭਾਰੁ ॥

ਜੇਕਰ ਸਤਿਗੁਰੂ ਸਾਹਿਬ ਜੀ ਦੇ ਹੁਕਮ ਨੂੰ ਸਿਰ ਉੱਤੇ (ਧਰਿ) ਧਰ ਕੇ ਭਾਵ ਮੰਨ ਕੇ (ਚਲੀਐ) ਚਲੀਏ ਤਾਂ ਪ੍ਰਮੇਸਰ ਦੇ ਭਾਰ ਨੂੰ (ਸਹੀਐ) ਸਹਾਰ ਸਕੀਦਾ ਹੈ।

## ਨਦਰੀ ਕਰਮੀ; ਗੁਰ ਬੀਚਾਰੁ ॥੧॥

ਜਦੋਂ ਪ੍ਰਮੇਸਰ (ਨਦਰੀ) ਕਿਰਪਾ ਦ੍ਰਿਸ਼ਟੀ ਕਰੇ ਤਾਂ ਇਹ ਜੀਵ (ਕਰਮੀ) ਨਿਸ਼ਕਾਮ ਕਰਮਾਂ ਵਾਲਾ ਹੁੰਦਾ ਹੈ, ਨਿਸ਼ਕਾਮ ਕਰਮਾਂ ਨੂੰ ਕਰਨ ਵਾਲਿਆਂ ਉੱਤੇ ਹੀ (ਗੁਰ) ਸਤਿਗੁਰੂ ਸਾਹਿਬ ਜੀ ਦੀ ਕਿਰਪਾ ਹੁੰਦੀ ਹੈ ਅਤੇ ਸਤਿਗੁਰਾਂ ਦੀ ਕਿਰਪਾ ਕਰਕੇ ਹੀ ਇਸ ਨੂੰ (ਬੀਚਾਰੁ) ਆਤਮਾ ਦੀ ਵਿਚਾਰ ਪ੍ਰਾਪਤ ਹੁੰਦੀ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨ੍ਹੈ ਰੀਤੀ ਅਨੁਸਾਰ ਅਰਥ :**

**ਸਿਰਿ ਧਰਿ ਚਲੀਐ; ਸਹੀਐ ਭਾਰੁ ॥ ਨਦਰੀ ਕਰਮੀ; ਗੁਰ ਬੀਚਾਰੁ ॥੧॥**

ਜੇਕਰ (ਗੁਰ) ਸਤਿਗੁਰੂ ਜੀ ਸਾਡੇ (ਕਰਮੀ) ਜਗਿਆਸੂਆਂ ਦੇ ਉੱਪਰ (ਨਦਰੀ) ਕਿਰਪਾ ਦ੍ਰਿਸ਼ਟੀ ਕਰਕੇ (ਬੀਚਾਰੁ) ਆਤਮਾ ਦੀ ਵਿਚਾਰ ਬਖਸ਼ ਦੇਣ ਤਾਂ ਫਿਰ ਪ੍ਰਮੇਸਰ ਦੇ ਭੈ ਦੇ ਭਾਰ ਨੂੰ ਸਿਰ ਉਪਰ (ਸਹੀਐ) ਸਹਾਰ ਕੇ (ਚਲੀਐ) ਚਲ ਸਕੀਦਾ ਹੈ ਭਾਵ ਫਿਰ ਪ੍ਰਮੇਸਰ ਦਾ ਭੈ ਧਾਰਨ ਕਰੀਦਾ ਹੈ। **ਵਾ:** ਅਹੰਕਾਰ ਰੂਪ ਸਿਰ ਉੱਤੇ ਪ੍ਰਮੇਸਰ ਦੇ ਭੈ ਦਾ ਭਾਰ ਰੱਖ ਕੇ ਗੁਰੂ ਦੀ (ਕਰਮੀ) ਬਖਸ਼ੀਸ਼ ਦੇ ਮਾਰਗ 'ਤੇ ਚੱਲ ਪਈਦਾ ਹੈ।

## ਭੈ ਬਿਨੁ; ਕੋਇ ਨ ਲੰਘਸਿ ਪਾਰਿ ॥

ਪ੍ਰਮੇਸਰ ਦਾ ਭੈ ਧਾਰਨ ਕੀਤੇ ਤੋਂ (ਬਿਨੁ) ਬਿਨਾਂ (ਕੋਇ) ਕੋਈ ਵੀ ਸੰਸਾਰ ਤੋਂ ਪਾਰ ਨਹੀਂ (ਲੰਘਸਿ) ਲੰਘ ਸਕਦਾ ਭਾਵ ਪ੍ਰਮੇਸਰ ਦੇ ਭੈ ਤੋਂ ਬਿਨਾਂ ਵਿਸ਼ਿਆਂ ਤੇ ਪਾਪਾਂ ਤੋਂ ਬਚਿਆ ਨਹੀਂ ਜਾ ਸਕਦਾ।

**ਭਉ ਬੇੜਾ ਜੀਉ ਚੜਾਊ ॥ ਕਹੁ ਨਾਨਕ ਦੇਵੈ ਕਾਹੂ ॥** (ਅੰਗ : ੯੯੦)

## ਭੈ ਭਉ; ਰਾਖਿਆ, ਭਾਇ ਸਵਾਰਿ ॥੧॥ ਰਹਾਉ ॥

ਜਿੰਨ੍ਹਾਂ ਦੇ ਮਨ ਵਿਚ ਭੈ ਅਤੇ ਬਾਣੀ ਵਿਚ ਭਉ ਹੈ, ਉਹਨਾਂ ਨੇ ਹੀ ਹਿਰਦੇ ਵਿਚ ਪ੍ਰਮੇਸਰ ਦਾ (ਭਾਇ) ਪ੍ਰੇਮ ਸਵਾਰ ਕੇ (ਰਾਖਿਆ) ਰੱਖਿਆ ਹੈ ਅਰਥਾਤ ਜਿੰਨ੍ਹਾਂ ਦੇ ਮਨ ਵਿਚ ਪ੍ਰਮੇਸਰ ਦਾ ਡਰ ਹੈ ਉਹੀ ਪ੍ਰੇਮੀ ਹਨ।

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥** (ਅੰਗ : ੪੬੫)

**ਅਥਵਾ :** ਜਿੰਨ੍ਹਾਂ ਨੇ ਪ੍ਰਮੇਸਰ ਨਾਲ (ਭਾਇ) ਪ੍ਰੇਮ ਕੀਤਾ ਹੈ, ਉਹਨਾਂ ਨੇ ਹੀ ਪ੍ਰਮੇਸਰ ਦੇ ਭੈ ਦੇ (ਭਉ) ਡਰ ਨੂੰ ਸਵਾਰ ਕੇ (ਰਾਖਿਆ) ਰੱਖਿਆ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ ਪ੍ਰਮੇਸਰ ਨੇ ਆਪਣੇ ਭੈ ਦਾ (ਭਉ) ਡਰ (ਰਾਖਿਆ) ਰੱਖਿਆ ਹੈ ਉਹਨਾਂ ਨੂੰ ਆਪਣੇ (ਭਾਇ) ਪ੍ਰੇਮ ਵਿਚ ਸਵਾਰ ਲਿਆ ਹੈ।

## ਭੈ ਤਨਿ ਅਗਨਿ ਭਖੈ; ਭੈ ਨਾਲਿ ॥

*(ਭੱਖੈ ਨਹੀਂ ਪੜ੍ਹਨਾ, ਢਿੱਲੇ ਅੱਖਰ ਬੋਲੋ)*

ਜੋ (ਤਨਿ) ਸਰੀਰ ਵਿਚ ਪ੍ਰਮੇਸਰ ਦਾ ਭੈ ਧਾਰਨਾ ਹੈ, ਇਹ ਅਗਨੀ ਦੀ ਨਿਆਈਂ ਹੈ। ਜੋ ਮਨ ਦੇ ਵਿਚ ਭੈ ਧਾਰਨਾ ਹੈ, ਇਹ (ਨਾਲਿ) *ਫੂਕਣੀ ਦੀ ਨਿਆਈਂ ਹੈ ਅਤੇ ਜੋ ਬਾਣੀ ਵਿਚ ਭੈ ਧਾਰਨ ਕਰਨਾ ਹੈ, ਇਹ ਅੱਗ ਦਾ (ਭਖੈ) ਭਖਾਉਣਾ ਹੈ। ਭਾਵ ਜਿਵੇਂ ਫੂਕਣੀ ਨਾਲ ਫੂਕ ਮਾਰ ਕੇ ਅੱਗ ਨੂੰ ਭਖਾਈਦਾ ਹੈ, ਇਸੇ ਤਰ੍ਹਾਂ ਮਨ ਨੂੰ ਪ੍ਰਭੂ ਦੇ ਭੈ ਕਰਕੇ ਅਤੇ ਬਾਣੀ ਦੁਆਰਾ ਜੋ ਭੈ ਦੇ ਸਹਿਤ ਵਾਕ ਉਚਾਰਨੇ ਹਨ, ਇਹ ਸਰੀਰ ਵਿਚ ਪ੍ਰਮੇਸਰ ਦੇ ਭੈ ਦੀ ਅੱਗ ਨੂੰ ਭਖਾਉਣਾ ਹੈ।

## ਭੈ ਭਉ; ਘੜੀਐ ਸਬਦਿ ਸਵਾਰਿ ॥

ਸਤਿਗੁਰੂ ਜੀ ਦੇ ਸ਼ਬਦ ਦੁਆਰਾ ਇਸ ਲੋਕ ਦਾ ਭੈ ਅਤੇ ਪ੍ਰਲੋਕ ਦਾ (ਭਉ) ਡਰ ਧਾਰਨ ਕਰਕੇ ਮਨ ਨੂੰ (ਸਵਾਰਿ) ਸੰਵਾਰਨ ਦੀ ਘਾੜਤ (ਘੜੀਐ) ਘੜੀ ਜਾਂਦੀ ਹੈ ਭਾਵ ਸਤਿਗੁਰਾਂ ਦੇ ਉਪਦੇਸ ਦੁਆਰਾ ਮਨ ਸੁਧਰ ਜਾਂਦਾ ਹੈ।

**ਅਥਵਾ :** ਸਤਿਗੁਰੂ ਜੀ ਦੇ ਸ਼ਬਦ ਦੁਆਰਾ ਇਸ ਲੋਕ ਦਾ ਭੈ ਅਤੇ ਪ੍ਰਲੋਕ ਦਾ (ਭਉ) ਡਰ ਧਾਰਨ ਕਰਕੇ ਜੋ ਮਨਦੀਆਂ ਰਾਗ-ਦ੍ਵੈਖ ਰੂਪ ਖੁੰਘੀਆਂ ਨੂੰ ਘੜ-ਘੜ ਕੇ (ਸਵਾਰਿ) ਸੰਵਾਰਨਾ ਹੈ, ਇਹੋ ਹੀ ਮਨ ਦੀ (ਘੜੀਐ) ਘਾੜਤ ਘੜਨੀ ਹੈ।

## ਭੈ ਬਿਨੁ; ਘਾੜਤ ਕਚੁਨਿ ਕਚ ॥

ਜੋ ਪ੍ਰਮੇਸਰ ਦੇ ਭੈ ਤੋਂ (ਬਿਨੁ) ਬਿਨਾਂ ਹਨ ਭਾਵ ਜੋ ਪ੍ਰਮੇਸਰ ਦਾ ਭੈ ਧਾਰਨ ਨਹੀਂ ਕਰਦੇ, ਉਹ ਗਿਆਨ ਦੀਆਂ (ਕਚੁਨਿ) ਕੱਚ ਤੋਂ ਵੀ (ਕਚੁ) ਕੱਚੀਆਂ (ਘਾੜਤ) ਘਾੜਤਾਂ ਘੜਦੇ ਰਹਿੰਦੇ ਹਨ। ਜਿਸ ਪ੍ਰਕਾਰ 'ਅਹੰ ਬ੍ਰਹਮ ਅਸਮੀਂ' ਕਿ ਮੈਂ ਹੀ ਬ੍ਰਹਮ ਹਾਂ, ਮੇਰੇ ਤੇ ਪ੍ਰਮੇਸਰ ਵਿਚ ਕੋਈ ਫਰਕ ਨਹੀਂ ਹੈ।

**ਅਥਵਾ :** ਪ੍ਰਮੇਸਰ ਦੇ ਭੈ ਤੋਂ (ਬਿਨੁ) ਬਿਨਾਂ ਸ੍ਰਵਣ ਗਿਆਨ, ਮੰਨਣ ਗਿਆਨ ਤੇ ਨਿਧਿਆਸਣ ਗਿਆਨ ਦੀਆਂ (ਘਾੜਤ) ਘਾੜਤਾਂ (ਕਚੁਨਿ) ਕੱਚ ਤੋਂ ਵੀ (ਕਚੁ) ਕੱਚੀਆਂ ਹਨ।

**ਅਥਵਾ :** ਪ੍ਰਮੇਸਰ ਦਾ ਭੈ ਧਾਰੇ ਤੋਂ (ਬਿਨੁ) ਬਗੈਰ ਜਗਿਆਸੂਆਂ ਦੇ ਅੰਦਰ ਗਿਆਨ ਰੂਪ ਗਹਿਣੇ ਦੀ ਘਾੜਤ (ਕਚੁਨਿ) ਕੱਚੀਆਂ ਤੋਂ ਵੀ (ਕਚੁ) ਕੱਚੀ ਰਹਿੰਦੀ ਹੈ। ਉਹ ਤਾਂ ਇਹ ਕਹਿ ਕੇ ਵਿਸ਼ਿਆਂ ਵਿਚ ਪ੍ਰਵਿਰਤ ਹੋ ਜਾਂਦੇ ਹਨ ਕਿ ਗਿਆਨਵਾਨਾਂ ਨੂੰ ਕੀ ਲੱਗ ਚੱਲਿਆ ਹੈ।

**ਅਹੰ ਬ੍ਰਹਮ ਅਸਮੀਂ ਨਿਸੰਗ ਭੋਗ ਲਛਮੀ। ਅਹੰ ਬ੍ਰਹਮ ਅਕਰੇ ਨਿਸੰਗ ਖਾ ਬਕਰੇ।** *(ਲੌਕਿਕ ਪ੍ਰਮਾਣ)*

**ਨੋਟ :** ਸ੍ਰੀ ਦਮਦਮਾ ਸਾਹਿਬ ਦਾ ਪਾਠ 'ਕਚੁਨਿ ਕਚੁ' ਹੈ, ਪਰ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ 'ਕਚੁ ਨਿਕਚੁ' ਪਾਠ ਵੀ ਕਰਦੇ ਹਨ।

---

* **ਫੂਕਣੀ:** ਫੂਕ ਮਾਰਨ ਦੀ ਨਲਕੀ, ਜਿਸ ਵਿਚ ਬੰਨ੍ਹੀ ਹੋਈ ਹਵਾ ਜਾਂਦੀ ਹੈ। ਸੁਨਿਆਰੇ ਇਸ ਨੂੰ ਬਹੁਤ ਵਰਤਦੇ ਹਨ (ਮ.ਕੋ) ਇਹ ਅੱਗ ਨੂੰ ਭਖਾਉਣ ਦੇ ਕੰਮ ਆਉਂਦੀ ਹੈ।

## ਅੰਧਾ ਸਚਾ; ਅੰਧੀ ਸਟ ॥੨॥

ਜਿਸ ਪ੍ਰਕਾਰ *ਅੰਨ੍ਹੇ ਸੰਚੇ ਵਿਚ ਕੋਈ ਵੀ ਸੋਨਾ ਆਦਿਕ ਵਸਤੂ ਢਾਲ ਕੇ ਪਾ ਦੇਈਏ ਤਾਂ ਉਸ ਵਸਤੂ ਉੱਪਰ ਕੋਈ ਵੀ ਅੱਖਰ ਉਕਰਿਆ ਨਹੀਂ ਜਾਂਦਾ। ਇਸੇ ਪ੍ਰਕਾਰ, ਜਿੰਨ੍ਹਾਂ ਅਗਿਆਨੀ ਜਗਿਆਸੂਆਂ ਦਾ ਅੰਤਹਕਰਣ ਰੂਪ (ਸਚਾ) ਸੰਚਾ (ਅੰਧਾ) ਅੰਨ੍ਹਾ ਹੈ ਭਾਵ ਜਿੰਨ੍ਹਾਂ ਦੇ ਹਿਰਦੇ ਅੰਦਰ ਵਿਚਾਰ ਰੂਪ ਨਿਗ੍ਹਾ ਦੇ ਅੱਖਰ ਨਹੀਂ ਉਕਰੇ ਹੋਏ **ਵਾ**: ਪ੍ਰਮੇਸਰ ਦੇ ਨਾਮ ਦੇ ਅੱਖਰ ਨਹੀਂ ਉਕਰੇ ਹੋਏ, ਉਹਨਾਂ ਦੇ ਅੰਤਹਕਰਣ ਰੂਪ ਸੰਚੇ ਵਿਚ ਜੋ ਉਪਦੇਸ਼ ਰੂਪ **(ਸਟ) ਭਰਤੀ ਪੈਣੀ ਹੈ, ਉਹ ਵੀ (ਅੰਧੀ) ਅੰਨ੍ਹੀ ਹੈ ਭਾਵ ਉਹ ਆਪਣੇ ਗੁਰੂ ਦੇ ਉਪਦੇਸ਼ ਨੂੰ ਧਾਰਨ ਨਹੀਂ ਕਰਦੇ। ਪਰ ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਦੇ ਨਾਮ ਦੇ ਅੱਖਰ ਉਕਰੇ ਹੋਏ ਹਨ, ਉਹਨਾਂ ਬਾਰੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ,

**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥** (ਅੰਗ:੯੭੦)

ਭਾਵ ਜਿੰਨ੍ਹਾਂ ਦੇ ਪਾਤਸ਼ਾਹੀ ਭਾਵ ਜਨਰਲ, ਕਨਰਲ ਆਦਿ ਦੇ ਤਗਮੇ ਲੱਗੇ ਹੁੰਦੇ ਹਨ ਉਹ ਜੰਗ ਵਿਚ ਅੱਗੇ ਹੋ ਕੇ ਲੜਦੇ ਹਨ। ਪਰ ਜੋ ਇਹਨਾਂ ਤਗਮਿਆਂ ਤੋਂ ਬਗੈਰ ਹੁੰਦੇ ਹਨ ਉਹ ਭਗੌੜੇ ਹੋ ਕੇ ਭੱਜ ਜਾਂਦੇ ਹਨ। ਇਸੇ ਪ੍ਰਕਾਰ ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਦਾ ਨਾਮ ਉਕਰਿਆ ਹੋਇਆ ਹੈ ਉਹ ਕਾਮ ਆਦਿਕ ਵੈਰੀਆਂ ਨਾਲ ਜੂਝਦੇ ਹੋਏ ਉਹਨਾਂ ਨੂੰ ਫਤਹਿ ਕਰ ਲੈਂਦੇ ਹਨ। ਭਾਵ ਮੇਟ ਲੈਂਦੇ ਹਨ। ਪਰ ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਦਾ ਨਾਮ ਨਹੀਂ ਉਕਰਿਆ, ਉਹ ਭਗੌੜੇ ਹੋ ਕੇ ਭੱਜ ਜਾਂਦੇ ਹਨ ਭਾਵ ਵਿਕਾਰ ਉਹਨਾਂ ਨੂੰ ਮਾਰ ਲੈਂਦੇ ਹਨ।

**ਅਥਵਾ** : ਜਿੰਨ੍ਹਾਂ ਮਨਮੁਖਾਂ ਦਾ ਅੰਤਹਕਰਣ ਰੂਪ (ਸਚਾ) ਸੰਚਾ ਵਾਹਿਗੁਰੂ ਪ੍ਰਮੇਸਰ 'ਤੇ ਨਿਸ਼ਚਾ ਨਾ ਹੋਣ ਕਰਕੇ, ਸਤਿਗੁਰਾਂ ਦਾ ਉਪਦੇਸ਼ ਅੰਦਰ ਨਾ ਵੱਸਿਆ ਹੋਣ ਕਰਕੇ (ਅੰਧਾ) ਅੰਨ੍ਹਾ ਹੈ। ਉਹਨਾਂ ਦੇ ਅੰਦਰ ਜੋ ਉਪਦੇਸ਼ ਰੂਪ (ਸਟ) ਭਰਤੀ ਪਾਉਣੀ ਹੈ, ਉਹ ਵੀ (ਅੰਧੀ) ਅੰਨ੍ਹੀ ਹੈ।

**ਅਥਵਾ** : ਜੇਕਰ ਸੰਚੇ ਵਿਚ ਕੀਤੀ ਹੋਈ ਚਿਤਰਕਾਰੀ ਘਸ ਕੇ ਮਿਟ ਜਾਵੇ ਤਾਂ ਉਸ ਵਿਚ ਪਾਈ ਹੋਈ ਭਰਤੀ ਉੱਪਰ ਉਹ ਚਿਤਰਕਾਰੀ ਪੂਰੀ ਤਰ੍ਹਾਂ ਨਹੀਂ ਉਕਰਦੀ। ਇਸੇ ਪ੍ਰਕਾਰ, ਜਿੰਨ੍ਹਾਂ ਮਨਮੁਖਾਂ ਅੰਤਹਕਰਣ ਰੂਪ (ਸਚਾ) ਸੰਚਾ ਪ੍ਰਮੇਸਰ ਦੇ ਭੈ ਤੋਂ ਰਹਿਤ ਹੋਣ ਕਰਕੇ (ਅੰਧਾ) ਅੰਨ੍ਹਾ ਹੈ। ਉਹਨਾਂ ਦੇ ਹਿਰਦੇ ਵਿਚ ਜੋ ਉਪਦੇਸ਼ ਰੂਪ (ਸਟ) ਭਰਤੀ ਪਾਉਣੀ ਹੈ,ਉਹ ਵੀ ਅੰਨ੍ਹੀ ਹੈ ਭਾਵ ਉਹਨਾਂ ਅੰਦਰ ਉਪਦੇਸ਼ ਨੂੰ ਗ੍ਰਹਿਣ ਕਰਨ ਰੂਪ ਚਿਤਰਕਾਰੀ ਨਹੀਂ ਪੈਂਦੀ।

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ ॥** (ਅੰਗ:੧੩੭੨)

**ਅਥਵਾ** : ਜਿਸ ਮੁਰਸ਼ਦ ਦਾ ਅੰਤਹਕਰਣ ਰੂਪ (ਸਚਾ) ਸੰਚਾ (ਅੰਧਾ) ਅੰਨ੍ਹਾ ਹੈ ਭਾਵ ਅਗਿਆਨ ਦੇ ਸਹਿਤ ਹੈ, ਉਸ ਮੁਰਸ਼ਦ ਦੀ ਜਗਿਆਸੂ ਦੇ ਉੱਪਰ ਜੋ ਉਪਦੇਸ਼ ਰੂਪ ਸੱਟ ਪੈਣੀ ਹੈ, ਉਹ ਵੀ (ਅੰਧੀ) ਅੰਨ੍ਹੀ ਹੈ। ਭਾਵ ਅਗਿਆਨੀਆਂ ਦੇ ਉਪਦੇਸ਼ ਦੁਆਰਾ ਜਗਿਆਸੂਆਂ ਦੇ ਹਿਰਦੇ ਅੰਦਰ ਗਿਆਨ ਦੀ ਪ੍ਰਾਪਤੀ ਰੂਪ ਚਿਤਰਕਾਰੀ ਨਹੀਂ ਉਕਰੀ ਜਾਂਦੀ।

---

* **ਅੰਨ੍ਹਾ ਸੰਚਾ** : ਕਾਲਬੂਦ/ਸੰਚੇ ਵਿਚ ਵਸਤੂਆਂ ਢਾਲ ਕੇ ਪਾਈਆਂ ਜਾਂਦੀਆਂ ਹਨ। ਜੇਕਰ ਸੰਚੇ ਵਿੱਚ ਅੱਖਰ ਨਾ ਲਿਖੇ ਹੋਣ ਤੇ ਉਸ ਵਿਚ ਕੋਈ ਵਸਤੂ ਢਾਲ ਕੇ ਪਾ ਦੇਈਏ ਤਾਂ ਉਸ ਵਸਤੂ ਉੱਪਰ ਕੋਈ ਵੀ ਅੱਖਰ ਉਕਰਿਆ ਨਹੀਂ ਜਾਂਦਾ। ਐਸੇ ਸੰਚੇ ਨੂੰ ਅੰਨ੍ਹਾ ਸੰਚਾ ਕਹਿ ਦਿੰਦੇ ਹਨ।

** **ਸਟ** : ਸੰਚੇ ਵਿਚ ਕਿਸੇ ਵਸਤੂ ਨੂੰ ਢਾਲ ਕੇ ਪਾਉਣ ਦਾ ਨਾਮ 'ਸਟ' ਹੈ। **ਵਾ**: ਭਰਤੀ ਭਾਵ ਭਰਨ ਦੀ ਕਿਰਿਆ, ਭਰਾਈ।

## ਬੁਧੀ ਬਾਜੀ; ਉਪਜੈ ਚਾਉ ॥

ਜਿਨ੍ਹਾਂ ਲੋਕਾਂ ਦੀ (ਬੁਧੀ) ਚਿਤ ਦੀ ਬਿਰਤੀ ਵਿਚ ਇਸ ਬਾਜੀ ਰੂਪ ਸੰਸਾਰ ਦੇ (ਬਾਜੀ) ਤਮਾਸ਼ੇ ਨੂੰ ਵੇਖਣ ਦਾ (ਚਾਉ) ਚਾਅ (ਉਪਜੈ) ਪੈਦਾ ਹੋਇਆ ਹੈ, ਉਹਨਾਂ ਅੰਦਰ ਹਮੇਸ਼ਾ ਵਿਸ਼ਿਆਂ ਨੂੰ ਭੋਗਣ ਦਾ ਉਤਸ਼ਾਹ ਬਣਿਆ ਰਹਿੰਦਾ ਹੈ।

**ਅਥਵਾ :** ਮਨਮੁਖ ਆਪਣੀ ਬੁਧੀ ਵਿਚ ਬਾਜੀ ਰੂਪ ਸੰਸਾਰ ਨੂੰ ਇਸਥਿਤ ਮੰਨਦਾ ਹੈ ਅਤੇ ਫਿਰ ਇਸ ਨੂੰ ਦੇਖ-ਦੇਖ ਕੇ ਆਪਣੇ ਅੰਦਰ (ਚਾਉ) ਉਤਸ਼ਾਹ (ਉਪਜੈ) ਪੈਦਾ ਕਰਦਾ ਹੈ।

**ਅਥਵਾ :** ਗੁਰਮੁਖ ਆਪਣੀ ਬੁਧੀ ਵਿਚ ਸੰਸਾਰ ਨੂੰ ਬਾਜੀ ਦੀ ਨਿਆਈ ਝੂਠਾ ਮੰਨਦਾ ਹੈ ਅਤੇ ਉਸ ਦੇ ਅੰਦਰ ਹਮੇਸ਼ਾਂ ਪ੍ਰਮੇਸਰ ਦੇ ਦਰਸ਼ਨਾਂ ਦਾ ਹੀ (ਚਾਉ) ਚਾਅ (ਉਪਜੈ) ਪੈਦਾ ਹੁੰਦਾ ਰਹਿੰਦਾ ਹੈ।

## ਸਹਸ ਸਿਆਣਪ; ਪਵੈ ਨ ਤਾਉ ॥

ਮਨਮੁਖਾਂ ਨੂੰ ਭਾਵੇਂ (ਸਹਸ) ਹਜ਼ਾਰਾਂ ਹੀ ਸਿਆਣਪਾਂ ਦੇ, ਵੈਰਾਗ ਦੇ ਬਚਨ ਸੁਣਾਉਣਾ ਕਰੀਏ, ਪਰ ਫਿਰ ਵੀ ਉਹ ਵਿਸ਼ਿਆਂ ਵਿਚ ਅਜਿਹੇ ਲੀਨ ਹੁੰਦੇ ਹਨ ਕਿ ਉਹਨਾਂ ਦੇ ਚਿਤ ਵਿਚ ਪ੍ਰਮੇਸਰ ਦੇ ਭੈ ਦਾ (ਤਾਉ) ਤਾਅ ਭਾਵ ਤਾਪ, ਸੇਕ ਨਹੀਂ (ਪਵੈ) ਪੈਂਦਾ **ਵਾ:** ਵੈਰਾਗ ਦਾ (ਤਾਉ) ਤਾਅ ਨਹੀਂ (ਪਵੈ) ਪੈਂਦਾ ਭਾਵ ਉਹ ਐਸੇ ਬਚਨ ਸੁਣ ਕੇ ਵੀ ਸੰਸਾਰ ਵੱਲੋਂ ਵੈਰਾਗ ਧਾਰਨ ਨਹੀਂ ਕਰਦੇ,

**ਫਰੀਦਾ ਕਿਥੈ ਤੈਡੇ ਮਾਪਿਆ, ਜਿਨ੍ੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥** (ਅੰਗ:੧੩੮੧)

ਸਗੋਂ ਉਹ ਤਾਂ ਇਉ ਕਹਿੰਦੇ ਹਨ ਕਿ,

**ਆਹ ਜਗ ਮਿੱਠਾ ਅਗਲਾ ਕਿਨ ਡਿੱਠਾ ॥** (ਲੌਕਿਕ ਪ੍ਰਮਾਣ)

ਇਸ ਪ੍ਰਕਾਰ, ਉਹ ਪਦਾਰਥਾਂ ਦੇ ਭੋਗਾਂ ਵਿਚ ਹੀ ਫਸੇ ਰਹਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਬੁਧੀ ਬਾਜੀ; ਉਪਜੈ ਚਾਉ ॥

ਜਿਨ੍ਹਾਂ ਗੁਰਮਖਾਂ ਨੇ ਆਪਣੀ ਬੁਧੀ ਵਿਚ ਸੰਸਾਰ ਨੂੰ ਬਾਜੀ ਦੀ ਨਿਆਈਂ ਝੂਠਾ ਜਾਣਿਆ ਹੈ ਅਤੇ ਮਨ ਵਿਚ ਹਮੇਸ਼ਾ ਪ੍ਰਮੇਸਰ ਦੇ ਦਰਸ਼ਨਾਂ ਦਾ ਹੀ (ਚਾਉ) ਚਾਅ (ਉਪਜੈ) ਪੈਦਾ ਕੀਤਾ ਹੈ।

### ਸਹਸ ਸਿਆਣਪ; ਪਵੈ ਨ ਤਾਉ ॥

ਉਹਨਾਂ ਨੂੰ ਭਾਵੇਂ ਕੋਈ (ਸਹਸ) ਹਜ਼ਾਰਾਂ ਸਿਆਣਪਾਂ ਸੁਣਾਈ ਜਾਵੇ ਕਿ ਤੂੰ ਸਿਮਰਨ ਵਿਚ ਲੱਗਾ ਹੋਇਆ ਹੈ, ਉਧਰ ਤੇਰਾ ਇੰਨਾ ਨੁਕਸਾਨ ਹੋ ਰਿਹਾ ਹੈ ਜਾਂ ਹੋ ਜਾਵੇਗਾ। ਪਰ ਉਹਨਾਂ ਉਪਰ ਇੰਨ੍ਹਾਂ ਗੱਲਾਂ ਦਾ ਕੋਈ (ਤਾਉ) ਤਾਅ ਨਹੀਂ (ਪਵੈ) ਪੈਂਦਾ।

## ਨਾਨਕ; ਮਨਮੁਖਿ ਬੋਲਣੁ ਵਾਉ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਮਨਮੁਖਾਂ ਨਾਲ (ਬੋਲਣੁ) ਬਚਨ ਬਿਲਾਸ ਕਰਨੇ ਹਨ, ਇਹ (ਵਾਉ) ਹਵਾ ਦੀ ਨਿਆਈਂ ਵਿਅਰਥ ਹਨ। ਭਾਵ ਜਿਵੇਂ ਹਵਾ ਦਾ ਬੁੱਲਾ ਆਇਆ ਅਤੇ ਤੁਰ ਗਿਆ। ਇਸੇ ਤਰ੍ਹਾਂ ਮਨਮੁਖਾਂ ਦਾ ਬੋਲਣਾ ਨਿਸ਼ਫਲ ਹੈ।

**ਅਥਵਾ :** ਜੋ ਮਨਮੁਖਾਂ ਦਾ ਪਦਾਰਥਾਂ ਲਈ (ਬੋਲਣੁ) ਬੋਲਣਾ ਹੈ, ਉਹ ਵੀ (ਵਾਉ) ਹਵਾ ਦੀ ਨਿਆਈਂ ਵਿਅਰਥ ਹੈ।

**ਅੰਧਾ ਅਖਰੁ; ਵਾਉ ਦੁਆਉ ॥੩॥੧॥**

ਫਿਰ ਅਗਿਆਨੀਆਂ ਦਾ ਦਿੱਤਾ ਹੋਇਆ (ਅਖਰੁ) ਉਪਦੇਸ ਆਪ ਧਾਰਨ ਤੋਂ ਰਹਿਤ ਹੋਣ ਕਰਕੇ, ਹਿਰਦੇ ਵਿਚ ਵਸਿਆ ਨਾ ਹੋਣ ਕਰਕੇ (ਅੰਧਾ) ਅੰਨ੍ਹੇ ਸੰਚੇ ਦੀ ਨਿਆਈਂ ਹੈ ਭਾਵ ਉਹਨਾਂ ਦਾ ਦਿੱਤਾ ਹੋਇਆ ਉਪਦੇਸ ਕਿਸੇ 'ਤੇ ਅਸਰ ਨਹੀਂ ਕਰਦਾ ਅਤੇ ਉਹਨਾਂ ਦੁਆਰਾ ਦਿੱਤੀਆਂ ਹੋਈਆਂ ਜੋ (ਦੁਆਉ) ਅਸੀਸਾਂ ਤੇ (ਵਾਉ ਦੁਆਉ) ਬਦ-ਅਸੀਸਾਂ ਹਨ। ਉਹ ਵੀ (ਵਾਉ) ਹਵਾ ਦੀ ਨਿਆਈਂ ਵਿਅਰਥ ਹਨ, ਨਿਸ਼ਫਲ ਹਨ।

ਇਹ ਉਪਦੇਸ ਸੁਣ ਕੇ ਕੌਡੇ ਰਾਖਸ਼ ਨੇ ਸਤਿਗੁਰੂ ਸਾਹਿਬ ਜੀ ਦੇ ਚਰਨ ਫੜ ਲਏ।

## ਅਰਥ ਨੰ : ੨

**ਪ੍ਰਸ਼ਨ :** ਮਹਾਰਾਜ ! ਕੀ ਗੁਰਮੁਖ ਹਮੇਸ਼ਾ ਭੈ ਵਿਚ ਰਹਿੰਦੇ ਹਨ?

**ਉੱਤਰ :** ਨਹੀਂ, ਉਹਨਾਂ ਦਾ ਭੈ ਮਿਟ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਕਿਵੇਂ?

**ਉੱਤਰ :**

**ਨਦਰੀ ਕਰਮੀ; ਗੁਰ ਬੀਚਾਰੁ ॥੧॥**

ਜਦੋਂ (ਨਦਰੀ) ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰ ਨੇ (ਕਰਮੀ) ਜਗਿਆਸੂਆਂ ਨੂੰ (ਗੁਰ) ਚੇਤਨ ਬ੍ਰਹਮ ਦੀ (ਗੁਰ) ਵੱਡੀ (ਬੀਚਾਰੁ) ਵਿਚਾਰ ਬਖ਼ਸ਼ਿਸ਼ ਕਰ ਦਿੱਤੀ ਤਾਂ

**ਭਉ ਮੁਚੁ ਭਾਰਾ; ਵਡਾ ਤੋਲੁ ॥**

ਉਹਨਾਂ ਜਗਿਆਸੂਆਂ ਦਾ ਜੋ ਜੰਮਣ-ਮਰਨ ਦਾ ਭਾਰਾ (ਭਉ) ਭੈ ਸੀ। **ਵਾ:** ਜੋ *ਸੱਤ ਪ੍ਰਕਾਰ ਦੇ (ਭਉ)

---

*** ਸੱਤ ਪ੍ਰਕਾਰ ਦਾ ਭੈ:**

**[1]ਯਹ ਭੈ, [2]ਪਰਲੋਕ ਭੈ, [3]ਜਨਮ ਬੇਦਨਾ, [4]ਜਾਤ। [5]ਅਨ ਰਖਿਆ, ਅਰ [6]ਗੁਪਤ ਭੈ, [7]ਅਕਸਮਾਤੁ ਭੈ ਸਾਤ ॥**

੧. **ਯਹ ਭੈ :** ਇਸ ਸੰਸਾਰ ਅੰਦਰ ਜਿਤਨੇ ਛੋਟੇ ਵੱਡੇ ਜੀਅ ਜੰਤ ਹਨ, ਸਾਰੇ ਦੇ ਸਾਰੇ ਇਕ ਦੂਜੇ ਦੇ ਭੈ ਵਿਚ ਹਨ। ਜਿਸ ਪ੍ਰਕਾਰ ਜੰਗਲੀ ਜਾਨਵਰਾਂ ਨੂੰ ਸ਼ੇਰ ਦਾ ਭੈ ਬਣਿਆ ਰਹਿੰਦਾ ਹੈ। ਇਸੇ ਤਰ੍ਹਾਂ ਸਾਰੇ ਜਾਨਵਰ ਆਪਣੇ ਨਾਲੋਂ ਤਕੜੇ ਤੋਂ ਡਰਦੇ ਰਹਿੰਦੇ ਹਨ। ਮਨੁੱਖ ਮਾਤਰ ਨੂੰ ਵੀ ਇਸ ਤਰ੍ਹਾਂ ਦਾ ਭੈ ਬਣਿਆ ਰਹਿੰਦਾ ਹੈ।

੨. **ਪ੍ਰਲੋਕ ਭੈ :** ਧਾਰਮਿਕ ਸ਼ਾਸਤਰਾਂ ਅਤੇ ਗੁਰਬਾਣੀ ਅਨੁਸਾਰ, ਪ੍ਰਲੋਕ ਵਿਚ ਜੀਵ ਨੂੰ ਕੀਤੇ ਹੋਏ ਮਾੜੇ ਕਰਮਾਂ ਅਨੁਸਾਰ ਸਜਾਵਾਂ ਦਿੱਤੀਆਂ ਜਾਂਦੀਆਂ ਹਨ।ਇਹ ਪ੍ਰਲੋਕ ਦਾ ਭੈ ਹੈ।

੩. **ਜਨਮ ਬੇਦਨਾ :** ਜਨਮ ਸਮੇਂ ਦੀ ਪੀੜਾ ਦਾ ਭੈ। ਧਾਰਮਿਕ ਸ਼ਾਸਤਰਾਂ ਵਿਚ ਦੱਸਿਆ ਹੈ ਕਿ ਜਨਮ ਸਮੇਂ ਸੱਤਰ ਹਜ਼ਾਰ ਬਿਛੂ ਦੇ ਡੰਗ ਮਾਰਨ ਜਿੰਨੀ ਪੀੜ ਹੁੰਦੀ ਹੈ।

੪. **ਜਾਤਿ :** ਜਾਤੀ ਦਾ ਭੈ।ਕਈ ਵਾਰ ਇਕ ਜਾਤੀ ਦੇ ਜੀਵਾਂ ਨੂੰ ਕਿਸੇ ਆਫਤ ਦੇ ਪੈਣ 'ਤੇ ਭੈ ਬਣ ਆਉਂਦਾ ਹੈ, ਜਿਸ ਤਰ੍ਹਾਂ ਔਰੰਗਜ਼ੇਬ ਬਾਦਸ਼ਾਹ ਨੇ ਬ੍ਰਹਮਣ ਜਾਤੀ ਨੂੰ ਭੈ ਦਿੱਤਾ ਸੀ।

੫. **ਅਨ ਰਖਿਆ :** ਜਿੱਥੇ ਕੋਈ ਵੀ ਜੀਵ ਦੀ ਰੱਖਿਆ ਨਹੀਂ ਕਰ ਸਕਦਾ, ਉਥੇ ਦਾ ਭੈ ਬਣਿਆ ਰਹਿਣਾ ਕਿ ਉੱਥੇ ਮੇਰੀ ਕੌਣ ਰੱਖਿਆ ਕਰੇਗਾ।

੬. **ਗੁਪਤ ਭੈ :** ਜੈਸੇ ਘਾਹ ਆਦਿ ਕੱਖਾਂ ਵਿਚ ਤੁਰੇ ਫਿਰਦਿਆ ਸੱਪ ਆਦਿਕ ਦਾ ਜਾਂ ਰਾਤ ਨੂੰ ਹਨੇਰੇ ਵਿਚ ਤੁਰੇ ਫਿਰਦਿਆਂ ਮਨੁੱਖ ਦੇ ਮਨ ਵਿਚ ਗੁਪਤ ਭੈ ਬਣਿਆ ਰਹਿੰਦਾ ਹੈ।

੭. **ਅਕਸਮਾਤੁ ਭੈ :** ਅਚਾਨਕ ਕੋਈ ਘਟਨਾ ਵਾਪਰਨ ਦਾ ਭੈ ਬਣਿਆ ਰਹਿਣਾ। ਜੈਸੇ ਕਾਰ ਆਦਿ ਗੱਡੀ ਵਿਚ ਸਫਰ ਕਰਨ ਸਮੇਂ ਐਕਸੀਡੈਂਟ ਹੋਣ ਦਾ ਮਨ ਅੰਦਰ ਭੈ ਬਣਿਆ ਰਹਿਣਾ।

ਭੈ ਦਾ (ਮੁਚੁ) ਬਹੁਤਾ ਭਾਰ ਸੀ, ਉਹ ਉਸ ਵੱਡੇ (ਤੋਲੁ) ਵਿਚਾਰ ਦੁਆਰਾ ਭਾਵ ਆਤਮਾ ਪ੍ਰਾਤਮਾ ਦੀ ਵਿਚਾਰ ਰੂਪ ਤਲਵਾਰ ਦੁਆਰਾ (ਮੁਚੁ) ਕੱਟਿਆ ਗਿਆ।

**ਮਨਿ ਮਤਿ ਹਉਲੀ; ਬੋਲੇ ਬੋਲੁ ॥**

ਉਹਨਾਂ ਦਾ ਮਨ, ਹੰਕਾਰ ਛੱਡ ਕੇ ਹੌਲਾ ਹੋ ਗਿਆ ਹੈ ਅਤੇ (ਮਤਿ) ਬੁਧੀ ਵੀ ਦੇਹ ਅਭਿਮਾਨ ਛੱਡ ਕੇ ਹਲਕੀ ਹੋ ਗਈ ਹੈ। **ਵਾ** : ਉਹਨਾਂ ਨੇ ਆਪਣਾ ਮਨ ਸੰਕਲਪਾਂ ਵੱਲੋਂ ਹਟਾ ਕੇ ਹੌਲਾ ਕਰ ਲਿਆ ਹੈ ਅਤੇ (ਮਤਿ) ਬੁਧੀ ਵੀ ਮਿਥਿਆ ਪਦਾਰਥਾਂ ਦੇ ਨਿਸ਼ਚੇ ਕਰਨ ਵੱਲੋਂ ਹਟਾ ਕੇ ਹੌਲੀ ਕਰ ਲਈ ਹੈ। ਹੁਣ ਉਹ ਕੇਵਲ ਸਤਿਗੁਰੂ ਸਾਹਿਬ ਜੀ ਦੇ ਮਹਾਂਵਾਕਾਂ ਰੂਪ (ਬੋਲੁ) ਬਚਨਾਂ ਨੂੰ (ਬੋਲੇ) ਬੋਲਦੇ ਹਨ। **ਵਾ**: ਸਤਿਗੁਰਾਂ ਦੇ ਬੋਲੇ ਹੋਏ (ਬੋਲੁ) ਬਚਨਾਂ ਨੂੰ ਬੋਲਦੇ ਹਨ।

**ਸਿਰਿ ਧਰਿ ਚਲੀਐ; ਸਹੀਐ ਭਾਰੁ ॥**

ਫਿਰ ਉਹਨਾਂ ਨੇ ਆਪਣੇ (ਸਿਰਿ) ਹੰਕਾਰ ਰੂਪ ਸਿਰ ਨੂੰ ਪਰ੍ਹੇ (ਧਰਿ) ਰੱਖ ਕੇ ਤੇ ਪ੍ਰਮੇਸਰ ਦੇ ਭਾਣੇ ਵਿਚ (ਚਲੀਐ) ਚੱਲ ਕੇ ਸਾਰਿਆਂ ਦੇ (ਭਾਰੁ) *ਅਧਿਸ਼ਠਾਨ ਰੂਪ ਬ੍ਰਹਮ ਨੂੰ (ਸਹੀਐ) ਸਹੀ ਕਰ ਲਿਆ ਹੈ ਭਾਵ ਪ੍ਰਗਟ ਕਰ ਲਿਆ ਹੈ ਅਤੇ ਫਿਰ ਉਹ ਉਸੇ ਅਧਿਸ਼ਠਾਨ ਰੂਪ ਬ੍ਰਹਮ (ਚ) 'ਚ (ਲੀਐ) ਲੀਨ ਹੋ ਜਾਂਦੇ ਹਨ।

**ਨਦਰੀ ਕਰਮੀ; ਗੁਰ ਬੀਚਾਰੁ ॥੧॥**

ਇਸ ਪ੍ਰਕਾਰ (ਕਰਮੀ) ਕਿਰਪਾਲੂ ਸਤਿਗੁਰੂ ਜੀ ਨੇ (ਨਦਰੀ) ਦਿਬ ਦ੍ਰਿਸ਼ਟੀ ਕਰਕੇ ਗੁਰਮੁਖਾਂ ਦੇ ਤਾਈਂ ਬ੍ਰਹਮ ਵਿਦਿਆ ਦੀ (ਗੁਰ) ਵੱਡੀ (ਬੀਚਾਰੁ) ਵਿਚਾਰ ਬਖਸ਼ਿਸ਼ ਕੀਤੀ ਹੈ।

**ਭੈ ਬਿਨੁ; ਕੋਇ ਨ ਲੰਘਸਿ ਪਾਰਿ ॥**

ਹੇ ਭਾਈ ! ਜੰਮਣ-ਮਰਨ ਦੇ ਭੈ ਤੋਂ ਰਹਿਤ ਹੋਏ (ਬਿਨੁ) ਬਿਨਾਂ (ਕੋਇ) ਕੋਈ ਸੰਸਾਰ ਸਮੁੰਦਰ ਤੋਂ ਪਾਰ ਨਹੀਂ (ਲੰਘਸਿ) ਲੰਘ ਸਕਦਾ।

**ਭੈ ਭਉ; ਰਾਖਿਆ ਭਾਇ ਸਵਾਰਿ ॥੧॥ ਰਹਾਉ ॥**

ਜਿਨ੍ਹਾਂ ਨੇ ਵਾਹਿਗੁਰੂ ਦੇ (ਭਾਇ) ਪ੍ਰਕਾਸ਼ ਸਰੂਪ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਸਵਾਰ ਕੇ ਰੱਖਿਆ ਹੈ, ਉਹਨਾਂ ਤੋਂ ਭੈ ਦੇਣ ਵਾਲੇ ਜਮਾਂ ਨੂੰ ਵੀ ਭੈ ਪ੍ਰਾਪਤ (ਭਉ) ਹੋਇਆ ਹੈ। **ਵਾ**: ਜੋ ਪ੍ਰਲੋਕ ਦਾ ਭੈ (ਭਉ) ਹੋਣਾ ਹੈ, ਇਸ ਭੈ ਤੋਂ ਵੀ ਸਤਿਗੁਰੂ ਸਾਹਿਬ ਜੀ ਨੇ ਉਹਨਾਂ ਦੀ ਰੱਖਿਆ ਕੀਤੀ ਹੈ।

**ਭੈ ਤਨਿ ਅਗਨਿ ਭਖੈ; ਭੈ ਨਾਲਿ ॥**

ਗੁਰਮੁਖਾਂ ਨੇ (ਤਨਿ) ਸਰੀਰ ਦੇ ਭੈ ਨੂੰ, ਮਨ ਦੇ ਭੈ ਨੂੰ ਬ੍ਰਹਮ ਅਭਿਆਸ ਰੂਪ (ਅਗਨਿ) ਅਗਨੀ ਨਾਲ (ਭਖੈ) ਨਾਸ਼ ਕਰ ਲਿਆ ਹੈ।

**ਅਥਵਾ** : ਜੋ (ਤਨਿ) ਸਰੀਰ ਵਿਚ ਕਾਲ ਦਾ, ਜੰਮਣ-ਮਰਨ ਦਾ ਭੈ ਸੀ, ਉਸ ਭੈ ਨੂੰ ਗੁਰਮੁਖਾਂ ਨੇ ਬ੍ਰਹਮ ਅਭਿਆਸ ਰੂਪ (ਅਗਨਿ) ਅਗਨੀ ਨਾਲ (ਭਖੈ) ਨਾਸ਼ ਕੀਤਾ ਹੈ।

**ਅਥਵਾ** : ਜਿਨ੍ਹਾਂ ਨੇ ਮਨ ਨਾਲ ਪ੍ਰਮੇਸਰ ਦਾ ਭੈ ਧਾਰਿਆ ਹੈ, ਉਹਨਾਂ ਨੇ ਬ੍ਰਹਮ ਅਭਿਆਸ ਰੂਪ (ਅਗਨਿ) ਅਗਨੀ ਨੂੰ (ਭਖੈ) ਭਖਾਅ ਕੇ ਭੈ ਦੇਣ ਵਾਲੇ (ਤਨਿ) ਸਰੀਰ ਦੇ ਦੇਹ ਅਧਿਆਸ ਨੂੰ ਸਾੜ ਕੇ ਸਵਾਹ ਕਰ ਦਿੱਤਾ ਹੈ।

**ਭੈ ਭਉ ; ਘੜੀਐ ਸਬਦਿ ਸਵਾਰਿ ॥**

ਜੋ ਸੱਤ ਪ੍ਰਕਾਰ ਦੇ ਭੈ ਦਾ (ਭਉ) ਹੋਣਾ ਹੈ **ਵਾ**: ਜੋ ਕਾਲ ਦੇ ਭੈ ਦਾ (ਭਉ) ਹੋਣਾ ਹੈ। ਇਹ ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਸਵਾਰ ਕੇ (ਘੜੀਐ) ਘੜ ਲਈਦਾ ਹੈ ਭਾਵ ਮੇਟ ਲਈਦਾ ਹੈ।

---

* ਆਸਰਾ।

**ਭੈ ਬਿਨੁ; ਘਾੜਤ ਕਚੁਨਿ ਕਚ ॥**

ਜੰਮਣ-ਮਰਨ ਦੇ ਭੈ ਤੋਂ ਰਹਿਤ ਹੋਏ (ਬਿਨੁ) ਬਿਨਾਂ ਗਿਆਨ ਦੀ ਘਾੜਤ (ਕਚੁਨਿ) ਕੱਚ ਤੋਂ ਵੀ (ਕਚ) ਕੱਚੀ ਰਹਿੰਦੀ ਹੈ।

**ਅਥਵਾ :** ਕਾਲ ਦੇ ਭੈ ਤੋਂ ਰਹਿਤ ਹੋਏ (ਬਿਨੁ) ਬਿਨਾਂ ਉਪਦੇਸ਼ ਦੀ ਘਾੜਤ (ਕਚੁਨਿ) ਕੱਚ ਤੋਂ ਵੀ (ਕਚ) ਕੱਚੀ ਹੈ।

**ਅੰਧਾ ਸਚਾ; ਅੰਧੀ ਸਟ ॥੨॥**

ਗੁਰਮੁਖਾਂ ਨੇ ਇਹ ਨਿਸ਼ਚਾ ਕੀਤਾ ਹੈ ਕਿ ਇਹ ਸਰੀਰ ਰੂਪ (ਸਚਾ) ਸੰਚਾ ਸ੍ਵੈ-ਸੱਤਾ ਹੀਣ ਹੋਣ ਕਰਕੇ (ਅੰਧਾ) ਅੰਨ੍ਹਾ ਹੈ ਤੇ ਇਸ ਵਿਚ ਜੋ ਦੇਹ ਅਧਿਆਸ ਦੀ (ਸਟ) ਭਰਤੀ ਪਾਉਣੀ ਹੈ ਭਾਵ ਜੋ ਦੇਹਾਕਾਰ ਬਿਰਤੀ ਰੱਖਣੀ ਹੈ। ਇਹ ਵੀ (ਅੰਧੀ) ਅੰਧਤਾਈ ਦੇ ਪਾਉਣ ਵਾਲੀ ਹੈ। **ਵਾ:** ਇਸ ਵਿਚ ਮੋਹ ਆਦਿ ਦੀ (ਅੰਧੀ) ਅੰਨ੍ਹੀ ਸੱਟ ਹੈ। ਇਸ ਲਈ ਉਹਨਾਂ ਨੇ ਅਗਿਆਨ ਤੇ ਅਵਿਦਿਆ ਨੂੰ ਸੱਟ ਦਿੱਤਾ ਭਾਵ ਮੇਟ ਦਿੱਤਾ ਹੈ।

**ਬੁਧੀ ਬਾਜੀ; ਉਪਜੈ ਚਾਉ ॥**

ਹੇ ਭਾਈ ! (ਬਾਜੀ) ਕਿਸੇ-ਕਿਸੇ ਬੁੱਧੀ ਵਿਚ ਹੀ ਵਾਹਿਗੁਰੂ ਪ੍ਰਮੇਸਰ ਦੇ ਮਿਲਣ ਦਾ (ਚਾਉ) ਚਾਅ (ਉਪਜੈ) ਪੈਦਾ ਹੁੰਦਾ ਹੈ।

**ਸਹਸ ਸਿਆਣਪ; ਪਵੈ ਨ ਤਾਉ ॥**

ਗੁਰਮਖਾਂ ਦੇ ਤਾਈਂ ਭਾਵੇਂ ਲੋਕ (ਸਹਸ) ਹਜ਼ਾਰਾਂ ਸਿਆਣਪਾਂ ਦੀਆਂ ਗੱਲਾਂ ਸੁਣਾਉਣ ਕਿ ਜੇ ਤੂੰ ਨਾਮ ਜਪੇਂਗਾ ਸਤਸੰਗਤ ਕਰੇਂਗਾ ਤਾਂ ਤੇਰਾ ਘਰ ਵਿਗੜ ਜਾਵੇਗਾ ਜਾਂ ਤੇਰਾ ਕੁਝ ਨਹੀਂ ਰਹਿਣਾ। ਇਹ ਗੱਲਾਂ ਸੁਣ ਕੇ ਵੀ ਉਹਨਾਂ ਦੇ ਚਿਤ ਵਿਚ ਦੁਨੀਆਂ ਦੀ ਮਮਤਾ ਦੀ ਤਪਸ਼ ਦਾ (ਤਾਉ) ਤਾਅ ਨਹੀਂ (ਪਵੈ) ਪੈਂਦਾ। ਸਗੋਂ ਉਹ ਤਾਂ ਪ੍ਰੇਮ ਵਿਚ ਪ੍ਰਮੇਸਰ ਵੱਲ ਤੁਰੇ ਜਾਂਦੇ ਹਨ।

**ਅਥਵਾ :** ਜੇਕਰ ਦ੍ਵੈਤਵਾਦੀ ਗੁਰਮੁਖਾਂ ਦੇ ਤਾਈਂ (ਸਹਸ) ਹਜ਼ਾਰਾਂ ਸਿਆਣਪਾਂ ਸੁਣਾਉਣ, ਤਾਂ ਉਹਨਾਂ ਦੇ ਅੰਦਰ ਭੇਦਤਾ ਰੂਪ (ਤਾਉ) ਤਾਅ ਨਹੀਂ (ਪਵੈ) ਪੈਂਦਾ।

**ਨਾਨਕ; ਮਨਮੁਖਿ ਬੋਲਣੁ ਵਾਉ ॥**

ਸਤਿਗੁਰੂ ਜੀ ਕਹਿੰਦੇ ਕਿ ਗੁਰਮੁਖ ਇਉਂ ਜਾਣਦੇ ਹਨ ਕਿ ਮਨਮੁਖਾਂ ਦਾ ਬੋਲਣਾ (ਵਾਉ) ਹਵਾ ਦੀ ਨਿਆਈਂ ਵਿਅਰਥ ਹੈ।

**ਅਥਵਾ :** ਗੁਰਮੁਖਾਂ ਦੇ ਪ੍ਰਤੀ ਜੋ ਮਨਮੁਖਾਂ ਦਾ (ਬੋਲਣੁ) ਬੋਲਣਾ ਹੈ, ਇਹ (ਵਾਉ) ਹਵਾ ਦੀ ਨਿਆਈਂ ਵਿਅਰਥ ਹੈ ਗੁਰਮੁਖਾਂ ਦੇ ਚਿਤ 'ਤੇ ਕੋਈ ਅਸਰ ਨਹੀਂ ਕਰਦਾ। ਭਾਵ ਮਨਮੁਖਾਂ ਦਾ ਬੋਲਿਆ ਹੋਇਆ ਗੁਰਮੁਖਾਂ ਦੇ ਚਿਤ 'ਤੇ ਕੋਈ ਅਸਰ ਨਹੀਂ ਕਰਦਾ।

(ਅੰਗ:੬੦੯)

**ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥**

**ਅੰਧਾ ਅਖਰੁ; ਵਾਉ ਦੁਆਉ ॥੩॥੧॥**

ਜਿਹੜਾ ਅਗਿਆਨੀ ਮਨਮੁਖਾਂ ਦਾ ਪਦਾਰਥਾਂ ਵਿਚ ਪਰਚਣ ਦਾ (ਅਖਰੁ) ਉਪਦੇਸ਼ ਹੈ, ਇਹ ਵੀ (ਅੰਧਾ) ਅੰਨ੍ਹਾ ਹੈ ਭਾਵ ਅਗਿਆਨ ਦੇ ਸਹਿਤ ਹੈ ਅਤੇ ਫਿਰ ਇਹਨਾਂ ਦੇ ਦਿੱਤੇ ਹੋਏ (ਵਾਉ) ਵਰ (ਦੁਆਉ) ਅਸੀਸਾਂ **ਵਾ:** (ਵਾਉ ਦੁਆਉ) ਬਦਅਸੀਸਾਂ ਸਭ (ਵਾਉ) ਹਵਾ ਦੇ ਖੜਕੇ ਦੀ ਨਿਆਈਂ ਵਿਅਰਥ ਹੈ ਭਾਵ ਮਨਮੁਖਾਂ ਦੇ ਦਿੱਤੇ ਹੋਏ ਵਰ ਤੇ ਸਰਾਪ ਕਿਸੇ ਨੂੰ ਨਹੀਂ ਲੱਗਦੇ।

## ਗਉੜੀ ਮਹਲਾ ੧ ॥

ਕੌਡੇ ਨੇ ਸਤਿਗੁਰੂ ਜੀ ਅੱਗੇ ਬੇਨਤੀ ਕੀਤੀ ਕਿ ਮਹਾਰਾਜ ! ਮੈਂ ਪ੍ਰਮੇਸਰ ਦਾ ਡਰ ਕਿਵੇਂ ਧਾਰਨ ਕਰਾਂ? ਤਾਂ ਸਤਿਗੁਰੂ ਜੀ *ਸਥੂਣਾਂ ਨਿਖਨਨ ਨਯਾਯ ਦੁਆਰਾ ਸ਼ਬਦ ਉਚਾਰ ਕੇ ਉਪਦੇਸ਼ ਬਖਸ਼ਿਸ਼ ਕਰਦੇ ਹਨ,

## ਡਰਿ ਘਰੁ, ਘਰਿ ਡਰੁ; ਡਰਿ ਡਰੁ ਜਾਇ ॥

ਹੇ ਭਾਈ ! ਤੂੰ ਉਸ ਪ੍ਰਮੇਸਰ ਦੇ (ਡਰਿ) ਡਰ ਨੂੰ ਆਪਣੇ ਹਿਰਦੇ ਰੂਪ ਘਰ ਵਿਚ ਧਾਰਨ ਕਰ ਅਤੇ ਪ੍ਰਮੇਸਰ ਦੇ (ਡਰੁ) ਡਰ ਵਿਚ ਆਪਣਾ ਘਰ ਬਣਾਉਣਾ ਕਰ। ਜਿਸ ਕਰਕੇ ਜਮਾਂ ਦਾ, ਕਾਲ ਦਾ, ਜੰਮਣ-ਮਰਨ ਦਾ, ਵਿਕਾਰਾਂ ਦਾ, ਔਗੁਣਾਂ ਦਾ ਸਾਰਾ (ਡਰਿ) ਡਰ ਤੇਰੇ ਕੋਲੋਂ (ਡਰੁ) ਭੈ ਭੀਤ ਹੋ ਕਰਕੇ ਦੌੜ (ਜਾਇ) ਜਾਵੇਗਾ।

## ਸੋ ਡਰੁ ਕੇਹਾ; ਜਿਤੁ ਡਰਿ, ਡਰੁ ਪਾਇ ॥

ਫਿਰ (ਸੋ) ਉਹ (ਕੇਹਾ) ਕਿਹੋ ਜਿਹਾ ਡਰ ਹੈ, (ਜਿਤੁ) ਜਿਸ (ਡਰਿ) ਡਰ ਕਰਕੇ ਤੂੰ ਡਰ (ਪਾਇ) ਪਾਉਣਾ ਕਰੇ ਭਾਵ ਇਹੋ ਜਿਹਾ ਕੋਈ ਡਰ ਨਹੀਂ ਹੈ ਜੋ ਤੇਰੇ ਤਾਈਂ ਡਰਾਉਣਾ ਕਰੇ।
ਹੇ ਭਾਈ ! ਪ੍ਰਮੇਸਰ ਦੇ ਸਨਮੁਖ ਚਿਤ ਨੂੰ ਜੋੜ ਕੇ ਇਉਂ ਬੇਨਤੀਆਂ ਕਰੋ,

## ਤੁਧੁ ਬਿਨੁ; ਦੂਜੀ ਨਾਹੀ ਜਾਇ ॥

ਹੇ ਵਾਹਿਗੁਰੂ ਪ੍ਰਮੇਸਰ ! (ਤੁਧੁ) ਆਪ ਤੋਂ (ਬਿਨੁ) ਬਿਨਾਂ ਸਾਨੂੰ ਹੋਰ ਕੋਈ (ਦੂਜੀ) ਦੂਸਰੀ (ਜਾਇ) ਜਗ੍ਹਾ (ਨਾਹੀ) ਨਹੀਂ ਹੈ।

## ਜੋ ਕਿਛੁ ਵਰਤੈ; ਸਭ ਤੇਰੀ ਰਜਾਇ ॥੧॥

ਜੋ (ਕਿਛੁ) ਕੁਝ ਵੀ (ਵਰਤੈ) ਵਰਤ ਰਿਹਾ ਹੈ, ਉਹ ਸਭ (ਤੇਰੀ) ਤੁਹਾਡੀ (ਰਜਾਇ) ਆਗਿਆ ਵਿਚ ਹੀ ਵਰਤ ਰਿਹਾ ਹੈ।

## ਡਰੀਐ; ਜੇ ਡਰੁ ਹੋਵੈ ਹੋਰੁ ॥

(ਡਰੀਐ) ਡਰੀਏ ਤਾਂ, (ਜੇ) ਜੇਕਰ ਡਰ ਦੇਣ ਵਾਲਾ ਕੋਈ ਹੋਰ ਹੋਵੇ।

## ਡਰਿ ਡਰਿ ਡਰਣਾ; ਮਨ ਕਾ ਸੋਰੁ ॥੧॥ ਰਹਾਉ ॥

ਹੇ ਪ੍ਰਮੇਸਰ ! ਜੋ ਤੇਰਾ ਸਿਮਰਨ ਭਜਨ ਛੱਡ ਕੇ ਦੁਨੀਆਂ ਦੇ (ਡਰਿ) ਡਰਾਂ ਵੱਲੋਂ (ਡਰਿ) ਡਰਾਕਲ ਹੋ ਕੇ (ਡਰਣਾ) ਡਰਨਾ ਹੈ, ਉਹ ਤਾਂ ਸਾਰਾ ਮਨ (ਕਾ) ਦਾ ਹੀ (ਸੋਰੁ) ਸ਼ੋਰ-ਸ਼ਰਾਬਾ ਭਾਵ ਰੌਲਾ-ਗੌਲਾ ਹੈ।

**ਅਥਵਾ :** ਜਿੰਨ੍ਹਾਂ ਨੇ ਦੁਨੀਆਂ ਦੇ (ਡਰਿ) ਡਰਾਂ ਨੂੰ ਭੈ ਭੀਤ ਕਰਕੇ ਪ੍ਰਮੇਸਰ ਦੇ ਡਰ ਵਿਚ (ਡਰਣਾ) ਡਰਨਾ ਕੀਤਾ ਹੈ, ਉਸ ਦੇ ਮਨ ਵਿਚ (ਕਾ) ਕੀ (ਸੋਰੁ) ਸ਼ੋਰ ਹੋਣਾ ਹੈ? ਭਾਵ ਕੋਈ ਸ਼ੋਰ, ਰੌਲਾ ਨਹੀਂ ਹੁੰਦਾ।

ਜਦੋਂ ਪ੍ਰਮੇਸਰ ਦਾ ਆਨੰਦ ਪ੍ਰਾਪਤ ਹੋ ਗਿਆ ਤਾਂ ਫਿਰ ਪਤਾ ਲੱਗ ਜਾਂਦਾ ਹੈ ਕਿ,

---

* ਜਿਵੇਂ ਥੰਮੀ ਨੂੰ ਗੱਡਣ ਵੇਲੇ ਦ੍ਰਿੜ੍ਹ ਕਰਨ ਲਈ 'ਤੋਕੋ' ਭਾਵ ਬਾਰ-ਬਾਰ ਹਿਲਾ ਕੇ ਦੇਖੀਦਾ ਹੈ, ਇਸੇ ਪ੍ਰਕਾਰ ਆਪਣੇ ਪੱਖ ਦੀ ਯੁਕਤੀ-ਉਕਤੀ ਨਾਲ ਦ੍ਰਿੜ੍ਹਤਾ ਕਰਨੀ 'ਸਥੂਣਾ ਨਿਖਨਨ ਨਯਾਯ' ਹੈ। ਇਸ ਨੂੰ ਥੂਨੀ ਖੰਡਨ ਵੀ ਕਹਿ ਦਿੰਦੇ ਹਨ।

## ਨਾ ਜੀਉ ਮਰੈ; ਨ ਡੂਬੈ ਤਰੈ ॥

ਇਹ ਜੀਵ ਨਾ ਕਿਸੇ ਦਾ ਮਾਰਿਆ (ਮਰੈ) ਮਰਦਾ ਹੈ ਨਾ ਕਿਸੇ ਦੀ ਜੀਵਾਇਆ (ਜੀਉ) ਜੀਉਂਦਾ ਹੁੰਦਾ ਹੈ ਅਤੇ ਨਾ ਹੀ ਕਿਸੇ ਦੇ ਡੋਬਿਆਂ (ਡੂਬੇ) ਡੁੱਬਦਾ ਹੈ, ਨਾ ਕਿਸੇ ਦੇ ਤਾਰਿਆਂ (ਤਰੈ) ਤਰਦਾ ਹੈ।

**ਅਥਵਾ :** ਨਾ ਤਾਂ (ਜੀਉ) ਜੀਵ ਆਪਣੇ ਆਪ (ਮਰੈ) ਮਰ ਸਕਦਾ ਹੈ, ਨਾ (ਡੂਬੈ) ਡੁੱਬ ਸਕਦਾ ਹੈ ਤੇ ਨਾ ਹੀ (ਤਰੈ) ਤਰ ਸਕਦਾ ਹੈ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥** *(ਅੰਗ: ੭)*

**ਅਥਵਾ :** (ਜੀਉ) ਜੀਵਤ ਭਾਵ ਤੋਂ ਮਰੇ ਬਿਨਾਂ ਇਹ ਜੀਵ ਨਾ (ਡੂਬੈ) ਡੁੱਬਿਆਂ ਵਿਚ ਹੈ, ਨਾ (ਤਰੈ) ਤਰਿਆਂ ਵਿਚ ਹੈ। **ਵਾ:** (ਡੂਬੈ) ਡੁੱਬ ਜਾਂਦਾ ਹੈ (ਨ ਤਰੈ) ਤਰਦਾ ਨਹੀਂ।

**ਅਥਵਾ :** ਜੋ ਜੀਵ (ਨਾ) ਨਾਮ ਦੁਆਰਾ (ਜੀਉ) ਜੀਵਤ ਭਾਵ ਤੋਂ (ਮਰੈ) ਮਰਿਆ ਹੈ ਉਹ (ਨ ਡੂਬੈ) ਡੁੱਬਦਾ ਨਹੀਂ, (ਤਰੈ) ਤਰ ਜਾਂਦਾ ਹੈ।

## ਜਿਨਿ ਕਿਛੁ ਕੀਆ; ਸੋ ਕਿਛੁ ਕਰੈ ॥

(ਜਿਨਿ) ਜਿਸ ਵਾਹਿਗੁਰੂ ਪ੍ਰਮੇਸਰ ਨੇ ਪਿੱਛੇ (ਕਿਛੁ) ਕੁਝ (ਕੀਆ) ਕੀਤਾ ਹੈ (ਸੋ) ਉਹੀ ਪ੍ਰਮੇਸਰ ਹੁਣ ਸਭ (ਕਿਛੁ) ਕੁਝ ਕੌਤਕ ਕਰ ਰਿਹਾ ਹੈ।

**ਅਥਵਾ :** (ਜਿਨਿ) ਜਿੰਨ੍ਹਾਂ ਨੇ (ਕਿਛੁ) ਕੁਝ ਕੁ ਨਾਮ ਦਾ ਅਭਿਆਸ (ਕੀਆ) ਕੀਤਾ ਹੈ। **ਵਾ:** (ਜਿਨਿ) ਜਿੰਨ੍ਹਾਂ ਨੇ ਸੰਸਾਰ ਨੂੰ (ਕਿਛੁ) ਤੁੱਛ ਮਾਤਰ ਅਨੁਭਵ (ਕੀਆ) ਕੀਤਾ ਹੈ (ਸੋ) ਉਹ ਇਸ ਗੱਲ ਨੂੰ (ਕਿਛੁ) ਕੁਝ ਕੁ ਅਨੁਭਵ (ਕਰੈ) ਕਰ ਸਕਦੇ ਹਨ ਕਿ,

## ਹੁਕਮੇ ਆਵੈ; ਹੁਕਮੇ ਜਾਇ ॥

ਜੀਵ ਤਾਂ ਅਨਾਦੀ ਹੈ, ਵਾਹਿਗੁਰੂ ਦੇ (ਹੁਕਮੇ) ਹੁਕਮ ਦੁਆਰਾ ਸਰੀਰ ਰੂਪ ਬਸਤਰ (ਆਵੈ) ਆ ਕੇ ਪਹਿਨਦਾ ਹੈ ਅਤੇ ਹੁਕਮ ਦੁਆਰਾ ਹੀ ਸਰੀਰ ਰੂਪ ਬਸਤਰ ਛੱਡ ਕੇ ਚਲਿਆ (ਜਾਇ) ਜਾਂਦਾ ਹੈ।

**ਅਥਵਾ :** ਸਤਿਗੁਰਾਂ ਦੇ ਹੁਕਮ ਦੁਆਰਾ ਹੀ ਜੀਵ ਸਤਿਗੁਰੂ ਸਾਹਿਬ ਦੀ ਸ਼ਰਨ ਵਿਚ, ਸਾਧਸੰਗਤ ਵਿਚ (ਆਵੈ) ਆਉਂਦਾਂ ਹੈ ਅਤੇ ਸਤਿਗੁਰਾਂ ਦੇ ਹੁਕਮ ਨੂੰ ਮਨ ਕੇ ਹੀ ਸੁੱਖ ਸਰੂਪ ਵਿਚ ਸਮਾ (ਜਾਇ) ਜਾਂਦਾ ਹੈ।

## ਆਗੈ ਪਾਛੈ; ਹੁਕਮਿ ਸਮਾਇ ॥੨॥

ਜੇਕਰ ਇਹ ਜੀਵ (ਪਾਛੈ) ਪਿੱਛੇ ਇਸ ਲੋਕ ਵਿਚ ਤੇ (ਆਗੈ) ਅੱਗੇ ਪ੍ਰਲੋਕ ਵਿਚ ਪ੍ਰਮੇਸਰ ਦੇ ਹੁਕਮ ਵਿਚ (ਸਮਾਇ) ਸਮਾ ਜਾਵੇ ਤਾਂ ਇਹ ਪ੍ਰਮੇਸਰ ਨੂੰ ਮਿਲ ਸਕਦਾ ਹੈ।

**ਅਥਵਾ :** (ਪਾਛੈ) ਪਿੱਛੇ ਵੀ ਤੇ (ਆਗੈ) ਅੱਗੇ ਵੀ ਸਾਰੀ ਸ੍ਰਿਸਟੀ ਪ੍ਰਮੇਸਰ ਦੇ ਹੁਕਮ ਵਿਚ ਹੀ (ਸਮਾਇ) ਸਮਾਈ ਹੋਈ ਹੈ।

**ਅਥਵਾ :** ਜੋ (ਆਗੈ) ਬਾਲ ਅਵਸਥਾ ਤੋਂ ਲੈ ਕੇ (ਪਾਛੈ) ਬ੍ਰਿਧ ਅਵਸਥਾ ਤੱਕ ਸਤਿਗੁਰਾਂ ਦੇ ਹੁਕਮ ਵਿਚ (ਸਮਾਇ) ਸਮਾਏ ਰਹਿੰਦੇ ਹਨ, ਉਹ ਅੰਤ ਨੂੰ (ਹੁਕਮਿ) ਹੁਕਮੀ ਪ੍ਰਮੇਸਰ ਵਿਚ (ਸਮਾਇ) ਸਮਾ ਜਾਂਦੇ ਹਨ।

**ਅਥਵਾ :** ਜੇਕਰ ਇਹ ਜੀਵ ਵਾਹਿਗੁਰੂ ਦੇ ਹੁਕਮ ਵਿਚ (ਸਮਾਇ) ਸਮਾ ਜਾਵੇ, ਮਸਤ ਹੋ ਜਾਵੇ ਤਾਂ ਫਿਰ ਇਸ ਦਾ (ਆਗੈ) ਅੱਗਾ ਭਾਵ ਪ੍ਰਲੋਕ ਵੀ ਸੁਧਰ ਜਾਂਦਾ ਹੈ ਅਤੇ (ਪਾਛੈ) ਪਿੱਛਾ ਭਾਵ ਇਹ ਲੋਕ ਵੀ ਸਫਲਾ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾ ਨੇ ਸਤਿਗੁਰਾਂ ਦੀ (ਆਗੈ) ਆਗਿਆ ਮੰਨੀ ਹੈ, ਉਹ ਦੇਹ ਅਭਿਮਾਨ ਵੱਲੋਂ (ਪਾਛੈ) ਪਿੱਛੇ ਹੋ ਕੇ (ਹੁਕਮਿ) ਹੁਕਮੀ ਪ੍ਰਮੇਸਰ ਵਿਚ (ਸਮਾਇ) ਸਮਾਏ ਹਨ।

## ਹੰਸੁ ਹੇਤੁ; ਆਸਾ ਅਸਮਾਨੁ ॥

ਪਰ ਇਹ ਜੀਵ (ਹੰਸੁ) ਹਿੰਸਾ ਹੀ ਕਰਦਾ ਰਹਿੰਦਾ ਹੈ **ਵਾ:** (ਹੰਸੁ) ਹੰਸ ਵਰਗਾ ਸੋਹਣਾ ਬਣ ਕੇ ਰਹਿੰਦਾ ਹੈ ਤੇ ਸਰੀਰਾਂ ਨਾਲ (ਹੇਤੁ) ਮੋਹ ਕਰਦਾ ਰਹਿੰਦਾ ਹੈ। ਫਿਰ ਇਸਦੇ ਅੰਦਰ (ਅਸਮਾਨੁ) ਆਕਾਸ਼ ਦੀ ਨਿਆਈਂ ਪਦਾਰਥਾਂ ਦੀ ਆਸਾ ਲੱਗੀ ਹੋਈ ਹੈ ਭਾਵ ਜਿਵੇ ਅਕਾਸ਼ ਨੂੰ ਭਰਿਆ ਨਹੀਂ ਜਾ ਸਕਦਾ, ਇਸੇ ਪ੍ਰਕਾਰ ਇਸ ਤ੍ਰਿਸ਼ਨਾਲੂ ਜੀਵ ਦਾ ਮਨ ਵੀ ਪਦਾਰਥਾਂ ਦੀ ਪ੍ਰਾਪਤੀ ਤੋਂ ਬਾਅਦ ਵੀ ਤ੍ਰਿਪਤ ਨਹੀਂ ਹੁੰਦਾ **ਵਾ:** (ਅਸਮਾਨੁ) ਅਸਮਾਨ ਦੀ ਨਿਆਈਂ ਆਫਰਿਆ ਰਹਿੰਦਾ ਹੈ (ਅਸ) ਐਸਾ ਇਸ ਦੇ ਅੰਦਰ (ਮਾਨੁ) ਹੰਕਾਰ ਹੈ। **ਵਾ:** (ਹੰਸ ਹੇਤੁ) ਇਸ ਦੇ ਅੰਦਰ (ਹੰਸ) ਕਾਮ ਦੀ ਅਤੇ (ਹੇਤੁ) ਮੋਹ ਦੀ ਆਸਾ ਅਸਮਾਨ ਜਿੰਨੀ ਬਣੀ ਹੋਈ ਹੈ।

## ਤਿਸੁ ਵਿਚਿ ਭੂਖ ਬਹੁਤੁ; ਨੈ ਸਾਨੁ ॥

(ਦੂਸਰਾ ਪਾਠ : ਨੈਸਾਨੁ)

ਫਿਰ (ਤਿਸੁ) ਉਸ ਜੀਵ ਦੇ ਹਿਰਦੇ ਵਿਚ (ਨੈ ਸਾਨੁ) ਨਦੀ ਦੇ ਪਾਣੀ ਦੀ ਨਿਆਈਂ ਪਦਾਰਥਾਂ ਦੀ ਬਹੁਤ ਸਾਰੀ (ਭੂਖ) ਭੁੱਖ ਲੱਗੀ ਰਹਿੰਦੀ ਹੈ। ਭਾਵ ਜਿਸ ਪ੍ਰਕਾਰ ਨਦੀ ਪਾਣੀ ਨਾਲ ਨਹੀਂ ਭਰਦੀ ਤੇ ਉਸਦਾ ਪ੍ਰਵਾਹ ਨਿਰੰਤਰ ਚਲਦਾ ਰਹਿੰਦਾ ਹੈ। ਇਸੇ ਪ੍ਰਕਾਰ ਤ੍ਰਿਸ਼ਨਾਲੂ ਪੁਰਖ ਭਾਵੇਂ ਜਿੰਨੇ ਮਰਜੀ ਪਦਾਰਥ ਭੋਗ ਲਵੇ, ਉਸ ਦੀ ਕਦੇ ਵੀ ਤ੍ਰਿਪਤੀ ਨਹੀਂ ਹੁੰਦੀ ਉਸਦੇ ਅੰਦਰ ਤਾਂ ਹਮੇਸ਼ਾ ਤ੍ਰਿਸਨਾ ਰੂਪ ਪ੍ਰਵਾਹ ਚਲਦਾ ਹੀ ਰਹਿੰਦਾ ਹੈ।

**ਅਥਵਾ :** 'ਨੈ ਸਾਨੁ' ਨਾਮ ਟੋਏ ਦਾ ਹੈ (ਤਿਸੁ) ਉਸ ਪੁਰਸ਼ ਦੇ ਵਿਚ ਹਰ ਵਕਤ ਟੋਏ ਦੀ ਨਿਆਈਂ, ਖਾਤੇ ਦੀ ਨਿਆਈਂ ਬਹੁਤ ਜਿਆਦਾ ਆਸਾ ਰੂਪ (ਭੂਖ) ਭੁੱਖ ਬਣੀ ਰਹਿੰਦੀ ਹੈ। ਭਾਵ ਜਿਸ ਪ੍ਰਕਾਰ ਟੋਇਆ ਜਾਂ ਖਾਤਾ ਕਦੇ, ਵੀ ਭਰਦਾ ਨਹੀਂ ਇਸੇ ਪ੍ਰਕਾਰ ਇਸ ਜੀਵ ਦੀ ਆਸਾ ਰੂਪ ਭੁੱਖ ਕਦੇ ਵੀ ਭਰਦੀ ਨਹੀਂ ਹੈ ਅਰਥਾਤ ਇਸ ਦੇ ਅੰਦਰ ਕੋਈ ਨਾ ਕੋਈ ਇੱਛਾ ਬਣੀ ਹੀ ਰਹਿੰਦੀ ਹੈ।

**ਅਥਵਾ :** 'ਨੈ ਸਾਨੁ' ਨਾਮ ਨਿਸ਼ਾਨੀ ਜਾਂ ਚਿੰਨ੍ਹ ਦਾ ਵੀ ਹੈ। ਜਿੰਨ੍ਹਾਂ ਦੇ ਵਿਚ ਤ੍ਰਿਸਨਾ ਦੀ ਬਹੁਤ ਸਾਰੀ (ਭੂਖ) ਭੁੱਖ ਹੁੰਦੀ ਹੈ, (ਤਿਸੁ) ਉਹਨਾਂ ਪੁਰਸ਼ਾਂ ਦੀ ਇਹ ਆਵਾਗਉਣ ਦੇ ਵਿਚ ਪਏ ਰਹਿਣ ਦੀ (ਨੈ ਸਾਨੁ) ਨਿਸ਼ਾਨੀ, ਚਿੰਨ੍ਹ ਹੈ।

## ਭਉ; ਖਾਣਾ ਪੀਣਾ ਆਧਾਰੁ ॥

ਜੋ ਕੁਝ ਵੀ ਖਾਣਾ-ਪੀਣਾ ਹੈ, ਉਹ ਪ੍ਰਮੇਸਰ (ਭਉ) ਭੈ ਦੇ (ਆਧਾਰੁ) ਆਸਰੇ ਵਿਚ ਰਹਿ ਕੇ ਖਾਣਾ ਤੇ ਪੀਣਾ ਕਰੇ। ਭਾਵ ਕੋਈ ਐਸੀ ਖੁਰਾਕ ਨਾ ਖਾਵੇ ਜਿਸ ਵਿਚ ਜੀਵ ਘਾਤ ਜਾਂ ਕਿਸੇ ਨੂੰ ਦੁੱਖ ਹੁੰਦਾ ਹੋਵੇ।

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ ॥** (ਅੰਗ:੧੩੭੪)

**ਅਥਵਾ :** ਆਧਾਰ ਰੂਪ ਪ੍ਰਮੇਸਰ ਦੇ (ਭਉ) ਭੈ ਨੂੰ ਹੀ ਖਾਣਾ-ਪੀਣਾ ਕਰੇ।

**ਅਥਵਾ :** ਮਨਮੁਖਾਂ ਨੇ ਖਾਣ-ਪੀਣ ਦਾ (ਆਧਾਰੁ) ਆਸਰਾ ਭਉ ਨੂੰ ਬਣਾਇਆ ਹੋਇਆ ਹੈ ਭਾਵ ਉਹ ਲੋਕਾਂ ਨੂੰ ਡਰ ਦੇ ਕੇ ਉਹਨਾਂ ਕੋਲੋਂ ਖੋਹ ਕੇ ਖਾਂਦੇ-ਪੀਂਦੇ ਹਨ।

## ਵਿਣੁ ਖਾਧੇ; ਮਰਿ ਹੋਹਿ ਗਵਾਰ ॥੩॥

ਜੋ (ਗਵਾਰ) ਬੇਸਮਝ ਜੀਵ ਪ੍ਰਮੇਸਰ ਦੇ ਭੈ ਦੇ ਆਸਰੇ ਤੋਂ (ਵਿਣੁ) ਬਿਨਾਂ (ਖਾਧੇ) ਖਾਂਦੇ-ਪੀਂਦੇ, ਮੌਜਾਂ ਮਾਣਦੇ ਹਨ, ਉਹ ਇਸ ਲੋਕ ਵਿਚ ਅਤੇ ਅੰਤ ਨੂੰ (ਮਰਿ) ਮਰ ਕੇ ਪ੍ਰਲੋਕ ਵਿਚ ਖੁਆਰ (ਹੋਹਿ) ਹੁੰਦੇ ਹਨ।

**ਅਥਵਾ :** ਪ੍ਰਮੇਸਰ ਦਾ ਭੈ ਖਾਧੇ ਤੋਂ (ਵਿਣੁ) ਬਿਨਾਂ (ਗਵਾਰ) ਬੇਸਮਝਾਂ ਦਾ (ਮਰਿ) ਮਰਨਾ ਹੀ (ਹੋਹਿ) ਹੁੰਦਾ ਹੈ ਭਾਵ ਉਹ ਮਰ ਕੇ ਜੰਮਣ-ਮਰਨ ਦੇ ਚੱਕਰ ਵਿਚ ਹੀ ਪਏ ਰਹਿੰਦੇ ਹਨ।

## ਜਿਸ ਕਾ ਕੋਇ ਕੋਈ; ਕੋਇ ਕੋਇ ॥

ਜਿਸ ਕਿਸੇ (ਕਾ) ਦਾ ਸੰਸਾਰ ਵਿਚ (ਕੋਇ) ਕੋਈ ਹੈ ਤਾਂ ਕੋਈ ਦੱਸਣਾ ਕਰੇ ਕਿ (ਕੋਇ) ਕੌਣ ਹੈ (ਕੋਇ) ਕੋਈ ਕਿਸੇ ਦਾ। ਭਾਵ ਚਾਰ ਜੁੱਗਾਂ ਵਿਚ ਪ੍ਰਮੇਸਰ ਤੋਂ ਬਿਨਾਂ ਕੋਈ ਕਿਸੇ ਦਾ ਸਹਾਇਕ ਨਹੀਂ ਹੈ।

## ਸਾਖੀ— ਬ੍ਰਾਹਮਣ ਦੇ ਲੜਕੇ ਦੀ

ਇਕ ਬ੍ਰਾਹਮਣ ਦੇ ਚਾਰ ਲੜਕੇ ਸਨ। ਛੋਟਾ ਲੜਕਾ ਸਤਿਸੰਗੀ ਸੀ, ਪਰ ਬ੍ਰਾਹਮਣ ਉਸ ਤੇ ਬਹੁਤ ਨਾਰਾਜ਼ ਰਹਿੰਦਾ ਸੀ। ਉਥੋਂ ਦੇ ਰਾਜੇ ਦੇ ਉਲਾਦ ਨਹੀਂ ਸੀ। ਕਿਸੇ ਜੋਤਸ਼ੀ ਨੇ ਦੱਸਿਆ ਕਿ ਹੇ ਰਾਜਨ ਜੇਕਰ ਤੂੰ ਇਕ ਲੜਕੇ ਦੀ ਭੇਟਾ ਦੇਵੀ ਨੂੰ ਕਰ ਦਵੇਂ ਤਾਂ ਤੇਰੇ ਲੜਕਾ ਹੋਵੇਗਾ। ਰਾਜੇ ਨੇ ਢੰਡੋਰਾ ਫਿਰਾਇਆ ਕਿ ਕੋਈ ਜਿਤਨਾ ਮਰਜ਼ੀ ਧਨ ਲੈ ਲਵੇ। ਪਰ ਇਕ ਲੜਕੇ ਦੀ ਲੋੜ ਹੈ ਕੁਰਬਾਨੀ ਦੇਣ ਲਈ। ਬ੍ਰਾਹਮਣ ਨੇ ਧਨ ਦੇ ਲਾਲਚ ਵਿਚ ਆ ਕਰਕੇ ਤੇ ਆਪਣੀ ਵਡਿਆਈ ਕਰਾਉਣ ਵਾਸਤੇ, ਉਸ ਛੋਟੇ ਲੜਕੇ ਨੂੰ ਦੇ ਦਿੱਤਾ। ਲੜਕਾ ਲੈ ਕਰਕੇ ਨਜ਼ਰ ਬੰਦ ਕਰ ਦਿੱਤਾ ਗਿਆ। ਬ੍ਰਾਹਮਣ ਧਨ ਲੈ ਕਰਕੇ ਬੜਾ ਪ੍ਰਸੰਨ ਹੋਇਆ। ਜਿਸ ਦਿਨ ਲੜਕੇ ਦੀ ਦੇਵੀ ਅੱਗੇ ਬਲੀ ਦੇਣੀ ਸੀ, ਉਸ ਦਿਨ ਵਜ਼ੀਰ ਤੇ ਰਾਜਾ ਆਪ ਲੈਣ ਵਾਸਤੇ ਬੰਦੀ ਖਾਨੇ ਵਿੱਚੋਂ ਗਏ। ਉਧਰ ਲੜਕੇ ਨੇ ਚਾਰ ਮਿੱਟੀ ਦੀਆਂ ਢੇਰੀਆਂ ਬਣਾਈਆਂ। ਰਾਜੇ ਤੇ ਵਜ਼ੀਰ ਵੀ ਦੇਖ ਰਹੇ ਹਨ। ਲੜਕਾ ਪਹਿਲੀ ਢੇਰੀ ਤੇ ਹੱਥ ਰੱਖ ਕੇ ਰੋਇਆ ਅਤੇ ਫੇਰ ਉਹ ਢਾਹ ਦਿੱਤੀ। ਫੇਰ ਦੂਸਰੀ ਤੇ ਹੱਥ ਰੱਖ ਕੇ ਰੋਇਆ ਤੇ ਢਾਹ ਦਿੱਤੀ। ਫੇਰ ਤੀਸਰੀ ਵੀ ਢਾਹ ਦਿੱਤੀ। ਅਖ਼ੀਰ ਚੌਥੀ ਤੇ ਹੱਥ ਰੱਖ ਕੇ ਖਿੜ ਖਿੜ ਕਰਕੇ ਹੱਸਿਆ। ਇਹ ਕੌਤਕ ਦੇਖ ਕਰਕੇ ਰਾਜੇ ਨੇ ਪੁੱਛਿਆ ਕਿ ਇਹ ਕੀ ਕਾਰਨ ਹੈ? ਤਾਂ ਲੜਕੇ ਨੇ ਉਸ ਨੂੰ ਦੱਸਿਆ ਕਿ ਸੰਸਾਰ ਵਿਚ ਪਹਿਲਾ ਆਸਰਾ ਮਾਤਾ ਪਿਤਾ ਹੁੰਦੇ ਹਨ, ਉਹਨਾਂ ਨੇ ਮੈਨੂੰ ਵੇਚ ਦਿੱਤਾ ਹੈ। ਇਸ ਕਰਕੇ ਮੈਂ ਉਹਨਾਂ ਦੀ ਢੇਰੀ ਢਾਹ ਕਰਕੇ ਰੋਇਆ ਹਾਂ। ਦੂਸਰਾ ਆਸਰਾ ਬਾਦਸ਼ਾਹ ਹੁੰਦਾ ਹੈ, ਪਰ ਤੁਸੀਂ ਮੇਰੀ ਕੀ ਰੱਖਿਆ ਕਰਨੀ ਸੀ। ਸਗੋਂ ਬਲੀ ਦੇਣ ਵਾਸਤੇ ਆਪ ਲੈ ਕੇ ਆਏ ਹੋ, ਇਸ ਕਰਕੇ ਤੇਰੀ ਵੀ ਢੇਰੀ ਢਾਹ ਕਰਕੇ ਰੋਇਆ ਹਾਂ। ਤੀਸਰਾ ਆਸਰਾ ਦੇਵੀ ਦੇਵਤੇ ਹੁੰਦੇ ਹਨ ਪਰ ਦੇਵੀ ਨੇ ਤਾਂ ਆਪ ਮੇਰੀ ਕੁਰਬਾਨੀ (ਬਲੀ) ਲੈਣੀ ਹੈ। ਇਸ ਕਰਕੇ ਉਹਨਾਂ ਦੀ ਵੀ ਢੇਰੀ ਢਾਹ ਦਿੱਤੀ ਹੈ। ਚੌਥਾ ਆਸਰਾ ਪਰਮੇਸ਼ਰ ਦਾ ਹੁੰਦਾ ਹੈ। ਮੈਂ ਇਸ ਕਰਕੇ ਹੱਸਿਆ ਹਾਂ ਕਿ ਪਰਮੇਸ਼ਰ ਮੇਰੀ ਜ਼ਰੂਰ ਰੱਖਿਆ ਕਰੇਗਾ। ਸੁਣ ਕਰਕੇ ਰਾਜਾ ਬੜਾ ਹੈਰਾਨ ਹੋਇਆ। ਰਾਜਾ ਵਜ਼ੀਰ ਨੂੰ ਕਹਿਣ ਲੱਗਾ ਕਿ ਖ਼ਬਰੇ ਮੇਰੇ ਪੁੱਤਰ ਹੋਵੇਗਾ ਜਾਂ ਨਹੀਂ। ਇਹ ਬਾਲਕ ਬੜਾ ਸਿਆਣਾ ਹੈ, ਇਸੇ ਨੂੰ ਆਪਾਂ ਆਪਣਾ ਵਾਰਸ ਬਣਾ ਕੇ ਬਾਦਸ਼ਾਹ ਬਣਾ ਦੇਈਏ। ਉਸੇ ਵਕਤ ਬਾਦਸ਼ਾਹ ਬਣਾ ਦਿੱਤਾ।

**ਅਥਵਾ :** ਜੇਕਰ ਕੋਈ ਕਹੇ ਕਿ ਫਲਾਣਾ ਕੋਈ ਕਿਸੇ ਦਾ ਪਿਤਾ ਹੈ, ਦਾਦਾ ਹੈ, ਪੜਦਾਦਾ ਹੈ, ਵੱਡਾ ਹੈ, ਵੱਡਿਆਂ ਤੋਂ ਵੱਡਾ ਹੈ ਤਾਂ ਇਸ ਪ੍ਰਕਾਰ ਅਖੀਰ 'ਤੇ ਜਾ ਕੇ ਪ੍ਰਮੇਸਰ ਨੂੰ ਮੰਨਣਾ ਪਵੇਗਾ। ਭਾਵ ਜੇਕਰ ਕਿਸੇ ਦਾ ਕੋਈ ਹੈ ਤਾਂ ਉਹ ਪ੍ਰਮੇਸਰ ਹੀ ਹੈ। ਇਸ ਲਈ,

## ਸਭੁ ਕੋ ਤੇਰਾ; ਤੂੰ ਸਭਨਾ ਕਾ ਸੋਇ ॥

ਹੇ ਪ੍ਰਮੇਸਰ ! ਸਭ (ਕੋ) ਕੋਈ ਤੇਰਾ ਹੈ ਅਤੇ ਤੂੰ (ਸੋਇ) ਉਹਨਾਂ (ਸਭਨਾ) ਸਾਰਿਆਂ (ਕਾ) ਦਾ ਹੈ।

**ਅਥਵਾ :** ਸਭ (ਕੋ) ਕੋਈ ਤੇਰਾ ਦਾਸ ਹੈ ਅਤੇ ਤੂੰ (ਸੋਇ) ਉਹਨਾਂ (ਸਭਨਾ) ਸਾਰਿਆਂ (ਕਾ) ਦਾ ਮਾਲਕ ਹੈ ਭਾਵ ਤੂੰ ਆਪ ਹੀ ਸਾਰਿਆਂ ਦਾ ਪਾਲਨਾ-ਪੋਸ਼ਣਾ ਕਰਨ ਵਾਲਾ ਹੈ।

## ਜਾ ਕੇ ਜੀਅ ਜੰਤ; ਧਨੁ ਮਾਲੁ ॥

(ਜਾ) ਜਿਸ ਪ੍ਰਮੇਸਰ ਨੇ ਆਪ (ਕੇ) ਦੇ (ਜੀਅ) ਸਥੂਲ ਜੀਵ (ਜੰਤ) ਸੂਖਮ ਜੀਵ ਬਣਾਏ ਹਨ **ਵਾ:** (ਜੀਅ) ਵੱਡੇ ਬ੍ਰਹਮਾ ਤੋਂ ਲੈ ਕੇ (ਜੰਤ) ਛੋਟੇ ਮੱਛਰ ਤੱਕ ਬਣਾਏ ਹਨ **ਵਾ:** (ਜੀਅ) ਜੀਵਾਂ ਰੂਪ (ਜੰਤ) ਵਾਜੇ ਬਣਾਏ ਹਨ ਅਤੇ ਫਿਰ ਉਹਨਾਂ ਸਾਰਿਆਂ ਨੂੰ (ਧਨੁ) ਰੋਕੜੀ (ਮਾਲੁ) ਹਾਥੀ, ਘੋੜੇ ਆਦਿਕ ਬਖਸ਼ਿਸ਼ ਕੀਤੇ ਹਨ।

## ਨਾਨਕ, ਆਖਣੁ; ਬਿਖਮੁ ਬੀਚਾਰੁ ॥੪॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਪ੍ਰਮੇਸਰ ਦਾ (ਬੀਚਾਰੁ) ਵਿਚਾਰ (ਆਖਣੁ) ਕਥਨ ਕਰਨਾ ਬੜਾ (ਬਿਖਮੁ) ਕਠਿਨ ਹੈ।

ਸਤਿਗੁਰੂ ਜੀ ਦਾ ਉਪਦੇਸ਼ ਸੁਣ ਕੇ ਕੌਡੇ ਨੂੰ ਸ਼ਾਂਤੀ ਪ੍ਰਾਪਤ ਹੋ ਗਈ। ਜਦੋਂ ਸਤਿਗੁਰੂ ਜੀ ਨੇ ਇਸ ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਇਹ ਮੁਕਤ ਹੋ ਕੇ ਬੈਕੁੰਠ ਨੂੰ ਚਲਾ ਗਿਆ।

## ਗਉੜੀ ਮਹਲਾ ੧ ॥

**ਪਹਿਲੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਚਖੰਡ ਤੋਂ ਸੁਲਤਾਨਪੁਰ ਸਾਹਿਬ ਆਏ ਤਾਂ ਆਪ ਨੇ ਸਾਰਾ ਮੋਦੀਖਾਨਾ ਲੁਟਾ ਦਿੱਤਾ ਤੇ ਉਜਾੜ ਵਿਚ ਜਾ ਕੇ ਬੈਠ ਗਏ। ਉਸ ਵਕਤ ਆਪ ਜੀ ਦੇ ਸਹੁਰੇ ਮੂਲ ਚੰਦ ਤੇ ਸੱਸ ਚੰਦੋ ਰਾਣੀ ਨੇ ਆ ਕੇ ਆਪ ਨਾਲ ਬਹੁਤ ਝਗੜਾ ਕੀਤਾ ਤਾਂ ਉਸ ਸਮੇਂ ਸਤਿਗੁਰੂ ਜੀ ਨੇ ਆਪਣੇ ਸੱਸ-ਸਹੁਰੇ ਦੇ ਪ੍ਰਥਾਇ ਗਉੜੀ ਰਾਗਣੀ ਅੰਦਰ ਇਹ ਪਾਵਨ ਸ਼ਬਦ ਉਚਾਰਨ ਕੀਤਾ। ਇਹਨਾਂ ਨਾਲ ਇਕ ਸਿਆਮਾ ਪੰਡਿਤ ਵੀ ਚਲ ਕੇ ਆਇਆ ਸੀ, ਇਸ ਪੰਡਿਤ ਦੇ ਪ੍ਰਥਾਇ ਹਜ਼ੂਰ ਨੇ ਬਸੰਤ ਹਿੰਡੋਲ ਵਿਚ "ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ॥" ਸ਼ਬਦ ਉਚਾਰਨ ਕੀਤਾ ਹੈ

**ਦੂਸਰੀ ਉਥਾਨਕਾ :**

'ਸ੍ਰੀ ਗੁਰ ਨਾਨਕ ਪ੍ਰਕਾਸ਼' ਗ੍ਰੰਥ ਵਿਚ ਲਿਖਿਆ ਹੈ ਕਿ ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰਾਏ ਭੋਇ ਦੀ ਤਲਵੰਡੀ ਵਿਖੇ ਭਾਈ ਬਾਲੇ ਦੇ ਪਿਤਾ ਚੰਦਰਭਾਨ ਦੇ ਖੂਹ 'ਤੇ ਆ ਕੇ ਸੁਭਾਇਮਾਨ ਹੋਏ ਤਾਂ ਉਸ ਵਕਤ ਹਜ਼ੂਰ ਦੇ ਚਾਚਾ ਲਾਲੂ ਜੀ, ਪਿਤਾ ਬਾਬਾ ਮਹਿਤਾ ਕਲਿਆਣ ਜੀ ਤੇ ਮਾਤਾ ਤ੍ਰਿਪਤਾ ਜੀ ਵੀ ਆਏ ਆਪ ਜੀ ਦੇ ਚਾਚਾ ਲਾਲੂ ਜੀ ਕਹਿਣ ਲੱਗੇ ਕਿ ਮੈਂ ਤੁਹਾਡਾ ਚਾਚਾ ਲੱਗਦਾ ਹਾਂ ਅਤੇ ਦੇਖੋ ਤੁਹਾਡੇ ਮਾਤਾ-ਪਿਤਾ ਵੀ ਚੱਲ ਕੇ ਆਏ ਹਨ, ਹੁਣ ਤੁਸੀਂ ਵਿਦੇਸ਼ ਦੀ ਯਾਤਰਾ ਤੇ ਧਾਰਨ ਕੀਤੇ ਹੋਏ ਭੇਖ ਨੂੰ ਛੱਡ ਦਿਉ ਅਤੇ ਘਰ ਵਿਚ ਹੀ ਰਹਿ ਕੇ ਆਪਣੇ ਮਾਤਾ-ਪਿਤਾ ਦੇ ਤਾਈਂ ਸੁੱਖ ਦੇਣਾ ਕਰੋ।

**ਲਾਲੂ ਢਿਗ ਹ੍ਵੈ ਬਚਨ ਉਬਾਚਾ। 'ਸੁਨਿ ਨਾਨਕ! ਮੈਂ ਤੁਮਰੋ ਚਾਚਾ।**
**ਅੰਤਰ ਤਨਕ ਤੋਰ ਮਮ ਬੈਸਾ। ਮੈ ਹੌਂ ਤੁਮਰੇ ਤਾਤਹਿਂ ਜੈਸਾ॥**

**ਦੋਹਰਾ॥**

**ਜਬ ਬਿਦੇਸ ਉਠਿ ਕਰਿ ਚਲੇ, ਰੁਦਨ ਕਰਤਿ ਤਵ ਮਾਤ।**
**ਸੁਤ ਕੋ ਬਿਰਹਿ ਬਿਚਾਰਿ ਕੈ, ਬਿਲਪਤ ਬਾਸੁਰ ਰਾਤ॥੧੭॥...**

**ਦੋਹਰਾ॥**

**ਨਿਜ ਨਿਕੇਤ ਚਲਿਯੇ ਅਬੈ, ਰਹੋ, ਨ ਜਾਉ ਬਿਦੇਸ।**
**ਮਾਤ ਪਿਤਾ ਸੁਖ ਦੀਜਿਯੇ, ਦੂਰ ਕਰਹੁ ਇਹ ਬੇਸ'॥੨੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿਆਇ : ੪੧)*

ਚਾਚਾ ਲਾਲੂ ਜੀ ਦੇ ਇਹ ਬਚਨ ਸੁਣ ਕੇ ਸਤਿਗੁਰੂ ਜੀ ਇਸ ਸ਼ਬਦ ਦੁਆਰਾ ਸਭ ਦੇ ਤਾਈਂ ਉਪਦੇਸ਼ ਬਖਸ਼ਦੇ ਹਨ।

**ਨੋਟ :** ਸਤਿਗੁਰੂ ਜੀ ਨੇ ਇਹ ਸ਼ਬਦ ਇਕ ਵਾਰ ਸ੍ਰੀ ਸੁਲਤਾਨਪੁਰ ਸਾਹਿਬ ਤੇ ਦੂਸਰੀ ਵਾਰ ਸ੍ਰੀ ਨਨਕਾਣਾ ਸਾਹਿਬ ਉਚਾਰਨ ਕੀਤਾ ਹੈ। 'ਜਨਮ ਸਾਖੀ' ਤੇ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿਚ ਇਸੇ ਪ੍ਰਕਾਰ ਦਾ ਇਕ ਹੋਰ ਸ਼ਬਦ ਆਉਂਦਾ ਹੈ,

**"ਖਿਮਾ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ॥"**

**ਨੋਟ :** ਇਹ ਸ਼ਬਦ ਗੁਰਬਾਣੀ ਵਿਚ ਨਹੀਂ ਹੈ। ਪਰ ਅਸਲ ਵਿਚ ਸ਼ਬਦ ਇਹੀ ਹੈ "ਮਾਤਾ ਮਤਿ ਪਿਤਾ ਸੰਤੋਖੁ॥"

**ਤੀਸਰੀ ਉਥਾਨਕਾ :**

ਇਸ ਸ਼ਬਦ ਦੀ ਇਕ ਹੋਰ ਉਥਾਨਕਾ ਇਸ ਪ੍ਰਕਾਰ ਪ੍ਰਚੱਲਿਤ ਹੈ ਕਿ ਜਿਸ ਵਕਤ ਸਤਿਗੁਰੂ ਜੀ ਆਪਣੇ ਸਹੁਰੇ ਨਗਰ 'ਪੱਖੋ ਕੇ ਰੰਧਾਵੇ' ਪਹੁੰਚੇ ਤਾਂ ਆਪ ਦੇ ਭਗਵੇਂ ਬਸਤਰ ਵੇਖ ਕੇ ਆਪ ਦੀ ਸੱਸ ਚੰਦੋ ਰਾਣੀ ਨੇ ਬੜਾ ਗੁੱਸਾ ਕੀਤਾ ਤੇ ਕਠੋਰ ਬਚਨ ਵੀ ਬੋਲੇ।

**ਸੁਨਤੋ ਵੇ ਤੂੰ ਰਹਯੋ ਕੁਰਾਹੀ। ਸਦਾ ਹਮਾਰੀ ਛਾਤੀ ਦਾਹੀ।**
**ਪੁੱਤ੍ਰਨਿ, ਬਨਿਤਾ ਤਜਿ ਪਰਵਾਰਾ। ਫਿਰਯੋ ਪ੍ਰਦੇਸ਼ਨ ਦ੍ਵਾਰਨ ਦ੍ਵਾਰਾ॥੫੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿਆਇ:੨੯)*

ਉਸ ਵੇਲੇ ਸਤਿਗੁਰੂ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

## ਮਾਤਾ ਮਤਿ; ਪਿਤਾ ਸੰਤੋਖੁ॥

(ਮਤਿ) ਆਤਮ-ਵਿਸ਼ੈਣੀ ਮਤ **ਵਾ:** ਸ਼੍ਰੇਸਟ ਮੱਤ ਹੀ ਸਾਡੀ ਮਾਤਾ ਹੈ ਭਾਵ ਅਸੀਂ ਸ੍ਰੇਸ਼ਟ ਮੱਤ ਰੂਪ ਮਾਤਾ ਕਰਕੇ ਹੀ ਸਦਾ ਤ੍ਰਿਪਤ ਹੋਏ ਹਾਂ ਅਤੇ ਸੰਤੋਖ ਹੀ ਸਾਡਾ ਪਿਤਾ ਹੈ। ਇਸ ਸੰਤੋਖ ਕਰਕੇ ਹੀ ਸਾਰੇ ਗੁਣ ਪ੍ਰਾਪਤ ਹੁੰਦੇ ਹਨ।

## ਸਤੁ ਭਾਈ ਕਰਿ; ਏਹੁ ਵਿਸੇਖੁ॥੧॥

ਸੰਤੋਖ ਰੂਪ ਪਿਤਾ ਦਾ (ਭਾਈ) ਭਰਾ (ਸਤੁ) ਸਤ ਹੀ ਸਾਡਾ ਚਾਚਾ ਹੈ ਅਤੇ (ਏਹ) ਇਹ ਅਸੀਂ (ਵਿਸੇਖੁ) ਵਿਸ਼ੇਸ਼ (ਕਰਿ) ਕਰਕੇ ਧਾਰਨ ਕੀਤਾ ਹੋਇਆ ਹੈ।

**ਅਥਵਾ :** (ਸਤੁ) ਸੱਚ ਬੋਲਣਾ, ਸਤ ਪੁਰਸ਼ਾਂ ਦੀ ਸੰਗਤ ਕਰਨੀ, ਸਤ-ਪ੍ਰਤੱਗੀ ਹੋਣਾ (ਏਹੁ) ਇਹੋ ਹੀ (ਵਿਸੇਖੁ) ਵਿਸ਼ੇਸ਼ (ਕਰਿ) ਕਰਕੇ ਸਾਡਾ (ਭਾਈ) ਭਰਾ ਹੈ।

## ਕਹਣਾ ਹੈ; ਕਿਛੁ ਕਹਣੁ ਨ ਜਾਇ ॥

ਹੇ ਭਾਈ ! ਅਸੀਂ ਐਸਾ ਪਰਿਵਾਰ ਕਹਣਾ ਹੈ, ਪਰ ਉਸ ਪ੍ਰਮੇਸਰ ਦੀ ਅਨੰਤ ਬਖਸ਼ਿਸ਼ ਕਰਕੇ (ਕਿਛੁ) ਕੁਝ (ਕਹਣੁ) ਕਿਹਾ (ਨ) ਨਹੀਂ (ਜਾਇ) ਜਾਂਦਾ।

**ਅਥਵਾ :** ਅਸੀਂ (ਕਿਛੁ) ਕੁਝ ਉਪਦੇਸ਼ ਕਹਿਣਾ ਤਾਂ ਹੈ ਪਰ (ਕਹਣੁ) ਕਿਹਾ ਨਹੀਂ (ਜਾਇ) ਜਾਂਦਾ। ਕਿਉਂਕਿ ਤੁਸੀਂ ਸਮਝਣਾ ਨਹੀਂ ਹੈ।

**ਅਥਵਾ :** (ਕਹਣਾ) ਕਥਨ ਕਰਨਯੋਗ ਪ੍ਰਮੇਸਰ ਦਾ ਕਥਨ ਕਰਕੇ (ਕਿਛੁ) ਕੁਝ (ਕਹਣੁ) ਕਿਹਾ (ਨ) ਨਹੀਂ (ਜਾਇ) ਜਾ ਸਕਦਾ ਕਿ ਕਿੰਨਾ ਕੁ ਉਸਦਾ ਵਿਚਾਰ ਹੈ।

## ਤਉ ਕੁਦਰਤਿ; ਕੀਮਤਿ ਨਹੀ ਪਾਇ ॥੧॥ ਰਹਾਉ ॥

ਹੇ ਪ੍ਰਮੇਸਰ ! (ਤਉ) ਤੇਰੀ ਕੁਦਰਤ ਦੀ ਕੀਮਤ ਨਹੀਂ (ਪਾਇ) ਪਾਈ ਜਾਂਦੀ ਹੈ ਭਾਵ ਤੂੰ ਕਿਸ-ਕਿਸ ਪ੍ਰਕਾਰ ਦੇ ਜੀਵ ਰਚੇ ਹਨ ਜੋ ਕਿਸੇ ਦਾ ਵੀ ਕਿਹਾ ਹੋਇਆ ਮੰਨਣ ਨੂੰ ਤਿਆਰ ਨਹੀਂ ਹਨ।

**ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥** (ਅੰਗ : ੩੩੨)

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਕਹਣਾ ਹੈ; ਕਿਛੁ ਕਹਣੁ ਨ ਜਾਇ ॥**

ਹੇ ਪ੍ਰਮੇਸਰ ! ਬ੍ਰਹਮਾ ਚਾਰ ਵੇਦ, ਰਿਖੀ ਛੇ ਸ਼ਾਸਤਰ, ਵਿਆਸ ਅਠਾਰਾਂ ਪੁਰਾਣ ਰਚ ਕੇ ਆਪ ਨੂੰ ਕਹਿਣਾ ਚਾਹੁੰਦੇ ਹਨ ਭਾਵ ਤੁਹਾਡਾ ਕਥਨ ਕਰਨ ਦਾ ਯਤਨ ਕਰਦੇ ਹਨ ਪਰ ਫਿਰ ਉਹਨਾਂ ਪਾਸੋਂ ਆਪ ਦੀ ਬਾਬਤ (ਕਿਛੁ) ਕੁਝ (ਕਹਣੁ) ਕਿਹਾ ਨਹੀਂ (ਜਾਇ) ਜਾਂਦਾ।

**ਤਉ ਕੁਦਰਤਿ; ਕੀਮਤਿ ਨਹੀ ਪਾਇ ॥੧॥ ਰਹਾਉ ॥**

ਅਤੇ ਨਾ ਹੀ ਕਿਸੇ ਪਾਸੋਂ (ਤਉ) ਤੁਹਾਡੀ (ਕੁਦਰਤਿ) ਸ਼ਕਤੀ ਦੀ ਕੀਮਤ (ਪਾਇ) ਪਾਈ ਜਾਂਦੀ ਹੈ।

## ਅੰਗ:੧੫੨

## ਸਰਮ ਸੁਰਤਿ ਦੋਇ; ਸਸੁਰ ਭਏ ॥

ਸਤਿਗੁਰਾਂ ਦੀ (ਸਰਮ) ਲੱਜਾ ਰੱਖਣੀ **ਵਾ:** (ਸਰਮ) ਵੈਰਾਗ ਦੇ ਸਹਿਤ ਹੋਣਾ ਅਤੇ (ਸੁਰਤਿ) ਬ੍ਰਹਮਾਕਾਰ ਬਿਰਤੀ ਹੋਣੀ **ਵਾ:** ਪ੍ਰਮੇਸਰ ਨਾਲ (ਸੁ) ਸ੍ਰੇਸ਼ਟ (ਰਤਿ) ਪ੍ਰੀਤੀ ਹੋਣੀ, ਸਾਡੇ ਇਹ (ਦੋਇ) ਦੋਵੇਂ (ਸਸੁਰ) ਸੱਸ ਤੇ ਸਹੁਰਾ (ਭਏ) ਹੋ ਗਏ ਹਨ। ਫਿਰ (ਸਰਮ) ਵੈਰਾਗ ਤੇ (ਸੁਰਤਿ) ਗਿਆਤ ਦੇ ਪਿੱਛੋਂ ਜੋ ਪ੍ਰਮੇਸਰ ਦੀ ਭਗਤੀ ਪ੍ਰਾਪਤ ਹੁੰਦੀ ਹੈ,

## ਕਰਣੀ ਕਾਮਣਿ; ਕਰਿ ਮਨ ਲਏ ॥੨॥

ਅਸੀਂ ਉਸ (ਕਰਣੀ) ਭਗਤੀ ਨੂੰ **ਵਾ:** (ਕਰਣੀ) ਨਿਸ਼ਕਾਮ ਕਰਮਾਂ ਦੀ ਕਰਨੀ ਨੂੰ ਆਪਣੇ ਮਨ ਵਿਚ (ਕਾਮਣਿ) ਇਸਤਰੀ ਰੂਪ (ਕਰਿ) ਕਰਕੇ ਧਾਰਨ ਕਰ (ਲਏ) ਲਿਆ ਹੈ ਭਾਵ ਪ੍ਰਮੇਸਰ ਦੀ ਭਗਤੀ ਨੂੰ ਅਸੀਂ ਆਪਣੀ ਸੁਪਤਨੀ ਬਣਾ ਲਿਆ ਹੈ।

**ਨੋਟ :** ਇਸ ਪੰਕਤੀ ਦੇ 'ਕਰਿ' ਸ਼ਬਦ ਵਿਚ ਸਿਹਾਰੀ ਲੱਗੀ ਹੋਣ ਕਰਕੇ ਇਸ ਸ਼ਬਦ ਨੂੰ ਵੱਖਰੀ ਕਿਰਿਆ ਮੰਨਿਆ ਜਾਂਦਾ ਹੈ। ਜੇਕਰ ਇਥੇ ਰਾਰਾ (ਰ) ਸ਼ਬਦ ਮੁਕਤ ਹੁੰਦਾ ਤਾਂ 'ਕਰਮਨ' ਪਾਠ ਹੋਣਾ ਸੀ।

## ਸਾਹਾ ਸੰਜੋਗੁ; ਵੀਆਹੁ ਵਿਜੋਗੁ ॥

ਜਿਸ ਪ੍ਰਕਾਰ ਵਿਆਹ ਵਾਲੀ ਲੜਕੀ ਦਾ ਸਹੁਰੇ ਪਰਿਵਾਰ ਨਾਲ ਸੰਜੋਗ ਹੋਣ 'ਤੇ ਸਾਹਾ ਸੋਧਿਆ ਜਾਂਦਾ ਹੈ ਅਤੇ ਵਿਆਹ ਹੋਣ 'ਤੇ ਉਸ ਲੜਕੀ ਦਾ ਆਪਣੇ ਮਾਪਿਆਂ ਨਾਲੋਂ ਵਿਜੋਗ ਹੋ ਜਾਂਦਾ ਹੈ। ਇਸ ਪ੍ਰਕਾਰ, ਸੰਤਾਂ ਮਹਾਤਮਾ ਦੀ ਪ੍ਰਾਪਤੀ ਕਰਕੇ ਜਾਂ ਸਤਿਗੁਰਾਂ ਦੀ ਪ੍ਰਾਪਤੀ ਕਰਕੇ ਜੋ ਸਾਡਾ *ਮਹਾਂਵਾਕਾਂ ਦੁਆਰਾ ਗਿਆਨ ਦੇ ਨਾਲ ਸੰਜੋਗ ਹੋਇਆ ਹੈ, ਇਹ ਸਾਡਾ ਸੰਸਾਰਾਕਾਰ ਬਿਰਤੀ, ਆਸੁਰੀ ਸੰਪਦਾ, ਅਗਿਆਨ ਤੇ ਕਾਮ ਕ੍ਰੋਧ ਆਦਿਕਾਂ ਵੱਲੋਂ ਵਿਜੋਗ ਹੋਣਾ ਹੈ, ਇਹ ਸਾਡਾ ਵਿਆਹ ਹੈ।

**ਅਥਵਾ :** ਜੋ ਬਿਰਤੀ ਦਾ ਪ੍ਰਮੇਸਰ ਨਾਲ ਸੰਜੋਗ ਹੋਇਆ ਹੈ, ਇਹ ਸਾਹਾ ਸੋਧਿਆ ਗਿਆ ਹੈ ਅਤੇ ਜੋ ਪਦਾਰਥਾਂ ਨਾਲ ਵਿਜੋਗ ਹੋਇਆ ਹੈ, ਇਹ ਪਤੀ ਪ੍ਰਮੇਸਰ ਨਾਲ ਵਿਆਹ ਹੋਣਾ ਹੈ।

**ਅਥਵਾ :** (ਅੰਨਵੈ ਰੀਤੀ ਅਨੁਸਾਰ ਅਰਥ) ਜੋ ਆਸੁਰੀ ਸੰਪਦਾ ਨਾਲੋਂ ਵਿਜੋਗ ਹੋਣਾ ਹੈ, ਇਹ ਸਾਹਾ ਸੋਧਿਆ ਹੈ ਅਤੇ ਜੋ ਸਤਿਗੁਰਾਂ ਨਾਲ ਸੰਜੋਗ ਹੋਣਾ ਹੈ **ਵਾ:** ਸਤਿਗੁਰਾਂ ਦੇ ਮਹਾਵਾਕਾਂ ਦੁਆਰਾ ਪ੍ਰਮੇਸਰ ਨਾਲ ਸੰਜੋਗ ਹੋਣਾ ਹੈ, ਇਹ ਸਾਡਾ ਵਿਆਹ ਹੋਇਆ ਹੈ।

## ਸਚੁ ਸੰਤਤਿ; ਕਹੁ ਨਾਨਕ ਜੋਗੁ ॥੩॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ (ਸਚੁ) ਸਤਿ ਚਿਤ ਆਨੰਦ ਸਰੂਪ ਦਾ **ਪ੍ਰੋਖ ਤੇ ***ਅਪ੍ਰੋਖ ਗਿਆਨ ਹੈ, ਇਹੀ ਸਾਡੀ (ਜੋਗੁ) ਲਾਇਕ (ਸੰਤਤਿ) ਔਲਾਦ ਹੈ **ਵਾ:** ਸਚ ਸਰੂਪ ਦਾ ਪ੍ਰੋਖ ਗਿਆਨ ਸਾਡਾ ਪੁੱਤਰ ਹੈ ਅਤੇ ਸਚ ਸਰੂਪ ਦਾ ਅਪ੍ਰੋਖ ਗਿਆਨ ਸਾਡਾ ਪੋਤਰਾ ਹੈ।

**ਅਥਵਾ :** ਜੇਕਰ ਕਿਸੇ ਦੇ ਪਾਸ ਇਹੋ ਜਿਹੀ (ਸੰਤਤਿ) ਔਲਾਦ ਹੋਵੇ ਤਾਂ ਉਸ ਦਾ (ਸਚੁ) ਸੱਚੇ ਪ੍ਰਮੇਸਰ ਨਾਲ (ਜੋਗੁ) ਮਿਲਾਪ ਹੁੰਦਾ ਹੈ ਅਤੇ ਉਹ ਪੁਰਖ ਜੰਮਣ-ਮਰਨ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦਾ ਹੈ।

## ਗਉੜੀ ਮਹਲਾ ੧ ॥

**ਉਥਾਨਕਾ :**

ਕੋਈ ਪੰਡਿਤ ਵਿਦਵਾਨ ਆਪਣੇ ਆਪ ਨੂੰ ਗਿਆਨੀ ਅਖਵਾਉਣ ਵਾਲਾ ਪਹਿਲਾ ਤਾਂ ਸੰਸਾਰ ਨੂੰ ਮਿਥਿਆ ਦੱਸਦਾ ਹੁੰਦਾ ਸੀ। ਪਰ ਜਦੋਂ ਉਸ ਦਾ ਪਿਤਾ ਮਰ ਗਿਆ ਤਾਂ ਉਹ ਆਪਣੇ ਪਿਤਾ ਦੀ ਦੇਹ ਪਾਸ ਬੈਠ ਕੇ ਰੋਣ ਲੱਗ ਪਿਆ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਇਸ ਪੰਡਿਤ ਦੇ ਪਾਸ ਜਾ ਕੇ ਕਹਿਣ ਲੱਗੇ ਕਿ ਤੂੰ ਕਿਸ ਵਾਸਤੇ ਰੋਂਦਾ ਹੈਂ। ਪੰਡਿਤ ਨੇ ਕਿਹਾ ਕਿ ਮਹਾਰਾਜ ! ਮੇਰਾ ਪਿਤਾ ਮਰ ਗਿਆ ਹੈ, ਮੈਨੂੰ ਆਪਣੇ ਪਿਤਾ ਨਾਲ ਬੜਾ ਮੋਹ ਸੀ। ਸਤਿਗੁਰੂ ਜੀ ਕਹਿੰਦੇ ਕਿ ਹੇ ਪੰਡਿਤ ! ਇਹ ਦੱਸ ਕੇ ਮਰਿਆ ਕੌਣ ਹੈ ? ਪੌਣ ਮਰੀ ਹੈ ਜਾਂ ਅਗਨੀ ਮਰੀ ਹੈ ? ਪੰਡਿਤ ਕਹਿਣ ਲੱਗਾ ਕਿ ਮਹਾਰਾਜ ਬੋਲਣ ਵਾਲੀ ਚੀਜ਼ ਮਰੀ ਹੈ ਤਾਂ ਸਤਿਗੁਰੂ ਜੀ ਕਹਿਣ ਲੱਗੇ, "ਹੇ ਪੰਡਿਤ ! ਇਹ ਸਰੀਰ ਤਾਂ ਮਿੱਟੀ ਦਾ ਹੈ ਤੇ ਬੋਲਣ ਵਾਲੀ ਪੌਣ ਹੈ। ਤੂੰ ਆਪਣੇ ਆਪ ਨੂੰ ਗਿਆਨੀ ਅਖਵਾਉਂਦਾ ਹੈ, ਇਸ ਲਈ ਇਹ ਦੱਸਣਾ ਕਰ ਕਿ ਮਰਿਆ ਕੌਣ ਹੈ?" ਉਸ ਵਕਤ ਪੰਡਿਤ ਨੇ ਬੇਨਤੀ ਕੀਤੀ, "ਮਹਾਰਾਜ ! ਆਪ ਹੀ ਕਿਰਪਾ ਕਰਕੇ ਦੱਸਣਾ ਕਰੋ ਕਿ ਮਰਿਆ ਕੌਣ ਹੈ।" ਤਾਂ ਪੰਡਿਤ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਨੇ ਇਹ ਪਾਵਨ ਉਪਦੇਸ਼ ਬਖਸ਼ਿਸ਼ ਕੀਤਾ,

---

* **ਮਹਾਂਵਾਕ :** ਜਿਸ ਵਿਚ ਜੀਵ ਈਸ ਦੀ ਏਕਤਾ ਕਥਨ ਕੀਤੀ ਹੋਵੇ।

** **ਪ੍ਰੋਖ ਗਿਆਨ :** 'ਬ੍ਰਹਮ ਹੈ' ਇਸ ਗਿਆਨ ਨੂੰ ਪ੍ਰੋਖ ਗਿਆਨ ਕਹਿੰਦੇ ਹਨ। ਆਂਵਾਂਤਰ ਵਾਕਾਂ ਨਾਲ ਪ੍ਰੋਖ ਗਿਆਨ ਹੁੰਦਾ ਹੈ।

*****ਅਪ੍ਰੋਖ ਗਿਆਨ :** 'ਮੈਂ ਹੀ ਬ੍ਰਹਮ ਹਾਂ' ਇਸ ਗਿਆਨ ਨੂੰ ਅਪ੍ਰੋਖ ਕਹਿੰਦੇ ਹਨ। ਮਹਾਂਵਾਕਾਂ ਨਾਲ ਅਪ੍ਰੋਖ ਗਿਆਨ ਹੁੰਦਾ ਹੈ।

**ਦੂਸਰੀ ਉਥਾਨਕਾ :**

ਸਤਿਗੁਰੂ ਸਾਹਿਬ ਜੀ ਕਿਸੇ ਨਗਰ ਬਹੁਤ ਸਾਰੀ ਸੰਗਤ ਸਮੇਤ ਉਥੇ ਜਾ ਕੇ ਬੈਠ ਗਏ ਜਿਥੇ ਸੁਰਤਾ ਨਾਮ ਦਾ ਪੰਡਿਤ ਬੈਠਾ ਹੋਇਆ ਸੀ। ਪੰਡਿਤ ਕਹਿਣ ਲੱਗਾ ਕਿ ਤੁਹਾਡੀ ਖਤ੍ਰੀ ਜਾਤੀ ਹੈ। ਨਾ ਤੁਸੀਂ ਮੈਨੂੰ ਮੱਥਾ ਟੇਕਿਆ ਹੈ ਅਤੇ ਨਾ ਹੀ ਹੋਰਨਾਂ ਪਾਸੋਂ ਟਿਕਾਇਆ ਹੈ। ਮਰਨਾ ਤਾਂ ਸਾਰਿਆਂ ਨੇ ਹੈ ਜਦੋਂ ਤੁਸੀਂ ਮਰੋਗੇ ਤਾਂ ਇਸ ਅਯੋਗਤਾ ਦਾ ਫਲ ਤੁਹਾਨੂੰ ਧਰਮ ਰਾਜੇ ਪਾਸ ਜਾ ਕੇ ਜ਼ਰੂਰ ਮਿਲੇਗਾ। ਤਾਂ ਇਹ ਸੁਣ ਕੇ ਹਜ਼ੂਰ ਫ਼ੁਰਮਾਉਂਦੇ ਹਨ :

(ਸਰੋਤ: ਹੱਥ-ਲਿਖਤ 'ਉਥਾਨਕਾ ਪੋਥੀ' ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)

## ਪਉਣੈ ਪਾਣੀ; ਅਗਨੀ ਕਾ ਮੇਲੁ ॥

ਹੇ ਭਾਈ ! ਇਹ ਸਰੀਰ ਪੌਣ, ਪਾਣੀ, ਅੱਗ, ਧਰਤੀ ਤੇ ਅਕਾਸ਼ *ਪੰਜਾਂ ਤੱਤਾਂ (ਕਾ) ਦਾ ਹੀ ਮੇਲ ਹੈ।

**ਅਥਵਾ :** ਪੌਣ ਕਰਕੇ ਸਰੀਰ ਅੰਦਰ ਸਵਾਸਾਂ ਦੀ ਕਿਰਿਆ ਹੋ ਰਹੀ ਹੈ, ਲਹੂ ਪਾਣੀ ਦੀ ਅੰਸ਼ ਹੈ ਤੇ ਜਠਰਾ ਅਗਨੀ ਅੱਗ ਦੀ ਅੰਸ਼ ਹੈ। ਇਉਂ ਇਹ ਸਰੀਰ ਇਹਨਾਂ ਤਿੰਨਾਂ (ਕਾ) ਦਾ ਹੀ ਮੇਲ ਹੈ।

**ਅਥਵਾ :** (ਪਾਣੀ) ਮਾਤਾ ਪਿਤਾ ਦੇ ਰਕਤ-ਬਿੰਦ ਤੋਂ ਇਹ ਸਰੀਰ ਪੈਦਾ ਹੋਇਆ ਹੈ ਫਿਰ ਇਹ ਭਾਂਡੇ ਦੀ ਨਿਆਈਂ (ਅਗਨੀ) ਜਠਰਾਅਗਨੀ ਭਾਵ ਮਾਤਾ ਦੇ ਗਰਭ ਵਿਚ ਤਪਿਆ ਹੈ ਅਤੇ ਪੌਣ ਕਰਕੇ ਇਸ ਅੰਦਰ ਸਾਰੀ ਕਿਰਿਆ ਹੋ ਰਹੀ ਹੈ, ਇਉਂ ਇਹ ਸਰੀਰ ਤਿੰਨਾਂ ਦਾ ਹੀ ਮੇਲ ਹੈ।

**ਨੋਟ :** ਇੱਥੇ ਤਿੰਨ ਤੱਤਾਂ ਦੀ ਪ੍ਰਧਾਨਤਾ ਕਹੀ ਹੈ, ਬਾਕੀ ਦੇ ਦੋ ਤੱਤ ਧਰਤੀ ਤੇ ਆਕਾਸ਼ ਇਹਨਾਂ ਵਿਚ ਹੀ ਸ਼ਾਮਿਲ ਹਨ।

**ਅਥਵਾ :** ਪੌਣ ਰਜੋਗੁਣ ਹੈ, ਪਾਣੀ ਸਤੋਗੁਣ ਹੈ, ਅੱਗ ਤਮੋਗੁਣ ਹੈ। ਇਉਂ ਤਿੰਨਾਂ ਗੁਣਾਂ (ਕਾ) ਦਾ ਹੀ ਸਾਰਾ ਮੇਲ, ਇੱਕਠ ਹੈ।

**ਪ੍ਰਸ਼ਨ :** ਮਹਾਰਾਜ ! ਇਸ ਸਰੀਰ ਅੰਦਰ ਖੇਲ ਕੌਣ ਕਰਦਾ ਹੈ?

## ਚੰਚਲ; ਚਪਲ ਬੁਧਿ ਕਾ ਖੇਲੁ ॥

**ਉੱਤਰ :** ਜੋ ਸਰੀਰ (ਚੰਚਲ) ਚੰਚਲਤਾਈ ਦੇ ਸਹਿਤ ਹੋ ਰਿਹਾ ਹੈ, ਇਹ ਸਾਰਾ (ਚਪਲ) ਚੰਚਲ (ਬੁਧਿ) ਬੁਧੀ (ਕਾ) ਦਾ ਹੀ ਖੇਲ ਹੈ।

**ਅਥਵਾ :** ਚੰਚਲ ਮਨ ਅਤੇ (ਚਪਲ) ਚੰਚਲ ਵਿਸ਼ੇ-ਵਿਸ਼ੈਣੀ (ਬੁਧਿ) ਬੁਧੀ (ਕਾ) ਦਾ ਹੀ ਸਾਰਾ ਖੇਲ ਹੈ।

## ਨਉ ਦਰਵਾਜੇ; ਦਸਵਾ ਦੁਆਰੁ ॥

ਹੇ ਭਾਈ ! ਇਸ ਦੇਹ ਦੀਆਂ (ਨਉ ਦਰਵਾਜੇ) **ਨੌਂ ਗੋਲਕਾਂ ਤੇ (ਦਸਵਾ ਦੁਆਰੁ) ਦਸਵਾਂ ਮਸਤਕ ਮਰਨ ਤੋਂ ਬਾਅਦ ਵੀ ਸਾਬਤ ਪਿਆ ਹੈ। ਇਸ ਲਈ,

## ਬੁਝੁ ਰੇ ਗਿਆਨੀ; ਏਹੁ ਬੀਚਾਰੁ ॥੧॥

(ਰੇ) ਹੇ (ਗਿਆਨੀ) ਗਿਆਨਵਾਨ ! (ਏਹੁ) ਇਸ (ਬੀਚਾਰੁ) ਵਿਚਾਰ ਨੂੰ (ਬੁਝੁ) ਬੁਝਣਾ ਕਰ ਕਿ ਇਸ ਸਰੀਰ ਵਿਚੋਂ ਕਿਹੜੀ ਚੀਜ਼ ਮਰੀ ਹੈ ਕਿਉਂਕਿ ਸਰੀਰ ਤਾਂ ਪਹਿਲਾਂ ਵਾਂਗ ਹੀ ਸਾਬਤ ਪਿਆ ਹੈ।

---

* ਕਈ ਵਾਰ ਤਿੰਨਾਂ ਤੱਤਾਂ ਨਾਲ, ਕਈ ਵਾਰ ਚਾਰ ਤੱਤਾਂ ਨਾਲ ਤੇ ਕਈ ਵਾਰ ਪੰਜਾਂ ਤੱਤਾਂ ਨਾਲ ਸ੍ਰਿਸਟੀ ਰਚੀ ਗਈ। ਮੁਸਲਮਾਨ ਮੱਤ ਵਾਲੇ ਚਾਰ ਤੱਤਾਂ ਤੋਂ ਸ੍ਰਿਸਟੀ ਦੀ ਰਚਨਾ ਮੰਨਦੇ ਹਨ।

****ਨੌਂ ਗੋਲਕਾਂ :** ਦੋ ਅੱਖਾਂ, ਦੋ ਨਾਸਕਾਂ, ਦੋ ਕੰਨ, ਮੂੰਹ, ਉਪਸਥ (ਪੇਸ਼ਾਬ ਤਿਆਗ ਕਰਨ ਵਾਲਾ ਸਥਾਨ) ਤੇ ਗੁਦਾ (ਮਲ ਤਿਆਗ ਕਰਨ ਵਾਲਾ ਸਥਾਨ)

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ:**

**ਨਉ ਦਰਵਾਜੇ; ਦਸਵਾ ਦੁਆਰੁ ॥ ਬੁਝੁ ਰੇ ਗਿਆਨੀ; ਏਹੁ ਬੀਚਾਰੁ ॥੧॥**

(ਰੇ) ਹੇ ਗਿਆਨੀ ! (ਨਉ) ਨੌਂ (ਦਰ) ਗੋਲਕਾਂ ਨੂੰ (ਵਾਜੇ) ਵਰਜ ਕੇ ਭਾਵ ਰੋਕ ਕੇ ਦਸਵਾਂ ਜੋ ਚੇਤਨ ਹੈ। (ਏਹੁ) ਇਸ ਨੂੰ ਗਿਆਨ (ਦੁਆਰੁ) ਦੁਆਰਾ (ਬੀਚਾਰੁ) ਵਿਚਾਰ ਕੇ (ਬੁਝੁ) ਜਾਨਣਾ ਕਰ।

**ਅਥਵਾ :** (ਰੇ) ਹੇ ਗਿਆਨੀ ! (ਏਹੁ) ਇਸ (ਬੀਚਾਰੁ) ਵਿਚਾਰ ਦੇ ਤਾਈਂ (ਬੁਝੁ) ਬੁਝਣਾ ਕਰ ਕਿ ਜੋ (ਨਉ) ਨੌਂ (ਦਰਵਾਜੇ) ਗੋਲਕਾਂ ਵਿਚ (ਦਸਵਾ ਦੁਆਰੁ) ਦਸਵਾ ਗਿਆਨ ਹੈ, ਉਹ ਤੂੰ ਹੀ ਹੈ ਭਾਵ ਤੂੰ ਹੀ ਆਨੰਦ ਰੂਪ ਹੈ।

**ਪ੍ਰਸ਼ਨ :** ਮਹਾਰਾਜ ! ਗਿਆਨੀ ਕੌਣ ਹੈ?

**ਕਥਤਾ ਬਕਤਾ; ਸੁਨਤਾ ਸੋਈ ॥**

**ਉੱਤਰ :** (ਕਥਤਾ) ਕਥਤਾ ਕਰਨ ਵਾਲਾ ਭਾਵ ਕਿਸੇ ਗ੍ਰੰਥ ਨੂੰ ਰਚਣ ਵਾਲਾ ਤੱਤ-ਬੇਤਾ, ਫਿਰ ਉਸ ਗ੍ਰੰਥ ਦਾ (ਬਕਤਾ) ਬਕਤੱਬ ਭਾਵ ਵਖਿਆਨ ਕਰਨ ਵਾਲਾ ਪ੍ਰਚਾਰਕ ਅਤੇ ਉਸ ਪ੍ਰਚਾਰ ਨੂੰ (ਸੁਨਤਾ) ਸੁਣਨ ਵਾਲਾ ਸ੍ਰੋਤਾ (ਸੋਈ) ਉਹ ਪ੍ਰਮੇਸਰ ਆਪ ਹੀ ਹੈ।

**ਅਥਵਾ :** (ਕਥਤਾ) ਕਥਨ ਕਰਨ ਵਾਲੇ ਬਿਆਸ ਆਦਿਕ ਤੇ (ਸੁਨਤਾ) ਸੁਣਨ ਵਾਲੇ ਸਿਆਮ, ਕਾਰਤਕ ਆਦਿਕ **ਵਾ:** (ਕਥਤਾ) ਬ੍ਰਹਮ (ਬਕਤਾ) ਤੱਤ-ਬੇਤੇ ਤੇ (ਸੁਨਤਾ) ਜਗਿਆਸੂ ਵੀ ਤੂੰ (ਸੋਈ) ਆਪ ਹੈ।

**ਅਥਵਾ :** (ਕਥਤਾ) ਕਥਨ ਕਰਨ ਵਾਲੇ ਸਤਿਗੁਰੂ ਸਾਹਿਬ ਜੀ (ਬਕਤਾ) ਵਖਿਆਨ ਕਰਨ ਵਾਲਾ ਬ੍ਰਹਮ ਬੇਤਾ ਅਤੇ (ਸੁਨਤਾ) ਸੁਣਨ ਵਾਲਾ ਜਗਿਆਸੂ (ਸੋਈ) ਉਹ ਬ੍ਰਹਮ ਆਪ ਹੀ ਹੈ।

**ਆਪੁ ਬੀਚਾਰੇ; ਸੁ ਗਿਆਨੀ ਹੋਈ ॥੧॥ ਰਹਾਉ ॥**

ਇਸ ਪ੍ਰਕਾਰ ਜੋ ਤ੍ਰਿਕੁਟੀਆਂ ਵਿਚ (ਆਪੁ) ਆਪਣੇ ਸਰੂਪ ਨੂੰ (ਬੀਚਾਰੇ) ਵਿਚਰਦਾ ਭਾਵ ਜਾਣਦਾ ਹੈ (ਸੁ) ਉਹ ਗਿਆਨੀ (ਹੋਈ) ਹੁੰਦਾ ਹੈ।

**ਅਥਵਾ :** ਜਿਹੜਾ ਇਉਂ ਸਾਰਿਆ ਵਿਚ (ਆਪੁ) ਆਪਣਾ ਆਤਮਾ (ਬੀਚਾਰੇ) ਵਿਚਾਰਨਾ ਕਰੇ **ਵਾ:** (ਆਪੁ) ਆਪਣੇ ਆਪ ਨੂੰ ਬ੍ਰਹਮ ਆਤਮਾ ਕਰਕੇ (ਬੀਚਾਰੇ) ਵਿਚਾਰੇ (ਸੁ) ਉਹ (ਗਿਆਨੀ) ਗਿਆਨਵਾਨ (ਹੋਈ) ਹੁੰਦਾ ਹੈ। ਭਾਵ ਜੋ ਸਾਰਿਆਂ ਵਿਚ ਪ੍ਰਮੇਸਰ ਨੂੰ ਜੋਤ ਸਮਝਦਾ ਹੈ ਉਹ ਗਿਆਨੀ ਹੈ ਅਤੇ ਜੋ ਸਾਰਿਆਂ ਨੂੰ ਭਿੰਨ- ਭਿੰਨ ਕਰਕੇ ਜਾਣਦਾ ਹੈ, ਉਹ ਅਗਿਆਨੀ ਹੈ।

**ਦੇਹੀ ਮਾਟੀ; ਬੋਲੈ ਪਉਣੁ ॥**

ਇਹ (ਦੇਹੀ) ਦੇਹ ਤਾਂ (ਮਾਟੀ) ਮਿੱਟੀ ਦੀ ਹੈ ਅਤੇ ਇਸ ਵਿਚ (ਬੋਲੈ) ਬੋਲਣ ਵਾਲੀ ਪੌਣ ਹੈ।

**ਬੁਝੁ ਰੇ ਗਿਆਨੀ; ਮੂਆ ਹੈ ਕਉਣੁ ॥**

ਇਸ ਲਈ, (ਰੇ) ਹੇ ਗਿਆਨੀ ਅਖਵਾਉਣ ਵਾਲੇ ਵਿਦਵਾਨ! (ਬੁਝੁ) ਬੁੱਝਣਾ ਕਰ, ਇਸ ਵਿਚ (ਮੂਆ) ਮਰਿਆ (ਕਉਣ) ਕੌਣ ਹੈ।

ਪੰਡਿਤ ਨੇ ਬੇਨਤੀ ਕੀਤੀ ਕਿ ਮਹਾਰਾਜ ! ਮੈਨੂੰ ਇੰਨੀ ਸਮਝ ਨਹੀਂ, ਆਪ ਹੀ ਕਿਰਪਾ ਕਰਕੇ ਦੱਸਣਾ ਕਰੋ, ਤਾਂ ਹਜ਼ੂਰ ਫਰਮਾਉਂਦੇ ਹਨ,

## ਮੂਈ ਸੁਰਤਿ; ਬਾਦੁ ਅਹੰਕਾਰੁ ॥

(ਪਾਠੰਤ੍ਰ ਸੂਰਤਿ)

ਜੋ (ਸੁਰਤਿ) ਸੂਰਤ ਭਾਵ ਸ਼ਕਲ ਸੀ ਉਹ (ਮੂਈ) ਮਰ ਗਈ ਕਿਉਂਕਿ ਮਰਨ ਤੋਂ ਬਾਅਦ ਪਹਿਲਾਂ ਵਰਗੀ ਸ਼ਕਲ ਨਹੀਂ ਰਹਿੰਦੀ **ਵਾ:** ਜੋ ਸੰਸਾਰਾਕਾਰ (ਸੁਰਤਿ) ਸੁਰਤ ਨਾਲ ਕਹਿੰਦਾ ਸੀ ਕਿ ਇਹ ਮੇਰੇ ਪੁੱਤਰ ਹਨ, ਇਹ ਮੇਰਾ ਭਰਾ ਹੈ, ਇਹ ਮੇਰੀ ਇਸਤਰੀ ਹੈ, ਉਹ ਸੁਰਤ ਵੀ (ਮੂਈ) ਮਰ ਗਈ। **ਵਾ:** ਜੋ (ਸੁਰਤਿ) ਗਿਆਤ ਸੀ ਉਹ ਵੀ (ਮੂਈ) ਮਰ ਗਈ, ਭਾਵ ਮਰਨ ਤੋਂ ਬਾਅਦ ਭਾਵੇਂ ਕੋਈ ਪੂਜਾ ਕਰੇ ਭਾਵੇਂ ਕੋਈ ਨਿੰਦਿਆ ਕਰੇ ਇਸ ਦਾ ਕੋਈ ਗਿਆਨ ਨਹੀਂ ਹੁੰਦਾ। ਫਿਰ (ਬਾਦੁ) ਝਗੜੇ ਵੀ ਮਰ ਜਾਂਦੇ ਭਾਵ ਮੁੱਕ ਜਾਂਦੇ ਹਨ। ਸਾਰੇ ਇਹੋ ਹੀ ਕਹਿੰਦੇ ਹਨ ਕਿ ਹੁਣ ਇਸ ਮਰੇ ਹੋਏ ਨਾਲ ਕੀ ਝਗੜਾ ਕਰੀਏ ਅਤੇ ਜੋ ਇਸ ਦੇ ਅੰਦਰ ਦੇਹ ਦਾ (ਅਹੰਕਾਰੁ) ਹੰਕਾਰ ਸੀ ਭਾਵ ਜੋ ਇਹ ਮੈਂ-ਮੈਂ ਕਰਦਾ ਫਿਰਦਾ ਸੀ, ਉਹ ਵੀ ਮਰ ਗਿਆ ਹੈ।

## ਓਹੁ ਨ ਮੂਆ; ਜੋ ਦੇਖਣਹਾਰੁ ॥੨॥

ਪਰ (ਜੋ) ਜਿਹੜਾ ਇਸ ਸ਼ਕਲ, ਹੰਕਾਰ ਅਤੇ ਝਗੜਿਆਂ ਨੂੰ (ਦੇਖਣਹਾਰੁ) ਦੇਖਣ ਵਾਲਾ ਦ੍ਰਿਸ਼ਟਾ ਸੀ, (ਓਹੁ) ਉਹ (ਨ) ਨਹੀਂ (ਮੂਆ) ਮਰਿਆ ਹੈ। ਉਹ ਚੇਤਨ ਬ੍ਰਹਮ ਸਦਾ ਜੀਊਂਦਾ ਜਾਗਦਾ ਹੈ ਭਾਵ ਉਸ ਦਾ ਸਰੂਪ ਜੰਮਣ-ਮਰਨ ਤੋਂ ਰਹਿਤ ਹੈ।

**ਪ੍ਰਸ਼ਨ :** ਮਹਾਰਾਜ ਜੀ! ਦੇਖਣ ਵਾਲਾ ਕੌਣ ਹੈ?

## ਜੈ ਕਾਰਣਿ; ਤਟਿ ਤੀਰਥ ਜਾਹੀ ॥

**ਉੱਤਰ :** ਹੇ ਭਾਈ! (ਜੈ) ਜਿਸ ਦੀ ਪ੍ਰਾਪਤੀ ਲਈ ਲੋਕ ਅੰਤਹਕਰਣ ਦੀ ਸ਼ੁੱਧੀ ਕਰਨ (ਕਾਰਣਿ) ਵਾਸਤੇ ਤੀਰਥਾਂ ਦੇ (ਤਟਿ) ਕਿਨਾਰਿਆਂ 'ਤੇ (ਜਾਹੀ) ਜਾ ਕੇ ਜਪ-ਤਪ ਕਰਦੇ ਹਨ।

## ਰਤਨ ਪਦਾਰਥ; ਘਟ ਹੀ ਮਾਹੀ ॥

ਉਹ ਰਤਨਾਂ ਦੀ ਨਿਆਈਂ ਅਮੋਲਕ ਪਦਾਰਥ ਪ੍ਰਮੇਸਰ ਸਾਰਿਆਂ ਦੇ (ਘਟ) ਹਿਰਦੇ (ਮਾਹੀ) ਵਿਚ ਹੀ ਹੈ ਭਾਵ ਉਸ ਪ੍ਰਮੇਸਰ ਦੀ ਜੋਤ ਸਭ ਦੇ ਅੰਦਰ ਹੈ।

**ਘਟਿ ਘਟਿ ਰਵਿ ਰਹਿਆ ਸਭ ਥਾਈ ਪੂਰਨ ਪੁਰਖੁ ਬਿਧਾਤਾ ॥** (ਅੰਗ:੪੫੩)

## ਪੜਿ ਪੜਿ ਪੰਡਿਤੁ; ਬਾਦੁ ਵਖਾਣੈ ॥

ਪਰ ਪ੍ਰਮੇਸਰ ਦੀ ਸਮਝ ਤੋਂ ਬਿਨਾਂ ਪੰਡਿਤ ਵਿਦਵਾਨ ਵੇਦਾਂ-ਸ਼ਾਸਤਰਾਂ ਨੂੰ ਪੜ੍ਹ-ਪੜ੍ਹ ਕੇ *ਵਿਤੰਡਾਵਾਦ **ਜਲਪਾਵਾਦ ਆਦਿਕ (ਬਾਦੁ) ਝਗੜਿਆਂ ਨੂੰ (ਵਖਾਣੈ) ਕਥਨ ਕਰਦੇ ਹਨ। **ਵਾ:** (ਬਾਦੁ ਵਖਾਣੈ) ਕੋਈ ਕਰਮਵਾਦੀ ਕਰਮਾਂ ਦਾ ਕਥਨ ਕਰਦਾ ਹੈ, ਕੋਈ ਬ੍ਰਹਮਵਾਦੀ ਬ੍ਰਹਮ ਦਾ ਕਥਨ ਕਰਦਾ ਹੈ, ਕੋਈ ਨਿਆਇਕ ਈਸ਼ਰ ਨੂੰ ਇਕ ਦੇਸੀ ਮਨ ਕੇ ਪ੍ਰਮਾਣੂਆਂ ਤੋਂ ਸ੍ਰਿਸਟੀ ਦੀ ਰਚਨਾ ਮੰਨਦਾ ਹੈ। ਇਸ ਪ੍ਰਕਾਰ ਇਹ ਸਾਰੇ ਆਪਸ ਵਿਚ ਝਗੜੇ ਕਰਦੇ ਹਨ।

---

* **ਵਿਤੰਡਾਵਾਦ :** ਇਕ ਪ੍ਰਕਾਰ ਦੀ ਰਚਨਾ, ਜਿਸ ਵਿਚ ਆਪਣੇ ਪੱਖ ਨੂੰ ਕਾਇਮ ਕੀਤੇ ਬਿਨਾਂ ਹੀ ਦੂਸਰੇ ਪੱਖ ਨੂੰ ਤੋੜਿਆ ਜਾਂ ਖੰਡਿਤ ਕੀਤਾ ਜਾਂਦਾ ਹੈ।

** **ਜਲਪਾਵਾਦ :** ਇਸ ਦਾ ਉਦੇਸ਼ ਯਥਾਰਥ ਗਿਆਨ ਨੂੰ ਪ੍ਰਾਪਤ ਕਰਨਾ ਨਾ ਹੋ ਕੇ ਕੇਵਲ ਜਿੱਤ ਪ੍ਰਾਪਤ ਕਰਨਾ ਹੁੰਦਾ ਹੈ।

## ਭੀਤਰਿ ਹੋਦੀ; ਵਸਤੁ ਨ ਜਾਣੈ ॥੩॥

ਉਹ ਸਾਰਿਆਂ ਦੇ (ਭੀਤਰਿ) ਅੰਦਰ (ਹੋਦੀ) ਹੋਂਦ ਭਾਵ ਚੇਤਨ ਸਰੂਪ (ਵਸਤੁ) ਵਸਤੂ ਨੂੰ ਨਹੀਂ (ਜਾਣੈ) ਜਾਣਦੇ ਹਨ ਜਿਸ ਆਤਮਾ ਕਰਕੇ ਦੁੱਖ ਰੂਪ ਦੇਹ ਵੀ ਆਨੰਦ ਰੂਪ ਪ੍ਰਤੀਤ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ ! ਕੀ ਤੁਸੀਂ ਨਹੀਂ ਮਰੋਗੇ?

## ਹਉ ਨ ਮੂਆ; ਮੇਰੀ ਮੁਈ ਬਲਾਇ ॥

**ਉੱਤਰ :** ਹੇ ਭਾਈ ! (ਹਉ) ਅਸੀਂ ਨਹੀਂ (ਮੂਆ) ਮਰਦੇ ਹਾਂ ਕਿਉਂਕਿ (ਮੇਰੀ) ਸਾਡੀ ਅਵਿਦਿਆ ਰੂਪ (ਬਲਾਇ) ਬਲਾ (ਮੁਈ) ਮਰ ਗਈ ਹੈ। (ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਚਖੰਡ ਵੀ ਸਣਦੇਹੀ ਗਏ ਸਨ)

## ਓਹੁ ਨ ਮੂਆ; ਜੋ ਰਹਿਆ ਸਮਾਇ ॥

ਜੋ ਬ੍ਰਹਮ ਚੇਤਨ ਸਾਰਿਆਂ ਵਿਚ (ਸਮਾਇ) ਸਮਾ ਰਿਹਾ ਹੈ, ਵਿਆਪਕ ਹੋ ਰਿਹਾ ਹੈ (ਓਹੁ) ਉਹ ਨਹੀਂ (ਮੂਆ) ਮਰਦਾ ਹੈ।

**ਅਥਵਾ :** ਜੋ ਪ੍ਰਮੇਸਰ ਵਿਚ (ਸਮਾਇ) ਸਮਾ (ਰਹਿਆ) ਰਿਹਾ ਹੈ, (ਓਹੁ) ਉਹ ਵੀ ਨਹੀਂ (ਮੂਆ) ਮਰਦਾ।

## ਕਹੁ ਨਾਨਕ; ਗੁਰਿ ਬ੍ਰਹਮੁ ਦਿਖਾਇਆ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਸਾਡੇ ਗੁਰੂ ਅਕਾਲ ਪੁਰਖ ਨੇ ਸਾਨੂੰ ਆਪਣਾ (ਬ੍ਰਹਮੁ) ਵਿਆਪਕ ਸਰੂਪ ਪ੍ਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

## ਮਰਤਾ ਜਾਤਾ; ਨਦਰਿ ਨ ਆਇਆ ॥੪॥੪॥

ਸਾਡੀ *ਦ੍ਰਿਸਟੀ ਵਿਚ ਨਾ ਤਾਂ ਹੁਣ ਕੋਈ (ਮਰਤਾ) ਮਰ ਕੇ ਪ੍ਰਲੋਕ ਨੂੰ ਜਾਂਦਾ ਹੈ ਅਤੇ ਨਾ ਹੀ ਵਾਸ਼ਨਾ ਕਰਕੇ ਇਸ ਲੋਕ ਵਿਚ (ਜਾਤਾ) ਪੈਦਾ ਹੁੰਦਾ (ਨਦਰਿ) ਨਜ਼ਰ (ਆਇਆ) ਆਉਂਦਾ ਹੈ।

**ਅਥਵਾ :** ਗਿਆਨਵਾਨਾਂ ਨੂੰ ਨਾ ਤਾਂ ਕੋਈ (ਮਰਤਾ) ਮਰਦਾ ਤੇ ਨ ਹੀ ਕੋਈ (ਜਾਤਾ) ਜੰਮਦਾ (ਨਦਰਿ) ਨਜ਼ਰ (ਆਇਆ) ਆਉਂਦਾ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** *(ਅੰਗ:੨੮੧)*

ਗੁਰਸਿੱਖ ਨੇ ਵੀ ਇਸ ਗਿਆਨ ਵਿਚ ਰਹਿ ਕੇ ਧਰਮ ਵਾਸਤੇ ਸ਼ਹੀਦੀਆਂ ਪਾ ਕੇ, ਜੰਮਣ-ਮਰਨ ਤੋਂ ਰਹਿਤ ਪਦਵੀ ਨੂੰ ਪਾਉਣਾ ਹੈ। ਸਤਿਗੁਰੂ ਸਾਹਿਬ ਜੀ ਨੇ ਐਸੀਆਂ ਬਖਸ਼ਿਸ਼ਾਂ ਭਾਈ ਮਨੀ ਸਿੰਘ ਤੇ ਭਾਈ ਸਤੀ ਦਾਸ ਜੀ ਆਦਿਕ ਗੁਰਸਿੱਖਾਂ 'ਤੇ ਕੀਤੀਆਂ ਸਨ।

## ਗਉੜੀ ਮਹਲਾ ੧ ਦਖਣੀ ॥

**ਉਥਾਨਕਾ :**

ਇਕ ਦਿਨ ਦੱਖਣ ਦੀ ਸੰਗਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਦਰਸ਼ਨ ਕਰਨ ਵਾਸਤੇ ਸ੍ਰੀ ਕਰਤਾਰਪੁਰ

---

***ਤਿੰਨ ਤਰ੍ਹਾਂ ਦੀ ਦ੍ਰਿਸ਼ਟੀ :**
੧. ਅਗਿਆਨੀ ਦੀ ਦ੍ਰਿਸ਼ਟੀ ਵਿਚ ਸੰਸਾਰ ਸਤ ਭਾਸਦਾ (ਪ੍ਰਤੀਤ) ਹੁੰਦਾ ਹੈ।
੨. ਜਗਿਆਸੂ ਦੀ ਦ੍ਰਿਸ਼ਟੀ ਵਿਚ ਸੰਸਾਰ ਆਉਣ ਜਾਣ ਵਾਲਾ ਪ੍ਰਤੀਤ ਹੁੰਦਾ ਹੈ।
੩. ਗਿਆਨਵਾਨ ਦੀ ਦ੍ਰਿਸ਼ਟੀ ਵਿਚ ਆਉਣ-ਜਾਣ ਵਾਲੀ ਕੋਈ ਵਸਤੂ ਨਹੀਂ ਹੈ।)

ਸਾਹਿਬ ਪਹੁੰਚੀ। ਸੰਗਤ ਨੇ ਉਪਦੇਸ਼ ਦੇਣ ਵਾਸਤੇ ਬੇਨਤੀ ਕੀਤੀ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਉਸ ਦੱਖਣ ਦੀ ਸੰਗਤ ਦੇ ਪ੍ਰਥਾਏ 'ਦੱਖਣੀ' ਸਿਰਲੇਖ ਹੇਠ ਇਹ ਪਾਵਨ ਸ਼ਬਦ ਉਚਾਰਨ ਕੀਤਾ। ਇਸੇ ਪ੍ਰਕਾਰ 'ਦੱਖਣੀ' ਇਕ ਵੱਖਰੀ ਰਾਗਣੀ ਵੀ ਹੈ, ਪਰ ਸਤਿਗੁਰੂ ਸਾਹਿਬ ਜੀ ਇੱਥੇ ਦੱਖਣੀ ਨੂੰ ਗਉੜੀ ਨਾਲ ਮਿਲਾ ਕੇ ਉਚਾਰਦੇ ਹਨ।

ਸੋ ਸਤਿਗੁਰੂ ਜੀ ਦੱਖਣੀ ਸੰਗਤ ਦੇ ਪ੍ਰਥਾਏ ਗਉੜੀ ਦੀ ਦੱਖਣੀ ਜਾਤੀ ਵਿਚ ਪਾਵਨ ਸਿੱਖਿਆ ਬਖਸ਼ਦੇ ਹਨ।

## ਅਰਥ ਨੰ : ੧

### ਸੁਣਿ ਸੁਣਿ ਬੂਝੈ; ਮਾਨੈ ਨਾਉ ॥

ਜੋ ਸਤਿਗੁਰਾਂ ਪਾਸੋਂ ਪਹਿਲਾਂ (ਨਾਉ) ਨਾਮ ਬਾਰੇ (ਬੂਝੈ) ਪੁੱਛਦੇ ਹਨ ਫਿਰ ਉਸ ਨਾਮ ਨੂੰ (ਸੁਣਿ) *ਸ੍ਰਵਣ ਦੇ ਖਟ ਚਿੰਨ੍ਹਾਂ ਦੇ ਸਹਿਤ ਹੋ ਕੇ ਸੁਣਦੇ ਹਨ (ਸੁਣਿ) ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸੁਣਦੇ ਹਨ **ਵਾ** : (ਸੁਣਿ) ਸਤ ਸ਼ਾਸਤਰਾਂ ਦੁਆਰਾ ਸੁਣ ਕੇ (ਸੁਣਿ) ਗੁਰਾਂ ਦੇ ਉਪਦੇਸ਼ ਦੁਆਰਾ ਸੁਣ ਕੇ ਫਿਰ ਉਸ ਨਾਮ ਦਾ (ਮਾਨੈ) ਮੰਨਣ ਕਰਦੇ ਹਨ।

### ਤਾ ਕੈ; ਸਦ ਬਲਿਹਾਰੈ ਜਾਉ ॥

(ਤਾ ਕੈ) ਉਹਨਾਂ ਤੋਂ ਅਸੀਂ (ਸਦ) ਸੈਂਕੜੇ ਵਾਰ **ਵਾ**: ਸਦਾ ਸਦਾ ਬਲਿਹਾਰ (ਜਾਉ) ਜਾਂਦੇ ਹਾਂ।

### ਆਪਿ ਭੁਲਾਏ; ਠਉਰ ਨ ਠਾਉ ॥

ਜੋ ਆਪ ਹੀ ਬ੍ਰਹਮ ਨੂੰ (ਭੁਲਾਏ) ਭੁਲਾ ਦੇਵੇ **ਵਾ**: ਜਿੰਨ੍ਹਾਂ ਨੇ (ਆਪਿ) ਆਪਣੇ ਸਰੂਪ ਨੂੰ (ਭੁਲਾਏ) ਭੁਲਾਇਆ ਹੈ ਉਹਨਾਂ ਨੂੰ ਲੋਕ-ਪ੍ਰਲੋਕ ਵਿਚ (ਠਉਰ) ਠਹਿਰਣ ਵਾਸਤੇ ਕੋਈ (ਠਾਉ) ਥਾਂ ਨਹੀਂ ਮਿਲਦੀ।

**ਅਥਵਾ** : ਜਿੰਨ੍ਹਾਂ ਜੀਵਾਂ ਨੂੰ ਪ੍ਰਮੇਸਰ ਨੇ ਉਹਨਾਂ ਦੇ ਕਰਮਾਂ ਅਨੁਸਾਰ ਮੰਦ ਕਰਮੀ ਜਾਣ ਕੇ (ਆਪਿ) ਆਪਣੇ ਸਿਮਰਨ, ਚਿੰਤਨ, ਸ੍ਰਵਣ, ਮੰਨਣ, ਗੁਰਾਂ ਪਾਸੋਂ ਨਾਮ ਦੀ ਵਿਚਾਰ ਪੁੱਛਣ ਵੱਲੋਂ (ਭੁਲਾਏ) ਭੁਲਾ ਦਿੱਤਾ ਹੈ, ਉਹਨਾਂ ਨੂੰ ਲੋਕ-ਪ੍ਰਲੋਕ ਵਿਚ (ਠਉਰ) ਠਹਿਰਣ ਵਾਸਤੇ ਕੋਈ (ਠਾਉ) ਥਾਂ ਨਹੀਂ ਮਿਲਦੀ ਹੈ **ਵਾ**: (ਨ ਠਾਉ) ਉਹਨਾਂ ਨੂੰ ਨਾ ਤਾਂ ਸਤਸੰਗਤ ਵਿਚ ਕੋਈ ਥਾਂ ਮਿਲਦੀ ਹੈ ਅਤੇ ਨਾ ਹੀ ਉਹਨਾਂ ਦਾ ਹਿਰਦਾ (ਠਉਰ) ਤੁਰੀਆ ਪਦ ਰੂਪ ਥਾਂ ਵਿਚ ਠਹਿਰਦਾ ਭਾਵ ਟਿਕਦਾ ਹੈ।

### ਤੂੰ ਸਮਝਾਵਹਿ; ਮੇਲਿ ਮਿਲਾਉ ॥੧॥

ਹੇ ਪ੍ਰਮੇਸਰ ! ਜਿੰਨ੍ਹਾਂ ਨੂੰ ਤੂੰ ਆਪ ਕਿਰਪਾ ਕਰਕੇ ਸਤਿਗੁਰਾਂ ਦੇ ਮੇਲ ਵਿਚ (ਮਿਲਾਉ) ਮਿਲਾ ਲੈਂਦਾ ਹੈ, ਉਹਨਾਂ ਨੂੰ ਤੂੰ ਆਪ ਹੀ ਗੁਰੂ ਰੂਪ ਹੋ ਕੇ (ਸਮਝਾਵਹਿ) ਸਮਝਾਉਂਦਾ ਹੈ ਅਤੇ ਉਹਨਾਂ ਨੂੰ ਹੀ ਤੇਰੇ ਸਰੂਪ ਦੀ ਸਮਝ ਪੈਂਦੀ ਹੈ।

**ਅਥਵਾ** : ਜਿੰਨ੍ਹਾਂ ਨੂੰ ਤੂੰ (ਸਮਝਾਵਹਿ) ਸਮਝਾ ਕੇ ਨਾਮ ਵਿਚ (ਮੇਲਿ) ਮੇਲਿਆ ਹੈ, ਉਹਨਾਂ ਨੂੰ ਤੂੰ ਆਪਣੇ ਵਿਚ (ਮਿਲਾਉ) ਮਿਲਾ ਲੈਂਦਾ ਹੈ।

ਹੇ ਸੱਚੇ ਪਾਤਸ਼ਾਹ ਜੀ! ਅਸੀਂ ਆਪ ਦੇ ਪਾਸ ਇਹੀ ਜਾਚਨਾ ਕਰਦੇ ਹਾਂ ਕਿ,

---

* **ਸ੍ਰਵਣ ਦੇ ਖਟ ਲਿੰਗ** : ਦੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ, ਪੰਨਾ- ੨੧੦

## ਨਾਮੁ ਮਿਲੈ; ਚਲੈ ਮੈ ਨਾਲਿ ॥

ਸਾਨੂੰ ਆਪ ਜੀ ਦਾ ਅੰਮ੍ਰਿਤ ਨਾਮ (ਮਿਲੈ) ਪ੍ਰਾਪਤ ਹੋਵੇ, ਜੋ ਇਸ ਲੋਕ ਵਿਚ ਵਿਕਾਰਾਂ ਤੋਂ ਬਚਾਉਣ ਵਾਸਤੇ ਅਤੇ ਪ੍ਰਲੋਕ ਵਿਚ ਰੱਖਿਆ ਕਰਨ ਵਾਸਤੇ (ਮੈ) ਸਾਡੇ ਨਾਲ (ਚਲੈ) ਚੱਲੇਗਾ।

## ਬਿਨੁ ਨਾਵੈ; ਬਾਧੀ ਸਭ ਕਾਲਿ ॥੧॥ ਰਹਾਉ ॥

ਆਪ ਜੀ ਦੇ (ਨਾਵੈ) ਨਾਮ ਤੋਂ ਬਿਨਾਂ (ਸਭ) ਸਾਰੀ ਸ੍ਰਿਸਟੀ ਭੂਤ, ਭਵਿੱਖ, ਵਰਤਮਾਨ ਕਾਲ ਦੀ **ਵਾ:** ਜਾਗ੍ਰਤ, ਸੁਪਨ, ਸੁਖੋਪਤ ਰੂਪ ਕਾਲ ਦੀ (ਬਾਧੀ) ਬੰਨ੍ਹੀ ਹੋਈ ਹੈ **ਵਾ:** (ਬਾਧੀ) ਨਾਸ਼ ਕੀਤੀ ਹੋਈ ਹੈ।

**ਅਥਵਾ :** (ਨਾਵੈ) ਨਾਮ ਤੋਂ (ਬਿਨੁ) ਬਿਨਾਂ ਕਾਲ ਬਾਲਕ, ਜਵਾਨੀ, ਬ੍ਰਿਧ ਅਵਸਥਾ ਨੂੰ ਖਾ ਰਿਹਾ ਹੈ। ਇਉਂ ਕਾਲ ਨੇ (ਸਭ) ਸਾਰੀ ਸ੍ਰਿਸਟੀ (ਬਾਧੀ) ਬੰਨ੍ਹੀ ਹੋਈ ਹੈ ਭਾਵ ਆਪਣੀ ਕੈਦ ਵਿਚ ਕੀਤੀ ਹੋਈ ਹੈ।

**ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥**
**ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥**
**ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ ਹੈ ॥**
**ਔਰ ਸੁ ਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*
**ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ ॥ ਸਭੈ ਅੰਤ ਕਾਲੰ ਬਲੀ ਕਾਲ ਘਾਯੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਖੇਤੀ ਵਣਜੁ; ਨਾਵੈ ਕੀ ਓਟ ॥

ਜੋ ਜੀਵ ਖੇਤੀ (ਵਣਜੁ) ਵਪਾਰ ਆਦਿਕ ਧੰਦਿਆ ਵਿਚ ਲੱਗ ਰਹੇ ਹਨ, ਉਹਨਾਂ ਨੇ ਪ੍ਰਮੇਸਰ ਦੇ (ਨਾਵੈ) ਨਾਮ ਵੱਲੋਂ (ਓਟ) ਓਹਲਾ ਕੀਤਾ ਹੋਇਆ ਹੈ ਭਾਵ ਉਹ ਧੰਦਿਆਂ ਵਿਚ ਲੱਗ ਕੇ ਨਾਮ ਨੂੰ ਭੁੱਲ ਰਹੇ ਹਨ।

**ਅਥਵਾ :** ਜੋ ਖੇਤੀ ਤੇ (ਵਣਜੁ) ਵਪਾਰ ਆਦਿਕ ਵਿਚ ਲੱਗੇ ਰਹਿੰਦੇ ਹਨ, ਉਹਨਾਂ ਦਾ ਨਾਮ ਦੇ ਵੱਲੋਂ (ਓਟ) ਪੜਦਾ ਹੋ ਜਾਂਦਾ ਹੈ, ਫਿਰ ਉਹ ਨਾਮ ਵਿਚ ਨਹੀਂ ਲੱਗ ਸਕਦੇ।

## ਪਾਪੁ ਪੁੰਨੁ; ਬੀਜ ਕੀ ਪੋਟ ॥

ਧੰਦਿਆਂ ਵਿਚ ਲੱਗਣ ਦੇ ਕਾਰਣ ਇਹਨਾਂ ਜੀਵਾਂ ਤੋਂ ਕਦੇ ਪਾਪ ਭਾਵ ਮਾੜੇ ਕਰਮ ਹੋ ਜਾਂਦੇ ਹਨ ਅਤੇ ਕਦੇ ਪੁੰਨ ਭਾਵ ਚੰਗੇ ਸਾਕਾਮ ਕਰਮ ਹੋ ਜਾਂਦੇ ਹਨ ਅਤੇ ਇਹੀ ਪਾਪ-ਪੁੰਨ ਜਨਮ ਮਰਨ ਦੇ ਬੀਜ ਹਨ। ਇਹਨਾਂ ਪਾਪਾਂ-ਪੁੰਨਾਂ ਨੂੰ ਭਾਵ ਜਨਮ-ਮਰਨ ਦੇ ਬੀਜਾਂ (ਕੀ) ਦੀ (ਪੋਟ) ਪੰਡ ਨੂੰ ਜੀਵ ਆਪਣੇ ਅੰਤਹਕਰਣ ਰੂਪ ਬਸਤਰ ਵਿਚ ਬੰਨ੍ਹ ਕੇ ਚੁੱਕੀ ਫਿਰਦੇ ਹਨ ਅਤੇ

## ਕਾਮੁ ਕ੍ਰੋਧੁ; ਜੀਅ ਮਹਿ ਚੋਟ ॥

ਇਹਨਾਂ ਦੇ (ਜੀਅ) ਹਿਰਦੇ (ਮਹਿ) ਵਿਚ ਕਾਮ, ਕ੍ਰੋਧ ਆਦਿਕਾਂ ਦੇ ਫੁਰਨੇ (ਚੋਟ) ਚੋਟਾਂ ਮਾਰਦੇ ਰਹਿੰਦੇ ਭਾਵ ਸਤਾਉਂਦੇ ਰਹਿੰਦੇ ਹਨ।

## ਨਾਮੁ ਵਿਸਾਰਿ; ਚਲੇ ਮਨਿ ਖੋਟ ॥੨॥

ਜੋ ਮਨ ਕਰਕੇ (ਖੋਟ) ਖੋਟੇ ਪੁਰਖ ਹਨ ਉਹ ਪ੍ਰਮੇਸਰ ਦੇ ਨਾਮ ਨੂੰ ਵਿਸਾਰ ਕੇ ਦੁਨੀਆਂ ਤੋਂ ਚਲੇ ਜਾਂਦੇ ਹਨ।

**ਅਥਵਾ :** ਜੋ ਖੋਟੇ ਮਨ ਵਾਲੇ ਹਨ, ਉਹ ਹਮੇਸ਼ਾ ਨਾਮ ਨੂੰ ਵਿਸਾਰ ਕੇ (ਚਲੇ) ਚਲਦੇ ਹਨ।

**ਅਥਵਾ :** ਨਾਮ ਨੂੰ ਵਿਸਾਰਨ ਕਰਕੇ ਮਨ ਵਿਚ ਖੋਟੀਆਂ ਵਿਚਾਰਾਂ ਚਲਦੀਆਂ ਰਹਿੰਦੀਆਂ ਹਨ।

## ਸਾਚੇ ਗੁਰ ਕੀ; ਸਾਚੀ ਸੀਖ ॥

ਜਿੰਨ੍ਹਾਂ ਨੇ (ਸਾਚੇ) ਸੱਚੇ (ਗੁਰ) ਸਤਿਗੁਰਾਂ (ਕੀ) ਦੀ (ਸਾਚੀ) ਸੱਚੀ (ਸੀਖ) ਸਿੱਖਿਆ ਧਾਰਨ ਕੀਤੀ ਹੈ।

## ਤਨੁ ਮਨੁ ਸੀਤਲੁ; ਸਾਚੁ ਪਰੀਖ ॥

ਉਹਨਾਂ ਨੂੰ ਸਤਿਗੁਰਾਂ ਨੇ (ਸਾਚੁ) ਸੱਚਾ ਨਾਮ (ਪਰੀਖ) ਪਰੋਸ ਕੇ ਇਸ ਪ੍ਰਕਾਰ ਦੇ ਦਿੱਤਾ ਹੈ, ਜਿਸ ਪ੍ਰਕਾਰ ਥਾਲੀ ਵਿਚ ਪ੍ਰਸ਼ਾਦ ਪਰੋਸ ਕੇ ਦੇਈਦਾ ਹੈ ਅਤੇ ਸੱਚੇ ਨਾਮ ਨਾਮ ਕਰਕੇ ਉਹਨਾਂ ਦਾ ਤਨ ਤੇ ਮਨ ਸੀਤਲ ਹੋ ਗਿਆ ਹੈ।

## ਜਲ ਪੁਰਾਇਨਿ; ਰਸ ਕਮਲ ਪਰੀਖ ॥

ਜਿਸ ਪ੍ਰਕਾਰ ਜਲ ਦੇ ਵਿਚ (ਪੁਰਇਨਿ) *ਚੁਪੱਤੀ ਨਿਰਲੇਪ ਰਹਿੰਦੀ ਹੈ ਇਉਂ ਉਹਨਾਂ ਦਾ ਮਨ ਸੰਸਾਰ ਦੇ ਪਦਾਰਥਾਂ ਵੱਲੋਂ ਨਿਰਲੇਪ ਰਹਿੰਦਾ ਹੈ। ਫਿਰ ਉਹਨਾਂ ਨੂੰ ਸਵਰਗ ਲੋਕ ਤੇ ਬ੍ਰਹਮ ਲੋਕ ਦੇ ਪਦਾਰਥਾਂ ਤੋਂ ਇਸ ਤਰ੍ਹਾਂ ਨਿਰਲੇਪ (ਪਰੀਖ) ਪਰਖਣਾ ਕਰੋ ਜਿਸ ਪ੍ਰਕਾਰ (ਰਸ) ਜਲ ਦੇ ਵਿਚ ਕਮਲ ਨਿਰਲੇਪ ਰਹਿੰਦਾ ਹੈ। ਭਾਵ ਉਹ ਕਿਸੇ ਵੀ ਪਦਾਰਥ ਦੇ ਭੋਗ ਦੀ ਇੱਛਾ ਨਹੀਂ ਰੱਖਦੇ।

**ਸੁਖ ਬ੍ਰਹਮਾ ਇੰਦ੍ਰਾਦਿ ਕੇ ਸੁਆਨ ਵਿਸਟ ਵਤ ਤਿਆਗ ॥**
**ਨਾਮ ਮਾਤ੍ਰ ਸੁਖ ਅਵਨਿ ਕੇ ਭੂਲ ਨ ਏ ਅਨੁਰਾਗ ॥** *(ਵਿਚਾਰਮਾਲਾ ਅਧਿ:੪)*

**ਬ੍ਰਹਮ ਇੰਦ੍ਰ ਆਦਿ ਲੈ ਹੋਤ ਦੇਹ ਧਰ ਭੋਗ ॥**
**ਕਾਕ ਵਿਸ੍ਰ ਸਮ ਜੇ ਗਿਨੈ ਬੀਤਰਾਗ ਤੇ ਲੋਗ ॥** *(ਅਧਿਆਤਮ ਪ੍ਰਕਾਸ਼)*

**ਬ੍ਰਹਮ ਲੋਕ ਲੌ ਭੋਗ ਜੋ ਚਹੈ ਸਭਨ ਕੋ ਤਿਆਗ ॥**
**ਵੇਦ ਅਰਥ ਗਿਆਤਾ ਮੁਨੀ ਕਹਤ ਤਾਹਿ ਵੈਰਾਗ ॥** *(ਵਿਚਾਰ ਸਾਗਰ, ਪ੍ਰਥਮ ਤਰੰਗ)*

## ਸਬਦਿ ਰਤੇ; ਮੀਠੇ ਰਸ ਈਖ ॥੩॥

ਜੋ ਸਤਿਗੁਰਾਂ ਦੇ (ਸਬਦਿ) ਉਪਦੇਸ਼ ਵਿਚ (ਰਤੇ) ਰੰਗੇ ਹੋਏ ਹਨ, ਉਹਨਾਂ ਨੂੰ (ਈਖ) ਗੰਨੇ ਵਿਚੋਂ ਨਿਕਲੇ ਹੋਏ ਸ਼ੱਕਰ, ਖੰਡ, ਮਿਸ਼ਰੀ, ਗੁੜ ਆਦਿਕ ਸਾਰੇ (ਮੀਠੇ) ਮਿੱਠੇ ਰਸ ਪ੍ਰਾਪਤ ਹੋ ਗਏ।

**ਅਥਵਾ :** ਜੋ ਸਤਿਗੁਰਾਂ ਦੇ ਸ਼ਬਦ ਵਿਚ ਰੰਗੇ ਹੋਏ ਹਨ ਉਹਨਾਂ ਨੂੰ ਸੰਸਾਰ ਦੇ (ਮੀਠੇ) ਮਿੱਠੇ ਕਹੇ ਜਾਣ ਵਾਲੇ (ਈਖ) ਗੰਨੇ ਆਦਿਕਾਂ ਨਾਲੋਂ ਵੀ ਵੱਧ ਕੇ ਮਿੱਠਾ ਰਸ ਪ੍ਰਾਪਤ ਹੋਇਆ ਹੈ। ਜਿਸ ਪ੍ਰਕਾਰ ਭਗਤ ਫਰੀਦ ਜੀ ਨੇ ਮਾਤਾ ਦੇ ਪੁੱਛਣ ਤੇ ਕਿਹਾ ਸੀ,

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨਾ ਪੁਜਨਿ ਤੁਧੁ ॥** *(ਅੰਗ:੧੩੭੯)*

**ਅਥਵਾ :** ਸਤਿਗੁਰਾਂ ਦੇ ਸ਼ਬਦ ਵਿਚ (ਰਤੇ) ਰੰਗੇ ਹੋਏ ਪੁਰਸ਼ਾਂ ਦੇ ਚਿਤ ਹਮੇਸ਼ਾਂ ਰਸ ਨਾਲ ਭਰੇ ਰਹਿੰਦੇ ਹਨ ਅਤੇ ਜੋ ਉਹਨਾਂ ਦੀਆਂ ਰਸਨਾ ਹਨ ਉਹ (ਈਖ) ਗੰਨੇ ਆਦਿਕ ਪਦਾਰਥਾਂ ਤੋਂ ਵੀ ਵੱਧ ਮਿਠੀਆਂ ਹਨ ਵਾ: ਉਹ ਆਪਣੀ ਰਸਨਾ ਦੁਆਰਾ (ਈਖ) ਗੰਨੇ ਆਦਿਕ ਪਦਾਰਥਾਂ ਤੋਂ ਵੀ ਵੱਧ ਕੇ ਮਿੱਠੇ ਬਚਨ ਬੋਲਦੇ ਹਨ।

---

* **ਚੁਪੱਤੀ** : ਜਲ ਉੱਪਰ ਫੈਲਣ ਵਾਲੀ ਇਕ ਬੂਟੀ ਹੈ।

**ਪ੍ਰਸ਼ਨ :** ਮਹਾਰਾਜ! ਇਹ ਜੀਵ ਸੰਸਾਰ ਵਿਚ ਕਿਵੇਂ ਆਇਆ ਹੈ?

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥**

**ਉੱਤਰ :** ਜੀਵ ਦੇ ਪੂਰਬਲੇ ਕੀਤੇ ਕਰਮਾਂ ਦੇ ਸੰਜੋਗ ਨਾਲ ਜਦੋਂ ਵਹਿਗੁਰੂ ਦਾ ਹੁਕਮ ਹੋਇਆ ਤਾਂ ਤਦੋਂ ਇਸ ਜੀਵ ਦਾ ਦਸ ਦੁਆਰਿਆਂ ਵਾਲਾ ਸਰੀਰ (ਗੜਿ) ਘੜ ਦਿੱਤਾ ਗਿਆ।

**ਅਥਵਾ :** ਬ੍ਰਹਮਾ ਨੇ ਵਾਹਿਗੁਰੂ ਦੇ ਹੁਕਮ ਦਾ ਸੰਜੋਗੀ ਹੋ ਕੇ ਜੀਵ ਦਾ ਦਸਾਂ ਦੁਆਰਿਆਂ ਵਾਲਾ ਸਰੀਰ ਰੂਪ (ਗੜਿ) ਕਿਲ੍ਹਾ ਬਣਾਇਆ ਹੈ।

**ਅਥਵਾ :** ਇਹ ਜੀਵ ਵਾਹਿਗੁਰੂ ਦੇ ਹੁਕਮ ਦਾ ਸੰਜੋਗੀ ਹੋ ਕੇ ਦਸਾਂ ਦੁਆਰਿਆਂ ਵਾਲੇ ਸਰੀਰ ਰੂਪ (ਗੜਿ) ਕਿਲੇ ਵਿਚ ਪ੍ਰਵੇਸ ਹੋਇਆ ਹੈ।

**ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਇਸ ਸਰੀਰ ਦੇ ਅੰਦਰ (ਪੰਚ) *ਪੰਜ ਪ੍ਰਾਣ **ਵਾ:** **ਪੰਜ ਗਿਆਨ ਇੰਦਰੇ ਚੇਤਨ ਪ੍ਰਮੇਸਰ ਦੀ ਅਪਾਰ ਜੋਤ ਦੇ ਆਸਰੇ ਮਿਲ ਕੇ (ਵਸਹਿ) ਵੱਸਦੇ ਹਨ ਭਾਵ ਹਰਕਤ ਕਰਦੇ ਹਨ।

**ਅਥਵਾ :** ਜੋ ਇਸ ਸਰੀਰ ਵਿਚ (ਪੰਚ) ਪੰਜ ਪ੍ਰਾਣ **ਵਾ:** ਪੰਜ ਗਿਆਨ ਇੰਦਰੇ (ਵਸਹਿ) ਵੱਸਦੇ ਹਨ, ਇਹਨਾਂ ਵਿਚ ਪ੍ਰਮੇਸਰ ਨੇ ਆਪਣੀ ਅਪਾਰ ਜੋਤ (ਮਿਲਿ) ਮਿਲਾਈ ਹੋਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥**

ਜੋ ਜੋਗੀ ਸਤਿਗੁਰਾਂ ਦੇ ਹੁਕਮ ਵਿਚ ਸੰਜੋਗੀ ਹੋਏ ਹਨ, ਉਹ (ਦਸ) ਦਸਵੇਂ ਦੁਆਰ ਰੂਪ (ਗੜਿ) ਕਿਲੇ ਵਿਚ ਪਹੁੰਚ ਜਾਂਦੇ ਹਨ,

**ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਅਤੇ (ਪੰਚ) ***ਪੌਣਾਂ ਨੂੰ (ਵਸਹਿ) ਵੱਸ ਕਰਕੇ ਅਪਾਰ ਜੋਤ ਜੋ ਚੇਤਨ ਦੀ ਲਾਟ ਹੈ, ਉਸ ਵਿਚ ਮਿਲ ਜਾਂਦੇ ਹਨ।

**ਅਥਵਾ :** ਜੋਗੀ (ਪੰਚ) ਪੰਜ ਪ੍ਰਾਣਾਂ ਨੂੰ ਪ੍ਰਾਣਾਯਮ ਦੁਆਰਾ (ਵਸਹਿ) ਵੱਸ ਕਰਕੇ ਦਸਵੇਂ ਦੁਆਰ ਵਿਚ ਮਿਲ ਜਾਂਦੇ

---

* **ਪੰਜ ਪ੍ਰਾਣ :**

੧. **ਪ੍ਰਾਣ :** ਇਸ ਦੇ ਰਹਿਣ ਦਾ ਸਥਾਨ ਹਿਰਦਾ ਹੈ। ਜੋਗੀਆਂ ਅਨੁਸਾਰ ਇਹ ਹਰੇਕ ਦਿਨ ੨੧੬੦੦ ਸਵਾਸ ਲੈਣ ਰੂਪ ਕਿਰਿਆ ਨੂੰ ਕਰਦਾ ਹੈ।

੨. **ਅਪਾਨ :** ਇਹ ਪ੍ਰਾਣ ਗੁਦਾ ਸਥਾਨ ਵਿਚ ਰਹਿੰਦਾ ਹੈ ਅਤੇ ਮਲ ਮੂਤਰ ਦੇ ਤਿਆਗ ਰੂਪ ਕਿਰਿਆ ਨੂੰ ਕਰਦਾ ਹੈ।

੩. **ਸਮਾਨ :** ਇਹ ਪ੍ਰਾਣ ਨਾਭੀ ਸਥਾਨ ਵਿਚ ਰਹਿੰਦਾ ਹੈ। ਇਹ ਖਾਧੇ ਹੋਏ ਅੰਨ੍ਹ ਦੇ ਰਸ ਨੂੰ ਕੱਢ ਕੇ ਨਾੜੀਆਂ ਦੁਆਰਾ ਸਾਰੇ ਸਰੀਰ ਵਿਚ ਪਹੁੰਚਾਉਣ ਰੂਪ ਕਿਰਿਆ ਨੂੰ ਕਰਦਾ ਹੈ।

੪. **ਉਦਾਨ :** ਇਹ ਪ੍ਰਾਣ ਕੰਠ ਸਥਾਨ ਵਿਚ ਰਹਿੰਦਾ ਹੈ ਅਤੇ ਖਾਣ-ਪੀਣ ਵਾਲੇ ਅੰਨ੍ਹ-ਜਲ ਦੀ ਵੰਡ ਕਰਦਾ ਹੈ ਤੇ ਸੁਪਨ, ਹਿਚਕੀ ਆਦਿ ਨੂੰ ਦਿਖਾਉਣ ਰੂਪ ਕਿਰਿਆ ਕਰਦਾ ਹੈ।

੫. **ਵਿਆਨ :** ਇਹ ਪ੍ਰਾਣ ਸਾਰੇ ਅੰਗਾਂ ਵਿਚ ਰਹਿੰਦਾ ਹੈ ਅਤੇ ਸਾਰੇ ਅੰਗਾਂ ਦੇ ਜੋੜਾਂ ਨੂੰ ਮੋੜਨ ਰੂਪ ਕਿਰਿਆ ਨੂੰ ਕਰਦਾ ਹੈ।

****ਪੰਜ ਗਿਆਨ ਇੰਦ੍ਰੇ :** ੧. ਸ੍ਰੋਤ੍ਰ (ਕੰਨ) ੨. ਤ੍ਵੱਕ (ਚਮੜੀ) ੩. ਨੇਤ੍ਰ (ਅੱਖਾਂ) ੪. ਰਸਨਾ (ਜੀਭ) ੫. ਘ੍ਰਾਨ (ਨੱਕ)।

*****ਪੰਜ ਪੌਣਾਂ :** **੧ ਨਾਗ:** ਡਕਾਰ ਦਾ ਹੇਤੂ, **੨. ਕੂਰਮ:** ਨੇਤ੍ਰਾਂ ਨੂੰ ਖੋਲਣ ਵਾਲੀ, **੩. ਕ੍ਰਿਕਿਲ:** ਭੁੱਖ ਲਾਉਣ ਵਾਲੀ, **੪. ਦੇਵਦੱਤ:** ਅਵਾਸੀ ਲਿਆਉਣ ਵਾਲੀ, **੫. ਧਨੰਜੈ:** ਮਰਨ ਤੋਂ ਪਿੱਛੋਂ ਸਰੀਰ ਨੂੰ ਫੈਲਾਉਣ ਵਾਲੀ।

ਹਨ ਅਤੇ ਉੱਥੇ ਅਪਾਰ ਪ੍ਰਮੇਸਰ ਦੀ *ਜੋਤ ਦਾ ਦਰਸ਼ਨ ਕਰਦੇ ਹਨ।

ਇਸ ਪ੍ਰਕਾਰ ਜੋ ਜੋਗੀ ਦਸਵੇਂ ਦੁਆਰ ਦੇ ਅਭਿਆਸੀ ਹਨ, ਉਹ ਦਸਵੇਂ ਦੁਆਰ ਵਿਚ ਪ੍ਰਾਣ ਚੜ੍ਹਾ ਕੇ ਅਪਾਰ ਜੋਤ ਨਾਲ ਮਿਲ ਜਾਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥**

**ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਜੋ ਜੋਗੀ ਸੰਸਾਰ ਵਿਚ ਪ੍ਰਮੇਸਰ ਦੇ ਹੁਕਮ ਦੇ ਸੰਜੋਗੀ ਹੋ ਕੇ (ਵਸਹਿ) ਵੱਸਦੇ ਹਨ। ਉਹ ਪੰਚ **ਪੰਜ ਮੁਦ੍ਰਾ ਖੇਚਰੀ, ਭੂਚਰੀ ਆਦਿਕ ਦੀਆਂ ਧਾਰਨਾਂ ਨੂੰ ਧਾਰ ਕੇ (ਦਸ) ਦਸਵੇਂ ਦੁਆਰ ਵਿਚ ਬਿਰਤੀ ਨੂੰ (ਗੜਿ) ਰੋਕ ਕੇ ਚੇਤਨ ਦੀ ਲਾਟ ਨੂੰ ਵੇਖਦੇ ਹਨ ਅਤੇ ਫਿਰ ਉਸ ਪ੍ਰਮੇਸਰ ਦੀ ਅਪਾਰ ਜੋਤ ਵਿਚ ਮਿਲ ਜਾਂਦੇ ਹਨ।

## ਆਪਿ ਤੁਲੈ; ਆਪੇ ਵਣਜਾਰ ॥

ਜਿੰਨ੍ਹਾਂ ਨੂੰ ਵਾਹਿਗੁਰੂ ਪ੍ਰਮੇਸਰ ਆਪ ਗੁਰੂ ਸਰੂਪ ਹੋ ਕੇ ਬੁੱਧੀ ਰੂਪ ਤੱਕੜੀ ਦੁਆਰਾ ਸ਼ਾਸਤਰ ਪ੍ਰਮਾਣ ਰੂਪ ਵੱਟਾ ਪਾ ਕੇ (ਤੁਲੈ) ਤੋਲਦਾ ਹੈ, ਉਹ ਆਪ ਹੀ ਵਾਹਿਗੁਰੂ ਸਰੂਪ ਦੀ ਪ੍ਰਾਪਤੀ ਵਾਲੇ (ਵਣਜਾਰ) ਉੱਤਮ ਅਧਿਕਾਰੀ ਹੋ ਜਾਂਦੇ ਹਨ।

## ਨਾਨਕ; ਨਾਮਿ ਸਵਾਰਣਹਾਰ ॥੪॥੫॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਉਹ (ਨਾਮਿ) ਨਾਮੀ ਪ੍ਰਮੇਸਰ ਆਪ ਹੀ ਸਾਰਿਆਂ ਨੂੰ (ਸਵਾਰਣਹਾਰ) ਸਵਾਰਨ ਵਾਲਾ ਭਾਵ ਬਣਾਉਣ ਵਾਲਾ ਹੈ।

## ਅਰਥ ਨੰ : ੨

**ਸੁਣਿ ਸੁਣਿ ਬੂਝੈ; ਮਾਨੈ ਨਾਉ ॥**

ਹੇ ਭਾਈ ! ਜਿਹੜੇ ਗੁਰਮੁਖ ਸਤਿਗੁਰਾਂ ਪਾਸੋਂ (ਬੂਝੈ) ਪੁੱਛ ਕੇ (ਸੁਣਿ) ਸਤ ਸ਼ਾਸਤਰਾਂ ਦੁਆਰਾ ਸੁਣ ਕੇ (ਸੁਣਿ) ਸ਼ਰਧਾ ਤੇ ਭਰੋਸੇ ਰੂਪ ਕੰਨਾਂ ਦੁਆਰਾ ਸੁਣ ਕੇ (ਨਾਉ) ਨਾਮ ਦਾ (ਮਾਨੈ) ਮੰਨਣ ਕਰਦੇ ਹਨ।

---

* ਦਸਵੇਂ ਦੁਆਰ ਵਿਚ ਚੇਤਨ ਦੀ ਲਾਟ ਭਾਵ ਪ੍ਰਮੇਸਰ ਦੀ ਜੋਤ ਦਾ ਪ੍ਰਕਾਸ਼ ਚਹੁੰ ਮੁਖੀਏ ਦੀਵੇ ਦੀ ਤਰ੍ਹਾਂ ਹੁੰਦਾ ਹੈ।
ਚਉਮੁਖ ਦੀਵਾ ਜੋਤਿ ਦੁਆਰ ॥ (ਅੰਗ:੯੭੪)

****ਪੰਜ ਮੁਦ੍ਰਾ : ਇਹ ਜੋਗੀਆਂ ਦੀਆਂ ਪੰਜ ਅਵਸਥਾਵਾਂ ਹਨ :**

੧. **ਖੇਚਰੀ** : ਤਾਲਵੇ ਨਾਲ ਜਬਾਨ ਲਾ ਕੇ ਰਸ ਲੈਣਾ ਅਤੇ ਅਕਾਸ਼ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

੨. **ਭੂਚਰੀ** : ਭਰਵੱਟਿਆਂ ਵਿਚ ਨਿਗ੍ਹਾ ਟਿਕਾ ਲੈਣੀ ਅਤੇ ਪ੍ਰਿਥਵੀ 'ਤੇ ਵਿਚਰਨ ਦੀ ਤਾਕਤ ਹੋ ਜਾਣੀ।

੩. **ਚਰਚਰੀ** : ਤ੍ਰਿਕੁਟੀ ਵਿਚ ਸੁਰਤ ਨੂੰ ਟਿਕਾ ਲੈਣਾ ਅਤੇ ਜਲ ਵਿਚ ਵਿਚਰਨ ਦੀ ਸ਼ਕਤੀ ਹੋ ਜਾਣੀ।

੪. **ਅਗੋਚਰੀ** : ਛੇ ਚੱਕਰਾਂ ਦੀ ਕੈਦ ਤੋਂ ਪਰ੍ਹੇ ਹੋਣਾ ਜਾਂ ਦਸਵੇਂ ਦੁਆਰ ਵਿਚ ਪ੍ਰਵੇਸ਼ ਹੋਣ ਦਾ ਸਮਾਂ।

੫. **ਉਨਮਨੀ** : ਆਪਣੇ ਸਰੀਰ ਦੇ ਅੰਦਰ ਦਸਵੇਂ ਦੁਆਰ ਵਿਚ ਤਾਲੂ ਅਸਥਾਨ ਦੁਆਰਾ ਸੁਆਸਾਂ ਨੂੰ ਕੱਢ ਕੇ, ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ, ਇਹ ਉਨਮਨੀ ਅਵਸਥਾ ਹੈ ਜਾਂ ਦਸਵੇਂ ਦੁਆਰ ਵਿਚ ਚੇਤਨ ਦੀ ਲਾਟ ਨਾਲ ਮਿਲਣਾ ਅਤੇ ਬ੍ਰਹਮਰੰਧ੍ਰ ਨੂੰ ਭੰਨ ਕੇ ਬ੍ਰਹਮ ਲੋਕ ਵਿਚ ਪ੍ਰਾਪਤ ਹੋਣਾ।

(ਵਧੇਰੇ ਵਿਸਥਾਰ ਸਹਿਤ ਵੇਖਣ ਲਈ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ ਪੰਨਾ: ੩੧੪)

**ਤਾ ਕੈ; ਸਦ ਬਲਿਹਾਰੈ ਜਾਉ ॥**

(ਤਾ ਕੈ) ਉਹਨਾਂ ਤੋਂ ਅਸੀਂ (ਸਦ) ਸੈਂਕੜੇ ਵਾਰੀ **ਵਾ:** (ਸਦ) ਸਦਾ-ਸਦਾ (ਬਲਿਹਾਰੈ) ਬਲਿਹਾਰ, ਕੁਰਬਾਨ ਜਾਂਦੇ ਹਾਂ।

**ਆਪਿ ਭੁਲਾਏ; ਠਉਰ ਨ ਠਾਉ ॥**

ਜੋ ਜੀਵ ਅਗਿਆਨ ਦੁਆਰਾ (ਆਪਿ) ਆਪਣੇ ਸਰੂਪ ਨੂੰ (ਭੁਲਾਏ) ਭੁਲਾ ਦਿੰਦੇ ਹਨ ਉਹਨਾਂ ਨੂੰ (ਠਉਰ) ਠਹਿਰਣ ਵਾਸਤੇ ਲੋਕ-ਪ੍ਰਲੋਕ ਵਿਚ ਕੋਈ (ਠਾਉ) ਥਾਂ (ਨ) ਨਹੀਂ ਹੈ। **ਵਾ:** ਉਹਨਾਂ ਨੂੰ ਨਾ ਤਾਂ ਇਸ ਲੋਕ ਵਿਚ ਤੁਰੀਆ ਪਦ ਰੂਪ (ਠਉਰ) ਪ੍ਰਾਪਤ ਹੁੰਦੀ ਹੈ ਅਤੇ ਨਾ ਹੀ ਪ੍ਰਲੋਕ ਵਿਚ ਸਚਖੰਡ ਰੂਪ (ਠਾਉ) ਥਾਂ ਪ੍ਰਾਪਤ ਹੁੰਦੀ ਹੈ।

**ਤੂੰ ਸਮਝਾਵਹਿ; ਮੇਲਿ ਮਿਲਾਉ ॥੧॥**

ਹੇ ਪ੍ਰਮੇਸਰ ! ਜਿੰਨ੍ਹਾਂ ਨੂੰ (ਤੂੰ) ਤੁਸੀਂ ਆਪ ਕਿਰਪਾ ਕਰਕੇ ਗੁਰਾਂ ਦੁਆਰਾ (ਸਮਝਾਵਹਿ) ਸਮਝਾਉਂਦੇ ਹੋ, ਉਹਨਾਂ ਦਾ ਹੀ ਗੁਰਾਂ ਦੁਆਰਾ ਸ਼ਬਦ ਦੇ ਮੇਲ ਵਿਚ ਮਿਲ ਕਰਕੇ ਆਪ ਜੀ ਦੇ ਸਰੂਪ ਨਾਲ (ਮਿਲਾਉ) ਮਿਲਾਪ ਹੁੰਦਾ ਹੈ।

**ਨਾਮੁ ਮਿਲੈ; ਚਲੈ ਮੈ ਨਾਲਿ ॥**

ਹੇ ਸੱਚੇ ਪਾਤਸ਼ਾਹ ! ਸਾਨੂੰ ਆਪ ਜੀ ਦਾ ਨਾਮ ਮਿਲੇ ਜੋ ਅੰਤ ਨੂੰ ਪ੍ਰਲੋਕ ਵਿਚ ਸਹਾਇਤਾ ਕਰਨ ਵਾਸਤੇ(ਮੈ) ਸਾਡੇ ਨਾਲ (ਚਲੈ) ਚੱਲੇਗਾ। **ਵਾ:** ਜਦੋਂ ਸਾਡੀ ਬਿਰਤੀ ਸੰਸਾਰਾਕਾਰ ਤੋਂ ਹੱਟ ਕੇ ਬ੍ਰਹਮਾਕਾਰ ਹੋਵੇ ਤਾਂ ਉਸ ਸਮੇਂ ਵੀ ਤੁਹਾਡਾ ਨਾਮ ਸਾਡੇ ਨਾਲ ਚੱਲਣਾ ਕਰੇ ਭਾਵ ਸਾਨੂੰ ਆਪ ਜੀ ਦਾ ਨਾਮ ਕਦੇ ਵੀ ਭੁੱਲੇ ਨਾ।

**ਬਿਨੁ ਨਾਵੈ; ਬਾਧੀ ਸਭ ਕਾਲਿ ॥੧॥ ਰਹਾਉ ॥**

ਕਿਉਂਕਿ (ਨਾਵੈ) ਨਾਮ ਤੋਂ (ਬਿਨੁ) ਬਿਨਾਂ (ਸਭ) ਸਾਰੀ ਸ੍ਰਿਸਟੀ ਕਾਲ ਦੀ (ਬਾਧੀ) ਬੰਨ੍ਹੀ ਹੋਈ ਹੈ, ਕੈਦਣ ਕੀਤੀ ਹੋਈ ਹੈ।

**ਖੇਤੀ ਵਣਜੁ; ਨਾਵੈ ਕੀ ਓਟ ॥**

ਗੁਰਮੁਖਾਂ ਲਈ ਤਾਂ ਪ੍ਰਮੇਸਰ ਦੇ (ਨਾਵੈ) ਨਾਮ (ਕੀ) ਦੀ ਓਟ ਹੀ ਖੇਤੀ ਤੇ (ਵਣਜੁ) ਵਪਾਰ ਹੈ।

**ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥** *(ਅੰਗ:੧੫੭)*

**ਪਾਪੁ ਪੁੰਨੁ; ਬੀਜ ਕੀ ਪੋਟ ॥**

ਜਿਹੜੇ ਪਾਪ ਤੇ ਪੁੰਨ ਜੰਮਣ-ਮਰਨ ਦੇ ਬੀਜ (ਕੀ) ਦੀ (ਪੋਟ) ਪੰਡ ਸਨ। ਉਹਨਾਂ ਨੂੰ ਗੁਰਮੁਖਾਂ ਨੇ ਆਪਣੇ ਹਿਰਦੇ ਵਿੱਚੋਂ (ਪੋਟ) ਪੁੱਟ ਦਿੱਤਾ ਹੈ।

**ਕਾਮੁ ਕ੍ਰੋਧੁ; ਜੀਅ ਮਹਿ ਚੋਟ ॥**

ਫਿਰ ਉਹਨਾਂ ਨੇ ਆਪਣੇ (ਜੀਅ) ਹਿਰਦੇ ਵਿਚੋਂ ਕਾਮ ਕ੍ਰੋਧ ਆਦਿਕਾਂ ਨੂੰ ਵੀ ਨਾਮ ਦੀ ਚੋਟ ਮਾਰ ਕੇ ਵਾ: ਵਿਵੇਕ ਵੈਰਾਗ ਆਦਿਕ ਸਾਧਨਾਂ ਦੀ ਚੋਟ ਮਾਰ ਕੇ ਬਾਹਰ ਕੱਢ ਦਿੱਤਾ ਹੈ ਅਤੇ

**ਨਾਮੁ ਵਿਸਾਰਿ; ਚਲੇ ਮਨਿ ਖੋਟ ॥੨॥**

ਉਹ ਮਨ ਦੀ ਅੰਦਰਲੀ (ਖੋਟ) ਖੋਟਤਾਈ ਨੂੰ ਨਾਮ ਦੁਆਰਾ ਵਿਸਾਰ ਕੇ (ਚਲੇ) ਚਲਦੇ ਹਨ।

**ਅਥਵਾ :** ਜਿਹੜੇ ਪ੍ਰਮੇਸਰ ਦੇ ਨਾਮ ਨੂੰ ਜਪਦੇ ਹਨ, ਉਹ ਮਨ ਦੀਆਂ ਸਾਰੀਆਂ (ਖੋਟ) ਖੋਟਤਾਈਆਂ ਨੂੰ ਵਿਸਾਰ ਕੇ ਵਾਹਿਗੁਰੂ ਪ੍ਰਮੇਸਰ ਦੇ ਸਰੂਪ ਵਿਚ (ਚਲੇ) ਚਲਦੇ ਹਨ।

**ਸਾਚੇ ਗੁਰ ਕੀ; ਸਾਚੀ ਸੀਖ ॥**

ਹੇ ਭਾਈ ! ਜਿੰਨ੍ਹਾਂ ਗੁਰਮੁਖਾਂ ਨੂੰ (ਸਾਚੇ) ਸੱਚੇ (ਗੁਰ) ਸਤਿਗੁਰਾਂ (ਕੀ) ਦੀ (ਸਾਚੀ) ਸੱਚੀ (ਸੀਖ) ਸਿੱਖਿਆ ਦੁਆਰਾ,

**ਤਨੁ ਮਨੁ ਸੀਤਲੁ; ਸਾਚੁ ਪਰੀਖ ॥**

(ਸਾਚੁ) ਸੱਚੇ ਨਾਮ ਦੀ (ਪਰੀਖ) ਪਰਖ ਪ੍ਰਾਪਤ ਹੋਈ ਹੈ **ਵਾ:** ਜਿੰਨ੍ਹਾਂ ਗੁਰਮੁਖਾਂ ਨੂੰ ਸਤਿਗੁਰਾਂ ਨੇ (ਸਾਚੁ) ਸੱਚਾ ਨਾਮ (ਪਰੀਖ) ਪਰੋਸ ਕੇ ਦਿੱਤਾ ਹੈ। ਉਹਨਾਂ ਦਾ ਤਨ ਵੀ ਵਿਸ਼ਿਆ ਵੱਲੋਂ ਅਤੇ ਮਨ ਵੀ ਵਿਕਾਰਾਂ ਵਲੋਂ ਸੀਤਲ ਹੋ ਗਿਆ ਹੈ।

**ਜਲ ਪੁਰਾਇਨਿ; ਰਸ ਕਮਲ ਪਰੀਖ ॥**

ਜਿਵੇਂ ਜਲ ਤੋਂ (ਪੁਰਾਇਨਿ) ਚੁਪੱਤੀ ਨਿਰਲੇਪ ਰਹਿੰਦੀ ਹੈ ਅਤੇ ਕਮਲ ਨੂੰ (ਰਸ) ਪਾਣੀ ਤੋਂ ਨਿਰਲੇਪ (ਪਰੀਖ) ਪਰਖੀਦਾ ਹੈ। ਇਸੇ ਪ੍ਰਕਾਰ, ਗੁਰਮੁਖ ਮਾਤ ਲੋਕ ਦੇ ਪਦਾਰਥਾਂ ਤੋਂ ਚੁਪੱਤੀ ਦੀ ਨਿਆਈਂ ਅਤੇ ਬ੍ਰਹਮ ਲੋਕ ਦੇ ਪਦਾਰਥਾਂ ਤੋਂ ਕਮਲ ਦੀ ਨਿਆਈਂ ਨਿਰਲੇਪ ਰਹਿੰਦੇ ਹਨ।

**ਸਬਦਿ ਰਤੇ; ਮੀਠੇ ਰਸ ਈਖ ॥੩॥**

ਫਿਰ ਉਹਨਾਂ ਨੂੰ ਸਤਿਗੁਰਾਂ ਦੇ (ਸਬਦਿ) ਉਪਦੇਸ਼ ਵਿਚ (ਰਤੇ) ਰੰਗੇ ਹੋਣ ਕਰਕੇ (ਈਖ) ਗੰਨੇ ਨਾਲੋਂ ਵੀ ਮਿੱਠਾ ਬ੍ਰਹਮਾਨੰਦ ਦਾ ਰਸ ਪ੍ਰਾਪਤ ਹੋਇਆ ਹੈ।

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥**

ਜੋ ਗੁਰਮੁਖ ਸਤਿਗੁਰਾਂ ਦੇ ਹੁਕਮ ਦੇ ਸੰਜੋਗੀ ਹੋਏ ਹਨ, ਉਹਨਾਂ ਨੇ (ਦਸ ਦੁਆਰ) ਦਸਾਂ ਦੁਆਰਿਆਂ ਵਾਲੇ ਸਰੀਰ ਵਿਚ ਜੋ (ਗੜਿ) ਆਕੀ ਮਨ ਹੈ, ਉਸ ਨੂੰ (ਗੜਿ) ਘੜ ਲਿਆ ਹੈ ਭਾਵ ਰੋਕ ਲਿਆ ਹੈ।

**ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਜਿਸ ਕਰਕੇ ਉਹਨਾਂ ਦੇ ਅੰਦਰ (ਪੰਚ) ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ (ਵਸਹਿ) ਵੱਸਦੇ ਹਨ ਅਤੇ ਇਹਨਾਂ ਕਰਕੇ ਉਹ ਅਪਾਰ ਜੋਤੀ ਸਰੂਪ ਪ੍ਰਮੇਸਰ ਨਾਲ ਮਿਲ ਜਾਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥**

ਜਿਹੜੇ ਪ੍ਰਮੇਸਰ ਦੇ ਹੁਕਮ ਦੇ ਸੰਜੋਗੀ ਹੋ ਕੇ ਦਸਾਂ ਦੁਆਰਿਆਂ ਵਾਲੇ ਸਰੀਰ ਦੇ (ਗੜਿ) ਆਕੀ ਮਨ ਨੂੰ (ਗੜਿ) ਘੜ ਲੈਂਦੇ ਹਨ ਭਾਵ ਆਪਣੇ ਵੱਸ ਕਰ ਲੈਂਦੇ ਹਨ।

**ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਉਹ (ਪੰਚ) ਸੰਤ, ਮਹਾਤਮਾ ਅਪਾਰ (ਜੋਤਿ) ਜੋਤੀ ਰੂਪ (ਪੰਚ) ਚੇਤਨ ਵਿਚ ਮਿਲ ਕੇ ਭਾਵ ਅਭੇਦ ਹੋ ਕੇ (ਵਸਹਿ) ਵੱਸਦੇ ਹਨ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ:੨੭੮)*

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਹੁਕਮਿ ਸੰਜੋਗੀ; ਗੜਿ ਦਸ ਦੁਆਰ ॥ ਪੰਚ ਵਸਹਿ; ਮਿਲਿ ਜੋਤਿ ਅਪਾਰ ॥**

ਜੋ ਜਗਿਆਸੂ ਪ੍ਰਮੇਸਰ ਦੇ ਹੁਕਮ ਦੇ ਸੰਜੋਗੀ ਹੋਏ ਹਨ, ਉਹ (ਪੰਚ) ਪੰਜ ਕਾਮ ਆਦਿਕਾਂ ਨੂੰ (ਵਸਹਿ) ਵੱਸ ਕਰਕੇ ਅਤੇ ਮਨ ਨੂੰ (ਗੜਿ) ਰੋਕ ਕੇ (ਦਸ ਦੁਆਰ) ਦਸਾਂ ਦੁਆਰਿਆਂ ਵਾਲੇ ਸਰੀਰ ਵਿਚ ਰਹਿੰਦੇ ਹੋਏ ਹੀ ਪ੍ਰਮੇਸਰ ਦੀ ਅਪਾਰ ਜੋਤ ਵਿਚ ਮਿਲ ਜਾਂਦੇ ਹਨ।

**ਆਪਿ ਤੁਲੈ; ਆਪੇ ਵਣਜਾਰ ॥**

ਉਹ ਜਾਣਦੇ ਹਨ ਕਿ ਪ੍ਰਮੇਸਰ ਆਪ ਹੀ ਸਿੱਖ ਹੋ ਕੇ ਸਤਿਗੁਰਾਂ ਦੀ ਵਿਚਾਰ ਰੂਪ ਤੱਕੜੀ 'ਤੇ ਤਨ ਮਨ ਧਨ ਦੇਣ ਰੂਪ (ਤੁਲੈ) ਤੁਲਦਾ ਹੈ ਅਤੇ ਆਪ ਹੀ ਅਧਿਕਾਰੀ ਹੋ ਕੇ ਵਣਜਾਰਾ ਬਣ ਰਿਹਾ ਹੈ।

**ਅਥਵਾ :** ਪ੍ਰਮੇਸਰ ਆਪ ਹੀ ਬੁੱਧੀ ਰੂਪ (ਤੁਲੈ) ਤੱਕੜੀ , ਸ਼ਾਸਤਰ ਪ੍ਰਮਾਣ ਰੂਪ ਵੱਟਾ ਹੈ ਤੇ ਆਪ ਹੀ ਵਣਜਾਰਾ ਹੈ। ਇਸ ਪ੍ਰਕਾਰ ਉਹਨਾਂ ਗੁਰਮੁਖਾਂ ਦੀ ਬ੍ਰਹਮ ਦ੍ਰਿਸਟੀ ਜਾਗ ਪਈ ਹੈ।

**ਨਾਨਕ; ਨਾਮਿ ਸਵਾਰਣਹਾਰ ॥੪॥੫॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਜੋ ਪ੍ਰਮੇਸਰ ਦਾ ਨਾਮ ਹੈ ਇਹ ਸਾਰਿਆਂ ਦੇ ਜੀਵਨ ਨੂੰ (ਸਵਾਰਣਹਾਰ) ਸੰਵਾਰਨ ਵਾਲਾ ਹੈ ਭਾਵ ਜੋ ਪ੍ਰਮੇਸਰ ਦੇ ਨਾਮ ਨੂੰ ਜਪਦੇ ਹਨ ਉਹਨਾਂ ਦਾ ਜੀਵਨ ਸੁਧਰ ਜਾਂਦਾ ਹੈ।

## ਗਉੜੀ ਮਹਲਾ ੧ ॥

**ਉਥਾਨਕਾ :**

ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਭਾਈ ਦਾਸਾ ਭੱਟ ਆਦਿਕ ਸਿੱਖ ਬੈਠੇ ਸਨ। ਸਤਿਗੁਰੂ ਜੀ ਨੇ ਦਾਸਾ ਭੱਟ ਦੇ ਤਾਈਂ ਕਿਹਾ ਕਿ ਹੇ ਦਾਸਾ ਭੱਟ ! ਜੋ ਤੂੰ ਆਪਣੇ ਮਨ ਦੀ ਇੱਛਾ ਅਨੁਸਾਰ ਪੁੱਛਣਾ ਚਾਹੁੰਦਾ ਹੈਂ, ਪੁੱਛ ਲੈ। ਤਾਂ ਦਾਸਾ ਭੱਟ ਨੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਕਿਰਪਾ ਕਰਕੇ ਇਹ ਦੱਸਣਾ ਕਰੋ ਇਹ ਜੀਵ ਕਿੱਥੋਂ ਆਇਆ ਹੈ ਤੇ ਕਿੱਥੇ ਚੱਲਿਆ ਜਾਂਦਾ ਹੈ ? ਇਹ ਸੰਸਾਰ ਕਿੱਥੋਂ ਪੈਦਾ ਹੋਇਆ ਹੈ ਤੇ ਕਿੱਥੇ ਜਾ ਕੇ ਲੀਨ ਹੋਵੇਗਾ ? ਇਹ ਜੀਵ ਬੱਝ ਕਿਵੇਂ ਗਿਆ ਹੈ ਤੇ ਕਿਵੇਂ ਮੁਕਤੀ ਪਾਵੇਗਾ ? ਅਤੇ ਫਿਰ ਇਹ ਕਿਵੇਂ ਅਬਿਨਾਸੀ ਪ੍ਰਮੇਸਰ ਵਿਚ ਸਮਾ ਸਕੇਗਾ ? ਸਤਿਗੁਰੂ ਜੀ ਇਹਨਾਂ ਸਾਰਿਆਂ ਪ੍ਰਸ਼ਨਾਂ ਦਾ ਉੱਤਰ ਇਸ ਸ਼ਬਦ ਵਿਚ ਬਖਸ਼ਦੇ ਹਨ।

**ਨੋਟ :** ਇਕ ਹੋਰ ਉਥਾਨਕਾ ਅਨੁਸਾਰ ਇਹ ਸੱਤ ਪ੍ਰਸ਼ਨ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਆਪਣੀਆਂ ਮੰਡਲੀਆਂ ਸਮੇਤ ਆਉਣ ਵਾਲੇ ਵੱਡੇ-ਵੱਡੇ ਭੇਖਾਂ ਦੇ ਸੰਤ ਤੇ ਵਿਦਵਾਨਾਂ ਵੱਲੋਂ ਕੀਤੇ ਗਏ ਹਨ। ਇਸ ਸ਼ਬਦ ਵਿਚ ਸਤਿਗੁਰੂ ਜੀ 'ਸਿਧ ਗੋਸਟਿ' ਬਾਣੀ ਵਾਂਗ ਪਹਿਲਾਂ ਆਪ ਹੀ ਪ੍ਰਸ਼ਨ ਉਚਾਰਨ ਕਰਨਗੇ ਅਤੇ ਬਾਅਦ ਵਿਚ ਉਹਨਾਂ ਦੇ ਉੱਤਰ ਦੇਣਗੇ।

### ਜਾਤੋ ਜਾਇ; ਕਹਾ ਤੇ ਆਵੈ ॥

**ਪ੍ਰਸ਼ਨ ੧:** (ਕਹਾ ਤੇ ਆਵੈ) ਇਹ ਜੀਵ ਕਿਥੋਂ ਆਉਂਦਾ ਹੈ ਤੇ

**ਪ੍ਰਸ਼ਨ ੨:** (ਜਾਇ) ਪੈਦਾ ਹੋ ਕੇ ਕਿੱਥੇ ਚਲਿਆ (ਜਾਤੋ) ਜਾਂਦਾ ਹੈ ?

### ਕਹ ਉਪਜੈ; ਕਹ ਜਾਇ ਸਮਾਵੈ ॥

**ਪ੍ਰਸ਼ਨ ੩:** ਇਹ ਸੰਸਾਰ (ਕਹ) ਕਿੱਥੋਂ (ਉਪਜੈ) ਪੈਦਾ ਹੋਇਆ ਹੈ ਤੇ

**ਪ੍ਰਸ਼ਨ ੪:** (ਕਹ) ਕਿੱਥੇ (ਜਾਇ) ਜਾ ਕੇ (ਸਮਾਵੈ) ਸਮਾਵੇਗਾ ?

### ਕਿਉ ਬਾਧਿਓ; ਕਿਉ ਮੁਕਤੀ ਪਾਵੈ ॥

**ਪ੍ਰਸ਼ਨ ੫:** ਇਹ ਜੀਵ (ਬਾਧਿਓ) ਬੱਝ ਕਿਉਂ ਗਿਆ ਹੈ ਤੇ

**ਪ੍ਰਸ਼ਨ ੬:** (ਕਿਉ) ਕਿਵੇਂ ਮੁਕਤੀ (ਪਾਵੈ) ਪਾਵੇਗਾ ? ਅਤੇ

## ਕਿਉ ਅਬਿਨਾਸੀ; ਸਹਜਿ ਸਮਾਵੈ ॥੧॥

**ਪ੍ਰਸ਼ਨ ੭:** ਫਿਰ ਇਹ ਜੀਵ (ਅਬਿਨਾਸੀ) ਨਾਸ਼ ਤੋਂ ਰਹਿਤ ਪ੍ਰਮੇਸ਼ਰ ਦੇ ਸਰੂਪ ਵਿਚ (ਸਹਜਿ) ਨਿਰਯਤਨ ਹੀ (ਕਿਉ) ਕਿਵੇਂ (ਸਮਾਵੈ) ਸਮਾਵੇ, ਲੀਨ ਹੋਵੇ।

ਸਤਿਗੁਰੂ ਜੀ ਇਹਨਾਂ ਸਾਰੇ ਪ੍ਰਸ਼ਨਾਂ ਦਾ ਸਮੁੱਚੇ ਰੂਪ ਵਿਚ ਉੱਤਰ ਬਖਸ਼ਦੇ ਹਨ:

## ਨਾਮੁ ਰਿਦੈ; ਅੰਮ੍ਰਿਤੁ ਮੁਖਿ ਨਾਮੁ ॥

ਹੇ ਭਾਈ ! ਅੰਮ੍ਰਿਤ ਦੇ ਚੂਲੇ ਨਾਲ ਪ੍ਰਾਪਤ ਹੋਏ ਨਾਮ ਨੂੰ (ਰਿਦੈ) ਹਿਰਦੇ ਵਿਚ ਧਿਆਇਆ ਕਰ ਅਤੇ ਮੁਖ ਰਾਹੀਂ ਵੀ ਉਸ ਅੰਮ੍ਰਿਤ ਨਾਮ ਨੂੰ ਜਪਿਆ ਕਰ।

## ਨਰਹਰ ਨਾਮੁ; ਨਰਹਰ ਨਿਹਕਾਮੁ ॥੧॥ ਰਹਾਉ ॥

ਜਿਸ ਦੀ ਆਗਿਆ ਵਿਚ (ਨਰ) ਨਰ (ਹਰ) ਸਿੰਘ ਆਦਿਕ ਪੈਦਾ ਹੋਏ ਹਨ **ਵਾ:** ਜੋ ਨਰ ਸਿੰਘ ਆਦਿਕ ਰੂਪਾਂ ਨੂੰ ਧਾਰਨ ਕਰਨ ਵਾਲਾ ਹੈ ਤੇ ਸਾਰੇ (ਨਰਹਰ) ਨਰਾਂ ਨੂੰ ਹਰਿਆਂ ਕਰਨ ਵਾਲਾ ਪ੍ਰਮੇਸਰ ਹੈ, ਜੇਕਰ ਤੂੰ ਉਸ ਦੇ ਨਾਮ ਨੂੰ (ਨਿਹਕਾਮੁ) ਨਿਸ਼ਕਾਮ ਹੋ ਕੇ ਜਪਣਾ ਕਰੇ ਤਾਂ ਸਾਰੇ ਪ੍ਰਸ਼ਨਾਂ ਦੇ ਉੱਤਰ ਅੰਦਰੋਂ ਹੀ ਪ੍ਰਾਪਤ ਹੋ ਜਾਣਗੇ।

ਦਾਸਾ ਭੱਟ ਜੀ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ! ਆਪ ਕਿਰਪਾ ਕਰਕੇ ਵੱਖੋ-ਵੱਖਰੇ ਉੱਤਰ ਵੀ ਬਖਸ਼ਿਸ਼ ਕਰੋ, ਤਾਂ ਹਜ਼ੂਰ ਫਰਮਾਉਂਦੇ ਹਨ,

## ਸਹਜੇ ਆਵੈ; ਸਹਜੇ ਜਾਇ ॥

**ਉੱਤਰ ੧:** ਇਹ ਜੀਵ (ਸਹਜੇ) ਸਹਿਜ ਸਰੂਪ ਬ੍ਰਹਮ ਦੇ ਵਿਚੋਂ ਹੀ ਪੈਦਾ ਹੋ ਕੇ (ਆਵੈ) ਆਇਆ ਹੈ ਅਤੇ

**ਉੱਤਰ ੨:** ਜਦੋਂ ਇਸ ਨੂੰ ਸਾਰੀ ਹੰਗਤਾ, ਭਰਮ, ਮਲਨ ਵਾਸ਼ਨਾ ਨਾਸ਼ ਹੋਣ 'ਤੇ ਗਿਆਨ ਹੋ ਗਿਆ ਤਾਂ ਇਹ ਫਿਰ ਤੋਂ (ਸਹਜੇ) ਸਹਿਜ ਸਰੂਪ ਬ੍ਰਹਮ ਵਿਚ (ਜਾਇ) ਜਾ ਕੇ ਸਮਾ ਜਾਵੇਗਾ।

**ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥** *(ਅੰਗ:੧੦੮੬)*

**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ, ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ ॥**

*(ਸ੍ਰੀ ਦਸਮ ਗ੍ਰੰਥ ਸਾਹਿਬ)*

ਜਿਵੇਂ ਜਲ ਵਿਚੋ ਉੱਠੀਆਂ ਤਰੰਗਾਂ ਜਲ ਵਿਚ ਹੀ ਸਮਾ ਜਾਂਦੀਆਂ ਹਨ, ਇਸੇ ਪ੍ਰਕਾਰ, ਜੀਵ ਬ੍ਰਹਮ ਤੋਂ ਪੈਦਾ ਹੋ ਕੇ ਬ੍ਰਹਮ ਵਿਚ ਹੀ ਸਮਾ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਜੀਵ ਤਾਂ ਜੜ੍ਹ ਹਨ?

**ਉੱਤਰ :** ਹਾਂ ਭਾਈ ! ਜੀਵ ਆਪ ਤਾਂ ਜੜ੍ਹ ਹਨ ਪਰ ਚੇਤਨ ਬ੍ਰਹਮ ਕਰਕੇ ਕਿਰਿਆਵਾਨ ਹੋ ਰਹੇ ਹਨ। ਜਿਸ ਪ੍ਰਕਾਰ ਪਾਣੀ ਨਾਲ ਭਰੀ ਥਾਲੀ ਵਿਚ ਸੂਈਆਂ ਪਾ ਦੇਈਏ ਤਾਂ ਉਹ ਚਮਕ ਪੱਥਰ ਦੀ ਨੇੜਤਾ ਵੇਖ ਕੇ ਕਿਰਿਆ ਕਰਨ ਲੱਗ ਪੈਂਦੀਆਂ ਹਨ। ਇਸੇ ਪ੍ਰਕਾਰ, ਜੀਵ ਦਾ ਹਿਰਦਾ ਰੂਪ ਥਾਲ ਕਰਮਾਂ ਰੂਪ ਪਾਣੀ ਨਾਲ ਭਰਿਆ ਹੋਇਆ ਹੈ ਤੇ ਇਸ ਵਿਚ ਫੁਰਨੇ ਰੂਪ ਸੂਈਆਂ ਪਈਆਂ ਹੋਈਆਂ ਹਨ। ਜਦੋਂ ਇਹਨਾਂ ਨੂੰ ਚਮਕ ਪੱਥਰ ਦੀ ਨਿਆਈਂ ਚੇਤਨ ਬ੍ਰਹਮ ਦੀ ਸੱਤਾ ਪ੍ਰਾਪਤ ਹੋਈ ਤਾਂ ਇਹ ਫੁਰਨੇ ਰੂਪ ਸੂਈਆਂ ਕਿਰਿਆ ਸਹਿਤ

ਹੋ ਗਈਆਂ, ਭਾਵ ਅੰਦਰ ਜਿਤਨੀ ਵੀ ਕਿਰਿਆ ਹੋ ਰਹੀ ਹੈ, ਉਹ ਸਾਰੀ ਚੇਤਨ ਬ੍ਰਹਮ ਕਰਕੇ ਹੋ ਰਹੀ ਹੈ।

**ਪ੍ਰਸ਼ਨ :** ਮਹਾਰਾਜ ! ਜੀਵਾਂ ਦੀ ਕਿਰਿਆ ਤਾਂ ਵੱਖੋ-ਵੱਖਰੀ ਹੈ?

**ਉੱਤਰ :** ਹੇ ਭਾਈ ! ਜੀਵਾਂ ਦੀ ਕਿਰਿਆ ਭਾਵੇਂ ਵੱਖੋ-ਵੱਖਰੀ ਹੈ, ਪਰ ਇਹਨਾਂ ਸਾਰਿਆਂ ਵਿੱਚ ਅਭਾਸ ਇਕ ਚੇਤਨ ਦਾ ਹੀ ਹੈ।ਜਿਸ ਪ੍ਰਕਾਰ, ਸੂਰਜ ਦਾ ਪ੍ਰਤੀਬਿੰਬ ਜਦੋਂ ਪਾਨੀ ਦੇ ਘੜਿਆਂ ਵਿਚ ਪੈਂਦਾ ਹੈ ਤਾਂ ਜਿਹੋ-ਜਿਹਾ ਘੜੇ ਦੇ ਪਾਨੀ ਦਾ ਰੰਗ ਹੋਵੇ ਪ੍ਰਤੀਬਿੰਬ ਦਾ ਰੰਗ ਵੀ ਉਸੇ ਤਰ੍ਹਾਂ ਦਾ ਦਿਸਦਾ ਹੈ। ਇਸੇ ਪ੍ਰਕਾਰ, ਜੈਸੇ-ਜੈਸੇ ਜੀਵਾਂ ਦੇ ਸੁਭਾਅ ਹਨ ਤੈਸੇ-ਤੈਸੇ ਉਹਨਾਂ ਦੇ ਕਰਮ ਹਨ ਭਾਵ ਜੇ ਕਿਸੇ ਦਾ ਤਾਮਸੀ ਸੁਭਾਅ ਹੈ ਤਾਂ ਉਸ ਦੀ ਤਾਮਸੀ ਕਿਰਿਆ ਹੈ, ਜੇ ਰਾਜਸੀ ਸੁਭਾਅ ਹੈ ਤਾਂ ਰਾਜਸੀ ਕਿਰਿਆ ਹੈ, ਜੇ ਸਾਂਤਕੀ ਸੁਭਾਅ ਹੈ ਤਾਂ ਸਾਂਤਕੀ ਕਿਰਿਆ ਹੈ। ਇਉਂ ਜੀਵ ਚੇਤਨ ਦਾ ਅਭਾਸ ਪੈਣ ਤੋਂ ਆਪਣੇ ਸੁਭਾਅ ਅਨੁਸਾਰ ਕਿਰਿਆ ਕਰਦੇ ਹਨ।

## ਮਨ ਤੇ ਉਪਜੈ; ਮਨ ਮਾਹਿ ਸਮਾਇ ॥

**ਉੱਤਰ ੩:** ਇਹ ਸਾਰਾ ਸੰਸਾਰ ਮਨ ਦੇ ਸੰਕਲਪ (ਤੇ) ਤੋਂ ਹੀ (ਉਪਜੈ) ਪੈਦਾ ਹੋਇਆ ਹੈ, ਭਾਵ ਜੈਸਾ ਕਿਸੇ ਦਾ ਮਨ ਹੈ ਤੈਸਾ ਹੀ ਉਸ ਨੂੰ ਸੰਸਾਰ ਨਜਰ ਆਉਂਦਾ ਹੈ।

**ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥** *(ਅੰਗ:੬੧੦)*

**ਉੱਤਰ ੪:** ਅਤੇ ਮਨ ਦੇ ਸਮਾਉਣ 'ਤੇ ਇਹ ਸੰਸਾਰ ਵੀ ਮਨ (ਮਾਹਿ) ਵਿਚ ਹੀ (ਸਮਾਇ) ਸਮਾ ਜਾਵੇਗਾ।

**ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ ॥** *(ਅੰਗ:੮੫੭)*

ਜਿਸ ਪ੍ਰਕਾਰ ਘੜਿਆਲ ਉੱਪਰ ਟਕੋਰ ਮਾਰੀ ਜਾਵੇ ਤਾਂ ਉਸ ਵਿਚੋਂ ਆਵਾਜ਼ ਪੈਦਾ ਹੁੰਦੀ ਹੈ, ਫਿਰ ਉਹੀ ਅਵਾਜ਼ ਹੌਲ਼ੀ-ਹੌਲ਼ੀ ਬਾਰੀਕ ਹੁੰਦੀ ਹੋਈ ਉਸ ਘੜਿਆਲ ਵਿਚ ਜਾ ਕੇ ਹੀ ਲੀਨ ਹੋ ਜਾਂਦੀ ਹੈ। ਇਸੇ ਪ੍ਰਕਾਰ, ਮਨ ਦੇ ਸੰਕਲਪ ਤੋਂ ਹੀ ਸਾਰਾ ਸੰਸਾਰ ਪੈਦਾ ਹੋਇਆ ਹੈ ਤੇ ਜਦੋਂ ਮਨ ਲੀਨ ਹੋ ਗਿਆ ਤਾਂ ਸੰਸਾਰ ਵੀ ਮਨ ਵਿਚ ਹੀ ਲੀਨ ਹੋ ਜਾਵੇਗਾ।ਇਸ ਪ੍ਰਕਾਰ ਇਹ ਸਾਰੀ ਸ੍ਰਿਸਟੀ ਮਨੋਮਈ ਹੈ ਭਾਵ ਸੰਸਾਰ ਮਨ ਦੀ ਹੀ ਕਲਪਨਾ ਹੈ। ਜਿਸ ਪ੍ਰਕਾਰ (ਭਾਸ਼ਾਵਾਦੀਆਂ ਅਨੁਸਾਰ) ਮਨ ਸੁਪਨੇ ਵਿਚ ਦੋ ਰੂਪ ਧਾਰਦਾ ਹੈ "ਸੁਪਨੈ ਊਭੀ ਭਈ" ਇਕ ਦੇਖਣ ਵਾਲਾ 'ਦ੍ਰਿਸ਼ਟਾ' ਤੇ ਇਕ ਦਿਸਣ ਵਾਲੇ ਪਦਾਰਥ 'ਦ੍ਰਿਸ਼'। ਇਹ ਦੋਵੇਂ ਰੂਪ ਮਨ ਦੀ ਹੀ ਕਲਪਨਾ ਹੁੰਦੇ ਹਨ ਅਤੇ ਸੁਪਨੇ ਦੀ ਸਮਾਪਤੀ 'ਤੇ ਮਨ ਵਿਚ ਹੀ ਸਮਾ ਜਾਂਦੇ ਹਨ। ਇਉਂ ਸੰਸਾਰ ਵੀ ਮਨ ਦੇ ਸੰਕਲਪ ਤੋਂ ਪੈਦਾ ਹੋ ਕੇ ਮਨ ਵਿਚ ਹੀ ਸਮਾ ਜਾਂਦਾ ਹੈ।

**ਅਥਵਾ :** ਇਹ ਸੰਸਾਰ (ਮਨ) ਸ਼੍ਰੋਮਣੀ ਪ੍ਰਮੇਸਰ ਤੋਂ (ਉਪਜੈ) ਪੈਦਾ ਹੁੰਦਾ ਹੈ ਅਤੇ (ਮਨ) ਸ਼੍ਰੋਮਣੀ ਪ੍ਰਮੇਸਰ (ਮਾਹਿ) ਵਿਚ ਹੀ (ਸਮਾਇ) ਸਮਾ ਜਾਂਦਾ ਹੈ।

**ਨੋਟ :** ਹੁਣ ਸਤਿਗੁਰੂ ਜੀ ਪਹਿਲਾਂ ਛੇਵੇਂ ਪ੍ਰਸ਼ਨ ਦਾ ਉੱਤਰ ਬਖਸ਼ਦੇ ਹਨ।

**ਅਗਲੀਆਂ ਦੋ ਪੰਕਤੀਆਂ ਦੇ ਅਰਥ ਅੰਨਵੈ ਰੀਤੀ ਅਨੁਸਾਰ ਹੋਣਗੇ,**

## ਗੁਰਮੁਖਿ ਮੁਕਤੋ; ਬੰਧੁ ਨ ਪਾਇ ॥ ਸਬਦੁ ਬੀਚਾਰਿ; ਛੂਟੈ ਹਰਿ ਨਾਇ ॥੨॥

**ਉੱਤਰ ੬:** ਜੋ ਗੁਰਮੁਖ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਕਰਦੇ ਹਨ ਅਤੇ (ਹਰਿ) ਪ੍ਰਮੇਸਰ ਦਾ (ਨਾਇ) ਨਾਮ ਜਪਦੇ ਹਨ, ਉਹ ਸੰਸਾਰ ਦੇ ਬੰਧਨਾਂ ਤੋਂ (ਛੂਟੈ) ਛੁੱਟ ਕੇ (ਮੁਕਤੋ) ਮੁਕਤ ਹੋ ਜਾਂਦੇ ਹਨ ਅਤੇ ਦੁਬਾਰਾ

ਜੰਮਣ-ਮਰਨ ਦੇ (ਬੰਧੁ) ਬੰਧਨਾਂ ਵਿਚ ਨਹੀਂ (ਪਾਇ) ਪੈਂਦੇ। ਇਸ ਪ੍ਰਕਾਰ ਗੁਰਮੁਖ ਬਣ ਕੇ ਮੁਕਤ ਹੋਈਦਾ ਹੈ।

ਨੋਟ : ਅੱਗੇ ਸਤਿਗੁਰੂ ਜੀ ਪੰਜਵੇਂ ਪ੍ਰਸ਼ਨ ਦਾ ਉੱਤਰ ਦ੍ਰਿਸ਼ਟਾਂਤ ਦੇ ਕੇ ਬਖਸ਼ਦੇ ਹਨ,

**ਤਰਵਰ ਪੰਖੀ; ਬਹੁ ਨਿਸਿ ਬਾਸੁ ॥**

ਜਿਸ ਪ੍ਰਕਾਰ (ਤਰਵਰ) ਬ੍ਰਿਛ ਉੱਤੇ (ਬਹੁ) ਬਹੁਤ ਸਾਰੇ (ਪੰਖੀ) ਪੰਛੀ (ਨਿਸਿ) ਰਾਤ ਨੂੰ ਆ ਕੇ (ਬਾਸੁ) ਵੱਸਦੇ ਹਨ।

**ਸੁਖ ਦੁਖੀਆ; ਮਨਿ ਮੋਹ ਵਿਣਾਸੁ ॥**

ਜੇਕਰ ਬ੍ਰਿਛ ਵਿਚੋਂ ਸੁੱਖ ਨਿਕਲੇ ਭਾਵ ਖਾਣ ਵਾਸਤੇ ਫਲ ਮਿਲਣ, ਆਲ੍ਹਣਾ ਪੈਂਦਾ ਹੋਵੇ ਤਾਂ ਪੰਛੀ ਸੁੱਖ ਮੰਨਦੇ ਹਨ ਪਰ ਜੇਕਰ ਬ੍ਰਿਛ ਵਿਚੋਂ ਦੁੱਖ ਪ੍ਰਾਪਤ ਹੋਵੇ ਭਾਵ ਬ੍ਰਿਛ ਨੂੰ ਅੱਗ ਲੱਗ ਜਾਵੇ ਜਾਂ ਵਿਰੋਧੀ ਜਾਨਵਰ ਆ ਜਾਣ ਤਾਂ ਪੰਛੀ ਦੁੱਖ ਮੰਨਦੇ ਹਨ। ਇਸ ਪ੍ਰਕਾਰ, ਪੰਛੀ ਮਨ ਦੇ ਮੋਹ ਕਰਕੇ ਸੁੱਖ-ਦੁੱਖ ਵਿਚ (ਵਿਣਾਸੁ) ਨਾਸ਼ ਹੁੰਦੇ ਰਹਿੰਦੇ ਹਨ।

**ਸਾਝ ਬਿਹਾਗ; ਤਕਹਿ ਆਗਾਸੁ ॥**

ਜਦੋਂ (ਸਾਝ) ਰਾਤ ਬਤੀਤ ਹੋ ਕੇ (ਬਿਹਾਗ) ਦਿਨ ਚੜ੍ਹਦਾ ਹੈ ਤਾਂ ਪੰਛੀ (ਆਗਾਸੁ) ਅਕਾਸ਼ ਵੱਲ ਨੂੰ (ਤਕਹਿ) ਤੱਕਣ ਲੱਗ ਪੈਂਦੇ ਹਨ ਤੇ ਬ੍ਰਿਛਾਂ ਨੂੰ ਛੱਡ ਕੇ ਉੱਡ ਜਾਂਦੇ ਹਨ।

**ਦਹ ਦਿਸਿ ਧਾਵਹਿ; ਕਰਮਿ ਲਿਖਿਆਸੁ ॥੩॥**

ਫਿਰ ਉਹ (ਦਹ ਦਿਸਿ) ਦਸੋ-ਦਿਸ਼ਾਵਾਂ ਵਿਚ (ਧਾਵਹਿ) ਦੌੜਦੇ ਭਾਵ ਉੱਡਦੇ ਹਨ ਤੇ (ਕਰਮਿ) ਕਰਮਾਂ ਦੀ (ਲਿਖਿਆਸੁ) ਲਿਖਤ ਅਨੁਸਾਰ ਚੋਗਾ ਚੁਗਦੇ ਹਨ।

**ਇਸੇ ਪ੍ਰਕਾਰ,**

**ਤਰਵਰ ਪੰਖੀ; ਬਹੁ ਨਿਸਿ ਬਾਸੁ ॥**

**ਉੱਤਰ ੫:** ਸੰਸਾਰ ਰੂਪ (ਤਰਵਰ) ਬ੍ਰਿਛ ਉੱਪਰ (ਪੰਖੀ) ਪੰਛੀਆਂ ਦੀ ਨਿਆਈਂ (ਬਹੁ) ਬਹੁਤ ਸਾਰੇ ਜੀਵ ਅਤੇ ਸੰਬੰਧੀ ਪਿਛਲੇ ਜਨਮਾਂ ਦੇ ਸੰਬੰਧ ਕਰਕੇ ਉਮਰ ਰੂਪ (ਨਿਸਿ) ਰਾਤ ਵਿਚ ਆ ਕੇ ਇੱਕਠੇ ਹੋ ਕੇ (ਬਾਸੁ) ਵੱਸਦੇ ਹਨ।

**ਸੁਖ ਦੁਖੀਆ; ਮਨਿ ਮੋਹ ਵਿਣਾਸੁ ॥**

ਜੇਕਰ ਇਹਨਾਂ ਜੀਵਾਂ ਨੂੰ ਸੰਸਾਰ ਦੇ ਪਦਾਰਥ ਪ੍ਰਾਪਤ ਹੋਣ ਤਾਂ ਇਹ ਸੁੱਖ ਮੰਨਦੇ ਹਨ, ਜੇਕਰ ਉਹ ਪਦਾਰਥ ਨਾਸ਼ ਹੋ ਜਾਣ ਤਾਂ (ਦੁਖੀਆ) ਦੁੱਖੀ ਹੁੰਦੇ ਹਨ। ਇਉਂ ਇਹ ਸਾਰੇ ਜੀਵ ਸੁੱਖ-ਦੁੱਖ ਵਿਚ ਬੱਝੇ ਹੋਏ ਹਨ ਤੇ ਮਨ ਦੇ ਮੋਹ ਕਰਕੇ (ਵਿਣਾਸੁ) ਨਾਸ਼ ਹੁੰਦੇ ਰਹਿੰਦੇ ਹਨ।

**ਸਾਝ ਬਿਹਾਗ; ਤਕਹਿ ਆਗਾਸੁ ॥**

ਜਦੋਂ ਉਮਰ ਰੂਪ (ਸਾਝ) ਰਾਤ ਮੁਕ ਜਾਂਦੀ ਹੈ ਤੇ ਕਾਲ ਰੂਪ (ਬਿਹਾਗ) ਦਿਨ ਚੜ੍ਹ ਜਾਂਦਾ ਹੈ ਤਾਂ ਉਸ ਸਮੇਂ ਇਹ ਜੀਵ ਆਪਣੇ ਕਰਮਾਂ ਦੇ ਫਲ ਨੂੰ ਭੋਗਣ ਵਾਸਤੇ ਪ੍ਰਲੋਕ ਨੂੰ ਗਮਨ ਕਰਨ ਰੂਪ (ਆਗਾਸੁ) ਅਕਾਸ਼ ਵੱਲ (ਤਕਹਿ) ਤੱਕਣ ਲੱਗ ਪੈਂਦੇ ਹਨ।

**ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥** (ਅੰਗ:੧੦੧੯)

**ਦਹ ਦਿਸਿ ਧਾਵਹਿ; ਕਰਮਿ ਲਿਖਿਆਸੁ ॥੩॥**

ਇਸ ਪ੍ਰਕਾਰ, ਇਹ ਜੀਵ ਆਪਣੇ (ਕਰਮਿ) ਕਰਮਾਂ ਦੀ (ਲਿਖਿਆਸੁ) ਲਿਖਤ ਅਨੁਸਾਰ (ਦਹ ਦਿਸਿ) ਦਸੋ-ਦਿਸ਼ਾਵਾਂ ਵਿਚ (ਧਾਵਹਿ) ਦੌੜਦੇ ਫਿਰਦੇ ਹਨ। ਹੇ ਦਾਸਾ ਭੱਟ! ਇਸ ਪ੍ਰਕਾਰ, ਇਹ ਜੀਵ ਬੱਝ ਗਏ ਹਨ।

## ਅੰਗ:੧੫੩

ਦਾਸਾ ਭੱਟ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ! ਕਿਰਪਾ ਕਰਕੇ ਹੋਰ ਚੰਗੀ ਤਰ੍ਹਾਂ ਸਮਝਾਉ, ਤਾਂ ਹਜ਼ੂਰ ਫਰਮਾਉਂਦੇ ਹਨ।

## ਅਰਥ ਨੰ: ੧

### ਨਾਮ ਸੰਜੋਗੀ; ਗੋਇਲਿ ਥਾਟੁ ॥

ਹੇ ਦਾਸਾ ਭੱਟ ! ਇਹ ਸੰਸਾਰ ਦੀ (ਥਾਟੁ) ਬਨਾਵਟ (ਗੋਇਲਿ) ਗੋਇਲ ਵਾਸੇ ਦੀ ਨਿਆਈਂ ਹੈ ਪਰ ਜੀਵਾਂ ਨੇ ਇਸ ਨੂੰ ਇਸਥਿਤ ਤੇ ਅਚੱਲ ਰਹਿਣ ਵਾਲਾ ਥਾਂ ਸਮਝਿਆ ਹੋਇਆ ਹੈ। ਇਹ ਨਾਮ ਤੇ ਰੂਪ ਦੇ ਸੰਜੋਗੀ ਹੋ ਕੇ ਹਉਮੈ ਚੁੱਕੀ ਫਿਰਦੇ ਹਨ ਕਿ ਮੇਰਾ ਇਹ ਇਹ ਨਾਮ ਹੈ, ਮੇਰਾ ਇਹ ਆਕਾਰ ਹੈ।

### ਕਾਮ ਕ੍ਰੋਧ; ਫੂਟੈ ਬਿਖੁ ਮਾਟੁ ॥

ਫਿਰ ਇਹਨਾਂ ਜੀਵਾਂ ਦੇ ਕਾਮ ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਵਿਚ ਲੱਗੇ ਹੋਣ ਕਾਰਣ ਸਰੀਰ ਰੂਪ (ਮਾਟੁ) *ਮਟ (ਫੂਟੈ) ਫੁੱਟਦੇ ਰਹਿੰਦੇ ਹਨ ਭਾਵ ਇਹ ਵਿਸ਼ਿਆਂ ਵਿਚ ਲੱਗ ਕੇ ਜੰਮਦੇ-ਮਰਦੇ ਰਹਿੰਦੇ ਹਨ।

### ਬਿਨੁ ਵਖਰ; ਸੂਨੋ ਘਰੁ ਹਾਟੁ ॥

ਫਿਰ ਨਾਮ ਰੂਪ (ਵਖਰ) ਵਸਤੂ ਤੋਂ (ਬਿਨੁ) ਬਿਨਾਂ ਇਹਨਾਂ ਜੀਵਾਂ ਦਾ ਸਰੀਰ ਰੂਪ ਘਰ ਤੇ ਇੰਦਰੀਆਂ ਰੂਪ (ਹਾਟੁ) ਹਟ ਵੀ ਖਾਲੀ ਰਹਿ ਜਾਂਦਾ ਹੈ।ਜਿਸ ਕਰਕੇ ਇਹ ਜੀਵ ਦੁਨੀਆਂ ਤੋਂ ਖਾਲੀ ਕੂਚ ਕਰ ਜਾਂਦੇ ਹਨ।

**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥** *(ਅੰਗ:੧੩੮੩)*

ਹੇ ਦਾਸਾ ਭੱਟ! ਇਸ ਪ੍ਰਕਾਰ, ਇਹ ਜੀਵ ਬੱਝ ਗਏ ਹਨ।

ਹੁਣ ਸਤਿਗੁਰੂ ਸਾਹਿਬ ਜੀ ਸਤਵੇਂ ਪ੍ਰਸ਼ਨ ਦਾ ਉੱਤਰ ਬਖਸ਼ਦੇ ਹਨ,

**ਨੋਟ :** ਉਪਰੋਕਤ ਤਿੰਨ ਪੰਕਤੀਆਂ ਦੇ ਅਰਥ ਦੁਬਾਰਾ ਤੋਂ ਹੋਣਗੇ।

## ਅਰਥ ਨੰ: ੨

**ਨਾਮ ਸੰਜੋਗੀ; ਗੋਇਲਿ ਥਾਟੁ ॥**

**ਉੱਤਰ ੭:** ਜੇਕਰ ਇਹ ਜੀਵ ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸਰ ਦੇ ਨਾਮ ਦਾ ਸੰਜੋਗੀ ਬਣ ਜਾਵੇ ਭਾਵ ਸਿਮਰਨ ਕਰ ਲੱਗ ਜਾਵੇ, ਅਤੇ ਸੰਸਾਰ ਨੂੰ ਗੋਇਲਿ ਵਾਸੇ ਦੀ (ਥਾਟੁ) ਬਨਾਵਟ ਸਮਝੇ ਕਿ ਇਹ ਅਚੱਲ ਨਹੀਂ ਹੈ। ਭਾਵ ਜਿਵੇਂ ਕਾਫੀ ਸਮਾਂ ਵਰਖਾ ਨਾ ਹੋਣ ਕਰਕੇ ਕੱਖ, ਘਾਹ ਦੀ ਕਮੀ ਹੋ ਜਾਂਦੀ ਹੈ ਤਾਂ ਲੋਕ ਆਪਣੀਆਂ ਗਊਆਂ ਨੂੰ ਦਰਿਆਵਾਂ ਦੇ ਕਿਨਾਰਿਆਂ 'ਤੇ ਭਾਵ ਹਰਿਆਵਲਤਾ ਵਾਲੀ ਥਾਂ 'ਤੇ ਚਾਰਨ ਵਾਸਤੇ ਲੈ ਕੇ ਚਲੇ ਜਾਂਦੇ ਹਨ, (ਇਸ ਨੂੰ ਗੋਇਲਿ ਵਾਸਾ ਕਹਿੰਦੇ ਹਨ) ਪਰ ਜਦੋਂ ਉਹਨਾਂ ਦੇ ਨਗਰਾਂ ਵਿਚ ਵਰਖਾ ਪੈ

---

* ਮਿੱਟੀ ਦਾ ਵੱਡਾ ਭਾਂਡਾ।

ਜਾਂਦੀ ਹੈ ਤਾਂ ਉਹਨਾਂ ਨੂੰ ਵਾਪਸ ਆਉਣਾ ਪੈਂਦਾ ਹੈ। ਇਵੇਂ ਇਹ ਜੀਵ ਪ੍ਰਮੇਸਰ ਦੀ ਆਗਿਆ ਨਾਲ ਦੇਹ ਰੂਪ ਗਊਆਂ ਨੂੰ ਲੈ ਕੇ ਸੰਸਾਰ ਰੂਪ ਗੋਇਲਿ ਵਾਸੇ ਵਿਚ ਆਏ ਹਨ ਅਤੇ ਇੱਥੇ ਪਦਾਰਥਾਂ ਰੂਪ ਹਰਾ ਘਾਹ ਚਰ ਰਹੇ ਹਨ। ਜਦੋਂ ਇਹਨਾਂ ਦੀ ਉਮਰ ਪੂਰੀ ਹੋ ਜਾਂਦੀ ਹੈ ਤਾਂ ਇਹ ਜੀਵ ਇਥੋਂ ਤੁਰ ਜਾਂਦੇ ਹਨ। ਇਸ ਪ੍ਰਕਾਰ ਜੇਕਰ ਜੀਵ ਸੰਸਾਰ ਦੀ ਬਣਾਵਟ ਨੂੰ ਗੋਇਲ ਵਾਸੇ ਦੀ ਨਿਆਈਂ ਸਮਝੇ ਕਿ ਸੰਸਾਰ ਅੰਦਰ ਸਰੀਰ ਕਰਕੇ ਕੋਈ ਵੀ ਸਦੀਵ ਕਾਲ ਨਹੀਂ ਰਹੇਗਾ।

**ਅੰਤ ਮਰੈ ਪਛੁਤਾਇ ਪ੍ਰਿਥੀ ਪਰ, ਜੇ ਜਗ ਮੈ ਅਵਤਾਰ ਕਹਾਏ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਕਾਮ ਕ੍ਰੋਧ; ਫੂਟੇ ਬਿਖੁ ਮਾਟੁ ॥**

ਫਿਰ ਦੇਹ ਅਭਿਮਾਨ ਦੇ ਅਤੇ ਕਾਮ ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਦੇ (ਮਾਟੁ) ਮਟ ਨੂੰ ਸਮ ਦਮ ਆਦਿਕ ਸਾਧਨਾ ਦੁਆਰਾ ਭੰਨਣਾ ਕਰੇ ਭਾਵ ਨਿਵਿਰਤ ਕਰੇ ਅਤੇ

**ਬਿਨੁ ਵਖਰ; ਸੂਨੋ ਘਰੁ ਹਾਟੁ ॥**

*ਆਸੁਰੀ ਸੰਪਦਾ ਰੂਪ (ਵਖਰ) ਸੌਦੇ ਦੇ ਲਾਭ ਤੋਂ (ਬਿਨੁ) ਬਿਨਾਂ ਹੋ ਕੇ, ਸਾਧਨਾ ਦੁਆਰਾ ਆਪਣੇ ਹਿਰਦੇ ਰੂਪ ਘਰ ਤੇ ਇੰਦਰੀਆਂ ਰੂਪ (ਹਾਟੁ) ਹਟ ਨੂੰ (ਸੂਨੋ) ਸੁੰਨਾ ਕਰ ਲਵੇ।

## ਗੁਰ ਮਿਲਿ; ਖੋਲੇ ਬਜਰ ਕਪਾਟ ॥੪॥

ਹੇ ਭਾਈ! ਜੋ **ਪੰਜਾਂ ਕੋਸ਼ਾਂ ਦੇ ਤੇ ਆਸਾ-ਅੰਦੇਸਾ ਦੇ (ਬਜਰ) ਪੱਥਰ ਦੀ ਨਿਆਈਂ ਕਠੋਰ (ਕਪਾਟ) ਤਖਤੇ ਹਨ, ਉਹ (ਗੁਰ) ਸਤਿਗੁਰਾਂ ਨਾਲ (ਮਿਲਿ) ਮਿਲ ਕਰਕੇ (ਖੋਲੇ) ਖੋਲਣਾ ਕਰੇ ਕਿਉਂਕਿ ਸਤਿਗੁਰਾਂ ਨਾਲ ਮਿਲਣਾ ਕਰੇ ਕਰਕੇ ਇਹ ਸਾਰੇ ਤਖਤੇ ਖੁੱਲ੍ਹ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! ਸਤਿਗੁਰਾਂ ਨਾਲ ਕਿਵੇਂ ਮਿਲੀਦਾ ਹੈ?

## ਸਾਧੁ ਮਿਲੈ; ਪੂਰਬ ਸੰਜੋਗ ॥

**ਉੱਤਰ :** ਹੇ ਭਾਈ! ਜੋ (ਸਾਧੁ) ਅਧਿਕਾਰੀ ਹੈ ਉਹ (ਪੂਰਬ) ਪੂਰਬਲੇ ਨਿਸ਼ਕਾਮ ਕਰਮਾਂ ਦੇ ਸੰਜੋਗ ਕਰਕੇ ਸਤਿਗੁਰਾਂ (ਮਿਲੈ) ਮਿਲਦਾ ਹੈ।

**ਅਥਵਾ :** (ਸਾਧੁ) ਸੰਤਾਂ, ਮਹਾਤਮਾ ਦੀ ਸੰਗਤ (ਪੂਰਬ) ਪੂਰਬਲੇ ਪੁੰਨਾਂ ਦੇ ਸੰਜੋਗ ਕਰਕੇ (ਮਿਲੈ) ਮਿਲਦੀ ਹੈ।

**ਪ੍ਰਸ਼ਨ :** ਮਹਾਰਾਜ! ਸੰਤ ਮਹਾਤਮਾ ਕੌਣ ਹਨ?

## ਸਚਿ ਰਹਸੇ; ਪੂਰੇ ਹਰਿ ਲੋਗ ॥

*(ਰਹੱਸੇ ਬੋਲੋ)*

**ਉੱਤਰ :** ਜੋ (ਸਚਿ) ਸੱਚੇ ਨਾਮ ਕਰਕੇ (ਰਹਸੇ) ਆਨੰਦ ਦੇ ਸਹਿਤ ਹੋਏ ਹਨ, ਉਹ (ਹਰਿ) ਹਰੀ ਦੇ (ਪੂਰੇ) ਪੂਰਨ (ਲੋਗ) ਲੋਕ ਭਾਵ ਸੰਤ ਮਹਾਤਮਾ ਤੇ ਬ੍ਰਹਮ ਗਿਆਨੀ ਹਨ।

---

***ਆਸੁਰੀ ਸੰਪਦਾ** : ਕਾਮ, ਕ੍ਰੋਧ, ਲੋਭ, ਮੋਹ; ਹੰਕਾਰ ਨੂੰ ਆਸੁਰੀ ਸੰਪਦਾ ਕਹਿੰਦੇ ਹਨ।

****ਪੰਜ ਕੋਸ਼** : **੧. ਅੰਨਮਯ ਕੋਸ਼** : ਸਥੂਲ ਸਰੀਰ ਨੂੰ ਅੰਨਮਯ ਕੋਸ਼ ਕਹਿੰਦੇ ਹਨ। **੨. ਪ੍ਰਾਣਮਯ ਕੋਸ਼** : ਪੰਜ ਪ੍ਰਾਣ ਤੇ ਪੰਜ ਕਰਮ-ਇੰਦਰੀਆਂ ਨੂੰ ਪ੍ਰਾਣਮਯ ਕੋਸ਼ ਕਹਿੰਦੇ ਹਨ। **੩. ਮਨੋਮਯ ਕੋਸ਼** : ਪੰਜ ਗਿਆਨ-ਇੰਦਰੀਆਂ ਤੇ ਸੰਕਲਪ ਵਿਕਲਪ ਅੰਤਹਕਰਣ ਦੀ ਬਿਰਤੀ ਭਾਵ ਮਨ ਨੂੰ ਮਨੋਮਯ ਕੋਸ਼ ਕਹਿੰਦੇ ਹਨ। **੪. ਵਿਗਿਆਨਮਯ ਕੋਸ਼** : ਪੰਜ ਗਿਆਨ-ਇੰਦਰੀਆਂ ਤੇ ਨਿਸਚੇ ਰੂਪ ਅੰਤਹਕਰਣ ਦੀ ਬਿਰਤੀ ਭਾਵ ਬੁੱਧੀ ਨੂੰ ਗਿਆਨਮਯ ਕੋਸ਼ ਕਹਿੰਦੇ ਹਨ। **੫. ਅਨੰਦਮਯ ਕੋਸ਼** : ਕਾਰਣ ਸਰੀਰ ਨੂੰ ਅਨੰਦਮਯ ਕੋਸ਼ ਕਹਿੰਦੇ ਹਨ। (ਪ੍ਰਾਣਮਯ ਕੋਸ਼, ਮੋਨਮਯ ਕੋਸ਼, ਵਿਗਿਆਨਮਯ ਕੋਸ਼ ਸੂਖਮ ਸਰੀਰ ਅੰਦਰ ਆਉਂਦੇ ਹਨ।)

## ਮਨੁ ਤਨੁ ਦੇ; ਲੈ ਸਹਜਿ ਸੁਭਾਇ ॥

ਹੇ ਭਾਈ ! ਜੋ ਆਪਣਾ ਮਨ ਵੀ ਸਤਿਗੁਰੂ ਸਾਹਿਬ ਜੀ ਨੂੰ ਭੇਟਾ ਕਰ ਦਿੰਦੇ ਹਨ ਅਤੇ ਤਨ ਵੀ ਪੰਜਾਂ ਪਿਆਰਿਆਂ ਨੂੰ ਸੀਸ ਦੇ ਕੇ ਭੇਟਾ ਵਿਚ ਦੇ ਦਿੰਦੇ ਹਨ, ਉਹ (ਸਹਜਿ) ਸ਼ਾਂਤੀ (ਸੁਭਾਇ) ਸੁਭਾਅ ਨੂੰ ਲੈ ਲੈਂਦੇ ਭਾਵ ਧਾਰਨ ਕਰ ਲੈਂਦੇ ਹਨ। **ਵਾ:** (ਸੁ) ਉਹ (ਸਹਜਿ) ਸਹਜੇ ਹੀ (ਭਾਇ) ਪ੍ਰਕਾਸ਼ ਸਰੂਪ ਪ੍ਰਮੇਸਰ ਨੂੰ ਲੈ ਲੈਂਦੇਭਾਵ ਪ੍ਰਾਪਤ ਕਰ ਲੈਂਦੇ ਹਨ ਹਨ।

ਹੇ ਭਾਈ ! ਇਸ ਪ੍ਰਕਾਰ, ਅਬਿਨਾਸੀ ਪ੍ਰਮੇਸਰ ਦੇ ਸਰੂਪ ਵਿਚ ਸਮਾਈਦਾ ਹੈ।

## ਨਾਨਕ ਤਿਨ ਕੈ; ਲਾਗਉ ਪਾਇ ॥੫॥੬॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! (ਤਿਨ ਕੈ) ਉਹਨਾਂ ਪੁਰਖਾਂ ਦੇ (ਪਾਇ) ਚਰਨੀ (ਲਾਗਉ) ਲੱਗਣਾ ਕਰੀਏ ਜੋ ਅਬਿਨਾਸੀ ਪ੍ਰਮੇਸਰ ਦੇ ਸਰੂਪ ਵਿਚ ਸਮਾਏ ਹਨ।

ਇਸ ਪ੍ਰਕਾਰ ਸਤਿਗੁਰੂ ਜੀ ਨੇ ਇਹਨਾਂ ਸੱਤਾਂ ਪ੍ਰਸ਼ਨਾਂ ਦੇ ਉੱਤਰ ਬਖਸ਼ ਕੇ ਭਾਈ ਦਾਸਾ ਭੱਟ ਜੀ ਪ੍ਰਥਾਇ ਇਹ ਪਾਵਨ ਉਪਦੇਸ਼ ਬਖਸ਼ਿਸ਼ ਕੀਤਾ ਹੈ।

## ਗਉੜੀ ਮਹਲਾ ੧ ॥

ਦਾਸਾ ਭੱਟ ਜੀ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਪ੍ਰਮੇਸਰ ਸਾਰਿਆਂ ਦੇ ਮਨ ਵਿਚ ਚੇਤੇ ਕਿਉਂ ਨਹੀਂ ਆਉਂਦਾ, ਇਹ ਸਾਰੇ ਭੁੱਲੇ ਕਿਉਂ ਫਿਰਦੇ ਹਨ, ਇਹ ਸੁਣ ਕੇ ਹਜ਼ੂਰ ਪਰਮ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਕਾਮੁ ਕ੍ਰੋਧੁ; ਮਾਇਆ ਮਹਿ ਚੀਤੁ ॥

ਹੇ ਗੁਰਸਿੱਖੋ ! ਸਾਰੇ ਜੀਵਾਂ ਦਾ (ਚੀਤੁ) ਚਿਤ (ਕਾਮੁ) *ਕਾਮਨਾ ਕਰਕੇ **ਵਾ:** (ਕਾਮੁ) **ਅੱਠ ਪ੍ਰਕਾਰ ਦੇ ਕਾਮ ਕਰਕੇ ਅਤੇ ***ਕ੍ਰੋਧ ਕਰਕੇ ਮਾਇਆ (ਮਹਿ) ਵਿਚ ਜੁੜੇ ਰਹਿੰਦੇ ਹਨ।

## ਝੂਠ ਵਿਕਾਰਿ; ਜਾਗੈ ਹਿਤ ਚੀਤੁ ॥

ਜਿਸ ਕਰਕੇ ਜੀਵਾਂ ਨੂੰ ਝੂਠ ਬੋਲਣ ਦੀ ਆਦਤ ਪੈ ਜਾਂਦੀ ਹੈ ਤੇ ਉਹ ਹਰ ਵਕਤ (ਹਿਤ) ਮੋਹ ਦੀ (ਚੀਤੁ) ਚਿਤਵਨੀ ਵਿਚ ਹੀ ਲੱਗੇ ਰਹਿੰਦੇ ਹਨ। ਇਸ ਪ੍ਰਕਾਰ ਉਹਨਾਂ ਅੰਦਰ ਵਿਕਾਰ (ਜਾਗੈ) ਜਾਗ ਜਾਂਦੇ ਹਨ।

**ਅਥਵਾ :** ਇਉਂ ਜੀਵ (ਚੀਤੁ) ਚਿਤ ਦੇ (ਹਿਤ) ਪ੍ਰੇਮ ਕਰਕੇ ਝੂਠੇ ਵਿਕਾਰਾਂ ਅੰਦਰ (ਜਾਗੈ) ਜਾਗ ਰਹੇ ਹਨ।

**ਅਥਵਾ :** (ਚੀਤੁ) ਚਿਤ ਦਾ (ਹਿਤ) ਪ੍ਰੇਮ ਹੋਣ ਕਰਕੇ ਇਹ ਜੀਵ ਝੂਠ ਬੋਲਣ ਤੇ ਵਿਕਾਰ ਭੋਗਣ ਵਾਸਤੇ (ਜਾਗੈ) ਜਾਗਦੇ ਹਨ।

---

***ਕਾਮ ਕਾਮ ਸਭ ਕੋ ਕਹੈ, ਕਾਮ ਨ ਜਾਨੈ ਕੋਇ ॥ ਜੇਤੀ ਮਨ ਕੀ ਕਾਮਨਾ, ਕਾਮ ਕਹਾਵੈ ਸੋਇ ॥**

****ਸ੍ਰਵਣ ਸਿਮਰਨ ਕੀਰਤਨ ਚਿਤਵਤ ਬਾਤ ਇਕੰਤ ॥ ਦ੍ਰਿਢ ਸੰਕਲਪ ਪ੍ਰਯਤਨ ਤਨ ਪ੍ਰਾਪਤ ਅਸਟ ਕਹੰਤ ॥** *(ਵਿਚਾਰਮਾਲਾ, ਅਧਿ:੩)*

***ਕ੍ਰੋਧ : ਤੀਲੀ ਦੀ ਨਿਆਈਂ ਜੋ ਚਿਤ ਨੂੰ ਮਚਾਉਣ ਵਾਲੀ ਤੀਖਣ ਬਿਰਤੀ ਹੈ, ਉਸ ਨੂੰ ਕ੍ਰੋਧ ਕਹਿੰਦੇ ਹਨ ਜਿਸ ਪ੍ਰਕਾਰ ਤੀਲੀ ਜਲਾਉਣ ਵੇਲੇ ਪਹਿਲਾ ਹਰਾ ਰੰਗ, ਫਿਰ ਪੀਲਾ ਤੇ ਬਾਅਦ ਵਿਚ ਲਾਲ ਰੰਗ ਪੈਦਾ ਹੁੰਦਾ ਹੈ। ਇਸੇ ਪ੍ਰਕਾਰ ਜਦੋਂ ਬੁੱਲ੍ਹ ਫਰਕਦੇ ਹਨ ਤਾਂ ਇਹ ਕ੍ਰੋਧ ਦਾ ਹਰਾ ਰੰਗ ਹੈ, ਜਦੋਂ ਕੋਈ ਮੂੰਹੋਂ ਬੋਲਣ ਲੱਗ ਪਵੇ ਤਾਂ ਇਹ ਕ੍ਰੋਧ ਦਾ ਪੀਲਾ ਰੰਗ ਹੈ ਅਤੇ ਜਦੋਂ ਕੋਈ ਝਗੜਾ ਕਰਨ ਲੱਗ ਪਵੇ ਤਾਂ ਇਹ ਕ੍ਰੋਧ ਦਾ ਲਾਲ ਰੰਗ ਹੈ। ਜਿਵੇਂ ਅੱਗ ਸਾੜਨ ਦਾ ਕੰਮ ਕਰਦੀ ਹੈ ਇਸੇ ਪ੍ਰਕਾਰ ਕ੍ਰੋਧ ਵੀ ਅੱਗ ਦੀ ਨਿਆਈਂ ਸਾੜਨ ਵਾਲਾ ਹੈ। **ਅੰਧ ਕਰੋ ਦ੍ਰਿਗਵੰਤਨ ਕੋ, ਸ੍ਰੁਤਵੰਤਨ ਕੋ ਬਧਰੋਂ ਕਰ ਡਾਰੋਂ ॥** *(ਪ੍ਰਬੋਧ ਚੰਦਰ ਨਾਟਕ)*

## ਪੂੰਜੀ; ਪਾਪ ਲੋਭ ਕੀ ਕੀਤੁ ॥

ਫਿਰ ਇਹਨਾਂ ਜੀਵਾਂ ਨੇ ਧਨ ਨੂੰ ਜੋੜਨ, ਵਿਸ਼ਿਆਂ ਨੂੰ ਭੋਗਣ ਤੇ ਪਦਾਰਥਾਂ ਨੂੰ ਖਾਣ ਦੇ ਲੋਭ ਕਰਕੇ ਆਸੁਰੀ ਸੰਪਦਾ ਰੂਪ ਪਾਪਾਂ (ਕੀ) ਦੀ ਪੂੰਜੀ ਇੱਕਠੀ (ਕੀਤੁ) ਕੀਤੀ ਹੋਈ ਹੈ।

**ਅਥਵਾ :** ਇਹਨਾਂ ਜੀਵਾਂ ਨੇ ਕਿਸੇ ਦਾ ਖ਼ੂਨ ਨਿਚੋੜਣ ਤੇ ਅਨੇਕਾਂ ਤਰ੍ਹਾਂ ਦੇ ਦੁੱਖ ਦੇਣ ਰੂਪ ਪਾਪਾਂ ਕਰਕੇ ਲੋਭ (ਕੀ) ਦੀ ਪੂੰਜੀ ਨੂੰ ਇੱਕਠਿਆਂ (ਕੀਤੁ) ਕੀਤਾ ਹੋਇਆ ਹੈ।

## ਤਰੁ ਤਾਰੀ; ਮਨਿ ਨਾਮੁ ਸੁ ਚੀਤੁ ॥੧॥

*(ਦੂਸਰਾ ਪਾਠ : 'ਸੁਚੀਤੁ')*

ਹੇ (ਮਨਿ) ਮਨਾ ! ਤੂੰ ਕਾਮ, ਕ੍ਰੋਧ ਆਦਿਕ ਵਿਕਾਰਾਂ ਦੀ (ਤਾਰੀ) ਨਦੀ ਤੋਂ ਵੀ ਤਾਰੀ ਮਾਰ ਕੇ ਤਾਂ ਤਰ ਸਕਦਾ ਹੈ ਜੇਕਰ ਤੇਰੇ (ਚੀਤੁ) ਚਿਤ ਵਿਚ ਪ੍ਰਮੇਸਰ ਦਾ ਨਾਮ (ਸੁ) ਭਲੀ ਪ੍ਰਕਾਰ ਵੱਸਿਆ ਹੋਵੇ।

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥** *(ਅੰਗ:੧੪੭)*

**ਅਥਵਾ :** ਹੇ ਭਾਈ ! ਤੂੰ ਮਨ ਵਿਚ ਪ੍ਰਮੇਸਰ ਦੇ ਨਾਮ ਦਾ (ਸੁ) ਭਲੀ ਪ੍ਰਕਾਰ (ਚੀਤੁ) ਚਿੰਤਨ ਕਰਕੇ ਭਾਵ ਹਰ ਸਮੇਂ ਨਾਮ ਦਾ ਅਭਿਆਸ ਕਰਕੇ ਆਸਾ ਰੂਪ (ਤਾਰੀ) ਨਦੀ ਤੋਂ ਤਰ ਜਾਣਾ ਕਰ।

**ਅਥਵਾ :** ਹੇ (ਮਨਿ) ਮਨਾ! ਤੂੰ ਪ੍ਰਮੇਸਰ ਦੇ ਨਾਮ ਨੂੰ (ਚੀਤੁ) ਚਿਤ ਵਿਚ ਵਸਾ ਕੇ ਮਾਇਆ ਰੂਪ (ਤਾਰੀ) ਨਦੀ ਤੋਂ ਤਰ ਜਾਣਾ ਕਰ, ਕਿਉਂਕਿ ਪ੍ਰਮੇਸਰ ਦੀ ਭਗਤੀ ਹੀ ਮਾਇਆ ਰੂਪ ਨਦੀ ਤੋਂ ਤਾਰਨ ਵਾਸਤੇ (ਤਾਰੀ) ਬੇੜੀ ਦੀ ਨਿਆਈਂ ਹੈ।

ਦਾਸਾ ਭੱਟ ਨੇ ਬੇਨਤੀ ਕੀਤੀ ਕਿ ਇਹ ਸੱਚੇ ਪਾਤਸ਼ਾਹ ਜੀ। ਆਪ ਜੀ ਕੋਈ ਮੰਤਰ ਬਖਸ਼ੋ ਤਾਂ ਹਜ਼ੂਰ ਫਰਮਾਉਂਦੇ ਹਨ,

## ਵਾਹੁ ਵਾਹੁ ਸਾਚੇ; ਮੈ ਤੇਰੀ ਟੇਕ ॥

ਹੇ ਭਾਈ ! (ਵਾਹੁ ਵਾਹੁ) ਵਾਹਿਗੁਰੂ-ਵਾਹਿਗੁਰੂ ਜਪਣਾ ਕਰ ਅਤੇ ਇਹ ਕਿਹਾ ਕਰ ਕਿ ਹੇ (ਸਾਚੇ) ਸੱਚੇ ਪ੍ਰਮੇਸਰ (ਮੈ) ਮੈਨੂੰ ਤੇਰੀ ਹੀ (ਟੇਕ) ਓਟ ਹੈ।

**ਅਥਵਾ :** ਹੇ (ਸਾਚੇ) ਸੱਚੇ ਪਾਤਸ਼ਾਹ ਜੀ ! ਤੁਸੀਂ ਸਾਰਿਆਂ ਦੇ ਪ੍ਰਕਾਸ਼ਕ ਹੋਣ ਕਰਕੇ (ਵਾਹੁ) *ਅਸਚਰਜ ਰੂਪ ਹੋ ਅਤੇ ਫਿਰ ਸਾਰਿਆਂ ਦੀ ਉਤਪਤੀ, ਪਾਲਣਾ, ਲੈਅਤਾ ਕਰਨ ਵਾਲੇ ਹੋਣ ਕਰਕੇ ਸਾਰਿਆ ਦੇ (ਵਾਹੁ) ਪ੍ਰੇਰਕ ਵੀ ਹੋ।

**ਅਥਵਾ :** ਹੇ ਸਾਰਿਆਂ ਦੇ (ਵਾਹੁ) ਪ੍ਰੇਰਕ ਤੇ (ਵਾਹੁ) ਅਸਚਰਜ ਰੂਪ (ਸਾਚੇ) ਸੱਚੇ ਪਾਤਸ਼ਾਹ ਜੀ! (ਮੈ) ਮੈਨੂੰ ਮਨ ਬਾਣੀ ਸਰੀਰ ਕਰਕੇ (ਤੇਰੀ) ਤੁਹਾਡੀ ਹੀ (ਟੇਕ) ਓਟ ਹੈ।

## ਹਉ ਪਾਪੀ; ਤੂੰ ਨਿਰਮਲੁ ਏਕ ॥੧॥ ਰਹਾਉ ॥

ਹੇ ਅੰਤਰਜਾਮੀ ਪ੍ਰਮੇਸਰ ! (ਹਉ) ਅਸੀਂ ਸਦਾ ਹੀ ਪਾਪਾਂ ਨੂੰ, ਗੁਨਾਹਾਂ ਨੂੰ ਕਰਨ ਵਾਲੇ ਹਾਂ। (ਏਕ) ਇਕ

---

* 'ਵਾਹੁ' ਨਾਮ ਅਸਚਰਜ ਦਾ ਹੈ। "ਵਾਹਿ ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ ॥੬੨॥"

*(ਸ੍ਰੀ ਗੁਰੂ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ:੧)*

ਅਰਥਾਤ ਜੋ ਸਾਰਿਆਂ ਦਾ ਪ੍ਰਕਾਸ਼ਕ ਤੇ ਆਪ ਸ੍ਵੈਯੰ ਪ੍ਰਕਾਸ਼ ਹੋਵੇ ਅਤੇ ਜੋ ਸਾਰਿਆਂ ਦਾ ਆਧਾਰ ਤੇ ਆਪ ਨਿਰਾਧਾਰ ਹੋਵੇ, ਉਸ ਨੂੰ ਅਸਚਰਜ ਕਹੀਦਾ ਹੈ।

ਤੂੰ ਹੀ ਮਾਇਆ ਦੀ ਮਲ ਵਿਕਸ਼ੇਪ ਆਵਰਨ ਆਦਿਕਾਂ ਦੀ (ਨਿਰਮਲੁ) ਮੈਲ ਤੋਂ ਰਹਿਤ ਹੋਣ ਕਰਕੇ ਉੱਜਲ ਹੈ।

## ਅਗਨਿ ਪਾਨੀ; ਬੋਲੈ ਭੜ ਵਾਉ ॥

*(ਭੜ-ਵਾਉ ਬੋਲੋ)*

ਇਹ ਜੀਵ ਮਾਇਆ ਦੀ ਤ੍ਰਿਸ਼ਨਾ ਰੂਪ ਅਗਨੀ ਕਰਕੇ ਤੇ ਪਦਾਰਥਾਂ ਰੂਪ ਪਾਨੀ ਦੀ ਪ੍ਰਾਪਤੀ ਵਾਸਤੇ ਦਿਨ-ਰਾਤ (ਭੜ) ਭੜਕੀ ਹੋਈ (ਵਾਉ) ਹਵਾ ਦੀ ਨਿਆਈਂ (ਬੋਲੈ) ਬੋਲਦੇ ਰਹਿੰਦੇ ਹਨ ਕਿ ਸਾਨੂੰ ਇਹ ਪਦਾਰਥ ਪ੍ਰਾਪਤ ਨਹੀਂ ਹੋਏ।

**ਅਥਵਾ :** ਅਗਨੀ ਦੀ ਨਿਆਈਂ ਤਮੋਗੁਣੀ ਜੀਵ, ਪਾਨੀ ਦੀ ਨਿਆਈਂ ਸਤੋਗੁਣੀ ਜੀਵ, (ਵਾਉ) ਹਵਾ ਦੀ ਨਿਆਈਂ ਰਜੋਗੁਣੀ ਜੀਵ (ਭੜ) ਭੜਕੀ ਹੋਈ (ਵਾਉ) ਹਵਾ ਦੀ ਨਿਆਈਂ (ਬੋਲੈ) ਬੋਲਦੇ ਰਹਿੰਦੇ ਹਨ ਭਾਵ ਇਹ ਜੀਵ ਤਿੰਨਾਂ ਗੁਣਾਂ ਦੇ ਕੈਦੀ ਹੋਏ ਹਨ ਤੇ ਤਿੰਨਾਂ ਗੁਣਾਂ ਤੋਂ ਅਤੀਤ ਆਪਣੇ ਸਰੂਪ ਨੂੰ ਨਹੀਂ ਜਾਣਦੇ।

**ਅਥਵਾ :** ਅੱਗ, ਪਾਣੀ ਆਦਿਕ ਪੰਜਾਂ ਤੱਤਾਂ ਤੋਂ ਰਚੇ ਹੋਏ ਸਰੀਰ ਵਾਲੇ ਜੀਵ (ਭੜ) ਭੜਕੀ ਹੋਈ (ਵਾਉ) ਹਵਾ ਦੀ ਨਿਆਈਂ ਬੋਲਦੇ ਰਹਿੰਦੇ ਹਨ ਪਰ ਪ੍ਰਮੇਸਰ ਦਾ ਸਿਮਰਨ ਨਹੀਂ ਕਰਦੇ।

**ਅਥਵਾ :** ਜਿਸ ਮਚਦੀ ਅੱਗ 'ਤੇ ਪਾਣੀ ਪਾਈਏ ਤਾਂ ਉਹ ਬੋਲਦੀ ਹੈ। ਇਸੇ ਪ੍ਰਕਾਰ ਜੀਵਾਂ ਅੰਦਰ ਤ੍ਰਿਸ਼ਨਾ ਰੂਪ ਅੱਗ ਮਚ ਰਹੀ ਹੈ। ਜਦੋਂ ਇਸ ਉੱਤੇ ਪਦਾਰਥਾਂ ਰੂਪ ਪਾਣੀ ਪੈਂਦਾ ਹੈ ਤਾਂ ਇਹ ਜੀਵ (ਵਾਉ) ਹਵਾ ਦੀ ਨਿਆਈਂ (ਭੜ) ਭੜਕੇ ਹੋਏ (ਬੋਲੈ) ਬੋਲਦੇ ਹਨ।

## ਜਿਹਵਾ ਇੰਦ੍ਰੀ; ਏਕੁ ਸੁਆਉ ॥

ਇਹਨਾਂ ਜੀਵਾਂ ਵਿਚੋਂ (ਏਕੁ) ਇਕ ਤਾਂ (ਜਿਹਵਾ) ਜੀਭ ਦੇ (ਸੁਆਉ) ਸੁਆਦ ਵਿਚ ਤੇ ਇਕ (ਇੰਦ੍ਰੀ) ਇੰਦਰੀਆਂ ਦੇ ਭੋਗ ਵਿਚ ਲੱਗੇ ਹੋਏ ਹਨ। ਇਸ ਪ੍ਰਕਾਰ ਇਹ ਕਦੇ ਵੀ ਸੰਤੋਖ ਨਹੀਂ ਧਾਰਦੇ।

**ਅਥਵਾ :** ਜੀਵ ਦੀਆਂ ਜੋ (ਜਿਹਵਾ) ਜੀਭ ਆਦਿਕ (ਇੰਦ੍ਰੀ) ਦਸ ਇੰਦਰੀਆਂ ਹਨ, ਇਹ ਆਪਣੇ (ਏਕੁ) ਇਕ-ਇਕ (ਸੁਆਉ) ਸੁਆਦ ਵਿਚ ਲੱਗੀਆਂ ਹੋਈਆਂ ਹਨ।

## ਦਿਸਟਿ ਵਿਕਾਰੀ; ਨਾਹੀ ਭਉ ਭਾਉ ॥

ਜਿੰਨ੍ਹਾਂ ਚਿਰ ਤੱਕ ਜੀਵ ਦੇ ਹਿਰਦੇ ਵਿਚ ਪ੍ਰਮੇਸਰ ਦੇ (ਭਉ) ਭੈ ਤੇ (ਭਾਉ) ਪ੍ਰੇਮ (ਨਾਹੀ) ਨਹੀਂ ਹੈ, ਉਤਨਾ ਚਿਰ ਤੱਕ ਜੀਵ ਦੀ (ਦਿਸਟਿ) ਨਿਗ੍ਹਾ ਵਿਕਾਰਾਂ ਵਾਲੀ ਰਹਿੰਦੀ ਹੈ। ਉਹਨਾਂ ਵਿਚ ਇਹ ਗੁਣ ਨਹੀਂ ਆਉਂਦੇ,

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥** *(ਭਾਈ ਗੁਰਦਾਸ ਜੀ)*

ਉਹ ਪਰਾਏ ਰੂਪ ਨੂੰ ਵਿਕਾਰੀ ਦ੍ਰਿਸਟੀ ਨਾਲ ਹੀ ਵੇਖਦੇ ਹਨ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਰੀਤੀ ਅਨੁਸਾਰ ਅਰਥ :**

**ਜਿਹਵਾ ਇੰਦ੍ਰੀ; ਏਕੁ ਸੁਆਉ ॥ ਦਿਸਟਿ ਵਿਕਾਰੀ; ਨਾਹੀ ਭਉ ਭਾਉ ॥**

ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਦਾ (ਭਉ) ਭੈ ਤੇ (ਭਾਉ) ਪ੍ਰੇਮ ਹੈ, ਉਹਨਾਂ ਦੀ ਵਿਕਾਰਾਂ ਵਾਲੀ (ਦ੍ਰਿਸਟਿ)

ਦ੍ਰਿਸਟੀ (ਨਾਹੀ) ਨਹੀਂ ਰਹਿੰਦੀ ਅਤੇ ਉਹ (ਜਿਹਵਾ) ਜੀਭ ਆਦਿਕ (ਇੰਦ੍ਰੀ) ਇੰਦ੍ਰੀਆਂ ਕਰਕੇ (ਏਕੁ) ਇੱਕ ਪ੍ਰਮੇਸਰ ਆਨੰਦ ਦਾ (ਸੁਆਉ) ਸੁਆਦ ਲੈਂਦੇ ਹਨ।

## ਆਪੁ ਮਾਰੇ; ਤਾ ਪਾਏ ਨਾਉ ॥੨॥

ਜੇਕਰ ਇਹ ਜੀਵ ਗੁਰਾਂ ਦੇ ਉਪਦੇਸ ਦੁਆਰਾ ਆਪਣੇ ਅੰਦਰੋ (ਆਪੁ) ਆਪਾ ਭਾਵ ਅਰਥਾਤ ਦੇਹ ਅਧਿਆਸ ਨੂੰ (ਮਾਰੇ) ਮਾਰ ਲਵੇ ਤਾਂ ਹੀ ਗੁਰਾਂ ਪਾਸੋਂ (ਨਾਉ) ਨਾਮ ਦੀ ਦਾਤ (ਪਾਏ) ਪਾ ਸਕਦਾ ਹੈ।

## ਸਬਦਿ ਮਰੈ; ਫਿਰਿ ਮਰਣੁ ਨ ਹੋਇ ॥

ਜਦੋਂ ਇਹ ਜੀਵ ਸਤਿਗੁਰਾਂ ਦੇ (ਸਬਦਿ) ਉਪਦੇਸ ਨੂੰ ਧਾਰਨ ਕਰਕੇ ਜੀਵਤ ਭਾਵ ਵੱਲੋਂ, ਵਿਕਾਰਾਂ ਵੱਲੋਂ (ਮਰੈ) ਮਰ ਜਾਂਦਾ ਹੈ ਤਾਂ ਫਿਰ ਇਸ ਦਾ ਵਾਰ-ਵਾਰ (ਮਰਣੁ) ਮਰਨਾ ਨਹੀਂ (ਹੋਇ) ਹੁੰਦਾ।ਤਦੋਂ ਇਹ ਸਦਾ ਵਾਸਤੇ ਮੁਕਤ ਹੋ ਜਾਂਦਾ ਹੈ।

## ਬਿਨੁ ਮੂਏ; ਕਿਉ ਪੂਰਾ ਹੋਇ ॥

ਜੀਵ ਭਾਵ ਤੋਂ (ਮੂਏ) ਮਰੇ (ਬਿਨੁ) ਬਗੈਰ (ਪੂਰਾ) ਪੂਰਨ ਆਨੰਦ **ਵਾ:** ਪੂਰਨ ਗਿਆਨ (ਕਿਉ) ਕਿਵੇਂ ਪ੍ਰਾਪਤ (ਹੋਇ) ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।

**ਅਥਵਾ :** ਮਨ ਦਾ ਮੰਦਾ ਸੁਭਾਅ (ਮੂਏ) ਮਾਰੇ (ਬਿਨੁ) ਬਿਨਾਂ ਇਹ ਜੀਵ (ਕਿਉ) ਕਿਵੇਂ (ਪੂਰਾ) ਪੂਰਨ (ਹੋਇ) ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।

## ਪਰਪੰਚਿ ਵਿਆਪਿ ਰਹਿਆ; ਮਨੁ ਦੋਇ ॥

ਜੀਵਾਂ ਦਾ ਮਨ (ਦੋਇ) ਦ੍ਵੈਤ ਵਿਚ (ਵਿਆਪਿ) ਲੱਗ ਰਿਹਾ ਹੈ, ਜਿਸ ਕਰਕੇ ਇਹ ਹਰ ਵਕਤ ਕਿਸੇ ਨਾਲ (ਪਰਪੰਚਿ) ਛਲ ਕਰਦੇ ਹਨ, ਠੱਗੀ ਮਾਰਦੇ ਹਨ।

**ਅਥਵਾ :** ਜੋ (ਪਰ) ਵਿਸ਼ੇਸ਼ ਕਰਕੇ (ਪੰਚਿ) ਪੰਜ *ਅਸਤੀ, ਭਾਤੀ, ਪ੍ਰਿਅਤਾ, ਨਾਮ ਤੇ ਰੂਪ ਹੈ। ਇਸ ਨੂੰ ਹੀ ਪ੍ਰਪੰਚ ਕਹਿੰਦੇ ਹਨ। ਜੀਵ ਨਾਮ ਤੇ ਰੂਪ ਵਿਚ ਪਰਚ ਕੇ ਅਸਤੀ, ਭਾਤੀ, ਪ੍ਰਿਅਤਾ ਨੂੰ ਭੁਲਾ ਦਿੰਦਾ ਹੈ, ਜਿਸ ਕਰਕੇ ਇਹ (ਪਰਪੰਚਿ) ਛਲ ਵਿਚ (ਵਿਆਪਿ) ਲੱਗਿਆ ਰਹਿੰਦਾ ਹੈ ਅਤੇਇਸੇ ਕਰਕੇ ਇਸ ਦੇ ਮਨ ਅੰਦਰ ਅਵਿਦਿਆ ਦੇ ਪ੍ਰਤਾਪ ਕਰਕੇ ਪ੍ਰਮੇਸਰ ਨਾਲ (ਦੋਇ) ਜੁਦੈਗੀ ਪਈ ਹੋਈ ਹੈ।

**ਅਥਵਾ :** ਜਿੰਨ੍ਹਾਂ ਚਿਰ ਤੱਕ ਜੀਵ ਦਾ ਮਨ (ਪਰਪੰਚਿ) ਸੰਸਾਰ ਵਿਚ **ਵਾ:** (ਪਰਪੰਚਿ) ਛਲ, ਧੋਖੇ ਵਿਚ (ਵਿਆਪਿ) ਲੱਗ (ਰਹਿਆ) ਰਿਹਾ ਹੈ, ਉਨਾ ਚਿਰ ਤੱਕ ਇਸ ਦੇ ਜਨਮ-ਮਰਨ (ਦੋਇ) ਦੋਵੇਂ ਹੀ ਬਣੇ ਰਹਿੰਦੇ ਹਨ।

## ਥਿਰੁ ਨਾਰਾਇਣੁ; ਕਰੇ ਸੁ ਹੋਇ ॥੩॥

ਜੇਕਰ ਜੀਵ (ਨਾਰਾਇਣੁ) ਪ੍ਰਮੇਸਰ ਦੇ ਨਾਮ ਵਿਚ ਚਿਤ ਜੋੜ ਕੇ (ਥਿਰੁ) ਇਸਥਿਤ ਕਰੇ ਤਾਂ ਇਹ ਜੀਵ (ਸੁ) ਉਸ ਪ੍ਰਮੇਸਰ ਦੀ ਜੋਤ ਵਿਚ ਮਿਲ ਕੇ ਉਸ ਦਾ ਸਰੂਪ (ਹੋਇ) ਹੋ ਸਕਦਾ ਹੈ।

**ਅਥਵਾ :** ਜੇਕਰ ਇਹ ਜੀਵ ਪ੍ਰਮੇਸਰ ਵਿਚ ਆਪਣੇ ਚਿਤ ਜੋੜ ਕੇ (ਥਿਰੁ) ਇਸਥਿਤ ਕਰੇ ਤਾਂ ਇਸ ਦਾ ਮਨ ਇਸਥਿਤ (ਹੋਇ) ਹੋ ਸਕਦਾ ਹੈ।

---

* ਅਸਤੀ, ਭਾਤੀ, ਪ੍ਰਿਅਤਾ ਪ੍ਰਮੇਸਰ ਦੀਆਂ ਸੱਤਾਂ ਹਨ ਅਤੇ ਨਾਮ ਤੇ ਰੂਪ ਮਾਇਆ ਦੀਆਂ ਸੱਤਾਂ ਹਨ।

**ਅਥਵਾ :** ਜੇਕਰ ਪ੍ਰਮੇਸਰ ਆਪ ਇਸ ਜੀਵ ਦਾ ਮਨ (ਥਿਰੁ) ਇਸਥਿਤ ਕਰੇ ਤਾਂ ਇਸ ਦਾ ਮਨ ਇਸਥਿਤ ਹੋ ਸਕਦਾ ਹੈ।

**ਅਥਵਾ :** ਜੋ (ਥਿਰੁ) ਅਚੱਲ ਰੂਪ (ਨਾਰਾਇਣੁ) ਪ੍ਰਮੇਸਰ (ਕਰੇ) ਕਰਦਾ ਹੈ (ਸੁ) ਉਹੀ ਵਰਤਾਰਾ (ਹੋਇ) ਹੁੰਦਾ ਹੈ।

## ਬੋਹਿਥਿ ਚੜਉ; ਜਾ ਆਵੈ ਵਾਰੁ ॥

ਜਿਵੇਂ ਕੋਈ ਪ੍ਰਤੱਖ ਜਹਾਜ਼ ਚੜ੍ਹਨ ਤੋਂ ਰਹਿ ਜਾਵੇ ਤਾਂ ਉਹ ਉਦੋਂ ਹੀ ਚੜ੍ਹ ਸਕਦਾ ਹੈ, ਜਦੋਂ ਕਿਤੇ ਉਸ ਦੀ ਵਾਰੀ ਆਵੇਗੀ। ਇਸ ਪ੍ਰਕਾਰ ਜੋ ਚੌਰਾਸੀ ਲੱਖ ਜੂਨ ਭੋਗਣ ਤੋਂ ਬਾਅਦ ਮਨੁੱਖਾ ਜਨਮ ਰੂਪ ਵਾਰੀ ਪਾ ਕੇ ਵੀ ਗੁਰਸਿੱਖੀ ਰੂਪ ਜਹਾਜ਼ ਜਾਂ ਅੰਮ੍ਰਿਤਪਾਨ ਕਰਕੇ ਨਾਮ ਰੂਪ ਜਹਾਜ਼ 'ਤੇ ਨਹੀਂ ਚੜ੍ਹਦੇ, ਉਹ ਫਿਰ ਉਸ ਸਮੇਂ ਨਾਮ ਰੂਪ (ਬੋਹਿਥਿ) ਜਹਾਜ਼ 'ਤੇ (ਚੜਉ) ਚੜ੍ਹਨਗੇ (ਜਾ) ਜਦੋਂ ਕਿਤੇ ਉਹਨਾਂ ਦੀ ਚੌਰਾਸੀ ਲੱਖ ਜੂਨ ਭੋਗਣ ਤੋਂ ਬਾਅਦ ਫਿਰ ਮਨੁੱਖਾ ਜਨਮ ਰੂਪ (ਵਾਰੁ) ਵਾਰੀ (ਆਵੈ) ਆਵੇਗੀ। ਭਾਵ ਜੀਵ ਹੁਣ ਹੀ ਨਾਮ ਰੂਪ ਜਹਾਜ਼ ਤੇ ਚੜ੍ਹਨਾ ਕਰੇ ਫਿਰ ਇਹ ਵਾਰੀ ਨਹੀਂ ਆਵੇਗੀ। ਯਥਾ:

**ਬੀਸ ਲਾਖ ਅਸਥਾਵਰ ਜਾਨੋ। ਨੌ ਲਾਖ ਜਲ ਥਲ ਸਭ ਮਾਨੋ।**
**ਗਿਆਰਾਂ ਲਾਖ ਕੂਰਮ ਕਵੀ ਗਾਏ। ਪੰਥੀ ਗਣ ਦਸ ਲਾਖ ਬਤਾਏ।**
**ਤੀਸ ਲਾਖ ਪਸ ਜਾਨੋ ਭਾਈ। ਚਾਰ ਲਾਖ ਬਾਨਰ ਦੁਖਦਾਈ।**
**ਚਬ ਚੌਰਾਸੀ ਯਹ ਕਟ ਆਵੈ। ਤਬ ਮਾਨਸ ਕੇ ਤਨ ਕੋ ਪਾਵੈ।** *(ਸ਼ਾਸਤ੍ਰ ਪ੍ਰਮਾਣ)*

**ਲਖ ਚਉਰਾਸੀਹ ਜੋਨਿ ਸਬਾਈ ॥**
**ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥** *(ਅੰਗ: ੧੦੭੫)*

## ਠਾਕੇ ਬੋਹਿਥ; ਦਰਗਹ ਮਾਰ ॥

ਜਿਵੇਂ ਜੋ ਪ੍ਰਤੱਖ ਜਹਾਜ਼ 'ਤੇ ਚੜ੍ਹਨ ਤੋ ਰੁਕ ਜਾਵੇ, ਉਸ ਨੂੰ ਜਹਾਜ਼ ਤੁਰੇ ਤੋਂ ਮਗਰੋਂ ਚੋਰ ਡਾਕੂ ਮਾਰ ਕੇ ਲੁੱਟ ਲੈਂਦੇ ਹਨ। ਇਸੇ ਪ੍ਰਕਾਰ ਜੋ ਮਨੁੱਖਾ ਜਨਮ ਵਿਚ ਖੁੰਝ ਕੇ, ਨਾਮ ਦੇ ਜਹਾਜ਼ 'ਤੇ ਚੜ੍ਹਨ ਤੋ (ਠਾਕੇ) ਰੁਕੇ ਹਨ ਉਹਨਾਂ ਨੂੰ (ਦਰਗਹ ਮਾਰ) ਦਰਗਾਹ ਵਿਚ ਬਹੁਤ ਮਾਰ ਪਵੇਗੀ ਤੇ ਵਾਰ-ਵਾਰ ਟੇਡੀਆਂ ਜੂਨਾਂ ਵਿਚ ਆਉਣਾ ਪਵੇਗਾ।

## ਸਚੁ ਸਾਲਾਹੀ; ਧੰਨੁ ਗੁਰਦੁਆਰੁ ॥

ਨਾਮ ਰੂਪ ਜਹਾਜ਼ 'ਤੇ ਚੜ੍ਹਨ ਦਾ ਇਕ ਹੀ ਉਪਾਅ ਹੈ ਕਿ ਸਤਿਗੁਰੂ ਸਾਹਿਬ ਜੀ ਦੁਆਰਾ (ਸਚੁ) ਸੱਚੇ ਪ੍ਰਮੇਸਰ (ਸਾਲਾਹੀ) ਸਿਫਤ ਕਰੀਏ ਅਤੇ ਉਹ (ਗੁਰ) ਗੁਰੂ ਦਾ ਦੁਆਰ ਧੰਨ ਹੈ ਜਿਥੋਂ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** (ਗੁਰ) ਗੁਰੂ ਸਾਹਿਬ ਦਾ ਦੁਆਰ ਧੰਨ ਹੈ, ਜਿਥੇ ਸਾਧਸੰਗਤ ਵਿਚ (ਸਚੁ) ਸੱਚੇ ਨੂੰ (ਸਾਲਾਹੀ) ਸਾਲਾਹੀਦਾ ਹੈ।

**ਅਥਵਾ :** ਜਿਨ੍ਹਾਂ ਨੇ (ਗੁਰ) ਸਤਿਗੁਰਾਂ (ਦੁਆਰੁ) ਦੁਆਰਾ ਸੱਚ ਸਰੂਪ ਨੂੰ (ਸਾਲਾਹੀ) ਸਾਲਾਹੁਣਾ ਕੀਤਾ ਹੈ, ਉਹ (ਧੰਨੁ) ਧੰਨਤਾ ਦੇ ਯੋਗ ਹਨ।

## ਨਾਨਕ ਦਰਿ ਘਰਿ; ਏਕੰਕਾਰੁ ॥੪॥੭॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ! ਜੋ (ਏਕੰਕਾਰੁ) ਇਕ ਵਾਹਿਗੁਰੂ ਪ੍ਰਮੇਸਰ ਦੀ ਸਾਧਸੰਗਤ ਰੂਪ ਦਰ ਵਿਚ ਮਿਲਦੇ ਹਨ, ਉਹ ਵਾਹਿਗੁਰੂ ਪ੍ਰਮੇਸਰ ਦੇ ਸਚਖੰਡ ਰੂਪ ਘਰ ਵਿਚ ਪਹੁੰਚ ਜਾਂਦੇ ਹਨ।

**ਅਥਵਾ :** ਹੇ ਭਾਈ ! ਜੋ ਪ੍ਰਮੇਸਰ ਸਾਰਿਆਂ ਦੇ ਸਰੀਰ ਰੂਪ ਘਰ ਤੇ ਅੰਤਹਕਰਣ ਰੂਪ (ਦਰਿ) ਦਰਵਾਜੇ ਵਿਚ ਵੱਸ ਰਿਹਾ ਹੈ, ਉਸ ਨੂੰ ਪਛਾਨਣਾ ਕਰ।

**ਅਥਵਾ :** ਸਾਧ-ਸੰਗਤ ਰੂਪ ਘਰ ਵਿਚ ਮਿਲ ਕਰਕੇ ਤੇ ਗਿਆਨ ਰੂਪ (ਦਰਿ) ਦਰਵਾਜੇ 'ਤੇ ਪਹੁੰਚ ਕੇ ਹੀ (ਏਕੰਕਾਰੁ) ਇਕ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜੋ ਪ੍ਰਮੇਸਰ ਨੂੰ (ਦਰਿ) ਸਾਧਸੰਗਤ ਵਿਚ ਤੇ (ਘਰਿ) ਸੰਸਾਰ ਵਿਚ ਜਾਣ ਲੈਂਦੇ ਹਨ। ਉਹ (ਦਰਿ) ਪ੍ਰਲੋਕ ਵਿਚ ਤੇ (ਘਰਿ) ਸੰਸਾਰ ਵਿਚ **ਵਾ:** (ਦਰਿ) ਗਿਆਨ ਵਿਚ ਤੇ (ਘਰ) ਤੁਰੀਆ ਪਦ ਵਿਚ (ਏਕੰਕਾਰੁ) ਇਕ ਪ੍ਰਮੇਸਰ ਨੂੰ ਜਾਣ ਲੈਂਦੇ ਹਨ।

## ਗਉੜੀ ਮਹਲਾ ੧ ॥

**ਉਥਾਨਕਾ :**

ਇਕ ਜੋਗੀ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਮੈਨੂੰ ਉਪਦੇਸ਼ ਦੀ ਬਖਸ਼ਿਸ਼ ਕਰੋ, ਜਿਸ ਉਪਦੇਸ਼ ਦੁਆਰਾ ਮੇਰੀ ਕਲਿਆਣ ਹੋ ਜਾਵੇ। ਜੋਗੀ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਜੋਗ ਅਤੇ ਮਨ ਦੇ ਪ੍ਰਕਰਣ ਦੁਆਰਾ ਉਪਦੇਸ਼ ਦੀ ਬਖਸ਼ਿਸ਼ ਕਰਦੇ ਹਨ।

## ਉਲਟਿਓ ਕਮਲੁ; ਬ੍ਰਹਮੁ ਬੀਚਾਰਿ ॥

ਜੋਗੀਆਂ ਦੇ ਮੱਤ ਅਨੁਸਾਰ (ਕਮਲੁ) ਰਿਦਾ ਕਮਲ ਸਰੀਰ ਦੇ ਅੰਦਰ ਖੱਬੇ ਪਾਸੇ ਇਕ ਮਾਸ ਦਾ ਟੁਕੜਾ ਹੈ। ਜਿਸਦਾ ਆਕਾਰ ਬਦਾਮ ਜੈਸਾ ਹੈ। ਜਿਸ ਪ੍ਰਕਾਰ ਨਿੰਮ ਦੇ ਪੱਤੇ ਤੇ ਕਵਲ ਦੇ ਦੁਆਲੇ ਕਿੰਗਰੇ ਹੁੰਦੇ ਹਨ, ਇਸ ਪ੍ਰਕਾਰ ਹੀ ਰਿਦਾ ਕਮਲ ਦੇ ਫੁਰਨੇ ਰੂਪ ਕਿੰਗਰੇ ਹਨ। ਜਿਸ-ਜਿਸ ਫੁਰਨੇ ਰੂਪ ਕਿੰਗਰੇ 'ਤੇ ਮਨ ਬੈਠਦਾ ਹੈ (ਸੁਣਨ ਵਾਲੇ ਜਾਂ ਦੇਖਣਵਾਲੇ 'ਤੇ) ਉਹੋ ਜਿਹੀ ਕਿਰਿਆ ਹੁੰਦੀ ਹੈ। ਜਿੰਨ੍ਹਾ ਦਾ ਰਿਦਾ ਕਮਲ ਹੇਠਾਂ ਨੂੰ ਝੁਕਿਆ ਹੁੰਦਾ ਹੈ, ਉਹਨਾਂ ਦੇ ਦਸਮ ਦੁਆਰ ਦਾ ਰਸ ਧਾਤੂ ਜਠਰਾ ਅਗਨੀ 'ਤੇ ਪੈ ਕੇ ਖਤਮ ਹੁੰਦਾ ਰਹਿੰਦਾ ਤੇ ਉਹਨਾਂ ਉਪਰ ਵਾਇ, ਪਿਤ, ਕਫ ਆਦਿਕ ਰੋਗ ਗੁਜਰਦੇ ਰਹਿੰਦੇ ਹਨ। ਪਰ ਜੋਗੀ ਪ੍ਰਾਨ ਤੇ ਅਪਾਨ ਵਾਯੂ ਨੂੰ ਰੋਕ ਕੇ ਇਸ ਰਿਦੇ ਕਮਲ ਨੂੰ (ਉਲਟਿਓ) ਉਲਟਾ ਲੈਂਦੇ ਭਾਵ ਸਿੱਧਾ ਕਰ ਲੈਂਦੇ ਹਨ। ਉਹ ਆਪਣੀ ਜਬਾਨ ਨੂੰ ਲੰਮੀ ਕਰਕੇ ਕੰਠ ਵਿਚੋਂ ਮਿੱਠੀ ਕਫ ਦਾ ਰਸਲੈਂਦੇ ਹਨ, ਇਹ ਰਸ ਉਹਨਾਂ ਨੂੰ ਹਿਰਦੇ ਵਿਚ ਵੀ ਪ੍ਰਤੀਤ ਹੁੰਦਾ ਹੈ। ਐਸੇ ਜੋਗੀਆਂ ਦੇ ਦਸਮ ਦੁਆਰ ਦਾ ਰਸ ਧਾਤੂ ਜਠਰਾ ਅਗਨੀ 'ਤੇ ਨਹੀਂ ਪੈਂਦਾ, ਜਿਸ ਕਰਕੇ ਉਹ ਵਾਇ, ਪਿਤ, ਕਫ ਆਦਿਕ ਰੋਗਾਂ ਤੋਂ ਬਚ ਜਾਂਦੇ ਹਨ ਤੇ ਉਹਨਾਂ ਦੀ ਉਮਰ ਵੀ ਵੱਧ ਜਾਂਦੀ ਹੈ।

ਸਤਿਗੁਰੂ ਸਾਹਿਬ ਜੀ ਬ੍ਰਹਮ ਵਿਚਾਰ ਦੁਆਰਾ ਦੱਸਦੇ ਹਨ। ਜੋ ਅੰਤਹਕਰਣ ਹੈ ਇਹ ਰਿਦਾ ਕਮਲ ਹੈ, ਜਦੋਂ ਜੀਵ (ਬ੍ਰਹਮੁ) ਅਕਾਲ ਪੁਰਖ ਵਾਹਿਗੁਰੂ ਦੀ (ਬੀਚਾਰਿ) ਵਿਚਾਰ ਕਰਦਾ ਹੈ ਤਾਂ ਇਸ ਦਾ ਰਿਦਾ ਕਮਲ ਭਾਵ ਅੰਤਹਕਰਣ ਆਸੁਰੀ ਸੰਪਦਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵੱਲੋਂ (ਉਲਟਿਓ) ਉਲਟ ਕੇ ਸ਼ੁਭ ਗੁਣਾਂ ਦੇ ਸਹਿਤ ਵਿਵੇਕ ਦੀ ਵਿਚਾਰ ਵਾਲਾ ਹੋ ਜਾਂਦਾ ਹੈ। ਫਿਰ ਜਿਸ ਪ੍ਰਕਾਰ ਸੂਰਜ ਚੜ੍ਹਨ 'ਤੇ ਕਮਲ ਦੀਆਂ ਪੰਖੜੀਆਂ ਖਿੜ ਜਾਂਦੀਆਂ ਹਨ। ਇਸੇ ਪ੍ਰਕਾਰ ਜਦੋਂ ਬ੍ਰਹਮ ਵਿਚਾਰ ਕਰਨ ਰੂਪ ਸੂਰਜ ਚੜ੍ਹਦਾ

ਹੈ ਤਾਂ ਅੰਤਹਕਰਣ ਰੂਪ ਰਿਦੇ ਕਮਲ ਦੀਆਂ ਸੁੰਦਰ ਪੰਖੜੀਆਂ [1]ਕਰੁਣਾ, [2]ਮੁਦਤਾ, [3]ਮੈਂਤ੍ਰੀ, [4]ਅਪੇਖਿਆ ਖਿੜ ਆਉਂਦੀਆਂ ਹਨ ਤੇ ਇਸ ਵਿਚੋਂ ਪ੍ਰਮੇਸਰ ਦੇ ਆਨੰਦ ਰੂਪ ਦੀ ਖ਼ੁਸ਼ਬੂ ਨਿਕਲਦੀ ਹੈ ਗੁਰਮੁਖਾਂ ਦਾ ਮਨ ਰੂਪ ਭੌਰਾ ਉਸ ਦੇ ਰਸ ਨੂੰ ਮਾਣ ਕੇ ਮਸਤ ਰਹਿੰਦਾ ਹੈ।

**ਅਥਵਾ :** ਜਿਨ੍ਹਾ ਦਾ ਰਿਦਾ ਕਮਲ ਭਾਵ ਅੰਤਹਕਰਣ (ਮਨ) ਆਸੁਰੀ ਸੰਪਦਾ ਵੱਲੋਂ ਉਲਟ ਕੇ ਵਾਹਿਗੁਰੂ ਪ੍ਰਮੇਸਰ ਦੇ ਸਨਮੁਖ ਹੋ ਗਿਆ ਹੈ। ਉਹਨਾਂ ਦੇ ਅੰਦਰ ਬ੍ਰਹਮ ਵੀਚਾਰ ਆ ਜਾਂਦੀ ਹੈ ਤੇ ਉਹ ਮਾਇਕੀ ਵਿਚਾਰਾਂ ਅਤੇ ਵਿਕਾਰਾਂ ਵੱਲੋਂ ਟੁੱਟ ਜਾਂਦੇ ਹਨ।

**ਅਥਵਾ :** ਗੁਰਮਤਿ ਵੱਲੋਂ ਜੋ ਬੇਮੁਖ ਮਨ ਹੈ, ਇਹੀ (ਉਲਟਿਓ ਕਮਲੁ) ਮੂਧਾ ਕਮਲ ਹੈ ਤੇ (ਬ੍ਰਹਮੁ ਬੀਚਾਰਿ) ਬ੍ਰਹਮ ਵਿਚਾਰ ਕਰਨ ਤੋਂ ਇਹ ਸਿੱਧਾ ਹੋ ਜਾਂਦਾ ਹੈ।

## ਅੰਮ੍ਰਿਤ ਧਾਰ; ਗਗਨਿ ਦਸਦੁਆਰਿ ॥

ਯੋਗ ਮੱਤ ਨੇ ਜਿਵੇਂ ਦਸਮ ਦੁਆਰ ਵਿਚੋਂ ਯੋਗਾਨੰਦ ਦੇ ਅੰਮ੍ਰਿਤ ਦੀ ਧਾਰ ਪੈਂਦੀ ਮੰਨੀ ਹੈ। ਇਸੇ ਪ੍ਰਕਾਰ ਇਧਰ ਜਦੋਂ (ਦਸਦੁਆਰਿ) ਦਸਾਂ ਦੁਆਰਾ ਵਾਲੇ ਸਰੀਰ ਵਿਚ ਨੌਂ ਗੋਲਕਾਂ ਤੇ ਦਸਵੇਂ ਮਨ ਨੂੰ ਰੋਕ ਲਈਦਾ ਹੈ ਤਾਂ ਉਸ ਵੇਲੇ (ਗਗਨਿ) ਦਸਮ ਦੁਆਰ ਵਿਚੋਂ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੀ ਧਾਰ ਪੈਂਦੀ ਹੈ। **ਵਾ:** (ਗਗਨਿ) ਚਿਦਾਕਾਸ਼ ਭਾਵ ਬ੍ਰਹਮ ਚੇਤਨ ਤੋਂ ਬ੍ਰਹਮਕਾਰ ਬਿਰਤੀ ਦੇ ਵਿਚ (ਅੰਮ੍ਰਿਤ) ਬ੍ਰਹਮਾਨੰਦ ਦੀ ਧਾਰ ਪੈਂਦੀ ਹੈ।

## ਤ੍ਰਿਭਵਣੁ ਬੇਧਿਆ; ਆਪਿ ਮੁਰਾਰਿ ॥੧॥

ਜਿਸ ਨੇ (ਤ੍ਰਿਭਵਣੁ) ਤਿੰਨਾਂ ਭਵਨਾਂ ਨੂੰ (ਬੇਧਿਆ) ਵਿੰਨ੍ਹਿਆ ਹੋਇਆ ਹੈ ਭਾਵ ਤਿੰਨ ਲੋਕ ਸੁਰਗ, ਪ੍ਰਿਥਵੀ ਅਤੇ ਪਾਤਾਲ ਨੂੰ ਆਪਣੇ ਹੁਕਮ ਦੇ ਅਧੀਨ ਕੀਤਾ ਹੈ, ਉਨ੍ਹਾਂ ਦੇ ਅੰਦਰ (ਆਪਿ ਮੁਰਾਰਿ) ਆਪ ਪ੍ਰਮੇਸਰ ਆ ਕੇ (ਬੇਧਿਆ) ਮਿਲ ਜਾਂਦਾ ਭਾਵ ਪ੍ਰਾਪਤ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਅੰਦਰੋਂ (ਤ੍ਰਿਭਵਣੁ) ਤਿੰਨਾ ਭਵਨਾਂ ਵਿਚ (ਬੇਧਿਆ) ਮਿਲਿਆ ਹੋਇਆ ਅੰਤਰਜਾਮੀ (ਮੁਰਾਰਿ) ਪ੍ਰਮੇਸਰ ਪ੍ਰਗਟ ਹੋ ਆਉਂਦਾ ਹੈ, ਉਹ ਆਪ ਨਹੀਂ ਰਹਿੰਦੇ, ਸਗੋਂ ਉਸ ਦਾ ਹੀ ਰੂਪ ਹੋ ਜਾਂਦੇ ਹਨ।

**ਤਬ ਓਹੀ ਉਹੁ ਏਹੁ ਨ ਹੋਈ ॥੪੨॥** *(ਅੰਗ: ੩੪੨)*

**ਅਥਵਾ :** ਜੋ ਜਾਗ੍ਰਤ, ਸੁਪਨ, ਸੁਖੋਪਤ ਰੂਪ (ਤ੍ਰਿਭਵਣੁ) ਤਿੰਨਾਂ ਭਵਨਾਂ ਵਿਚ ਪ੍ਰਮੇਸਰ ਨਾਲ (ਬੇਧਿਆ) ਮਿਲਿਆ ਰਹਿੰਦਾ ਹੈ, ਉਹ ਆਪ (ਮੁਰਾਰਿ) ਪ੍ਰਮੇਸਰ ਦਾ ਰੂਪ ਹੋ ਜਾਂਦਾ ਹੈ।

**ਅਥਵਾ :** ਉਨ੍ਹਾਂ ਦੀ ਐਸੀ ਦ੍ਰਿਸਟੀ ਹੋ ਜਾਂਦੀ ਹੈ ਕਿ ਉਹ (ਮੁਰਾਰਿ) ਪ੍ਰਮੇਸਰ ਆਪ ਹੀ (ਤ੍ਰਿਭਵਣੁ) ਤਿੰਨਾਂ ਲੋਕਾਂ ਵਿਚ (ਬੇਧਿਆ) ਮਿਲ ਰਿਹਾ ਹੈ।

---

੧. **ਕਰੁਣਾ** : ਕਿਸੇ ਨੂੰ ਦੁਖੀ ਦੇਖ ਕੇ ਉਸ ਉਪਰ ਕਿਰਪਾ ਕਰਨੀ ਤੇ ਸੁਖੀ ਵੇਖ ਕੇ ਪ੍ਰਸੰਨ ਹੋਣਾ, ਇਹ ਕਰੁਣਾ ਹੈ।

੨. **ਮੁਦਤਾ** : ਕਿਸੇ ਦੇ ਪ੍ਰਤਾਪ ਨੂੰ ਵੇਖ ਕੇ ਪ੍ਰਸੰਨ ਹੋਣਾ, ਇਹ ਮੁਦਤਾ ਹੈ।

੩. **ਮੈਤ੍ਰੀ** : ਮਿੱਤਰ ਨੂੰ ਪਾਤਸ਼ਾਹ ਤੋਂ ਸਿਰੋਪਾਉ ਮਿਲਦਾ, ਪਦਵੀ ਮਿਲਦੀ ਜਾਂ ਵਡਿਆਈ ਮਿਲਦੀ ਵੇਖ ਕੇ ਪ੍ਰਸੰਨ ਹੋਣਾ, ਇਹ ਮੈਤ੍ਰੀ ਭਾਵ ਹੈ।

੪. **ਅਪੇਖਿਆ** : ਜੋ ਸ਼ੁੱਭ ਉਪਦੇਸ ਨੂੰ ਨਾ ਮੰਨੇ, ਉਸ ਉਪਰ ਨਰਾਜ ਨਾ ਹੋਣਾ, ਬਾਣੀ ਕਰਕੇ ਕੌੜਾ ਨਾ ਬੋਲਣਾ, ਇਹ ਅਪੇਖਿਆ ਹੈ।

## ਰੇ ਮਨ ਮੇਰੇ; ਭਰਮੁ ਨ ਕੀਜੈ ॥

(ਰੇ) ਹੇ ਮੇਰੇ ਮਨ ! ਤੂੰ ਭੇਦ ਆਦਿਕ *ਭਰਮ ਨਾ (ਕੀਜੈ) ਕਰਨਾ ਕਰ।

**ਅਥਵਾ :** ਹੇ ਮੇਰੇ ਮਨਾ! ਤੂੰ ਪ੍ਰਮੇਸਰ ਬਾਰੇ ਭਰਮ ਨਾ ਕਰਨਾ ਕਰ ।

## ਮਨਿ ਮਾਨਿਐ; ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥

ਜਦ ਗੁਰਾਂ ਦੇ ਅੰਮ੍ਰਿਤ ਰੂਪ ਉਪਦੇਸ ਵਿਚ (ਮਨਿ) ਮਨ (ਮਾਨਿਐ) ਮੰਨ ਜਾਵੇ ਤਾਂ ਫਿਰ ਅੰਮ੍ਰਿਤ ਰਸ ਨੂੰ (ਪੀਜੈ) ਪੀ ਕੇ ਨਿਹਾਲ ਹੋ ਜਾਈਦਾ ਹੈ।

**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥੧੧॥** *(ਅੰਗ: ੬੫੬)*

## ਜਨਮੁ ਜੀਤਿ; ਮਰਣਿ ਮਨੁ ਮਾਨਿਆ ॥

ਜਿੰਨ੍ਹਾਂ ਦਾ ਜੀਵਤ ਭਾਵ ਤੋਂ ਮਰਨ ਵਿਚ ਮਨ (ਮਾਨਿਆ) ਮੰਨਿਆ ਉਨ੍ਹਾਂ ਨੇ ਆਪਣੇ ਜਨਮ ਨੂੰ (ਜੀਤਿ) ਜਿੱਤ ਲਿਆ ਹੈ ਅਤੇ ਜਿਵੇਂ ਮਰ ਕੇ ਔਗੁਣ ਤੇ ਝਗੜੇ ਛੁੱਟ ਜਾਂਦੇ ਹਨ, ਇਸ ਪ੍ਰਕਾਰ ਉਨ੍ਹਾਂ ਦੇ ਜੀਊਂਦਿਆ ਹੀ ਔਗੁਣ ਤੇ ਝਗੜੇ ਛੁੱਟ ਗਏ।

**ਅਥਵਾ :** ਜਿੰਨ੍ਹਾਂ ਦਾ ਮਰਨ ਵਾਸਤੇ ਮਨ ਮੰਨ ਗਿਆ ਹੈ, ਉਨ੍ਹਾਂ ਨੇ ਆਪਣੇ ਜਨਮ ਨੂੰ ਜਿੱਤ ਲਿਆ ਹੈ।

**ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨ ਜਮੁ ਪੇਖੈ ॥੨॥** *(ਅੰਗ: ੭੯੮)*

ਜਦ ਮਰਨ ਵਿਚ ਮਨ ਮੰਨ ਜਾਵੇ, ਫਿਰ ਆਦਮੀ ਕਿਸੇ ਨਾਲ ਬੁਰਾ ਨਹੀਂ ਕਰਦਾ, ਹਮੇਸ਼ਾ ਭੈ ਵਿਚ ਰਹਿੰਦਾ ਹੈ, ਸਭਨਾਲ ਪ੍ਰੇਮ ਕਰਦਾ ਹੈ, ਪ੍ਰਮੇਸਰ ਨੂੰ ਯਾਦ ਰੱਖਦਾ ਹੈ।

## ਆਪਿ ਮੂਆ; ਮਨੁ, ਮਨ ਤੇ ਜਾਨਿਆ ॥

ਜਿੰਨ੍ਹਾਂ ਦੇ ਅੰਦਰੋਂ (ਆਪਿ) ਆਪਾ ਭਾਵ ਅਰਥਾਤ ਹੰਕਾਰ (ਮੂਆ) ਮਰ ਗਿਆ ਹੈ, ਉਨ੍ਹਾਂ ਨੇ ਸਤਿਗੁਰਾਂ ਦੇ (ਮਨੁ) ਮੰਤ੍ਰ ਕਰਕੇ (ਮਨ) ਸ਼੍ਰੋਮਣੀ ਪ੍ਰਮੇਸਰ ਨੂੰ ਜਾਣ ਲਿਆ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰੋਂ (ਆਪਿ) ਹੰਕਾਰ (ਮੂਆ) ਮਰ ਗਿਆ ਹੈ। ਉਨ੍ਹਾਂ ਨੇ ਸ਼ੁੱਧ ਮਨ ਕਰਕੇ ਅਸ਼ੁੱਧ ਮਨ ਨੂੰ ਰੋਕਣਾ (ਜਾਨਿਆ) ਜਾਣ ਲਿਆ ਹੈ।

---

* **ਪੰਜ ਪ੍ਰਕਾਰ ਦੇ ਭਰਮ (ਭ੍ਰਾਂਤੀਆਂ) :**

੧. **ਭੇਦ ਭਰਮ :** ਜੀਵ-ਈਸ਼ਵਰ ਦਾ ਭੇਦ, ਜੀਵ-ਜੀਵ ਦਾ ਆਪਸ ਵਿਚ ਭੇਦ, ਜੜ੍ਹ-ਜੜ੍ਹ ਦਾ ਆਪਸ ਵਿਚ ਭੇਦ, ਜੀਵ-ਜੜ੍ਹ ਦਾ ਭੇਦ, ਜੜ੍ਹ-ਈਸ਼ਵਰ ਦਾ ਭੇਦ। ਇਹ ਪੰਜ ਪ੍ਰਕਾਰ ਦੇ ਭੇਦ-ਭਰਮ ਹੈ। ਇਸ ਨੂੰ ਭੇਦ ਭ੍ਰਾਂਤੀ ਵੀ ਕਹਿੰਦੇ ਹਨ।

੨. **ਕਰਤ੍ਰਿਤ੍ਵ ਭਰਮ :** ਅੰਤਹਕਰਣ ਦੇ ਧਰਮ ਕਰਤਾਪੁਣਾ ਭੋਗਤਾਪੁਣਾ ਦੀ ਆਤਮਾ ਵਿਚ ਪ੍ਰਤੀਤੀ ਹੋਣੀ, ਭਾਵ ਮੈਂ ਕਰਤਾ ਹਾਂ ਐਸਾ ਖਿਆਲ ਕਰਨਾ ਕਰਤ੍ਰਿਤ੍ਵ ਭਰਮ ਹੈ। ਇਸ ਨੂੰ ਕਰਤਾ-ਭੋਗਤਾਪੁਣਾ ਕੀ ਭ੍ਰਾਂਤੀ ਵੀ ਕਹਿੰਦੇ ਹਨ।

੩. **ਸੰਗ ਭਰਮ :** ਆਤਮਾ ਦਾ ਦੇਹ ਆਦਿਕ ਵਿਚ ਹੰਗਤਾ ਰੂਪ ਅਤੇ ਗ੍ਰਿਹ ਆਦਿਕ ਵਿਚ ਮਮਤਾ ਰੂਪ ਸੰਬੰਧ ਵਾ: ਸਜਾਤੀ, ਵਜਾਤੀ, ਸ੍ਵੈ-ਗਤ ਵਸਤੂ ਦੇ ਨਾਲ ਸੰਬੰਧ ਦੀ ਪ੍ਰਤੀਤੀ ਭਾਵ ਮੈਂ ਦੇਹ ਰੂਪ ਹਾਂ ਅਤੇ ਜੰਮਦਾ-ਮਰਦਾ ਹਾਂ, ਇਹ ਸੰਗ ਭਰਮ ਹੈ। ਇਸ ਨੂੰ ਸੰਗ ਭ੍ਰਾਂਤੀ ਵੀ ਕਹਿੰਦੇ ਹਨ।

੪. **ਵਿਕਾਰ ਭਰਮ :** ਦੁੱਧ ਦੇ ਵਿਕਾਰ ਦਹੀਂ ਦੀ ਨਿਆਈਂ, ਬ੍ਰਹਮ ਦਾ ਵਿਕਾਰ ਜੀਵ ਤੇ ਜਗਤ ਹੈ, ਐਸੀ ਜੋ ਪ੍ਰਤੀਤੀ ਹੈ, ਉਸ ਨੂੰ ਵਿਕਾਰ ਭਰਮ ਜਾਂਵਿਕਾਰ ਭ੍ਰਾਂਤੀ ਕਹਿੰਦੇ ਹਨ।

੫. **ਸਤਯਤ੍ਵ ਭਰਮ :** ਜਗਤ ਨੂੰ ਬ੍ਰਹਮ ਤੋਂ ਵੱਖਰਾ ਮੰਨ ਕੇ ਸੱਤ ਜਾਨਣਾ ਸੋ ਸਤਯਤ੍ਵ ਭਰਮ ਹੈ। ਬ੍ਰਹਮ ਤੋ ਭਿੰਨ ਜਗਤ ਦੀ ਸਤਯਤਾ ਦੀ ਭ੍ਰਾਂਤੀ ਵੀ ਕਹਿੰਦੇ ਹਨ।

**ਭੇਦ ਭਰਮ, ਕਰਤੱਤ ਭਰਮ, ਪੁਨ ਸੰਗਿ ਭਰਮ, ਬਿਕਾਰ। ਬ੍ਰਹਮ ਇਤਰ ਜੱਗ ਸੱਤ ਹੈ ਪਾਂਚੋ ਭਰਮ ਸੰਸਾਰ।**

## ਨਜਰਿ ਭਈ; ਘਰੁ, ਘਰ ਤੇ ਜਾਨਿਆ ॥੨॥

ਜਦ ਗੁਰੂ ਸਾਹਿਬ ਦੀ (ਨਜਰਿ) ਕਿਰਪਾ ਦ੍ਰਿਸ਼ਟੀ (ਭਈ) ਹੋਈ ਤਾਂ ਉਸ ਸਮੇਂ (ਘਰੁ) ਸੰਸਾਰ ਰੂਪ ਘਰ ਨੂੰ ਘੜਨ ਵਾਲਾ ਜੋ ਪ੍ਰਮੇਸਰ ਹੈ, ਉਸ ਨੂੰ (ਘਰ) ਹਿਰਦੇ ਰੂਪ ਘਰ ਵਿਚ ਹੀ (ਜਾਨਿਆ) ਜਾਣ ਲਿਆ ਭਾਵ ਉਸ ਪ੍ਰਮੇਸਰ ਨੂੰ ਅੰਦਰੋਂ ਹੀ ਪ੍ਰਗਟ ਕਰ ਲਿਆ।

**ਅਥਵਾ :** ਜਦੋਂ ਗੁਰੂ ਸਾਹਿਬ ਦੀ (ਨਜਰਿ) ਗਿਆਨ ਦ੍ਰਿਸ਼ਟੀ (ਭਈ) ਹੋਈ ਤਾਂ ਅਸੀਂ ਸਤਸੰਗਤ ਰੂਪ ਘਰ ਵਿਚੋਂ ਸਰੂਪ ਰੂਪ ਘਰ ਨੂੰ ਜਾਣ ਲਿਆ।

## ਜਤੁ ਸਤੁ ਤੀਰਥੁ; ਮਜਨੁ ਨਾਮਿ ॥

ਹੇ ਭਾਈ ! ਨਾਮ ਜਪਣ ਦੁਆਰਾ ਹੀ ਜਤ ਸਤ ਦੇ ਸਾਧਨ ਸਫਲੇ ਹੋ ਸਕਦੇ ਹਨ। ਨਾਮ ਕਰਕੇ ਹੀ ਤੀਰਥ ਯਾਤਰਾ ਦੇ (ਮਜਨੁ) ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ। ਜੋ ਨਾਮ ਨਹੀਂ ਜਪਦੇ ਉਨ੍ਹਾਂ ਦੀ ਐਸੀ ਹਾਲਤ ਹੁੰਦੀ ਹੈ :

**ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥** *(ਅੰਗ: ੭੮੯)*

**ਅਥਵਾ :** ਹੇ ਭਾਈ ! ਜਤ, ਸਤ ਅਤੇ ਤੀਰਥਾਂ ਦੇ (ਮਜਨੁ) ਇਸ਼ਨਾਨ ਦਾ ਹੰਕਾਰ ਮੇਟਣ ਵਾਸਤੇ ਨਾਮ ਵਿਚ ਜੁੜਨਾ ਕਰੋ।

**ਅਥਵਾ :** ਨਾਮ ਹੀ ਜਤ ਸਤ ਦਾ ਰੱਖਣਾ ਹੈ। ਨਾਮ ਹੀ ਤੀਰਥਾਂ ਦੇ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥** *(ਅੰਗ: ੬੮੭)*

ਜਿਸ ਦੇ ਹਿਰਦੇ ਵਿਚ ਨਾਮ ਵੱਸ ਜਾਂਦਾ ਹੈ, ਉਸ ਨੂੰ ਜਤ ਸਤ ਅਤੇ ਪੁਰਬਾਂ ਆਦਿ ਦਾ ਸਾਰਾ ਫਲ ਪ੍ਰਾਪਤ ਹੋ ਜਾਂਦਾ ਹੈ।

## ਅਧਿਕ ਬਿਥਾਰੁ ਕਰਉ; ਕਿਸੁ ਕਾਮਿ ॥

ਜਦ ਸਭ ਕੁਝ ਪ੍ਰਮੇਸਰ ਦਾ ਨਾਮ ਹੀ ਹੈ ਤਾਂ ਹੋਰ (ਅਧਿਕ) ਬਹੁਤੇ (ਬਿਥਾਰੁ) ਵਿਸਥਾਰ (ਕਰਉ) ਕਰਨੇ ਕਿਸ (ਕਾਮਿ) ਕੰਮ ਹਨ, ਭਾਵ ਕਿਸੇ ਕੰਮ ਨਹੀਂ ਹਨ। ਬਹੁਤੇ ਵਿਸਥਾਰ ਕਰਕੇ ਤਾਂ ਹੰਕਾਰ ਹੀ ਵੱਧਦਾ ਹੈ। ਇਸ ਲਈ ਹਮੇਸ਼ਾਂ ਨਾਮ ਵਿਚ ਜੁੜ ਕੇ ਜੋਤੀ ਸਰੂਪ ਵਾਹਿਗੁਰੂ ਨੂੰ ਪਛਾਨਣਾ ਚਾਹੀਦਾ ਹੈ।

## ਨਰ ਨਾਰਾਇਣ; ਅੰਤਰਜਾਮਿ ॥੩॥

(ਨਰ+ਨਰ+ਆਇਣ) ਜਿਸ ਪ੍ਰਮੇਸਰ ਦਾ ਨਰਾਂ-ਨਰਾਂ ਵਿਚ (ਆਇਣ) ਘਰ ਹੈ। **ਵਾ:** (ਨਰ ਨਾਰਾਇਣ) ਜੋ (ਨਰ) *ਨਿਯੰਤਾ (ਨਾਰਾਇਣ) ਪ੍ਰਮੇਸਰ ਹੈ, ਉਹ (ਅੰਤਰਜਾਮਿ) ਅੰਤਰਜਾਮੀ ਹੈ, ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਹੈ।

## ਆਨ ਮਨਉ; ਤਉ ਪਰ ਘਰ ਜਾਉ ॥

ਹੇ ਭਾਈ ! ਜੇਕਰ ਇੱਕ ਪ੍ਰਮੇਸਰ ਦੀ ਓਟ ਨੂੰ ਛੱਡ ਕੇ (ਆਨ) ਹੋਰ ਦੇਵੀ-ਦੇਵਤਿਆਂ ਨੂੰ (ਮਨਉ) ਮੰਨੋਗੇ। **ਵਾ:** (ਆਨ) ਦ੍ਵੈਤ ਕਰਕੇ ਦੁਜੈਗੀ ਵਾਲਿਆਂ ਨੂੰ (ਮਨਉ) ਮੰਨੋਗੇ "ਕੋਈ ਹੰਨੇ ਦੀ ਕੋਈ ਬੰਨੇ ਦੀ, ਕੋਈ

---
* ਨਿਆਂ ਕਰਨ ਵਾਲਾ

ਪਹਾੜਾ ਵਾਲੀ ਰੰਨੇ ਦੀ, ਢੋਲ ਢਮੱਕਾ ਸਰਵਰ ਦਾ.....।" ਆਦਿਕ। (ਤਉ) ਤਾਂ ਫਿਰ ਪਰ ਪਰਾਏ ਘਰਾਂ ਨੂੰ (ਜਾਉ) ਜਾਉਗੇ ਭਾਵ ਟੇਡੀਆਂ ਜੂਨਾਂ ਨੂੰ ਪ੍ਰਾਪਤ ਹੋਵੋਗੇ।

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਇਆ॥** (ਅੰਗ: ੪੭੦)

**ਸਿਵ ਸਿਵ ਕਰਤੇ ਜੋ ਨਰੁ ਧਿਆਵੈ। ਬਰਦ ਚਢੇ ਡਉਰੂ ਢਮਕਾਵੈ॥** (ਅੰਗ: ੮੭੪)

## ਕਿਸੁ ਜਾਚਉ; ਨਾਹੀ ਕੋ ਥਾਉ ॥

ਅਸੀਂ ਵਾਹਿਗੁਰੂ ਪ੍ਰਮੇਸਰ ਤੋਂ ਬਿਨਾਂ ਹੋਰ ਕਿਸ ਪਾਸੋਂ (ਜਾਚਉ) ਮੰਗੀਏ ਕਿਉਂਕਿ ਉਸ ਅਚੱਲ ਵਾਹਿਗੁਰੂ ਤੋਂ ਬਿਨਾਂ ਹੋਰ ਸਭ ਨਾਸ਼ਵੰਤ ਹੈ। ਇਸ ਲਈ ਸਾਨੂੰ ਉਸ ਤੋਂ ਬਗੈਰ ਹੋਰ (ਕੋ) ਕੋਈ (ਥਾਉ) ਥਾਂ, ਟਿਕਾਣਾ ਵੀ ਨਹੀਂ ਹੈ।

## ਨਾਨਕ; ਗੁਰਮਤਿ ਸਹਜਿ ਸਮਾਉ ॥੪॥੮॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਹਿੰਦੇ ਹਨ, ਹੇ ਭਾਈ! ਗੁਰਮਤਿ ਨੂੰ ਧਾਰਨ ਕਰਕੇ ਸਹਿਜੇ ਹੀ ਵਾਹਿਗੁਰੂ ਦੇ ਸਰੂਪ ਵਿਚ (ਸਮਾਉ) ਅਭੇਦ ਹੋ ਜਾਉ। ਕਿਉਂਕਿ ਗੁਰਮਤਿ ਹੀ ਵਾਹਿਗੁਰੂ ਪ੍ਰਮੇਸਰ ਵਿਚ ਅਭੇਦ ਹੋਣ ਦਾ ਇੱਕੋ-ਇੱਕ ਉਪਾਅ ਹੈ। ਗੁਰਮਤਿ ਧਾਰਨ ਕੀਤੇ ਤੋਂ ਬਿਨਾਂ ਅਨਮਤ ਤੇ ਦੁਰਮਤ ਨਹੀਂ ਮਿਟਦੀ।

**ਅਥਵਾ :** ਗੁਰੂ ਸਾਹਿਬ ਦੀ ਮੱਤ ਪ੍ਰਾਪਤ ਕਰਕੇ ਹੀ ਸਹਿਜ ਸਰੂਪ ਵਿਚ ਸ਼ਾਂਤ ਪੂਰਵਕ ਸਮਾ ਕੇ ਅਭੇਦ ਹੋ ਜਾਈਦਾ ਹੈ।

## ਗਉੜੀ ਮਹਲਾ ੧ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਸਾਰੀ ਦੁਨੀਆਂ ਮਰ-ਮਰ ਕੇ ਚਲੀ ਜਾਂਦੀ ਹੈ, ਲੋਕ ਰੋਂਦੇ ਹਨ,ਵਿਰਲਾਪ ਕਰਦੇ ਹਨ। ਆਪ ਕਿਰਪਾ ਕਰਕੇ ਦੱਸਣਾ ਕਰੋ ਕਿ ਸ੍ਰੇਸਟ ਮਰਨਾ ਕਿਹੜਾ ਹੈ, ਫਿਰ ਮੌਤ ਤੋਂ ਰਹਿਤ ਕਿਵੇਂ ਹੋਈਦਾ ਹੈ ਅਤੇ ਦੇਹ ਅਭਿਮਾਨ ਵੱਲੋਂ ਕਿਵੇਂ ਮਰਿਆ ਜਾਂਦਾ ਹੈ? ਸਿੱਖਾਂ ਦੇ ਇਹ ਪ੍ਰਸ਼ਨ ਸੁਣ ਕੇ ਹਜ਼ੂਰ ਪਾਵਨ ਉਪਦੇਸ਼ ਬਖਸ਼ਿਸ਼ ਕਰਦੇ ਹਨ :

## ਸਤਿਗੁਰੁ ਮਿਲੈ; ਸੁਮਰਣੁ ਦਿਖਾਏ ॥

*(ਸੁ-ਮਰਣੁ ਬੋਲੋ) (ਦੂਸਰਾ ਪਾਠ : ਸੁ ਮਰਣੁ)*

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ (ਮਿਲੈ) ਮਿਲ ਪੈਂਦੇ ਹਨ, ਉਹਨਾਂ ਨੂੰ ਆਪ ਕਿਰਪਾ ਕਰਕੇ (ਸੁ) ਸ਼੍ਰੇਸਟ ਪਾਸੇ ਦਾ (ਮਰਣੁ) ਮਰਨਾ (ਦਿਖਾਏ) ਦਿਖਾ ਦਿੰਦੇ ਹਨ। ਭਾਵ ਉਹ ਗੁਰਮੁਖਾ ਦੀ ਨਿਆਈਂ ਸ਼੍ਰੇਸਟ ਮੌਤ ਨੂੰ ਪ੍ਰਾਪਤ ਹੁੰਦੇ ਹਨ।

ਜੋ ਗੁਰਮੁਖਾਂ ਦਾ ਮਰਨਾ ਹੈ, ਇਹ ਸਫ਼ਲਾ ਹੈ ਕਿਉਂਕਿ ਇਕ ਤਾਂ ਉਹਨਾਂ ਦੇ ਸਰੀਰ ਤਿਆਗਣ ਤੋਂ ਬਾਅਦ ਜਗਿਆਸੂਆਂ ਨੂੰ ਵੈਰਾਗ ਹੋ ਜਾਂਦਾ ਹੈ ਕਿ ਖਬਰੇ ਕਦੋਂ ਸਾਡੇ ਸਰੀਰ ਦਾ ਅੰਤ ਹੋ ਜਾਣਾ ਹੈ। ਇਸ ਲਈ ਉਹ ਭਜਨ ਸਿਮਰਨ ਵਿਚ ਜੁੱਟ ਜਾਂਦੇ ਹਨ ਅਤੇ ਦੂਸਰਾ ਉਹ ਸੰਸਾਰ ਵਿਚ ਦੁਬਾਰਾ ਜਨਮ ਨਹੀਂ ਧਾਰਦੇ। ਪਰ ਜੋ ਗਲ੍ਹ ਘੁਟ ਕੇ ਆਪ ਮਰਨਾ ਹੈ ਤੇ ਦੂਸਰਿਆਂ ਨੂੰ ਮਾਰਨਾ ਹੈ, ਇਹ ਮਰਨਾ ਮਾੜਾ ਹੈ। ਐਸੇ ਲੋਕ ਗੁਰਾਂ ਤੋਂ ਬਿਨਾਂ ਹੋਣ ਕਰਕੇ ਬਾਰ-ਬਾਰ ਜੰਮਦੇ ਹਨ ਅਤੇ ਉਹਨਾਂ ਨੂੰ ਕਦੇ ਵੀ ਸ਼੍ਰੇਸਟ ਮਰਨਾ ਪ੍ਰਾਪਤ ਨਹੀਂ ਹੁੰਦਾ ਹੈ। ਯਥਾ :

**ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ॥** (ਅੰਗ: ੧੪੩)

**ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ॥੨॥** (ਅੰਗ: ੧੧੭)

**ਅਥਵਾ :** ਜੋ ਔਗੁਣਾਂ ਦਾ ਤਿਆਗ ਕਰਕੇ ਜੀਵਤ ਭਾਵ ਵੱਲੋਂ ਅਰਥਾਤ ਦੇਹ ਅਭਿਮਾਨ ਵੱਲੋਂ ਮਰਨਾ ਹੈ, ਇਹ ਸ੍ਰੇਸਟ ਮਰਨਾ ਹੈ। ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਪੈਂਦੇ ਹਨ, ਉਹਨਾਂ ਨੂੰ ਆਪ ਕਿਰਪਾ ਕਰਕੇ ਐਸਾ (ਸੁ) ਸ੍ਰੇਸਟ (ਮਰਣੁ) ਮਰਨਾ (ਦਿਖਾਏ) ਦਿਖਾ ਦਿੰਦੇ ਹਨ।

ਜਿਵੇਂ ਪਾਰੇ ਨੂੰ ਸੋਧਣ ਦਾ ਨਾਮ ਹੀ ਮਾਰਨਾ ਹੈ, ਇਸੇ ਪ੍ਰਕਾਰ ਇਥੇ ਮਨ ਨੂੰ ਸੁਧਾਰਨ ਦਾ ਨਾਮ ਮਾਰਨਾ ਹੈ। ਭਾਵ ਮਨ ਦੇ ਔਗੁਣ ਛੱਡਣੇ ਹੀ ਸ੍ਰੇਸਟ ਮਰਨਾ ਹੈ। ਫਿਰ ਜਿਸ ਪ੍ਰਕਾਰ ਕੋਈ ਚੋਰ ਚੋਰੀ ਕਰਨੀ ਛੱਡ ਦੇਵੇ, ਸ਼ਰਾਬੀ ਸ਼ਰਾਬ ਪੀਣੀ ਛੱਡ ਦੇਵੇ ਤਾਂ ਦੂਸਰੇ ਚੋਰ ਤੇ ਸ਼ਰਾਬੀ ਆ ਕੇ ਉਸ ਨੂੰ ਕਹਿੰਦੇ ਹਨ ਕਿ ਤੂੰ ਤਾਂ ਸਾਡੇ ਵਲੋਂ ਮਰ ਹੀ ਗਿਆ ਹੈ। ਇਉਂ ਜੋ ਮਨ ਨੂੰ ਔਗੁਣਾਂ ਵੱਲੋਂ ਛੁਡਾ ਕੇ ਜੀਵ ਭਾਵ ਵੱਲੋਂ ਮਾਰਨਾ ਹੈ, ਉਸ ਨੂੰ ਇੱਥੇ ਸ੍ਰੇਸਟ ਮਰਨਾ ਕਿਹਾ ਹੈ।

## ਮਰਣ ਰਹਣ; ਰਸੁ ਅੰਤਰਿ ਭਾਏ ॥

ਜਿੰਨ੍ਹਾਂ ਨੂੰ ਐਸੀ ਮਰਨ ਦੀ (ਰਹਣ) ਰਹਿਣੀ ਦਾ ਭਾਵ ਜੀਵਤ ਭਾਵ ਵੱਲੋਂ ਮਰ ਕੇ ਰਹਿਣ ਦਾ (ਰਸੁ) ਆਨੰਦ ਹਿਰਦੇ (ਅੰਤਰਿ) ਅੰਦਰ (ਭਾਏ) ਭਾ ਜਾਂਦਾ ਹੈ, ਚੰਗਾ ਲੱਗ ਆਉਂਦਾ ਹੈ।

## ਗਰਬੁ ਨਿਵਾਰਿ; ਗਗਨ ਪੁਰੁ ਪਾਏ ॥੧॥

ਉਹ ਫਿਰ ਆਪਣੇ ਗੁਣਾਂ ਦਾ, ਵਿਦਿਆ ਦਾ, ਸੂਖਮ ਸਥੂਲ ਕਾਰਣ ਦੇਹਾਂ ਦਾ (ਗਰਬੁ) ਹੰਕਾਰ (ਨਿਵਾਰਿ) ਨਵਿਰਤ ਕਰ ਦਿੰਦੇ ਹਨ ਅਤੇ ਜੋ (ਗਗਨ) ਦਸਵਾਂ ਦੁਆਰ ਹੈ, ਉਸ (ਪੁਰੁ) ਪੁਰੀ ਨੂੰ (ਪਾਏ) ਪ੍ਰਾਪਤ ਕਰ ਲੈਂਦੇ ਹਨ ਭਾਵ ਉਹਨਾਂ ਦੀ ਬਿਰਤੀ ਦਸਵੇਂ ਦੁਆਰ ਵਿਚ ਇਸਥਿਤ ਹੋ ਜਾਂਦੀ ਹੈ।

**ਅਥਵਾ :** ਜਿਹੜੇ (ਗਰਬੁ) ਦੇਹ ਅਭਿਮਾਨ ਨੂੰ (ਨਿਵਾਰਿ) ਨਵਿਰਤ ਕਰ ਲੈਂਦੇ ਹਨ ਉਹ (ਪੁਰੁ) ਪੂਰਨ ਅਕਾਸ਼ ਦੀ ਨਿਆਈਂ (ਗਗਨ) ਚਿਦਾਕਾਸ਼ ਬ੍ਰਹਮ ਨੂੰ (ਪਾਏ) ਪਾ ਲੈਂਦੇ ਹਨ।

## ਮਰਣੁ ਲਿਖਾਇ ਆਏ; ਨਹੀ ਰਹਣਾ ॥

ਹੇ ਜੀਵ ! ਤੂੰ ਇਸ ਭੈੜੀ ਦੇਹ ਵਿਚ ਪ੍ਰਵੇਸ਼ ਨਹੀਂ ਹੋਣਾ ਚਾਹੁੰਦਾ ਸੀ ਪਰ ਅੰਤਰਜਾਮੀ ਪ੍ਰਮੇਸਰ ਨੇ ਤੇਰੀ ਪ੍ਰਾਲਬਧ ਭੁਗਤਾਉਣ ਵਾਸਤੇ ਤੈਨੂੰ ਇਸ ਦੇਹ ਰਾਹੀਂ ਸੰਸਾਰ ਵਿਚ ਭੇਜਿਆ ਹੈ। ਪ੍ਰਾਲਬਧ ਅਨੁਸਾਰ ਹੀ ਤੇਰੇ ਸਾਹ, ਦਿਨ, ਮਹੀਨੇ, ਸਾਲ ਮਿੱਥੇ ਗਏ ਹਨ ਕਿ ਤੂੰ ਇਤਨਾ ਸਮਾਂ ਸੰਸਾਰ ਵਿਚ ਰਹਿਣਾ ਹੈ। ਇਉਂ ਤੂੰ ਆਪਣੀ (ਮਰਣੁ) ਮੌਤ ਆਪ (ਲਿਖਾਇ) ਲਿਖਾ ਕੇ ਸੰਸਾਰ ਵਿਚ ਆਇਆ ਹੈਂ।

**ਮਰਣੁ ਲਿਖਾਇ ਮੰਡਲ ਮਹਿ ਆਏ ॥** *(ਅੰਗ: ੬੮੫)*

ਫਿਰ ਤੂੰ ਸੰਸਾਰ ਵਿਚ ਆ ਕੇ ਇਸ ਦੇਹ ਨਾਲ ਮੋਹ ਕਰਕੇ ਬੈਠ ਗਿਆ ਹੈ ਜਦੋਂ ਕਿ ਤੇਰੀ ਇਸ ਦੇਹ ਨੇ ਸੰਸਾਰ ਵਿਚ ਸਦਾ ਵਾਸਤੇ ਨਹੀਂ ਰਹਿਣਾ ਹੈ।

**ਪ੍ਰਸ਼ਨ :** ਮਹਾਰਾਜ ! ਜੀਵ ਅਚੱਲ ਰੂਪ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ?

## ਹਰਿ ਜਪਿ ਜਾਪਿ; ਰਹਣੁ ਹਰਿ ਸਰਣਾ ॥੧॥ ਰਹਾਉ ॥

**ਉੱਤਰ :** ਹੇ ਜੀਵ! ਜੇਕਰ ਤੂੰ (ਹਰਿ) ਹਰੀ ਅਕਾਲ ਪੁਰਖ ਦੇ ਜਾਪ ਨੂੰ (ਜਪਿ) ਜਪਣਾ ਕਰੇ ਤੇ ਉਸ ਦੀ (ਸਰਣਾ) ਸ਼ਰਨ ਲੈਣਾ ਕਰੇ ਤਾਂ ਫਿਰ ਉਸ ਅਚੱਲ ਪ੍ਰਮੇਸਰ ਦੇ ਸਰੂਪ ਵਿਚ (ਰਹਣੁ) ਰਹਿਣਾ ਹੋ ਸਕਦਾ ਹੈ ਭਾਵ ਪ੍ਰਮੇਸਰ ਦੀ ਸ਼ਰਨ ਗ੍ਰਹਿਣ ਕਰਕੇ ਨਾਮ ਜਪਣ ਨਾਲ ਜੀਵ ਨੂੰ ਅਖੰਡ ਚੇਤਨ ਦੇਹ ਪ੍ਰਾਪਤ ਹੋ ਜਾਂਦੀ ਹੈ, ਜਿਸ ਕਰਕੇ ਇਹ ਜੰਮਣ-ਮਰਨ ਤੋਂ ਰਹਿਤ ਹੋ ਜਾਂਦਾ ਹੈ।

## ਸਤਿਗੁਰੁ ਮਿਲੈ; ਤ ਦੁਬਿਧਾ ਭਾਗੈ ॥

ਜੇਕਰ ਸਤਿਗੁਰੂ ਸਾਹਿਬ ਜੀ (ਮਿਲੈ) ਮਿਲ ਜਾਣ (ਤ) ਤਾਂ ਫਿਰ ਹਰਖ-ਸੋਗ, ਰਾਗ-ਦ੍ਵੈਤ, ਮਿਤ੍ਰ-ਸੱਤ੍ਰੂ, ਭੋਗੀ-ਜੋਗੀਆਦਿਕ ਸਾਰੀ *ਦੁਬਿਧਾ (ਭਾਗੈ) ਭੱਜ ਜਾਂਦੀ ਹੈ। **ਵਾ:** ਜੋ ਜੀਵਨ ਦੀ ਇੱਛਾ ਤੇ ਮਰਨ ਦਾ ਭੈ ਹੈ, ਇਹ ਦੁਬਿਧਾ ਵੀ (ਭਾਗੈ) ਭੱਜ ਜਾਂਦੀ ਹੈ।

## ਕਮਲੁ ਬਿਗਾਸਿ; ਮਨੁ ਹਰਿ ਪ੍ਰਭ ਲਾਗੈ ॥

ਜਿੰਨ੍ਹਾਂ ਦੀ ਦੁਬਿਧਾ ਭੱਜ ਜਾਂਦੀ ਹੈ ਉਹਨਾਂ ਦਾ ਰਿਦਾ ਕਮਲ (ਬਿਗਾਸਿ) ਖਿੜ ਜਾਂਦਾ ਹੈ **ਵਾ:** ਉਹਨਾਂ ਦੇ ਰਿਦੇ ਕਮਲ ਦੀਆਂ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਪੰਖੜੀਆਂ (ਬਿਗਾਸਿ) ਖਿੜ ਆਉਂਦੀਆਂ ਹਨ ਅਤੇ ਮਨ (ਹਰਿ) ਹਰੀ (ਪ੍ਰਭ) ਅਕਾਲ ਪੁਰਖ ਦੀ ਭਗਤੀ ਵਿਚ (ਲਾਗੈ) ਲੱਗ ਜਾਂਦਾ ਹੈ।

## ਜੀਵਤੁ ਮਰੈ; ਮਹਾ ਰਸੁ ਆਗੈ ॥੨॥

ਜਦੋਂ ਇਹ ਜੀਵ ਗੁਰਾਂ ਦੀ ਆਗਿਆ ਵਿਚ ਚਲ ਕੇ ਜੀਵਤ ਭਾਵ ਤੋਂ (ਮਰੈ) ਮਰਦਾ ਹੈ ਤਾਂ ਇਸ ਤੋਂ (ਆਗੈ) ਅੱਗੇ ਇਸ ਨੂੰ ਮਹਾਂ-ਰਸ ਭਾਵ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੇ ਬਰਾਬਰ ਦੁਨੀਆਂ ਦਾ ਹੋਰ ਕੋਈ ਰਸ ਨਹੀਂ ਹੈ।

ਜੋ ਵਿਸ਼ਿਆਂ ਦਾ ਅਨੰਦ (ਵਿਸ਼ਿਆਨੰਦ) ਹੈ ਇਹ ਤਾਂ ਕਟੋਰੇ ਦੇ ਪਾਣੀ ਦੀ ਨਿਆਈਂ ਹੈ। ਜੋ ਜੋਗਾਨੰਦ ਹੈ, ਇਹ ਬਰਸਾਤੀ ਪਾਣੀ ਦੇ ਨਾਲੇ ਦੀ ਨਿਆਈਂ ਹੈ। ਜੋ ਭਜਨਾਨੰਦ ਹੈ, ਇਹ ਸਾਗਰ ਦੀ ਨਿਆਈਂ ਹੈ ਅਤੇ ਜੋ ਬ੍ਰਹਮਾਨੰਦ ਹੈ, ਇਹ ਮਹਾਂਸਾਗਰ ਦੀ ਨਿਆਈਂ ਹੈ ਭਾਵ ਬ੍ਰਹਮਾਨੰਦ ਦਾ ਰਸ ਕਦੇ ਵੀ ਨਾਸ਼ ਨਹੀਂ ਹੁੰਦਾ, ਸਦਾ ਇਕ-ਰਸ ਰਹਿੰਦਾ ਹੈ।

## ਸਤਿਗੁਰਿ ਮਿਲਿਐ; ਸਚ ਸੰਜਮਿ ਸੂਚਾ ॥

ਜੋ ਸਤਿਗੁਰੂ ਸੱਚੇ ਪਾਤਸ਼ਾਹ ਜੀ ਨਾਲ (ਮਿਲਿਐ) ਮਿਲੇ ਹਨ, ਉਹਨਾਂ ਨੂੰ ਸ਼ਰਧਾ ਰੂਪ (ਸਚ) ਸੱਚਾ (ਸੰਜਮਿ) ਸਾਧਨ ਪ੍ਰਾਪਤ ਹੋਇਆ ਹੈ। **ਵਾ:** ਉਹਨਾਂ ਨੇ ਸੱਚੇ ਨਾਮ ਨੂੰ ਗ੍ਰਹਿਣ ਕਰਕੇ ਝੂਠ ਬੋਲਣ ਵੱਲੋਂ ਸੰਜਮ ਕੀਤਾ ਹੋਇਆ ਹੈ ਜਿਸ ਕਰਕੇ ਉਹ (ਸੂਚਾ) ਪਵਿੱਤਰ ਹਨ।

**ਅਥਵਾ :** ਜੋ ਸਤਿਗੁਰਾਂ ਨਾਲ (ਮਿਲਿਐ) ਮਿਲੇ ਹਨ, ਉਹਨਾਂ ਦੇ ਚਿਤ (ਸਚ) ਸੱਚੇ ਨਾਮ ਦੇ ਸੰਜਮ ਕਰਕੇ (ਸੂਚਾ) ਪਵਿੱਤਰ ਹੋ ਜਾਂਦੇ ਹਨ।

## ਗੁਰ ਕੀ ਪਉੜੀ; ਊਚੋ ਊਚਾ ॥

ਜੋ (ਗੁਰੂ) ਸਤਿਗੁਰੂ ਸਾਹਿਬ ਜੀ (ਕੀ) ਦੀ ਭਗਤੀ ਰੂਪ ਪਉੜੀ 'ਤੇ ਚੜ੍ਹਦੇ ਹਨ, ਉਹ (ਊਚੋ) ਉਚਿਆਂ ਤੋਂ ਵੀ (ਊਚਾ) ਉੱਚੇ ਹੋ ਜਾਂਦੇ ਹਨ ਭਾਵ ਜੋ ਬ੍ਰਹਮਾ ਆਦਿਕ ਉੱਚੇ ਮੰਨੇ ਗਏ ਹਨ, ਉਹ ਉਹਨਾਂ ਤੋਂ ਵੀ ਉੱਚੀ ਪਦਵੀ ਨੂੰ ਪ੍ਰਾਪਤ ਹੋ ਜਾਂਦੇ ਹਨ।

---

* **ਦੁਬਿਧਾ** : ਦੁਬਿਧਾਪੁਣਾ ਅਰਥਾਤ (ਦੁ) ਦੋ (ਬਿਧਾ) ਬਿਧੀਆਂ ਬਣੀਆਂ ਰਹਿਣੀਆਂ ਜਿਵੇਂ ਹਰਖ-ਸੋਗ, ਰਾਗ-ਦ੍ਵੈਖ ਆਦਿਕ।

** **ਗਿਆਨ ਦੀਆਂ ਸੱਤ ਭੂਮਿਕਾ** : ੧. ਸ਼ੁਭ ਇੱਛਾ, ੨. ਸੁਵਿਚਾਰਨਾ, ੩. ਤਨੂੰਮਾਨਸਾ, ੪. ਸੱਤੁਆਪਤ, ੫. ਅਸੰਸਕਤ, ੬. ਪਦਾਰਥਾਭਾਵਨੀ, ੭. ਤੁਰੀਆ। (ਵਧੇਰੇ ਵਿਸਥਾਰ ਸਹਿਤ ਜਾਨਣ ਲਈ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ, ਪੰਨਾ-੫੪੫)

**ਅਥਵਾ :** ਜੋ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ **ਭੂਮਿਕਾ ਰੂਪ ਪਉੜੀ ਵਿਚ ਪਹੁੰਚਦੇ ਹਨ, ਉਹ (ਊਚੋ) ਉੱਚੇ ਪ੍ਰਮੇਸਰ ਨੂੰ ਪਾ ਕੇ (ਊਚਾ) ਉੱਚੇ ਹੋ ਜਾਂਦੇ ਹਨ।

## ਕਰਮਿ ਮਿਲੈ; ਜਮ ਕਾ ਭਉ ਮੂਚਾ ॥੩॥

ਹੇ ਭਾਈ ! ਜਿੰਨ੍ਹਾਂ ਨੇ ਨਿਸ਼ਕਾਮ ਕਰਮ ਕੀਤੇ ਹਨ, ਉਹਨਾਂ ਨੂੰ ਪ੍ਰਮੇਸਰ ਦੀ (ਕਰਮਿ) ਕਿਰਪਾ ਦ੍ਰਿਸਟੀ ਨਾਲ ਸਤਿਗੁਰੂ ਸਾਹਿਬ ਜੀ (ਮਿਲੈ) ਮਿਲਦੇ ਹਨ। ਸਤਿਗੁਰਾਂ ਦੀ (ਕਰਮਿ) ਕਿਰਪਾ ਨਾਲ ਨਾਮ (ਮਿਲੈ) ਮਿਲਦਾ ਹੈ। ਫਿਰ ਜੋ ਨਾਮ ਦੀ (ਕਰਮਿ) ਕਮਾਈ ਵਿਚ (ਮਿਲੈ) ਮਿਲ ਜਾਂਦੇ ਹਨ, ਉਹਨਾਂ ਨੂੰ ਹੀ (ਕਰਮਿ) ਕਿਰਪਾਲੂ ਪ੍ਰਮੇਸਰ (ਮਿਲੈ) ਮਿਲਦਾ ਹੈ। ਇਉਂ ਜਿੰਨ੍ਹਾਂ ਨੂੰ ਪ੍ਰਮੇਸਰ ਮਿਲ ਜਾਂਦਾ ਹੈ, ਉਹਨਾਂ ਦਾ ਜੋ ਜਮਾਂ (ਕਾ) ਦਾ (ਮੂਚਾ) ਬਹੁਤਾ (ਭਉ) ਭੈ ਹੈ, ਉਹ ਸਾਰਾ (ਮੂਚਾ) ਕੱਟਿਆ ਜਾਂਦਾ ਹੈ ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਵੀ ਜਮਾਂ ਦਾ ਭੈ ਨਹੀਂ ਰਹਿੰਦਾ।

## ਗੁਰਿ ਮਿਲਿਐ; ਮਿਲਿ ਅੰਕਿ ਸਮਾਇਆ ॥

ਜੋ (ਗੁਰਿ) ਸਤਿਗੁਰੂ ਸਾਹਿਬ ਜੀ ਨਾਲ (ਮਿਲਿਐ) ਮਿਲੇ ਹੋਏ ਹਨ। **ਵਾ:** ਜੋ (ਗੁਰਿ) ਸਤਿਗੁਰੂ ਸਾਹਿਬ ਜੀ ਦੇ ਉਪਦੇਸ ਦੁਆਰਾ ਸ੍ਰਵਣ, ਮੰਨਣ ਤੇ ਨਿਧਿਆਸਣ ਨਾਲ ਮਿਲੇ ਹੋਏ ਹਨ, ਉਹ ਦੇਹ ਅਭਿਮਾਨ ਵੱਲੋਂ ਉਲਟ ਕੇ ਵਾਹਿਗੁਰੂ ਦੇ (ਅੰਕਿ) ਪ੍ਰੇਮ ਵਿਚ **ਵਾ:** (ਅੰਕਿ) ਸਰੂਪ ਵਿਚ (ਸਮਾਇਆ) ਸਮਾ ਜਾਂਦੇ ਭਾਵ ਮਿਲ ਜਾਂਦੇ ਹਨ।

**ਅਥਵਾ :** ਜੋ ਮਨ, ਬਾਣੀ, ਸਰੀਰ ਕਰਕੇ (ਗੁਰਿ) ਸਤਿਗੁਰੂ ਸਾਹਿਬ ਜੀ ਦੀ ਆਗਿਆ ਵਿਚ (ਮਿਲਿਐ) ਮਿਲੇ ਹਨ, ਉਹ ਸਾਰਿਆਂ ਦੇ (ਅੰਕਿ) ਹਿਰਦੇ ਵਿਚ (ਸਮਾਇਆ) ਸਮਾਏ ਹੋਏ ਪ੍ਰਮੇਸਰ ਨਾਲ ਮਿਲ ਜਾਂਦੇ ਹਨ।

## ਕਰਿ ਕਿਰਪਾ; ਘਰੁ ਮਹਲੁ ਦਿਖਾਇਆ ॥

ਜਿੰਨ੍ਹਾਂ 'ਤੇ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਦ੍ਰਿਸਟੀ ਕੀਤੀ ਹੈ, ਉਹਨਾਂ ਨੂੰ (ਘਰੁ) ਸਰੀਰ ਰੂਪ ਘਰ ਦੇ ਅੰਦਰ ਹੀ **ਵਾ:** (ਘਰੁ) ਹਿਰਦੇ ਰੂਪ ਘਰ ਦੇ ਅੰਦਰ ਹੀ (ਮਹਲੁ) ਤੁਰੀਆ ਪਦ ਰੂਪ ਮਹੱਲ (ਦਿਖਾਇਆ) ਦਿਖਾ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਕਿਰਪਾ (ਕਰਿ) ਕਰਕੇ (ਘਰੁ) ਸਾਧਸੰਗਤ ਨਾਲ ਮੇਲਿਆ ਹੈ। ਉਹਨਾਂ ਨੂੰ (ਘਰੁ) ਹਿਰਦੇ ਦੇ ਅੰਦਰ ਹੀ ਸੱਚਾ (ਮਹਲੁ) ਸਰੂਪ ਰੂਪ ਮਹੱਲ (ਦਿਖਾਇਆ) ਦਿਖਾ ਦਿੱਤਾ ਹੈ।

## ਨਾਨਕ; ਹਉਮੈ ਮਾਰਿ ਮਿਲਾਇਆ ॥੪॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ ਗੁਰੂ ਸਾਹਿਬ ਜੀ ਨੇ ਉਹਨਾਂ ਦੀ ਹਉਮੈ ਮਾਰ ਕੇ ਉਹਨਾਂ ਨੂੰ ਪ੍ਰਮੇਸਰ ਨਾਲ (ਮਿਲਾਇਆ) ਮਿਲਾ ਦਿੱਤਾ ਹੈ।

**ਅਥਵਾ :** ਜਿਨ੍ਹਾਂ ਨੇ ਹਉਮੈ ਨੂੰ (ਮਾਰਿ) ਮਾਰਿਆ ਹੈ, ਉਹਨਾਂ ਨੂੰ ਪ੍ਰਮੇਸਰ ਨੇ ਆਪਣੇ ਨਾਲ ਮੇਲ ਲਿਆ ਹੈ। ਜਿਸ ਕਰਕੇ ਉਹ ਜੰਮਣ-ਮਰਨ ਤੋਂ ਰਹਿਤ ਹੋ ਕੇ ਸਦਾ ਸੁਤੰਤਰ ਹੋ ਜਾਂਦੇ ਹਨ। ਇਉਂ ਉਹਨਾਂ ਨੂੰ ਸ੍ਰੇਸ਼ਟ ਮਰਨਾ ਪ੍ਰਾਪਤ ਹੁੰਦਾ ਹੈ।

---

** **ਗਿਆਨ ਦੀਆਂ ਸੱਤ ਭੂਮਿਕਾ** : ਇਹ ਟੂਕ ਪਿਛਲੇ ਪੰਨੇ 'ਤੇ ਵੇਖੋ ਜੀ।

## ਅੰਗ:੧੫੪

### ਗਉੜੀ ਮਹਲਾ ੧ ॥

### ਕਿਰਤੁ ਪਇਆ; ਨਹ ਮੇਟੈ ਕੋਇ ॥

ਇਸ ਜੀਵ ਦੀ ਪੂਰਬਲੀ ਕਿਰਤ ਭਾਵ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਈਸਰ ਨੇ ਕਰਮ ਫਲ ਪ੍ਰਦਾਤਾ ਹੋ ਕੇ ਇਸ ਦੇ ਮੱਥੇ ਤੇ ਲੇਖ (ਪਇਆ) ਪਾ ਦਿੱਤਾ ਹੈ, ਲਿਖ ਦਿੱਤਾ ਹੈ। ਜਿਸ ਕਰਕੇ ਇਹ ਜੀਵ ਦੁਖੀ-ਸੁਖੀ, ਰੋਗੀ-ਸੋਗੀ, ਭੋਗੀ-ਜੋਗੀ ਬਣਿਆ ਰਹਿੰਦਾ ਹੈ ਅਤੇ ਇਸ ਜੀਵ ਨੂੰ ਕੀਤੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਇਕ ਸਤਿਗੁਰੂ ਸਾਹਿਬ ਤੋਂ ਬਿਨਾਂ ਇਸ ਦੇ ਕੀਤੇ ਹੋਏ ਕਰਮਾਂ ਦੇ ਤਾਂਈ ਹੋਰ (ਕੋਇ) ਕੋਈ ਵੀ (ਮੇਟੈ) ਮੇਟਣ ਦੇ ਸਮਰਥ ਨਹੀਂ ਹੈ। **ਵਾ:** (ਕੋਇ) ਕੋਈ ਵੀ ਆਪਣੇ ਕਰਮਾਂ ਨੂੰ ਮੇਟ ਨਹੀਂ ਸਕਦਾ ਹੈ, ਕਿਉਂਕਿ ਵੱਡੇ-ਵੱਡੇ ਸਮਰੱਥਾਂ ਵਾਲਿਆਂ ਨੂੰ ਵੀ ਕਰਮਾਂ ਦਾ ਫਲ ਭੋਗਣਾ ਪਿਆ ਹੈ।

**ਅਵੱਸ਼ਮੇਵ ਭੁਗਤੱਬਿਅਂ ਕਿਰਤੰ ਕਰਮੰ ਸੁਭਾਸੁਭੰ ॥ ਅਭੁਗਤੰ ਨ ਖੀਅਤੇ ॥** *(ਸ੍ਰੀ ਭਗਵਦ ਗੀਤਾ)*

**ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ ॥** *(ਵੈਰਾਗ ਸ਼ੱਤਕ)*

ਅਰਥਾਤ ਜੀਵ ਦਾ ਕੀਤਾ ਹੋਇਆ ਕੋਈ ਵੀ ਚੰਗਾ-ਮੰਦਾ ਕਰਮ ਭੋਗੇ ਤੋਂ ਬਿਨਾਂ ਨਾਸ਼ ਨਹੀਂ ਹੁੰਦਾ, ਪਰ ਸਤਿਗੁਰੂਸਾਹਿਬ ਜੀ ਇਸ ਜੀਵ ਨੂੰ ਕਰਮਾਂ ਦੇ ਜਾਲ ਤੋਂ ਛੁਡਾ ਕੇ ਮੁਕਤ ਕਰਵਾ ਦਿੰਦੇ ਹਨ।

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**

**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥** *(ਅੰਗ: ੮੫੮)*

### ਕਿਆ ਜਾਣਾ; ਕਿਆ ਆਗੈ ਹੋਇ ॥

(ਕਿਆ) ਕੀ (ਜਾਣਾ) ਜਾਣੀਏ ਕਿ ਇਸ ਦਾ (ਆਗੈ) ਅੱਗੇ (ਕਿਆ) ਕੀ ਫਲ (ਹੋਇ) ਹੋਵੇਗਾ? ਭਾਵ ਕੁਝ ਵੀ ਜਾਣਿਆ ਨਹੀਂ ਜਾ ਸਕਦਾ ਕਿ ਕੀਤੇ ਹੋਏ ਕਰਮਾਂ ਦੇ ਅਨੁਸਾਰ ਪ੍ਰਮੇਸਰ ਸਾਨੂੰ ਪਰਲੋਕ ਵਿਚ ਕੀ ਸਜ਼ਾ ਦੇਵੇਗਾ? ਜਾਂ ਸਾਡੇ ਕਰਮਾਂ ਦਾ ਫਲ ਭੁਗਤਾਉਣ ਲਈ ਸਾਨੂੰ ਕਿਹੜੀਆਂ-ਕਿਹੜੀਆਂ ਜੂਨਾਂ ਵਿਚ ਪਾਵੇਗਾ।

### ਜੋ ਤਿਸੁ ਭਾਣਾ; ਸੋਈ ਹੂਆ ॥

ਹੇ ਭਾਈ! ਆਪਣੀ ਮੇਰ ਛੱਡ ਕੇ ਇਸ ਪ੍ਰਕਾਰ ਸਮਝਣਾ ਕਰੋ ਕਿ ਜੋ (ਤਿਸੁ) ਉਸ ਵਾਹਿਗੁਰੂ ਨੂੰ (ਭਾਣਾ) ਭਾਇਆ ਹੈ, (ਸੋਈ) ਉਹੋ ਹੀ ਤਿੰਨਾਂ ਸਮਿਆਂ ਵਿਚ (ਹੂਆ) ਹੋਇਆ ਹੈ।

**ਅਥਵਾ :** ਜੋ (ਤਿਸੁ) ਉਸ ਵਾਹਿਗੁਰੂ ਨੂੰ (ਭਾਣਾ) ਭਾਇਆ ਹੈ **ਵਾ:** ਜੋ ਉਸ ਵਾਹਿਗੁਰੂ ਦਾ ਭਾਣਾ ਮੰਨਣਾ ਕਰਦਾ ਹੈ (ਸੋਈ) ਉਹ ਪ੍ਰਮੇਸਰ ਦਾ ਰੂਪ ਹੀ (ਹੂਆ) ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਉਹ ਕਿਸ ਪ੍ਰਕਾਰ ਪ੍ਰਮੇਸਰ ਦਾ ਭਾਣਾ ਮੰਨਦੇ ਹਨ?

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**

**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**

**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥** *(ਅੰਗ : ੧੪੯)*

ਇਸ ਪ੍ਰਕਾਰ ਉਹ ਪ੍ਰਮੇਸਰ ਦੀ ਰਜਾ ਵਿਚ ਚੱਲ ਕੇ ਨਿਹਾਲ ਹੋ ਜਾਂਦੇ ਹਨ।

## ਅਵਰੁ ਨ; ਕਰਣੈ ਵਾਲਾ ਦੂਆ ॥੧॥

ਉਹ ਜਾਣਦੇ ਹਨ ਕਿ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ ਕੋਈ (ਦੂਆ) ਦੂਸਰਾ (ਕਰਣੈ ਵਾਲਾ) ਕਰਨ ਵਾਲਾ (ਨ) ਨਹੀਂ ਹੈ।

## ਨਾ ਜਾਣਾ ਕਰਮ; ਕੇਵਡ ਤੇਰੀ ਦਾਤਿ ॥

ਹੇ ਪ੍ਰਮੇਸਰ ! ਜਿੰਨ੍ਹਾਂ ਕਰਮਾਂ ਦੇ ਵੱਸ ਹੋ ਕੇ ਜੀਵ ਆਉਂਦੇ ਜਾਂਦੇ ਹਨ। ਅਸੀਂ ਉਨ੍ਹਾਂ ਕਰਮਾਂ ਨੂੰ ਨਹੀਂ (ਜਾਣਾ) ਜਾਣ ਸਕਦੇ ਕਿ ਕਿੰਨੇ ਕੁ ਹਨ ਅਤੇ ਨਾ ਹੀ ਅਸੀਂ ਇਹ ਜਾਣ ਸਕਦੇ ਹਨ ਕਿ ਤੇਰੀ (ਕੇਵਡ) ਕਿਤਨੀ ਕੁ ਵੱਡੀ ਕਰਮਾਂ ਦੀ ਦਾਤ ਹੈ ਜੋ ਤੂੰ ਜੀਵਾਂ ਨੂੰ ਦੇਣਾ ਕੀਤੀ ਹੈ।

**ਅਥਵਾ :** ਅਸੀਂ ਆਪਣੇ (ਕਰਮ) ਕਰਮਾਂ ਨੂੰ ਨਹੀਂ ਜਾਣਦੇ ਹਾਂ ਕਿ ਸਾਡੇ ਕਰਮਾਂ ਦਾ ਫਲ ਕਿਤਨਾ ਕੁ ਵੱਡਾ ਹੋਵੇਗਾ ਅਤੇ ਨਾ ਹੀ ਤੇਰੀ ਬਖਸ਼ਿਸ਼ ਵਾਲੀ ਦਾਤ ਨੂੰ ਜਾਣਦੇ ਹਾਂ ਕਿ ਉਹ (ਕੇਵਡ) ਕਿਤਨੀ ਕੁ ਵੱਡੀ ਹੈ। ਜਿਸ ਕਰਕੇ ਕਰਮਾਂ ਦੇ ਜਾਲ ਤੋਂ ਛੁਟ ਜਾਈਦਾ ਹੈ, ਬਖਸ਼ੇ ਜਾਈਦਾ ਹੈ।

**ਅਥਵਾ :** ਹੇ ਕਰਮਾਂ ਅਨੁਸਾਰ ਫਲ ਪ੍ਰਦਾਤਾ ਪ੍ਰਮੇਸਰ ! ਅਸੀਂ ਨਹੀਂ (ਜਾਣਾ) ਜਾਣਦੇ ਕਿ ਤੇਰੇ ਨਾਮ ਦੀ (ਕੇਵਡ) ਕਿਤਨੀ ਕੁ ਵੱਡੀ ਦਾਤ ਹੈ, ਜਿਸ ਕਰਕੇ ਅਜਾਮਲ ਵਰਗੇ ਵੱਡੇ-ਵੱਡੇ ਪਾਪੀ ਵੀ ਤਰ ਗਏ ਹਨ।

**ਅਜਾਮਲ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥੨॥** *(ਅੰਗ: ੯੦੨)*

**ਅਥਵਾ :** ਹੇ ਕਰਮ ਬਖਸ਼ੀ! ਅਸੀਂ ਨਹੀਂ ਜਾਣਦੇ ਕਿ (ਤੇਰੀ) ਆਪ ਜੀ ਦੀ ਬ੍ਰਹਮ ਗਿਆਨ ਦੀ ਦਾਤ (ਕੇਵਡ) ਕਿਤਨੀ ਕੁ ਵੱਡੀ ਹੈ, ਜਿਹੜੀ ਤੁਸੀਂ ਆਪਣੇ ਗੁਰਸਿਖਾਂ ਦੇ ਤਾਈਂ ਬਖਸ਼ਦੇ ਹੋ।

## ਕਰਮੁ ਧਰਮੁ; ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥

ਹੇ ਮਹਾਰਾਜ ! ਦੁਨੀਆਂ ਦੇ ਲੋਕਾਂ ਨੇ ਤਾਂ ਨਿੱਤ, ਨਮਿੱਤ, ਪ੍ਰਾਸਚਿਤ, ਕਾਮੁਕ ਆਦਿਕ ਕਰਮ ਮੰਨੇ ਹਨ। ਯਜੁਰਵੇਦ ਅਨੁਸਾਰ ਯੱਗ ਆਦਿਕ ਕਰਨੇ ਧਰਮ ਮੰਨੇ ਹਨ ਅਤੇ ਬ੍ਰਹਮਣ ਖੱਤਰੀ ਆਦਿਕ ਉੱਚੀਆਂ ਜਾਤਾਂ ਮੰਨੀਆਂ ਹਨ। ਪਰ ਅਸੀਂ ਤੇਰੇ ਨਾਮ ਨੂੰ ਹੀ ਚੰਗੇ ਕਰਮ, ਯੱਗ ਆਦਿਕ ਧਰਮ ਅਤੇ ਉੱਤਮ (ਜਾਤਿ) ਜਾਤੀ ਜਾਣਿਆ ਹੈ।ਭਾਵ ਅਸੀਂ ਆਪ ਜੀ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਵੀ ਚੀਜ ਵਿਚ ਨਹੀਂ ਪਰਚਦੇ ਹਾਂ।

**ਅਥਵਾ :** ਸਾਡੀ ਬੁੱਧੀ ਦੇ ਅੰਦਰਤੇਰੇ ਨਾਮ (ਕੀ) ਦੀ (ਜਾਤਿ) ਗਿਆਤ ਪ੍ਰਾਪਤ ਹੋਈ ਹੈ ਭਾਵ ਗਿਆਨ ਪ੍ਰਾਪਤ ਹੋਇਆ ਹੈ। ਇਹੋ ਹੀ ਸਾਡੇ ਨਿਸ਼ਕਾਮ ਕਰਮ ਹਨ ਅਤੇ ਇਹੋ ਹੀ ਸਾਡੇ ਯੱਗ ਆਦਿਕ ਜਾਂ ਵਰਨਾਂ ਅਨੁਸਾਰ ਧਰਮ ਹਨ।

**ਅਥਵਾ :** ਹੇ ਪ੍ਰਮੇਸਰ ! ਸਾਡੇ ਲਈ ਤੇਰਾ ਨਾਮ ਹੀ ਜਾਤੀ ਅਨੁਸਾਰ ਕਰਨ ਵਾਲੇ ਕਰਮ ਅਤੇ ਧਰਮ ਹਨ ਭਾਵ ਸਭ ਕੁਝ ਤੇਰਾ ਨਾਮ ਹੀ ਹੈ।

## ਤੂ ਏਵਡੁ ਦਾਤਾ; ਦੇਵਣਹਾਰੁ ॥

ਤੂੰ (ਏਵਡੁ) ਇਤਨਾ ਵੱਡਾ ਦਾਤਾ ਹੈ ਕਿ ਜਦੋਂ ਦੀ ਤੂੰ ਇਹ ਸਾਰੀ ਸ੍ਰਿਸਟੀ ਰਚਨਾ ਕੀਤੀ ਹੈ, ਉਦੋਂ ਦਾ ਤੂੰ ਜਾਣਕਾਰਾਂ ਨੂੰ, ਅਣਜਾਣਾ ਨੂੰ, ਜਮੀਨ ਦੀਆਂ ਜੂਨਾਂ ਨੂੰ, ਅਕਾਸ਼ਚਾਰੀਆਂ ਨੂੰ, ਗਿਆਨੀਆਂ ਨੂੰ ਤੇ ਅਗਿਆਨੀਆਂ ਨੂੰ, ਭਾਵ ਸਾਰਿਆਂ ਨੂੰ ਹੀ ਦਾਤਾਂ (ਦੇਵਣਹਾਰੁ) ਦੇਣ ਵਾਲਾ ਹੈਂ।

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜमਾਨ ਕੋ ਦੈ ਹੈ ॥** *(ਅਕਾਲ ਉਸਤਤ)*

**ਅਥਵਾ :** ਤੂੰ ਦਾਤਾਂ ਦੇਣ ਵਾਲਾ, **ਵਾ**: ਸਭਨਾਂ ਨੂੰ ਰੋਜੀ ਦੇਣ ਵਾਲਾ (ਏਵਡੁ) ਇਤਨਾ ਵੱਡਾ ਦਾਤਾ ਹੈਂ ਕਿ ਤੇਰੇ ਜਿਤਨਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ। ਤੂੰ ਸਭ ਤੋਂ ਵੱਡਾ ਦਾਤਾ ਹੈਂ।

**ਵਡਾ ਦਾਤਾ ਤਿਲੁ ਨ ਤਮਾਇ ॥** *(ਅੰਗ: ੫)*

## ਤੋਟਿ ਨਾਹੀ; ਤੁਧੁ ਭਗਤਿ ਭੰਡਾਰ ॥

ਹੇ ਮਹਾਰਾਜ ! (ਤੁਧੁ) ਤੇਰੇ ਭਗਤਾਂ ਦੇ ਹਿਰਦੇ ਅੰਦਰ ਤੇਰੀ ਭਗਤੀ ਦੇ (ਭੰਡਾਰ) ਭੰਡਾਰੇ ਲਬਾ-ਲਬ ਭਰੇ ਰਹਿੰਦੇ ਹਨ। ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ (ਤੋਟਿ) ਤੋਟਾ ਨਹੀਂ ਰਹਿੰਦਾ ਹੈ। ਇਤਨੀ ਵੱਡੀ ਉਨ੍ਹਾਂ ਤੇ ਆਪ ਜੀ ਬਖਸ਼ਿਸ਼ ਕਰਦੇ ਹੋ।

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥** *(ਅੰਗ: ੧੧)*

**ਵਾ**: ਹੇ ਪ੍ਰਮੇਸਰ ! (ਤੋਟਿ ਨਾਹੀ) ਤੇਰੇ ਘਰ ਵਿਚ ਕਿਸੇ ਪ੍ਰਕਾਰ ਦਾ ਕੋਈ ਤੋਟਾ ਨਹੀਂ ਹੈ।

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥** *(ਅੰਗ:੪੭)*

## ਕੀਆ ਗਰਬੁ; ਨ ਆਵੈ ਰਾਸਿ ॥

ਹੇ ਪ੍ਰਮੇਸਰ ! ਜਿੰਨ੍ਹਾ-ਜਿੰਨ੍ਹਾਂ ਨੇ (ਗਰਬੁ) ਹੰਕਾਰ (ਕੀਆ) ਕੀਤਾ ਹੈ, ਉਨ੍ਹਾਂ ਦਾ ਕੀਤਾ ਹੋਇਆ ਹੰਕਾਰ ਤੇਰੇ ਨਾਲ (ਰਾਸਿ) ਸਚਿਆਈ ਵਿਚ ਨਹੀਂ (ਆਵੈ) ਆਉਂਦਾ। **ਵਾ**: ਹੰਕਾਰ ਵਾਲੇ ਪੁਰਸ਼ (ਰਾਸਿ) ਸਚਿਆਈ ਵਿਚ (ਨ ਆਵੈ) ਨਹੀਂ ਆ ਸਕਦੇ। ਉਨ੍ਹਾਂ ਅਭਿਮਾਨੀ ਪੁਰਖਾਂ ਦੇ ਤਾਈਂ ਅੰਤ ਨੂੰ ਹਾਰਨਾ, ਪਛੁਤਾਉਣਾ ਹੀ ਪੈਂਦਾ ਹੈ।

**ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥**
**ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥ ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥**
**ਐਸਾ ਗਰਬੁ ਬੁਰਾ ਸੰਸਾਰੈ ॥ ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥...**
**ਹਰੀਚੰਦ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨਾ ਪਾਇ ਅਭੇਵੈ ॥**
**ਆਪਿ ਭੁਲਾਇ ਆਪੇ ਮਤਿ ਦੇਵੈ ॥੩॥...**
**ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥**
**ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥...**
**ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥**
**ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥** *(ਅੰਗ:੨੨੪)*

## ਜੀਉ ਪਿੰਡੁ; ਸਭੁ ਤੇਰੈ ਪਾਸਿ ॥੨॥

ਹੇ ਮਹਾਰਾਜ ! ਅਸੀਂ ਹੰਕਾਰ ਛੱਡ ਕੇ ਤੇਰੀ ਸ਼ਰਨ ਲਈ ਹੈ। ਇਹ ਨਿਸਚਾ ਕੀਤਾ ਹੈ ਕਿ ਇਹ (ਜੀਉ) ਜਿੰਦਗੀ **ਵਾ**: (ਜੀਉ) ਸੂਖਮ ਸਰੀਰ (ਪਿੰਡੁ) ਸਥੂਲ ਸਰੀਰ (ਸਭੁ) ਸਾਰਿਆਂ ਨੂੰ ਤੇਰੇ (ਪਾਸਿ) ਪਾਸੋਂ ਹੀ ਮਿਲਿਆ ਹੈ ਅਤੇ ਅਸੀਂ ਇਸਨੂੰ ਆਪ ਜੀ ਦੇ ਪਾਸ ਹੀ ਭੇਟਾ ਕਰਦੇ ਹਾਂ, ਅਰਪਣਾ ਕਰਦੇ ਹਾਂ।

## ਤੂ ਮਾਰਿ ਜੀਵਾਲਹਿ; ਬਖਸਿ ਮਿਲਾਇ ॥

ਹੇ ਸੱਚੇ ਪਾਤਸ਼ਾਹ ! ਤੂੰ ਸਾਰੇ ਜੀਵਾਂ ਦੀ ਉਮਰ ਪੂਰੀ ਕਰਕੇ ਆਪ ਹੀ (ਮਾਰਿ) ਮਾਰਨ ਵਾਲਾ ਹੈਂ ਅਤੇ ਉਮਰ ਪੂਰੀ ਹੋਈ ਤੋਂ ਫਿਰ ਆਪ ਹੀ (ਜੀਵਾਲਹਿ) ਜਿਉਂਦਾ ਕਰਨ ਵਾਲਾ ਹੈਂ ਅਤੇ ਜੇ ਕੋਈ ਤੈਨੂੰ ਭਾਅ ਜਾਵੇ ਤਾਂ ਉਸ ਨੂੰ ਬਖਸ ਕੇ ਆਪਣੇ ਨਾਲ ਮਿਲਾ ਲੈਂਦਾ ਹੈਂ।

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥** *(ਅੰਗ:੬੧੪)*

**ਅਥਵਾ:** ਜੇਕਰ ਕੋਈ ਤੈਨੂੰ ਭਾਅ ਜਾਵੇ ਤਾਂ ਤੂੰ ਉਸ ਨੂੰ ਜੀਵਤ ਭਾਵ ਤੋਂ ਮਾਰ ਕੇ, ਜੀਵਨ ਮੁਕਤੀ ਨੂੰ ਦੇ ਕੇ, ਆਪਣੇ ਸਤ, ਚਿਤ, ਅਨੰਦ ਸਰੂਪ ਵੱਲ (ਜੀਵਾਲਹਿ) ਜੀਵਾਲ ਲੈਂਦਾ ਹੈਂ। **ਵਾ:** (ਮਾਰਿ ਜੀਵਾਲਹਿ) ਅਗਿਆਨ ਵਲੋਂ ਮਾਰ ਕੇ ਬ੍ਰਹਮ ਗਿਆਨ ਵਿਚ ਜਿਉਂਦਾ ਕਰ ਲੈਂਦਾ ਹੈ **ਵਾ:** ਜਿਨ੍ਹਾਂ ਨੂੰ ਤੂੰ (ਬਖਸਿ) ਬਖਸ਼ ਲੈਂਦਾ ਹੈਂ, ਉਨ੍ਹਾਂ ਦੇ ਔਗੁਣ ਬਖਸ਼ ਕੇ ਉਨ੍ਹਾਂ ਨੂੰ ਆਪਣੇ ਸਰੂਪ ਵਿਚ (ਮਿਲਾਇ) ਮੇਲ ਲੈਂਦਾ ਹੈਂ। **ਵਾ:** ਜਿਸ ਨੂੰ ਨਾਮ ਦੀ ਦਾਤ ਬਖਸ਼ ਦਿੰਦਾ ਹੈਂ, ਉਸ ਨੂੰ ਆਪਣੇ ਨਾਲ (ਮਿਲਾਇ) ਮੇਲ ਲੈਂਦਾ ਹੈ।

## ਜਿਉ ਭਾਵੀ; ਤਿਉ ਨਾਮੁ ਜਪਾਇ ॥

ਹੇ ਮਹਾਰਾਜ! ਅਸੀਂ ਆਪ ਜੀ ਦੇ ਅੱਗੇ ਬੇਨਤੀ ਕਰਦੇ ਹਾਂ ਕਿ (ਜਿਉ) ਜਿਵੇਂ ਆਪ ਜੀ ਨੂੰ (ਭਾਵੀ) ਭਾਉਂਦਾ ਹੈ, (ਤਿਉ) ਤਿਵੇਂ ਹੀ ਆਪਣੀ ਪ੍ਰਸੰਨਤਾ ਵਿਚ ਰੱਖ ਕੇ ਸਾਡੇ ਪਾਸੋਂ ਆਪਣਾ ਨਾਮ (ਜਪਾਇ) ਜਪਾਉਣਾ ਕਰੋ।

**ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥** *(ਅੰਗ:੯੯)*

## ਤੂੰ ਦਾਨਾ ਬੀਨਾ; ਸਾਚਾ ਸਿਰਿ ਮੇਰੈ ॥

ਹੇ ਮਹਾਰਾਜ! ਤੂੰ ਸਾਰਿਆਂ ਦੀਆਂ ਗੁਪਤ ਗੱਲਾਂ ਨੂੰ (ਦਾਨਾ) ਜਾਨਣ ਵਾਲਾ ਹੈਂ ਅਤੇ ਜਿਹੜੇ ਅੰਦਰ ਵੜ-ਵੜ ਕੇ ਅਨੇਕਾਂ ਹੀ ਮੰਦ ਕਰਮ ਕਮਾਉਂਦੇ ਹਨ, ਉਨ੍ਹਾਂ ਸਾਰਿਆਂ ਦੇ ਗੁਪਤ ਕੰਮਾਂ ਨੂੰ (ਬੀਨਾ) ਦੇਖਣ ਵਾਲਾ ਦ੍ਰਿਸ਼ਟਾ ਹੈਂ।

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ।**
**ਜੋ ਧਰਮੁ ਕਮਾਵੈ ਤਿਹ ਧਰਮ ਨਾਉ ਹੋਵੈ। ਪਾਪ ਕਮਾਣੈ ਪਾਪੀ ਜਾਣੀਐ ॥** *(ਅੰਗ:੧੨੮)*

(ਸਾਚਾ) ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਹੈਂ।

**ਤ੍ਰੈਈ ਕਾਲ ਅਬਾਧੱਤ੍ਰੰ ਸਤੱਤ੍ਰੰ।** *(ਸੁਰਤੀ ਪ੍ਰਮਾਣ)*

ਅਤੇ (ਮੇਰੈ) ਸਾਡੇ ਸਾਰਿਆਂ ਦਾ (ਸਿਰਿ) ਸਿਰੋਮਣੀ ਹੈਂ। **ਵਾ:** (ਸਿਰਿ ਮੇਰੈ) ਮੇਰੇ ਸਿਰ ਦੇ ਉੱਤੇ ਤੇਰਾ ਹੀ ਆਸਰਾ ਹੈ।

## ਗੁਰਮਤਿ ਦੇਇ; ਭਰੋਸੈ ਤੇਰੈ ॥੩॥

ਹੇ ਪ੍ਰਮੇਸਰ! ਸਾਨੂੰ ਗੁਰਾਂ ਦੁਆਰਾ ਗੁਰਮਤਿ (ਦੇਇ) ਦੇਣਾ ਕਰ, **ਵਾ:** (ਗੁਰ+ਮਤਿ) (ਗੁਰ) ਗੁਰਾਂ ਦੀ (ਮਤਿ) ਸਿੱਖਿਆ ਬਖਸ਼ਣਾ ਕਰ ਕਿ ਅਸੀਂ ਤੇਰੇ ਭਰੋਸੇ ਹੋ ਜਾਣਾ ਕਰੀਏ ਅਤੇ ਹੋਰ ਸਾਰੇ ਆਸਰੇ ਛੱਡ ਦੇਣਾ ਕਰੀਏ।

**ਅਥਵਾ:** ਹੇ ਮਹਾਰਾਜ! ਸਾਨੂੰ ਤੇਰਾ ਹੀ ਭਰੋਸਾ ਹੈ। ਇਸ ਕਰਕੇ ਸਾਨੂੰ ਗੁਰਮਤਿ ਦੇਣਾ ਕਰੋ।

## ਤਨ ਮਹਿ ਮੈਲੁ ਨਾਹੀ; ਮਨੁ ਰਾਤਾ ॥

ਹੇ ਪ੍ਰਮੇਸਰ! ਜਿੰਨ੍ਹਾਂ ਦਾ ਮਨ ਤੇਰੇ ਵਿਚ ਪੂਰਾ (ਰਾਤਾ) ਰੰਗਿਆ ਜਾਂਦਾ ਹੈ, ਜੁੜ ਜਾਂਦਾ ਹੈ। ਉਨ੍ਹਾਂ ਦੇ (ਤਨ) ਸਰੀਰ (ਮਹਿ) ਵਿਚ ਅਵਿਦਿਆ ਤੇ ਪਾਪਾਂ ਰੂਪ ਮੈਲ ਨਹੀਂ ਰਹਿੰਦੀ ਹੈ। **ਵਾ:** ਉਨ੍ਹਾਂ ਦੇ ਅੰਦਰ ਸਰੀਰ ਦੀ ਹੰਗਤਾ ਰੂਪ ਤੇ ਵਿਕਾਰ ਰੂਪ ਮੈਲ ਨਹੀਂ ਰਹਿੰਦੀ ਹੈ ਭਾਵ ਉਨ੍ਹਾਂ ਦੀਆਂ ਇਹ ਸਾਰੀਆਂ ਮੈਲਾਂ ਨਵਿਰਤ ਹੋ ਜਾਂਦੀਆਂ ਹਨ।

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** *(ਅੰਗ:੧੩੫੭)*

ਇਸ ਪ੍ਰਕਾਰ ਜਿੰਨ੍ਹਾਂ ਦੀਆਂ ਸਾਰੀਆਂ ਮੈਲਾਂ ਨਵਿਰਤ ਹੋ ਜਾਂਦੀਆਂ ਹਨ,

## ਗੁਰ ਬਚਨੀ; ਸਚੁ ਸਬਦਿ ਪਛਾਤਾ ॥

ਉਹਨਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੇ (ਬਚਨੀ) ਬਚਨਾਂ ਦੁਆਰਾ ਸੱਚੇ (ਸਬਦਿ) ਬ੍ਰਹਮ ਦੇ ਤਾਈਂ (ਪਛਾਤਾ) ਪਛਾਣ ਲਿਆ ਹੈ।

## ਤੇਰਾ ਤਾਣੁ; ਨਾਮ ਕੀ ਵਡਿਆਈ ॥

ਹੇ ਪ੍ਰਮੇਸਰ ! ਸਾਨੂੰ ਸਰੀਰ ਕਰਕੇ ਇਕ ਤੇਰਾ ਹੀ (ਤਾਣ) ਬਲ ਹੈ ਅਤੇ ਇਹ ਤੇਰੇ ਨਾਮ ਦੀ ਹੀ ਵਡਿਆਈ ਹੈ। **ਵਾ:** ਤੇਰੇ ਨਾਮ ਕਰਕੇ ਸਾਡੀ ਲੋਕ ਪ੍ਰਲੋਕ ਵਿਚ ਵਡਿਆਈ ਹੈ।

## ਨਾਨਕ; ਰਹਣਾ ਭਗਤਿ ਸਰਣਾਈ ॥੪॥੧੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਅਸੀਂ ਤੇਰੀ ਭਗਤੀ ਕਰਦੇ ਹਾਂ ਅਤੇ ਤੇਰੀ (ਸਰਣਾਈ) ਸ਼ਰਨ ਵਿਚ ਰਹਿਣਾ ਕਰਦੇ ਹਾਂ।

**ਅਥਵਾ :** ਤੇਰੇ ਭਗਤਾਂ ਦੀ ਸ਼ਰਨ ਵਿਚ ਰਹਿਣਾ ਕਰਦੇ ਹਾਂ।

## ਗਉੜੀ ਮਹਲਾ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਡਰ ਕਿਵੇਂ ਨਵਿਰਤ ਹੁੰਦਾ ਹੈ? ਤਾਂ ਗੁਰਸਿੱਖਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਇਹ ਪਾਵਨ ਉਪਦੇਸ ਬਖਸ਼ਿਸ਼ ਕਰਦੇ ਹਨ।

## ਜਿਨਿ ਅਕਥੁ ਕਹਾਇਆ; ਅਪਿਓ ਪੀਆਇਆ ॥

ਹੇ ਗੁਰਸਿੱਖੋ ! ਸਤਿਗੁਰੂ ਸਾਹਿਬ ਜੀ ਨੇ (ਜਿਨਿ) ਜਿੰਨ੍ਹਾਂ ਗੁਰਸਿੱਖਾਂ ਪਾਸੋਂ (ਅਕਥੁ) ਕਥਨ ਤੋਂ ਰਹਿਤ ਪ੍ਰਮੇਸ਼ਰ ਦੇ ਅਕੱਥ ਸਰੂਪ ਨੂੰ (ਕਹਾਇਆ) ਕਹਾ ਦਿੱਤਾ ਹੈ, ਉਨ੍ਹਾਂ ਨੂੰ (ਅਪਿਓ) ਅੰਮ੍ਰਿਤ ਨਾਮ ਵੀ (ਪੀ ਆਇਆ) ਪਿਆਇਆ ਹੈ। **ਵਾ:** ਉਨ੍ਹਾਂ ਨੂੰ (ਅਪਿਓ) ਅੰਮ੍ਰਿਤ ਭਾਵ ਬ੍ਰਹਮਾਨੰਦ ਵੀ ਪਿਆਇਆ ਹੈ।

**ਅਥਵਾ:** ਜਿਨ੍ਹਾਂ ਸਤਿਗੁਰਾਂ ਨੇ **ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥** ਅਤੇ **ਤੂ ਸਦਾ ਸਲਾਮਤਿ ਨਿਰੰਕਾਰ ॥** ਕਹਿ ਕੇ ਲਕਸਣਾ ਬਿਰਤੀ ਦੁਆਰਾ ਸਿੱਖਾਂ ਪਾਸੋਂ *ਜੀਵ ਦੇ ਛੇ ਵਿਕਾਰ, **ਈਸਵਰ ਦੇ ਛੇ ਗੁਣ, ਜੀਵ ਦੀ ਅਲਪੱਗਤਾ, ਈਸਰ ਦੀ ਸਰਬੱਗਤਾ ਛੁਡਾ ਕਰਕੇ ਉਸ ਸਤ, ਚਿਤ, ਅਨੰਦ ਸਰੂਪ ਨੂੰ, ਅਕੱਥ ਸਰੂਪ ਨੂੰ ਕਹਾ ਦਿੱਤਾ ਹੈ। ਉਨ੍ਹਾਂ ਨੂੰ ਅੰਮ੍ਰਿਤ ਨਾਮ ਪਿਆਇਆ ਹੈ, ਜਿਸ ਅੰਮ੍ਰਿਤ ਨਾਮ ਨੂੰ ਪੀਣੇ ਕਰਕੇ ਉਨ੍ਹਾਂ ਦੇ ਪਾਪਾਂ ਦੀਆਂ ਸਾਰੀਆਂ ਮੈਲਾਂ ਧੋਤੀਆਂ ਗਈਆਂ ਹਨ ਤੇ ਉਹ ਅਮਰ ਹੋ ਗਏ ਹਨ।

---

* **ਜੀਵ ਦੇ ਛੇ ਵਿਕਾਰ :** ੧. ਜੰਮਣਾ, ੨. ਮਰਣਾ (ਇਹ ਦੇਹ ਦਾ ਸੁਭਾਅ ਹੈ), ੩. ਹਰਖ, ੪. ਸੋਗ (ਮਨ ਦਾ ਸੁਭਾਅ ਹੈ) ੫. ਭੁਖ, ੬. ਪਿਆਸ (ਪ੍ਰਾਣਾਂ ਦਾ ਧਰਮ ਹੈ)। ਜੀਵ ਅੰਦਰ ਇਹ ਖਟ ਵਿਕਾਰ ਅਵਿਦਿਆ ਉਪਾਧੀ ਕਰਕੇ ਹਨ।

** **ਈਸਰ ਦੀ ਸਰਬੱਗਤਾ ਦੇ ਛੇ ਗੁਣ :**

ਦੋਹਰਾ ॥ ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ਼ਰੇ ਬਿਗਿਆਨ ॥
ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ ॥

ਇਹ ਈਸ਼ਰ ਵਿਚ ਮਾਇਆ ਸਬਲਪੁਣੇ ਕਰਕੇ ਭਾਵ ਮਾਇਆ ਉਪਾਧੀ ਕਰਕੇ ਖਟ ਗੁਣ ਹਨ। ਜੀਆਂ ਦੀ, ੧. ਉਤਪਤੀ ਕਰਨੀ, ੨. ਪਾਲਣਾ ਕਰਨੀ, ੩. ਲੈਅਤਾ ਕਰਨੀ, ੪. ਅੰਤਰਜਾਮਤਾ, ੫. ਕਰਮਾਂ ਅਨੁਸਾਰ ਫਲ ਦੇਣਾ, ੬. ਜੂਨਾਂ ਦੀ ਤਬਦੀਲੀ ਕਰਨੀ।

## ਅਨ ਭੈ ਵਿਸਰੇ; ਨਾਮਿ ਸਮਾਇਆ ॥੧॥

ਉਨ੍ਹਾਂ ਦਾ (ਅਨ) ਹੋਰ *ਸੱਤ ਪ੍ਰਕਾਰ ਦਾ ਭੈ **ਵਾ**: ਲੋਕ-ਪ੍ਰਲੋਕ ਦਾ ਭੈ **ਵਾ**: ਜਮਾਂ ਦਾ ਭੈ **ਵਾ**: ਵਿਕਾਰਾਂ ਦਾ ਭੈ ਸਾਰਾ ਵਿਸਰ ਗਿਆ ਹੈ ਅਤੇ ਉਨ੍ਹਾਂ ਦਾ ਮਨ ਵਾਹਿਗੁਰੂ ਦੇ ਨਾਮ ਵਿਚ (ਸਮਾਇਆ) ਸਮਾ ਗਿਆ ਹੈ। ਇਸ ਪ੍ਰਕਾਰ ਉਹ ਅਨੰਦ ਦੇ ਸਹਿਤ ਹੋ ਗਏ ਹਨ।

## ਕਿਆ ਡਰੀਐ; ਡਰੁ ਡਰਹਿ ਸਮਾਨਾ ॥

ਹੇ ਗੁਰਸਿੱਖੋ ! ਹੁਣ (ਕਿਆ) ਕਿਸ ਵਾਸਤੇ (ਡਰੀਐ) ਡਰਨਾ ਕਰੀਏ? ਕਿਉਂਕਿ ਅਸੀਂ ਜਿਹੜਾ ਹਿਰਦੇ ਅੰਦਰ ਪ੍ਰਮੇਸਰ ਦਾ (ਡਰੁ) ਭੈ ਧਾਰਿਆ ਹੈ ਦੁਨੀਆਂ ਦੇ ਸਾਰੇ ਭੈ ਉਸ (ਡਰਹਿ) ਦੇ ਵਿਚ (ਸਮਾਨਾ) ਸਮਾ ਗਏ ਹਨ, ਲੈਅ ਹੋ ਗਏ ਹਨ **ਵਾ**: ਡਰਾਕਲ ਹੋ ਕੇ ਸਾਰੇ ਡਰ ਵਿਚ ਹੀ ਲੀਨ ਹੋ ਗਏ ਹਨ, ਮਿਲ ਗਏ ਹਨ। **ਵਾ**: ਜਿਵੇਂ ਸਿਪਾਹੀ, ਥਾਣੇਦਾਰ, ਤਹਿਸੀਲਦਾਰ ਆਦਿਕ ਸਾਰੇ ਹਾਕਮਾਂ ਦੇ ਡਰ ਪਾਤਸ਼ਾਹ ਦੇ ਡਰ ਵਿਚ ਲੀਨ ਹੋ ਜਾਂਦੇ ਹਨ ਤਿਵੇਂ ਹੀ ਜਿੰਨ੍ਹਾਂ ਨੇ ਪ੍ਰਮੇਸਰ ਦੀ ਸ਼ਰਣ ਲਈ ਹੈ। ਉਨ੍ਹਾਂ ਦੇ ਸਾਰੇ ਡਰ ਪ੍ਰਮੇਸਰ ਦੇ ਭੈ ਵਿਚ ਲੀਨ ਹੋ ਗਏ ਹਨ।

**ਭਉ ਬੇੜਾ ਜੀਉ ਚੜਾਉ ॥ ਕਹੁ ਨਾਨਕ ਦੇਵੈ ਕਾਹੂ ॥੪॥੨॥** *(ਅੰਗ: ੬੫੦)*

## ਪੂਰੇ ਗੁਰ ਕੈ; ਸਬਦਿ ਪਛਾਨਾ ॥੧॥ ਰਹਾਉ ॥

ਇਹ ਅਸੀਂ ਪੂਰਿਆਂ ਗੁਰਾਂ ਦੇ ਸ਼ਬਦ ਦੁਆਰਾ ਇਹ (ਪਛਾਨਾ) ਪਛਾਨਣਾ ਕੀਤਾ ਹੈ।

## ਜਿਸੁ ਨਰ; ਰਾਮੁ ਰਿਦੈ ਹਰਿ ਰਾਸਿ ॥

ਜਿਸ (ਨਰੁ) ਪੁਰਖ ਦੇ ਹਿਰਦੇ ਵਿਚ (ਰਾਮੁ) ਪ੍ਰਮੇਸਰ ਦਾ ਨਾਮ ਅਤੇ (ਹਰਿ) ਪ੍ਰਮੇਸਰ ਦੇ ਨਾਮ ਦੀ (ਰਾਸਿ) ਸ਼ਰਧਾ ਰੂਪ ਪੂੰਜੀ ਹੈ।

## ਸਹਜਿ ਸੁਭਾਇ; ਮਿਲੈ ਸਾਬਾਸਿ ॥੨॥

ਉਨ੍ਹਾਂ ਦਾ (ਸਹਜਿ ਸੁਭਾਇ) ਸੁਤੇ ਸਿੱਧ ਇਸ ਦੁਨੀਆਂ ਵਿਚ (ਸਾਬਾਸਿ) ਧੰਨਵਾਦ ਹੁੰਦਾ ਹੈ ਅਤੇ ਪ੍ਰਲੋਕ ਵਿਚ ਵੀ ਉਨ੍ਹਾਂ ਨੂੰ (ਸਾਬਾਸਿ) ਧੰਨਵਾਦ (ਮਿਲੈ) ਮਿਲਦਾ ਹੈ। ਭਾਵ ਉਨ੍ਹਾਂ ਦੀ ਹਰ ਥਾਂ ਜੈ-ਜੈਕਾਰ ਹੁੰਦੀ ਹੈ।

**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥** *(ਅੰਗ: ੮੭)*

**ਵਾ**: (ਸਾਬਾਸਿ) ਸਾਰਿਆਂ ਥਾਵਾਂ ਤੇ ਉਨ੍ਹਾਂ ਨੂੰ ਧੰਨਤਾ ਦੇ ਯੋਗ ਕਿਹਾ ਜਾਂਦਾ ਹੈ।

## ਜਾਹਿ ਸਵਾਰੈ; ਸਾਝ ਬਿਆਲ ॥

(ਜਾਹਿ) ਜਿੰਨ੍ਹਾਂ ਨੂੰ ਪ੍ਰਮੇਸਰ (ਸਾਝ) ਸੰਝ ਭਾਵ ਰਾਤ ਤੋਂ ਲੈ ਕੇ (ਬਿਆਲ) ਦਿਨ ਚੜ੍ਹਦੇ ਤੱਕ ਪ੍ਰਤੱਖ ਨਿੰਦ੍ਰਾ ਵਿਚ (ਸਵਾਰੈ) ਸਵਾਉਂਦਾ ਹੈ।

**ਅਥਵਾ :** (ਜਾਹਿ) ਜਿੰਨ੍ਹਾਂ ਨੂੰ ਪ੍ਰਮੇਸਰ (ਸਾਝ ਬਿਆਲ) ਦਿਨ ਰਾਤ ਅਵਿੱਦਿਆ ਰੂਪ ਨੀਂਦ ਵਿਚ ਸਵਾਉਂਦਾ ਹੈ।

**ਅਥਵਾ :** (ਜਾਹਿ) ਜਿੰਨ੍ਹਾਂ ਨੂੰ ਪ੍ਰਮੇਸਰ ਦੇਹ ਅਭਿਮਾਨ ਆਦਿਕ ਦੋਸ਼ ਵਿਚ ਪਏ ਜਾਣ ਕੇ ਅਵਿਦਿਆ ਰੂਪ ਨਿੰਦ੍ਰਾ ਵਿਚ (ਸਵਾਰੈ) ਸਵਾਉਂਦਾ ਹੈ ਅਤੇ ਜੋ (ਸਾਂਝ) ਦਿਨ ਛਿਪਣ ਦੇ ਨਾਲ ਖਾ ਪੀ ਕੇ ਸੌਂ ਜਾਂਦੇ ਹਨ ਤੇ (ਬਿਆਲ) ਸੂਰਜ ਚੜ੍ਹਨ ਤੋਂ ਉੱਠਦੇ ਹਨ।

---

* **ਸੱਤ ਪ੍ਰਕਾਰ ਦਾ ਭੈ :** ਵੇਖੋ ਪੰਨਾ ਨੰ : ੧੧।

**ਰਾਤਿ ਜਿ ਸੋਵਹਿ ਦਿਨ ਕਰਹਿ ਕਾਮ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ॥** (ਅੰਗ: ੩੨੯)

ਭਾਵ ਜਿਹੜੇ ਇਕ ਖਿਨ ਮਾਤਰ ਵੀ ਪ੍ਰਮੇਸਰ ਦਾ ਨਾਮ ਨਹੀਂ ਲੈਂਦੇ। ਰਾਤ ਸੌਂ ਕੇ ਗੁਜਾਰ ਲੈਂਦੇ ਹਨ ਅਤੇ ਦਿਨ ਕੰਮਾਂ-ਕਾਰਾਂ ਵਿਚ ਗੁਜਾਰ ਲੈਂਦੇ ਹਨ।

## ਇਤ ਉਤ; ਮਨਮੁਖ ਬਾਧੇ ਕਾਲ ॥੩॥

ਉਹ ਮਨਮੁਖ ਪੁਰਖ (ਇਤ) ਇਸ ਲੋਕ ਵਿਚ ਵੀ ਅਤੇ (ਉਤ) ਪ੍ਰਲੋਕ ਵਿਚ ਵੀ ਕਾਲ ਦੇ (ਬਾਧੇ) ਬੰਨੇ ਹੋਏ ਹਨ। **ਵਾ:** ਉਹ ਕਾਲ ਦੇ ਬੰਨ੍ਹੇ ਹੋਏ ਕੈਦੀ ਬਣ ਕੇ ਪ੍ਰਲੋਕ ਵਿਚ ਪਹੁੰਚਦੇ ਹਨ। ਇਸ ਪ੍ਰਕਾਰ ਉਨ੍ਹਾਂ ਨੂੰ ਕਦੇ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਾਹਿ ਸਵਾਰੈ; ਸਾਞ ਬਿਆਲ ॥**

(ਜਾਹਿ) ਜਿੰਨ੍ਹਾਂ ਨੇ (ਸਾਞ) ਅਵਸਥਾ ਰੂਪ ਰਾਤ ਵਿਚ ਅਗਿਆਨ ਦਾ ਹਨੇਰਾ ਚੁੱਕ ਕੇ (ਬਿਆਲ) ਗਿਆਨ ਦਾ ਦਿਨ ਚੜ੍ਹਾ ਕੇ ਅਵਸਥਾ ਨੂੰ (ਸਵਾਰੈ) ਸਵਾਰ ਲਿਆ ਹੈ।

**ਅਥਵਾ :** ਜਿੰਨ੍ਹਾਂ ਦੇ ਜੀਵਨ ਨੂੰ ਮਹਾਰਾਜ ਸਾਹਿਬ (ਸਵਾਰੈ) ਸਵਾਰ ਦਿੰਦੇ ਹਨ, ਉਨ੍ਹਾਂ ਦੇ ਤਾਈਂ ਅਵਿਦਿਆ ਰੂਪ (ਸਾਞ) ਰਾਤ ਤੋਂ (ਬਿਆਲ) ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ ਅਤੇ

**ਇਤ ਉਤ; ਮਨਮੁਖ ਬਾਧੇ ਕਾਲ ॥੩॥**

ਉਹ ਗੁਰਮੁਖ ਜਨ ਆਪਣੇ (ਮਨ) ਮਨ ਕਰਕੇ ਅਤੇ (ਮੁਖ) ਮੁਖ ਕਰਕੇ ਕਾਲ ਨੂੰ (ਬਾਧੇ) ਬਾਧ ਕਰ ਦਿੰਦੇ ਭਾਵ ਨਾਸ਼ ਕਰ ਦਿੰਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਜਾਹਿ ਸਵਾਰੈ; ਸਾਞ ਬਿਆਲ ॥ ਇਤ ਉਤ; ਮਨਮੁਖ ਬਾਧੇ ਕਾਲ ॥੩॥**

(ਸਾਞ) ਰਾਤ ਦੀ ਨਿਆਈਂ ਜੁਆਨੀ ਹੈ। ਜਿਸ ਵਿਚ ਬਿਰਧ ਅਵਸਥਾ ਰੂਪ (ਬਿਆਲ) ਦਿਨ ਚੜ੍ਹਦਾ ਹੈ, ਜਿੰਨ੍ਹਾਂ ਨੇ ਪ੍ਰਮੇਸਰ ਦਾ ਸਿਮਰਨ ਕਰਕੇ ਜੁਵਾ ਅਵਸਥਾ ਤੇ ਬ੍ਰਿਧ ਅਵਸਥਾ ਨੂੰ (ਸਵਾਰੈ) ਸਵਾਰ ਲਿਆ ਹੈ। ਉਨ੍ਹਾਂ ਨੇ (ਇਤ) ਲੋਕ (ਉਤ) ਪ੍ਰਲੋਕ ਵਿਚ (ਮਨ+ਮੁਖ) ਮਨ ਅਤੇ ਮੁਖ ਦੁਆਰਾ ਨਾਮ ਜਪ ਕੇ ਕਾਲ ਨੂੰ (ਬਾਧੇ) ਬੰਨ੍ਹਿਆ ਹੈ। **ਵਾ:** ਮਨਮੁਖਤਾ ਕਰਕੇ ਮਾਰਨ ਵਾਲਾ ਜੋ ਕਾਲ ਸੀ। ਉਨ੍ਹਾਂ ਨੇ ਉਸ ਕਾਲ ਨੂੰ (ਬਾਧੇ) ਬੰਨ ਲਿਆ ਹੈ।

## ਅਹਿ ਨਿਸਿ ਰਾਮੁ ਰਿਦੈ; ਸੇ ਪੂਰੇ ॥

ਜਿਹੜੇ (ਅਹਿ ਨਿਸਿ) ਦਿਨ-ਰਾਤ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਰਿਦੈ) ਹਿਰਦੇ ਵਿਚ ਵਸਾਉਂਦੇ ਹਨ, (ਸੇ) ਉਹ ਪੂਰਨ ਪੁਰਖ ਹਨ।

## ਨਾਨਕ ਰਾਮ ਮਿਲੇ; ਭ੍ਰਮ ਦੂਰੇ ॥੪॥੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਸਾਰਿਆ ਵਿਚ ਰਮਿਆ ਹੋਇਆ ਹੈ, ਉਹ ਪੂਰਨ ਪੁਰਖ ਉਸ ਵਿਚ (ਮਿਲੇ) ਮਿਲ ਗਏ ਹਨ ਅਤੇ ਉਹਨਾਂ ਦੇ ਜੰਮਣ-ਮਰਨ ਦੇ ਸਾਰੇ (ਭ੍ਰਮ) ਭਰਮ (ਦੂਰੇ) ਦੂਰ ਹੋ ਗਏ ਹਨ। ਭਾਵ ਉਹ ਪੁਰਖ ਮੁਕਤ ਹੋ ਗਏ ਹਨ।

## ਗਉੜੀ ਮਹਲਾ ੧ ॥

**ਪ੍ਰਸ਼ਨ :** ਮਹਾਰਾਜ ! ਇਹ ਜੀਵ ਜੰਮਦੇ-ਮਰਦੇ ਕਿਉਂ ਹਨ?

## ਜਨਮਿ ਮਰੈ; ਤ੍ਰੈ ਗੁਣ ਹਿਤਕਾਰੁ ॥

**ਉੱਤਰ :** ਇਹ ਜੀਵ (ਤ੍ਰੈ ਗੁਣ) ਰਾਜਸੀ, ਤਾਮਸੀ ਅਤੇ ਸਾਂਤਕੀ ਤਿੰਨਾ ਗੁਣਾਂ ਦੇ (ਹਿਤਕਾਰ) ਹਿਤਕਾਰੀ ਹੋਣ ਕਰਕੇ (ਜਨਮਿ ਮਰੈ) ਜੰਮਦੇ-ਮਰਦੇ ਰਹਿੰਦੇ ਹਨ। ਵੇਦਾਂ ਦੇ ਅੰਦਰ ਜੋ ਕਰਮ ਕਾਂਡ ਹੈ, ਉਹ ਤਾਸਮੀ ਪੁਰਖਾਂ ਵਾਸਤੇ ਹੈ। 'ਉਪਾਸ਼ਨਾ' ਰਾਜਸੀ ਪੁਰਸ਼ਾ ਵਾਸਤੇ ਹੈ ਅਤੇ ਗਿਆਨ ਕਾਂਡ ਸਾਂਤਕੀ ਪੁਰਖਾ ਵਾਸਤੇ ਹੈ। ਰਜੋਗੁਣ ਦੇ ਵੱਸ ਹੋ ਕੇ ਖਾ-ਪੀ ਕੇ ਦੁਨੀਆਂ ਦੇ ਸੁੱਖਾਂ ਵਿਚ ਲਿਪਤ ਰਹਿਣਾ ਰਜੋਗੁਣੀ ਪੁਰਸ਼ਾਂ ਦਾ ਸੁਭਾਅ ਹੈ। ਸਤੋਗੁਣ ਦੇ ਵੱਸ ਹੋ ਕੇ ਰਿੱਧੀਆਂ-ਸਿੱਧੀਆਂ ਪ੍ਰਾਪਤ ਕਰਕੇ ਲੋਕਾਂ ਨੂੰ ਪ੍ਰਤਾਪ ਵਿਖਾਉਂਣਾ ਸ਼ਾਤਕੀ ਪੁਰਖਾਂ ਸੁਭਾਅ ਹੈ। ਤਮੋਗੁਣ ਦੇ ਵੱਸ ਹੋ ਕੇ ਘੋਰ ਤੱਪ ਕਰਕੇ ਲੋਕਾਂ ਨੂੰ ਸ਼ਰਾਪ ਦੇ ਕੇ ਡਰਾਉਣਾ, ਕਿਸੇ ਨੂੰ ਮਾਰ ਦੇਣਾ ਜਾਂ ਆਪਣੇ ਸੇਵਕ ਨੂੰ ਉਬਾਰ ਲੈਣਾ ਭਾਵ ਰੱਖਿਆ ਕਰਨੀ ਜਾਂ ਕਸਟ ਤੋਂ ਬਚਾਉਣਾ ਤਾਮਸੀ ਪੁਰਖਾਂ ਦਾ ਸੁਭਾਅ ਹੈ। ਇਸ ਪ੍ਰਕਾਰ ਤਿੰਨਾ ਗੁਣਾਂ ਨੂੰ ਹਿਤਕਾਰ ਭਾਵ ਪ੍ਰੇਮ ਕਰਨ ਵਾਲੇ ਜੰਮਦੇ-ਮਰਦੇ ਹੀ ਰਹਿੰਦੇ ਹਨ। ਕਦੇ ਮੁਕਤ ਨਹੀਂ ਹੋ ਸਕਦੇ।

**ਅਥਵਾ :** (ਤ੍ਰੈ ਗੁਣ) ਤਿਗੁਣੀ ਜੋ ਬ੍ਰਹਮ, ਸਿਵ ਅਤੇ ਵਿਸ਼ਨੂੰ ਹੈ, ਜਿਹੜੇ ਇੰਨਾਂ ਦੇ (ਹਿਤਕਾਰ) ਹਿਤਕਾਰੀ ਹਨ, ਉਹ ਜੰਮਦੇ- ਮਰਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ! ਇਹ ਤੁਸੀਂ ਹੀ ਕਹਿੰਦੇ ਹੋ ਕਿ ਕੋਈ ਹੋਰ ਵੀ ਕਹਿੰਦਾ ਹੈ?

## ਚਾਰੇ ਬੇਦ ਕਥਹਿ; ਆਕਾਰੁ ॥

**ਉੱਤਰ :** (ਚਾਰੇ ਬੇਦ) ਚਾਰ ਵੇਦ (ਕਥਹਿ) ਕਥਨ ਕਰਦੇ ਹਨ ਕਿ ਜੋ ਬ੍ਰਹਮਾ ਆਦਿ ਅਕਾਰਾਂ ਦੀ ਪੂਜਾ ਕਰਦਾ ਹੈ। ਉਹ ਜੰਮਦਾ- ਮਰਦਾ ਰਹਿੰਦਾ ਹੈ।

**ਅਥਵਾ :** (ਚਾਰੇ ਬੇਦ) ਚਾਰ ਵੇਦ ਰਾਜਸੀ, ਤਾਮਸੀ, ਸਾਂਤਕੀ ਤਿੰਨਾਂ ਗੁਣਾਂ ਦੇ (ਆਕਾਰ) ਅਕਾਰਾਂ ਨੂੰ (ਕਥਹਿ) ਕਥਨ ਕਰਦੇ ਹਨ।

**ਤ੍ਰਿਗੁਣ ਵਿਸ਼ਿਆ ਵੇਦਾ।** *(ਸ਼ਰੁਤੀ ਪ੍ਰਮਾਣ)*

**ਅਥਵਾ :** ਈਸਵਰ ਨੇ ਮਾਇਆ ਸਬਲ ਹੋ ਕੇ ਅਬਿਆਕ੍ਰਿਤ, ਵੈਰਾਟ ਅਤੇ ਹਿਰਨ ਗਰਭ ਦਾ ਜੋ ਅਕਾਰ ਧਾਰਿਆ ਹੈ, ਚਾਰ ਵੇਦ ਇੰਨਾ ਤਿੰਨਾਂ ਦਾ ਅਕਾਰ ਕਥਨ ਕਰਦੇ ਹਨ।

**ਨੋਟ:** ਈਸਵਰ ਦੀ ਸਖੋਪਤ ਅਵਸਥਾ ਨੂੰ ਅੱਬਿਆਕ੍ਰਿਤ, ਸੁਪਨ ਅਵਸਥਾ ਨੂੰ ਹਿਰਨਗਰਭ, ਜਾਗ੍ਰਿਤ ਅਵਸਥਾ ਨੂੰ ਵੈਰਾਟ ਕਹਿੰਦੇ ਹਨ।

**ਅਥਵਾ :** ਚਾਰ ਵੇਦ ਕਥਨ ਕਰਦੇ ਹਨ ਕਿ ਤ੍ਰਿਗੁਣੀ ਅਕਾਰਾਂ ਵਿਚ ਪੈਂਦਾ ਹੈ।

**ਅਥਵਾ :** ਚਾਰ ਵੇਦ ਅਕਾਰ ਬੰਨ੍ਹ-ਬੰਨ੍ਹ ਕੇ ਕਥਨ ਕਰਦੇ ਹਨ ਕਿ ਕਰਮ ਤੇ ਉਪਾਸਨਾ ਕਰਨੇ ਚਾਹੀਦੇ ਹਨ। ਕਰਮ ਤਮੋਗੁਣ ਹੈ। ਉਪਾਸਨਾ ਰਜੋਗੁਣ ਹੈ ਅਤੇ ਗਿਆਨ ਸਤੋਗੁਣ ਹੈ।

## ਤੀਨਿ ਅਵਸਥਾ; ਕਹਹਿ ਵਖਿਆਨੁ ॥

ਵੇਦ ਜਾਗ੍ਰਿਤ, ਸੁਪਨ, ਸਖੋਪਤ (ਤੀਨਿ ਅਵਸਥਾ) ਤਿੰਨ ਅਵਸਥਾਵਾਂ ਦਾ ਵਖਿਆਨ (ਕਹਹਿ) ਕਥਨ

ਕਰਦੇ ਹਨ। (*ਸਤੁਆਪਤ ਜਾਗ੍ਰਿਤ ਦੀ ਨਿਆਈਂ, ਅਸੰਸਕਤ ਸੁਪਨ ਅਵਸਥਾ ਦੀ ਨਿਆਈਂ, ਪਦਾਰਥਾ ਭਾਵਨੀ ਸੁਖੋਪਤ ਅਵਸਥਾ ਦੀ ਨਿਆਈਂ ਹੈ।)

## ਤੁਰੀਆਵਸਥਾ; ਸਤਿਗੁਰ ਤੇ, ਹਰਿ ਜਾਨੁ ॥੧॥

(ਤੁਰੀਆ-ਵਸਥਾ ਬੋਲੋ)

ਚੌਥੀ ਜੋ ਤੁਰੀਆ ਅਵਸਥਾ ਹੈ। ਇਹ ਸਤਿਗੁਰੂ ਜੀ ਤੇ (ਹਰਿ) ਹਰੀ ਦੀ ਕਿਰਪਾ (ਤੇ) ਦੁਆਰਾ (ਜਾਨੁ) ਜਾਣੀ ਜਾ ਸਕਦੀ ਹੈ।

**ਅਥਵਾ :** ਹਰੀ ਪ੍ਰਮੇਸਰ ਹੀ ਤੁਰੀਆ ਅਵਸਥਾ ਹੈ ਅਤੇ ਉਸ ਨੂੰ ਸਤਿਗੁਰਾਂ ਦੁਆਰਾ (ਜਾਨੁ) ਜਾਣੀਦਾ ਹੈ **ਵਾ:** (ਜਾਨੁ) ਜਾਨਣਾ ਕਰੋ।

**ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥੪॥** (ਅੰਗ: ੩੫੬)

ਜੋ ਤਿੰਨਾਂ ਅਵਸਥਾਵਾਂ ਤੇ ਤਿੰਨਾਂ ਦੇਹਾਂ ਨੂੰ ਪ੍ਰਕਾਸ਼ ਕੇ ਆਪ ਇੰਨ੍ਹਾਂ ਤੋਂ ਸੁਤੰਤਰ ਹੋ ਕੇ ਰਹਿਣ ਵਾਲਾ, ਅਵਿਭਚਾਰੀ ਸਾਖੀ ਸਰੂਪ ਹੈ। ਉਹੋ ਹੀ ਤੁਰੀਆ ਪਦ ਹੈ।

ਉਹੀ ਸਾਖੀ ਚੇਤਨ ਸਥੂਲ ਬਿਰਤੀ ਵਿਚ ਮਿਲ ਕੇ ਜੀਵਾਂ ਦੀ ਜਾਗ੍ਰਿਤ ਅਵਸਥਾ ਨੂੰ ਪ੍ਰਕਾਸਦਾ ਹੈ। ਸੂਖਮ ਬਿਰਤੀ ਨਾਲ ਮਿਲ ਕੇ ਜੀਵਾਂ ਦੀ **ਸੁਪਨ ਅਵਸਥਾ ਨੂੰ ਪ੍ਰਕਾਸ਼ਦਾ ਹੈ। ਸੱਤਾ ਮਾਤਰ ਹੋ ਕੇ ਅਵਿਦਿਆ ਬਿਰਤੀ ਨਾਲ ਮਿਲ ਕੇ ਜੀਵਾਂ ਦੀ ਸਖੋਪਤ ਅਵਸਥਾ ਨੂੰ ਪ੍ਰਕਾਸਦਾ ਹੈ।

## ਰਾਮ ਭਗਤਿ; ਗੁਰ ਸੇਵਾ ਤਰਣਾ ॥

ਜੋ (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ ਅਤੇ (ਗੁਰ ਸੇਵਾ) ਸਤਿਗੁਰਾਂ ਦੀ ਟਹਿਲ ਕਰਦੇ ਹਨ। **ਵਾ:** ਜੋ ਗੁਰਾਂ ਦੀ ਸੇਵਾ ਕਰਕੇ (ਰਾਮ ਭਗਤਿ) ਪ੍ਰਮੇਸਰ ਦੀ ਭਗਤੀ ਕਰਦੇ ਹਨ, ਉਹਨਾਂ ਦਾ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ ਭਾਵ ਉਹ ਸੰਸਾਰ ਸਮੁੰਦਰ ਤੋਂ ਤਰ ਜਾਂਦੇ ਹਨ, ਮੁਕਤ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਦਾ (ਰਾਮ) ਪ੍ਰਮੇਸਰ ਦੀ ਭਗਤੀ ਤੇ ਗੁਰਾਂ ਦੀ ਸੇਵਾ ਕਰਨੇ ਕਰਕੇ ਭਵ ਸਾਗਰ ਤੋਂ ਤਰਨਾ ਹੁੰਦਾ ਹੈ।

## ਬਾਹੁੜਿ ਜਨਮੁ; ਨ ਹੋਇ ਹੈ ਮਰਣਾ ॥੧॥ ਰਹਾਉ ॥

ਉਨ੍ਹਾਂ ਨੂੰ (ਬਾਹੁੜਿ) ਫਿਰ ਜੰਮਣ-ਮਰਨ ਦਾ ਦੁੱਖ (ਨ) ਨਹੀਂ (ਹੋਇ) ਹੁੰਦਾ ਹੈ ਭਾਵ ਉਹ ਮੁਕਤ ਹੋ ਜਾਂਦੇ ਹਨ। ਅਰਥਾਤ ਉਹਨਾਂ ਨੂੰ ਮਾਤਾ ਦੇ ਗਰਭ ਵਿਚ ਆ ਕੇ ਨੌ ਮਹੀਨੇ ਉਲਟਾ ਨਹੀਂ ਲਟਕਣਾ ਪੈਂਦਾ।

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥** (ਅੰਗ: ੭੦੬)

ਆਤਮ ਪੁਰਾਣ ਵਿਚ ਲਿਖਿਆ ਹੈ ਕਿ ਇਕ ਬਿੱਛੂ ਦੇ ਡੰਗ ਮਾਰਨ ਤੇ ਪੱਥਰ ਖਿਲ ਹੋ ਕੇ ਭਾਵ ਟੁਕੜੇ-ਟੁਕੜੇ ਹੋ ਕੇ ਸੰਖੀਆ ਜ਼ਹਿਰ ਬਣ ਜਾਂਦਾ ਹੈ। ਜੇਕਰ ੭0000 ਬਿੱਛੂ ਇੱਕਠੇ ਹੀ ਡੰਗ ਮਾਰਨ ਜਿਤਨੀ ਪੀੜ ਉਸ ਵੇਲੇ ਹੁੰਦੀ ਹੈ, ਇਤਨੀ ਪੀੜ ਮਰਨ ਵੇਲੇ ਹੁੰਦੀ ਹੈ। ਜਦੋਂ ਦੇਹ ਵਿਚੋਂ ਜੀਵ ਨੂੰ ਕੱਢਿਆ ਜਾਂਦਾ ਹੈ। ਬੇਹੋਸ਼ ਹੋ ਜਾਣਾ, ਸਰੀਰ ਨੇ ਮੂਰਛਾ ਖਾ ਜਾਣੀ ਜਾਂ ਸੁਤੇ ਸੁਆਸ ਨਿਕਲਦੇ ਪ੍ਰਤੀਤ ਹੋਣੇ ਇਸ ਤਰ੍ਹਾਂ

---

* ਵਧੇਰੇ ਵਿਸਥਾਰ ਸਹਿਤ ਜਾਨਣ ਲਈ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਪਹਿਲਾ, ਪੰਨਾ- ੫੪੫

** ਜਦੋਂ ਸੁਪਨ ਅਵਸਥਾ ਹੁੰਦੀ ਹੈ, ਉਸ ਸਮੇਂ ਜਾਗ੍ਰਿਤ ਅਵਸਥਾ ਦੇ ਜਿੰਨੇ ਵੀ ਪਦਾਰਥ ਵੇਖੇ ਹੁੰਦੇ ਹਨ। ਸਾਰਿਆਂ ਨੂੰ ਪਰੀਤਤ (ਹਿਤਾ) ਨਾਮਕ ਨਾੜੀ ਜੋ ਵਾਲ ਨਾਲੋਂ ਸੌਵਾਂ ਹਿੱਸਾ ਬਰੀਕ ਹੁੰਦੀ ਹੈ, ਉਸ ਵਿਚ ਇਸਥਿਤ ਹੋ ਕੇ ਪਹਾੜਾਂ, ਅਕਾਸ਼, ਜ਼ਮੀਨ, ਸੂਰਜ, ਚੰਦ, ਹਾਥੀ, ਘੋੜੇ ਭਾਵ ਸਾਰੀ ਰਚਨਾ ਨੂੰ ਰਚ ਲੈਂਦਾ ਹੈ। ਇਸ ਪ੍ਰਕਾਰ ਸੂਖਮ ਬਿਰਤੀ ਨਾਲ ਮਿਲ ਕੇ ਸੁਪਨ ਅਵਸਥਾ ਨੂੰ ਪ੍ਰਕਾਸ਼ਣ ਵਾਲਾ ਚੇਤਨ ਸਾਖੀ ਹੈ।

ਮਰਨਾ ਸੁਖਾਲਾ ਭਾਵ ਸੌਖਾ ਨਹੀਂ ਹੈ। ਜਦੋਂ ਪੰਡਿਤ ਈਸਰ ਸਿੰਘ ਜੀ ਬਰਕਤ (ਦਾਉਧਰ) ਵਾਲੇ ਚੜ੍ਹਾਈ ਕਰਨ ਲੱਗੇ ਤਾਂ ਪਿੰਡ 'ਮਲਕ' ਦਾ ਕਾਲਾ ਸਿੰਘ ਉਨ੍ਹਾਂ ਦੇ ਪਾਸ ਹੀ ਬੈਠਾ ਸੀ। ਉਸਨੇ ਪੁਛਿਆ ਮਹਾਪੁਰਖੋ ! ਮਰਨ ਦੀ ਕਿੰਨੀ ਕੁ ਪੀੜ ਹੈ? ਤਾਂ ਕਹਿਣ ਲੱਗੇ। ਜਿਵੇਂ ਕੋਈ ਬੇਰੀ ਦੀ ਕੰਡਿਆਂ ਵਾਲੀ ਝਾੜੀ ਨੂੰ, ਛਾਪੇ ਨੂੰ ਮੂੰਹ ਰਾਹੀ ਪਾ ਕੇ ਮੂਲ ਦੁਆਰੇ ਤੋਂ ਖਿੱਚ ਕੇ ਕੱਢੇ ਤਾਂ ਉਸ ਸਮੇਂ ਹੱਡੀਆਂ ਤੇ ਚਰਬੀ ਇੱਕਠੀ ਹੋਣ ਨਾਲ ਜਿਤਨੀ ਪੀੜ ਹੁੰਦੀ ਹੈ, ਇਤਨੀ ਪੀੜ ਮਰਨ ਦੀ ਹੈ। ਪਰ ਜੋ ਵਿਚਾਰ ਵਾਲੇ ਬ੍ਰਹਮ ਗਿਆਨ ਵਿਚ ਇਸਥਿਤ ਹੁੰਦੇ ਹਨ, ਉਨ੍ਹਾਂ ਨੂੰ ਇਹ ਪੀੜ ਪ੍ਰਤੀਤ ਨਹੀਂ ਹੁੰਦੀ। ਇਸ ਪ੍ਰਕਾਰ ਉਨ੍ਹਾਂ ਪੁਰਸਾਂ ਨੂੰ ਮਰਨ ਦਾ ਵੀ ਦੁੱਖ ਨਹੀਂ ਹੁੰਦਾ।

**ਚਾਰਿ ਪਦਾਰਥ; ਕਹੈ ਸਭੁ ਕੋਈ ॥**

(ਕਹੈ ਸਭੁ ਕੋਈ) ਸਾਰੇ ਹੀ ਕਹਿੰਦੇ ਹਨ ਕਿ ਧਰਮ, ਅਰਥ, ਕਾਮ, ਮੋਖ ਚਾਰ ਪਦਾਰਥ ਸਾਨੂੰ ਪ੍ਰਾਪਤ ਹੋ ਜਾਣ।

**ਸਿੰਮ੍ਰਿਤਿ ਸਾਸਤ; ਪੰਡਿਤ ਮੁਖਿ ਸੋਈ ॥**

੨੭ ਸਿਮ੍ਰਤੀਆਂ, ੬ ਸਾਸਤਰ, ੪ ਵੇਦ ਪੜ੍ਹ ਕੇ ਦੇਖੀਏ ਤਾਂ (ਮੁਖਿ) ਮੁਖੀ ਪੰਡਿਤ ਜੋ ਬਿਆਸ ਆਦਿਕ ਹੋਏ ਹਨ (ਸੋਈ) ਉਹ ਸਾਰੇ ਹੀ (ਮੁਖਿ) ਮੁੱਖੋਂ ਇਸ ਪ੍ਰਕਾਰ ਉਚਾਰਨ ਕਰਦੇ ਹਨ ਕਿ ਸੰਸਾਰ ਵਿਚ ਸਾਰੇ ਚਾਰ ਪਦਾਰਥਾਂ ਨੂੰ ਹੀ ਲੈਣ ਵਾਸਤੇ ਆਏ ਹਨ।

**ਬਿਨੁ ਗੁਰ; ਅਰਥੁ ਬੀਚਾਰੁ, ਨ ਪਾਇਆ ॥**

ਪਰ (ਬਿਨੁ ਗੁਰ) ਗੁਰੂ ਸਾਹਿਬ ਜੀ ਤੋਂ ਬਿਨਾਂ ਇਸ (ਅਰਥੁ) ਸਿਧਾਂਤ ਦੀ ਵਿਚਾਰ ਨੂੰ ਕਿਸੇ ਨੇ ਨਹੀਂ ਪਾਇਆ ਹੈ ਕਿ ਜੀਵ ਸੰਸਾਰ ਵਿਚ ਕਿਹੜੇ ਪਦਾਰਥ ਲੈਣ ਵਾਸਤੇ ਆਏ ਹਨ। ਅਸਲ ਵਿਚ ਜੀਵ ਸੰਸਾਰ ਵਿਚ ਨਾਮ ਪਦਾਰਥ, ਪ੍ਰੇਮ ਪਦਾਰਥ, ਮੁਕਤ ਪਦਾਰਥ, ਗਿਆਨ ਪਦਾਰਥ ਲੈਣ ਵਾਸਤੇ ਆਏ ਹਨ, ਪਰ ਇਹ ਦੁਨਿਆਵੀ ਪਦਾਰਥਾਂ ਨੂੰ ਹੀ ਆਪਣਾ ਸਭ ਕੁਝ ਮੰਨੀ ਬੈਠੇ ਹਨ, ਐਵੇਂ ਪਦਾਰਥਾਂ ਵਿਚ ਹੀ ਫਸੇ ਰਹਿੰਦੇ ਹਨ। ਕੋਈ ਤਿਲਕ ਜੰਞੂ ਨੂੰ ਹੀ ਆਪਣਾ ਧਰਮ ਮੰਨੀ ਬੈਠਾ ਹੈ, ਕੋਈ ਕਿਸੇ ਨੂੰ ਮੰਨੀ ਬੈਠਾ ਹੈ। ਪਰ ਅਸਲ ਵਿਚ ਸਤ, ਚਿਤ, ਅਨੰਦ ਸਰੂਪ ਨੂੰ ਜਾਨਣਾ 'ਧਰਮ' ਹੈ। ਪ੍ਰਮੇਸਰ ਦਾ ਨਾਮ 'ਅਰਥ' ਹੈ। ਪ੍ਰਮੇਸਰ ਦੇ ਦਰਸ਼ਨ ਕਰਕੇ ਕਾਮਨਾ ਪੂਰੀਆਂ ਕਰਨੀਆਂ 'ਕਾਮ' ਹੈ ਅਤੇ ਜੀਵ-ਈਸ਼ਵਰ ਦੀ ਏਕਤਾ ਹੋਣੀ 'ਮੋਖ' ਹੈ। ਇਸ ਪ੍ਰਕਾਰ ਜੀਵਾਂ ਨੇ ਇਸ ਸਿਧਾਂਤ ਦੀ ਵਿਚਾਰ ਨੂੰ ਪ੍ਰਾਪਤ ਨਹੀਂ ਕੀਤਾ ਹੈ।

**ਮੁਕਤਿ ਪਦਾਰਥੁ; ਭਗਤਿ ਹਰਿ ਪਾਇਆ ॥੨॥**

ਹੇ ਭਾਈ ! (ਮੁਕਤਿ ਪਦਾਰਥੁ) ਜੇ ਕਿਸੇ ਨੇ ਮੁਕਤੀ ਰੂਪ ਪਦਾਰਥ ਪ੍ਰਾਪਤ ਕੀਤਾ ਹੈ ਤਾਂ ਹਰੀ ਪ੍ਰਮੇਸਰ ਦੀ ਭਗਤੀ ਕਰਕੇ ਪਾਇਆ ਹੈ। ਮਹਾਰਾਜ ਦੀ ਭਗਤੀ ਤੋਂ ਬਿਨਾਂ, ਬੰਦਗੀ ਤੋਂ ਬਿਨਾ ਕਿਸੇ ਨੂੰ ਵੀ ਮੁਕਤੀ ਰੂਪ ਪਦਾਰਥ ਦਾ ਸੁੱਖ ਪ੍ਰਾਪਤ ਨਹੀਂ ਹੁੰਦਾ।

**ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥** *(ਅੰਗ: ੨੧੦)*

**ਅਥਵਾ :** ਹਰੀ ਦੇ ਭਗਤਾਂ ਨੇ ਮੁਕਤੀ ਰੂਪ ਪਦਾਰਥ ਨੂੰ ਪ੍ਰਾਪਤ ਕੀਤਾ ਹੈ।

**ਜਾ ਕੈ ਹਿਰਦੈ; ਵਸਿਆ ਹਰਿ ਸੋਈ ॥**

(ਜਾ ਕੈ) ਜਿੰਨ੍ਹਾਂ ਦੇ ਹਿਰਦੇ ਅੰਦਰ ਸਾਰਿਆ ਨੂੰ ਹਰਿਆ ਭਰਿਆ ਕਰਨ ਵਾਲਾ (ਸੋਈ) ਉਹ ਹਰੀ ਪ੍ਰਮੇਸਰ (ਵਸਿਆ) ਵੱਸ ਗਿਆ ਹੈ।

## ਗੁਰਮੁਖਿ; ਭਗਤਿ ਪਰਾਪਤਿ ਹੋਈ ॥

ਉਹਨਾਂ ਨੂੰ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਪ੍ਰਮੇਸਰ ਦੀ ਭਗਤੀ ਪ੍ਰਾਪਤ ਹੋਈ ਹੈ।

## ਹਰਿ ਕੀ ਭਗਤਿ; ਮੁਕਤਿ ਆਨੰਦੁ ॥

ਜੋ ਹਰੀ ਪ੍ਰਮੇਸਰ ਦੀ ਭਾਉ ਭਗਤੀ ਕਰਨੇ ਕਰਕੇ ਪੁਰਸ਼ ਮੁਕਤ ਹੁੰਦਾ ਹੈ, ਉਸ ਨੂੰ ਪੂਰਨ (ਆਨੰਦੁ) ਬ੍ਰਹਮਾਨੰਦ ਪ੍ਰਾਪਤ ਹੁੰਦਾ ਹੈ।

**ਅਥਵਾ :** ਜਿਸ ਨੂੰ ਹਰੀ ਦੀ ਭਗਤੀ ਕਰਕੇ ਅਨੰਦ ਸਰੂਪ ਦੀ ਪ੍ਰਾਪਤੀ ਹੁੰਦੀ ਹੈ, ਉਹ ਪੁਰਖ ਮੁਕਤ ਹੈ।

**ਅਥਵਾ :** ਜੋ ਅਨੰਦ ਸਰੂਪ ਹਰੀ ਪ੍ਰਮੇਸਰ ਦੀ ਭਗਤੀ ਕਰਦੇ ਹਨ ਉਨ੍ਹਾਂ ਨੂੰ ਮੁਕਤੀ ਮਿਲੀ ਹੈ।

**ਅਥਵਾ :** ਜੋ ਹਰੀ ਦੀ ਭਗਤੀ ਕਰਨ ਵਾਲੇ ਹਨ ਉਹੋ ਹੀ ਮੁਕਤੀ ਦਾ ਅਨੰਦ ਮਾਣਦੇ ਹਨ ਅਤੇ

## ਗੁਰਮਤਿ ਪਾਏ; ਪਰਮਾਨੰਦੁ ॥੩॥

ਉਨ੍ਹਾਂ ਨੂੰ ਗੁਰਮਤਿ ਦੁਆਰਾ ਪਰਮਾਨੰਦ ਸਰੂਪ (ਪਾਏ) ਪ੍ਰਾਪਤ ਹੁੰਦਾ ਹੈ।

**ਅਥਵਾ :** ਉਨ੍ਹਾਂ ਦੇ ਤਾਈਂ ਗੁਰਮਤਿ ਦੁਆਰਾ ਐਸਾ ਪਰਮ ਆਨੰਦ ਪ੍ਰਾਪਤ ਹੁੰਦਾ ਹੈ, ਜਿਸ ਅਨੰਦ ਦੇ ਬਰਾਬਰ ਕੋਈ ਅਨੰਦ ਨਹੀਂ ਹੈ ਜਾਂ ਜਿਸ ਨੂੰ ਪਾ ਕੇ ਪ੍ਰਾਪਤ ਕਰਨ ਯੋਗ ਹੋਰ ਕੋਈ ਵਸਤੂ ਨਹੀਂ ਰਹਿ ਜਾਂਦੀ। ਯਥਾ:

**ਏਕ ਬਾਰ ਹੋਇ ਦਰਸਨ ਜਾ ਕੋ ਦੇਖਣ ਯੋਗ ਰਹੇ ਪੁਨ ਨ ਕੋ।** *(ਵੈਰਾਗ ਸ਼ਤਕ)*

## ਜਿਨਿ ਪਾਇਆ; ਗੁਰਿ ਦੇਖਿ ਦਿਖਾਇਆ ॥

(ਜਿਨਿ ਪਾਇਆ) ਜਿਸ ਕਿਸੇ ਨੇ ਵੀ ਪ੍ਰਮੇਸਰ ਨੂੰ ਪਾਇਆ ਹੈ ਉਸ ਨੇ ਉਨ੍ਹਾਂ ਸਤਿਗੁਰਾਂ ਦੁਆਰਾ ਪਾਇਆ ਹੈ। ਜੋ ਸਤਿਗੁਰੂ ਸਾਹਿਬ ਆਪ ਬ੍ਰਹਮ ਸਰੂਪ ਨੂੰ ਆਪ (ਦੇਖਿ) ਦੇਖਣ ਵਾਲੇ ਹਨ ਅਤੇ ਹੋਰਨਾਂ ਸਿੱਖਾਂ ਦੇ ਤਾਈਂ ਪ੍ਰਗਟ ਕਰਕੇ (ਦਿਖਾਇਆ) ਦਿਖਾਉਣ ਵਾਲੇ ਹਨ।

**ਅਥਵਾ :** ਜਿੰਨ੍ਹਾਂ ਨੇ ਗੁਰਾਂ ਪਾਸੋਂ ਅੰਮ੍ਰਿਤ ਨਾਮ ਪਾਇਆ ਹੈ। ਉਨ੍ਹਾਂ ਨੇ ਆਪਣੇ ਸਰੂਪ ਨੂੰ ਦੇਖ ਲਿਆ ਹੈ ਅਤੇ ਹੋਰਨਾਂ ਨੂੰ ਉਹ ਸਰੂਪ ਦਿਖਾ ਦਿੱਤਾ ਹੈ।

## ਆਸਾ ਮਾਹਿ; ਨਿਰਾਸੁ ਬੁਝਾਇਆ ॥

ਫਿਰ ਉਨ੍ਹਾਂ ਨੂੰ ਗੁਰਾਂ ਨੇ ਆਸਾ ਰੂਪ ਸੰਸਾਰ ਵਿਚ ਨਿਰਾਸੇ ਰਹਿਣਾ (ਬੁਝਾਇਆ) ਸਮਝਾ ਦਿੱਤਾ ਹੈ।

**ਅਥਵਾ :** ਜਿੰਨ੍ਹਾਂ ਨੂੰ ਮਹਾਰਾਜ ਨੇ ਆਸਾ ਰੂਪ ਸੰਸਾਰ ਵਿਚ ਨਿਰਾਸ ਰਹਿਣਾ (ਬੁਝਾਇਆ) ਸਮਝਾ ਦਿੱਤਾ ਹੈ ਕਿ ਇਸ ਸੰਸਾਰ ਦੀ ਆਸ ਨਹੀਂ ਕਰਨੀ। ਉਹ ਸਮਝ ਕੇ ਨਿਹਾਲ ਹੋ ਗਏ ਹਨ।

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥** *(ਅੰਗ:੫੧੭)*

## ਦੀਨਾ ਨਾਥੁ; ਸਰਬ ਸੁਖਦਾਤਾ ॥

ਪ੍ਰਮੇਸਰ ਸਾਰਿਆਂ (ਦੀਨਾ) ਗਰੀਬਾਂ ਦਾ (ਨਾਥੁ) ਸੁਆਮੀ ਹੈ ਅਤੇ ਰਾਜੇ ਤੋਂ ਲੈ ਕੇ ਬ੍ਰਹਮਾ ਦੀ ਪਦਵੀ ਤੱਕ ਜਿਤਨੇ ਵੀ ਸੁੱਖ ਮੰਨੇ ਹਨ, ਉਨ੍ਹਾਂ ਸਾਰੇ ਸੁੱਖਾਂ ਦਾ ਦਾਤਾ ਹੈ।

## ਨਾਨਕ ਹਰਿ ਚਰਣੀ; ਮਨੁ ਰਾਤਾ ॥੪॥੧੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦਾ ਮਨ ਹਰੀ ਪ੍ਰਮੇਸਰ ਦੇ ਚਰਨਾਂ ਕਮਲਾਂ ਵਿਚ (ਰਾਤਾ) ਰੰਗਿਆ ਗਿਆ ਹੈ। ਉਹਨਾਂ ਜੀਵਨ ਮੁਕਤ ਪੁਰਖਾਂ ਨੂੰ ਇਤਨਾ ਅਨੰਦ ਪ੍ਰਾਪਤ ਹੁੰਦਾ ਹੈ ਜਿਤਨਾ ਬ੍ਰਹਮਾ ਨੂੰ ਸਾਰੀ ਉਮਰ ਵਿਚ ਪ੍ਰਾਪਤ ਨਹੀਂ ਹੁੰਦਾ। ਵਸਿਸਟ ਮੁਨੀ ਜੀ ਨੇ ਵੀ ਕਿਹਾ ਕਿ ਜਿੰਨਾ ਅਨੰਦ ਪ੍ਰਮੇਸ਼ਰ ਦੀ ਪ੍ਰਾਪਤੀ ਵਾਲੇ ਜੀਵਨ ਮੁਕਤ ਪੁਰਖ ਨੂੰ ਚੌਦਾਂ ਵਾਰੀ ਆਪਣੀ ਅੱਖ ਖੋਲ੍ਹਣ ਤੇ ਮੀਚਣ ਵਿਚ ਪ੍ਰਾਪਤ ਹੁੰਦਾ ਹੈ, ਉਤਨਾ ਅਨੰਦ ਬ੍ਰਹਮਾ ਨੂੰ ਸਾਰੀ ਉਮਰ ਵਿਚ ਪ੍ਰਾਪਤ ਨਹੀਂ ਹੁੰਦਾ।

## ਗਉੜੀ ਚੇਤੀ ਮਹਲਾ ੧ ॥

**ਉਥਾਨਕਾ :**

ਕਿਸੇ ਜਗ੍ਹਾ ਤੇ ਮੁਰਦਾ ਦੇਹ ਪਈ ਹੋਈ ਸੀ ਉਸ ਨੂੰ ਵੇਖ ਕੇ ਗੁਰੂ ਸਾਹਿਬ ਜੀ ਉਸ ਦੇਹ ਦੇ ਸਾਖੀ ਰੂਪ ਹੋ ਕੇ, ਵਸਿਸ਼ਟ ਬੁੱਧੀ ਦੇਹ ਦੇ ਤਾਈਂ ਅਤੇ ਨਾਲ ਹੀ ਜੀਵਾਂ ਦੇ ਤਾਈਂ ਸਿੱਖਿਆ ਦਿੰਦੇ ਹਨ, ਜਿੰਨ੍ਹਾਂ ਨੇ ਮਨੁੱਖਾਂ ਦੇਹ ਨੂੰ ਪਾ ਕੇ ਅਜਾਈਂ ਭਾਵ ਵਿਅਰਥ ਹੀ ਗਵਾਇਆ ਹੈ। ਇਸ ਪਾਵਨ ਸ਼ਬਦ ਵਿਚ ਗੁਰੂ ਸਾਹਿਬ ਜੀ ਜੀਵ ਆਤਮਾ ਨੂੰ ਵੀ ਸਿੱਖਿਆ ਦੇਣਗੇ ਅਤੇ ਦੇਹ ਨੂੰ ਵੀ ਸਿੱਖਿਆ ਦੇਣਗੇ। ਦੇਹ, ਜੀਵ ਆਤਮਾ ਨੂੰ ਉਲ੍ਹਾਂਭਾ ਦੇਵੇਗੀ ਅਤੇ ਜੀਵ ਆਤਮਾ, ਦੇਹ ਨੂੰ ਉਲ੍ਹਾਂਭਾ ਦੇਵੇਗੀ। ਇਸ ਪ੍ਰਕਾਰ ਇੰਨ੍ਹਾਂ ਦੋਹਾਂ ਦਾ ਆਪਸ ਵਿਚ ਸੰਵਾਦ ਕਰਾ ਕੇ ਅਤੇ ਆਪ ਇੰਨ੍ਹਾਂ ਦੋਹਾਂ ਤੋਂ ਤਟੱਸਥੀ ਹੋ ਕੇ, ਨਿਆਰੇ ਹੋ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਵਨ ਉਪਦੇਸ ਬਖਸ਼ਿਸ਼ ਕਰਦੇ ਹਨ।

**ਨੋਟ :** ਜਿਵੇਂ ਪਤੀ ਤੇ ਸਤੀ ਦਾ ਸੰਵਾਦ ਹੁੰਦਾ ਹੈ ਤਿਵੇਂ ਹੀ ਇਸ ਪਾਵਨ ਸ਼ਬਦ ਵਿੱਚ ਦੇਹ ਅਤੇ ਜੀਵ ਵੱਲੋਂ ਪ੍ਰਸ਼ਨ ਉੱਤਰ ਹਨ ।

ਗਉੜੀ ਰਾਗ ਦੀ ਚੇਤੀ ਜਾਤੀ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਉਚਾਰਨ ਕਰਦੇ ਹਨ।

## ਅੰਮ੍ਰਿਤ ਕਾਇਆ ਰਹੈ ਸੁਖਾਲੀ; ਬਾਜੀ ਇਹੁ ਸੰਸਾਰੋ ॥

ਜੀਵ ਆਤਮਾ ਦੇਹ ਦੇ ਪ੍ਰਤੀ ਕਥਨ ਕਰਦਾ ਹੈ ਕਿ ਹੇ ਮੇਰੀ (ਕਾਇਆ) ਦੇਹ! ਤੂੰ ਆਪਣੇ ਆਪ ਨੂੰ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਮੰਨ ਕੇ ਹਰ ਵਕਤ ਚੰਗੇ-ਚੰਗੇ ਪਦਾਰਥਾਂ ਨੂੰ ਖਾਂਦੀ ਹੈਂ, ਭੋਗਦੀ ਹੈਂ ਅਤੇ ਬਹੁਤ (ਸੁਖਾਲੀ) ਸੁੱਖ ਵਿਚ ਇਸਥਿਤ ਰਹਿੰਦੀ ਹੈ ਕਿ ਮੈਂ ਕਦੇ ਨਹੀਂ ਮਰਾਂਗੀ। ਸਦਾ ਜਿਉਂਦੀ ਰਹਾਂਗੀ। ਪਰ ਹੇ ਕਮਲੀਏ! ਇਹ ਸਾਰਾ (ਸੰਸਾਰੋ) ਸੰਸਾਰ ਬਾਜੀਗਰ ਦੀ ਪਾਈ ਹੋਈ ਬਾਜੀ ਦੀ ਨਿਆਈਂ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ। ਫਿਰ ਤੂੰ ਕਿਉਂ ਇਸ ਨੂੰ ਸੱਚ ਮੰਨੀ ਬੈਠੀ ਹੈਂ। ਤੂੰ ਵੀ ਇਸ ਸੰਸਾਰ ਵਿਚ ਸਦਾ ਨਹੀਂ ਰਹਿਣਾ ਹੈ।

## ਲਬੁ ਲੋਭੁ ਮੁਚੁ ਕੂੜੁ ਕਮਾਵਹਿ; ਬਹੁਤੁ ਉਠਾਵਹਿ ਭਾਰੋ ॥

ਦੇਹ ਜੀਵ ਆਤਮਾ ਨੂੰ ਕਹਿੰਦੀ ਹੈ ਕਿ ਹੇ ਜੀਵ! ਤੂੰ ਪਦਾਰਥਾਂ ਨੂੰ ਖਾਣ ਦਾ (ਮੁਚੁ) ਬਹੁਤਾ ਲਬ, ਅਤੇ ਪਦਾਰਥਾਂ ਨੂੰ ਇੱਕਠੇ ਕਰਨ ਦਾ (ਲੋਭੁ) ਲਾਲਚ ਕਰਦਾ ਹੈ। ਹਰ ਵਕਤ (ਕੂੜੁ) ਝੂਠ ਦੀਆਂ (ਮੁਚੁ) ਬਹੁਤੀਆਂ ਕਮਾਈਆਂ (ਕਮਾਵਹਿ) ਕਮਾਉਂਦਾ ਹੈਂ। ਮੈਨੂੰ ਮਨੁੱਖਾਂ ਦੇਹ ਨੂੰ ਪਾ ਕੇ ਤੂੰ ਆਪਣੇ ਸਿਰ ਤੇ ਬਹੁਤਾ ਭਾਰ (ਉਠਾਵਹਿ) ਚੁੱਕੀ ਬੈਠਾ ਹੈਂ। ਕੀ ਮਨੁੱਖ ਬਣ ਕੇ ਤੂੰ ਲਾਲਚ ਵਿਚ,ਖਾਣ-ਪੀਣ ਵਿਚ ਹੀ ਫਸਣਾ ਸੀ ? ਪਾਪਾ ਦਾ ਭਾਰ ਹੀ ਉਠਾਉਣਾ ਸੀ, ਕੂੜੁ ਹੀ ਕਮਾਉਣਾ ਸੀ। ਹੇ ਜੀਵ ! ਇਹ ਸਭ ਕਰਨਾ ਤੈਨੂੰ ਯੋਗ ਨਹੀਂ ਹੈ।

## ਤੂੰ ਕਾਇਆ ਮੈ ਰੁਲਦੀ ਦੇਖੀ; ਜਿਉ ਧਰ ਉਪਰਿ ਛਾਰੋ ॥੧॥

ਜੀਵ ਆਤਮਾ ਦੇਹ ਨੂੰ ਕਹਿੰਦਾ ਹੈ ਕਿ ਹੇ (ਕਾਇਆ) ਦੇਹ ! ਜਦੋਂ ਮੈਂ ਦੇਹ ਵਿਚੋਂ ਨਿਕਲ ਕੇ ਚਲਿਆ ਜਾਂਦਾ ਹਾਂ, ਉਦੋਂ ਤੂੰ ਮਿੱਟੀ ਬਣ ਜਾਂਦੀ ਹੈਂ ਅਤੇ ਮੈ ਤੈਨੂੰ ਖਾਕ ਬਣੀ ਹੋਈ ਨੂੰ ਰੁਲਦੀ (ਦੇਖੀ) ਦੇਖਿਆ ਹੈ। (ਜਿਉ) ਜਿਵੇਂ (ਧਰ) ਧਰਤੀ ਦੇ ਉੱਤੇ (ਛਾਰੋ) ਸਵਾਹ ਪਈ ਹੁੰਦੀ ਹੈ। ਇਸ ਪ੍ਰਕਾਰ ਚਿਖਾ ਵਿਚ ਤੇਰੀ ਸਵਾਹ ਬਣ ਜਾਂਦੀ ਹੈ। ਜੇਕਰ ਤੈਨੂੰ ਕਬਰ ਵਿਚ ਪਾ ਦੇਣ ਤਾਂ ਵੀ ਤੂੰ ਮਿੱਟੀ ਹੀ ਬਣ ਜਾਂਦੀ ਹੈ। ਜਿਵੇਂ ਧਰਤੀ 'ਤੇ ਸਵਾਹ ਉੱਡਦੀ ਰਹਿੰਦੀ ਹੈ, ਇਸੇ ਪ੍ਰਕਾਰ ਤੂੰ ਵੀ ਉੱਡਦੀ ਰਹਿੰਦੀ ਹੈ। ਕੋਈ ਵੀ ਤੇਰੀ ਗੱਲ ਨਹੀਂ ਪੁੱਛਦਾ, ਤੇਰੀ ਅਜਿਹੀ ਹਾਲਤ ਹੁੰਦੀ ਹੈ।

## ਸੁਣਿ ਸੁਣਿ, ਸਿਖ ਹਮਾਰੀ ॥

ਦੇਹ ਜੀਵ ਆਤਮਾ ਦੇ ਤਾਈਂ ਕਹਿੰਦੀ ਹੈ ਕਿ ਹੇ ਜੀਵ ! ਸ਼ਰਧਾ ਅਤੇ ਵਿਸ਼ਵਾਸ਼ ਰੂਪ ਕੰਨਾਂ ਨਾਲ ਸੁਣ। ਸਤਿਗੁਰਾਂ ਤੇ ਵਿਸ਼ਵਾਸ਼ ਕਰਕੇ ਸਤ ਸ਼ਾਸਤਰਾਂ ਦੁਆਰਾ (ਹਮਾਰੀ) ਮੇਰੀ (ਸਿਖ) ਸਿੱਖਿਆ ਨੂੰ (ਸੁਣਿ) ਸ੍ਰਵਣ ਕਰ।

**ਅਥਵਾ :** (ਸੁਣਿ) ਸੁਨਣ ਵਾਲਾ ਹੋ ਕੇ (ਹਮਾਰੀ) ਮੇਰੀ (ਸਿਖ) ਸਿੱਖਿਆ ਨੂੰ (ਸੁਣਿ) ਸੁਨਣਾ ਕਰ।

## ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ; ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥

ਦੇਹ **ਵਾ**: ਦੇਹ ਵਸ਼ਿਸ਼ਟ ਬੁੱਧੀ ਕਹਿੰਦੀ ਹੈ ਕਿ ਹੇ ਮੇਰੇ (ਜੀਅੜੇ) ਜੀਵ ਪਤੀ ! ਮੈ ਤਾਂ ਤੇਰੇ ਤੋਂ ਬਾਅਦ ਭਾਵੇਂ ਰੁਲਦੀ ਹੀ ਹਾਂ, ਪਰ ਮੇਰੇ ਨਾਲ ਰਹਿ ਕੇ ਜਿਹੜੇ ਤੂੰ ਚੰਗੇ ਕਰਮ ਕਰ ਲਵੇਂਗਾ। ਉਹ ਤਾਂ ਲੋਕ ਪ੍ਰਲੋਕ ਵਿਚ ਤੇਰੇ ਨਾਲ ਹੀ ਰਹਿਣਗੇ। ਫਿਰ ਮੇਰੇ ਨਾਲ ਰਹਿ ਕੇ ਜੇਕਰ ਤੂੰ ਚੰਗੇ ਕਰਮ ਨਹੀਂ ਕਰਦਾ। ਤਾਂ ਦੱਸਣਾ ਕਰ। ਇਸ ਵਿਚ ਮੇਰੀ ਗਲਤੀ ਹੈ ਜਾਂ ਤੇਰੀ ਗਲਤੀ ਹੈ।

**ਵਾ**: ਹੇ ਮੇਰੇ (ਜੀਅੜੇ) ਜੀਵ ਪਤੀ ! ਤੂੰ ਮਨੁੱਖਾ ਦੇਹ ਨੂੰ ਪਾ ਕੇ ਜਿਹੜੇ (ਸੁਕ੍ਰਿਤੁ) ਚੰਗੇ ਕੰਮ ਭਾਵ ਪੁੰਨ ਕਰਮ ਕਰੇਗਾਂ, ਉਹ ਤੇਰੇ ਨਾਲ (ਰਹਸੀ) ਰਹਿਣਗੇ। ਇਸ ਕਰਕੇ ਤੂੰ ਭੈੜੇ ਕਰਮਾਂ ਨੂੰ ਛੱਡ ਕੇ ਚੰਗੇ ਕਰਮ ਕਰ, ਨਹੀਂ ਤਾਂ ਤੈਨੂੰ ਦੋਜਖ ਵਿਚ ਸਜਾਵਾਂ ਮਿਲਣਗੀਆਂ।

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** (ਅੰਗ: ੫੯੫)

ਭਾਵ ਜਿੰਨੇ ਵੀ ਤੂੰ ਗੁਨਾਹ ਕਰੇਂਗਾ, ਉਤਨੇ ਹੀ ਤੇਰੇ ਗਲ ਵਿਚ ਸੰਗਲ ਪੈਣਗੇ।

**ਵਾ**: ਹੇ ਮੇਰੇ (ਜੀਅੜੇ) ਜੀਵ ਪਤੀ ! ਇਹ ਮਨੁੱਖਾ ਦੇਹ ਤੈਨੂੰ ਭਾਗਾਂ ਨਾਲ ਪ੍ਰਾਪਤ ਹੋਈ ਹੈ। ਜੇਕਰ ਤੂੰ ਇਸ ਮਨੁੱਖਾ ਦੇਹ ਨੂੰ ਪਾ ਕੇ ਪ੍ਰਮੇਸਰ ਦਾ ਭਜਨ, ਕੀਰਤਨ ਕਰਨ ਰੂਪ (ਸੁ) ਸ੍ਰੇਸ਼ਟ (ਕ੍ਰਿਤੁ) ਕੰਮ ਕਰੇਂਗਾ ਤਾਂ ਪ੍ਰਮੇਸਰ ਪ੍ਰਲੋਕ ਵਿਚ ਸਹਾਇਤਾ ਕਰਨ ਲਈ ਤੇਰੇ ਨਾਲ (ਰਹਸੀ) ਰਹੇਗਾ। (ਬਹੁੜਿ) ਫਿਰ ਇਹ ਮਨੁੱਖਾ ਦੇਹ ਦੀ ਵਾਰੀ ਤੇਰੇ ਤਾਈਂ ਨਹੀਂ (ਆਵੈ) ਆਵੇਗੀ। ਇਸ ਲਈ ਤੂੰ ਇਸ ਵਿਚ ਹੀ ਮੁਕਤ ਹੋਣਾ ਕਰ।

### ਅੰਗ:੧੫੫

## ਹਉ ਤੁਧੁ ਆਖਾ, ਮੇਰੀ ਕਾਇਆ; ਤੂੰ ਸੁਣਿ ਸਿਖ ਹਮਾਰੀ ॥

ਜੀਵ ਆਤਮਾ ਦੇਹ ਦੇ ਤਾਈਂ ਕਹਿੰਦਾ ਹੈ ਕਿ ਹੇ ਮੇਰੀ (ਕਾਇਆ) ਦੇਹ ! (ਹਉ) ਮੈ (ਤੁਧੁ) ਤੇਰੇ ਤਾਈਂ (ਆਖਾ) ਆਖਦਾ ਹਾਂ। ਤੂੰ ਮੇਰੀ (ਸਿਖ) ਸਿੱਖਿਆ ਨੂੰ (ਸੁਣਿ) ਸੁਣਨਾ ਕਰ। ਤੂੰ ਤਾਂ ਮੇਰੀ ਸਿੱਖਿਆ ਹੀ ਨਹੀਂ ਸੁਣਦੀ, ਹਰ ਵਕਤ ਖਾਣ-ਪੀਣ ਵਿਚ ਹੀ ਲੱਗੀ ਰਹਿੰਦੀ ਹੈਂ।

**ਪ੍ਰਸ਼ਨ :** ਮੈਂ ਤੇਰੀ ਕਿਹੜੀ ਸਿੱਖਿਆ ਸੁਣਨਾ ਕਰਾਂ ?

## ਨਿੰਦਾ ਚਿੰਦਾ ਕਰਹਿ ਪਰਾਈ; ਝੂਠੀ ਲਾਇਤਬਾਰੀ ॥

**ਉੱਤਰ :** ਹੇ ਦੇਹ ! ਤੂੰ (ਪਰਾਈ) ਪਰਾਇਆ ਦੀ (ਨਿੰਦਾ) ਨਿੰਦਿਆ ਅਤੇ ਆਪਣੀ (ਚਿੰਦਾ) ਉਸਤਤ (ਕਰਹਿ) ਕਰਦੀ ਰਹਿੰਦੀ ਹੈਂ। **ਵਾ:** ਕਦੇ ਤੂੰ ਧਨ ਪ੍ਰਾਪਤ ਕਰਨ ਵਾਸਤੇ (ਪਰਾਈ) ਬਿਗਾਨਿਆਂ ਦੀ ਉਸਤਤ ਕਰਦੀ ਹੈਂ ਅਤੇ ਕਦੇ ਕਿਸੇ ਨੂੰ ਨੀਵਾਂ ਦਿਖਾਉਣ ਲਈ ਉਨ੍ਹਾਂ ਦੀ ਨਿੰਦਿਆ ਕਰਦੀ ਹੈਂ ਅਤੇ ਝੂਠੀ ਹੀ (*ਲਾਇਤਬਾਰੀ) ਚੁਗਲੀ ਕਰਦੀ ਰਹਿੰਦੀ ਹੈਂ। **ਵਾ:** (ਝੂਠੀ) ਝੂਠ ਬੋਲਣ ਕਰਕੇ (ਲਾਇਤਬਾਰੀ) ਬੇ-ਇਤਬਾਰੀ ਹੋ ਰਹੀ ਹੈ।

## ਵੇਲਿ ਪਰਾਈ ਜੋਹਹਿ ਜੀਅੜੇ; ਕਰਹਿ ਚੋਰੀ ਬੁਰਿਆਰੀ ॥

ਦੇਹ **ਵਾ:** **ਦੇਹ ਵਸ਼ਿਸਟ ਬੁੱਧੀ ਕਹਿੰਦੀ ਹੈ ਕਿ ਹੇ (ਜੀਅੜੇ) ਜੀਵ ! ਤੂੰ (ਪਰਾਈ) ਪਰਾਈਆਂ ਇਸਤਰੀਆਂ ਰੂਪ (ਵੇਲਿ) ਵੇਲਾਂ ਨੂੰ, ਪਰਾਏ ਹੱਕ ਨੂੰ (ਜੋਹਹਿ) ਤਾੜਦਾ ਰਹਿੰਦਾ ਹੈਂ।

**ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥**
**ਬੁਰਾ ਭਲਾ ਨਹੀ ਸੁਝੀ ਰੇ ॥੨॥** *(ਅੰਗ:੨੧੩)*

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** *(ਅੰਗ:੧੪੧)*

ਭਾਵਂ ਤੇਰੇ ਘਰ ਵਿਚ ਭਾਵੇਂ ਬਹੁਤ ਸੋਹਣੀਆਂ ਅਨੇਕਾਂ ਪ੍ਰਕਾਰ ਦੇ ਰੂਪ ਵਾਲੀਆਂ ਇਸਤਰੀਆਂ ਹੋਣ, ਪਰ ਫਿਰ ਵੀ ਤੂੰ ਪਰਾਏ ਘਰਾਂ ਨੂੰ ਮਾੜੀ ਨਿਗ੍ਹਾ ਨਾਲ ਤੱਕਦਾ ਰਹਿੰਦਾ ਹੈਂ ਅਤੇ ਮੇਰੇ ਨਾਲ ਪਰਉਪਕਾਰ ਵਾਲਾ ਚੰਗਾ ਕੰਮ ਨਹੀਂ ਕਰਦਾ ਹੈਂ, ਸਗੋਂ ਚੋਰੀ ਅਤੇ (ਬੁਰਿਆਰੀ) ਬੁਰਿਆਈਆਂ ਆਦਿਕ ਮੰਦ ਕਰਮ ਕਰਦਾ ਹੈਂ। **ਵਾ:** ਜੀਵ ਆਤਮਾ ਅੱਗੋਂ ਕਹਿੰਦਾ ਹੈਂ ਕਿ ਹੇ ਦੇਹ ! (ਕਰਹਿ ਚੋਰੀ ਬੁਰਿਆਰੀ) ਤੂੰ ਚੋਰੀ ਕਰਦੀ ਹੈਂ ਅਤੇ ਇਹ ਕਿਤਨਾ ਵੱਡਾ ਬੁਰਿਆਈ ਵਾਲਾ ਕੰਮ ਹੈ।

## ਹੰਸੁ ਚਲਿਆ ਤੂੰ ਪਿਛੈ ਰਹੀਏਹਿ; ਛੁਟੜਿ ਹੋਈਅਹਿ ਨਾਰੀ ॥੨॥

ਜੀਵ ਆਤਮਾ ਕਹਿੰਦਾ ਹੈ ਕਿ ਹੇ ਦੇਹ ! ਜਿਸ ਵੇਲੇ ਮੈ (ਹੰਸੁ) ਜੀਵ ਆਤਮਾ ਚਲਿਆ ਗਿਆ ਤਾਂ ਤੂੰ ਪਿੱਛੇ ਦੁਨੀਆ ਵਿਚ ਮਿੱਟੀ ਦੀ ਢੇਰੀ ਬਣ ਕੇ (ਰਹੀਏਹਿ) ਰਹਿ ਜਾਵੇਂਗੀ ਅਤੇ ਛੁਟੜ (ਨਾਰੀ) ਇਸਤਰੀ ਵਾਂਗ (ਹੋਈਅਹਿ) ਹੋ ਜਾਵੇਂਗੀ। ਤੇਰੀ ਕਿਸੇ ਨੇ ਵੀ ਬਾਤ ਨਹੀਂ ਪੁੱਛਣੀ, ਤੈਨੂੰ ਝੱਟ ਹੀ, ਛੇਤੀ ਹੀ ਮਸਾਣਾਂ ਵਿਚ ਫੂਕ ਆਉਣਗੇ ਜਾਂ ਦੱਬ ਆਉਣਗੇ।

## ਤੂੰ ਕਾਇਆ ਰਹੀਅਹਿ ਸੁਪਨੰਤਰਿ; ਤੁਧੁ ਕਿਆ ਕਰਮ ਕਮਾਇਆ ॥

ਹੇ (ਕਾਇਆ) ਦੇਹ ! (ਸੁਪਨੰਤਰਿ) ਸੁਪਨੇ ਦੀ ਨਿਆਈਂ ਜੋ ਸੰਸਾਰ ਹੈ ਤੂੰ ਇਸ ਨੂੰ ਸੱਚ ਮੰਨ ਕੇ ਇਸ ਦੇ ਵਿਚ ਹੀ ਪਰਚ (ਰਹੀਅਹਿ) ਰਹੀ ਹੈਂ। ਅੱਗੋਂ ਦੇਹ ਕਹਿੰਦੀ ਹੈ ਕਿ ਮੈਂ ਤਾਂ ਸੁਪਨੇ ਰੂਪ ਸੰਸਾਰ ਵਿਚ ਲੱਗੀ ਰਹੀ ਹਾਂ, ਪਰ (ਤੁਧੁ) ਤੂੰ (ਕਿਆ) ਕਿਹੜਾ ਮੇਰੇ ਨਾਲ ਚੰਗਾ ਕਰਮ ਕਮਾਇਆ ਹੈ ਭਾਵ ਮੈਨੂੰ ਮਨੁੱਖਾ ਦੇਹ ਨੂੰ ਪਾ ਕੇ ਤੈਨੂੰ ਚੰਗੇ ਕੰਮ ਕਰਨੇ ਚਾਹੀਦੇ ਸੀ। ਪਰ ਤੂੰ ਕੋਈ ਵੀ ਚੰਗਾ ਕੰਮ ਨਹੀਂ ਕੀਤਾ ਹੈ।

---

* **ਲਾਇਤਬਾਰੀ :** ਕਿਸੇ 'ਤੇ ਇਤਬਾਰ (ਭਰੋਸਾ) ਕਰਕੇ ਆਪਣੇ ਦਿਲ ਦੀ ਗੱਲ ਉਸ ਨੂੰ ਦੱਸ ਦੇਣੀ ਅਤੇ ਉਸ ਨੇ ਅੱਗੇ ਹੋਰਾਂ ਨੂੰ ਦੱਸ ਦੇਣੀ। ਇਸ ਦਾ ਨਾਮ ਲਾਇਤਬਾਰੀ ਹੈ, ਚੁਗਲੀ ਹੈ।

* **ਦੇਹ ਵਸ਼ਿਸਟ ਬੁੱਧੀ :** ਦੇਹ ਅਧਿਆਸ ਸਹਿਤ ਜੋ ਬੁੱਧੀ ਹੈ ਉਸ ਨੂੰ ਦੇਹ ਵਸ਼ਿਸਟ ਬੁੱਧੀ ਕਿਹਾ ਜਾਂਦਾ ਹੈ।

## ਕਰਿ ਚੋਰੀ, ਮੈ ਜਾ ਕਿਛੁ ਲੀਆ; ਤਾ ਮਨਿ ਭਲਾ ਭਾਇਆ ॥

ਜੀਵ ਆਤਮਾ ਕਹਿੰਦਾ ਹੈ ਕਿ ਹੇ ਦੇਹ ! (ਜਾ) ਜਦੋਂ ਮੈ ਕੋਈ ਚੋਰੀ (ਕਰਿ) ਕਰਕੇ ਕੋਈ ਪਦਾਰਥ ਲੈ ਕੇ ਆਇਆ ਤਾਂ ਤੂੰ ਮੈਨੂੰ ਉਸ ਵੇਲੇ ਕਿਉਂ ਨਹੀਂ ਫਿਟਕਾਰਿਆ ਕਿ ਹੇ ਜੀਵ ! ਤੂੰ ਇਹ ਕੀ ਕੀਤਾ ਹੈ ? ਉਦੋਂ ਤਾਂ ਤੇਰੇ ਮਨ ਨੂੰ (ਭਲਾ ਭਾਇਆ) ਚੰਗਾ ਹੀ ਲੱਗਾ ਸੀ ਕਿ ਚੰਗਾ ਹੋਇਆ ਹੈ ਇਹ ਕਿਸੇ ਦੀ ਵਸਤੂ ਚੁਰਾ ਕੇ ਲੈ ਆਇਆ ਹੈ।

**ਅਥਵਾ :** ਦੇਹ ਕਹਿੰਦੀ ਹੈ ਕਿ ਹੇ ਜੀਵ ! ਜਦੋਂ ਤੂੰ ਮੇਰੇ ਨਾਲ ਚੋਰੀ ਕਰਕੇ ਕੁਝ ਪਦਾਰਥ ਲੈ ਕੇ ਆਇਆ ਤਾਂ ਤੂੰ ਮੈਨੂੰ ਰੋਕਿਆ ਨਹੀਂ, ਸਗੋਂ ਤੂੰ ਮਨ ਵਿਚ (ਭਲਾ ਭਾਇਆ) ਚੰਗਾ ਕਰਕੇ ਮੰਨਿਆ ਸੀ।

## ਹਲਤਿ ਨ ਸੋਭਾ, ਪਲਤਿ ਨ ਢੋਈ; ਅਹਿਲਾ ਜਨਮੁ ਗਵਾਇਆ ॥੩॥

ਜੀਵ ਆਤਮਾ ਕਹਿੰਦਾ ਹੈ ਕਿ ਹੇ ਦੇਹ ! (ਹਲਤਿ) ਇਸ ਲੋਕ ਵਿਚ ਤੇਰੀ ਸੋਭਾ ਨਹੀਂ ਹੈ। ਅੱਗੋਂ ਦੇਹ ਕਹਿੰਦੀ ਹੈ ਕਿ ਹੇ ਜੀਵ ਆਤਮਾ ! ਤੈਨੂੰ ਵੀ (ਪਲਤਿ) ਪ੍ਰਲੋਕ ਵਿਚ ਢੋਈ ਨਹੀਂ ਮਿਲਣੀ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਨ੍ਹਾਂ ਨੂੰ ਜਿਹੜਾ (ਅਹਿਲਾ) ਸੁੰਦਰ ਜਨਮ ਮਿਲਿਆ ਹੋਇਆ ਸੀ, ਉਹ ਇਨ੍ਹਾਂ ਨੇ (ਅਹਿਲਾ) ਲਾਹੇ ਤੋਂ ਬਿਨਾਂ ਭਾਵ ਵਿਅਰਥ ਹੀ (ਗਵਾਇਆ) ਗਵਾ ਲਿਆ ਹੈ।

## ਹਉ ਖਰੀ ਦੁਹੇਲੀ ਹੋਈ; ਬਾਬਾ ਨਾਨਕ, ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥

ਦੇਹ ਵਾ: ਦੇਹ ਵਸ਼ਿਸ਼ਟ ਬੁੱਧੀ ਔਖੀ ਹੋ ਕੇ, ਪਸ਼ਚਾਤਾਪ ਕਰਕੇ ਸਤਿਗੁਰੂ ਸਾਹਿਬ ਜੀ ਦੇ ਪਾਸ ਕਹਿੰਦੀ ਹੈ ਕਿ ਮਹਾਰਾਜ ! ਮੈ (ਖਰੀ) ਬਹੁਤ ਸਾਰੀ (ਦੁਹੇਲੀ) ਦੁਖੀ (ਹੋਈ) ਹੋ ਰਹੀ ਹਾਂ। ਹੇ (ਬਾਬਾ) ਪ੍ਰਮੇਸਰ ਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ! ਸਾਡੇ ਮਰੇ ਹੋਇਆ ਦੀ ਦੁਨੀਆਂ ਵਿਚ ਕੋਈ ਵੀ (ਬਾਤ) ਗੱਲ ਨਹੀਂ (ਪੁਛੈ) ਪੁੱਛਦਾ ਹੈ।

ਹੁਣ ਗੁਰੂ ਸਾਹਿਬ ਜੀ ਦੋਹਾਂ ਦੇ ਸਾਖੀ ਹੋ ਕੇ ਉਪਦੇਸ ਦਿੰਦੇ ਹਨ ਕਿ

## ਤਾਜੀ ਤੁਰਕੀ ਸੁਇਨਾ ਰੁਪਾ; ਕਪੜ ਕੇਰੇ ਭਾਰਾ ॥

ਜਿੰਨੇ ਵੀ ਤੁਸੀਂ (ਤੁਰਕੀ) ਤੁਰਕਾਨ ਦੇਸ ਦੇ ਤੁਰਕੀ (ਤਾਜੀ) ਘੋੜੀਆਂ, ਘੋੜੇ, (ਸੁਇਨਾ) ਸੋਨਾ, (ਰੁਪਾ) ਚਾਂਦੀ ਅਤੇ (ਕਪੜ) ਕੱਪੜਿਆਂ (ਕੇਰੇ) ਦੇ (ਭਾਰਾ) ਬੋਝ ਬਣਾਏ ਹਨ ਭਾਵ ਜਿੰਨੀਆਂ ਵੱਡੀਆਂ-ਵੱਡੀਆਂ ਬਸਤਰਾਂ ਦੀਆਂ ਪੰਡਾਂ ਬੰਨ੍ਹੀਆਂ ਹੋਈਆਂ ਹਨ ਕਿ ਮੇਰੀਆਂ ਇਤਨੀਆਂ ਪੋਸ਼ਾਕਾਂ ਹਨ, ਮੇਰੇ ਕੋਲ ਇਤਨਾ ਸੋਨਾ ਹੈ, ਇਤਨੀ ਚਾਂਦੀ ਹੈ, ਇਤਨੇ ਚੰਗੇ ਘੋੜੇ ਹਨ ਆਦਿ।

## ਕਿਸ ਹੀ ਨਾਲਿ ਨ ਚਲੇ ਨਾਨਕ; ਝੜਿ ਝੜਿ ਪਏ ਗਵਾਰਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਲੋਕ ਵਿਚ ਇਹ (ਕਿਸ ਹੀ ਨਾਲਿ) ਕਿਸੇ ਦੇ ਨਾਲ ਨਹੀਂ ਚੱਲੇ ਹਨ ਭਾਵ ਕਿਸੇ ਦੇ ਨਾਲ ਨਹੀਂ ਗਏ ਹਨ। ਜਦੋਂ ਮੁਰਦੇ ਨੂੰ ਸਿਵਿਆਂ ਵਿਚ ਚਿਖਾ ਦੇ ਉੱਤੇ ਪਾ ਕੇ ਸਾੜ ਦਿੱਤਾ ਜਾਂਦਾ ਹੈ ਤਾਂ ਇੰਨ੍ਹਾਂ (ਗਵਾਰਾ) ਬੇ ਸਮਝਾਂ ਦੇ, ਮੂਰਖਾਂ ਦੇ ਸਰੀਰ ਅਤੇ ਇੰਨ੍ਹਾਂ ਸਰੀਰਾਂ 'ਤੇ ਪਹਿਨੇ ਹੋਏ ਬਸਤਰ, ਸੋਨਾ, ਚਾਂਦੀ ਆਦਿਕ ਸਭ ਪਦਾਰਥ ਝੜ-ਝੜ ਕੇ ਇੱਥੇ ਹੀ ਡਿੱਗ (ਪਏ) ਪੈਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ:**

**ਤਾਜੀ ਤੁਰਕੀ ਸੁਇਨਾ ਰੁਪਾ; ਕਪੜ ਕੇਰੇ ਭਾਰਾ ॥**

(ਤੁਰਕੀ) ਤੁਰਕਾਰਨ ਦੇਸ ਦੇ ਜੋ ਬਹੁਤ (ਤਾਜੀ) ਤੇਜ ਘੋੜੇ ਹਨ, ਕਈਆਂ ਦੀ ਬੁੱਧੀ ਇੰਨ੍ਹਾਂ ਵਿਚ ਹੀ ਲੱਗੀ ਰਹਿੰਦੀ ਹੈ ਕਿ ਸਾਨੂੰ ਸਵਾਰੀ ਕਰਨ ਵਾਸਤੇ ਇਸ ਤਰ੍ਹਾਂ ਦੇ ਤੇਜ ਘੋੜੇ ਪ੍ਰਾਪਤ ਹੋਣ। ਕਿਸੇ ਦੀ ਬੁੱਧੀ (ਸੁਇਨਾ ਰੁਪਾ) ਸੋਨੇ-ਚਾਂਦੀ ਵਿਚ ਹੀ ਲੱਗੀ ਰਹਿੰਦੀ ਹੈ ਅਤੇ ਕਈਆਂ ਦਾ ਚਿਤ ਭਾਰੇ ਭਾਵ ਮਹਿੰਗੇ-ਮਹਿੰਗੇ ਕੱਪੜਿਆਂ (ਕੇਰੇ) ਦੇ ਪਹਿਨਣ ਵਿਚ ਹੀ ਲੱਗਾ ਰਹਿੰਦਾ ਹੈ।

**ਕਿਸ ਹੀ ਨਾਲਿ ਨ ਚਲੇ ਨਾਨਕ; ਝੜਿ ਝੜਿ ਪਏ ਗਵਾਰਾ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਸਾਰੀਆਂ ਵਸਤੂਆਂ ਅੰਤ ਨੂੰ ਕਿਸੇ ਦੇ ਨਾਲ ਨਹੀਂ (ਚਲੇ) ਚੱਲਦੀਆਂ ਭਾਵ ਸਭ ਕੁਝ ਇੱਥੇ ਹੀ ਰਹਿ ਜਾਂਦਾ ਹੈ। ਜਿੰਨ੍ਹਾਂ ਦਾ ਇਨਾਂ ਵਸਤੂਆਂ ਵਿਚ ਚਿਤ ਲੱਗਾ ਹੁੰਦਾ ਹੈ। ਉਹ (ਗਵਾਰਾ) ਗਵਾਰ ਝੜ ਕੇ ਕਦੇ ਨਰਕਾਂ ਵਿਚ ਪੈਂਦੇ ਹਨ ਅਤੇ ਕਦੇ ਨਰਕਾਂ ਤੋਂ ਝੜ ਕੇ ਮਾਤਾ ਦੇ ਗਰਭ ਵਿਚ ਪੈਂਦੇ ਹਨ। **ਵਾ:** ਉਹ (ਗਵਾਰਾ) ਗਵਾਰ ਝੜ-ਝੜ ਕੇ ਗਵਾਰਤਾਈ ਵਿਚ ਹੀ (ਪਏ) ਪੈਂਦੇ ਹਨ।

## ਕੂਜਾ ਮੇਵਾ ਮੈ ਸਭ ਕਿਛੁ ਚਾਖਿਆ; ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥

(ਕੂਜਾ) ਮਿਸਰੀ ਆਦਿਕ ਵਾ:(ਕੂ) ਪ੍ਰਿਥਵੀ ਵਿਚੋਂ (ਜਾ) ਪੈਦਾ ਹੋਏ ਜਿਹੜੇ, ਮੇਵੇ, ਫਲ ਆਦਿਕ ਪਦਾਰਥ ਹਨ, ਮੈਂ ਇਹ ਸਭ (ਕਿਛੁ) ਕੁਝ (ਚਾਖਿਆ) ਚੱਖ ਕੇ ਦੇਖਿਆ ਹੈ। ਪਰ ਕਿਸੇ ਵਿਚ ਵੀ ਤੇਰੇ ਇਕ ਅੰਮ੍ਰਿਤ ਨਾਮ ਵਰਗੀ ਮਿਠਾਸ ਨਹੀਂ ਹੈ। ਇੰਨ੍ਹਾਂ ਪਦਾਰਥਾਂ ਵਿਚੋਂ ਕੋਈ ਵੀ ਪ੍ਰਲੋਕ ਵਿਚ ਲਾਭਦਾਇਕ ਨਹੀਂ ਹੈ। **ਵਾ:** ਇਸ ਲੋਕ ਵਿਚ (ਅੰਮ੍ਰਿਤ) ਮ੍ਰਿਤ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਇਕ (ਤੁਮਾਰਾ) ਆਪ ਜੀ ਦਾ ਨਾਮ ਹੀ ਹੈ। ਵੱਡਿਆਂ ਭਾਗਾਂ ਵਾਲੇ ਗੁਰਮੁਖ (ਕੂਜਾ) ਮਿਸ਼ਰੀ ਅਤੇ ਮੇਵੇ ਖਾਣ ਦੀ ਥਾਂ ਤੇਰੇ ਅੰਮ੍ਰਿਤ ਨਾਮ ਨੂੰ ਪੀ ਕੇ ਨਿਹਾਲ ਹੋਏ ਹਨ।

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥** (ਅੰਗ: ੧੩੭੯)

## ਦੇ ਦੇ ਨੀਵ ਦਿਵਾਲ ਉਸਾਰੀ; ਭਸਮੰਦਰ ਕੀ ਢੇਰੀ ॥

ਇਹ ਜਿਹੜੀਆਂ ਡੂੰਘੀਆਂ (ਨੀਵ) ਨੀਹਾਂ ਦੇ-ਦੇ ਕੇ (ਦਿਵਾਲ) ਕੰਧਾਂ (ਉਸਾਰੀ) ਉਸਾਰਨਾ ਕੀਤੀਆਂ ਹਨ ਭਾਵ ਹਵੇਲੀਆਂ ਬਣਾਈਆਂ ਹੋਈਆਂ ਹਨ। ਜਦੋਂ ਇਹ ਦੇਹ ਭਸਮ (ਕੀ) ਦੀ ਢੇਰੀ ਬਣ ਜਾਵੇਗੀ ਤਾਂ ਅੰਤ ਨੂੰ ਕਿਸੇ ਨੇ ਵੀ ਇੰਨ੍ਹਾਂ (ਮੰਦਰ) ਪੱਕੇ ਮਕਾਨਾ ਦੇ ਅੰਦਰ ਨਹੀਂ ਰਹਿਣ ਦੇਣਾ ਹੈ।

**ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨ ਹੋਈ ॥੧॥** (ਅੰਗ: ੭੯੪)

**ਵਾ:** ਉਹ (ਭਸਮੰਦਰ) ਕੱਚੇ ਘਰ ਬਾਰਸ਼ ਨਾਲ, ਅਉਧ ਪੂਰੀ ਹੋਣ ਤੇ (ਭਸਮ) ਸੁਆਹ ਦੀ ਢੇਰੀ ਹੋ ਜਾਣਗੇ।

**ਅਥਵਾ :** ਉਸ ਈਸਰ ਅੰਤਰਜਾਮੀ ਨੇ ਜੀਵ ਦੀ ਪ੍ਰਾਰਬਧ ਅਨੁਸਾਰ ਮਾਤ ਪਿਤਾ ਦੇ ਸੰਜੋਗ ਦੁਆਰਾ ਰਕਤ-ਬਿੰਦ ਦੇ ਮਿਲਾਪ ਰੂਪ ਡੂੰਘੀ (ਨੀਵ) ਨੀਂਹ ਦੇ-ਦੇ ਕੇ ਸਰੀਰ ਰੂਪ (ਦਿਵਾਲ) ਕੰਧ (ਉਸਾਰੀ) ਉਸਾਰਨਾ ਕੀਤੀ ਹੈ। ਇਹ (ਮੰਦਰ) ਸਰੀਰ ਵੀ ਅੰਤ ਨੂੰ ਸਵਾਹ (ਕੀ) ਦੀ ਢੇਰੀ ਹੋ ਜਾਣਾ ਹੈ, ਖਾਕ ਹੀ ਬਣ ਜਾਣਾ ਹੈ।

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥** (ਅੰਗ: ੪੮੮)

**ਅਥਵਾ :** ਕਈ ਹਰਨਾਖਸ ਵਰਗਿਆਂ ਨੇ ਵਰ ਲੈਣ ਰੂਪ ਡੂੰਘੀਆਂ (ਨੀਵ) ਨੀਹਾਂ ਦੇ-ਦੇ ਕੇ ਸਰੀਰ ਰੂਪ (ਦਿਵਾਲ)

ਕੰਧ ਨੂੰ ਸਦਾ ਲਈ ਉਸਾਰੀ ਰੱਖਣ ਦੇ ਬਹੁਤ ਯਤਨ ਕੀਤੇ ਸਨ ਕਿ ਅਸੀਂ ਨਾ ਅੰਦਰ, ਨਾ ਬਾਹਰ, ਨਾ ਰਾਤ, ਨਾ ਦਿਨੇ ਹੀ ਮਰੀਏ। ਪਰ ਜਦੋਂ ਮੌਤ ਆਈ ਤਾਂ ਉਨ੍ਹਾਂ ਦੇ (ਮੰਦਰ) ਸਰੀਰ ਵੀ ਸੁਆਹ (ਕੀ) ਦੀ ਢੇਰੀ ਬਣ ਗਏ।

## ਸੰਚੇ ਸੰਚਿ, ਨ ਦੇਈ ਕਿਸ ਹੀ; ਅੰਧੁ ਜਾਣੈ ਸਭ ਮੇਰੀ ॥

ਇਹ ਜੀਵ ਮਾਤਾ ਪਿਤਾ ਦੀ (ਸੰਚੇ) ਇੱਕਤਰ ਕੀਤੀ ਹੋਈ, ਭਰਾਵਾਂ ਅਤੇ ਮਿੱਤਰਾਂ ਨਾਲ ਠੱਗੀ ਮਾਰ ਕੇ (ਸੰਚਿ) ਇੱਕਤਰ ਕੀਤੀ ਹੋਈ ਮਾਇਆ ਨੂੰ ਸੰਚ-ਸੰਚ ਕੇ ਭਾਵ ਇੱਕਤਰ ਕਰ-ਕਰ ਕੇ ਕਦੇ ਬੈਂਕ ਵਿਚ ਰੱਖ ਦਿੰਦਾ ਹੈ, ਕਦੇ ਟੋਆ ਪੁੱਟ ਕੇ ਉਸ ਵਿਚ ਦੱਬ ਦਿੰਦਾ ਹੈ ਪਰ ਆਪਣੇ ਇਸਤਰੀ, ਪੁੱਤਰ ਆਦਿਕ (ਕਿਸ ਹੀ) ਕਿਸੇ ਨੂੰ ਵੀ ਇਸਦਾ ਭੇਦ ਨਹੀਂ (ਦੇਈ) ਦਿੰਦਾ ਹੈ ਕਿ ਮੈਂ ਇਹ ਮਾਇਆ ਕਿੱਥੇ ਦੱਬੀ ਹੋਈ ਹੈ। ਜਿਵੇਂ ਮੋਕਸ਼ ਪੰਥ ਪ੍ਰਕਾਸ਼ ਵਿਚ ਵੀ ਲਿਖਿਆ ਹੈ ਕਿ ਜਦੋਂ ਇਹ ਜੀਵ ਦੱਬੀ ਹੋਈ ਮਾਇਆ ਨੂੰ ਵੇਖਣ ਜਾਂਦਾ ਹੈ ਤਾਂ ਉੱਥੇ ਕਿੱਲਾ ਗੱਡ ਕੇ ਉਸ ਕਿੱਲੇ ਦੀ ਨਿਸ਼ਾਨੀ ਰੱਖ ਦਿੰਦਾ ਹੈ। ਫਿਰ ਰੋਜ਼ਾਨਾ ਹੀ ਹਨੇਰੇ ਵਿਚ ਜਾ ਕੇ ਉਸ ਕਿੱਲੇ ਨੂੰ ਦੇਖਦਾ ਹੈ ਕਿ ਕਿਸੇ ਨੂੰ ਪਤਾ ਨਾ ਲੱਗ ਜਾਵੇ। ਜਦੋਂ ਹਨੇਰੇ ਵਿਚ ਉਸ ਕਿੱਲੇ ਨੂੰ ਟੋਂਹਦਾ ਹੈ ਤਾਂ ਹਨੇਰੇ ਕਰਕੇ ਕਿੱਲਾ ਇਸ ਦੇ ਮੱਥੇ ਵਿਚ ਵੱਜ ਜਾਂਦਾ ਹੈ।ਜਿਸ ਕਰਕੇ ਇਸਦਾ ਮੱਥਾ ਸੁੱਜ ਜਾਂਦਾ ਹੈ। ਫਿਰ ਜਦੋਂ ਕੋਈ ਇਸ ਦੇ ਤਾਈਂ ਪੁੱਛਦਾ ਹੈ ਕਿ ਬਾਬਾ ਤੇਰੇ ਕੀ ਵੱਜਿਆ ਹੈ ਤਾਂ ਇਹ ਅੱਗੋਂ ਕਹਿੰਦਾ ਹੈ ਕਿ ਮੱਝ ਨੇ ਜਾਂ ਬਲਦ ਨੇ ਮੇਰੇ ਸਿੰਗ ਮਾਰਿਆ ਹੈ। ਇਸ ਪ੍ਰਕਾਰ ਇਹ ਝੂਠ ਬੋਲਦਾ ਹੈ।

**ਵਾ:** ਜਿਹੜੇ (ਸੰਚੇ) ਇੱਕਠੇ ਕੀਤੇ ਹੋਏ ਪਦਾਰਥ ਹਨ, ਉਨ੍ਹਾਂ (ਸੰਚਿ) ਇੱਕਤਰ ਕੀਤੇ ਹੋਏ ਪਦਾਰਥਾਂ ਦਾ ਕਿਸੇ ਨੂੰ ਵੀ ਭੇਦ ਨਹੀਂ (ਦੇਈ) ਦਿੰਦਾ ਹੈ। **ਵਾ:** ਪਦਾਰਥਾਂ ਵਿਚੋਂ ਕਿਸੇ ਨੂੰ ਕੁਝ ਨਹੀਂ ਦਿੰਦਾ ਭਾਵ ਪੁੰਨ ਨਹੀਂ ਕਰਦਾ ਹੈ। ਇਹ (ਅੰਧੁ) ਅਗਿਆਨੀ ਜੀਵ ਤਾਂ ਇਸ ਪ੍ਰਕਾਰ (ਜਾਣੈ) ਜਾਣਦਾ ਹੈ ਕਿ (ਸਭ) ਸਾਰੀ ਮਾਇਆ ਮੇਰੀ ਹੈ। ਇਸ ਤਰ੍ਹਾਂ ਇਹ ਮੇਰ ਵਿਚ ਹੀ ਫਸਿਆ ਰਹਿੰਦਾ ਹੈ।

## ਸੋਇਨ ਲੰਕਾ ਸੋਇਨ ਮਾੜੀ; ਸੰਪੈ ਕਿਸੈ ਨ ਕੇਰੀ ॥੫॥

ਜਿਵੇਂ ਰਾਵਣ ਦੀ (ਸੋਇਨ) ਸੋਨੇ ਦੀ ਲੰਕਾ ਅਤੇ (ਸੋਇਨ) ਸੋਨੇ ਦੀ ਹੀ ਸ਼ਹਿਰ ਦੇ ਦੁਆਲੇ (ਮਾੜੀ) ਕੰਧ ਕੱਢੀ ਹੋਈ ਸੀ। **ਵਾ:** ਜਿਸ ਰਾਵਣ ਨੇ (ਸੋਇਨ) ਸੋਨੇ ਦੀਆਂ ਮਮਟੀਆਂ ਕੱਢ ਕੇ,ਬੁਰਜੀਆਂ ਕੱਢ ਕੱਢ ਕੇ (ਮਾੜੀ) ਹਵੇਲੀਆਂ ਬਣਾਈਆਂ ਹੋਈਆਂ ਸਨ। **ਵਾ:** 'ਮਾੜੀ' ਨਾਮ ਕੋਟ ਦਾ ਹੈ। ਜਿਸ ਨੇ ਸ਼ਹਿਰ ਦੇ ਦੁਆਲੇ (ਸੋਇਨ) ਸੋਨੇ ਦਾ (ਮਾੜੀ) ਕੋਟ ਭਾਵ ਕਿਲ੍ਹਾ ਬਣਾਇਆ ਹੋਇਆ ਸੀ। ਉਹ ਵੀ ਅੰਤ ਨੂੰ ਖਾਲੀ ਹੱਥ ਹੀ ਗਿਆ ਹੈ। ਇਉਂ ਅੰਤ ਨੂੰ ਲੰਕਾ ਵਰਗੇ ਸੋਨੇ ਦੇ ਕਿਲ੍ਹੇ ਤੇ ਹਵੇਲੀਆਂ ਆਦਿਕ ਇਹ (ਸੰਪੈ) ਵਿਭੂਤੀ (ਕਿਸੈ) ਕਿਸੇ (ਕੇਰੀ) ਦੀ ਨਹੀਂ ਹੋਈ ਹੈ। ਸਭ ਕੁਝ ਇੱਥੇ ਹੀ ਰਹਿ ਜਾਂਦਾ ਹੈ।

**ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥੩॥** (ਅੰਗ:੧੧੫੮)

ਰਾਵਣ ਦੇ ਅੰਤ ਵੇਲੇ ਚਾਰ ਰੱਤੀਆਂ ਸੋਨਾ ਵੀ ਇਸ ਦੇ ਮੂੰਹ ਵਿਚ ਪਾਉਣ ਵਾਸਤੇ ਨਹੀਂ ਮਿਲ ਸਕਿਆ ਸੀ। ਜਿਸ ਵੇਲੇ ਰਾਵਣ ਦੇ ਦੂਤਾਂ ਨੇ ਰਾਮਚੰਦਰ ਜੀ ਦੇ ਪਾਸ ਆ ਕੇ ਕਿਹਾ ਕਿ ਰਾਵਣ ਦੇ ਮੂੰਹ ਵਿਚ ਪਾਉਣ ਵਾਸਤੇ ਚਾਰ ਰਤੀਆਂ ਸੋਨਾ ਚਾਹੀਦਾ ਹੈ ਤਾਂ ਰਾਮਚੰਦਰ ਜੀ ਨੇ ਕਿਹਾ ਕਿ ਅਸੀਂ ਲੰਕਾ ਬਭੀਖਣ ਨੂੰ ਦਾਨ ਵਿਚ ਦੇ ਦਿੱਤੀ ਹੈ।ਤੁਸੀਂ ਜਾ ਕੇ ਉਸ ਪਾਸੋਂ ਲੈ ਲਵੋ ਤਾਂ ਉਨ੍ਹਾਂ ਨੇ ਬਭੀਖਣ ਨੂੰ ਸ਼ਰੀਕ ਜਾਣ ਕੇ ਉਸ ਪਾਸੋਂ ਸੋਨਾ ਨਹੀਂ ਮੰਗਿਆ ਸੀ।

## ਸੁਣਿ ਮੂਰਖ; ਮੰਨ ਅਜਾਣਾ ॥

ਹੇ (ਅਜਾਣਾ) ਅਗਿਆਤ, (ਮੂਰਖ) ਬੇ-ਸਮਝ ਜੀਵ ! ਸਾਡੇ ਬਚਨਾਂ ਨੂੰ ਸੁਣ ਕਰਕੇ ਮੰਨਣਾ ਕਰ।

**ਅਥਵਾ :** ਹੇ ਸ਼ਾਸਤਰ ਗਿਆਨ ਵੱਲੋਂ ਮੂਰਖ ਅਤੇ ਪਰਮਾਰਥ ਵੱਲੋਂ (ਅਜਾਣਾ) ਅਨਜਾਣ ਮਨਾ ! (ਸੁਣਿ) ਸੁਨਣਾ ਕਰ।

## ਹੋਗੁ; ਤਿਸੈ ਕਾ ਭਾਣਾ ॥੧॥ ਰਹਾਉ ॥

ਜੋ (ਤਿਸੈ) ਉਸ ਵਾਹਿਗੁਰੂ ਦਾ ਭਾਣਾ ਹੈ, ਉਹੋ ਹੀ ਪਿਛੇ ਹੁੰਦਾ ਸੀ, ਹੁਣ ਹੋ ਰਿਹਾ ਹੈ ਅਤੇ ਅੱਗੇ ਨੂੰ ਵੀ ਹੋਵੇਗਾ। ਹੁਣ ਸਤਿਗੁਰੂ ਸਾਹਿਬ ਜੀ ਜੀਵ ਅਤੇ ਦੇਹ ਦੋਹਾਂ ਦੇ ਤਾਈਂ ਸਿੱਖਿਆ ਦਿੰਦੇ ਹਨ।

## ਸਾਹੁ ਹਮਾਰਾ ਠਾਕੁਰੁ ਭਾਰਾ; ਹਮ ਤਿਸ ਕੇ ਵਣਜਾਰੇ ॥

(ਠਾਕੁਰੁ) ਜੋ ਉਤਪਤੀ, ਪਾਲਣਾ ਅਤੇ ਲੈਤਾ ਕਰਨ ਵਾਲਾ ਪ੍ਰਮੇਸਰ ਹੈ, ਉਹ (ਹਮਾਰਾ) ਸਾਡਾ (ਭਾਰਾ) ਵੱਡਾ ਭਾਵ ਸ੍ਰੇਸ਼ਟ (ਸਾਹੁ) ਸ਼ਾਹੂਕਾਰ ਹੈ। (ਹਮ) ਅਸੀਂ **ਵਾ:** (ਹਮ) ਤਮਾਮ ਜਿੰਨੇ ਵੀ ਜੀਵ ਹਾਂ। ਸਾਰੇ ਹੀ (ਤਿਸ) ਉਸ ਪ੍ਰਮੇਸਰ (ਕੇ) ਦੇ ਵਣਜਾਰੇ ਬਣ ਕੇ ਉਸਦੀ ਪ੍ਰਾਪਤੀ ਦਾ ਵਣਜ ਕਰਨ ਵਾਸਤੇ ਆਏ ਹਾਂ। ਇਸ ਲਈ ਉਸਦੇ ਨਾਮ ਨੂੰ ਖ੍ਰੀਦਣਾ ਕਰੀਏ।

## ਜੀਉ ਪਿੰਡੁ ਸਭ ਰਾਸਿ ਤਿਸੈ ਕੀ; ਮਾਰਿ ਆਪੇ ਜੀਵਾਲੇ ॥੬॥੧॥੧੩॥

(ਜੀਉ) ਸੂਖਮ ਸਰੀਰ (ਪਿੰਡੁ) ਸਥੂਲ ਸਰੀਰ ਅਤੇ ਸਵਾਸ ਆਦਿਕ (ਸਭ) ਸਾਰੀ (ਰਾਸਿ) ਪੂੰਜੀ (ਤਿਸੈ) ਉਸ ਵਾਹਿਗੁਰੂ (ਕੀ) ਦੀ ਦਿੱਤੀ ਹੋਈ ਹੈ। ਮੇਰਾ ਵਾਹਿਗੁਰੂ ਆਪ ਹੀ (ਮਾਰਿ) ਮਾਰਨ ਵਾਲਾ ਹੈ ਅਤੇ ਆਪ ਹੀ (ਜੀਵਾਲੇ) ਜੀਵਾਲਨ ਵਾਲਾ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਜੀਵ ਅਤੇ ਦੇਹ ਨੂੰ ਸਾਝਾ ਉਪਦੇਸ਼ ਬਖਸ਼ਿਆ ਹੈ। **ਵਾ:** ਜਿਹੜੇ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਇਹ (ਸਭ) ਸਾਰੀ (ਰਾਸਿ) ਪੂੰਜੀ ਪ੍ਰਮੇਸਰ ਨੂੰ ਅਰਪ ਦਿੰਦੇ ਹਨ, ਉਹ ਪ੍ਰਮੇਸਰ ਆਪ ਹੀ ਉਨ੍ਹਾਂ ਨੂੰ ਜੀਵਤ ਭਾਵ ਤੋਂ ਮਾਰ ਕੇ ਜਿਉਦੇਂ ਕਰ ਲੈਂਦਾ ਹੈ ਅਤੇ ਉਹ ਸਦਾ ਸੁਰਜੀਤ ਹੁੰਦੇ ਹਨ।

## ਗਉੜੀ ਚੇਤੀ ਮਹਲਾ ੧ ॥

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਰੂਪਕ ਅਲੰਕਾਰ ਦੁਆਰਾ ਗਉੜੀ ਦੀ ਚੇਤੀ ਜਾਤੀ ਵਿਚ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਅਵਰਿ ਪੰਚ ਹਮ ਏਕ ਜਨਾ; ਕਿਉ ਰਾਖਉ ਘਰ ਬਾਰੁ ਮਨਾ ॥

ਹੇ ਮੇਰੇ (ਮਨਾ) ਸ਼ਿਰੋਮਣੀ ਪ੍ਰਮੇਸ਼ਰ! ਹਿਰਦੇ ਅੰਦਰ (ਅਵਰਿ) ਆਵਰਨ ਪੈਦਾ ਕਰਨ ਵਾਲੇ ਭਾਵ ਅਗਿਆਨ ਨੂੰ ਪ੍ਰਗਟ ਕਰਨ ਵਾਲੇ (ਅਵਰਿ) ਹੋਰ ਕਾਮ, ਕ੍ਰੋਧ ਆਦਿਕ ਵਿਕਾਰ ਜਾਂ ਸਬਦ ਸਪਰਸ਼ ਆਦਿਕ ਵਿਸ਼ੇ (ਪੰਚ) ਪੰਜ ਹਨ। ਪਰ ਮੈਂ ਜਗਿਆਸੂ ਰੂਪ ਇਸਤਰੀ (ਏਕ) ਇਕੱਲੀ ਹਾਂ। ਮੈਂ ਇਨ੍ਹਾਂ ਵਿਸ਼ੇ, ਵਿਕਾਰਾਂ ਦੇ ਕੋਲੋਂ ਆਪਣੇ ਸਰੂਪ ਰੂਪ ਘਰ ਨੂੰ **ਵਾ:** ਹਿਰਦੇ ਰੂਪ ਘਰ ਨੂੰ ਤੇ (ਬਾਰੁ) ਇੰਦ੍ਰੀਆਂ ਨੂੰ (ਕਿਉਂ) ਕਿਵੇਂ ਬਚਾ ਕੇ (ਰਾਖਉ) ਰੱਖਣਾ ਕਰਾਂ। **ਵਾ:** ਅੰਤਹਕਰਣ ਰੂਪ (ਬਾਰੁ) ਦੁਆਰੇ ਨੂੰ ਰੋਕ ਕੇ ਤੁਰੀਆ ਪਦ ਰੂਪ ਘਰ ਵਿਚ ਕਿਵੇਂ ਇਸਥਿਤ ਹੋਵਾਂ। **ਵਾ:** ਹੇ ਪਿਆਰੇ ਮਨਾ ! ਹਿਰਦੇ ਰੂਪ ਘਰ ਵਿਚ ਜੋ (ਬਾਰੁ) ਇੰਦ੍ਰੇ ਹਨ, ਇਹ ਅੱਗ ਦੀ ਨਿਆਈਂ ਵਿਸ਼ਿਆਂ ਨੂੰ (ਬਾਰੁ) ਬਾਲਣ ਵਾਲੇ ਹਨ। ਇਨ੍ਹਾਂ ਵਿਸ਼ਿਆਂ ਤੋਂ ਆਪਣੇ (ਬਾਰੁ) ਇੰਦ੍ਰਿਆਂ ਨੂੰ ਤੇ ਹਿਰਦੇ ਰੂਪ ਘਰ ਨੂੰ ਕਿਵੇਂ ਬਚਾ ਕੇ ਰੱਖਣਾ ਕਰਾਂ ?

**ਅਥਵਾ :** (ਅਵਰਿ) ਅਗਿਆਨੀ ਪੁਰਖਾਂ ਦੇ ਮਗਰ ਲੱਗਣ ਵਾਲੇ ਕਾਮਾਦਿਕ (ਪੰਚ) ਪੰਜ ਵਿਕਾਰ ਹਨ ਅਤੇ ਅਸੀਂ ਇਕੱਲੇ ਜਣੇ ਹਾਂ। ਇਸ ਲਈ ਅਸੀਂ ਆਪਣੇ ਹਿਰਦੇ ਰੂਪ ਘਰ ਨੂੰ ਕਿਵੇਂ ਖੋਟੀਆਂ ਵਾਸ਼ਨਾਵਾਂ ਤੋਂ ਰਹਿਤ ਕਰਕੇ ਰੱਖੀਏ ਅਤੇ (ਬਾਰੁ) ਇੰਦ੍ਰੀਆਂ ਨੂੰ ਕਿਵੇਂ ਵਿਸ਼ਿਆਂ ਵੱਲੋਂ ਰੋਕ ਕੇ ਰੱਖੀਏ।

**ਅਥਵਾ :** (ਅਵਰਿ) ਜੋ ਅਗਿਆਨੀ ਹਨ। ਉਨ੍ਹਾਂ ਦੇ ਮਗਰ (ਅਵਰਿ) ਹੋਰ ਪੰਜ ਕਾਮਾਦਿਕ ਹਨ ਅਤੇ ਅਸੀਂ ਇਕੱਲੇ ਜਣੇ ਹਾਂ। ਅਸੀਂ ਕਿਵੇਂ ਹਿਰਦੇ ਰੂਪ ਘਰ ਨੂੰ ਖੋਟੀਆਂ ਵਾਸ਼ਨਾਵਾਂ ਤੋਂ ਰਹਿਤ ਕਰਕੇ ਰੱਖੀਏ ਅਤੇ ਕਿਵੇਂ (ਬਾਰੁ) ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖੀਏ।

**ਨੋਟ :** ਡਾ. ਭਾਈ ਵੀਰ ਸਿੰਘ ਜੀ ਦੇ ਪਿਤਾ ਭਾਈ ਚਰਨ ਸਿੰਘ ਜੀ ਨੇ ਇਸ ਸ਼ਬਦ ਦੇ ਉੱਤੇ ਜੰਗ ਮੜੋਲੀ ਪ੍ਰਸੰਗ ਬਣਾਇਆ ਹੈ ਭਾਵ ਇਕ ਅਲੰਕਾਰ ਬੰਨਿਆ ਹੈ। ਜਿਸ ਦੇ ਵਿਚ ਕਲਜੁਗ ਨੂੰ ਰਾਜਾ, ਮੋਹ ਨੂੰ ਸੈਨਾਪਤਿ ਤੇ ਕਾਮ, ਕ੍ਰੋਧ ਆਦਿਕਾਂ ਨੂੰ ਸਰਦਾਰ ਬਣਾਇਆ ਹੈ।

## ਮਾਰਹਿ ਲੂਟਹਿ ਨੀਤ ਨੀਤ; ਕਿਸੁ ਆਗੈ ਕਰੀ ਪੁਕਾਰ ਜਨਾ ॥੧॥

ਜਿਹੜੇ ਜੀਵ ਵਿਕਾਰੀ ਹੋ ਜਾਂਦੇ ਹਨ, ਇਹ ਵਿਕਾਰ ਉਨ੍ਹਾਂ ਨੂੰ (ਨੀਤ) ਨਿਤਾ ਪ੍ਰਤੀ ਆਪਣੇ ਵਿਚ ਲਾ ਲਾ ਕੇ (ਮਾਰਹਿ) ਮਾਰ ਦਿੰਦੇ ਹਨ। ਭਾਵ ਕਾਮੀ ਨੂੰ ਕਾਮ, ਕ੍ਰੋਧੀ ਨੂੰ ਕ੍ਰੋਧ, ਲੋਭੀ ਨੂੰ ਲੋਭ, ਹੰਕਾਰੀ ਨੂੰ ਹੰਕਾਰ ਅਤੇ ਮੋਹ ਵਿਚ ਗ੍ਰਸੇ ਹੋਏ ਨੂੰ ਮੋਹ ਮਾਰ ਲੈਂਦਾ ਹੈ। ਇਸ ਪ੍ਰਕਾਰ ਇਹ ਵਿਕਾਰ ਜੀਵ ਦਾ ਨਾਸ਼ ਕਰ ਦਿੰਦੇ ਹਨ ਅਤੇ (ਨੀਤ) ਨਿਤਾ ਪ੍ਰਤੀ ਇਸ ਦੇ ਅੰਦਰੋਂ ਸਤ, ਸੰਤੋਖ, ਦਾਇਆ, ਧਰਮ, ਵੀਚਾਰ ਆਦਿਕ ਸ਼ੁਭ ਗੁਣਾਂ ਨੂੰ (ਲੂਟਹਿ) ਲੁੱਟਦੇ ਰਹਿੰਦੇ ਹਨ। **ਵਾ:** ਜੋ ਇੰਨਾ ਦੇ ਅਨੁਸਾਰੀ ਹੋ ਕੇ ਚਲਦੇ ਹਨ, ਉਨ੍ਹਾਂ ਨੂੰ ਇਹ ਵਿਕਾਰ (ਮਾਰਹਿ) ਮਾਰਦੇ ਹਨ ਅਤੇ ਜਿਹੜੇ ਇੰਨ੍ਹਾਂ ਦੇ ਅੱਗੇ ਦਬ ਜਾਂਦੇ ਹਨ, ਉਨ੍ਹਾਂ ਦੇ ਅੰਦਰੋਂ ਸ਼ੁੱਭ ਗੁਣ (ਲੂਟਹਿ) ਲੁੱਟ ਕੇ ਲੈ ਜਾਂਦੇ ਹਨ। ਹੇ (ਜਨਾ) ਪਿਆਰੇ ! ਅਸੀਂ ਕਿਸਦੇ ਅੱਗੇ (ਪੁਕਾਰ) ਫਰਿਆਦ ਕਰੀਏ?

**ਜੋ ਜੋ ਦੀਸੈ ਸੋ ਸੋ ਰੋਗੀ ॥** *(ਅੰਗ: ੧੧੪੦)*

ਜੋ ਜੋ ਵੀ ਦੁਨੀਆਂ ਦੇ ਲੋਕ ਦਿਸਦੇ ਹਨ, ਉਹ ਸਾਰੇ ਹੀ ਰੋਗਾਂ ਦੇ ਵਿਚ, ਵਿਕਾਰਾਂ ਦੇ ਵਿਚ ਗ੍ਰਸੇ ਹੋਏ ਹਨ। ਸਤਿਗੁਰੂ ਸਾਹਿਬ ਜੀ ਉਪਦੇਸ਼ ਦਿੰਦੇ ਹਨ ਕਿ ਹੇ ਭਾਈ ! ਤੂੰ ਹੋਰ ਕਿਸਦੇ ਅੱਗੇ ਫਰਿਆਦ ਕਰੇਂਗਾ? ਇਹ ਸਾਰੇ ਹੀ ਤ੍ਰਿਸ਼ਨਾਲੂ ਜੀਵ ਤਾਂ ਕਾਮ, ਕ੍ਰੋਧ ਆਦਿਕਾਂ ਵਿਚ ਸੜ ਰਹੇ ਹਨ।

**ਕਾਮਿ ਕਰੋਧਿ ਜਲੇ ਸਭੁ ਕੋਈ ॥** *(ਅੰਗ:੧੦੬੨)*

## ਸ੍ਰੀ ਰਾਮ ਨਾਮਾ; ਉਚਰੁ ਮਨਾ ॥

ਇਸ ਵਾਸਤੇ ਹੇ ਮੇਰੇ ਪਿਆਰੇ ਮਨਾ ! ਸਾਰਿਆਂ ਵਿਚ ਰਮਿਆ ਹੋਇਆ ਜੋ (ਸ੍ਰੀ) ਸ਼੍ਰੋਮਣੀ (ਰਾਮ) ਪ੍ਰਮੇਸਰ ਹੈ। ਉਸ ਦੇ ਨਾਮ ਨੂੰ (ਉਚਰੁ) ਉਚਾਰਨਾ ਕਰ। ਤੇਰੇ ਲਈ ਇਹੋ ਹੀ ਉਪਾਅ ਹੈ ਕਿਉਂਕਿ

**ਨਾਮੁ ਸੁਣਤ ਜਮੁ ਦੂਰਹੁ ਭਾਗੈ ॥** *(ਅੰਗ: ੧੧੫੦)*

ਜੇਕਰ ਨਾਮ ਨੂੰ ਉਚਾਰਨ ਕਰੇਂਗਾ ਤਾਂ ਤੇਰੇ ਵਿਕਾਰ ਵੀ ਨਾਸ਼ ਹੋ ਜਾਣਗੇ ਅਤੇ ਪਿਆਰਾ ਪ੍ਰਮੇਸਰ ਤੇਰੀ ਜਮਾਂ ਤੋਂ ਵੀ ਰੱਖਿਆ ਕਰੇਗਾ।

## ਆਗੈ ਜਮ ਦਲੁ; ਬਿਖਮੁ ਘਨਾ ॥੧॥ ਰਹਾਉ ॥

ਜੇਕਰ ਤੂੰ ਪ੍ਰਮੇਸਰ ਦੇ ਨਾਮ ਨੂੰ ਨਹੀਂ ਜਪੇਂਗਾ ਤਾਂ (ਆਗੈ) ਅੱਗੇ ਜਦੋਂ ਦੇਹ ਦਾ ਅੰਤਲਾ ਸਮਾਂ ਭਾਵ ਪ੍ਰਲੋਕ ਵਿਚ ਜਾਣ ਦਾ ਸਮਾਂ ਆਵੇਗਾ ਤਾਂ ਉਥੇ ਤੇਰੇ ਤਾਂਈ ਡਰ ਦੇਣ ਵਾਲਾ (ਬਿਖਮੁ) ਕਠਨ ਤੋਂ ਵੀ ਕਠਨ ਜਮਾਂ ਦਾ (ਘਨਾ) ਬਹੁਤਾ ਦਲ ਹੋਵੇਗਾ, ਜਮਾਂ ਦੀ ਫੋਜ ਹੋਵੇਗੀ **ਵਾ:** ਅਗੇ ਪ੍ਰਲੋਕ ਵਿਚ ਐਸੀ ਕਠਿਨ ਜਮਾਂ ਦੀ ਬਹੁਤੀ ਫੌਜ ਹੋਵੇਗੀ। ਜਿਸ ਨੂੰ ਵੱਡੇ-ਵੱਡੇ ਸੂਰਮੇ ਵੀ ਨਹੀਂ ਰੋਕ ਸਕਦੇ।

**ਅਥਵਾ :** ਅੱਗੇ ਜਮਾਂ ਦੇ ਦਲ ਦਾ ਡਰ ਵੀ (ਘਨਾ) ਬਹੁਤ (ਬਿਖਮੁ) ਕਠਨ ਹੈ।

**ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੇ ਮੈ ਰਹਣੁ ਨ ਜਾਇ ॥੪॥** (ਅੰਗ:੯੨)

## ਉਸਾਰਿ ਮੜੋਲੀ ਰਾਖੈ ਦੁਆਰਾ; ਭੀਤਰਿ ਬੈਠੀ ਸਾ ਧਨਾ ॥

ਪ੍ਰਮੇਸਰ ਨੇ ਮਾਤਾ ਦੇ ਗਰਭ ਅੰਦਰ ਇਹ ਦੇਹ ਰੂਪ (ਮੜੋਲੀ) ਮਟੀਲੀ, ਮੱਠ, ਮੰਦਿਰ (ਉਸਾਰਿ) ਉਸਾਰ ਕਰਕੇ ਇਸਦੇ ਕੰਨ, ਨੱਕ ਆਦਿਕ ਨੌਂ ਗੋਲਕਾਂ ਰੂਪ (ਦੁਆਰਾ) ਦਰਵਾਜੇ (ਰਾਖੈ) ਰੱਖੇ ਹਨ ਅਤੇ (ਧਨਾ) ਇਸਤਰੀ ਦੀ ਨਿਆਈਂ ਜਿਹੜੀ ਜਿੰਦ ਹੈ, (ਸਾ) ਉਹ ਇਸ ਦੇ ਵਿਚ ਆਪਣੇ ਆਪ ਨੂੰ ਇਸਥਿਤ ਮੰਨ ਕੇ ਬੈਠੀ ਹੈ ਕਿ ਮੈਂ ਜਿਉਂਦੀ ਹੀ ਰਹਾਂਗੀ।

## ਅੰਮ੍ਰਿਤ ਕੇਲ ਕਰੇ ਨਿਤ ਕਾਮਣਿ; ਅਵਰਿ ਲੁਟੇਨਿ ਸੁ ਪੰਚ ਜਨਾ ॥੨॥

*( ਦੂਸਰਾ ਪਾਠ : ਲੁਟੇ ਨਿਸੁ)*

ਬੁੱਧੀ ਰੂਪ (ਕਾਮਣਿ) ਇਸਤਰੀ ਭਾਵ ਦੇਹ ਵਿਸਿਸ਼ਟ ਬੁੱਧੀ ਆਪਣੇ ਆਪ ਨੂੰ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਮੰਨ ਕੇ ਵਿਸ਼ਿਆਂ ਦੇ ਨਾਲ (ਕੇਲ ਕਰੇ) ਕ੍ਰੀੜਾ ਕਰਦੀ ਹੈ ਭਾਵ ਅਨੰਦ ਮਾਣਦੀ ਹੈ ਅਤੇ ਜੋ (ਅਵਰਿ) ਆਵਰਨ ਦਾ ਪੜਦਾ ਕਰਕੇ ਲੁੱਟਣ ਵਾਲੇ (ਅਵਰਿ) ਹੋਰ ਸ਼ਬਦ, ਸਪਰਸ਼, ਰੂਪ, ਰਸ, ਗੰਧ ਜਾਂ ਕਾਮ, ਕ੍ਰੋਧ ਆਦਿਕ (ਪੰਚ ਜਨਾ) ਪੰਜ ਜਾਣੇ ਹਨ (ਸੁ) ਉਹ ਇਸਦੇ ਸ਼ੁਭ ਗੁਣਾਂ ਦੇ ਤਾਂਈ ਲੁੱਟੀ ਜਾਂਦੇ ਹਨ।

**ਅਥਵਾ :** ਜੀਵ ਰੂਪ (ਕਾਮਣਿ) ਇਸਤਰੀ ਆਪਣੇ ਆਪ ਨੂੰ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਜਾਣ ਕੇ (ਕੇਲ ਕਰੇ) ਕੇਲਾਂ ਕਰਦੀ ਹੈ, ਅਨੰਦ ਕਰਦੀ ਹੈ ਅਤੇ (ਅਵਰਿ) ਹੋਰ ਜੋ (ਪੰਚ ਜਨਾ) ਪੰਜ ਕਾਮਾਦਿਕ **ਵਾ:** ਪੰਜ ਗਿਆਨ ਇੰਦ੍ਰੇ ਹਨ ਉਹ ਇਸ ਨੂੰ ਸੰਨ੍ਹ ਲਾ ਕੇ (ਲੁਟੇਨਿ) ਲੁੱਟ ਰਹੇ ਹਨ।

**ਪ੍ਰਸ਼ਨ :** ਮਹਾਰਾਜ ! ਇਸ ਨੂੰ ਕਿਉਂ ਲੁੱਟਦੇ ਹਨ?

**ਉੱਤਰ :** **ਵਾ: (ਅਵਰਿ ਲੁਟੇ ਨਿਸੁ ਪੰਚ ਜਨਾ)** ਇਸ ਦੇ ਅੰਦਰ (ਨਿਸੁ) ਅਵਿਦਿਆ ਰੂਪ ਰਾਤ ਹੋਣ ਕਰਕੇ ਕਾਮ, ਕ੍ਰੋਧ ਆਦਿਕ (ਪੰਚ ਜਨਾ) ਪੰਜ ਜਾਣੇ ਇਸ ਨੂੰ (ਲੁਟੇ) ਲੁੱਟੀ ਜਾਂਦੇ ਹਨ। **ਵਾ:** (ਨਿਸੁ) ਅਵਸਥਾ ਰੂਪ ਰਾਤ ਵਿਚ (ਅਵਰਿ) ਅਗਿਆਨੀਆਂ ਨੂੰ ਪੰਜ ਕਾਮਾਦਿਕ ਲੁੱਟ ਲੈਂਦੇ ਹਨ।

**ਨੋਟ :** ਇੱਥੇ ਪਾਠ "ਅਵਰਿ ਲੁਟੇਨਿ ਸੁ ਪੰਚ ਜਨਾ" ਹੀ ਕਰਨਾ ਹੈ।

## ਢਾਹਿ ਮੜੋਲੀ ਲੂਟਿਆ ਦੇਹੁਰਾ; ਸਾ ਧਨ ਪਕੜੀ ਏਕ ਜਨਾ ॥

ਜਿਸ ਵਕਤ ਜਮਾ ਨੇ ਸਰੀਰ ਰੂਪ (ਮੜੋਲੀ) ਮੱਠ, ਮੰਦਿਰ ਨੂੰ ਢਾਹ ਕੇ ਸੂਖਮ ਸਰੀਰ ਰੂਪ ਦੇਹੁਰਾ ਲੁੱਟ ਲਿਆ। ਉਸ ਵਕਤ ਜੋ ਇਕ ਜੀਵ ਰੂਪ (ਧਨ) ਇਸਤਰੀ ਸੀ। (ਸਾ) ਉਹ (ਜਨਾ) ਜਮਦੂਤਾਂ ਨੇ ਪਕੜ ਲਈ **ਵਾ:** ਜਮਾ ਨੇ ਉਹ ਇਕੱਲੀ (ਜਨਾ) ਜਣੀ ਪਕੜ ਲਈ।

**ਅਥਵਾ :** ਜਮ ਇਸ ਪੱਚੀ ਪ੍ਰਕਿਰਤੀਆਂ ਦੀ ਬਣੀ ਹੋਈ (ਮੜੋਲੀ) ਦੇਹ ਰੂਪ ਮਟੀਲੀ ਨੂੰ ਪ੍ਰਾਲਬਧ ਪੂਰੀ ਹੋਣ ਪਿੱਛੋਂ (ਢਾਹਿ) ਢਾਹ ਦਿੰਦੇ ਹਨ। **ਵਾ:** ਜਿਵੇਂ ਬਰਖਾ ਦੇ ਪੈਣ ਕਰਕੇ ਕੱਚਾ ਕੋਠਾ ਢਹਿ ਜਾਂਦਾ ਹੈ। ਇਸੇ ਪ੍ਰਕਾਰ ਕਾਲ ਰੂਪ ਵਰਖਾ ਦੇ ਪੈਣ ਕਰਕੇ ਇਹ ਦੇਹ ਰੂਪੀ ਮਟੀਲੀ ਵੀ ਢਹਿ ਜਾਂਦੀ ਹੈ ਜਮ ਉਸ ਵੇਲੇ ਇਸ ਸੂਖਮ ਸਰੀਰ ਰੂਪ ਦੇਹੁਰੇ ਨੂੰ ਲੁਟ ਲੈਂਦੇ ਹਨ ਅਤੇ (ਧਨ) ਇਸਤਰੀ ਦੀ ਨਿਆਈਂ ਜਿੰਦ ਜੋ ਆਪਣੇ ਆਪ ਨੂੰ ਅਮਰ ਮੰਨੀ ਬੈਠੀ ਸੀ ਕਿ ਮੈਂ ਸਦਾ ਹੀ ਅਮਰ ਰਹਾਂਗੀ, (ਸਾ) ਉਹ (ਏਕ ਜਨਾ) ਇਕੱਲੀ ਜਾਣੀ ਹੀ ਪਕੜੀ ਜਾਂਦੀ ਹੈ।

## ਜਮ ਡੰਡਾ ਗਲਿ ਸੰਗਲੁ ਪੜਿਆ; ਭਾਗਿ ਗਏ ਸੇ ਪੰਚ ਜਨਾ ॥੩॥

ਜਦੋ ਜਮਾਂ ਦਾ ਡੰਡਾ ਇਸ ਜਿੰਦ ਦੇ ਉੱਤੇ ਵਜਿਆ ਤਾਂ ਕੀਤੇ ਹੋਏ ਗੁਨਾਹਾ ਦਾ ਸੰਗਲ ਇਸ ਦੇ ਗਲ ਵਿੱਚ ਆ ਕੇ (ਪੜਿਆ) ਪੈ ਗਿਆ ਹੈ।

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** (ਅੰਗ ੫੯੫)

ਫਿਰ ਜਿਹੜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਪੰਚ ਜਨਾ) ਪੰਜ ਜਾਣੇ ਇਸ ਦੇ ਮਗਰ ਪਏ ਹੋਏ ਸਨ, ਉਸ ਵੇਲੇ ਇਸ ਜਿੰਦ ਨੂੰ ਪਕੜਾ ਕੇ (ਸੇ) ਉਹ ਵੀ (ਭਾਗਿ) ਭੱਜ ਗਏ ਅਤੇ ਕੀਤੇ ਹੋਏ ਸਾਰੇ ਕੁਕਰਮ ਜੀਵ ਦੇ ਗਲ ਪੈ ਗਏ।

**ਅਥਵਾ :** ਜਿਸ ਪ੍ਰਕਾਰ ਨਾਮਧਾਰੀਆਂ ਦੇ ਵਿੱਚ ਬਾਬਾ ਰਾਮ ਸਿੰਘ ਹੋਏ ਹਨ। ਜਿੰਨ੍ਹਾਂ ਦਾ ਜਨਮ ੧੮੪੮ ਦੇ ਵਿੱਚ ਲਧਿਆਣੇ ਜ਼ਿਲੇ ਦੇ ਭੈਣੀ ਨਗਰ ਵਿੱਚ ਹੋਇਆ ਹੈ। ਇਹਨਾਂ ਦੇ ਪਿਤਾ ਦਾ ਨਾਮ ਭਾਈ ਜੱਸਾ ਸੀ। ਬਾਬਾ ਰਾਮ ਸਿੰਘ ਜੀ ਨੇ ਲਾਹੌਰ ਵਿੱਖੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿੱਚ ਨੌਕਰੀ ਵੀ ਕੀਤੀ ਸੀ। ਜਦੋਂ ਮਹਾਰਾਜਾ ਰਣਜੀਤ ਸਿੰਘ ਜੀ ਚੜ੍ਹਾਈ ਕਰ ਗਏ ਤਾਂ ਫਿਰ ਇਹ ਨੌਕਰੀ ਛੱਡ ਕੇ ਆ ਗਏ ਸਨ। ਨੌਕਰੀ ਛੱਡ ਕੇ ਕਾਰੀਗਰ ਦਾ ਕੰਮ ਕਰਨ ਲੱਗੇ। ਇਸ ਦਾ ਇਕ ਭਰਾ ਸੀ, ਜਿਸਦਾ ਨਾਮ ਬੁੱਧ ਸਿੰਘ ਸੀ। ਪਰ ਮਗਰੋ ਇਸਦਾ ਨਾਮ ਹਰੀ ਸਿੰਘ ਰੱਖ ਦਿੱਤਾ ਗਿਆ। ਇਹ ਦੋਵੇਂ ਲੱਕੜ ਦਾ ਕੰਮ ਕਰਦੇ ਸਨ। ਲੱਕੜ ਕੱਟਦਿਆਂ-ਕੱਟਦਿਆਂ ਇਹਨਾਂ ਨੇ ਪੂਰੀ ਤਰ੍ਹਾਂ ਮਿਣ ਕੇ ਇਕ ਲਟੈਣ ਬਣਾਈ। ਪਰ ਉਹ ਅੱਠ ਕੁ ਉਂਗਲਾਂ ਘੱਟ ਗਈ। ਜਦੋਂ ਲਟੈਣ ਪੂਰੀ ਨਹੀਂ ਆਈ ਸੀ। ਤਾਂ ਮਕਾਨ ਮਾਲਕ ਨੇ ਇਹਨਾਂ ਦੇ ਪਾਸੋਂ ਉਸ ਲੱਕੜ ਦਾ ਮੁੱਲ ਮੰਗਿਆ। ਉਸ ਵਕਤ ਇਕ ਕਾਜੀ ਦੀ ਲੜਕੀ ਕੋਲੋਂ ਲੰਘ ਰਹੀ ਸੀ। ਉਹ ਕਹਿਣ ਲੱਗੀ ਕਿ ਤੁਸੀਂ ਝੋਰੇ ਵਿੱਚ ਕਿਉਂ ਪਏ ਹੋਏ ਹੋ? ਕਹਿਣ ਲੱਗੇ "ਇਹ ਲੱਕੜ ਘਟ ਗਈ ਹੈ ਇਸ ਕਰਕੇ ਅਸੀਂ ਉਦਾਸ ਬੈਠੇ ਹਾਂ। ਉਹ ਲੜਕੀ ਕਹਿਣ ਲੱਗੀ ਕਿ ਕੀ ਤੁਹਾਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਕਲਾਮ ਯਾਦ ਹੈ? ਉਹ ਕਹਿਣ ਲੱਗੇ" ਤੁਸੀਂ ਕਿਹੜੀ ਕਲਾਮ ਦੀ ਗੱਲ ਕਰਦੇ ਹੋ। ਲੜਕੀ ਨੇ ਕਿਹਾ "ਜਪੁਜੀ ਸਾਹਿਬ ਦੀ।" ਕਹਿੰਦੇ ਹਾਂ ਸਾਨੂੰ ਪਤਾ ਹੈ। ਲੜਕੀ ਨੇ ਕਿਹਾ ਕਿ ਤੁਸੀਂ ਉਸ ਕਲਾਮ ਦਾ ਪਾਠ ਕਰੋ ਤੁਹਾਡਾ ਮਨੋਰਥ ਪੂਰਾ ਹੋ ਜਾਵੇਗਾ।

ਫਿਰ ਜਦੋਂ ਇਹਨਾਂ ਨੇ ਜਪੁਜੀ ਸਾਹਿਬ ਦਾ ਪਾਠ ਕੀਤਾ ਤਾਂ ਉਹ ਲਟੈਣ ਪੂਰੀ ਹੋ ਗਈ। ਇਸ ਪ੍ਰਕਾਰ ਜਦੋਂ ਰਾਮ ਸਿੰਘ ਨੂੰ ਬਾਣੀ ਉੱਤੇ ਨਿਸ਼ਚਾ ਹੋ ਗਿਆ ਤਾਂ ਇਹ ਭਜਨ ਸਿਮਰਨ ਕਰਨ ਲੱਗਾ। ਹੌਲੀ ਹੌਲੀ ਇਸਦਾ ਸਾਰੇ ਮੁਲਕ ਵਿੱਚ ਬਹੁਤ ਸਾਰਾ ਪ੍ਰਚਾਰ ਹੋਇਆ। ਉਸ ਵਕਤ ਇਸਦੇ ਨਾਲ ਦੱਸ ਹਜ਼ਾਰ ਕੂਕੇ ਸਨ। ਜਦੋਂ ਇਹਨਾਂ ਦਾ ਪ੍ਰਚਾਰ-ਪ੍ਰਸਾਰ ਵਧਿਆ ਤਾਂ ਅੰਗਰੇਜਾਂ ਨੂੰ ਖਤਰਾ ਪੈਦਾ ਹੋ ਗਿਆ ਕਿ ਕਿਤੇ ਇਹ ਸਾਡੇ ਰਾਜ ਨੂੰ ਖੋਹ ਨਾ ਲੈਣ। ਉਸ ਵੇਲੇ ਅੰਗਰੇਜਾਂ ਨੇ ਪੁਲਸ ਦੇ ਆਦਮੀ ਖੂਫੀਆ ਬਣਾ ਕੇ ਨਾਮਧਾਰੀਆਂ ਵਿੱਚ ਛੱਡ ਦਿੱਤੇ। ਉਹ ਵੀ ਹਰ ਰੋਜ ਨਾਮਧਾਰੀਆਂ ਦੀ ਤਰ੍ਹਾਂ ਇਸ਼ਨਾਨ ਕਰਿਆ ਕਰਦੇ ਸਨ ਅਤੇ ਮਾਲਾ ਲੈ ਕੇ ਧੰਨ ਗੁਰੂ ਰਾਮ ਸਿੰਘ ਧੰਨ ਗੁਰੂ ਰਾਮ ਸਿੰਘ ਇਸ ਪ੍ਰਕਾਰ ਜਾਪ ਕਰਿਆ ਕਰਦੇ ਸਨ। ਇਸ ਪ੍ਰਕਾਰ ਉੱਥੇ ਰਹਿੰਦਿਆਂ ਹੋਇਆਂ ਇੱਕ ਦਿਨ ਰਾਮ ਸਿੰਘ ਨੂੰ ਕਹਿਣ ਲੱਗੇ ਕਿ ਆਪਾਂ ਨੂੰ ਰਾਜ ਲੈਣਾ ਚਾਹੀਦਾ ਹੈ। ਰਾਮ ਸਿੰਘ ਕਹਿਣ ਲੱਗਾ ਕਿ ਮਹਾਰਾਜ ਜੀ ਦੀ ਤਾਬਿਆ ਵਿੱਚ ਇਹ ਜੋ ਟਕੂਆ ਪਇਆ ਹੋਇਆ ਹੈ ਜਦੋਂ ਇਹ ਆਪੇ ਹੀ ਕਿੱਲੇ ਤੇ ਚਲਿਆ ਜਾਵੇਗਾ ਆਪਾਂ ਉਦੋਂ

ਰਾਜ ਲਵਾਗੇਂ। ਜਦੋਂ ਰਾਮ ਸਿੰਘ ਬਾਹਰ ਜੱਥਾ ਫੇਰਨ ਵਾਸਤੇ ਗਿਆ ਤਾਂ ਉਹਨਾਂ ਮਗਰੋਂ ਨਾਮਧਾਰੀ ਬਣੇ ਪੁਲਸ ਵਾਲਿਆਂ ਨੇ ਉਸ ਟਕੂਏ ਨੂੰ ਚੁੱਕ ਕੇ ਕਿੱਲੇ ਉੱਪਰ ਟੰਗ ਦਿੱਤਾ ਤੇ ਜਾ ਕੇ ਰਾਮ ਸਿੰਘ ਤਾਂਈ ਕਹਿਣ ਲੱਗੇ ਕਿ ਬਾਬਾ ਜੀ ਦੇਖੋ! ਇਹ ਟਕੂਆ ਆਪੇ ਹੀ ਕਿੱਲੇ ਉੱਪਰ ਟੰਗਿਆ ਗਿਆ ਹੈ। ਚਲੋ ਹੁਣ ਆਪਾਂ ਰਾਜ ਲੈਣਾ ਕਰੀਏ। ਇਹ ਸੁਣ ਕੇ ਰਾਮ ਸਿੰਘ ਕੁਝ ਨਹੀਂ ਬੋਲਿਆ। ਫਿਰ ਨਾਮਧਾਰੀਆਂ ਨੇ ਸਭ ਤੋਂ ਪਹਿਲਾਂ ਬੁਚੜ ਵੱਡਣੇ ਸ਼ੁਰੂ ਕੀਤੇ। ਪਹਿਲਾਂ ਅੰਮ੍ਰਿਤਸਰ ਸਾਹਿਬ ਦੇ ਬੁੱਚੜ ਵੱਢੇ। ਫਿਰ ਜਦੋਂ ਮਲੇਰਕੋਟਲੇ ਦੇ ਬੁੱਚੜ ਵੱਢੇ ਤਾਂ ਉਸ ਵੇਲੇ ਡਿਪਟੀ ਕਮਿਸ਼ਨਰ ਆਦਿਕ ਅੰਗਰੇਜ਼ਾਂ ਨੇ ਇਹਨਾਂ ਦੇ ਮੁਖੀ-ਮੁਖੀ ੭੨ ਆਦਮੀ ਫੜ ਕੇ ਤੋਪਾਂ ਦੇ ਸਾਹਮਣੇ ਕਰਕੇ ਉਡਾ ਦਿੱਤੇ। ਇਹ ਨਾਮਧਾਰੀਏ ਉਹਨਾਂ ਨੂੰ ਮੁਕਤੇ ਮੰਨਦੇ ਹਨ। ਫਿਰ ਰਾਮ ਸਿੰਘ ਨੂੰ ਭੈਣੀ ਵਿੱਚ ਗ੍ਰਿਫਤਾਰ ਕਰ ਲਿਆ ਗਿਆ ਤੇ ਉਸ ਨੂੰ ਗੱਡੇ ਤੇ ਬੈਠਾ ਕੇ ਲੁਧਿਆਣੇ ਲੈ ਆਏ। ਉਸ ਵੇਲੇ ਨਾਮਧਾਰੀਏ ਬਣੇ ਹੋਏ ਪੁਲਸ ਵਾਲੇ ਗੜਵੱਈ ਬਣਕੇ ਇਸਦੇ ਨਾਲ ਗਏ ਸਨ। ਜਦੋਂ ਗੱਡੀ ਵਿੱਚ ਬੈਠਾਉਣ ਲੱਗੇ ਤਾਂ ਅੰਗਰੇਜ਼ ਕਹਿਣ ਲੱਗਾ " ਰਾਮ ਸਿੰਘ ! ਤੂੰ ਆਪਣੇ ਆਪ ਨੂੰ ਗੁਰੂ ਕਹਾਉਂਦਾ ਹੈਂ ਜਾਂ ਤਾਂ ਸ਼ਕਤੀ ਨਾਲ ਇਸ ਗੱਡੀ ਨੂੰ ਬੰਦ ਕਰ ਦੇਹ ਜਾਂ ਫਿਰ ਮੈਂ ਇਸ ਨੂੰ ਤੋਰ ਲਵਾਂਗਾਂ। ਉਦੋਂ ਰਾਮ ਸਿੰਘ ਨੇ ਅੰਗਰੇਜ਼ਾਂ ਨੂੰ ਸਿਰਫ ਇਹੀ ਬਚਨ ਕਹੇ ਸਨ ਕਿ ਤੁਸੀਂ ਸਾਨੂੰ ਗਰਮੀਂ ਵਿਚ ਕੱਢਿਆ ਹੈ। ਅਸੀਂ ਤੁਹਾਨੂੰ ਸਿਆਲ ਭਾਵ ਠੰਡ ਵਿਚ ਕੱਢਾਂਗੇ। ਜਦੋਂ ਮਲਾਇਆ ਨੂੰ ਜਾਣ ਵਾਸਤੇ ਜਹਾਜ 'ਤੇ ਚੜ੍ਹਨ ਲੱਗੇ ਤਾਂ ਅੰਗਰੇਜਾਂ ਨੇ ਰਾਮ ਸਿੰਘ ਨੂੰ ਕਿਹਾ ਕਿ ਕੋਈ ਸੇਵਾਦਾਰ ਨਾਲ ਲੈ ਲਉ। ਤਾਂ ਇਹ ਕਹਿਣ ਲੱਗਾ, "ਪੰਜ ਗੜਵੱਈ ਦੇ ਦਿਉ।" ਇਸ ਪ੍ਰਕਾਰ ਜਦੋਂ ਰਾਮ ਸਿੰਘ ਨੇ ਕਿਹਾ ਤਾਂ ਉਹ ਪੰਜੇ ਗੜਵੱਈ ਕਹਿਣ ਲੱਗੇ ਕਿ ਬਾਬਾ ਜੀ ਸਾਡਾ ਕੰਮ ਤੁਹਾਨੂੰ ਇਥੋਂ ਤੱਕ ਪਹੁੰਚਾਉਣਾ ਸੀ। ਤੁਸੀਂ ਆਪਣੇ ਆਪ ਨੂੰ ਅੰਤਰਜਾਮੀ ਕਹਾਉਂਦੇ ਸੀ, ਗੁਰੂ ਕਹਾਉਂਦੇ ਸੀ ਪਰ ਤੁਸੀਂ ਸਾਨੂੰ ਜਾਣ ਨਹੀਂ ਸਕੇ। ਅਸੀਂ ਤਾਂ ਅੰਗਰੇਜਾਂ ਦੇ ਆਦਮੀ ਸੀ ਅਤੇ ਅਸੀਂ ਤਾਂ ਆਪਣੀ ਨੌਕਰੀ ਪੂਰੀ ਕੀਤੀ ਹੈ। ਹੁਣ ਤੁਸੀਂ ਇਕੱਲੇ ਹੀ ਜਾਉ। ਇਸ ਪ੍ਰਕਾਰ ਰਾਮ ਸਿੰਘ ਨੂੰ ਉੱਥੇ ਫੜਵਾ ਕੇ ਆਪ ਮੁੜ ਆਏ ਸੀ।

ਇਸੇ ਪ੍ਰਕਾਰ ਜਦੋਂ ਜਿੰਦ ਰੂਪ ਰਾਮ ਸਿੰਘ ਦੇ ਸਿਰ ਵਿਚ ਜਮਾ ਦਾ ਡੰਡਾ ਵੱਜਿਆ ਅਤੇ ਗਲ ਵਿਚ ਸੰਗਲ (ਪੜਿਆ) ਪਿਆ ਤਾਂ ਉਸ ਵੇਲੇ ਇਹ ਫੜਿਆ ਗਿਆ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਨਿਆਈਂ (ਪੰਚ ਜਨਾ) ਪੰਜ ਪੁਲਿਸ ਵਾਲੇ ਜੋ ਨਾਮਧਾਰੀਏ ਬਣੇ ਹੋਏ ਸਨ, (ਸੇ) ਉਹ ਇਸ ਨੂੰ ਕੈਦ ਕਰਵਾ ਕੇ (ਭਾਗਿ) ਭੱਜ ਗਏ।

**ਕਾਮਣਿ ਲੋੜੈ ਸੁਇਨਾ ਰੁਪਾ; ਮਿਤ੍ਰ ਲੁੜੇਨਿ ਸੁ ਖਾਧਾਤਾ ॥** *('ਖਾਧਾ-ਤਾ' 'ਤ' ਸੰਬੰਧਕ ਬੋਲੋ)*

(ਕਾਮਣਿ) ਇਸਤਰੀ ਆਪਣੇ ਮਾਲਕ ਪਤੀ ਦੇ ਪਾਸੋਂ ਸੋਨਾ ਅਤੇ ਚਾਂਦੀ (ਲੋੜੈ) ਚਾਹੁੰਦੀ ਹੈ ਕਿ ਮੈਨੂੰ ਸੋਨਾ ਚਾਹੀਦਾ ਹੈ। ਜੇਕਰ ਸੋਨਾ ਪਸੰਦ ਨਾ ਆਵੇ ਤਾਂ ਫਿਰ ਚਾਂਦੀ ਮੰਗਦੀ ਹੈ ਅਤੇ ਜੋ (ਮਿਤ੍ਰ) ਮਿੱਤਰ ਹਨ (ਸੁ) ਉਹ ਖਾਣਾ ਲੋੜਦੇ ਹਨ ਕਿ ਜੇਕਰ ਤੂੰ ਸਾਨੂੰ ਮਾਸ, ਸ਼ਰਾਬ ਆਦਿਕ ਖੁਵਾਉਣਾ ਕਰੇ ਤਾਂ ਸਾਡਾ ਮਿੱਤਰ ਹੈਂ, ਨਹੀਂ ਤਾਂ ਤੂੰ ਸਾਡਾ ਮਿੱਤਰ ਨਹੀਂ।

**ਨਾਨਕ, ਪਾਪ ਕਰੇ ਤਿਨ ਕਾਰਣਿ; ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸਤਰੀ ਨੂੰ ਖੁਸ਼ ਕਰਨ ਵਾਸਤੇ ਅਤੇ ਮਿੱਤਰਾਂ ਨੂੰ ਖੁਵਾਉਣ

ਪਿਆਉਣ ਵਾਸਤੇ ਇਹ ਜਿੰਦ ਪਾਪ (ਕਰੇ) ਕਰਦੀ ਰਹਿੰਦੀ ਹੈ ਜਿਸ ਕਰਕੇ ਇਹ (ਜਮਪੁਰਿ) ਜਮਾ ਦੀ ਪੁਰੀ ਵਿਚ (ਬਾਧਾਤਾ) ਬੱਝ (ਜਾਸੀ) ਜਾਂਦੀ ਹੈ। **ਵਾ:** ਇਸਤਰੀ ਤੇ ਮਿੱਤਰਾਂ ਵਾਸਤੇ ਇਹ ਜੀਵ ਪਾਪ ਕਰਮ ਕਰਦਾ ਹੈ। ਜਿਸ ਕਰਕੇ ਇਹ ਜਮਾ ਦੀ ਪੁਰੀ ਵਿਚ ਬੱਝਾ ਹੀ ਜਾਂਦਾ ਹੈ।

## ਗਉੜੀ ਚੇਤੀ ਮਹਲਾ ੧ ॥

**ਉਥਾਨਕਾ :**

ਜੋਗੀਆਂ ਦੇ *੧੨ਪੰਥਾਂ ਵਿਚੋਂ **ਰਾਵਲ ਪੰਥ ਦਾ ਇਕ ਜੋਗੀ ਸ੍ਰੀ ਕਰਤਾਰਪੁਰ ਸਾਹਿਬ ਆ ਕੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਮਹਾਰਾਜ ਤੁਸੀਂ ਆਪਣਾ ਸਰੂਪ ਸਾਬਤ ਸੂਰਤ ਕਿਉਂ ਰੱਖਿਆ ਹੈ। ਤੁਸੀਂ ਸਿਰ ਮੁੰਨ ਕੇ ਕੰਨਾਂ ਵਿਚ ਮੁੰਦ੍ਰਾ ਪਾਉ, ਖਫਨੀ ਪਹਿਨੋ, ਚੇਲੇ ਬਣਾਉ, ਹੱਥ ਵਿਚ ਡੰਡਾ ਪਕੜੋ, ਕੰਦ ਮੂਲ ਖਾਇਆ ਕਰੋ, ਅਲੱਖ-ਅਲੱਖ ਜਗਾਇਆ ਕਰੋ, ਫਿਰ ਤੁਹਾਡੇ ਵਿਚ ਜੋਗੀਆਂ ਦੀਆਂ ਬੇਅੰਤ ਸ਼ਕਤੀਆਂ ਹੋ ਜਾਣਗੀਆਂ। ਤਾਂ ਹਜ਼ੂਰ ਕਹਿੰਦੇ ਹੇ ਜੋਗੀ ! ਕੰਨ, ਨੱਕ ਤਾਂ ਮੱਝਾਂ, ਬਲਦਾਂ ਦੇ ਪਾੜੇ ਜਾਂਦੇ ਹਨ, ਇਵੇਂ ਕਰਨ ਨਾਲ ਮੁਕਤ ਨਹੀਂ ਹੋਇਆ ਜਾਂਦਾ। ਗੋਰਖ ਨਾਥ ਰਾਜਿਆਂ ਨੂੰ ਆਪਣੇ ਚੇਲੇ ਬਣਾਉਂਦਾ ਸੀ ਪਰ ਰਾਜੇ ਦੁਖੀ ਹੋ ਕੇ ਘਰਾਂ ਵਿਚ ਜਾ ਵੜਦੇ ਸਨ। ਫਿਰ ਗੋਰਖ ਨਾਥ ਇਨ੍ਹਾਂ ਦੇ ਕੰਨ ਪਾੜਨ ਲੱਗ ਪਿਆ ਤਾਂ ਕਿ ਰਾਜੇ ਸ਼ਰਮ ਦੇ ਮਾਰੇ ਘਰਾਂ ਵਿਚ ਨਾ ਜਾ ਸਕਣ। ਉਸ ਸਮੇਂ ਤੋਂ ਇਹ ਕੰਨਾਂ ਵਿਚ ਮੁੰਦਰਾਂ ਪਾਉਣ ਦੀ ਪ੍ਰਥਾ ਚੱਲੀ ਹੈ। ਅਸਲ ਵਿਚ ਜੋਗ ਦੇ ਚਿੰਨ੍ਹ ਤਾਂ ਯਮ ਨੇਮ ਹਨ। ਜਿਹੜੇ ਚਿੰਨ੍ਹਾਂ ਦੀ ਤੂੰ ਗੱਲ ਕਰਦਾ ਹੈਂ, ਇਹ ਚਿੰਨ੍ਹ ਤਾਂ ਦੁੱਖ ਰੂਪ ਹਨ। ਪਰ ਤਾਂ ਵੀ ਅਸੀਂ ਦੂਖਣ ਰੂਪ ਵਾਕਾਂ ਨੂੰ ਭੂਖਣ ਰੂਪ ਕਰਕੇ ਉਚਾਰਦੇ ਹਾਂ ਤੇ ਜਿਹੋ ਜਿਹੇ ਅਸੀਂ ਜੋਗੀ ਬਣੇ ਹਾਂ ਉਹ ਤੈਨੂੰ ਦੱਸਦੇ ਹਾਂ ਤੂੰ ਵੀ ਇਹੋ ਜਿਹਾ ਜੋਗੀ ਬਣਨਾ ਕਰ।

### ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ, ਕਾਂਇਆ ਕੀਜੈ ਖਿੰਥਾਤਾ ॥ *(ਸਾਰੇ 'ਤੱਤੇ' ਸੰਬੰਧਕ ਬੋਲੋ)*

ਹੇ ਜੋਗੀ ! (ਘਟ) ਹਿਰਦੇ ਦੇ (ਭੀਤਰਿ) ਅੰਦਰ ਜੋ ਸਕੰਲਪਾਂ ਵਿਕਲਪਾਂ ਨੂੰ (ਮੁੰਦ੍ਰਾ) ਮੁੰਦਨਾ ਭਾਵ ਰੋਕਣਾ ਹੈ, ਇਹ ਮੁੰਦ੍ਰਾ ਅਸੀਂ ਪਹਿਨੀਆਂ ਹਨ। ਤੂੰ ਵੀ ਇਹ ਮੁੰਦਰਾਂ ਨੂੰ ਪਾਉਣਾ ਕਰ। ਇਹ ਮੁੰਦ੍ਰਾ ਤਾਰਨੇ ਯੋਗ ਹਨ, ਬਾਹਰੋਂ ਕੰਨ ਪਾੜ ਕੇ ਸਾਬਤ ਸੂਰਤ ਵਿਚ ਫਰਕ ਨਹੀਂ ਪਾਉਣਾ ਚਾਹੀਦਾ।

**ਨ ਜਟਾ ਸੀਸ ਧਾਰਿ ਹੌਂ ॥ ਨ ਮੁੰਦ੍ਰ ਕਾਨ ਧਾਰਿ ਹੌਂ ॥**
**ਨ ਕਾਨ ਕਾਹੂ ਕੀ ਧਰੋਂ ॥ ਕਹਯੋ ਪ੍ਰਭੁ ਸੋ ਮੈ ਕਰੋਂ ॥** (ਦਸਮ:੫੭)

**ਵਾ:** ਸ਼ਰਧਾ ਤੇ ਭਰੋਸੇ ਰੂਪ ਕੰਨਾਂ ਵਿਚ ***ਸ੍ਰਵਣ ਤੇ ****ਮੰਨਣ ਰੂਪ ਮੁੰਦ੍ਰਾ ਪਾ ਕੇ (ਘਟ) ਹਿਰਦੇ

---

* **ਜੋਗੀਆਂ ਦੇ ੧੨ ਪੰਥ** : ਹੇਤੁ, ਪਾਵਾ, ਆਈ, ਗਮਯ, ਪਾਗਲ, ਗੋਪਾਲ, ਦਾਸ, ਕੰਥੜੀ, ਬਨ, ਧਵਜ, ਚੋਲੀ, ਰਾਵਲ।

** **ਰਾਵਲ ਪੰਥ** : ਜੋਗੀਆਂ ਦਾ ਇਕ ਖਾਸ ਫਿਰਕਾ, ਜਿਸ ਵਿਚ ਮੁਸਲਿਮ ਤੇ ਹਿੰਦੂ ਦੋਵੇਂ ਹੁੰਦੇ ਹਨ। ਇਹ ਕਥਾ ਪ੍ਰਚੱਲਿਤ ਹੈ ਕਿ ਜਦ ਹੀਰ ਦੇ ਵਿਯੋਗ ਵਿਚ ਰਾਂਝਾ ਬਾਲਨਾਥ ਦਾ ਚੇਲਾ ਹੋਇਆ, ਉਸ ਤੋਂ ਰਾਵਲ ਫਿਰਕਾ ਚੱਲਿਆ।

*** **ਸ੍ਰਵਣ ਦਾ ਸਰੂਪ** : ਸਤਿਗੁਰਾਂ ਤੋਂ ਮਹਾਵਾਕਯ ਦਾ ਸ੍ਰਵਣ ਕਰਨਾ, ਜਿਸ ਦੇ ਸ੍ਰਵਣ ਕਰਨ ਨਾਲ ਆਤਮਾ ਦਾ ਬ੍ਰਹਮ ਰੂਪ ਤੋਂ ਅਨਭਵ ਹੋਵੇ ਭਾਵ ਆਤਮਾ ਬ੍ਰਹਮ ਰੂਪ ਹੀ ਹੈ। 'ਤੂੰ ਸਦਾ ਸਲਾਮਤ ਨਿਰੰਕਾਰ ॥'

**** **ਮੰਨਣ ਦਾ ਸਰੂਪ** : ਜੀਵ ਬ੍ਰਹਮ ਦੇ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਸਹਿਤ ਅਦ੍ਵੈਤ ਰੂਪ ਬ੍ਰਹਮ ਦਾ ਚਿੰਤਨ ਕਰਨਾ, ਮੰਨਣ ਹੈ। ਭੇਦ ਦੀਆਂ ਬਾਧਕ ਜੁਗਤੀਆਂ। "ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥" (ਅੰਗ : ੧੧੬੩) ਅਭੇਦ ਦੀਆਂ ਸਾਧਕ ਜੁਗਤੀਆਂ। "ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥ ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧੋ ਜੀਆ ॥ (ਅੰਗ : ੬੧੭)

(ਭੀਤਰਿ) ਵਿਚੋਂ *ਪ੍ਰਮਾਣਗਤਿ ਸੰਸੇ ਤੇ **ਪ੍ਰਮੇਯਗਤਿ ਸੰਸੇ ਨੂੰ (ਮੁੰਦ੍ਰਾ) ਮੁੰਦਣਾ ਕਰੋ ਭਾਵ ਨਵਿਰਤ ਕਰੋ। **ਵਾ:** ਸ੍ਰਵਣ ਕਰਕੇ ਪ੍ਰਮਾਣਗਤ ਸੰਸੇ ਨੂੰ ਅਤੇ ਮੰਨਣ ਕਰਕੇ ਪ੍ਰਮੇਯਗਤ ਸੰਸੇ ਨੂੰ ਨਵਿਰਤ ਕਰਨਾ ਕਰ। ਇਉਂ ਸ੍ਰਵਣ ਮੰਨਣ ਰੂਪ ਮੁੰਦਰਾਂ ਨੂੰ ਪਾਉਣਾ ਕਰ ਅਤੇ ਜੋ (ਕਾਂਇਆ) ਦੇਹ ਹੈ ਇਸ ਨੂੰ (ਖਿੰਥਾ) ***ਖਫਨੀ ਬਣਾਉਣਾ ਹੈ। **ਵਾ:** (ਖਿੰ+ਥਾ) (ਖਿੰ) ਅਕਾਸ਼ ਤੇ (ਥਾ) ਧਰਤੀ ਵਿਚਕਾਰ ਜੋ ਬਾਕੀ ਤੱਤ ਹਨ। ਇੰਨਾਂ ਸਾਰੇ ਪੰਜਾਂ ਤੱਤਾਂ ਤੋਂ ਬਣੀ ਜੋ ਦੇਹ ਹੈ। ਇਸਨੂੰ ਖਫਨੀ ਬਣਾਉਣਾ ਕਰ। **ਵਾ:** ਦੇਹ ਨੂੰ ਕਾਲ ਤੋਂ ਕੁਆਰੀ ਭਾਵ ਨਿਰਲੇਪ ਰੱਖਣ ਰੂਪ ਖਫਨੀ ਬਣਾਉਣਾ ਕਰ, **ਵਾ:** (ਕਾਇਆ) ਬੁੱਧੀ ਨੂੰ ਖਫਨੀ ਬਣਾਉਣਾ ਕਰ **ਵਾ:** ਅਖੰਡ ਚੇਤਨ ਦੇਹ ਨੂੰ ਖਫਨੀ ਬਣਾਉਣਾ ਕਰ ਤਾਂ ਤੂੰ ਜੋਗੀ ਅਖਵਾਏਂਗਾ।

**ਅਥਵਾ :** ਸੰਕਲਪ ਵਿਕਲਪ ਰੂਪ ਕੰਨ ਹਨ। ਇੰਨ੍ਹਾਂ ਨੂੰ ਜਿਹੜਾ ਵਿਚਾਰ ਰੂਪ ਸੂਈ ਨਾਲ ਹਿਰਦੇ ਵਿੱਚੋਂ ਮੁੰਦਣਾ ਹੈ, ਰੋਕਣਾ ਹੈ। ਇਹ ਅਸੀਂ ਮੁੰਦਰਾਂ ਪਾਉਣੀਆਂ ਕੀਤੀਆਂ ਹਨ ਅਤੇ ਦੇਹ ਦੀ ਖਫਨੀ ਬਣਾਈ ਹੋਈ ਹੈ। **ਵਾ:** ਜਿਵੇਂ ਖਫਨੀ ਪਾਉਣ ਕਰਕੇ ਪਾਲਾ ਨਹੀਂ ਲੱਗਦਾ, ਤਿਵੇਂ ਹੀ ਇਸ ਦੇਹ ਰੂਪ ਖਫਨੀ ਕਰਕੇ ਸਾਨੂੰ ਪਾਪਾਂ ਦਾ ਪਾਲਾ ਨਹੀਂ ਲੱਗਦਾ। **ਵਾ:** ਜਿਵੇਂ ਖਫਨੀ ਪਾਉਣ ਕਰਕੇ ਧੁੱਪ ਨਹੀਂ ਲੱਗਦੀ, ਤਿਵੇਂ ਅਗਿਆਨ ਰੂਪ ਸੂਰਜ ਦੀਆਂ ਰਾਗ ਦਵੈਖ ਰੂਪ ਕਿਰਨਾਂ ਦੀ ਜੋ ਤ੍ਰਿਸ਼ਨਾ ਰੂਪ ਧੁੱਪ ਹੈ। ਇਸ ਧੁੱਪ ਤੋਂ ਬੁੱਧੀ ਰਹਿਤ ਰਹਿੰਦੀ ਹੈ **ਵਾ:** ਜਿਵੇਂ ਖਫਨੀ ਪਾਉਣ ਕਰਕੇ ਬਾਰਸ਼ ਤੋਂ ਬਚ ਜਾਈਦਾ ਹੈ, ਤਿਵੇਂ ਹੀ ਮੋਹ ਰੂਪ ਬੱਦਲਾਂ ਦੀ ਪਦਾਰਥਾਂ ਰੂਪ ਬਾਰਸ਼ ਬੁੱਧੀ ਨੂੰ ਇੱਛਾ ਰੂਪ ਸਲਾਭ ਦੇ ਸਹਿਤ ਨਹੀਂ ਕਰ ਸਕਦੀ ਹੈ।

**ਪੰਚ ਚੇਲੇ ਵਸਿ ਕੀਜਹਿ ਰਾਵਲ; ਇਹੁ ਮਨੁ ਕੀਜੈ ਡੰਡਾਤਾ ॥੧॥**

ਹੇ ਰਾਵਲ ਜੋਗੀ ! ਕਾਮ, ਕ੍ਰੋਧ ਆਦਿਕ ਜਿਹੜੇ ਤੇਰੇ (ਪੰਚ) ਪੰਜ ਚੇਲੇ ਹਨ, ਇਨ੍ਹਾਂ ਨੂੰ ਵੱਸ ਕਰਨਾ ਕਰ। **ਵਾ:** ਜੋ ਕੰਨ, ਚਮੜੀ, ਅੱਖਾਂ, ਜੀਭ, ਨੱਕ ਆਦਿਕ (ਪੰਚ) ਪੰਜ ਗਿਆਨ-ਇੰਦ੍ਰੀਆਂ ਰੂਪ ਚੇਲੇ ਹਨ ਇਨ੍ਹਾਂ ਨੂੰ ਵੱਸ ਕਰਨਾ ਕਰ ਤਾਂ ਕਿ ਇਹ ਆਪਣੇ ਵਿਸ਼ਿਆਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਚ ਨਾ ਦੌੜਨ। ਜੋਗੀ ਕਹਿਣ ਲੱਗਾ ਮਹਾਰਾਜ ! ਅਸੀਂ ਤਾਂ ਡੰਡਾ ਵੀ ਪਕੜਦੇ ਹਾਂ, ਤਾਂ ਹਜ਼ੂਰ ਫਰਮਾਉਂਦੇ ਹਨ, ਹੇ ਜੋਗੀ ! (ਇਹੁ) ਇਸ ਮਨ ਨੂੰ (ਡੰਡਾਤਾ) ਡੰਡਾ (ਕੀਜੈ) ਬਣਾਉਣਾ ਕਰ। ਜਿਸ ਪ੍ਰਕਾਰ ਡੰਡਾ ਹੱਥ ਵਿਚ ਪਕੜ ਕੇ ਰੱਖੀਦਾ ਹੈ, ਇਸੇ ਤਰ੍ਹਾਂ ਮਨ ਰੂਪ ਡੰਡੇ ਨੂੰ ****ਸਮ ਦਮ ਸਾਧਨ ਰੂਪ ਹੱਥਾਂ ਵਿਚ ਪਕੜਨਾ ਕਰ।

---

* **ਪ੍ਰਮਾਣਗਤਿ ਸੰਸਾ :** ਜਿਸ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਹੀਂ ਸੁਣਿਆ, ਉਸ ਨੂੰ ਸੰਸਾ ਹੈ ਕਿ ਗੁਰਬਾਣੀ ਵਿਚ ਕੀ ਲਿਖਿਆ ਹੋਇਆ ਹੈ? ਅਦ੍ਵੈਤ ਦਾ ਕਥਨ ਕੀਤਾ ਹੈ ਕਿ ਦ੍ਵੈਤ ਦਾ? ਇਹ ਪ੍ਰਮਾਣਗਤਿ ਸੰਸਾ ਹੈ। ਇਹ ਸ੍ਰਵਣ ਕਰਨੇ ਕਰਕੇ ਨਾਸ਼ ਹੁੰਦਾ ਹੈ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਕੇ ਪਾਠ ਸ੍ਰਵਣ ਕੀਤਾ ਤਾਂ ਹੁਕਮ ਆਇਆ : "ਏਕੈ ਰੇ ਹਰਿ ਏਕੈ ਜਾਨ ॥ ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ ॥" (ਅੰਗ:੫੩੫)
ਤਾਂ ਪਤਾ ਲੱਗ ਗਿਆ ਕਿ ਗੁਰਬਾਣੀ ਵਿਚ ਅਦ੍ਵੈਤ ਦਾ ਕਥਨ ਹੈ। ਇਉਂ ਪ੍ਰਮਾਣਗਤਿ ਸੰਸਾ, ਸ੍ਰਵਣ ਕਰਨ ਨਾਲ ਨਾਸ਼ ਹੋ ਗਿਆ।

** **ਪ੍ਰਮੇਯਗਤਿ ਸੰਸਾ :** ਜੀਵ ਈਸ਼ ਦਾ ਭੇਦ ਗਿਆਨ ਸਤਿ ਹੈ ਕਿ ਅਭੇਦ ਗਿਆਨ ਸਤਿ ਹੈ? ਇਹ ਸੋਚਣਾ ਕਿ ਮੈਂ ਅਲਪੱਗ ਹਾਂ, ਉਹ ਸਰਬੱਗ ਹੈ, ਏਕਤਾ ਕਿਸ ਪ੍ਰਕਾਰ ਹੋਵੇਗੀ? ਇਸ ਦੀ ਨਵਿਰਤੀ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਇਹ ਪ੍ਰਮੇਯਗਤਿ ਸੰਸਾ ਨਾਸ਼ ਹੁੰਦਾ ਹੈ। ਵਿਚਾਰ ਸਾਗਰ ਦੇ ਕਰਤੇ ਨੂੰ ਪ੍ਰਮਾਣਗਤਿ ਦੇ ਪ੍ਰਮੇਗਤਿ ਸੰਸੇ ਨੂੰ ਅਸੰਭਾਵਨਾ ਕਿਹਾ ਹੈ। ਅਸੰਭਾਵਨਾ ਦੇ ਅੰਤਰਗਤਿ ਹੀ ਪ੍ਰਮਾਣਗਤਿ ਤੇ ਪ੍ਰਮੇਯਗਤਿ ਸੰਸੇ ਆਉਂਦੇ ਹਨ।

*****ਖਫਨੀ :** ਗੋਦੜੀ, ਫਕੀਰਾਂ ਦੇ ਗਲ ਦਾ ਇਕ ਬਸਤਰ।

******ਸਮ :** ਮਨ ਨੂੰ ਵਿਸ਼ਿਆਂ ਵੱਲੋਂ ਰੋਕਣਾ

**ਦਮ :** ਇੰਦਰੀਆਂ ਦਾ ਦਮਨ ਕਰਨਾ ਭਾਵ ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਰੋਕਣਾ।
ਮਨ ਵਿਖਯਨ ਤੈਂ ਰੋਕਨੋ ਸਮ ਤਿਹਿੰ ਕਹਤ ਸੁ ਧੀਰ ॥ ਇੰਦ੍ਰਯ ਗਣ ਕੋ ਰੋਕਨੋਂ ਦਮ ਭਾਖਤ ਬੁਧਵੀਰ ॥ (ਵਿਚਾਰ ਸਾਗਰ)

ਜਿਵੇਂ ਡੰਡਾ ਸਿੱਧਾ ਤੇ ਖੁੰਘੀਆਂ ਲਾਹ ਕੇ ਸਾਫ ਕੀਤਾ ਹੁੰਦਾ ਹੈ ਤੇ ਪਸ਼ੂਆਂ, ਕੁੱਤਿਆਂ ਤੋਂ ਰੱਖਿਆ ਕਰਦਾ ਹੈ। ਇਸੇ ਤਰ੍ਹਾਂ ਮਨ ਨੂੰ ਇਕਾਗਰ ਕਰਕੇ ਪ੍ਰਮੇਸਰ ਦੇ ਸਨਮੁਖ ਕਰਨਾ, ਇਹ ਮਨ ਨੂੰ ਸਿੱਧਾ ਕਰਨਾ ਹੈ। ਜੋ ਵਿਚਾਰ ਰੂਪ ਤੇਸੇ ਨਾਲ ਰਾਗ-ਦ੍ਵੈਖ ਰੂਪ ਖੁੰਘੀਆਂ ਨੂੰ ਲਾਹੁਣਾ ਹੈ ਇਹ ਮਨ ਨੂੰ ਸਾਫ ਕਰਨਾ ਹੈ। ਫਿਰ ਇਸ ਮਨ ਰੂਪ ਡੰਡੇ ਰਾਹੀਂ ਮੋਹ ਰੂਪ ਪਸ਼ੂਆਂ ਨੂੰ ਸ਼ੁਭ ਗੁਣਾਂ ਦੇ ਖਾਣ ਤੋਂ ਹਟਾਉਣਾ ਹੈ ਅਤੇ ਲੋਭ ਰੂਪ ਕੁੱਤੇ ਦੇ ਦ੍ਵੈਤ ਰੂਪ ਦੰਦ ਤੋੜਨੇ ਹਨ। **ਵਾ:** ਜਿਵੇਂ ਡੰਡਾ ਹੱਥ ਵਿਚ ਹੋਵੇ ਤਾਂ ਕੁੱਤਾ ਨੇੜੇ ਨਹੀਂ ਆਉਂਦਾ, ਤਿਵੇਂ ਹੀ ਵਿਚਾਰ ਰੂਪ ਤੇਸੇ ਨਾਲ ਮਨ ਰੂਪ ਡੰਡੇ ਦੀਆਂ ਰਾਗ ਦਵੈਖ ਰੂਪ ਖੁੰਗੀਆਂ ਲਾਹ ਕੇ, ਇਸ ਨੂੰ ਪ੍ਰਮੇਸਰ ਦੇ ਸਨਮੁਖ ਸਿੱਧਾ ਕਰਕੇ, ਸਮ ਦਮ ਸਾਧਨਾ ਰੂਪ ਹੱਥ ਵਿਚ ਪਕੜਨਾ ਕਰ ਤੇ ਲੋਭੀ ਪੁਰਸ਼ਾਂ ਰੂਪ ਕੁੱਤਿਆਂ ਨੂੰ ਇਸ ਡੰਡੇ ਨਾਲ ਹਟਾਉਣਾ ਕਰ, ਦੰਭੀ ਪੁਰਸ਼ਾਂ ਰੂਪ ਪਸ਼ੂਆਂ ਨੂੰ ਹਟਾਉਣਾ ਕਰ। ਇਸ ਪ੍ਰਕਾਰ ਹੇ ਜੋਗੀ ਤੂੰ ਆਪਣੇ ਮਨ ਨੂੰ ਐਸਾ ਡੰਡਾ ਬਣਾਉਣਾ ਕਰ ਤਾਂ ਤੂੰ ਜੋਗੀ ਬਣੇਗਾ। ਨਹੀਂ ਤਾਂ ਤੇਰੀ "ਡੰਡ ਕਮੰਡਲ ਮੋਢੇ ਭਾਰ ਜੋਗ ਨਹੀਂ ਕਰਮਾਂ ਦੀ ਮਾਰ" ਵਾਲੀ ਹਾਲਤ ਹੋਵੇਗੀ ਭਾਵ ਤੇਰੇ 'ਤੇ ਮਾਰ ਹੀ ਪਈ ਰਹੇਗੀ। ਪਰ ਜੇਕਰ ਤੂੰ ਐਸਾ ਜੋਗੀ ਬਣ ਜਾਵੇ,

## ਜੋਗ ਜੁਗਤਿ; ਇਵ ਪਾਵਸਿਤਾ ॥

ਫਿਰ ਤੂੰ ਜੋਗਦੀ ਜੁਗਤੀ ਨੂੰ **ਵਾ:** (ਜੋਗ) ਜੁੜਨੇ ਯੋਗ ਜੋ ਪ੍ਰਮੇਸਰ ਹੈ, ਉਸ ਦੇ ਵਿਚ ਜੁੜਨ ਦੀ (ਜੁਗਤਿ) ਜੁਗਤੀ ਨੂੰ (ਇਵ) ਇਸ ਪ੍ਰਕਾਰ (ਪਾਵਸਿਤਾ) ਪਾਵੇਂਗਾ।

**ਆਤਮ ਨੀ ਪਰਮਾਤਮ ਨੀ ਜੁੰਜਤੀ ਸਾ ਜੋਗਾ।** *(ਪ੍ਰਮਾਣ)*

ਭਗਵਦ ਗੀਤਾ ਦੇ ਵਿਚ ਜੋ (ਸਾਂਖ) ਗਿਆਨ ਹੈ ਉਸ ਵਿੱਚ ਸ੍ਰੀ ਕ੍ਰਿਸ਼ਨ ਨੇ ਅਰਜਨ ਦੇ ਤਾਈਂ ਜੋ ਦੱਸਿਆ ਹੈ (ਛੇ ਸ਼ਾਸਤਰਾਂ ਵਾਲਾ ਸਾਂਖ ਨਹੀਂ) ਉਸ ਅਨੁਸਾਰ ਜੀਵ ਆਤਮਾ (ਮਨ) ਨੂੰ ਪ੍ਰਮਾਤਮਾ ਨਾਲ ਜੋੜ ਲੈਣਾ ਹੀ ਜੋਗ ਹੈ।

**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥੧॥** *(ਅੰਗ:੭੩੦)*

ਜੋਗੀ ਕਹਿਣ ਲੱਗਾ ਕਿ ਮਹਾਰਾਜ ! ਜੋਗੀ ਤਾਂ ਅਲੱਖ ਜਗਾਉਂਦੇ ਹਨ ਤੇ ਕੰਦ-ਮੂਲ ਖਾਂਦੇ ਹਨ, ਤਾਂ ਹਜ਼ੂਰ ਫਰਮਾਉਂਦੇ ਹਨ।

## ਏਕੁ ਸਬਦੁ ਦੂਜਾ ਹੋਰੁ ਨਾਸਤਿ; ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥

*(ਦੂਸਰਾ ਪਾਠ : ਕੰਦਮੂਲਿ)*

(ਏਕੁ) ਇਕ (ਸਬਦ) ਬ੍ਰਹਮ ਪ੍ਰਮੇਸਰ ਅਚੱਲ ਰਹਿਣ ਵਾਲਾ ਹੈ। ਇਹ ਜੋ ਨਿਸ਼ਚਾ ਕਰਨਾ ਹੈ **ਵਾ:** ਜੋ (ਏਕੁ) ਇਕ ਅਦ੍ਵੈਤ ਰੂਪ (ਸਬਦੁ) ਬ੍ਰਹਮ ਨੂੰ ਅਚੱਲ ਸਰੂਪ ਜਾਣ ਕੇ ਹੋਰ (ਦੂਜਾ) ਦੂਜੀਆਂ ਚੀਜ਼ਾਂ ਨੂੰ (ਨਾਸਤਿ) ਨਾਸ਼ਵੰਤ ਜਾਨਣਾ ਹੈ। **ਵਾ:** ਜਿਤਨੇ ਵੀ ਹੋਰ (ਦੂਜਾ) ਜੁਦੈਗੀ ਪਾਉਣ ਵਾਲੇ ਮਾਇਆ ਦਾ ਮੋਹ ਤੇ ਅਗਿਆਨ ਆਦਿਕ ਪ੍ਰਤੀਤ ਹੋ ਰਹੇ ਹਨ, ਇਨ੍ਹਾਂ ਨੂੰ (ਨਾਸਤਿ) ਨਾਸਵੰਤ ਜਾਨਣਾ ਹੈ। ਇਹੋ ਹੀ ਅਲੱਖ ਜਗਾਉਣਾ ਹੈ, ਇਸ ਤੋਂ ਬਿਨਾਂ ਹੋਰ ਅਲੱਖ ਜਗਾ ਕੇ ਕੀ ਕਰੋਗੇ। ਫਿਰ ਜੋ ਪ੍ਰਮੇਸਰ ਵਿਚ ਮਨ ਨੂੰ (ਲਾਵਸਿਤਾ) ਲਾਉਣਾ ਹੈ, ਇਹੋ ਹੀ *(ਕੰਦ ਮੂਲਿ) ਫਲ-ਫੁੱਲ ਖਾਣਾ ਹੈ।

---

* **ਕੰਦ ਮੂਲਿ** : (ਕੰਦ) ਜਿਮੀਕੰਦ ਆਦਿ ਤੇ (ਮੂਲਿ) ਮੂਲੀ ਗਾਜਰ ਆਦਿ ਜੋ ਧਰਤੀ ਵਿਚ ਪੈਦਾ ਹੁੰਦੇ ਹਨ, ਜਿਵੇਂ ਸੀਤਾ ਫਲ, ਰਾਮ ਫਲ ਹੈ, ਇਸੇ ਪ੍ਰਕਾਰ ਕੰਦ-ਮੂਲ ਵੀ ਇਕ ਫਲ ਹੁੰਦਾ ਹੈ, ਜੋ ਪਾਥੀ ਦੇ ਅਕਾਰ ਵਾਲਾ, ਖੱਟੇ ਰੰਗ ਦਾ ਹੁੰਦਾ ਹੈ ਅਤੇ ਪਾਣੀ ਵਿਚ ਪੈਦਾ ਹੁੰਦਾ ਹੈ। ਜੇਕਰ ਉਸ ਨੂੰ ਖਾ ਲਈਏ ਤਾਂ ਅੱਠ ਦਿਨਾਂ ਤੱਕ ਭੁੱਖ ਨਹੀਂ ਲੱਗਦੀ।

**ਸੰਕੇਤੀ ਅਰਥ** : (ਕੰਦ) ਜੋ ਟਾਹਣੀਆਂ ਨਾਲ ਫਲ ਲੱਗਦੇ ਹਨ, ਉਸ ਨੂੰ ਕੰਦ ਸਮਝਣਾ ਕਰੋ। (ਮੂਲਿ) ਵਿਚੋਂ ਫਲ ਦਾ ਭਾਵ ਲੈਣਾ ਹੈ। ਇਸ ਪ੍ਰਕਾਰ ਕੰਦ-ਮੂਲ ਦਾ ਸੰਕੇਤੀ ਅਰਥ ਫਲ-ਫੁੱਲ ਹੀ ਹੈ।

**ਆਕ ਕੋ ਚਰਯਾ ਫਲ ਫੂਲ ਕੋ ਭਛੱਯਾ; ਸਦਾ ਬਨ ਕੋ ਭ੍ਰਮਯਾ, ਅਉਰ ਦੂਸਰੋ ਨ ਬੋਕ ਸੋਂ ॥**

*(ਸ੍ਰੀ ਦਸਮ ਗ੍ਰੰਥ ਸਾਹਿਬ ਅੰਗ : ੧੪)*

**ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥**

**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥** *(ਅੰਗ : ੮੫੫)*

ਭਾਵ ਜਿੰਨ੍ਹਾਂ ਦੇ ਅਜੇ ਤੱਕ ਮਨ ਦੇ ਵਿਕਾਰ ਨਹੀਂ ਮਿਟੇ ਉਹ ਕੰਦ-ਮੂਲ ਭਾਵ ਫਲ-ਫੁੱਲ ਖਾ ਕੇ ਕਿਵੇਂ ਮੁਕਤ ਹੋ ਜਾਣਗੇ। ਉਹ ਮੁਕਤ ਨਹੀਂ ਹੋ ਸਕਦੇ। **ਵਾ:** (ਕੰਦ) ਨਾਮ ਸੁਖ ਦਾ ਹੈ, (ਮੂਲਿ) ਮੂਲ ਰੂਪ ਵਿਚ ਜੋ ਸੁਖ ਦੇਣ ਵਾਲਾ ਮਨ ਹੈ, ਉਸ ਨੂੰ ਪ੍ਰਮੇਸਰ ਵਿਚ (ਲਾਵਸਿਤਾ) ਲਾਉਣਾ ਕਰੋ।

**ਅਥਵਾ :** (ਏਕੁ) ਇਕ (ਸਬਦੁ) ਬ੍ਰਹਮ ਤੋਂ ਬਿਨਾਂ ਹੋਰ (ਦੂਜਾ) ਦੂਸਰਾ ਸਭ (ਨਾਸਤਿ) ਨਾਸ਼ਵਾਨ ਜਾਣ ਕੇ ਜੋ ਪ੍ਰਮੇਸਰ ਵਿਚ ਮਨ (ਲਾਵਸਿਤਾ) ਲਾਉਣਾ ਹੈ। ਇਹ ਹੀ (ਕੰਦ ਮੂਲਿ) ਫਲ-ਫੁੱਲ ਖਾਣਾ ਹੈ। ਜੋਗੀ ਕਹਿਣ ਲੱਗਾ ਕਿ ਮਹਾਰਾਜ ! ਜੇ ਲਟਾਂ (ਕੇਸਾਂ ਦੀਆਂ ਜਟਾਂ) ਲੁਹਾ ਦੇਈਏ ਤਾਂ ਜੋਗੀ ਬਣਿਆ ਜਾ ਸਕਦਾ ਹੈ। ਸਤਿਗੁਰੂ ਸਾਹਿਬ ਜੀ ਕਹਿੰਦੇ ਕੇਸ ਕਟਵਾਉਣੇ ਸਾਡਾ ਮਤ ਨਹੀਂ ਹੈ।

## ਮੂੰਡਿ ਮੁੰਡਾਇਐ ਜੇ ਗੁਰੁ ਪਾਈਐ; ਹਮ ਗੁਰੁ ਕੀਨੀ ਗੰਗਾਤਾ ॥

(ਮੂੰਡਿ) ਸਿਰ ਦੇ (ਮੁੰਡਾਇਐ) ਮੁੰਨਵਾਉਣ ਨਾਲ ਜੇ ਗੁਰੂ ਦੀ ਪ੍ਰਾਪਤੀ ਹੋ ਜਾਵੇ ਤਾਂ (ਹਮ) ਤਮਾਮ ਹਿੰਦੂ ਲੋਕ ਮਾਤਾ ਪਿਤਾ ਦੇ ਮਰਨ ਤੇ (ਗੰਗਾਤਾ) ਗੰਗਾ ਦੇ ਕਿਨਾਰਿਆਂ ਤੇ ਜਾ ਕੇ ਨਾਈ ਵਾੜਿਆਂ ਵਿਚ ਨਾਈਆਂ ਪਾਸੋਂ ਹਜਾਮਤ ਕਰਵਾਉਂਦੇ ਹਨ। ਉਨ੍ਹਾਂ (ਹਮ) ਤਮਾਮ ਲੋਕਾਂ ਨੇ ਤਾਂ ਫਿਰ ਉਨ੍ਹਾਂ ਨਾਈਆਂ ਨੂੰ ਹੀ ਆਪਣਾ ਗੁਰੂ ਧਾਰਨ (ਕੀਨੀ) ਕਰ ਲਿਆ ਭਾਵ ਫਿਰ ਤਾਂ ਉਹ ਵੀ ਗੁਰੂ ਵਾਲੇ ਸਮਝਣੇ ਚਾਹੀਦੇ ਹਨ। ਪਰ ਉਹ ਸਾਰੇ ਲੋਕ ਗੁਰਾਂ ਦੀ ਪ੍ਰਾਪਤੀ ਵਾਲੇ ਨਹੀਂ ਆਖੇ ਜਾਂਦੇ ਸਗੋਂ ਨਿਗੁਰੇ ਹੀ ਦੇਖੇ ਜਾਂਦੇ ਹਨ। ਕਬੀਰ ਸਾਹਿਬ ਜੀ ਨੇ ਕਿਹਾ ਹੈ :

**ਮੂਡ ਮੁੰਡਾਏ ਜੌ ਸਿਧਿ ਪਾਈ ॥ ਮੁਕਤੀ ਭੇਡ ਨ ਗਈਆ ਕਾਈ ॥੨॥** *(ਅੰਗ:੩੨੪)*

ਜੇਕਰ ਸਿਰ ਮੂੰਹ ਮੁੰਨਵਾਉਣ ਕਰਕੇ ਪ੍ਰਮੇਸਰ ਮਿਲ ਜਾਵੇ ਤਾਂ ਫਿਰ ਭੇਡਾਂ ਨੂੰ ਵੀ ਮਿਲ ਜਾਣਾ ਚਾਹੀਦਾ ਹੈ। ਭੇਡਾਂ ਛੇ ਮਹੀਨੇ ਬਾਅਦ ਮੁੰਨੀਆਂ ਜਾਂਦੀਆਂ ਹਨ, ਪਰ ਕਦੇ ਵੀ ਕਿਸੇ ਨੇ ਭੇਡਾਂ ਨੂੰ ਮੁਕਤ ਹੋ ਕੇ ਬਿਮਾਨ 'ਤੇ ਚੜ੍ਹ ਕੇ ਜਾਂਦੇ ਨਹੀਂ ਵੇਖਿਆ।

## ਤ੍ਰਿਭਵਣ ਤਾਰਣਹਾਰੁ ਸੁਆਮੀ; ਏਕੁ ਨ ਚੇਤਸਿ ਅੰਧਾਤਾ ॥੨॥

ਹੇ ਜੋਗੀ ! ਜੋ (ਤ੍ਰਿਭਵਣ) ਤਿੰਨਾਂ ਭਵਨਾਂ ਨੂੰ (ਤਾਰਣਹਾਰੁ) ਤਾਰਨ ਵਾਲਾ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਹੈ। ਤੂੰ ਉਸ ਇਕ ਅਕਾਲ ਪੁਰਖ ਵਾਹਿਗੁਰੂ ਨੂੰ (ਚੇਤਸਿ) ਚੇਤੇ ਨਹੀਂ ਕਰਦਾ, ਇਸ ਕਰਕੇ ਤੂੰ (ਅੰਧਾਤਾ) ਅੰਧਾ ਹੈਂ, ਅਗਿਆਨੀ ਜੀਵ ਬਣ ਰਿਹਾ ਹੈਂ।

**ਕਹਾ ਭਇਓ ਜਉ ਮੂਡੁ ਮੁਡਾਇਓ ਭਗਵਉ ਕੀਨੋ ਭੇਸੁ ॥** *(ਅੰਗ : ੬੩੩)*

## ਕਰਿ ਪਟੰਬੁ ਗਲੀ ਮਨੁ ਲਾਵਸਿ; ਸੰਸਾ ਮੂਲਿ ਨ ਜਾਵਸਿਤਾ ॥

ਹੇ ਜੋਗੀ ! ਤੂੰ ਬਹੁਤਾ (ਪਟੰਬੁ) ਪਖੰਡ ਕਰਦਾ ਹੈਂ, ਲੋਕਾਂ ਦੀਆਂ (ਗਲੀ) ਗੱਲਾਂ ਵਿਚ ਮਨ (ਲਾਵਸਿ) ਲਾ ਕੇ ਰੱਖਦਾ ਹੈ ਕਿ ਕੌਣ ਮੇਰੀ ਉਸਤਤ ਤੇ ਕੌਣ ਮੇਰੀ ਨਿੰਦਿਆ ਕਰਦਾ ਹੈ ਜਾਂ ਦੁਨੀਆਂ ਦੀਆਂ ਵਡਿਆਈਆਂ ਦੀਆਂ ਗੱਲਾਂ ਕਰਦਾ ਹੈਂ ਕਿ ਫਲਾਣਾ ਸਾਧ ਬਹੁਤ ਰਿਧੀਆਂ ਸਿੱਧੀਆਂ ਵਾਲਾ ਹੈ,

ਫਲਾਣਾ ਸਾਧ ਕੁੜੀਆਂ ਤੋਂ ਮੁੰਡੇ ਬਣਾ ਦਿੰਦਾ ਹੈ। **ਵਾ:** (ਪਟੰਬੁ) ਪਖੰਡ ਕਰਕੇ ਮਨ ਨੂੰ (ਗਲੀ) ਗੱਲਾਂ ਵਿਚ (ਲਾਵਸਿ) ਲਾਉਂਦਾ ਹੈ ਕਿ ਮੈਨੂੰ ਚਮਕਾਰੇ ਪੈਂਦੇ ਹਨ। ਪਰ ਇਨ੍ਹਾਂ ਗੱਲਾਂ ਕਰਕੇ ਤੇਰੇ ਅੰਦਰ ਪ੍ਰਮਾਣਗਤਿ, ਪ੍ਰਮੇਯਗਤਿ, *ਵਿਪਰਜੈ ਸੰਸੇ ਬਣੇ ਹੀ ਰਹਿੰਦੇ ਹਨ। ਜੋ (ਮੂਲਿ) ਮੁੱਢੋਂ ਹੀ ਕਦਾਚਿਤ ਵੀ (ਨ ਜਾਵਸਿਤਾ) ਨਹੀਂ ਜਾਂਦੇ।

## ਅੰਗ:੧੫੬

## ਏਕਸੁ ਚਰਣੀ ਜੇ ਚਿਤੁ ਲਾਵਹਿ; ਲਬਿ ਲੋਭਿ ਕੀ ਧਾਵਸਿਤਾ ॥੩॥

ਹੇ ਪਿਆਰਿਆ ਜੇ ਤੂੰ (ਏਕਸੁ) ਇਕ ਅਕਾਲ ਪੁਰਖ ਵਾਹਿਗੁਰੂ ਦੇ (ਚਰਣੀ) ਚਰਨ ਕਮਲਾਂ ਵਿਚ ਚਿਤ ਦੀ ਬਿਰਤੀ ਨੂੰ (ਲਾਵਹਿ) ਲਾ ਲਵੇਂ, ਤਾਂ ਫਿਰ ਤੇਰਾ ਮਨ ਪਦਾਰਥਾਂ ਨੂੰ ਖਾਣ ਦੇ ਲਬ ਵਿਚ, ਧਨ ਨੂੰ ਜੋੜਨ ਦੇ ਲੋਭ ਵਿਚ (ਕੀ ਧਾਵਸਿਤਾ) ਕੀ ਧਾਉਂਦਾ ਫਿਰੇਂਗਾ ? ਅਰਥਾਤ ਨਹੀਂ। ਫਿਰ ਤੇਰਾ ਮਨ ਕਦੇ ਵੀ ਲਬ ਲੋਭ ਆਦਿਕਾਂ ਦੇ ਪਿੱਛੇ ਨਹੀਂ ਦੌੜੇਗਾ। ਤੂੰ ਮੁਕਤ ਹੋ ਜਾਵੇਂਗਾ।

## ਸਾਖੀ—ਪਲਾਲੀ ਫਕੀਰ ਦੀ

ਦਸਵੇਂ ਪਾਤਸ਼ਾਹ ਪਾਸ ਇਕ ਫਕੀਰ ਆਇਆ। ਉਹ ਸਤਿਗੁਰਾਂ ਦੇ ਸਾਹਮਣੇ ਆ ਕੇ ਨੱਚਣ ਲੱਗ ਪਿਆ। ਕਲਗੀਧਰ ਪਾਤਸ਼ਾਹ ਜੀ ਭਾਈ ਆਲਮ ਸਿੰਘ ਜੀ ਨੂੰ ਕਹਿਣ ਲੱਗੇ ਕਿ ਇਹ ਕਿਉਂ ਨੱਚਦਾ ਹੈ। ਭਾਈ ਆਲਮ ਸਿੰਘ ਜੀ ਕਹਿਣ ਲੱਗੇ ਕਿ ਮਹਾਰਾਜ ਜੀ ਮੈਨੂੰ ਨਹੀਂ ਪਤਾ ਕਿਉਂ ਨੱਚਦਾ ਹੈ। ਸਤਿਗੁਰੂ ਸਾਹਿਬ ਜੀ ਨੇ ਪੁੱਛਿਆ ਕਿ ਇਸ ਦਾ ਨਾਮ ਕੀ ਹੈ? ਭਾਈ ਆਲਮ ਸਿੰਘ ਜੀ ਕਹਿੰਦੇ ਕਿ ਮਹਾਰਾਜ ਇਸਦਾ ਨਾਮ ਜਲਾਲੀ ਫਕੀਰ ਹੈ। ਸਤਿਗੁਰੂ ਜੀ ਕਹਿਣ ਲੱਗੇ ਇਹ ਜਲਾਲੀ ਨਹੀਂ ਪਲਾਲੀ ਹੈ। ਭਾਈ ਆਲਮ ਸਿੰਘ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਪਲਾਲੀ ਕਿਵੇਂ ਹੈ। ਮਹਾਰਾਜ ਕਹਿਣ ਲੱਗੇ ਕਿ ਇਸ ਨੇ ਆਪਣੀ ਟੋਪੀ ਵਿਚ ਇਕ ਘੱਟ ਨੱਬੇ ਮੋਹਰਾਂ ਰੱਖੀਆਂ ਹੋਈਆਂ ਹਨ ਇਹ ਲਾਲਚ ਵਿਚ ਨੱਚ ਰਿਹਾ ਹੈ ਕਿ ਮੈਨੂੰ ਇਕ ਮੋਹਰ ਹੋਰ ਮਿਲ ਜਾਵੇ ਤਾਂ ਮੇਰੀਆਂ ਨੱਬੇ ਮੋਹਰਾਂ ਪੂਰੀਆਂ ਹੋ ਜਾਣਗੀਆਂ। ਭਾਈ ਆਲਮ ਸਿੰਘ ਜੀ ਕਹਿਣ ਲੱਗੇ ਮਹਾਰਾਜ ਇਹ ਕਿਵੇਂ ਪਤਾ ਚੱਲੇ ਕਿ ਇਸਦੇ ਪਾਸ ਉਨਾਨਵੇਂ ਮੋਹਰਾਂ ਹਨ। ਮਹਾਰਾਜ ਕਹਿਣ ਲੱਗੇ ਕਿ ਇਸਨੇ ਆਪਣੀਆਂ ਮੋਹਰਾਂ ਟੋਪੀ ਵਿਚ ਬੰਨ੍ਹੀਆਂ ਹੋਈਆਂ ਹਨ ਤੂੰ ਡੰਡੇ ਨਾਲ ਇਸਦੀ ਟੋਪੀ ਨੂੰ ਪਾਸੇ ਕਰ ਦੇਹ, ਸਾਰੀਆਂ ਮੋਹਰਾਂ ਪ੍ਰਗਟ ਹੋ ਜਾਣਗੀਆਂ। ਜਦੋਂ ਭਾਈ ਆਲਮ ਸਿੰਘ ਜੀ ਨੇ ਟੋਪੀ ਨੂੰ ਡੰਡਾ ਲਾਇਆ ਤਾਂ ਟੋਪੀ ਮੋਹਰਾਂ ਸਮੇਤ ਹੇਠਾਂ ਡਿੱਗ ਪਈ। ਉਸ ਵਕਤ ਇਹ ਫਕੀਰ ਰੋਂਦਾ ਹੋਇਆ ਮੋਹਰਾਂ ਨੂੰ ਇੱਕਠੀਆਂ ਕਰਨ ਲੱਗ ਪਿਆ ਤਾਂ ਮਹਾਰਾਜ ਜੀ ਫਕੀਰ ਨੂੰ ਕਹਿਣ ਲੱਗੇ "ਤੂੰ ਜਲਾਲੀ ਹੈਂ ਕਿ ਪਲਾਲੀ" ਫਕੀਰ ਕਹਿਣ ਲੱਗਾ ਕਿ ਕਹਾਉਂਦਾ ਤਾਂ ਜਲਾਲੀ ਸੀ ਪਰ ਤੁਸੀਂ ਪਲਾਲੀ ਬਣਾ ਦਿੱਤਾ ਹੈ। ਮਹਾਰਾਜ ਜੀ ਨੇ ਭਾਈ ਆਲਮ ਸਿੰਘ ਨੂੰ ਕਿਹਾ ਕਿ ਇਸਦੇ ਅੰਦਰ ਲਾਲਚ ਹੈ ਕਿ ਮੇਰੀਆਂ ਨੱਬੇ ਮੋਹਰਾਂ ਪੂਰੀਆਂ ਹੋ ਜਾਣ। ਇਸ ਕਰਕੇ ਇਸ ਨੂੰ ਇਕ ਮੋਹਰ ਦੇ ਕੇ ਇੱਥੋਂ ਵਿਦਾ ਕਰ ਦੇਵੋ। ਜੇ ਦੋ ਮੋਹਰਾਂ ਦੇ ਦਿੱਤੀਆਂ ਤਾਂ ਇਕਾਨਵੇਂ ਹੋ ਜਾਣਗੀਆਂ, ਫਿਰ ਇਹ ਸੌ ਮੋਹਰਾਂ ਦਾ ਲਾਲਚ ਕਰੇਗਾ। ਇਸ ਪ੍ਰਕਾਰ ਇਸ ਫਕੀਰ ਨੂੰ ਇਕ ਮੋਹਰ ਦੇ ਕੇ ਵਿਦਾ ਕਰ ਦਿੱਤਾ ਸੀ। ਇਸ ਪ੍ਰਕਾਰ ਮਨ ਲਬ ਲੋਭ ਵਿਚ ਦੌੜਦਾ ਰਹਿੰਦਾ ਹੈ, ਪਰ ਹੇ ਗੁਰਸਿੱਖ ! ਜੇ ਤੂੰ ਇਕ ਵਾਹਿਗੁਰੂ ਪ੍ਰਮੇਸਰ ਦੇਚਰਨਾਂ ਕਮਲਾਂ ਵਿਚ ਚਿਤ ਦੀ ਬਿਰਤੀ ਨੂੰ ਲਗਾਉਣਾ ਕਰੇਂ ਤਾਂ ਖਾਣ ਦੇ ਲਬ ਤੇ ਜੋੜਨ ਦੇ ਲੋਭ ਵਿਚ ਤੇਰਾ ਮਨ ਨਹੀਂ ਦੌੜੇਗਾ। ਫਿਰ ਤੂੰ ਮੁਕਤ ਹੋ ਜਾਵੇਗਾ।

---

* **ਵਿਪਰਜੈ** : ਸਤਿਗੁਰੂ ਸਾਹਿਬ ਜੀ ਦੇ ਕਹੇ ਤੋਂ ਉਲਟ ਚੱਲਣਾ। ਕਹਿਣਾ ਕਿ ਜੇ ਰੱਬ ਹੈ ਤਾਂ ਦਿਸੇ। ਪ੍ਰਮੇਸਰ ਦਿਸਦਾ ਨਹੀਂ, ਇਸ ਕਰਕੇ ਹੈ ਨਹੀਂ। ਇਸ ਨੂੰ ਵਿਪਰਜੈ ਕਹਿੰਦੇ ਹਨ। ਵਿਚਾਰ ਸਾਗਰ ਦੇ ਕਰਤੇ ਨੇ ਇਸ ਨੂੰ ਵਿਪਰੀਤ ਭਾਵਨਾ ਕਿਹਾ ਹੈ।

ਜੋਗੀ ਨੇ ਬੇਨਤੀ ਕੀਤੀ ਕਿ ਮਹਾਰਾਜ ! ਪ੍ਰਮੇਸਰ ਦੇ ਨਾਮ ਨੂੰ ਕਿਸ ਪ੍ਰਕਾਰ ਜੱਪਣਾ ਚਾਹੀਦਾ ਹੈ ਤਾਂ ਹਜ਼ੂਰ ਫਰਮਾਉਂਦੇ ਹਨ :

## ਜਪਸਿ ਨਿਰੰਜਨੁ; ਰਚਸਿ ਮਨਾ ॥

ਹੇ ਜੋਗੀ ! ਮਨ ਨੂੰ ਜੋੜ ਕੇ (ਨਿਰੰਜਨੁ) ਸੁੱਧ ਪ੍ਰਮੇਸਰ ਦੇ ਨਾਮ ਨੂੰ (ਜਪਸਿ) ਜਪਣਾ ਕਰ।
ਜੋਗੀ ਕਹਿਣ ਲੱਗਾ ਮਹਾਰਾਜ ਮੈ ਨਾਮ ਵੀ ਜਪਦਾ ਹਾਂ ਤੇ ਮੇਰਾ ਮਨ ਵੀ ਜੁੜਿਆ ਹੋਇਆ ਹੈ । ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ :

**ਅਥਵਾ :** ਜੇ ਤੂੰ ਪ੍ਰਮੇਸਰ ਦਾ ਨਾਮ (ਜਪਸਿ) ਜਪਦਾ ਹੁੰਦਾ ਤਾਂ ਤੇਰਾ ਮਨ (ਨਿਰੰਜਨੁ) ਸੁੱਧ ਪ੍ਰਮੇਸਰ ਵਿਚ (ਰਚਸਿ) ਰੱਚਿਆ ਹੋਣਾ ਸੀ, ਜੁੜਿਆ ਹੋਣਾ ਸੀ ਭਾਵ ਤੂੰ ਪ੍ਰਮੇਸਰ ਵਿਚ ਅਭੇਦ ਹੋ ਜਾਣਾ ਸੀ।

## ਕਾਹੇ ਬੋਲਹਿ ਜੋਗੀ; ਕਪਟੁ ਘਨਾ ॥੧॥ ਰਹਾਉ ॥

ਹੇ ਜੋਗੀ ! ਤੂੰ (ਘਨਾ) ਬਹੁਤੀਆਂ (ਕਪਟੁ) ਛਲ ਵਾਲੀਆਂ ਗੱਲਾਂ (ਕਾਹੇ) ਕਿਉਂ (ਬੋਲਹਿ) ਬੋਲਦਾ ਹੈਂ ਕਿ ਮੇਰਾ ਮਨ ਜੁੜਿਆ ਹੋਇਆ ਹੈ, ਮੈਂ ਬੜਾ ਵੱਡਾ ਜੋਗੀ ਹਾਂ ਆਦਿ। ਇਨ੍ਹਾਂ ਗੱਲਾਂ ਕਰਕੇ ਤੈਨੂੰ ਸੁਖ ਨਹੀਂ ਹੋਵੇਗਾ।

## ਕਾਇਆ ਕਮਲੀ ਹੰਸੁ ਇਆਣਾ; ਮੇਰੀ ਮੇਰੀ ਕਰਤ ਬਿਹਾਣੀਤਾ ॥

ਇਹ (ਕਾਇਆ) ਬੁੱਧੀ ਪਦਾਰਥਾਂ ਵਿਚ ਲੱਗ ਕੇ ਕਮਲੀ ਹੋ ਰਹੀ ਹੈ ਅਤੇ (ਹੰਸੁ) ਜੀਵ ਆਤਮਾ (ਇਆਣਾ) ਬਾਲਕ ਦੀ ਨਿਆਈਂ ਅਗਿਆਨੀ ਹੈ।

**ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥** *(ਅੰਗ:੧੧੭੧)*

**ਵਾ:** (ਕਾਇਆ ਕਮਲੀ) ਦੇਹ ਕਮਲੀ ਹੈ, ਸ੍ਵੈ-ਸੱਤਾ ਹੀਣੀ ਹੈ। ਆਤਮ ਗਿਆਨ ਤੋਂ ਰਹਿਤ ਹੋਣ ਕਰਕੇ ਪਦਾਰਥਾਂ ਦੇ ਖਾਣ ਨੂੰ ਮੰਗਦੀ ਰਹਿੰਦੀ ਹੈ। (ਹੰਸੁ) ਜੀਵ ਆਤਮਾ (ਇਆਣਾ) ਇਆਣੇ ਬਾਲਕ ਦੀ ਨਿਆਈਂ ਅਗਿਆਨੀ ਹੈ ਜਿਸ ਨੂੰ ਆਤਮਾ ਦੀ ਸਮਝ ਨਹੀਂ। ਜਿਵੇਂ ਕੋਈ ਇਸਤਰੀ ਕਮਲੀ ਹੋਵੇ ਤੇ ਉਸ ਦਾ ਪਤੀ ਨਿਆਣਾ ਹੋਵੇ, ਉਹ ਦੋਵੇਂ ਘਰ ਨੂੰ ਨਹੀਂ ਚਲਾ ਸਕਦੇ। ਇਸੇ ਪ੍ਰਕਾਰ ਦੇਹ ਅਤੇ ਜੀਵ ਆਤਮਾ ਦੋਵੇਂ ਇਕੋ ਜਿਹੇ ਮਿਲ ਗਏ ਹਨ। ਫਿਰ ਇਸ ਜੀਵ ਦੀ ਮੇਰੀ ਮੇਰੀ ਕਰਦੇ ਦੀ ਭਾਵ ਮੇਰੀ ਦੇਹ ਹੈ, ਮੇਰੀ ਜੋਰੂ ਹੈ, ਮੇਰੀ ਜਾਇਦਾਦ ਹੈ, ਮੇਰੇ ਪੁੱਤਰ ਹਨ, ਮੇਰਾ ਧਨ ਹੈ। ਸਾਰੀ ਉਮਰ ਵਿਅਰਥ ਹੀ (ਬਿਹਾਣੀਤਾ) ਗੁਜਰ ਜਾਂਦੀ ਹੈ।

## ਪ੍ਰਣਵਤਿ ਨਾਨਕੁ ਨਾਗੀ ਦਾਝੈ; ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥

*(ਨਾਂਗੀ ਬੋਲੋ)*

ਸ੍ਰੀ ਗੁਰੂ ਨਾਨਕ ਦੇਵ ਜੀ (ਪ੍ਰਣਵਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਇਹ ਦੇਹ ਕਾਮ, ਕ੍ਰੋਧ ਆਦਿਕ (ਨਾਗੀ) ਨਾਗਾਂ ਦੀ, ਸੱਪਾਂ ਦੀ ਵਿਸ਼ਿਆਂ ਰੂਪ ਜ਼ਹਿਰ ਦੇ ਨਾਲ (ਦਾਝੈ) ਸੜੀ ਹੋਈ ਹੈ। ਹਰ ਵਕਤ ਕਾਮ, ਕ੍ਰੋਧ ਵਿਚ ਚਿਤ ਲਾਈ ਰੱਖਦੀ ਹੈ। **ਵਾ:** ਜਦੋਂ ਇਹ (ਨਾਗੀ) ਨੰਗੀ ਦੇਹ ਚਿਖਾ 'ਤੇ ਲਿਜਾ ਕੇ ਅੱਗ ਵਿਚ (ਦਾਝੈ) ਸਾੜੀ ਜਾਵੇਗੀ, ਤਾਂ ਫਿਰ ਇਹ ਜਿੰਦ (ਨਾਗੀ) ਨੰਗੀ ਭਾਵ ਬੇਪੱਤ ਹੋ ਕੇ ਪ੍ਰਲੋਕ ਵਿਚ ਜਾਵੇਗੀ ਤੇ ਉੱਥੇ ਨਰਕਾਂ ਵਿਚ ਪਾ ਕੇ (ਦਾਝੈ) ਸਾੜੀ ਜਾਵੇਗੀ। ਫਿਰ (ਪਾਛੈ) ਪਿੱਛੋਂ ਜੀਵ ਦੇ ਪੱਲੇ

(ਪਛੁਤਾਣੀਤਾ) ਪਸ਼ਚਾਤਾਪ ਹੀ ਰਹੇਗਾ ਕਿ ਮੈ ਇਸ ਦੇਹ ਨਾਲ ਮਿਲ ਕੇ ਆਪਣਾ ਆਪ ਕਿਉਂ ਨਹੀਂ ਸਵਾਰਿਆ, ਸਾਰੀ ਉਮਰ ਵਿਅਰਥ ਹੀ ਬਤੀਤ ਕਰ ਦਿੱਤੀ ਹੈ।

## ਗਉੜੀ ਚੇਤੀ ਮਹਲਾ ੧ ॥

**ਉਥਾਨਕਾ :**

ਜੋਗੀ ਫਿਰ ਕਹਿਣ ਲੱਗਾ ਮਹਾਰਾਜ ! ਮੈਂ ਸੱਪਾਂ ਤੋਂ ਬਚਣ ਵਾਸਤੇ ਦਵਾਈਆਂ ਆਦਿ ਬਹੁਤ ਕੁਝ ਜਾਣਦਾ ਹਾਂ। ਤੁਸੀਂ ਵੀ ਆਪਣੇ ਸਿੱਖਾਂ ਨੂੰ ਇਹ ਦਵਾਈਆਂ ਬਣਾਉਣੀਆਂ ਸਿਖਾਇਆ ਕਰੋ। ਮਹਾਰਾਜ ਕਹਿਣ ਲੱਗੇ "ਹੇ ਜੋਗੀ ! ਤੂੰ ਕੀ-ਕੀ ਜਾਣਦਾ ਹੈਂ?" ਕਹਿਣ ਲੱਗਾ "ਇਕ ਤਾਂ ਸੱਪਾਂ ਨੂੰ ਵੱਸ ਕਰਨ ਵਾਲੇ ਮੰਤਰ, ਘਸਾ ਘਸਾ ਕੇ ਲਗਾਉਣ ਵਾਲੀਆਂ ਜੜੀਆਂ ਬੂਟੀਆਂ, ਪਿਆਉਣ ਵਾਲੀਆਂ ਦਵਾਈਆਂ ਜਾਣਦਾ ਹਾਂ ਅਤੇ ਮੇਰੇ ਕੋਲ ਜ਼ਹਿਰ ਚੂਸਣ ਵਾਲੇ ਮਣਕੇ ਵੀ ਹਨ ਤਾਂ ਸੁਣ ਕੇ ਗੁਰੂ ਸਾਹਿਬ ਜੀ ਫਰਮਾਉਂਦੇ ਹਨ :

### ਅਉਖਧ ਮੰਤ੍ਰ ਮੂਲੁ, ਮਨ ਏਕੈ; ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥

(ਰੇ) ਹੇ ਜੋਗੀ ! (ਏਕੈ) ਇਕ ਪਰਮੇਸਰ ਦਾ ਨਾਮ ਹੀ ਰੋਗਾਂ ਦੀ ਨਵਿਰਤੀ ਕਰਨ ਵਾਸਤੇ ਪਿਲਾਉਣ ਵਾਲੀ (ਅਉਖਧ) ਦਵਾਈ, ਸੱਪਾਂ ਨੂੰ ਵੱਸ ਕਰਨ ਵਾਸਤੇ ਪੜ੍ਹਨ ਵਾਲਾ ਮੰਤਰ, ਘਸਾ ਕੇ ਜ਼ਖ਼ਮਾਂ 'ਤੇ ਲਗਾਉਣ ਵਾਲੀ (ਮੂਲੁ) ਜੜ੍ਹੀ ਬੂਟੀ, ਤੇ ਸੱਪਾਂ ਦੀ ਜ਼ਹਿਰ ਨੂੰ ਚੂਸਣ ਵਾਲਾ (ਮਨ) ਮਣਕਾ ਹੈ। **ਵਾ:** ਮਨ ਦੇ ਵਿਚ (ਏਕੈ) ਇਕ ਪ੍ਰਮੇਸ਼ਰ ਦਾ ਮੰਨਣ ਕਰ। ਇਹੋ ਹੀ ਜੰਮਣ-ਮਰਣ ਦੇ ਰੋਗਾਂ ਨੂੰ ਮੇਟਣ ਵਾਸਤੇ ਪਿਲਾਉਣ ਵਾਲੀ (ਅਉਖਧ) ਦਵਾਈ, ਕਾਮਾਦਿਕ ਸੱਪਾਂ ਨੂੰ ਵੱਸ ਕਰਨ ਵਾਸਤੇ ਪੜ੍ਹਨ ਵਾਲਾ (ਮੰਤ੍ਰ) ਮੰਤਰ, ਗਗ-ਦ੍ਵੈਖ ਰੂਪ ਜ਼ਖ਼ਮਾਂ 'ਤੇ ਲਾਉਣ ਵਾਲੀ (ਮੂਲੁ) ਜੜ੍ਹੀ ਬੂਟੀ ਤੇ ਇੰਦ੍ਰੀਆਂ ਰੂਪ ਸੱਪਾਂ ਦੀ ਵਿਸ਼ਿਆਂ ਰੂਪ ਜ਼ਹਿਰ ਨੂੰ ਚੂਸਣ ਵਾਲਾ (ਮਨ) ਮਣਕਾ ਹੈ। ਪਰ ਇਹ ਦਾਤ ਤਾਂ ਪ੍ਰਾਪਤ ਹੁੰਦੀ ਹੈ। (ਜੇ ਕਰਿ) ਜੇ ਕਰਕੇ ਆਪਣੇ ਚਿਤ ਨੂੰ (ਦ੍ਰਿੜੁ) ਪੱਕਾ ਕਰਕੇ ਨਾਮ ਵਿਚ ਲਾਉਣਾ (ਕੀਜੈ) ਕਰੀਏ।

**ਅਥਵਾ :** (ਏਕੈ) ਇਕ ਪ੍ਰਮੇਸਰ ਦਾ ਨਾਮ ਹੀ ਅਗਿਆਨ ਰੂਪ ਰੋਗ ਨੂੰ ਦੂਰ ਕਰਨ ਲਈ (ਅਉਖਧ) ਦਵਾਈ ਹੈ।

**ਅਉਖਧੁ ਨਾਮੁ ਅਪਾਰੁ ਅਮੋਲਕੁ ਪੀਜਈ ॥**
**ਮਿਲਿ ਮਿਲਿ ਖਾਵਹਿ ਸੰਤ ਸਗਲ ਕਉ ਦੀਜਈ ॥** *(ਅੰਗ:੧੩੬੩)*
**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥** *(ਅੰਗ:੬੮੭)*

ਮਨ ਦੇ ਹੰਕਾਰ ਰੂਪ ਜ਼ਹਿਰ ਨੂੰ ਮੇਟਣ ਵਾਸਤੇ (ਮੰਤ੍ਰ) ਮੰਤਰ ਹੈ।

**ਬਾਣੀ ਮੰਤ੍ਰੁ ਮਹਾ ਪੁਰਖਨ ਕੀ ਮਨਹਿ ਉਤਾਰਨ ਮਾਨ ਕਉ ॥** *(ਅੰਗ:੧੨੦੮)*

ਹਰਖ-ਸੋਗ, ਆਸਾ-ਤ੍ਰਿਸ਼ਨਾ ਰੂਪ ਫੋੜੇ ਫਿੰਸੀਆਂ ਨੂੰ ਦੂਰ ਕਰਨ ਲਈ (ਮੂਲੁ) ਜੜ੍ਹੀ ਬੂਟੀ ਹੈ ਅਤੇ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੀ ਵਿਸ਼ੇ ਰੂਪ ਜ਼ਹਿਰ ਨੂੰ ਚੂਸਣ ਵਾਸਤੇ ਪ੍ਰਮੇਸ਼ਰ ਦੇ ਨਾਮ ਦੀ ਭਗਤੀ ਹੀ ਇਕ (ਮਨ) ਮਣਕਾ ਹੈ। ਪਰ ਇਹ ਨਾਮ ਤਾਂ ਪ੍ਰਾਪਤ ਹੋਣਾ ਹੈ। (ਜੇ ਕਰਿ) ਜੇ ਕਰਕੇ ਤੂੰ ਆਪਣੇ ਚਿਤ ਨੂੰ (ਦ੍ਰਿੜੁ) ਪੱਕਾ (ਕੀਜੈ) ਕਰ ਲਵੇਂ।

### ਜਨਮ ਜਨਮ ਕੇ ਪਾਪ ਕਰਮ ਕੇ; ਕਾਟਨਹਾਰਾ ਲੀਜੈ ਰੇ ॥੧॥

(ਰੇ) ਹੇ ਜੋਗੀ ! ਜਨਮਾਂ-ਜਨਮਾਂ ਦੇ ਕੀਤੇ ਹੋਏ ਪਾਪਾਂ ਵਾਲੇ ਕਰਮਾਂ ਦੇ ਤਾਂਈ (ਕਾਟਨਹਾਰਾ) ਕੱਟਣ ਵਾਲਾ

ਪ੍ਰਮੇਸਰ ਦੇ ਨਾਮ ਨੂੰ (ਲੀਜੈ) ਲੈਣਾ ਕਰ, ਉਚਾਰਨਾ ਕਰ। ਫਿਰ ਤੇਰੀਆਂ ਜੜੀਆਂ, ਬੂਟੀਆਂ, ਦਵਾਈਆਂ, ਮਣਕੇ ਆਦਿਕ ਸਭ ਸਫਲੇ ਹਨ।

**ਪ੍ਰਸ਼ਨ :** ਸਤਿਗੁਰੂ ਜੀ ! ਮੈਂ ਉਸ ਨਾਮ ਨੂੰ ਕਿਵੇਂ ਜੱਪਣਾ ਕਰਾਂ?

### ਮਨ ਏਕੋ ਸਾਹਿਬੁ; ਭਾਈ ਰੇ ॥

**ਉੱਤਰ :** (ਰੇ) ਹੇ ਭਾਈ ! ਮਨ ਵਿਚ ਜਾਨਣਾ ਕਰ ਕਿ ਉਹ (ਸਾਹਿਬੁ) ਮਾਲਕ (ਏਕੋ) ਇਕੋ ਹੀ ਹੈ। ਵਾ: ਉਸ (ਏਕੋ ਸਾਹਿਬੁ) ਇਕ ਮਾਲਕ ਪ੍ਰਮੇਸ਼ਰ ਦਾ (ਮਨ) ਮੰਨਣ ਕਰ।

**ਅਥਵਾ :** ਜੋ (ਮਨ) ਸ਼੍ਰੋਮਣੀ ਪ੍ਰਮੇਸ਼ਰ ਸਭ ਦੇ ਅੰਦਰ (ਏਕੋ) ਇਕ ਅਦ੍ਵੈਤ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ, ਉਹ ਮਾਇਆ ਬਿਰਤੀ ਦੁਆਰਾ ਸਾਰਿਆਂ ਦਾ (ਸਾਹਿਬੁ) ਮਾਲਕ ਹੈ ਅਤੇ (ਭਾਈ) ਭਾਵਨ ਰੂਪ ਹੈ। **ਵਾ:** ਜਿੰਨ੍ਹਾਂ ਨੂੰ ਉਸ ਦੀ ਭਗਤੀ (ਭਾਈ) ਭਾਅ ਗਈ ਹੈ ਉਹ ਉਸ ਵਾਹਿਗੁਰੂ ਵਿਚ ਮਿਲ ਗਏ ਹਨ।

### ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ; ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥

(ਰੇ) ਹੇ ਜੋਗੀ ! ਤੇਰੇ ਮਨ, ਬਾਣੀ ਅਤੇ ਸਰੀਰ (ਤੀਨਿ) ਤਿੰਨੇ ਹੀ ਰਾਤ-ਦਿਨ (ਤੀਨਿ) ਤਿੰਨ ਗੁਣਾਂ ਕਰਕੇ ਭਾਵ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਕਰਕੇ ਸੰਸਾਰ ਵਿਚ (ਸਮਾਵਹਿ) ਸਮਾਏ ਰਹਿੰਦੇ ਹਨ। **ਵਾ:** ਤੇਰੇ ਕੰਨ, ਨੇਤਰ ਅਤੇ ਰਸਨਾ (ਤੀਨਿ) ਤਿੰਨੇ ਹੀ ਰਾਤ ਦਿਨ (ਗੁਣਾ) ਵਿਸ਼ਿਆਂ ਵਿਚ ਲੱਗਣ ਕਰਕੇ ਸੰਸਾਰ ਵਿਚ (ਸਮਾਵਹਿ) ਸਮਾਏ ਰਹਿੰਦੇ ਹਨ। ਭਾਵ ਅੱਖਾਂ ਬਿਗਾਨਾ ਰੂਪ ਦੇਖਣ ਵਿਚ ਲੱਗੀਆਂ ਰਹਿੰਦੀਆਂ ਹਨ, ਕੰਨ ਨਿੰਦਿਆ ਸੁਣਨ ਵਿਚ ਲੱਗੇ ਰਹਿੰਦੇ ਹਨ, ਮਨ ਫੁਰਨੇ ਫੁਰਾਉਣ ਵਿੱਚ ਲੱਗਾ ਰਹਿੰਦਾ ਹੈ। ਇਸ ਪ੍ਰਕਾਰ, ਤੂੰ ਤਿੰਨਾਂ ਗੁਣਾਂ ਦੀ ਕੈਦ ਵਿਚ ਪਿਆ ਹੋਇਆ ਹੈ ਅਤੇ ਅਨੇਕਾਂ ਯਤਨ ਕਰਕੇ ਵੀ ਤੇਰੇ ਪਾਸੋਂ ਉਹ ਅਲੱਖ ਪ੍ਰਮੇਸ਼ਰ ਲਖਿਆ ਨਹੀਂ ਜਾਂਦਾ, ਜਾਣਿਆ ਨਹੀਂ ਜਾਂਦਾ ਹੈ।

**ਅਥਵਾ :** (ਰੇ) ਹੇ ਜੋਗੀ ! ਜਿੰਨ੍ਹਾਂ ਚਿਰ ਤੇਰੇ ਅੱਖਾਂ, ਕੰਨਾਂ ਅਤੇ ਮਨ (ਤੀਨਿ) ਤਿੰਨੇ ਤ੍ਰਿਗੁਣ ਰੂਪ ਸੰਸਾਰ ਵਿਚ (ਸਮਾਵਹਿ) ਸਮਾ ਰਹੇ ਹਨ, ਉਹਨਾਂ ਚਿਰ ਤੇਰੇ ਪਾਸੋਂ ਪ੍ਰਮੇਸਰ ਦਾ ਅਲੱਖ ਰੂਪ ਨਹੀਂ ਲਖਿਆ (ਜਾਈ) ਜਾ ਸਕਦਾ।

**ਅਥਵਾ :** ਹੇ ਅਲੱਖ ਪ੍ਰਮੇਸ਼ਰ ! ਤੇਰੇ ਰਜੋ ਤਮੋ ਆਦਿਕ ਤਿੰਨ ਗੁਣ ਸੰਸਾਰ ਵਿਚ ਸਮਾ ਰਹੇ ਹਨ। ਇਸ ਕਰਕੇ ਤੂੰ ਜਾਣਿਆ ਨਹੀਂ ਜਾਂਦਾ ਹੈਂ।

### ਸਕਰ ਖੰਡੁ, ਮਾਇਆ ਤਨਿ ਮੀਠੀ; ਹਮ ਤਉ ਪੰਡ ਉਚਾਈ ਰੇ ॥

(ਰੇ) ਹੇ ਜੋਗੀ ! ਭਾਵੇਂ ਕੋਈ ਤੈਨੂੰ ਰੋਟੀ ਨਾਲ ਖਾਣ ਵਾਸਤੇ ਖੰਡ, ਸ਼ੱਕਰ ਆਦਿ ਕੁਝ ਵੀ ਦੇਵੇ ਤਾਂ ਤੂੰ ਖੁਸ਼ ਨਹੀਂ ਹੁੰਦਾ ਪਰ ਜੇਕਰ ਕੋਈ ਰੋਟੀ ਖਾਣ ਮਗਰੋਂ ਮਾਇਆ ਦੇ ਦੇਵੇ ਤਾਂ ਤੂੰ ਮਾਇਆ ਲੈ ਕੇ ਬਹੁਤਾ ਖੁਸ਼ ਹੁੰਦਾ ਹੈਂ। ਇਸ ਪ੍ਰਕਾਰ ਤੂੰ ਸ਼ੱਕਰ, ਖੰਡ ਨਾਲੋਂ ਸਰੀਰ ਵਿਚ ਮਾਇਆ ਨੂੰ ਮਿੱਠੀ ਮੰਨਦਾ ਹੈਂ।

**ਵਾ:** ਹੇ ਜੋਗੀ ! ਸ਼ੱਕਰ ਅਤੇ ਖੰਡ ਨਾਲੋਂ ਮਾਇਆ ਨੂੰ (ਤਨਿ) ਸਰੀਰ ਵਿਚ ਮਿੱਠੀ ਮੰਨ ਕੇ (ਤਉ) ਤੇਰੇ ਸਮੇਤ (ਹਮ) ਤਮਾਮ ਜੀਵਾਂ ਨੇ ਆਪਣੇ ਹਿਰਦੇ ਅੰਦਰ ਕਿਸੇ ਨਾ ਕਿਸੇ ਪਦਾਰਥ ਦੀ ਵਾਸਨਾ ਤੇ ਆਸਾ ਰੂਪ, ਹੰਗਤਾ ਰੂਪ ਪੰਡ (ਉਚਾਈ) ਚੁੱਕੀ ਹੋਈ ਹੈ। **ਵਾ:** (ਤਉ) ਤੇਰੇ ਸਮੇਤ (ਹਮ) ਤਮਾਮ ਜੀਵਾਂ ਨੇ ਆਪਣੇ ਅੰਤਹਕਰਣ ਰੂਪ ਸਿਰ ਦੇ ਉੱਤੇ ਮਾਇਆ ਦੀ ਇੱਛਾ ਰੂਪ ਪੰਡ (ਉਚਾਈ) ਚੱਕੀ ਹੋਈ ਹੈ।

## ਰਾਤਿ ਅਨੇਰੀ ਸੂਝਸਿ ਨਾਹੀ; ਲਜੁ ਟੂਕਸਿ ਮੂਸਾ, ਭਾਈ ਰੇ ॥੨॥

(ਰੇ) ਹੇ ਭਾਈ ! ਜਿਵੇਂ ਕੋਈ ਅੰਨਾ ਪੁਰਸ਼ ਹਨੇਰੀ ਰਾਤ ਵਿਚ ਪੰਡ ਚੁੱਕ ਕੇ ਤੁਰ ਪਵੇ ਤਾਂ ਹਨੇਰੀ ਰਾਤ ਵਿਚ ਉਸ ਨੂੰ ਕੁਝ ਵੀ ਨਹੀਂ ਦਿਸਦਾ। ਇਸੇ ਪ੍ਰਕਾਰ ਮੱਸਿਆ ਦੀ ਰਾਤ ਵਾਂਗ ਅਵਸਥਾ ਰੂਪ ਰਾਤ ਅਵਿਦਿਆ ਦੇ ਹਨੇਰੇ ਕਰਕੇ (ਅਨੇਰੀ) ਅੰਧੇਰੀ ਹੋ ਰਹੀ ਹੈ। ਸੱਚ ਰੂਪ ਚੰਦਰਮਾਂ ਵੀ ਨਹੀਂ ਦਿਸ ਰਿਹਾ ਜਿਸ ਕਰਕੇ ਮਨ ਬੁਧ ਰੂਪ ਨੇਤਰਾਂ ਦੁਆਰਾ ਆਤਮ ਗਿਆਨ ਭਾਵ ਸ੍ਵੈ ਸਰੂਪ (ਸੂਝਸਿ ਨਾਹੀ) ਨਹੀਂ ਦਿਸਦਾ ਅਤੇ ਉੱਧਰ ਰਾਤ ਦਿਨ ਰੂਪ ਕਾਲੇ ਤੇ ਚਿੱਟੇ (ਮੂਸਾ) ਚੂਹੇ ਜੀਵ ਦੀ ਉਮਰ ਰੂਪ (ਲਜੁ) ਰੱਸੀ ਨੂੰ (ਟੂਕਸਿ) ਟੁੱਕੀ ਜਾ ਰਹੇ ਹਨ, ਪਰ ਇਸ ਨੂੰ ਸਮਝ ਨਹੀਂ ਪੈਂਦੀ ਹੈ ਕਿ ਇਸ ਦੀ ਉਮਰ ਘੱਟਦੀ ਜਾ ਰਹੀ ਹੈ।

**ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥** (ਅੰਗ:੭੯੩)

## ਮਨਮੁਖਿ ਕਰਹਿ, ਤੇਤਾ ਦੁਖੁ ਲਾਗੈ; ਗੁਰਮੁਖਿ ਮਿਲੈ ਵਡਾਈ ਰੇ ॥

(ਰੇ) ਹੇ ਭਾਈ ! ਮਨਮੁੱਖ ਲੋਕ ਜਿਤਨਾ ਵੀ ਕਿਸੇ ਦਾ ਮਾੜਾ (ਕਰਹਿ) ਕਰਦੇ ਹਨ ਭਾਵ ਕਿਸੇ ਨੂੰ ਜਿੰਨ੍ਹਾਂ ਵੀ ਦੁੱਖ ਦਿੰਦੇ ਹਨ। **ਵਾ:** ਮਨਮੁਖ ਜਿਤਨੇ ਵੀ ਹੰਗਤਾ ਸਹਿਤ ਕਰਮ ਕਰਦੇ ਹਨ। ਉਨ੍ਹਾਂ ਨੂੰ (ਤੇਤਾ) ਉਨ੍ਹਾਂ ਹੀ ਦੁੱਖ (ਲਾਗੈ) ਲੱਗਦਾ ਹੈ। **ਵਾ:** ਉਨ੍ਹਾਂ ਨੂੰ ਜੰਮਣ-ਮਰਨ ਦਾ (ਦੁਖੁ) ਕਲੇਸ਼ (ਲਾਗੈ) ਲੱਗਦਾ ਹੈ। ਪਰ ਗੁਰਮੁਖ ਜਨ ਕਿਸੇ ਦਾ ਬੁਰਾ ਨਹੀਂ ਕਰਦੇ ਹਨ, ਸਭਨਾਂ ਦਾ ਭਲਾ ਹੀ ਮਨਾਉਂਦੇ ਹਨ, ਅਤੇ ਪ੍ਰਮੇਸਰ ਦੀ ਰਜਾ ਵਿਚ ਲੀਨ ਰਹਿੰਦੇ ਹਨ। ਇਸੇ ਕਰਕੇ ਉਨ੍ਹਾਂ ਨੂੰ ਮਹਾਰਾਜ ਦੇ ਘਰ ਵਿਚੋਂ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥**" ਰੂਪ (ਵਡਾਈ) ਵਡਿਆਈਆਂ (ਮਿਲੈ) ਮਿਲਦੀਆਂ ਹਨ। **ਵਾ:** ਗੁਰਮੁਖ ਜਨਾਂ ਨੂੰ ਨਿਮਰਤਾ ਕਰਕੇ ਵਡਿਆਈ ਮਿਲਦੀ ਹੈ।

## ਜੋ ਤਿਨਿ ਕੀਆ, ਸੋਈ ਹੋਆ; ਕਿਰਤੁ ਨ ਮੇਟਿਆ ਜਾਈ ਰੇ ॥੩॥

(ਰੇ) ਹੇ ਭਾਈ ! ਜੀਵ ਦੇ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ (ਤਿਨਿ) ਉਸ ਵਾਹਿਗੁਰੂ ਨੇ ਜੋ ਇਸ ਦੇ ਮੱਥੇ ਉੱਤੇ ਲੇਖ ਲਿਖਣਾ (ਕੀਆ) ਕੀਤਾ ਹੈ। ਉਹਨਾਂ ਕਰਮਾਂ ਅਨੁਸਾਰ ਇਸ ਜੀਵ ਨੂੰ (ਸੋਈ) ਓਹੀ ਫਲ ਪ੍ਰਾਪਤ (ਹੋਆ) ਹੋਇਆ ਹੈ। ਕਿਉਂਕਿ ਪ੍ਰਮੇਸਰ ਸਾਰਿਆਂ ਨੂੰ ਕਰਮਾਂ ਅਨੁਸਾਰ ਫਲ ਦਿੰਦਾ ਹੈ। ਫਿਰ ਜਿਹੜਾ ਇਸ ਜੀਵ ਨੇ (ਕਿਰਤੁ) ਕਰਮ ਕੀਤਾ ਹੈ, ਉਸ ਕਰਮ ਨੂੰ ਮੇਟਿਆ ਨਹੀਂ (ਜਾਈ) ਜਾ ਸਕਦਾ। ਯਥਾ:

**ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।** (ਵੈਰਾਗ ਸ਼ਤਕ)

**ਅਵੱਸਮੇਵ ਭੁਗਤੱਬਿਅੰ ਕਿਰਤੰ ਕਰਮੰ ਸੁਭਾਸੁਭੰ॥ ਅਭੁਗਤੰ ਨ ਖੀਅਤੇ॥** (ਗੀਤਾ)

ਅਰਥਾਤ ਚੰਗਾ ਮੰਦਾ ਕੋਈ ਵੀ ਕਰਮ ਬਿਨਾ ਭੋਗੇ ਤੋਂ ਨਾਸ਼ ਨਹੀਂ ਹੁੰਦਾ, ਉਹ ਭੋਗਣਾ ਹੀ ਪੈਂਦਾ ਹੈ। ਵੱਡੇ-ਵੱਡੇ ਰਿਸੀਆਂ, ਮੁਨੀਆਂ ਸਮਰੱਥਾ ਵਾਲਿਆਂ ਨੂੰ ਵੀ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਸਤਿਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਬਿਨਾਂ ਜੀਵਾਂ ਦਾ ਛੁਟਕਾਰਾ ਨਹੀਂ ਹੁੰਦਾ। ਕੇਵਲ ਗੁਰੂ ਸਾਹਿਬ ਜੀ ਇਸ ਜੀਵ ਨੂੰ ਕਰਮਾਂ ਦੇ ਜਾਲ ਤੋਂ ਛੁਡਾ ਕੇ ਮੁਕਤ ਕਰ ਸਕਦੇ ਹਨ।

**ਅਥਵਾ:** (ਰੇ) ਹੇ ਭਾਈ ! ਜਿੰਨ੍ਹਾਂ ਨੂੰ (ਤਿਨਿ) ਤਿਸ ਵਾਹਿਗੁਰੂ ਨੇ ਆਪਣਾ ਬਣਾਉਣਾ (ਕੀਆ) ਕੀਤਾ ਹੈ, (ਸੋਈ) ਉਹ ਤਾਂ ਵਾਹਿਗੁਰੂ ਦਾ ਰੂਪ ਹੀ (ਹੋਆ) ਹੋ ਗਏ ਹਨ। ਪਰ ਜਿੰਨ੍ਹਾਂ ਦੇ ਅੰਦਰ ਦੇਹ ਅਤੇ ਕਰਮਾਂ ਦੀ ਹੰਗਤਾ ਹੈ ਉਨ੍ਹਾਂ ਦੁਆਰਾ ਕੀਤੇ ਹੋਏ ਕਰਮਾਂ ਨੂੰ ਮੇਟਿਆ ਨਹੀਂ ਜਾ ਸਕਦਾ ਭਾਵ ਉਨ੍ਹਾਂ ਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ।

## ਸੁਭਰ ਭਰੇ ਨ ਹੋਵਹਿ ਊਣੇ; ਜੋ ਰਾਤੇ ਰੰਗੁ ਲਾਈ ਰੇ ॥

(ਰੇ) ਹੇ ਭਾਈ ! (ਜੋ) ਜਿਹੜੇ ਵਾਹਿਗੁਰੂ ਵਿਚ (ਰੰਗੁ) ਪ੍ਰੇਮ (ਲਾਈ) ਲਾ ਕੇ (ਰਾਤੇ) ਰੱਤੇ ਹੋਏ ਹਨ। ਉਨ੍ਹਾਂ ਦੇ ਚਿਤ ਕਦੇ ਵੀ (ਊਣੇ) ਖਾਲੀ (ਨ ਹੋਵਹਿ) ਨਹੀਂ ਹੁੰਦੇ ਹਰ ਵਕਤ ਸ਼ਰਧਾ ਕਰਕੇ, ਨਾਮ ਕਰਕੇ (ਸੁਭਰ) ਲਬਾਲਬ ਭਰੇ ਰਹਿੰਦੇ ਹਨ। ਉਹ ਆਪ ਵੀ ਨਿਹਾਲ ਹੁੰਦੇ ਹਨ ਅਤੇ ਹੋਰਨਾਂ ਨੂੰ ਵੀ ਨਿਹਾਲ ਕਰਦੇ ਹਨ। **ਵਾ:** ਜਿੰਨ੍ਹਾਂ ਦੇ ਹਿਰਦੇ ਸਤ ਸਤੋਖ ਆਦਿਕ ਸ਼ੁਭ ਗੁਣਾਂ ਕਰਕੇ (ਸੁਭਰ ਭਰੇ) ਲਬਾਲਬ ਭਰੇ ਰਹਿੰਦੇ ਹਨ। ਕਦੇ ਵੀ (ਊਣੇ) ਖਾਲੀ ਨਹੀਂ ਹੁੰਦੇ ਹਨ। **ਵਾ:** ਬ੍ਰਹਮ ਗਿਆਨੀਆਂ ਦੇ ਅੰਤਹਕਰਣ ਰੂਪ ਤਲਾਅ ਨਾਮ ਜਲ ਰੂਪ ਦੇ ਨਾਲ, ਆਤਮਾਨੰਦ ਰੂਪ ਜਲ ਦੇ ਨਾਲ ਲਬਾਲਬ ਭਰੇ ਹੋਏ ਹਨ, ਜੋ ਕਦੇ ਵੀ ਖਾਲੀ ਨਹੀਂ ਹੁੰਦੇ।

## ਤਿਨ ਕੀ ਪੰਕ ਹੋਵੈ ਜੇ ਨਾਨਕੁ; ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਰੇ) ਹੇ ਜੋਗੀ ! ਜੇਕਰ (ਤਿਨ) ਉਨ੍ਹਾਂ ਗੁਰਮੁਖਾਂ ਦੇ ਚਰਨਾਂ ਦੀ (ਪੰਕ) ਧੂੜ (ਹੋਵੈ) ਹੋ ਜਾਵੇ (ਤਉ) ਤਾਂ ਇਹ (ਮੂੜਾ) ਮੂਰਖ ਜੀਵ (ਕਿਛੁ) ਕੁਝ ਲਾਭ ਪ੍ਰਾਪਤ ਕਰ ਸਕਦਾ ਹੈ, ਕੁਝ ਆਨੰਦ ਪ੍ਰਾਪਤ ਕਰ ਸਕਦਾ ਹੈ। **ਵਾ:** (ਤਉ) ਤਾਂ ਇਹ ਜੀਵ ਬ੍ਰਹਮ ਦੇ ਵਿਚ (ਮੂੜਾ) ਇਸਥਿਤੀ (ਪਾਈ) ਪਾ ਸਕਦਾ ਹੈ। ਜੇਕਰ ਉਨ੍ਹਾਂ ਗੁਰਮੁਖਾਂ ਦੀ ਧੂੜ ਨਾ ਬਣੇ ਅਤੇ ਹੰਕਾਰ ਹੀ ਕਰਦਾ ਰਹੇ ਫਿਰ ਇਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਇਹ ਬਚਨ ਸੁਣ ਕੇ ਜੋਗੀ ਸਤਿਗੁਰੂ ਸਾਹਿਬ ਜੀ ਦਾ ਸਿੱਖ ਬਣਿਆ। ਇਸ ਤਰ੍ਹਾਂ ਗੁਰੂ ਸਾਹਿਬ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਿਚ ਇਸ ਜੋਗੀ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ।

## ਗਉੜੀ ਚੇਤੀ ਮਹਲਾ ੧ ॥

**ਉਥਾਨਕਾ** :

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਹਿਬ ਵਿਖੇ ਸੰਗਤਾਂ ਨੂੰ ਤਾਰ ਰਹੇ ਸਨ ਤਾਂ ਉਥੇ ਗੁਰੂ ਸਾਹਿਬ ਜੀ ਦਾ ਸੇਵਕ ਦਾਸਾ ਭੱਟ ਵੀ ਪਾਸ ਹੀ ਰਹਿੰਦਾ ਸੀ। ਇਕ ਦਿਨ ਗੁਰੂ ਸਾਹਿਬ ਜੀ ਵਣ ਹੇਠਾਂ ਬੈਠੇ ਹੋਏ ਸਨ ਤਾਂ ਅਚਾਨਕ ਹੀ ਮੁਸਕਰਾਉਣ ਲੱਗੇ ਜਦੋਂ ਦਾਸਾ ਭੱਟ ਨੇ ਸਤਿਗੁਰੂ ਜੀ ਨੂੰ ਮੁਸਕਰਾਉਣ ਦਾ ਕਾਰਨ ਪੁੱਛਿਆ ਤਾਂ ਗੁਰੂ ਸਾਹਿਬ ਜੀ ਨੇ ਕਿਹਾ ਕਿ ਦਾਸਾ ਭੱਟ! ਇਹ ਚਿੜੀ ਕੀ ਬੋਲ ਰਹੀ ਹੈ? ਤਾਂ ਕਹਿਣ ਲੱਗਾ ਮਹਾਰਾਜ ! ਮੈਨੂੰ ਇਸ ਬਾਰੇ ਕੋਈ ਗਿਆਨ ਨਹੀਂ। ਇਹ ਪੰਛੀ, ਜਾਨਵਰਾਂ ਦਾ ਗਿਆਨ ਤੁਸੀਂ ਹੀ ਜਾਣਦੇ ਹੋ। ਸਤਿਗੁਰੂ ਜੀ ਕਹਿਣ ਲੱਗੇ ਕਿ ਇਹ ਚਿੜੀ ਕਹਿ ਰਹੀ ਹੈ ਕਿ ਤੇਰੀ ਮਾਂ ਮਰ ਚੁੱਕੀ ਹੈ। ਇਹ ਸੁਣ ਕੇ ਰੋਂਦਾ ਹੋਇਆ ਕਹਿਣ ਲੱਗਾ ਕਿ ਮੇਰਾ ਮੇਰੀ ਮਾਂ ਨਾਲ ਬਹੁਤ ਪਿਆਰ ਸੀ ਕ੍ਰਿਪਾ ਕਰਕੇ ਮੈਨੂੰ ਉਸ ਦੀ ਰੂਹ ਦੇ ਦਰਸ਼ਨ ਕਰਵਾਉ। ਫਿਰ ਮਹਾਰਾਜ ਜੀ ਉਸ ਦੀ ਮਾਤਾ ਦੀ ਰੂਹ ਨੂੰ ਬੁਲਾ ਕੇ ਦਾਸਾ ਭੱਟ ਨੂੰ ਦਰਸ਼ਨ ਕਰਵਾਏ। ਜਿਸ ਵੇਲੇ ਉਸਦੀ ਮਾਤਾ ਦੀ ਰੂਹ ਸਾਹਮਣੇ ਆਈ ਤਾਂ ਦਾਸਾ ਭੱਟ ਮੋਹ ਕਾਰਨ ਉਸ ਨੂੰ ਚਿਬੜਨ ਲੱਗਾ। ਤਾਂ ਜਦੋਂ ਰੂਹ ਹੱਥ ਨਾ ਆਈ ਤਾਂ ਕਹਿਣ ਲੱਗਾ ਮਹਾਰਾਜ ! ਮੇਰੀ ਮਾਤਾ ਦਿਸ ਰਹੀ ਹੈ ਪਰ ਹੱਥ ਵਿਚ ਨਹੀਂ ਆਉਂਦੀ ਤਾਂ ਗੁਰੂ ਜੀ ਕਹਿਣ ਲੱਗੇ ਉਹ ਸਰੀਰ ਜਿਸ ਵਿਚ ਤੇਰੀ ਮਾਂ ਸੀ ਇਹ ਉਸ ਮਿੱਟੀ ਦੇ ਸਰੀਰ ਨੂੰ ਉਥੇ ਹੀ ਛੱਡ ਆਈ ਹੈ। ਇਹ ਤਾਂ ਸਿਰਫ ਰੂਹ ਹੀ ਹੈ ਅਤੇ ਅਕਾਰ ਬਣ ਕੇ ਤੈਨੂੰ ਦਿਖਾਈ ਦੇ ਰਹੀ ਹੈ। ਫਿਰ ਦਾਸਾ ਭੱਟ ਕਹਿਣ ਲੱਗਾ ਕਿ ਮਹਾਰਾਜ! ਮੇਰਾ ਮੋਹ ਨਹੀਂ ਟੁੱਟ ਰਿਹਾ। ਕ੍ਰਿਪਾ ਕਰਕੇ ਮੇਰੇ ਅੰਦਰੋ ਇਸ ਮੋਹ ਦੀ ਨਿਵਰਤੀ ਕਰੋ ਤਾਂ ਸਤਿਗੁਰੂ ਸਾਹਿਬ ਜੀ ਇਸ ਦੇ ਅੰਦਰੋਂ ਮੋਹ ਨਵਿਰਤ ਕਰਨ ਵਾਸਤੇ ਇਸਦੇ ਪਿੱਛਲੇ ਜਨਮਾਂ ਬਾਬਤ ਦੱਸੇ ਹੋਏ ਇਸ ਪਾਵਨ ਸ਼ਬਦ ਦੁਆਰਾ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਕਤ ਕੀ ਮਾਈ, ਬਾਪੁ ਕਤ ਕੇਰਾ; ਕਿਦੂ ਥਾਵਹੁ ਹਮ ਆਏ ॥

ਹੇ ਦਾਸਾ ਭੱਟ ! ਯਾਦ ਕਰ ਕਿ (ਕਤ ਕੀ ਮਾਈ) ਇਹ ਕਦੋਂ ਕੁ ਦੀ ਤੇਰੀ ਮਾਂ ਹੈ ਅਤੇ (ਬਾਪੁ ਕਤ ਕੇਰਾ) ਕਦੋਂ ਕੁ ਦਾ ਤੇਰਾ ਬਾਪ ਹੈ। **ਵਾ:** ਇਹ ਕਿਸਦੀ ਮਾਂ ਹੈ ਅਤੇ ਕਿਸ ਦਾ ਬਾਪ ਹੈ? ਭਾਵ ਇਹ ਤਾਂ ਸਰੀਰ ਦੇ ਮਾਤਾ ਪਿਤਾ ਹਨ। **ਵਾ:** ਤੇਰੀਆਂ ਕਿਤਨੀਆਂ ਕੁ ਮਾਂਵਾਂ ਹੋ ਚੁੱਕੀਆਂ ਹਨ ਅਤੇ ਕਿਤਨੇ ਕੁ ਬਾਪ ਹੋ ਚੁੱਕੇ ਹਨ ਅਤੇ (ਕਿਦੂ) ਕਿਹੜੀ ਕਿਹੜੀ (ਥਾਵਹੁ) ਜਗ੍ਹਾ ਤੋਂ (ਹਮ) ਅਸੀਂ ਸਾਰੇ ਆਏ ਹਾਂ। ਅਰਥਾਤ ਇਹ ਜੋ ਨਾਸ਼ਵੰਤ ਮਿੱਟੀ ਦੀਆਂ ਦੇਹਾਂ ਹਨ ਇਹ ਹੀ ਜੀਵ ਦੀ ਮਾਂ ਅਤੇ ਬਾਪ ਹਨ।

**ਅਥਵਾ :** ਇਸ ਜੀਵ ਨੂੰ ਇਹ ਵੀ ਨਹੀਂ ਪਤਾ ਕਿ ਕਿਤਨੇ ਜਨਮਾਂ ਵਿਚ ਕਿਤਨੀਆਂ ਕੁ ਮਾਂਵਾਂ ਤੇ ਕਿਤਨੇ ਕੁ ਬਾਪ ਹੋ ਚੁੱਕੇ ਹਨ ਅਤੇ ਕਿਹੜੀ ਥਾਵਾਂ ਤੇ ਕਿਹੜੀਆਂ ਜੂਨਾਂ ਵਿਚੋਂ ਅਸੀਂ ਭਟਕਦੇ ਆਏ ਹਾਂ। ਇਸ ਪ੍ਰਕਾਰ ਇਸ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਅਣਗਿਣਤ ਹੀ ਹਨ। ਪਰ ਭਜਨ ਕਰਨ ਵਾਲੇ ਸਮਾਧੀ ਵਿਚ ਵੇਖ ਲੈਂਦੇ ਹਨ ਕਿ ਇਹ ਲੋਕ ਕਿੱਥੋਂ ਆਏ ਹਨ।

## ਅਗਨਿ ਬਿੰਬ ਜਲ ਭੀਤਰਿ ਨਿਪਜੇ; ਕਾਹੇ ਕੰਮਿ ਉਪਾਏ ॥੧॥

ਪਿਤਾ ਦੇ ਜਲ ਧਾਤੂ ਦੀ (ਬਿੰਬ) ਬੂੰਦ ਮਾਤਾ ਦੇ ਗਰਭ ਰੂਪ ਅੱਗ (ਭੀਤਰਿ) ਵਿਚ ਰਕਤ ਨਾਲ ਮਿਲਣੇ ਕਰਕੇ ਰਕਤ ਬਿੰਦ ਦਾ ਢੇਲਾ ਬਣ ਕੇ ਇਹ ਸਰੀਰ (ਨਿਪਜੇ) ਪੈਦਾ ਹੋਏ ਹਨ। **ਵਾ:** ਜਿਵੇਂ ਅੱਗ ਵਿਚੋਂ ਚੰਗਿਆੜੇ, ਜਲ ਵਿਚੋਂ (ਬਿੰਬ) ਬੁਲਬਲੇ ਧੂੜ ਵਿਚੋਂ ਕਿਨਕੇ ਪੈਦਾ ਹੁੰਦੇ ਹਨ। ਇਸੇ ਪ੍ਰਕਾਰ ਬ੍ਰਹਮ ਚੇਤਨ ਤੋਂ ਵੱਖਰੇ ਹੋ ਕੇ (ਜਲ) ਚੇਤਨ (ਭੀਤਰਿ) ਵਿਚ ਹੀ ਸਾਰੇ ਜੀਵ (ਨਿਪਜੇ) ਪੈਦਾ ਹੋਏ ਹਨ ਅਤੇ ਉਸ ਵਿਚ ਅਖੀਰ ਨੂੰ ਸਮਾਉਣਾ ਹੈ। ਫਿਰ ਪ੍ਰਮੇਸ਼ਰ ਨੇ ਜੀਵ (ਕਾਹੇ) ਕਿਸ ਕੰਮ ਵਾਸਤੇ (ਉਪਾਏ) ਪੈਦਾ ਕੀਤਾ ਹੈ?

**ਕਵਨ ਕਾਜ ਸਿਰਜੇ ਜਗ ਭੀਤਰਿ; ਜਨਮਿ ਕਵਨ ਫਲੁ ਪਾਇਆ ॥** *(ਅੰਗ:੯੭੦)*

ਇਸ ਗਿਆਨ ਨੂੰ ਜੀਵਾਂ ਨੇ ਭੁਲਾ ਦਿੱਤਾ ਹੈ।
ਦਾਸਾ ਭੱਟ ਬੇਨਤੀ ਕਰਦਾ ਹੈ ਕਿ

## ਮੇਰੇ ਸਾਹਿਬਾ; ਕਉਣੁ ਜਾਣੈ ਗੁਣ ਤੇਰੇ ॥

ਹੇ ਮੇਰੇ (ਸਾਹਿਬਾ) ਮਾਲਕ ! (ਤੇਰੇ) ਆਪ ਜੀ ਦੇ ਗੁਣਾਂ ਨੂੰ ਕੌਣ (ਜਾਣੈ) ਜਾਣ ਸਕਦਾ ਹੈ? ਭਾਵ ਕੋਈ ਵੀ ਨਹੀਂ ਜਾਣ ਸਕਦਾ। ਅੱਗ ਦੇ ਚੰਗਿਆੜਿਆਂ ਵਾਂਗ ਜਲ ਆਦਿਕ ਪੰਜਾਂ ਤੱਤਾਂ ਵਿਚੋਂ ਜਲ ਦੇ ਬੁਲਬਲਿਆਂ ਵਾਂਗ ਸਾਨੂੰ ਪੈਦਾ ਕੀਤਾ ਹੈ। ਇਤਨੇ ਆਪ ਜੀ ਦੇ ਉਪਕਾਰ ਹਨ। ਪਰ ਅਸੀਂ ਜੀਵਾਂ ਨੇ ਸਭ ਕੁਝ ਭੁਲਾ ਦਿੱਤਾ ਹੈ।

**ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ ॥** *(ਅੰਗ:੫੯੬)*

## ਕਹੇ ਨ ਜਾਨੀ; ਅਉਗੁਣ ਮੇਰੇ ॥੧॥ ਰਹਾਉ ॥

ਜਿਵੇਂ ਆਪ ਜੀ ਦੇ ਗੁਣਾਂ ਨੂੰ ਨਹੀਂ ਕਿਹਾ ਜਾ ਸਕਦਾ ਇਸੇ ਤਰ੍ਹਾਂ (ਮੇਰੇ) ਸਾਡੇ ਅਉਗੁਣ ਵੀ ਨਹੀਂ ਕਹੇ (ਜਾਨੀ) ਜਾ ਸਕਦੇ। ਅਸੀਂ ਤਾਂ ਬੇਅੰਤ ਔਗੁਣਾਂ ਦੇ ਗ੍ਰਸੇ ਹੋਏ ਹਾਂ।

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗੁਣ ਹਮਾਰੇ ॥** *(ਅੰਗ:੧੫੬)*

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥** *(ਅੰਗ:੭੫੦)*

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥** *(ਅੰਗ:੧੪੦੬)*

ਦਾਸਾ ਭੱਟ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜਿਵੇਂ ਆਪ ਜੀ ਨੇ ਮੈਨੂੰ ਮੇਰੀ ਮਾਂ ਦੀ ਰੂਹ ਦਿਖਾਈ ਹੈ, ਉਸੇ ਤਰ੍ਹਾਂ ਮੇਰੇ ਪਿਛਲੇ ਜਨਮ ਵੀ ਮੈਨੂੰ ਦਿਖਾਉਣਾ ਕਰੋ। ਜਦੋਂ ਗੁਰੂ ਜੀ ਆਪਣਾ ਕਿਰਪਾ ਭਰਿਆ ਪਾਵਨ ਹਸਤ ਦਾਸਾ ਭੱਟ ਦੇ ਮਸਤਕ ਤੇ ਰੱਖਿਆ ਤਾਂ ਦਾਸਾ ਭੱਟ ਨੇ ਜਿੰਨੇ ਵੀ ਪਿੱਛੇ ਜਨਮ ਧਾਰੇ ਸਨ ਉਸ ਨੂੰ ਸਾਰਿਆਂ ਦਾ ਹੀ ਗਿਆਨ ਹੋ ਗਿਆ ਸਾਰੇ ਹੀ ਦਿਸਣ ਲੱਗ ਪਏ। ਜਦੋਂ ਸਤਿਗੁਰੂ ਸਾਹਿਬ ਜੀ ਨੇ ਦਾਸਾ ਭੱਟ ਨੂੰ ਪੁੱਛਿਆ ਕਿ ਹੇ ਦਾਸਾ ਭੱਟ ਪਿੱਛਲੇ ਜਨਮ ਦਿਸੇ ਹਨ ਕਿ ਨਹੀਂ? ਤਾਂ ਕਹਿਣ ਲੱਗਾ ਮਹਾਰਾਜ! ਜਿੰਨੇ ਜਨਮ ਮੈ ਪਿੱਛੇ ਧਾਰੇ ਹਨ ਗਿਣ ਕੇ ਦੱਸ ਨਹੀਂ ਸਕਦਾ ਅਣਗਿਣਤ ਹੀ ਹਨ।

## ਕੇਤੇ, ਰੁਖ ਬਿਰਖ ਹਮ ਚੀਨੇ; ਕੇਤੇ ਪਸੂ ਉਪਾਏ ॥

ਮਹਾਰਾਜ! ਮੈਂ ਜੰਗਲ ਦੇ ਖੁਸਕ (ਰੁਖ) ਰੁੱਖਾਂ ਦੇ ਅਤੇ ਬਾਗਾਂ ਦੇ ਫਲਾਂਦਾਰ (ਬਿਰਖ) ਬ੍ਰਿਛਾਂ ਦੇ (ਕੇਤੇ) ਕਈ ਜਨਮ ਧਾਰੇ ਹੋਏ (ਚੀਨੇ) ਦੇਖੇ ਹਨ। **ਵਾ:** ਕਈ (ਰੁਖ) ਜੜ੍ਹ (ਬਿਰਖ) ਚੇਤਨ ਦੇਹਾਂ ਆਦਿਕ ਨੂੰ ਧਾਰਨ ਕੀਤਾ ਦੇਖਿਆ ਹੈ। **ਵਾ:** ਕਈ ਜਨਮ ਧਾਰ ਕੇ ਅਸੀਂ ਜੰਗਲ ਦੇ ਖੁਸਕ ਰੁੱਖਾਂ ਦੀ ਨਿਆਈਂ ਪ੍ਰੇਮ ਤੋਂ ਹੀਣੇ ਨਿਸ਼ਰਧਕ ਬਣਕੇ ਅਤੇ (ਬਿਰਖ) ਕਈ ਜਨਮ ਧਾਰ ਕੇ ਫਲ ਦੇਣ ਵਾਲੇ ਬ੍ਰਿਛਾਂ ਦੀ ਨਿਆਈਂ ਲੋਕਾਂ ਨੂੰ ਵਰ ਦੇਣ ਵਾਲੇ ਬਣ ਕੇ ਜਨਮ ਧਾਰੇ ਹੋਏ ਦੇਖੇ ਹਨ ਅਤੇ ਵਾਸ਼ਨਾ ਦੇ ਬੱਧੇ ਹੋਣ ਕਰਕੇ (ਕੇਤੇ) ਕਈ ਜਨਮ ਪ੍ਰਮੇਸਰ ਨੇ ਸਾਨੂੰ (ਪਸੂ) ਪਸ਼ੂਆਂ ਦੀ ਜੂਨ ਵਿਚ (ਉਪਾਏ) ਪੈਦਾ ਕੀਤਾ ਹੈ। ਇਸ ਸਰੀਰ ਲਈ ਮੈ ਚਉਪਾਇਆਂ ਦੇ ਅਨੰਤ ਜਨਮ ਵੀ ਧਾਰੇ ਹਨ।

**ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥** *(ਅੰਗ:੧੭੬)*

**ਬੀਸ ਲਾਖ ਅਸਥਾਵਰ ਜਾਨੋ। ਨੌ ਲਾਖ ਜਲ ਥਲ ਸਭ ਮਾਨੋ।**

**ਗਿਆਰਾਂ ਲਾਖ ਕੂਰਮ ਕਵੀ ਗਾਏ। ਪੰਥੀ ਗਣ ਦਸ ਲਾਖ ਬਤਾਏ।**

**ਤੀਸ ਲਾਖ ਪਸ ਜਾਨੋ ਭਾਈ। ਚਾਰ ਲਾਖ ਬਾਨਰ ਦੁਖਦਾਈ।**

**ਚਬ ਚੌਰਾਸੀ ਯਹ ਕਟ ਆਵੈ। ਤਬ ਮਾਨਸ ਕੇ ਤਨ ਕੋ ਪਾਵੈ।** *(ਪ੍ਰਮਾਣ)*

ਇਸ ਪ੍ਰਕਾਰ ਚੌਰਾਸੀ ਭੋਗ ਕੇ ਮਨੁੱਖਾ ਦੇਹੀ ਪ੍ਰਾਪਤ ਹੁੰਦੀ ਹੈ। ਪਰ ਜੀਵ ਫਿਰ ਵੀ ਸਿਮਰਨ ਨਹੀਂ ਕਰਦਾ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**

**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥** *(ਅੰਗ : ੬੩੧)*

## ਕੇਤੇ ਨਾਗ ਕੁਲੀ ਮਹਿ ਆਏ; ਕੇਤੇ ਪੰਖ ਉਡਾਏ ॥੨॥

ਅਸੀਂ ਵਾਸ਼ਨਾ ਦੇ ਬੱਧੇ ਹੋਏ (ਕੇਤੇ) ਕਈ ਜਨਮ ਧਾਰ ਕੇ ਨਾਗਾਂ ਦੀਆਂ (ਕੁਲੀ) ਕੁਲਾਂ ਵਿਚ (ਆਏ) ਆਉਂਦੇ ਰਹੇ। ਭਾਵ ਬਾਸ਼ਕ ਨਾਗ, ਸ਼ੇਸ਼ਨਾਗ, ਤੱਛਕ ਨਾਗ ਆਦਿ ਇਹਨਾਂ ਦੀਆਂ ਕੁਲਾਂ ਵਿਚ ਅੰਡਜ ਖਾਣੀ ਦੁਆਰਾ ਪੈਦਾ ਹੋਏ ਅਤੇ (ਕੇਤੇ ਪੰਖ ਉਡਾਏ) ਕਿਤਨੇ ਕੁ ਜਨਮ ਖੰਭਾਂ ਨਾਲ ਉੱਡਣ ਵਾਲੇ ਅਕਾਸ਼ਚਾਰੀ ਪੰਛੀਆਂ ਦੀਆਂ ਜੂਨਾਂ ਨੂੰ ਧਾਰਨ ਕੀਤਾ।

**ਕਈ ਜਨਮ ਪੰਖੀ ਸਰਪ ਹੋਇਓ ॥** *(ਅੰਗ:੧੭੬)*

ਮਹਾਰਾਜ! ਇਉਂ ਕਈ ਵਾਰ ਚੌਰਾਸੀ ਲੱਖ ਜੂਨਾਂ ਭੋਗ ਕੇ ਅਸੀਂ ਮਨੁੱਖਾ ਸਰੀਰ ਧਾਰਿਆ ਹੈ, ਪਰ ਮਨੁੱਖ ਬਣ ਕੇ ਵੀ ਅਸੀਂ ਚੰਗੇ ਕੰਮ ਨਹੀਂ ਕੀਤੇ।

**ਨੋਟ:** ਕਈ ਨਾਗਾਂ ਦੀਆਂ ਅੱਠ ਕੁੱਲਾਂ ਗਿਣਦੇ ਹਨ, ਕਈ ਨੌਂ ਕੁੱਲਾਂ ਗਿਣਦੇ ਹਨ। ਜਿੰਨ੍ਹਾਂ ਵਿਚੋਂ ਕਿਤਨੇ ਹੀ ਨਾਗ ਫਨਾਂ ਵਾਲੇ ਹੁੰਦੇ ਹਨ ਅਤੇ ਕਿਤਨੇ ਹੀ ਪਤਲੀ ਸਿਰੀ ਵਾਲੇ ਹੁੰਦੇ ਹਨ।

## ਹਟ ਪਟਣ ਬਿਜ ਮੰਦਰ ਭੰਨੈ; ਕਰਿ ਚੋਰੀ ਘਰਿ ਆਵੈ ॥ (ਹੱਟ ਪਟਣ ਬੋਲੋ)

ਕਈਆਂ (ਪਟਣ) ਸਹਿਰਾਂ ਵਿਚੋਂ ਅਸੀਂ (ਹਟ) ਦੁਕਾਨਾਂ ਨੂੰ, ਬਜ਼ਾਰਾਂ ਨੂੰ (ਬਿਜ) ਪੱਥਰ ਦੇ ਚੂਨੇ ਗੱਚ (ਮੰਦਰ) ਘਰਾਂ ਨੂੰ, ਸ਼ਾਹੂਕਾਰਾਂ ਦੇ ਮਕਾਨਾਂ ਨੂੰ (ਭੰਨੈ) ਭੰਨਣਾ ਕੀਤਾ ਅਤੇ ਉਥੋਂ ਸੋਨਾ, ਚਾਂਦੀ, ਧਨ, ਪਦਾਰਥ ਆਦਿਕ ਚੋਰੀ ਕਰਕੇ ਆਪਣੇ ਘਰਾਂ ਵਿਚ (ਆਵੈ) ਆਉਂਦੇ ਰਹੇ।

## ਅਗਹੁ ਦੇਖੈ ਪਿਛਹੁ ਦੇਖੈ; ਤੁਝ ਤੇ ਕਹਾ ਛਪਾਵੈ ॥੩॥

ਉਸ ਵੇਲੇ ਅਸੀਂ (ਅਗਹੁ ਦੇਖੈ) ਅੱਗੇ ਵੱਲ ਦੇਖਦੇ ਸੀ ਕਿ ਜਿਸ ਘਰ ਵਿਚ ਚੋਰੀ ਕੀਤੀ, ਉਸ ਪਰਿਵਾਰ ਦਾ ਕੋਈ ਜੀਅ ਤਾਂ ਨਹੀਂ ਆ ਰਿਹਾ। ਫਿਰ (ਪਿਛਹੁ ਦੇਖੈ) ਪਿੱਛੇ ਵੱਲ ਦੇਖਦੇ ਸੀ ਕਿ ਸਾਨੂੰ ਪਕੜਨ ਵਾਸਤੇ ਕੋਈ ਪੁਲਿਸ ਤਾਂ ਨਹੀਂ ਆ ਰਹੀ। ਪਰ ਹੇ ਪ੍ਰਮੇਸਰ ਰੂਪ ਗੁਰੂ ਸਾਹਿਬ! (ਤੁਝ ਤੇ) ਆਪ ਤੋਂ ਕਿਵੇਂ (ਛਪਾਵੈ) ਛਪਾਉਣਾ ਕਰੀਏ। ਆਪ ਤਾਂ ਅੰਤਰਜਾਮੀ ਹੋ।

**ਅਥਵਾ :** ਹੇ ਮਹਾਰਾਜ! ਜੀਵ ਜਦੋਂ ਕਿਸੇ ਦੀ ਵਸਤੂ ਚੁਰਾਉਣ ਵਾਸਤੇ ਜਾਂਦਾ ਹੈ ਤਾਂ ਉਦੋਂ ਅੱਗੇ ਤੇ ਪਿਛੇ ਦੋਵੇਂ ਪਾਸੇ ਹੀ ਵੇਖਦਾ ਹੈ ਕਿ ਮੈਨੂੰ ਕੋਈ ਦੇਖ ਤਾਂ ਨਹੀਂ ਰਿਹਾ। ਪਰ ਇਹ ਜੀਵ ਉਸ ਚੋਰੀ ਕੀਤੀ ਹੋਈ ਵਸਤੂ ਨੂੰ ਆਪ ਤੋਂ ਛੁਪਾ ਕੇ (ਕਹਾ) ਕਿੱਥੇ ਲੈ ਜਾ ਸਕਦਾ ਹੈ? ਭਾਵ ਕਿਤੇ ਵੀ ਲਿਜਾ ਨਹੀਂ ਸਕਦਾ।

## ਸਾਖੀ—ਭਾਈ ਮਾਧੋ ਜੀ ਦੀ

ਭਾਈ ਮਾਧੋ ਕਸ਼ਮੀਰ ਵਿਚ ਕਥਾ ਕਰਿਆ ਕਰਦੇ ਸਨ। ਸੰਗਤਾਂ ਸੁਣ ਕੇ ਬਹੁਤ ਨਿਹਾਲ ਹੁੰਦੀਆਂ। ਇੱਕ ਸ਼ਾਹੂਕਾਰ ਦਾ ਚੌਂਹ ਭਾਵ ਚਾਰ ਪੁੱਤਰਾਂ ਵਿਚੋਂ ਸਭ ਤੋਂ ਛੋਟਾ ਲੜਕਾ ਸਤਸੰਗੀ ਸੀ। ਜੋ ਆਪਣਾ ਬਹੁਤ ਸਮਾਂ ਸਤਸੰਗਤ ਦੀ ਸੇਵਾ ਕਰਕੇ ਬਤੀਤ ਕਰਿਆ ਕਰਦਾ, ਵੱਡੀ ਰਾਤ ਨੂੰ ਘਰ ਜਾਇਆ ਕਰਦਾ ਸੀ। ਘਰ ਦਾ ਵਿਹਾਰ ਘੱਟ ਕਰਦਾ ਕਰਕੇ ਇਸਦਾ ਪਿਤਾ ਸ਼ਾਹੂਕਾਰ ਦਿਲੋਂ ਬੜਾ ਨਿਰਾਸ਼ ਸੀ। ਇਕ ਰਾਤ ਉਸ ਮਹੱਲੇ ਵਿਚ ਚੋਰੀ ਹੋ ਗਈ, ਇਹ ਸਤਸੰਗੀ ਲੜਕਾ ਅੱਧੀ ਕੁ ਰਾਤ ਦੇ ਸਮੇਂ ਸੰਗਤ ਵਿਚੋਂ ਆਪਣੇ ਘਰ ਨੂੰ ਵਾਪਸ ਜਾ ਰਿਹਾ ਸੀ। ਚੋਰ ਨੱਸ ਗਏ ਤੇ ਪੁਲਿਸ ਨੇ ਇਸ ਨੂੰ ਹੀ ਫੜ ਲਿਆ ਤੇ ਪੁੱਛਿਆ, "ਤੂੰ ਕੌਣ ਹੈ?" ਇਸ ਨੇ ਕਿਹਾ, "ਮੈਂ ਫਲਾਨੇ ਸ਼ਾਹੂਕਾਰ ਦਾ ਪੁੱਤਰ ਹਾਂ।" ਜਦੋਂ ਪੁਲਿਸ ਨੇ ਸ਼ਾਹੂਕਾਰ ਤੋਂ ਪੁੱਛ-ਗਿੱਛ ਕੀਤੀ ਤਾਂ ਉਸਨੇ ਗੁੱਸੇ ਨਾਲ ਕਿਹਾ, "ਇਹ ਮੇਰਾ ਲੜਕਾ ਨਹੀਂ ਹੈ।" ਸਿਪਾਹੀਆਂ ਨੂੰ ਸ਼ੰਕਾ ਹੋ ਗਈ ਤਾਂ ਲੜਕੇ ਨੂੰ ਕਿਹਾ, "ਤੇਰਾ ਸਿਆਣੂ ਕੋਈ ਹੋਰ ਵੀ ਹੈ?" ਉਹ ਕਹਿਣ ਲੱਗਾ ਕਿ ਮੈਂ ਭਾਈ ਮਾਧੋ ਜੀ ਦੀ ਸੰਗਤ ਕਰਦਾ ਹਾਂ। ਜਦੋਂ ਇਸ ਨੂੰ ਭਾਈ ਮਾਧੋ ਜੀ ਪਾਸ ਲੈ ਕੇ ਗਏ ਤੇ ਪੁੱਛਿਆ ਕਿ ਇਹ ਚੋਰ ਹੈ ਕਿ ਸਾਧ? ਤਾਂ ਭਾਈ ਮਾਧੋ ਜੀ ਨੇ ਕਿਹਾ ਕਿ "ਚੋਰ ਸਾਧ ਸਭ ਬ੍ਰਹਮ ਪਛਾਨੋ" ਭਾਵ ਚੋਰ ਤੇ ਸਾਧ ਬ੍ਰਹਮ ਹੀ ਹੈ। ਕਿਉਂਕਿ ਭਾਈ ਮਾਧੋ ਜੀ ਬ੍ਰਹਮ ਗਿਆਨ ਦੀ ਮਸਤੀ ਵਿਚ ਰਹਿੰਦੇ ਸਨ। ਪੁਲਿਸ ਨੂੰ ਹੋਰ ਪੱਕਾ ਸ਼ੱਕ ਹੋ ਗਿਆ ਕਿ ਇਹੀ ਚੋਰ ਹੈ। ਇਸ ਨੂੰ ਜਦੋਂ ਲੋਹੇ ਦੀ ਸੂਲ 'ਤੇ ਚਾੜ੍ਹਨ ਲੱਗੇ ਤਾਂ ਸੂਲੀ ਢਲ ਗਈ ਫਿਰ ਲੱਕੜ ਦੀ ਸੂਲੀ ਉੱਤੇ ਚਾੜ੍ਹਨ ਲੱਗੇ ਤਾਂ ਉਸ ਵਿਚੋਂ ਲੱਗਰਾਂ ਹਰੀਆਂ ਹੋ ਗਈਆਂ। ਫਿਰ ਉਸ ਨੂੰ ਨਿਰਦੋਸ਼ ਜਾਣ ਕੇ ਛੱਡ ਦਿੱਤਾ। ਇਸ ਪ੍ਰਕਾਰ ਉਸ ਪ੍ਰਮੇਸਰ ਤੋਂ ਕੁਝ ਵੀ ਨਹੀਂ ਛੁਪ ਸਕਦਾ।

## ਤਟ ਤੀਰਥ ਹਮ ਨਵ ਖੰਡ ਦੇਖੇ; ਹਟ ਪਟਣ ਬਾਜਾਰਾ ॥

ਮਹਾਰਾਜ! ਅਸੀਂ ਅਨੇਕਾਂ ਜਨਮ ਧਾਰ ਕੇ ਤੀਰਥਾਂ ਦੇ (ਤਟ) ਕਿਨਾਰਿਆਂ ਤੇ ਜਾਪ ਕਰਨ ਵਾਲੇ ਬਣ ਕੇ ਬੈਠਦੇ ਰਹੇ ਅਤੇ ਕਈ ਵਾਰ (ਨਵ ਖੰਡ) ਨੌਂ ਖੰਡਾਂ ਦੇ ਜੀਵ ਬਣ ਕੇ ਉਹਨਾਂ ਖੰਡਾਂ ਦੀਆਂ ਜੂਨਾਂ ਨੂੰ ਵੀ (ਦੇਖੇ) ਦੇਖਿਆ ਹੈ। ਫਿਰ ਕਈ ਜਨਮ (ਪਟਣ) ਸ਼ਹਿਰਾਂ ਵਿਚ ਬਾਣੀਏ ਬਣ ਕੇ (ਹਟ) ਹੱਟਾਂ ਭਾਵ ਦੁਕਾਨਾਂ ਨੂੰ ਕਰਦੇ ਰਹੇ ਭਾਵ ਸੌਦਾ ਵੇਚਦੇ ਰਹੇ ਹਾਂ ਅਤੇ ਕਈ ਵਾਰ ਬਜ਼ਾਰਾਂ ਦੇ ਪ੍ਰਧਾਨ ਬਣ ਕੇ ਬੈਠਦੇ ਰਹੇ ਹਾਂ।

## ਲੈ ਕੈ ਤਕੜੀ ਤੋਲਨਿ ਲਾਗਾ; ਘਟ ਹੀ ਮਹਿ ਵਣਜਾਰਾ ॥੪॥

ਕਈ ਜਨਮ ਵਣਜਾਰੇ ਬਣ ਕੇ ਤੱਕੜੀ ਲੈ ਕੇ ਤੋਲਣ ਲੱਗਿਆ ਵੱਧ-ਘੱਟ ਹੀ ਤੋਲਦੇ ਰਹੇ, ਪਰ ਫਿਰ ਵੀ ਅਖੀਰ (ਘਟ) ਘਾਟੇ (ਮਹਿ) ਵਿਚ ਹੀ ਜਾਂਦੇ ਰਹੇ। **ਵਾ:** ਕਈ ਜਨਮਾਂ ਵਿਚ ਤਕੜੀ ਲੈ ਕੇ ਤੋਲਣ ਵਾਲਾ ਆੜ੍ਹਤੀਏ ਹੀ ਬਣਦੇ ਰਹੇ ਹਾਂ।

**ਅਥਵਾ :** ਜਦੋਂ ਜੀਵ ਆਤਮਾ ਵਿਚ ਬੁੱਧੀ ਰੂਪ ਤਕੜੀ ਲੈ ਕੇ, ਉਸ ਵਿਚ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ ਵਿਚਾਰ ਕਰਨ ਰੂਪ ਤੋਲਣ ਲੱਗਾ ਤਾਂ ਇਹ ਜੀਵ ਰੂਪ ਵਣਜਾਰੇ ਨੇ ਆਪਣੇ ਆਪ ਨੂੰ (ਘਟ) ਘਾਟੇ (ਮਹਿ) ਵਿਚ ਹੀ ਵੇਖਿਆ ਕਿ ਜਿਤਨੇ ਮੈਂ ਪਹਿਲਾਂ ਜਨਮ ਧਾਰੇ ਹਨ, ਉਨ੍ਹਾਂ ਵਿਚ ਕੋਈ ਚੰਗਾ ਕਰਮ ਨਹੀਂ ਕੀਤਾ, ਔਗੁਣ ਹੀ ਪੱਲੇ ਬੰਨ੍ਹ ਕੇ ਆਉਂਦਾ ਜਾਂਦਾ ਰਿਹਾ ਹਾਂ।

**ਅਥਵਾ :** ਜਦੋਂ ਜੀਵ ਰੂਪ ਵਣਜਾਰਾ ਸੰਗਤ ਵਿਚ ਆ ਕੇ ਵਿਚਾਰ ਰੂਪ ਤਕੜੀ ਲੈ ਕੇ ਤੋਲਣ ਲਗਾ ਤਾਂ ਉਸ ਨੂੰ (ਘਟ) ਹਿਰਦੇ (ਮਹਿ) ਵਿਚੋਂ ਹੀ ਪ੍ਰਮੇਸਰ ਪ੍ਰਾਪਤ ਹੋ ਗਿਆ।

ਹੁਣ ਦਾਸਾ ਭੱਟ ਬੇਨਤੀਆਂ ਕਰਦਾ ਹੈ :

## ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ; ਤੇਤੇ ਅਉਗਣ ਹਮਾਰੇ ॥

ਹੇ ਮਹਾਰਾਜ ! (ਜੇਤਾ) ਜਿਤਨਾ ਲੱਖ ਜੋਜਨ ਦੇ ਪਾੜੇ ਵਾਲਾ ਖਾਰਾ (ਸਮੁੰਦੁ) ਸਮੁੰਦਰ ਤੇ ਸੌ ਜੋਜਨ ਦੇ ਪਾੜੇ ਵਾਲਾ, ਸੱਗਰ ਰਾਜੇ ਦੇ ਪੁੱਤਰਾਂ ਦੁਆਰਾ ਖੋਦਿਆ ਹੋਇਆ ਗੰਗਾ ਸਾਗਰ (ਨੀਰਿ) ਪਾਣੀ ਨਾਲ ਭਰਿਆ ਹੋਇਆ ਹੈ, (ਤੇਤੇ) ਉਤਨੇ (ਹਮਾਰੇ) ਸਾਡੇ ਵਿਚ ਔਗੁਣ ਹਨ ਭਾਵ ਸਾਵੇ ਵਿਚ ਬੇਅੰਤ ਹੀ ਔਗੁਣ ਹਨ।

**ਅਥਵਾ :** ਜਿੰਨ੍ਹਾਂ ਇਹ ਸੰਸਾਰ ਰੂਪ ਸਮੁੰਦਰ (ਸਾ+ਗਰੁ) ਵਿਸ਼ੇ ਸੁੱਖ ਰੂਪ (ਗਰੁ) ਗਰਲਤਾ ਰੂਪ ਪਾਣੀ ਦੇ (ਸਾ) ਸਹਿਤ ਭਰਿਆ ਹੋਇਆ ਹੈ। (ਤੇਤੇ) ਉਤਨੇ ਔਗੁਣ (ਹਮਾਰੇ) ਸਾਡੇ ਵਿਚ ਹਨ।

## ਦਇਆ ਕਰਹੁ ਕਿਛੁ ਮਿਹਰ ਉਪਾਵਹੁ; ਡੁਬਦੇ ਪਥਰ ਤਾਰੇ ॥੫॥

ਦਇਆ ਸਬਦ ਸੰਸਕ੍ਰਿਤ ਅਤੇ ਮਿਹਰ ਸ਼ਬਦ ਫਾਰਸੀ ਦਾ ਹੈ। ਮਹਾਰਾਜ ! ਜਿਵੇਂ ਪਿਛਲੇ ਭਗਤਾਂ ਤੇ ਦਇਆ ਕਰਦੇ ਆਏ ਹੋ।

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ:੪੫੧)*

ਅਤੇ ਹੁਣ ਵੀ ਭਗਤਾਂ ਤੇ ਮਿਹਰਬਾਨੀ ਕਰਦੇ ਹੋ। ਹੇ (ਦਇ) ਦਇਆ ਦੀ (ਆਕਰ) ਖਾਣ ਸਤਿਗੁਰੂ ਸਾਹਿਬ ਜੀ ਇਸੇ ਪ੍ਰਕਾਰ ਸਾਡੇ ਤੇ ਵੀ ਕੁਝ ਦਇਆ ਤੇ ਮਿਹਰਬਾਨੀ (ਉਪਾਵਹੁ) ਪੈਦਾ ਕਰੋ। ਭਾਵ ਸਾਨੂੰ ਬਖਸ਼ ਲਉ। **ਵਾ:** ਦਇਆ ਕਰੋ ਭਾਵ ਇਸ ਲੋਕ ਵਿਚ ਵੀ ਰੱਖਿਆ ਕਰੋ ਅਤੇ ਮਿਹਰ ਕਰੋ ਭਾਵ ਪ੍ਰਲੋਕ ਵਿਚ ਸਾਡੀ ਰੱਖਿਆ ਕਰੋ। ਆਪ ਜੀ ਨੇ ਰਾਮਚੰਦਰ ਰੂਪ ਹੋ ਕੇ ਪੱਥਰਾਂ ਤੇ ਰਾਮ-ਰਾਮ ਲਿਖ ਕੇ ਸਮੁੰਦਰ ਵਿਚ ਪੱਥਰਾਂ ਨੂੰ ਤਾਰਿਆ ਹੈ। **ਵਾ:** ਆਪ ਜੀ ਨੇ ਡੁੱਬਦੇ ਹੋਏ ਪੱਥਰਾਂ ਨਾਲੋਂ ਭਾਰੇ ਪਾਪੀਆਂ ਨੂੰ ਤਾਰਿਆ ਹੈ। ਰਾਮਚੰਦਰ ਜੀ ਨੇ ਨਲ ਤੇ ਨੀਲ ਆਦਿਕਾਂ ਨੂੰ ਕਾਰੀਗਰ ਬਣਾ ਕੇ ਲੰਕਾ ਨੂੰ ਜਾਣ ਵਾਸਤੇ ਪੁੱਲ ਬੰਨ੍ਹਿਆ ਸੀ। ਨਲ ਤੇ ਨੀਲ ਨੂੰ ਰਿਖੀਆਂ ਨੇ ਸ਼ਰਾਪ ਦਿੱਤਾ ਸੀ ਕਿ ਤੁਹਾਡੇ ਹੱਥੋਂ ਠਾਕਰ ਨਹੀਂ ਡੁੱਬਿਆ ਕਰਨਗੇ। ਇਹ ਨਲ ਤੇ ਨੀਲ ਪੁੱਲ ਬਣਾਉਣ ਵਾਸਤੇ ਸਮੁੰਦਰ ਵਿਚ ਪੱਥਰ ਤਾਂ ਰੱਖੀ ਜਾ ਰਹੇ ਸਨ ਪਰ ਪੱਥਰ ਆਪਸ ਵਿਚ ਜੁੜਦੇ ਨਹੀਂ ਸਨ। ਫਿਰ ਰਾਮਚੰਦਰ ਜੀ ਨੇ ਪੱਥਰਾਂ ਤੇ ਰਾਮ ਦਾ ਨਾਮ ਲਿਖ ਕੇ ਪੱਥਰਾਂ ਨੂੰ ਜੋੜਿਆ। ਇਸ ਤਰ੍ਹਾਂ ਪੁੱਲ ਬਣਾਇਆ ਸੀ ਜਿਸ ਉੱਪਰੋਂ ਸਾਰੀ ਸੈਨਾ ਲੰਘੀ ਸੀ ਤੁਲਸੀਦਾਸ ਜੀ ਕਹਿੰਦੇ ਹਨ ਕਿ ਨਾਮ ਦੀ ਕਿੰਨੀ ਕੁ ਵਡਿਆਈ ਦੱਸਣਾ ਕਰੀਏ? ਰਾਮਚੰਦਰ ਜੀ ਅਵਤਾਰ ਸਨ, ਉਹ ਵੀ ਉਸ ਵੇਲੇ

ਪ੍ਰਮੇਸਰ ਦੇ ਪੂਰਨ ਗੁਣਾਂ ਨੂੰ ਨਹੀਂ ਗਾ ਸਕੇ। ਪ੍ਰਮੇਸਰ ਦਾ ਇਤਨਾ ਉੱਚਾ ਨਾਮ ਹੈ।

**ਕਹੌਂ ਕਹਾ ਲਗ ਨਾਮ ਵਡਾਈ॥ ਰਾਮ ਨ ਸਕੇ ਨਾਮ ਗੁਣ ਗਾਈ॥** (ਤੁਲਸੀ ਦਾਸ)

## ਜੀਅੜਾ ਅਗਨਿ ਬਰਾਬਰਿ ਤਪੈ; ਭੀਤਰਿ ਵਗੈ ਕਾਤੀ ॥

ਹੇ ਮਹਾਰਾਜ! ਜਿਵੇਂ ਭੱਠ ਵਿਚ ਧਾਨ ਭਾਵ ਦਾਨੇ ਭੁੱਜਦੇ ਹਨ। ਇਸੇ ਪ੍ਰਕਾਰ ਇਹ (ਜੀਅੜਾ) ਜੀਵ ਤ੍ਰਿਸ਼ਨਾ ਦੀ ਅੱਗ ਵਿਚ ਅਗਨੀ ਦੇ ਬਰਾਬਰ (ਤਪੈ) ਤਪ ਰਿਹਾ ਹੈ ਅਤੇ ਹਰ ਵਕਤ ਇਸ ਦੇ (ਭੀਤਰਿ) ਅੰਦਰ ਵਿਸ਼ਿਆਂ ਦੀ ਤ੍ਰਿਸ਼ਨਾ ਰੂਪ (ਕਾਤੀ) ਛੁਰੀ (ਵਗੈ) ਵਗਦੀ ਰਹਿੰਦੀ ਹੈ।

## ਪ੍ਰਣਵਤਿ ਨਾਨਕੁ ਹੁਕਮੁ ਪਛਾਣੈ; ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਦਾਸਾ ਭੱਟ! ਤੂੰ ਇਤਨੀਆਂ ਜੂਨਾਂ ਵਿਚੋਂ ਭਟਕਦਾ ਹੋਇਆ ਆਇਆ ਹੈਂ। ਜੇਕਰ ਤੂੰ ਵਾਹਿਗੁਰੂ ਦੇ ਹੁਕਮ ਦੀ (ਪਛਾਣੈ) ਪਛਾਣ ਕਰ ਲਵੇ ਤਾਂ ਦਿਨ (ਰਾਤੀ) ਰਾਤ ਤੈਨੂੰ ਸੁੱਖਾਂ ਦੀ ਪ੍ਰਾਪਤੀ (ਹੋਵੈ) ਹੋਵੇਗੀ ਭਾਵ ਆਤਮਿਕ ਸੁਖ ਪ੍ਰਾਪਤ ਹੋ ਜਾਵੇਗਾ।

**ਅਥਵਾ :** ਜਦੋਂ ਇਹ ਜੀਵ ਪ੍ਰਮੇਸਰ ਦੇ ਹੁਕਮ ਨੂੰ ਪਛਾਣ ਲਵੇ ਭਾਵ ਭਜਨ ਬੰਦਗੀ ਕਰਨ ਲੱਗ ਪਵੇ ਤਾਂ ਇਸ ਨੂੰ ਰਾਤ-ਦਿਨ ਸੁੱਖ (ਹੋਵੈ) ਹੋ ਜਾਂਦਾ ਹੈ। **ਵਾ:** (ਦਿਨੁ ਰਾਤੀ) ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਚੜ੍ਹ ਜਾਂਦਾ ਹੈ।

## ਗਉੜੀ ਬੈਰਾਗਣਿ ਮਹਲਾ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਗਉੜੀ ਦੀ ਬੈਰਾਗਣਿ ਜਾਤੀ ਅੰਦਰ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਰੈਣਿ ਗਵਾਈ ਸੋਇ ਕੈ, ਦਿਵਸੁ ਗਵਾਇਆ ਖਾਇ ॥

ਹੇ ਜੀਵ! ਤੂੰ (ਰੈਣਿ) ਰਾਤ (ਸੋਇ ਕੈ) ਸੌਂ ਕੇ (ਗਵਾਈ) ਗਵਾ ਦਿੱਤੀ ਹੈ ਭਾਵ ਤੂੰ ਦਿਨ ਛਿਪਣ ਤੋਂ ਸੌਂਦਾ ਹੈਂ ਅਤੇ ਸੂਰਜ ਚੜ੍ਹਨ ਤੋਂ ਭਾਵ ਸੂਰਜ ਦੀ ਲੋਅ ਲੱਗੀ ਤੋਂ ਉੱਠਦਾ ਹੈਂ ਅਤੇ (ਦਿਵਸੁ) ਦਿਨ (ਖਾਇ) ਖਾਣ-ਪੀਣ ਵਿਚ ਜਾਂ ਖਾਣ-ਪੀਣ ਦੇ ਉਦਮ ਵਿਚ ਹੀ (ਗਵਾਇਆ) ਗਵਾ ਲਿਆ ਹੈ।

**ਅਥਵਾ :** ਪ੍ਰਤੱਖ (ਰੈਣਿ) ਰਾਤ ਵਿਸ਼ੇ ਭੋਗਣ ਵਿਚ ਅਤੇ ਸੌਂ ਕੇ **ਵਾ:** ਬਾਲਕ ਅਵਸਥਾ ਰੂਪ ਰਾਤ ਬਾਲਕਪੁਣੇ ਦੀਆਂ ਖੇਡਾਂ ਵਿਚ ਸੌਂ ਕੇ **ਵਾ:** ਜਵਾਨੀ ਰੂਪ ਰਾਤ ਵਿਸ਼ਿਆਂ ਵਿਚ ਸੌਂ ਕੇ (ਗਵਾਈ) ਗਵਾ ਲਈ ਹੈ ਅਤੇ ਬਿਰਧ ਅਵਸਥਾ ਰੂਪ ਦਿਨ ਖਾਣ-ਪੀਣ ਦੀ ਇਛਾ ਵਿਚ ਹੀ (ਗਵਾਇਆ) ਗਵਾ ਲਿਆ।

**ਅਥਵਾ :** ਅਗਿਆਨੀ ਜੀਵਾਂ ਨੇ ਅਵਸਥਾ ਰੂਪ ਰਾਤ ਅਵਿਦਿਆ ਰੂਪ ਨੀਂਦ ਵਿਚ ਸੌਂ ਕੇ ਗਵਾ ਲਈ ਹੈ ਅਤੇ ਦਿਨ ਖਾਣ-ਪੀਣ ਤੇ ਆਪਣੀ ਪੂਜਾ ਕਰਵਾਉਣ ਵਿਚ ਗਵਾ ਲਿਆ ਹੈ। **ਵਾ:** ਅਗਿਆਨੀ ਜੀਵਾਂ ਨੇ ਆਪਣੇ ਆਪ ਨੂੰ ਗਿਆਨਵਾਨ ਅਖਵਾ ਕੇ ਕਿ ਸਾਨੂੰ ਗਿਆਨ ਰੂਪ ਦਿਨ ਚੜ੍ਹਿਆ ਹੋਇਆ ਹੈ, ਲੋਕ ਸਾਡੀ ਪੂਜਾ ਕਰਨ। ਇਸ ਪ੍ਰਕਾਰ ਪੂਡਾ ਦੇ ਧਨ ਦੁਆਰਾ ਖਾਣ-ਪੀਣ ਵਿਚ ਹੀ ਆਪਣਾ ਦਿਨ ਗਵਾ ਲਿਆ ਹੈ।

## ਹੀਰੇ ਜੈਸਾ ਜਨਮੁ ਹੈ; ਕਉਡੀ ਬਦਲੇ ਜਾਇ ॥੧॥

ਹੇ ਜੀਵ! ਜੋ ਤੈਨੂੰ ਹੀਰੇ (ਜੈਸਾ) ਵਰਗਾ ਅਮੋਲਕ ਜਨਮ ਮਿਲਿਆ ਹੈ, ਇਹ (ਕਉਡੀ) ਮਾਇਆ ਦੇ ਬਦਲੇ ਲੜਦਿਆਂ ਹੋਇਆ ਤੇਰੇ ਹੱਥੋਂ ਨਿਸ਼ਫਲ ਹੀ ਤੁਰਿਆ (ਜਾਇ) ਜਾ ਰਿਹਾ ਹੈ।

**ਹੀਰਾ ਕਿਸ ਕਾ ਬਾਪੁਰਾ ਪੁਜਹਿ ਨ ਰਤਨ ਕਰੋੜਿ ॥੧੫੩॥** (ਅੰਗ:੧੩੭੨)

ਦੇਵਤਿਆਂ ਦੇ ਜਨਮ ਵੀ ਮਨੁੱਖਾ ਜਨਮ ਦੇ ਬਰਾਬਰ ਨਹੀਂ ਪੁੱਜਦੇ। ਫਿਰ ਇਹ ਹੀਰਾ ਵਿਚਾਰਾ ਕੀ ਹੈ?

## ਸਾਖੀ—ਫਕੀਰ ਦੀ

ਇਕ ਫਕੀਰ ਨੇ ਆਪਣੀ ਗੋਦੜੀ ਵਿਚ ਇਕ ਕੀਮਤੀ ਲਾਲ ਰੱਖਿਆ ਹੋਇਆ ਸੀ ਜਿਸ ਦੇ ਚਾਅ ਨਾਲ ਉਹ ਬੜਾ ਭੱਜਾ ਫਿਰਦਾ ਸੀ। ਇਕ ਵਾਰ ਚਾਰ ਠੱਗਾਂ ਨੇ ਇਸ ਫਕੀਰ ਨੂੰ ਵੇਖ ਕੇ ਸਲਾਹ ਕੀਤੀ ਕਿ ਇਹ ਫਕੀਰ ਭਜਨ ਬੰਦਗੀ ਕਰਦਾ ਤਾਂ ਕਦੇ ਦੇਖਿਆ ਨਹੀਂ। ਫਿਰ ਇਸ ਨੂੰ ਐਨਾ ਚਾਅ ਕਿਉਂ ਚੜ੍ਹਿਆ ਰਹਿੰਦਾ ਹੈ। ਪਹਿਲਾਂ ਇਹਨਾਂ ਠੱਗਾਂ ਨੇ ਰਲ ਕੇ ਸਲਾਹ ਕੀਤੀ ਅਤੇ ਫਿਰ ਆਪਣੇ ਪੈਸਿਆਂ ਨਾਲ ਇਸ ਫਕੀਰ ਨੂੰ ਰੋਟੀ-ਪਾਣੀ ਖਵਾਉਣ ਲੱਗ ਪਏ। ਜਿਸ ਕਰਕੇ ਫਕੀਰ ਦਾ ਉਨ੍ਹਾਂ ਚਾਰ ਠੱਗਾਂ ਨਾਲ ਮੋਹ ਪੈ ਗਿਆ ਕਿ ਚਲੋ ਨਵੇਂ ਚੇਲੇ ਮਿਲ ਗਏ ਹਨ, ਜੋ ਮੈਨੂੰ ਚੰਗਾ ਭੋਜਨ-ਪਾਣੀ ਛਕਾਉਂਦੇ ਹਨ। ਜਦੋਂ ਠੱਗਾਂ ਨੇ ਫਕੀਰ ਦੀ ਚਾਰ ਪੰਜ ਦਿਨ ਚੰਗੀ ਤਰ੍ਹਾਂ ਸੇਵਾ ਕੀਤੀ ਤਾਂ ਉਨ੍ਹਾਂ ਨੇ ਵੇਖ ਲਿਆ ਕਿ ਫਕੀਰ ਦੀ ਗੋਦੜੀ ਵਿਚ ਹੀਰਾ ਹੈ। ਇਹ ਠੱਗ ਉਸ ਫਕੀਰ ਦੇ ਤਾਂਈ ਕਹਿਣ ਲੱਗੇ ਕਿ ਮਹਾਰਾਜ! ਪੈਸਿਆਂ ਦੀਆਂ ਕੌਡੀਆਂ ਖਰੀਦ ਕੇ ਲਿਆਉ ਕਿਉਂਕਿ ਆਪਾਂ ਜਵਾਲਾਮੁਖੀ ਜਾਣਾ ਹੈ, ਉਥੇ ਜਾ ਕੇ ਕੌਡੀਆਂ ਚੜ੍ਹਾਵਾਂਗੇ। ਜਦੋਂ ਇਹ ਫਕੀਰ ਬਾਣੀਏ ਕੋਲੋਂ ਕੌਡੀਆਂ ਲੈ ਕੇ ਵਾਪਸ ਆਇਆ ਤਾਂ ਠੱਗਾਂ ਨੇ ਜਾਣ ਬੁੱਝ ਕੇ ਉਸ ਵਿਚੋਂ ਇਕ ਕੌਡੀ ਗਵਾ ਦਿੱਤੀ, ਜਦੋਂ ਕੌਡੀਆਂ ਗਿਣੀਆਂ ਤਾਂ ਇਕ ਕੌਡੀ ਘੱਟ ਨਿਕਲੀ ਠੱਗ ਕਹਿਣ ਲੱਗੇ, "ਫਕੀਰ ਜੀ! ਤੁਸੀਂ ਇਕ ਕੌਡੀ ਘੱਟ ਲਿਆਏ ਹੋ।" ਫਕੀਰ ਕਹਿਣ ਲੱਗਾ, "ਬਾਣੀਏ ਨੇ ਹੀ ਘੱਟ ਦਿੱਤੀਆਂ ਹਨ। ਮੈਂ ਹੁਣੇ ਜਾ ਕੇ ਉਸ ਤੋਂ ਕੌਡੀ ਵਾਪਸ ਲਿਆਉਂਦਾ ਹਾਂ।" ਜਦੋਂ ਇਹ ਤੁਰਨ ਲੱਗਾ ਤਾਂ ਠੱਗਾਂ ਨੇ ਇਸਦੀ ਗੋਦੜੀ ਲਾਹਲਈ ਤੇ ਕਹਿਣ ਲੱਗੇ ਕਿ ਇਹ ਗੋਦੜੀ ਭਾਰੀ ਹੈ, ਤੁਹਾਨੂੰ ਛੇਤੀ ਤੁਰਨ ਨਹੀਂ ਦਿੰਦੀ। ਇਹ ਫਕੀਰ ਜਾ ਕੇ ਬਾਣੀਏ ਨਾਲ ਝਗੜਨ ਲੱਗ ਪਿਆ ਕਿ ਤੂੰ ਮੈਨੂੰ ਇਕ ਕੌਡੀ ਘੱਟ ਦਿੱਤੀ ਹੈ, ਪਰ ਬਾਣੀਏ ਨੇ ਇਸ ਨੂੰ ਕੌਡੀ ਘੱਟ ਨਹੀਂ ਦਿੱਤੀ ਤੇ ਕਿਹਾ ਕਿ ਤੂੰ ਰਸਤੇ ਵਿਚ ਹੀ ਕਿਤੇ ਸੁੱਟ ਗਿਆ ਹੋਵੇਗਾਂ। ਜਦੋਂ ਇਹ ਫਕੀਰ ਵਾਪਸ ਆਇਆ ਤਾਂ ਕੀ ਵੇਖਿਆ ਕਿ ਜਿੰਨ੍ਹਾਂ ਨੂੰ ਉਹ ਆਪਣੇ ਸਾਥੀ ਸਮਝਦਾ ਸੀ, ਉਹ ਠੱਗ ਉਸਦੀ ਗੋਦੜੀ ਪਾੜ ਕਰਕੇ ਹੀਰਾ ਕੱਢ ਕੇ ਲੈ ਗਏ। ਫਿਰ ਇਹ ਫਕੀਰ ਆਪਣੀ ਖਾਲੀ ਪਈ ਗੋਦੜੀ ਨੂੰ ਵੇਖ ਕੇ ਰੋਂਦਾ ਕੁਰਲਾਉਂਦਾ ਰਿਹਾ।

## ਨਾਮੁ ਨ ਜਾਨਿਆ; ਰਾਮ ਕਾ ॥

ਹੇ ਜੀਵ ! ਤੂੰ (ਰਾਮ) ਪ੍ਰਮੇਸਰ ਦਾ ਨਾਮ ਨਹੀਂ (ਜਾਨਿਆ) ਜਾਣਿਆ ਹੈ।

## ਮੂੜੇ; ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥

(ਰੇ) ਹੇ (ਮੂੜੇ) ਮੂਰਖ ਜੀਵ ! ਤੂੰ ਪ੍ਰਮੇਸਰ ਦਾ ਨਾਮ ਨਹੀਂ ਜਾਣਿਆ, ਇਸ ਕਰਕੇ ਤੂੰ ਮੂਰਖ ਹੈਂ। ਫਿਰ ਜਦੋਂ (ਪਾਛੈ) ਮਗਰੋਂ ਤੇਰਾ ਮਨੁੱਖਾ ਜਨਮ ਗੁਜਰ ਗਿਆ ਤਾਂ ਫਿਰ ਤੂੰ ਪਸ਼ੂ ਬਣ ਕੇ (ਪਛੁਤਾਹਿ) ਪਛਤਾਉਂਦਾ ਹੀ ਰਹੇਂਗਾ। ਤੇਰੇ ਹੱਥ ਕੁਝ ਵੀ ਨਹੀਂ ਆਉਣਾ ਹੈ।

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥**
**ਊਠਤ ਬੈਠਤ ਠੇਗਾ ਪਰਿ ਹੈ ਤਬ ਕਤ ਮੂਡ ਲੁਕਈ ਹੈ ॥੧॥** (ਅੰਗ:੫੨੪)

## ਅਨਤਾ ਧਨੁ ਧਰਣੀ ਧਰੇ; ਅਨਤ ਨ ਚਾਹਿਆ ਜਾਇ ॥

ਤੇਰੇ ਮਾਤਾ-ਪਿਤਾ ਦਾ (ਅਨਤਾ) ਅਨੰਤ ਭਾਵ ਬੇਅੰਤ ਧਨ ਧਰਤੀ ਵਿਚ (ਧਰੇ) ਧਰਿਆ ਭਾਵ

ਰੱਖਿਆ ਹੋਇਆ ਹੈ। ਪਰ ਤੇਰੀ (ਅਨਤ) ਹੋਰ ਧਨ ਦੀ (ਚਾਹਿਆ) ਇੱਛਾ ਨਹੀਂ (ਜਾਇ) ਜਾਂਦੀ ਹੈ ਸਗੋਂ ਇਹ ਇੱਛਾ ਬਣੀ ਹੀ ਰਹਿੰਦੀ ਹੈ। ਤੂੰ ਆਪਣੇ ਮਾਤਾ-ਪਿਤਾ ਦੇ ਧਨ ਨੂੰ ਵੀ ਚੰਗੇ ਪਾਸੇ ਨਹੀਂ ਵਰਤਦਾ ਹੈਂ।

**ਅਨਤ ਕਉ ਚਾਹਨ ਜੋ ਗਏ; ਸੇ ਆਏ ਅਨਤ ਗਵਾਇ ॥੨॥**

(ਜੋ) ਜਿਹੜੇ ਆਪਣੇ ਮਾਤਾ-ਪਿਤਾ ਦੇ ਇੱਕਠੇ ਕੀਤੇ ਹੋਏ ਧਨ ਅਨੁਸਾਰ ਸਬਰ ਨਾਲ ਗੁਜਾਰਾ ਨਹੀਂ ਕਰਦੇ ਅਤੇ (ਅਨਤ ਕਉ) ਹੋਰ ਧਨ ਨੂੰ ਚਾਹੁੰਣ ਵਾਸਤੇ ਗਏ ਹਨ ਜਿਹੜਾ ਉਨ੍ਹਾਂ ਦੇ ਮਾਤਾ-ਪਿਤਾ ਦਾ ਦੱਬਿਆ ਹੋਇਆ ਪਿਛਲਾ ਧਨ ਸੀ, ਉਹ ਚੋਰਾਂ ਅਤੇ ਠੱਗਾਂ ਨੇ ਕੱਢ ਲਿਆ ਅਤੇ ਅੰਤ ਨੂੰ (ਸੇ) ਉਹ ਉਸ ਬੇਅੰਤ ਧਨ ਨੂੰ ਗਵਾ ਕੇ ਆ ਗਏ। ਫਿਰ ਝੂਰਦੇ ਦੇ ਹੀ ਰਹਿ ਗਏ। ਇਸ ਪ੍ਰਕਾਰ ਇਹਨਾਂ ਜੀਵਾਂ ਦੀ ਹਾਲਤ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਅਨਤਾ ਧਨੁ, ਧਰਣੀ ਧਰੇ; ਅਨਤ ਨ ਚਾਹਿਆ ਜਾਇ ॥**

(ਅਨਤਾ) ਆਨੰਤ ਪ੍ਰਮੇਸਰ ਨੇ ਸਾਰਿਆਂ ਦਾ ਧਨ (ਧਰਣੀ) ਧਰਤੀ ਵਿਚ ਹੀ (ਧਰੇ) ਧਰਿਆ ਹੋਇਆ ਹੈ, ਰੱਖਿਆ ਹੋਇਆ ਹੈ। ਜਿੰਨੇ ਵੀ ਰਾਜੇ ਹਨ, ਉਹ ਆਪਣਾ ਧਨ ਧਰਤੀ ਵਿਚ ਹੀ ਗੱਡ-ਗੱਡ ਕੇ ਗਏ ਹਨ, ਪਰ ਫਿਰ ਇਨ੍ਹਾਂ ਜੀਵਾਂ ਦੀ (ਅਨਤ) ਅਨੰਤ ਭਾਵ ਬੇਅੰਤ ਧਨ ਦੀ ਇੱਛਾ ਨਹੀਂ (ਜਾਇ) ਜਾਂਦੀ ਹੈ। ਜਿਵੇਂ ਕਾਰੂ ਬਾਦਸ਼ਾਹ ਧਰਮ ਵਿਚ ਕਾਇਮ ਨਹੀਂ ਰਿਹਾ ਸੀ ਉਸ ਨੇ ਕਬਰਾਂ ਪੁੱਟਵਾ-ਪੁੱਟਵਾ ਕੇ ੪੦ ਗੰਜ ਇੱਕਠੇ ਕਰ ਲਏ ਸਨ।

**ਅਨਤ ਕਉ ਚਾਹਨ ਜੋ ਗਏ; ਸੇ ਆਏ ਅਨਤ ਗਵਾਇ ॥੨॥**

ਜਿਹੜੇ (ਅਨਤ ਕਉ) ਅਨੰਤ ਧਨ ਨੂੰ ਚਾਹੁਣ ਵਾਸਤੇ ਭਾਲਣ ਗਏ ਹਨ। ਉਹ ਅਨੰਤ ਜੀਵਨ ਜੋ ਮਨੁੱਖਾ ਜਨਮ ਹੈ। ਉਸ ਨੂੰ ਗਵਾ ਕੇ ਆਏ ਹਨ। ਕਿਸੇ ਨੇ ਜ਼ਹਿਰ ਦੇ ਕੇ ਮਾਰ ਦਿੱਤਾ, ਜਾਂ ਕਿਸੇ ਨੇ ਹੋਰ ਕਿਸੇ ਪ੍ਰਕਾਰ ਨਾਲ ਮਾਰ ਦਿੱਤਾ। ਇਸ ਪ੍ਰਕਾਰ ਮਨੁੱਖਾ ਜਨਮ ਗਵਾ ਕੇ ਹੀ ਆਏ ਹਨ, ਉਨ੍ਹਾਂ ਨੇ ਕੋਈ ਵੀ ਲਾਭ ਨਹੀਂ ਖੱਟਿਆ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਅਨਤਾ ਧਨੁ, ਧਰਣੀ ਧਰੇ; ਅਨਤ ਨ ਚਾਹਿਆ ਜਾਇ ॥**

(ਅਨਤਾ) ਅਨੰਤ ਪ੍ਰਮੇਸਰ ਦਾ ਨਾਮ ਰੂਪ ਧਨ ਸਾਰਿਆਂ ਦੀ ਬੁੱਧੀ ਰੂਪ (ਧਰਣੀ) ਧਰਤੀ ਵਿਚ (ਧਰੇ) ਧਰਿਆ ਭਾਵ ਰੱਖਿਆ ਹੋਇਆ ਹੈ। ਇਨ੍ਹਾਂ ਜੀਵਾਂ ਤੋ ਅਨੰਤ ਪ੍ਰਮੇਸਰ ਦੇ ਨਾਮ ਧਨ ਦੀ **ਵਾ:** ਅਨੰਤ ਰੂਪ ਨਾਮ ਧਨ ਦੀ (ਚਾਹਿਆ) ਚਾਹਨਾ ਭਾਵ ਇੱਛਾ ਨਹੀਂ ਕੀਤੀ (ਜਾਇ) ਜਾਂਦੀ। ਜੇਕਰ ਇਹ ਪ੍ਰਮੇਸਰ ਦੇ ਨਾਮ ਧਨ ਨੂੰ ਚਾਹੁਣ ਤਾਂ ਗੁਰਾਂ ਪਾਸੋਂ ਇਨ੍ਹਾਂ ਨੂੰ ਪ੍ਰਾਪਤ ਹੋ ਸਕਦਾ ਹੈ।

**ਅਨਤ ਕਉ ਚਾਹਨ ਜੋ ਗਏ; ਸੇ ਆਏ ਅਨਤ ਗਵਾਇ ॥੨॥**

ਜੋ ਉਸ (ਅਨਤ) ਅਨੰਤ ਨਾਮ ਧਨ ਨੂੰ ਚਾਹੁਣ ਵਾਸਤੇ ਗੁਰੂ ਸਾਹਿਬ ਜੀ ਦੇ ਪਾਸ ਗਏ ਹਨ ਕਿ ਹੇ ਮਹਾਰਾਜ! ਸਾਨੂੰ ਅਨੰਤ ਨਾਮ ਧਨ ਪ੍ਰਾਪਤ ਹੋਣਾ ਕਰੇ। ਹੇ ਭਾਈ! (ਸੇ) ਉਹ ਜੰਮਣ-ਮਰਨ ਦੇ ਅੰਤ ਨੂੰ ਗਵਾ ਆਏ ਹਨ। ਭਾਵ ਉਹ ਫਿਰ ਜੰਮਣ-ਮਰਨ ਵਿਚ ਨਹੀਂ ਆਉਣਗੇ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥** (ਅੰਗ:੨੮੧)

## ਆਪਨ ਲੀਆ ਜੇ ਮਿਲੈ; ਤਾ ਸਭੁ ਕੋ ਭਾਗਠੁ ਹੋਇ ॥

ਹੇ ਭਾਈ ! ਇਹ ਦਾਤ ਸਤਿਗੁਰਾਂ ਤੋਂ ਬਿਨਾ ਪ੍ਰਾਪਤ ਨਹੀਂ ਹੁੰਦੀ। ਜੇ ਆਪਣੇ ਆਪ ਲਿਆ ਹੋਇਆ ਇਹ ਨਾਮ ਰੂਪ ਧਨ ਮਿਲ ਜਾਵੇ ਤਾਂ ਸਭ (ਕੋ) ਕੋਈ (ਭਾਗਠੁ) ਭਾਗਾਂ ਵਾਲੇ (ਭਾਗਠੁ) ਸਾਹੂਕਾਰ ਨ (ਹੋਇ) ਹੋ ਜਾਣ। ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ

**ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥** (ਅੰਗ:੩੯੬)

**ਭਾਗਠੜੇ ਹਰਿ ਸੰਤ ਤੁਮਾਰੇ ਜਿਨ੍ ਘਰਿ ਧਨੁ ਹਰਿ ਨਾਮਾ ॥**

**ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥** (ਅੰਗ:੭੪੯)

ਅਸਲ ਵਿਚ ਭਾਗਾਂ ਵਾਲੇ ਉਹ ਪੁਰਖ ਹਨ, ਜਿੰਨ੍ਹਾਂ ਦੇ ਪਾਸ ਪ੍ਰਮੇਸਰ ਦਾ ਨਾਮ ਰੂਪ ਧਨ ਹੈ।

### ਅੰਗ:੧੫੭

## ਕਰਮਾ ਉਪਰਿ ਨਿਬੜੈ; ਜੇ ਲੋਚੈ ਸਭੁ ਕੋਇ ॥੩॥

ਹੇ ਭਾਈ ! ਸਾਰੇ ਜੀਵਾਂ ਦਾ ਕਰਮਾਂ ਉੱਪਰ ਹੀ ਨਿਬੇੜਾ ਹੁੰਦਾ ਹੈ ਭਾਵ ਜਿਹੋ ਜਿਹੀ ਕਿਸੇ ਨੇ ਕਮਾਈ ਕੀਤੀ ਹੁੰਦੀ ਹੈ, ਉਸ ਦੇ ਅਨੁਸਾਰ ਹੀ ਉਹਨਾਂ ਨੂੰ ਦਾਤ ਪ੍ਰਾਪਤ ਹੁੰਦੀ ਹੈ। ਜੇ ਸਭ ਕੋਈ (ਲੋਚੈ) ਚਾਹੇ ਕਿ ਸਾਨੂੰ ਇਹ ਦਾਤ ਮਿਲੇ ਤਾਂ ਕੁਝ ਵੀ ਨਹੀਂ ਮਿਲਦਾ ਹੈ। **ਵਾ:** (ਲੋਚੈ) ਚਾਹੁੰਦੇ ਤਾਂ ਸਭ (ਕੋਇ) ਕੋਈ ਹਨ ਕਿ ਸਾਨੂੰ ਇਹ ਦਾਤ ਪ੍ਰਾਪਤ ਹੋਵੇ, ਪਰ ਇਹ ਦਾਤ ਆਪਣੇ ਆਪ ਨਹੀਂ ਪ੍ਰਾਪਤ ਹੁੰਦੀ। (ਜੇ) ਜੇਕਰ ਪ੍ਰਾਪਤ ਹੁੰਦੀ ਹੈ ਤਾਂ ਗੁਰੂ ਸਾਹਿਬ ਜੀ ਦੀ ਕਿਰਪਾ ਅਤੇ ਨਿਸ਼ਕਾਮ ਕਰਮਾਂ ਕਰਕੇ ਪ੍ਰਾਪਤ ਹੁੰਦੀ ਹੈ। **ਵਾ:** ਜਦੋਂ ਗੁਰੂ ਸਾਹਿਬ ਜੀ ਦੀ (ਕਰਮਾ) ਕਿਰਪਾ ਹੁੰਦੀ ਹੈ ਫਿਰ ਜੰਮਣ-ਮਰਨ ਦਾ ਨਿਬੇੜਾ ਹੋ ਜਾਂਦਾ ਹੈ।

## ਨਾਨਕ ਕਰਣਾ ਜਿਨਿ ਕੀਆ; ਸੋਈ ਸਾਰ ਕਰੇਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! ਜਿਸ ਵਾਹਿਗੁਰੂ ਨੇ ਇਹ ਸੰਸਾਰ ਪੈਦਾ ਕੀਤਾ ਹੈ। (ਸੋਈ) ਉਹੀ ਸਾਰਿਆਂ ਦੀ (ਸਾਰ) ਸੰਭਾਲ (ਕਰੇਇ) ਕਰਦਾ ਹੈ। **ਵਾ:** ਜੇਕਰ ਜੀਵ ਉਸ ਪ੍ਰਮੇਸਰ ਦੀ (ਸਾਰ) ਸਾਂਭ ਕਰੇ ਭਾਵ ਹਰ ਵਕਤ ਚੇਤੇ ਕਰਦਾ ਰਹੇ ਤਾਂ ਉਹ ਹੁਕਮੀ ਭਾਵ ਹੁਕਮ ਵਿਚ ਚੱਲਣ ਵਾਲਾ ਬਣ ਕੇ ਪ੍ਰਮੇਸਰ ਨੂੰ ਮਿਲ ਸਕਦਾ ਹੈ। **ਵਾ:** (ਸੋਈ ਸਾਰ ਕਰੇਇ) (ਸੋਈ) ਉਹ ਪ੍ਰਮੇਸਰ ਸਾਰਿਆਂ ਦੀ ਰੋਜੀ ਆਦਿਕਾਂ ਦੀ (ਸਾਰ) ਖ਼ਬਰ (ਕਰੇਇ) ਕਰਨ ਵਾਲਾ ਭਾਵ ਰੱਖਣ ਵਾਲਾ ਹੈ।

## ਹੁਕਮੁ ਨ ਜਾਪੀ ਖਸਮ ਕਾ; ਕਿਸੈ ਵਡਾਈ ਦੇਇ ॥੪॥੧॥੧੮॥

ਇਹਨਾਂ ਅਗਿਆਨੀ ਜੀਵਾਂ ਪਾਸੋਂ ਉਸ (ਖਸਮ ਕਾ) ਮਾਲਕ ਪ੍ਰਮੇਸਰ ਦਾ ਹੁਕਮ ਵੀ (ਨ) ਨਹੀਂ (ਜਾਪੀ) ਜਾਣਿਆ ਜਾਂਦਾ ਕਿ ਪ੍ਰਮੇਸਰ ਦਾ ਕੀ ਹੁਕਮ ਹੈ? ਅਤੇ ਇਹ ਵੀ ਨਹੀਂ ਜਾਣਿਆਂ ਜਾਂਦਾ ਕਿ ਉਹ ਕਿਸ ਨੂੰ ਵਡਿਆਈ (ਦੇਇ) ਦੇਵੇਗਾ? ਪਰ ਗੁਰਮੁਖ ਜਾਣਦੇ ਹਨ ਕਿ ਜਿੰਨ੍ਹਾਂ ਦੇ ਅੰਦਰ ਗਰੀਬੀ ਹੈ ਪ੍ਰਮੇਸਰ ਉਹਨਾਂ ਨੂੰ ਹੀ ਵਡਿਆਈ ਦੇਵੇਗਾ ਅਤੇ ਜੋ ਹੰਕਾਰੀ ਗੁਰੂ ਸਾਹਿਬ ਜੀ ਦਾ ਹੁਕਮ ਨਹੀਂ ਬੁੱਝਦੇ।

**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥੧੦੫॥** (ਅੰਗ:੧੩੮੩)

ਜਿਵੇਂ ਮੀਹ ਪੈਣ ਤੋਂ ਬਾਅਦ ਟਿੱਬਾ ਖੁਸ਼ਕ ਹੀ ਰਹਿੰਦਾ ਹੈ, ਇਸੇ ਪ੍ਰਕਾਰ ਉਹ ਅਗਿਆਨੀ ਪੁਰਖ ਇਥੋਂ ਖਾਲੀ ਹੀ ਜਾਣਗੇ।

## ਗਉੜੀ ਬੈਰਾਗਣਿ ਮਹਲਾ ੧ ॥

**ਉਥਾਨਕਾ :**

ਇਕ ਵਾਰੀ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਜੋ ਸਮਾਜ ਵਿਚ *ਚਾਰ ਆਸ਼ਰਮ ਮੰਨੇ ਗਏ ਹਨ। ਉਨ੍ਹਾਂ ਵਿਚੋਂ ਕਿਹੜਾ ਆਸ਼ਰਮ ਚੰਗਾ ਹੈ? ਤਾਂ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਸਤਿਗੁਰੂ ਸਾਹਿਬ ਜੀ ਚੌਹਾਂ ਆਸ਼ਰਮਾਂ ਵਾਲਿਆਂ ਨੂੰ ਉੱਤਰ ਦਿੰਦੇ ਹਨ।

### ਅਰਥ ਨੰ : ੧

### ਹਰਣੀ ਹੋਵਾ ਬਨਿ ਬਸਾ; ਕੰਦ ਮੂਲ ਚੁਣਿ ਖਾਉ ॥

ਹੇ ਅਕਾਲ ਪੁਰਖ ਵਾਹਿਗੁਰੂ ਜੀ ! ਸਾਡੇ ਮਨ ਵਿਚ ਇਤਨਾ ਚਾਉ ਹੈ ਕਿ ਆਪ ਜੀ ਜੰਗਲ ਰੂਪ ਹੋਵੋ ਤਾਂ ਅਸੀਂ (ਹਰਣੀ ਹੋਵਾ) ਹਰਨੀ ਦੀ ਨਿਆਈਂ ਹੋ ਕੇ ਉਸ (ਬਨ) ਜੰਗਲ ਵਿਚ (ਬਸਾ) ਵੱਸਣਾ ਕਰੀਏ ਅਤੇ ਬ੍ਰਿਛਾਂ ਉੱਤੋਂ ਡਿੱਗੇ ਹੋਏ (ਕੰਦ ਮੂਲ) ਫਲ ਫੁੱਲ ਚੁਣ ਕੇ (ਖਾਉ) ਖਾਣਾ ਕਰੀਏ।

### ਗੁਰ ਪਰਸਾਦੀ ਮੇਰਾ ਸਹੁ ਮਿਲੈ; ਵਾਰਿ ਵਾਰਿ ਹਉ ਜਾਉ ਜੀਉ ॥੧॥

ਜਿਸ ਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਮੇਰਾ (ਸਹੁ) ਪਤੀ ਪ੍ਰਮੇਸਰ ਮਿਲਦਾ ਹੈ (ਹਉ) ਮੈ ਉਸ ਅਕਾਲ ਸਰੂਪ ਸਤਿਗੁਰੂ ਸਾਹਿਬ ਜੀ ਤੋਂ ਵਾਰ ਵਾਰ ਬਲਿਹਾਰ (ਜਾਉ) ਜਾਂਦੀ ਹਾਂ (ਜੀਉ) ਜੀ।

### ਮੈ ਬਨਜਾਰਨਿ; ਰਾਮ ਕੀ ॥

ਹੇ ਸੰਤ ਜਨੋ ! ਮੈਂ ਆਪਣੇ ਆਪ ਨੂੰ ਨਾ ਸੰਨਿਆਸੀ, ਨਾ ਬ੍ਰਹਮਚਾਰੀ, ਨਾ ਬਾਨਪ੍ਰਸਤੀ ਅਤੇ ਨਾ ਹੀ ਗ੍ਰਿਹਸਤੀ ਮੰਨਦੀ ਹਾਂ। ਬਲਕਿ ਮੈਂ ਤਾਂ ਬਨਜ ਕਰਨ ਵਾਲੀ (ਰਾਮ) ਪ੍ਰਮੇਸਰ ਦੀ (ਬਨਜਾਰਨਿ) ਬਨਜਾਰਨੀ ਹਾਂ।

### ਤੇਰਾ ਨਾਮੁ ਵਖਰੁ; ਵਾਪਾਰੁ ਜੀ ॥੧॥ ਰਹਾਉ ॥

ਹੇ ਪ੍ਰਮੇਸਰ ! ਤੇਰਾ ਨਾਮ (ਵਖਰੁ) ਲਾਭਦਾਇਕ ਵਪਾਰ ਹੈ ਜੀ।

**ਅਥਵਾ :** ਹੇ ਪ੍ਰਮੇਸਰ ! ਤੇਰਾ ਨਾਮ (ਵਖਰੁ) ਲਾਭਦਾਇਕ ਸੌਦਾ ਹੈ ਅਤੇ ਅਸੀਂ ਉਸ ਨਾਮ ਦੇ ਤਾਈਂ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਪਾਰ ਕਰਦੇ ਹਾਂ ਜੀ।

### ਕੋਕਿਲ ਹੋਵਾ ਅੰਬਿ ਬਸਾ; ਸਹਜਿ ਸਬਦ ਬੀਚਾਰੁ ॥

ਹੇ ਪ੍ਰਮੇਸਰ ਜੀ ! ਜੇ ਤੁਸੀਂ ਅੰਬ ਦੇ ਬੂਟੇ ਦੀ ਨਿਆਈਂ ਹੋਵੋ ਤਾਂ ਮੈਂ (ਕੋਕਿਲ) ਕੋਇਲ ਬਣ ਕੇ ਆਪ ਉੱਤੇ (ਬਸਾ) ਵੱਸਣਾ ਕਰਾਂ ਅਤੇ (ਸਹਜਿ) ਸੁਤੇ ਸਿੱਧ ਆਪ ਜੀ ਦੇ ਸ਼ਬਦ ਦੀ (ਬੀਚਾਰੁ) ਵੀਚਾਰ ਕਰਨਾ ਕਰਾਂ।

**ਵਾ:** ਮਹਾਤਮਾ ਦੇ ਸਰੀਰ ਅੰਬਾਂ ਦੇ ਬੂਟਿਆਂ ਦੀ ਨਿਆਈਂ ਹਨ। ਜਿੰਨ੍ਹਾਂ ਤੋਂ ਸਾਂਤੀ ਰੂਪ ਸੰਘਣੀ ਛਾਂ ਅਤੇ ਗਿਆਨ ਰੂਪ ਫਲ ਪ੍ਰਾਪਤ ਹੁੰਦਾ ਹੈ। ਜਿਹੜੇ ਬ੍ਰਹਮਾਂਨੰਦ ਰੂਪ ਰਸ ਦੇ ਨਾਲ ਰਸੇ ਹੋਏ ਹਨ। ਇਉਂ ਉਨ੍ਹਾਂ ਮਹਾਤਮਾ ਰੂਪ ਅੰਬਾਂ ਦੀ ਸੰਗਤ ਵਿਚ (ਕੋਕਿਲ) ਕੋਇਲ ਦੀ ਨਿਆਈਂ ਜਗਿਆਸੂ ਭਾਵ ਬ੍ਰਹਮਚਾਰੀ ਰੂਪ

---

* **ਚਾਰ ਆਸ਼ਰਮ :** ੧. ਬ੍ਰਹਮਚਰਜ, ੨. ਗ੍ਰਿਹਸਥ, ੩. ਬਾਣਪ੍ਰਸਥ, ੪. ਸੰਨਿਆਸ।

ਹੋ ਕੇ ਵੱਸਣਾ ਕਰਾਂ। **ਵਾ:** ਜਿਵੇਂ ਬ੍ਰਿਛਾਂ ਦੀ ਛਾਇਆ ਹੇਠ ਛੋਟੇ ਬ੍ਰਿਛਾਂ ਨੂੰ ਕੋਈ ਦੁੱਖ ਨਹੀਂ ਹੁੰਦਾ ਉਵੇਂ ਹੀ ਮੈਂ ਮਹਾਤਮਾ ਰੂਪ ਅੰਬਾਂ ਦੇ ਬੂਟਿਆਂ ਹੇਠ ਕੋਇਲ ਦੀ ਨਿਆਈਂ ਹੋ ਕੇ ਮਿੱਠੀ ਵੈਰਾਗ ਵਾਲੀ ਰਸਨਾ ਦੇ ਸਹਿਤ ਬ੍ਰਹਮਚਾਰੀ ਬਣ ਕੇ ਵੱਸਣਾ ਕਰਾਂ ਅਤੇ ਸੁਤੇ ਸਿੱਧ ਆਪ ਜੀ ਦੇ ਸ਼ਬਦ ਦੀ ਵਿਚਾਰ ਕਰਿਆਂ ਕਰਾਂ। **ਵਾ:** (ਸਬਦ) ਬ੍ਰਹਮ **ਵਾ:** ਸੰਸਾਰ ਵਿਚ (ਸਹਜਿ) ਸੁਤੇ ਸਿੱਧ ਸਮਾਉਣ ਦੀ ਵਿਚਾਰ ਕਰੀਏ। **ਵਾ:** (ਸਹਿਜ) ਸਮੁੰਦਰ ਰੂਪ (ਸਬਦ) ਸੰਸਾਰ ਵਿਚ ਸਹਿਜੇ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਵਿਚਾਰ ਕਰੀਏ।

**ਸਹਜਿ ਸੁਭਾਇ ਮੇਰਾ ਸਹੁ ਮਿਲੈ; ਦਰਸਨਿ ਰੂਪਿ ਅਪਾਰੁ ॥੨॥**

ਫਿਰ ਹੇ (ਸਹੁ) ਪਤੀ ਪ੍ਰਮੇਸਰ ਜੇ ਤੁਸੀਂ ਮੈਨੂੰ (ਸਹਜਿ ਸੁਭਾਇ) ਸੁਤੇ ਸਿੱਧੇ ਹੀ (ਮਿਲੈ) ਮਿਲ ਪਉ ਤਾਂ ਆਪ ਜੀ ਦੇ (ਅਪਾਰੁ) ਪਾਰਾਵਾਰ ਤੋਂ ਰਹਿਤ ਦਰਸ਼ਨਾਂ ਨੂੰ ਕਰ ਕੇ ਆਪ ਹੀ ਦਾ ਰੂਪ ਹੋ ਜਾਣਾ ਕਰਾਂ।

**ਮਛੁਲੀ ਹੋਵਾ ਜਲਿ ਬਸਾ; ਜੀਅ ਜੰਤ ਸਭਿ ਸਾਰਿ ॥**

ਹੇ ਪ੍ਰਮੇਸਰ ! ਜੇ ਤੁਸੀਂ ਜਲ ਦੀ ਨਿਆਈਂ ਹੋਵੋ ਤਾਂ ਮੈਂ ਮੱਛੀ ਰੂਪ ਹੋ ਕੇ ਤੁਹਾਡੇ ਸਰੂਪ ਵਿਚ ਵਸ ਕੇ ਹੋਰਨਾਂ ਸਾਰੇ ਜੀਵ ਜੰਤਾਂ ਤੋਂ ਆਪਣੇ ਆਪ ਨੂੰ (ਸਾਰਿ) ਸੰਭਾਲ ਕੇ ਰੱਖਣਾ ਕਰਾਂ। ਜਿਵੇਂ ਮੱਛੀ ਆਪਣੇ ਆਪ ਨੂੰ ਹੋਰਨਾਂ ਤੋਂ ਬਚਾ ਕੇ ਰੱਖਦੀ ਹੈ। **ਵਾ:** ਸਾਰਿਆਂ ਵਿਚ ਸਾਰ ਰੂਪ ਨੂੰ ਹੀ ਜਾਨਣਾ ਕਰਾਂ।

**ਉਰਵਾਰਿ ਪਾਰਿ ਮੇਰਾ ਸਹੁ ਵਸੈ; ਹਉ ਮਿਲਉਗੀ ਬਾਹ ਪਸਾਰਿ ॥੩॥**

ਜਿਸ ਪ੍ਰਕਾਰ ਸਮੁੰਦਰ ਦੇ (ਉਰਵਾਰਿ) ਉਰਲੇ ਤੇ (ਪਾਰਿ) ਪਰਲੇ ਪਾਸੇ ਪਾਣੀ ਹੀ ਵੱਸਦਾ ਹੈ, ਉਵੇਂ ਹੀ ਮੇਰਾ ਪਤੀ ਪ੍ਰਮੇਸਰ (ਉਰਵਾਰਿ) ਇਸ ਲੋਕ ਰੂਪ ਉਰਲੇ ਪਾਸੇ ਅਤੇ (ਪਾਰਿ) ਪ੍ਰਲੋਕ ਰੂਪ ਪਰਲੇ ਪਾਸੇ ਵੱਸਦਾ ਹੈ। (ਹਉ) ਮੈਂ ਆਪਣੀ ਬੁੱਧੀ ਰੂਪ ਬਾਂਹ ਨੂੰ ਬ੍ਰਹਮਾਕਾਰ ਬਿਰਤੀ ਬਣਾਉਣ ਰੂਪ (ਪਸਾਰਿ) ਫੈਲਾਅ ਕੇ ਉਸ ਨੂੰ (ਮਿਲਉਗੀ) ਮਿਲਣਾ ਕਰਾਂਗੀ।

**ਨਾਗਨਿ ਹੋਵਾ ਧਰ ਵਸਾ; ਸਬਦੁ ਵਸੈ ਭਉ ਜਾਇ ॥**

ਹੇ ਪਤੀ ਪ੍ਰਮੇਸਰ ! ਜੇ ਤੁਸੀਂ (ਧਰ) ਧਰਤੀ ਦੀ ਨਿਆਈਂ ਹੋਵੋ ਤਾਂ ਮੈ (ਨਾਗਨਿ) ਨਾਗਣੀ ਬਣ ਕੇ (ਧਰ) ਧਰਤੀ ਵਿਚ (ਵਸਾ) ਵਸ ਕੇ ਆਪ ਜੀ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਉਣਾ ਕਰਾਂ। ਕਿਉਂਕਿ ਸ਼ਬਦ ਦੇ ਹਿਰਦੇ ਵਿਚ (ਵਸੈ) ਵੱਸਣ ਦੇ ਨਾਲ ਜੰਮਣ-ਮਰਨ ਦਾ (ਭਉ) ਭੈ (ਜਾਇ) ਚਲਿਆ ਜਾਂਦਾ ਹੈ।

**ਨਾਨਕ ਸਦਾ ਸੋਹਾਗਣੀ; ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜੀਵ ਰੂਪ ਇਸਤਰੀਆਂ ਸਦਾ (ਸੋਹਾਗਣੀ) ਸੁਹਾਗਵੰਤੀਆਂ ਹਨ ਜਿੰਨ੍ਹਾਂ ਦੀ (ਜੋਤਿ) ਪਰਤਕ ਜੋਤ (ਜੋਤੀ) ਅਦ੍ਵੈਤ ਆਨੰਦ ਸਰੂਪ ਬ੍ਰਹਮ ਵਿਚ (ਸਮਾਇ) ਅਭੇਦ ਹੋ ਜਾਂਦੀ ਹੈ। ਇਸ ਪ੍ਰਕਾਰ ਜਿਹੜੇ ਪ੍ਰਮੇਸਰ ਦਾ ਨਾਮ ਜਪਦੇ ਹਨ ਅਤੇ ਜਿਨਾਂ ਦੀ ਜੋਤ ਬ੍ਰਹਮ ਵਿਚ ਅਭੇਦ ਹੋ ਗਈ ਹੈ। ਉਹ ਹਰਣੀ ਦੀ ਨਿਆਈਂ ਜੰਗਲ ਵਿਚ ਰਹਿ ਕੇ ਕੰਦ ਮੂਲ ਖਾਣ ਵਾਲੇ ਬਾਨਪ੍ਰਸਤੀ ਵੀ ਸਫਲੇ ਹਨ। ਮੱਛੀ ਦੀ ਨਿਆਈਂ ਪਰਿਵਾਰ ਵਿਚ ਰਹਿਣ ਵਾਲੇ ਗ੍ਰਿਹਸਤੀ ਵੀ ਸਫਲੇ ਹਨ। ਕੋਇਲ ਵਾਂਗ ਵਿਦਵਾਨਾਂ ਰੂਪ ਅੰਬਾਂ ਵਿਚ ਰਹਿਣ ਅਤੇ ਕੋਇਲ ਵਰਗੀ ਤਿੱਖੀ ਅਵਾਜ਼ ਕੱਢਣ ਵਾਲੇ ਬ੍ਰਹਮਚਾਰੀ ਵੀ ਸਫਲੇ ਹਨ ਅਤੇ ਨਾਗਣੀਆਂ ਦੀ ਨਿਆਈਂ ਧਰਤੀ ਵਿਚ ਵੱਸਣ ਵਾਲੇ ਸਨਿਆਸੀ ਵੀ ਸਫਲੇ ਹਨ।

**ਨੋਟ :** ਇਸ ਪ੍ਰਕਾਰ ਪਹਿਲੇ ਅਰਥ ਵਿਚ ਪ੍ਰੇਮ ਦੀ ਗੱਲ ਕਰਦੇ ਹਨ।

## ਅਰਥ ਨੰ : ੨

ਜੇ ਇੰਨਾਂ ਚੌਹਾਂ ਆਸ਼ਰਮਾਂ ਵਿਚ ਰਹਿ ਕੇ ਵੀ ਪ੍ਰਮੇਸਰ ਦੀ ਪ੍ਰਾਪਤੀ ਨਾ ਹੋਈ, ਤਾਂ ਇਸ ਪ੍ਰਕਾਰ ਸਮਝਣਾ ਕਰੋ।

**ਹਰਣੀ ਹੋਵਾ ਬਨਿ ਬਸਾ; ਕੰਦ ਮੂਲ ਚੁਣਿ ਖਾਉ ॥**

ਹੇ ਭਾਈ! ਜੇ ਜੰਗਲ ਵਿਚ ਵੱਸ ਕੇ ਕੰਦ ਮੂਲ ਖਾਣ ਦੇ ਨਾਲ ਹੀ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੁੰਦੀ ਫਿਰ ਤਾਂ ਹਰਨੀਆਂ ਵੀ ਜੰਗਲ ਵਿਚ ਰਹਿੰਦੀਆਂ ਅਤੇ ਕੰਦ ਮੂਲ ਚੁਣ ਕੇ ਖਾਦੀਆਂ ਹਨ। ਉਨ੍ਹਾਂ ਨੂੰ ਵੀ ਪ੍ਰਮੇਸਰ ਪ੍ਰਾਪਤ ਹੋ ਜਾਣਾ ਚਾਹੀਦਾ ਸੀ ਭਾਵ ਜੇ ਜੰਗਲ ਵਿਚ ਰਹਿ ਕੇ ਕੰਦ ਮੂਲ ਚੁਣ ਕੇ ਖਾਣ ਤੋਂ ਬਾਅਦ ਵੀ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕੀਤੀ, ਨਾਮ ਨਹੀਂ ਜਪਿਆ ਤਾਂ ਜੰਗਲ ਵਿਚ ਰਹਿਣ ਦਾ ਕੀ ਲਾਭ ਹੋਇਆ? ਭਾਵ ਕੋਈ ਵੀ ਲਾਭ ਨਹੀਂ ਹੁੰਦਾ।

**ਬਾਸ ਕੀਓ ਬਿਖਿਆਨ ਸੋ ਬੈਠ ਕੈ ਐਸੇ ਹੀ ਐਸੇ ਸੁ ਬੈਸ ਬਿਤਾਇਓ ॥** (ਅਕਾਲ ਉਸਤਤ)

ਇਸ ਪ੍ਰਕਾਰ ਦਾ ਬਾਨਪ੍ਰਸਤੀ ਕਦੇ ਵੀ ਮੁਕਤ ਨਹੀਂ ਹੋ ਸਕਦਾ।

**ਪ੍ਰਸ਼ਨ :** ਮਹਾਰਾਜ! ਫਿਰ ਉਸ ਦੀ ਪ੍ਰਾਪਤੀ ਕਿਵੇਂ ਹੋਵੇਗੀ?

**ਗੁਰ ਪਰਸਾਦੀ ਮੇਰਾ ਸਹੁ ਮਿਲੈ; ਵਾਰਿ ਵਾਰਿ ਹਉ ਜਾਉ ਜੀਉ ॥੧॥**

**ਉੱਤਰ :** ਜਿਨ੍ਹਾਂ ਸਤਿਗੁਰਾਂ ਦੀ ਕਿਰਪਾ ਨਾਲ ਮੇਰੇ (ਸਹੁ) ਪਤੀ ਪ੍ਰਮੇਸਰ (ਜੀਉ) ਜੀ ਦੀ ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਤੋਂ ਅਸੀਂ (ਵਾਰਿ) ਬਾਰ-ਬਾਰ ਜਨਮ ਪਾ ਕੇ (ਵਾਰਿ) ਵਾਰ-ਵਾਰ ਕੁਰਬਾਨ (ਜਾਉ) ਜਾਂਦੇ ਹਾਂ। **ਵਾ:** ਮਨ ਬਾਣੀ ਸਰੀਰ ਕਰਕੇ ਸਤਿਗੁਰਾਂ ਤੋਂ ਆਪਣੀ (ਹਉ) ਹਉਮੈ ਨੂੰ ਵੀ ਕੁਰਬਾਨ ਕਰ ਦੇਣਾ ਕਰੀਏ।

**ਅਥਵਾ :** ਜਿਨ੍ਹਾਂ ਨੂੰ ਗੁਰਾਂ ਦੀ ਕ੍ਰਿਪਾ ਦੁਆਰਾ (ਸਹੁ) ਮਾਲਕ ਪ੍ਰਮੇਸਰ ਮਿਲਿਆ ਹੈ। ਉਨ੍ਹਾਂ ਦੇ ਹਰਨੀ ਹੋ ਕੇ ਜੰਗਲ ਵਿਚ ਵੱਸਣ ਤੋਂ ਵੀ (ਹਉ) ਅਸੀਂ ਵਾਰ ਵਾਰ ਬਲਿਹਾਰ ਜਾਂਦੇ ਹਾਂ ਜੀ।

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ ॥** (ਅੰਗ:੪੬੨)

ਤੇ ਜੇ ਨਹੀਂ ਵੱਸਿਆਂ ਤਾਂ ਹਰਨੀ ਦੀ ਨਿਆਈਂ ਬਾਨ ਪ੍ਰਸਤੀ ਹੋ ਕੇ ਕੰਦ ਮੂਲ ਚੁਣ ਕੇ ਖਾਣ ਦਾ ਵੀ ਕੋਈ ਲਾਭ ਨਹੀਂ ਹੈ।

**ਅਥਵਾ :** ਮੇਰਾ (ਸਹੁ) ਮਾਲਕ ਪ੍ਰਮੇਸਰ ਗੁਰਾਂ ਦੀ ਕਿਰਪਾ ਨਾਲ ਮਿਲਦਾ ਹੈ। ਇਸ ਲਈ ਅਸੀਂ ਗੁਰਾਂ ਦੀ ਕਿਰਪਾ ਤੋਂ ਵਾਰ-ਵਾਰ ਬਲਿਹਾਰ ਜਾਂਦੇ ਹਾਂ।

**ਮੈ ਬਨਜਾਰਨਿ ; ਰਾਮ ਕੀ ॥**

ਹੇ ਭਾਈ ! ਮੈਂ ਤਾਂ ਪ੍ਰਮੇਸਰ ਦੇ ਸਰੂਪ ਰੂਪ ਵਪਾਰ ਨੂੰ ਕਰਨ ਵਾਲੀ ਹਾਂ।

**ਤੇਰਾ ਨਾਮੁ ਵਖਰੁ; ਵਾਪਾਰੁ ਜੀ ॥੧॥ ਰਹਾਉ ॥**

ਹੇ ਪਿਆਰੇ ਜੀ ! ਤੇਰੀ ਪ੍ਰਾਪਤੀ ਲਈ ਤੇਰਾ ਨਾਮ ਹੀ (ਵਖਰੁ) ਲਾਭਦਾਇਕ ਵਪਾਰ ਹੈ। **ਵਾ:** ਗੁਰਾਂ ਦੇ ਪਾਸ ਆਪਣਾ ਮਨ ਤਨ ਅਤੇ ਧਨ ਦੇ ਕੇ ਤੇਰੇ ਨਾਮ ਦਾ ਵਪਾਰ ਕੀਤਾ ਹੈ।

**ਪ੍ਰਸ਼ਨ :** ਮਹਾਰਾਜ ! ਕੀ ਫਿਰ ਬ੍ਰਹਮਚਰਜ ਆਸ਼ਰਮ ਚੰਗਾ ਹੈ?

**ਕੋਕਿਲ ਹੋਵਾ ਅੰਬਿ ਬਸਾ; ਸਹਜਿ ਸਬਦ ਬੀਚਾਰੁ ॥**

**ਉੱਤਰ :** ਹੇ ਭਾਈ ! ਜੇ (ਕੋਕਿਲ) ਕੋਇਲ ਦੀ ਨਿਆਈਂ ਬ੍ਰਹਮਚਾਰੀ ਬਣ ਕੇ ਮਹਾਤਮਾ ਦੀ ਸੰਗਤ ਰੂਪ ਅੰਬ ਵਿਚ ਵੱਸਕੇ ਅਤੇ ਵੇਦਾਂ ਦੀਆਂ ਧੁਨੀਆਂ ਉਚਾਰਨ ਵਾਲਾ ਹੋ ਕੇ ਵੀ (ਸਹਜਿ) ਸਹਿਜੇ ਹੀ ਸ਼ਬਦ ਦੀ (ਬੀਚਾਰੁ) ਵਿਚਾਰ ਨਾ ਕੀਤੀ ਤਾਂ ਉਹ ਬ੍ਰਹਮਚਰਜ ਆਸ਼ਰਮ ਵਾਲਾ ਕੋਇਲ ਦੀ ਜੂਨੀ ਪੈ ਕੇ ਅੰਬਾਂ ਤੇ ਵੱਸਣ ਵਾਲਾ

ਹੀ ਬਣੇਗਾ। ਕਿਉਂਕਿ ਜੇ ਪ੍ਰਮੇਸਰ ਦੀ ਪ੍ਰਾਪਤੀ ਹੀ ਨਾ ਹੋਈ ਤਾਂ ਫਿਰ ਕੋਇਲਾਂ ਵੀ ਅੰਬਾਂ ਤੇ ਬਹੁਤ ਵੱਸਦੀਆਂ ਹਨ। ਉਹ ਵੀ ਕੋਇਲ ਦੀ ਤਰ੍ਹਾਂ ਹੀ ਹੈ। ਇਉਂ ਪ੍ਰਮੇਸਰ ਦੇ ਸ਼ਬਦ ਦੀ ਵਿਚਾਰ ਕਰੇ ਤੋਂ ਬਿਨ੍ਹਾਂ ਬ੍ਰਹਮਚਰਜ ਆਸ਼ਰਮ ਵਾਲੇ ਦੀ ਵੀ ਮੁਕਤੀ ਨਹੀਂ ਹੋ ਸਕਦੀ।

**ਪ੍ਰਸ਼ਨ :** ਮਹਾਰਾਜ ! ਫਿਰ ਕਿਵੇਂ ਪ੍ਰਾਪਤ ਹੁੰਦਾ ਹੈ?

**ਸਹਜਿ ਸੁਭਾਇ ਮੇਰਾ ਸਹੁ ਮਿਲੈ; ਦਰਸਨਿ ਰੂਪਿ ਅਪਾਰੁ ॥੨॥**

**ਉੱਤਰ :** ਹੇ ਭਾਈ ! ਜੇ (ਸਹਜਿ ਸੁਭਾਇ) ਸਾਂਤੀ ਸੁਭਾਅ **ਵਾ:** ਪ੍ਰੇਮ ਦੇ ਸਹਿਤ ਹੋਵੋਗੇ ਤਾਂ ਤੁਹਾਨੂੰ ਮੇਰਾ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਮਿਲ ਪਵੇਗਾ ਅਤੇ ਸੰਸਾਰ ਦੇ ਰੂਪਾਂ ਤੋਂ ਅਪਾਰ ਰੂਪ ਪ੍ਰਮੇਸਰ ਦੇ ਦਰਸ਼ਨ ਕਰਕੇ ਉਸੇ ਦਾ ਰੂਪ ਹੀ ਹੋ ਜਾਵੋਗੇ।

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥ ਅਤਿ ਨਿਰਮਾਇਲੁ ਸੀਝਸਿ ਦੇਹਾ ॥** *(ਅੰਗ:੯੩੧)*

**ਅਰਥਾਤ :** ਜੇ ਸਾਂਤੀ ਸੁਭਾ ਧਾਰਨ ਕਰਨ ਨਾਲ ਮੇਰੇ ਮਾਲਕ ਪ੍ਰਮੇਸਰ ਦੇ ਅਪਾਰ ਸਰੂਪ ਦੇ ਦਰਸ਼ਨ ਹੋ ਜਾਣ ਫਿਰ ਤਾਂ ਉਸ ਦਾ ਬ੍ਰਹਮਚਾਰੀ ਪੁਣਾ ਠੀਕ ਹੈ ਨਹੀਂ ਤਾਂ ਕੋਇਲਾਂ ਥੋੜੀਆਂ ਹਨ ਜੋ ਅੰਬੀਆਂ ਦੇ ਬੂਟਿਆਂ ਤੇ ਮਿੱਠੇ ਬਚਨ ਬੋਲਦੀਆਂ ਹਨ। ਇਸ ਲਈ ਉਸ ਨੂੰ ਵੀ ਕੋਇਲਾਂ ਵਾਂਗ ਸਮਝ ਲੈਣਾ ਚਾਹੀਦਾ ਹੈ।

**ਪ੍ਰਸ਼ਨ :** ਮਹਾਰਾਜ ! ਕੀ ਫਿਰ ਗ੍ਰਹਿਸਤ ਆਸ਼ਰਮ ਹੀ ਸਭ ਤੋਂ ਚੰਗਾ ਹੈ?

**ਮਛੁਲੀ ਹੋਵਾ ਜਲਿ ਬਸਾ; ਜੀਅ ਜੰਤ ਸਭਿ ਸਾਰਿ ॥**

**ਉੱਤਰ :** ਹੇ ਭਾਈ ! ਜੇ ਗ੍ਰਹਿਸਤੀ ਰੂਪ ਮਛੁਲੀ ਬਣ ਕੇ ਪਦਾਰਥਾਂ ਰੂਪ ਜਲ ਵਿਚ ਵਸ ਕੇ ਮੱਛੀਆਂ ਦੀ ਨਿਆਈਂ ਆਪਣੇ ਸਾਰੇ ਜੀਆਂ ਦੀ (ਸਾਰਿ) ਸਾਂਭ ਸੰਭਾਲ ਵਿਚ ਹੀ ਫਸਿਆ ਰਿਹਾ ਤਾਂ ਉਹ ਗ੍ਰਹਿਸਤੀ ਵੀ ਅੰਤ ਨੂੰ ਮੱਛੀ ਦੀ ਜੂਨ ਵਿਚ ਪਵੇਗਾ। ਮੁਕਤ ਨਹੀਂ ਹੋ ਸਕਦਾ।

**ਪ੍ਰਸ਼ਨ :** ਮਹਾਰਾਜ ! ਫਿਰ ਕਿਵੇਂ ਪ੍ਰਾਪਤ ਹੁੰਦਾ ਹੈ?

**ਉਰਵਾਰਿ ਪਾਰਿ ਮੇਰਾ ਸਹੁ ਵਸੈ; ਹਉ ਮਿਲਉਗੀ ਬਾਹ ਪਸਾਰਿ ॥੩॥**

**ਉੱਤਰ :** ਹੇ ਭਾਈ ! ਜੇਕਰ ਗ੍ਰਹਿਸਥੀ ਆਦਮੀ ਇਉਂ ਜਾਣ ਕੇ ਕਿ ਮੇਰਾ (ਸਹੁ) ਮਾਲਕ ਪ੍ਰਮੇਸਰ (ਉਰਵਾਰਿ) ਲੋਕ ਤੇ (ਪਾਰਿ) ਪ੍ਰਲੋਕ ਵਿਚ (ਵਸੈ) ਵੱਸਦਾ ਹੈ ਅਤੇ ਮੈਂ ਆਪਣੀ ਬ੍ਰਹਮਕਾਰ ਬਿਰਤੀ ਰੂਪ ਭੁਜਾ ਨੂੰ (ਪਸਾਰਿ) ਫੈਲਾਅ ਕੇ ਉਸ ਨਾਲ ਮਿਲਾਂਗੀ ਫਿਰ ਤਾਂ ਉਸ ਦਾ ਗ੍ਰਹਿਸਥਪੁਣਾ ਠੀਕ ਹੈ। ਜੇ ਇਹ ਨਿਸਚਾ ਨਹੀਂ ਹੈ ਤਾਂ ਫਿਰ ਜਿਵੇਂ ਮੱਛੀਆਂ ਪਾਣੀ ਵਿਚ ਰਹਿੰਦੀਆਂ ਹਨ ਉਵੇਂ ਹੀ ਉਹ ਸੰਸਾਰੀ ਜੀਵ ਮੋਹ ਰੂਪ ਜਲ ਵਿਚ ਵੱਸਣ ਵਾਲੇ ਹਨ। ਇਸ ਕਰਕੇ ਉਹਨਾਂ ਨੂੰ ਮੱਛੀ ਤੋਂ ਵੱਧ ਨਹੀਂ ਕਿਹਾ ਜਾ ਸਕਦਾ।

**ਪ੍ਰਸ਼ਨ :** ਮਹਾਰਾਜ ! ਕੀ ਫਿਰ ਸਨਿਆਸ ਆਸ਼ਰਮ ਹੀ ਸਭ ਤੋਂ ਚੰਗਾ ਹੈ?

**ਨਾਗਨਿ ਹੋਵਾ ਧਰ ਵਸਾ; ਸਬਦੁ ਵਸੈ ਭਉ ਜਾਇ ॥**

**ਉੱਤਰ :** ਹੇ ਭਾਈ ! ਜਿਵੇਂ ਨਾਗਣੀਆਂ ਚੂਹਿਆਂ ਦੀਆਂ ਪੁੱਟੀਆਂ ਹੋਈਆਂ ਖੁੱਡਾਂ ਵਿਚ ਵੱਸਦੀਆਂ ਹਨ, ਇਵੇਂ ਹੀ ਜੇਕਰ ਕੋਈ ਸੰਨਿਆਸੀ ਬਣ ਕੇ ਦੂਸਰਿਆਂ ਦੁਆਰਾ ਬਣਾਈਆਂ ਗਈਆਂ ਕੁਟੀਆ ਜਾਂ ਪਹਿਲਾਂ ਬਣੀਆਂ ਹੋਈਆਂ ਗੁਫਾਵਾਂ ਵਿਚ ਵੱਸ ਕੇ ਆਪਣੇ ਹਿਰਦੇ ਵਿਚ (ਸਬਦੁ) ਬ੍ਰਹਮ ਨੂੰ ਵਸਾਵੇ, ਤਾਂ ਉਸ ਦਾ ਜੰਮਣ-ਮਰਨ ਦਾ (ਭਉ) ਭੈ ਚਲਿਆ (ਜਾਇ) ਜਾਂਦਾ ਹੈ, ਤਾਂ ਉਸ ਦਾ ਸੰਨਿਆਸ ਧਾਰਨ ਕਰਨਾ ਸਫਲਾ ਹੈ। ਪਰ ਜੇਕਰ ਕੋਈ ਦੂਸਰਿਆਂ ਦੀਆਂ ਕੁਟੀਆਂ ਵਿਚ ਰਹਿ ਕੇ ਸ਼ਬਦ ਦੁਆਰਾ ਆਪਣੇ ਡਰ ਨੂੰ ਦੂਰ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕਰਦਾ ਤਾਂ ਉਹ (ਨਾਗਨਿ) ਨਾਗਣੀਆਂ ਦੀ ਜੂਨ ਵਿਚ ਪੈ ਕੇ (ਧਰ) ਧਰਤੀ ਵਿਚ ਹੀ ਵੱਸਦਾ ਰਹਿੰਦਾ ਹੈ।

ਵੇਦ ਵਿਚ ਤਾਂ ਇਸ ਤਰ੍ਹਾਂ ਲਿਖਿਆ ਹੈ ਕਿ ਪੁਰਖ ੨੫ ਸਾਲ ਤੱਕ ਬ੍ਰਹਮਚਾਰੀ ਬਣ ਕੇ ਵਿਦਿਆ ਪੜ੍ਹੇ, ੨੫ ਸਾਲ ਦਾ ਹੋ ਕੇ ਸ਼ਾਦੀ ਕਰਵਾ ਕੇ ੫੦ ਸਾਲ ਤੱਕ ਗ੍ਰਹਿਸਥੀ ਬਣੇ ਤੇ ਆਪਣੇ ਪਰਿਵਾਰ ਦੀ ਪਾਲਨਾ ਕਰੇ। ਫੇਰ ੫੦ ਸਾਲ ਤੋਂ ਬਾਅਦ ਸੰਨਿਆਸੀ ਬਣੇ। ਪਰ ਇਥੇ ਤਾਂ ਜੰਮਦੇ ਹੀ ਮੂੰਹ ਸਿਰ ਮੁੰਨਵਾ ਕੇ ਆਪਣੇ ਆਪ ਨੂੰ ਸੰਨਿਆਸੀ ਕਹਾਉਣ ਲੱਗ ਜਾਂਦੇ ਹਨ। ਨਾਲੇ ਅੱਜ ਕੱਲ੍ਹ ਸੰਨਿਆਸੀਆਂ ਦੀ ਜਾਇਦਾਦ ਤਾਂ ਬਾਕੀ ਭੇਖਾਂ ਨਾਲੋਂ ਕਿਤੇ ਵੱਧ ਹੈ। ਜੇਕਰ ਐਸੇ ਲੋਕ ਸੰਨਿਆਸੀ ਅਖਵਾ ਕੇ ਜਾਇਦਾਦਾਂ ਬਣਾਉਂਦੇ ਹਨ, ਉਹ ਨਾਗ ਬਣ ਕੇ ਧਰਤੀ ਵਿਚ ਹੀ ਵੱਸਣਗੇ।

**ਨਾਨਕ ਸਦਾ ਸੋਹਾਗਣੀ; ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਉਹ ਜੀਵ ਰੂਪ ਇਸਤਰੀਆਂ (ਸੋਹਾਗਣੀ) ਸੁਹਾਗਵੰਤੀਆਂ ਹਨ ਜਿੰਨ੍ਹਾਂ ਦੀ ਜੋਤ ਨੂੰ ਜੋਤੀ ਸਰੂਪ ਪ੍ਰਮੇਸਰ ਨੇ ਆਪਣੇ ਵਿਚ ਅਭੇਦ ਕਰ ਲਿਆ ਹੈ। ਨਹੀਂ ਤਾਂ ਸੰਨਿਆਸੀ ਨਾਗਣੀਆਂ, ਗ੍ਰਹਿਸਤੀ ਮੱਛੀਆਂ, ਬ੍ਰਹਮਚਾਰੀ ਕੋਇਲਾਂ ਅਤੇ ਬਾਨਪ੍ਰਸਤੀ ਹਰਨੀਆਂ ਬਣ ਕੇ ਕਦੇ ਵੀ ਮੁਕਤ ਨਹੀਂ ਹੋ ਸਕਦੇ।

## ਅਰਥ ਨੰ : ੩

ਹੁਣ ਜਗਿਆਸੂ ਰੂਪ ਇਸਤਰੀ ਪ੍ਰਮੇਸਰ ਅੱਗੇ ਬੇਨਤੀ ਕਰਦੀ ਹੈ ਕਿ ਹੇ ਪ੍ਰਮੇਸਰ! ਜਿਸ ਜਿਸ ਜੂਨ ਵਿਚ ਮੈਂ ਕਰਮਾਂ ਅਨੁਸਾਰ ਪ੍ਰਵੇਸ਼ ਕਰਾਂ। ਉਸ ਉਸ ਜੂਨ ਵਿਚ ਮੈਂ ਆਪ ਜੀ ਨੂੰ ਅਰਾਧਦੀ ਰਹਾਂ। ਆਪ ਮੇਰੇ ਹਿਰਦੇ ਵਿਚ ਹੀ ਵੱਸਦੇ ਹੋ।

**ਹਰਣੀ ਹੋਵਾ ਬਨਿ ਬਸਾ; ਕੰਦ ਮੂਲ ਚੁਣਿ ਖਾਉ ॥**

ਹੇ ਪ੍ਰਮੇਸਰ! ਜਦੋਂ ਵੀ ਮੈਂ ਕਰਮਾਂ ਦੀ ਪ੍ਰੇਰੀ ਹੋਈ ਹਰਨੀ (ਹੋਵਾ) ਹੋ ਜਾਵਾਂ ਤੇ (ਬਨਿ) ਜੰਗਲ ਵਿਚ (ਬਸਾ) ਵੱਸ ਕਰਕੇ ਕੰਦ ਮੂਲ ਚੁਣ ਕੇ (ਖਾਉ) ਖਾਵਾਂ ਤਾਂ

**ਗੁਰ ਪਰਸਾਦੀ ਮੇਰਾ ਸਹੁ ਮਿਲੈ; ਵਾਰਿ ਵਾਰਿ ਹਉ ਜਾਉ ਜੀਉ ॥੧॥**

ਹੇ ਮੇਰੇ (ਸਹੁ) ਮਾਲਕ ਪ੍ਰਮੇਸਰ! ਉਸ ਜੂਨੀ ਵਿਚ ਵੀ (ਗੁਰ) ਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਤੁਸੀਂ ਮੈਨੂੰ (ਮਿਲੈ) ਮਿਲਦੇ ਰਹੋ ਅਤੇ (ਹਉ) ਮੈਂ ਹਰ ਵਕਤ ਵਾਰ ਵਾਰ ਆਪ ਜੀ ਦੇ ਉੱਪਰੋਂ ਬਲਿਹਾਰ ਜਾਂਦੀ ਰਹਾਂ ਜੀ।

**ਮੈ ਬਨਜਾਰਨਿ; ਰਾਮ ਕੀ ॥**

ਹੇ (ਰਾਮ) ਅਕਾਲ ਪੁਰਖ ਜੀ! ਮੈਂ ਤਾਂ ਆਪ ਜੀ (ਕੀ) ਦੀ ਬਨਜਾਰਨ ਹਾਂ।

**ਤੇਰਾ ਨਾਮੁ ਵਖਰੁ; ਵਾਪਾਰੁ ਜੀ ॥੧॥ ਰਹਾਉ ॥**

(ਤੇਰਾ) ਤੁਹਾਡਾ ਨਾਮ ਹੀ (ਵਖਰੁ) ਲਾਭਦਾਇਕ ਵਪਾਰ ਹੈ ਜੀ।

**ਕੋਕਿਲ ਹੋਵਾ ਅੰਬਿ ਬਸਾ; ਸਹਜਿ ਸਬਦ ਬੀਚਾਰੁ ॥**

ਜਦੋਂ ਕਰਮਾਂ ਅਨੁਸਾਰ (ਕੋਕਿਲ) ਕੋਇਲ (ਹੋਵਾ) ਹੋਵਾਂ ਭਾਵ ਕੋਇਲ ਦੀ ਜੂਨੀ ਵਿਚ ਪੈ ਜਾਵਾਂ ਤੇ (ਅੰਬ) ਅੰਬਾਂ ਦੇ ਬ੍ਰਿਛਾਂ ਤੇ ਜਾ ਕੇ (ਬਸਾ) ਵੱਸਣਾ ਕਰਾਂ। ਤਾਂ ਵੀ (ਸਹਜਿ) ਸੁਤੇ ਸਿਧ ਗੁਰਾਂ ਦੇ (ਸਬਦ) ਉਪਦੇਸ਼ ਨੂੰ ਹੀ ਵੀਚਾਰਦੀ ਰਹਾਂ।

**ਸਹਜਿ ਸੁਭਾਇ ਮੇਰਾ ਸਹੁ ਮਿਲੈ; ਦਰਸਨਿ ਰੂਪਿ ਅਪਾਰੁ ॥੨॥**

ਜਿਸ ਕਰਕੇ (ਸਹਿਜ ਸੁਭਾਇ) ਸੁਤੇ ਸਿਧ ਹੀ ਮੇਰਾ (ਸਹੁ) ਮਾਲਕ ਅਕਾਲ ਪੁਰਖ ਮੈਨੂੰ (ਮਿਲੈ) ਮਿਲ ਜਾਵੇ ਤੇ ਮੈਂ ਉਸ (ਅਪਾਰੁ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦੇ (ਰੂਪਿ) ਸਰੂਪ ਦੇ ਦਰਸ਼ਨ ਕਰਦੀ ਰਹਾਂ।

**ਮਛੁਲੀ ਹੋਵਾ ਜਲਿ ਬਸਾ; ਜੀਅ ਜੰਤ ਸਭਿ ਸਾਰਿ ॥**

ਹੇ (ਸਭਿ) ਸਾਰੇ ਜੀਅ ਜੰਤਾਂ ਦੀ (ਸਾਰਿ) ਸੰਭਾਲ ਕਰਨ ਵਾਲੇ ਅਕਾਲ ਪੁਰਖ ਜੀ! ਜਦੋਂ ਮੈਂ ਕਰਮਾਂ ਅਨੁਸਾਰ ਮਛਲੀ ਹੋ ਜਾਵਾਂ। ਅਰਥਾਤ ਮੱਛੀ ਦੀ ਜੂਨ ਵਿਚ ਪੈ ਜਾਵਾਂ ਤੇ ਜਲ ਵਿਚ ਜਾ ਕੇ (ਬਸਾ) ਵੱਸਣਾ ਕਰਾਂ ਤਾਂ

**ਉਰਵਾਰਿ ਪਾਰਿ ਮੇਰਾ ਸਹੁ ਵਸੈ; ਹਉ ਮਿਲਉਗੀ ਬਾਹ ਪਸਾਰਿ ॥੩॥**

ਹੇ (ਉਰਵਾਰਿ ਪਾਰਿ) ਲੋਕ-ਪ੍ਰਲੋਕ ਵਿਚ (ਵਸੈ) ਵੱਸਣ ਵਾਲੇ ਮੇਰੇ (ਸਹੁ) ਮਾਲਕ ਪ੍ਰਮੇਸ਼ਰ ਜੀ! ਉਸ ਮੱਛੀ ਦੀ ਜੂਨ ਵਿਚ ਵੀ ਮੈਂ ਆਪਣੀਆਂ ਬੁਧੀ ਰੂਪ (ਬਾਹ) ਬਾਹਾਂ ਨੂੰ (ਪਸਾਰਿ) ਫੈਲਾਅ ਕੇ ਆਪ ਜੀ ਨੂੰ (ਮਿਲਉਗੀ) ਮਿਲਾਂਗੀ।

**ਨਾਗਨਿ ਹੋਵਾ ਧਰ ਵਸਾ; ਸਬਦੁ ਵਸੈ ਭਉ ਜਾਇ ॥**

ਫਿਰ ਜਦੋਂ ਕਦੇ ਮੈਂ ਕਰਮਾਂ ਅਨੁਸਾਰ (ਨਾਗਨਿ) ਨਾਗਣੀ (ਹੋਵਾ) ਹੋ ਜਾਵਾਂ ਭਾਵ ਨਾਗਣੀ ਦੀ ਜੂਨ ਵਿਚ ਪੈ ਜਾਵਾਂ ਤੇ (ਧਰ) ਪ੍ਰਿਥਵੀ ਤੇ (ਵਸਾ) ਵੱਸਣਾ ਕਰਾਂ ਤਾਂ ਵੀ ਗੁਰਾਂ ਦਾ (ਸਬਦੁ) ਉਪਦੇਸ਼ ਮੇਰੇ ਹਿਰਦੇ ਵਿਚ ਵੱਸੇ। ਜਿਸ ਕਰਕੇ ਮੇਰੇ ਅੰਦਰੋਂ ਜਮਾ ਦਾ (ਭਉ) ਡਰ ਚਲਿਆ (ਜਾਇ) ਜਾਵੇ।

**ਨਾਨਕ ਸਦਾ ਸੋਹਾਗਣੀ; ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਨ) ਜਿੰਨ੍ਹਾਂ ਦੀ ਪ੍ਰਤਯਕ ਜੋਤ ਜੋਤੀ ਸਰੂਪ ਪ੍ਰਮੇਸਰ ਵਿਚ (ਸਮਾਇ) ਸਮਾ ਗਈ ਹੈ। ਉਹ ਜਗਿਆਸੂ ਰੂਪ ਇਸਤਰੀ ਸਦਾ ਹੀ ਸੋਹਾਗਣੀ ਹੈ।

## ਗਉੜੀ ਪੂਰਬੀ ਦੀਪਕੀ ਮਹਲਾ ੧ ॥

**ਉਥਾਨਕਾ :**

ਇਕ ਦਿਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ, ਜਿਥੇ 'ਕੀਰਤਨ ਸੋਹਿਲਾ' ਦੀ ਬਾਨੀ ਉਚਾਰਣ ਕੀਤੀ ਹੈ। ਉਥੇ ਦੁਪਹਿਰ ਦੇ ਸਮੇਂ ਧਰਮਸ਼ਾਲਾ ਵਿਚ ਬਿਰਾਜੇ ਹੋਏ ਸਨ। ਗੁਰੂ ਅੰਗਦ ਦੇਵ ਸਾਹਿਬ ਜੀ ਬਾਬਾ ਲਹਿਣਾ ਜੀ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਚਰਨਾਂ ਦੀ ਮੁੱਠੀ-ਚਾਂਪੀ ਕਰ ਰਹੇ ਸਨ। ਤਾਂ ਅਚਨਚੇਤ ਹੀ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਝਰੀਟਾਂ ਪੈ ਗਈਆਂ ਅਤੇ ਖੂਨ ਵੀ ਸਿੰਮਣ ਲੱਗ ਪਿਆ। ਜਿਵੇਂ ਕਿਸੇ ਬੇਰੀ ਦੇ ਕੰਡੇ ਵੱਜੇ ਹੋਣ। ਬਾਬਾ ਲਹਿਣਾ ਜੀ ਨੇ ਚਿਤ ਵਿਚ ਹੈਰਾਨ ਹੋ ਕੇ ਗੁਰੂ ਸਾਹਿਬ ਜੀ ਅੱਗੇ ਬੇਨਤੀ ਕੀਤੀ, ਕਿ ਮਹਾਰਾਜ ! ਆਪ ਜੀ ਅੱਜ ਤਾਂ ਕਿਸੇ ਵੀ ਕੰਡਿਆਂ ਵਾਲੀ ਥਾਂ ਤੇ ਗਏ ਨਹੀਂ ਹੋ ਫਿਰ ਤੁਹਾਡੇ ਚਰਨਾਂ ਵਿਚੋਂ ਖੂਨ ਕਿਉਂ ਸਿੰਮਦਾ ਪਿਆ ਹੈ? ਇਸ ਦਾ ਕੀ ਕਾਰਨ ਹੈ? ਦੱਸਣਾ ਕਰੋ !

ਸਤਿਗੁਰੂ ਸਾਹਿਬ ਜੀ ਨੇ ਆਪਣੇ ਇਕ ਸੇਵਕ ਨੂੰ ਕਿਹਾ, ਕਿ ਬਾਹਰ ਉਜਾੜ ਵਿਚ ਸਾਡਾ ਇਕ ਅਯਾਲੀ ਸਿੱਖ ਬੱਕਰੀਆਂ ਚਾਰ ਰਿਹਾ ਹੈ। ਉਸ ਨੂੰ ਬੁਲਾ ਕੇ ਲਿਆਉਣਾ ਕਰ। ਜਦੋਂ ਸਤਿਗੁਰੂ ਸਾਹਿਬ ਜੀ ਪਾਸੋਂ ਆਗਿਆ ਲੈ ਕੇ ਉਸ ਅਯਾਲੀ ਕੋਲ ਸਿੱਖ ਗਿਆ ਤਾਂ ਉਹ ਅੱਗੇ ਪ੍ਰੇਮ ਵਿਚ ਲੀਨ ਹੋ ਕੇ 'ਸੋਹਿਲਾ ਸਾਹਿਬ' ਜੀ ਦਾ ਪਾਠ ਕਰ ਰਿਹਾ ਸੀ। ਉਸ ਸੇਵਕ ਨੇ ਅਯਾਲੀ ਨੂੰ ਕਿਹਾ ਕਿ ਤੈਨੂੰ ਸਤਿਗੁਰੂ ਸਾਹਿਬ ਜੀ ਬੁਲਾ ਰਹੇ ਹਨ। ਇਹ ਸੁਣ ਕੇ ਅਯਾਲੀ ਸਿੱਖ ਬੜੀ ਭਾਵਨਾ ਨੂੰ ਧਾਰ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਪਹੁੰਚਿਆ ਅਤੇ ਨਮਸਕਾਰ ਕੀਤੀ। ਤਾਂ ਹਜ਼ੂਰ ਨੇ ਅਯਾਲੀ ਸਿੱਖ ਨੂੰ ਆਪਣੇ ਚਰਨ ਦਿਖਾਏ ਅਤੇ ਕਿਹਾ ਕਿ ਜਿਸ ਵਕਤ ਤੂੰ ਤੁਰਦਾ ਫਿਰਦਾ ਹੋਇਆ ਇਸ ਬਾਨੀ ਦਾ ਪਾਠ ਕਰ ਰਿਹਾ ਸੀ ਤਾਂ ਅਸੀਂ ਤੇਰੇ ਪ੍ਰੇਮ ਦਾ ਸਦਕਾ ਤੇਰੇ ਮਗਰ-ਮਗਰ ਤੁਰ ਕੇ ਬਾਨੀ ਸੁਣ ਰਹੇ ਸੀ। ਆਹ ਵੇਖ ! "ਤੇਰੇ ਅੱਗਿਓ ਕੰਡੇ ਹਟਾਉਂਦਿਆਂ-ਹਟਾਉਂਦਿਆਂ ਅਸੀਂ ਆਪਣੇ ਪੈਰਾਂ ਵਿਚ ਕੰਡੇ ਚੁਭਾ ਲਏ ਹਨ।" ਉਸ ਵਕਤ

ਸਤਿਗੁਰੂ ਸਾਹਿਬ ਜੀ ਨੇ ਆਗਿਆ ਕੀਤੀ। ਕਿ ਇਹ ਸਮਾਂ ਸੋਹਿਲਾ ਪੜ੍ਹਨ ਦਾ ਨਹੀਂ ਹੈ। ਰਾਤ ਨੂੰ ਸੌਣ ਲੱਗਿਆ ਪੰਜ ਇਸ਼ਨਾਨਾ ਕਰਕੇ ਆਪਣੇ ਆਸਣ ਤੇ ਬੈਠ ਕੇ ਪ੍ਰਮੇਸਰ ਨੂੰ ਆਪਣੇ ਅੰਗ-ਸੰਗ ਸਮਝ ਕੇ ਇਹ ਬਾਣੀ ਦਾ ਪਾਠ ਕਰਨਾ ਹੈ। "ਗੁਰ ਮੇਰੈ ਸੰਗਿ ਸਦਾ ਹੈ ਨਾਲੇ ॥" ਜੋ ਇਸ ਬਾਣੀ ਨੂੰ ਇਕ ਚਿਤ ਹੋ ਕੇ ਪੜ੍ਹਨਾ ਕਰੇਗਾ। ਅਸੀਂ ਹਰ ਵਕਤ ਉਹਨਾਂ ਦੇ ਪਾਸ ਹੋਇਆ ਕਰਾਂਗੇ। ਇਉਂ ਸਤਿਗੁਰੂ ਸਾਹਿਬ ਜੀ ਨੇ ਭਾਈ ਲਹਿਣਾ (ਸ੍ਰੀ ਗੁਰੂ ਅੰਗਦ ਸਾਹਿਬ ਜੀ) ਦੇ ਪ੍ਰਥਾਏ ਅੰਮ੍ਰਿਤ ਰੂਪ ਪਵਿਤਰ ਸ਼ਬਦ ਉਚਾਰਨ ਕੀਤਾ ਹੈ।

## ਗਉੜੀ ਪੂਰਬੀ ਦੀਪਕੀ ਮਹਲਾ ੧ ॥

ਇਥੇ ਸਤਿਗੁਰੂ ਸਾਹਿਬ ਜੀ ਨੇ ਗਉੜੀ, ਪੂਰਬੀ ਤੇ ਦੀਪਕੀ ਤਿੰਨੇ ਰਾਗਣੀਆਂ ਇੱਕਠੀਆਂ ਲਾਈਆਂ ਹਨ 'ਪੂਰਬੀ' ਗਉੜੀ ਰਾਗਣੀ ਦੀ ਇਕ ਜਾਤੀ ਹੈ। 'ਦੀਪਕੀ' ਵੀ ਗਉੜੀ ਦੀ ਇਕ ਜਾਤੀ ਹੈ। ਇਸ ਨੂੰ ਪੂਰਬੀ ਜਾਤੀ ਦੀ ਗਉੜੀ ਵਿਚ ਮਿਲਾ ਕੇ ਪਹਿਲੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜੈ ਘਰਿ ਕੀਰਤਿ ਆਖੀਐ; ਕਰਤੇ ਕਾ ਹੋਇ ਬੀਚਾਰੋ ॥

ਹੇ ਭਾਈ! (ਜੈ) ਜਿਸ (ਘਰਿ) ਸਾਧਸੰਗਤ ਰੂਪ ਘਰ ਵਿੱਚ ਅਕਾਲ ਪੁਰਖ ਵਾਹਿਗੁਰੂ ਜੀ ਦੀ (ਕੀਰਤਿ) ਮਹਿਮਾ, ਵਡਿਆਈ (ਆਖੀਐ) ਆਖੀ ਜਾਂਦੀ ਹੈ। **ਵਾ:** ਕੀਰਤਨ ਕੀਤਾ ਜਾਂਦਾ ਹੈ ਅਤੇ ਕੀਰਤਨ, ਵਡਿਆਈ ਹੋਣ ਤੋਂ ਪਿੱਛੋਂ (ਕਰਤੇ) ਕਰਤੇ ਪੁਰਖ ਦਾ (ਬੀਚਾਰੋ) ਵਿਚਾਰ, ਨਿਰਣਾ ਕੀਤਾ ਜਾਂਦਾ ਹੈ। ਸਤ ਅਸੱਤ ਦੀ ਵਿਚਾਰ ਕੀਤੀ ਜਾਂਦੀ ਹੈ। ਇਸ ਪ੍ਰਕਾਰ ਜਿੱਥੇ ਕਥਾ, ਕੀਰਤਨ ਦਾ ਪ੍ਰਵਾਹ ਚੱਲੇ ਉਹ ਸਤਸੰਗਤ ਹੈ।

**ਸਤਸੰਗਤਿ ਕੈਸੀ ਜਾਣੀਐ ਜਿਥੈ ਏਕੋ ਨਾਮੁ ਵਖਾਣੀਐ ॥** *(ਅੰਗ:੭੨)*

## ਤਿਤੁ ਘਰਿ ਗਾਵਹੁ ਸੋਹਿਲਾ; ਸਿਵਰਹੁ ਸਿਰਜਣਹਾਰੋ ॥੧॥

ਫਿਰ (ਤਿਤੁ) ਉਸ ਸਤਸੰਗਤ ਰੂਪ ਘਰ ਵਿਚ ਕਥਾ ਕੀਰਤਨ ਅਤੇ ਕਰਤੇ ਪੁਰਖ ਦੀ ਵਿਚਾਰ ਤੋਂ ਬਾਅਦ (ਗਾਵਹੁ ਸੋਹਿਲਾ) ਪ੍ਰਮੇਸਰ ਦੇ ਅਨੰਦ ਨੂੰ ਦੇਣ ਵਾਲੇ ਜਸ ਨੂੰ ਗਾਉਂਣਾ ਕਰੋ। **ਵਾ:** ਉਥੇ ਕੀਰਤਨ ਸੋਹਿਲੇ ਦਾ ਗਾਇਨ ਕਰਨਾ ਕਰੋ ਅਤੇ ਜਦੋਂ ਕਥਾ, ਕੀਰਤਨ ਅਤੇ ਪ੍ਰਮੇਸਰ ਦੀ ਵਿਚਾਰ ਕਰਨ ਤੋਂ ਥੱਕ ਜਾਵੋ ਤਾਂ (ਸਿਰਜਣਹਾਰੋ) ਸਾਰੇ ਜਗਤ ਨੂੰ ਰਚਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਿਵਰਹੁ) ਸਿਮਰਨ ਕਰਨ ਲੱਗ ਜਾਣਾ ਕਰੋ।

**ਪ੍ਰਸ਼ਨ :** ਮਹਾਰਾਜ! ਜਦੋਂ ਸਾਡਾ ਮਨ ਪ੍ਰਮੇਸਰ ਦੇ ਸਿਮਰਨ ਵੱਲੋਂ ਉਦਾਸ ਹੋ ਜਾਵੇ ਤਾਂ ਫਿਰ ਕੀ ਕਰਨਾ ਹੈ?

## ਤੁਮ ਗਾਵਹੁ; ਮੇਰੇ ਨਿਰਭਉ ਕਾ ਸੋਹਿਲਾ ॥

**ਉੱਤਰ :** ਹੇ ਭਾਈ! ਫਿਰ (ਤੁਮ) ਤੁਸੀਂ ਮੇਰੇ (ਨਿਰਭਉ) ਭੈ ਤੋਂ ਰਹਿਤ **ਵਾ:** (ਨਿਰ) ਵਿਸ਼ੇਸ਼ ਕਰਕੇ (ਭਉ) ਕਲਿਆਣ ਸਰੂਪ ਪ੍ਰਮੇਸਰ ਦੇ (ਸੋਹਿਲਾ) ਅਨੰਦ ਦੇਣ ਵਾਲੇ (ਸੋਹਿਲਾ) ਜਸ ਨੂੰ (ਗਾਵਹੁ) ਗਾਉਣਾ ਕਰੋ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਦੇ ਜਸ ਨੂੰ ਗਾਉਣ ਦਾ ਕੀ ਲਾਭ ਹੋਵੇਗਾ?

## ਹਉ ਵਾਰੀ ਜਾਉ; ਜਿਤੁ ਸੋਹਿਲੈ, ਸਦਾ ਸੁਖੁ ਹੋਇ ॥੧॥ ਰਹਾਉ ॥

**ਉੱਤਰ :** ਹੇ ਭਾਈ ! (ਹਉ) ਅਸੀਂ ਤਾਂ (ਵਾਰੀ) ਸਦਕੇ, ਵਾਰਨੇ ਜਾਂਦੇ ਹਾਂ (ਜਿਤੁ) ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੋਹਿਲੈ) ਜਸ ਨੂੰ ਗਾਉਂਣੇ ਕਰਕੇ (ਸਦਾ) ਸਦੀਵੀ (ਸੁਖੁ) ਆਤਮਾਨੰਦ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

## ਨਿਤ ਨਿਤ ਜੀਅੜੇ ਸਮਾਲੀਅਨਿ; ਦੇਖੈਗਾ ਦੇਵਣਹਾਰੁ ॥

ਹੇ (ਜੀਅੜੇ) ਜੀਵ ! (ਨਿਤ ਨਿਤ) ਨਿਤਾਪ੍ਰਤੀ ਉਸ ਵਾਹਿਗੁਰੂ ਪ੍ਰਮੇਸਰ ਨੂੰ (ਸਮਾਲੀਅਨਿ) ਸੰਭਾਲਣਾ ਕਰੀਏ। ਕਿਉਂਕਿ ਜਿਹੜੇ ਜੀਵ ਨਿਤਾਪ੍ਰਤੀ ਨਿਯਮ ਨਾਲ ਉਸ ਪ੍ਰਮੇਸਰ ਨੂੰ ਸੰਭਾਲਦੇ ਹਨ, ਯਾਦ ਕਰਦੇ ਹਨ। ਪ੍ਰਮੇਸਰ ਵੀ ਉਹਨਾਂ ਨੂੰ ਸੰਭਾਲਦਾ ਹੈ। **ਵਾ:** ਹੇ ਭਾਈ ! ਜਿਹੜਾ (ਨਿਤ ਨਿਤ) ਸਦਾ ਰਹਿਣ ਵਾਲਾ ਪ੍ਰਮੇਸਰ ਨਿਤਾਪ੍ਰਤੀ (ਜੀਅੜੇ) ਜੀਆਂ ਦੇ ਤਾਂਈ (ਸਮਾਲੀਅਨਿ) ਸੰਭਾਲਣਾ ਕਰਦਾ ਹੈ ਉਹ (ਦੇਵਣਹਾਰੁ) ਦਾਤਾਂ ਦੇਣ ਵਾਲਾ ਅਕਾਲ ਪੁਰਖ ਵਾਹਿਗੁਰੂ ਤੈਨੂੰ ਵੀ ਮੰਗਤਾ ਜਾਨ ਕੇ **ਵਾ:** ਜਸ ਗਾਉਣੇ ਕਰਕੇ ਕਿਰਪਾ ਦ੍ਰਿਸ਼ਟੀ ਨਾਲ (ਦੇਖੈਗਾ) ਵੇਖ ਕੇ ਰੋਜੀ ਆਦਿਕ ਸਭ ਪਦਾਰਥ ਦੇ ਦੇਵੇਗਾ।

**ਪ੍ਰਸ਼ਨ :** ਮਹਾਰਾਜ ! ਫਿਰ ਮੈ ਕੀ ਕਰਤੱਬ ਕਰਨਾ ਕਰਾਂ?

**ਉੱਤਰ:** **ਅਥਵਾ :** ਹੇ ਭਾਈ ! ਨਿਤਾ ਪ੍ਰਤੀ (ਜੀਅੜੇ) ਹਿਰਦੇ ਨਾਲ ਨਿਤ ਸਰੂਪ ਨੂੰ (ਸਮਾਲੀਅਨਿ) ਯਾਦ ਕਰਿਆ ਕਰ। ਫਿਰ (ਦੇਵਣਹਾਰੁ) ਨਾਮ ਧਨ, ਬ੍ਰਹਮ ਗਿਆਨ, ਬ੍ਰਹਮ ਵਿਦਿਆ, ਮੁਕਤੀ ਅਤੇ ਸਾਰਿਆਂ ਨੂੰ ਰੋਜੀ ਦੇਣ ਵਾਲਾ ਪ੍ਰਮੇਸਰ ਤੇਰੇ ਵੱਲ ਕਿਰਪਾ ਭਰੀ ਨਦਰ ਨਾਲ (ਦੇਖੈਗਾ) ਦੇਖਣਾ ਕਰੇਗਾ। **ਵਾ:** ਜੇ ਤੂੰ ਨਿਤਾ ਪ੍ਰਤੀ ਆਪਣੇ ਹਿਰਦੇ ਵਿਚ ਪ੍ਰਮੇਸਰ ਨੂੰ ਯਾਦ ਕਰੇਂਗਾ। ਤਾਂ ਉਸ ਪ੍ਰਮੇਸਰ ਨੂੰ ਵੇਖ ਲਵੇਗਾ ਅਤੇ ਉਹ ਤੇਰੇ ਪ੍ਰੇਮ ਦਾ ਬੱਝਾ ਹੋਇਆ ਤੈਨੂੰ ਪ੍ਰਗਟ ਹੋ ਕੇ (ਦੇਵਣਹਾਰੁ) ਦਰਸ਼ਨ ਦੇਵੇਗਾ। ਪਰ ਉਸ ਦਾ ਅੰਤ ਪਾਉਣ ਦੀ ਇੱਛਾ ਨਾ ਕਰੀਂ ਕਿਉਂਕਿ ਤੇਰੇ ਪਾਸੋਂ ਉਸ ਦਾ ਅੰਤ ਨਹੀਂ ਪਾਇਆ ਜਾਣਾ।

## ਤੇਰੇ ਦਾਨੈ ਕੀਮਤਿ ਨਾ ਪਵੈ; ਤਿਸੁ ਦਾਤੇ ਕਵਣੁ ਸੁਮਾਰੁ ॥੨॥

ਤੇਰੇ ਪਾਸੋਂ ਤਾਂ ਪ੍ਰਮੇਸਰ ਦੁਆਰਾ ਕੀਤੇ ਹੋਏ *(ਦਾਨੈ) ਦਾਨ ਦੀ ਵੀ ਕੀਮਤ ਨਹੀਂ ਪੈ ਸਕਣੀ ਕਿ ਪ੍ਰਮੇਸਰ

---

***ਦਾਨੇ** : ਦਾਨੇ ਤਿੰਨ ਤਰ੍ਹਾਂ ਦੇ ਹੁੰਦੇ ਹਨ।

੧. **ਦਾਨੇ** : ਦਾਨੇ ਉਹ ਹੁੰਦੇ ਹਨ ਜੋ ਆਪਣੀ ਦਨਾਈ ਦੇ ਨਾਲ ਭੇਦ ਨਹੀਂ ਦਿੰਦੇ। **ਹੋਣਿ ਨਜੀਕਿ ਖੁਦਾਇ ਦੈ ਭੇਤੁ ਨਾ ਕਿਸੈ ਦੇਨਿ ॥** ਜਿਵੇਂ ਕੰਜੂਸ ਮਨੁੱਖ ਆਪਣੇ ਧਨ ਬਾਰੇ ਨਹੀਂ ਦੱਸਦਾ, ਉਵੇਂ ਹੀ ਗੁਰਮੁਖ ਪਿਆਰੇ ਆਪਣੇ ਸਿਮਰਨ ਤੇ ਲਿਵ ਨੂੰ ਦੁਨੀਆਂ ਵਿਚ ਆਪ ਪ੍ਰਗਟ ਨਹੀਂ ਕਰਦੇ। ਉਹ ਬਾਹਰੋਂ ਤਾਂ ਵਿਵਹਾਰੀ ਕੰਮਾਂ ਵਿਚ ਖਚਤ ਹੁੰਦੇ ਪ੍ਰਤੀਤ ਹੁੰਦੇ ਹਨ, ਪਰ ਅੰਦਰੋਂ ਵਾਹਿਗੁਰੂ ਦੇ ਰੰਗ ਵਿਚ ਰੰਗੇ ਹੁੰਦੇ ਹਨ। ਆਪਣੀ ਲਿਵ ਨੂੰ ਕਦੇ ਵੀ ਟੁੱਟਣ ਨਹੀਂ ਦਿੰਦੇ ਹਨ। ਜਿਵੇਂ ਭਾਈ ਭਖਾਰੀ ਜੀ ਹੋਏ ਹਨ।
**ਦੀਸਹਿ ਸਭਿ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥ (ਅੰਗ:੧੮੧)**

੨. **ਦਾਨੇ ਦਿਵਾਨੇ** : ਜੋ ਵਿਵਹਾਰਾਂ ਵੱਲੋਂ ਭਾਵੇਂ ਚਤਰ ਹੁੰਦੇ ਹਨ ਪਰ ਅੰਦਰੋਂ ਮਸਤੀ ਵਿਚ ਮਸਤ ਰਹਿੰਦੇ ਹਨ।
**ਸਿਦਕ ਸਬੂਰੀ ਸਾਬਤੇ ਮਸਤੀ ਹਸਿਆਰੀ ॥ (ਵਾਰ ਭਾਈ ਗੁਰਦਾਸ ਜੀ)**
ਜਿਵੇਂ ਗੁਰੂ ਘਰ ਵਿਚ ਭਾਈ ਬਿਧੀਚੰਦ ਜੀ ਵਰਗੇ ਸਿੱਖ ਹੋਏ ਹਨ ਜੋ ਬਾਹਰੋਂ ਤਾਂ ਵਿਵਹਾਰਾਂ ਵਿਚੋਂ ਚਤੁਰ ਸਨ ਪਰ ਅੰਦਰੋਂ ਆਪਣੀ ਲਿਵ ਵਿਚ ਮਸਤ ਰਹਿੰਦੇ ਸਨ।

੩. **ਦਾਨੇ ਦਿਵਾਨੇ ਮਸਤਾਨੇ** : ਤੀਸਰੇ ਉਹ ਹੁੰਦੇ ਹਨ ਜੋ ਪ੍ਰਮੇਸਰ ਦੇ ਆਨੰਦ ਵਿਚ ਐਨੇ ਮਸਤ ਹੋਏ ਹੁੰਦੇ ਹਨ ਕਿ ਉਨ੍ਹਾਂ ਨੂੰ ਆਪਣੇ ਸਰੀਰ ਦੀ ਵੀ ਸੋਝੀ ਵੀ ਨਹੀਂ ਹੁੰਦੀ। **ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥ (ਅੰਗ : ੨੭੩)**
**ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥ (ਅੰਗ : ੬੭੨)**

ਨੇ ਇਤਨਾ ਕੁ ਦਾਨ ਦਿੱਤਾ ਹੈ ਭਾਵ ਉਸਦੇ ਦਿੱਤੇ ਹੋਏ ਦਾਨ ਦਾ ਵੀ ਕੁਝ ਵੀ ਮੁੱਲ ਨਹੀਂ ਪੈ ਸਕਦਾ। ਉਹ ਇਤਨਾ ਵੱਡਾ ਦਾਤਾ ਹੈ।

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਵਾ:** ਤੇਰੇ ਪਾਸੋਂ ਪ੍ਰਮੇਸਰ ਦੇ (ਦਾਨੈ) ਖਜਾਨੇ ਦੀ ਕੀਮਤ ਵੀ ਨਹੀਂ ਪੈਣੀ ਅਤੇ (ਤਿਸੁ) ਉਸ ਦਾਤੇ ਪ੍ਰਮੇਸਰ ਦੀ (ਕਵਣੁ) ਕਿਹੜਾ ਪੁਰਖ ਹੈ ਜੋ (ਸੁਮਾਰੁ) ਗਿਣਤੀ ਕਰ ਸਕਦਾ ਹੈ। ਕੌਣ ਹੈ ਜੋ ਉਸ ਦਾਤੇ ਦਾ ਅੰਤ ਪਾ ਸਕਦਾ ਹੈ ਭਾਵ ਕੋਈ ਵੀ ਉਸ ਦਾਤੇ ਦਾ ਅੰਤ ਨਹੀਂ ਪਾ ਸਕਦਾ। ਉਹ ਤਾਂ ਬੇਅੰਤ ਹੈ।

**ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥** *(ਅੰਗ:੫)*

**ਨੋਟ :** ਅਗਲੀਆਂ ਚੌਹਾਂ ਪੰਕਤੀਆਂ ਦੇ ਤਿੰਨ ਤਿੰਨ ਅਰਥ ਹਨ:-

## ਅਰਥ ਨੰ : ੧

## ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ॥

ਜਦੋਂ ਲੜਕੀ ਵਰਯੋਗ ਹੋ ਜਾਵੇ ਤਾਂ ਉਸਦੇ ਵਿਆਹ ਦੇ *ਸਾਹੇ ਦੀ ਚਿੱਠੀ ਮਿੱਥੀ ਜਾਂਦੀ ਹੈ ਕਿ (ਸੰਬਤਿ) ਸਾਲ ਦੇ ਫਲਾਣੇ ਮਹੀਨੇ, ਥਿਤ ਨੂੰ ਸ਼ਾਦੀ ਹੋਵੇਗੀ ਅਤੇ ਇਹ ਵਿਆਹ ਵਾਲੀ ਲੜਕੀ ਆਪਣੀਆਂ ਸਹੇਲੀਆਂ ਨੂੰ ਕਹਿੰਦੀ ਹੈ ਕਿ ਮੇਰੇ ਵਿਆਹ ਦਾ ਸਾਹਾ ਲਿਖ ਕੇ ਆ ਗਿਆ ਹੈ। ਹੁਣ ਤੁਸੀਂ (ਮਿਲਿ ਕਰਿ) ਮਿਲ ਕਰਕੇ ਮੇਰੇ ਸਿਰ ਵਿਚ (ਪਾਵਹੁ ਤੇਲੁ) **ਸ਼ਗਨਾਂ ਦਾ ਤੇਲ ਪਾਉਣਾ ਕਰੋ॥

## ਦੇਹੁ ਸਜਣ ਆਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਹੇ ਸੱਜਣੀਓ ਸਖੀਓ! ਮੈਨੂੰ ਤੁਸੀਂ ਇਹ (ਆਸੀਸੜੀਆ) ਅਸੀਸਾਂ (ਦੇਹੁ) ਦੇਣਾ ਕਰੋ। (ਜਿਉ) ਜਿਵੇਂ ਮੇਰਾ (ਸਾਹਿਬ) ਮਾਲਕ ਪਤੀ ਦੇ ਨਾਲ ਸੁੱਖ ਅਨੰਦ ਨਾਲ (ਮੇਲੁ) ਮਿਲਾਪ ਹੋਵੇ। ਸਾਡੀ ਕਦੇ ਬੇ-ਇਤਫਾਕੀ ਨਾ ਹੋਵੇ, ਅਸੀਂ ਹਰ ਵਕਤ ਪ੍ਰੇਮ ਵਿਚ ਮਿਲੇ ਰਹੀਏ।

**ਨੋਟ :** 'ਆਸੀਸੜੀਆ' ਸੋਹਿਲਾ ਸਾਹਿਬ ਬਾਣੀ ਵਿਚ ਅਸੀਸੜੀਆ ਪਾਠ ਹੈ।

## ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ॥

ਫਿਰ ਘਰਾਂ ਘਰਾਂ ਵਿਚ ਪਹੁੰਚ ਕੇ ਨਾਈ (ਏਹੋ) ਇਹ (ਸਦੜੇ) ਸੁਨੇਹੇ, ਸੱਦੇ (ਪਵੰਨਿ) ਪਾਉਂਦੇ ਹਨ। **ਵਾ:** ਘਰਾਂ ਘਰਾਂ ਵਿਚ ਨਿਤਾਪ੍ਰਤੀ ਲਾਗੀ (ਏਹੋ) ਇਹ (ਪਾਹੁਚਾ) ਗੰਢਾਂ ਦੇ ਕੇ ਆਉਂਦੇ ਹਨ ਕਿ, ਫਲਾਣੇ ਦੇ ਘਰ ਵਿਆਹ ਹੈ।

---

* **ਸਾਹਾ :** ਆਮ ਕਰਕੇ ਵਿਆਹ ਦਾ ਇਕ ਲਗਨ, ਥਿਤ, ਵਾਰ, ਤਰੀਖ ਸੋਧ-ਵਿਚਾਰ ਕੇ ਲਿਖਿਆ ਜਾਂਦਾ ਹੈ। ਪਰ ਗੁਰਮਤਿ ਵਿਚ ਵਿਆਹ ਦਾ ਸਾਹਾ ਸੋਧਣ ਲਈ ਕਿਸੇ ਜੋਤਸ਼ੀ ਨੂੰ ਲਗਨ ਮਗਨ ਮਹੂਰਤ ਦਿਨ, ਥਿਤ, ਮਿਥਨ ਵਾਸਤੇ ਬਲਾਉਣਾ ਨਹੀਂ ਹੈ। **'ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥'** ਭਾਵ ਜਦੋਂ ਸਬੰਧੀਆਂ ਨੇ ਮਿਲ ਕੇ, ਵਿਚਾਰ ਕਰਕੇ ਸਾਹੇ ਚਿੱਠੀ ਲਿਖਣੀ ਹੈ ਤਾਂ ਉਸ ਦਿਨ ਦੇ ਉੱਪਰ **'ੴ ਸਤਿਗੁਰ ਪ੍ਰਸਾਦਿ॥'** ਲਿਖਣਾ ਹੈ। ਜੋ ਸਾਰੇ ਵਿਘਨਾਂ ਦਾ ਨਾਸ਼ਕ ਹੈ ਤੇ ਸਾਰੇ ਮੰਗਲਾਂ ਦਾ ਮੁੱਢ ਹੈ।

****ਸਗਨਾਂ ਦਾ ਤੇਲ :** ਇਸ ਨੂੰ ਮਾਈਏ ਦੀ ਰਸਮ ਵੀ ਕਿਹਾ ਜਾਂਦਾ ਹੈ। ਵਿਆਹ ਵਾਲੀ ਲੜਕੀ ਦੇ ਸਿਰ ਵਿਚ ਤਾਈਆਂ, ਚਾਚੀਆਂ, ਮਾਸੀਆਂ, ਮਾਮੀਆਂ ਤੇ ਸਖੀਆਂ ਦੁਆਰਾ ਲੜਕੀ ਦੇ ਸਿਰ ਵਿਚ ਤੇਲ ਪਾਇਆ ਜਾਂਦਾ ਹੈ। ਤੇ ਦਰਵਾਜੇ ਅੱਗੇ ਤੇਲ ਚੁਵਾਇਆ ਜਾਂਦਾ ਹੈ। ਇਹ ਆਮ ਲੋਕਾਂ ਦਾ ਰਿਵਾਜ ਹੈ, ਪਰ ਗੁਰਮਤਿ ਵਿਚ ਇਹ ਸਵੀਕਾਰ ਨਹੀਂ ਹੈ। ਤੇਲ ਚੋਣਾ ਗਣੇਸ਼ ਦੀ ਪੂਜਾ ਹੈ।

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥੨੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਦਣਹਾਰਾ) ਲਾੜੇ ਨੂੰ ਚੇਤੇ ਕਰਦਿਆਂ-ਕਰਦਿਆਂ ਦੇ (ਸੇ) ਉਹ ਵਿਆਹ ਵਾਲੇ ਦਿਨ (ਆਵੰਨਿ) ਆ ਜਾਂਦੇ ਹਨ ਤੇ ਲੜਕੀ ਆਪਣੇ ਪਤੀ ਨਾਲ ਸਹੁਰੇ ਘਰ ਮਿਥੇ ਦਿਨ ਤੇ ਚਲੀ ਜਾਂਦੀ ਹੈ। ਪਰ ਉਹ ਇਸਤਰੀ ਧੰਨ ਹੈ ਜਿਸ ਦਾ ਆਪਣੇ ਪਤੀ ਨਾਲ ਪ੍ਰੇਮ ਦਾ ਮਿਲਾਪ ਹੋਵੇ।

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥**
**ਨਾਨਕ ਧੰਨੁ ਸੋਹਾਗਣੀ ਜਿਨ ਸਹਿ ਨਾਲਿ ਪਿਆਰੁ ॥** (ਅੰਗ:੫੦)

## ਅਰਥ ਨੰ : ੨

**ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥**

ਹੇ ਪਿਆਰਿਆ ! ਜਿਸ ਦਿਨ ਤੂੰ ਪੈਦਾ ਹੋਇਆ ਹੈਂ, ਉਸ ਵਕਤ ਤੋਂ ਲੈ ਕੇ (ਸੰਬਤਿ) ਸਾਲ ਤੇ (ਸਾਹਾ) ਸੁਆਸ (ਲਿਖਿਆ) ਲਿਖੇ ਗਏ ਹਨ। **ਵਾ:** ਜਿਹੜੇ (ਸੰਬਤਿ) ਸਾਲ ਵਿਚ ਤੂੰ ਮਰਨਾ ਹੈ ਉਹ ਦਿਨ ਤੇਰਾ ਸਾਹੇ ਦਾ ਦਿਨ ਹੈ ਭਾਵ ਲਿਖਿਆ ਹੋਇਆ ਅਖੀਰਲਾ ਸਾਹ ਹੀ ਸਾਹਾ ਹੈ। ਉਸ ਦਿਨ ਅਕਾਲ ਰੂਪ ਲਾੜੇ ਨੇ ਜਿੰਦ ਰੂਪ ਇਸਤਰੀ ਨੂੰ ਵਿਆਹ ਕੇ ਲੈ ਜਾਣਾ ਹੈ। ਇਸ ਲਈ ਹੇ ਪਿਆਰੇ ! ਉਸ ਸਾਹੇ ਵਾਲੇ ਦਿਨ ਦੇ ਆਉਣ ਤੋਂ ਪਹਿਲਾਂ-ਪਹਿਲਾਂ ਅਤੇ ਸਾਹ ਦੇ ਆਉਣ ਤੋਂ ਪਹਿਲਾਂ ਹੀ (ਮਿਲਿ ਕਰਿ ਪਾਵਹੁ ਤੇਲੁ) ਸਤਸੰਗਤ ਨਾਲ ਮਿਲ ਕਰਕੇ ਆਪਣੇ ਅੰਤਹਕਰਣ ਰੂਪ ਸਿਰ ਵਿਚ ਵੈਰਾਗ ਰੂਪ ਤੇਲ ਪਾਉਣਾ ਕਰ ਭਾਵ ਵੈਰਾਗ ਧਾਰਨ ਕਰ ਕਿ ਅਸੀਂ ਸਦਾ ਦੁਨੀਆਂ ਵਿਚ ਰਹਿਣਾ ਨਹੀਂ ਹੈ। ਇਥੋਂ ਪ੍ਰਾਹੁਣਚਾਰੀ ਵਾਂਗ ਉਮਰ ਰੂਪ ਰਾਤ ਕੱਟ ਕੇ ਕੂਚ ਕਰ ਜਾਣਾ ਹੈ। **ਵਾ:** ਸਤਸੰਗਤ ਨਾਲ ਮਿਲ ਕਰਕੇ ਆਪਣੇ ਅੰਤਹਕਰਣ ਭਾਵ ਮਨ ਰੂਪ ਸਿਰ ਵਿਚ ਸਕੰਲਪਾਂ-ਵਿਕਲਪਾਂ ਰੂਪ ਜੋ ਕੇਸ ਖੁਸ਼ਕ ਹੋਏ ਹਨ ਇਨ੍ਹਾਂ ਨੂੰ ਤੌਰੇਤ ਕਰਨ ਵਾਸਤੇ **ਵਾ:** ਨਿਸ਼ਰਧਕਪੁਣੇ ਦੀ ਖੁਸ਼ਕੀ ਨੂੰ ਹਟਾਉਣ ਵਾਸਤੇ **ਵਾ:** ਸੰਸਕਾਰਾਂ ਨੂੰ ਸਨਿਗਧ ਭਾਵ ਸ਼ੁੱਧ ਕਰਨ ਵਾਸਤੇ ਵਹਿਗੁਰੂ ਜੀ ਦਾ ਪ੍ਰੇਮ ਰੂਪ ਤੇਲ ਪਾਉਣਾ ਕਰ **ਵਾ:** ਨਿਸ਼ਕਾਮ ਕਰਮਾਂ ਰੂਪ ਕੇਸਾਂ ਵਿਚ ਪ੍ਰੇਮ ਰੂਪ ਤੇਲ ਪਾਉਣਾ ਕਰ।

**ਦੇਹੁ ਸਜਣ ਆਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

**ਸੰਤ ਸਜਨ ਮਨ ਮਿਤ੍ਰ ਸੇ ਲਾਇਨਿ ਪ੍ਰਭ ਸਿਉ ਰੰਗੁ ਜੀਉ ॥** (ਅੰਗ:੭੬੦)

ਐਸੇ ਸੰਤਾਂ ਮਹਾਪੁਰਖਾਂ ਦੇ ਅੱਗੇ ਬੇਨਤੀ ਕਰ ਕਿ ਹੇ ਵਾਹਿਗੁਰੂ ਦੇ ਪਿਆਰਿਓ ! ਮੈਨੂੰ ਇਹ (ਆਸੀਸੜੀਆ) ਅਸੀਸਾਂ ਦੇਵੋ ਕੇ (ਜਿਉ) ਜਿਵੇ ਮੇਰਾ (ਸਾਹਿਬ) ਮਾਲਕ ਪ੍ਰਮੇਸਰ ਨਾਲ ਸੁੱਖਾਂ ਸਹਿਤ ਮਿਲਾਪ ਹੋ ਜਾਵੇ। **ਵਾ:** ਅੱਗੇ ਪਹਿਲਾਂ ਕਾਲ ਨਾਲ ਹੀ ਮਿਲਾਪ ਹੁੰਦਾ ਰਿਹਾ ਹੈ, ਹੁਣ ਐਸੀ ਅਸੀਸ ਦੇਵੋ ਕੇ ਪ੍ਰਮੇਸਰ ਵਿਚ ਹੀ ਅਭੇਦ ਹੋ ਜਾਈਏ।

**ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ ॥**

ਲੋਕ (ਘਰਿ ਘਰਿ) ਸਰੀਰਾਂ ਸਰੀਰਾਂ ਵਿਚ (ਪਾਹੁਚਾ) ਗੰਢਾ ਭਾਵ ਸਨੇਹੇ ਦਿੰਦੇ ਹਨ ਕਿ ਅੱਜ ਫਲਾਣਾ ਮਰ ਗਿਆ ਹੈ।

**ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ ॥** (ਅੰਗ:੧੨੪੪)

ਪਰ ਸੰਤ ਮਹਾਤਮਾਂ (ਨਿਤ) ਨਿਤਾਪ੍ਰਤੀ (ਸਦੜੇ) ਵੈਰਾਗ ਰੂਪ ਸੱਦੇ (ਪਵੰਨਿ) ਪਾਉਂਦੇ ਭਾਵ ਦਿੰਦੇ ਹਨ ਕਿ :

**ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥** (ਅੰਗ:੧੧੮੬)

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥** (ਅੰਗ:੪੮੮)

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥੨੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ (ਸਦਣਹਾਰਾ) ਸੱਦਣ ਵਾਲੇ ਪ੍ਰਮੇਸਰ ਨੂੰ ਸਿਮਰਿਆ ਕਰੋ ਫਿਰ ਤਹਾਨੂੰ ਵੀ (ਸੇ) ਉਹ **ਨਾਨਕ ਬ੍ਰਹਮ ਗਿਆਨੀ ਆਪ ਪ੍ਰਮੇਸੁਰ ॥** ਸੰਤਾਂ ਵਾਲੇ (ਦਿਹ) ਦਿਨ ਆ ਕੇ ਪ੍ਰਾਪਤ ਹੋ ਜਾਣਗੇ। **ਵਾ:** ਜੇ ਸਿਮਰਨ ਨਹੀਂ ਕਰੋਗੇ ਤਾਂ (ਸੇ) ਉਹ ਮੌਤ ਵਾਲਾ ਦਿਨ ਤਾਂ ਆ ਹੀ ਜਾਣਾ ਹੈ ਪਰ ਫਿਰ ਬ੍ਰਹਮ ਗਿਆਨੀ ਵਾਲੇ (ਦਿਹ) ਦਿਨ ਤੁਹਾਡੇ ਤੇ ਨਹੀਂ (ਆਵੰਨਿ) ਆਉਣਗੇ।

## ਅਰਥ ਨੰ : ੩

**ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥**

ਸੰਬਤਿ ਸੰਸਕ੍ਰਿਤ ਵਿਚ ਗਿਆਨ ਦਾ ਨਾਮ ਹੈ (ਸੰਬਤਿ) ਗਿਆਨ ਕਰਕੇ ਹਰੀ ਸਾਹ ਦੀ ਪ੍ਰਾਪਤੀ ਹੋਣ ਰੂਪ ਸਾਹਾ ਸਾਰਿਆਂ ਵੇਦਾਂ ਸ਼ਾਸਤਰਾਂ ਨੇ ਲਿਖਿਆ।

**ਨਾਨਾ ਪੰਥ ਵਿਦਤੇ ਰਿਤੇ ਗਿਆਨਾਨ ਮੁਕਤੀ ॥** (ਸ਼ਾਸਤਰ ਪ੍ਰਮਾਣ)

ਅਨੇਕ ਪੰਥ ਪ੍ਰਗਟ ਹਨ, ਪਰ ਬਿਨਾਂ ਗਿਆਨ ਤੋਂ ਕਿਸੇ ਦੀ ਮੁਕਤੀ ਨਹੀਂ ਹੁੰਦੀ।

**ਅਥਵਾ :** (ਸੰਬਤਿ) ਬ੍ਰਹਮ ਗਿਆਨ ਕਰਕੇ ਹੀ ਪ੍ਰਮੇਸਰ ਨਾਲ (ਸਾਹਾ) ਸੰਬੰਧ ਹੋਣਾ ਹੈ ਇਹ ਸਭ ਵੇਦਾਂ ਸ਼ਾਸਤਰਾਂ ਨੇ ਲਖਿਆ ਹੈ ਅਤੇ ਜੇ (ਮਿਲਿ ਕਰਿ) ਸਤਸੰਗਤ ਵਿਚ ਮਿਲ ਕਰਕੇ ਪ੍ਰੇਮ, ਵੈਰਾਗ ਰੂਪ ਤੇਲ ਨੂੰ ਮਨ ਭਾਵ ਅੰਤਹਕਰਣ ਰੂਪ ਸਿਰ ਵਿਚ ਸੰਸਕਾਰਾਂ ਰੂਪ ਕੇਸਾਂ ਨੂੰ ਪਿੱਛੇ ਹਟਾ ਕੇ ਪਾਉਣਾ ਕਰੋਗੇ। ਤਾਂ ਤੁਹਾਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਵੇਗੀ।

**ਦੇਹੁ ਸਜਣ ਆਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਬ੍ਰਹਮ ਬੇਤੇ ਸੰਤ, ਸਜਣਾ ਮਹਾਤਮਾਂ ਨੂੰ ਬੇਨਤੀ ਕਰੋ ਕਿ ਹੇ ਸਜਣ ਸੰਤ ਜਨੋ! ਸਾਨੂੰ ਇਹ ਪਿਆਰੀਆਂ ਅਸੀਸਾਂ ਦੇਣਾ ਕਰੋ। (ਜਿਉ) ਜਿਵੇਂ ਸਾਡਾ (ਸਾਹਿਬ) ਮਾਇਆ ਦੇ ਪਤੀ ਵਾਹਿਗੁਰੂ ਨਾਲ (ਮੇਲੁ) ਜੀਵ ਈਸ ਦੀ ਏਕਤਾ ਵੇਖ ਲੈਣ ਰੂਪ ਮਿਲਾਪ ਹੋ ਜਾਵੇ।

**ਚੇਤਨਤ੍ਵੰ ਅਲੁਪਤਤ੍ਵੰ ਪਰਮਾਦਨਤ੍ਵੰ।** (ਸ਼ਾਸਤਰ ਪ੍ਰਮਾਣ)

## ਸਾਖੀ—ਰੁਕਮਣੀ ਦੀ

ਵਿਦਰਭ ਦਾ ਰਾਜਾ ਭੀਸ਼ਮ ਆਪਣੀ ਲੜਕੀ ਰੁਕਮਣੀ ਦਾ ਵਿਆਹ ਦੁਆਰਕਾ ਵਾਸੀ ਸ੍ਰੀ ਕਿਸ਼ਨ ਜੀ ਨਾਲ ਕਰਨਾ ਚਾਹੁੰਦਾ ਸੀ ਪਰ ਰੁਕਮਣੀ ਦਾ ਭਰਾ ਰੁਕਮਈਆ ਬਹੁਤ ਹੰਕਾਰੀ ਸੀ। ਇਸਨੇ ਕ੍ਰਿਸ਼ਨ ਦਾ ਸਾਕ ਮੋੜ ਕੇ ਮੱਲੋ-ਜੋਰੀ ਰੁਕਮਣੀ ਦੀ ਕੁੜਮਾਈ ਚੰਬਲੀ ਦੇ ਰਾਜੇ ਸਸਪਾਲ ਨਾਲ ਕਰ ਦਿੱਤੀ ਜਦੋਂ ਵਿਆਹ ਦਾ ਸਾਹਾ ਸੋਧਿਆ ਗਿਆ ਤਾਂ ਰੁਕਮਣੀ ਬਹੁਤ ਦੁੱਖੀ ਹੋਈ। ਇਸ ਨੇ ਇਕ ਬ੍ਰਾਹਮਣ ਨੂੰ ਦੁਆਰਕਾ ਵਿਚ ਪ੍ਰੇਮ ਚਿੱਠੀ ਦੇ ਭੇਜਿਆ ਤੇ ਕਿਹਾ ਸ੍ਰੀ ਕ੍ਰਿਸ਼ਨ ਜੀ ਨੂੰ ਕਹਿਣਾਂ ਕੇ ਵਿਆਹ ਵਿਚ ਤਿੰਨ ਦਿਨ ਰਹਿੰਦੇ ਹਨ।

**ਬਾਚਤ ਹੀ ਪਤੀਯਾ ਉਠਿ ਆਵਹੁ ਜੂ; ਬਿਯਾਹ ਬਿਖੈ ਦਿਨ ਤੀਨ ਰਹੇ ਹੈ ॥** (ਸ੍ਰੀ ਦਸਮ ਗ੍ਰੰਥ ਸਾਹਿਬ ਜੀ)

ਸਸਪਾਲ ਮੈਨੂੰ ਵਿਆਹੁਣ ਆ ਰਿਹਾ ਹੈ ਤੁਸੀਂ ਪਹਿਲਾ ਦਰਸ਼ਨ ਦੇਵੋ। ਨਹੀਂ ਤਾਂ ਸਸਪਾਲ ਮੈਨੂੰ ਵਿਆਹ ਕੇ ਲੈ ਜਾਵੇਗਾ। ਉਸ ਵਕਤ ਸ੍ਰੀ ਕ੍ਰਿਸ਼ਨ ਜੀ ਦੁਆਰਕਾ ਵੱਲੋਂ ਚੜ੍ਹ ਕੇ ਆ ਗਏ। ਜਦੋਂ ਵਿਆਹ ਦੇ ਵਕਤ ਰੁਕਮਣੀ ਮੰਦਰ ਵਿਚ ਪੂਜਾ ਕਰਨ ਵਾਸਤੇ ਗਈ ਤਾਂ ਉਸ ਵੇਲੇ ਕ੍ਰਿਸ਼ਨ ਜੀ ਨੇ ਰੁਕਮਣੀ ਨੂੰ ਬਾਹਾਂ ਤੋਂ ਪਕੜ ਕੇ ਆਪਣੇ ਰਥ

ਵਿਚ ਚੜ੍ਹਾ ਲਿਆ। ਜਦ ਸਸਪਾਲ ਨੇ ਆਪਣੀ ਫੌਜ਼ ਸਮੇਤ ਸ੍ਰੀ ਕ੍ਰਿਸ਼ਨ ਨਾਲ ਮੁਕਾਬਲਾ ਕੀਤਾ ਤਾਂ ਕ੍ਰਿਸ਼ਨ ਜੀ ਨੇ ਉਸ ਨੂੰ ਮੂਰਛਤ ਕਰ ਕੇ ਸਾਰੀ ਫੌਜ਼ ਭਜਾ ਦਿੱਤੀ।

**ਫਉਜ ਬਿਦਾਰ ਘਨੀ ਬ੍ਰਿਜਨਾਥ ਬਿਮੁੰਛਤ ਕੈ ਸਸਪਾਲ ਗਿਰਾਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਫਿਰ ਜਦ ਰੁਕਮਣੀ ਦਾ ਭਰਾ ਰੁਕਮਈਆ ਜੰਗ ਕਰਨ ਵਾਸਤੇ ਆਇਆ ਤਾਂ ਸ੍ਰੀ ਕ੍ਰਿਸ਼ਨ ਜੀ ਨੇ ਉਸਦਾ ਸਿਰ ਮੁੰਨ ਦਿੱਤਾ ਤੇ ਰਥ ਨਾਲ ਬੰਨ੍ਹ ਕੇ ਦੁਆਰਕਾ ਵਿਚ ਲੈ ਆਦਾ ਉਸ ਵੇਲੇ ਤੋਂ ਭਰਾ ਦਾ ਆਪਣੀ ਭੈਣ ਦੇ ਨਾਲ ਸਹੁਰੇ ਘਰ ਜਾਣ ਦਾ ਖੋਟਾ ਰਿਵਾਜ ਪਿਆ ਹੋਇਆ ਹੈ। ਇਸੇ ਪ੍ਰਕਾਰ ਹੀ :

**ਜਿੰਦੁ ਵਹੁਟੀ ਮਰਣੁ ਵਰੁ ਲੈ ਜਾਸੀ ਪਰਣਾਇ ॥** *(ਅੰਗ:੧੩੭੭)*

ਜਿੰਦ ਤਾ ਵਹੁਟੀ ਭਾਵ ਰੁਕਮਣੀ ਦੀ ਨਿਆਈਂ ਹੈ। ਕਾਲ ਰੂਪ ਲਾੜਾ ਸਸਪਾਲ ਦੀ ਨਿਆਈਂ ਹੈ। ਸਾਰਿਆਂ ਦੀ ਜਿੰਦ ਰੁਕਮਣੀ ਨੂੰ ਕਾਲ ਰੂਪ ਸਸਪਾਲ ਲੈ ਕੇ ਜਾਂਦਾ ਹੈ ਪਰ ਜਿੰਨ੍ਹਾਂ ਨੂੰ ਕ੍ਰਿਸ਼ਨ ਜੀ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਦੀ ਇੱਛਾ ਹੈ ਅਤੇ ਜਿੰਨ੍ਹਾਂ ਨੇ ਪ੍ਰੇਮ ਰੂਪ ਪ੍ਰੋਹਿਤ ਦੇਹ ਤਾਂਈ ਭੇਜਿਆ ਹੈ। ਉਹਨਾਂ ਦੀ ਜਿੰਦ ਰੂਪ ਰੁਕਮਣੀ ਨੂੰ ਵਾਹਿਗੁਰੂ ਜੀ ਦੀ ਪ੍ਰਾਪਤੀ ਹੋ ਗਈ ਹੈ।

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇ ॥** *(ਅੰਗ:੭੮)*

**ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ੍ ॥**

(ਘਰਿ ਘਰਿ) ਸਾਸਤਰਾਂ ਸਾਸਤਰਾਂ ਵਿਚ ਇਹ ਖ਼ਬਰਾਂ ਪਹੁੰਚ ਰਹੀਆਂ ਹਨ। **ਵਾ:** ਨਿਆਇ, ਪਤੰਜਲ ਆਦਿ ਸਾਰੇ ਉਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਹੋਕੇ ਦੇ ਰਹੇ ਹਨ ਕਿ ਪ੍ਰਮੇਸਰ ਦੀ ਪ੍ਰਾਪਤੀ ਸਤਿਗੁਰਾਂ ਦੇ ਗਿਆਨ ਕਰਕੇ ਹੀ ਹੁੰਦੀ ਹੈ। **ਵਾ:** ਸਾਰੇ ਸਾਸਤਰਾਂ ਵਿਚ ਇਹ ਖ਼ਬਰਾਂ (ਪਾਹੁਚਾ) ਪਹੁੰਚ ਰਹੀਆਂ ਹਨ ਕਿ ਪ੍ਰਮੇਸਰ ਨੂੰ ਚੇਤੇ ਕਰਨ ਵਾਸਤੇ ਇਹ ਚੇਤਨ ਸਰੀਰ ਮਿਲਿਆ ਹੈ ਨਾ ਕੇ ਭੋਗਾਂ ਨੂੰ ਭੋਗਣ ਵਾਸਤੇ ਮਿਲਿਆ ਹੈ। ਭੋਗ ਤਾਂ ਸਾਰੀਆਂ ਜੂਨਾਂ ਵਿਚ ਹੀ ਪ੍ਰਾਪਤ ਹੁੰਦੇ ਹਨ।

**ਤਨ ਚੇਤਨ ਚੇਤਨ ਹੇਤ ਭਯੋ। ਭਵ ਭੋਗਨ ਹੇਤ ਨ ਦੈਵ ਦਯੋ ॥** *(ਵੈਰਾਗ ਸ਼ਤਕ)*

ਪਰ ਜਿਹੜੇ ਵੈਰਾਗ ਵਾਲੇ ਸੰਤ ਮਹਾਤਮਾ ਹਨ, ਉਹ ਨਾਈਆਂ ਦੀ ਨਿਆਈਂ ਸਦੜੇ ਪਾ ਰਹੇ ਹਨ ਕਿ :

**ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥**
**ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥**
**ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥** *(ਅੰਗ:੮੪੪)*

ਇਹ ਮਨੁੱਖਾ ਦੇਹ ਪ੍ਰਮੇਸਰ ਨੂੰ ਪਾਉਣ ਦਾ ਸਮਾਂ ਹੈ। ਹੇ ਭਾਈ! ਸਿਮਰਨ ਤੋਂ ਬਿਨਾਂ ਇਸ ਨੂੰ ਕਿਉਂ ਅਜਾਂਈ ਗਵਾ ਰਿਹਾ ਹੈਂ।

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ੍ ॥੪॥੧॥੨੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਵੇਦ ਸ਼ਾਸਤਰਾਂ ਦੁਆਰਾ ਸੱਦਣ ਵਾਲੇ ਪ੍ਰਮੇਸਰ ਦਾ ਸਿਮਰਨ ਕਰਨਾ ਕਰੀਏ ਜਿਸ ਨਾਲ (ਸੇ) ਉਹ ਬ੍ਰਹਮ ਗਿਆਨੀਆਂ ਵਾਲੇ, ਜੀਵਨ ਮੁਕਤੀ ਵਾਲੇ (ਦਿਹ) ਦਿਨ ਤੁਹਾਡੇ ਤੇ ਆ ਜਾਣਗੇ ਅਤੇ ਉਸ ਵਾਹਿਗੁਰੂ ਜੀ ਦੀ ਜੋਤ ਵਿਚ ਅਭੇਦ ਹੋ ਜਾਵੋਗੇ।

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥** *(ਅੰਗ: ੬੩੪)*

# ਰਾਗੁ ਗਉੜੀ ਮਹਲਾ ੩ ਚਉਪਦੇ

## ੧ੴ ਸਤਿਗੁਰ ਪ੍ਰਸਾਦਿ ॥ ਗਉੜੀ ਗੁਆਰੇਰੀ ॥

**ਉਥਾਨਕਾ :**

ਸ੍ਰੀ ਗੋਇੰਦਵਾਲ ਸਾਹਿਬ ਜੀ ਦੀ ਪਾਵਨ ਧਰਤੀ ਉੱਤੇ ਸ੍ਰੀ ਗੁਰੂ ਅਮਰਦਾਸ ਸਹਿਬ ਜੀ ਸਿੰਘਾਸਣ ਤੇ ਇਸ ਪ੍ਰਕਾਰ ਸੱਜ ਰਹੇ ਹਨ ਜਿਵੇਂ ਪੂਰਨਮਾਸ਼ੀ ਦਾ ਚੰਦਰਮਾ ਚੜ੍ਹਿਆ ਹੁੰਦਾ ਹੈ। ਸਿੱਖ ਸੰਗਤਾਂ ਤਾਰਿਆਂ-ਮੰਡਲਾਂ ਦੀ ਨਿਆਂਈ ਪਾਸ ਬੈਠੀਆਂ ਹਨ। ਜਗਿਆਸੂ ਚਕੋਰਾਂ ਵਾਂਗ ਲਿਵ ਲਾ ਕੇ ਬੈਠੇ ਹਨ। ਭਾਈ ਪਾਰੋ ਜੁਲਕਾ ਜੈਸੇ ਉੱਤਮ ਅਧਿਕਾਰੀ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਨਿਹਾਲ ਹੋ ਰਹੇ ਹਨ। ਉਸ ਵਕਤ ਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਉਹ ਕਿਹੜੇ ਦਿਨ ਹਨ, ਜਿੰਨ੍ਹਾਂ ਦਿਨਾਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਹਾ ਹੈ "**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥**" ਸਿੱਖਾਂ ਦੀ ਬੇਨਤੀ ਸੁਣ ਕੇ ਹਜ਼ੂਰ ਆਪਣੇ ਪਾਵਨ ਮੁਖਾਰਬਿੰਦ ਤੋਂ ਅੰਮ੍ਰਿਤ ਰੂਪ ਬਾਣੀ ਉਚਾਰਦੇ ਹਨ :

ਗਾਉੜੀ ਰਾਗਣੀ ਦੀ ਗੁਆਰੇਰੀ ਜਾਤੀ ਅੰਦਰ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ (ਚਉਪਦੇ) ਚਾਰ-ਚਾਰ ਪਾਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

(੧) ਇੱਕ ਅਦ੍ਵੈਤ ਰੂਪ ਪ੍ਰਮੇਸ਼ਰ (ੴ) ਸਾਰਿਆ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

### ਗੁਰਿ ਮਿਲਿਐ; ਹਰਿ ਮੇਲਾ ਹੋਈ ॥

ਹੇ ਭਾਈ! ਸਤਿਗੁਰਾਂ ਦਾ ਮਿਲਾਪ ਹੀ ਉਹ ਦਿਨ ਹੈ, ਜਦੋਂ (ਗੁਰਿ) ਸਤਿਗੁਰੂ ਸਾਹਿਬ ਜੀ ਨਾਲ (ਮਿਲਿਐ) ਮਿਲਣ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ (ਮੇਲਾ) ਮਿਲਾਪ (ਹੋਈ) ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ਇਹ ਸਤਿਗੁਰਾਂ ਦੇ ਨਾਲ ਕੌਣ ਮਿਲਾਉਂਦਾ ਹੈ?

### ਆਪੇ; ਮੇਲਿ ਮਿਲਾਵੈ ਸੋਈ ॥

**ਉੱਤਰ :** ਜਿੰਨ੍ਹਾਂ ਤੇ ਅਕਾਲ ਪੁਰਖ ਵਾਹਿਗੁਰੂ ਜੀ (ਆਪੇ) ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ। (ਸੋਈ) ਉਹੀ ਆਪਣੇ ਸਰੂਪ ਦੀ ਪ੍ਰਾਪਤੀ ਵਾਸਤੇ ਨਿਸ਼ਕਾਮ ਕਰਮਾਂ ਦੇ (ਮੇਲਿ) ਮੇਲ ਵਿੱਚ (ਮਿਲਾਵੈ) ਮਿਲਦੇ ਹਨ **ਵਾ:** ਉਹਨਾਂ ਨੂੰ ਹੀ ਵਾਹਿਗੁਰੂ ਗੁਰੂ ਸਾਹਿਬ ਜੀ ਦੇ ਮੇਲ ਵਿੱਚ ਮਿਲਾਉਂਦਾ ਹੈ।

**ਅਥਵਾ :** ਜਿਹੜੇ ਗੁਰਾਂ ਦੇ ਮੇਲ ਵਿੱਚ ਮਿਲਦੇ ਹਨ (ਸੋਈ) ਉਹਨਾਂ ਨੂੰ ਆਪ ਹੀ ਨਾਮ ਦੇ ਮੇਲ ਵਿੱਚ ਮਿਲਾਉਂਦਾ ਹੈ।

**ਅਥਵਾ :** ਜਿਹੜੇ ਨਾਮ ਦੇ ਮੇਲ ਵਿੱਚ ਮਿਲੇ ਹੋਏ ਹਨ ਉਹਨਾਂ ਨੂੰ ਪ੍ਰਮੇਸ਼ਰ ਆਪ ਦੇ ਮੇਲ ਵਿੱਚ ਮਿਲਾ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਪ੍ਰਮੇਸ਼ਰ ਆਪਣੇ ਨਾਲ ਕਿਸ ਵਿਧੀ ਦੁਆਰਾ ਮਿਲਾਉਂਦਾ ਹੈ?

### ਮੇਰਾ ਪ੍ਰਭੁ; ਸਭ ਬਿਧਿ ਆਪੇ ਜਾਣੈ ॥

**ਉੱਤਰ :** ਮੇਰਾ ਸਰਬ ਕਲਾ ਸਮਰੱਥ ਅਕਾਲ ਪੁਰਖ ਵਾਹਿਗੁਰੂ ਜੀ ਗੁਰਾਂ ਨਾਲ ਮਿਲਾਉਣ, ਨਿਸ਼ਕਾਮ ਕਰਮਾਂ ਅਤੇ ਨਾਮ ਦੀਆਂ ਦਾਤਾਂ ਦੇਣ ਦੀਆਂ ਸਾਰੀਆਂ ਵਿਧੀਆਂ ਨੂੰ ਆਪ ਹੀ ਜਾਣਦਾ ਹੈ।

## ਹੁਕਮੇ ਮੇਲੇ ; ਸਬਦਿ ਪਛਾਣੈ ॥੧॥

ਫਿਰ ਜਿਹੜੇ ਸਿੱਖ ਸਤਿਗੁਰਾਂ ਦੇ (ਸਬਦਿ) ਉਪਦੇਸ਼ ਦੀ (ਪਛਾਣੈ) ਪਛਾਣ ਕਰਕੇ ਹੁਕਮ ਵਿੱਚ ਚਲਦੇ ਹਨ, ਭਾਣਾ ਮੰਨਦੇ ਹਨ। ਉਹਨਾਂ ਨੂੰ ਅਕਾਲ ਪੁਰਖ ਵਾਹਿਗੁਰੂ ਆਪਣੇ ਆਪ ਵਿੱਚ (ਮੇਲੇ) ਮੇਲ ਲੈਂਦੇ ਹਨ।

**ਪ੍ਰਸ਼ਨ :** ਮਹਾਰਾਜ ਹੁਕਮ ਕੀ ਹੈ?

**ਉੱਤਰ :** **ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥** *(ਅੰਗ ੭੨)*

**ਅਥਵਾ :** ਜਿਨਾਂ ਨੂੰ ਵਾਹਿਗੁਰੂ ਆਪਣੇ ਹੁਕਮ ਨਾਲ ਸਤਿਗੁਰਾਂ ਦੇ ਮੇਲ ਵਿਚ ਮਿਲਾਉਂਦਾ ਹੈ। ਉਹ ਗੁਰਾਂ ਦੇ ਉਪਦੇਸ਼ ਨੂੰ ਪਛਾਣ ਲੈਂਦੇ ਹਨ। ਸਿੱਖਾਂ ਵੱਲੋਂ,

**ਬੇਨਤੀ :** ਮਹਾਰਾਜ ! ਹੁਕਮ ਦਾ ਕਥਨ ਖੋਲ੍ਹ ਕੇ ਕਹੋ।

## ਸਤਿਗੁਰ ਕੈ ਭਇ; ਭ੍ਰਮੁ ਭਉ ਜਾਇ ॥

**ਉੱਤਰ :** ਜਿੰਨ੍ਹਾਂ ਦੇ ਹਿਰਦੇ ਵਿੱਚ ਸਤਿਗੁਰ ਸਾਹਿਬ ਜੀ ਦਾ (ਭਇ) ਭੈ ਤੇ ਅਦਬ ਹੈ। ਉਹਨਾਂ ਦਾ ਸਾਰਾ (ਭ੍ਰਮ) ਭਰਮ ਅਤੇ ਜੰਮਣ-ਮਰਣ ਦਾ (ਭਉ) ਡਰ (ਜਾਇ) ਚਲਿਆ ਜਾਂਦਾ ਹੈ।

## ਭੈ ਰਾਚੈ; ਸਚ ਰੰਗਿ ਸਮਾਇ ॥੧॥ ਰਹਾਉ ॥

ਜਿਹੜਾ ਸਤਿਗੁਰੂ ਸਾਹਿਬ ਜੀ ਦੇ (ਭੈ) ਅਦਬ ਵਿੱਚ (ਰਾਚੈ) ਰਚ ਜਾਂਦਾ ਹੈ। ਉਹ (ਸਚ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗਿ) ਅਨੰਦ **ਵਾ:** ਪ੍ਰੇਮ ਵਿੱਚ (ਸਮਾਇ) ਅਭੇਦ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਸਤਿਗੁਰਾਂ ਨਾਲ ਮਿਲ ਕੇ ਪ੍ਰਮੇਸ਼ਰ ਨਾਲ ਮਿਲਾਪ ਕਿਸ ਪ੍ਰਕਾਰ ਹੁੰਦਾ ਹੈ?

## ਗੁਰਿ ਮਿਲਿਐ; ਹਰਿ ਮਨਿ ਵਸੈ ਸੁਭਾਇ ॥

**ਉੱਤਰ :** ਸਤਿਗੁਰਾਂ ਦੇ (ਮਿਲਿਐ) ਮਿਲਣੇ ਕਰਕੇ ਹੀ (ਹਰਿ) ਪ੍ਰਮੇਸ਼ਰ ਦਾ ਨਾਮ (ਸੁਭਾਇ) ਸੁੱਤੇ ਸਿਧ ਭਾਵ ਪ੍ਰੇਮ ਸਹਿਤ ਮਨ ਵਿੱਚ ਆ ਕੇ (ਵਸੈ) ਵੱਸ ਜਾਂਦਾ ਹੈ।

## ਮੇਰਾ ਪ੍ਰਭੁ ਭਾਰਾ; ਕੀਮਤਿ ਨਹੀ ਪਾਇ ॥

ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਸਾਰਿਆ ਤੋਂ ਭਾਰਾ **ਵਾ:** ਸਾਰਿਆਂ ਦਾ ਅਧਿਸ਼ਠਾਨ ਭਾਵ ਸਾਰਿਆਂ ਦਾ ਆਸਰਾ ਤੇ ਪ੍ਰਕਾਸ਼ ਸਰੂਪ ਹੈ। ਜਿਸ ਕਾਰਨ ਉਸ ਦੀ ਕੀਮਤ ਕਿਸੇ ਪਾਸੋਂ ਵੀ (ਪਾਇ) ਪਾਈ ਨਹੀਂ ਜਾਂਦੀ, ਉਹ ਬੇਅੰਤ ਹੈ।

## ਸਬਦਿ ਸਾਲਾਹੈ; ਅੰਤੁ ਨ ਪਾਰਾਵਾਰੁ ॥

ਇਸ ਲਈ ਉਸ ਪ੍ਰਮੇਸ਼ਰ ਦੀ ਗੁਰਾਂ ਦੇ ਸ਼ਬਦ ਦੁਆਰਾ (ਸਾਲਾਹੈ) ਸਿਫਤ ਕਰਨਾ ਕਰੋ ਪਰ ਅੰਤ ਪਾਉਣ ਦੀ ਇੱਛਾ ਕਦੇ ਵੀ ਨਾ ਕਰੋ ਕਿਉਂਕਿ ਉਸ ਦਾ ਲੋਕ-ਪ੍ਰਲੋਕ ਕਰਕੇ ਅੰਤ ਅਤੇ ਪਾਰਾਵਾਰ ਨਹੀਂ ਪਾਇਆ ਜਾ ਸਕਦਾ।

## ਮੇਰਾ ਪ੍ਰਭੁ ਬਖਸੇ; ਬਖਸਣਹਾਰੁ ॥੨॥

ਫਿਰ ਮੇਰਾ ਬਖਸ਼ਣਹਾਰ (ਪ੍ਰਭੁ) ਪ੍ਰਮੇਸਰ ਬਖਸ਼ ਲਵੇਗਾ।

**ਅਥਵਾ :** ਜਿਹੜਾ ਬੇਅੰਤ ਜਾਣ ਕੇ ਸਿਮਰਨ ਕਰਦਾ ਹੈ। ਉਸ ਨੂੰ ਮੇਰਾ ਬਖਸਣਹਾਰ ਪ੍ਰਮੇਸਰ ਬਖਸ ਲੈਂਦਾ ਹੈ।

**ਅਥਵਾ :** ਮੇਰਾ ਬਖਸਣਹਾਰ (ਪ੍ਰਭੁ) ਪ੍ਰਮੇਸ਼ਰ ਜੀਵ ਦੇ ਅਨੇਕਾਂ ਜਨਮਾਂ ਵਿੱਚ ਕੀਤੇ ਹੋਏ ਪਾਪਾਂ ਨੂੰ ਵੀ (ਬਖਸੇ) ਬਖਸ ਲੈਂਦਾ ਹੈ। ਕਿਉਂਕਿ ਬਖਸ਼ਣਹਾਰ ਉਸ ਦਾ ਬਿਰਦ ਹੈ। **ਵਾ:** ਉਸ ਨੇ ਪਿੱਛੇ ਵੀ ਭਗਤਾਂ ਨੂੰ ਬਖਸਿਆ ਹੈ ਅਤੇ ਹੁਣ ਵੀ ਬਖਸਦਾ ਹੈ।

## ਗੁਰਿ ਮਿਲਿਐ; ਸਭ ਮਤਿ ਬੁਧਿ ਹੋਇ ॥

ਸਤਿਗੁਰਾਂ ਦੇ ਨਾਮ (ਮਿਲਿਐ) ਮਿਲਣੇ ਕਰਕੇ ਸ਼ਾਸਤ੍ਰਾਂ ਦੇ ਸਿਧਾਂਤ ਦੀ (ਸਭ) ਸਾਰੀ ਮੱਤ ਅਤੇ ਵੇਦਾਂ ਦੀਆਂ ਸਰੁਤੀਆਂ, ਸਿਮਰਤੀਆਂ ਦੀ ਸਾਰੀ ਬੁੱਧ ਪ੍ਰਾਪਤ (ਹੋਇ) ਹੋ ਜਾਂਦੀ ਹੈ। **ਵਾ:** ਵਿਵਹਾਰਾਂ ਦੀ ਸਾਰੀ ਮੱਤ ਪ੍ਰਾਪਤ ਹੋ ਜਾਂਦੀ ਹੈ ਅਤੇ ਬੁੱਧੀ ਪ੍ਰਮਾਰਥ ਦੇ ਬੋਧ ਵਾਲੀ ਹੋ ਜਾਂਦੀ ਹੈ। **ਵਾ:** ਵਿਵਹਾਰਾਂ ਵਾਲੇ ਸਾਰੇ ਮੱਤਾਂ ਦਾ ਗਿਆਨ ਅਤੇ ਆਤਮ ਵਿਸ਼ੈਣੀ ਬੁੱਧੀ ਦੀ ਪ੍ਰਾਪਤੀ ਹੋ ਜਾਂਦੀ ਹੈ।

### ਅੰਗ:੧੫੮

## ਮਨਿ ਨਿਰਮਲਿ ਵਸੈ; ਸਚੁ ਸੋਇ ॥

ਉਨ੍ਹਾਂ ਦਾ ਮਨ ਵਿਕਾਰਾਂ ਦੀ ਮੈਲ ਤੋ ਰਹਿਤ ਹੋ ਕੇ (ਨਿਰਮਲਿ) ਉੱਜਲ ਹੋ ਜਾਂਦਾ ਹੈ। ਜਿਨ੍ਹਾਂ ਦੇ ਹਿਰਦੇ ਵਿੱਚ (ਸੋਇ) ਉਹ (ਸਚੁ) ਸੱਚਾ ਪ੍ਰਮੇਸ਼ਰ ਵਿੱਚ (ਵਸੈ) ਵਸ ਜਾਂਦਾ ਹੈ। **ਵਾ:** ਉਹ (ਸਚੁ) ਸਚੇ ਦੀ (ਸੋਇ) ਸੋਭਾ ਕਰਦੇ-ਕਰਦੇ ਸੱਚੇ ਦਾ ਹੀ ਰੂਪ ਹੋ ਜਾਂਦੇ ਹਨ।

## ਸਾਚਿ ਵਸਿਐ; ਸਾਚੀ ਸਭ ਕਾਰ ॥

ਜਿੰਨ੍ਹਾਂ ਦੇ ਹਿਰਦੇ ਵਿੱਚ (ਸਾਚਿ) ਸੱਚਾ ਪ੍ਰਮੇਸਰ (ਵਸਿਐ) ਵਸਿਆ ਹੋਇਆ ਹੈ ਉਹਨਾਂ ਦੀ ਕੀਤੀ ਹੋਈ (ਸਭ) ਸਾਰੀ ਕਾਰ (ਸਾਚੀ) ਸੱਚੀ ਹੁੰਦੀ ਹੈ। ਭਾਵ ਉਹਨਾਂ ਦੀ ਕੋਈ ਕਚਿਆਈ ਵਾਲੀ ਕਾਰ ਨਹੀਂ ਹੁੰਦੀ। ਉਹ ਹਮੇਸ਼ਾਂ ਸਾਰਿਆ ਦਾ ਭਲਾ ਹੀ ਲੋਚਦੇ ਹਨ।

**ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥** (ਅੰਗ: ੧੩੮੧)

**ਵਾ:** ਉਹ ਸਭ (ਸਾਚੀ) ਸੱਚੀ ਭਗਤੀ ਦੀ ਕਾਰ ਹੀ ਕਰਦੇ ਹਨ।

## ਊਤਮ ਕਰਣੀ; ਸਬਦ ਬੀਚਾਰ ॥੩॥

ਹੇ ਗੁਰਸਿੱਖੋ ! ਜਿਹੜੀ ਗੁਰੂ ਸਾਹਿਬ ਜੀ ਦੇ ਸਬਦ ਦੀ ਵੀਚਾਰ ਕਰਨੀ ਹੈ। **ਵਾ:** (ਸਬਦ) ਸੰਸਾਰ ਵਿੱਚ ਬ੍ਰਹਮ ਦੀ ਵੀਚਾਰ ਕਰਨੀ ਹੈ। ਇਹ ਹੀ ਸਾਰੀਆਂ ਕਮਾਈਆਂ ਵਿੱਚੋਂ (ਊਤਮ ਕਰਣੀ) ਉੱਤਮ ਕਮਾਈ ਹੈ।

## ਗੁਰ ਤੇ; ਸਾਚੀ ਸੇਵਾ ਹੋਇ ॥

ਹੇ ਭਾਈ ! (ਗੁਰ) ਗੁਰੂ ਸਾਹਿਬ (ਤੇ) ਤੋਂ ਹੀ ਭਗਤੀ ਰੂਪ (ਸਾਚੀ) ਸੱਚੀ ਸੇਵਾ ਦੀ ਦਾਤ ਪ੍ਰਾਪਤ (ਹੋਇ) ਹੁੰਦੀ ਹੈ।

**ਅਥਵਾ :** ਸਤਿਗੁਰੂ ਜੀ ਦੀ ਸੇਵਾ (ਤੇ) ਕਰਕੇ ਹੀ (ਸਾਚੀ) ਸੱਚੇ ਨਾਮ ਦੀ ਦਾਤ ਪ੍ਰਾਪਤ (ਹੋਇ) ਹੁੰਦੀ ਹੈ। ਜਦੋਂ ਗੁਰੂ ਸਾਹਿਬ ਜੀ ਬੱਦਲ ਦੀ ਨਿਆਈਂ ਹੋ ਕੇ ਉਪਦੇਸ਼ ਰੂਪ ਵਰਖਾ ਕਰਦੇ ਹਨ ਤਾਂ ਸੱਚੀ ਸੇਵਾ ਰੂਪ ਖੇਤੀ ਪੈਦਾ ਹੁੰਦੀ ਹੈ, ਜਿਸ ਨੂੰ ਗਿਆਨ ਤੇ ਮੁਕਤੀ ਰੂਪ ਫਲ ਲੱਗਦੇ ਹਨ ਅਤੇ ਉਹਨਾਂ ਫਲਾਂ ਤੋਂ ਅਨੰਦ ਰੂਪ ਰਸ ਪ੍ਰਾਪਤ ਹੁੰਦਾ ਹੈ।

**ਅਥਵਾ :** ਗੁਰਾਂ ਦੀ (ਸਾਚੀ) ਸੱਚੀ ਸੇਵਾ (ਤੇ) ਤੋਂ ਸਾਰੇ ਫਲ ਪ੍ਰਾਪਤ (ਹੋਇ) ਹੁੰਦੇ ਹਨ।

## ਗੁਰਮੁਖਿ; ਨਾਮੁ ਪਛਾਣੈ ਕੋਇ ॥

ਹੇ ਭਾਈ ! (ਕੋਇ) ਕੋਈ ਭਾਗਾਂ ਵਾਲਾ ਗੁਰਮੁਖ ਜਨ ਹੀ ਨਾਮ ਦੀ (ਪਛਾਣੈ) ਪਛਾਣ ਕਰਨ ਵਾਲਾ ਹੁੰਦਾ ਹੈ।

## ਜੀਵੈ ਦਾਤਾ; ਦੇਵਣਹਾਰੁ ॥

ਫਿਰ ਉਹ ਗੁਰਮੁਖ ਜਨ ਸਦਾ ਅਸੀਸਾਂ ਦਿੰਦੇ ਹਨ ਕਿ ਜਿਹੜੇ ਸਤਿਗੁਰੂ ਸਾਹਿਬ ਚੌਹਾਂ ਜੁਗਾਂ ਵਿਚ ਦਾਤਾਂ ਨੂੰ (ਦੇਵਣਹਾਰ) ਦੇਣ ਵਾਲੇ ਹਨ। ਉਹ ਸਦਾ (ਜੀਵੈ) ਜਿਉਂਦੇ ਰਹਿਣ।

**ਅਥਵਾ :** ਨਾਮ ਦੀ ਦਾਤ ਦੇਣ ਵਾਲੇ ਪ੍ਰਮੇਸ਼ਰ ਦੇ ਰੂਪ ਸਤਿਗੁਰੂ ਸਾਹਿਬ ਜੀ ਸਦਾ ਹੀ (ਜੀਵੈ) ਜਿਉਂਦੇ ਹਨ।

## ਨਾਨਕ; ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਜਸ ਰੂਪ ਅਸੀਸਾਂ ਦੇਣ ਵਾਲਿਆਂ ਦਾ (ਹਰਿ) ਪ੍ਰਮੇਸਰ ਦੇ ਨਾਮ ਵਿਚ ਪਿਆਰ (ਲਗੈ) ਲੱਗ ਜਾਂਦਾ ਹੈ। ਇਸ ਪ੍ਰਕਾਰ ਗੁਰਾਂ ਦੇ ਮਿਲਣੇ ਕਰਕੇ ਪ੍ਰਮੇਸਰ ਦਾ ਮਿਲਾਪ ਹੋ ਜਾਂਦਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਮੁੰਦਰ ਦੀ ਨਿਆਂਈ ਹਨ। ਜਿਵੇਂ ਨਦੀਆਂ ਜੰਗਲਾਂ ਨੂੰ ਚੀਰ-ਚੀਰ ਕੇ ਸਮੁੰਦਰ ਵਿਚ ਆ ਮਿਲਦੀਆਂ ਹਨ। ਉਵੇਂ ਹੀ ਸੰਗਤਾਂ ਸਮੁੰਦਰ ਰੂਪ ਸਤਿਗੁਰੂ ਸਾਹਿਬ ਜੀ ਵਿਚ ਲੀਨ ਹੋਣ ਵਾਸਤੇ ਜੰਗਲਾਂ, ਪਹਾੜਾਂ ਨੂੰ ਚੀਰ-ਚੀਰ ਕੇ ਦਰਸ਼ਨ ਕਰਨ ਵਾਸਤੇ ਆ ਰਹੀਆਂ ਹਨ। ਫਿਰ ਜਿਵੇਂ ਸਮੁੰਦਰ ਵਿਚੋਂ ਰਤਨ, ਹੀਰੇ, ਲਾਲ, ਜਵਾਹਰਾਤ, ਮਣੀਆਂ ਪ੍ਰਾਪਤ ਹੁੰਦੀਆਂ ਹਨ। ਉਵੇਂ ਹੀ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਨਾਲ **"ਗੁਰ ਸਾਗਰ ਰਤਨੀ ਭਰਪੂਰੇ"** ਸ਼ਬਦ ਰੂਪ ਹੀਰਾ, ਪ੍ਰੇਮ ਰੂਪ ਲਾਲ, ਬ੍ਰਹਮਗਿਆਨ ਰੂਪ ਜਵਾਹਰਾਤ ਅਤੇ ਭਗਤੀ ਰੂਪ ਮਣੀਆਂ ਪ੍ਰਾਪਤ ਹੁੰਦੀਆਂ ਹਨ। ਇਸ ਪ੍ਰਕਾਰ ਸਤਿਗੁਰੂ ਜੀ ਇੰਨਾਂ ਰਤਨਾਂ ਤੇ ਮਣੀਆਂ ਨਾਲ ਲਬਾਲਬ ਭਰੇ ਹੋਏ ਹਨ। ਜਿਵੇਂ ਸਮੁੰਦਰ ਗੰਭੀਰ ਹੁੰਦਾ ਹੈ ਅਤੇ ਉਸ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ ਇਵੇਂ ਹੀ ਸਤਿਗੁਰੂ ਸਾਹਿਬ ਜੀ ਦਾ ਆਸਰਾ ਵੀ ਬਹੁਤ ਗੰਭੀਰ ਹੈ ਅਤੇ ਉਸ ਦਾ ਲੋਕ-ਪ੍ਰਲੋਕ ਕਰਕੇ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਫਿਰ ਜਿਵੇਂ ਸਾਰੀਆਂ ਨਦੀਆਂ ਸਮੁੰਦਰ ਵਿਚ ਜਾ ਕੇ ਮਿਲ ਜਾਂਦੀਆਂ ਹਨ। ਉਵੇਂ ਹੀ ਸਾਰੀ ਸੰਗਤ ਅਤੇ ਵੇਦ ਸ਼ਾਸਤਰ, ਸਿਮ੍ਰਿਤੀਆਂ, ਪੁਰਾਣਾਂ ਦਾ ਸਾਰਾ ਸਿਧਾਂਤ ਸਤਿਗੁਰੂ ਸਾਹਿਬ ਜੀ ਦੇ ਸਰੂਪ ਵਿਚ ਸਮਾ ਜਾਂਦਾ ਹੈ। ਫਿਰ ਜਿਵੇਂ ਸਮੁੰਦਰ ਸਾਰੀਆਂ ਨਦੀਆਂ ਦੇ ਪਾਣੀ ਨੂੰ ਆਪਣੇ ਨਾਲ ਮਿਲਾ ਕੇ ਵੀ ਅਗਾਧ ਹੀ ਰਹਿੰਦਾ ਹੈ ਉਵੇਂ ਹੀ ਸਤਿਗੁਰੂ ਸਾਰੀਆਂ ਪੁਸਤਕਾਂ ਦੇ ਸਿਧਾਂਤ ਨੂੰ ਕਥਨ ਕਰਦੇ ਹੋਏ ਵੀ ਅਗਮ ਅਗਾਧ ਹਨ। ਫਿਰ ਸਮੁੰਦਰ ਦਾ ਪਾਣੀ ਖਾਰਾ ਹੁੰਦਾ ਹੈ। ਜਿਹੜਾ ਵੀ ਸਮੁੰਦਰ ਦਾ ਪਾਣੀ ਪੀ ਲੈਂਦਾ ਹੈ ਉਸ ਨੂੰ ਅਨੇਕ ਪ੍ਰਕਾਰ ਦੇ ਕਸ਼ਟ ਹੁੰਦੇ ਹਨ। ਪਰ ਇਧਰ ਸਤਿਗੁਰੂ ਸਾਹਿਬ ਜੀ ਮਿਠਾਸ ਦੇ ਭਰੇ ਹੋਏ ਹਨ ਅਤੇ ਜਿਹੜਾ ਵੀ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਪੀਂਦਾ ਹੈ ਉਸਦੇ ਸਾਰੇ ਕਸ਼ਟ ਨਵਿਰਤ ਹੋ ਜਾਂਦੇ ਹਨ। ਸਮੁੰਦਰ ਦਾ ਪਾਣੀ ਕਾਲਾ ਹੁੰਦਾ ਹੈ ਪਰ ਸਤਿਗੁਰੂ ਸਾਹਿਬ ਜੀ ਦਾ ਉਪਦੇਸ਼ ਸਾਰਿਆਂ ਦੇ ਮੈਲੇ ਚਿਤਾਂ ਨੂੰ ਉੱਜਲ ਚਿੱਟੇ ਕਰਨ ਵਾਲਾ ਹੈ। ਜਿਸ ਤਰ੍ਹਾਂ ਸਮੁੰਦਰ ਵਿੱਚੋਂ ਕਦੇ ਜਲ ਸੁੱਕਦਾ ਨਹੀਂ ਹੈ, ਇਸ ਤਰ੍ਹਾਂ ਸਤਿਗੁਰੂ ਜੀ

ਵਿੱਚੋਂ ਕਦੇ ਗਿਆਨ ਰੂਪ ਜਲ ਨਹੀਂ ਮੁੱਕਦਾ। ਪਰ ਫਿਰ ਸਮੁੰਦਰ ਤਾਂ ਸਮਾਂ ਪਾ ਕੇ ਸੁਕ ਸਕਦਾ ਹੈ, ਪਰ ਸਤਿਗੁਰੂ ਸਾਹਿਬ ਜੀ ਤਾਂ ਕਾਲ ਨੂੰ ਵੀ ਸੁਕਾ ਦੇਣ ਵਾਲੇ ਹਨ।

**ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੈਂ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਫੇਰ ਜਿਵੇਂ ਸਾਰੀਆਂ ਮੱਛੀਆਂ ਸਮੁੰਦਰ ਵਿਚ ਰਹਿਣਾ ਪਸੰਦ ਕਰਦੀਆਂ ਹਨ, ਉਵੇਂ ਹੀ ਸਾਨੂੰ ਵੀ ਸਮੁੰਦਰ ਰੂਪ ਸਤਿਗੁਰੂ ਸਾਹਿਬ ਜੀ ਨੂੰ ਛਡ ਕੇ ਹੋਰਨਾਂ ਦੇਵੀ ਦੇਵਤਿਆਂ ਦੇ ਪਾਸ ਨਹੀਂ ਜਾਣਾ ਚਾਹੀਦਾ।

**ਕਬੀਰ ਸਮੁੰਦੁ ਨ ਛੋਡੀਐ ਜਉ ਅਤਿ ਖਾਰੋ ਹੋਇ ॥**
**ਪੋਖਰਿ ਪੋਖਰਿ ਢੂਢਤੇ ਭਲੋ ਨ ਕਹਿਹੈ ਕੋਇ ॥** *(ਅੰਗ:੧੩੬੭)*

ਪਰ ਜਿਹੜੇ ਥੋੜ੍ਹੇ ਜਲ ਵਿਚ ਰਹਿਣ ਵਾਲੀਆਂ ਮੱਛੀਆਂ ਦੀ ਨਿਆਈਂ ਥੋੜ੍ਹੇ ਵਿਸ਼ੇ ਸੁਖ ਰੂਪ ਛੱਪੜੀ ਦੀ ਨਿਆਂਈ ਦੇਵੀ ਦੇਵਤਿਆਂ ਦੀ ਉਪਾਸ਼ਨਾਂ ਵਿਚ ਹੀ ਲੱਗੇ ਰਹਿੰਦੇ ਹਨ। ਉਨ੍ਹਾਂ ਨੂੰ ਕਾਲ ਰੂਪ ਝੀਵਰ ਮੌਤ ਰੂਪ ਜਾਲ ਪਾਉਂਦਾ ਹੀ ਰਹਿੰਦਾ ਹੈ। ਭਾਵ ਉਹ ਕਦੇ ਵੀ ਮੁਕਤ ਨਹੀਂ ਹੋ ਸਕਦੇ। ਇਸ ਲਈ ਛੱਪੜੀ ਰੂਪ ਦੇਵੀ ਦੇਵਤਿਆਂ ਨੂੰ ਛਡ ਕੇ ਸਮੁੰਦਰ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਹੀ ਸਮਾਉਣਾ ਚਾਹੀਦਾ ਹੈ। ਇਸ ਪ੍ਰਕਾਰ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਮੁੰਦਰ ਦੀ ਨਿਆਂਈ, ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਦੇ ਰਹੇ ਹਨ।

ਸਿੱਖਾਂ ਨੇ ਬੇਨਤੀ ਕੀਤੀ "ਮਹਾਰਾਜ! ਗੁਰੂ ਕੈਸਾ ਹੁੰਦਾ ਹੈ? ਤਾਂ ਸਤਿਗੁਰੂ ਸਾਹਿਬ ਜੀ ਪਵਿੱਤਰ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਗੁਰ ਤੇ; ਗਿਆਨੁ ਪਾਏ ਜਨੁ ਕੋਇ ॥

ਹੇ ਭਾਈ! ਜੇ (ਕੋਇ) ਕੋਈ (ਜਨ) ਪੁਰਖ ਸੰਸਾਰ ਵਿਚ ਭਗਤ, ਪ੍ਰੇਮੀ ਜਾਂ ਸੇਵਾਦਾਰ ਹੈ ਤਾਂ ਉਸ ਨੂੰ ਵੀ ਪੂਰਨ ਸਤਿਗੁਰਾਂ (ਤੇ) ਤੋਂ ਹੀ ਗਿਆਨ ਪ੍ਰਾਪਤ ਹੋ ਸਕਦਾ ਹੈ। ਭਾਵ ਸਤਿਗੁਰਾਂ ਤੋਂ ਬਗੈਰ ਹੋਰ ਕੋਈ ਵੀ ਗਿਆਨ ਦੀ ਪ੍ਰਾਪਤੀ ਨਹੀਂ ਕਰਾ ਸਕਦਾ।

## ਗੁਰ ਤੇ ਬੂਝੈ; ਸੀਝੈ ਸੋਇ ॥

ਜਿਹੜਾ (ਗੁਰ) ਗੁਰੂ ਸਾਹਿਬ ਜੀ (ਤੇ) ਪਾਸੋਂ (ਬੂਝੈ) ਪੁੱਛਦਾ ਹੈ (ਸੋਇ) ਓਹੀ (ਸੀਝੈ) ਸਮਝਦਾ ਹੈ।

**ਅਥਵਾ :** ਜੋ ਪੁਰਖ ਗੁਰਾਂ ਦੇ (ਤੇ) ਪਾਸੋਂ ਉਪਦੇਸ਼, **ਵਾ:** ਅੰਮ੍ਰਿਤ ਰੂਪ ਨਾਮ ਬਾਰੇ (ਬੂਝੈ) ਪੁੱਛਦਾ ਹੈ ਉਹ (ਸੀਝੈ) ਮੁਕਤ ਹੋ ਜਾਂਦਾ ਹੈ।

**ਗੁਰ ਤੇ ਬੂਝੈ ਤਾ ਦਰੁ ਸੂਝੈ ॥** *(ਅੰਗ:੧੦੪੪)*

## ਗੁਰ ਤੇ; ਸਹਜੁ ਸਾਚੁ ਬੀਚਾਰੁ ॥

ਹੇ ਭਾਈ! ਪੂਰਨ ਸਤਿਗੁਰੂ ਸਾਹਿਬ ਜੀ (ਤੇ) ਤੋਂ ਹੀ (ਸਹਜੁ) ਗਿਆਨ ਅਤੇ (ਸਾਚੁ) ਸੱਚੇ ਸਰੂਪ ਦੀ (ਬੀਚਾਰੁ) ਵੀਚਾਰ ਪ੍ਰਾਪਤ ਹੁੰਦੀ ਹੈ। **ਵਾ:** ਜੋ ਪ੍ਰਮੇਸਰ ਦੇ ਸਰੂਪ ਦਾ ਵੀਚਾਰ ਹੈ, ਉਹ ਵੀ (ਸਾਚੁ) ਸੱਚਾ ਹੈ।

**ਪ੍ਰਸ਼ਨ :** ਸਤ ਸਰੂਪ ਦਾ ਵੀਚਾਰ ਕੈਸਾ ਹੈ?

**ਉੱਤਰ :** **ਵਾ:** ਸਤ ਸਰੂਪ ਦਾ ਵੀਚਾਰ ਸੱਚਾ ਹੈ ਜੋ ਤਿੰਨਾਂ ਕਾਲਾਂ ਵਿਚ ਨਾਸ ਨਹੀਂ ਹੁੰਦਾ।

**ਤ੍ਰਈ ਕਾਲ ਅਬਾਧਤੰ ਲਕਸ਼ਣੰ ਸਤਿ।** *(ਸੰਕਰ ਭਾਸ਼)*

ਜਿਹੜਾ ਨਾਸ਼ ਹੋ ਜਾਵੇ ਉਹ ਕੱਚਾ ਵੀਚਾਰ ਹੈ।

**ਅਥਵਾ :** ਜੋ ਗੁਰਾਂ (ਤੇ) ਤੋਂ (ਸਹਜੁ) ਗਿਆਨ ਦੀ ਪ੍ਰਾਪਤੀ ਵਾਸਤੇ (ਸਾਚੁ) ਸਤ ਅਸਤ ਦੀ ਵੀਚਾਰ ਕਰਦਾ ਹੈ। ਉਸ ਨੂੰ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਗੁਰਾਂ (ਤੇ) ਤੋਂ ਹੀ (ਸਹਜੁ) ਅਪੋਖ ਗਿਆਨ ਅਤੇ ਸੱਚੇ ਦੀ ਵੀਚਾਰ ਰੂਪ ਪੋਖ ਗਿਆਨ ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ ! ਗੁਰਾਂ ਤੋਂ ਗਿਆਨ ਦਾ ਉਪਦੇਸ਼ ਪੁੱਛ ਕੇ ਮੁਕਤ ਤਾਂ ਹੋ ਜਾਈਦਾ ਹੈ। ਪਰ ਮੁਕਤੀ ਦਾ ਦੁਆਰ ਅਪੋਖ ਗਿਆਨ ਕਿਥੋਂ ਪ੍ਰਾਪਤ ਹੁੰਦਾ ਹੈ?

## ਗੁਰ ਤੇ; ਪਾਏ ਮੁਕਤਿ ਦੁਆਰੁ ॥੧॥

**ਉੱਤਰ :** ਹੇ ਭਾਈ ! ਇਸ (ਦੁਆਰੁ) ਸੰਸਾਰ ਤੋਂ (ਮੁਕਤਿ) ਮੁਕਤੀ ਪਾਉਣ ਲਈ, ਮੁਕਤੀ ਦਾ (ਦੁਆਰੁ) ਦਰਵਾਜਾ *ਅਪੋਖ ਗਿਆਨ ਵੀ ਸਤਿਗੁਰੂ ਸਾਹਿਬ ਜੀ (ਤੇ) ਤੋਂ ਹੀ (ਪਾਏ) ਪ੍ਰਾਪਤ ਹੁੰਦਾ ਹੈ।

**ਪ੍ਰਸ਼ਨ :** ਸਤਿਗੁਰੂ ਸਾਹਿਬ ਜੀ ਕਿਸਨੂੰ ਮਿਲਦੇ ਹਨ?

## ਪੂਰੈ ਭਾਗਿ; ਮਿਲੈ ਗੁਰੁ ਆਇ ॥

**ਉੱਤਰ :** ਜਿਨ੍ਹਾਂ ਦੇ (ਪੂਰੈ) ਪੂਰਨ ਉੱਤਮ (ਭਾਗਿ) ਭਾਗ ਹਨ ਭਾਵ ਜਿਨ੍ਹਾਂ ਨੇ ਸਾਧਸੰਗਤ ਅਤੇ ਨਿਸ਼ਕਾਮ ਕਰਮ ਕੀਤੇ ਹਨ।ਉਹਨਾਂ (ਪੂਰੈ) ਵੱਡਿਆਂ (ਭਾਗਿ) ਭਾਗਾਂ ਵਾਲਿਆਂ ਨੂੰ ਹੀ (ਗੁਰੁ) ਸਤਿਗੁਰੂ ਸਾਹਿਬ ਜੀ ਇਸ ਮਨੁੱਖਾ ਜਨਮ ਵਿੱਚ (ਆਇ) ਆ ਕੇ ਮਿਲਦੇ ਹਨ।

**ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥** *(ਅੰਗ: ੩੨੨)*

**ਪੂਰੈ ਭਾਗਿ ਗੁਰੁ ਪੂਰਾ ਪਾਇਆ ॥** *(ਅੰਗ: ੭੯੮)*

**ਪ੍ਰਸ਼ਨ :** ਮਹਾਰਾਜ ! ਸਤਿਗੁਰਾਂ ਦੀ ਪ੍ਰਾਪਤੀ ਵਾਲਿਆ ਨੂੰ ਕੀ ਲਾਭ ਹੁੰਦਾ ਹੈ?

## ਸਾਚੈ ਸਹਜਿ; ਸਾਚਿ ਸਮਾਇ ॥੧॥ ਰਹਾਉ ॥

**ਉੱਤਰ :** ਜਿਹੜੇ (ਸਾਚੈ) ਸੱਚੇ ਦਾ ਸ੍ਰਵਣ ਕਰਦੇ ਹਨ, (ਸਹਜਿ) ਸਾਂਤ ਪੂਰਵਕ ਮੰਨਣ ਕਰਦੇ ਹਨ ਅਤੇ ਫਿਰ (ਸਾਚਿ) ਸੱਚੇ ਨਾਮ ਦਾ ਨਿਧਿਆਸਣ ਕਰਦੇ ਹਨ। ਉਹ ਪ੍ਰਮੇਸ਼ਰ ਵਿੱਚ ਹੀ (ਸਮਾਇ) ਸਮਾ ਜਾਂਦੇ ਹਨ।

**ਅਥਵਾ :** (ਸਾਚੈ) ਸੱਚੇ ਨਾਮ ਨੂੰ ਜਪਣ ਵਾਲੇ ਸੱਚ (ਸਹਜਿ) ਸਰੂਪ ਹੋ ਕੇ (ਸਾਚਿ) ਸੱਚੇ ਅਕਾਲ ਪੁਰਖ ਵਾਹਿਗੁਰੂ ਵਿਚ ਹੀ (ਸਮਾਇ) ਸਮਾ ਜਾਂਦੇ, ਅਭੇਦ ਹੋ ਜਾਂਦੇ ਹਨ।

**ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥** *(ਅੰਗ:੧੧੬)*

**ਅਥਵਾ :** (ਸਾਚੈ) ਸੱਚੇ ਨਾਮ ਕਰਕੇ ਸਹਿਜੇ ਹੀ (ਸਾਚਿ) ਸੱਚੇ ਪ੍ਰਮੇਸ਼ਰ ਵਿੱਚ (ਸਮਾਇ) ਸਮਾ ਜਾਈਦਾ ਹੈ।

**ਪ੍ਰਸ਼ਨ :** ਮਹਾਰਾਜ ! ਹੋਰ ਕੀ-ਕੀ ਲਾਭ ਹੁੰਦਾ ਹੈ?

## ਗੁਰਿ ਮਿਲਿਐ; ਤ੍ਰਿਸਨਾ ਅਗਨਿ ਬੁਝਾਏ ॥

**ਉੱਤਰ :** ਹੇ ਭਾਈ ! (ਗੁਰਿ) ਸਤਿਗੁਰੂ ਸਾਹਿਬ ਜੀ ਦੇ (ਮਿਲਿਐ) ਮਿਲਣੇ ਕਰਕੇ ਸਵਰਗ ਲੋਕ, ਬ੍ਰਹਮ ਲੋਕ ਤੱਕ ਦੇ ਭੋਗਾਂ ਨੂੰ ਪ੍ਰਾਪਤ ਕਰਕੇ ਵੀ ਤ੍ਰਿਪਤ ਨਾ ਹੋਣ ਵਾਲੀ **ਤ੍ਰਿਸਨਾਂ ਰੂਪ (ਅਗਨਿ) ਅੱਗ (ਬੁਝਾਏ) ਬੁਝ ਜਾਂਦੀ ਹੈ।

---

* **ਅਪੋਖ ਗਿਆਨ:** ਸਤਿਗੁਰਾਂ ਦੇ ਮੁਖ ਤੋਂ ਮਹਾਂਵਾਕਾਂ ਦੇ ਸ੍ਰਵਣ ਕਰਨ ਨਾਲ (ਮੈ ਸਤ ਚਿਤ ਅਨੰਦ ਬ੍ਰਹਮ ਸਰੂਪ ਹਾਂ) ਐਸਾ ਜੋ ਗਿਆਨ ਪ੍ਰਾਪਤ ਹੋਇਆ ਹੈ। ਉਹ ਅਪੋਖ ਗਿਆਨ ਹੈ।

** **ਤ੍ਰਿਸਨਾ :** ਲਾਲਚ, ਹੋਰ ਪ੍ਰਾਪਤੀ ਦੀ ਇੱਛਾ।

**ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥** (ਅੰਗ: ੧੦੬)

**ਅਥਵਾ :** ਜਿਵੇਂ ਜੰਗਲਾਂ ਦੀ ਅੱਗ ਵਰਖਾ ਨਾਲ ਬੁਝ ਜਾਂਦੀ ਹੈ। ਤਿਵੇਂ ਹੀ ਜਦੋਂ (ਗੁਰਿ) ਸਤਿਗੁਰੂ ਸਾਹਿਬ ਜੀ ਬੱਦਲ ਰੂਪ ਹੋ ਕੇ (ਮਿਲਿਐ) ਮਿਲਦੇ ਹਨ ਤਾਂ ਉਦੋਂ ਆਪ ਨਾਮ ਦੀ ਵਰਖਾ ਦੁਆਰਾ ਤ੍ਰਿਸਨਾ ਦੀ (ਅਗਨਿ) ਅੱਗ (ਬੁਝਾਇ) ਬੁਝਾ ਦਿੰਦੇ ਹਨ।

**ਅਥਵਾ :** (ਗੁਰਿ) ਸਤਿਗੁਰੂ ਜੀ ਦੇ ਵਰਖਾ ਰੂਪ ਉਪਦੇਸ਼ (ਮਿਲਿਐ) ਮਿਲਣ ਨਾਲ ਤ੍ਰਿਸ਼ਨਾ ਦੀ (ਅਗਨਿ) ਅੱਗ (ਬੁਝਾਇ) ਬੁਝ ਜਾਂਦੀ ਹੈ।

**ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ ॥** (ਅੰਗ: ੪੨੪)

**ਪ੍ਰਸ਼ਨ :** ਮਹਾਰਾਜ! ਹੋਰ ਕੀ ਲਾਭ ਹੁੰਦਾ ਹੈ?

## ਗੁਰ ਤੇ; ਸਾਂਤਿ ਵਸੈ ਮਨਿ ਆਏ ॥

**ਉੱਤਰ :** ਹੇ ਭਾਈ! (ਗੁਰ) ਗੁਰਾਂ ਦੀ ਕਿਰਪਾ (ਤੇ) ਦੁਆਰਾ ਸਾਰੀਆਂ ਵਾਸ਼ਨਾਵਾਂ ਨਾਸ਼ ਹੋ ਜਾਂਦੀਆਂ ਹਨ ਅਤੇ ਮਨ ਵਿਚ (ਸਾਂਤਿ) ਸਾਂਤੀ (ਆਏ) ਆ ਕੇ (ਵਸੈ) ਵੱਸ ਜਾਂਦੀ ਹੈ।

ਜਿਹੜੇ ਸ਼ਸ਼ਤਰਾਂ ਤੋਂ ਹੀਣੇ ਲੋਕ ਕਹਿੰਦੇ ਹਨ ਕਿ ਸ਼ਸ਼ਤਰਾਂ ਦੀ ਕੀ ਲੋੜ ਹੈ? ਹੱਥ ਜੋੜ ਕੇ ਹੀ ਗੁਜਾਰਾ ਕਰ ਲੈਣਾ ਚਾਹੀਦਾ ਹੈ, ਇਹ ਸਾਂਤੀ ਨਹੀਂ ਹੈ। ਸਾਂਤੀ ਤਾਂ "**ਸੁਤ ਬਿਤ ਲੋਕ ਈਖਣਾ ਤੀਨੀ ॥**" ਆਦਿਕ ਸਾਰੀਆਂ ਵਾਸ਼ਨਾਵਾਂ ਦੇ ਨਾਸ਼ ਹੋ ਜਾਣ ਦਾ ਨਾਮ ਹੈ।

**ਪ੍ਰਸ਼ਨ :** ਮਹਾਰਾਜ! ਹੋਰ ਕਿਹੜੀ ਦਾਤ ਪ੍ਰਾਪਤ ਹੁੰਦੀ ਹੈ?

## ਗੁਰ ਤੇ; ਪਵਿਤ ਪਾਵਨ ਸੁਚਿ ਹੋਇ ॥

**ਉੱਤਰ :** ਹੇ ਭਾਈ! ਗੁਰੂ ਸਾਹਿਬ ਜੀ ਦੇ ਉਪਦੇਸ਼ (ਤੇ) ਦੁਆਰਾ ਮਨ (ਪਵਿਤ) ਪਵਿੱਤਰ, ਸਰੀਰ (ਪਾਵਨ) ਸ਼ੁਧ ਅਤੇ *ਇੰਦਰੇ (ਸੁਚਿ) ਸੁਚੇ (ਹੋਇ) ਹੋ ਜਾਂਦੇ ਹਨ।

**ਅਥਵਾ :** ਜੋ ਗੁਰੂ ਸਾਹਿਬ ਜੀ ਆਪ ਪਵਿੱਤਰ ਹਨ ਅਤੇ ਪਤਿਤ ਪੁਰਖਾਂ ਨੂੰ ਪਵਿੱਤਰ ਕਰਨ ਵਾਲੇ ਹਨ। ਉਹਨਾਂ ਗੁਰਾਂ (ਤੇ) ਦੁਆਰਾ ਨਾਮ ਜਪ ਕੇ ਮਨ, ਬਾਣੀ, ਸਰੀਰ ਕਰਕੇ (ਸੁਚਿ) ਪਵਿੱਤਰ ਹੋ ਜਾਈਦਾ ਹੈ।

**ਅਥਵਾ :** ਗੁਰੂ ਸਾਹਿਬ ਜੀ (ਤੇ) ਤੋਂ, ਪਾਵਨ ਪਵਿੱਤਰ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਅਤੇ (ਸੁਚਿ) ਸੰਜਮ ਇਤਿਆਦਿਕ ਸ਼ੁਭ ਗੁਣ ਪ੍ਰਾਪਤ ਹੋ ਜਾਂਦੇ ਹਨ।

**ਅਥਵਾ :** ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਹਿਰਦੇ ਵਿੱਚ ਧਾਰਨ ਕਰਨੇ ਕਰਕੇ ਜੀਵ, ਸਥੂਲ ਦੇਹ ਦੇ ਅਭਿਮਾਨ, ਸੂਖਮ ਦੇਹ ਦੀ ਵਾਸ਼ਨਾ ਅਤੇ ਕਾਰਣ ਦੇਹ ਦੀ ਹੰਗਤਾ ਤੋ ਰਹਿਤ ਹੋ ਕੇ (ਸੁਚਿ) ਪਵਿੱਤਰ ਹੋ ਜਾਂਦਾ ਹੈ।

**ਅਥਵਾ :** ਜੋ ਗੁਰਾਂ ਦੇ ਪਾਵਨ ਪਵਿੱਤਰ ਨਾਮ ਨੂੰ ਜਪਦੇ ਹਨ, ਉਹ ਪੁਰਖ ਸੁਚੇ ਹੋ ਜਾਂਦੇ ਹਨ ਅਤੇ ਜੋ ਉਹਨਾਂ ਦੀ ਸੰਗਤ ਕਰਦੇ ਹਨ, ਉਹ ਵੀ ਪਵਿੱਤਰ ਹੋ ਜਾਂਦੇ ਹਨ।

**ਅਥਵਾ :** ਜੋ ਪਾਵਨ ਨਾਮ ਨੂੰ ਜੱਪਦੇ ਹਨ, ਉਹ ਆਪ ਵੀ ਪਵਿੱਤਰ ਤੋਂ ਪਵਿੱਤਰ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਸੰਗਤ ਕਰਨ ਵਾਲੇ ਵੀ ਸੁੱਚੇ ਹੋ ਜਾਂਦੇ ਹਨ।

**ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥** (ਅੰਗ: ੨੫੦)

---

* **ਇੰਦਰੇ :**

**ਪੰਜ ਕਰਮ ਇੰਦਰੇ :** ੧ ਵਾਕ (ਜੀਭ), ੨ ਹਸਤ (ਹੱਥ), ੩ ਪਾਦ (ਪੈਰ), ੪ ਉਪਸਥ (ਮੂਤਰ ਵਾਲੀ ਜਗ੍ਹਾ), ੫ ਗੁਦਾ (ਮਲ ਤਿਆਗ ਵਾਲੀ ਜਗ੍ਹਾ)। **ਪੰਜ ਗਿਆਨ ਇੰਦਰੇ :** ੧ ਸ੍ਰੋਤਰ (ਕੰਨ), ੨ ਤਵੱਕ (ਚਮੜੀ), ੩ ਨੇਤਰ (ਅੱਖਾਂ), ੪ ਰਸਨਾ (ਜੀਭ), ੫ ਘ੍ਰਾਨ (ਨੱਕ)।

**ਅਥਵਾ :** ਗੁਰਾਂ ਦੇ ਪਾਵਨ ਪਵਿੱਤਰ ਚਰਨਾਂ (ਤੇ) ਕਰਕੇ (ਸੁਚਿ ਹੋਇ) ਸੁਚੇ ਹੋਈਦਾ ਹੈ।

**ਅਥਵਾ :** ਜਿਨ੍ਹਾਂ ਨੇ ਗੁਰਾਂ (ਤੇ) ਦੁਆਰਾ (ਪਵਿਤ) ਪਵਿੱਤਰ ਨਾਮ ਨੂੰ (ਪਾਵਨ) ਪਾਉਣਾ ਕੀਤਾ ਹੈ ਉਹ (ਸੁਚਿ ਹੋਇ) ਸੁਚੇ ਹੋ ਗਏ ਹਨ।

**ਪ੍ਰਸ਼ਨ :** ਮਹਾਰਾਜ! ਹੋਰ ਕਿਹੜੀ ਚੀਜ਼ ਪ੍ਰਾਪਤ ਹੁੰਦੀ ਹੈ?

## ਗੁਰ ਤੇ; ਸਬਦਿ ਮਿਲਾਵਾ ਹੋਇ ॥੨॥

**ਉੱਤਰ :** ਹੇ ਭਾਈ! ਗੁਰੂ ਸਾਹਿਬ ਜੀ (ਤੇ) ਤੋਂ ਪਵਿੱਤਰ ਸਬਦ ਪ੍ਰਾਪਤ ਹੁੰਦਾ ਹੈ ਅਤੇ ਸਬਦ ਦੀ ਪ੍ਰਾਪਤੀ ਤੋਂ ਹੀ ਅਕਾਲ ਪੁਰਖ ਵਾਹਿਗੁਰੂ ਜੀ ਦਾ (ਮਿਲਾਵਾ) ਮਿਲਾਪ ਪ੍ਰਾਪਤ (ਹੋਇ) ਹੁੰਦਾ ਹੈ।

**ਨੋਟ :** 'ਸਬਦਿ' ਸਿਹਾਰੀ ਨਾਲ ਹੈ ਇਸ ਲਈ ਸਬੰਧਿਤ ਸਬਦ ਬਣਾਉਣਾ ਹੈ।

**ਪ੍ਰਸ਼ਨ :** ਮਹਾਰਾਜ! ਸਤਿਗੁਰਾਂ ਦੀ ਪ੍ਰਾਪਤੀ ਤੋਂ ਬਿਨ੍ਹਾਂ ਕੀ ਹੁੰਦਾ ਹੈ?

## ਬਾਝੁ ਗੁਰੂ; ਸਭ ਭਰਮਿ ਭੁਲਾਈ ॥

**ਉੱਤਰ :** ਹੇ ਭਾਈ! ਜਿਹੜੀ (ਸਭ) ਸਾਰੀ ਸ੍ਰਿਸਟੀ ਗੁਰੂ ਸਾਹਿਬ ਜੀ ਦੀ ਪ੍ਰਾਪਤੀ ਤੋ (ਬਾਝੁ) ਬਿਨ੍ਹਾਂ ਹੈ। ਇਹ (ਸਭ) ਭਰਮ ਕਰਕੇ ਹੀ (ਭੁਲਾਈ) ਭੁਲਣ ਵਿਚ ਆ ਰਹੀ ਹੈ। **ਵਾ:** ਅਗਿਆਨ ਨੇ ਭਰਮ ਵਿੱਚ ਪਾ ਕੇ ਸਾਰੀ ਸ੍ਰਿਸਟੀ ਭੁਲਾ ਦਿੱਤੀ ਹੈ।

**ਬਾਝੁ ਗੁਰੂ ਡੁਬਾ ਜਗੁ ਸਾਰਾ ॥** *(ਵਾਰ ਭਾਈ ਗੁਰਦਾਸ ਜੀ)*

**ਪ੍ਰਸ਼ਨ :** ਮਹਾਰਾਜ! ਗੁਰੂ ਸਾਹਿਬ ਜੀ ਪਾਸੋਂ ਭਰਮ ਨੂੰ ਦੂਰ ਕਰਨ ਵਾਲੀ ਕਿਹੜੀ ਦਾਤ ਮਿਲਦੀ ਹੈ?

**ਉੱਤਰ :** ਗੁਰੂ ਸਾਹਿਬ ਜੀ ਕੋਲੋਂ ਭਰਮ ਨੂੰ ਦੂਰ ਕਰਨ ਵਾਲੀ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ। ਪਰ,

## ਬਿਨੁ ਨਾਵੈ; ਬਹੁਤਾ ਦੁਖੁ ਪਾਈ ॥

ਹੇ ਭਾਈ! ਨਾਮ ਤੋ ਬਿਨ੍ਹਾਂ ਸਾਰੀ ਸ੍ਰਿਸਟੀ ਜੰਮਣ- ਮਰਣ ਦਾ ਬਹੁਤਾ ਦੁੱਖ (ਪਾਈ) ਪਾ ਰਹੀ ਹੈ। ਵੱਖ-ਵੱਖ ਜੂਨਾਂ ਵਿੱਚ ਭਰਮਦੀ ਰਹਿੰਦੀ ਹੈ।

**ਬਿਨੁ ਨਾਵੈ ਸਭ ਭਰਮਿ ਭੁਲਾਣੀ ॥** *(ਅੰਗ: ੧੧੬)*

**ਪ੍ਰਸ਼ਨ :** ਮਹਾਰਾਜ! ਸਾਰੇ ਜੀਵ ਨਾਮ ਕਿਉਂ ਨਹੀਂ ਧਿਆਉਂਦੇ?

## ਗੁਰਮੁਖਿ ਹੋਵੈ; ਸੁ ਨਾਮੁ ਧਿਆਈ ॥

**ਉੱਤਰ :** ਹੇ ਭਾਈ! ਜਿਹੜੇ ਪੁਰਖ (ਗੁਰਮੁਖਿ) ਮੁਖੀ ਸਤਿਗੁਰਾਂ ਨਾਲ ਮਿਲਕੇ ਉੱਤਮ ਅਧਿਕਾਰੀ (ਹੋਵੈ) ਹੋਏ ਹਨ, ਓਹੀ ਪ੍ਰਮੇਸ਼ਰ ਦੇ ਨਾਮ ਨੂੰ ਰੋਮ ਰੋਮ ਕਰਕੇ (ਧਿਆਈ) ਧਿਆਉਂਦੇ ਹਨ।

**ਗੁਰਮੁਖਿ ਹੋਵੈ; ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ ॥** *(ਅੰਗ: ੬੦੦)*

**ਪ੍ਰਸ਼ਨ :** ਮਹਾਰਾਜ! ਉਹਨਾਂ ਗੁਰਮੁਖਾਂ ਨੂੰ ਫਿਰ ਕੀ ਲਾਭ ਪ੍ਰਾਪਤ ਹੁੰਦਾ ਹੈ?

## ਦਰਸਨਿ ਸਚੈ; ਸਚੀ ਪਤਿ ਹੋਈ ॥੩॥

**ਉੱਤਰ :** ਹੇ ਭਾਈ! ਉਹਨਾਂ ਗੁਰਮੁਖ ਜਨਾਂ ਦੀ ਸੱਚੇ ਸਤਿਗੁਰਾਂ ਦੇ ਦਰਸਨ ਕਰਨੇ ਕਰਕੇ, **ਵਾ:** ਗੁਰਸਿੱਖੀ ਰੂਪ ਸੱਚੇ (ਦਰਸਨਿ) ਪੰਥ ਵਿੱਚ ਆਉਣ ਕਰਕੇ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ ਸੱਚੀ ਇੱਜਤ ਹੁੰਦੀ ਹੈ। ਕਾਮ ਕ੍ਰੋਧ ਆਦਿਕ ਵੀ ਉਹਨਾਂ ਦੀ ਬੇਪਤੀ ਨਹੀਂ ਕਰ ਸਕਦੇ ਅਤੇ ਨਾ ਹੀ ਦੁਨੀਆਂ ਦੇ ਲੋਕ

ਉਹਨਾਂ ਦੀ ਬੇਪਤੀ ਭਾਵ ਨਿਰਾਦਰੀ ਕਰ ਸਕਦੇ ਹਨ। ਜਿਤਨਾ ਵੱਡਾ ਉਸ ਪ੍ਰਮੇਸਰ ਦਾ ਪ੍ਰਤਾਪ ਹੈ। ਉਤਨੀ ਵੱਡੀ ਸੋਭਾ ਵਾਹਿਗੁਰੂ ਜੀ ਦੇ ਪਿਆਰਿਆ ਨੂੰ ਸਤਿਗੁਰੂ ਸਾਹਿਬ ਜੀ ਦੇ ਦਰਸਨ ਕਰਕੇ ਪ੍ਰਾਪਤ ਹੁੰਦੀ ਹੈ।

**ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥** (ਅੰਗ: ੧੦੯੭)

ਫਿਰ ਜਮ ਵੀ ਉਹਨਾਂ ਦਾ ਸਤਿਕਾਰ ਕਰਦੇ ਹਨ।

**ਅਥਵਾ :** ਸੱਚੇ ਸਤਿਗੁਰਾਂ ਦੇ ਦਰਸਨ ਕਰਨ ਨਾਲ ਗੁਰਮੁਖ ਪੁਰਖਾਂ ਦੀ ਲੋਕ-ਪ੍ਰਲੋਕ ਵਿੱਚ ਸੱਚੀ (ਪਤਿ) ਇੱਜਤ ਹੁੰਦੀ ਹੈ।

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** (ਅੰਗ: ੨੫੨)

**ਪ੍ਰਸ਼ਨ :** ਮਹਾਰਾਜ ! ਇਹ ਦਾਤ ਕਿੱਥੋਂ ਪ੍ਰਾਪਤ ਹੁੰਦੀ ਹੈ?

## ਕਿਸ ਨੋ ਕਹੀਐ; ਦਾਤਾ ਇਕੁ ਸੋਈ ॥

**ਉੱਤਰ :** ਹੇ ਭਾਈ ! (ਕਿਸ ਨੋ ਕਹੀਐ) ਉਹ ਪ੍ਰਮੇਸਰ ਤੋ ਬਿਨ੍ਹਾਂ ਹੋਰ ਕਿਸ ਨੂੰ ਜਾ ਕੇ ਕਹਿਣਾ ਹੈ ਕਿਉਂਕਿ ਦਾਤਾ ਨੂੰ ਦੇਣ ਵਾਲਾ ਤਾਂ (ਇਕੁ) ਇਕੋ ਇਕ (ਸੋਈ) ਉਹ ਪ੍ਰਮੇਸ਼ਰ ਆਪ ਹੀ ਹਨ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** (ਅੰਗ: ੨੫੭)

ਇਸ ਪ੍ਰਕਾਰ ਸਾਨੂੰ ਉਸ ਇਕ ਪ੍ਰਮੇਸਰ ਦੇ ਪਾਸੋਂ ਹੀ ਦਾਤ ਮੰਗਣੀ ਚਾਹੀਦੀ ਹੈ। ਹੋਰ ਕਿਸੇ ਦੇ ਵੀ ਅਧੀਨ ਨਹੀਂ ਹੋਣਾ ਚਾਹੀਦਾ।

## ਕਿਰਪਾ ਕਰੇ; ਸਬਦਿ ਮਿਲਾਵਾ ਹੋਈ ॥

ਜਿਨ੍ਹਾਂ 'ਤੇ ਅਕਾਲ ਪੁਰਖ ਵਾਹਿਗੁਰੂ ਜੀ ਕਿਰਪਾ (ਕਰੇ) ਕਰਦੇ ਹਨ, ਉਹਨਾਂ ਨੂੰ ਗੁਰੂ ਸਾਹਿਬ ਜੀ ਦੇ ਸਬਦ ਦਾ (ਮਿਲਾਵਾ) ਮਿਲਾਪ (ਹੋਈ) ਹੁੰਦਾ ਹੈ।

**ਗੁਰ ਸਬਦੀ ਮੇਲਾਵਾ ਹੋਇ ॥** (ਅੰਗ: ੧੧੭੪)

ਅਤੇ ਫਿਰ ਗੁਰਾਂ ਦੇ ਸਬਦ ਦੁਆਰਾ ਵਾਹਿਗੁਰੂ ਜੀ ਦੇ ਸਬਦ ਦਾ ਮਿਲਾਪ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ! ਉਸ ਪ੍ਰਮੇਸਰ ਨਾਲ ਤਤਕਾਲ ਕਿਸ ਤਰ੍ਹਾਂ ਮਿਲ ਸਕਦੇ ਹਾਂ?

## ਮਿਲਿ ਪ੍ਰੀਤਮ; ਸਾਚੇ ਗੁਣ ਗਾਵਾ ॥

**ਉੱਤਰ :** ਜਿਹੜੇ ਵਾਹਿਗੁਰੂ ਜੀ ਦੇ (ਪ੍ਰੀਤਮ) ਪਿਆਰੇ ਸੰਤ ਜਨ ਹਨ ਉਹਨਾਂ ਨਾਲ ਮਿਲ ਕੇ ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਣਾ ਚਾਹੀਦਾ ਹੈ। ਕਿਉਂਕਿ **ਮਿਲਿ ਪ੍ਰੀਤਮ ਸਾਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥** ਇਸ ਪ੍ਰਕਾਰ ਉਸ ਪ੍ਰਮੇਸਰ ਨਾਲ ਤਤਕਾਲ ਹੀ ਮਿਲ ਜਾਈਦਾ ਹੈ।

## ਨਾਨਕ; ਸਾਚੇ ਸਾਚਿ ਸਮਾਵਾ ॥੪॥੨॥੨੨॥

ਸਤਿਗੁਰ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸੱਚੇ ਨਾਮ ਨੂੰ ਜਪਣ ਵਾਲੇ ਪੁਰਖ ਪਹਿਲਾਂ (ਸਾਚੇ) ਸੱਚੇ ਦਾ ਸ੍ਰਵਣ ਕਰਦੇ ਹਨ। ਫਿਰ ਸੱਚੇ ਨਾਮ ਦਾ ਮੰਨਣ ਕਰਦੇ ਹਨ ਅਤੇ ਉਸ ਤੋ ਬਾਅਦ ਸੱਚੇ ਨਾਮ ਦੀ ਕਮਾਈ ਕਰਦੇ ਹਨ। ਉਹ (ਸਾਚੇ) ਸੱਚੇ ਹੀ (ਸਾਚਿ) ਸੱਚੇ ਪ੍ਰਮੇਸਰ ਵਿੱਚ (ਸਮਾਵਾ) ਅਭੇਦ ਹੋ ਜਾਂਦੇ ਹਨ।

**ਅਥਵਾ :** ਮਨ ਬਾਣੀ ਕਰਕੇ ਨਾਮ ਨੂੰ ਜਪਣ ਵਾਲੇ ਪੁਰਖ ਨਿਸਚੇ ਕਰਕੇ ਸੱਚੇ ਪ੍ਰਮੇਸਰ ਵਿਚ ਲੀਨ ਹੋ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੩॥

**ਪ੍ਰਸ਼ਨ :** ਮਹਾਰਾਜ ! ਸੱਚਾ ਤੇ ਸ੍ਰੇਸ਼ਟ ਥਾਂ ਕਿਹੜਾ ਹੈ?

## ਸੁਥਾਉ ਸਚੁ; ਮਨੁ ਨਿਰਮਲੁ ਹੋਇ ॥

**ਉੱਤਰ :** ਹੇ ਭਾਈ ! (ਸੁਥਾਉ ਸਚੁ) ਸੱਚਾ ਤੇ ਸ੍ਰੇਸ਼ਟ ਸਥਾਨ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਾਧ ਸੰਗਤ ਹੈ। ਅਤੇ

**ਪ੍ਰਸ਼ਨ :** ਮਹਾਰਾਜ ! ਸਾਧਸੰਗਤ ਸ੍ਰੇਸ਼ਟ ਥਾਂ ਕਿਉਂ ਹੈ?

**ਉੱਤਰ :** ਕਿਉਂਕਿ ਸਾਧ ਸੰਗਤ ਰੂਪ ਪਵਿੱਤਰ ਸਥਾਨ ਵਿੱਚ ਬੈਠਣੇ ਕਰਕੇ ਮਨ ਵਿਚ ਸੱਚਾ ਨਾਮ ਵੱਸਦਾ ਹੈ, ਜਿਸ ਨਾਲ ਮਨ ਵਿਕਾਰਾਂ ਦੀਆਂ ਸਾਰੀਆਂ ਮੈਲਾਂ ਤੋਂ ਰਹਿਤ ਹੋ ਕੇ (ਨਿਰਮਲ) ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਜਿਹੜੇ ਸੰਗਤ ਰੂਪ (ਸੁਥਾਉ) ਸ੍ਰੇਸ਼ਟ ਥਾਂ ਵਿੱਚ ਬੈਠ ਕੇ (ਸਚੁ) ਸੱਚੇ ਨਾਮ ਨੂੰ ਜਪਦੇ ਹਨ ਉਹਨਾਂ ਦਾ ਮਨ (ਨਿਰਮਲੁ ਹੋਇ) ਪਵਿੱਤਰ ਹੋ ਜਾਂਦਾ ਹੈ।

## ਸਚਿ ਨਿਵਾਸੁ ਕਰੇ; ਸਚੁ ਸੋਇ ॥

ਫਿਰ ਜਿਸ ਹਿਰਦੇ ਵਿੱਚ ਸੱਚਾ ਪ੍ਰਮੇਸ਼ਰ ਨਿਵਾਸ (ਕਰੇ) ਕਰਦਾ ਹੈ। (ਸੋਇ) ਉਹੋ ਰਿਦਾ ਰੂਪ ਥਾਂ ਵੀ (ਸਚੁ) ਸੱਚਾ ਹੋ ਜਾਂਦਾ ਹੈ। **ਵਾ:** ਜਿਹੜੇ ਸੱਚੇ ਪ੍ਰਮੇਸਰ ਦੀ (ਸੋਇ) ਸੋਭਾ, ਵਡਿਆਈ ਕਰਦੇ ਹਨ ਉਹ ਉਸ ਵਿੱਚ ਹੀ ਅਭੇਦ ਹੋ ਜਾਂਦੇ ਹਨ।

**ਅਥਵਾ :** ਜਿਹਨਾਂ ਦੇ ਹਿਰਦੇ ਵਿੱਚ ਸੱਚਾ ਪ੍ਰਮੇਸ਼ਰ ਨਿਵਾਸ ਕਰਦਾ ਹੈ ਉਹਨਾਂ ਦੀ ਸੱਚੀ (ਸੋਇ) ਸੋਭਾ ਹੈ ਅਤੇ ਉਹ ਸੱਚੇ ਦਾ ਹੀ ਰੂਪ ਹੋ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਜੋ ਆਪ ਜੀ ਬਚਨ ਕਰ ਰਹੇ ਹੋ, ਇਹ ਬਾਣੀ ਕੈਸੀ ਹੈ?

## ਸਚੀ ਬਾਣੀ; ਜੁਗ ਚਾਰੇ ਜਾਪੈ ॥

**ਉੱਤਰ :** ਹੇ ਭਾਈ ! **"ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥"** ਇਹ ਧੁਰ ਤੋਂ ਆਈ ਹੋਈ ਸੱਚੀ ਬਾਣੀ ਹੈ ਅਤੇ ਇਹ (ਜੁਗ ਚਾਰੇ) ਚਾਰੇ ਜੁਗਾਂ ਵਿੱਚ (ਜਾਪੈ) ਜਾਣੀ ਗਈ ਹੈ ਅਤੇ ਅੱਗੇ ਵੀ ਸੱਚੀ ਜਾਣੀ ਜਾਵੇਗੀ।

**ਅਥਵਾ :** ਜਿਹੜੇ ਇਸ ਸੱਚੀ ਬਾਣੀ ਨਾਲ ਆਪਣੇ ਚਿਤ ਨੂੰ ਲਾਉਣਗੇ। ਉਹਨਾਂ ਦੀ ਇਸ ਬਾਣੀ ਰੂਪ ਖਜਾਨੇ ਨਾਲ ਚੌਹਾਂ ਜੁਗਾਂ ਵਿੱਚ ਕਲਿਆਣ ਹੋਵੇਗੀ।

**ਇਹੁ ਨਿਧਾਨੁ ਜਪੈ ਮਨਿ ਕੋਇ ॥ ਸਭ ਜੁਗ ਮਹਿ ਤਾ ਕੀ ਗਤਿ ਹੋਇ ॥** *(ਅੰਗ: ੨੯੬)*

ਇਸ ਪ੍ਰਕਾਰ ਇਹ ਸੱਚੀ ਯਥਾਰਥ ਬਾਣੀ ਹੈ। ਇਸ ਵਿੱਚ ਕਿਸੇ ਵੀ ਪ੍ਰਕਾਰ ਸਵਰਗ ਇਤਿਆਦਿਕ ਦੇ ਭੋਗਾਂ ਦਾ ਲਾਲਚ ਨਹੀਂ ਦੱਸਿਆ ਗਿਆ ਕਿ ਇਕ ਇਸਤਰੀ ਦਾਨ ਕਰਨ ਨਾਲ ਤੁਹਾਨੂੰ ਬਹੱਤਰ ਹੂਰਾਂ ਮਿਲਣਗੀਆਂ ਜਿਵੇਂ ਕਿ ਕੁਰਾਨ ਸਰੀਫ ਵਿੱਚ ਲਿਖਿਆ ਹੋਇਆ ਹੈ ਅਤੇ ਲੋਕ ਉਸ ਨੂੰ ਪੜ ਕੇ ਖੁਸ਼ ਹੁੰਦੇ ਹਨ।

**ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ ॥** *(ਅੰਗ: ੭੨੭)*

ਪਰ ਜੋ ਸਤਿਗੁਰੂ ਸਾਹਿਬ ਜੀ ਦੀ ਬਾਣੀ ਹੈ। ਇਹ ਜੀਵ ਨੂੰ ਕਿਸੇ ਪ੍ਰਕਾਰ ਦਾ ਵੀ ਲਾਲਚ ਦੇ ਕੇ ਨਹੀਂ ਫਸਾਉਂਦੀ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਦੀ ਸੱਚੀ ਬਾਣੀ ਨੂੰ ਚੌਹਾਂ ਜੁਗਾਂ ਵਿਚ ਜਪਿਆ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਇਹ ਬਾਣੀ ਕਿਹੜੀ ਸਿੱਖਿਆ ਦਿੰਦੀ ਹੈ?

## ਸਭੁ ਕਿਛੁ; ਸਾਚਾ ਆਪੇ ਆਪੈ ॥੧॥

**ਉੱਤਰ :** ਹੇ ਭਾਈ! ਸਭ (ਕਿਛੁ) ਕੁਝ (ਸਾਚਾ) ਸੱਚਾ ਪ੍ਰਮੇਸ਼ਰ ਆਪੇ ਆਪ ਹੀ ਹੈ **ਵਾ:** ਉਹ ਪਿੱਛੇ ਵੀ ਆਪ ਸੀ ਹੁਣ ਵੀ ਆਪ ਹੈ ਅਤੇ ਅੱਗੇ ਵੀ ਆਪ ਹੀ ਹੋਵੇਗਾ।

**ਅਥਵਾ :** ਸਭ ਕੁਝ ਸੱਚਾ ਤ੍ਰੈ ਕਾਲ ਅਬਾਧ ਰੂਪ ਹੈ ਅਤੇ ਉਹ (ਆਪੇ) ਆਪ ਹੀ ਜੀਵ ਰੂਪ ਅਤੇ (ਆਪੈ) ਆਪ ਹੀ ਈਸ਼ਰ ਰੂਪ ਹੈ। ਭਾਵ ਸਾਰਿਆ ਦੇ ਅੰਦਰ ਆਪਣਾ ਆਪ ਰੂਪ ਹੈ।

**ਆਪੇ ਸਕਤੀ ਸਬਲੁ ਕਹਾਇਆ ॥ ਆਪੇ ਸੂਰਾ ਅਮਰੁ ਚਲਾਇਆ ॥** *(ਅੰਗ: ੧੦੮੧)*

**ਅਥਵਾ :** ਜਿਹੜੇ ਇਸ ਸੰਸਾਰ ਵਿੱਚ ਨਾਮ ਜਪਦੇ ਹਨ ਉਹ (ਆਪੇ) ਆਪ ਹੀ (ਆਪੈ) ਆਪਣੇ ਰੂਪ ਨੂੰ ਜਾਣ ਲੈਂਦੇ ਹਨ ਇਸ ਕਰਕੇ ਉਹਨਾਂ ਨੂੰ ਸਾਰਾ ਕੁਝ ਫੈਲਿਆ ਹੋਇਆ ਪਸਾਰਾ (ਸਾਚਾ) ਸੱਚਾ ਹੀ ਪ੍ਰਤੀਤ ਹੁੰਦਾ ਹੈ।

## ਕਰਮੁ ਹੋਵੈ; ਸਤਸੰਗਿ ਮਿਲਾਏ ॥

ਹੇ ਭਾਈ! ਜੀਵ ਦੇ ਚੰਗੇ ਕਰਮ (ਹੋਵੈ) ਹੋਣ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਉਸ ਨੂੰ ਗੁਰਮੁਖ ਜਨਾਂ ਦੀ (ਸਤਸੰਗਿ) ਸਤਸੰਗਤ ਵਿੱਚ (ਮਿਲਾਏ) ਮਿਲਾ ਦਿੰਦੇ ਹਨ।

**ਅਥਵਾ :** ਜਿਸ ਉੱਤੇ ਪ੍ਰਮੇਸ਼ਰ ਦੀ (ਕਰਮ) ਕ੍ਰਿਪਾ ਹੁੰਦੀ ਹੈ ਉਸ ਨੂੰ ਗੁਰਮੁਖ ਜਨਾਂ ਦੀ ਸੰਗਤ ਵਿਚ ਮਿਲਾ ਦਿੰਦਾ ਹੈ।

## ਹਰਿ ਗੁਣ ਗਾਵੈ; ਬੈਸਿ ਸੁਥਾਏ ॥੧॥ ਰਹਾਉ ॥

ਅਤੇ ਉਹ ਗੁਰਮੁਖ ਪੁਰਖਾਂ ਦੀ ਸਾਧ ਸੰਗਤ ਰੂਪ (ਸੁਥਾਏ) ਸੋਭਨੀਕ, ਸ਼੍ਰੇਸ਼ਟ ਥਾਂ ਵਿੱਚ (ਬੈਸਿ) ਬੈਠ ਕੇ **ਵਾ:** (ਸੁਥਾਏ) ਸੁੱਖਾਂ ਨੂੰ ਦੇਣ ਵਾਲੀ ਥਾਂ ਉੱਤੇ (ਬੈਸਿ) ਬੈਠ ਕੇ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਨ।

**ਅਥਵਾ :** ਜੇਕਰ ਜੀਵ ਗੁਰਮੁਖ ਪੁਰਖਾਂ ਦੀ ਸੰਗਤ ਵਿੱਚ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵੈ) ਗਾਉਣਾ ਕਰੇ ਤਾਂ ਉਸ ਨੂੰ ਤੁਰੀਆ ਪਦ ਰੂਪ (ਸੁਥਾਏ) ਸ਼੍ਰੇਸ਼ਟ ਥਾਂ ਵਿਚ (ਬੈਸਿ) ਬੈਠਣ ਦੀ ਪ੍ਰਾਪਤੀ ਹੁੰਦੀ ਹੈ।

## ਜਲਉ ਇਹ ਜਿਹਵਾ; ਦੂਜੈ ਭਾਇ ॥

ਪਰ ਉਹਨਾਂ ਵਿਦਵਾਨਾਂ ਦੀ ਇਹ (ਜਿਹਵਾ) ਜੁਬਾਨ ਵੀ (ਜਲਉ) ਸੜ ਜਾਣੀ ਚਾਹੀਦੀ ਹੈ। ਜਿਹੜੀ ਹਮੇਸ਼ਾ ਦ੍ਵੈਤ ਭਾਵ ਵਿੱਚ ਲੱਗੀ ਰਹਿੰਦੀ ਹੈ। ਭਾਵ ਜਿਹੜੇ ਹਮੇਸ਼ਾ ਦੁਜੈਗੀ ਦੀਆਂ ਗੱਲਾਂ ਕਰਦੇ ਹਨ ਕਿ ਸੰਸਾਰ ਸੱਤ ਹੈ ਅਤੇ ਬ੍ਰਹਮ ਅਸੱਤ ਹੈ। ਇਸ ਤਰ੍ਹਾਂ ਪ੍ਰਮੇਸ਼ਰ ਨੂੰ ਨਾ ਮਾਲੂਮ ਹਸਤੀ ਹੀ ਮੰਨਦੇ ਹਨ, ਉਹਨਾਂ ਐਸੇ ਵਿਦਵਾਨਾਂ ਦੀ ਜੁਬਾਨ ਸੜ ਕੇ ਨਾਸ ਹੋ ਜਾਣੀ ਚਾਹੀਦੀ ਹੈ।

**ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥** *(ਅੰਗ: ੧੧੬੩)*

**ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ ॥** *(ਅੰਗ: ੫੫੦)*

## ਹਰਿ ਰਸੁ ਨ ਚਾਖੈ; ਫੀਕਾ ਆਲਾਇ ॥

ਫਿਰ ਜਿਹੜੇ (ਹਰਿ) ਪ੍ਰਮੇਸਰ ਦੇ ਅੰਮ੍ਰਿਤ ਰਸ ਨੂੰ (ਚਾਖੈ) ਚਖਦੇ ਭਾਵ ਧਾਰਨ (ਨ) ਨਹੀਂ ਕਰਦੇ ਅਤੇ ਹਰ ਵਕਤ (ਫੀਕਾ) ਬੇਰਸੀ ਵਾਲੀਆਂ ਗੱਲਾਂ (ਅਲਾਇ) ਉਚਾਰਦੇ ਰਹਿੰਦੇ ਹਨ।

## ਬਿਨੁ ਬੂਝੇ ; ਤਨੁ ਮਨੁ ਫੀਕਾ ਹੋਇ ॥

ਗੁਰੂ ਸਾਹਿਬ ਜੀ ਦੀ ਦਿੱਤੀ ਹੋਈ ਸਿੱਖਿਆ ਨੂੰ (ਬੂਝੇ) ਸਮਝੇ ਤੋਂ ਬਿਨ੍ਹਾਂ ਉਹਨਾਂ ਦਾ ਤਨ ਵਿਸ਼ਿਆਂ ਅਤੇ ਮਨ ਵਿਕਾਰਾਂ ਵਿੱਚ ਲੱਗ ਕੇ (ਫੀਕਾ) ਫਿੱਕਾ ਭਾਵ ਬੇਰਸੀ ਵਾਲਾ ਹੋ ਜਾਂਦਾ ਹੈ। **ਵਾ:** ਜਿਹੜੇ ਗੁਰੂ ਸਾਹਿਬ ਜੀ ਤੋਂ ਸਿੱਖਿਆ ਨਹੀਂ ਪੁੱਛਦੇ ਉਹਨਾਂ ਦਾ ਤਨ ਅਤੇ ਮਨ ਬੇਰਸੀ ਵਾਲੀਆਂ ਗੱਲਾਂ ਵਿੱਚ ਹੀ ਫਿੱਕਾ ਹੋ ਜਾਂਦਾ ਹੈ।

## ਬਿਨੁ ਨਾਵੈ; ਦੁਖੀਆ ਚਲਿਆ ਰੋਇ ॥੨॥

ਫਿਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਤੋਂ (ਬਿਨੁ) ਬਗੈਰ ਇਹ ਜੀਵ ਦੁਖੀ ਹੋ ਕੇ (ਰੋਇ) ਰੋਂਦਾ ਹੋਇਆ ਪ੍ਰਲੋਕ ਨੂੰ ਚਲਿਆ ਜਾਂਦਾ ਹੈ।

## ਰਸਨਾ, ਹਰਿ ਰਸੁ ਚਾਖਿਆ; ਸਹਜਿ ਸੁਭਾਇ ॥

ਪਰ ਜਿਨ੍ਹਾਂ ਨੇ ਆਪਣੀ ਰਸਨਾ ਦੇ ਨਾਲ (ਹਰਿ) ਪ੍ਰਮੇਸਰ ਦੇ ਪ੍ਰੇਮ ਨੂੰ (ਸਹਜਿ) ਸਾਂਤੀ ਸੁਭਾਅ ਧਾਰ ਕੇ (ਸਹਜਿ ਸੁਭਾਇ) ਸੁਤੇ ਸਿਧ (ਚਾਖਿਆ) ਚੱਖਿਆ ਭਾਵ ਧਾਰਿਆ ਹੈ।

## ਗੁਰ ਕਿਰਪਾ ਤੇ; ਸਚਿ ਸਮਾਇ ॥

ਉਹ ਸਤਿਗੁਰੂ ਸਾਹਿਬ ਜੀ ਦੀ ਕਿਰਪਾ (ਤੇ) ਦੁਆਰਾ ਸੱਚ ਸਰੂਪ ਵਿੱਚ ਅਭੇਦ ਹੋ ਜਾਂਦੇ ਹਨ।

## ਸਾਚੇ ਰਾਤੀ ; ਗੁਰ ਸਬਦੁ ਵੀਚਾਰ ॥

ਫਿਰ ਉਨ੍ਹਾਂ ਦੀ ਬਿਰਤੀ (ਸਾਚੇ) ਸੱਚੇ ਵਿਚ (ਰਾਤੀ) ਰੰਗੀ ਜਾਂਦੀ ਹੈ। **ਵਾ:** ਜਿਨ੍ਹਾਂ ਦੀ ਰਸਨਾ (ਸਾਚੇ) ਸੱਚੇ ਨਾਮ ਵਿੱਚ (ਰਾਤੀ) ਰੰਗੀ ਹੋਈ ਹੈ ਉਹਨਾਂ ਨੂੰ ਗੁਰੂ ਸਾਹਿਬ ਜੀ ਦੁਆਰਾ (ਸਬਦੁ) ਬ੍ਰਹਮ ਦੀ ਵੀਚਾਰ ਪ੍ਰਾਪਤ ਹੁੰਦੀ ਹੈ।

## ਅੰਮ੍ਰਿਤੁ ਪੀਵੈ; ਨਿਰਮਲ ਧਾਰ ॥੩॥

ਉਹਨਾਂ ਗੁਰਮੁਖਾਂ ਦੀ ਰਸਨਾ ਅੰਮ੍ਰਿਤ ਨਾਮ ਨੂੰ (ਪੀਵੈ) ਪੀਂਦੀ ਹੈ। ਜਿਸ ਨਾਲ ਅੰਦਰ ਨਾਮ ਦਾ (ਨਿਰਮਲ) ਉੱਜਲ (ਧਾਰ) ਪ੍ਰਵਾਹ ਵਗਣ ਲੱਗ ਪੈਂਦਾ ਹੈ।

**ਅਥਵਾ :** ਉਹਨਾਂ ਦੀ ਸੁਰਤ ਅੰਮ੍ਰਿਤ ਨਾਮ ਨੂੰ ਪੀਂਦੀ ਹੈ। ਜਿਸ ਨਾਲ ਅੰਤਰ ਬਿਰਤੀ ਦੇ ਬ੍ਰਹਮਾਕਾਰ ਹੋਣ ਰੂਪ ਨਿਰਮਲ ਧਾਰ ਵਗਣ ਲੱਗ ਪੈਂਦੀ ਹੈ। ਭਾਵ ਉਹਨਾਂ ਦੇ ਅੰਦਰ ਲਾਲਚ ਅਤੇ ਇੱਛਾ ਤੋਂ ਰਹਿਤ ਨਾਮ ਦਾ ਪ੍ਰਵਾਹ ਚੱਲ ਪੈਂਦਾ ਹੈ। ਉਹਨਾਂ ਦੇ ਅੰਦਰ ਰਿਧੀਆਂ ਸਿਧੀਆਂ ਦੀ ਵਾਸਨਾ ਅਤੇ ਵਿਕਾਰਾਂ ਦੀ ਮੈਲ ਨਹੀਂ ਰਹਿੰਦੀ ਹੈ।

**ਅਥਵਾ :** ਉਹ ਬ੍ਰਹਮਾਨੰਦ ਦੀਆਂ ਅੰਮ੍ਰਿਤ ਰੂਪ ਨਿਰਮਲ ਧਾਰਾਂ ਨੂੰ ਪੀਂਦੇ ਹਨ।

## ਨਾਮਿ ਸਮਾਵੈ; ਜੋ ਭਾਡਾ ਹੋਇ ॥

ਹੇ ਭਾਈ ! ਪ੍ਰਮੇਸ਼ਰ ਦਾ ਨਾਮ ਉਸ ਦੇ ਹਿਰਦੇ ਵਿੱਚ ਹੀ ਸਮਾਉਂਦਾ ਹੈ (ਜੋ) ਜਿਹੜਾ (ਭਾਡਾ) ਪਾਤਰ ਭਾਵ ਅਧਿਕਾਰੀ ਹੋਵੇ। ਜਿਵੇਂ ਸੀਹਣੀ ਭਾਵ ਸ਼ੇਰਨੀ ਦਾ ਦੁੱਧ ਸੋਨੇ ਤੋਂ ਬਗੈਰ ਹੋਰ ਸਾਰੀਆਂ ਧਾਤਾ ਵਿੱਚੋਂ ਛੇਕ ਕਰਕੇ ਬਾਹਰ ਨਿਕਲ ਜਾਂਦਾ ਹੈ। ਕੇਵਲ ਸੋਨੇ ਦੇ ਭਾਂਡੇ ਵਿੱਚ ਹੀ ਟਿਕਦਾ ਹੈ। ਇਉਂ ਹੀ ਪ੍ਰਮੇਸਰ ਦਾ ਅੰਮ੍ਰਿਤ

ਨਾਮ ਕਿਸੇ ਦੇ ਟਿਕਾਇਆਂ ਵੀ ਹਿਰਦੇ ਵਿੱਚ ਟਿਕਦਾ ਨਹੀਂ ਹੈ। ਜਿਸਦਾ ਹਿਰਦਾ ਰੂਪ ਭਾਂਡਾ ਸੋਨੇ ਦੀ ਨਿਆਂਈ ਸ਼ਰਧਾ ਆਦਿਕ ਸ਼ੁੱਭ ਗੁਣਾਂ ਦੇ ਸਹਿਤ ਪੂਰਾ ਸ਼ੁੱਧ ਹੋਵੇ, ਪਵਿੱਤਰ ਹੋਵੇ। ਕੇਵਲ ਉਸਦੇ ਹਿਰਦੇ ਰੂਪ ਭਾਂਡੇ ਵਿੱਚ ਹੀ ਅੰਮ੍ਰਿਤ ਨਾਮ ਟਿਕਦਾ ਹੈ।

## ਊਧੈ ਭਾਂਡੈ; ਟਿਕੈ ਨ ਕੋਇ ॥

ਜਿਵੇਂ (ਊਧੈ ਭਾਂਡੈ) ਮੂਧੇ ਭਾਂਡੇ ਵਿੱਚ ਭਾਵੇਂ ਸੌ ਗਊਆਂ ਦਾ ਦੁੱਧ ਚੋ ਕੇ ਪਾਈ ਜਾਈਏ। ਪਰ (ਕੋਇ) ਕੋਈ ਇੱਕ ਵੀ ਬੂੰਦ (ਟਿਕੈ) ਟਿਕਦੀ ਨਹੀਂ ਹੈ। ਓਵੇਂ ਹੀ ਜਿਹੜਾ ਮਨ ਰੂਪ ਭਾਂਡਾ ਪ੍ਰਮੇਸਰ ਵਲੋਂ (ਊਧੈ) ਮੂਧਾ ਭਾਵ ਬੇਮੁਖ ਹੈ। ਉਸ ਵਿੱਚ ਭਾਵੇਂ ਵੇਦ, ਸ਼ਾਸ਼ਤਰ, ਸਿਮਰਤੀਆਂ ਰੂਪ ਸੈਂਕੜੇ ਗਊਆਂ ਚੋ ਕੇ ਉਹਨਾਂ ਦਾ ਉਪਦੇਸ਼ ਰੂਪ ਦੁੱਧ ਟਿਕਾਉਣ ਦੀ ਕੋਸ਼ਿਸ਼ ਕਰੀ ਜਾਈਏ ਪਰ ਉਸ ਬੇਮੁਖ ਹੋਏ ਮਨ ਰੂਪ ਭਾਂਡੇ ਵਿਚ ਵੇਦਾਂ ਸ਼ਾਸ਼ਤਰਾਂ ਦੀ (ਕੋਇ) ਕੋਈ ਵੀ ਉਪਦੇਸ਼ ਰੂਪ ਬੂੰਦ ਨਹੀਂ ਟਿਕਦੀ। **ਵਾ:** ਪ੍ਰਮੇਸਰ ਵੱਲੋਂ ਬੇਮੁਖ ਹੋਏ ਹਿਰਦੇ ਰੂਪ ਭਾਂਡੇ ਵਿਚ ਨਾਮ ਰੂਪ ਬੂੰਦ ਨਹੀਂ ਸਮਾਉਂਦੀ।

## ਗੁਰ ਸਬਦੀ; ਮਨਿ ਨਾਮਿ ਨਿਵਾਸੁ ॥

ਜਿਹੜਾ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕਰਦਾ ਹੈ। ਉਸਦੇ ਮਨ ਵਿੱਚ ਪ੍ਰਮੇਸਰ ਦੇ ਨਾਮ ਦਾ ਨਿਵਾਸ ਹੁੰਦਾ ਹੈ।

## ਨਾਨਕ, ਸਚੁ ਭਾਂਡਾ; ਜਿਸੁ ਸਬਦ ਪਿਆਸ ॥੪॥੩॥੨੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਸੱਚਾ (ਭਾਂਡਾ) ਪਾਤਰ ਭਾਵ ਅਧਿਕਾਰੀ ਹੈ **ਵਾ:** ਉਸ ਦਾ ਹਿਰਦਾ ਰੂਪ ਭਾਂਡਾ ਸੱਚਾ ਹੈ। ਜਿਸ ਨੂੰ ਪ੍ਰਮੇਸ਼ਰ ਦੇ ਨਾਮ ਜੱਪਣ ਦੀ ਪਿਆਸ ਭਾਵ ਇੱਛਾ ਲੱਗਦੀ ਹੈ।

## ਗਉੜੀ ਗੁਆਰੇਰੀ ਮਹਲਾ ੩ ॥

ਹੁਣ ਗਵੱਈਆਂ ਦੇ ਪ੍ਰਕਰਣ ਦੁਆਰਾ ਸਮਝਾਉਂਦੇ ਹਨ।

## ਇਕਿ ਗਾਵਤ ਰਹੇ; ਮਨਿ ਸਾਦੁ ਨ ਪਾਇ ॥

ਇਕ ਗਵੱਈਏ ਲੋਕ ਠੁਮਰੀਆਂ ਆਦਿਕ (ਗਾਵਤ ਰਹੇ) ਗਾਉਂਦੇ ਰਹਿੰਦੇ ਹਨ ਪਰ ਉਹਨਾਂ ਨੇ ਆਪਣੇ ਮਨ ਵਿੱਚ ਪਰਮੇਸ਼ਰ ਦੇ ਨਾਮ ਦੇ (ਸਾਦੁ) ਸੁਆਦ ਭਾਵ ਰਸ ਨੂੰ (ਪਾਇ) ਪਾਇਆ ਨਹੀਂ ਹੈ। ਭਾਵ ਉਹਨਾਂ ਦੇ ਹਿਰਦੇ ਸਦਾ ਖਾਲੀ ਹੀ ਰਹਿੰਦੇ ਹਨ।

## ਹਉਮੈ ਵਿਚਿ ਗਾਵਹਿ; ਬਿਰਥਾ ਜਾਇ ॥

ਜਿਹੜੇ ਆਪਣੀ ਚੰਗੀ ਸੁਰ ਨੂੰ ਵੇਖ ਕੇ ਹਉਮੈ ਵਿਚ (ਗਾਵਹਿ) ਗਾਉਂਦੇ ਹਨ ਉਹਨਾਂ ਦਾ ਗਾਇਆ ਹੋਇਆ ਬਿਰਥਾ ਹੀ (ਜਾਇ) ਜਾਂਦਾ ਹੈ। ਉਹ ਵਾਹਿਗੁਰੂ ਜੀ ਦੀ ਦਰਗਾਹ ਵਿੱਚ ਕਦੇ ਵੀ ਪਰਵਾਨ ਨਹੀਂ ਹੁੰਦੇ।

## ਗਾਵਣਿ ਗਾਵਹਿ; ਜਿਨ ਨਾਮ ਪਿਆਰੁ ॥

ਹੇ ਭਾਈ ! (ਜਿਨ) ਜਿੰਨ੍ਹਾਂ ਨੂੰ ਨਾਮ ਦਾ ਪਿਆਰ ਲੱਗਾ ਹੋਇਆ ਹੈ ਉਹ (ਗਾਵਣਿ) ਗਾਉਣੇ ਯੋਗ ਪਰਮੇਸ਼ਰ ਦੇ ਜਸ ਨੂੰ (ਗਾਵਹਿ) ਗਵੱਈਏ ਹੋ ਕੇ ਪ੍ਰੇਮ ਨਾਲ ਗਾਉਂਦੇ ਹਨ। **ਵਾ:** (ਗਾਵਣਿ) ਗਾਉਣ ਵਾਲੇ ਰਾਗਾਂ ਨੂੰ ਗਾਉਂਦੇ ਹਨ ਅਤੇ ਜਦੋਂ ਵੀ ਬੋਲਦੇ ਹਨ ਤਾਂ ਸੁੱਤੇ ਸਿਧ ਪ੍ਰੇਮ ਨਾਲ ਹੀ ਬੋਲਦੇ ਹਨ।

(ਅੰਗ : ੪੫੦)

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥**

ਐਸੇ ਗਵੱਈਏ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਚੰਗੇ ਲਗਦੇ ਹਨ। ਪਰ ਜਿੰਨ੍ਹਾਂ ਦੇ ਅੰਦਰ ਛੱਲ ਤੇ ਵਿਕਾਰ ਹੈ ਉਹਨਾਂ ਦਾ ਗਾਉਣਾ ਕਦੇ ਵੀ ਸਫਲਾ ਨਹੀਂ ਹੋ ਸਕਦਾ।

(ਅੰਗ : ੪੫੦)

**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**

## ਸਾਚੀ ਬਾਨੀ; ਸਬਦ ਬੀਚਾਰੁ ॥੧॥

ਉਹ ਗੁਰਾਂ ਦੀ ਸੱਚੀ ਬਾਣੀ ਦੁਆਰਾ (ਸਬਦ) ਸੰਸਾਰ ਵਿੱਚ (ਸਬਦ) ਵਿਆਪਕ ਬ੍ਰਹਮ ਦੀ ਵੀਚਾਰ ਕਰਦੇ ਹਨ।

## ਗਾਵਤ ਰਹੈ; ਜੇ ਸਤਿਗੁਰ ਭਾਵੈ ॥

(ਜੇ) ਜਿਹੜੇ ਸਤਿਗੁਰੂ ਸਾਹਿਬ ਜੀ ਨੂੰ (ਭਾਵੈ) ਭਾਉਂਦੇ ਹਨ। ਉਹ ਗਉਣ ਵਾਲੇ ਸਦਾ ਹੀ ਮਹਾਰਾਜ ਦੇ ਜਸ ਨੂੰ ਗਾਉਂਦੇ (ਰਹੈ) ਰਹਿੰਦੇ ਹਨ। **ਵਾ:** ਉਹ ਪੁਰਖ ਧੰਨਤਾ ਦੇ ਯੋਗ ਹਨ ਜੋ ਸਤਿਗੁਰੂ ਸਾਹਿਬ ਜੀ ਨੂੰ ਭਾਅ ਜਾਂਦੇ ਹਨ।

## ਮਨੁ ਤਨੁ ਰਾਤਾ; ਨਾਮਿ ਸੁਹਾਵੈ ॥੧॥ ਰਹਾਉ ॥

ਉਹਨਾਂ ਦਾ ਮਨ ਅਤੇ ਤਨ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੁਹਾਵੈ) ਸੋਭਨੀਕ ਨਾਮ ਰੰਗ ਵਿੱਚ (ਰਾਤਾ) ਰੰਗਿਆ ਗਿਆ ਹੈ ਅਤੇ ਰਸਨਾ ਵੀ ਰੰਗੀ ਗਈ ਹੈ। **ਵਾ:** ਜਿੰਨ੍ਹਾਂ ਤੱਪੜਾਂ ਤੇ ਸੰਗਤ ਬੈਠ ਕਰਕੇ ਭਜਨ ਕਰਦੀ ਹੈ ਉਹਨਾਂ ਤੱਪੜਾਂ ਨੂੰ ਰੇਸ਼ਮ ਦੀਆਂ ਰੱਸੀਆਂ ਵਿੱਚ ਲਪੇਟ ਕੇ ਹੀ ਰੱਖੀਦਾ ਹੈ ਜਿਸ ਕਾਰਨ ਦੁਨੀਆਂ ਉਹਨਾਂ ਤੱਪੜਾ ਦਾ ਵੀ ਸਤਿਕਾਰ ਕਰਦੀ ਹੈ। ਇਉਂ ਹੀ ਉਹ ਪਰਮੇਸ਼ਰ ਦੇ ਨਾਮ ਕਰਕੇ ਸਾਰੀ ਦੁਨੀਆਂ ਵਿੱਚ (ਸੁਹਾਵੈ) ਸ਼ੋਭਨੀਕ ਹੁੰਦੇ ਹਨ। **ਵਾ:** ਉਹ ਸਮਝਦੇ ਹਨ ਕਿ ਪਰਮੇਸ਼ਰ ਦਾ ਨਾਮ ਹੀ (ਸੁਹਾਵੈ) ਸੋਭਨੀਕ ਹੈ। ਅਸੀਂ ਤਾਂ ਚੀਜ ਹੀ ਕੀ ਹਾਂ। **ਵਾ:** ਉਹ ਨਾਮ ਕਰਕੇ (ਸੁਹਾਵੈ) ਸੋਭਾ ਪਾਉਂਦੇ ਹਨ।

## ਇਕਿ ਗਾਵਹਿ; ਇਕਿ ਭਗਤਿ ਕਰੇਹਿ ॥

ਇਕ ਇਸ ਤਰ੍ਹਾਂ ਦੇ ਲੋਕ ਹਨ ਜੋ ਗਵੱਈਏ ਬਣ ਕੇ (ਗਾਵਹਿ) ਗਾਉਂਦੇ ਹਨ ਅਤੇ ਇੱਕ ਅਜਿਹੇ ਲੋਕ ਹਨ ਜੋ ਆਪਦੇ ਜਣੇ (ਭਗਤਿ) ਨਿਰਤਕਾਰੀ ਦੀ ਭਗਤੀ (ਕਰੇਹਿ) ਕਰਕੇ ਦਿਖਾਉਂਦੇ ਹਨ। ਭਾਵ ਉਤਾਂਹ ਨੂੰ ਛਾਲਾਂ ਮਾਰਦੇ ਹਨ, ਨੱਚਣ ਵਾਲੇ ਬਣ ਕੇ ਮੋਰ ਵਾਂਗ ਪੈਲ ਪਾਉਂਦੇ ਹਨ।

**ਨੋਟ :** ਅਜਿਹੇ ਲੋਕਾਂ ਨੇ ਨੱਚਣ ਦਾ ਨਾਮ ਹੀ ਭਗਤੀ ਸਮਝਿਆ ਹੈ। ਪਰ ਗੁਰਮਤ ਵਿੱਚ ਅਜਿਹਾ ਕਰਨਾ ਮਨਮਤ ਹੈ।

**ਨਚਿਐ ਟਪਿਐ ਭਗਤਿ ਨ ਹੋਇ ॥** (ਅੰਗ : ੧੪੯)

## ਨਾਮੁ ਨ ਪਾਵਹਿ; ਬਿਨੁ ਅਸਨੇਹ ॥

ਪਰ ਉਹ ਅਕਾਲ ਪੁਰਖ ਵਾਹਿਗੁਰੂ ਜੀ ਦੇ (ਅਸਨੇਹ) ਵਿਸ਼ੇਸ਼ ਕਰਕੇ ਪ੍ਰੇਮ ਤੋਂ ਬਗੈਰ ਨਾਮ ਦੀ (ਪਾਵਹਿ) ਪ੍ਰਾਪਤੀ ਨਹੀਂ ਕਰ ਸਕਦੇ ਹਨ। ਭਾਵ ਉਹ ਭਾਵੇਂ ਬਹੁਤ ਵੱਡੇ ਗਵੱਈਏ ਹੋਣ ਜਾਂ ਕਿਤਨੇ ਹੀ ਵੱਡੇ ਕ੍ਰਿਸ਼ਨ ਭਗਵਾਨ ਦੀਆਂ ਸਖੀਆਂ ਰਾਧਿਕਾ ਬਣ ਕੇ ਨ੍ਰਿਤਕਾਰੀ ਦੀ ਭਗਤੀ ਕਰਨ ਵਾਲੇ ਹੋਣ, ਭਗਤੀ ਦੀ ਰਾਸ ਪਾਉਣ ਵਾਲੇ ਹੋਣ। ਉਹ ਪ੍ਰਮੇਸ਼ਰ ਦੇ ਪ੍ਰੇਮ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਨਹੀਂ ਕਰ ਸਕਦੇ। ਕਿਉਕਿ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਅਕਾਲ ਉਸਤਤਿ)*

## ਸਚੀ ਭਗਤਿ; ਗੁਰ ਸਬਦ ਪਿਆਰਿ ॥

ਹੇ ਭਾਈ ! ਸਚੀ ਭਗਤੀ ਤਾਂ ਉਹਨਾਂ ਗੁਰਮੁਖ ਜਨਾਂ ਦੀ ਹੈ, ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਸਬਦਾਂ ਭਾਵ ਬਾਣੀ ਵਿੱਚ ਪਿਆਰ ਕੀਤਾ ਹੈ।

**ਅਥਵਾ :** ਗੁਰਾਂ ਦੇ ਸਬਦ ਵਿੱਚ ਪਿਆਰ ਕਰਨਾ ਹੀ ਸੱਚੀ ਭਗਤੀ ਹੈ।

**ਨੋਟ :** ਇੱਥੇ 'ਸਬਦ' ਮੁਕਤਾ ਹੈ। ਇਸ ਲਈ ਬਹੁਵਚਨ ਸਮਝਣਾ ਜੀ।

## ਅਪਨਾ ਪਿਰੁ; ਰਾਖਿਆ ਸਦਾ ਉਰਿ ਧਾਰਿ ॥੨॥

ਉਨਾਂ ਨੇ ਗੁਰਾਂ ਦੇ ਉਪਦੇਸ਼ ਦੁਆਰਾ (ਆਪਨਾ) ਆਪਣੇ (ਪਿਰੁ) ਪਤੀ ਪਰਮੇਸ਼ਰ ਨੂੰ (ਸਦਾ) ਹਰ ਵਕਤ ਆਪਣੇ (ਉਰਿ) ਹਿਰਦੇ ਅੰਦਰ (ਧਾਰਿ) ਵਸਾ ਕੇ ਰੱਖਿਆ ਹੋਇਆ ਹੈ।

## ਅੰਗ:੧੫੯

## ਭਗਤਿ ਕਰਹਿ; ਮੂਰਖ ਆਪੁ ਜਣਾਵਹਿ ॥

*('ਮੂਰਖ' ਪਦ ਦੇਹਲੀ ਦੀਪਕ ਹੈ)*

ਜਿਹੜੇ ਮੂਰਖ ਲੋਕ (ਆਪੁ) ਆਪਣੇ ਆਪ ਨੂੰ (ਜਣਾਵਹਿ) ਜਣਾਉਂਦੇ ਹਨ ਕਿ ਅਸੀਂ ਰਾਸ ਪਾਉਣ ਰੂਪ ਭਗਤੀ (ਕਰਹਿ) ਕਰਦੇ ਹਾਂ। **ਵਾ:** ਜੋ ਰਾਸਧਾਰੀਆਂ ਵਾਲੀ ਨਿਰਤਕਰੀ ਦੀ ਭਗਤੀ ਕਰਦੇ ਹਨ।

## ਨਚਿ ਨਚਿ ਟਪਹਿ; ਬਹੁਤੁ ਦੁਖੁ ਪਾਵਹਿ ॥

ਉਹ ਲੋਕ ਨੱਚ ਨੱਚ ਕੇ (ਟਪਹਿ) ਟਪੂਸੀਆਂ ਭਾਵ ਛਾਲਾਂ ਮਾਰਨੇ ਕਰਕੇ ਨੱਚਣ ਵਾਲਿਆਂ ਦੀਆਂ ਜੂਨਾਂ ਵਿੱਚ ਪੈ ਕੇ ਜੰਮਣ-ਮਰਣ ਦਾ ਬਹੁਤਾ ਦੁਖ (ਪਾਵਹਿ) ਪ੍ਰਾਪਤ ਕਰਦੇ ਹਨ।

**ਅਥਵਾ :** ਜਿਸ ਪ੍ਰਕਾਰ ਨਚਾਰ ਲੋਕ ਜਲਸਿਆਂ ਵਿੱਚ ਰਾਤ ਤੱਕ ਨੱਚਦੇ ਅਤੇ ਛਾਲਾਂ ਮਾਰ-ਮਾਰ ਕੇ ਲੁੱਡੀਆਂ ਪਾਉਂਦੇ ਹਨ ਅਤੇ ਜਦੋਂ ਅੰਤ ਨੂੰ ਥੱਕ ਕੇ ਸਰੀਰ ਦੁਖੀ ਹੁੰਦਾ ਹੈ ਤਾਂ ਮਾਲਸ਼ਾਂ ਕਰਦੇ ਹਨ। ਫਿਰ ਕਹਿੰਦੇ ਹਨ ਕਿ ਸਾਨੂੰ ਅੱਜ ਪੈਸਾ ਕੁਝ ਨਹੀਂ ਮਿਲਿਆ ਜਿਸ ਕਰਕੇ ਸਾਡਾ ਨੱਚਣਾ-ਟੱਪਣਾ ਅਤੇ ਕੀਤੀ ਕਸਰਤ ਵਿਅਰਥ ਹੀ ਚਲੀ ਗਈ ਹੈ। ਉਹ ਪਦਾਰਥ ਆਦਿਕ ਕੁਝ ਵੀ ਨਾ ਪ੍ਰਾਪਤ ਹੋਣ ਕਰਕੇ ਬਹੁਤਾ ਦੁਖ ਪ੍ਰਾਪਤ ਕਰਦੇ ਹਨ ਇਉਂ ਹੀ ਜਿਹੜੇ ਲੋਕ ਨੱਚਦੇ ਟੱਪਦੇ ਛਾਲਾਂ ਮਾਰਦੇ ਹਨ। ਉਹ ਲੋਕ ਪਦਾਰਥ ਨਾ ਮਿਲਣ ਕਰਕੇ ਅੰਤ ਨੂੰ ਮੋਰਾਂ ਅਤੇ ਬੱਦਲਾਂ ਦੀਆਂ ਜੂਨਾਂ ਵਿੱਚ ਪੈ ਕੇ ਬਹੁਤਾ ਦੁੱਖ ਪਾਉਂਦੇ ਹਨ।

**ਨਾਚਿਓ ਈ ਕਰਤ ਮੋਰ ਦਾਦਰ ਕਰਤ ਸੋਰ, ਸਦਾ ਘਨਘੋਰ ਘਨ ਕਰਿਓ ਈ ਕਰਤ ਹੈਂ ॥** *(ਅਕਾਲ ਉਸਤਤਿ)*

ਇਸ ਪ੍ਰਕਾਰ ਨੱਚਣੇ ਟੱਪਣੇ ਕਰਕੇ ਕੁਝ ਵੀ ਹੱਥ ਨਹੀਂ ਆਉਂਦਾ। ਕੇਵਲ ਜੰਮਣ-ਮਰਣ ਦਾ ਦੁਖ ਹੀ ਪਾਉਂਦੇ ਹਨ। ਉਹ ਕਦੇ ਵੀ ਮੁਕਤ ਨਹੀਂ ਹੋ ਸਕਦੇ।

## ਨਚਿਐ ਟਪਿਐ; ਭਗਤਿ ਨ ਹੋਇ ॥

ਹੇ ਭਾਈ ! ਇਉਂ (ਨਚਿਐ) ਨਚਾਰਾਂ ਵਾਂਗ ਨੱਚਣ-ਟੱਪਣ ਕਰਕੇ, ਟਪੂਸੀਆਂ ਪਾਉਣ ਕਰਕੇ, ਪਚਾਦਿਆਂ ਵਾਂਗ ਲੁੱਡੀ ਪਾਉਣ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਨਹੀਂ (ਹੋਇ) ਹੋ ਸਕਦੀ।

**ਪ੍ਰਸ਼ਨ :** ਪ੍ਰਮੇਸ਼ਰ ਦੀ ਭਗਤੀ ਨੂੰ ਕੌਣ ਪ੍ਰਾਪਤ ਕਰਦਾ ਹੈ?

## ਸਬਦਿ ਮਰੈ; ਭਗਤਿ ਪਾਏ ਜਨੁ ਸੋਇ ॥੩॥

**ਉੱਤਰ :** ਜਿਹੜਾ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕਰਕੇ ਜੀਵਤ ਭਾਵ ਵਲੋਂ (ਮਰੈ) ਮਰ ਜਾਂਦਾ ਹੈ (ਜਨੁ ਸੋਇ) ਉਹੀ ਪੁਰਖ ਅਕਾਲ ਪੁਰਖ ਪਰਮੇਸ਼ਰ ਦੀ ਭਗਤੀ ਨੂੰ (ਪਾਏ) ਪ੍ਰਾਪਤ ਕਰ ਸਕਦਾ ਹੈ।

## ਭਗਤਿ ਵਛਲੁ; ਭਗਤਿ ਕਰਾਏ ਸੋਇ ॥

(ਭਗਤਿ) ਭਗਤਾਂ ਦਾ (ਵਛਲੁ) ਪਿਆਰਾ ਪ੍ਰਮੇਸ਼ਰ ਜਿਨਾਂ ਤੋਂ ਆਪ ਗੁਰਾਂ ਦੁਆਰਾ ਭਗਤੀ (ਕਰਾਏ) ਕਰਾਉਂਦਾ ਹੈ। (ਸੋਇ) ਉਹ ਪੁਰਖ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਭਗਤੀ ਕਰਦੇ ਹਨ।

**ਅਥਵਾ :** ਜੋ ਭਗਤਾਂ ਦਾ (ਵਛਲੁ) ਪਿਆਰਾ ਹੈ ਜੇਕਰ (ਸੋਇ) ਉਹ (ਭਗਤਿ) ਭਗਤੀ ਕਰਾਵੇ ਤਾਂ ਹੀ ਭਗਤੀ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ ! ਸਾਨੂੰ ਭਗਤੀ ਦਾ ਲੱਛਣ ਕਰ ਕੇ ਦੱਸੋ ਕਿ ਤੁਸੀਂ ਭਗਤੀ ਕਿਸ ਨੂੰ ਕਹਿੰਦੇ ਹੋ?

## ਸਚੀ ਭਗਤਿ; ਵਿਚਹੁ ਆਪੁ ਖੋਇ ॥

**ਉੱਤਰ :** ਹੇ ਭਾਈ ! ਜਿਹੜਾ ਆਪਣੇ ਹਿਰਦੇ ਵਿੱਚੋਂ (ਆਪੁ) ਆਪਾ ਭਾਵ ਅਰਥਾਤ ਦੇਹ ਅਭਿਮਾਨ ਨੂੰ (ਖੋਇ) ਗੁਆ ਦੇਣਾ ਹੈ। ਉਸ ਨੂੰ ਹੀ ਸੱਚੀ ਭਗਤੀ ਕਿਹਾ ਜਾਂਦਾ ਹੈ।

## ਮੇਰਾ ਪ੍ਰਭੁ ਸਾਚਾ; ਸਭ ਬਿਧਿ ਜਾਣੈ ॥

ਮੇਰਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਸਾਚਾ) ਸੱਚਾ ਅਤੇ ਜੀਆਂ ਦੀਆਂ ਸਾਰੀਆਂ (ਬਿਧਿ) ਬਿਧੀਆਂ ਨੂੰ (ਜਾਣੈ) ਜਾਣਨ ਵਾਲਾ ਹੈ। ਇਸ ਲਈ ਜੇ ਕੋਈ ਕਹੇ ਕਿ ਮੈਂ ਗਵੱਈਆ ਬਣ ਕੇ ਜਾਂ ਨੱਚ ਟੱਪ ਕੇ ਉਸ ਨੂੰ ਪ੍ਰਾਪਤ ਕਰ ਲਵਾਂਗਾ ਤਾਂ ਅਜਿਹਾ ਨਹੀਂ ਹੋ ਸਕਦਾ ਕਿਉਂਕਿ ਉਸ ਪ੍ਰਮੇਸਰ ਨੂੰ ਇਸ ਤਰ੍ਹਾਂ ਦੇ ਪਾਖੰਡ ਕਰਨੇ ਬਿਲਕੁਲ ਵੀ ਪਸੰਦ ਨਹੀਂ ਹਨ।

## ਨਾਨਕ; ਬਖਸੇ, ਨਾਮੁ ਪਛਾਣੈ ॥੪॥੪॥੨੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਾਂ ਦੁਆਰਾ ਪ੍ਰਮੇਸਰ ਦੇ ਨਾਮ ਦੀ (ਪਛਾਣੈ) ਪਛਾਣ ਕਰਨ ਵਾਲਿਆਂ ਨੂੰ ਅਕਾਲ ਪੁਰਖ ਵਾਹਿਗੁਰੂ ਆਪ ਹੀ ਬਖਸ ਲੈਂਦਾ ਹੈ।

**ਅਥਵਾ :** ਜਿਹੜੇ ਨਾਮ ਦੀ ਪਛਾਣ ਕਰਨੇ ਕਰਕੇ ਬਖਸ਼ੇ ਗਏ ਹਨ ਉਹ ਹੋਰਨਾਂ ਨੂੰ ਵੀ ਨਾਮ ਦੀ ਪਛਾਣ ਦੇ-ਦੇ ਕੇ ਬਖਸ਼ਦੇ ਹਨ।

## ਗਉੜੀ ਗੁਆਰੇਰੀ ਮਹਲਾ ੩॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਇੱਕ ਜੋਗੀ ਆ ਕੇ ਕਹਿਣ ਲੱਗਾ, "ਮਹਾਰਾਜ ! ਮੈਂ ਧਾਤਾਂ ਮਾਰਨੀਆਂ ਜਾਣਦਾ ਹਾਂ। ਤੁਸੀਂ ਵੀ ਆਪਣੇ ਸਿੱਖਾਂ ਨੂੰ ਧਾਤਾਂ ਮਾਰਨੀਆਂ ਸਿਖਾਓ। ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ, ਹੇ ਜੋਗੀ ! ਜੇ ਮਨ ਦਾ ਮੰਦਾ ਸੁਭਾਅ ਹੀ ਨਾ ਮਰਿਆ ਤਾਂ ਧਾਤਾਂ ਮਾਰਨ ਦਾ ਕੀ ਫਲ ਹੈ? ਭਾਵ ਕੋਈ ਵੀ ਲਾਭ ਨਹੀਂ ਹੋਵੇਗਾ। ਤਾਂ ਸਤਿਗੁਰੂ ਸਾਹਿਬ ਜੀ ਜੋਗੀ ਦੇ ਦੁਆਰਾ ਸਾਰਿਆ ਨੂੰ ਪਵਿੱਤਰ ਉਪਦੇਸ਼ ਬਖਸਿਸ਼ ਕਰਦੇ ਹਨ।

**ਨੋਟ :** ਇੱਥੇ ਗਲ਼ ਘੁੱਟ ਕੇ ਮਾਰਨ ਦਾ ਨਾਮ ਮਨ ਨੂੰ ਮਾਰਨਾ ਨਹੀਂ ਹੈ ਬਲਕਿ ਮਨ ਦੇ ਸੋਧਣ ਦਾ ਨਾਮ ਮਨ ਦਾ ਮਾਰਨਾ ਹੈ।

## ਮਨੁ ਮਾਰੇ; ਧਾਤੁ ਮਰਿ ਜਾਇ ॥

ਹੇ ਭਾਈ! ਮਨ ਦੇ ਮੰਦੇ ਸੁਭਾਅ ਨੂੰ (ਮਾਰੇ) ਮਾਰਨ ਨਾਲ ਸਾਰੀਆਂ ਧਾਤਾਂ ਆਪ ਹੀ ਮਰ (ਜਾਇ) ਜਾਂਦੀਆਂ ਹਨ। ਭਾਵ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਮਾਰਨ ਵਾਲਾ ਪੁਰਖ ਲੋਹਾ, ਸਿੱਕਾ, ਪਾਰਾ ਆਦਿਕ ਸਾਰੀਆਂ ਧਾਤਾਂ ਨੂੰ ਸੋਧ ਲੈਂਦਾ ਹੈ।

**ਅਥਵਾ :** ਮਨ ਦੇ (ਮਾਰੇ) ਮਾਰਨ ਨਾਲ ਮਨ ਦੀ (ਧਾਤੁ) ਧਉਣੀ ਵੀ ਮਰ (ਜਾਇ) ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ! ਮਾਇਆ ਦੇ ਪ੍ਰਭਾਵ ਕਰਕੇ ਸਾਡੇ ਵਿੱਚੋਂ ਕਈਆਂ ਨੂੰ ਧਾਤ ਦੀ ਬਿਮਾਰੀ ਹੋ ਜਾਂਦੀ ਹੈ ਇਹ ਕਿਵੇਂ ਨਾਸ਼ ਹੋ ਸਕਦੀ ਹੈ?

**ਉੱਤਰ :** ਹੇ ਭਾਈ! ਮਨ ਦੇ ਮੰਦੇ ਸੁਭਾਅ ਮਾਰਨ ਨਾਲ ਸਰੀਰ ਦੀ, **ਵਾ:** ਹਉਮੈ ਦੀ (ਧਾਤੁ) ਬਿਮਾਰੀ ਵੀ ਮਰ ਜਾਂਦੀ ਹੈ।

**ਅਥਵਾ :** ਮਨ ਦੇ ਮਾਰਨ ਨਾਲ ਮਾਇਆ ਦੀ ਧਾਉਣੀ ਭਾਵ ਮਾਇਆ ਦੀ ਪ੍ਰਾਪਤੀ ਦੀ ਇੱਛਾ ਵੀ ਮਰ ਜਾਂਦੀ ਹੈ। ਨਹੀਂ ਤਾਂ ਮਨ ਮਾਇਆ ਦੀ ਧਉਣੀ ਵਿਚ ਹੀ ਦੌੜਦਾ ਰਹਿੰਦਾ ਹੈ। **ਵਾ:** ਜੂਨਾਂ ਦੀ ਧਾਉਣੀ ਵੀ ਮਰ ਜਾਂਦੀ ਹੈ। ਭਾਵ ਜੀਵ ਜੂਨਾਂ ਵਿੱਚ ਪੈਣ ਦੇ ਚੱਕਰ ਵਿੱਚੋਂ ਛੁੱਟ ਕੇ ਮੁਕਤ ਹੋ ਜਾਂਦਾ ਹੈ। **ਵਾ:** ਵਾਸ਼ਨਾ ਦੀ ਦੌੜ ਵੀ ਨਵਿਰਤ ਹੋ ਜਾਂਦੀ ਹੈ।

## ਬਿਨ ਮੂਏ; ਕੈਸੇ ਹਰਿ ਪਾਇ ॥

ਜੀਵਤ ਭਾਵ ਮਰੇ ਤੋਂ (ਬਿਨ) ਬਗੈਰ (ਕੈਸੇ) ਕਿਵੇਂ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ (ਪਾਇ) ਪ੍ਰਾਪਤੀ ਹੋਵੇਗੀ ਭਾਵ ਕਦੇ ਵੀ ਨਹੀਂ ਹੋ ਸਕਦੀ।

## ਮਨੁ ਮਰੈ; ਦਾਰੂ ਜਾਣੈ ਕੋਇ ॥

ਜਿਸ ਨਾਲ ਮਨ ਦਾ ਮੰਦਾ ਸੁਭਾਅ (ਮਰੈ) ਮਰਦਾ ਹੈ ਉਸ (ਦਾਰੂ) ਦਵਾਈ ਨੂੰ (ਕੋਇ) ਕੋਈ ਵਿਰਲਾ ਗੁਰਮੁਖ ਪੁਰਖ ਹੀ (ਜਾਣੈ) ਜਾਣਦਾ ਹੈ।

**ਅਥਵਾ :** ਮਨ ਨੂੰ ਜੀਵਤ ਭਾਵ ਤੋਂ ਮਾਰਨ ਦੀ (ਦਾਰੂ) ਦਵਾਈ ਨੂੰ ਕੋਈ-ਕੋਈ ਹੀ ਜਾਣਦਾ ਹੈ।

**ਪ੍ਰਸ਼ਨ :** ਮਹਾਰਾਜ! ਮਨ ਦੇ ਮੰਦੇ ਸੁਭਾਅ ਨੂੰ ਕਿਵੇਂ ਮਾਰ ਸਕਦੇ ਹਾ?

## ਮਨੁ ਸਬਦਿ ਮਰੈ; ਬੂਝੈ ਜਨੁ ਸੋਇ ॥੧॥

**ਉੱਤਰ :** ਹੇ ਭਾਈ! ਇਹ ਮਨ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਦੇ ਨਾਲ ਹੀ ਮਰਦਾ ਭਾਵ ਸੋਧਿਆ ਜਾਂਦਾ ਹੈ ਅਤੇ ਜੇ ਕੋਈ ਇਸਨੂੰ ਮਾਰਨਾ ਚਾਹੁੰਦਾ ਹੈ ਤਾਂ (ਸੋਇ) ਉਹ (ਜਨੁ) ਪੁਰਖ ਗੁਰੂ ਸਾਹਿਬ ਜੀ ਦੇ ਪਾਸੋਂ ਇਸ ਮਨ ਨੂੰ ਮਾਰਨ ਦੀ ਔਸ਼ਧੀ ਬਾਰੇ (ਬੂਝੈ) ਪੁਛ ਲਵੇ, ਸਮਝ ਲਵੇ। **ਵਾ:** ਉਹ (ਜਨੁ) ਭਗਤ ਇਸ ਵੀਚਾਰ ਦੇ ਤਾਂਈ ਸਮਝ ਲਵੇ।

**ਦ੍ਰਿਸ਼ਟਾਂਤ :** ਜਿਵੇਂ ਕੱਚਾ ਪਾਰਾ ਉਂਗਲੀ ਥੱਲੇ ਠਹਿਰਦਾ ਨਹੀਂ ਹੈ। ਗਰਮੀ ਨਾਲ ਫੈਲਦਾ ਅਤੇ ਠੰਡ ਨਾਲ ਸੁੰਗੜਦਾ ਹੈ ਇਸਦਾ ਮੁੱਲ ਵੀ ਦੋ ਕੁ ਪੈਸੇ ਹੀ ਹੁੰਦਾ ਹੈ। ਜੇ ਕੋਈ ਕੱਚਾ ਪਾਰਾ ਖਾ ਲਵੇ ਤਾਂ ਸਾਰੀ ਉਮਰ ਹੀ ਜੋੜਾਂ ਵਿੱਚ ਦਰਦਾਂ ਹੁੰਦੀਆਂ ਹਨ ਪਰ ਜਦੋਂ ਇਹ ਪਾਰਾ ਰਸਾਇਣੀ ਦੇ ਹੱਥ ਆ ਜਾਵੇ ਤਾਂ ਉਹ ਪਾਰੇ ਨੂੰ ਸੋਧ ਲੈਂਦਾ ਹੈ। ਸਭ ਤੋਂ ਪਹਿਲਾਂ ਉਹ ਪਾਰੇ ਨੂੰ ਸੁਨਿਹਰੇ ਵਿੱਚ ਪਾ ਕੇ ਉਸ ਵਿੱਚ ਹਰੀ ਬੂਟੀ ਪਾ ਕੇ ਵੱਟੇ ਨਾਲ ਰਗੜ-ਰਗੜ ਕੇ ਖਰਲ ਕਰ ਲੈਂਦਾ ਹੈ। ਜਦੋਂ ਬੂਟੀ ਦਾ ਰੰਗ ਹੀ ਰਹਿ ਜਾਵੇ ਤਾਂ ਉਸ ਪਾਰੇ ਨੂੰ ਠੀਕ ਖਰਲ ਹੋਇਆ ਜਾਣਦਾ ਹੈ। ਫਿਰ ਉਸ ਨੂੰ ਸੰਪਟ ਕਰਨ ਲਈ ਖਰਲ ਕੀਤੇ ਪਾਰੇ ਨੂੰ ਡੱਬੇ ਵਿੱਚ ਪਾ ਕੇ ਥੱਲੇ ਅੱਗ

ਬਾਲਦਾ ਹੈ। ਫਿਰ ਧਿਆਨ ਵੀ ਰੱਖਦਾ ਹੈ ਕਿ ਕੱਚਾ ਵੀ ਨਾ ਰਹਿ ਜਾਵੇ, ਉੱਡ ਵੀ ਨਾ ਜਾਵੇ ਅਤੇ ਤੋਲ ਵੀ ਪੂਰਾ ਹੀ ਰਹੇ। ਇਸ ਪ੍ਰਕਾਰ ਦੇ ਪਾਰੇ ਨੂੰ ਸੋਧਿਆ ਹੋਇਆ ਪਾਰਾ ਕਹਿੰਦੇ ਹਨ। ਜੋ ਕਿ ਬਾਅਦ ਵਿੱਚ ਬਹੁਤ ਹੀ ਕੀਮਤੀ ਬਣ ਜਾਂਦਾ ਹੈ। ਫਿਰ ਜੇ ਕੋਈ ਸੋਧੇ ਹੋਏ ਪਾਰੇ ਨੂੰ ਕੱਖ ਕੁ ਭਰ ਕੇ ਖਾ ਲਵੇ ਤਾਂ ਹਜਮ ਸ਼ਕਤੀ ਬਹੁਤ ਜਿਆਦਾ ਹੋ ਜਾਂਦੀ ਹੈ। ਸਰੀਰਕ ਤਾਕਤ ਇਤਨੀ ਜਿਆਦਾ ਹੋ ਜਾਂਦੀ ਹੈ ਕਿ ਹਾਥੀ ਦਾ ਮੁਕਾਬਲਾ ਕਰ ਸਕਦਾ ਹੈ। ਉਹ ਸੋਧਿਆ ਹੋਇਆ ਪਾਰਾ ਕਲੀ ਤੇ ਪਾਇਆ ਜਾਵੇ ਤਾਂ ਕਲੀ ਤਾਂਬਾ ਬਣ ਜਾਂਦੀ ਹੈ। ਜੇ ਤਾਂਬੇ ਤੇ ਪਾਇਆ ਜਾਵੇ ਤਾਂ ਉਹ ਸੋਨਾ ਬਣ ਜਾਂਦਾ ਹੈ।

**ਦਾ ਦ੍ਰਿਸ਼ਟਾਂਤ:** ਉਵੇਂ ਹੀ ਇਹ ਅਸ਼ੁੱਧ ਮਨ ਕੱਚੇ ਪਾਰੇ ਦੀ ਨਿਆਈਂ ਚੰਚਲ ਹੈ ਜੋ ਮਰਿਆਦਾ ਰੂਪ ਉਂਗਲੀ ਥੱਲੇ ਠਹਿਰਦਾ ਨਹੀਂ ਹੈ। ਕ੍ਰੋਧੀਆਂ ਨਾਲ ਕ੍ਰੋਧੀ ਅਤੇ ਨਰਮ ਖਿਆਲੀਆਂ ਨਾਲ ਬਹੁਤਾ ਨਰਮ ਭਾਵ ਠੰਡਾ ਹੁੰਦਾ ਰਹਿੰਦਾ ਹੈ। ਇਸ ਦਾ ਮੁੱਲ ਸਰੀਰ ਨੂੰ ਜੰਮਣ ਤੇ ਮਰਣ ਰੂਪ ਦੋ ਕੁ ਪੈਸੇ ਹੀ ਹੈ। ਜਦੋਂ ਇਸ ਸਰੀਰ ਦਾ ਅੰਤ ਹੋ ਜਾਂਦਾ ਹੈ ਤਾਂ ਪਾਣੀ ਦੀ ਭਰੀ ਗਾਗਰ ਇਸ ਸਿਰ ਕੋਲ ਭੰਨ ਦਿੰਦੇ ਹਨ। **ਅੰਤ ਕੀ ਬਾਰ ਗਗਰੀਆ ਫੋਰੀ** ਜਾਂ ਫਿਰ ਇਸਦੇ ਨਾਲ ਸੂਹੜਾ ਬੰਨ ਕੇ ਰੱਖ ਦਿੰਦੇ ਹਨ ਕਿ ਇਹ ਖੁਰਾਕ ਪ੍ਰਲੋਕ ਦੇ ਰਸਤੇ ਵਿੱਚ ਇਸਦੇ ਕੰਮ ਆਵੇਗੀ। ਇਸ ਪ੍ਰਕਾਰ ਮਰਨ ਤੋਂ ਮਗਰੋਂ ਜੀਵ ਦੀ ਐਸੀ ਹਾਲਤ ਹੁੰਦੀ ਹੈ। ਪਰ ਜਦੋਂ ਇਹ ਸਤਿਗੁਰੂ ਸਾਹਿਬ ਰੂਪ ਰਸਾਇਣੀ ਦੇ ਸਾਧਸੰਗਤ ਰੂਪ ਹੱਥਾਂ ਵਿੱਚ ਆ ਜਾਵੇ ਤਾਂ ਉਹ ਇਸਨੂੰ ਸੋਧ ਕੇ ਪਵਿੱਤਰ ਕਰ ਦਿੰਦੇ ਹਨ। ਉਹ ਸਭ ਤੋਂ ਪਹਿਲਾਂ ਨਿਸ਼ਚੇ ਰੂਪ ਸੁਨਿਹਰਾ ਲੈ ਕੇ ਉਸ ਵਿੱਚ ਬਾਣੀ ਰੂਪ ਹਰੀ ਬੂਟੀ ਪਾ ਕੇ, ਅਭਿਆਸ ਰੂਪ ਵੱਟੇ ਨਾਲ ਰਗੜ-ਰਗੜ ਕੇ ਜਦੋਂ ਬਾਣੀ ਦਾ ਹੀ ਰੰਗ ਰਹਿ ਜਾਵੇ **ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥** ਤਾਂ ਉਦੋਂ ਵਿਕਾਰਾਂ ਰੂਪ ਲੱਕੜਾਂ ਬਾਲ ਕੇ ਬ੍ਰਹਮ ਅਭਿਆਸ ਰੂਪ ਅਗਨੀ ਦੇ ਨਾਲ ਤਪ ਰੂਪ ਸੇਕ ਕੇ ਸੰਪਟ ਕਰਨਾ ਹੈ। ਪਰ ਧਿਆਨ ਰੱਖਣਾ ਹੈ ਕਿ ਵਿਸ਼ਿਆਂ ਦੀ ਇੱਛਾ ਰੂਪ ਕੱਚਾ ਨਾ ਰਹਿ ਜਾਵੇ ਅਤੇ ਸਿਮਰਨ ਵੱਲੋਂ ਉਪਰਾਮ ਹੋਣ ਰੂਪ ਸੰਕਲਪ-ਵਿਕਲਪ ਫੁਰਨ ਰੂਪ ਉੱਡ ਨਾ ਜਾਵੇ ਯਥਾ :

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮ ॥** *(ਅੰਗ: ੧੧੮੬)*

ਅਤੇ ਹੰਗਤਾ ਦੀ ਨਵਿਰਤੀ ਰੂਪ ਤੋਲ ਵੀ ਪੂਰਾ ਰਹੇ। ਯਥਾ :

**ਕੋਇ ਨ ਆਖੈ ਘਟਿ ਹਉਮੈ ਜਾਈਐ ॥** *(ਅੰਗ: ੧੪੬)*

ਤਾਂ ਇਹ ਸੋਧਿਆ ਹੋਇਆ ਮਨ ਬਹੁਤ ਕੀਮਤੀ ਹੋ ਜਾਂਦਾ ਹੈ।

ਜੇ ਗੁਰਮੁਖ ਬ੍ਰਹਮਗਿਆਨੀ ਮਹਾਂਪੁਰਖ ਇਸ ਤਰ੍ਹਾਂ ਕਰ ਲੈਣ ਤਾਂ ਜਰਨ ਸ਼ਕਤੀ ਰੂਪ ਹਜਮ ਸ਼ਕਤੀ ਆ ਜਾਂਦੀ ਹੈ। ਰਿਧੀਆਂ ਸਿਧੀਆਂ ਆਦਿਕ ਸਾਰੀਆਂ ਸ਼ਕਤੀਆਂ ਚਰਨੀਂ ਆ ਲੱਗਦੀਆਂ ਹਨ ਯਥਾ:

**ਕਹੁ ਨਾਨਕ ਅਜਰੁ ਜਿਨਿ ਜਰਿਆ ਤਿਸ ਹੀ ਕਉ ਬਨਿ ਆਵਤ ॥** *(ਅੰਗ: ੧੨੦੫)*

ਅਤੇ ਕਾਲ ਰੂਪ ਹਾਥੀ ਨਾਲ ਮੁਕਾਬਲਾ ਕਰਨ ਦੀ ਸਮਰੱਥਾ ਆ ਜਾਂਦੀ ਹੈ। ਫਿਰ ਕਲੀ ਦੀ ਨਿਆਈਂ ਉਪਾਸ਼ਕ ਅਤੇ ਤਾਂਬੇ ਦੀ ਨਿਆਈਂ ਉਤਮ ਅਧਿਕਾਰੀ ਐਸੇ ਬ੍ਰਹਮ ਗਿਆਨੀ ਦੀ ਸੰਗਤ ਕਰ ਲੈਣ ਤਾਂ ਉਪਾਸ਼ਕ ਇਸ਼ਟ ਦੇਵ ਦੀ ਪ੍ਰਾਪਤੀ ਰੂਪ ਤਾਂਬਾ ਅਤੇ ਉੱਤਮ ਅਧਿਕਾਰੀ ਬ੍ਰਹਮ ਗਿਆਨੀ ਰੂਪ ਸ਼ੁੱਧ ਸੋਨਾ ਬਣ ਜਾਂਦਾ ਹੈ। ਇਸ ਪ੍ਰਕਾਰ ਗੁਰੂ ਸਾਹਿਬ ਜੀ ਦੇ ਸ਼ਬਦ ਨਾਲ ਸੋਧਿਆ ਹੋਇਆ ਮਨ ਇੰਨੇ ਬਲ ਵਾਲਾ ਹੋ ਜਾਂਦਾ ਹੈ।

**ਨੋਟ :** ਜਿਵੇਂ ਪਾਰੇ ਸੋਧਣ ਦਾ ਨਾਮ ਮਾਰਨਾ ਹੈ ਉਵੇਂ ਹੀ ਇੱਥੇ ਮਨ ਮਾਰਨ ਦਾ ਅਰਥ ਮਨ ਨੂੰ ਸੁਧਾਰਨਾ ਹੈ।

## ਜਿਸਨੋ ਬਖਸੇ; ਦੇ ਵਡਿਆਈ ॥

(ਜਿਸ) ਜਿਨ੍ਹਾਂ (ਨੋ) ਨੂੰ ਗੁਰੂ ਸਾਹਿਬ ਜੀ ਨਾਮ ਦੀ ਦਾਤ (ਬਖਸੇ) ਬਖਸ਼ਦੇ **ਵਾ:** ਬਖਸ਼ਣਾ ਚਾਹੁੰਦੇ ਹਨ ਉਨ੍ਹਾਂ ਨੂੰ ਨਾਮ ਜਪਣ **ਵਾ:** ਬ੍ਰਹਮ ਗਿਆਨ, ਬ੍ਰਹਮ ਵਿਦਿਆ ਦੀ ਵਡਿਆਈ ਦੇ ਦਿੰਦੇ ਹਨ।

**ਅਥਵਾ :** ਉਹ ਪ੍ਰਮੇਸਰ ਜਿਨ੍ਹਾਂ ਨੂੰ ਬਖਸ਼ ਕੇ ਨਾਮ ਦੀ ਵਡਿਆਈ ਦੇ ਦਿੰਦਾ ਹੈ।

## ਗੁਰ ਪ੍ਰਸਾਦਿ; ਹਰਿ ਵਸੈ ਮਨਿ ਆਈ ॥੧॥ ਰਹਾਉ ॥

ਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕਿਰਪਾ ਦੁਆਰਾ ਉਹਨਾਂ ਦੇ ਮਨ ਵਿੱਚ (ਹਰਿ) ਅਕਾਲ ਪੁਰਖ ਵਾਹਿਗੁਰੂ (ਆਈ) ਆਕੇ (ਵਸੈ) ਵੱਸ ਜਾਂਦਾ ਹੈ।

## ਗੁਰਮੁਖਿ; ਕਰਣੀ ਕਾਰ ਕਮਾਵੈ ॥

ਹੇ ਭਾਈ! ਜਿਹੜਾ ਗੁਰਮੁਖ ਹਮੇਸ਼ਾਂ (ਕਰਣੀ) ਭਗਤੀ ਦੀ (ਕਾਰ) ਕਮਾਈ ਨੂੰ ਹੀ (ਕਮਾਵੈ) ਕਮਾਉਂਦਾ ਰਹਿੰਦਾ ਹੈ।

## ਤਾ ਇਸੁ ਮਨ ਕੀ; ਸੋਝੀ ਪਾਵੈ ॥

(ਤਾ) ਉਹ ਇਸ ਮਨ ਨੂੰ ਰੋਕਣ (ਕੀ) ਦੀ (ਸੋਝੀ) ਸਮਝ ਨੂੰ (ਪਾਵੈ) ਪ੍ਰਾਪਤ ਕਰ ਲੈਂਦਾ ਹੈ। ਭਾਵ ਉਹ ਆਪਣੇ ਮਨ ਨੂੰ ਬਾਂਦਰ ਦੀ ਨਿਆਈਂ ਕਦੇ ਕਿਸੇ ਪਾਸੇ, ਕਦੇ ਕਿਸੇ ਪਾਸੇ ਭਟਕਣ ਨਹੀਂ ਦਿੰਦਾ। ਉਹ ਇਸ ਮਨ ਰੂਪ ਭੂਤ ਨੂੰ ਸ਼ਬਦ ਦੇ ਅਭਿਆਸ ਦੁਆਰਾ ਉਸ ਸਰੂਪ ਦੇ ਗੁਣ ਗਾਉਣ ਜਾਂ ਸਰੂਪ ਦੇ ਧਿਆਨ ਵਿੱਚ ਲਾ ਕੇ ਆਪਣੇ ਕਾਬੂ ਵਿੱਚ ਰੱਖਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗੁਰਮੁਖਿ; ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ; ਸੋਝੀ ਪਾਵੈ ॥**

ਜੇਕਰ (ਗੁਰ+ਮੁਖਿ) (ਮੁਖਿ) ਮੁਖੀ (ਗੁਰ) ਗੁਰਾਂ ਦੁਆਰਾ (ਕਰਣੀ) ਭਗਤੀ ਦੀ (ਕਾਰ) ਕਮਾਈ ਨੂੰ (ਕਮਾਵੈ) ਕਮਾਉਣਾ ਕਰੀਏ ਤਾਂ ਹੀ (ਮਨ) ਸ਼੍ਰੋਮਣੀ ਪ੍ਰਮੇਸਰ ਦੀ (ਸੋਝੀ) ਹੋਸ਼ ਪੈਂਦੀ ਹੈ। **ਵਾ:** ਤਾਂ ਹੀ ਇਸ ਮਨ ਨੂੰ ਰੋਕਣ ਦੀ ਸਮਝ ਪੈਂਦੀ ਹੈ।

## ਮਨੁ, ਮੈ ਮਤੁ; ਮੈਗਲ ਮਿਕਦਾਰਾ ॥

*('ਮੈਂ' ਪਾਠ ਨਹੀਂ ਕਰਨਾ)*

ਇਹ ਮਨ ਮਮਤਾ ਰੂਪ *(ਮੈ) ਸਰਾਬ ਪੀ ਕੇ (ਮਤੁ) ਮਸਤ (ਮੈਗਲ) ਹਾਥੀ ਦੇ (ਮਿਕਦਾਰਾ) ਸ਼ਦਰਸ਼ ਹੋ ਰਿਹਾ ਹੈ। **ਵਾ:** ਹਾਥੀ ਦੀ ਤਰ੍ਹਾਂ ਮਸਤ ਹੋ ਰਿਹਾ ਹੈ।

## ਗੁਰੁ, ਅੰਕਸੁ ਮਾਰਿ; ਜੀਵਾਲਣਹਾਰਾ ॥੨॥

ਜਿਵੇਂ ਮਸਤ ਹਾਥੀ ਨੂੰ ਮਹਾਵਤ ਕੁੰਡੇ ਨਾਲ ਠੀਕ ਕਰਦਾ ਹੈ। ਉਵੇਂ ਹੀ ਗੁਰੂ ਸਾਹਿਬ ਜੀ ਇਸ ਮਨ ਨੂੰ ਸ਼ਬਦ, ਗਿਆਨ ਰੂਪ (ਅੰਕਸੁ) ਕੁੰਡਾ ਪਾ ਕੇ ਜੀਵਤ ਭਾਵ **ਵਾ:** ਸੰਸਾਰ ਵੱਲੋਂ ਮਾਰ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਵੱਲ ਲਿਵ ਲਾਉਣ ਰੂਪ (ਜੀਵਾਲਣਹਾਰਾ) ਜੀਉਂਦਾ ਕਰਨ ਵਾਲੇ ਹਨ।

**ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥** *(ਅੰਗ: ੪੪੨)*

---

* **(ਮੈ) :** ਫਾਰਸੀ ਵਿੱਚ 'ਮੈ' ਨਾਮ ਸ਼ਰਾਬ ਦਾ ਹੈ।

## ਮਨੁ ਅਸਾਧੁ; ਸਾਧੈ ਜਨੁ ਕੋਇ ॥

ਹੇ ਭਾਈ ! ਇਸ (ਅਸਾਧੁ) ਨਾ ਸਾਧੇ ਜਾਣ ਵਾਲੇ ਮਨ ਨੂੰ (ਕੋਇ) ਕੋਈ ਵਿਰਲਾ ਪੁਰਖ ਹੀ (ਸਾਧੈ) ਸਾਧ ਭਾਵ ਜਿੱਤ ਸਕਦਾ ਹੈ।

**ਅਥਵਾ :** ਜਿਵੇਂ ਤਪਦਿਕ ਆਦਿਕ ਅਸਾਧ ਰੋਗਾਂ ਦਾ ਕੋਈ ਵੀ ਇਲਾਜ ਨਹੀਂ ਹੋ ਸਕਦਾ। ਇਵੇਂ ਹੀ ਇਹ ਮਨ ਆਸਾ, ਤ੍ਰਿਸਨਾ ਤੇ ਵਾਸ਼ਨਾ ਦੇ ਨਾਲ ਲੱਗਣ ਕਾਰਨ ਅਸਾਧ ਰੋਗ ਦੀ ਨਿਆਈਂ ਹੈ। ਜਿਸ ਨੂੰ ਕੋਈ ਵਿਰਲਾ ਗੁਰਮੁਖ ਹੀ ਗੁਰੂ ਸਾਹਿਬ ਜੀ ਦੇ ਉਪਦੇਸ਼ ਰੂਪ ਔਸ਼ਧੀ ਦੁਆਰਾ ਜਿੱਤ ਸਕਦਾ ਹੈ। ਸਾਰੇ ਨਹੀਂ ਜਿੱਤ ਸਕਦੇ।

**ਪ੍ਰਸ਼ਨ :** ਫਿਰ ਇਹ ਮਨ ਨਿਰਮਲ ਕਿਵੇਂ ਹੋ ਸਕਦਾ ਹੈ?

## ਅਚਰੁ ਚਰੈ; ਤਾ ਨਿਰਮਲੁ ਹੋਇ ॥

**ਉੱਤਰ :** ਜੇਕਰ (ਅਚਰੁ) ਪ੍ਰਮੇਸਰ ਵੱਲੋਂ ਜੜ੍ਹ ਹੋਇਆ ਮਨ ਉਸ ਵੱਲ (ਚਰੈ) ਚੱਲਣ ਲੱਗ ਪਵੇ ਤਾਂ ਇਹ (ਨਿਰਮਲ) ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਜੇ ਇਹ (ਅਚਰੁ) ਨਾਸ਼ ਨਾ ਹੋਣ ਵਾਲੇ ਕਾਮ ਕਰੋਧ ਆਦਿਕਾਂ ਨੂੰ (ਚਰੈ) ਚਰ ਲਵੇ ਭਾਵ ਮੇਟ ਲਵੇ ਤਾਂ ਇਹ ਨਿਰਮਲ ਹੋ ਜਾਂਦਾ ਹੈ।

**ਅਥਵਾ :** ਜਿੱਧਰ ਇਹ ਸੰਸਾਰ ਵੱਲ (ਚਰੈ) ਵਿਚਰਦਾ ਹੈ ਜੇਕਰ ਓਧਰ (ਅਚਰੁ) ਵਿਚਰਨ ਤੋਂ ਹਟ ਜਾਵੇ ਤਾਂ ਇਹ (ਨਿਰਮਲੁ) ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਜੋ ਸ਼ੁਭ ਗੁਣਾਂ ਨੂੰ (ਚਰੈ) ਚਰ ਰਿਹਾ ਹੈ ਭਾਵ ਮੇਟ ਰਿਹਾ ਹੈ ਜੇਕਰ ਉਨ੍ਹਾਂ ਨੂੰ (ਅਚਰ) ਚਰਨ ਭਾਵ ਮੇਟਣ ਤੋਂ ਰਹਿਤ ਹੋ ਜਾਵੇ ਤਾਂ ਇਹ ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਜੇ ਇਹ (ਅਚਰੁ) ਸੰਸਾਰ ਵਿਚਲੀਆਂ ਵਾਸ਼ਨਾਵਾਂ ਵੱਲ ਚੱਲਣੋਂ (ਅਚਰੁ) ਜੜ੍ਹ ਹੋ ਜਾਵੇ ਤਾਂ ਇਹ ਨਿਰਮਲ ਹੋ ਜਾਂਦਾ ਹੈ।

**ਅਥਵਾ :** ਜੇ ਇਹ ਜਾਗਰਤ ਸੁਪਨ ਸੁਖੋਪਤ ਵੱਲੋਂ (ਅਚਰੁ) ਚੱਲਣੋਂ ਰੁਕ ਕੇ ਤੁਰੀਆ ਪਦ ਵੱਲ (ਚਰੈ) ਚੱਲਦਾ ਹੈ ਤਾਂ ਨਿਰਮਲ ਹੋ ਜਾਂਦਾ ਹੈ।

ਪਰ ਇਸ ਮਨ ਦਾ ਸੁਭਾਅ ਹੈ ਕਿ ਇਹ ਵਾਹਿਗੁਰੂ ਵੱਲ ਚੱਲਣੋ ਜੜ ਹੋ ਜਾਂਦਾ ਹੈ। ਠੱਗੀ ਮਾਰਨ, ਛੱਲ ਕਰਨ, ਚੋਰੀ, ਜਾਰੀ ਕਰਨ ਦੀਆਂ ਸਾਰੀਆਂ ਗੱਲਾਂ ਨੂੰ ਤਾਂ ਜਾਣ ਲੈਂਦਾ ਹੈ ਪਰ ਜਦੋਂ ਭਜਨ ਕਰਨ ਦੀ ਗੱਲ ਹੁੰਦੀ ਹੈ ਤਾਂ ਸੁਣ ਕੇ ਚੁੱਪ ਵੱਟ ਲੈਂਦਾ ਹੈ ਜਾਂ ਸੁਣ ਕੇ ਵੀ ਅਣਸੁਣਿਆ ਕਰ ਦਿੰਦਾ ਹੈ।

**ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥** *(ਅੰਗ:੨੧੭)*

ਇਸ ਪ੍ਰਕਾਰ ਪ੍ਰਮੇਸਰ ਵੱਲੋਂ ਜੜ ਹੋਇਆ ਮਨ ਅਕਾਲ ਪੁਰਖ ਵਾਹਿਗੁਰੂ ਜੀ ਵੱਲ ਚੱਲ ਪਵੇ ਤਾਂ ਪਵਿੱਤਰ ਹੋ ਜਾਂਦਾ ਹੈ।

## ਗੁਰਮੁਖਿ; ਇਹੁ ਮਨੁ ਲਇਆ ਸਵਾਰਿ ॥

ਹੇ ਭਾਈ ! ਉਹਨਾਂ ਗੁਰਮੁਖਾ ਨੇ ਤਾਂ (ਇਹੁ) ਇਸ ਮਨ ਨੂੰ ਸਵਾਰ (ਲਇਆ) ਲਿਆ ਹੈ।

**ਨੋਟ :** ਮਨ ਤਾਂ ਭਾਵੇਂ ਪਹਿਲਾਂ ਹੀ ਸਤੋ ਅੰਸ਼ ਹੈ ਪਰ ਇਸ ਵਿਚ ਹਉਮੈ ਤੇ ਵਿਕਾਰ ਘਰ ਕਰੀ ਬੈਠੇ ਹਨ। ਇਨ੍ਹਾਂ ਨੂੰ ਉਨ੍ਹਾਂ ਗੁਰਮੁਖਾਂ ਨੇ ਆਪਣੇ ਮਨ ਅੰਦਰੋਂ ਕੱਢ ਕੇ ਮਨ ਨੂੰ ਸਵਾਰ ਲਿਆ ਹੈ। ਇਉਂ ਉਹ ਹਮੇਸ਼ਾ ਸੁਤੰਤਰ ਚੇਤਨ ਸਰੂਪ ਵਿਚ ਜੁੜੇ ਰਹਿੰਦੇ ਹਨ।

**ਪ੍ਰਸ਼ਨ :** ਕਿਹੜੇ ਗੁਰਮੁਖਾਂ ਨੇ ਮਨ ਨੂੰ ਸਵਾਰਿਆ ਹੈ?

## ਹਉਮੈ ਵਿਚਹੁ; ਤਜੇ ਵਿਕਾਰ ॥੩॥

**ਉੱਤਰ :** ਜਿਨ੍ਹਾਂ ਨੇ ਦੇਹ ਦੀ ਹਉਮੈ ਨੂੰ ਆਪਣੇ (ਵਿਚਹੁ) ਅੰਦਰੋਂ (ਤਜੇ) ਤਿਆਗ ਦਿੱਤਾ ਹੈ ਅਤੇ ਕਾਮ, ਕਰੋਧ ਆਦਿਕ ਵਿਕਾਰਾਂ ਨੂੰ ਵੀ (ਤਜੇ) ਛੱਡ ਦਿੱਤਾ ਹੈ। ਉਹਨਾਂ ਗੁਰਮੁਖਾਂ ਨੇ ਮਨ ਨੂੰ ਸਵਾਰ ਲਿਆ ਹੈ। ਪਰ ਜਿੰਨ੍ਹਾਂ ਦੀ ਹਉਮੈਂ ਅਤੇ ਵਿਕਾਰ ਨਹੀਂ ਮਿਟਦੇ ਉਹਨਾਂ ਦਾ ਆਲਸੀ ਮਨ ਵਾਸ਼ਨਾ ਵਿੱਚ ਬੱਧਾ ਰਹਿੰਦਾ ਹੈ ਕਦੇ ਵੀ ਅਚੱਲ ਨਹੀਂ ਹੁੰਦਾ।

## ਜੋ ਧੁਰਿ ਰਾਖਿਅਨੁ; ਮੇਲਿ ਮਿਲਾਇ ॥

ਜਿਹੜੇ ਪ੍ਰਮੇਸਰ ਨੇ ਧੁਰ ਤੋਂ ਹੀ ਗੁਰਾਂ ਦੇ (ਮੇਲਿ) ਮਿਲਾਪ ਵਿੱਚ (ਮਿਲਾਇ) ਮਿਲਾ ਕੇ ਰੱਖੇ ਹਨ।

## ਕਦੇ ਨ ਵਿਛੁੜਹਿ; ਸਬਦਿ ਸਮਾਇ ॥

ਉਨ੍ਹਾਂ ਦਾ ਅਕਾਲ ਪੁਰਖ ਵਾਹਿਗੁਰੂ ਜੀ ਨਾਲੋਂ ਕਦੇ ਵੀ (ਵਿਛੁੜਹਿ) ਵਿਛੋੜਾ ਨਹੀਂ ਹੁੰਦਾ। ਸਦਾ ਹੀ (ਸਬਦਿ) ਬ੍ਰਹਮ ਵਿੱਚ (ਸਮਾਇ) ਅਭੇਦ ਹੋ ਕੇ ਰਹਿੰਦੇ ਹਨ।

**ਅਥਵਾ :** ਜਿਹੜੇ ਸਬਦ ਵਿੱਚ (ਸਮਾਏ) ਮਸਤ ਰਹਿੰਦੇ ਹਨ ਉਹ ਪ੍ਰਮੇਸਰ ਨਾਲੋਂ ਕਦੇ ਵਿਛੜਦੇ ਨਹੀਂ ਹਨ। ਭਾਵ ਜਿਹੜੇ ਗੁਰੂ ਸਾਹਿਬ ਜੀ ਦੇ ਸਬਦ ਵਿੱਚ ਅਭੇਦ ਹੋ ਗਏ ਹਨ ਉਹਨਾਂ ਦਾ ਵਾਹਿਗੁਰੂ ਜੀ ਨਾਲ ਹਰ ਵਕਤ ਮਿਲਾਪ ਹੁੰਦਾ ਹੈ ਪਰ ਜਿਨ੍ਹਾਂ ਨੂੰ ਸਬਦ ਦਾ ਵਿਛੋੜਾ ਹੈ ਉਹ ਪ੍ਰਮੇਸਰ ਨਾਲੋਂ ਵੀ ਸਦਾ ਵਿਛੜੇ ਹੀ ਰਹਿੰਦੇ ਹਨ।

## ਆਪਣੀ ਕਲਾ; ਆਪੇ ਹੀ ਜਾਣੈ ॥

ਆਪਣੀ (ਕਲਾ) ਸ਼ਕਤੀ ਨੂੰ ਵੀ ਉਹ ਆਪ ਹੀ ਜਾਣਦਾ ਹੈ।

**ਅਥਵਾ :** ਜੋ ਇਸ ਮਨ ਨੂੰ ਰੋਕਣ ਦੀ ਸ਼ਕਤੀ ਹੈ ਇਸ ਆਪਣੀ (ਕਲਾ) ਸ਼ਕਤੀ ਨੂੰ ਉਹ ਪ੍ਰਮੇਸਰ ਆਪ ਹੀ (ਜਾਣੈ) ਜਾਣਦਾ ਹੈ।

**ਅਥਵਾ :** ਪੰਜਾਂ ਤੱਤਾਂ ਦੀ ਆਪਣੀ ਕਲਾ ਨੂੰ ਵੀ ਉਹ ਆਪ ਹੀ ਜਾਣਦਾ ਹੈ।

**ਅਥਵਾ :** ਇਸ ਆਪਣੀ ਸੰਸਾਰ ਰੂਪ (ਕਲਾ) ਖੇਲ ਨੂੰ ਵੀ ਉਹ ਆਪ ਹੀ ਜਾਣਦਾ ਹੈ।

**ਅਥਵਾ :** ਜੋ ਪ੍ਰਭੂ ਦੀ ਆਪਣੀ (ਕਲਾ) ਮਾਇਆ ਹੈ ਇਸ ਨੂੰ ਵੀ ਉਹ ਆਪ ਹੀ ਜਾਣਦਾ ਹੈ।

## ਨਾਨਕ; ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖ ਪੁਰਖ ਉਸਦੇ ਨਾਮ ਨੂੰ (ਪਛਾਣੈ) ਪਛਾਣ ਕੇ ਉਸਦੇ ਵਿੱਚ ਹੀ ਅਭੇਦ ਹੋ ਜਾਂਦੇ ਹਨ।

**ਅਥਵਾ :** ਗੁਰਮੁਖ ਪੁਰਖ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦੁਆਰਾ ਮਨ ਨੂੰ ਰੋਕਣਾ (ਪਛਾਣੈ) ਜਾਣ ਲੈਂਦੇ ਹਨ ਉਹ ਪਛਾਣ ਲੈਂਦੇ ਹਨ ਕਿ ਮਨ ਤੇ ਮਾਇਆ ਆਦਿਕ ਤਾਂ ਉਸ ਪ੍ਰਮੇਸਰ ਦੀ ਆਪਣੀ ਹੀ ਵਰਤਾਈ ਹੋਈ ਕਲਾ ਹੈ ਇਸ ਲਈ ਇਸ ਨੂੰ ਰੋਕਣਾ ਵੀ ਉਹ ਆਪ ਹੀ ਜਾਣਦਾ ਹੈ।

## ਗਉੜੀ ਗੁਆਰੇਰੀ ਮਹਲਾ ੩॥

**ਪ੍ਰਸ਼ਨ :** ਮਹਾਰਾਜ ! ਜਗਤ ਦੇ ਲੋਕ ਸਮਝਦੇ ਕਿਉਂ ਨਹੀਂ ਹਨ?

### ਹਉਮੈ ਵਿਚਿ; ਸਭੁ ਜਗੁ ਬਉਰਾਨਾ ॥

**ਉੱਤਰ :** ਹੇ ਭਾਈ ! ਇਹ (ਸਭੁ) ਸਾਰਾ (ਜਗੁ) ਜਗਤ ਹਉਮੈ ਵਿੱਚ (ਬਉਰਾਨਾ) ਕਮਲਾ ਹੋ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ! ਇਹਨਾਂ ਨੂੰ ਹਉਮੈਂ ਕਿਉਂ ਚਿੰਬੜੀ ਹੈ?

### ਦੂਜੈ ਭਾਇ; ਭਰਮਿ ਭੁਲਾਨਾ ॥

**ਉੱਤਰ :** ਹੇ ਭਾਈ ! (ਦੂਜੈ ਭਾਇ) ਦ੍ਵੈਤ ਭਾਵ ਹੋਣ ਕਰਕੇ ਸਾਰਾ ਸੰਸਾਰ ਭਰਮ ਦੇ (ਭੁਲਾਨਾ) ਭੁਲਣ ਵਿੱਚ ਆ ਰਿਹਾ ਹੈ। ਭਾਵ ਜਦੋਂ ਅਦ੍ਵੈਤ ਸਰੂਪ ਦਾ ਬੋਧ ਹਟ ਜਾਂਦਾ ਹੈ ਤਾਂ ਦੂਜਾ ਭਾਵ ਫੁਰ ਆਉਂਦਾ ਹੈ ਜਿਸ ਕਾਰਨ ਜੀਵ ਭਰਮ ਵਿੱਚ ਭੁਲਦਾ ਰਹਿੰਦਾ ਹੈ।

**ਪ੍ਰਸ਼ਨ :** ਇਹ ਜੀਵ ਚਿੰਤਾ ਵਿੱਚ ਕਿਉਂ ਪਿਆ ਰਹਿੰਦਾ ਹੈ?

### ਬਹੁ ਚਿੰਤਾ ਚਿਤਵੈ; ਆਪੁ ਨ ਪਛਾਨਾ ॥

**ਉੱਤਰ :** ਹੇ ਭਾਈ ! ਇਹ ਜੀਵ (ਬਹੁ) ਬਹੁਤੀਆਂ ਚਿਤਵਨੀਆਂ ਕਰਕੇ ਚਿੰਤਾ (ਚਿਤਵੈ) ਚਿਤਵਦਾ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ ! ਇਹ ਇਤਨੀਆਂ ਚਿੰਤਾਵਾਂ ਨੂੰ ਕਿਉਂ ਚਿਤਵਦਾ ਹੈ?

**ਉੱਤਰ :** (ਆਪੁ) ਆਪਣੇ ਸਰੂਪ ਦੀ (ਪਛਾਨਾ) ਪਛਾਣ ਨਾ ਹੋਣ ਕਰਕੇ ਚਿਤਵਦਾ ਰਹਿੰਦਾ ਹੈ ਅਤੇ

### ਧੰਧਾ ਕਰਤਿਆ; ਅਨਦਿਨੁ ਵਿਹਾਨਾ ॥੧॥

ਇਉਂ ਇਸਦਾ (ਧੰਧਾ) ਕਾਰ ਵਿਹਾਰ (ਕਰਤਿਆ) ਕਰਦਿਆਂ ਹੋਇਆਂ (ਅਨਦਿਨੁ) ਰਾਤ ਦਿਨ (ਵਿਹਾਨਾ) ਗੁਜਰ ਗਿਆ ਹੈ।

**ਪ੍ਰਸ਼ਨ :** ਮਹਾਰਾਜ ! ਇਸ ਤੋਂ ਕਿਵੇਂ ਛੁੱਟ ਸਕਦੇ ਹਾਂ?

### ਹਿਰਦੈ ਰਾਮੁ ਰਮਹੁ; ਮੇਰੇ ਭਾਈ ॥

**ਉੱਤਰ :** ਹੇ ਮੇਰੇ (ਭਾਈ) ਭਰਾਵੋ ! ਜੇ ਤੁਸੀਂ ਭਰਮ ਤੋਂ ਛੁਟਣਾ ਚਾਹੁੰਦੇ ਹੋ ਤਾਂ ਹਿਰਦੇ ਕਰਕੇ (ਰਾਮੁ) ਪ੍ਰਮੇਸਰ ਦੇ ਨਾਮ ਨੂੰ (ਰਮਹੁ) ਉਚਾਰਨਾ ਕਰੋ।

### ਗੁਰਮੁਖਿ ਰਸਨਾ; ਹਰਿ ਰਸਨ ਰਸਾਈ ॥੧॥ ਰਹਾਉ ॥

ਗੁਰਮੁਖ ਜਨਾਂ ਦੀ ਰਸਨਾ (ਹਰਿ) ਪ੍ਰਮੇਸਰ (ਰਸਨ) ਪ੍ਰੇਮ ਰਸ ਵਿੱਚ (ਰਸਾਈ) ਰਸੀ ਹੋਈ ਹੈ। ਭਾਵ ਮਿਲੀ ਹੋਈ ਹੈ।

**ਅਥਵਾ :** ਗੁਰਮੁਖਾਂ ਨੇ ਸਾਰਿਆਂ ਰਸਾਂ ਵਿੱਚ ਰਸੇ ਹੋਏ ਪ੍ਰਮੇਸਰ ਵਿੱਚ ਆਪਣੀ ਬਿਰਤੀ ਰਸਾਈ ਹੋਈ ਹੈ।

**ਅਥਵਾ :** ਗੁਰਮੁਖ ਜਨਾਂ ਨੇ ਸਾਰਿਆਂ ਰਸਾਂ ਦੇ ਅੰਦਰ ਰਸ ਰੂਪ ਪ੍ਰਮੇਸਰ ਆਪ ਹੈ ਉਸ ਵਿੱਚ ਆਪਣੀ ਰਸਨਾ ਰਸਾਈ ਹੋਈ ਹੈ।

### ਗੁਰਮੁਖਿ ਹਿਰਦੈ; ਜਿਨਿ ਰਾਮੁ ਪਛਾਤਾ ॥

ਹੇ ਭਾਈ ! (ਜਿਨਿ) ਜਿੰਨ੍ਹਾਂ ਗੁਰਮੁਖ ਅਧਿਕਾਰੀਆਂ ਨੇ ਗੁਰਾਂ ਦੁਆਰਾ ਆਪਣੇ ਹਿਰਦੈ ਵਿਚ (ਰਾਮੁ)

ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਛਾਤਾ) ਪਛਾਣ ਲਿਆ ਹੈ ਕਿ ਸਾਰਿਆਂ ਦੇ ਹਿਰਦੇ ਅੰਦਰ ਉਹ ਪ੍ਰਮੇਸਰ ਆਪ ਹੈ। ਮੈਂ ਕੋਈ ਚੀਜ ਨਹੀਂ ਹਾਂ।

## ਜਗਜੀਵਨੁ ਸੇਵਿ; ਜੁਗ ਚਾਰੇ ਜਾਤਾ ॥

ਉਹ ਪ੍ਰਮੇਸਰ ਨੂੰ (ਜੁਗ ਚਾਰੇ) ਚਾਰੇ ਜੁਗਾਂ ਵਿੱਚ ਵਿਆਪਕ (ਜਾਤਾ) ਜਾਣ ਕਰਕੇ (ਜਗਜੀਵਨੁ) ਜਗਤ ਨੂੰ ਜੀਵਨ ਦੇਣ ਵਾਲੇ ਚੇਤਨ ਪ੍ਰਮੇਸਰ ਦਾ (ਸੇਵਿ) ਸੇਵਨ ਭਾਵ ਭਜਨ ਕਰਦੇ ਹਨ। **ਵਾ:** ਉਹ ਮਹਾਂਪੁਰਖ ਚੌਹਾਂ ਜੁਗਾਂ ਵਿੱਚ (ਜਾਤਾ) ਜਾਣੇ ਜਾਂਦੇ ਹਨ। ਜਿਵੇਂ ਧ੍ਰੂ ਪ੍ਰਹਿਲਾਦ ਸਤਿਜੁਗ ਵਿੱਚ ਹੋਏ ਹਨ ਪਰ ਕਲਜੁਗ ਤੱਕ ਜਾਣੇ ਜਾਂਦੇ ਹਨ।

## ਹਉਮੈ ਮਾਰਿ; ਗੁਰ ਸਬਦਿ ਪਛਾਤਾ ॥

ਹੇ ਭਾਈ ! ਜਿਨਾਂ ਨੇ ਆਪਣੀ ਦੇਹ ਦੀ (ਹਉਮੈ) ਹੰਗਤਾ ਮਾਰ ਲਈ ਹੈ। ਉਹਨਾਂ ਨੇ ਗੁਰਾਂ ਦੇ ਸਬਦ ਦੁਆਰਾ ਆਪਣੇ ਸਰੂਪ ਨੂੰ (ਪਛਾਤਾ) ਪਛਾਣ ਲਿਆ ਹੈ।

## ਕ੍ਰਿਪਾ ਕਰੇ ਪ੍ਰਭ; ਕਰਮ ਬਿਧਾਤਾ ॥੨॥

ਕਰਮਾਂ ਅਨੁਸਾਰ (ਬਿਧਾਤਾ) ਫਲ ਪ੍ਰਦਾਤਾ (ਪ੍ਰਭ) ਪ੍ਰਮੇਸਰ ਉਨ੍ਹਾਂ 'ਤੇ (ਕ੍ਰਿਪਾ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ।

## ਸੇ ਜਨ ਸਚੇ; ਜੋ ਗੁਰ ਸਬਦਿ ਮਿਲਾਏ ॥

(ਸੇ) ਉਹ ਸੱਚੇ (ਜਨ) ਪੁਰਖ ਹਨ ਜੋ ਗੁਰੂ ਸਾਹਿਬ ਜੀ ਨੇ ਸਬਦ ਦੁਆਰਾ ਆਪ ਦੇ ਵਿੱਚ (ਮਿਲਾਏ) ਮੇਲ ਲਏ ਹਨ ਅਤੇ

## ਧਾਵਤ ਵਰਜੇ; ਠਾਕਿ ਰਹਾਏ ॥

ਉਹ ਗੁਰਮੁਖ ਪੁਰਖ ਆਪਣੇ ਵਾਸ਼ਨਾ ਵੱਲ (ਧਾਵਤ) ਦੌੜਦੇ ਹੋਏ ਮਨ ਨੂੰ ਵਰਜ ਕੇ (ਠਾਕਿ) ਰੋਕ (ਰਹਾਏ) ਰੱਖਦੇ ਹਨ। **ਵਾ:** ਇੰਦਰੀਆਂ ਨੂੰ ਵਿਸ਼ਿਆ ਵੱਲੋਂ ਰੋਕ ਕੇ ਰੱਖਦੇ ਹਨ।

**ਪ੍ਰਸ਼ਨ :** ਮਹਾਰਾਜ ! ਇਹ ਨਾਮ ਦੀ ਦਾਤ ਕਿੱਥੋਂ ਪ੍ਰਾਪਤ ਹੁੰਦੀ ਹੈ?

## ਨਾਮੁ ਨਵ ਨਿਧਿ; ਗੁਰ ਤੇ ਪਾਏ ॥

**ਉੱਤਰ :** ਹੇ ਭਾਈ ! ਉਹਨਾਂ ਨੇ (ਨਵ ਨਿਧਿ) ਨਉ ਨਿਧੀਆਂ ਨੂੰ ਦੇਣ ਵਾਲੇ ਨਾਮ ਨੂੰ ਗੁਰਾਂ ਦੇ (ਤੇ) ਪਾਸੋਂ (ਪਾਏ) ਪ੍ਰਾਪਤ ਕੀਤਾ ਹੈ।

## ਹਰਿ ਕਿਰਪਾ ਤੇ; ਹਰਿ ਵਸੈ ਮਨਿ ਆਏ ॥੩॥

ਫਿਰ ਉਹ ਗੁਰਮੁਖ ਜਨ ਹਉਮੈ ਨਹੀਂ ਕਰਦੇ ਕਿ ਸਾਡੇ ਅੰਦਰ ਨਾਮ ਵੱਸ ਗਿਆ ਹੈ ਬਲਕਿ ਇਹ ਕਹਿੰਦੇ ਹਨ ਕਿ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਕਿਰਪਾ ਹੋਣ ਤੇ ਹੀ (ਹਰਿ) ਪ੍ਰਮੇਸਰ ਦਾ ਨਾਮ ਸਾਡੇ ਮਨ ਵਿੱਚ ਆ ਕਿ ਵਸਿਆ ਹੈ। **ਵਾ :** ਅਕਾਲ ਪੁਰਖ ਆਪ ਹੀ ਆ ਕੇ ਮਨ ਵਿਚ ਵੱਸਦਾ ਹੈ।

## ਰਾਮ ਰਾਮ ਕਰਤਿਆ; ਸੁਖੁ ਸਾਂਤਿ ਸਰੀਰ ॥

ਹੇ ਭਾਈ! (ਰਾਮ) ਰਮੇ ਹੋਏ (ਰਾਮ) ਪ੍ਰਮੇਸਰ ਦੇ ਨਾਮ ਦਾ ਅਭਿਆਸ (ਕਰਤਿਆ) ਕਰਦਿਆਂ-ਕਰਦਿਆਂ ਮਨ ਵਿੱਚ ਸੁਖ ਅਤੇ ਸਰੀਰ ਵਿੱਚ ਸਾਂਤੀ ਪ੍ਰਾਪਤ ਹੁੰਦੀ ਹੈ।

## ਅੰਤਰਿ ਵਸੈ; ਨ ਲਾਗੈ ਜਮ ਪੀਰ ॥

ਹੇ ਭਾਈ! ਜੇਕਰ ਪ੍ਰਮੇਸਰ ਦਾ ਨਾਮ ਹਿਰਦੈ (ਅੰਤਰਿ) ਅੰਦਰ (ਵਸੈ) ਵਸ ਜਾਂਦਾ ਤਾਂ ਫਿਰ (ਜਮ) ਜਮਾਂ ਦੀ (ਪੀਰ) ਪੀੜ ਨਹੀਂ (ਲਾਗੈ) ਲਗਦੀ। **ਵਾ:** ਜਮਾਨੇ ਦੀ ਪੀੜ ਨਹੀਂ ਲਗਦੀ। **ਵਾ:** ਜਮਾਨੇ ਦੇ ਅੰਦਰ (ਪੀਰ) ਪੀਰੀਆਂ ਦੀ ਪੀੜ ਨਹੀਂ ਲਗਦੀ ਕਿ ਮੈਂ ਗੁਰੂ ਹਾਂ ਜਾਂ ਪੀਰ ਹਾਂ। **ਵਾ:** (ਜਮ) ਜੰਮ ਜੰਮ ਕੇ (ਪੀਰ) ਹਾਥੀ ਆਦਿਕਾਂ ਦੀਆਂ ਜੂਨਾਂ ਵਿਚ ਪੈਣ ਰੂਪ ਪੀੜ ਵੀ ਨਹੀਂ ਲੱਗਦੀ।

## ਆਪੇ ਸਾਹਿਬੁ; ਆਪਿ ਵਜੀਰ ॥

ਫਿਰ ਉਹ ਗੁਰਮੁਖ ਪੁਰਖ ਜਾਣਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੀ (ਸਾਹਿਬੁ) ਮਾਲਕ ਰੂਪ ਪਾਤਸ਼ਾਹ ਵੀ (ਆਪੇ) ਆਪ ਹੈ ਅਤੇ ਗੁਰੂ ਰੂਪ ਵਜੀਰ ਵੀ ਆਪ ਹੈ।

**ਅਥਵਾ :** ਆਪ ਹੀ (ਸਾਹਿਬੁ) ਈਸ਼ਰ ਹੈ ਅਤੇ ਆਪ ਹੀ ਬ੍ਰਹਮ ਗਿਆਨੀ ਰੂਪ ਵਜੀਰ ਹੈ।

**ਅਥਵਾ :** ਗੁਰੂ ਸਰੂਪ ਸਾਹਿਬ ਵੀ ਆਪ ਹੈ ਅਤੇ ਸੰਤ ਰੂਪ ਵਜੀਰ ਵੀ ਆਪ ਹੀ ਹੈ।

## ਨਾਨਕ ਸੇਵਿ ਸਦਾ; ਹਰਿ ਗੁਣੀ ਗਹੀਰ ॥੪॥੬॥੨੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਸਦਾ ਹੀ (ਸੇਵਿ) ਸੇਵਨ ਭਾਵ ਭੁਜਨ ਕਰਨਾ ਕਰੋ। ਜੋ (ਗੁਣੀ) ਗੁਣਾਂ ਦਾ (ਗਹੀਰ) ਸਮੁੰਦਰ **ਵਾ:** ਖਜਾਨਾ ਹੈ।

## ਗਉੜੀ ਗੁਆਰੇਰੀ ਮਹਲਾ ੩ ॥

## ਸੋ ਕਿਉ ਵਿਸਰੈ; ਜਿਸ ਕੇ ਜੀਅ ਪਰਾਨਾ ॥

ਹੇ ਭਾਈ! (ਸੋ) ਉਸ ਵਾਹਿਗੁਰੂ ਨੂੰ ਆਪਾਂ ਕਿਉਂ ਭੁੱਲ ਜਾਣਾ ਕਰੀਏ। ਜਿਸਨੇ ਸਾਰਿਆਂ ਜੀਆਂ (ਕੇ) ਦੇ ਤਾਈਂ (ਪਰਾਨਾ) ਪ੍ਰਾਣ ਦਿੱਤੇ ਹਨ। **ਵਾ:** ਸਾਰਿਆਂ ਜੀਆਂ (ਕੇ) ਦੇ ਅੰਦਰ ਆਪਣੀ ਚੇਤਨ ਸੱਤਾ ਪਾਈ ਹੈ।

## ਸੋ ਕਿਉ ਵਿਸਰੈ; ਸਭ ਮਾਹਿ ਸਮਾਨਾ ॥

(ਸੋ) ਉਹ ਪ੍ਰਮੇਸਰ ਆਪਾਂ ਨੂੰ ਕਿਉਂ (ਵਿਸਰੈ) ਭੁੱਲੇ, ਜੋ (ਸਭ) ਸਾਰਿਆਂ (ਮਾਹਿ) ਵਿੱਚ (ਸਮਾਨਾ) ਸਮਾ ਰਿਹਾ ਭਾਵ ਵਿਆਪਕ ਹੋ ਰਿਹਾ ਹੈ।

## ਜਿਤੁ ਸੇਵਿਐ; ਦਰਗਹ ਪਤਿ ਪਰਵਾਨਾ ॥੧॥

(ਜਿਤੁ) ਜਿਸ ਪ੍ਰਮੇਸਰ ਦਾ (ਸੇਵਿਐ) ਸੇਵਨ ਭਾਵ ਭਜਨ ਕਰਨੇ ਕਰਕੇ ਦਰਗਾਹ ਵਿੱਚ (ਪਤਿ) ਇੱਜਤ ਹੁੰਦੀ ਹੈ ਅਤੇ ਲੋਕ-ਪਰਲੋਕ ਵਿੱਚ ਪ੍ਰਮਾਨੀਕ ਹੋਈਦਾ ਹੈ।

## ਹਰਿ ਕੇ ਨਾਮ ਵਿਟਹੁ; ਬਲਿ ਜਾਉ ॥

ਉਸ (ਹਰਿ) ਪ੍ਰਮੇਸਰ ਦੇ ਨਾਮ (ਵਿਟਹੁ) ਉਪਰੋਂ ਸਦਾ (ਬਲਿ) ਬਲਿਹਾਰ ਕੁਰਬਾਨ ਜਾਂਦੇ ਹਾਂ।

## ਤੂੰ ਵਿਸਰਹਿ; ਤਦਿ ਹੀ ਮਰਿ ਜਾਉ ॥੧॥ ਰਹਾਉ ॥

ਹੇ ਪ੍ਰਮੇਸਰ! ਸਾਡਾ ਤਾਂ ਆਪ ਦੇ ਨਾਲ ਇਤਨਾ ਪਿਆਰ ਹੈ ਕਿ ਜਦੋਂ (ਤੂੰ) ਆਪ ਜੀ ਸਾਨੂੰ (ਵਿਸਰਹਿ) ਭੁੱਲ ਜਾਉ (ਤਦਿ) ਤਦੋਂ ਸਾਡਾ (ਮਰਿ ਜਾਉ) ਮਰ ਜਾਣਾ ਹੁੰਦਾ ਹੈ।

## ਤਿਨ ਤੂੰ ਵਿਸਰਹਿ; ਜਿ ਤੁਧੁ ਆਪਿ ਭੁਲਾਏ ॥

ਹੇ ਵਾਹਿਗੁਰੂ! (ਤੂੰ) ਤੁਸੀਂ (ਤਿਨ) ਉਹਨਾਂ ਨੂੰ (ਵਿਸਰਹਿ) ਭੁੱਲਦੇ ਹੋ। (ਜਿ) ਜਿਹੜੇ (ਤੁਧੁ) ਤੁਹਾਨੂੰ ਆਪ (ਭੁਲਾਏ) ਭੁਲਾ ਦਿੰਦੇ ਹਨ। **ਵਾ:** (ਜਿ) ਜਿਨ੍ਹਾਂ ਨੂੰ (ਤੁਧੁ) ਤੁਸੀਂ ਆਪ ਮਾਇਆ ਦੇ ਮੋਹ ਵਿੱਚ ਪਇਆ ਹੋਇਆ ਜਾਣ ਕੇ (ਭੁਲਾਏ) ਭੁਲਾ ਦਿੱਤਾ ਹੈ।

### ਅੰਗ:੧੬੦

## ਤਿਨ ਤੂੰ ਵਿਸਰਹਿ; ਜਿ ਦੂਜੈ ਭਾਏ ॥

ਹੇ ਪ੍ਰਮੇਸਰ! (ਤਿਨ ਤੂੰ) ਉਨ੍ਹਾਂ ਨੂੰ ਤੂੰ (ਵਿਸਰਹਿ) ਭੁੱਲਦਾ ਹੈਂ (ਜਿ) ਜਿਹੜੇ (ਦੂਜੈ) ਦੂਜੀਆਂ ਚੀਜਾਂ ਨਾਲ (ਭਾਏ) ਪ੍ਰੇਮ ਕਰਦੇ ਹਨ। **ਵਾ:** (ਜਿ) ਜਿਹੜੇ (ਦੂਜੈ ਭਾਏ) ਦ੍ਵੈਤ ਭਾਵ ਵਿੱਚ ਲੱਗੇ ਹੋਏ ਹਨ।

## ਮਨਮੁਖ ਅਗਿਆਨੀ; ਜੋਨੀ ਪਾਏ ॥੨॥

ਜਿਨ੍ਹਾਂ ਮਨਮੁਖਾਂ ਨੇ ਮਨ ਨੂੰ ਮੁਖੀ ਸਮਝਿਆ ਹੋਇਆ ਹੈ ਅਤੇ ਜੋ ਸਰੂਪ ਦੇ (ਅਗਿਆਨੀ) ਗਿਆਨ ਤੋਂ ਰਹਿਤ ਹਨ ਉਹ ਵਾਰ-ਵਾਰ (ਜੋਨੀ ਪਾਏ) ਜੂਨਾਂ ਵਿੱਚ ਪਾਏ ਜਾਂਦੇ ਹਨ।

## ਜਿਨ ਇਕ ਮਨਿ ਤੁਠਾ; ਸੇ ਸਤਿਗੁਰ ਸੇਵਾ ਲਾਏ ॥

ਹੇ ਸੱਚੇ ਪਾਤਸ਼ਾਹ! ਜਿਨ੍ਹਾਂ ਨੇ ਇਕ ਮਨ ਹੋ ਕੇ ਆਪ ਨੂੰ ਜਪਿਆ ਹੈ ਉਨ੍ਹਾਂ ਤੇ ਆਪ ਜੀ (ਤੁਠਾ) ਪ੍ਰਸੰਨ ਹੋਏ ਹੋ ਅਤੇ ਜਿੰਨ੍ਹਾਂ ਤੇ ਆਪ ਪ੍ਰਸੰਨ ਹੋ ਗਏ ਹੋ (ਸੇ) ਉਹ ਤੁਸੀਂ ਸਤਿਗੁਰਾਂ ਦੀ (ਸੇਵਾ) ਟਹਿਲ ਵਿੱਚ (ਲਾਏ) ਲਾ ਦਿੱਤੇ ਹਨ।

## ਜਿਨ ਇਕ ਮਨਿ ਤੁਠਾ; ਤਿਨ ਹਰਿ ਮੰਨਿ ਵਸਾਏ ॥

ਜਿਨ੍ਹਾਂ ਦਾ (ਇਕ ਮਨਿ) ਇਕਾਗਰ ਮਨ ਦੇਖ ਕੇ ਤੁਸੀਂ (ਤੁਠਾ) ਪ੍ਰਸੰਨ ਹੋਏ ਹੋ। ਹੇ (ਹਰਿ) ਹਰੀ! (ਤਿਨ) ਉਹਨਾਂ ਦੇ ਮਨ ਵਿੱਚ ਤੁਸੀਂ ਸ੍ਰਵਣ ਤੇ ਮੰਨਣ ਕਰਵਾ ਕੇ ਆਪਣਾ ਨਾਮ (ਵਸਾਏ) ਵਸਾ ਦਿੰਦੇ ਹੋ।

## ਗੁਰਮਤੀ; ਹਰਿ ਨਾਮਿ ਸਮਾਏ ॥੩॥

ਹੇ (ਹਰਿ) ਪ੍ਰਮੇਸਰ! ਇਉਂ ਉਹ ਗੁਰਮਤ ਦੁਆਰਾ ਤੇਰੇ ਨਾਮ ਵਿੱਚ (ਸਮਾਏ) ਮਿਲ ਜਾਂਦੇ ਭਾਵ ਮਸਤ ਹੋ ਜਾਂਦੇ ਹਨ।

## ਜਿਨਾ ਪੋਤੈ ਪੁੰਨੁ; ਸੇ ਗਿਆਨ ਬੀਚਾਰੀ ॥

ਜਿਨ੍ਹਾਂ ਦੇ ਹਿਰਦੇ ਰੂਪ (ਪੋਤੈ) ਖਜਾਨੇ ਵਿੱਚ ਪੁੰਨ ਹਨ (ਸੇ) ਉਹ ਸਰੂਪ ਦੇ ਗਿਆਨ ਦੀ ਵੀਚਾਰ ਵਾਲੇ ਹਨ।

## ਜਿਨਾ ਪੋਤੈ ਪੁੰਨੁ; ਤਿਨ ਹਉਮੈ ਮਾਰੀ ॥

ਜਿਨ੍ਹਾਂ ਦੇ ਹਿਰਦੇ ਰੂਪ (ਪੋਤੈ) ਖਜ਼ਾਨੇ ਵਿੱਚ ਪੂਰਬਲੇ ਨਿਸ਼ਕਾਮ ਕਰਮਾਂ ਰੂਪ ਪੁੰਨ ਹਨ। (ਤਿਨ) ਉਹਨਾਂ ਨੇ ਦੇਹ ਦੀ ਹੰਗਤਾ ਮਾਰ ਲਈ ਹੈ।

## ਨਾਨਕ, ਜੋ ਨਾਮਿ ਰਤੇ; ਤਿਨ ਕਉ ਬਲਿਹਾਰੀ ॥੪॥੭॥੨੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜੇ ਨਾਮ ਵਿੱਚ (ਰਤੇ) ਰੰਗੇ ਹਨ। (ਤਿਨ) ਉਹਨਾਂ ਤੋਂ (ਬਲਿਹਾਰੀ) ਬਲਿਹਾਰ, ਕੁਰਬਾਨ ਜਾਈਏ।

## ਗਉੜੀ ਗੁਆਰੇਰੀ ਮਹਲਾ ੩ ॥

## ਤੂੰ ਅਕਥੁ; ਕਿਉ ਕਥਿਆ ਜਾਹਿ ॥

ਹੇ ਪ੍ਰਮੇਸਰ! ਤੂੰ ਵੇਦਾਂ ਸ਼ਾਸ਼ਤਰਾਂ ਦੁਆਰਾ, ਸੁਰਤੀ ਸਿਮ੍ਰਤੀ ਦੁਆਰਾ ਅਤੇ ਸ਼ਕਤੀ ਬਿਰਤੀ ਦੁਆਰਾ (ਅਕਥੁ) ਕਥਨ ਤੋਂ ਰਹਿਤ ਹੋਣ ਕਰਕੇ ਕਿਸੇ ਦੇ ਪਾਸੋਂ (ਕਿਉ) ਕਿਵੇਂ ਕਥਿਆ (ਜਾਹਿ) ਜਾ ਸਕਦਾ ਹੈ। ਭਾਵ ਨਹੀਂ ਕਥਿਆ ਜਾ ਸਕਦਾ।

## ਗੁਰ ਸਬਦੁ ਮਾਰਣੁ; ਮਨ ਮਾਹਿ ਸਮਾਹਿ ॥

ਜੋ ਸਤਿਗੁਰੂ ਸਾਹਿਬ ਦਾ ਸਬਦ ਲਖਣਾ ਬਿਰਤੀ ਕਰਕੇ ਪ੍ਰਮੇਸਰ ਨੂੰ ਕਥਨ ਕਰਦਾ ਹੈ। ਇਹ ਇਕ (ਮਾਰਣੁ) ਮਸਾਲਾ ਹੈ ਅਤੇ ਜੇਕਰ ਇਹ ਮਨ ਦੇ ਵਿਚ (ਸਮਾਹਿ) ਸਮਾ ਜਾਵੇ ਤਾਂ ਫਿਰ ਮਨ ਦਾ ਮੰਦਾ ਸੁਭਾਅ ਮਾਰਿਆ ਜਾਂਦਾ ਹੈ।

## ਤੇਰੇ ਗੁਣ ਅਨੇਕ; ਕੀਮਤਿ ਨਹ ਪਾਹਿ ॥੧॥

ਹੇ ਸੱਚੇ ਪਾਤਸ਼ਾਹ! ਤੇਰੇ ਅਨੇਕਾਂ ਗੁਣ ਹਨ ਅਤੇ ਉਹਨਾਂ ਗੁਣਾਂ ਦੀ ਕਿਸੇ ਪਾਸੋਂ ਕੀਮਤ ਨਹੀਂ (ਪਾਹਿ) ਪਾਈ ਜਾਂਦੀ ਹੈ।

## ਜਿਸ ਕੀ ਬਾਣੀ; ਤਿਸੁ ਮਾਹਿ ਸਮਾਣੀ ॥

ਜਿਸ ਵਾਹਿਗੁਰੂ (ਕੀ) ਦੀ ਇਹ ਬਾਣੀ ਹੈ। ਜਿਹੜਾ ਇਸ ਵਿੱਚ ਮਿਲਦਾ ਹੈ। ਉਸਦੀ ਬਿਰਤੀ ਉਸ ਵਾਹਿਗੁਰੂ (ਮਾਹਿ) ਵਿੱਚ ਹੀ (ਸਮਾਣੀ) ਸਮਾ ਜਾਵੇਗੀ। ਭਾਵ ਅਭੇਦ ਹੋ ਜਾਵੇਗੀ।

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚ ਸਮਾਣੀ॥** *(ਅੰਗ:੭੫੪)*

## ਤੇਰੀ ਅਕਥ ਕਥਾ; ਗੁਰ ਸਬਦਿ ਵਖਾਣੀ ॥੧॥ ਰਹਾਉ ॥

ਹੇ ਪ੍ਰਮੇਸਰ! ਜੋ ਤੇਰੀ ਕਥਾ ਸ਼ਕਤੀ ਬਿਰਤੀ ਕਰਕੇ (ਅਕਥ) ਕਥਨ ਕਰਨ ਤੋਂ ਰਹਿਤ ਹੈ ਭਾਵ ਕਿਸੇ ਪਾਸੋਂ ਕਹੀ ਨਹੀਂ ਜਾਂਦੀ। ਉਹ ਸਤਿਗੁਰੂ ਸਾਹਿਬ ਜੀ ਨੇ ਸਬਦ ਕਰਕੇ ਲਖਣਾ ਬਿਰਤੀ ਦੁਆਰਾ (ਵਖਾਣੀ) ਕਥਨ ਕੀਤੀ ਹੈ।

## ਜਹ ਸਤਿਗੁਰੁ; ਤਹ ਸਤਸੰਗਤਿ ਬਣਾਈ ॥

ਹੇ ਭਾਈ! (ਜਹ) ਜਿਥੇ ਸਤਿਗੁਰਾਂ ਦਾ ਨਿਵਾਸ ਹੁੰਦਾ ਹੈ (ਤਹ) ਉਥੇ ਪ੍ਰਮੇਸਰ ਨੇ ਸਤਸੰਗਤਿ ਬਣਾਈ ਹੈ।

ਕਿਉਂਕਿ ਸਤਿਗੁਰਾਂ ਦੇ ਨਿਵਾਸ ਤੋਂ ਬਿਨਾਂ ਕਦੇ ਵੀ ਸਤਸੰਗਤਿ ਨਹੀਂ ਹੋ ਸਕਦੀ। ਯਥਾ:-

**ਸਤਿਗੁਰ ਬਾਝਹੁ ਸੰਗਤਿ ਨ ਹੋਈ ॥** (ਅੰਗ: ੧੦੬੮)

ਪਿਛਲੇ ਜੁਗਾਂ ਵਿੱਚ ਰਿਖੀਆਂ ਮੁਨੀਆਂ ਦੇ ਇਕੱਠ ਹੁੰਦੇ ਸਨ।

**ਜਹ ਸਤਿਗੁਰੁ; ਸਹਜੇ ਹਰਿ ਗੁਣ ਗਾਈ ॥**

ਜਿਥੇ ਸਤਿਗੁਰਾਂ ਦਾ ਨਿਵਾਸ ਹੈ ਉਥੇ (ਸਹਜੇ) ਸੁਤੇ ਹੀ (ਹਰਿ) ਹਰੀ ਅਕਾਲ ਪੁਰਖ ਦੇ ਗੁਣ (ਗਾਈ) ਗਾਏ ਜਾਂਦੇ ਹਨ।

**ਜਹ ਸਤਿਗੁਰੁ; ਤਹਾ ਹਉਮੈ, ਸਬਦਿ ਜਲਾਈ ॥੨॥**

(ਜਹ) ਜਿਸ ਹਿਰਦੇ ਵਿੱਚ ਸਤਿਗੁਰਾਂ ਦਾ ਨਿਵਾਸ ਹੈ ਉਸ ਹਿਰਦੇ ਵਿੱਚ ਪ੍ਰਮੇਸਰ ਨੇ ਗੁਰਾਂ ਦੇ ਸਬਦ ਦੁਆਰਾ ਹਉਮੈ ਨੂੰ (ਜਲਾਈ) ਜਾਲ ਦਿੱਤਾ ਭਾਵ ਸਾੜ ਦਿੱਤਾ ਹੈ।

**ਗੁਰਮੁਖਿ ਸੇਵਾ; ਮਹਲੀ ਥਾਉ ਪਾਏ ॥**

ਜਿਹੜੇ ਜੀਵ ਗੁਰਮੁਖਾਂ ਦੀ ਸੇਵਾ ਕਰਦੇ ਹਨ ਉਹ (ਮਹਲੀ) ਤੁਰੀਆ ਪਦ ਰੂਪ ਮਹਿਲ **ਵਾ:** ਸੱਚਖੰਡ ਰੂਪ ਮਹਿਲ ਵਿੱਚ (ਥਾਉ) ਥਾਂ, ਟਿਕਾਣਾ (ਪਾਏ) ਪਾ ਲੈਂਦੇ ਹਨ।

**ਗੁਰਮੁਖਿ ਅੰਤਰਿ; ਹਰਿ ਨਾਮੁ ਵਸਾਏ ॥**

ਉਹ ਗੁਰਮੁਖ ਜਨ ਹਿਰਦੇ ਦੇ ਅੰਦਰ ਪ੍ਰਮੇਸਰ ਦੇ ਨਾਮ ਨੂੰ (ਵਸਾਏ) ਵਸਾਉਂਦੇ ਹਨ ਅਤੇ

**ਗੁਰਮਖਿ ਭਗਤਿ; ਹਰਿ ਨਾਮਿ ਸਮਾਏ ॥੩॥**

(ਗੁਰਮੁਖਿ) ਮੁਖੀ ਗੁਰਾਂ ਦੁਆਰਾ ਭਗਤੀ ਕਰਨੇ ਕਰਕੇ ਪ੍ਰਮੇਸਰ ਵਿੱਚ (ਸਮਾਏ) ਸਮਾ ਜਾਂਦੇ ਭਾਵ ਮਿਲ ਜਾਂਦੇ ਹਨ।

**ਅਥਵਾ :** ਮੁਖੀ ਗੁਰਾਂ ਦੁਆਰਾ ਭਗਤੀ ਕਰਨੇ ਕਰਕੇ ਪ੍ਰਮੇਸਰ ਦੇ ਨਾਮ ਵਿੱਚ ਸਮਾਈਦਾ ਭਾਵ ਮਿਲੀਦਾ ਹੈ।

**ਆਪੇ ਦਾਤਿ ਕਰੇ; ਦਾਤਾਰੁ ॥**

ਜਿੰਨ੍ਹਾਂ ਨੂੰ (ਦਾਤਾਰੁ) ਦਾਤਾ ਪ੍ਰਮੇਸਰ (ਆਪੇ) ਆਪ ਨਾਮ ਦੀ ਦਾਤ ਦੇਣਾ (ਕਰੇ) ਕਰਦਾ ਹੈ।

**ਪੂਰੇ ਸਤਿਗੁਰ ਸਿਉ; ਲਗੈ ਪਿਆਰੁ ॥**

ਉਹਨਾਂ ਦਾ (ਪੂਰੇ) ਪੂਰਨ ਸਤਿਗੁਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ (ਸਿਉ) ਨਾਲ ਪਿਆਰ (ਲਗੈ) ਲੱਗ ਜਾਂਦਾ ਹੈ।

**ਨਾਨਕ, ਨਾਮਿ ਰਤੇ; ਤਿਨ ਕਉ ਜੈਕਾਰੁ ॥੪॥੮॥੨੮॥**

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਮ ਵਿੱਚ (ਰਤੇ) ਰੰਗੇ ਹਨ। ਉਹਨਾਂ ਦੀ ਸਦਾ ਹੀ (ਜੈਕਾਰੁ) ਜੈ-ਜੈ ਕਾਰ ਹੈ।

## ਗਉੜੀ ਗੁਆਰੇਰੀ ਮਹਲਾ ੩ ॥

**ਪ੍ਰਸ਼ਨ :** ਸਤਿਗੁਰਾਂ ਪਾਸੋਂ ਸਿੱਖਾਂ ਨੇ ਪੁੱਛਿਆ ਕਿ ਹੇ ਮਹਾਰਾਜ ! ਇਹ ਜਿੰਨੇ ਵੀ ਰੂਪ ਰੰਗ ਹਨ। ਇਹ ਕਿਸ ਤੋਂ ਪੈਦਾ ਹੋਏ ਹਨ? ਤਾਂ ਮਹਾਰਾਜ ਜੀ ਕਹਿੰਦੇ ਹਨ।

## ਏਕਸੁ ਤੇ; ਸਭਿ ਰੂਪ ਹਹਿ ਰੰਗਾ ॥

**ਉੱਤਰ :** (ਏਕਸੁ) ਇੱਕ ਅਕਾਲ ਪੁਰਖ ਤੋਂ ਹੀ ਸਾਰੇ (ਰੂਪ) ਅਕਾਰ ਛੋਟਾ, ਲੰਮਾ, ਮਧਰਾ, ਦਰਮਿਆਨਾ ਆਦਿਕ ਤੇ ਸਾਰੇ (ਰੰਗਾ) ਚਿੱਟਾ, ਕਾਲਾ, ਪੀਲਾ ਆਦਿਕ ਬਣੇ ਹਨ। **ਵਾ:** ਇੱਕ ਅਕਾਲ ਪੁਰਖ ਤੋਂ ਹੀ *ਚਾਰ ਖਾਣੀਆਂ ਦੇ (ਰੂਪ) ਅਕਾਰ ਤੇ ਰੰਗ ਬਣੇ ਹਨ।

**ਅਥਵਾ :** ਜੋ ਸੂਖਮ ਦੇਹਾਂ ਦੇ (ਰੂਪ) ਅਕਾਰ ਹਨ ਅਤੇ (ਰੰਗਾ) ਤਿੰਨਾਂ ਗੁਣਾਂ ਕਰਕੇ ਰਾਜਸੀ, ਤਾਮਸੀ ਤੇ ਸਾਂਤਕੀ ਜੋ ਸੁਭਾਅ ਹਨ, ਇਹ (ਸਭਿ) ਸਾਰੇ (ਏਕਸੁ) ਇੱਕ ਵਾਹਿਗੁਰੂ (ਤੇ) ਤੋਂ ਪ੍ਰਤੀਤ ਹੁੰਦੇ ਹਨ।

**ਪ੍ਰਸ਼ਨ :** ਹੇ ਮਹਾਰਾਜ ! ਲੋਕ ਤਾਂ ਪੰਜਾਂ ਤੱਤਾਂ ਤੋਂ ਜਗਤ ਨੂੰ ਬਣਿਆ ਦੱਸਦੇ ਹਨ?

## ਪਉਣੁ ਪਾਣੀ ਬੈਸੰਤਰੁ; ਸਭਿ ਸਹਲੰਗਾ ॥

**ਉੱਤਰ :** ਪੌਣ, ਪਾਣੀ, ਅਗਨੀ, ਧਰਤੀ ਤੇ ਆਕਾਸ਼ ਆਦਿ (ਸਭਿ) ਸਾਰਿਆਂ ਦਾ (ਸਹਲੰਗਾ) ਸੰਗੀ, ਸਾਥੀ ਪ੍ਰਮੇਸਰ ਹੈ।

**ਅਥਵਾ :** ਵਾਹਿਗੁਰੂ ਪ੍ਰਮੇਸਰ ਪਾਉਣ ਵਿੱਚ ਵੀ ਮਿਲਿਆ ਹੈ। ਤਾਹੀਉਂ ਸਾਰੇ ਸਾਹ ਲੈਂਦੇ ਹਨ। ਪਾਣੀ ਵਿੱਚ ਮਿਲਿਆ ਹੋਇਆ ਹੈ, ਜਿਸ ਕਰਕੇ ਸਾਰਿਆਂ ਦਾ ਆਕਾਰ ਬਣਿਆ ਹੈ।

**ਇਸ ਪਾਨੀ ਤੇ ਜਿਨਿ ਤੂ ਘਰਿਆ ॥** *(ਅੰਗ:੯੧੩)*

ਅਤੇ ਇਸੇ ਪ੍ਰਕਾਰ (ਬੈਸੰਤਰੁ) ਅਗਨੀ ਵਿੱਚ ਵੀ ਮਿਲਿਆ ਹੋਣ ਕਰਕੇ ਸਾਰਿਆਂ ਦੇ ਅੰਦਰ ਖਾਣ ਪੀਣ ਦੀ ਜੋ ਖੁਰਾਕ ਹੈ, ਇਹ ਹਜ਼ਮ ਹੁੰਦੀ ਹੈ। ਇਸ ਪ੍ਰਕਾਰ ਪ੍ਰਮੇਸਰ ਪੌਣ, ਪਾਣੀ, ਅਗਨੀ ਆਦਿਕ ਸਾਰਿਆਂ ਦੇ (ਸਹ) ਸਾਥ (ਲੰਗਾ) ਲੱਗਿਆ ਹੋਇਆ ਹੈ। ਭਾਵ ਮਿਲਿਆ ਹੋਇਆ ਹੈ।

**ਅਥਵਾ :** ਜੋ ਪੌਣ ਰਜੋਗੁਣੀ, ਪਾਣੀ ਸਤੋਗੁਣੀ ਅਤੇ ਅਗਨੀ ਤਮੋਗੁਣੀ ਹੈ। ਇਨ੍ਹਾਂ ਤਿੰਨਾਂ ਗੁਣਾਂ ਦੇ ਨਾਲ ਚੇਤਨ ਪ੍ਰਮੇਸਰ ਦਾ (ਸਹਲੰਗਾ) ਸਾਥ ਲੱਗਾ ਹੋਇਆ ਹੈ। ਜਿਸ ਕਰਕੇ ਇਹ ਤਿੰਨੇ ਗੁਣ ਸਿੱਧ ਹੁੰਦੇ ਹਨ।

**ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥** *(ਜਾਪੁ ਸਾਹਿਬ)*

## ਭਿੰਨ ਭਿੰਨ ਵੇਖੈ; ਹਰਿ ਪ੍ਰਭੁ ਰੰਗਾ ॥੧॥

ਪ੍ਰਮੇਸਰ ਭਿੰਨ-ਭਿੰਨ ਚਾਰ ਖਾਣੀਆਂ ਦੇ ਜੀਵ ਬਣਾ ਕੇ ਉਹਨਾਂ ਦੇ ਤਾਈਂ (ਵੇਖੈ) ਵੇਖਦਾ ਹੈ ਅਤੇ ਜੋ ਉਸ ਨੇ ਇੱਕ-ਇੱਕ ਖਾਣੀ ਅੰਦਰ ਇੱਕੀ ਲੱਖ ਤਰ੍ਹਾਂ ਦੇ ਜੀਵ ਪੈਦਾ ਕੀਤੇ ਹੋਏ ਹਨ। ਇਹ ਸਭ ਹਰੀ ਪ੍ਰਭੂ ਦੇ ਹੀ (ਰੰਗਾ) ਕੌਤਕ ਹਨ। ਜਿਵੇਂ ਉਸ ਨੂੰ ਤਮਾਸ਼ਾ ਕਰਨਾ ਚੰਗਾ ਲੱਗਦਾ ਹੈ, ਉਹ ਤਿਵੇਂ ਹੀ ਕਰਦਾ ਹੈ।

---

* **ਚਾਰ ਖਾਣੀਆਂ :**
੧. **ਅੰਡਜ :** ਅੰਡੇ ਵਿਚੋਂ ਪੈਦਾ ਹੋਣ ਵਾਲੇ ਪੰਛੀ, ਮੱਛੀ, ਸੱਪ ਆਦਿ।
੨. **ਜੇਰਜ :** ਜੇਰ ਵਿਚੋਂ ਪੈਦਾ ਹੋਣ ਵਾਲੇ ਮਨੁੱਖ, ਪਸ਼ੂ ਆਦਿ।
੩. **ਸੇਤਜ :** ਮੁੜਕੇ ਤੋਂ ਪੈਦਾ ਹੋਣ ਵਾਲੇ ਜੂੰ,ਚਿੱਚੜ ਆਦਿ।
੪. **ਉਤਭੁਜ :** ਧਰਤੀ ਨੂੰ ਪਾੜ ਕੇ ਜਿਸ ਦਾ ਅੰਕੁਰ ਨਿਕਲੇ। ਜਿਵੇਂ ਬਨਸਪਤੀ ਖੇਤੀ ਆਦਿਕ।

**ਅਥਵਾ :** ਭਿੰਨ-ਭਿੰਨ ਕਰਕੇ ਕਈ ਰਜੋਗੁਣੀ ਹਨ, ਜੋ ਪਦਾਰਥਾਂ ਦੇ ਖਾਣ, ਪੀਣ, ਜੋੜਨ ਤੇ ਭੋਗਣ ਵਿੱਚ ਹੀ ਲੱਗੇ ਰਹਿੰਦੇ ਹਨ। ਕਈ ਤਮੋਗੁਣੀ ਹਨ ਜੋ ਨਿਰੇ ਕ੍ਰੋਧ ਵਿੱਚ ਹੀ ਭੁੱਖੇ ਮਰਦੇ ਰਹਿੰਦੇ ਹਨ ਜਾਂ ਪਸ਼ੂਆਂ ਵਾਂਗ ਪੇਟ ਭਰਕੇ ਸੁੱਤੇ ਹੀ ਰਹਿੰਦੇ ਹਨ। ਯਥਾ :

**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥** (ਅੰਗ:੧੧੦੫)

ਫਿਰ ਕਈ ਸਤੋਗੁਣੀ ਹਨ ਜੋ ਨਰਮ ਖੁਰਾਕ ਖਾ ਕੇ ਆਪਣਾ ਗੁਜਾਰਾ ਕਰਦੇ ਹਨ ਅਤੇ ਮੂੰਹੋਂ ਮਿੱਠੇ ਬਚਨ ਬੋਲਦੇ ਹਨ। ਇਸ ਪ੍ਰਕਾਰ ਭਿੰਨ-ਭਿੰਨ ਕਰਕੇ (ਹਰਿ ਪ੍ਰਭੁ) ਹਰੀ ਪ੍ਰਭੂ ਦੇ (ਰੰਗਾ) ਕੌਤਕ ਹਨ, ਢੰਗ ਹਨ ਅਤੇ ਉਹ ਆਪ ਹੀ ਇੰਨ੍ਹਾਂ ਸਾਰਿਆਂ ਨੂੰ (ਵੇਖੈ) ਵੇਖ ਰਿਹਾ ਭਾਵ ਪ੍ਰਕਾਸ਼ ਰਿਹਾ ਹੈ।

## ਏਕੁ ਅਚਰਜੁ; ਏਕੋ ਹੈ ਸੋਈ ॥

(ਏਕੁ ਅਚਰਜੁ) ਇਕੋ ਹੀ ਵਾਹਿਗੁਰੂ ਬ੍ਰਹਮ ਹੈ ਅਤੇ (ਏਕੋ) ਇਕੋ ਹੀ (ਸੋਈ) ਉਹ ਸੰਸਾਰ ਦੇ ਅੰਦਰ ਗੁਰੂ ਰੂਪ ਹੈ।

**ਅਥਵਾ :** (ਏਕੁ ਅਚਰਜੁ) ਇਕੋ ਹੀ ਨਿਰਗੁਣ ਬ੍ਰਹਮ ਹੈ ਅਤੇ (ਏਕੋ) ਇਕੋ ਹੀ (ਸੋਈ) ਉਹ ਈਸ਼ਰ ਰੂਪ ਹੋ ਕੇ ਸਾਰੇ ਜਗਤ ਦੀ ਉਤਪਤੀ, ਪਾਲਣਾ ਤੇ ਲੈਅਤਾ ਕਰਨ ਵਾਲਾ ਹੈ।

**ਅਥਵਾ :** (ਏਕੁ ਅਚਰਜੁ) ਇਕੋ ਹੀ ਇਕ ਅਦ੍ਵੈਤ ਰੂਪ ਬ੍ਰਹਮ ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਆਪ ਸ੍ਵੈਯੰ ਪ੍ਰਕਾਸ਼ ਰੂਪ ਹੈ। ਫਿਰ (ਏਕੋ ਹੈ ਸੋਈ) ਉਹ ਇਕੋ ਹੀ ਸਾਰਿਆਂ ਦਾ ਆਧਾਰ ਹੈ ਅਤੇ ਆਪ ਹੀ ਨਿਰਾਧਾਰ ਰੂਪ ਹੈ।

**ਅਥਵਾ :** (ਏਕੁ ਅਚਰਜੁ) ਇਕੋ ਹੀ ਈਸ਼ਰ ਰੂਪ ਹੈ ਅਤੇ (ਏਕੋ ਹੈ ਸੋਈ) ਉਹ ਇਕੋ ਹੀ ਜੀਵ ਰੂਪ ਹੈ।

**ਅਥਵਾ :** (ਏਕੁ ਅਚਰਜੁ) ਇਕੋ ਹੀ ਬ੍ਰਹਮ ਜੀਵ ਦਾ ਸਾਖੀ ਰੂਪ ਹੈ ਅਤੇ (ਏਕੋ ਹੈ ਸੋਈ) ਉਹ ਇਕੋ ਹੀ ਈਸ਼ਰ ਵਿੱਚ ਸਾਖੀ ਰੂਪ ਹੈ।

## ਗੁਰਮੁਖਿ ਵੀਚਾਰੇ; ਵਿਰਲਾ ਕੋਈ ॥੧॥ ਰਹਾਉ ॥

ਕੋਈ-ਕੋਈ ਵਿਰਲਾ ਗੁਰਮੁਖ ਹੀ ਐਸੇ ਵਾਹਿਗੁਰੂ ਪ੍ਰਮੇਸਰ ਨੂੰ ਵਿਚਾਰਦਾ ਹੈ। ਜਿੰਨ੍ਹਾਂ ਨੇ ਇਹ ਸਮਝਿਆ ਹੈ ਉਹਨਾਂ ਨੂੰ ਗਿਆਨ ਦੀ ਦਾਤ ਪ੍ਰਾਪਤ ਹੋਈ ਹੈ।

## ਸਹਜਿ ਭਵੈ; ਪ੍ਰਭੁ ਸਭਨੀ ਥਾਈ ॥

ਉਹ ਵਾਹਿਗੁਰੂ (ਪ੍ਰਭੁ) ਪ੍ਰਮੇਸਰ (ਸਹਜਿ) ਸਹਿਜੇ ਹੀ (ਸਭਨੀ ਥਾਈ) ਸਾਰਿਆਂ ਥਾਵਾਂ ਤੇ ਜੀਵ ਰੂਪ ਹੋ ਕੇ (ਭਵੈ) ਵਿਚਰ ਰਿਹਾ ਹੈ।

**ਅਥਵਾ :** ਜੋ ਸਤ ਚਿਤ ਅਨੰਦ (ਸਹਜਿ) ਸਰੂਪ (ਪ੍ਰਭੁ) ਪ੍ਰਮੇਸਰ ਹੈ। ਉਹ ਈਸ਼ਰ ਰੂਪ ਹੋ ਕੇ (ਸਭਨੀ ਥਾਈ) ਸਾਰਿਆਂ ਥਾਵਾਂ ਵਿੱਚ (ਭਵੈ) ਵਿਚਰ ਰਿਹਾ ਹੈ ਭਾਵ ਕਦੇ ਰਾਮ ਚੰਦਰ, ਕਦੇ ਕ੍ਰਿਸ਼ਨ ਤੇ ਕਦੇ ਬਾਵਨ ਅਵਤਾਰ ਧਾਰ ਲੈਂਦਾ ਹੈ।

**ਅਥਵਾ :** ਉਹ (ਪ੍ਰਭੁ) ਪ੍ਰਮੇਸਰ (ਸਹਜਿ) ਸਹਿਜੇ ਹੀ (ਸਭਨੀ ਥਾਈ) ਸਾਰਿਆਂ ਥਾਵਾਂ ਵਿੱਚ ਸਾਖੀ ਰੂਪ ਹੋ ਕੇ (ਭਵੈ) ਵਿਚਰ ਰਿਹਾ ਹੈ।

**ਅਥਵਾ :** (ਸਹਜਿ) ਸਹਿਜੇ ਹੀ ਆਪਣਾ ਅਚੱਲ ਸਰੂਪ, ਪ੍ਰਕਾਸ਼ਤਾ ਰੂਪ ਆਤਮਾ ਵੀ ਉਹ ਆਪ ਹੈ। **ਵਾ:** ਸ਼ੁੱਧ (ਸਹਜਿ) ਸਰੂਪ ਵੀ ਉਹ ਆਪ ਹੈ ਅਤੇ ਸਾਖੀ ਰੂਪ ਹੋ ਕੇ (ਭਵੈ) ਵਿਚਰਨ ਵਾਲਾ ਵੀ ਉਹ ਆਪ ਹੈ। ਫਿਰ ਉਹ ਚੇਤਨ ਪ੍ਰਭੂ ਆਪ ਹੀ (ਸਭਨੀ ਥਾਈ) ਸਾਰਿਆਂ ਥਾਵਾਂ ਵਿੱਚ ਵਿਆਪਕ ਹੈ।

## ਕਹਾ ਗੁਪਤੁ ਪ੍ਰਗਟੁ; ਪ੍ਰਭਿ ਬਣਤ ਬਣਾਈ ॥

ਜੋ (ਕਹਾ) ਕਿਤੇ (ਗੁਪਤੁ) ਸੂਖਮ ਦੇਹਾਂ ਅਤੇ ਕਿਤੇ (ਪ੍ਰਗਟ) ਸਥੂਲ ਦੇਹਾਂ ਹਨ। **ਵਾ:** ਜੋ (ਕਹਾ) ਕਿਤੇ ਪ੍ਰਮਾਣੂ ਆਦਿਕ (ਗੁਪਤੁ) ਸੂਖਮ ਜੀਵ ਹਨ ਅਤੇ ਹਾਥੀ ਆਦਿਕ (ਪ੍ਰਗਟੁ) ਸਥੂਲ ਜੀਵ ਹਨ। ਇਹ ਸਾਰੀ (ਬਣਤ) ਬਨਾਵਟ (ਪ੍ਰਭਿ) ਪ੍ਰਮੇਸਰ ਨੇ ਆਪ (ਬਣਾਈ) ਬਣਾਉਣਾ ਕੀਤੀ ਹੈ। ਯਥਾ :

**ਚੀਟੀ ਤੇ ਕੁੰਚਰ ਅਸਥੂਲਾ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥** *(ਚੌਪਈ ਸਾਹਿਬ)*

**ਅਥਵਾ :** ਵਾਹਿਗੁਰੂ ਪ੍ਰਮੇਸਰ (ਕਹਾ) ਕਿਤੇ ਅਗਿਆਨੀਆਂ ਅੰਦਰ ਗੁਪਤ ਰੂਪ ਹੈ ਅਤੇ ਕਿਤੇ ਬ੍ਰਹਮ ਗਿਆਨੀਆਂ ਅੰਦਰ ਪ੍ਰਗਟ ਰੂਪ ਹੈ। **ਵਾ:** (ਕਹਾ) ਕਿਤੇ (ਗੁਪਤੁ) ਨਿਰਗੁਣ ਸਰੂਪ ਕਹਾਉਂਦਾ ਹੈ ਅਤੇ ਕਿਤੇ (ਪ੍ਰਗਟ) ਸਰਗੁਣ ਸਰੂਪ ਕਹਾਉਂਦਾ ਹੈ। ਫਿਰ ਇਹ ਸਾਰੇ ਸੰਸਾਰ ਦੀ (ਬਣਤ) ਬਣਾਵਟ (ਪ੍ਰਭਿ) ਵਾਹਿਗੁਰੂ ਪ੍ਰਮੇਸਰ ਨੇ ਆਪਣੀ ਮੌਜ ਵਿੱਚ ਬਣਾਈ ਹੈ।

## ਆਪੇ; ਸੁਤਿਆ ਦੇਇ ਜਗਾਈ ॥੨॥

ਵਾਹਿਗੁਰੂ ਪ੍ਰਮੇਸਰ ਆਪ ਹੀ ਅਵਿਦਿਆ ਰੂਪ ਨੀਂਦ ਵਿੱਚ ਸੁੱਤੇ ਹੋਏ ਜਗਿਆਸੂਆਂ ਨੂੰ ਗਿਆਨ ਅਵਸਥਾ ਦੇ ਕੇ ਜਗਾ ਦਿੰਦਾ ਹੈ।

## ਤਿਸ ਕੀ ਕੀਮਤਿ; ਕਿਨੈ ਨ ਹੋਈ ॥

(ਤਿਸ) ਉਸ ਵਾਹਿਗੁਰੂ ਪ੍ਰਮੇਸਰ (ਕੀ) ਦੀ ਕੀਮਤ (ਕਿਨੈ) ਕਿਸੇ ਪਾਸੋਂ (ਨ ਹੋਈ) ਨਹੀਂ ਹੋ ਆਉਂਦੀ ਹੈ। **ਵਾ:** ਨਾ ਪਿੱਛੇ ਕਿਸੇ ਪਾਸੋਂ ਹੋਈ ਹੈ ਅਤੇ ਨਾ ਹੀ ਅੱਗੇ ਨੂੰ ਹੋਵੇਗੀ।

## ਕਹਿ ਕਹਿ ਕਥਨੁ; ਕਹੈ ਸਭੁ ਕੋਈ ॥

(ਕਹੈ) ਕਹਿਣ ਮਾਤਰ ਸਭ ਕੋਈ ਹੀ ਕਹਿ ਕਹਿ ਕੇ (ਕਥਨੁ) ਵਰਣਨ ਕਰਦੇ ਹਨ।

**ਅਥਵਾ :** ਜੋ ਬਿਆਸ ਆਦਿਕਾਂ ਦੀਆਂ ਕਥਨ ਕੀਤੀਆਂ ਹੋਈਆਂ ਕਥਾਵਾਂ ਹਨ ਉਹਨਾਂ ਨੂੰ ਕਹਿਣ ਵਾਲੇ ਹੋ ਕੇ ਸਭ ਕੋਈ ਪੰਡਿਤ ਵਿਦਵਾਨ ਪਿੱਛੇ (ਕਹਿ) ਕਹਿੰਦੇ ਸੀ, ਹੁਣ (ਕਹਿ) ਕਹਿੰਦੇ ਹਨ ਅਤੇ ਅੱਗੇ ਨੂੰ ਵੀ (ਕਹੈ) ਕਹਿਣਗੇ। ਪਰ ਕੋਈ ਵੀ ਸ਼ਕਤੀ ਬਿਰਤੀ ਕਰਕੇ ਉਸ ਵਾਹਿਗੁਰੂ ਦੇ ਸਰੂਪ ਨੂੰ ਕਥਨ ਨਹੀਂ ਕਰ ਸਕਦਾ।

**ਪ੍ਰਸ਼ਨ :** ਹੇ ਮਹਾਰਾਜ ! ਕੋਈ ਉਸ ਪ੍ਰਮੇਸਰ ਨੂੰ ਸਮਝ ਸਕਦਾ ਹੈ?

**ਉੱਤਰ :** ਹਾਂ ਭਾਈ।

## ਗੁਰ ਸਬਦਿ ਸਮਾਵੈ; ਬੂਝੈ ਹਰਿ ਸੋਈ ॥੩॥

ਜਿਸ ਦਾ ਮਨ (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਵਿੱਚ (ਸਮਾਵੈ) ਸਮਾ ਜਾਂਦਾ ਭਾਵ ਮਸਤ ਹੋ ਜਾਂਦਾ ਹੈ। (ਸੋਈ) ਉਹ (ਹਰਿ) ਪ੍ਰਮੇਸਰ ਨੂੰ (ਬੂਝੈ) ਸਮਝਦਾ ਹੈ ਅਤੇ ਸਮਝ ਕੇ ਉਸ ਵਿੱਚ ਸਮਾ ਕੇ, ਅਭੇਦ ਹੋ ਕੇ ਉਸ ਦਾ ਸਰੂਪ ਹੀ ਹੋ ਜਾਂਦਾ ਹੈ।

## ਸੁਣਿ ਸੁਣਿ ਵੇਖੈ; ਸਬਦਿ ਮਿਲਾਏ ॥

ਜਿਹੜਾ ਸਤ ਸ਼ਾਸਤਰਾਂ ਦੁਆਰਾ (ਸੁਣਿ) ਸ੍ਰਵਣ ਕਰਦਾ ਹੈ ਅਤੇ ਫਿਰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ (ਸੁਣਿ) ਸੁਣਦਾ ਹੈ। **ਵਾ:** ਜੋ ਗੁਰਾਂ ਦੁਆਰਾ ਸ਼ਰਧਾ ਤੇ ਵਿਸ਼ਵਾਸ ਰੂਪ (ਸੁਣਿ) ਸ੍ਰਵਣ ਭਾਵ ਕੰਨਾਂ ਰਾਹੀਂ ਆਪਣੀ ਸਰੂਪ ਦੀ ਵਿਚਾਰ ਨੂੰ (ਸੁਣਿ) ਸੁਣਨਾ ਕਰਦਾ ਹੈ। ਪ੍ਰਮੇਸਰ ਉਹਨਾਂ ਨੂੰ ਗੁਰਾਂ ਦੇ ਸ਼ਬਦ

ਦੁਆਰਾ ਆਪਣੇ ਸਰੂਪ ਨਾਲ (ਮਿਲਾਏ) ਮੇਲ ਲੈਂਦਾ ਹੈ। **ਵਾ:** ਗੁਰਾਂ ਦੇ ਸ਼ਬਦ ਨਾਲ ਮੇਲ ਲੈਂਦਾ ਹੈ।

## ਵਡੀ ਵਡਿਆਈ; ਗੁਰ ਸੇਵਾ ਤੇ ਪਾਏ ॥

ਐਸੀ ਵੱਡੀ ਵਡਿਆਈ ਸਤਿਗੁਰਾਂ ਦੀ ਸੇਵਾ (ਤੇ) ਦੁਆਰਾ ਪ੍ਰਾਪਤ ਹੁੰਦੀ ਹੈ।

**ਅਥਵਾ :** ਜੋ ਪ੍ਰਤੱਖ ਸਤਿਗੁਰਾਂ ਦੀ ਸੇਵਾ ਕਰਦੇ ਹਨ। **ਵਾ:** ਜੋ ਸਬਦ ਦੀ ਕਮਾਈ ਕਰਨ ਰੂਪ ਸਤਿਗੁਰਾਂ ਦੀ ਸੇਵਾ ਕਰਦੇ ਹਨ। ਉਹ ਇਸ ਸੇਵਾ (ਤੇ) ਦੁਆਰਾ ਵਾਹਿਗੁਰੂ ਨਾਲ ਮਿਲਣ ਰੂਪ ਵੱਡੀ ਵਡਿਆਈ **ਵਾ: ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** ਰੂਪ ਵੱਡੀ ਵਡਿਆਈ (ਪਾਏ) ਪਾ ਲੈਂਦੇ ਹਨ।

## ਨਾਨਕ, ਨਾਮਿ ਰਤੇ; ਹਰਿ ਨਾਮਿ ਸਮਾਏ ॥੪॥੯॥੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪ੍ਰਮੇਸਰ ਦੇ ਨਾਮ ਵਿੱਚ ਰੰਗੇ ਹੋਏ ਹਨ, ਉਹ ਇਸ ਪ੍ਰਕਾਰ (ਨਾਮਿ) ਨਾਮੀ (ਹਰਿ) ਪ੍ਰਮੇਸਰ ਵਿੱਚ ਅਭੇਦ ਹੋ ਜਾਂਦੇ ਹਨ। ਜਿਵੇਂ ਜਲ ਵਿੱਚ ਜਲ ਮਿਲ ਜਾਂਦਾ ਹੈ। ਯਥਾ:-

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ: ੨੭੮)*

## ਗਉੜੀ ਗੁਆਰੇਰੀ ਮਹਲਾ ੩ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸੂਰਜ ਦੀ ਨਿਆਈਂ ਹਨ। ਜਿਸ ਪ੍ਰਕਾਰ ਸੂਰਜ ਦੇ ਚੜ੍ਹਨ ਨਾਲ ਹਨੇਰਾ ਚੱਕਿਆ ਜਾਂਦਾ ਹੈ, ਰਾਤ ਮੁੱਕ ਜਾਂਦੀ ਹੈ ਤੇ ਕਵਲ ਖਿੜ ਆਉਂਦੇ ਹਨ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਦੇ ਪ੍ਰਕਾਸ਼ ਕਰਕੇ ਸਾਰਾ ਹਨੇਰਾ ਚੱਕਿਆ ਜਾਂਦਾ ਭਾਵ ਦੂਰ ਹੋ ਜਾਂਦਾ ਹੈ, ਅਵਿਦਿਆ ਰੂਪ ਰਾਤ ਮੁੱਕ ਜਾਂਦੀ ਹੈ ਤੇ ਗੁਰਮੁਖਾਂ ਦੇ ਹਿਰਦੇ ਕਵਲਾਂ ਦੀ ਨਿਆਈਂ ਖਿੜ ਆਉਂਦੇ ਹਨ। ਜਿਸ ਪ੍ਰਕਾਰ ਸੂਰਜ ਦੇ ਚੜ੍ਹਨ ਨਾਲ ਸਾਰਿਆਂ ਦੀਆਂ ਅੱਖਾਂ ਵਿੱਚ ਪ੍ਰਕਾਸ਼ ਹੋ ਜਾਂਦਾ ਹੈ। ਉੱਲੂ ਅੰਨੇ ਹੋ ਜਾਂਦੇ ਹਨ ਤੇ ਸਾਰੇ ਰਾਹ ਦਿਸ ਪੈਂਦੇ ਹਨ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਦੇ ਪ੍ਰਕਾਸ਼ ਕਰਕੇ ਨਿਰਮਲ ਬੁੱਧੀ ਵਾਲਿਆਂ ਦੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਉੱਲੂਆਂ ਦੀ ਨਿਆਈਂ ਮਨਮੁਖ ਲੋਕ ਅਗਿਆਨ ਕਰਕੇ ਅੰਨ੍ਹੇ ਹੋ ਜਾਂਦੇ ਹਨ, ਤੇ ਫਿਰ ਜਿਹੜੇ ਰਾਹ ਹਨ ਜਿਵੇਂ ਮੁਸਲਮਾਨ ਭਿਸਤ ਤੋਂ ਪਰੇ ਕੋਈ ਚੀਜ ਨਹੀਂ ਮੰਨਦੇ। ਉਨ੍ਹਾਂ ਦੇ ਬਹੱਤਰ ਬਹੱਤਰ ਹੂਰਾਂ ਦੀ ਪ੍ਰਾਪਤੀ ਨੂੰ ਹੀ ਮੁਕਤੀ ਮੰਨਿਆ ਹੈ। ਨਿਆਇਕਾਂ ਨੇ ਅਨੰਦਮਯ ਕੋਸ਼ ਨੂੰ ਹੀ ਅਨੰਦ ਮੰਨਿਆ ਹੈ, ਕਿਸੇ ਨੇ ਮਨ ਦਾ ਚਮੜੀ ਨਾਲ ਸਬੰਧ ਨੂੰ ਹੀ ਆਤਮਾ ਮੰਨਿਆ ਹੈ। ਚਾਰ-ਵਾਕੀਆਂ ਨੇ ਦੁਨੀਆਂ ਦੇ ਸੁਖਾਂ ਨੂੰ ਹੀ ਮੁਕਤੀ ਮੰਨਿਆ ਹੈ। ਇਸ ਪ੍ਰਕਾਰ ਦੇ ਸਾਰੇ ਰਾਹ ਸਤਿਗੁਰਾਂ ਦੇ ਪ੍ਰਕਾਸ਼ ਕਰਕੇ ਦਿਸ ਜਾਂਦੇ ਹਨ। ਫਿਰ ਸਤਿਗੁਰੂ ਜੀ ਸੂਰਜ ਨਾਲੋਂ ਵੀ ਕਿਤੇ ਉੱਚੇ ਹਨ। ਕਿਉਂਕਿ ਸੂਰਜ ਤਾਂ ਤਪਸ਼ ਪੈਦਾ ਕਰਦਾ ਹੈ। ਪਰ ਸਤਿਗੁਰੂ ਜੀ ਸਿੱਖਾਂ ਦੇ ਹਿਰਦਿਆਂ ਵਿੱਚੋਂ ਤਪਸ਼ ਮੇਟ ਕਰਕੇ ਸ਼ਾਂਤੀ ਦਿੰਦੇ ਹਨ ਅਤੇ ਗਰਮ ਸੁਭਾਅ ਵਾਲੇ ਪੁਰਸ਼ਾਂ ਨੂੰ ਵੀ ਸ਼ਾਂਤੀ ਦਿੰਦੇ ਹਨ।

**ਕਬਿੱਤ- ਰਜਨੀ ਅਵਿਦਯਾ ਸਰ ਭ੍ਰਮ ਸੋ ਤਿਮਰ ਹਰਿ; ਕੋਕ ਸੇ ਕਿੰਕਰ ਬਰ ਕੀਨੇ ਬ੍ਰਿਹੁ ਛੀਨ ਹੈ ॥**
**ਮਾਲ ਉਡ ਕਲਮਲ ਕੰਦਲ ਦੁਰਾਇ ਦਲ; ਪਲ ਪਲ ਗਯਾਨ ਸੌਂ ਪ੍ਰਕਾਸ ਭਵ ਕੀਨ ਹੈ ॥**
**ਬੇਮੁਖ ਕੁਮੁਦ ਦੁਖ ਸਨਮੁਖ ਕੰਜ ਸੁਖ; ਗਤਿ ਸੋ ਭਗਤ ਨਿਤ ਜਾਨੀਏ ਅਧੀਨ ਹੈ ॥**
**ਅਮਰ ਦਰਸ ਭਾਨੁ ਲੱਛਨ ਸਮਾਨ ਸਭਿ; ਏਕ ਗੁਨ ਅਧਿਕ ਪੈ ਤਪਤ ਬਿਹੀਨ ਹੈ ॥੧੦॥**

*(ਸ੍ਰੀ ਗੁਰ ਨਾਨਕ ਪ੍ਰਕਾਸ, ਪੂਰਬਾਰਧ ਅਧਿਆਇ ੧)*

ਸੋ ਐਸੇ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ ਕਰਦੇ ਹੋਏ ਫੁਰਮਾਉਂਦੇ ਹਨ :

## ਮਨਮੁਖਿ ਸੂਤਾ; ਮਾਇਆ ਮੋਹਿ ਪਿਆਰਿ ॥

ਹੇ ਭਾਈ ! ਜੋ ਮਨਮੁਖ ਹੈ ਇਹ ਮਾਇਆ ਦੇ ਮੋਹ ਵਿੱਚ ਪਿਆਰ ਪਾ ਕੇ ਅਵਿਦਿਆ ਦੀ ਨੀਂਦ ਵਿੱਚ (ਸੂਤਾ) ਸੁੱਤਾ ਪਿਆ ਹੈ।

## ਗੁਰਮੁਖਿ ਜਾਗੇ; ਗੁਣ ਗਿਆਨ ਬੀਚਾਰਿ ॥

ਜਿਹੜੇ ਗੁਰਮੁਖ ਜਨ ਹਨ ਉਹ ਆਤਮ ਗੁਣਾਂ ਦੀ ਵੀਚਾਰ ਦੁਆਰਾ ਗਿਆਨ ਅਵਸਥਾ ਵਿੱਚ (ਜਾਗੇ) ਜਾਗ ਪਏ ਹਨ।

**ਅਥਵਾ :** ਜਿਹੜੇ ਗੁਰਮੁਖ ਜਨ ਸਤ, ਸੰਤੋਖ ਆਦਿਕ ਗੁਣਾਂ ਵਾਲੇ ਹਨ ਉਹ ਗੁਰਾਂ ਦੇ ਗਿਆਨ ਦੀ ਵੀਚਾਰ ਦੁਆਰਾ, ਸਰੂਪ ਦੇ ਗਿਆਨ ਦੀ ਵੀਚਾਰ ਦੁਆਰਾ, ਪ੍ਰੋਖ ਤੇ ਅਪ੍ਰੋਖ ਗਿਆਨ ਦੀ ਵੀਚਾਰ ਦੁਆਰਾ ਗਿਆਨ ਅਵਸਥਾ ਵਿੱਚ (ਜਾਗੇ) ਜਾਗਦੇ ਹਨ।

**ਪ੍ਰਸ਼ਨ :** ਹੇ ਮਹਾਰਾਜ ! ਹੋਰ ਵੀ ਕੋਈ ਜਾਗੇ ਹਨ?

**ਉੱਤਰ :** ਹਾਂ ਭਾਈ।

## ਸੇ ਜਨ ਜਾਗੇ; ਜਿਨ ਨਾਮ ਪਿਆਰਿ ॥੧॥

(ਸੇ) ਉਹ (ਜਨ) ਪੁਰਖ ਤਿੰਨਾਂ ਲੋਕਾਂ ਵਿੱਚ (ਜਾਗੇ) ਜਾਗ ਪਏ ਹਨ, ਜਿੰਨ੍ਹਾਂ ਦਾ ਪ੍ਰਮੇਸਰ ਦੇ ਨਾਮ ਨਾਲ ਪਿਆਰ ਹੈ।

## ਸਹਜੇ ਜਾਗੈ; ਸਵੈ ਨ ਕੋਇ ॥

ਜਿਹੜੇ ਬ੍ਰਹਮ ਗਿਆਨੀ ਮਹਾਂਪੁਰਖ (ਸਹਜੇ) ਸਹਿਜ ਭਾਵ ਗਿਆਨ ਅਵਸਥਾ ਵਿੱਚ (ਜਾਗੈ) ਜਾਗ ਪਏ ਹਨ। ਉਹਨਾਂ ਵਿਚੋਂ ਫਿਰ (ਕੋਇ) ਕੋਈ ਵੀ ਅਵਿਦਿਆ ਦੀ ਨੀਂਦ ਵਿੱਚ (ਸਵੈ ਨ) ਸੌਂਦਾ ਨਹੀਂ ਹੈ ਅਤੇ ਨਾ ਹੀ ਅਵਿਦਿਆ ਦੀ ਨੀਂਦ ਉਹਨਾਂ ਨੂੰ ਸੁਲਾ ਸਕਦੀ ਹੈ।

## ਪੂਰੇ ਗੁਰ ਤੇ; ਬੂਝੈ ਜਨੁ ਕੋਇ ॥੧॥ ਰਹਾਉ ॥

ਇਸ ਗੱਲ ਨੂੰ ਵੀ ਕੋਈ-ਕੋਈ ਪੁਰਖ ਹੀ (ਪੂਰੇ ਗੁਰ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿੱਖਿਆ ਕਰਕੇ (ਬੂਝੈ) ਸਮਝ ਸਕਦਾ ਹੈ।

## ਅਸੰਤੁ ਅਨਾੜੀ; ਕਦੇ ਨ ਬੂਝੈ ॥

ਜਿਹੜੇ (ਅਸੰਤੁ) ਸਾਕਤ ਤੇ (ਅਨਾੜੀ) ਅਵੈੜੇ ਭਾਵ ਉਲਟ ਚੱਲਣ ਵਾਲੇ ਪੁਰਖ ਹਨ ਭਾਵ ਜਿਹੜੇ ਕਿਸੇ ਦਾ ਕਹਿਣਾ ਨਹੀਂ ਮੰਨਦੇ ਸਗੋਂ ਇਉਂ ਕਹਿੰਦੇ ਹਨ ਕਿ **ਬ੍ਰਹਮਾ ਹੂੰ ਕੋ ਕਹਿਓ ਨਾ ਮਾਨਹਿ** ਜੇ ਸਾਨੂੰ ਬ੍ਰਹਮਾ ਵੀ ਸਮਝਾਵੇ ਤਾਂ ਅਸੀਂ ਉਸਦਾ ਕਹਿਣਾ ਵੀ ਨਹੀਂ ਮੰਨਾਂਗੇ। **ਵਾ:** (ਅਨ+ਆੜੀ) ਜਿੰਨ੍ਹਾਂ ਦੀ (ਅਨ) ਦ੍ਵੈਤ ਦੇ ਨਾਲ (ਆੜੀ) ਸੰਗੀ, ਯਾਰੀ ਹੈ।

ਉਹ ਕਦੇ ਵੀ ਪ੍ਰਮਾਰਥ ਤੇ ਵਿਵਹਾਰ ਨੂੰ (ਬੂਝੈ) ਬੁੱਝਦੇ ਭਾਵ ਸਮਝਦੇ (ਨਾ) ਨਹੀਂ ਹਨ।

**ਪ੍ਰਸ਼ਨ :** ਮਹਾਰਾਜ ! ਜੇ ਉਹ ਵਿਦਵਾਨ ਹੋਣ ਅਤੇ ਪ੍ਰਮਾਰਥ ਦੀਆਂ ਗੱਲਾਂ ਵੀ ਕਰਨੀਆਂ ਜਾਣਦੇ ਹੋਣ?

## ਕਥਨੀ ਕਰੇ; ਤੈ ਮਾਇਆ ਨਾਲਿ ਲੂਝੈ ॥

**ਉੱਤਰ :** ਹੇ ਭਾਈ ! ਐਸੇ ਪੁਰਖ ਤਾਂ ਵਿਖਾਵੇ ਮਾਤ੍ਰ ਪਰਮਾਰਥ ਦੀਆਂ ਗੱਲਾਂ (ਕਥਨੀ ਕਰੇ) ਕਥਨ ਕਰਦੇ ਹਨ (ਤੈ)

ਅਤੇ ਹਮੇਸ਼ਾਂ ਮਾਇਆ ਦਾ (ਨਾਲਿ) ਸੰਗ-ਸਾਥ ਹੀ (ਲੂਝੈ) ਚਾਹੁੰਦੇ ਹਨ। ਭਾਵ ਹਰ ਵਕਤ ਮਾਇਆ ਦੀ ਇੱਛਾ ਹੀ ਕਰਦੇ ਰਹਿੰਦੇ ਹਨ। **ਵਾ**: ਮਾਇਆ ਵਾਸਤੇ ਲੋਕਾਂ ਨਾਲ (ਲੂਝੈ) ਝਗੜਦੇ ਰਹਿੰਦੇ ਹਨ ਕਿ ਮੈਨੂੰ ਹਜਾਰ ਰੁਪਏ ਕਥਾ ਕਰਨ ਦੇ ਦਿਉ ਜਾਂ ਪੰਜ ਸੌ ਰੁਪਏ ਦਿਉ ਅਤੇ ਜੇ ਕੋਈ ਘੱਟ ਦੇਵੇ ਤਾਂ ਉਸਦੇ ਨਾਲ ਝਗੜਦੇ ਹਨ ਕਿ ਸਾਨੂੰ ਮਾਇਆ ਘੱਟ ਦਿੱਤੀ ਹੈ।

## ਅੰਧੁ ਅਗਿਆਨੀ; ਕਦੇ ਨ ਸੀਝੈ ॥੨॥

ਇਸ ਪ੍ਰਕਾਰ ਜਿੰਨ੍ਹਾਂ (ਅੰਧੁ ਅਗਿਆਨੀ) ਅੰਨ੍ਹੇ ਅਗਿਆਨੀ ਪੁਰਖਾਂ ਦੇ ਮਨ ਬੁੱਧੀ ਰੂਪ ਨੇਤਰਾਂ ਵਿੱਚ ਵੀਚਾਰ ਰੂਪ ਨਿਗ੍ਹਾ ਨਹੀਂ ਹੈ ਉਹ ਕਦੇ ਵੀ (ਸੀਝੈ) ਮੁਕਤ ਨਹੀਂ ਹੋ ਸਕਦੇ। ਭਾਵ ਉਹਨਾਂ ਦਾ ਕਦੇ ਵੀ ਛੁਟਕਾਰਾ ਨਹੀਂ ਹੁੰਦਾ ਹੈ। **ਵਾ**: ਉਹਨਾਂ ਦੇ ਤਾਈਂ ਕਦੇ ਵੀ ਸਰੂਪ (ਸੀਝੈ) ਦਿੱਸਦਾ ਭਾਵ ਪ੍ਰਗਟ (ਨ) ਨਹੀਂ ਹੁੰਦਾ ਹੈ।

## ਇਸੁ ਜੁਗ ਮਹਿ; ਰਾਮ ਨਾਮਿ ਨਿਸਤਾਰਾ ॥

ਹੇ ਭਾਈ! ਇਸ (ਜੁਗ) ਕਲਜੁਗ (ਮਹਿ) ਵਿੱਚ ਜਿਹੜਾ ਤਾਂ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਦਾ ਹੈ ਉਸ ਦਾ ਹੀ ਇਸ (ਨਿਸ+ਤਾਰਾ) (ਨਿਸ) ਪ੍ਰਪੰਚ ਭਾਵ ਸੰਸਾਰ ਤੋਂ (ਤਾਰਾ) ਤਰਨਾ ਹੁੰਦਾ ਹੈ।

## ਵਿਰਲਾ ਕੋ ਪਾਏ; ਗੁਰ ਸਬਦਿ ਵੀਚਾਰਾ ॥

ਪਰ ਐਸਾ (ਕੋ) ਕੋਈ ਵਿਰਲਾ ਹੀ ਹੈ ਜਿਹੜਾ ਇਸ ਕਲਜੁਗ ਵਿੱਚ (ਗੁਰ) ਸਤਿਗੁਰਾਂ ਦੇ ਸਬਦ ਦੀ ਵੀਚਾਰ ਨੂੰ (ਪਾਏ) ਪਾਉਂਦਾ ਹੈ।

## ਆਪਿ ਤਰੈ; ਸਗਲੇ ਕੁਲ ਉਧਾਰਾ ॥੩॥

ਜਿਹੜਾ ਸਤਿਗੁਰਾਂ ਦੇ ਸਬਦ ਦੀ ਵੀਚਾਰ ਕਰਦਾ ਹੈ ਉਹ (ਆਪਿ ਤਰੈ) ਆਪ ਵੀ ਤਰ ਜਾਂਦਾ ਹੈ ਅਤੇ ਆਪਣੀਆਂ (ਸਗਲੇ ਕੁਲ) ਸਾਰੀਆਂ ਕੁਲਾਂ ਜੋ ਬੇ-ਗਤ ਹੋ ਰਹੀਆਂ ਸਨ ਉਹਨਾਂ ਦਾ ਵੀ ਨਾਮ ਦੇ ਪ੍ਰਤਾਪ ਕਰਕੇ (ਉਧਾਰਾ) ਉਧਾਰ ਕਰ ਲੈਂਦਾ ਹੈ।

### ਅੰਗ:੧੬੧

## ਇਸੁ ਕਲਿਜੁਗ ਮਹਿ; ਕਰਮ ਧਰਮੁ ਨ ਕੋਈ ॥

ਹੇ ਭਾਈ! ਇਸ ਕਲਜੁਗ ਵਿੱਚ ਕਿਸੇ ਦੁਆਰਾ ਕੀਤੇ ਹੋਏ ਕੋਈ ਵੀ ਕਰਮ ਤੇ ਧਰਮ **ਵਾ**: ਕੀਤੇ ਹੋਏ ਕੋਈ ਵੀ (ਧਰਮੁ) ਪੁੰਨ ਕਰਮ (ਨ) ਨਹੀਂ ਫਲਦੇ ਕਿਉਂਕਿ,

## ਕਲੀ ਕਾ ਜਨਮੁ; ਚੰਡਾਲ ਕੈ ਘਰਿ ਹੋਈ ॥

ਜਿਵੇਂ ਸਤਜੁਗ ਦਾ ਜਨਮ ਬ੍ਰਾਹਮਣ ਦੇ ਘਰ ਦਾ, ਤ੍ਰੇਤੇ ਦਾ ਜਨਮ ਛੱਤਰੀ ਦੇ ਘਰ ਦਾ ਅਤੇ ਦੁਆਪਰ ਦਾ ਜਨਮ ਵੈਸ਼ ਦੇ ਘਰ ਦਾ ਸੀ। ਇਸੇ ਪ੍ਰਕਾਰ, ਕਲਜੁਗ ਦਾ ਜਨਮ ਸ਼ੂਦਰ ਦੇ ਘਰ ਦਾ ਹੋਣਾ ਸੀ, ਪਰ ਇਸ (ਕਲੀ) ਕਲਜੁਗ (ਕਾ) ਦਾ ਜਨਮ ਚੰਡਾਲ (ਕੈ) ਦੇ ਘਰ ਵਿੱਚ (ਹੋਈ) ਹੋਇਆ ਹੈ। ਭਾਵ ਕਲਜੁਗ ਵਿੱਚ ਚੰਡਾਲਾਂ ਦੀ ਪ੍ਰਬਲਤਾ ਹੋ ਰਹੀ ਹੈ।

**ਅਥਵਾ**: ਕਲਜੁਗ ਦੇ ਜੀਵਾਂ ਦਾ ਜਨਮ ਕ੍ਰੋਧ ਰੂਪੀ ਚੰਡਾਲ ਦੇ ਘਰ ਵਿੱਚ ਹੋ ਰਿਹਾ ਹੈ। ਜਿਵੇਂ ਚੰਡਾਲਾਂ ਦਾ ਕੰਮ ਪਸ਼ੂਆਂ ਦੇ ਪੋਸ਼ ਲਾਹੁਣਾ ਅਤੇ ਜਾਨਵਰ ਆਦਿਕਾਂ ਨੂੰ ਕਤਲ ਕਰਨਾ ਹੁੰਦਾ ਹੈ ਅਤੇ ਉਹ ਇਸੇ ਕੰਮ ਨੂੰ ਕਰਦੇ

ਰਹਿੰਦੇ ਹਨ। ਇਵੇਂ ਹੀ ਕਲਜੁਗ ਦੇ ਜੀਵਾਂ ਵਿੱਚ ਭਾਵੇਂ ਕੋਈ ਸ਼ਕਤੀ ਨਹੀਂ, ਪਰ ਫਿਰ ਵੀ ਇਤਨੇ ਕਰੋਧੀ ਹਨ ਕਿ ਹੋਰਾਂ ਨੂੰ ਦੁੱਖ ਦੇਣ, ਨਾਸ਼ ਕਰ ਦੇਣ ਅਤੇ ਬੁਰੇ ਬਚਨ ਕਹਿਣ ਰੂਪ ਚੰਡਾਲਾਂ ਵਾਲਾ ਕੰਮ ਕਰਦੇ ਰਹਿੰਦੇ ਹਨ, ਇਸ ਤੋਂ ਹਟਦੇ ਨਹੀਂ। ਇਉਂ ਕਲਜੁਗ ਦੇ ਜੀਵਾਂ ਦਾ ਜਨਮ ਕ੍ਰੋਧ ਰੂਪੀ ਚੰਡਾਲ ਦੇ ਘਰ ਦਾ ਹੈ।

ਚੰਡਾਲ ਐਸੀ ਨੀਚ ਜਾਤੀ ਹੈ, ਜਿਸ ਦੇ ਘਰ ਵਿੱਚ ਕੋਈ ਵੀ ਜਨਮ ਨਹੀਂ ਲੈਣਾ ਚਾਹੁੰਦਾ। ਜਿਸ ਤਰ੍ਹਾਂ ਧਰਮਰਾਜ ਨੇ ਵਿਭਾਂਡਵ ਰਿਸ਼ੀ ਨੂੰ ਬੇਨਤੀ ਕੀਤੀ ਸੀ ਕਿ, ਜੇਕਰ ਮੈਨੂੰ ਸਰਾਪ ਦੇਣ ਲੱਗੇ ਹੋ, ਤਾਂ ਘੱਟੋ ਘੱਟ ਇਹ ਸਰਾਪ ਨਾ ਦਿਓ ਕਿ ਮੇਰਾ ਚੰਡਾਲ ਦੇ ਘਰ ਵਿੱਚ ਜਨਮ ਹੋਵੇ।

## ਸਾਖੀ—ਵਿਭਾਂਡਵ ਮੁਨੀ ਦੀ।

ਇਕ ਸਮੇਂ ਵਿਭਾਂਡਵ ਰਿਸ਼ੀ ਸਮਾਧੀ ਵਿੱਚ ਲੀਨ ਸੀ। ਇਸ ਨੂੰ ਰਾਜੇ ਨੇ ਚੋਰ ਜਾਣ ਕੇ ਸੂਲੀ ਤੇ ਟੰਗ ਦਿੱਤਾ ਸੀ। ਜਦੋਂ ਪ੍ਰਲੋਕ ਵਿੱਚ ਜਾ ਕੇ ਰਿਸ਼ੀ ਦੀ ਜੀਵ ਆਤਮਾ ਨੇ ਧਰਮਰਾਜ ਨੂੰ ਪੁੱਛਿਆ ਕਿ ਮੈਨੂੰ ਬੇਗੁਨਾਹ ਨੂੰ ਸੂਲੀ ਤੇ ਕਿਉਂ ਚਾੜ੍ਹਿਆ ਗਿਆ ਹੈ ਤਾਂ ਧਰਮਰਾਜਾ ਕਹਿਣ ਲੱਗਾ ਕਿ ਤੁਸੀਂ ਬਾਲਕ ਅਵਸਥਾ ਵਿੱਚ ਜਦੋਂ ਪੰਜ ਸਾਲ ਦੇ ਸੀ ਉਦੋਂ ਇੱਕ ਟਿੱਡੇ ਦੀਆਂ ਟੰਗਾਂ ਵਿੰਨ ਦਿੱਤੀਆਂ ਸੀ। ਇਸ ਕਰਕੇ ਤੁਹਾਨੂੰ ਸੂਲੀ ਤੇ ਚਾੜ੍ਹਿਆ ਗਿਆ ਹੈ। ਤਾਂ ਵਿਭਾਂਡਵ ਰਿਸ਼ੀ ਕਹਿਣ ਲੱਗਾ ਕਿ ਬੱਚੇ ਨੂੰ ਜੇ ਮਾਪੇ ਨਾ ਸਾਂਭਣ ਤਾਂ ਮਾਪਿਆਂ ਨੂੰ ਦੋਸ਼ ਦੇਣਾ ਚਾਹੀਦਾ ਹੈ ਤੇ ਉਸ ਦਾ ਦੰਡ ਵੀ ਮਾਪਿਆਂ ਨੂੰ ਦੇਣਾ ਚਾਹੀਦਾ ਹੈ। ਪਰ ਤੂੰ ਮੇਰੇ ਨਾਲ ਨਿਆਂ ਨਹੀਂ ਕੀਤਾ ਇਸ ਕਰਕੇ ਮੈਂ ਤੈਨੂੰ ਸਰਾਪ ਦੇਣਾ ਕਰਾਂਗਾ। ਤਾਂ ਉਸ ਸਮੇਂ ਧਰਮਰਾਜਾ ਕਹਿਣ ਲੱਗਾ ਹੇ ਰਿਸ਼ੀ ਜੀ! ਜੇ ਮੈਨੂੰ ਸਰਾਪ ਦੇਣ ਲੱਗੇ ਹੋ ਤਾਂ ਇਹ ਤਿੰਨ ਸਰਾਪ ਨਾ ਦਿਉ ਭਾਵ ਸ਼ੂਦਰਾਂ ਘਰ ਜਨਮ, ਕਲਜੁਗ ਦਾ ਰਾਜਾ, ਅਤੇ ਚੰਡਾਲਾ ਦੇ ਘਰ ਜਨਮ ਨਾ ਦਿਉ। ਰਿਸ਼ੀ ਕ੍ਰੋਧ ਵਿੱਚ ਆ ਕੇ ਕਹਿਣ ਲੱਗਾ ਤੂੰ ਮੈਨੂੰ ਸੂਲੀ ਉੱਤੇ ਚਾੜ੍ਹਿਆ ਹੈ ਇਸ ਲਈ ਤੈਨੂੰ ਇਹੋ ਹੀ ਤਿੰਨੇ ਸਰਾਪ ਲੱਗਣਗੇ। ਤਾਂ ਧਰਮਰਾਜਾ ਸ਼ੂਦਰਾਂ ਦੇ ਘਰ ਦੇਵਦਾਸੀ ਦਾ ਪੁੱਤਰ ਬਿਦਰ ਬਣ ਕੇ ਪੈਦਾ ਹੋਇਆ ਅਤੇ ਪ੍ਰਮੇਸਰ ਦੀ ਭਗਤੀ ਕਰਕੇ ਮੁਕਤ ਹੋਇਆ। ਦੂਜਾ ਕਲਜੁਗ ਦਾ ਰਾਜਾ ਪ੍ਰੀਛਤ ਬਣ ਕੇ ਆਇਆ, ਜਿਸਨੇ ਇੱਕ ਤਪਸਵੀ ਰਿਸ਼ੀ ਦੇ ਗਲ ਵਿੱਚ ਮਰਿਆ ਸੱਪ ਪਾ ਦਿੱਤਾ ਸੀ ਕਿਉਂਕਿ ਪ੍ਰੀਛਤ ਤੋਂ ਕਲਜੁਗ ਨੇ ਮੰਗਿਆ ਸੀ ਕਿ ਮੈਨੂੰ ਕਿਤੇ ਚੰਗਾ ਵਾਸਾ ਦਿਉ, ਉਸ ਵੇਲੇ ਪ੍ਰੀਛਤ ਕਹਿੰਦਾ ਚੰਗਾ ਤੂੰ ਸੋਨੇ ਵਿੱਚ ਰਿਹਾ ਕਰ। ਤਾਂ ਇਸਨੇ ਵੀ ਸੋਨੇ ਦਾ ਮੁਕਟ ਪਾਇਆ ਹੋਇਆ ਸੀ। ਇਸ ਕਰਕੇ ਇਹਦੀ ਬੁੱਧੀ ਭ੍ਰਿਸ਼ਟ ਹੋ ਗਈ ਸੀ। ਜਦੋਂ ਰਿਸ਼ੀ ਦੇ ਗਲ ਵਿੱਚ ਸੱਪ ਪਾਇਆ ਤਾਂ ਰਿਸ਼ੀ ਨੇ ਸਰਾਪ ਦਿੱਤਾ ਸੀ ਕਿ ਜਾ ਤੇਰੀ ਤੱਛਕ ਨਾਗ ਲੜਨੇ ਕਰਕੇ ਸੱਤ ਦਿਨਾਂ ਵਿੱਚ ਮੌਤ ਹੋ ਜਾਵੇਗੀ। ਇਉਂ ਕਲਜੁਗ ਦਾ ਰਾਜਾ ਬਣਿਆ ਸੀ ਅਤੇ ਤੀਜੀ ਗੱਲ ਧਰਮਰਾਜੇ ਨੇ ਇਹ ਕਹੀ ਸੀ ਕਿ ਮੈਂ ਚੰਡਾਲਾਂ ਦੇ ਘਰ ਨਾ ਜੰਮਾਂ, ਪਰ ਰਿਸ਼ੀ ਦੇ ਸਰਾਪ ਕਰਨ ਕਾਰਨ ਧਰਮਰਾਜਾ ਚੰਡਾਲਾਂ ਦੇ ਘਰ ਬਾਲਮੀਕ ਰੂਪ ਧਾਰ ਕੇ ਪੈਦਾ ਹੋਇਆ ਜੋ ਭਗਤੀ ਦੇ ਪ੍ਰਤਾਪ ਕਰਕੇ ਮੁਕਤ ਹੋਇਆ। ਤੇ ਹੋਰਨਾਂ ਨੂੰ ਵੀ ਮੁਕਤੀ ਬਖਸ਼ੀ। ਯੁਧਿਸ਼ਟਰ ਦਾ ਯੱਗ ਵੀ ਇਸੇ ਰਿਸ਼ੀ ਭਾਵ ਬਾਲਮੀਕ ਦੇ ਚਰਨ ਪੈਣ ਕਰਕੇ ਹੀ ਸੰਪੂਰਨ ਹੋਇਆ ਸੀ।

ਇਸ ਪ੍ਰਕਾਰ ਕਲਜੁਗ ਦਾ ਜਨਮ ਚੰਡਾਲਾਂ ਦੇ ਘਰ ਹੋਇਆ ਹੈ।

## ਨਾਨਕ, ਨਾਮ ਬਿਨਾ; ਕੋ ਮੁਕਤਿ ਨ ਹੋਈ ॥੪॥੧੦॥੩੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰਮੇਸਰ ਦੇ ਨਾਮ ਜਪਣ ਤੋਂ ਬਿਨਾਂ (ਕੋ) ਕੋਈ (ਮੁਕਤਿ ਨ ਹੋਈ) ਮੁਕਤ ਨਹੀਂ ਹੋ ਸਕਦਾ। ਜੋ ਨਾਮ ਜਪਣਗੇ ਉਹਨਾਂ ਦੀ ਕਲਿਆਣ ਹੋਵੇਗੀ।

## ਗਉੜੀ ਮਹਲਾ ੩ ਗੁਆਰੇਰੀ ॥

## ਸਚਾ ਅਮਰੁ; ਸਚਾ ਪਾਤਿਸਾਹੁ ॥

ਹੇ ਭਾਈ ! ਉਹ ਵਾਹਿਗੁਰੂ ਆਪ ਸਰੂਪ ਰੂਪ (ਪਾਤਿ) ਤਖਤ ਦਾ (ਸਾਹੁ) ਮਾਲਕ ਸੱਚਾ ਪਾਤਸ਼ਾਹ ਹੈ ਅਤੇ ਉਸਦਾ (ਅਮਰੁ) ਹੁਕਮ ਵੀ ਸੱਚਾ ਹੈ। **ਵਾ:** ਉਹ ਸੱਚਾ ਪ੍ਰਮੇਸਰ (ਅਮਰੁ) ਮਰਨ ਤੋਂ ਰਹਿਤ ਹੈ।

## ਮਨਿ ਸਾਚੈ ਰਾਤੇ; ਹਰਿ ਵੇਪਰਵਾਹੁ ॥

ਉਨ੍ਹਾਂ ਨੂੰ (ਹਰੀ) ਅਕਾਲ ਪੁਰਖ ਨੇ (ਵੇਪਰਵਾਹੁ) ਬੇਖੁਆਹਿਸ਼ ਕਰ ਦਿੱਤਾ ਹੈ ਭਾਵ ਉਹਨਾਂ ਨੂੰ ਕਿਸੇ ਦੀ ਪ੍ਰਵਾਹ ਨਹੀਂ ਰਹਿੰਦੀ। ਜਿਨ੍ਹਾਂ ਦੇ ਮਨ (ਸਾਚੈ) ਸਚਿਆਈ ਕਰਕੇ ਸਚੇ ਨਾਮ ਵਿੱਚ (ਰਾਤੇ) ਰੰਗੇ ਗਏ ਹਨ।

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ ॥** (ਅੰਗ: ੪੭੩)

**ਵਾ:** ਉਹ ਬੇਪਰਵਾਹੁ (ਹਰਿ) ਅਕਾਲ ਪੁਰਖ ਨੂੰ ਪ੍ਰਾਪਤ ਕਰ ਲੈਂਦੇ ਹਨ।

## ਸਚੈ ਮਹਲਿ; ਸਚਿ ਨਾਮਿ ਸਮਾਹੁ ॥੧॥

ਉਸ ਤੁਰੀਆ ਪਦ ਰੂਪ, **ਵਾ:** (ਸਚੈ) ਸਤ ਸਰੂਪ ਰੂਪ ਸੱਚੇ ਮਹਿਲ ਵਿੱਚ (ਸਚਿ) ਸਚੇ ਨਾਮ ਕਰਕੇ ਹੀ (ਸਮਾਹੁ) ਸਮਾਉਣਾ ਹੁੰਦਾ ਹੈ। **ਵਾ:** ਸਚੇ ਨਾਮ ਕਰਕੇ ਹੀ ਉਸ ਤੁਰੀਆ ਪਦ ਦਾ (ਸਮਾਹੁ) ਅਨੰਦ ਪ੍ਰਾਪਤ ਹੁੰਦਾ ਹੈ।

## ਸੁਣਿ ਮਨ ਮੇਰੇ; ਸਬਦੁ ਵੀਚਾਰਿ ॥

ਹੇ ਮੇਰੇ ਪਿਆਰੇ ਮੰਨਾ ! ਤੂੰ ਸਾਡੀ ਸਿਖਿਆ ਨੂੰ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ (ਸੁਣਿ) ਸੁਣ ਕੇ ਗੁਰੂ ਸਾਹਿਬ ਜੀ ਦੇ ਸਬਦ ਨੂੰ ਵੀਚਾਰਨਾ ਕਰ।

## ਰਾਮ ਜਪਹੁ; ਭਵਜਲੁ ਉਤਰਹੁ ਪਾਰਿ ॥੧॥ ਰਹਾਉ॥

ਹੇ ਭਾਈ ! ਗੁਰਾਂ ਦੇ ਉਪਦੇਸ਼ ਦੁਆਰਾ (ਰਾਮ) ਰਮੰਤੀ ਰਾਮਾ ਭਾਵ ਵਿਆਪਕ ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰੋ ਤਾਂ ਤੁਸੀਂ ਇਸ ਸੰਸਾਰ ਰੂਪ ਸਮੁੰਦਰ ਤੋਂ (ਪਾਰਿ) ਪਾਰ ਹੋ ਕੇ ਮੁਕਤੀ ਰੂਪ ਕਿਨਾਰੇ ਤੇ (ਉਤਰਹੁ) ਉਤਰ ਜਾਣਾ ਕਰੋਗੇ ਅਤੇ ਫਿਰ ਵਿਸ਼ਿਆਂ ਰੂਪ ਜਲ ਵਿੱਚ ਗੋਤੇ ਨਹੀਂ ਖਾਵੋਗੇ।

## ਭਰਮੇ ਆਵੈ; ਭਰਮੇ ਜਾਇ ॥

ਇਹ ਜੀਵ ਸਰੂਪ ਦੇ (ਭਰਮੇ) ਭਰਮ ਕਰਕੇ ਜਨਮ ਧਾਰ ਕੇ ਇਸ ਸੰਸਾਰ ਵਿੱਚ (ਆਵੈ) ਆਉਂਦਾ ਹੈ ਅਤੇ ਭਰਮ ਕਰਕੇ ਹੀ ਮਰ ਕੇ ਜੂਨਾਂ ਵਿੱਚ (ਜਾਇ) ਜਾਂਦਾ ਹੈ।

## ਇਹੁ ਜਗੁ ਜਨਮਿਆ; ਦੂਜੈ ਭਾਇ ॥

ਇਹ ਜਿਹੜਾ (ਜਗੁ) ਜੀਵਪੁਣਾ ਹੈ, ਉਹ (ਦੂਜੈ ਭਾਇ) ਦ੍ਵੈਤ ਭਾਵ ਕਰਕੇ ਹੀ ਜਨਮਿਆ ਹੈ। ਨਹੀਂ ਤਾਂ ਕੇਵਲ ਸ਼ੁੱਧ ਹੀ ਸ਼ੁੱਧ ਸਰੂਪ ਸੀ। ਭਾਵ ਕੋਈ ਫਰਕ ਨਹੀਂ ਸੀ। ਇਹ ਜੀਵ ਦ੍ਵੈਤ ਭਾਵ ਕਰਕੇ ਸੰਸਾਰ ਅੰਦਰ (ਜਨਮਿਆ) ਜੰਮਿਆ ਹੈ।

## ਮਨਮੁਖਿ ਨ ਚੇਤੈ; ਆਵੈ ਜਾਇ ॥੨॥

ਇਹ ਜਿਹੜੇ ਮਨਮੁਖ ਜੀਵ ਹਨ, ਇਹ ਵਾਹਿਗੁਰੂ ਨੂੰ ਚੇਤੇ ਨਹੀਂ ਕਰਦੇ ਇਸ ਕਰਕੇ (ਆਵੈ ਜਾਇ) ਆਉਂਦੇ ਜਾਂਦੇ ਭਾਵ ਜੰਮਦੇ ਮਰਦੇ ਰਹਿੰਦੇ ਹਨ। ਸਿੱਖਾਂ ਵੱਲੋਂ ਪ੍ਰਸ਼ਨ,

## ਆਪਿ ਭੁਲਾ; ਕਿ ਪ੍ਰਭਿ ਆਪਿ ਭੁਲਾਇਆ ॥

**ਪ੍ਰਸ਼ਨ :** ਹੇ ਮਹਾਰਾਜ ! ਇਹ ਜੀਵ ਆਪ (ਭੁਲਾ) ਭੁੱਲ ਗਿਆ ਹੈ ਕਿ ਉਸ (ਪ੍ਰਭਿ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਨੇ ਇਸਨੂੰ ਆਪ ਭੁਲਾਇਆ ਹੈ? ਕ੍ਰਿਪਾ ਕਰਕੇ ਦੱਸੋ।

**ਉੱਤਰ :** ਹੇ ਭਾਈ ਗੁਰਸਿਖੋ ! ਜੇ ਇਹ ਜੀਵ ਭੁੱਲਿਆ ਹੈ ਤਾਂ ਵੀ ਇਹ ਔਗੁਣਾਂ ਤੇ ਅਵਿਦਿਆ ਦੇ ਪ੍ਰਤਾਪ ਕਰਕੇ ਆਪ ਹੀ ਭੁਲਿਆ ਹੈ ਅਤੇ ਜੇ ਪ੍ਰਭੂ ਨੇ ਆਪ ਭੁਲਾਇਆ ਹੈ ਤਾਂ ਵੀ ਇਸ ਦੀ ਕਰਨੀ ਕਰਕੇ ਹੀ ਭੁਲਾਇਆ ਹੈ। ਕਿਉਂਕਿ ਅਕਾਲ ਪੁਰਖ ਹਰ ਇੱਕ ਨੂੰ ਕਰਮਾਂ ਅਨੁਸਾਰ ਫਲ ਦਿੰਦਾ ਹੈ। ਜਿਹੋ ਜਿਹੇ ਜੀਵ ਕਰਮ ਕਰਦਾ ਹੈ ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ।

**ਅਥਵਾ :** ਜੇ ਆਪ ਭੁੱਲਾ ਹੈ ਤਾਂ ਵੀ ਆਪਣੀ ਮਨਮਤ ਕਰਕੇ ਭੁੱਲਾ ਹੈ ਅਤੇ ਜੇ ਕਹੀਏ ਕਿ ਪ੍ਰਮੇਸਰ ਨੇ ਭੁਲਾਇਆ ਹੈ ਤਾਂ ਵੀ ਇਹ ਕਹੋ ਕਿ ਪ੍ਰਮੇਸਰ ਨੇ ਆਪ ਹੀ ਇਸਨੂੰ ਇਸਦੀ ਕਰਤੂਤ, ਕਰਨੀ ਅਨੁਸਾਰ ਭੁਲਾਇਆ ਹੈ।

**ਪ੍ਰਸ਼ਨ :** ਹੇ ਮਹਾਰਾਜ ! ਇਸ ਜੀਵ ਦੀ ਕਰਨੀ ਕਿਸ ਪ੍ਰਕਾਰ ਦੀ ਹੈ?

## ਇਹੁ ਜੀਉ; ਵਿਡਾਣੀ ਚਾਕਰੀ ਲਾਇਆ ॥

**ਉੱਤਰ :** ਹੇ ਭਾਈ ! ਇਸ (ਜੀਉ) ਜੀਵ ਨੇ ਆਪਣੇ ਆਪ ਨੂੰ ਵਾਹਿਗੁਰੂ ਪ੍ਰਮੇਸਰ ਨੂੰ ਛੱਡ ਕੇ (ਵਿਡਾਣੀ) ਪਰਾਈ ਭਾਵ ਹੋਰਨਾਂ ਦੇਵੀ ਦੇਵਤਿਆਂ ਦੀ (ਚਾਕਰੀ) ਨੌਕਰੀ ਵਿੱਚ ਆਪਣੇ ਮਨ ਨੂੰ (ਲਾਇਆ) ਲਾ ਛੱਡਿਆ ਹੈ।

**ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ ॥** *(ਅੰਗ:੪੭੦)*

**ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੀ ਰੰਨੇ ਦੀ ਢੋਲ ਢਮੱਕਾ ਸਰਵਰ ਦਾ।** *(ਲੌਕਿਕ)*

ਇਉਂ ਕਦੇ ਸੁਲਤਾਨ ਦੇ ਰੋਟ ਪਕਾ ਦੇਣੇ ਤੇ ਕਦੇ ਗੁਗੇ ਦੇ ਸੇਵੀਆਂ ਚਾੜ ਦੇਣੀਆ ਇਸ ਪ੍ਰਕਾਰ ਇਹ ਜੀਵ ਨੇ ਆਪਣੇ ਆਪ ਨੂੰ ਬੇਗਾਨੀ ਨੌਕਰੀ ਵਿਚ ਹੀ ਲਾ ਛੱਡਿਆ।

## ਮਹਾ ਦੁਖੁ ਖਟੇ; ਬਿਰਥਾ ਜਨਮੁ ਗਵਾਇਆ ॥੩॥

ਇਉਂ ਇਹ ਜੀਵ (ਮਹਾਂ) ਬਹੁਤੇ ਵੱਡੇ ਜੰਮਣ-ਮਰਨ ਦੇ ਦੁੱਖ ਦੀ ਖੱਟੀ ਨੂੰ ਖੱਟਦੇ ਹਨ। ਕਿਉਂਕਿ ਇਹਨਾਂ ਜੀਵਾਂ ਨੇ ਮਿਲੇ ਹੋਏ ਅਮੋਲਕ ਜਨਮ ਨੂੰ ਔਗੁਣਾਂ ਵਿਚ ਲੱਗ ਕੇ (ਬਿਰਥਾ) ਵਿਅਰਥ ਹੀ ਗਵਾ ਲਿਆ ਹੈ।

## ਕਿਰਪਾ ਕਰਿ; ਸਤਿਗੁਰੂ ਮਿਲਾਏ ॥

ਪੂਰਬਲੇ ਪੁੰਨ ਅਤੇ ਨਿਸ਼ਕਾਮ ਕਰਮਾਂ ਕਰਕੇ ਜਿੰਨ੍ਹਾਂ ਪੁਰਸ਼ਾਂ ਤੇ ਵਾਹਿਗੁਰੂ ਤੇ ਕਿਰਪਾ ਦ੍ਰਿਸ਼ਟੀ ਕੀਤੀ ਹੈ ਉਨ੍ਹਾਂ ਨੂੰ (ਸਤਿਗੁਰੂ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ, ਗੁਰੂ ਅੰਗਦ ਦੇਵ ਜੀ ਦੇ ਨਾਲ ਮੇਲ ਦਿੱਤਾ ਹੈ।

## ਏਕੋ ਨਾਮੁ ਚੇਤੇ; ਵਿਚਹੁ ਭਰਮੁ ਚੁਕਾਏ ॥

ਉਹ ਇਕੋ ਮਹਾਰਾਜ ਦੇ ਨਾਮ ਨੂੰ ਹੀ ਚੇਤੇ ਕਰਦੇ ਹਨ, ਹੋਰ ਬਾਕੀ ਕਰਮ ਧਰਮ ਹਨ ਇਹਨਾਂ ਨੂੰ ਭਰਮ ਰੂਪ ਜਾਣ ਕੇ ਹਿਰਦੇ ਵਿੱਚੋਂ (ਚੁਕਾਏ) ਚੁਕਾ ਦਿੰਦੇ ਹਨ ਭਾਵ ਦੂਰ ਕਰ ਦਿੰਦੇ ਹਨ।

## ਨਾਨਕ, ਨਾਮੁ ਜਪੇ; ਨਾਉ, ਨਉ ਨਿਧ ਪਾਏ ॥੪॥੧੧॥੩੧॥

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਪ੍ਰਮੇਸਰ ਦੇ ਨਾਮ ਨੂੰ (ਜਪੇ) ਜਪਦੇ ਹਨ ਤੇ (ਨਾਉ) ਨਾਮ ਦੇ ਜਪਣ ਕਰਕੇ ਅਸਨ ਬਸਨ ਆਦਿਕ (ਨਉ ਨਿਧ) ਨੌਂ ਨਿਧੀਆਂ ਅਤੇ ਸਾਰੇ ਪਦਾਰਥ ਪਾ ਲੈਂਦੇ ਹਨ।

**ਅਥਵਾ :** ਉਹ ਨਾਮ ਦੇ ਜਪਣ ਕਰਕੇ ਹੀ (ਨੌ ਨਿਧ) ਨੌਂ ਗੋਲਕਾਂ ਦੇ ਨਿਰਾਧਾਰ ਰੂਪ ਬ੍ਰਹਮ (ਪਾਇ) ਪਾ ਲੈਂਦੇ ਹਨ।

## ਗਉੜੀ ਗੁਆਰੇਰੀ ਮਹਲਾ ੩ ॥

## ਜਿਨਾ ਗੁਰਮੁਖਿ ਧਿਆਇਆ; ਤਿਨ ਪੂਛਉ ਜਾਇ ॥

ਜਿੰਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਵਾਹਿਗੁਰੂ ਨੂੰ (ਧਿਆਇਆ) ਧਿਆਉਣਾ ਕੀਤਾ ਹੈ ਜੇ ਸ਼ੰਕਾ ਹੈ ਤਾਂ ਉਹਨਾਂ ਨੂੰ (ਜਾਇ) ਜਾ ਕਰਕੇ (ਪੂਛਉ) ਪੁੱਛਣਾ ਕਰੋ।

**ਪ੍ਰਸ਼ਨ :** ਹੇ ਮਹਾਰਾਜ! ਆਪ ਜੀ ਹੀ ਮੁਖੀ ਸਤਿਗੁਰੂ ਹੋ। ਅਸੀਂ ਆਪ ਜੀ ਤੋਂ ਬਿਨਾਂ ਕਿਸ ਨੂੰ ਪੁੱਛਣਾ ਕਰੀਏ?

**ਉੱਤਰ :** ਇਹ ਸੁਣ ਕੇ ਹਜ਼ੂਰ ਉਚਾਰਦੇ ਹਨ :

## ਗੁਰ ਸੇਵਾ ਤੇ; ਮਨੁ ਪਤੀਆਇ ॥

ਹੇ ਭਾਈ! ਗੁਰੂ ਸਾਹਿਬ ਦੀ ਸੇਵਾ ਕਰਨ ਦੇ ਨਾਲ ਹੀ ਮਨ (ਪਤੀਆਇ) ਪਤੀਜਦਾ ਹੈ ਭਾਵ ਮਨ ਨੂੰ ਗੁਰੂ ਸਾਹਿਬ ਜੀ ਉੱਤੇ ਭਰੋਸਾ ਆਉਂਦਾ ਹੈ।

## ਸੇ ਧਨਵੰਤ; ਹਰਿ ਨਾਮੁ ਕਮਾਇ ॥

ਹੇ ਭਾਈ! (ਸੇ) ਉਹ (ਧਨਵੰਤ) ਧਨੀ ਹਨ, ਜਿਹੜੇ (ਹਰਿ) ਪ੍ਰਮੇਸਰ ਦੇ ਨਾਮ ਦੀ (ਕਮਾਇ) ਕਮਾਈ ਕਰਦੇ ਹਨ।

**ਅਥਵਾ :** ਜਿਹੜੇ ਪੁਰਖ (ਹਰਿ) ਅਕਾਲ ਪੁਰਖ ਦੇ ਨਾਮ ਨੂੰ (ਕਮਾਇ) ਕਮਾਉਂਦੇ ਭਾਵ ਧਿਆਉਂਦੇ ਹਨ (ਸੇ) ਉਹ ਆਤਮਨੰਦ ਰੂਪ (ਧਨਵੰਤ) ਧਨ ਦੇ ਸੰਯੁਕਤ ਹਨ।

## ਪੂਰੇ ਗੁਰ ਤੇ; ਸੋਝੀ ਪਾਇ ॥੧॥

ਅਗਿਆਨੀ ਜੀਵਾਂ ਨੂੰ ਆਪਣੇ ਆਪ ਕੋਈ ਸਮਝ ਨਹੀਂ ਪੈਂਦੀ। ਕੋਈ ਵੱਡਿਆਂ ਭਾਗਾਂ ਵਾਲੇ ਹੀ (ਪੂਰੇ) ਪੂਰਨ ਸਤਿਗੁਰਾਂ (ਤੇ) ਤੋਂ ਹੀ ਗਿਆਨ ਦੀ ਸੋਝੀ (ਪਾਇ) ਪ੍ਰਾਪਤ ਕਰਦੇ ਹਨ-

## ਹਰਿ ਹਰਿ ਨਾਮੁ ਜਪਹੁ; ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ! ਜੋ (ਹਰਿ) ਹਰੀ ਦਾ ਨਾਮ ਸਾਰੇ ਪਾਪਾਂ ਨੂੰ (ਹਰਿ) ਹਰਨ ਵਾਲਾ ਹੈ, ਨਾਸ਼ ਕਰਨ ਵਾਲਾ ਹੈ ਉਸ ਨਾਮ ਨੂੰ ਜਪਣਾ ਕਰੋ।

## ਗੁਰਮੁਖਿ ਸੇਵਾ; ਹਰਿ ਘਾਲ ਥਾਇ ਪਾਈ ॥੧॥ ਰਹਾਉ॥

ਜਿਹੜੇ ਗੁਰਾਂ ਦੁਆਰਾ ਗੁਰਮੁਖਾਂ ਦੀ ਸੇਵਾ ਕਰਦੇ ਹਨ, ਉਹਨਾਂ ਦੀ ਕਮਾਈ ਪ੍ਰਮੇਸਰ ਨੇ (ਥਾਇ) ਲੇਖੇ, ਪ੍ਰਵਾਨਗੀ ਵਿੱਚ (ਪਾਈ) ਪਾਉਣਾ ਕੀਤੀ ਹੈ।

## ਆਪੁ ਪਛਾਣੈ; ਮਨੁ ਨਿਰਮਲੁ ਹੋਇ ॥

ਜਦੋਂ ਜੀਵ ਗੁਰਾਂ ਦੁਆਰਾ (ਆਪੁ) ਆਪਣੇ ਆਤਮਾ ਦੀ ਪਛਾਣ ਕਰਦਾ ਹੈ, ਉਦੋਂ ਮਨ ਸ਼ੁੱਧ ਹੋ ਜਾਂਦਾ ਹੈ। **ਵਾ:** ਜਦੋਂ ਮਨ ਨਿਰਮਲ ਹੁੰਦਾ ਹੈ ਉਦੋਂ ਆਪਣੇ ਆਪ ਦੀ ਪਛਾਣ ਹੁੰਦੀ ਹੈ।

## ਜੀਵਨ ਮੁਕਤਿ; ਹਰਿ ਪਾਵੈ ਸੋਇ ॥

ਉਸ ਪੁਰਖ ਨੂੰ ਹੀ (ਜੀਵਨ ਮੁਕਤਿ) ਜਿਉਂਦੇ ਨੂੰ ਮੁਕਤ ਕਹੀਦਾ ਹੈ, ਜਿਹੜਾ (ਸੋਇ) ਉਸ (ਹਰਿ) ਹਰੀ ਨੂੰ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

## ਹਰਿ ਗੁਣ ਗਾਵੈ; ਮਤਿ ਊਤਮ ਹੋਇ ॥

ਜਿਹੜਾ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ, ਕੇਵਲ ਉਸੇ ਦੀ (ਮਤਿ ਊਤਮ) ਸ੍ਰੇਸ਼ਟ ਮਤ ਹੁੰਦੀ ਹੈ। ਬਾਕੀ ਤਾਂ ਮਲੀਨ ਮਤ ਵਾਲੇ ਹੀ ਹੁੰਦੇ ਹਨ।

## ਸਹਜੇ; ਸਹਜਿ ਸਮਾਵੈ ਸੋਇ ॥੨॥

(ਸੋਇ) ਉਹ ਪੁਰਖ (ਸਹਜੇ) ਗਿਆਨ ਕਰਕੇ ਸਹਿਜ ਸਰੂਪ ਵਿੱਚ ਸਮਾ ਜਾਂਦੇ ਭਾਵ ਮਿਲ ਜਾਂਦੇ ਹਨ।

## ਦੂਜੈ ਭਾਇ; ਨ ਸੇਵਿਆ ਜਾਇ ॥

ਜੇਕਰ (ਦੂਜੈ) ਦੂਜੀਆਂ ਚੀਜਾਂ ਭਾਵ ਦ੍ਵੈਤ ਭਾਵ ਵਿੱਚ ਪ੍ਰੇਮ ਰੱਖੀਏ, ਤਾਂ ਫੇਰ ਮਹਾਰਾਜ ਦਾ (ਸੇਵਿਆ) ਸੇਵਨ, ਭਜਨ ਨਹੀਂ ਕੀਤਾ ਜਾਂਦਾ।

## ਹਉਮੈ ਮਾਇਆ; ਮਹਾ ਬਿਖੁ ਖਾਇ ॥

ਇਸ ਜੀਵ ਨੂੰ ਮਾਇਆ ਵਿੱਚ ਲੱਗਣ ਕਰਕੇ ਹਉਮੈ ਚਿੰਬੜ ਜਾਂਦੀ ਹੈ। ਉਸ ਹਉਮੈ ਕਰਕੇ ਜੀਵ (ਮਹਾ) ਬਹੁਤੀ ਵਿਸ਼ਿਆਂ ਰੂਪ (ਬਿਖੁ) ਜਹਿਰ ਨੂੰ (ਖਾਇ) ਖਾ ਰਿਹਾ ਹੈ।

## ਪੁਤਿ ਕੁਟੰਬਿ ਗ੍ਰਿਹਿ; ਮੋਹਿਆ ਮਾਇ ॥

ਇਹ ਜੀਵ ਪੁੱਤਰ (ਕੁਟੰਬਿ) ਇਸਤਰੀ (ਗ੍ਰਿਹਿ) ਘਰ ਅਤੇ ਮਾਇਆ ਵਿੱਚ ਮੋਹਿਆ ਹੋਇਆ ਹੈ।

## ਮਨਮੁਖਿ ਅੰਧਾ; ਆਵੈ ਜਾਇ ॥੩॥

ਇਹ ਮਨਮੁਖ ਪੁਰਖ (ਅੰਧਾ) ਅੰਨ੍ਹੇ ਧੰਧਿਆਂ ਵਿੱਚ ਲੱਗਾ ਹੋਣ ਕਰਕੇ ਵਾਰ ਵਾਰ ਜੂਨਾਂ ਵਿੱਚ (ਆਵੈ ਜਾਇ) ਆਉਂਦਾ ਜਾਂਦਾ ਰਹਿੰਦਾ ਹੈ।

## ਹਰਿ ਹਰਿ ਨਾਮੁ; ਦੇਵੈ ਜਨੁ ਸੋਇ ॥

ਜਿਸਨੂੰ ਸਤਿਗੁਰੂ ਸਾਹਿਬ ਜੀ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਦਿੰਦੇ ਹਨ, (ਸੋਇ) ਉਹ ਪੁਰਖ ਨਾਮ ਦੀ ਪ੍ਰਾਪਤੀ ਕਰਦਾ ਹੈ।

**ਅਨਦਿਨੁ ਭਗਤਿ; ਗੁਰ ਸਬਦੀ ਹੋਇ ॥**

ਜੋ ਰਾਤ ਦਿਨ ਗੁਰਾਂ ਦੇ ਸਬਦ ਦੀ ਕਮਾਈ ਕਰਨ ਵਾਲੇ ਹਨ, ਉਹਨਾਂ ਦੀ ਅੱਠੋ ਪਹਿਰ ਭਗਤੀ ਹੁੰਦੀ ਹੈ।

**ਗੁਰਮਤਿ; ਵਿਰਲਾ ਬੂਝੈ ਕੋਇ ॥**

ਇਉ ਗੁਰਮਤ ਦੁਆਰਾ ਕੋਈ ਕੋਈ ਵਿਰਲਾ ਹੀ ਗੁਰਾਂ ਪਾਸੋਂ ਇਹ (ਬੂਝੈ) ਪੁੱਛਦਾ ਭਾਵ ਸਮਝਦਾ ਹੈ।

**ਨਾਨਕ; ਨਾਮਿ ਸਮਾਵੈ ਸੋਇ ॥੪॥੧੨॥੩੨॥**

ਸਤਿਗੁਰੂ ਜੀ ਕਹਿੰਦੇ ਹਨ ਕਿ (ਸੋਇ) ਉਹ ਪੁਰਖ ਨਾਮੀ ਪ੍ਰਮੇਸਰ ਦੇ ਨਾਮ ਨੂੰ ਜਪਣ ਕਰਕੇ ਨਾਮੀ ਪ੍ਰਮੇਸਰ ਵਾਹਿਗੁਰੂ ਵਿੱਚ (ਸਮਾਵੈ) ਸਮਾ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੩ ॥

**ਗੁਰ ਸੇਵਾ; ਜੁਗ ਚਾਰੇ ਹੋਈ ॥**

ਹੇ ਭਾਈ! ਗੁਰੂ ਸਾਹਿਬ ਦੀ ਸੇਵਾ ਚਾਰੇ ਜੁਗਾਂ ਵਿੱਚ (ਹੋਈ) ਹੁੰਦੀ ਆਈ ਹੈ। **ਵਾ:** ਚਾਰੇ ਜੁਗਾਂ ਵਿੱਚ ਜਿੰਨ੍ਹਾਂ-ਜਿੰਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ, ਉਹ ਨਿਹਾਲ ਹੋਏ ਹਨ। **ਵਾ:** ਇਸ ਸਾਰੇ (ਜੁਗ) ਜਗਤ ਵਿੱਚ ਚਾਰੇ ਸਾਧਨਾਂ ਵਾਲੇ ਵੀ ਗੁਰੂ ਸਾਹਿਬ ਜੀ ਦੀ ਸੇਵਾ ਕਰਕੇ ਹੀ ਮਹਾਰਾਜ ਨੂੰ ਮਿਲੇ ਹਨ।

**ਪੂਰਾ ਜਨੁ; ਕਾਰ ਕਮਾਵੈ ਕੋਈ ॥**

ਉਹ (ਪੂਰਾ) ਪੂਰਨ (ਜਨੁ) ਭਗਤ ਹੈ ਜੋ ਕੋਈ ਗੁਰਾਂ ਦੇ ਪਾਸੋਂ ਭਗਤੀ ਦੀ ਕਾਰ (ਕਮਾਵੈ) ਕਮਾਉਂਦਾ ਹੈ।

**ਅਖੁਟੁ ਨਾਮ ਧਨੁ; ਹਰਿ ਤੋਟਿ ਨ ਹੋਈ ॥**

ਗੁਰੂ ਸਾਹਿਬ ਉਹਨਾਂ ਨੂੰ (ਹਰਿ) ਹਰੀ ਦਾ (ਅਖੁਟੁ) ਨਾ ਮੁੱਕਣ ਵਾਲਾ ਧਨ ਬਖਸ਼ ਦਿੰਦੇ ਹਨ, ਜਿਸਦਾ ਕਦੇ (ਤੋਟਿ) ਘਾਟਾ ਨਹੀਂ ਹੁੰਦਾ।

**ਐਥੈ ਸਦਾ ਸੁਖੁ; ਦਰਿ ਸੋਭਾ ਹੋਈ ॥੧॥**

(ਐਥੈ) ਇਸ ਲੋਕ ਵਿੱਚ ਵੀ ਉਹਨਾਂ ਨੂੰ ਸਦਾ ਸੁਖ ਹੁੰਦਾ ਹੈ ਅਤੇ ਪ੍ਰਲੋਕ ਵਿੱਚ (ਦਰਿ) ਦਰਗਾਹ ਵਿੱਚ ਵੀ ਸੋਭਾ (ਹੋਈ) ਹੁੰਦੀ ਹੈ।

**ਏ ਮਨ ਮੇਰੇ; ਭਰਮੁ ਨ ਕੀਜੈ ॥**

ਹੇ ਮੇਰੇ ਮਨਾ! ਐਵੇਂ ਭਰਮ, ਸੰਸਾ ਨਾ (ਕੀਜੈ) ਕਰਿਆ ਕਰ ਭਾਵ ਭਰਮ, ਸੰਸੇ ਵਿਚ ਨਾ ਪਿਆ ਕਰ।

**ਗੁਰਮੁਖਿ ਸੇਵਾ; ਅੰਮ੍ਰਿਤ ਰਸੁ ਪੀਜੈ ॥੧॥ ਰਹਾਉ॥**

ਗੁਰਮੁਖਾਂ ਦੀ (ਸੇਵਾ) ਟਹਿਲ ਕਰਕੇ ਅੰਮ੍ਰਿਤ ਨਾਮ ਰਸ ਭਾਵ ਬ੍ਰਹਮਾਨੰਦ ਨੂੰ (ਪੀਜੈ) ਪੀਣਾ ਕਰ।

**ਸਤਿਗੁਰੁ ਸੇਵਹਿ; ਸੇ ਮਹਾ ਪੁਰਖ ਸੰਸਾਰੇ ॥**

ਜਿਹੜੇ ਸਤਿਗੁਰਾਂ ਦੀ (ਸੇਵਹਿ) ਟਹਿਲ ਕਰਦੇ ਹਨ। ਉਹ ਇਸ ਸੰਸਾਰ ਵਿੱਚ (ਮਹਾਂਪੁਰਖ) ਪੂਰਨਪੁਰਖ **ਵਾ:** ਤੱਤ ਬੇਤੇ ਬ੍ਰਹਮ ਦਾ ਸਰੂਪ ਹਨ।

## ਆਪਿ ਉਧਰੇ; ਕੁਲ ਸਗਲ ਨਿਸਤਾਰੇ ॥

ਉਹ ਮਹਾਂਪੁਰਖ ਆਪ ਵੀ ਸੰਸਾਰ ਤੋਂ (ਉਧਰੇ) ਮੁਕਤ ਹੋ ਗਏ ਹਨ ਅਤੇ ਆਪਣੀਆਂ ਸਾਰੀਆਂ ਕੁਲਾਂ ਨੂੰ ਵੀ ਸੰਸਾਰ ਤੋਂ (ਨਿਸਤਾਰੇ) ਤਾਰ ਲੈਂਦੇ ਹਨ।

## ਹਰਿ ਕਾ ਨਾਮੁ; ਰਖਹਿ ਉਰ ਧਾਰੇ ॥

ਉਹ ਮਹਾਪੁਰਖ ਕੌਣ ਹਨ? ਜਿਹੜੇ (ਹਰਿ) ਪ੍ਰਮੇਸਰ ਦੇ ਨਾਮ ਨੂੰ (ਉਰ) ਹਿਰਦੇ ਵਿੱਚ (ਧਾਰੇ) ਵਸਾ ਕੇ (ਰਖਹਿ) ਰੱਖਦੇ ਹਨ।

## ਨਾਮਿ ਰਤੇ; ਭਉਜਲ ਉਤਰਹਿ ਪਾਰੇ ॥੨॥

ਜਿਹੜੇ ਵੀ ਪ੍ਰਮੇਸਰ ਦੇ ਨਾਮ ਵਿੱਚ (ਰਤੇ) ਰੰਗੇ ਹਨ। ਉਹ ਇਸ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ।

## ਸਤਿਗੁਰੁ ਸੇਵਹਿ; ਸਦਾ ਮਨਿ ਦਾਸਾ ॥

ਸਤਿਗਰਾਂ ਦੀ (ਸੇਵਹਿ) ਟਹਿਲ ਸਦਾ ਮਨ ਵਿੱਚ (ਦਾਸਾ) ਸੇਵਕ ਭਾਵ, ਦਾਸਾ ਭਾਵ ਧਾਰ ਕੇ ਕਰੀਏ।

## ਹਉਮੈ ਮਾਰਿ; ਕਮਲੁ ਪਰਗਾਸਾ ॥

ਜਿੰਨ੍ਹਾਂ ਦੀ ਮਹਾਰਾਜ ਸਾਹਿਬ ਹਉਮੈਂ ਮਾਰ ਦਿੰਦੇ ਹਨ ਉਹਨਾਂ ਦਾ ਹਿਰਦੇ ਰੂਪ ਕਮਲ ਬ੍ਰਹਮ ਗਿਆਨ ਰੂਪ ਪੰਖੜੀਆਂ ਦੇ ਸਹਿਤ ਖਿੜ ਜਾਂਦਾ ਹੈ।

## ਅਨਹਦੁ ਵਾਜੈ; ਨਿਜ ਘਰਿ ਵਾਸਾ ॥

ਉਹਨਾਂ ਦੇ ਅੰਦਰ (ਅਨਹਦੁ) ਹੱਦ ਤੋਂ ਰਹਿਤ ਇਕ ਰਸ ਸਬਦ ਦਾ (ਵਾਜੈ) ਵਾਜਾ ਪ੍ਰਗਟ ਹੋ ਜਾਂਦਾ ਹੈ ਅਤੇ (ਨਿਜ) ਆਪਣੇ ਸਰੂਪ ਰੂਪ ਘਰ ਵਿਚ ਵਾਸਾ ਹੋ ਜਾਂਦਾ ਹੈ।

## ਨਾਮਿ ਰਤੇ; ਘਰ ਮਾਹਿ ਉਦਾਸਾ ॥੩॥

ਜਿਹੜੇ ਨਾਮ ਵਿੱਚ ਰੰਗੇ ਹੋਏ ਹਨ। ਉਹ (ਘਰ) ਗ੍ਰਿਹਸਤ, **ਵਾ:** ਸਰੀਰ ਰੂਪ ਘਰ, **ਵਾ:** ਸੰਸਾਰ ਰੂਪ ਘਰ ਵਿਚ ਰਹਿੰਦੇ ਹੋਏ (ਉਦਾਸਾ) ਉਪਰਾਮ ਰਹਿੰਦੇ ਹਨ।

## ਸਤਿਗੁਰੁ ਸੇਵਹਿ; ਤਿਨ ਕੀ ਸਚੀ ਬਾਣੀ ॥

ਸਤਿਗੁਰਾਂ ਦੀ (ਸੇਵਹਿ) ਟਹਿਲ ਕਰਨ ਵਾਲੇ ਪੁਰਖ ਵਿਸ਼ਿਆ ਦੀ ਪੈਦਾਇਸ਼ ਕਰਨ ਵਾਲੀ ਕੱਚੀ ਬਾਣੀ ਨਹੀਂ ਬੋਲਦੇ ਹੈ। (ਤਿਨ) ਉਹਨਾਂ (ਕੀ) ਦੀ ਕਹੀ ਹੋਈ ਬਾਣੀ ਹਮੇਸ਼ਾ ਸੱਚੀ ਹੁੰਦੀ ਹੈ। ਭਾਵ ਉਨ੍ਹਾਂ ਦੇ ਮੁੱਖ ਵਿਚੋਂ ਨਿਕਲਣ ਵਾਲੇ ਸਾਰੇ ਬਚਨ ਸੱਚੇ ਹੁੰਦੇ ਹਨ।

**ਅਥਵਾ :** ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ (ਤਿਨ) ਉਹਨਾਂ (ਕੀ) ਦੀ ਬਾਣੀ ਹਮੇਸ਼ਾ ਸੱਚੀ ਹੁੰਦੀ ਹੈ। ਭਾਵ ਉਹ ਸਦਾ ਸੱਚ ਹੀ ਬੋਲਦੇ ਹਨ।

## ਜੁਗੁ ਜੁਗੁ; ਭਗਤੀ ਆਖਿ ਵਖਾਣੀ ॥

ਇਹ ਗੱਲ ਜੁਗਾਂ ਜੁਗਾਂ ਵਿੱਚ ਭਗਤਾਂ ਨੇ (ਆਖਿ) ਕਹਿ ਕੇ (ਵਖਾਣੀ) ਕਥਨ ਕੀਤੀ ਹੈ ਕਿ ਸਤਿਗੁਰਾਂ ਦੀ ਸੇਵਾ ਕਰਕੇ ਧੁਰ ਕੀ ਬਾਣੀ ਭਾਵ ਸੱਚੀ ਬਾਣੀ ਦੀ ਦਾਤ ਪ੍ਰਾਪਤ ਹੁੰਦੀ ਹੈ।

## ਅਨਦਿਨੁ ਜਪਹਿ; ਹਰਿ ਸਾਰੰਗਪਾਨੀ ॥

ਉਹ (ਅਨਦਿਨੁ) ਦਿਨ ਰਾਤ *(ਸਾਰੰਗਪਾਨੀ) ਸਾਰੰਗ ਨਾਮੇ ਧਨੁੱਖ ਨੂੰ ਹੱਥ ਵਿਚ ਧਾਰਨ ਵਾਲੇ (ਹਰਿ) ਅਕਾਲ ਪੁਰਖ ਦੇ ਨਾਮ ਨੂੰ (ਜਪਹਿ) ਜਪਦੇ ਹਨ।

**ਅਥਵਾ :** ਜਿਵੇਂ (ਸਾਰੰਗ) ਬਬੀਹਾ (ਪਾਨੀ) ਸ੍ਵਾਂਤੀ ਬੂੰਦ ਦੀ ਪ੍ਰਾਪਤੀ ਵਾਸਤੇ ਬੋਲਦਾ ਹੈ। ਤਿਵੇਂ ਹੀ ਉਹ ਅੰਮ੍ਰਿਤ ਨਾਮ ਰੂਪ ਸ੍ਵਾਂਤੀ ਦੀ ਪ੍ਰਾਪਤੀ ਵਾਸਤੇ (ਅਨਦਿਨੁ) ਰਾਤ-ਦਿਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ (ਜਪਹਿ) ਜਪਦੇ ਹਨ।

### ਅੰਗ:੧੬੨

## ਨਾਨਕ ਨਾਮਿ ਰਤੇ; ਨਿਹਕੇਵਲ ਨਿਰਬਾਣੀ ॥੪॥੧੩॥੩੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਸਵਾਂਤੀ ਬੂੰਦ ਦੀ ਨਿਆਈਂ ਨਾਮ ਨੂੰ ਸਿਮਰਦੇ ਹੋਏ ਨਾਮ ਵਿਚ (ਰਤੇ) ਰੰਗੇ ਹੋਏ ਹਨ। ਉਹ (ਨਿਹਕੇਵਲ) ਸ਼ੁੱਧ ਚਿਤ ਵਾਲੇ ਤੇ ਨਿਰਬਾਣ ਪਦਵੀ ਨੂੰ ਪ੍ਰਾਪਤ ਹੋਏ ਹਨ। **ਵਾ:** (ਨਿਰ+ਬਾਣੀ) (ਬਾਣ) ਦੁੱਖਾਂ ਤੋਂ (ਨਿਰ) ਰਹਿਤ **ਵਾ:** (ਬਾਣ) ਬੰਧਨਾਂ ਤੋਂ (ਨਿਰ) ਰਹਿਤ **ਵਾ:** (ਬਾਣ) ਆਦਤਾਂ ਤੋਂ (ਨਿਰ) ਰਹਿਤ ਹਨ।

## ਗਉੜੀ ਗੁਆਰੇਰੀ ਮਹਲਾ ੩ ॥

## ਸਤਿਗੁਰੁ ਮਿਲੈ; ਵਡਭਾਗਿ ਸੰਜੋਗ ॥

ਹੇ ਭਾਈ! (ਵਡਭਾਗਿ) ਵੱਡਿਆਂ ਭਾਗਾਂ ਕਰਕੇ ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਮਿਲੇ ਹਨ ਉਹਨਾਂ ਦਾ ਨਾਮ ਦੇ ਨਾਲ (ਸੰਜੋਗ) ਮਿਲਾਪ ਹੁੰਦਾ ਹੈ।

**ਅਥਵਾ :** ਵੱਡਿਆਂ ਭਾਗਾਂ ਕਰਕੇ ਸਤਿਗੁਰੂ ਸਾਹਿਬ ਜੀ ਮਿਲਦੇ ਹਨ ਅਤੇ ਸਤਿਗੁਰਾਂ ਨਾਲ ਮਿਲਣੇ ਕਰਕੇ ਨਾਮ ਨਾਲ ਮਿਲਾਪ ਹੁੰਦਾ ਹੈ।

## ਹਿਰਦੈ ਨਾਮੁ; ਨਿਤ ਹਰਿ ਰਸ ਭੋਗ ॥੧॥

ਜਿੰਨ੍ਹਾਂ ਦੇ ਹਿਰਦੇ ਵਿੱਚ ਨਾਮ ਦਾ ਮੇਲ ਹੋ ਗਿਆ ਹੈ, ਉਹ (ਨਿਤ) ਨਿਤਾ ਪ੍ਰਤੀ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਰਸ) ਆਨੰਦ ਨੂੰ (ਭੋਗ) ਮਾਣਦੇ ਹਨ।

## ਗੁਰਮੁਖਿ ਪ੍ਰਾਣੀ; ਨਾਮੁ ਹਰਿ ਧਿਆਇ ॥

ਹੇ (ਪ੍ਰਾਣੀ) ਪ੍ਰਾਣਾਂਧਾਰੀ ਜੀਵ! ਗੁਰਮੁਖਾਂ ਦੀ ਸੰਗਤ ਕਰਕੇ (ਹਰਿ) ਹਰੀ ਅਕਾਲ ਪੁਰਖ ਦੇ ਨਾਮ ਨੂੰ ਧਿਆਉਣਾ ਕਰ।

## ਜਨਮੁ ਜੀਤਿ; ਲਾਹਾ ਨਾਮੁ ਪਾਇ ॥੧॥ ਰਹਾਉ ॥

ਫਿਰ ਪ੍ਰਮੇਸਰ ਦੇ ਨਾਮ ਦਾ (ਲਾਹਾ) ਲਾਭ ਪਾ ਕੇ ਆਪਣੇ ਜਨਮ ਨੂੰ ਜਿੱਤ ਲੈਣਾ ਕਰ, ਐਵੇਂ ਨਿਸਫਲ ਕੌਡੀਆਂ ਦੇ ਭਾਅ ਨਾ ਗਵਾਉਣਾ ਕਰ।

---

* **ਸਾਰੰਗਪਾਣੀ :** ਧਨੁੱਖ ਨੂੰ ਹੱਥਾਂ ਵਿੱਚ ਫੜਨ ਵਾਲਾ ਭਾਵ ਜਿਵੇਂ ਛੇਵੇਂ ਅਤੇ ਦਸਵੇਂ ਸਤਿਗੁਰੂ ਸਾਹਿਬ ਜੀ।

## ਗਿਆਨੁ ਧਿਆਨੁ; ਗੁਰ ਸਬਦੁ ਹੈ ਮੀਠਾ ॥

ਸਾਨੂੰ ਤਾਂ ਨਿਰਗੁਣ ਦੇ ਗਿਆਨ ਤੇ ਸਰਗੁਣ ਦੇ ਧਿਆਨ ਨਾਲੋਂ ਗੁਰੂ ਸਾਹਿਬ ਜੀ ਦਾ ਸ਼ਬਦ ਹੀ (ਮੀਠਾ) ਮਿੱਠਾ ਭਾਵ ਪਿਆਰਾ ਲੱਗਦਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦਾ ਸ਼ਬਦ ਅਤਿਅੰਤ ਹੀ (ਮੀਠਾ) ਪਿਆਰਾ ਹੈ। ਜਿਸ ਕਰਕੇ ਨਿਰਗੁਣ ਦਾ ਗਿਆਨ ਤੇ ਸਰਗੁਣ ਦਾ ਧਿਆਨ ਦੋਵੇਂ ਪ੍ਰਾਪਤ ਹੁੰਦੇ ਹਨ।

## ਗੁਰ ਕਿਰਪਾ ਤੇ; ਕਿਨੈ ਵਿਰਲੈ ਚਖਿ ਡੀਠਾ ॥੨॥

ਕਿਸੇ ਵਿਰਲੇ-ਵਿਰਲੇ ਗੁਰਮੁਖ ਪੁਰਖ ਨੇ ਹੀ ਗੁਰਾਂ ਦੀ ਕਿਰਪਾ ਕਰਕੇ ਗੁਰਸਬਦ ਨੂੰ ਚੱਖ ਕੇ ਭਾਵ ਧਾਰਨ ਕਰਕੇ (ਡੀਠਾ) ਦੇਖਿਆ ਹੈ।

## ਕਰਮ ਕਾਂਡ; ਬਹੁ ਕਰਹਿ ਅਚਾਰ ॥

ਜਿਹੜੇ ਪੁਰਖ ਵੇਦਾਂ ਵਿੱਚ ਲਿਖੇ ਕਰਮ ਕਾਂਡ, ਜਿਵੇਂ ੮੦ ਹਜ਼ਾਰ ਸੁਰਤੀ ਕਰਮ ਕਾਂਡ ਦੀ ਆਉਂਦੀ ਹੈ। ਅਨੁਸਾਰ ਨਿਤ, ਨਮਿਤ, ਪ੍ਰਾਸ਼ਚਿਤ, ਕਾਮੁਕ ਆਦਿਕ ਬਹੁਤ ਸਾਰੇ (ਅਚਾਰ) ਕਰਤਬਾਂ ਨੂੰ ਕਰਦੇ ਰਹਿੰਦੇ ਹਨ।

## ਬਿਨੁ ਨਾਵੈ; ਧ੍ਰਿਗੁ ਧ੍ਰਿਗੁ ਅਹੰਕਾਰ ॥੩॥

ਮਹਾਰਾਜ ਦੇ (ਨਾਵੈ) ਨਾਮ ਤੋਂ ਬਿਨਾਂ ਉਹਨਾਂ ਦਾ ਜੀਵਨ *(ਧ੍ਰਿਗ) ਧ੍ਰਿਕਾਰ ਯੋਗ ਹੈ ਅਤੇ ਉਹਨਾਂ ਦੁਆਰਾ (ਅਹੰਕਾਰ) ਹੰਕਾਰ ਦੇ ਸਹਿਤ ਕੀਤੇ ਹੋਏ ਕਰਮ ਵੀ (ਧ੍ਰਿਗ) ਧ੍ਰਿਕਾਰ ਯੋਗ ਹਨ। **ਵਾ:** ਉਹਨਾਂ ਹੰਕਾਰ ਦੇ ਸਹਿਤ ਕੀਤੇ ਹੋਏ ਕਰਮਾਂ ਦਾ ਸਵਰਗ ਆਦਿਕ ਦੀ ਪ੍ਰਾਪਤੀ ਦੀ ਇੱਛਾ ਰੂਪ ਫਲ ਵੀ ਧ੍ਰਿਕਾਰ ਯੋਗ ਹੈ।

**ਅਥਵਾ :** ਪ੍ਰਮੇਸਰ ਦੇ ਨਾਮ ਤੋਂ ਬਿਨਾਂ ਕੀਤੇ ਹੋਏ ਕਰਮਾਂ ਨੂੰ ਵੀ ਧ੍ਰਿਕਾਰ ਹੈ ਅਤੇ ਜੋ ਉਹਨਾਂ ਗਿਰਾਵਟ ਦੇਣ ਵਾਲੇ ਕਰਮਾਂ ਦਾ ਅੰਹਕਾਰ ਕਰਨਾ ਹੈ, ਉਸ ਨੂੰ ਵੀ ਧ੍ਰਿਕਾਰ ਹੈ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥** (ਅੰਗ: ੧੪੨੮)

## ਬੰਧਨਿ ਬਾਧਿਓ; ਮਾਇਆ ਫਾਸ ॥

ਇਹ ਜੀਵ ਮਾਇਆ ਦੇ ਮੋਹ ਦੀ (ਫਾਸ) ਫਾਹੀ ਦੇ ਬੰਧਨਾਂ ਵਿੱਚ (ਬਾਧਿਓ) ਬੱਝਿਆ ਹੋਇਆ ਹੈ ਭਾਵ ਇਸਦੇ ਗਲ ਵਿੱਚ ਹਮੇਸ਼ਾਂ ਹੀ ਮਾਇਆ ਦੀ ਫਾਹੀ ਪਈ ਰਹਿੰਦੀ ਹੈ।

**ਅਥਵਾ :** ਇਹ ਮਾਇਆ ਦੀ ਫਾਹੀ ਕਰਕੇ ਜੰਮਣ-ਮਰਣ ਦੇ ਬੰਧਨਾਂ ਵਿੱਚ ਬੱਝ ਗਿਆ ਹੈ। **ਵਾ:** ਕਾਮ ਕਰੋਧ ਆਦਿ ਦੇ ਬੰਧਨਾਂ ਵਿੱਚ ਬੱਝ ਗਿਆ ਹੈ।

## ਜਨ ਨਾਨਕ; ਛੂਟੈ, ਗੁਰ ਪਰਗਾਸ ॥੪॥੧੪॥੩੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਪੁਰਖ ਦੇ ਹਿਰਦੇ ਵਿੱਚ ਗੁਰਾਂ ਦੇ ਸਬਦ ਦੁਆਰਾ ਅਪੋਖ ਗਿਆਨ ਰੂਪ (ਪਰਗਾਸ) ਪ੍ਰਕਾਸ਼ ਹੋ ਜਾਵੇ, ਉਹ ਵਿਕਾਰਾਂ ਤੋਂ (ਛੂਟੈ) ਛੁਟਕਾਰਾ ਪਾਉਂਦਾ ਹੈ। ਭਾਵ ਮੁਕਤ ਹੋ ਜਾਂਦਾ ਹੈ।

---

* **ਧ੍ਰਿਗ ਧ੍ਰਿਗ :** ਸੌ ਵਾਰ ਫਿੱਟੇ ਮੂੰਹ ਕਹਿਣ ਨਾਲ ਇੱਕ ਲਾਹਨਤ ਹੁੰਦੀ ਹੈ ਅਤੇ ਸੌ ਵਾਰ ਲਾਹਨਤ ਨਾਲ ਇੱਕ ਧ੍ਰਿਗ ਹੁੰਦਾ ਹੈ।

## ਮਹਲਾ ੩ ਗਉੜੀ ਬੈਰਾਗਣਿ ॥

**ਉਥਾਨਕਾ :**

ਜਿਸ ਵੇਲੇ ਗੁਰੂ ਅਮਰਦਾਸ ਸਾਹਿਬ ਜੀ ਹਰਿਦੁਆਰ ਗਏ ਤਾਂ ਉੱਥੇ ਪੰਡਤਾਂ ਨੇ ਪਾਸ ਆ ਕੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਆਪ ਜੀ ਬਾਨੀ ਉਚਾਰਨ ਕਰਦੇ ਹੋ ਇਹ ਬਾਨੀ ਵੇਦਾਂ ਦੇ ਅਨੁਸਾਰ ਹੈ ਜਾਂ ਵੇਦਾਂ ਤੋਂ ਉਲਟ ਹੈ। ਤਾਂ ਗੁਰੂ ਜੀ ਕਹਿਣ ਲੱਗੇ ਕਿ ਇਹ ਬਾਨੀ ਨਾ ਵੇਦਾਂ ਦੇ ਅਨੁਸਾਰ ਹੈ ਅਤੇ ਨਾ ਹੀ ਵਿਰੁੱਧ ਹੈ। ਇਹ ਬਾਨੀ ਤਾਂ ਸੁਤੰਤਰ ਹੈ। ਤਾਂ ਪੰਡਤ ਕਹਿੰਦੇ ਕਿ ਜੇ ਤੁਸੀਂ ਅਨੁਸਾਰ ਕਹਿੰਦੇ ਹੋ ਫੇਰ ਤਾਂ ਪਹਿਲਾਂ ਹੀ ਵੇਦ ਗਿਆਨ ਦਿੰਦੇ ਹਨ ਅਤੇ ਜੇ ਵਿਰੁੱਧ ਕਹਿੰਦੇ ਹੋ ਤਾਂ ਇਹ ਨਾਸਿਕਤਾ ਹੋਵੇਗੀ। ਤਾਂ ਮਹਾਰਾਜ ਕਹਿਣ ਲੱਗੇ ਬਾਨੀ ਤਾਂ ਸੁਤੰਤਰ ਹੀ ਹੈ। ਪੰਡਿਤ ਕਹਿੰਦੇ ਕਿ ਮਹਾਰਾਜ ਇਸਦੀ ਕੀ ਲੋੜ ਸੀ? ਤਾਂ ਸੁਣ ਕੇ ਮਹਾਰਾਜ ਜੀ ਨੇ ਇਹਨਾਂ ਦੇ ਪ੍ਰਸ਼ਨ ਦਾ ਉੱਤਰ ਦੱਸਦੇ ਹੋਏ ਗਉੜੀ ਦੀ ਬੈਰਾਗਣ ਜਾਤੀ ਵਿੱਚ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਜੈਸੀ ਧਰਤੀ ਊਪਰਿ, ਮੇਘੁਲਾ ਬਰਸਤੁ ਹੈ; ਕਿਆ ਧਰਤੀ ਮਧੇ ਪਾਣੀ ਨਾਹੀ ॥**
**ਜੈਸੇ ਧਰਤੀ ਮਧੇ, ਪਾਣੀ ਪਰਗਾਸਿਆ; ਬਿਨੁ ਪਗਾ, ਵਰਸਤ ਫਿਰਾਹੀ ॥੧॥**

ਜਿਸ ਪ੍ਰਕਾਰ (ਮੇਘੁਲਾ) ਬੱਦਲ ਧਰਤੀ ਦੇ (ਊਪਰਿ) ਉੱਪਰ ਸਭ ਥਾਵਾਂ 'ਤੇ (ਬਰਸਤੁ) ਵਰਸਦਾ ਹੈ। ਤਾਂ ਖੇਤੀਆਂ, ਬਾਗ, ਬੂਟੇ, ਬਨਾਸਪਤੀ ਹਰੇ ਭਰੇ ਸਰਸ਼ਬਜ਼ ਹੁੰਦੇ ਹਨ। ਜੇ ਮੀਂਹ ਹੀ ਨਾਂ ਪਵੇ ਤਾਂ ਸਭ ਸੁੱਕ ਸੜ ਜਾਂਦੇ ਹਨ। ਜੇ ਤੁਸੀਂ ਕਹੋ ਕਿ ਮੀਂਹ ਦੀ ਇਤਨੀ ਲੋੜ ਕਿਉਂ? (ਕਿਆ) ਕੀ ਧਰਤੀ (ਮਧੇ) ਵਿੱਚ ਪਾਣੀ (ਨਾਹੀ) ਨਹੀਂ? ਤਾਂ ਇਹ ਕਹਿਣਾ ਪਵੇਗਾ ਕਿ ਸਾਰੀ ਧਰਤੀ ਦੇ ਵਿੱਚ ਪਾਣੀ ਤਾਂ ਜਰੂਰ ਹੈ ਪਰ ਜਿਵੇਂ ਧਰਤੀ ਦੇ ਵਿੱਚ ਪਾਣੀ ਹੁੰਦਿਆਂ ਤੋਂ ਵੀ ਬੱਦਲ ਦੀ ਜ਼ਰੂਰਤ ਹੁੰਦੀ ਹੈ। ਇਸੇ ਤਰ੍ਹਾਂ ਧਰਤੀ ਦੇ ਪਾਣੀ ਦੀ ਨਿਆਈਂ ਵੇਦਾਂ ਦਾ ਗਿਆਨ ਹੈ। ਇਸ ਦੇ ਹੁੰਦਿਆਂ ਹੋਇਆਂ ਵੀ ਗੁਰਬਾਣੀ ਦੀ ਅਤਿਅੰਤ ਲੋੜ ਹੈ। ਕਿਉਂਕਿ (ਜੈਸੇ) ਜਿਸ ਪ੍ਰਕਾਰ ਧਰਤੀ (ਮਧੇ) ਵਿੱਚੋਂ ਪਾਣੀ ਯਤਨ ਕਰਕੇ (ਪਰਗਾਸਿਆ) ਪ੍ਰਗਟ ਕੀਤਾ ਜਾਂਦਾ ਹੈ ਭਾਵ ਕੱਢਿਆ ਜਾਂਦਾ ਹੈ। ਜੇ ਨਿਕਸ ਵੀ ਆਵੇ ਤਾਂ ਉਹ (ਬਿਨੁ) ਬਿਨਾਂ (ਪਗਾ) ਪੈਰਾਂ ਤੋਂ ਹੈ। ਭਾਵ ਉਹ ਪਾਣੀ ਜਿਆਦਾ ਦੂਰ ਨਹੀਂ ਜਾਂਦਾ, ਨੇੜੇ-ਨੇੜੇ ਦੋ ਚਾਰ ਖੇਤਾਂ ਨੂੰ ਹੀ ਸਿੰਜਦਾ ਹੈ। ਉਸ ਪਾਣੀ ਤੇ ਇਕੱਲੇ ਦੀ ਮਾਲਕੀ ਹੁੰਦੀ ਹੈ। ਬ੍ਰਾਹਮਣ ਲੋਕ ਤਾਂ ਪਿੱਛੇ ਨੀਵੀਆਂ ਜਾਤੀਆਂ ਵਾਲਿਆਂ ਨੂੰ ਆਪਣੇ ਖੂਹ ਉੱਪਰ ਚੜ੍ਹਨ ਵੀ ਨਹੀਂ ਦਿੰਦੇ ਸਨ। ਦੂਜੇ ਦਾ ਕੋਈ ਅਧਿਕਾਰ ਨਹੀਂ ਹੁੰਦਾ ਸੀ ਤੇ ਬੱਦਲ ਦਾ ਮੀਂਹ ਹੀ ਸਭ ਥਾਈਂ (ਵਰਸਤ ਫਿਰਾਹੀ) ਵਰਸਦਾ ਫਿਰਦਾ ਹੈ। ਉਸਦਾ ਸਭ ਨੂੰ ਇਕੋ ਜਿਹਾ ਅਧਿਕਾਰ ਹੈ। ਇਸੇ ਪ੍ਰਕਾਰ ਹੀ ਧਰਤੀ ਦੇ ਹੇਠਾਂ ਪਾਣੀ ਵਾਂਗ ਵੇਦ ਗਿਆਨ ਹੈ। ਜਿਸ ਨੂੰ ਪ੍ਰਾਪਤ ਕਰਨਾ ਬੜਾ ਹੀ ਕਠਿਨ ਹੈ। ਪਹਿਲਾਂ ੧੨ ਸਾਲ ਵੇਦ ਦੇ ਛੇ ਅੰਗ ਸਿੱਖਿਆ, ਕਲਪ, ਨਿਰੁਕਤ, ਜੋਤਿਸ਼, ਪਿੰਗੁਲ, ਵਿਆਕਰਣ ਪੜ੍ਹੇ। ਫਿਰ ਵੇਦ ਪੜ੍ਹਨ ਦਾ ਅਧਿਕਾਰੀ ਬਣਦਾ ਹੈ। ਫੇਰ ੧੨ ਸਾਲ ਵੇਦ ਪੜ੍ਹੇ ਉਹ ਵੀ ਜੇ ਨਿਰਮਲ ਬੁਧ ਹੋਈ ਤਾਂ ਹੀ (ਪਰਗਾਸਿਆ) ਪ੍ਰਗਾਸ ਹੋਵੇਗਾ ਭਾਵ ਤਾਂ ਹੀ ਪੂਰੀ ਸਮਝ ਪਵੇਗੀ। ਫੇਰ ਵੇਦ ਬਿਨਾਂ ਪੈਰਾਂ ਤੋਂ ਹੈ। ਅਰਥਾਤ ਵੇਦ ਵਿਦਿਆ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੀ ਹੈ। ਖੱਤਰੀ ਕੇਵਲ ਸੁਣ ਸਕਦਾ ਹੈ। ਵੈਸ਼ ਤੇ ਸ਼ੂਦਰ ਨੂੰ ਵੇਦ ਪੜ੍ਹਨ ਤੇ ਸੁਣਨ ਦਾ ਕੋਈ ਅਧਿਕਾਰ ਨਹੀਂ ਹੈ। ਜੇ ਕਿਤੇ ਸੁਣ ਲੈਣ ਤਾਂ ਕੰਨਾਂ ਵਿੱਚ ਸਿੱਕਾ ਢਾਲ ਕੇ ਪਾਉਣਾ ਅਤੇ ਜੇ ਜੁਬਾਨੋਂ ਪੜ੍ਹਨ ਤਾਂ ਜਬਾਨ ਵਿੱਚ ਮੇਖ ਠੋਕਣ ਦੀ ਸਜਾ ਦੇਣੀ ਲਿਖੀ ਹੈ। ਇਉਂ ਇਹ ਵੇਦ ਵਿਦਿਆ ਸੀਮਤ ਰਹਿ ਗਈ ਸੀ। ਇਸ ਕਰਕੇ ਸਾਰੇ ਜੀਆਂ ਦੀ ਕਲਿਆਣ ਨਹੀਂ ਹੋ ਸਕਦੀ ਸੀ। ਜੇ ਕੋਈ ਵੇਦ ਵਿਦਿਆ ਪੜ੍ਹ ਵੀ ਲਵੇ ਅਤੇ ਦੂਸਰੇ ਨੂੰ ਸਮਝਾਉਣਾ ਚਾਹੇ

ਸਹਿਸਕ੍ਰਿਤੀ ਅੱਖਰ ਹੋਣ ਕਰਕੇ ਕਿਸੇ ਨੂੰ ਵੀ ਸਮਝ ਨਹੀਂ ਲੱਗਦੀ ਜਾਂ ਵਕਤੇ ਨੂੰ ਜਤਨ ਕਰਕੇ ਦੇਸ਼ ਬੋਲੀ ਵਿੱਚ ਸਮਝਾਉਣਾ ਪਵੇਗਾ। ਪਰ ਇਹ ਸਤਿਗੁਰਾਂ ਦੀ ਗੁਰਬਾਣੀ ਹੰਸ ਬੋਲੀ ਦੀ ਨਿਆਈਂ ਹੈ। ਜੋ ਸਾਰਿਆਂ ਦੇਸ਼ਾਂ ਦੇ ਤਾਈਂ ਨਿਹਾਲ ਕਰਨ ਵਾਲੀ ਹੈ। ਜਿਸ ਪ੍ਰਕਾਰ ਮੀਂਹ ਦੇ ਪਾਣੀ ਦਾ ਸਭ ਨੂੰ ਅਧਿਕਾਰ ਹੈ। ਤਿਵੇਂ ਹੀ ਗੁਰਬਾਣੀ ਪੜ੍ਹਨ ਦਾ ਸਭ ਇਸਤਰੀ ਪੁਰਖ ਨੂੰ ਅਧਿਕਾਰ ਹੈ। ਯਥਾ :

**ਖਤ੍ਰੀ ਬ੍ਰਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਂਝਾ॥** *(ਅੰਗ : ੭੪੭)*

ਫੇਰ ਗੁਰਬਾਣੀ ਤੋਂ ਬਿਨਾਂ ਕਿਸੇ ਦੀ ਕਲਿਆਣ ਨਹੀਂ ਸੀ ਹੋ ਸਕਦੀ। ਇਸੇ ਕਰਕੇ ਹੀ ਗੁਰਬਾਣੀ ਰਚਨ ਦੀ ਲੋੜ ਸੀ।

**ਪ੍ਰਸ਼ਨ :** ਜਦ ਪਿਛਲੇ ਅਵਤਾਰ ਰਾਮ ਕ੍ਰਿਸ਼ਨ ਨੇ ਲੱਖਾਂ ਜੀਆਂ ਦੀ ਕਲਿਆਣ ਕੀਤੀ ਹੈ, ਹੁਣ ਵੀ ਕਰ ਸਕਦੇ ਹਨ। ਫੇਰ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਆਉਣ ਦੀ ਕੀ ਲੋੜ ਸੀ?

**ਉੱਤਰ :** **ਅਥਵਾ** : ਹੇ ਭਾਈ ! ਜਿਸ ਪ੍ਰਕਾਰ ਧਰਤੀ ਉੱਤੇ ਬੱਦਲ ਵਰਸਦਾ ਹੈ। ਤਿਸੀ ਪ੍ਰਕਾਰ ਹੀ ਸਤਿਗੁਰੂ ਸਾਹਿਬ ਜੀ ਨੇ ਨੌਵਾਂ ਖੰਡਾਂ ਵਿੱਚ ਬੱਦਲ ਦੀ ਨਿਆਈਂ ਹੋ ਕੇ ਸ਼ਾਂਤੀ ਦੀ ਵਰਖਾ ਕੀਤੀ ਹੈ।

**ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ॥** *(ਵਾਰ ੧, ਪਉੜੀ ੨੭)*

ਜੇ ਤੁਸੀਂ ਕਹੋ ਕਿ ਉਹਨਾਂ ਅਵਤਾਰਾਂ ਵਿੱਚ ਕੀ ਗਿਆਨ ਨਹੀਂ ਸੀ? ਤਾਂ ਇਹ ਕਹਿਣਾ ਪਵੇਗਾ ਕਿ ਜਿਸ ਪ੍ਰਕਾਰ ਧਰਤੀ ਵਿਚੋਂ ਪਾਣੀ ਜਤਨ ਕਰਕੇ ਪ੍ਰਗਟ ਤਾਂ ਹੁੰਦਾ ਸੀ। ਪਰ ਉਹ ਜਿਆਦਾ ਦੂਰ ਤੱਕ ਨਹੀਂ ਸੀ ਜਾਂਦਾ। ਤਿਸੀ ਪ੍ਰਕਾਰ ਹੀ ਵੇਦਾਂ ਦਾ ਗਿਆਨ ਅਵਤਾਰਾਂ ਦੇ ਰਾਹੀਂ ਮਿਲਦਾ ਤਾਂ ਸੀ ਪਰ ਉਹ ਬਿਨਾਂ ਪੈਰਾਂ ਤੋਂ ਸੀ। ਭਾਵ ਉਹ ਵੇਦ ਗਿਆਨ ਆਪਣੇ ਚੇਲੇ ਚਾਟੜਿਆਂ ਤੋਂ ਬਗੈਰ ਅੱਗੇ ਹੋਰ ਕੋਈ ਵੀ ਪ੍ਰਾਪਤ ਨਹੀਂ ਕਰ ਸਕਦਾ ਸੀ। ਪਰ ਸਤਿਗੁਰੂ ਸਾਹਿਬ ਜੀ ਨੇ ਤਾਂ ਹਰ ਪਾਸੇ, ਹਰ ਕਿਸੇ ਨੂੰ ਹੀ ਸਤਿਨਾਮ ਦੇ ਉਪਦੇਸ਼ ਦੀ ਵਰਖਾ ਵਰਸਾਉਂਦੇ ਫਿਰਦੇ ਰਹੇ ਹਨ। ਜਿਵੇਂ ਗੁਰੂ ਸਾਹਿਬ ਜੀ ਨੇ ਤਾਂ ਠੱਗਾਂ ਦਾ ਵੀ ਉਧਾਰ ਕਰ ਦਿੱਤਾ ਸੀ, ਚੋਰਾਂ ਦੀਆਂ ਚੋਰੀਆਂ ਵੀ ਛੁਡਾ ਦਿੱਤੀਆਂ ਸਨ, ਨੂਰ ਸ਼ਾਹ ਵਰਗੀਆਂ ਨੂੰ ਵੀ ਸ਼ਾਂਤੀ ਬਖਸ਼ ਦਿੱਤੀ ਸੀ। ਇਸੇ ਲਈ ਸਤਿਗੁਰੂ ਸਾਹਿਬ ਜੀ ਦੇ ਤੁਲ ਹੋਰ ਕੋਈ ਵੀ ਅਵਤਾਰ ਨਹੀਂ ਹੋ ਸਕਦਾ। ਗੁਰੂ ਸਾਹਿਬ ਜੀ ਦਾ ਅਵਤਾਰ ਹੀ ਯੋਗ ਹੈ। ਇਉਂ ਸਤਿਗੁਰੂ ਸਾਹਿਬ ਜੀ ਦੇ ਅਵਤਾਰ ਧਾਰਨ ਦੀ ਲੋੜ ਸੀ।

ਫਿਰ ਪੰਡਿਤ ਕਹਿਣ ਲੱਗੇ ਕਿ ਮਹਾਰਾਜ ! ਇਹ ਜਗਤ ਕਿਸ ਤੋਂ ਪੈਦਾ ਹੋਇਆ ਹੈ? ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਪੰਡਿਤੋ ! ਤੁਸੀਂ ਹੀ ਦੱਸੋ।" ਤਾਂ ਪੰਡਿਤ ਕਹਿਣ ਲੱਗੇ ਕਿ ਸਾਰਾ ਜਗਤ ਤਾਂ ਪਿਤਾ ਤੋਂ ਹੀ ਪੈਦਾ ਹੋਇਆ ਹੈ। ਤਾਂ ਪੰਡਿਤਾਂ ਦੀ ਗੱਲ ਸੁਣ ਕੇ ਹਜ਼ੂਰ ਨੇ ਕਿਹਾ।

## ਬਾਬਾ; ਤੂੰ ਐਸੇ ਭਰਮੁ ਚੁਕਾਹੀ ॥
## ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ ॥੧॥ ਰਹਾਉ ॥

(ਰੇ) ਹੇ (ਬਾਬਾ) ਭਾਈ ! (ਤੂੰ) ਤੁਸੀਂ (ਐਸੇ) ਇਸ ਪ੍ਰਕਾਰ ਦੇ ਭਰਮ ਨੂੰ ਆਪਣੇ ਅੰਦਰੋਂ (ਚੁਕਾਹੀ) ਚੁੱਕ ਦਿਉ ਭਾਵ ਮੇਟ ਦਿਉ।

ਸਤਿਗੁਰਾਂ ਦੀ ਗੱਲ ਨੂੰ ਸੁਣ ਕੇ ਪੰਡਿਤ ਫਿਰ ਕਹਿਣ ਲੱਗੇ ਕਿ ਹੇ ਮਹਾਰਾਜ ਸਾਰਾ ਜਗਤ ਤਾਂ ਪਿਤਾ ਤੋਂ ਹੀ ਪੈਦਾ ਹੋਇਆ ਹੈ। ਤਾਂ ਗੁਰੂ ਸਾਹਿਬ ਜੀ ਕਹਿਣ ਲੱਗੇ, "ਫਿਰ ਤੁਹਾਡਾ ਪਿਤਾ ਕਿਸ ਤੋਂ ਪੈਦਾ ਹੋਇਆ ਹੈ।" ਤਾਂ ਕਹਿਣ ਲੱਗੇ ਕਿ ਉਹ ਆਪਣੇ ਪਿਤਾ ਤੋਂ ਪੈਦਾ ਹੋਇਆ ਹੈ। ਸੁਣ ਕੇ ਹਜ਼ੂਰ ਕਹਿਣ ਲੱਗੇ ਕਿ ਤੁਸੀਂ ਇਸੇ ਪ੍ਰਕਾਰ ਹੀ ਪੀੜ੍ਹੀ ਦਰ ਪੀੜ੍ਹੀ ਗਿਣੀ ਚੱਲੋ ਤੇ ਇਹ ਦੱਸੋ ਕਿ ਅਖੀਰਲਾ ਕਿਸ ਨੇ ਪੈਦਾ ਕੀਤਾ

ਹੋਵੇਗਾ? ਤਾਂ ਕਹਿਣ ਲੱਗੇ ਕਿ ਇਉਂ ਤਾਂ ਅਖੀਰ ਵਿੱਚ ਉਸ ਪ੍ਰਮੇਸਰ ਕੋਲ ਹੀ ਜਾਣਾ ਪਵੇਗਾ ਕਿਉਂਕਿ ਮੁੱਢ ਤੋਂ ਤਾਂ ਓਸੇ ਨੇ ਹੀ ਸਾਰਿਆਂ ਨੂੰ ਪੈਦਾ ਕੀਤਾ ਹੈ। ਤਾਂ ਪੰਡਿਤਾਂ ਦੀ ਗੱਲ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਇਉਂ ਤੁਹਾਨੂੰ ਮੰਨਣਾ ਹੀ ਪਵੇਗਾ ਕਿ ਜੋ ਕੋਈ ਵੀ (ਕਿਛੁ) ਕੁਝ (ਕਰਤੁ) ਕਰਦਾ ਹੈ। (ਸੋਈ) ਉਹ ਵਾਹਿਗੁਰੂ ਹੀ ਕਰਦਾ ਹੈ ਅਤੇ ਜਿਸ ਪ੍ਰਕਾਰ ਇਹ ਸਾਰਾ ਜਗਤ ਉਸ ਤੋਂ ਪੈਦਾ ਹੁੰਦਾ ਹੈ। (ਤੈਸੇ) ਤਿਸੀ ਪ੍ਰਕਾਰ ਹੀ ਓਸੇ ਵਿੱਚ ਹੀ (ਜਾਇ) ਜਾ ਕੇ (ਸਮਾਹੀ) ਅਭੇਦ ਹੋ ਜਾਂਦਾ ਹੈ।

**ਅਥਵਾ :** ਕਿਸੇ ਨਾਸਤਿਕ ਪੁਰਸ਼ ਨੇ ਕਿਹਾ ਕਿ ਕੋਈ ਰੱਬ ਨਹੀਂ ਤਾਂ ਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਹੇ ਭਾਈ! ਤੂੰ ਐਸੇ ਭਰਮ ਨੂੰ (ਚੁਕਾਹੀ) ਚੱਕ ਦੇਣਾ ਕਰ ਅਰਥਾਤ ਮੇਟ ਦੇਣਾ ਕਰ। ਫੇਰ ਇਹ ਦੱਸ ਕਿ ਜੋ ਕੁਝ ਕਰਦਾ ਹੈ ਉਹ ਕੋਈ ਹੈ ਕਿ ਨਹੀਂ। ਤਾਂ ਉਹ ਨਾਸਤਿਕ ਪੁਰਸ਼ ਕਹਿਣ ਲੱਗਾ,

**ਅੰਨਿ ਅੰਨਿ ਤੇ ਹੋਤੁ ਜਿਯੋ ਘਾਸਿ ਘਾਸਿ ਤੇ ਹੋਇ ॥**

**ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ ॥੧੪॥** *(ਸ੍ਰੀ ਦਸਮ ਗ੍ਰੰਥ ਸਾਹਿਬ)*

ਇਹ ਸੁਣ ਕੇ ਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਤੇਰੇ ਪਿਤਾ ਨੂੰ ਕਿਸ ਨੇ ਪੈਦਾ ਕੀਤਾ ਹੈ। ਤਾਂ ਕਹਿੰਦਾ ਕਿ ਉਸਦੇ ਪਿਤਾ ਨੇ ਪੈਦਾ ਕੀਤਾ ਹੈ। ਫਿਰ ਗੁਰੂ ਸਾਹਿਬ ਜੀ ਨੇ ਕਿਹਾ ਤੂੰ ਇਉਂ ਪੀੜ੍ਹੀ ਦਰ ਪੀੜ੍ਹੀ ਪਿੱਛੇ ਤੁਰਿਆ ਜਾਹ, ਤੇ ਅਖੀਰ ਤੇ ਜੋ ਤੁਹਾਡਾ ਵੱਡਾ-ਵਡੇਰਾ ਹੋਇਆ ਹੈ। ਉਹ ਕਿਸ ਤੋਂ ਪੈਦਾ ਹੋਇਆ ਹੈ ਇਹ ਦੱਸਣਾ ਕਰ। ਤਾਂ ਉਹ ਨਾਸਤਿਕ ਪੁਰਸ਼ ਸਤਿਗੁਰਾਂ ਦੇ ਬਚਨਾਂ ਨੂੰ ਸੁਣ ਕੇ ਮੰਨ ਗਿਆ ਤੇ ਕਹਿਣ ਲੱਗਾ ਕਿ ਇਉਂ ਤਾਂ ਉਸ ਪ੍ਰਮੇਸਰ ਵਿੱਚ ਹੀ ਜਾ (ਜਾਇ) ਕੇ (ਸਮਾਹੀ) ਸਮਾ ਜਾਵੇਗਾ। ਕਿਉਂਕਿ ਮੁੱਢ ਤੋਂ ਤਾਂ ਸਾਰਿਆਂ ਨੂੰ ਉਸੇ ਨੇ ਹੀ ਪੈਦਾ ਕੀਤਾ ਹੈ। **ਵਾ:** ਅੱਖਾਂ ਵਿੱਚ ਜੋ ਕੁਝ ਦੇਖਦਾ ਹੈ ਉਹ ਕੌਣ ਹੈ? ਮਾਸ ਦੀ ਬਣੀ ਜਬਾਨ ਵਿੱਚ ਕੌਣ ਬੋਲਦਾ ਹੈ? ਜੋ ਕੁਝ ਕੰਨਾਂ ਵਿੱਚ ਸੁਣਦਾ ਹੈ, ਉਹ ਕੋਈ ਤਾਂ ਹੈ। ਜੇਕਰ ਇਉਂ ਵੀਚਾਰ ਕਰੇ ਤਾਂ ਫਿਰ ਜੀਵ ਤਿਸ ਪ੍ਰਮੇਸਰ ਵਿੱਚ ਹੀ ਜਾ ਸਮਾਵੇਗਾ ਕਿ ਪ੍ਰਾਣ ਵੀ ਜੜ੍ਹ ਹੈ ਤੇ ਇੰਦਰੇ ਵੀ ਜੜ੍ਹ ਹੈ ਅਤੇ ਉਹ ਇੰਨ੍ਹਾਂ ਸਾਰਿਆਂ ਤੋਂ ਪਰ੍ਹੇ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

ਜਦ ਸਤਿਗੁਰੂ ਸਾਹਿਬ ਜੀ ਨੇ ਐਸੇ ਬਚਨ ਕੀਤੇ ਤਾਂ ਉਹ ਪੰਡਿਤ ਕਹਿਣ ਲੱਗੇ।

**ਬਾਬਾ; ਤੂੰ ਐਸੇ ਭਰਮੁ ਚੁਕਾਹੀ ॥**

**ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ; ਤੈਸੇ ਜਾਇ ਸਮਾਹੀ ॥੧॥ ਰਹਾਉ ॥**

(ਰੇ) ਹੇ (ਬਾਬਾ) ਬਜ਼ੁਰਗ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਐਸੇ ਭਰਮ ਨੂੰ ਤਾਂ ਕੇਵਲ ਤੁਸੀਂ ਹੀ (ਚੁਕਾਹੀ) ਚੁੱਕ ਸਕਦੇ ਸੀ। ਤਾਂ ਪੰਡਿਤਾਂ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਕਹਿਣ ਲੱਗੇ ਕਿ ਇਸ ਲਈ ਤੁਸੀਂ ਇਉਂ ਮੰਨ ਕੇ ਚੱਲੋ ਕਿ ਜੋ ਕੋਈ ਵੀ ਕੁਝ ਕਰਦਾ ਹੈ। ਉਹ ਪ੍ਰਮੇਸਰ ਆਪ ਹੀ ਕਰਦਾ ਹੈ। ਜੇਕਰ ਤੁਸੀਂ ਇਉਂ ਮੰਨ ਕੇ ਲਗਾਤਾਰ ਚੱਲਦੇ ਜਾਵੋਗੇ ਤਾਂ ਜਿਵੇਂ ਨਦੀਆਂ ਨਾਲੇ ਸਮੁੰਦਰ ਵੱਲ ਜਾਂਦੇ-ਜਾਂਦੇ ਸਮੁੰਦਰ ਵਿੱਚ ਹੀ ਜਾ ਕੇ ਸਮਾ ਜਾਂਦੇ ਹਨ। ਤਿਵੇਂ ਹੀ ਤੁਸੀਂ ਵੀ ਸਿਮਰਨ ਕਰਦੇ-ਕਰਦੇ ਪ੍ਰਮੇਸਰ ਵੱਲ ਜਾਂਦੇ ਹੋਏ ਅਖੀਰ 'ਤੇ ਪ੍ਰਮੇਸਰ ਵਿੱਚ (ਸਮਾਹੀ) ਸਮਾ ਜਾਵੋਗੇ। ਇਹ ਸਤਿਗੁਰੂ ਸਾਹਿਬ ਜੀ ਦਾ ਮਤ ਹੈ।

## ਇਸਤਰੀ ਪੁਰਖ ਹੋਇ ਕੈ; ਕਿਆ ਓਇ ਕਰਮ ਕਮਾਹੀ ॥

ਹੇ ਭਾਈ! ਇਸਤਰੀ ਤੇ ਪੁਰਖ ਇਕੱਠੇ ਹੋ ਕੇ ਪ੍ਰਮੇਸਰ ਦੀ ਸੱਤਾ ਤੋਂ ਬਿਨਾਂ (ਕਿਆ) ਕੀ (ਓਇ) ਉਹ ਬੱਚਾ ਪੈਦਾ ਕਰਨ ਦਾ ਕਰਮ ਕਮਾ ਸਕਦੇ ਹਨ ਭਾਵ ਨਹੀਂ ਕਮਾ ਸਕਦੇ।

## ਸਾਖੀ—ਰਾਜੇ ਦੇ ਪੁੱਤਰ ਨਾ ਹੋਣ ਦੀ

ਚਰਿੱਤਰਾਂ ਵਿੱਚ ਇਕ ਪ੍ਰਸੰਗ ਆਉਂਦਾ ਹੈ ਕਿ ਇਕ ਚਿੱਤਰ ਬੀਰਜ ਰਾਜਾ ਸੀ। ਉਸਨੇ ਇੱਕ ਲੱਖ ਰਾਣੀਆਂ ਨਾਲ ਵਿਆਹ ਕਰਵਾਇਆ ਸੀ। ਪਰ ਸੰਤਾਨ ਕਿਸੇ ਤੋਂ ਵੀ ਨਾ ਹੋਈ। ਅਖੀਰ ਜਦੋਂ ਰਾਜਾ ਬੇ-ਗਤ ਹੋ ਕੇ ਮਰਨ ਲੱਗਾ ਤਾਂ ਉਸ ਵੇਲੇ ਇੱਕ ਰਾਣੀ ਦੇ ਔਲਾਦ ਪੈਦਾ ਹੋਈ ਪਰ ਦੂਜੀਆਂ ਰਾਣੀਆਂ ਨੇ ਈਰਖਾ ਵੱਸ ਹੋ ਕੇ ਬੱਚੇ ਨੂੰ ਮਾਰ ਦਿੱਤਾ ਤਾਂ ਰਾਜਾ ਫਿਰ ਉਸੇ ਤਰ੍ਹਾਂ ਸੋਗ ਵਿੱਚ ਹੀ ਮਰ ਗਿਆ। ਇਸ ਪ੍ਰਕਾਰ ਪ੍ਰਮੇਸਰ ਦੀ ਸੱਤਾ ਤੋਂ ਬਿਨਾਂ ਇਸਤਰੀ ਤੇ ਪੁਰਖ ਕੀ ਬੱਚਾ ਪੈਦਾ ਕਰਨ ਦਾ ਕਰਮ ਕਮਾ ਸਕਦੇ ਹਨ ਭਾਵ ਨਹੀਂ ਕਮਾ ਸਕਦੇ। ਕਿਉਂਕਿ ਜਿਹੜੇ ਔਲਾਦ ਤੋਂ ਹੀਣੇ ਹਨ ਉਹ ਔਂਤਰੇ ਹੀ ਜਗਤ ਵਿੱਚ ਮਰ ਕੇ ਜਾਂਦੇ ਹਨ। ਭਾਵ ਕਿੰਨੇ ਵੀ ਵਿਆਹ ਕਰਵਾ ਲੈਣਾ ਕਰੇ। ਇਹ ਤਾਂ ਮਹਾਰਾਜ ਦੀ ਬਖਸ਼ਿਸ਼ ਹੈ ਉਸ ਤੋਂ ਬਿਨਾਂ ਕੋਈ ਕੀ ਕਰਮ ਕਮਾ ਸਕਦਾ ਹੈ।

**ਅਥਵਾ :** ਜੋ ਇਸਤਰੀ ਦੀ ਨਿਆਈਂ ਮਾਇਆ ਤੇ ਪੁਰਖ ਦੀ ਨਿਆਈਂ ਜੀਵ ਹਨ ਕੀ ਉਹ ਇਕੱਠੇ ਹੋ ਕੇ ਕਰਮ ਕਮਾ ਸਕਦੇ ਹਨ ਭਾਵ ਨਹੀਂ ਕਮਾ ਸਕਦੇ।

**ਅਥਵਾ :** ਇਸਤਰੀ ਰੂਪ ਮਾਇਆ ਤੇ ਪੁਰਖ ਦੀ ਨਿਆਈਂ ਈਸ਼ਰ ਪ੍ਰਮੇਸਰ ਦੀ ਸੱਤਾ ਤੋਂ ਬਿਨਾਂ ਇਕੱਠੇ ਹੋ ਕੇ ਕੀ ਸੰਸਾਰ ਪੈਦਾ ਕਰਨ ਦਾ ਕਰਮ ਕਮਾ ਸਕਦੇ ਹਨ, ਨਹੀਂ ਕਮਾ ਸਕਦੇ।

**ਅਥਵਾ :** ਇਸਤਰੀ ਦੀ ਨਿਆਈਂ ਪ੍ਰਕਿਰਤੀ ਤੇ ਪੁਰਖ ਪ੍ਰਮੇਸਰ ਦੀ ਸੱਤਾ ਤੋਂ ਬਿਨਾਂ ਇਕੱਠੇ ਹੋ ਕੇ ਸੰਸਾਰ ਦੀ ਉਤਪਤੀ ਦਾ ਕਰਮ ਕਮਾ ਸਕਦੇ ਹਨ, ਨਹੀਂ ਕਮਾ ਸਕਦੇ।

**ਅਥਵਾ :** ਜੋ ਇਸਤਰੀ ਰੂਪ ਤੇ ਪੁਰਖ ਰੂਪ ਜੀਵ ਦੀ ਏਕਤਾ ਹੋ ਕੇ ਸੰਸਾਰ ਪੈਦਾ ਹੋਇਆ ਹੈ, ਇਹ ਪ੍ਰਮੇਸਰ ਦੀ ਸੱਤਾ ਦੇ ਆਸਰੇ ਹੀ ਸਾਰੀ ਕਿਰਿਆ ਹੋ ਰਹੀ ਹੈ, ਜੀਵ ਤੇ ਅਵਿਦਿਆ ਤਾਂ ਜੜ੍ਹ ਹੈ। ਇਹ ਕੀ ਕਰਮ ਕਮਾ ਸਕਦੇ ਹਨ ਭਾਵ ਕੋਈ ਕਰਮ ਨਹੀਂ ਕਮਾ ਸਕਦੇ।

**ਅਥਵਾ :** ਇਸਤਰੀ ਦੀ ਨਿਆਈਂ ਜਗਿਆਸੂ ਤੇ ਪੁਰਖ ਦੀ ਨਿਆਈਂ ਗਿਆਨਵਾਨ ਹੋ ਕੇ ਆਪਣੇ ਹੰਕਾਰ ਦੇ ਨਾਲ ਕੀ ਉਹ ਕਰਮਾਂ ਨੂੰ ਕਮਾ ਸਕਦੇ ਹਨ ਭਾਵ ਨਹੀਂ ਕਮਾ ਸਕਦੇ।

### ਨਾਨਾ ਰੂਪ, ਸਦਾ ਹਹਿ ਤੇਰੇ; ਤੁਝ ਹੀ ਮਾਹਿ ਸਮਾਹੀ ॥੨॥

ਹੇ ਅਕਾਲ ਪੁਰਖ ਜੀ ! ਇਹ ਜਿੰਨ੍ਹੇ ਵੀ ਨਾਨ੍ਹਾ ਤਰ੍ਹਾਂ ਦੇ ਪੁਰਖ ਪ੍ਰਕਿਰਤੀ ਆਦਿਕ ਮੰਨੇ ਹਨ। ਇਹ ਅਨੇਕ ਤਰ੍ਹਾਂ ਦੇ (ਤੇਰੇ) ਤੁਹਾਡੇ ਹੀ ਧਾਰੇ ਹੋਏ ਰੂਪ (ਹਹਿ) ਹਨ। ਜਿਹੜੇ ਵੀ ਤੁਹਾਡਾ ਸਿਮਰਨ ਕਰਦੇ ਹਨ। ਉਹ (ਤੁਝ) ਤੁਹਾਡੇ (ਮਾਹਿ) ਵਿੱਚ ਹੀ (ਸਮਾਹੀ) ਅਭੇਦ ਹੋ ਜਾਂਦੇ ਹਨ।

**ਅਥਵਾ :** ਚਾਰ ਖਾਣੀਆਂ ਰੂਪ ਤੁਹਾਡੇ ਨਾਨਾਂ ਤਰ੍ਹਾਂ ਦੇ ਰੂਪ ਹਨ ਜੋ ਅੰਤ ਨੂੰ ਤੁਹਾਡੇ ਵਿੱਚ ਹੀ (ਸਮਾਹੀ) ਸਮਾ ਜਾਣੇ ਹਨ। ਪੰਡਿਤਾਂ ਵੱਲੋਂ ਬੇਨਤੀ :

### ਇਤਨੇ ਜਨਮ ਭੂਲਿ ਪਰੇ ਸੇ; ਜਾ ਪਾਇਆ ਤਾ ਭੂਲੇ ਨਾਹੀ ॥

ਹੇ ਮਹਾਰਾਜ ! ਅਸੀਂ ਆਪ ਜੀ ਦੀ ਸਿੱਖਿਆ ਤੋਂ ਬਗੈਰ ਇਤਨੇ ਭਾਵ ਬੇਅੰਤ ਜਨਮਾਂ ਵਿੱਚ ਭੁੱਲ ਵਿੱਚ ਹੀ (ਪਰੇ) ਪੈ ਰਹੇ (ਸੇ) ਸੀ। **ਵਾ:** ਆਪ ਜੀ ਦੀ ਸਿੱਖਿਆ ਤੋਂ ਬਿਨਾਂ ਤਾਂ ਅਸੀਂ ਚਾਰਵਾਕੀਏ ਨਿਆਂਇਕ ਤੇ ਭੇਦ ਵਾਦੀ ਹੋ ਕੇ ਭੁੱਲ ਵਿੱਚ ਹੀ ਪਏ ਹੋਏ ਸੀ। ਪਰ ਹੁਣ (ਜਾ) ਜਦੋਂ ਅਸੀਂ ਆਪ ਜੀ ਨੂੰ ਪਾ ਲਿਆ ਹੈ ਭਾਵ ਗੁਰੂ ਧਾਰ ਲਿਆ ਹੈ (ਤਾ) ਤਾਂ ਹੁਣ ਸਾਨੂੰ ਕੋਈ ਵੀ ਭੁੱਲ ਨਹੀਂ ਰਹੀ ਹੈ। ਆਪ ਜੀ ਨੇ ਐਸੀ ਬਖਸ਼ਿਸ ਕਰ ਦਿੱਤੀ ਹੈ।

**ਅਥਵਾ :** ਨਾਸਤਿਕ ਪੁਰਸ਼ ਕਹਿਣ ਲੱਗਾ ਕਿ ਮਹਾਰਾਜ ਮੈਂ ਇਤਨੇ ਲੰਮੇ ਚਿਰ ਤੱਕ ਜੰਮਣ-ਮਰਨ ਦੀ ਜੇਲ੍ਹ ਵਿੱਚ ਪਿਆ ਹੋਇਆ ਸੀ ਕਿ ਰੱਬ ਨਹੀਂ ਹੈ। ਜੀਵ ਆਪ ਹੀ ਹੁੰਦੇ ਹਨ। ਪਰ ਜਦੋਂ ਹੁਣ ਆਪ ਦੁਆਰਾ ਉਸ ਸਰੂਪ ਦਾ ਗਿਆਨ ਪਾ ਲਿਆ ਹੈ ਤਾਂ ਹੁਣ ਮੈਂ ਕਦੇ ਵੀ ਨਹੀਂ ਭੁੱਲਾਂਗਾ।

## ਜਾ ਕਾ ਕਾਰਜੁ, ਸੋਈ ਪਰੁ ਜਾਣੈ; ਜੇ ਗੁਰ ਕੈ ਸਬਦਿ ਸਮਾਹੀ ॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸ (ਕਾ) ਦਾ ਇਹ (ਕਾਰਜੁ) ਜਗਤ ਹੈ ਉਹ ਪ੍ਰਮੇਸਰ ਆਪ ਹੀ ਜਾਣਦਾ ਹੈ, (ਜੇ) ਜੇਕਰ (ਗੁਰ) ਗੁਰੂ ਸਾਹਿਬ ਜੀ (ਕੈ) ਦੇ ਸ਼ਬਦ ਵਿੱਚ (ਸਮਾਹੀ) ਅਭੇਦ ਹੋ ਜਾਈਏ ਤਾਂ ਕਾਰਨ ਕਾਰਜ ਦਾ ਭੇਦ ਮੇਟ ਕਰਕੇ ਉਹ ਵਾਹਿਗੁਰੂ ਦੇ ਸਰੂਪ ਵਿੱਚ ਹੀ ਲੀਨ ਹੋ ਜਾਈਦਾ ਹੈ ਭਾਵ ਫਿਰ ਇਕ ਰੂਪ ਹੀ ਹੋ ਜਾਈਦਾ ਹੈ।

**ਅਥਵਾ :** ਹੇ ਭਾਈ! ਜਿਸ ਦਾ ਇਹ ਸੰਸਾਰ ਰੂਪ ਕਾਰਜ ਹੈ। ਉਹੀ (ਪਰੁ) ਵਿਸ਼ੇਸ ਕਰਕੇ ਜਾਣਦਾ ਹੈ ਕਿ ਕੈਸੇ ਰਚਦਾ ਹੈ। (ਜਾ) ਜਾਂ ਫਿਰ ਜਿਹੜੇ ਗੁਰਮੁਖ ਪੁਰਖ ਗੁਰਾਂ ਦੇ ਸ਼ਬਦ ਵਿੱਚ ਸਮਾਏ ਹਨ। ਉਹ ਜਾਣਦੇ ਹਨ। ਹੋਰ ਕੋਈ ਵੀ ਨਹੀਂ ਜਾਣ ਸਕਦਾ।

## ਤੇਰਾ ਸਬਦੁ, ਤੂੰਹੈ ਹਹਿ ਆਪੇ; ਭਰਮੁ ਕਹਾ ਹੀ ॥ (ਕਹਾਂ ਬੋਲਣਾ)

ਹੇ ਮਹਾਰਾਜ! ਇਹ ਜੋ ਤੇਰਾ (ਸਬਦੁ) ਸੰਸਾਰ ਹੈ ਇਸ ਨੂੰ ਤੂੰ ਆਪ ਹੀ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ ਇਸਦੀ ਪਾਲਣਾ ਕਰਨ ਵਾਲਾ ਹੈ। **ਵਾ:** ਤੂੰ ਹੀ ਭੂਤਕਾਲ ਵਿੱਚ ਸੀ, ਤੂੰ ਹੀ ਵਰਤਮਾਨ ਕਾਲ ਵਿੱਚ ਹੈਂ ਅਤੇ ਤੂੰ ਆਪ ਹੀ ਭਵਿੱਖ ਕਾਲ ਵਿੱਚ ਹੋਵੇਂਗਾ। ਇਸ ਵਿੱਚ ਭਰਮ (ਕਹਾ ਹੀ) ਕਿੱਥੇ ਹੈ ਭਾਵ ਤੁਹਾਡੇ ਸਰੂਪ ਵਿੱਚ ਕੋਈ ਭਰਮ ਨਹੀਂ ਹੈ ਕਿਉਂਕਿ ਤੁਹਾਡਾ ਤਾਂ ਨਿਰਭਉ ਸਰੂਪ ਹੈ। **ਵਾ:** ਭਰਮ ਤਾਂ ਇਕ (ਕਹਾ ਹੀ) ਕਹਾਵਤ ਹੀ ਹੈ।

**ਅਥਵਾ :** ਇਹ (ਸਬਦੁ) ਸੰਸਾਰ ਤੇਰਾ ਹੈ ਤੇ ਤੂੰ ਸੰਸਾਰ ਰੂਪ ਹੈਂ ਭਾਵ ਸੰਸਾਰ ਤੇਰੇ ਵਿੱਚ ਅਧਿਅਸਤ ਰੂਪ ਹੈ ਅਤੇ ਤੂੰ ਇਸ ਵਿੱਚ ਅਧਿਸ਼ਠਾਨ ਰੂਪ ਹੈਂ। ਫਿਰ ਇਸ ਵਿੱਚ ਭਰਮ (ਕਹਾ ਹੀ) ਕਿੱਥੇ ਹੈ? ਭਾਵ ਕੋਈ ਭਰਮ ਨਹੀਂ ਹੈ।

**ਅਥਵਾ :** ਤੇਰਾ ਹੀ (ਸਬਦੁ) ਹੁਕਮ ਹੈ ਤੇ ਤੂੰ ਹੀ ਹੁਕਮ ਰੂਪ ਹੈਂ ਅਤੇ ਤੂੰ ਆਪ ਹੀ ਅਗਿਆਨ ਦੀ ਅੰਸ਼ ਵਾਲੇ ਜਗਿਆਸੂਆਂ ਤੋਂ ਭਰਮ ਰੂਪ ਕਰਕੇ ਸੰਸਾਰ (ਕਹਾ ਹੀ) ਕਹਾਉਂਦਾ ਹੈ ਕਿ ਸੰਸਾਰ ਭਰਮ ਰੂਪ ਹੈ।

**ਨੋਟ :** ਜਗਿਆਸੂ ਦੀ ਦ੍ਰਿਸ਼ਟੀ ਵਿੱਚ ਸੰਸਾਰ ਅਨਰਵਚਨੀ ਰੂਪ ਹੈ, ਅਗਿਆਨੀ ਦੀ ਦ੍ਰਿਸ਼ਟੀ ਵਿੱਚ ਸਤ ਰੂਪ ਹੈ ਅਤੇ ਗਿਆਨੀ ਦੀ ਦ੍ਰਿਸ਼ਟੀ ਵਿੱਚ ਅਸੱਤ ਰੂਪ ਹੈ।

## ਨਾਨਕ, ਤਤੁ ਤਤ ਸਿਉ ਮਿਲਿਆ; ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ (ਤਤੁ) ਤ੍ਵੰ ਪਦ ਦੇ ਲਖ ਅਰਥ ਕੂਟਸਥ ਤੇ ਤਤ ਪਦ ਦੇ ਲਖ ਅਰਥ ਬ੍ਰਹਮ ਦੀ ਏਕਤਾ ਕਰਕੇ ਅਕਾਲ ਪੁਰਖ ਦੇ (ਸਿਉ) ਨਾਲ ਮਿਲਿਆ ਹੈ। ਉਸ ਨੂੰ (ਪੁਨਰ+ਅਪਿ) (ਪੁਨਰ) ਫੇਰ (ਅਪਿ) ਨਿਸ਼ਚੇ ਕਰਕੇ ਜਨਮ **ਵਾ:** ਜੂਨਾਂ ਵਿੱਚ ਨਹੀਂ ਆਉਣਾ ਪੈਂਦਾ।

**ਅਥਵਾ :** ਜਿਵੇਂ ਪਾਣੀ ਵਿੱਚ ਪਾਣੀ, ਅੱਗ ਵਿੱਚ ਅੱਗ, ਧਰਤੀ ਵਿੱਚ ਧਰਤੀ, ਹਵਾ ਵਿੱਚ ਹਵਾ ਅਤੇ ਅਕਾਸ਼ ਵਿੱਚ ਅਕਾਸ਼ ਮਿਲ ਜਾਂਦਾ ਹੈ। ਤਿਵੇਂ ਹੀ ਤਤ ਸਰੂਪ ਦੇ ਗਿਆਨ ਕਰਕੇ ਤਤ ਸਰੂਪ ਦੇ ਨਾਲ ਅਭੇਦ ਹੋ ਜਾਈਦਾ ਹੈ। ਮੁੜ ਕੇ ਜਨਮਾਂ ਵਿੱਚ ਨਹੀਂ ਆਈਦਾ ਭਾਵ ਮੁਕਤ ਹੋ ਜਾਈਦਾ ਹੈ।

## ਗਉੜੀ ਬੈਰਾਗਣਿ ਮਹਲਾ ੩॥

ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਇਸ ਸੰਸਾਰ ਦੀ ਕੀ ਹਾਲਤ ਹੈ? ਤਾਂ ਹਜ਼ੂਰ ਨੇ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ ਹੈ:-

### ਸਭੁ ਜਗੁ ਕਾਲੈ ਵਸਿ ਹੈ; ਬਾਧਾ ਦੂਜੈ ਭਾਇ ॥

ਹੇ ਗੁਰਸਿੱਖੋ! ਇਹ ਸਾਰਾ ਜਗਤ (ਕਾਲੈ) ਕਾਲ ਦੇ ਹੀ (ਵਸਿ) ਅਧੀਨ ਹੈ।

ਪ੍ਰਸ਼ਨ : ਇਹ ਕਿਉਂ ਬੱਝਾ ਹੋਇਆ ਹੈ?

ਉੱਤਰ : (ਦੂਜੈ) ਦੂਜੀਆਂ ਚੀਜਾਂ ਵਿੱਚ (ਭਾਇ) ਪ੍ਰੇਮ ਕਰਨੇ ਕਰਕੇ (ਬਾਧਾ) ਬੱਝਾ ਹੋਇਆ ਹੈ। **ਵਾ:** (ਦੂਜੈ ਭਾਇ) ਦ੍ਵੈਤ ਭਾਵ ਵਿੱਚ ਲੱਗ ਕੇ ਵਾਹਿਗੁਰੂ ਜੀ ਨੂੰ ਵਿਸਾਰਨੇ ਕਰਕੇ (ਬਾਧਾ) ਬੱਝਾ ਹੋਇਆ ਹੈ। **ਵਾ:** (ਬਾਧਾ) ਨਾਸ਼ ਹੋ ਰਿਹਾ ਹੈ।

### ਹਉਮੈ ਕਰਮ ਕਮਾਵਦੇ; ਮਨਮੁਖਿ ਮਿਲੈ ਸਜਾਇ ॥੧॥

ਇਹ ਜੀਵ ਦੇਹ ਦੀ ਹੰਗਤਾ ਦੇ ਸਮੇਤ ਕਰਮਾਂ ਨੂੰ ਕਮਾਉਂਦੇ ਹਨ ਅਤੇ ਇਸ ਮਨਮੁਖਤਾ ਕਰਕੇ **ਵਾ:** (ਮਨ+ਮੁਖਿ) ਮਨ ਨੂੰ ਮੁਖੀ ਬਨਾਉਣ ਕਰਕੇ ਹੀ ਜੀਵਾਂ ਨੂੰ ਜੰਮਣ-ਮਰਣ ਦੀ (ਸਜਾਇ) ਸਜ਼ਾ ਮਿਲਦੀ ਹੈ।

### ਮੇਰੇ ਮਨ; ਗੁਰ ਚਰਣੀ ਚਿਤੁ ਲਾਇ ॥

ਹੇ ਮੇਰੇ ਪਿਆਰੇ ਮਨਾ! ਆਪਣੇ ਚਿਤ ਨੂੰ ਬਿਰਤੀ ਨੂੰ ਸਤਿਗੁਰੂ ਸਾਹਿਬ ਜੀ ਦੇ ਚਰਨ ਕਮਲਾਂ ਵਿੱਚ ਲਾਉਣਾ ਕਰ ਭਾਵ ਜੋੜਨਾ ਕਰ।

### ਗੁਰਮੁਖਿ ਨਾਮੁ ਨਿਧਾਨੁ ਲੈ; ਦਰਗਹ ਲਏ ਛਡਾਇ ॥੧॥ ਰਹਾਉ॥

ਹੇ ਭਾਈ! ਗੁਰਮੁਖਾਂ ਦੀ ਸੰਗਤ ਕਰਕੇ ਉਹ ਨਾਮ ਦਾ (ਨਿਧਾਨੁ) ਖਜਾਨਾ ਪ੍ਰਾਪਤ ਕਰ ਲੈਣਾ ਕਰ। ਜੋ ਤੈਨੂੰ ਦਰਗਾਹ ਵਿੱਚ ਜਮਾਂ ਦੀ ਮਾਰ ਤੋਂ ਛੁਡਾ ਲਵੇਗਾ ਭਾਵ ਮੁਕਤ ਕਰਾ ਦੇਵੇਗਾ।

**ਜਹ ਦਰਗਹਿ ਪ੍ਰਭੁ ਲੇਖਾ ਮਾਗੈ ਤਹਿ ਛੁਟੈ ਨਾਮੁ ਧਿਆਇਥਈ॥** *(ਅੰਗ: ੧੩੨੦)*

### ਲਖ ਚਉਰਾਸੀਹ ਭਰਮਦੇ; ਮਨਹਠਿ ਆਵੈ ਜਾਇ ॥

ਇਹ ਜੀਵ (ਮਨਹਠਿ) ਮਨ ਦੇ ਹੱਠ ਵਿੱਚ ਪਏ ਹੋਏ ਚੌਰਾਸੀ ਲੱਖ ਜੂਨਾਂ ਵਿੱਚ **ਵਾ:** ਜਨਮਾਂ ਵਿੱਚ ਭਰਮਦੇ ਹੋਏ (ਆਵੈ ਜਾਇ) ਆਉਂਦੇ-ਜਾਂਦੇ ਰਹਿੰਦੇ ਹਨ ਭਾਵ ਇਹ ਗੁਰਮਤਿ ਨੂੰ ਧਾਰਨ ਨਹੀਂ ਕਰਦੇ ਮਨ ਦੀ ਮਤ ਨੂੰ ਨਹੀਂ ਛੱਡਦੇ। ਜਿਸ ਕਰਕੇ ਆਉਂਦੇ-ਜਾਂਦੇ ਰਹਿੰਦੇ ਹਨ।

### ਗੁਰ ਕਾ ਸਬਦੁ ਨ ਚੀਨਿਓ; ਫਿਰਿ ਫਿਰਿ ਜੋਨੀ ਪਾਇ ॥੨॥

ਇੰਨ੍ਹਾਂ ਜੀਵਾਂ ਨੇ ਗੁਰਾਂ ਦੇ (ਸਬਦੁ) ਉਪਦੇਸ਼ ਨੂੰ (ਚੀਨਿਓ) ਜਾਣਿਆ ਨਹੀਂ ਹੈ ਜਿਸ ਕਰਕੇ ਇਹ (ਫਿਰਿ ਫਿਰਿ) ਵਾਰ-ਵਾਰ ਜੂਨਾਂ ਵਿੱਚ ਹੀ ਪਾਏ ਜਾਂਦੇ ਹਨ। **ਵਾ:** ਚੌਰਾਸੀ ਲੱਖ ਜੂਨਾਂ ਦੇ (ਫਿਰਿ) ਫੇਰਿਆਂ ਵਿੱਚ (ਫਿਰਿ) ਫੇਰੇ ਜਾਂਦੇ ਹਨ।

### ਗੁਰਮੁਖਿ ਆਪੁ ਪਛਾਣਿਆ; ਹਰਿ ਨਾਮੁ ਵਸਿਆ ਮਨਿ ਆਇ ॥

ਜਿੰਨ੍ਹਾਂ ਦੇ ਮਨ ਵਿੱਚ (ਹਰਿ) ਅਕਾਲ ਪੁਰਖ ਦਾ ਨਾਮ (ਆਇ) ਆ ਕੇ (ਵਸਿਆ) ਵੱਸ ਗਿਆ ਹੈ, ਉਹਨਾਂ

ਗੁਰਮੁਖਾਂ ਨੇ (ਆਪੁ) ਆਪਣੇ ਸਰੂਪ ਨੂੰ (ਪਛਾਣਿਆ) ਪਛਾਣ ਲਿਆ ਹੈ। **ਵਾ:** ਆਪਣੇ ਆਤਮਾ ਨੂੰ ਪਛਾਣ ਲਿਆ ਹੈ। **ਵਾ:** ਆਪਣਾ ਆਪ ਰੂਪ ਕਰਕੇ ਪਛਾਣ ਲਿਆ ਹੈ।

## ਅਨਦਿਨੁ ਭਗਤੀ ਰਤਿਆ; ਹਰਿ ਨਾਮੇ ਸੁਖਿ ਸਮਾਇ ॥੩॥

ਉਹ ਗੁਰਮੁਖ ਪੁਰਖ (ਅਨਦਿਨੁ) ਰਾਤ ਦਿਨੇ ਹੀ ਪ੍ਰਮੇਸਰ ਦੀ ਪ੍ਰੇਮਾ ਭਗਤੀ ਵਿੱਚ (ਰਤਿਆ) ਰੰਗਿਆ ਹੋਇਆ (ਹਰਿ) ਅਕਾਲ ਪੁਰਖ ਦੀ ਨਾਮ ਨੂੰ ਜਪ ਕਰਕੇ ਆਪ ਵੀ ਸੁੱਖ ਵਿੱਚ (ਸਮਾਇ) ਮਿਲਿਆ ਹੋਇਆ ਹੈ ਅਤੇ ਹੋਰਨਾਂ ਨੂੰ ਵੀ ਨਾਮ ਜਪਾ ਕੇ ਸੁੱਖ ਵਿੱਚ ਮਿਲਾਉਂਦਾ ਹੈ।

## ਮਨੁ ਸਬਦਿ ਮਰੈ, ਪਰਤੀਤਿ ਹੋਇ; ਹਉਮੈ ਤਜੇ ਵਿਕਾਰ ॥

ਜਦੋਂ ਗੁਰੂ ਦੇ ਸਬਦ ਦੀ ਕਮਾਈ ਕਰਕੇ ਮਨ ਦਾ ਮੰਦਾ ਸੁਭਾਅ ਮਰ ਜਾਂਦਾ ਹੈ ਤਾਂ ਤਦੋਂ ਵਾਹਿਗੁਰੂ ਅੰਦਰੋਂ ਹੀ ਪ੍ਰਤੀਤ (ਹੋਇ) ਹੋਣ ਲੱਗ ਜਾਂਦਾ ਹੈ ਭਾਵ ਦਿਸਣ ਲੱਗ ਜਾਂਦਾ ਹੈ। ਫੇਰ ਸਮਝ ਪੈ ਜਾਂਦੀ ਹੈ ਕਿ ਜੋਤੀ ਸਰੂਪ ਤਾਂ ਅੰਦਰ ਹੀ ਹੈ।

**ਅਥਵਾ :** ਜਦੋਂ ਮਨ ਦਾ ਮੰਦਾ ਸੁਭਾਅ ਮਰ ਜਾਂਦਾ ਹੈ ਤਦੋਂ ਵਾਹਿਗੁਰੂ ਵਿੱਚ ਭਰੋਸਾ ਆ ਜਾਂਦਾ ਹੈ ਅਤੇ ਪੁਰਖ ਦੇਹ ਦੀ (ਹਉਮੈ) ਹੰਗਤਾ ਤੇ ਕਾਮ ਕ੍ਰੋਧ ਆਦਿਕ ਵਿਕਾਰਾਂ ਨੂੰ ਤਿਆਗ ਦਿੰਦਾ ਹੈ।

## ਜਨ ਨਾਨਕ, ਕਰਮੀ ਪਾਈਅਨਿ; ਹਰਿ ਨਾਮਾ ਭਗਤਿ ਭੰਡਾਰ ॥੪॥੨॥੧੯॥੩੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ (ਹਰਿ) ਪ੍ਰਮੇਸਰ ਦੇ (ਨਾਮਾ) ਨਾਮ ਦੁਆਰਾ (ਭਗਤਿ) ਭਗਤੀ ਦਾ (ਭੰਡਾਰ) ਖਜ਼ਾਨਾ ਸ਼ਬਦ ਦੀ (ਕਰਮੀ) ਕਮਾਈ ਕਰਕੇ **ਵਾ:** ਗੁਰਾਂ ਦੀ (ਕਰਮੀ) ਕਿਰਪਾ ਕਰਕੇ (ਪਾਈਅਨਿ) ਪਾਈਦਾ ਹੈ। **ਵਾ:** ਜਿਸ ਕਰਕੇ ਸਾਰੇ ਗੁਣ ਪ੍ਰਾਪਤ ਹੁੰਦੇ ਹਨ ਉਹ ਭਗਤੀ ਦਾ ਭੰਡਾਰਾ ਅਕਾਲ ਪੁਰਖ ਦੇ ਨਾਮ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

## ਗਾਉੜੀ ਬੈਰਾਗਣਿ ਮਹਲਾ ੩ ॥

## ਪੇਈਅੜੈ ਦਿਨ ਚਾਰਿ ਹੈ; ਹਰਿ ਹਰਿ ਲਿਖਿ ਪਾਇਆ ॥

ਹੇ ਭਾਈ ! ਜੋ ਜੁਆਨ ਲੜਕੀ ਦਾ (ਪੇਈਅੜੈ) ਪੇਕੇ ਘਰ ਵਿੱਚ ਚਾਰ ਕੁ ਦਿਨ ਭਾਵ ਥੋੜ੍ਹੇ ਦਿਨ ਹੀ ਰਹਿਣਾ ਹੁੰਦਾ ਹੈ। ਇਹ (ਹਰਿ) ਹਰੀ (ਹਰਿ) ਪ੍ਰਮੇਸਰ ਵੱਲੋਂ ਉਸ ਦੇ ਮੱਥੇ 'ਤੇ ਪਹਿਲਾਂ ਹੀ ਲੇਖ ਲਿਖ ਕੇ ਪਾਇਆ ਹੁੰਦਾ ਹੈ ਕਿ ਤੈਨੂੰ ਇੱਕ ਨਾ ਇੱਕ ਦਿਨ ਸਹੁਰੇ ਘਰ ਜ਼ਰੂਰ ਹੀ ਜਾਣਾ ਪੈਣਾ ਹੈ। ਇਸੇ ਪ੍ਰਕਾਰ ਜੀਵ ਰੂਪ ਇਸਤਰੀ ਦਾ ਇਸ ਲੋਕ ਰੂਪ ਪੇਕੇ ਘਰ ਵਿੱਚ ਚਾਰ ਕੁ ਦਿਨ ਦਾ ਭਾਵ ਥੋੜ੍ਹੇ ਦਿਨਾਂ ਦਾ ਹੀ ਜਿਊਣਾ ਹੈ ਭਾਵ ਜੇਕਰ ਹਫਤੇ ਵਿੱਚੋਂ ਇੱਕ ਦਿਨ ਜਨਮ ਦਾ, ਇੱਕ ਦਿਨ ਮੌਤ ਦਾ ਤੇ ਇੱਕ ਦਿਨ ਅੱਜ ਦਾ ਕੱਢ ਦੇਈਏ ਤਾਂ ਪਿੱਛੇ ਚਾਰ ਦਿਨ ਹੀ ਬਚਦੇ ਹਨ। ਇਉਂ ਇਸ ਜੀਵ ਰੂਪ ਇਸਤਰੀ ਦਾ ਆਪਣੇ ਸੰਸਾਰ ਰੂਪ ਪੇਕੇ ਘਰ ਚਾਰ ਕੁ ਦਿਨਾਂ ਦਾ ਭਾਵ ਥੋੜ੍ਹੇ ਦਿਨਾਂ ਦਾ ਹੀ ਰਹਿਣਾ ਹੁੰਦਾ ਹੈ। ਕਿਉਂਕਿ (ਹਰਿ ਹਰਿ) ਹਰੀ ਪ੍ਰਮੇਸਰ ਨੇ ਇਸ ਦੇ ਮੱਥੇ 'ਤੇ ਇਹ ਲੇਖ ਲਿਖ ਕੇ ਪਾਇਆ ਹੋਇਆ ਹੈ ਕਿ ਤੈਨੂੰ ਇਕ ਨਾ ਇਕ ਦਿਨ ਪ੍ਰਲੋਕ ਰੂਪ ਸਹੁਰੇ ਘਰ ਵਿੱਚ ਜ਼ਰੂਰ ਹੀ ਜਾਣਾ ਪਵੇਗਾ।

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥** (ਅੰਗ: ੩੩੩)

**ਸਭਨਾ ਸਹੁਰੈ ਵੰਞਣਾ ਸਭਿ ਮੁਕਲਾਵਣਹਾਰ ॥** (ਅੰਗ: ੫੦)

## ਸੋਭਾਵੰਤੀ ਨਾਰਿ ਹੈ; ਗੁਰਮੁਖਿ ਗੁਣ ਗਾਇਆ ॥

ਜਿਸ ਪ੍ਰਕਾਰ ਉਹੀ (ਨਾਰਿ) ਇਸਤਰੀ (ਸੋਭਾਵੰਤੀ) ਸੋਭਾ ਵਾਲੀ ਹੈ ਜਿਹੜੀ ਆਪਣੇ ਪਤੀਬ੍ਰਤਾ ਧਰਮ ਨੂੰ ਧਾਰਦੀ ਹੈ, ਚੰਗੇ ਗੁਣ ਸਿੱਖਦੀ ਹੈ, ਮਿੱਠਾ ਬੋਲਦੀ ਹੈ। ਇਸੇ ਪ੍ਰਕਾਰ ਹੀ ਉਹੀ ਜੀਵ ਰੂਪ ਸਖੀਆਂ ਸੋਭਾ ਵਾਲੀਆਂ ਹਨ, ਜਿੰਨ੍ਹਾਂ ਨੇ ਗੁਰਾਂ ਦੁਆਰਾ ਗੁਰਮੁਖ ਬਣ ਕੇ ਵਾਹਿਗੁਰੂ ਦੇ ਗੁਣਾਂ ਨੂੰ ਗਾਇਆ ਹੈ।

## ਪੇਵਕੜੈ ਗੁਣ ਸੰਮਲੈ; ਸਾਹੁਰੈ ਵਾਸੁ ਪਾਇਆ ॥

ਜਿਸ ਪ੍ਰਕਾਰ ਜਿਹੜੀ ਇਸਤਰੀ ਪੇਕੇ ਘਰ ਵਿੱਚ ਰਹਿੰਦੀ ਹੋਈ ਆਪਦੇ ਪਤੀਬਰਤਾ ਆਦਿਕ ਗੁਣਾਂ ਨੂੰ ਸੰਭਾਲਦੀ ਹੈ ਭਾਵ ਚੇਤੇ ਕਰਦੀ ਹੈ, ਉਹ ਸਹੁਰੇ ਘਰ ਵਿੱਚ ਵੀ ਸੁੱਖਾਂ ਨਾਲ ਵਾਸਾ ਪਾਉਂਦੀ ਹੈ। ਪਰ ਜਿਸ ਦਾ ਜੀਵਨ ਪੇਕੇ ਘਰ ਵਿੱਚ ਹੀ ਵਿਗੜ ਜਾਵੇ ਉਹ ਸਹੁਰੇ ਘਰ ਵਿੱਚ ਜਾ ਕੇ ਵੀ ਨਿਰਾਦਰਤਾ ਹੀ ਪਾਉਂਦੀ ਹੈ ਭਾਵ ਛੁੱਟੜ ਹੋ ਜਾਂਦੀ ਹੈ।

ਇਸੇ ਪ੍ਰਕਾਰ ਜਿਹੜੇ (ਪੇਵਕੜੈ) ਇਸ ਲੋਕ ਰੂਪ ਪੇਕੇ ਘਰ ਵਿੱਚ ਰਹਿੰਦੇ ਹੋਏ ਵਾਹਿਗੁਰੂ ਦੇ ਗੁਣਾਂ ਨੂੰ (ਸੰਮਲੈ) ਸੰਭਾਲਦੇ ਭਾਵ ਚੇਤੇ ਕਰਦੇ ਹਨ, ਹਰ ਵਕਤ ਪ੍ਰਮੇਸਰ ਦੇ ਭੈ ਵਿੱਚ ਰਹਿੰਦੇ ਹਨ ਉਹਨਾਂ ਨੇ ਹੀ (ਸਾਹੁਰੈ) ਪ੍ਰਲੋਕ **ਵਾ:** ਸੱਚਖੰਡ ਰੂਪ ਸਾਹੁਰੇ ਘਰ ਵਿੱਚ (ਵਾਸੁ) ਵਾਸਾ (ਪਾਇਆ) ਪਾਉਣਾ ਕੀਤਾ ਹੈ। ਭਾਵ ਉਹਨਾਂ ਨੇ ਐਸੇ ਅਬਿਨਾਸੀ ਪਦ ਨੂੰ ਪ੍ਰਾਪਤ ਕੀਤਾ ਹੈ, ਜਿਸ ਕਰਕੇ ਉਹ ਦੁਬਾਰਾ ਜੰਮਣ-ਮਰਨ ਵਿੱਚ ਨਹੀਂ ਆਉਂਦੇ, ਮੁਕਤ ਹੋ ਜਾਂਦੇ ਹਨ।

## ਗੁਰਮੁਖਿ ਸਹਜਿ ਸਮਾਣੀਆ; ਹਰਿ ਹਰਿ ਮਨਿ ਭਾਇਆ ॥੧॥

ਜਿੰਨ੍ਹਾਂ ਦੇ ਮਨ ਵਿੱਚ ਹਰ ਵਕਤ (ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ (ਭਾਇਆ) ਭਾਅ ਗਿਆ ਭਾਵ ਚੰਗਾ ਲੱਗ ਆਇਆ ਹੈ, ਉਹਨਾਂ ਗੁਰਮੁਖਾਂ ਦੀਆਂ ਬਿਰਤੀਆਂ (ਸਹਜਿ) ਸਰੂਪ ਵਿੱਚ (ਸਮਾਣੀਆ) ਸਮਾ ਗਈਆਂ ਹਨ ਭਾਵ ਅਭੇਦ ਹੋ ਗਈਆਂ ਹਨ।

ਹੁਣ ਜਗਿਆਸੂ ਰੂਪ ਇਸਤਰੀ ਪ੍ਰਸ਼ਨ ਕਰਦੀ ਹੈ।

## ਸਸੁਰੈ ਪੇਈਐ, ਪਿਰੁ ਵਸੈ; ਕਹੁ ਕਿਤੁ ਬਿਧਿ ਪਾਈਐ ॥

ਹੇ ਮਹਾਤਮਾ ਰੂਪ ਸਖੀਓ! ਇਸ ਲੋਕ ਰੂਪ (ਪੇਈਐ) ਪੇਕੇ ਘਰ ਵਿੱਚ ਅਤੇ ਪ੍ਰਲੋਕ ਰੂਪ (ਸਸੁਰੈ) ਸਹੁਰੇ ਘਰ ਵਿੱਚ ਜੋ ਮੇਰਾ (ਪਿਰੁ) ਪਤੀ ਵਾਹਿਗੁਰੂ (ਵਸੈ) ਵਸ ਰਿਹਾ ਹੈ ਭਾਵ ਵਿਆਪਕ ਹੋ ਰਿਹਾ ਹੈ। ਮੈਨੂੰ (ਕਹੁ) ਦੱਸਣਾ ਕਰੋ ਕਿ ਉਹ ਵਾਹਿਗੁਰੂ ਪ੍ਰਮੇਸਰ (ਕਿਤੁ) ਕਿਹੜੀ (ਬਿਧਿ) ਬਿਧੀ ਨਾਲ, ਜੁਗਤੀ ਨਾਲ (ਪਾਈਐ) ਪਾਇਆ ਜਾਂਦਾ ਹੈ।

ਹੁਣ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ:-

## ਆਪਿ ਨਿਰੰਜਨੁ ਅਲਖੁ ਹੈ; ਆਪੇ ਮੇਲਾਈਐ ॥੧॥ ਰਹਾਉ ॥

ਹੇ ਭਾਈ! ਉਹ ਪਤੀ ਪ੍ਰਮੇਸਰ ਆਪ (ਨਿਰੰਜਨੁ) ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈ ਅਤੇ ਗੁਰਾਂ ਤੋਂ ਬਿਨਾਂ (ਅਲਖੁ) ਲਖਣ ਤੋਂ ਰਹਿਤ ਹੈ ਭਾਵ ਜਾਣਿਆ ਨਹੀਂ ਜਾਂਦਾ। ਜਿੰਨ੍ਹਾਂ ਨੂੰ ਵਾਹਿਗੁਰੂ (ਆਪੇ) ਆਪ ਹੀ ਗੁਰਾਂ ਦੁਆਰਾ ਆਪਣੇ ਨਾਲ (ਮੇਲਾਈਐ) ਮੇਲ ਲੈਂਦਾ ਹੈ, ਉਹੀ ਮਿਲਦੇ ਹਨ।

## ਅੰਗ:੧੬੩

**ਪ੍ਰਸ਼ਨ :** ਮਹਾਰਾਜ ਜੀ! ਗੁਰੂ ਸਰੂਪ ਕੌਣ ਹੈ?

### ਆਪੇ ਹੀ ਪ੍ਰਭੁ ਦੇਹਿ ਮਤਿ; ਹਰਿ ਨਾਮੁ ਧਿਆਈਐ ॥

**ਉੱਤਰ :** ਉਹ (ਪ੍ਰਭੁ) ਵਾਹਿਗੁਰੂ ਆਪ ਹੀ ਗੁਰੂ ਰੂਪ ਹੋ ਕੇ ਮਤ (ਦੇਹਿ) ਦੇਣ ਵਾਲਾ ਹੈ **ਵਾ:** ਗੁਰਾਂ ਦੁਆਰਾ ਮਤ ਦੇਣ ਵਾਲਾ ਅਕਾਲ ਪੁਰਖ ਵਾਹਿਗੁਰੂ ਆਪ ਹੀ ਗੁਰੂ ਸਰੂਪ ਹੈ।

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** (ਅੰਗ: ੫੩)

**ਗੁਰੁ ਪਰਮੇਸਰੁ ਏਕੋ ਜਾਣੁ ॥** (ਅੰਗ: ੮੬੪)

ਇਸ ਕਰਕੇ ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਦਿੱਤੇ ਹੋਏ ਹਰੀ ਦੇ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ।

**ਅਥਵਾ :** ਜੇ ਪ੍ਰਭੂ ਪ੍ਰਮੇਸਰ ਆਪ ਹੀ ਗੁਰਾਂ ਦੁਆਰਾ ਮਤ ਦੇਵੇ ਤਾਂ ਉਸ ਹਰੀ ਅਕਾਲ ਪੁਰਖ ਦਾ ਨਾਮ ਧਿਆਈਦਾ ਹੈ।

### ਵਡਭਾਗੀ ਸਤਿਗੁਰੁ ਮਿਲੈ; ਮੁਖਿ ਅੰਮ੍ਰਿਤੁ ਪਾਈਐ ॥

ਵੱਡਿਆਂ ਭਾਗਾਂ ਕਰਕੇ ਸਤਿਗੁਰੂ ਸਾਹਿਬ ਜੀ ਦਾ ਮਿਲਾਪ ਹੁੰਦਾ ਹੈ। ਜਦੋਂ ਸਤਿਗੁਰੂ ਜੀ ਨਾਲ ਮਿਲਾਪ ਹੋ ਜਾਵੇ ਤਾਂ ਸਤਿਗੁਰਾਂ ਦੇ ਅੰਮ੍ਰਿਤ ਉਪਦੇਸ ਨੂੰ ਮੁਖ ਵਿਚ (ਪਾਈਐ) ਪਾਉਣਾ ਕਰੀਏ। ਜਿਵੇਂ ਅੰਮ੍ਰਿਤ ਦੇ ਚੂਲੇ ਨਾਲ ਗੁਰੂ ਸਾਹਿਬ ਪੰਜਾਂ ਪਿਆਰਿਆਂ ਦੇ ਰੂਪ ਵਿੱਚ **"ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ ॥"** ਬੁਲਾਉਂਦੇ ਹਨ। ਇਸ ਪ੍ਰਕਾਰ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣ ਕੇ ਮੁਖ ਵਿੱਚ ਅੰਮ੍ਰਿਤ ਨਾਮ ਨੂੰ ਪਾਉਣਾ ਕਰੀਏ ਭਾਵ ਹਿਰਦੇ ਵਿੱਚ ਧਾਰਨ ਕਰੀਏ।

**ਅਥਵਾ :** (ਵਡਭਾਗੀ) ਜੇਕਰ ਵੱਡਿਆਂ ਭਾਗਾਂ ਕਰਕੇ ਸਤਿਗੁਰੂ ਜੀ (ਮਿਲੈ) ਮਿਲ ਜਾਣ ਤਾਂ ਮੁਖ ਵਿੱਚ ਅੰਮ੍ਰਿਤ ਨਾਮ (ਪਾਈਐ) ਪਾਈਦਾ ਹੈ।

### ਹਉਮੈ ਦੁਬਿਧਾ ਬਿਨਸਿ ਜਾਇ; ਸਹਜੇ ਸੁਖਿ ਸਮਾਈਐ ॥

ਫਿਰ ਹਉਮੈ (ਦੁਬਿਧਾ) ਦ੍ਵੈਤ ਆਦਿਕ ਸਭ (ਬਿਨਸਿ) ਨਾਸ਼ ਹੋ (ਜਾਇ) ਜਾਂਦੀ ਹੈ ਤੇ (ਸਹਜੇ) ਸੁਤੇ ਹੀ ਸਰੂਪ ਦੇ ਸੁਖ ਵਿੱਚ (ਸਮਾਈਐ) ਸਮਾ ਜਾਈਦਾ ਹੈ ਭਾਵ ਅਭੇਦ ਹੋ ਜਾਈਦਾ ਹੈ।

### ਸਭੁ ਆਪੇ ਆਪਿ ਵਰਤਦਾ; ਆਪੇ ਨਾਇ ਲਾਈਐ ॥੨॥

ਫਿਰ ਇਸ ਪ੍ਰਕਾਰ ਦਿਬ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ ਕਿ (ਸਭੁ) ਸਾਰਿਆਂ ਵਿੱਚ (ਆਪੇ) ਅਪਣਾ ਆਪ ਰੂਪ ਵਾਹਿਗੁਰੂ ਹੀ (ਵਰਤਦਾ) ਵਰਤ ਰਿਹਾ ਹੈ।

**ਪ੍ਰਸ਼ਨ :** ਮਹਾਰਾਜ! ਗੁਰੂ ਤਾਂ ਵੱਖਰਾ ਦਿੱਸਦਾ ਹੀ ਹੋਵੇਗਾ?

**ਉੱਤਰ :** ਹੇ ਭਾਈ! ਉਹ ਆਪ ਹੀ ਗੁਰੂ ਹੈ, ਆਪ ਹੀ ਸਿੱਖ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਗੁਰ ਉਪਦੇਸ਼ ਦੁਆਰਾ ਸਿੱਖ ਨੂੰ (ਨਾਇ) ਨਾਮ ਵਿੱਚ (ਲਾਈਐ) ਲਾਉਂਦਾ ਹੈ।

### ਮਨਮੁਖਿ ਗਰਬਿ, ਨ ਪਾਇਓ; ਅਗਿਆਨ ਇਆਣੇ ॥

ਜਿਵੇਂ ਮਨਮੁਖ ਇਸਤਰੀਆਂ ਆਪਣੇ ਗੁਣਾ ਦਾ, ਧੰਨ ਦੌਲਤ ਦਾ, ਮਾਪਿਆਂ ਦਾ ਹੰਕਾਰ ਕਰਕੇ ਪਤੀ ਦੀ

ਸੇਵਾ ਦੇ ਲਾਭ ਨੂੰ ਨਹੀਂ ਪ੍ਰਾਪਤ ਕਰ ਸਕਦੀਆਂ। ਤਿਵੇਂ ਹੀ ਮਨਮੁਖ ਪੁਰਖ ਸ਼ਾਸ਼ਤਰਾਂ ਦੀ ਗਿਆਤ ਨੂੰ ਪੜ੍ਹ-ਸੁਣ ਕੇ ਵੀ ਅਗਿਆਨ ਕਰਕੇ (ਇਆਣੇ) ਨਿਆਣੇ ਭਾਵ ਬੇਸਮਝ ਹੋ ਰਹੇ ਹਨ। ਉਹਨਾਂ ਮਨਮੁਖਾਂ ਨੇ (ਗਰਬਿ) ਹੰਕਾਰ ਕਰਕੇ ਵਾਹਿਗੁਰੂ ਦੇ ਆਨੰਦ ਨੂੰ (ਪਾਇਓ) ਪ੍ਰਾਪਤ ਨਹੀਂ ਕੀਤਾ ਹੈ।

## ਸਤਿਗੁਰ ਸੇਵਾ, ਨਾ ਕਰਹਿ; ਫਿਰਿ ਫਿਰਿ ਪਛੁਤਾਣੇ ॥

ਉਹ ਮਨਮੁਖ ਪੁਰਸ਼ ਸਤਿਗੁਰਾਂ ਦੇ ਘਰ ਦੀ (ਸੇਵਾ) ਟਹਿਲ ਨਹੀਂ (ਕਰਹਿ) ਕਰਦੇ, ਸਗੋਂ ਇਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਤਾਂ ਪੂਜਨੀਕ ਹਾਂ ਸਾਨੂੰ ਸੇਵਾ ਕਰਨ ਦੀ ਕੀ ਲੋੜ ਹੈ? ਪਰ ਉਹ ਹੰਕਾਰੀ ਪੁਰਸ਼ ਸਤਿਗੁਰਾਂ ਦੀ ਸੇਵਾ ਨਾ ਕਰਨੇ ਕਰਕੇ (ਫਿਰਿ ਫਿਰਿ) ਮੁੜ-ਮੁੜ ਕੇ, ਵਾਰ-ਵਾਰ (ਪਛੁਤਾਣੇ) ਪਛਤਾਉਂਦੇ ਹੀ ਰਹਿੰਦੇ ਹਨ। **ਵਾ:** ਉਹ ਜੂਨਾਂ ਦੇ (ਫਿਰਿ) ਫੇਰਿਆਂ ਵਿੱਚ (ਫਿਰਿ) ਫਿਰਦੇ ਹੀ ਰਹਿੰਦੇ ਹਨ ਤੇ (ਪਛੁਤਾਣੇ) ਪਛਚਾਤਾਪ ਕਰਦੇ ਰਹਿੰਦੇ ਹਨ।

## ਗਰਭ ਜੋਨੀ ਵਾਸੁ ਪਾਇਦੇ; ਗਰਭੇ ਗਲਿ ਜਾਣੇ ॥

ਉਹ ਮਨਮੁਖ ਪੁਰਸ਼ ਅਨੇਕਾਂ ਜੂਨਾਂ ਦੁਆਰਾ ਮਾਤਾ ਦੇ ਗਰਭ ਵਿੱਚ (ਵਾਸੁ) ਵਾਸਾ (ਪਾਇਦੇ) ਪਾਉਂਦੇ ਹਨ। ਕਦੇ ਕਿਸੇ ਗਰਭ ਵਿੱਚ ਪੈ ਜਾਂਦੇ ਹਨ ਤੇ ਕਦੇ ਕਿਸੇ ਗਰਭ ਵਿੱਚ ਪੈ ਜਾਂਦੇ ਹਨ। ਜਿਵੇਂ ਕਈ ਵਾਰ ਮਾਤਾ ਦਾ ਗਰਭ ਗਲ ਜਾਂਦਾ ਹੈ ਭਾਵ ਬੱਚਾ ਪੇਟ ਦੇ ਅੰਦਰ ਹੀ ਮਰ ਜਾਂਦਾ ਹੈ ਤਿਵੇਂ ਹੀ ਉਹ ਕਈ ਵਾਰ ਮਾਤਾ ਦੇ ਗਰਭ ਵਿੱਚ ਹੀ ਗਲ (ਜਾਣੇ) ਜਾਂਦੇ ਹਨ। ਇਉਂ ਮਨਮੁਖ ਅਨੇਕਾਂ ਹੀ ਦੁੱਖ ਭੋਗਦੇ ਹਨ।

(ਅੰਗ: ੧੭੬)

**ਕਈ ਜਨਮ ਗਰਭ ਹਿਰਿ ਖਰਿਆ ॥**

## ਮੇਰੇ ਕਰਤੇ ਏਵੈ ਭਾਵਦਾ; ਮਨਮੁਖ ਭਰਮਾਣੇ ॥੩॥

ਹੇ ਭਾਈ! ਮੇਰੇ (ਕਰਤੇ) ਕਰਤਾ ਪੁਰਖ ਵਾਹਿਗੁਰੂ ਨੂੰ ਤਾਂ (ਏਵੈ) ਇਹੀ (ਭਾਵਦਾ) ਭਾਉਂਦਾ ਭਾਵ ਚੰਗਾ ਲੱਗਦਾ ਹੈ। ਮਨਮੁਖ ਪੁਰਸ਼ਾਂ ਦਾ ਵਾਹਿਗੁਰੂ ਉੱਪਰ ਨਿਸ਼ਚਾ ਨਹੀਂ ਹੈ, ਉਹ ਕਰਮਾਂ ਅਨੁਸਾਰ ਫਲ ਪ੍ਰਦਾਤੇ ਪ੍ਰਮੇਸਰ ਵੱਲੋਂ ਮਿਲੇ ਹੋਏ ਦੰਡ ਕਰਕੇ (ਭਰਮਾਣੇ) ਭਰਮਦੇ ਹੀ ਰਹਿੰਦੇ ਹਨ।

## ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ; ਧੁਰਿ ਮਸਤਕਿ ਪੂਰਾ ॥

ਜਿੰਨ੍ਹਾਂ ਨੇ ਮੇਰੇ ਹਰੀ ਪ੍ਰਭੂ ਤੋਂ(ਧੁਰਿ) ਧੁਰੋਂ ਹੀ (ਮਸਤਕਿ) ਮੱਥੇ ਵਿੱਚ ਪੂਰਾ ਲੇਖ ਲਿਖਾਇਆ ਹੈ।

**ਅਥਵਾ :** ਜਿੰਨ੍ਹਾਂ ਨੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਮੇਰੇ (ਹਰਿ) ਹਰੀ (ਪ੍ਰਭਿ) ਵਾਹਿਗੁਰੂ ਤੋਂ ਮੱਥੇ ਤੇ ਸ੍ਰੇਸ਼ਟ ਪੁੰਨਾਂ ਦਾ ਲੇਖ (ਲਿਖਾਇਆ) ਲਿਖਵਾ ਲਿਆ ਹੈ, ਉਹਨਾਂ ਨੂੰ (ਧੁਰਿ) ਧੁਰੋਂ ਹੀ (ਮਸਤਕਿ) ਮੱਥੇ ਉੱਤੇ ਲਿਖੇ ਅਨੁਸਾਰ ਸ਼੍ਰੋਮਣੀ (ਪੂਰਾ) ਪੂਰਨ ਆਨੰਦ ਪ੍ਰਾਪਤ ਹੋਇਆ ਹੈ।

## ਹਰਿ ਹਰਿ ਨਾਮੁ ਧਿਆਇਆ; ਭੇਟਿਆ ਗੁਰੁ ਸੂਰਾ ॥

ਹੇ ਭਾਈ! ਉਹਨਾਂ ਨੇ ਹੀ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ, ਜਿੰਨ੍ਹਾਂ ਨੂੰ ਲੋਕ-ਪ੍ਰਲੋਕ ਵਿੱਚ ਰੱਖਿਆ ਕਰਨ ਵਾਲੇ, ਮਾਤਾ ਦੇ ਗਰਭ ਵਿੱਚ ਰੱਖਿਆ ਕਰਨ ਵਾਲੇ, ਇੱਥੇ ਕਾਮ-ਆਦਿਕਾਂ ਅਤੇ ਜਮਾਂ ਤੋਂ ਰੱਖਿਆ ਕਰਨ ਵਾਲੇ (ਸੂਰਾ) ਸੂਰਮੇ (ਗੁਰੁ) ਸਤਿਗੁਰੂ ਜੀ (ਭੇਟਿਆ) ਮਿਲੇ ਹਨ। **ਵਾ:** ਸਰਬੰਸ ਵਾਰ ਕੇ ਮੁਲਕ ਦੀ ਅਤੇ ਧਰਮ ਦੀ ਰੱਖਿਆ ਕਰਨ ਵਾਲੇ (ਸੂਰਾ) ਸੂਰਮੇ (ਗੁਰੁ) ਸਤਿਗੁਰੂ ਜੀ (ਭੇਟਿਆ) ਮਿਲੇ ਹਨ।

## ਮੇਰਾ ਪਿਤਾ ਮਾਤਾ, ਹਰਿ ਨਾਮੁ ਹੈ; ਹਰਿ ਬੰਧਪੁ ਬੀਰਾ ॥

(ਹਰਿ) ਹਰੀ ਅਕਾਲ ਪੁਰਖ ਦਾ ਨਾਮ ਹੀ (ਮੇਰਾ) ਸਾਡਾ ਮਾਂ-ਪਿਉ ਹੈ ਅਤੇ ਹਰੀ ਪ੍ਰਮੇਸਰ ਦਾ ਨਾਮ ਹੀ ਸਾਡੇ (ਬੰਧਪੁ) ਸੰਬੰਧੀ ਅਤੇ (ਬੀਰਾ) ਬਹਾਦਰ, (ਬੀਰਾ) ਸਕੇ ਭਰਾ ਹਨ।

**ਅਥਵਾ :** (ਮੇਰਾ) ਸਾਡਾ ਸੰਤੋਖ ਰੂਪ ਪਿਤਾ, ਖਿਮਾ ਰੂਪ ਮਾਤਾ ਹਰੀ ਦਾ ਨਾਮ ਹੈ ਅਤੇ ਸਤ, ਸੰਤੋਖ ਆਦਿਕ (ਬੰਧਪੁ) ਸੰਬੰਧੀ ਤੇ ਸ੍ਰਵਣ ਮੰਨਣ ਆਦਿਕ (ਬੀਰਾ) ਭਰਾ ਵੀ ਹਰੀ ਦਾ ਨਾਮ ਹੀ ਹੈ।

## ਹਰਿ ਹਰਿ ਬਖਸਿ ਮਿਲਾਇ ਪ੍ਰਭ; ਜਨੁ ਨਾਨਕੁ ਕੀਰਾ ॥੪॥੩॥੧੭॥੩੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਪ੍ਰਭੂ ਪ੍ਰਮੇਸਰ ! ਅਸੀਂ ਆਪ ਜੀ ਦੇ ਚਰਨਾਂ ਹੇਠਾਂ ਆਉਣ ਵਾਲੇ (ਕੀਰਾ) ਕੀੜੇ ਭਾਵ ਨਿਮਾਣੇ ਜਿਹੇ ਸੇਵਕ ਹਾਂ, ਆਪ ਜੀ ਦੇ ਦਾਸਾਂ ਦੇ ਛੋਟੇ ਦਾਸ ਹਾਂ। ਕਿਰਪਾ ਕਰਕੇ ਸਾਨੂੰ ਬਖਸ਼ ਕੇ ਆਪਣੇ ਨਾਲ (ਮਿਲਾਇ) ਮੇਲ ਲਉ।

## ਗਉੜੀ ਬੈਰਾਗਣਿ ਮਹਲਾ ੩ ॥

## ਸਤਿਗੁਰ ਤੇ ਗਿਆਨੁ ਪਾਇਆ; ਹਰਿ ਤਤੁ ਬੀਚਾਰਾ ॥

ਹੇ ਭਾਈ ! ਜਿਸ ਕਿਸੇ ਨੇ ਵੀ ਗਿਆਨ ਪ੍ਰਾਪਤ ਕੀਤਾ ਹੈ, ਤਾਂ ਸੱਚੇ ਸਤਿਗੁਰਾਂ ਪਾਸੋਂ (ਪਾਇਆ) ਪ੍ਰਾਪਤ ਕੀਤਾ ਹੈ **ਵਾ:** ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸੋਂ ਗਿਆਨ ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਗਿਆਨ ਕੀ ਹੈ?

**ਉੱਤਰ :** (ਹਰਿ ਤਤੁ ਬੀਚਾਰਾ) ਜੋ ਹਰੀ ਦੇ ਤੱਤ ਸਰੂਪ ਦਾ ਵੀਚਾਰ ਕੀਤਾ ਹੈ ਇਹੋ ਹੀ ਗਿਆਨ ਹੈ।

**ਅਥਵਾ :** ਜਦੋਂ ਸਤਿਗੁਰਾਂ ਦੇ ਪਾਸੋਂ ਤਤ ਤ੍ਵੰ ਦਾ ਸ਼ੁਭ ਵਿਚਾਰ (ਪਾਇਆ) ਪ੍ਰਾਪਤ ਕੀਤਾ ਤਾਂ ਹਰੀ ਦਾ ਗਿਆਨ ਪ੍ਰਾਪਤ ਹੋਇਆ।

**ਅਥਵਾ :** ਜਦੋਂ ਸਤਿਗੁਰਾਂ ਦੇ ਪਾਸੋਂ ਗਿਆਨ ਪਾਇਆ ਤਾਂ ਤੱਤ ਸਿਧਾਂਤ ਰੂਪ ਹਰੀ ਪਰਮੇਸਰ ਨੂੰ ਵਿਚਾਰਨਾ ਕੀਤਾ।

**ਅਥਵਾ :** ਜਦੋਂ ਸਤਿਗੁਰਾਂ ਤੋਂ ਧਰਮ ਅਧਰਮ ਦਾ ਗਿਆਨ ਪ੍ਰਾਪਤ ਕੀਤਾ ਤਦੋਂ ਅਸੀਂ ਤੱਤ ਸਰੂਪ ਹਰੀ ਦਾ ਵਿਚਾਰ ਕੀਤਾ।

## ਮਤਿ ਮਲੀਣ ਪਰਗਟੁ ਭਈ; ਜਪਿ ਨਾਮੁ ਮੁਰਾਰਾ ॥

ਭਾਵੇਂ ਸਾਡੀ ਮਤ ਵਿਸ਼ੈ-ਵਿਸ਼ੈਨੀ ਹੋਣ ਕਰਕੇ (ਮਲੀਣ) ਮੈਲੀ ਅਪਵਿੱਤਰ ਸੀ, ਪਰ ਹੁਣ (ਮੁਰਾਰਾ) ਪ੍ਰਮੇਸਰ ਦਾ ਨਾਮ (ਜਪਿ) ਜਪਣੇ ਕਰਕੇ ਆਤਮ ਵਿਸ਼ੈਨੀ ਹੋ ਕੇ ਪਰਗਟ (ਭਈ) ਹੋਈ ਹੈ ਭਾਵ ਹੁਣ ਸਾਡੀ ਮਤ ਸ਼ੁੱਧ ਹੋ ਗਈ ਹੈ।

**ਅੰਧਕਾਰ ਮਹਿ ਰਤਨੁ ਪ੍ਰਗਾਸਿਓ ਮਲੀਨ ਬੁਧ ਹਛਨਈ ॥** *(ਅੰਗ: ੪੦੨)*

**ਅਥਵਾ :** ਅਸੀਂ ਤਾਂ (ਮੁਰਾਰਾ) ਪ੍ਰਮੇਸਰ ਦਾ ਨਾਮ (ਜਪਿ) ਜਪਿਆ ਹੈ। ਜਿਸ ਕਰਕੇ ਸਾਡੀ ਮਤ ਜੋ ਅਵਿਦਿਆ ਕਰਕੇ ਮਲੀਨ ਸੀ, ਉਹ ਬ੍ਰਹਮ ਵਿੱਦਿਆ ਦੁਆਰਾ ਸ਼ੁੱਧ ਹੋ ਕੇ ਪਰਗਟ (ਭਈ) ਹੋਈ ਹੈ।

## ਸਿਵਿ ਸਕਤਿ ਮਿਟਾਈਆ; ਚੂਕਾ ਅੰਧਿਆਰਾ ॥

ਹੁਣ ਨਾ ਤਾਂ ਅਸੀਂ ਸ਼ਿਵ ਜੀ ਦੀ ਅਤੇ ਨਾ ਹੀ (ਸਕਤਿ) ਸ਼ਕਤੀ ਭਾਵ ਪਾਰਬਤੀ ਦੀ ਪੂਜਾ ਕਰਦੇ ਹਾਂ,

ਅਸੀਂ ਇਨ੍ਹਾਂ ਦੋਵਾਂ ਦੀ ਉਪਾਸਨਾ ਹੀ (ਮਿਟਾਈਆ) ਮਿਟਾ ਦਿੱਤੀ ਹੈ। **ਵਾ:** ਅਸੀਂ (ਸਿਵਿ) ਸਤੋਗੁਣੀ ਵਿਸ਼ਨੂੰ, (ਸਕਤਿ) ਤਮੋਗੁਣੀ ਸ਼ਿਵ ਜੀ ਆਦਿ ਦੀ ਪੂਜਾ-ਉਪਾਸ਼ਨਾ ਨੂੰ (ਮਿਟਾਈਆ) ਮਿਟਾ ਦਿੱਤਾ ਹੈ **ਵਾ:** (ਸਿਵਿ) ਸਤੋਗੁਣ (ਸਕਤਿ) ਤਮੋਗੁਣ ਅਤੇ ਰਜੋਗੁਣ ਨੂੰ ਹਿਰਦੇ ਵਿੱਚੋਂ (ਮਿਟਾਈਆ) ਮਿਟਾ ਦਿੱਤਾ ਹੈ **ਵਾ:** ਅਸੀਂ (ਸਿਵਿ) ਪੁਰਖ ਅਤੇ (ਸਕਤਿ) ਪ੍ਰਕਿਰਤੀ ਦੀ ਪੂਜਾ ਛੱਡ ਦਿੱਤੀ ਹੈ, ਕਿਉਂਕਿ ਸਾਡਾ ਅਗਿਆਨਤਾ ਦਾ (ਅੰਧਿਆਰਾ) ਹਨੇਰਾ (ਚੂਕਾ) ਚੁੱਕਿਆ ਗਿਆ ਹੈ।

## ਧੁਰਿ ਮਸਤਕਿ ਜਿਨ ਕਉ ਲਿਖਿਆ; ਤਿਨ ਹਰਿ ਨਾਮੁ ਪਿਆਰਾ ॥੧॥

ਹੇ ਭਾਈ ! (ਜਿਨ) ਜਿੰਨ੍ਹਾਂ ਦੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ (ਧੁਰਿ) ਧੁਰੋਂ ਹੀ (ਮਸਤਕਿ) ਮੱਥੇ 'ਤੇ ਲੇਖ (ਲਿਖਿਆ) ਲਿਖੇ ਹੋਏ ਹਨ, (ਤਿਨ) ਉਨ੍ਹਾਂ ਨੂੰ ਹੀ ਹਰੀ ਦਾ ਨਾਮ ਪਿਆਰਾ ਲੱਗਦਾ ਹੈ। ਹੋਰ ਕੋਈ ਨਾਮ ਨਹੀਂ ਜਪ ਸਕਦਾ ਕਿਉਂਕਿ **ਆਖਣ ਅਉਖਾ ਸਾਚਾ ਨਾਉ** ॥ ਹੁਣ ਜਗਿਆਸੂ ਪ੍ਰਸ਼ਨ ਕਰਦਾ ਹੈ :

## ਹਰਿ ਕਿਤੁ ਬਿਧਿ ਪਾਈਐ, ਸੰਤ ਜਨਹੁ; ਜਿਸੁ ਦੇਖਿ ਹਉ ਜੀਵਾ ॥

ਹੇ ਸੰਤ (ਜਨਹੁ) ਜਨੋ ! ਜਿਸ ਵਾਹਿਗੁਰੂ ਦੇ ਦਰਸ਼ਨ ਦੇਖ ਕੇ (ਹਉ) ਅਸੀਂ (ਜੀਵਾ) ਜੀਉਂਦੇ ਹੋ ਜਾਈਏ ਐਸੇ (ਹਰਿ) ਹਰੀ ਪ੍ਰਮੇਸਰ ਨੂੰ (ਕਿਤੁ) ਕਿਹੜੀ (ਬਿਧਿ) ਵਿਧੀ ਦੁਆਰਾ, ਕਿਸ ਪ੍ਰਕਾਰ (ਪਾਈਐ) ਪਾਈਦਾ ਹੈ।

## ਹਰਿ ਬਿਨੁ ਚਸਾ ਨ ਜੀਵਤੀ; ਗੁਰ ਮੇਲਿਹੁ, ਹਰਿ ਰਸੁ ਪੀਵਾ ॥੧॥ ਰਹਾਉ ॥

ਸਾਡੀ ਬਿਰਤੀ ਤਾਂ ਹਰੀ ਦੀ ਪ੍ਰਾਪਤੀ ਤੋਂ (ਬਿਨੁ) ਬਿਨਾਂ *ਚਸਾ ਮਾਤਰ ਵੀ ਨਹੀਂ (ਜੀਵਤੀ) ਜਿਉਂਦੀ, ਹੇ (ਗੁਰ) ਸਤਿਗੁਰੂ ਜੀ ! ਸਾਨੂੰ ਹਰੀ ਦੇ ਨਾਲ (ਮੇਲਿਹੁ) ਮੇਲਣਾ ਕਰੋ ਤਾਂ ਕਿ ਅਸੀਂ ਹਰੀ ਦੇ ਨਾਮ ਰਸ ਨੂੰ (ਪੀਵਾ) ਪੀਣਾ ਕਰੀਏ।

## ਹਉ ਹਰਿ ਗੁਣ ਗਾਵਾ, ਨਿਤ ਹਰਿ ਸੁਣੀ; ਹਰਿ ਹਰਿ ਗਤਿ ਕੀਨੀ ॥

ਹੇ ਭਾਈ ! ਅਸੀਂ ਤਾਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ ਹੀ (ਗਾਵਾ) ਗਾਉਂਦੇ ਹਾਂ ਤੇ (ਨਿਤ) ਨਿਤਾਪ੍ਰਤੀ ਹਰੀ ਦੇ ਨਾਮ ਨੂੰ (ਸੁਣੀ) ਸੁਣਦੇ ਹਾਂ ਅਤੇ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਹਰੀ ਦੇ ਨਾਮ ਨੇ ਹੀ ਸਾਡੀ (ਗਤਿ) ਮੁਕਤੀ, ਕਲਿਆਣ (ਕੀਨੀ) ਕੀਤੀ ਹੈ **ਵਾ:** ਹਰੀ ਦੇ ਨਾਮ ਕਰਕੇ ਹੀ ਅਸੀਂ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਕੀਤੀ ਹੈ।

## ਹਰਿ ਰਸੁ ਗੁਰ ਤੇ ਪਾਇਆ; ਮੇਰਾ ਮਨੁ ਤਨੁ ਲੀਨੀ ॥

ਅਸੀਂ ਤਾਂ ਹਰੀ ਰਸ ਨੂੰ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਪਾਸੋਂ (ਪਾਇਆ) ਪ੍ਰਾਪਤ ਕੀਤਾ ਹੈ। ਜਿਸ ਕਰਕੇ (ਮੇਰਾ) ਸਾਡਾ ਮਨ ਤੇ ਤਨ ਸਤਿਗੁਰਾਂ ਵਿੱਚ (ਲੀਨੀ) ਲੀਨ ਹੋ ਗਿਆ ਹੈ, ਅਭੇਦ ਹੋ ਗਿਆ ਹੈ।

## ਧਨੁ ਧਨੁ ਗੁਰੁ ਸਤ ਪੁਰਖੁ ਹੈ; ਜਿਨਿ ਭਗਤਿ ਹਰਿ ਦੀਨੀ ॥

(ਸਤ ਪੁਰਖੁ) ਅਕਾਲ ਪੁਰਖ ਦੇ ਸਰੂਪ, ਵਾਹਿਗੁਰੂ ਦੀ ਜੋਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਧਨੁ ਧਨੁ) ਧੰਨਤਾ ਦੇ ਯੋਗ ਹਨ।

---

* **ਚਸਾ** : ਇੱਕ ਵਾਰੀ ਅੱਖ ਖੋਲਣ ਤੇ ਮੀਚਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ। ਪੰਦਰਾਂ ਨਿਮਖਾਂ ਦਾ ਇੱਕ ਵਿਸਵਾ ਹੁੰਦਾ ਹੈ ਅਤੇ ਪੰਦਰਾਂ ਵਿਸਵਿਆਂ ਦਾ ਇੱਕ ਚਸਾ ਹੁੰਦਾ ਹੈ।

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥** (ਅੰਗ:੫੯੪)

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥** (ਅੰਗ: ੨੮੬)

(ਜਿਨਿ) ਜਿੰਨ੍ਹਾਂ ਨੇ ਸਾਡੇ ਤਾਈਂ (ਹਰਿ) ਹਰੀ ਅਕਾਲ ਪੁਰਖ ਦੀ ਭਗਤੀ (ਦੀਨੀ) ਦੇਣਾ ਕੀਤੀ ਹੈ। ਬਖਸਿਸ ਕੀਤੀ ਹੈ।

## ਜਿਸੁ ਗੁਰ ਤੇ ਹਰਿ ਪਾਇਆ; ਸੋ ਗੁਰੁ, ਹਮ ਕੀਨੀ ॥੨॥

ਜਿਸ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਤੇ) ਤੋਂ ਅਸੀਂ ਹਰੀ ਵਾਹਿਗੁਰੂ (ਪਾਇਆ) ਪ੍ਰਾਪਤ ਕੀਤਾ ਹੈ, (ਹਮ) ਅਸੀਂ ਤਾਂ (ਸੋ) ਉਨ੍ਹਾਂ (ਗੁਰੁ) ਸਤਿਗੁਰਾਂ ਨੂੰ ਹੀ ਗੁਰੂ ਧਾਰਨ (ਕੀਨੀ) ਕੀਤਾ ਹੈ ਅਤੇ ਉਨ੍ਹਾਂ ਦੇ ਹੀ ਸੇਵਕ ਬਣੇ ਹਾਂ। ਹੋਰ ਨਹੀਂ ਕਿਸੇ ਦੇ ਸੇਵਕ ਬਣੇ।

ਨੋਟ : ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿੱਚ ਪਾਠ ਬਦਲ ਕੇ ਇਸ ਤਰ੍ਹਾਂ ਲਿਖਿਆ ਹੈ **'ਸੋ ਗੁਰੁਹ ਮਕੀਨੀ'** ਅਤੇ ਇਸਦਾ ਅਰਥ ਕੀਤਾ ਹੈ ਕਿ ਸਾਨੂੰ ਉਹ ਮੁਕਾਮੀ ਗੁਰੂ ਮਿਲਦਾ ਹੈ ਪਰ ਸ਼ੁੱਧ ਪਾਠ **'ਸੋ ਗੁਰੁ ਹਮ ਕੀਨੀ'** ਹੈ। ਏਸੇ ਪ੍ਰਕਾਰ ਭਾਈ ਕਾਨ੍ਹ ਸਿੰਘ ਨਾਭਾ ਨੇ ਹੋਰ ਵੀ ਬੇਅੰਤ ਪਾਠ ਬਦਲੇ ਹਨ ਜਿਵੇਂ **'ਕਾਲੁ ਖੜਾ ਰੂਆਏ'** ਪਾਠ ਬਦਲ ਕੇ ਇਸ ਤਰ੍ਹਾਂ ਲਿਖਿਆ ਹੈ ਕਿ **ਕਾਲ ਖੜਾਰੂ ਆਏ** ਭਾਵ ਕਾਲ ਖਿਡਾਰੀ ਬਣ ਕੇ ਆਇਆ।

## ਗੁਣਦਾਤਾ ਹਰਿ ਰਾਇ ਹੈ; ਹਮ ਅਵਗਣਿਆਰੇ ॥

ਹੇ (ਰਾਇ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ ! ਤੂੰ ਸਾਰੇ ਹੀ (ਗੁਣਦਾਤਾ) ਗੁਣਾਂ ਦਾ ਦਾਤਾ ਹੈਂ। ਅਸੀਂ ਤਾਂ (ਅਵਗਣਿਆਰੇ) ਔਗੁਣਾਂ ਵਾਲੇ ਹਾਂ।

## ਪਾਪੀ ਪਾਥਰ ਡੂਬਦੇ; ਗੁਰਮਤਿ ਹਰਿ ਤਾਰੇ ॥

ਹੇ (ਹਰਿ) ਪ੍ਰਮੇਸਰ ! ਅਸੀਂ ਤਾਂ ਪਾਪਾਂ ਨੂੰ ਕਰਨ ਵਾਲੇ ਪਾਪੀ ਸੀ ਅਤੇ (ਪਾਥਰ) ਪੱਥਰਾਂ ਤੋਂ ਵੀ ਭਾਰੇ ਪਾਪ ਕਰਮਾਂ ਕਰਕੇ ਸੰਸਾਰ ਸਮੁੰਦਰ ਵਿੱਚ ਡੁੱਬਦੇ ਜਾ ਰਹੇ ਸੀ, ਪਰ ਆਪ ਜੀ ਜਹਾਜ ਦੀ ਨਿਆਈਂ ਹੋ। ਜਿਵੇਂ ਜਹਾਜ਼ ਦੂਸਰਿਆਂ ਨੂੰ ਤਾਰਦਾ ਹੈ ਇਵੇਂ ਆਪ ਨੇ ਗੁਰਮਤਿ ਦੇ ਕੇ ਹੋਰਨਾਂ ਨੂੰ ਵੀ (ਤਾਰੇ) ਤਾਰ ਦਿੱਤਾ ਹੈ। **ਵਾ:** ਆਪ ਨੇ ਗੁਰਾਂ ਦੀ (ਮਤਿ) ਸਿੱਖਿਆ ਦੇ ਕੇ ਸਾਨੂੰ ਸਾਰਿਆਂ ਨੂੰ ਸੰਸਾਰ ਸਮੁੰਦਰ ਤੋਂ (ਤਾਰੇ) ਤਾਰ ਦਿੱਤਾ ਹੈ।

## ਤੂੰ ਗੁਣ ਦਾਤਾ ਨਿਰਮਲਾ; ਹਮ ਅਵਗਣਿਆਰੇ ॥

ਹੇ ਮਹਾਰਾਜ ! ਤੂੰ ਸਾਰੇ ਗੁਣਾਂ ਦਾ ਦਾਤਾ ਹੈਂ ਅਤੇ ਮਾਇਆ ਦੀ ਕਾਲਖ ਤੋਂ, ਮੈਲ ਤੋਂ ਰਹਿਤ (ਨਿਰਮਲਾ) ਉੱਜਲ ਹੈਂ। (ਹਮ) ਅਸੀਂ ਸਾਰੇ ਹੀ (ਅਵਗਣਿਆਰੇ) ਔਗੁਣਾਂ ਵਾਲੇ ਭਾਵ ਗੁਨਾਹਾਂ ਨੂੰ ਕਰਨ ਵਾਲੇ ਹਾਂ ਅਤੇ ਆਪ ਜੀ ਸਾਨੂੰ ਬਖਸ਼ਣ ਵਾਲੇ ਹੋ।

## ਹਰਿ ਸਰਣਾਗਤਿ ਰਾਖਿ ਲੇਹੁ; ਮੂੜ ਮੁਗਧ ਨਿਸਤਾਰੇ ॥

ਹੇ ਹਰੀ ! ਅਸੀਂ ਆਪ ਜੀ ਦੀ (ਸਰਣਾਗਤਿ) ਸਰਣ ਵਿੱਚ ਆ ਕੇ ਪ੍ਰਾਪਤ ਹੋਏ ਹਾਂ। ਕਿਰਪਾ ਕਰਕੇ ਸਾਨੂੰ (ਰਾਖਿ) ਰੱਖ (ਲੇਹੁ) ਲਉ ਭਾਵ ਸਾਡੀ ਰੱਖਿਆ ਕਰੋ। ਆਪ ਨੇ ਤਾਂ (ਮੂੜ) ਮੂਰਖ ਤੇ (ਮੁਗਧ) ਬੇਸਮਝਾਂ ਨੂੰ ਵੀ (ਨਿਸ+ਤਾਰੇ) (ਨਿਸ) ਪ੍ਰਪੰਚ ਰੂਪ ਸੰਸਾਰ ਤੋਂ (ਤਾਰੇ) ਤਾਰ ਦਿੱਤਾ ਹੈ। **ਵਾ:** (ਮੂੜ) ਵਿਵਹਾਰ ਦੀ ਸੋਝੀ ਤੋਂ ਹੀਣੇ ਅਤੇ (ਮੁਗਧ) ਪਰਮਾਰਥ ਦੀ ਸੋਝੀ ਤੋਂ ਹੀਣੇ ਪੁਰਸ਼ਾਂ ਨੂੰ ਵੀ (ਨਿਸਤਾਰੇ) ਤਾਰ ਦਿੱਤਾ ਹੈ।

**ਸਹਜੁ ਅਨੰਦੁ ਸਦਾ ਗੁਰਮਤੀ; ਹਰਿ ਹਰਿ ਮਨਿ ਧਿਆਇਆ ॥**

ਜਿੰਨ੍ਹਾਂ ਨੇ ਆਪਣੇ ਮਨ ਵਿੱਚ ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ, ਉਹਨਾਂ ਗੁਰਮਤੀਆਂ ਭਾਵ ਗੁਰਮਤਿ ਨੂੰ ਧਾਰਨ ਕਰਨ ਵਾਲਿਆਂ ਨੂੰ (ਸਹਜੁ) ਗਿਆਨ ਕਰਕੇ ਸਦਾ ਹੀ ਆਨੰਦ ਪ੍ਰਾਪਤ ਹੋਇਆ ਹੈ।

**ਸਜਣੁ ਹਰਿ ਪ੍ਰਭੁ ਪਾਇਆ; ਘਰਿ ਸੋਹਿਲਾ ਗਾਇਆ ॥**

ਹੇ ਭਾਈ! ਅਸੀਂ ਉਹ ਪਿਆਰਾ ਸੱਜਣ ਹਰੀ ਪ੍ਰਭੂ (ਪਾਇਆ) ਪਾ ਲਿਆ ਹੈ, ਜਿਸ ਕਰਕੇ ਸਾਡੇ ਹਿਰਦੇ ਰੂਪ ਘਰ ਵਿੱਚ (ਸੋਹਿਲਾ) ਅਨੰਦ ਪ੍ਰਾਪਤ ਹੋਇਆ ਹੈ ਅਤੇ ਅਸੀਂ ਸਤਸੰਗਤ ਦੁਆਰਾ ਹਰੀ ਦੇ (ਸੋਹਿਲਾ) ਜਸ ਨੂੰ (ਗਾਇਆ) ਗਾਉਣਾ ਕੀਤਾ ਹੈ।

**ਹਰਿ ਦਇਆ ਧਾਰਿ ਪ੍ਰਭ ਬੇਨਤੀ; ਹਰਿ ਹਰਿ ਚੇਤਾਇਆ ॥**

ਹੇ ਹਰੀ ਪ੍ਰਭੂ! ਸਾਡੀ ਆਪ ਜੀ ਦੇ ਪਾਸ ਬੇਨਤੀ ਹੈ ਕਿ ਜਿਵੇਂ ਆਪ ਜੀ ਨੇ ਸਾਡੇ 'ਤੇ ਦਇਆ ਧਾਰ ਕੇ ਹਰਿ ਹਰਿ ਦਾ ਨਾਮ (ਚੇਤਾਇਆ) ਚੇਤੇ ਕਰਵਾਇਆ ਹੈ ਤਿਵੇਂ ਹੀ ਹੋਰਨਾਂ ਨੂੰ ਵੀ (ਚੇਤਾਇਆ) ਚੇਤੇ ਕਰਵਾਇਆ ਕਰੋ।

**ਜਨ ਨਾਨਕੁ ਮੰਗੈ ਧੂੜਿ ਤਿਨ; ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਅਸੀਂ ਆਪ ਜੀ ਦੇ (ਤਿਨ) ਉਹਨਾਂ (ਜਨ) ਪਿਆਰਿਆਂ ਦੀ ਧੂੜ (ਮੰਗੈ) ਮੰਗਦੇ ਹਾਂ (ਜਿਨ) ਜਿੰਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਸਤਿਗੁਰੂ ਜਾਣ ਕੇ (ਪਾਇਆ) ਪ੍ਰਾਪਤ ਕੀਤਾ ਹੈ। **ਵਾ:** ਜਿੰਨ੍ਹਾਂ ਗੁਰਮੁਖਾਂ ਨੇ ਇਹ ਨਿਸਚਾ ਕੀਤਾ ਹੈ ਕਿ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸਾਡੇ ਗੁਰੂ ਹਨ। (ਤਿਨ) ਉਹਨਾਂ ਗੁਰਮੁਖਾਂ ਦੇ ਚਰਨਾਂ ਦੀ ਧੂੜ (ਮੰਗੈ) ਮੰਗਦੇ ਹਨ।

**ਗੁਰੁ ਨਾਨਕ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ ॥** *(ਅੰਗ: ੭੪੭)*

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥**

**ੴ ਸਤਿਗੁਰ ਪ੍ਰਸਾਦਿ ॥**

**ਚੰਦਰਮਾ ਦਾ ਅਲੰਕਾਰ :**

ਜਦੋਂ ਪੂਰਨਮਾਸੀ ਦਾ ਚੰਦਰਮਾ ਚੜ੍ਹਦਾ ਹੈ, ਤਾਂ ਸਾਰੇ ਚਕੋਰ ਲਿਵ ਲਗਾ ਕੇ ਬੈਠ ਜਾਂਦੇ ਹਨ ਇਸੇ ਪ੍ਰਕਾਰ ਜਦੋਂ ਸਤਿਗੁਰੂ ਸਾਹਿਬ ਜੀ ਗੁਰਤਾਗੱਦੀ ਉੱਪਰ ਸੁਭਾਇਮਾਨ ਹੋ ਕੇ ਗੁਰਸਿੱਖਾਂ ਨੂੰ ਦਰਸ਼ਨ ਦਿੰਦੇ ਹਨ ਤਾਂ ਗੁਰਸਿੱਖ ਰੂਪ ਚਕੋਰ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਆਪਣੀਆਂ ਬਿਰਤੀਆਂ ਨੂੰ ਜੋੜ ਕੇ ਬੈਠੇ ਹੀ ਰਹਿੰਦੇ ਹਨ। ਜਿਵੇਂ ਚੰਦਰਮਾ ਦੇ ਚੜ੍ਹਨੇ ਕਰਕੇ ਕਵੀਆਂ ਖਿੜ ਜਾਂਦੀਆਂ ਹਨ, ਤਿਵੇਂ ਹੀ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਗੁਰਸਿੱਖਾਂ ਦੀਆਂ ਨਿਰਮਲ ਬੁੱਧੀਆਂ ਰੂਪ ਕਵੀਆਂ ਵੀ ਖਿੜ ਜਾਂਦੀਆਂ ਹਨ, ਚੰਦਰਮਾ ਦੇ ਚੜ੍ਹਨੇ ਕਰਕੇ ਸੂਰਜ ਦੀ ਸਾਰੀ ਤਪਸ਼ ਸ਼ਾਂਤ ਹੋ ਜਾਂਦੀ ਹੈ, ਇਧਰ ਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਵਿਛੋੜੇ ਦੀਆਂ ਤ੍ਰਿਸ਼ਨਾ ਰੂਪ ਸਾਰੀਆਂ ਤਪਸ਼ਾਂ ਲਹਿ ਜਾਂਦੀਆਂ ਹਨ।

**ਜੈਸੇ ਸਕਤਿ ਸੂਰੁ ਬਹੁ ਜਲਤਾ ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥੧॥** (ਅੰਗ: ੬੯੦)

ਚੰਦਰਮਾ ਕਾਲ ਦੇ ਅਧੀਨ ਹੈ, ਇਧਰ ਸਤਿਗੁਰੂ ਸਾਹਿਬ ਜੀ ਆਪਣੇ ਪਿਆਰੇ ਸੇਵਕਾਂ ਦੇ ਵੱਸੀਕਾਰ ਹਨ। ਪਰ ਫਿਰ ਵੀ ਚੰਦਰਮਾ ਸਤਿਗੁਰੂ ਸਾਹਿਬ ਜੀ ਦੇ ਤੁਲ ਨਹੀਂ ਹੋ ਸਕਦਾ, ਕਿਉਂਕਿ ਚੰਦਰਮਾ ਅਮਾਵਸ ਭਾਵ ਮੱਸਿਆ ਦੀ ਰਾਤ ਨੂੰ ਕਾਲ ਹੋ ਜਾਂਦਾ ਹੈ, ਪਰ ਸਤਿਗੁਰੂ ਸਾਹਿਬ ਜੀ ਅਵਿਦਿਆ ਰੂਪ ਮੱਸਿਆ ਦੀ ਰਾਤ ਨੂੰ ਮੇਟਣ ਵਾਲੇ ਹਨ। ਚੰਦਰਮਾ ਵੱਧਦਾ-ਘੱਟਦਾ ਰਹਿੰਦਾ ਹੈ ਪਰ ਸਤਿਗੁਰੂ ਸਾਹਿਬ ਜੀ ਇੱਕ ਰਸ ਰਹਿਣ ਵਾਲੇ ਹਨ। ਚੰਦਰਮਾ ਆਪਣੇ ਗੁਰੂ ਤੋਂ ਸਰਾਪ ਲੈ ਕੇ ਕਲੰਕੀ ਹੋਇਆ ਸੀ, ਪਰ ਗੁਰੂ ਸਾਹਿਬ ਜੀ ਸਰਾਪੇ ਤੇ ਕਲੰਕੀ ਹੋਇਆਂ ਨੂੰ ਬਖਸ਼ਣ ਵਾਲੇ ਹਨ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਤਾਂ ਚੰਦਰਮਾ ਤੋਂ ਵੀ ਸ੍ਰੇਸ਼ਟ ਹਨ। ਐਸੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਜਿਸ ਵਕਤ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ ਤਾਂ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਕੋਈ ਕਿਸੇ ਤਰ੍ਹਾਂ ਦਾ ਕਰਤੱਬ ਕਰਨ ਲਈ ਕਹਿੰਦਾ ਅਤੇ ਕੋਈ ਕਿਸੇ ਤਰ੍ਹਾਂ ਦਾ ਕਰਤੱਬ ਕਰਨ ਲਈ ਕਹਿੰਦਾ ਹੈ। ਪਰ ਸਾਨੂੰ ਇਹ ਸਮਝ ਨਹੀਂ ਆ ਰਹੀ ਕਿ ਸਾਨੂੰ ਕਿਹੜਾ ਕਰਤੱਬ ਕਰਨਾ ਚਾਹੀਦਾ ਹੈ। ਗੁਰਸਿੱਖਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਪੁੱਛਿਆ ਹੇ ਭਾਈ ! ਲੋਕ ਕਿਹੜੇ-ਕਿਹੜੇ ਕਰਤੱਬ ਕਰਨ ਲਈ ਕਹਿੰਦੇ ਹਨ। ਤਾਂ ਸਿੱਖਾਂ ਦੇ ਦੱਸਣ ਤੇ ਗੁਰੂ ਸਾਹਿਬ ਜੀ ਜਗਿਆਸੂ ਸਿੱਖਾਂ ਦੇ ਪ੍ਰਸ਼ਨਾਂ ਨੂੰ ਗੁਰਬਾਣੀ ਵਿੱਚ ਗੁੰਥਨ ਕਰਕੇ ਉਹਨਾਂ ਪ੍ਰਸ਼ਨਾਂ ਦੇ ਉੱਤਰ ਦਿੰਦਿਆਂ ਹੋਇਆਂ ਪ੍ਰਮੇਸਰ ਦੇ ਨਾਮ ਦੀ ਮਹੱਤਤਾ ਕਥਨ ਕਰਦੇ ਹਨ।

ਗਉੜੀ ਦੀ ਗੁਆਰੇਰੀ ਜਾਤੀ ਵਿੱਚ ਚਉਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਚਾਰ-ਚਾਰ ਪਦਿਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

(੧) ਇੱਕ ਅਦ੍ਵੈਤ ਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰੈਈਕਾਲ ਅਬਾਧ ਸਰੂਪ, (ਗੁਰ) ਚੇਤਨ ਸਰੂਪ, (ਪ੍ਰਸਾਦਿ) ਅਨੰਦ ਸਰੂਪ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਨੋਟ** : ਸਤਿਗੁਰੂ ਸਾਹਿਬ ਜੀ ਨੇ ਮਹਲਾ ੪ ਚਉਥਾ ਅੱਖਰਾਂ ਵਿੱਚ ਇਸ ਕਰਕੇ ਲਿਖਿਆ ਹੈ ਕਿਉਂਕਿ ਕਈ ਮਹਲਾ ਚਾਰ ਵੀ ਕਹਿ ਦਿੰਦੇ ਹਨ, ਜਿਵੇਂ ਪੋਠੋਹਾਰੀਏ ਬੋਲਦੇ ਹਨ। ਸਤਿਗੁਰੂ ਸਾਹਿਬ ਜੀ ਨੇ ਮਹਲਾ ੧ (ਪਹਿਲਾ), ਮਹਲਾ ੨ (ਦੂਜਾ), ਮਹਲਾ ੩ (ਤੀਜਾ), ਮਹਲਾ ੪ (ਚਉਥਾ), ਮਹਲਾ ੫ (ਪੰਜਵਾ) ਇਹ ਨਿਯਮ ਬਣਾਏ ਹਨ। ਇਸ ਲਈ ਇਸਦਾ ਉਚਾਰਨ ਮਹਲਾ ੪ (ਚਉਥਾ) ਹੀ ਕਰਨਾ ਹੈ।

## ਪੰਡਿਤੁ; ਸਾਸਤ ਸਿਮ੍ਰਿਤਿ ਪੜਿਆ ॥

ਹੇ ਮਹਾਰਾਜ ! ਵਿਦਵਾਨ ਕਹਾਉਣ ਵਾਲੇ ਪੰਡਿਤਾਂ ਨੇ ਸਾਖ, ਨਿਆਇ ਆਦਿ ਛੇ ਸ਼ਾਸਤਰਾਂ ਨੂੰ ਅਤੇ ਮਨੂ ਸਿਮ੍ਰਤੀ, ਯਾਗਵਲਕ ਸਿਮ੍ਰਤੀ, ਵਿਸ਼ਿਸ਼ਟ ਸਿਮ੍ਰਤੀ ਆਦਿਕ ਇੰਨ੍ਹਾਂ ਸਿਮ੍ਰਤੀਆਂ ਨੂੰ ਪੜਿਆ ਹੈ।

**ਅਥਵਾ** : ਪੰਡਿਤ ਲੋਕਾਂ ਨੇ ਵੇਦਾਂ ਦੀ (ਸਾਸਤ) ਆਗਿਆ ਦਾ ਕਥਨ ਕਰਨ ਵਾਲੇ ਸ਼ਾਸਤਰਾਂ ਨੂੰ (ਸਿਮ੍ਰਿਤਿ) ਬੇਦਾਂ ਦੇ ਅਰਥ ਯਾਦ ਕਰਾਉਣ ਵਾਲੀਆਂ ਸਿਮ੍ਰਤੀਆਂ ਵਾਲੇ ਗ੍ਰੰਥਾਂ ਨੂੰ (ਪੜਿਆ) ਪੜ੍ਹਨਾ ਕੀਤਾ ਹੈ।

## ਜੋਗੀ; ਗੋਰਖੁ ਗੋਰਖੁ ਕਰਿਆ ॥

ਜੇਕਰ ਜੋਗੀਆਂ ਦੇ ਮੱਤ ਵਿੱਚ ਦੇਖੀਏ ਤਾਂ ਉਹ ਗੋਰਖ ਨੂੰ ਬ੍ਰਹਮ ਕਹਿ ਕੇ **ਵਾ**: (ਗੋ) ਪ੍ਰਿਥਵੀ ਦੀ (ਰਖੁ) ਰੱਖਿਆ ਕਰਨ ਵਾਲਾ ਕਹਿ ਕੇ ਗੋਰਖ-ਗੋਰਖ ਦਾ ਜਾਪ ਉਚਾਰਨ ਕਰਦੇ ਹਨ।

## ਮੈ ਮੂਰਖ; ਹਰਿ ਹਰਿ ਜਪੁ ਪੜਿਆ ॥੧॥

ਹੇ ਸਤਿਗੁਰੂ ਸਾਹਿਬ ਜੀ ! ਮੈਂ ਭਾਵੇਂ ਦੁਨੀਆਂ ਦੀ ਨਿਗ੍ਹਾ ਵਿੱਚ (ਮੂਰਖ) ਬੇਸਮਝ ਹਾਂ ਪਰ ਮੈਂ (ਹਰਿ) ਹਰੀ

(ਹਰਿ) ਪ੍ਰਮੇਸਰ ਦੇ ਜਾਪ ਨੂੰ ਹੀ ਚੰਗਾ ਜਾਣ ਕੇ ਪੜ੍ਹਿਆ ਹੈ। ਇਹ ਸੁਣ ਕੇ ਸਤਿਗੁਰੂ ਜੀ ਨੇ ਆਖਿਆ ਹੇ ਗੁਰਸਿੱਖਾ! ਤੂੰ ਸਭ ਤੋਂ ਉੱਤਮ ਹੈਂ ਜੋ ਵਾਹਿਗੁਰੂ ਨਾਮ ਦੇ ਜਾਪ ਨੂੰ ਪੜ੍ਹਦਾ ਹੈਂ।

## ਨਾ ਜਾਨਾ; ਕਿਆ ਗਤਿ, ਰਾਮ ਹਮਾਰੀ ॥

ਹੇ (ਰਾਮ) ਪ੍ਰਮੇਸਰ ਰੂਪ ਸਤਿਗੁਰੂ ਜੀ! ਮੈਂ ਨਹੀਂ (ਜਾਨਾ) ਜਾਣਦਾ ਕਿ (ਹਮਾਰੀ) ਸਾਡੀ (ਕਿਆ) ਕੀ (ਗਤਿ) ਹਾਲਤ ਹੋਵੇਗੀ? ਹੁਣ ਆਪ ਹੀ ਸਤਿਗੁਰੂ ਰੂਪ ਹੋ ਕੇ ਅਸੀਸ ਦਿੰਦੇ ਹਨ ਕਿ ਹੇ ਗੁਰਸਿੱਖ! ਤੇਰੀ (ਗਤਿ) ਹਾਲਤ ਚੰਗੀ ਹੀ ਹੋਵੇਗੀ ਅਤੇ ਤੂੰ (ਰਾਮ) ਪ੍ਰਮੇਸਰ ਦਾ ਰੂਪ ਹੀ ਹੋ ਜਾਵੇਂਗਾ।

## ਹਰਿ ਭਜੁ ਮਨ ਮੇਰੇ; ਤਰੁ ਭਉਜਲੁ ਤੂ ਤਾਰੀ ॥੧॥ ਰਹਾਉ ॥

ਹੇ ਮੇਰੇ (ਮਨ) ਪਿਆਰੇ ਗੁਰਸਿੱਖ! ਤੂੰ ਹਰੀ ਦਾ (ਭਜੁ) ਭਜਨ ਕਰਨਾ ਕਰ ਤਾਂ ਤੂੰ (ਭਉਜਲੁ) ਸੰਸਾਰ ਸਮੁੰਦਰ ਤੋਂ ਬਿਬੇਕ ਦੀ, ਬ੍ਰਹਮ ਗਿਆਨ ਦੀ ਤਾਰੀ ਮਾਰ ਕੇ ਤਰ ਜਾਵੇਂਗਾ, **ਵਾ:** ਭਗਤੀ ਰੂਪ (ਤਾਰੀ) ਬੇੜੀ ਨੂੰ ਪ੍ਰਾਪਤ ਕਰਕੇ ਸੰਸਾਰ ਤੋਂ ਤਰ ਜਾਵੇਂਗਾ। **ਵਾ:** ਤੂੰ (ਤਾਰੀ) ਜਹਾਜ ਦੀ ਨਿਆਈਂ ਹੋ ਕੇ ਆਪ ਵੀ ਤਰ ਜਾਵੇਂਗਾ ਅਤੇ ਹੋਰਨਾਂ ਨੂੰ ਵੀ ਤਾਰਨਾ ਕਰੇਂਗਾ।

## ਅੰਗ:੧੬੪

## ਸੰਨਿਆਸੀ, ਬਿਭੂਤ ਲਾਇ; ਦੇਹ ਸਵਾਰੀ ॥

ਜਿਹੜੇ ਦੱਤਾ ਤ੍ਰੇਯ ਦੇ ਮੱਤ ਦੇ ਆਸਰੇ ਰਹਿਣ ਵਾਲੇ ਗਿਰੀ, ਪੁਰੀ ਆਦਿਕ ਆਪਣੇ ਆਪ ਨੂੰ ਸੰਨਿਆਸੀ ਅਖਵਾਉਂਦੇ ਹਨ, ਉਹਨਾਂ ਦਾ ਇਹ ਸੁਭਾਅ ਹੈ ਕਿ ਉਹ ਆਪਣੇ ਸਰੀਰ ਉੱਪਰ (ਬਿਭੂਤ) ਸੁਆਹ (ਲਾਇ) ਲਾ ਕੇ ਭਾਵ ਚੰਗੀ ਤਰ੍ਹਾਂ ਖਾਕ ਮਲ ਕੇ ਆਪਣੀ ਦੇਹ ਨੂੰ (ਸਵਾਰੀ) ਸਵਾਰਦੇ ਹਨ।

## ਪਰ ਤ੍ਰਿਅ ਤਿਆਗੁ; ਕਰੀ ਬ੍ਰਹਮਚਾਰੀ ॥

ਕੁਝ ਲੋਕ (ਪਰ) ਵਿਸ਼ੇਸ਼ ਕਰਕੇ ਆਪਣੀ (ਤ੍ਰਿਅ) ਇਸਤਰੀ ਦਾ ਤਿਆਗ (ਕਰੀ) ਕਰਕੇ (ਬ੍ਰਹਮਚਾਰੀ) ਬ੍ਰਹਮਚਰਜ ਦੇ ਧਾਰਨੀ ਅਖਵਾਉਂਦੇ ਹਨ, ਧਨੀਆ ਆਦਿਕ ਪੀਂਦੇ ਰਹਿੰਦੇ ਹਨ। ਪਰ ਫਿਰ ਵੀ ਸੁਪਨਦੋਸ਼ ਆਦਿਕ ਰੋਗਾਂ ਕਰਕੇ ਮਲੀਨ ਹੀ ਰਹਿੰਦੇ ਹਨ।

ਨੋਟ : ਇੱਥੇ 'ਪਰ' ਸ਼ਬਦ ਨਿਖੇਧ ਦਾ ਵਾਚਕ ਨਹੀਂ ਸਮਝਣਾ। 'ਪਰ' ਦਾ ਅਰਥ ਵਿਸ਼ੇਸ਼ ਕਰਕੇ ਜਾਨਣਾ। ਪ੍ਰਯਾਵਾਂ ਵਿੱਚ 'ਪਰ ਤ੍ਰਿਅ' ਦਾ ਅਰਥ 'ਪਰਾਈ ਇਸਤਰੀ ਦਾ ਤਿਆਗ ਕਰਕੇ ਬ੍ਰਹਮਚਾਰੀ ਅਖਵਾਉਂਦੇ ਹਨ' ਕੀਤਾ ਹੈ। ਪਰੰਤੂ ਪਰਾਈ ਇਸਤਰੀ ਦਾ ਤਿਆਗ ਕਰਨਾ ਤਾਂ ਬਹੁਤ ਚੰਗੀ ਗੱਲ ਹੈ। ਜਿਵੇਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥** *(ਵਾਰ ੬; ਪਉੜੀ : ੮)*

## ਮੈ ਮੂਰਖ; ਹਰਿ ਆਸ ਤੁਮਾਰੀ ॥੨॥

ਹੇ ਹਰੀ! ਮੈਂ ਭਾਵੇਂ ਦੁਨੀਆਂ ਦੀ ਨਿਗ੍ਹਾ ਵਿੱਚ (ਮੂਰਖ) ਬੇਸਮਝ **ਵਾ:** (ਮੂਰਖ) ਸ਼ਾਸਤਰ ਗਿਆਤ ਦੀ ਸੋਝੀ ਤੋਂ ਹੀਣਾ ਹਾਂ ਪਰ ਮੈਂ ਆਪ ਜੀ ਦੀ ਹੀ ਆਸ ਰੱਖੀ ਹੈ ਅਤੇ ਆਪ ਜੀ ਦੇ ਆਸਰੇ ਹੀ ਰਹਿੰਦਾ ਹਾਂ।

## ਖਤ੍ਰੀ ਕਰਮ ਕਰੇ; ਸੂਰਤਣੁ ਪਾਵੈ ॥

('ਸੂਰੱਤਣੁ' ਬੋਲੋ)

ਖੱਤ੍ਰੀ ਅਖਵਾਉਣ ਵਾਲੇ ਸੂਰਮਤਾਈ ਦੇ ਕਰਮਾਂ ਨੂੰ (ਕਰੇ) ਕਰਕੇ (ਸੂਰਤਣੁ) ਸੂਰਮੇਪੁਣੇ ਨੂੰ ਭਾਵ ਸੂਰਮੇ ਦੀ ਉਪਾਧੀ ਨੂੰ (ਪਾਵੈ) ਪ੍ਰਾਪਤ ਕਰਦੇ ਹਨ, ਅਤੇ ਸੂਰਜ ਮੰਡਲ ਨੂੰ ਬੇਧ ਕੇ ਸਕਾਮੀ ਦਿਬਯ ਭੋਗਾਂ ਨੂੰ ਭੋਗਦੇ ਹਨ।

**ਅਥਵਾ :** ਖੱਤ੍ਰੀ ਇਹ ਜਾਣ ਕੇ ਕਰਮ (ਕਰੇ) ਕਰਦਾ ਹੈ ਕਿ ਧਰਮ ਯੁੱਧ ਵਿੱਚ ਸ਼ਹੀਦ ਹੋ ਕੇ (ਸੂਰਤਣੁ) ਸੂਰਮਗਤੀ (ਪਾਵੈ) ਪ੍ਰਾਪਤ ਹੁੰਦੀ ਹੈ।

## ਸੂਦੁ ਵੈਸੁ; ਪਰ ਕਿਰਤਿ ਕਮਾਵੈ ॥

(ਸੂਦੁ) ਸੂਦਰ ਅਖਵਾਉਣ ਵਾਲੇ (ਪਰ) ਪਰਾਈ ਕਿਰਤ ਕਰਦੇ ਹਨ "ਸੂਦ੍ਰ ਸਬਦੰ ਪਰਾਕ੍ਰਿਤਹ" ਵੈਸ਼ ਵਪਾਰ ਆਦਿਕ ਕਿਰਤ ਨੂੰ (ਕਮਾਵੈ) ਕਮਾਉਂਦੇ ਹਨ।

## ਮੈ ਮੂਰਖ; ਹਰਿ ਨਾਮੁ ਛਡਾਵੈ ॥

ਹੇ ਮਹਾਰਾਜ ਜੀ! ਅਸੀਂ ਆਪਣੇ ਆਪ ਨੂੰ ਨਾ ਹੀ ਖੱਤਰੀ ਅਤੇ ਨਾ ਹੀ ਬ੍ਰਾਹਮਣ ਮੰਨਦੇ ਹਾਂ। ਸਾਨੂੰ ਤਾਂ ਇਹੀ ਨਿਸ਼ਚਾ ਹੈ ਕਿ ਸਾਨੂੰ (ਮੂਰਖ) ਸ਼ਾਸਤਰ ਗਿਆਤ ਤੋਂ ਹੀਣਿਆਂ ਨੂੰ ਆਪ ਦਾ ਨਾਮ ਹੀ (ਛਡਾਵੈ) ਛੁਡਾਏਗਾ ਭਾਵ ਮੁਕਤ ਕਰੇਗਾ।

## ਸਭ ਤੇਰੀ ਸ੍ਰਿਸਟਿ; ਤੂੰ ਆਪਿ ਰਹਿਆ ਸਮਾਈ ॥

ਹੇ ਵਾਹਿਗੁਰੂ! ਇਹ ਸੂਦਰ, ਬ੍ਰਾਹਮਣ ਅਤੇ ਸੰਨਿਆਸੀ ਆਦਿਕ (ਸਭ) ਸਾਰੀ (ਸ੍ਰਿਸਟਿ) ਸ੍ਰਿਸ਼ਟੀ ਤੇਰੀ ਹੀ ਬਣਾਈ ਹੋਈ ਹੈ ਅਤੇ ਤੂੰ ਆਪ ਹੀ ਸਾਰਿਆਂ ਵਿੱਚ (ਸਮਾਈ) ਸਮਾ (ਰਹਿਆ) ਰਿਹਾ ਹੈ, ਵਿਆਪਕ ਹੋ ਰਿਹਾ ਹੈਂ।

## ਗੁਰਮੁਖਿ ਨਾਨਕ; ਦੇ ਵਡਿਆਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਆਪ ਜੀ ਕਿਰਪਾ ਕਰਕੇ ਗੁਰਮੁਖਾਂ ਨੂੰ ਗੁਰਾਂ ਦੁਆਰਾ ਨਾਮ ਦੀ ਵਡਿਆਈ (ਦੇ) ਦਿੰਦੇ ਹੋ।

## ਮੈ ਅੰਧੁਲੇ; ਹਰਿ ਟੇਕ ਟਿਕਾਈ ॥੪॥੧॥੩੯॥

ਭਾਵੇਂ ਵਿਵੇਕ ਵੈਰਾਗ ਰੂਪ ਨੇਤ੍ਰਾਂ ਤੋਂ ਹੀਣੇ ਸੰਸਾਰੀ ਲੋਕ ਸਾਨੂੰ ਅੰਧੁਲਾ ਭਾਵ ਅੰਨ੍ਹਾ ਹੀ ਕਹਿੰਦੇ ਹਨ, ਪਰ ਹੇ ਹਰੀ! ਜਿਵੇਂ (ਅੰਧੁਲੇ) ਅੰਨ੍ਹੇ ਦੀ ਸੋਟੀ ਹੀ ਓਟ ਭਾਵ ਆਸਰਾ ਹੁੰਦੀ ਹੈ। ਇਸੇ ਪ੍ਰਕਾਰ ਅਸੀਂ ਹਿਰਦੇ ਵਿੱਚ ਆਪ ਜੀ ਦੇ ਨਾਮ ਦੀ ਹੀ (ਟੇਕ) ਓਟ (ਟਿਕਾਈ) ਟਿਕਾਉਣਾ ਕੀਤੀ ਭਾਵ ਧਾਰਨ ਕੀਤੀ ਹੈ, ਕਿਉਂਕਿ ਇਹ ਟੇਕ ਸਭ ਤੋਂ ਸ਼੍ਰੋਮਣੀ ਹੈ।

**ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰ ਨ ਜਾਣੈ ਕੋਇ ॥** (ਅੰਗ: ੯੧੯)

## ਗਉੜੀ ਗੁਆਰੇਰੀ, ਮਹਲਾ ੪ ॥

**ਉਥਾਨਕਾ :**

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਇੱਕ ਬੈਰਾਗੀ ਸਾਧੂ ਤੋਂ ਕਿਸੇ ਨੇ ਪੁੱਛਿਆ ਸੀ ਕਿ ਰਮਾਇਣ ਦੀ ਕਥਾ ਕੀ ਹੈ? ਤਾਂ ਉਸਨੇ ਅੱਕ ਕੇ ਆਖਿਆ ਸੀ ਕਿ

***"ਰਾਮ ਰਾਵਣ ਰਾਵੜਾ, ਉਹਨੇ ਉਹਦੀ ਜੋਰੂ ਖੋਹ ਲਈ, ਉਹਨੇ ਢਾਹਤਾ ਉਹਦਾ ਲਾਂਕੜਾ।"**

ਬਸ ਇੰਨੀ ਕੁ ਰਮਾਇਣ ਦੀ ਕਥਾ ਹੈ। ਪਰ ਹੇ ਸੱਚੇ ਪਾਤਸ਼ਾਹ! ਸਾਨੂੰ ਇਹ ਦੱਸਣਾ ਕਰੋ ਕਿ ਇਹ ਜੋ ਰਮਾਇਣ, ਮਹਾਂਭਾਰਤ, ਭਗਵਤ ਆਦਿਕਾਂ ਦੀਆਂ ਕਥਾਵਾਂ ਹਨ ਜਾਂ ਵੇਦਾਂ ਸ਼ਾਸਤਰਾਂ ਅਤੇ ਸਿਮ੍ਰਿਤੀਆਂ ਆਦਿਕਾਂ ਦੀਆਂ ਜੋ ਕਥਾਵਾਂ ਹਨ, ਇੰਨ੍ਹਾਂ ਵਿੱਚੋਂ ਸਭ ਤੋਂ ਉੱਤਮ ਕਥਾ ਕਿਹੜੀ ਹੈ? ਤਾਂ ਗੁਰਸਿੱਖਾਂ ਦੇ ਤਾਈਂ ਉੱਤਰ ਦਿੰਦੇ ਹੋਏ ਗੁਰੂ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਨਿਰਗੁਣ ਕਥਾ; ਕਥਾ ਹੈ ਹਰਿ ਕੀ ॥

ਹੇ ਭਾਈ! ਗੀਤਾ ਦੀ, ਮਹਾਂਭਾਰਤ ਦੀ, ਭਗਵਤ ਦੀ ਕਥਾ ਆਦਿਕ ਇੰਨ੍ਹਾਂ ਸਾਰੀਆਂ ਕਥਾਵਾਂ ਵਿੱਚੋਂ ਤਿੰਨਾਂ ਗੁਣਾਂ ਤੋਂ ਰਹਿਤ ਜੋ ਨਿਰਗੁਣ ਸਰੂਪ ਹੈ। ਉਸ ਦੀ ਕਥਾ ਹੀ (ਹਰਿ) ਹਰੀ ਦੀ ਕਥਾ ਹੈ। **ਵਾ:** (ਕੈ) ਸੁੱਖ ਸਰੂਪ ਵਿੱਚ (ਥਾ) ਇਸਥਿਤ ਕਰਾਉਣ ਵਾਲੀ **ਵਾ:** (ਕੈ) ਸੁੱਖ ਰੂਪ ਥਾਂ ਦੀ ਪ੍ਰਾਪਤੀ ਕਰਵਾਉਣ ਵਾਲੀ ਕਥਾ ਹੀ ਹਰੀ ਦੀ ਕਥਾ ਹੈ।

**ਅਥਵਾ :** ਪੁਰਾਣਾਂ, ਸ਼ਾਸਤਰਾਂ, ਸਿੰਮ੍ਰਤੀਆਂ, ਵੇਦਾਂ ਆਦਿਕ ਦੀਆਂ ਕਥਾਵਾਂ ਵਿਚੋਂ, ਕ੍ਰਿਸ਼ਨ ਆਦਿਕ ਸਰਗੁਣ ਅਵਤਾਰਾਂ ਦੀਆਂ ਕਥਾਵਾਂ ਵਿਚੋਂ ਨਿਰਗੁਣ ਹਰੀ ਵਾਹਿਗੁਰੂ (ਕੀ) ਦੀ ਕਥਾ ਸਭ ਤੋਂ ਸ਼੍ਰੋਮਣੀ ਹੈ, ਉੱਤਮ ਹੈ। **ਵਾ:** ਲੋਕ ਤਾਂ ਕਥਤੇ ਦੁਆਰਾ ਕਥਨ ਕੀਤੀ ਹੋਈ ਕਥਾ ਨੂੰ ਹੀ ਅਸਲੀ ਕਥਾ ਸਮਝਦੇ ਹਨ, ਪਰ ਜਿਸ ਵਿੱਚ "**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ ॥**" ਸਰਗੁਣ ਸਰੂਪ ਦਾ ਕਥਨ ਹੋਵੇ, ਐਸੀ ਸਰੂਪ ਭੂਤ ਲਖਣ ਤੇ ਤਟੱਸਥੀ ਲੱਖਣਾ ਵਾਲੀ ਕਥਾ ਹੀ ਅਸਲੀ ਕਥਾ ਹੈ।

**ਸਭ ਤੇ ਊਤਮ ਹਰਿ ਕੀ ਕਥਾ॥** *(ਅੰਗ: ੨੬੫)*

**ਪ੍ਰਸ਼ਨ :** ਹੇ ਮਹਾਰਾਜ! ਐਸੀ ਸੰਗਤ ਕਿੱਥੋਂ ਪ੍ਰਾਪਤ ਹੁੰਦੀ ਹੈ?

## ਭਜੁ, ਮਿਲਿ ਸਾਧੂ; ਸੰਗਤਿ ਜਨ ਕੀ ॥

**ਉੱਤਰ :** ਹੇ ਭਾਈ! ਸਾਧੂ ਜਨਾਂ ਦੀ ਸੰਗਤ ਵਿਚ ਮਿਲ ਕੇ ਹਰੀ ਦੀ ਪ੍ਰਾਪਤੀ ਲਈ (ਭਜੁ) ਭਜਨ ਕਰਨਾ ਕਰੋ। ਉਸ ਸੰਗਤ ਵਿੱਚੋਂ ਹੀ ਇਹ ਸ੍ਰੇਸ਼ਟ ਕਥਾ ਪ੍ਰਾਪਤ ਹੁੰਦੀ ਹੈ।

## ਤਰੁ ਭਉਜਲੁ; ਅਕਥ ਕਥਾ ਸੁਨਿ ਹਰਿ ਕੀ ॥੧॥

ਹੇ ਭਾਈ! ਜੋ ਹਰੀ ਅਕਾਲ ਪੁਰਖ (ਕੀ) ਦੀ (ਅਕਥ) ਕਥਨ ਤੋਂ ਰਹਿਤ ਕਥਾ ਹੈ, ਉਸ ਕਥਾ ਨੂੰ (ਸੁਨਿ) ਸੁਣ ਕੇ ਇਸ (ਭਉਜਲੁ) ਸੰਸਾਰ ਸਮੁੰਦਰ ਤੋਂ ਤਰ ਜਾਣਾ ਕਰ।

## ਗੋਬਿੰਦ; ਸਤਸੰਗਤਿ ਮੇਲਾਇ ॥

ਹੇ ਭਾਈ! ਇਸ ਪ੍ਰਕਾਰ ਬੇਨਤੀ ਕਰ ਕਿ ਹੇ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਵਾਹਿਗੁਰੂ! ਸਾਨੂੰ ਆਪਣੀ ਸਤਸੰਗਤ ਨਾਲ (ਮੇਲਾਇ) ਮਿਲਾਉਣਾ ਕਰੋ।

## ਹਰਿ ਰਸੁ ਰਸਨਾ; ਰਾਮ ਗੁਨ ਗਾਇ ॥੧॥ ਰਹਾਉ ॥

ਹੇ ਭਾਈ! ਹਰੀ ਦੇ ਰਸ ਨੂੰ ਹਿਰਦੇ ਵਿੱਚ ਧਾਰਨ ਕਰ ਅਤੇ ਰਸਨਾ ਨਾਲ (ਰਾਮ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ ਵੀ (ਗਾਇ) ਗਾਉਣਾ ਕਰ, ਰਸਾਉਣਾ ਕਰ।

---

* ਇਸ ਪੰਕਤੀ ਦਾ ਜਿਕਰ ਇਸ ਪ੍ਰਕਾਰ ਵੀ ਆਉਂਦਾ ਹੈ।
**"ਰਾਮ ਰਾਮ ਰਾਮੜਾ, ਉਹਨੇ ਉਹਦੀ ਜੋਰੂ ਖੋਹ ਲਈ, ਉਹਨੇ ਓਹਦਾ ਢਾਹਤਾ ਗਾਂਵੜਾ।"**

**ਅਥਵਾ :** ਜੋ ਰਸਨਾ ਦੁਆਰਾ (ਰਾਮ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਇ) ਗਾਉਂਦਾ ਹੈ, ਉਸ ਨੂੰ ਹਰੀ ਦਾ ਰਸ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ ਹਰੀ ਰਸ ਵਿੱਚ ਰਸਨਾ ਨੂੰ ਰਸਾ ਕੇ (ਰਾਮ) ਪ੍ਰਮੇਸਰ ਦੇ (ਗੁਨ) ਗੁਣ (ਗਾਇ) ਗਾਉਂਦੇ ਹਨ, ਉਹਨਾਂ ਦੀ ਸੰਗਤ ਵਿਚ ਮਿਲਣਾ ਕਰੋ।

## ਜੋ ਜਨ ਧਿਆਵਹਿ; ਹਰਿ ਹਰਿ ਨਾਮਾ ॥

ਹੇ ਭਾਈ! ਹੰਕਾਰ ਤੋਂ ਰਹਿਤ ਹੋ ਕੇ ਇਸ ਪ੍ਰਕਾਰ ਬੇਨਤੀਆਂ ਕਰ ਕਿ ਹੇ ਹਰੀ! ਜੋ (ਜਨ) ਪੁਰਖ ਧਿਯਾਤਾ, ਧਯਾਨ ਅਤੇ ਧੇਯ ਰੂਪ ਤ੍ਰਿਪੁਟੀ ਨੂੰ ਮੇਟ ਕੇ ਧਿਆਕਾਰ ਬਿਰਤੀ ਕਰਕੇ ਆਪ ਦੇ ਹਰਿ ਹਰਿ ਨਾਮ ਨੂੰ (ਧਿਆਵਹਿ) ਧਿਆਉਣਾ ਕਰਦੇ ਹਨ।

## ਤਿਨ ਦਾਸਨਿ ਦਾਸ ਕਰਹੁ ਹਮ; ਰਾਮਾ ॥

ਹੇ (ਰਾਮ) ਪ੍ਰਮੇਸਰ! (ਹਮ) ਸਾਨੂੰ ਮਨ, ਬਾਣੀ, ਸਰੀਰ ਕਰਕੇ (ਤਿਨ) ਉਹਨਾਂ ਗੁਰਮੁਖਾਂ ਦੇ (ਦਾਸਨਿ ਦਾਸ) ਦਾਸਾਂ ਦੇ ਵੀ ਦਾਸ ਬਣਾਉਣਾ (ਕਰਹੁ) ਕਰੋ।

## ਜਨ ਕੀ ਸੇਵਾ; ਊਤਮ ਕਾਮਾ ॥੨॥

ਉਹਨਾਂ (ਜਨ) ਪਿਆਰਿਆਂ (ਕੀ) ਦੀ (ਸੇਵਾ) ਟਹਿਲ ਕਰਨੀ ਸਾਰੇ ਕੰਮਾਂ ਤੋਂ (ਊਤਮ) ਉੱਤਮ (ਕਾਮਾ) ਕੰਮ ਹੈ, ਸ੍ਰੇਸ਼ਟ ਕੰਮ ਹੈ।

## ਜੋ ਹਰਿ ਕੀ; ਹਰਿ ਕਥਾ ਸੁਣਾਵੈ ॥

(ਜੋ) ਜਿਹੜਾ ਸਾਰਿਆਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ ਹਰੀ ਅਕਾਲ ਪੁਰਖ ਦੀ ਪ੍ਰਾਪਤੀ ਦੀ ਕਥਾ (ਸੁਣਾਵੈ) ਸੁਨਾਉਣਾ ਕਰੇ।

## ਸੋ ਜਨੁ; ਹਮਰੈ ਮਨਿ ਚਿਤਿ ਭਾਵੈ ॥

(ਸੋ) ਉਹ ਗੁਰਮੁਖ ਜਨ (ਹਮਰੈ) ਸਾਡੇ ਮਨ ਅਤੇ ਚਿਤ ਵਿੱਚ (ਭਾਵੈ) ਚੰਗਾ ਲੱਗਦਾ ਹੈ, ਪਿਆਰਾ ਲੱਗਦਾ ਹੈ।

## ਜਨ ਪਗ ਰੇਣੁ; ਵਡਭਾਗੀ ਪਾਵੈ ॥੩॥

ਪ੍ਰਮੇਸਰ ਦੇ ਐਸੇ (ਜਨ) ਭਗਤਾਂ ਦੀ (ਪਗ ਰੇਣੁ) ਚਰਨ ਧੂੜ ਨੂੰ ਕੋਈ (ਵਡਭਾਗੀ) ਵੱਡੇ ਭਾਗਾਂ ਵਾਲਾ ਹੀ (ਪਾਵੈ) ਪ੍ਰਾਪਤ ਕਰ ਸਕਦਾ ਹੈ।

## ਸੰਤ ਜਨਾ ਸਿਉ; ਪ੍ਰੀਤਿ ਬਨਿ ਆਈ ॥

ਉਹਨਾਂ ਵਾਹਿਗੁਰੂ ਦੇ ਪਿਆਰਿਆਂ ਦੀ ਸੰਤਾਂ ਅਤੇ (ਜਨਾ) ਭਗਤ ਜਨਾਂ ਦੇ (ਸਿਉ) ਨਾਲ (ਪ੍ਰੀਤਿ) ਪ੍ਰੀਤੀ (ਬਨਿ) ਬਣ ਆਈ ਹੈ।

## ਜਿਨ ਕਉ ਲਿਖਤੁ; ਲਿਖਿਆ ਧੁਰਿ ਪਾਈ ॥

ਜਿੰਨ੍ਹਾਂ ਦੇ ਮੱਥੇ ਉੱਤੇ ਈਸ਼ਵਰ ਨੇ ਧੁਰੋਂ ਦੀ ਉੱਤਮ (ਲਿਖਤੁ) ਲੇਖਾਂ ਦੀ (ਲਿਖਿਆ) ਲਿਖਤ ਪਾਈ ਹੈ।

**ਅਥਵਾ :** ਜਿੰਨ੍ਹਾਂ ਦੇ ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਵਰ ਨੇ ਧੁਰੋਂ ਹੀ ਮੱਥੇ 'ਤੇ (ਲਿਖਤ) ਲੇਖ ਲਿਖਿਆ ਹੈ। ਉਹਨਾਂ ਨੇ ਹੀ ਸਤਸੰਗਤ ਨਾਲ ਪ੍ਰੀਤੀ ਪਾਈ ਹੈ।

## ਤੇ ਜਨ ਨਾਨਕ; ਨਾਮਿ ਸਮਾਈ ॥੪॥੨॥੪੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹ (ਜਨ) ਪੁਰਖ ਮਹਾਰਾਜ ਦੇ ਨਾਮ ਵਿੱਚ (ਸਮਾਈ) ਮਿਲ ਜਾਂਦੇ ਹਨ। **ਵਾ:** (ਨਾਮਿ) ਨਾਮੀ ਪ੍ਰਮੇਸਰ ਵਿੱਚ (ਸਮਾਈ) ਸਮਾ ਜਾਂਦੇ ਹਨ ਭਾਵ ਅਭੇਦ ਹੋ ਜਾਂਦੇ ਹਨ।

## ਗਉੜੀ ਗੁਆਰੇਰੀ, ਮਹਲਾ ੪ ॥

**ਪ੍ਰਸ਼ਨ :** ਸਤਿਗੁਰਾਂ ਦੀ ਸਿੱਖਾਂ ਨਾਲ ਕਿੰਨੀ ਕੁ ਪ੍ਰੀਤ ਹੈ?

## ਮਾਤਾ ਪ੍ਰੀਤਿ ਕਰੇ; ਪੁਤੁ ਖਾਇ ॥

**ਉੱਤਰ :** ਜਿਸ ਪ੍ਰਕਾਰ ਮਾਤਾ ਆਪਣੇ ਪੁੱਤਰ ਨੂੰ ਪਿਆਰ ਕਰਦੀ ਹੈ ਕਿ ਮੇਰਾ ਪੁੱਤਰ ਚੰਗੇ-ਚੰਗੇ ਪਦਾਰਥ ਖਾ ਕੇ ਰਿਸ਼ਟ-ਪੁਸ਼ਟ ਹੋ ਕੇ ਵੈਰੀਆਂ ਦਾ ਨਾਸ਼ ਕਰਨਾ ਕਰੇ। ਇਉਂ ਸਤਿਗੁਰੂ ਸਾਹਿਬ ਜੀ ਮਾਤਾ ਰੂਪ ਹੋ ਕੇ ਆਪਣੇ ਗੁਰਸਿੱਖਾਂ ਨਾਲ ਪ੍ਰੀਤ (ਕਰੇ) ਕਰਦੇ ਹਨ ਕਿ ਸਾਡਾ ਸਿੱਖ ਰੂਪ (ਪੁਤੁ) ਪੁੱਤਰ ਬ੍ਰਹਮ ਗਿਆਨ ਰੂਪ ਚੰਗੇ ਪਦਾਰਥਾਂ ਨੂੰ ਛਕਣਾ ਕਰੇ। **ਵਾ:** ਨਾਮ ਪਦਾਰਥ ਨੂੰ (ਖਾਇ) ਖਾ ਕੇ ਨਿਰੋਆ ਹੋ ਕੇ ਕਾਮ, ਕ੍ਰੋਧਾਦਿਕ ਵੈਰੀਆਂ ਦਾ ਨਾਸ਼ ਕਰਨਾ ਕਰੇ। ਸਤਿਗੁਰੂ ਸਾਹਿਬ ਜੀ ਨੇ ਮਾਤਾ ਵਤ ਹਿਤ ਕਰਕੇ ਆਪਣਾ ਸਭ ਕੁਝ ਹੀ ਗੁਰਸਿੱਖਾਂ ਨੂੰ ਦਿੱਤਾ ਹੋਇਆ ਹੈ।

**ਮੋ ਗ੍ਰਿਹ ਮੈ ਤਨ ਤੇ ਮਨ ਤੇ ਸਿਰ ਲੌ ਧਨ ਹੈ, ਸਭ ਹੀ ਇਨਹੀ ਕੋ।** *(ਸ੍ਰੀ ਦਸਮ ਗ੍ਰੰਥ ਸਾਹਿਬ)*

## ਮੀਨੇ ਪ੍ਰੀਤਿ ਭਈ; ਜਲਿ ਨਾਇ ॥

ਜਿਵੇਂ (ਮੀਨੇ) ਮੱਛੀ ਨੂੰ ਜਲ ਵਿੱਚ (ਨਾਇ) ਇਸ਼ਨਾਨ ਕਰਨ ਦੀ ਪ੍ਰੀਤੀ ਹੁੰਦੀ ਹੈ, ਇਸੇ ਪ੍ਰਕਾਰ ਹੀ ਜਿੰਨ੍ਹਾਂ ਗੁਰਸਿੱਖਾਂ ਦੇ ਚਿਤ ਮੱਛੀ ਦੀ ਨਿਆਈਂ ਸਤਿਗੁਰਾਂ ਦੇ ਨਾਲ ਜੁੜੇ ਹੋਏ ਹਨ, ਉਹਨਾਂ ਦੀ ਪ੍ਰੀਤ (ਭਈ) ਹੁੰਦੀ ਹੈ ਕਿ ਅਸੀਂ ਸਤਿਗੁਰਾਂ ਦੇ ਪ੍ਰੇਮ ਰੂਪ ਜਲ ਵਿੱਚ (ਨਾਇ) ਇਸ਼ਨਾਨ ਕਰਨਾ ਕਰੀਏ। **ਵਾ:** ਗੁਰਸਿੱਖਾਂ ਦੀ ਪ੍ਰੀਤੀ ਹੁੰਦੀ ਹੈ ਕਿ ਅਸੀਂ ਨਾਮ ਰੂਪ ਜਲ ਨਾਲ ਸ੍ਵਣ ਕਰਨ ਰੂਪ ਇਸ਼ਨਾਨ ਕਰੀਏ, **ਵਾ:** ਨਾਮ ਜਪਣ ਰੂਪ ਜਲ ਨਾਲ (ਨਾਇ) ਇਸ਼ਨਾਨ ਕਰਦੇ ਹੀ ਰਹੀਏ।

## ਸਤਿਗੁਰ ਪ੍ਰੀਤਿ; ਗੁਰਸਿਖ ਮੁਖਿ ਪਾਇ ॥੧॥

ਸਤਿਗੁਰੂ ਸਾਹਿਬ ਜੀ ਦੀ ਗੁਰਸਿੱਖਾਂ ਨਾਲ ਐਸੀ ਪ੍ਰੀਤ ਹੈ ਕਿ ਜਿਹੜੀ ਵਸਤੂ ਗੁਰਸਿੱਖਾਂ ਦੇ ਮੁਖ ਵਿੱਚ (ਪਾਇ) ਪੈ ਜਾਵੇ, ਉਹ ਸਾਨੂੰ ਪ੍ਰਾਪਤ ਹੋ ਜਾਂਦੀ ਹੈ।

## ਸਾਖੀ—ਤੀਸਰੇ ਪਾਤਸ਼ਾਹ ਜੀ ਦੀ

ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਵਿਖੇ ਲਾਂਗਰੀ ਸਿੱਖਾਂ ਨੂੰ ਹੁਕਮ ਕਰਕੇ ਲੰਗਰ ਵਿੱਚ ਬੇਅੰਤ ਪ੍ਰਕਾਰ ਦੀਆਂ ਮਠਿਆਈਆਂ ਬਣਾ ਕੇ ਸੰਗਤਾਂ ਦੇ ਛਕਣ ਲਈ ਵਰਤਾਇਆ ਕਰਦੇ ਸਨ ਅਤੇ ਆਪ ਅਲੂਣਾ ਦਲੀਆ ਛਕਦੇ ਸਨ। ਇੱਕ ਦਿਨ ਭਾਈ ਬੁੱਢਾ ਸਾਹਿਬ ਜੀ ਨੇ ਬੇਨਤੀ ਕੀਤੀ, ਹਜ਼ੂਰ! ਅਸੀਂ ਲੰਗਰ

ਵਿੱਚ ਚੰਗੇ-ਚੰਗੇ ਪਦਾਰਥ ਖਾਂਦੇ ਹਾਂ ਤੇ ਆਪ ਅਲੂਣਾ ਦਲੀਆ ਛਕਦੇ ਹੋ। ਇਸ ਦਾ ਕੀ ਕਾਰਨ ਹੈ? ਤਾਂ ਸਤਿਗੁਰੂ ਸਾਹਿਬ ਜੀ ਨੇ ਬਚਨ ਕੀਤਾ ਭਾਈ! ਜੋ ਪਦਾਰਥ ਸੰਗਤਾਂ ਦੇ ਮੂੰਹ ਵਿੱਚ ਪੈਂਦਾ ਹੈ। ਉਹ ਸਾਨੂੰ ਹੀ ਪ੍ਰਾਪਤ ਹੁੰਦਾ ਹੈ ਭਾਵ ਅਸੀਂ ਉਹ ਸਾਰੇ ਪਦਾਰਥ ਛਕਦੇ ਹਾਂ। ਫਿਰ ਬਾਬਾ ਬੁੱਢਾ ਸਾਹਿਬ ਜੀ ਦੇ ਪਾਸ ਬੈਠਿਆਂ ਹੀ ਸਤਿਗੁਰੂ ਜੀ ਨੇ ਜਲ ਨਾਲ ਚੂਲਾ ਕੀਤਾ ਤੇ ਉਸ ਚੂਲੇ ਵਿੱਚੋਂ ਲੰਗਰ ਵਾਲੇ ਸਾਰੇ ਪਦਾਰਥਾਂ ਦੇ ਕਿਣਕੇ ਦਿਖਾਏ। ਫਿਰ ਮੁਖ ਵੀ ਖੋਲ ਕੇ ਦਿਖਾਇਆ ਕਿ ਦੇਖਣਾ ਕਰੋ, ਸਾਡੇ ਮੁਖ ਵਿੱਚ ਪਦਾਰਥਾਂ ਦੇ ਕਿਣਕੇ ਲੱਗੇ ਹੋਏ ਹਨ, ਜੋ ਵੀ ਸੰਗਤ ਛਕਦੀ ਹੈ, ਉਹ ਸਾਰੇ ਪਦਾਰਥ ਸਾਨੂੰ ਹੀ ਪ੍ਰਾਪਤ ਹੁੰਦੇ ਹਨ।

## ਸਾਖੀ—ਭਾਈ ਕੱਟੂ ਜੀ ਦੀ

ਜਿਸ ਵੇਲੇ ਭਾਈ ਕੱਟੂ ਜੀ ਨੇ ਖੰਘ ਲਗੀ ਤੋਂ ਸੰਗਤ ਪਾਸੋਂ ਸ਼ਹਿਦ ਮੰਗਿਆ ਤਾਂ ਸੰਗਤ ਨੇ ਦੇਣ ਤੋਂ ਇਨਕਾਰ ਕਰ ਦਿੱਤਾ। (ਸੰਗਤ ਕਸ਼ਮੀਰ ਵਿੱਚੋਂ ਸ਼ਹਿਦ ਲੈ ਕੇ ਆਈ ਸੀ, ਅਤੇ ਭਾਈ ਕੱਟੂ ਜੀ ਕਸ਼ਮੀਰ ਵਿੱਚ ਹੀ ਗੁਰਸਿਖੀ ਦਾ ਪ੍ਰਚਾਰ ਕਰਦੇ ਸਨ।) ਜਿਸ ਕਰਕੇ ਉਸ ਸ਼ਹਿਦ ਵਿੱਚ ਕੀੜੇ ਚੱਲਣ ਲੱਗ ਪਏ। ਫਿਰ ਉਸ ਵੇਲੇ ਛੇਵੇਂ ਪਾਤਸ਼ਾਹ ਜੀ ਨੇ ਸੰਗਤਾਂ ਦੇ ਤਾਈਂ ਕਿਹਾ ਸੀ ਕਿ ਭਾਈ! ਅਸੀਂ ਸਿੱਖ ਦੀ ਰਸਨਾ ਤੇ ਬੈਠ ਕੇ ਤੁਹਾਡੇ ਪਾਸੋਂ ਸ਼ਹਿਦ ਮੰਗਿਆ ਸੀ। ਪਰ ਤੁਸੀਂ ਸ਼ਹਿਦ ਦੇਣ ਤੋਂ ਇਨਕਾਰ ਕਰ ਦਿੱਤਾ। ਹੁਣ ਇਹ ਸ਼ਹਿਦ ਤਾਂ ਹੀ ਸਾਫ ਹੋਵੇਗਾ, ਜਦੋਂ ਤੁਸੀਂ ਭਾਈ ਕੱਟੂ ਜੀ ਦੇ ਤਾਈਂ ਸ਼ਹਿਦ ਦੇਣਾ ਕਰੋਗੇ।

**ਅਥਵਾ :** ਸਤਿਗੁਰਾਂ ਦੀ ਪ੍ਰੀਤ ਤਾਂ ਗੁਰਸਿੱਖਾਂ ਦੇ ਮੁਖ ਵਿੱਚ ਨਾਮ (ਪਾਇ) ਪਾਉਣ ਦੀ ਹੈ।

**ਅਥਵਾ :** ਗੁਰਸਿੱਖ ਦੀ ਇਹ ਪ੍ਰੀਤ ਹੁੰਦੀ ਹੈ ਕਿ ਚੰਗੇ ਤੋਂ ਚੰਗਾ ਪਦਾਰਥ ਸਤਿਗੁਰੂ ਸਾਹਿਬ ਜੀ ਦੇ ਮੁਖ ਵਿੱਚ (ਪਾਇ) ਪਾਈਏ।

## ਸਾਖੀ—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ

ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਲਾਹੌਰ ਦੇ ਬਾਜਾਰ ਵਿੱਚੋਂ ਚੰਗਾ ਅੰਬ ਲੈ ਕੇ ਭਰੋਵਾਲ ਦੀ ਧਰਤੀ ਤੋਂ ਧਿਆਨ ਦੁਆਰਾ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਅਰਪਨ ਕੀਤਾ ਸੀ ਅਤੇ ਸਤਿਗੁਰੂ ਜੀ ਨੇ ਗੋਇੰਦਵਾਲ ਸਾਹਿਬ ਬੈਠਿਆਂ ਹੀ ਭੇਟਾ ਕੀਤਾ ਹੋਇਆ ਅੰਬ ਪ੍ਰਵਾਨ ਕਰਕੇ ਛਕਿਆ ਸੀ ਅਤੇ ਗੁਠਲੀ ਭਾਈ ਬੱਲੂ ਜੀ ਨੂੰ ਦਿੱਤੀ ਸੀ ਕਿ ਜਦੋਂ ਸ੍ਰੀ ਗੁਰੂ ਰਾਮਦਾਸ ਜੀ ਆਉਣ ਉਦੋਂ ਇਹ ਗੁਠਲੀ ਉਹਨਾਂ ਨੂੰ ਦਿਖਾਉਣੀ। ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਪਹੁੰਚੇ, ਉਦੋਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਬੱਲੂ ਜੀ ਤੋਂ ਉਹ ਗੁਠਲੀ ਮੰਗਵਾ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦਿਖਾਈ ਅਤੇ ਬਚਨ ਕੀਤਾ ਕਿ ਜੋ ਅੰਬ ਤੁਸੀਂ ਧਿਆਨ ਦੁਆਰਾ ਸਾਨੂੰ ਅਰਪਨ ਕੀਤਾ ਸੀ, ਇਹ ਉਸੇ ਅੰਬ ਦੀ ਗੁਠਲੀ ਹੈ।

## ਤੇ ਹਰਿ ਜਨ; ਹਰਿ ਮੇਲਹੁ ਹਮ ਪਿਆਰੇ ॥

ਹੇ ਪਿਆਰੇ (ਹਰਿ) ਹਰੀ (ਹਰਿ) ਪ੍ਰਮੇਸਰ! (ਹਮ) ਸਾਨੂੰ (ਤੇ) ਉਹਨਾਂ ਹਰੀ ਦੇ (ਜਨ) ਦਾਸਾਂ **ਵਾ:** (ਜਨ) ਭਗਤਾਂ ਨਾਲ (ਮੇਲਹੁ) ਮੇਲਣਾ ਕਰੋ।

## ਜਿਨ ਮਿਲਿਆ; ਦੁਖ ਜਾਹਿ ਹਮਾਰੇ ॥੧॥ ਰਹਾਉ ॥

(ਜਿਨ) ਜਿੰਨ੍ਹਾਂ ਦੇ (ਮਿਲਿਆ) ਮਿਲਣ ਨਾਲ (ਹਮਾਰੇ) ਸਾਡੇ **ਵਾ:** (ਹਮਾਰੇ) ਤਮਾਮ ਭਾਵ ਸਾਰਿਆਂ ਦੇ ਜੰਮਣ ਮਰਨ ਦੇ ਸਾਰੇ ਦੁੱਖ ਚਲੇ ਜਾਣ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਤੇ ਹਰਿ ਜਨ; ਹਰਿ ਮੇਲਹੁ ਹਮ ਪਿਆਰੇ ॥**

ਹੇ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ! (ਹਮ) ਸਾਨੂੰ ਆਪ ਜੀ ਦੇ ਸਰੂਪ ਨੂੰ (ਜਨ) ਜਨਾਉਣ ਵਾਲੇ (ਤੇ) ਉਹਨਾਂ ਪਿਆਰੇ ਸਤਿਗੁਰਾਂ ਨਾਲ (ਮੇਲਹੁ) ਮੇਲਣਾ ਕਰੋ।

**ਜਿਨ ਮਿਲਿਆ; ਦੁਖ ਜਾਹਿ ਹਮਾਰੇ ॥੧॥ ਰਹਾਉ ॥**

ਜਿੰਨ੍ਹਾਂ ਪਿਆਰੇ ਸਤਿਗੁਰਾਂ ਦੇ (ਮਿਲਿਆ) ਮਿਲਣੇ ਕਰਕੇ (ਹਮਾਰੇ) ਸਾਡੇ **ਵਾ:** (ਹਮਾਰੇ) ਤਮਾਮ ਭਾਵ ਸਾਰਿਆਂ ਦੇ ਜੰਮਣ-ਮਰਨ ਦੇ ਦੁੱਖ ਚਲੇ (ਜਾਹਿ) ਜਾਣ।

## ਜਿਉ ਮਿਲਿ ਬਛਰੇ; ਗਊ ਪ੍ਰੀਤਿ ਲਗਾਵੈ ॥

(ਜਿਉ) ਜਿਵੇਂ ਗਊ (ਬਛਰੇ) ਵੱਛੇ ਨੂੰ ਮਿਲ ਕਰਕੇ ਉਸ ਨਾਲ ਪ੍ਰੀਤ (ਲਗਾਵੈ) ਲਗਾਉਂਦੀ ਹੈ, ਤਿਵੇਂ ਹੀ ਗਊ ਦੀ ਨਿਆਈਂ ਮਾਤਾ-ਪਿਤਾ ਰੂਪ ਸਤਿਗੁਰੂ ਸਾਹਿਬ ਜੀ ਹਨ ਅਤੇ ਸਿੱਖ (ਬਛਰੇ) ਵੱਛੇ ਦੀ ਨਿਆਈਂ ਹਨ। ਸਤਿਗੁਰੂ ਜੀ ਗੁਰਸਿੱਖਾਂ ਦੇ ਮੱਥੇ ਉੱਤੇ ਕਿਰਪਾ ਦਾ ਹੱਥ ਰੱਖ ਕੇ ਪ੍ਰੀਤ ਲਗਾਉਂਦੇ ਹਨ, ਤੇ ਉਹਨਾਂ ਨੂੰ ਨਿਹਾਲ ਕਰਦੇ ਹਨ।

## ਕਾਮਨਿ ਪ੍ਰੀਤਿ; ਜਾ ਪਿਰੁ ਘਰਿ ਆਵੈ ॥

ਜਿਵੇਂ (ਕਾਮਨਿ) ਇਸਤਰੀ ਦੀ ਪ੍ਰੀਤ ਹੁੰਦੀ ਹੈ ਕਿ ਮੇਰਾ ਪਤੀ ਘਰ ਆ ਜਾਵੈ, ਫਿਰ (ਜਾ) ਜਦੋਂ ਪ੍ਰਦੇਸ਼ ਗਿਆ ਹੋਇਆ (ਪਿਰੁ) ਪਤੀ ਘਰ ਵਿੱਚ (ਆਵੈ) ਆਉਂਦਾ ਹੈ, ਤਾਂ ਇਸਤਰੀ ਉਸ ਨਾਲ ਪ੍ਰੀਤ ਕਰਦੀ ਹੈ। ਇਉਂ ਗੁਰਸਿੱਖਾਂ ਦੀ ਪ੍ਰੀਤ ਹੁੰਦੀ ਹੈ ਕਿ ਸਤਿਗੁਰੂ ਜੀ ਪ੍ਰਗਟ ਹੋ ਕਰਕੇ ਸਾਨੂੰ ਦਰਸ਼ਨ ਦੇਣ **ਵਾ:** ਹਿਰਦੇ ਰੂਪ ਘਰ ਵਿੱਚ ਆ ਕੇ ਪ੍ਰਾਪਤ ਹੋਣ।

## ਹਰਿ ਜਨ ਪ੍ਰੀਤਿ; ਜਾ ਹਰਿ ਜਸੁ ਗਾਵੈ ॥੨॥

(ਹਰਿ) ਹਰੀ ਦੇ ਜਨਾਂ ਦੀ ਐਸੀ ਪ੍ਰੀਤ ਹੈ ਕਿ (ਜਾ) ਜੇਕਰ ਕੋਈ ਹਰੀ ਦਾ ਜਸ (ਗਾਵੈ) ਗਾਉਣ ਤਾਂ ਹੀ (ਪ੍ਰੀਤਿ) ਪ੍ਰਸੰਨ ਹੁੰਦੇ ਹਨ। **ਵਾ:** ਹਰੀ ਦੇ ਜਨਾਂ ਦੀ ਪ੍ਰੀਤੀ ਹਰੀ ਦਾ ਜਸ ਗਾਉਣ ਨਾਲ ਹੈ।

## ਸਾਰਿੰਗ ਪ੍ਰੀਤਿ; ਬਸੈ ਜਲਧਾਰਾ ॥

ਜਿਸ ਪ੍ਰਕਾਰ (ਸਾਰਿੰਗ) ਬਬੀਹੇ ਦੀ ਪ੍ਰੀਤੀ ਹੁੰਦੀ ਹੈ ਕਿ ਬੱਦਲ (ਜਲਧਾਰਾ) ਜਲ ਦੀਆਂ ਧਾਰਾਂ ਹੋ ਕੇ (ਬਸੈ) ਵਰ੍ਹੇ ਅਤੇ ਸਵਾਂਤੀ ਬੂੰਦ ਦੀ ਵਰਖਾ ਹੋਵੇ ਕਿਉਂਕਿ ਹੋਰ ਦਰਿਆ ਆਦਿਕਾਂ ਦੇ ਪਾਨੀ ਨਾਲ ਬਬੀਹੇ ਦੀ ਤ੍ਰਿਪਤੀ ਨਹੀਂ ਹੁੰਦੀ ਉਸਦੇ ਕੰਠ ਵਿੱਚ ਛੇਕ ਹੁੰਦਾ ਹੈ ਜਿਸ ਕਰਕੇ ਪੀਤਾ ਹੋਇਆ ਪਾਨੀ ਉਸ ਛੇਕ ਰਾਂਹੀ ਬਾਹਰ ਨਿਕਲ ਜਾਂਦਾ ਹੈ। ਸਿਰਫ ਸਵਾਂਤੀ ਬੂੰਦ ਦੁਆਰਾ ਹੀ ਉਸਦੀ ਤ੍ਰਿਪਤੀ ਹੁੰਦੀ ਹੈ। ਇਸੇ ਪ੍ਰਕਾਰ ਬਬੀਹੇ ਦੀ ਨਿਆਈਂ ਗੁਰਸਿੱਖਾਂ ਦੀ ਪ੍ਰੀਤੀ ਹੁੰਦੀ ਹੈ ਕਿ ਗੁਰੂ ਸਾਹਿਬ ਜੀ ਬੱਦਲਾਂ ਦੀ ਨਿਆਈਂ ਪ੍ਰੇਮ ਰੂਪ ਜਲ, ਨਾਮ ਰੂਪ ਜਲ ਦੀਆਂ ਧਾਰਾਂ ਹੋ ਕੇ (ਬਸੈ) ਵਰਸਣ ਅਤੇ ਸਾਨੂੰ ਅਭੇਦ ਨਿਸ਼ਚੇ ਰੂਪ ਸਵਾਂਤੀ ਬੂੰਦ ਦੀ ਦਾਤ ਦੇਣ। ਪਾਨੀ ਦੇ ਭਰੇ ਹੋਏ ਦਰਿਆਵਾਂ ਦੀ ਨਿਆਈਂ ਵੇਦ, ਸ਼ਾਸਤਰਾਂ ਨੂੰ ਪੜ੍ਹ ਕੇ ਉਹਨਾਂ ਨੂੰ

ਤ੍ਰਿਪਤੀ ਨਹੀਂ ਆਉਂਦੀ ਭਾਵ ਨਿਸ਼ਚਾ ਨਹੀਂ ਆਉਂਦਾ। ਉਹ ਗੁਰੂ ਸਾਹਿਬ ਜੀ ਦੇ ਮੁੱਖੋਂ ਹੀ ਅੰਮ੍ਰਿਤ ਨਾਮ ਨੂੰ ਸੁਣ ਕੇ ਨਿਹਾਲ ਹੁੰਦੇ ਹਨ।

## ਨਰਪਤਿ ਪ੍ਰੀਤਿ; ਮਾਇਆ ਦੇਖਿ ਪਸਾਰਾ ॥

ਜਿਵੇਂ (ਨਰਪਤਿ) ਨਰਾਂ ਦੇ ਪਤੀ ਰਾਜਿਆਂ ਦੀ ਪ੍ਰੀਤੀ ਹੁੰਦੀ ਹੈ ਕਿ ਉਹ ਮਾਇਆ ਦਾ ਬਹੁਤਾ ਪਸਾਰਾ ਦੇਖ ਕੇ ਖੁਸ਼ ਹੁੰਦੇ ਹਨ। ਇਸ ਪ੍ਰਕਾਰ ਬ੍ਰਹਮ ਬੇਤੇ (ਨਰਪਤਿ) ਪ੍ਰਮੇਸਰ ਦੀ ਭਗਤੀ ਰੂਪ, ਬ੍ਰਹਮ ਵਿਦਿਆ ਰੂਪ ਮਾਇਆ ਦੇ ਪਸਾਰੇ ਨੂੰ ਦੇਖ ਕੇ (ਪ੍ਰੀਤਿ) ਪ੍ਰਸੰਨ ਹੁੰਦੇ ਹਨ।

**ਵਾ:** ਜਿਵੇਂ ਰਾਜੇ ਦੀ ਪ੍ਰੀਤ ਮਾਇਆ ਦਾ ਪਸਾਰਾ ਦੇਖਣ ਵਿੱਚ ਹੁੰਦੀ ਹੈ, ਤਿਵੇਂ ਹੀ ਗੁਰੂ ਸਾਹਿਬ ਜੀ ਦੀ ਪ੍ਰੀਤੀ ਹੈ ਕਿ ਸਿੱਖਾਂ ਦੇ ਅੰਦਰ ਭਗਤੀ ਰੂਪ ਮਾਇਆ ਦਾ ਪਸਾਰਾ ਹੋਵੇ।

**ਨੋਟ :** ਜਦੋਂ ਅੰਗਰੇਜ ਭਾਰਤ 'ਤੇ ਰਾਜ ਕਰਿਆ ਕਰਦੇ ਸਨ ਉਦੋਂ ਉਹਨਾਂ ਦਾ ਪੰਜਤਾਲੀ ਮੀਲ ਵਿੱਚ ਖਜਾਨਾ ਸੀ।

## ਹਰਿ ਜਨ ਪ੍ਰੀਤਿ; ਜਪੈ ਨਿਰੰਕਾਰਾ ॥੩॥

ਇਸੇ ਪ੍ਰਕਾਰ ਹਰੀ ਦੇ ਜਨਾਂ ਦੀ ਪ੍ਰੀਤੀ ਹੁੰਦੀ ਹੈ ਕਿ ਅਸੀਂ (ਨਿਰੰਕਾਰਾ) ਨਿਰੰਕਾਰ ਦਾ (ਜਪੈ) ਜਾਪ ਕਰਨਾ ਹੈ। ਇਉਂ ਉਹ ਪ੍ਰਮੇਸਰ ਦਾ ਜਾਪ ਕਰਕੇ ਨਿਹਾਲ ਹੁੰਦੇ ਹਨ।

## ਨਰ ਪ੍ਰਾਣੀ ਪ੍ਰੀਤਿ; ਮਾਇਆ ਧਨੁ ਖਾਟੇ ॥

ਜਿਵੇਂ (ਪ੍ਰਾਣੀ) ਪ੍ਰਾਣਾਧਾਰੀ (ਨਰ) ਜੀਵਾਂ ਦੀ ਮਾਇਆ ਤੇ ਧਨ ਆਦਿਕਾਂ ਨੂੰ (ਖਾਟੇ) ਖੱਟਣ ਵਿੱਚ ਪ੍ਰੀਤੀ ਹੁੰਦੀ ਹੈ, **ਵਾ:** ਜਿਵੇਂ (ਪ੍ਰਾਣੀ) ਪ੍ਰਾਣੀਆਂ ਵਿੱਚੋਂ ਜੋ ਉਦਮੀ ਤੇ ਮਾਇਆਧਾਰੀ (ਨਰ) ਪੁਰਸ਼ ਹੁੰਦੇ ਹਨ। ਉਹਨਾਂ ਦੀ (ਮਾਇਆ) ਛਲ ਰੂਪ ਰੋਕੜੀ ਅਤੇ ਧਨ ਦੀ ਖੱਟੀ (ਖਾਟੇ) ਖੱਟਣ ਵਿੱਚ ਪ੍ਰੀਤ ਹੁੰਦੀ ਹੈ ਕਿ ਸਾਡੇ ਪਾਸ ਚੰਗੇ-ਚੰਗੇ ਪਦਾਰਥ ਹੋਣ, ਮਾਇਆ ਹੋਵੇ ਆਦਿ। ਤਿਵੇਂ ਹੀ (ਪ੍ਰਾਣੀ) ਪ੍ਰਾਣੀਆਂ ਵਿੱਚੋਂ ਜੋ ਜਗਿਆਸੂ (ਨਰ) ਪੁਰਸ਼ ਹੁੰਦੇ ਹਨ, ਉਹਨਾਂ ਦੀ ਭਗਤੀ ਰੂਪ ਮਾਇਆ ਨੂੰ ਪ੍ਰਾਪਤ ਕਰਨ ਅਤੇ ਸ਼ੁਭ ਗੁਣਾਂ ਦਾ ਧਨ ਖੱਟਣ ਵਿੱਚ ਪ੍ਰੀਤ ਹੁੰਦੀ ਹੈ।

## ਗੁਰਸਿਖ ਪ੍ਰੀਤਿ; ਗੁਰੁ ਮਿਲੈ ਗਲਾਟੇ ॥

ਫਿਰ ਗੁਰਸਿੱਖਾਂ ਅੰਦਰ ਇਹ ਪ੍ਰੀਤ ਹੁੰਦੀ ਹੈ ਕਿ (ਗੁਰੁ) ਗੁਰੂ ਸਾਹਿਬ ਜੀ ਸਾਡੇ (ਗਲਾਟੇ) ਕੰਠ ਦੇ ਨਾਲ (ਮਿਲੈ) ਮਿਲਣ **ਵਾ:** ਸਾਨੂੰ ਆਪਣੇ ਅਭੇਦ ਨਿਸ਼ਚੇ ਰੂਪ (ਗਲਾਟੇ) ਗੱਲਾਂ ਭਾਵ ਬਚਨਾਂ ਨਾਲ (ਮਿਲੈ) ਮਿਲਾ ਲੈਣ।

**ਅਥਵਾ :** ਜਦੋਂ ਗੁਰੂ ਸਾਹਿਬ ਜੀ ਸਿੱਖ ਨੂੰ ਆਪਣੇ (ਗਲਾਟੇ) ਗਲ ਨਾਲ ਲਾ ਕੇ (ਮਿਲੈ) ਮਿਲਾਉਣ, ਫਿਰ ਗੁਰਸਿੱਖ ਬਹੁਤ ਪ੍ਰਸੰਨ ਹੁੰਦੇ ਹਨ।

## ਜਨ ਨਾਨਕ, ਪ੍ਰੀਤਿ; ਸਾਧ ਪਗ ਚਾਟੇ ॥੪॥੩॥੪੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੀ (ਜਨ) ਜਨਾਂ ਦੀ ਇਹੋ ਹੀ ਪ੍ਰੀਤ ਹੈ ਕਿ ਜਿੰਨ੍ਹਾਂ ਪ੍ਰਮੇਸਰ ਦੇ ਸਾਧੂਆਂ-ਸੰਤਾਂ ਨੂੰ ਸਾਸ-ਗਿਰਾਸ ਵਾਹਿਗੁਰੂ ਦਾ ਨਾਮ ਨਹੀਂ ਵਿਸਰਦਾ।

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** (ਅੰਗ:੩੧੯)

**ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥** (ਅੰਗ: ੬੪੯)

ਅਸੀਂ ਉਹਨਾਂ ਦੇ (ਪਗ) ਚਰਨਾਂ ਨੂੰ (ਚਾਟੈ) ਚੱਟਦੇ ਰਹੀਏ। **ਵਾ:** ਉਹਨਾਂ ਦੇ ਚਰਨਾਂ ਦੀ ਸਾਨੂੰ ਚਾਟ ਲੱਗੀ ਹੋਈ ਹੈ ਭਾਵ ਇੱਛਾ ਲੱਗੀ ਹੋਈ ਹੈ ਕਿ ਸਾਨੂੰ ਉਹਨਾਂ ਦੇ ਚਰਨਾਂ ਦੀ ਧੂੜ ਪ੍ਰਾਪਤ ਹੋਵੇ। **ਵਾ:** ਉਨ੍ਹਾਂ ਦੇ ਚਰਨਾਂ ਨੂੰ ਚੱਟਣ ਦੀ ਚਾਹਨਾ ਲੱਗੀ ਹੈ।

## ਗਉੜੀ ਗੁਆਰੇਰੀ ਮਹਲਾ ੪ ॥

ਗੁਰਸਿੱਖਾਂ ਨੇ ਗੁਰਾਂ ਪਾਸੋਂ ਜੋ ਮੰਗ ਮੰਗਣੀ ਹੈ ਉਸ ਦੀ ਬਾਬਤ ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ।

## ਭੀਖਕ ਪ੍ਰੀਤਿ; ਭੀਖ ਪ੍ਰਭ ਪਾਇ ॥

ਜਿਵੇਂ (ਭੀਖਕ) ਭਿਖਾਰੀ ਦੀ ਪ੍ਰੀਤ ਹੁੰਦੀ ਹੈ ਕਿ ਮੇਰਾ (ਪ੍ਰਭ) ਮਾਲਕ ਮੈਨੂੰ (ਭੀਖ) ਭਿਖਿਆ (ਪਾਇ) ਪਾਉਣਾ ਕਰੇ। ਇਸੇ ਪ੍ਰਕਾਰ ਜਗਿਆਸੂ ਸਿੱਖਾਂ ਦੀ ਪ੍ਰੀਤ ਹੁੰਦੀ ਹੈ ਕਿ (ਪ੍ਰਭ) ਸੱਚੇ ਪਾਤਸ਼ਾਹ ਸਾਨੂੰ ਨਾਮ ਦੀ (ਭੀਖ) ਭਿਖਿਆ (ਪਾਇ) ਪਾਉਣਾ ਕਰਨ।

**ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥**
**ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥੧॥** (ਅੰਗ: ੬੬੬)

**ਵਾ:** ਸਾਨੂੰ ਬੰਦਗੀ ਦੀ ਭਿਖਿਆ ਪਾਉਣਾ ਕਰਨ। ਭਾਵ ਸਾਡੀ ਝੋਲੀ ਬੰਦਗੀ ਦੀ ਖੈਰ ਪਾਉਣ ਕਰਨ।

**ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪॥੧॥** (ਅੰਗ: ੪੮੮)

## ਭੁਖੇ ਪ੍ਰੀਤਿ ਹੋਵੈ; ਅੰਨੁ ਖਾਇ ॥

ਜਿਵੇਂ (ਭੁਖੇ) ਭੁੱਖੇ ਦੀ (ਅੰਨੁ) ਭੋਜਨ (ਖਾਇ) ਖਾਣ ਨਾਲ ਪ੍ਰੀਤ (ਹੋਵੈ) ਹੁੰਦੀ ਹੈ ਇਸੇ ਪ੍ਰਕਾਰ ਗੁਰਸਿੱਖਾਂ ਦੀ ਪ੍ਰੀਤ ਹੁੰਦੀ ਹੈ ਕਿ ਸੱਚੇ ਪਾਤਸ਼ਾਹ ਜੀ ਪਾਸੋਂ ਸਾਨੂੰ ਸਰੂਪ ਦੇ ਅਨੰਦ ਦੀ, ਬ੍ਰਹਮ ਗਿਆਨ ਦੇ ਅਨੰਦ ਦੀ ਬ੍ਰਹਮਾਨੰਦ ਰੂਪ ਖੁਰਾਕ ਮਿਲੇ। **ਵਾ:** ਦਰਸ਼ਨਾਂ ਦੀ ਅਤੇ ਨਾਮ ਦੀ ਖੁਰਾਕ ਮਿਲਣਾ ਕਰੇ।

**ਅਥਵਾ :** ਗੁਰਸਿੱਖਾਂ ਦੇ ਹਿਰਦੇ ਅੰਦਰ (ਅੰਨੁ) ਦ੍ਵੈਤ ਨੂੰ (ਖਾਏ) ਖਾ ਕੇ ਭਾਵ ਮੇਟ ਕੇ (ਭੂ) ਪ੍ਰਿਥਵੀ ਤੇ (ਖੇ) ਅਕਾਸ ਵਿੱਚ ਵਿਆਪਕ ਹੋ ਰਹੇ ਪ੍ਰਮੇਸਰ ਨੂੰ ਜਾਨਣ ਦੀ ਪ੍ਰੀਤ (ਹੋਵੈ) ਹੁੰਦੀ ਹੈ।

## ਗੁਰਸਿਖ ਪ੍ਰੀਤਿ; ਗੁਰ ਮਿਲਿ ਆਘਾਇ ॥੧॥

*(ਦੂਸਰਾ ਪਾਠ: 'ਮਿਲਿਆ ਘਾਇ')*

ਫੇਰ ਗੁਰਸਿੱਖਾਂ ਦੀ ਪ੍ਰੀਤ (ਗੁਰ) ਗੁਰੂ ਸਾਹਿਬ ਜੀ ਨਾਲ (ਮਿਲਿ) ਮਿਲਣ ਦੀ ਹੈ। ਕਿਉਂਕਿ ਗੁਰੂ ਸਾਹਿਬ ਜੀ ਨਾਲ ਮਿਲਣ ਕਰਕੇ ਹੀ ਗੁਰਸਿੱਖ (ਆਘਾਏ) ਤ੍ਰਿਪਤ ਹੁੰਦੇ ਹਨ। ਉਹ ਗੁਰਸਿੱਖ ਸਤਿਗੁਰਾਂ ਤੋਂ ਬਗੈਰ ਆਪਣਾ ਜੀਵਨ ਨਹੀਂ ਸਮਝਦੇ।

## ਹਰਿ ਦਰਸਨੁ ਦੇਹੁ; ਹਰਿ ਆਸ ਤੁਮਾਰੀ ॥

ਹੇ ਹਰੀ (ਹਰਿ) ਪ੍ਰਮੇਸਰ! ਆਪ ਜੀ ਦਰਸ਼ਨ (ਦੇਹੁ) ਦੇਣਾ ਕਰੋ। ਸਾਨੂੰ (ਤੁਮਾਰੀ) ਆਪ ਜੀ ਦੀ (ਆਸ) ਆਸਾ ਲੱਗੀ ਹੋਈ ਹੈ ਕਿ ਆਪ ਜੀ ਸਾਨੂੰ ਕਦੋਂ ਦਰਸ਼ਨ ਦੇਵੋਗੇ।

## ਕਰਿ ਕਿਰਪਾ; ਲੋਚ ਪੂਰਿ ਹਮਾਰੀ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ! ਆਪ ਜੀ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ (ਹਮਾਰੀ) ਸਾਡੀ ਇਹ (ਲੋਚ) ਇੱਛਾ (ਪੂਰਿ) ਪੂਰੀ ਕਰਨਾ ਕਰੋ।

## ਚਕਵੀ ਪ੍ਰੀਤਿ; ਸੂਰਜੁ ਮੁਖਿ ਲਾਗੈ ॥

ਜਿਵੇਂ ਚਕਵੀ ਦੇ ਅੰਦਰ ਇਹ ਪ੍ਰੀਤ ਹੁੰਦੀ ਹੈ ਕਿ ਸੂਰਜ ਉਸਦੇ ਮੁਖ ਨਾਲ (ਲਾਗੈ) ਲੱਗੇ ਭਾਵ ਉਸ ਨੂੰ ਸੂਰਜ ਦੇ ਦਰਸ਼ਨ ਹੋਣ ਤਾਂ ਕਿ ਉਸਦਾ ਚਕਵੇ ਨਾਲ ਮਿਲਾਪ ਹੋ ਸਕੇ।

## ਸਾਖੀ—ਚਕਵਾ ਤੇ ਚਕਵੀ ਦੀ

ਜਿਸ ਵੇਲੇ ਰਾਵਣ ਸੀਤਾ ਨੂੰ ਚੁੱਕ ਕੇ ਲੈ ਗਿਆ ਸੀ ਤਾਂ ਉਸ ਵੇਲੇ ਸ੍ਰੀ ਰਾਮ ਚੰਦਰ ਜੀ ਸੀਤਾ ਦੀ ਭਾਲ ਕਰਦੇ-ਕਰਦੇ ਜੰਗਲ ਵਿੱਚ ਪਹੁੰਚੇ ਤਾਂ ਉੱਥੇ ਚਕਵੇ ਤੇ ਚਕਵੀ ਦਾ ਜੋੜਾ ਬੈਠਾ ਹੋਇਆ ਸੀ। ਉਹਨਾਂ ਨੂੰ ਦੇਖ ਕੇ ਰਾਮ ਚੰਦਰ ਜੀ ਨੇ ਕਿਹਾ ਮੇਰਾ ਸੀਤਾ ਨਾਲ ਵਿਜੋਗ ਹੋਇਆ ਹੈ ਤੇ ਤੁਸੀਂ ਇਕੱਠੇ ਬੈਠ ਕੇ ਕਲੋਲਾਂ ਕਰਦੇ ਹੋ, ਇਸ ਲਈ ਤੁਹਾਡਾ ਵੀ ਰਾਤ ਨੂੰ ਵਿਜੋਗ ਹੋਇਆ ਕਰੇਗਾ। ਇਸ ਪ੍ਰਕਾਰ ਚਕਵੀ ਰਾਮ ਚੰਦਰ ਜੀ ਦੇ ਸਰਾਪ ਕਰਕੇ ਪੂਰੀ ਰਾਤ ਚਕਵੇ ਨਾਲੋਂ ਵਿਛੜੀ ਰਹਿੰਦੀ ਹੈ।

## ਮਿਲੈ ਪਿਆਰੇ; ਸਭ ਦੁਖ ਤਿਆਗੈ ॥

ਅਤੇ ਫਿਰ ਜਦੋਂ ਦਿਨ ਚੜੇ ਤੋਂ ਚਕਵੀ ਨੂੰ ਸੂਰਜ ਦੇ ਦਰਸ਼ਨ ਹੋ ਜਾਂਦੇ ਹਨ ਤਾਂ ਉਹ ਆਪਣੇ ਪਿਆਰੇ ਚਕਵੇ ਨਾਲ (ਮਿਲੈ) ਮਿਲ ਕਰਕੇ ਵਿਛੋੜੇ ਆਦਕਿ ਸਭ ਦੁੱਖਾਂ ਨੂੰ (ਤਿਆਗੈ) ਤਿਆਗ ਦਿੰਦੀ ਹੈ।

## ਗੁਰਸਿਖ ਪ੍ਰੀਤਿ; ਗੁਰੂ ਮੁਖਿ ਲਾਗੈ ॥੨॥

ਇਸੇ ਪ੍ਰਕਾਰ ਗੁਰਸਿਖਾਂ ਅੰਦਰ ਇਹ ਪ੍ਰੀਤ ਹੁੰਦੀ ਹੈ ਕਿ ਕਦੋਂ ਗੁਰੂ ਰੂਪ ਸੂਰਜ ਸਾਡੇ ਮੁਖ 'ਤੇ (ਲਾਗੈ) ਲੱਗਣ ਭਾਵ ਸਾਨੂੰ ਸਨਮੁਖ ਹੋ ਕੇ ਦਰਸ਼ਨ ਦੇਣ ਜਿਸ ਕਰਕੇ ਸਾਡਾ ਪ੍ਰਮੇਸ਼ਰ ਰੂਪ ਚਕਵੇ ਨਾਲ ਮਿਲਾਪ ਹੋ ਸਕੇ। ਜਿਵੇਂ ਭਾਈ ਮਹਾਂ ਸਿੰਘ ਜੀ ਦੇ ਅੰਦਰ ਗੁਰੂ ਸਾਹਿਬ ਜੀ ਦੇ ਦਰਸ਼ਨਾਂ ਦਾ ਪ੍ਰੇਮ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਮਿਲੈ ਪਿਆਰੇ; ਸਭ ਦੁਖ ਤਿਆਗੈ ॥

ਪਿਆਰੇ ਪ੍ਰਮੇਸਰ ਰੂਪ ਚਕਵੇ ਨਾਲ (ਮਿਲੈ) ਮਿਲਿਆਂ (ਸਭ) ਸਾਰੇ ਦੁੱਖਾਂ ਨੂੰ (ਤਿਆਗੈ) ਤਿਆਗ ਦੇਈਦਾ ਹੈ।

**ਅਥਵਾ :** ਜੇਕਰ ਪਿਆਰੇ ਗੁਰੂ ਸਾਹਿਬ ਜੀ (ਮਿਲੈ) ਮਿਲ ਪੈਣ ਤਾਂ ਵਿਛੋੜੇ ਆਦਿਕਾਂ ਦੇ (ਸਭ) ਸਾਰੇ ਦੁੱਖ (ਤਿਆਗੈ) ਤਿਆਗ ਦੇਈਦੇ ਹਨ।

### ਗੁਰਸਿਖ ਪ੍ਰੀਤ; ਗੁਰੂ ਮੁਖਿ ਲਾਗੈ ॥੨॥

ਜਿਵੇਂ ਚਕਵੀ ਮਨ ਵਿੱਚ ਚਾਹੁੰਦੀ ਹੈ ਕਿ ਸੂਰਜ ਛੇਤੀ ਤੋਂ ਛੇਤੀ ਮੇਰੇ ਮੁਖ ਤੇ ਲੱਗੇ ਤਾਂ ਕਿ ਮੇਰਾ ਚਕਵੇ ਨਾਲ ਮਿਲਾਪ ਹੋ ਸਕੇ। ਇਵੇਂ ਮਨ ਵਿੱਚ ਪ੍ਰੀਤੀ ਹੋਣ ਕਰਕੇ ਗੁਰਸਿਖ ਚਾਹੁੰਦੇ ਹਨ ਕਿ ਕਦੋਂ ਗੁਰੂ ਰੂਪ ਸੂਰਜ ਸਾਡੇ ਮੁਖ ਦੇ ਨਾਲ ਲੱਗਣ ਤੇ ਅਸੀਂ ਪ੍ਰਮੇਸਰ ਰੂਪ ਚਕਵੇ ਨਾਲ ਮਿਲਣਾ ਕਰੀਏ।

## ਬਛਰੇ ਪ੍ਰੀਤਿ; ਖੀਰੁ ਮੁਖਿ ਖਾਇ ॥

ਜਿਵੇਂ (ਬਛਰੇ) ਵੱਛੇ ਦੀ ਪ੍ਰੀਤ ਆਪਣੀ ਮਾਂ ਭਾਵ ਗਊ ਦੇ (ਖੀਰੁ) ਦੁੱਧ ਨੂੰ ਮੁਖ ਵਿੱਚ ਪਾ ਕੇ (ਖਾਇ) ਖਾਣ ਭਾਵ ਪੀਣ ਵਿੱਚ ਹੁੰਦੀ ਹੈ।

ਤਿਵੇਂ ਹੀ ਬਛਰੇ ਦੀ ਨਿਆਈਂ ਜੋ ਸਿੱਖ ਹਨ, ਉਹਨਾਂ ਦੀ ਪ੍ਰੀਤ ਹੁੰਦੀ ਹੈ ਕਿ ਅਸੀਂ ਗੁਰੂ ਰੂਪ ਮਾਤਾ ਪਾਸੋਂ ਉਪਦੇਸ਼ ਰੂਪ ਦੁੱਧ ਨੂੰ ਆਪਣੇ ਹਿਰਦੇ ਰੂਪ ਮੁਖ ਵਿੱਚ (ਖਾਇ) ਖਾਣਾ ਕਰੀਏ ਭਾਵ ਧਾਰਨ ਕਰੀਏ।

ਨੋਟ : 'ਖਾਇ' ਇਹ ਮੁੰਬਈ ਦੀ ਬੋਲੀ ਹੈ, ਉਹ ਲੋਕ ਪੀਣ ਨੂੰ ਖਾਣ ਕਹਿੰਦੇ ਹਨ।

## ਹਿਰਦੈ ਬਿਗਸੈ; ਦੇਖੈ ਮਾਇ ॥

ਜਦੋਂ ਵੱਛਾ ਰੱਸੇ ਦੁਆਰਾ ਕਿੱਲੇ ਨਾਲ ਬੰਨ੍ਹਿਆ ਹੁੰਦਾ ਹੈ ਤਾਂ ਉਹ ਢੁੱਡਾਂ ਹੀ ਮਾਰਦਾ ਰਹਿੰਦਾ ਹੈ ਕਿ ਕਦੋਂ ਮੈਨੂੰ ਛੱਡਿਆ ਜਾਵੇ ਤੇ ਮੈਂ ਜਾ ਕੇ ਮਾਤਾ ਦਾ ਦੁੱਧ ਚੁੰਘਾ। ਫਿਰ ਜਦੋਂ ਗਊ ਵੱਗ ਵਿਚੋਂ ਆਉਂਦੀ ਹੈ ਉਸ ਨੂੰ ਦੇਖ ਕੇ ਵੱਛਾ ਬਹੁਤ ਖੁਸ਼ ਹੁੰਦਾ ਹੈ। ਇਸੇ ਪ੍ਰਕਾਰ ਸਿੱਖ ਵੱਛੇ ਦੀ ਨਿਆਈਂ ਗ੍ਰਿਹਸਥ ਰੂਪ ਕਿੱਲੇ ਨਾਲ, ਆਗਿਆ ਰੂਪ ਰੱਸੀ ਨਾਲ ਬੱਝਾ ਹੋਇਆ ਹੈ। ਜਦੋਂ ਮਾਤਾ ਦੀ ਨਿਆਈਂ ਗੁਰੂ ਜੀ ਦਰਸ਼ਨ ਦਿੰਦੇ ਹਨ ਤਾਂ ਗੁਰਾਂ ਦੇ ਦਰਸ਼ਨ ਦੇਖ ਕੇ ਸਿੱਖ ਦਾ ਹਿਰਦਾ (ਬਿਗਸੈ) ਖਿੜ ਜਾਂਦਾ ਹੈ ਕਿ ਗੁਰੂ ਜੀ ਉਪਦੇਸ਼ ਰੂਪ ਦੁੱਧ ਪਿਆ ਕੇ ਮੈਨੂੰ ਬੰਧਨਾਂ ਤੋਂ ਮੁਕਤ ਕਰ ਦੇਣਗੇ। **ਵਾ:** ਜਿਵੇਂ ਵੱਛਾ ਆਪਣੀ ਮਾਤਾ ਗਊ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ।

## ਗੁਰਸਿਖ ਪ੍ਰੀਤਿ; ਗੁਰੂ ਮੁਖਿ ਲਾਇ ॥੩॥

ਇਸੇ ਪ੍ਰਕਾਰ ਗੁਰਸਿੱਖਾਂ ਦੀ ਪ੍ਰੀਤ ਹੁੰਦੀ ਹੈ ਕਿ ਗੁਰੂ ਸਾਹਿਬ ਜੀ ਸਾਨੂੰ (ਮੁਖਿ)ਸਨਮੁਖ (ਲਾਇ) ਲਾ ਲੈਣ। ਕਿਤੇ ਬੇਮੁੱਖ ਜਾਣ ਕੇ ਵਿਜੋਗੀ ਨਾ ਬਣਾ ਦੇਣ। ਜਿਵੇਂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵੱਲੋਂ ਪਿੱਠ ਕਰ ਲਈ ਸੀ।

## ਸਾਖੀ—ਦੂਸਰੇ ਅਤੇ ਤੀਸਰੇ ਪਾਤਸ਼ਾਹ ਜੀ ਦੀ

ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੂੰ ਖਡੂਰ ਸਾਹਿਬ ਦੇ ਜੱਟਾਂ ਨੇ ਤਪੇ ਦੇ ਸਿਖਾਉਣ ਤੋਂ ਕਿਹਾ, "ਜਾਂ ਮੀਂਹ ਪਵਾਉ ਜਾਂ ਖਡੂਰ ਪਿੰਡ ਛੱਡ ਕੇ ਚਲੇ ਜਾਉ, ਤਪਾ ਕਹਿੰਦਾ ਹੈ ਕਿ ਮੈਂ ਫਿਰ ਮੀਂਹ ਪੁਆਵਾਂਗਾ" ਸਰਬ ਸ਼ਕਤੀਆਂ ਦੇ ਮਾਲਕ ਸਤਿਗੁਰੂ ਜੀ ਨੇ ਕ੍ਰੋਧ ਕਰਕੇ ਨਗਰ ਵਾਸੀਆਂ ਨੂੰ ਕੋਈ ਸਰਾਪ ਨਹੀਂ ਦਿੱਤਾ, ਸਗੋਂ ਨਿਮਰਤਾ ਸਹਿਤ ਕਿਹਾ, "ਭਾਈ! ਜੇਕਰ ਸਾਡੇ ਇੱਥੋਂ ਚਲੇ ਜਾਣ ਕਰਕੇ ਮੀਂਹ ਪੈ ਸਕਦਾ ਹੈ, ਤੁਹਾਡਾ ਭਲਾ ਹੋ ਸਕਦਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ।" ਤਾਂ ਸਤਿਗੁਰੂ ਅੰਗਦ ਦੇਵ ਸਾਹਿਬ ਜੀ ਮਹਾਰਾਜ ਸਿੱਖ ਸੰਗਤਾਂ ਸਮੇਤ 'ਖਾਨ ਛਾਪਰੀ ਸਾਹਿਬ' ਵਾਲੇ ਅਸਥਾਨ ਤੇ ਚਲੇ ਗਏ।

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਹਾਰਾਜ, ਜੋ ਉਸ ਵਕਤ ਸੇਵਾਦਾਰ ਸਨ, ਸ੍ਰੀ ਗੋਇੰਦਵਾਲ ਸਾਹਿਬ ਵਸਾਉਣ ਵਾਸਤੇ ਗਏ ਹੋਏ ਸਨ। ਜਦੋਂ ਪਤਾ ਲੱਗਾ ਕਿ ਤਪੇ ਨੇ ਈਰਖਾ ਕਰਕੇ ਸਤਿਗੁਰਾਂ ਨੂੰ ਖਡੂਰ ਸਾਹਿਬ ਵਿੱਚੋਂ ਕੱਢਵਾ ਦਿੱਤਾ ਤਾਂ ਖਡੂਰ ਸਾਹਿਬ ਦੇ ਲੋਕਾਂ ਨੂੰ ਕਿਹਾ, "ਤੁਸੀਂ ਬੜੀ ਮਾੜੀ ਗੱਲ ਕੀਤੀ ਹੈ, ਕਿਉਂਕਿ ਸਤਿਗੁਰੂ ਜੀ ਤਾਂ ਸਰਬ ਕਲਾ ਸਮਰੱਥ ਹਨ। ਮੀਂਹ ਤਾਂ ਸਤਿਗੁਰਾਂ ਦੇ ਸੇਵਕ ਵੀ ਪਵਾ ਸਕਦੇ ਹਨ। ਜਾਓ! ਜਿਸ ਖੇਤ ਵਿੱਚ ਤਪੇ ਨੂੰ ਲੈ ਕੇ ਜਾਵੋਗੇ, ਉਹ ਖੇਤ ਮੀਂਹ ਦੇ ਨਾਲ ਲਬਾ-ਲਬ ਭਰ ਜਾਵੇਗਾ।" ਜੱਟ ਕਿਹੜੇ ਕਿਸੇ ਦੇ ਮਿੱਤਰ ਹੁੰਦੇ ਹਨ। ਝੱਟ ਤਪੇ ਦੇ ਦੁਆਲੇ ਜਾ ਹੋਏ, ਜਦੋਂ ਲੋਕਾਂ ਦੇ ਆਵਾਜਾਂ ਮਾਰਨ ਤੋਂ ਤਪੇ ਨੇ ਅੰਦਰੋਂ ਕੁੰਡਾ ਨਾ ਖੋਲਿਆ ਤਾਂ ਲੋਕਾਂ ਨੇ ਦਰਵਾਜਾ ਤੋੜ ਕੇ ਬਾਹਵਾਂ ਤੋਂ ਫੜ ਕੇ ਬਾਹਰ ਖਿੱਚ ਲਿਆਂਦਾ। ਉਸੇ ਵਕਤ ਬੱਦਲ ਹੋ ਗਿਆ। ਲੋਕਾਂ ਨੂੰ ਹੋਰ ਵੀ

ਗੁਰੂ ਦੇ ਸੇਵਕ ਉੱਪਰ ਭਰੋਸਾ ਬੱਝ ਗਿਆ। ਤਪਾ ਬਥੇਰਾ ਝਹੀਆਂ ਲੈ-ਲੈ ਕੇ ਪਵੇ ਪਰ ਕਿਸੇ ਨੇ ਤਪੇ ਦੀ ਇੱਕ ਨਾ ਸੁਣੀ, ਜਿਸ ਖੇਤ ਵਿੱਚ ਲਿਜਾਂਦੇ ਹਨ, ਉਹੀ ਖੇਤ ਮੀਂਹ ਨਾਲ ਵੱਟਾਂ ਤੱਕ ਭਰ ਜਾਂਦਾ ਹੈ। ਇਉਂ ਕੋਈ ਆਪਣੇ ਵੱਲ ਖਿੱਚਦਾ ਹੈ, ਕੋਈ ਆਪਣੇ ਖੇਤ ਵੱਲ ਖਿੱਚਦਾ ਹੈ ਕਿ ਮੇਰਾ ਖੇਤ ਕਿਤੇ ਸੁੱਕਾ ਹੀ ਨਾਂ ਰਹਿ ਜਾਵੇ। ਜਦੋਂ ਤਪਾ ਬੇਹੋਸ਼ ਹੋ ਗਿਆ ਤਾਂ ਸ੍ਰੀ ਅਮਰਦਾਸ ਜੀ ਨੇ ਕਿਹਾ, "ਇਸਨੂੰ ਬਲਦਾਂ ਮਗਰ ਸੁਹਾਗੇ ਦੀ ਤਰ੍ਹਾਂ ਫੇਰੋ, ਜਿਸ ਖੇਤ ਵਿੱਚ ਇਸਦੀ ਹੱਡੀ-ਪਸਲੀ ਵੀ ਲੱਗ ਜਾਵੇਗੀ, ਉਹ ਖੇਤ ਸੁੱਕਾ ਨਹੀਂ ਰਹੇਗਾ, ਮੀਂਹ ਨਾਲ ਲਬਾ-ਲਬ ਭਰ ਜਾਵੇਗਾ।"

ਇਸ ਤਰ੍ਹਾਂ ਤਪੇ ਨੂੰ ਕਮੌਤੇ ਮਰਵਾ ਕੇ ਅਤੇ ਮੀਂਹ ਪਵਾ ਕੇ ਜਦੋਂ ਜੰਗਲ ਵਿੱਚ 'ਖਾਨ ਛਾਪਰੀ ਸਾਹਿਬ' ਵਾਲੇ ਅਸਥਾਨ ਤੇ ਪਹੁੰਚ ਕੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਨੂੰ ਨਮਸਕਾਰ ਕਰਨ ਲੱਗੇ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਿੱਠ ਕਰ ਲਈ। ਜਦੋਂ ਦੂਜੇ ਪਾਸੇ ਹੋ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਲੱਗੇ ਤਾਂ ਹਜ਼ੂਰ ਨੇ ਉੱਧਰ ਵੀ ਪਿੱਠ ਕਰ ਲਈ ਅਤੇ ਕਿਹਾ, "ਤੁਸੀਂ ਕ੍ਰੋਧ ਵੱਸ ਹੋ ਕੇ ਕਿਉਂ ਕਰਾਮਾਤ ਦਿਖਾਈ ਹੈ? ਤਪੇ ਨੂੰ ਕਮੌਤੇ ਮਰਵਾ ਕੇ ਮੀਂਹ ਪਵਾਇਆ ਹੈ।" ਤਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਬੜੀਆਂ ਬੇਨਤੀਆਂ ਕਰਕੇ ਮੁਆਫੀ ਮੰਗੀ ਅਤੇ ਕਿਹਾ, "ਮਹਾਰਾਜ ਜੀ! ਅੱਗੇ ਵਾਸਤੇ ਕ੍ਰੋਧ ਵੱਸ ਹੋ ਕੇ ਕਰਾਮਾਤ ਨਹੀਂ ਦਿਖਾਵਾਂਗਾ।"

## ਹੋਰੁ ਸਭ ਪ੍ਰੀਤਿ; ਮਾਇਆ ਮੋਹੁ ਕਾਚਾ ॥

ਹੋਰ (ਸਭੁ) ਸਾਰੀਆਂ (ਪ੍ਰੀਤਿ) ਪ੍ਰੀਤੀਆਂ ਮਾਇਆ ਦਾ ਮੋਹ ਹਨ ਅਤੇ (ਕਾਚਾ) ਪਿਚਕ ਜਾਣ ਵਾਲੀਆਂ ਨਾਸ਼ਵੰਤ ਹਨ। **ਵਾ:** ਇਹ ਜੋ ਵਿਸ਼ਿਆਂ ਦਾ ਪ੍ਰੇਮ ਹੈ। ਇਹ (ਕਾਚਾ) ਕਚਿਆਈ ਵਾਲਾ ਹੈ।

## ਬਿਨਸਿ ਜਾਇ; ਕੂਰਾ ਕਚੁ ਪਾਚਾ ॥

ਜੋ ਕੱਚ ਦੀ ਨਿਆਈਂ ਕੱਚੀਆਂ **ਵਾ:** ਕਚ ਦੇ (ਪਾਚਾ) ਪਾਜ ਦੀ ਨਿਆਈਂ ਪਿਚਕ ਜਾਣ ਵਾਲੀਆਂ (ਕੂਰਾ) ਝੂਠੀਆਂ **ਵਾ:** ਨਿੰਮ ਦੀ ਨਿਆਈਂ (ਕੂਰਾ) ਕੌੜੀਆਂ ਅਤੇ ਦੁੱਖ ਦੇਣ ਵਾਲੀਆਂ ਸਾਰੀਆਂ ਵਸਤੂਆਂ ਹਨ, ਇਹ ਅੰਤ ਨੂੰ (ਬਿਨਸਿ) ਨਾਸ਼ ਹੋ (ਜਾਇ) ਜਾਣ ਵਾਲੀਆਂ ਹਨ। ਇਉਂ ਇਹ ਸਾਰਾ ਹੀ (ਪਾਚਾ) ਪਾਜ ਭਾਵ ਪਾਖੰਡ ਹੀ ਹੈ।

## ਜਨ ਨਾਨਕ, ਪ੍ਰੀਤਿ; ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਗੁਰੂ ਸਾਹਿਬ ਜੀ ਦੇ ਨਾਲ ਪ੍ਰੀਤ ਹੋਣੀ ਹੈ, ਇਹੀ ਸੱਚੀ ਪ੍ਰੀਤ ਹੈ। ਜਿਸ ਦੁਆਰਾ (ਸਾਚਾ) ਸੱਚੇ (ਗੁਰੁ) ਗੁਰਾਂ ਨਾਲ ਮਿਲਕੇ ਆਤਮਾ ਆਨੰਦ ਨੂੰ ਪਾ ਕੇ ਤ੍ਰਿਪਤਿ ਹੋ ਜਾਈਦਾ ਹੈ ਅਤੇ ਫਿਰ ਕਦੇ ਵੀ ਦੁਨੀਆਂ ਦੇ ਪਦਾਰਥਾਂ ਦੀ ਭੁੱਖ ਨਹੀਂ ਲੱਗਦੀ।

## ਅੰਗ:੧੬੫

## ਗਉੜੀ ਗੁਆਰੇਰੀ ਮਹਲਾ ੪ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸਬਦ ਅੰਦਰ ਸੇਵਾ ਦੀ ਸਫਲਤਾ ਦੱਸਦੇ ਹਨ।

## ਸਤਿਗੁਰ ਸੇਵਾ; ਸਫਲ ਹੈ ਬਣੀ ॥

ਸਤਿਗੁਰਾਂ ਦੀ ਸੇਵਾ (ਸ+ਫਲ) ਗਿਆਨ ਫਲ ਦੇ ਸਹਿਤ ਬਣੀ ਹੋਈ ਹੈ। ਹੋਰਨਾਂ ਦੀ ਕੀਤੀ ਹੋਈ ਸੇਵਾ ਤਾਂ ਨਿਸਫਲ ਹੀ ਚਲੀ ਜਾਂਦੀ ਹੈ ਪਰ ਸਤਿਗੁਰਾਂ ਦੀ ਕੀਤੀ ਹੋਈ ਸੇਵਾ ਕਦੇ ਵੀ ਨਿਸਫਲ ਨਹੀਂ ਜਾਂਦੀ

ਜੋ ਪ੍ਰੇਮ ਨਾਲ, ਸ਼ਰਧਾ ਨਾਲ ਗੁਰਾਂ ਦੀ ਸੇਵਾ ਕਰਦੇ ਹਨ, ਉਹਨਾਂ ਦਾ ਹਿਰਦਾ ਧਰਤੀ ਦੀ ਨਿਆਈਂ ਸ਼ੁੱਧ ਹੋ ਜਾਂਦਾ ਹੈ। ਫਿਰ ਜਦੋਂ ਉਸ ਵਿੱਚ ਨਾਮ ਦਾ ਬੀਜ ਬੀਜਿਆ ਜਾਂਦਾ ਹੈ, ਤਾਂ ਉਹ ਸਭੈ ਅਨੁਭਵ ਰੂਪ ਰਸ ਨੂੰ ਪ੍ਰਾਪਤ ਕਰ ਲੈਂਦੇ ਹਨ।

**ਅਥਵਾ :** ਹੇ ਗੁਰਸਿੱਖੋ ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸੇਵਾ ਦੀ ਸੋਹਣੀ ਸਫਲ (ਬਣੀ) ਬਗੀਚੀ ਬਣ ਰਹੀ ਹੈ, ਜਿਸ ਵਿੱਚ ਕਰੁਣਾ, ਮੈਤਰੀ, ਮੁਦਤਾ ਰੂਪ ਸੁੰਦਰ ਫੁੱਲ, ਧਰਮ ਰੂਪ ਫਲ ਲੱਗ ਰਹੇ ਹਨ ਅਤੇ ਉਹਨਾਂ ਵਿੱਚੋਂ ਗਿਆਨ ਰੂਪ ਰਸ ਨਿਕਲ ਰਿਹਾ ਹੈ।

## ਜਿਤੁ ਮਿਲਿ; ਹਰਿ ਨਾਮੁ ਧਿਆਇਆ, ਹਰਿ ਧਣੀ ॥

(ਜਿਤੁ) ਜਿੰਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਵਿੱਚ ਮਿਲ ਕਰਕੇ ਸਾਰਿਆਂ ਦੇ (ਧਣੀ) ਮਾਲਕ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਹਰ ਵਕਤ (ਧਿਆਇਆ) ਧਿਆਉਣਾ ਕੀਤਾ ਹੈ।

## ਜਿਨ ਹਰਿ ਜਪਿਆ; ਤਿਨ ਪੀਛੈ ਛੂਟੀ ਘਣੀ ॥੧॥

ਜਿੰਨ੍ਹਾ-ਜਿੰਨ੍ਹਾ ਨੇ ਹਰੀ ਦੇ ਨਾਮ ਨੂੰ ਜਪਿਆ ਹੈ, (ਤਿਨ) ਉਹਨਾਂ ਮਹਾਂਪੁਰਸ਼ਾਂ (ਪੀਛੈ) ਪਿੱਛੇ (ਘਣੀ) ਬਹੁਤੀ ਸ਼੍ਰਿਸ਼ਟੀ ਨੇ (ਛੂਟੀ) ਛੁਟਕਾਰਾ ਪਾਇਆ ਹੈ।

**ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ ਤਿਸੁ ਲਗਿ ਮੁਕਤੁ ਭਏ ਘਨੇਰੇ ॥** *(ਅੰਗ: ੧੦੧)*

## ਗੁਰਸਿਖ ਹਰਿ ਬੋਲਹੁ; ਮੇਰੇ ਭਾਈ ॥

ਹੇ ਗੁਰੂ ਨਾਨਕ ਸਾਹਿਬ ਜੀ ਦੇ ਸਿੱਖੋ ! ਤੁਸੀਂ (ਮੇਰੇ) ਸਾਡੇ (ਭਾਈ) ਭਰਾ ਹੋ। ਉਸ ਹਰੀ ਅਕਾਲ ਪੁਰਖ ਦੇ ਨਾਮ ਨੂੰ (ਬੋਲਹੁ) ਬੋਲਣਾ ਕਰੋ ਭਾਵ ਜਪਣਾ ਕਰੋ।

**ਨੋਟ :** ਸਤਿਗੁਰੂ ਸਾਹਿਬ ਜੀ ਨੇ ਇੱਥੇ ਭਾਈ ਕਹਿ ਕੇ ਏਕਤਾ ਦਰਸਾਈ ਹੈ ਕਿ ਆਪਾਂ ਸਾਰੇ ਹੀ ਗੁਰਭਾਈ ਹਾਂ। ਪਰ ਕੁਝ ਲੋਕ ਹਉਮੈ ਕਰਕੇ ਆਪਣੇ ਆਪ ਨੂੰ ਸੰਤ ਮਹਾਤਮਾ ਕਹਾਉਂਦੇ ਹਨ। ਪਰ ਗੁਰਾਂ ਨੇ ਕਿਰਪਾ ਕਰਕੇ ਇੱਥੇ ਸਮਾਨਤਾ ਦਿੱਤੀ ਹੈ।

## ਹਰਿ ਬੋਲਤ; ਸਭ ਪਾਪ ਲਹਿ ਜਾਈ ॥੧॥ ਰਹਾਉ ॥

ਹੇ ਭਾਈ ! ਹਰੀ ਦਾ ਨਾਮ (ਬੋਲਤ) ਬੋਲਣ ਭਾਵ ਜਪਣ ਕਰਕੇ ਜਨਮ-ਜਨਮਾਂਤਰਾਂ ਦੇ ਇਕੱਠੇ ਹੋਏ ਜਿਤਨੇ ਵੀ ਪਾਪ ਤੇ ਸੰਚਿਤ ਕਰਮ ਹਨ, (ਸਭ) ਸਾਰੇ ਹੀ (ਲਹਿ) ਲਹਿ ਜਾਂਦੇ ਭਾਵ ਨਾਸ਼ ਹੋ ਜਾਂਦੇ ਹਨ।

## ਜਬ ਗੁਰੁ ਮਿਲਿਆ; ਤਬ ਮਨੁ ਵਸਿ ਆਇਆ ॥

(ਜਬ) ਜਦੋਂ ਅਸੀਂ (ਗੁਰੁ) ਸਤਿਗੁਰਾਂ ਦੇ ਨਾਲ (ਮਿਲਿਆ) ਮਿਲਣਾ ਕੀਤਾ (ਤਬ) ਤਦੋਂ ਗੁਰਾਂ ਦੀ ਕਿਰਪਾ ਦੁਆਰਾ ਪਾਰੇ ਵਰਗਾ ਇਹ ਚੰਚਲ ਮਨ ਵੱਸ ਵਿੱਚ (ਆਇਆ) ਆ ਗਿਆ। ਜੋ ਪਹਿਲਾਂ ਟਿਕਦਾ ਨਹੀਂ ਸੀ।

## ਧਾਵਤ ਪੰਚ ਰਹੇ; ਹਰਿ ਧਿਆਇਆ ॥

ਜਦੋਂ ਅਸੀਂ ਹਰੀ ਅਕਾਲ ਪੁਰਖ ਨੂੰ (ਧਿਆਇਆ) ਧਿਆਉਣਾ ਕੀਤਾ ਤਾਂ ਵਿਸ਼ਿਆ ਦੇ ਪਿੱਛੇ (ਧਾਵਤ)

ਦੌੜਨ ਵਾਲੇ (ਪੰਚ) ਪੰਜ ਗਿਆਨ ਇੰਦਰੇ ਵੀ (ਰਹੇ) ਰਹਿ ਗਏ ਭਾਵ ਵਿਸ਼ਿਆਂ ਪਿੱਛੇ ਦੌੜਨ ਵੱਲੋਂ ਹਟ ਗਏ।

**ਅਥਵਾ :** ਜਦੋਂ ਹਰੀ ਪ੍ਰਮੇਸਰ ਨੂੰ ਧਿਆਉਣਾ ਕੀਤਾ ਤਾਂ ਜਿਹੜੇ ਕਾਮ, ਕ੍ਰੋਧ ਆਦਿਕ ਪੰਜੇ ਵਿਕਾਰ ਹਿਰਦੇ ਅੰਦਰ (ਧਾਵਤ) ਦੌੜਦੇ ਸੀ, ਅਸੀਂ ਇਨ੍ਹਾਂ ਤੋਂ (ਰਹੇ) ਰਹਿਤ ਹੋ ਗਏ।

## ਅਨਦਿਨੁ; ਨਗਰੀ ਹਰਿ ਗੁਣ ਗਾਇਆ ॥੨॥

ਜਦੋਂ ਅਸੀਂ (ਅਨਦਿਨੁ) ਦਿਨ-ਰਾਤ (ਹਰਿ) ਹਰੀ ਅਕਾਲ ਪੁਰਖ ਦੇ (ਗੁਣ) ਗੁਣਾਂ ਨੂੰ ਗਾਇਆ ਤਾਂ ਸਾਡੀ ਦੇਹ ਗੁਰੂ ਸਾਹਿਬ ਜੀ ਦੀ, ਪ੍ਰਮੇਸਰ ਦੀ ਨਗਰੀ ਬਣ ਗਈ। ਫਿਰ ਇਸ ਦੇਹ ਵਿੱਚ ਵਿਕਾਰਾਂ ਲਈ ਕੋਈ ਗੁੰਜਾਇਸ਼ ਭਾਵ ਥਾਂ ਨਹੀਂ ਰਹੀ।

## ਸਤਿਗੁਰ ਪਗ ਧੂਰਿ; ਜਿਨਾ ਮੁਖਿ ਲਾਈ ॥

ਹੇ ਭਾਈ! ਜਿੰਨ੍ਹਾਂ ਭਾਗਾਂ ਵਾਲਿਆਂ ਨੇ ਸਤਿਗੁਰੂ ਸਾਹਿਬ ਜੀ ਦੇ (ਪਗ) ਚਰਨਾਂ ਕਮਲਾਂ ਦੀ (ਧੂਰਿ) ਧੂੜੀ ਆਪਣੇ ਮੁਖ ਤੇ, ਮੱਥੇ ਤੇ (ਲਾਈ) ਲਾਉਣਾ ਕੀਤੀ ਹੈ, ਭਾਵ ਜਿੰਨ੍ਹਾਂ ਦੇ ਹਿਰਦੇ ਅੰਦਰ ਸ਼ਰਧਾ ਜਾਗ ਪਈ ਹੈ।

## ਤਿਨ ਕੂੜ ਤਿਆਗੇ; ਹਰਿ ਲਿਵ ਲਾਈ ॥

(ਤਿਨ) ਉਹਨਾਂ ਨੇ (ਕੂੜ) ਝੂਠੇ ਪਦਾਰਥਾਂ ਦਾ ਮੋਹ (ਤਿਆਗੇ) ਛੱਡ ਦਿੱਤਾ **ਵਾ:** (ਕੂੜ) ਝੂਠ ਬੋਲਣਾ (ਤਿਆਗੇ) ਛੱਡ ਦਿੱਤਾ ਹੈ ਅਤੇ ਹਰੀ ਅਕਾਲ ਪੁਰਖ ਦੇ ਨਾਮ ਵਿੱਚ (ਲਿਵ) ਸੁਰਤਿ (ਲਾਈ) ਲਾਉਣਾ ਕੀਤੀ ਹੈ।

## ਤੇ ਹਰਿ ਦਰਗਹ; ਮੁਖ ਊਜਲ ਭਾਈ ॥੩॥

ਹੇ ਭਾਈ! (ਤੇ) ਉਹਨਾਂ ਦੇ ਮੁਖ (ਹਰਿ) ਹਰੀ ਦੇ (ਦਰਗਹ) ਦਰਗਾਹ ਵਿੱਚ ਵੀ (ਊਜਲ) ਉੱਜਲੇ ਹਨ ਅਤੇ ਇਸ ਲੋਕ ਵਿੱਚ ਵੀ ਉਜਲੇ ਹਨ।

## ਗੁਰ ਸੇਵਾ; ਆਪਿ ਹਰਿ ਭਾਵੈ ॥

(ਗੁਰ) ਗੁਰਾਂ ਦੀ ਸੇਵਾ ਕਰਨੀ ਹਰੀ ਪ੍ਰਮੇਸਰ ਨੂੰ ਆਪ (ਭਾਵੈ) ਚੰਗੀ ਲਗਦੀ ਹੈ।

**ਅਥਵਾ :** (ਹਰਿ) ਵਿਸ਼ਨੂੰ ਭਗਵਾਨ ਨੂੰ **ਵਾ:** (ਹਰਿ) ਹਰੀ ਦੇ ਰੂਪ ਸ੍ਰੀ ਰਾਮਚੰਦਰ ਜੀ ਨੂੰ ਆਪ ਗੁਰਾਂ ਦੀ ਸੇਵਾ ਕਰਨੀ (ਭਾਵੈ) ਚੰਗੀ ਲਗਦੀ ਹੈ। ਜਿਵੇਂ ਸ੍ਰੀ ਰਾਮਚੰਦਰ ਜੀ ਵਸ਼ਿਸ਼ਟ ਮੁਨੀ ਦੀ ਆਪ ਸੇਵਾ ਕਰਿਆ ਕਰਦੇ ਸਨ।

## ਸਾਖੀ—ਵਸ਼ਿਸ਼ਟ ਮੁਨੀ ਤੇ ਸ੍ਰੀ ਰਾਮ ਚੰਦਰ ਜੀ ਦੀ

ਜਿਸ ਵਕਤ ਵਸ਼ਿਸ਼ਟ ਮੁਨੀ ਜੀ ਤੋਂ ਸ੍ਰੀ ਰਾਮ ਚੰਦਰ ਜੀ ਉਪਦੇਸ਼ ਲੈਣ ਵਾਸਤੇ ਉਹਨਾਂ ਦੇ ਪਾਸ ਗਏ ਸਨ ਤਾਂ ਵਸ਼ਿਸ਼ਟ ਜੀ ਦੀ ਸਮਾਧੀ ਲੱਗੀ ਹੋਣ ਕਰਕੇ ਰਾਮ ਚੰਦਰ ਜੀ ਉਹਨਾਂ ਦੇ ਦਰ ਦੇ ਸਾਹਮਣੇ ਜਾ ਕੇ ਇੱਕ ਪਹਿਰ ਖੜੇ ਰਹੇ ਸਨ। ਜਦੋਂ ਵਸ਼ਿਸ਼ਟ ਜੀ ਦੀ ਸਮਾਧੀ ਖੁੱਲੀ ਕਿ ਰਾਮ ਚੰਦਰ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਕਿਉਂ ਹੱਥ ਜੋੜ ਕੇ ਖੜ੍ਹੇ ਹੋ। ਤੁਸੀਂ ਤਾਂ ਵਿਸ਼ਨੂੰ ਦਾ ਅਵਤਾਰ ਹੋ। ਤਾਂ ਰਾਮ ਚੰਦਰ ਜੀ ਕਹਿਣ ਲੱਗੇ, "ਮਹਾਰਾਜ! ਅਸੀਂ ਤਾਂ ਆਪ ਜੀ ਪਾਸੋਂ ਉਪਦੇਸ਼ ਲੈਣ ਵਾਸਤੇ ਆਏ ਹਾਂ। ਉਸ ਵਕਤ ਵਸ਼ਿਸ਼ਟ ਜੀ ਨੇ ੬੪ ਦਿਨਾਂ ਵਿੱਚ ਰਾਮ ਚੰਦਰ ਜੀ ਨੂੰ ਵਸ਼ਿਸ਼ਟ ਪੁਰਾਣ ਸੁਣਾਇਆ ਸੀ।

## ਕ੍ਰਿਸਨੁ ਬਲਭਦ੍ਰ; ਗੁਰ ਪਗ ਲਗਿ ਧਿਆਵੈ ॥

(ਬਲਭੱਦ੍ਰ ਬੋਲੋ)

ਕ੍ਰਿਸਨ ਭਗਵਾਨ ਅਤੇ ਉਹਨਾਂ ਦਾ ਭਰਾ (ਬਲਭਦ੍ਰ) ਬਲਰਾਮ ਵੀ ਆਪਣੇ (ਗੁਰ) ਗੁਰੂ ਦੁਰਬਾਸਾ, ਅਤੇ ਸੰਦੀਪਨ ਦੇ (ਪਗ) ਚਰਨੀਂ ਲਗ ਕੇ ਹਰੀ ਦੇ ਨਾਮ ਨੂੰ (ਧਿਆਵੈ) ਧਿਆਉਂਦੇ ਰਹੇ ਹਨ। ਦੁਰਬਾਸ਼ਾ ਰਿਖੀ ਦੀ ਆਗਿਆ ਮੰਨਦੇ ਰਹੇ ਹਨ।
ਕ੍ਰਿਸ਼ਨ ਭਗਵਾਨ ਜੀ ਤੇ ਬਲਭਦ੍ਰ ਦੋਵਾਂ ਨੇ ਆਪਣੇ ਗੁਰੂ ਦੁਰਬਾਸਾ ਰਿਖੀ ਪਾਸੋਂ ਮੰਤ੍ਰ ਲਿਆ ਸੀ ਅਤੇ ਉਸਦੀ ਆਗਿਆ ਮੰਨਦੇ ਰਹੇ ਸਨ। ਫਿਰ ਇਨ੍ਹਾਂ ਦੋਵਾਂ ਨੇ ੬੪ ਦਿਨਾਂ ਵਿਚ ਸੰਦੀਪਨ ਜੀ ਪਾਸੋਂ ਸ਼ਸ਼ਤ੍ਰ ਵਿਦਿਆ ਸਿੱਖੀ ਸੀ। ਜਦੋਂ ਸੰਦੀਪਨ ਜੀ ਕਾਂਸ਼ੀ ਵਿਖੇ ਆਏ ਤਾਂ ਕ੍ਰਿਸ਼ਨ ਭਗਵਾਨ ਤੇ ਬਲਭਦ੍ਰ ਉਹਨਾਂ ਦੀਆਂ ਗਊਆ ਚਾਰਦੇ ਰਹੇ ਸਨ।

**ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥੨॥** (ਅੰਗ: ੧੨੬੩)

ਉਸ ਸਮੇਂ ਸੁਦਾਮਾ ਵੀ ਉਹਨਾਂ ਦੇ ਨਾਲ ਹੀ ਪੜ੍ਹਿਆ ਕਰਦਾ ਸੀ ਅਤੇ ਇਹ ਆਪਣੇ ਗੁਰੂ ਦੀ ਪ੍ਰਸੰਨਤਾ ਲਈ ਰਸੋਈ ਵਾਸਤੇ ਵਣਾਂ ਭਾਵ ਜੰਗਲਾਂ ਵਿੱਚੋਂ ਲੱਕੜਾਂ ਇਕੱਠੀਆਂ ਕਰਕੇ ਲਿਆਉਂਦੇ ਸਨ, ਸੋ ਇਸ ਪ੍ਰਕਾਰ ਗੁਰੂ ਦੀ ਵਡਿਆਈ ਅਵਤਾਰਾਂ ਨਾਲੋਂ ਵੀ ਵੱਡੀ ਹੈ, ਕਿਉਂਕਿ ਅਵਤਾਰਾਂ ਨੂੰ ਵੀ ਗੁਰਾਂ ਦੇ ਅੱਗੇ ਝੁਕਣਾ ਪੈਂਦਾ ਹੈ।

## ਨਾਨਕ, ਗੁਰਮੁਖਿ; ਹਰਿ ਆਪਿ ਤਰਾਵੈ ॥੪॥੫॥੪੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿਹੜਾ ਗੁਰਾਂ ਦੁਆਰਾ ਗੁਰਮੁਖ ਬਣੇ ਹਨ, ਉਹਨਾਂ ਨੂੰ (ਹਰਿ) ਹਰੀ ਅਕਾਲ ਪੁਰਖ ਆਪ ਹੀ (ਤਰਾਵੈ) ਤਾਰ ਦਿੰਦਾ ਹੈ। **ਵਾ:** ਹਰੀ ਪ੍ਰਮੇਸਰ ਗੁਰਮੁਖਾਂ ਦੇ ਰਾਹੀਂ **ਵਾ:** (ਗੁਰਮੁਖਿ) ਮੁਖੀ ਗੁਰਾਂ ਦੁਆਰਾ ਸੰਸਾਰ ਦੇ ਜੀਵਾਂ ਨੂੰ ਆਪ ਹੀ ਤਾਰਦਾ ਹੈ। **ਵਾ:** ਜਿੰਨ੍ਹਾਂ ਗੁਰਮੁਖਾਂ ਦੇ ਜੀਵਨ ਜਹਾਜ ਦੀ ਨਿਆਈਂ ਬਣ ਜਾਂਦੇ ਹਨ। ਉਹ ਆਪ ਤਰਦੇ ਹਨ ਅਤੇ ਹੋਰਨਾਂ ਨੂੰ (ਤਰਾਵੈ) ਤਾਰ ਦਿੰਦੇ ਹਨ।

**ਆਪਿ ਮੁਕਤੁ ਮੁਕਤੁ ਕਰੈ ਸੰਸਾਰ ॥** (ਅੰਗ: ੨੯੫)

## ਗਉੜੀ ਗੁਆਰੇਰੀ ਮਹਲਾ ੪ ॥

ਸਤਿਗੁਰੂ ਸਾਹਿਬ ਜੀ ਸਾਰਿਆਂ ਰੂਪਾਂ ਵਿੱਚ ਹਰੀ ਨੂੰ ਕਥਨ ਕਰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਹਰਿ ਆਪੇ ਜੋਗੀ; ਡੰਡਾਧਾਰੀ ॥

ਹੇ ਭਾਈ! (ਹਰਿ) ਹਰੀ (ਆਪੇ) ਆਪ ਹੀ ਜੋਗ ਸਾਧਨਾਂ ਕਰਨ ਵਾਲਾ ਜੋਗੀ ਹੈ ਅਤੇ (ਡੰਡਾ ਧਾਰੀ) ਤ੍ਰਿਡੰਡ ਨੂੰ ਧਾਰਨ ਕਰਨ ਵਾਲਾ ਸੰਨਿਆਸੀ ਹੈ। ਲੋਟਾ-ਸੋਟਾ ਤੇ ਲੰਗੋਟਾ, ਇਹ ਤਿੰਨ ਨਿਸ਼ਾਨੀਆਂ ਤ੍ਰਿਡੰਡੀ ਸੰਨਿਆਸੀਆਂ ਦੀਆਂ ਹਨ।

**ਅਥਵਾ :** ਹਰੀ ਆਪ ਹੀ ਆਪਣੇ ਸਰੂਪ ਵਿੱਚ (ਜੋਗੀ) ਜੁੜਿਆ ਹੋਇਆ ਸਮਾਧੀ ਲਾਉਣ ਵਾਲਾ ਜੀਵਨ ਮੁਕਤ ਹੈ ਅਤੇ (ਡੰਡਾ ਧਾਰੀ) ਲੋਕ ਦੰਡ, ਦੇਵ ਦੰਡ, ਪਿਤਰ ਦੰਡ ਨੂੰ ਧਾਰਨ ਕਰਾਉਣ ਵਾਲਾ ਭਾਵ ਦੰਡ ਦੇਣ ਵਾਲਾ ਈਸ਼ਰ ਰੂਪ ਵੀ ਉਹ ਆਪ ਹੀ ਹੈ।

**ਅਥਵਾ :** ਹਰੀ ਆਪ ਹੀ ਸਾਰਿਆਂ ਜੀਵਾਂ ਵਿੱਚ (ਜੋਗੀ) ਜੁੜਿਆ ਹੋਇਆ ਹੈ ਅਤੇ ਆਪ ਹੀ ਧਰਮ ਰਾਜਾ ਰੂਪ ਹੋ ਕੇ ਡੰਡਾ ਧਾਰੀ ਹੈ। **ਵਾ:** ਜਿਵੇਂ ਰਾਜੇ ਲੋਕ ਰਾਜਨੀਤੀ ਦੁਆਰਾ ਦੰਡ ਦੇ ਕੇ ਆਪਣੀ ਪਰਜਾ ਨੂੰ ਆਪਣੇ ਆਸਰੇ ਧਾਰਨ ਕਰਦੇ ਹਨ, ਇਉਂ ਈਸ਼ਰ ਆਪ ਹੀ ਆਪਣੇ ਹੁਕਮ ਵਿੱਚ ਜੰਮਣ-ਮਰਨ ਆਦਿਕਾਂ ਦਾ ਡੰਡ ਦੇ ਕੇ ਸਾਰਿਆਂ ਨੂੰ ਆਪਣੇ ਅਧੀਨ ਰੱਖਣ ਵਾਲਾ ਹੈ। **ਵਾ:** ਹਰੀ ਆਪ ਹੀ ਹੁਕਮ ਰੂਪ (ਡੰਡਾ) ਡੰਡੇ ਨੂੰ (ਧਾਰੀ) ਧਾਰਨ ਕਰਨ ਵਾਲਾ ਹੈ **ਵਾ:** ਨਰ ਰੂਪ (ਡੰਡਾ) ਡੰਡੇ ਨੂੰ ਹੱਥ ਵਿੱਚ ਪਕੜ ਕੇ ਅਧੀਨ ਰੱਖਣਾ ਵਾਲਾ ਹੈ। **ਵਾ:** ਮਨ ਰੂਪ ਡੰਡੇ ਨੂੰ ਹੱਥ ਵਿਚ ਪਕੜ ਕੇ ਇਕਾਗਰ ਕਰਾਉਣ ਵਾਲਾ ਭਾਵ ਮਨ ਨੂੰ ਰੋਕ ਕੇ ਰੱਖਣ ਵਾਲਾ ਹੈ। **ਵਾ:** ਜਿਵੇਂ ਤੇਸੇ ਨਾਲ ਖੁੰਘੀਆਂ ਲਾਹ ਕੇ ਸਾਫ ਕੀਤਾ ਹੋਇਆ ਸਿੱਧਾ ਡੰਡਾ ਹੱਥ ਵਿੱਚ ਪਕੜਿਆ ਹੋਵੇ ਤਾਂ ਉਹ ਡੰਡਾ ਪਸ਼ੂਆਂ ਤੇ ਕੁੱਤੇ ਆਦਿਕਾਂ ਤੋਂ ਰੱਖਿਆ ਕਰਦਾ ਹੈ ਤਿਵੇਂ ਹੀ ਹਰੀ ਨੇ ਆਪ ਹੀ ਜਗਿਆਸੂ ਰੂਪ ਹੋ ਕੇ ਮਨ ਰੂਪ (ਡੰਡਾ ਧਾਰੀ) ਧਾਰਿਆ ਹੋਇਆ ਹੈ ਅਤੇ ਵਿਚਾਰ ਰੂਪ ਤੇਸੇ ਨਾਲ ਮਨ ਰੂਪ ਡੰਡੇ ਦੀਆਂ ਰਾਗ ਦਵੈਖ ਰੂਪ ਖੁੰਘੀਆਂ ਲਾਹ ਕੇ ਭੇਦ ਵਾਦੀ ਪਸ਼ੂਆਂ ਨੂੰ ਅਤੇ ਲੋਭ ਰੂਪ ਕੂਕਰਾਂ ਨੂੰ ਹਟਾਉਣ ਵਾਸਤੇ ਸਿੱਧਾ ਕੀਤਾ ਹੋਇਆ ਹੈ, ਭਾਵ ਪ੍ਰਮੇਸਰ ਦੇ ਸਨਮੁਖ ਕੀਤਾ ਹੋਇਆ ਹੈ।

## ਹਰਿ ਆਪੇ ਰਵਿ ਰਹਿਆ; ਬਨਵਾਰੀ ॥

ਸੰਸਾਰ ਰੂਪ (ਬਨ) ਬਾਗ ਦਾ (ਵਾਰੀ) ਵਾਲੀ ਮਾਲਕ ਹਰੀ ਪ੍ਰਮੇਸਰ ਆਪ ਹੀ ਸਾਰੇ ਥਾਂ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ।

## ਹਰਿ ਆਪੇ, ਤਪੁ ਤਾਪੈ; ਲਾਇ ਤਾਰੀ ॥੧॥

(ਹਰਿ) ਹਰੀ (ਆਪੇ) ਆਪ ਹੀ (ਤਾਰੀ) ਸਮਾਧੀ (ਲਾਇ) ਲਾ ਕੇ ਤਪ ਨੂੰ (ਤਾਪੈ) ਤਪਾਉਣ ਵਾਲਾ ਭਾਵ ਤਪ ਕਰਨ ਵਾਲਾ ਹੈ।

ਜਿਵੇਂ ਦਸਵੇਂ ਪਾਤਸ਼ਾਹ ਜੀ ਨੇ ਆਪ ਹੀ ਸਤਿਜੁਗ ਵਿੱਚ ਸਰਗੁਣ ਸਰੂਪ ਧਾਰ ਕੇ ਹਜ਼ੂਰ ਸਾਹਿਬ ਵਾਲੇ ਸਥਾਨ ਤੇ ਤਪ ਕੀਤਾ ਸੀ ਅਤੇ ਜਦੋਂ ਉੱਥੇ ਇੱਕ ਲੱਖ ਗਊਆਂ ਦਾ ਕਤਲ ਕਰਨ ਵਾਸਤੇ ਕਸਾਈ ਤਿਆਰ ਹੋਏ ਤਾਂ ਫਿਰ ਉਹਨਾਂ ਕਸਾਈਆਂ ਨੂੰ ਮਾਰ ਕੇ ਮਹਾਰਾਜ ਸਾਹਿਬ ਜੀ ਨੇ ਉਸ ਅਸਥਾਨ 'ਤੇ ਰਹਿ ਕੇ ੧੧੦੦ ਸੌਂ ਵਰ੍ਹੇ ਰਾਜ ਕੀਤਾ ਸੀ। ਇਉਂ ਆਪ ਜੀ ਦਾ ਨਾਮ ਦੁਸ਼ਟ ਦਮਨ ਪਿਆ ਸੀ। ਫਿਰ ਜਦੋਂ ਮਹਾਰਾਜ ਸਾਹਿਬ ਜੀ ਨੇ ਸ੍ਰੀ ਹੇਮਕੁੰਟ ਸਾਹਿਬ 'ਤੇ ਆ ਕੇ ਤਪ ਕੀਤਾ ਤਾਂ ਤਪ ਕਰਦਿਆਂ-ਕਰਦਿਆਂ ਸਰਗੁਣ ਤੇ ਨਿਰਗੁਣ ਇੱਕੋ ਰੂਪ ਹੀ ਗਏ।

**ਇਹ ਬਿਧਿ ਕਰਤ ਤਪਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥** *(ਬਚਿੱਤਰ ਨਾਟਕ)*

**ਅਥਵਾ :** ਹਰੀ ਆਪ ਹੀ (ਤਾਰੀ) ਤਾੜੀ ਭਾਵ ਸਮਾਧੀ (ਲਾਇ) ਲਾ ਕੇ ਚਿਤ ਦੀ ਇਕਾਗਰਤਾ ਰੂਪ ਤਪ ਨੂੰ (ਤਾਪੈ) ਤਪਾਉਣ ਵਾਲਾ ਹੈ।

**ਤਪ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਐ ॥** *(ਸ਼ਾਸ਼ਤ੍ਰ ਪ੍ਰਮਾਣ)*

**ਅਥਵਾ :** ਹਰੀ ਆਪ ਹੀ ਆਧੀ, ਬਿਆਧੀ, ਉਪਾਧੀ ਆਦਿ (ਤਪੁ) ਤਾਪਾਂ ਨੂੰ (ਤਾਪੈ) ਤਪਾਉਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈ ਅਤੇ ਆਪ ਹੀ ਆਪਣੇ ਸਰੂਪ ਵਿੱਚ (ਤਾਰੀ) ਸਮਾਧੀ (ਲਾਇ) ਲਾਉਣ ਵਾਲਾ ਹੈ।

## ਐਸਾ ਮੇਰਾ ਰਾਮੁ; ਰਹਿਆ ਭਰਪੂਰਿ ॥

(ਐਸਾ) ਅਜਿਹਾ ਮੇਰਾ (ਰਾਮੁ) ਪ੍ਰਮੇਸਰ ਸਾਰੇ (ਭਰਪੂਰਿ) ਵਿਆਪਕ ਹੋ (ਰਹਿਆ) ਰਿਹਾ ਹੈ।

## ਨਿਕਟਿ ਵਸੈ; ਨਾਹੀ ਹਰਿ ਦੂਰਿ ॥੧॥ ਰਹਾਉ ॥

ਉਹ (ਹਰਿ) ਹਰੀ ਪ੍ਰਮੇਸਰ ਦੂਰ ਨਹੀਂ ਹੈ, ਉਹ ਤਾਂ ਸਾਖੀ ਰੂਪ ਹੋ ਕੇ ਸਾਰਿਆਂ ਦੇ (ਨਿਕਟਿ) ਨੇੜੇ ਹੀ (ਵਸੈ) ਵੱਸ ਰਿਹਾ ਹੈ।

## ਹਰਿ ਆਪੇ ਸਬਦੁ ਸੁਰਤਿ; ਧੁਨਿ ਆਪੇ ॥

(ਹਰਿ) ਹਰੀ ਪ੍ਰਮੇਸਰ (ਆਪੇ) ਆਪ ਹੀ ਸਬਦ ਰੂਪ ਹੈ ਅਤੇ ਸਬਦ ਦੀ (ਧੁਨਿ) ਧੁਨੀ ਨੂੰ ਉਚਾਰਨ ਵਾਲਾ ਗੁਰੂ ਰੂਪ ਵੀ ਆਪ ਹੀ ਹੈ। ਫਿਰ ਉਸ ਸ਼ਬਦ ਵਿੱਚ ਜੋ ਜਗਿਆਸੂ ਦੀ ਸੁਰਤ ਜੁੜੀ ਹੋਈ ਹੈ, ਉਹ ਵੀ ਹਰੀ ਆਪ ਹੀ ਹੈ।

**ਅਥਵਾ :** (ਹਰਿ) ਹਰੀ ਆਪ ਹੀ (ਸਬਦੁ) ਬ੍ਰਹਮ ਰੂਪ ਹੈ, ਆਪ ਹੀ (ਸੁਰਤਿ) ਸ੍ਰੁਤੀ, ਸਿਮ੍ਰਤੀ ਰੂਪ ਹੈ ਅਤੇ ਆਪ ਹੀ ਬ੍ਰਹਮਾ ਆਦਿਕਾਂ ਦੇ ਰਾਹੀਂ ਸੁੰਦਰ (ਧੁਨਿ) ਧੁਨੀਆਂ ਨੂੰ ਉਚਾਰਨ ਕਰਨ ਵਾਲਾ ਹੈ।

**ਅਥਵਾ :** ਹਰੀ ਆਪ ਹੀ (ਸਬਦੁ) ਬ੍ਰਹਮ ਹੈ ਆਪ ਹੀ (ਸੁਰਤਿ) ਸ੍ਰੋਤਾ ਭਾਵ ਅਧਿਕਾਰੀ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਬਾਣੀ ਦੀ (ਧੁਨਿ) ਧੁਨੀ ਨੂੰ ਉਚਾਰਨ ਵਾਲਾ ਹੈ।

## ਹਰਿ ਆਪੇ ਵੇਖੈ; ਵਿਗਸੈ ਆਪੇ ॥

(ਹਰਿ) ਹਰੀ ਪ੍ਰਮੇਸਰ ਆਪ ਹੀ ਆਪਣੇ-ਆਪ ਨੂੰ (ਵੇਖੈ) ਦੇਖਣ ਵਾਲਾ ਹੈ ਅਤੇ ਆਪ ਹੀ ਤੱਤ ਬੇਤਾ ਹੋ ਕੇ (ਆਪੇ) ਆਪਣੇ ਸਰੂਪ ਨੂੰ ਵੇਖ ਕੇ (ਵਿਗਸੈ) ਖਿੜਦਾ ਹੈ।

## ਹਰਿ ਆਪਿ ਜਪਾਇ; ਆਪੇ ਹਰਿ ਜਾਪੇ ॥੨॥

(ਹਰਿ) ਹਰੀ ਪ੍ਰਮੇਸਰ ਆਪ ਹੀ ਗੁਰੂ ਸਰੂਪ ਹੋ ਕੇ ਨਾਮ (ਜਪਾਇ) ਜਪਾਉਂਦਾ ਹੈ ਅਤੇ ਹਰੀ ਆਪ ਹੀ ਸਿੱਖ ਹੋ ਕੇ ਨਾਮ ਨੂੰ (ਜਾਪੇ) ਜਪਦਾ ਹੈ।

## ਹਰਿ ਆਪੇ ਸਾਰਿੰਗ; ਅੰਮ੍ਰਿਤਧਾਰਾ ॥

ਹਰੀ ਪ੍ਰਮੇਸਰ (ਆਪੇ) ਆਪ ਹੀ (ਸਾਰਿੰਗ) ਬਬੀਹੇ ਦੀ ਨਿਆਈਂ ਹੈ ਅਤੇ ਬੱਦਲਾਂ ਵਿੱਚੋਂ ਵਰਸਣ ਵਾਲੀ ਅੰਮ੍ਰਿਤਧਾਰਾ ਭਾਵ ਸਵਾਂਤੀ ਬੂੰਦ ਵੀ ਆਪ ਹੀ ਹੈ।

**ਅਥਵਾ :** ਹਰੀ ਆਪ ਹੀ ਜਗਿਆਸੂ ਰੂਪ (ਸਾਰਿੰਗ) ਬਬੀਹਾ ਹੈ ਅਤੇ ਬ੍ਰਹਮਨੰਦ ਰੂਪ (ਅੰਮ੍ਰਿਤਧਾਰਾ) ਅੰਮ੍ਰਿਤ ਦੀਆਂ ਧਾਰਾਂ ਨੂੰ ਵਰਸਾਉਣ ਵਾਲੇ ਬੱਦਲ ਰੂਪ ਸ਼੍ਰੀ ਗੁਰੂ ਨਾਨਕ ਦੇਵ ਜੀ ਵੀ ਆਪ ਹੀ ਹੈ।

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥**

**ਜਿਨਿ ਪੀਤੀ ਤਿਸੁ ਮੋਖ ਦੁਆਰ ॥੫॥** (ਅੰਗ: ੧੨੭੫)

**ਵਾ:** (ਅੰਮ੍ਰਿਤਧਾਰਾ) ਬ੍ਰਹਮਕਾਰ ਬਿਰਤੀ ਵਿਚ ਪਰਗਟ ਹੋਣ ਵਾਲਾ ਵੀ ਉਹ ਆਪ ਹੀ ਹੈ।

## ਹਰਿ ਅੰਮ੍ਰਿਤੁ ਆਪਿ; ਪੀਆਵਣਹਾਰਾ ॥

ਹਰੀ ਪ੍ਰਮੇਸਰ ਆਪ ਹੀ ਅੰਮ੍ਰਿਤ ਨਾਮ ਰੂਪ ਹੈ ਅਤੇ ਆਪ ਹੀ ਸਤਿਗੁਰੂ ਰੂਪ ਹੋ ਕੇ ਅੰਮ੍ਰਿਤ ਨਾਮ ਨੂੰ (ਪੀਆਵਣਹਾਰਾ) ਪਿਆਉਣ ਵਾਲਾ ਹੈ।

**ਅਥਵਾ :** ਹਰੀ ਆਪ ਹੀ ਅੰਮ੍ਰਿਤ ਰੂਪ ਹੈ ਤੇ ਆਪ ਹੀ ਸ੍ਰੀ ਗੁਰੂ ਗੋਬਿੰਦ ਸਾਹਿਬ ਸਰੂਪ ਧਾਰ ਕੇ, ਪੰਜਾਂ ਪਿਆਰਿਆਂ ਦੇ ਸੀਸ ਲੈ ਕੇ ਪੰਜ ਪਿਆਰਿਆਂ ਨੂੰ, ਤੇ ਸਿੱਖਾਂ ਨੂੰ ਅੰਮ੍ਰਿਤ (ਪੀਆਵਣਹਾਰਾ) ਪਿਆਉਣ ਵਾਲਾ ਹੈ। ਫਿਰ ਆਪ ਹੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪੀਣ ਵਾਲਾ ਹੈ।

**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥** *(ਵਾਰ: ੪੧ : ਪਉੜੀ ੧)*

## ਹਰਿ ਆਪਿ ਕਰੇ; ਆਪੇ ਨਿਸਤਾਰਾ ॥੩॥

ਹਰੀ ਆਪ ਹੀ ਜਗਤ ਨੂੰ ਪੈਦਾ (ਕਰੇ) ਕਰਦਾ ਹੈ। ਆਪ ਹੀ ਸਿੱਖ ਹੋ ਕੇ ਜਾਪ ਕਰਦਾ, ਭਗਤੀ ਕਰਦਾ ਹੈ ਅਤੇ ਫਿਰ ਆਪ ਹੀ ਗੁਰੂ ਰੂਪ ਹੋ ਕੇ ਸੰਸਾਰ ਤੋਂ (ਨਿਸਤਾਰਾ) ਤਾਰਨਾ ਕਰਦਾ ਹੈ ਭਾਵ ਮੁਕਤ ਕਰ ਦਿੰਦਾ ਹੈ।

## ਹਰਿ ਆਪੇ ਬੇੜੀ; ਤੁਲਹਾ ਤਾਰਾ ॥

ਹਰੀ ਪ੍ਰਮੇਸਰ (ਆਪੇ) ਆਪ ਹੀ ਬੇੜੀ ਰੂਪ ਹੈ, ਆਪ ਹੀ ਤੁਲਹਾ ਰੂਪ ਹੈ ਅਤੇ ਆਪ ਹੀ (ਤਾਰਾ) ਜਹਾਜ ਰੂਪ ਹੈ।

**ਅਥਵਾ :** ਜਿਵੇਂ ਨਦੀ ਵਿੱਚੋਂ ਲੰਘਣ ਵਾਸਤੇ ਬੇੜੀ ਹੁੰਦੀ ਹੈ, ਨਾਲਿਆਂ ਵਿੱਚੋਂ ਲੰਘਣ ਵਾਸਤੇ ਤੁਲਹਾ ਹੁੰਦਾ ਹੈ ਅਤੇ ਸਮੁੰਦਰਾਂ ਵਿੱਚੋਂ ਲੰਘਣ ਵਾਸਤੇ ਜਹਾਜ ਹੁੰਦਾ ਹੈ। ਇਸੇ ਪ੍ਰਕਾਰ ਆਸਾ ਰੂਪ ਨਦੀ ਦੋਂ ਪਾਰ ਕਰਨ ਵਾਸਤੇ ਭਗਤੀ ਰੂਪ ਬੇੜੀ ਵੀ ਆਪ ਹੀ ਹੈ। ਰਾਗ-ਦ੍ਵੈਸ਼ ਰੂਪ ਨਾਲਿਆਂ **ਵਾ:** ਸੰਕਲਪ ਵਿਕਲਪ ਰੂਪ ਨਾਲਿਆਂ ਤੋਂ ਪਾਰ ਕਰਨ ਵਾਸਤੇ ਪ੍ਰੇਮ ਰੂਪ ਤੁਲਹਾ ਵੀ ਹਰੀ ਆਪ ਹੀ ਹੈ ਅਤੇ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਸਤੇ ਨਾਮ ਰੂਪ (ਤਾਰਾ) ਜਹਾਜ ਵੀ ਹਰੀ ਆਪ ਹੀ ਹੈ।

## ਹਰਿ ਆਪੇ; ਗੁਰਮਤੀ ਨਿਸਤਾਰਾ ॥

ਹਰੀ ਪ੍ਰਮੇਸਰ (ਆਪੇ) ਆਪ ਹੀ (ਗੁਰਮਤੀ) ਗੁਰਮਤਿ ਨੂੰ ਦੇਣ ਵਾਲਾ ਹੈ ਅਤੇ ਆਪ ਹੀ (ਗੁਰਮਤੀ) ਗੁਰਮਤੀਆਂ ਭਾਵ ਗੁਰਮੱਤ ਨੂੰ ਧਾਰਨ ਕਰਨ ਵਾਲਿਆਂ ਦੇ ਤਾਈਂ ਸੰਸਾਰ ਸਮੁੰਦਰ ਤੋਂ (ਨਿਸਤਾਰਾ) ਤਾਰਨ ਵਾਲਾ ਹੈ।

## ਹਰਿ ਆਪੇ ਨਾਨਕ; ਪਾਵੈ ਪਾਰਾ ॥੪॥੬॥੪੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ (ਆਪੇ) ਆਪ ਹੀ ਆਪਣੇ ਪਾਰਾਵਾਰ ਨੂੰ ਪਉਣ ਵਾਲਾ ਹੈ, **ਵਾ:** ਪ੍ਰਮੇਸਰ ਆਪ ਹੀ ਆਪਦੇ ਰਚੇ ਹੋਏ ਜੀਵਾਂ ਦੇ ਪਾਰਾਵਾਰ ਨੂੰ ਪਾਉਣ ਵਾਲਾ ਹੈ।

**ਅਥਵਾ :** ਹਰੀ ਪ੍ਰਮੇਸਰ ਆਪ ਹੀ ਜਗਿਆਸੂ ਰੂਪ ਹੋ ਕੇ ਸੰਸਾਰ ਸਮੁੰਦਰ ਵਿੱਚੋਂ ਮੁਕਤੀ ਰੂਪ (ਪਾਰਾ) ਕਿਨਾਰੇ ਨੂੰ (ਪਾਵੈ) ਪਾਉਣ ਵਾਲਾ ਹੈ।

**ਅਥਵਾ :** (ਪਾਰਾ) ਪਰਾ ਰੂਪ ਜੋ ਬ੍ਰਹਮ ਹੈ

**ਯਹ ਨਹ ਯਹ ਨਹ ਯਹ ਨਹ ਹੋਈ ਇਸ ਤੇ ਪਰੇ ਸਤ ਹੈ ਸੋਈ।** *(ਸਾਸਤ੍ਰ ਪ੍ਰਮਾਣ)*

ਐਸੇ ਬ੍ਰਹਮ ਰੂਪ ਨੂੰ (ਪਾਵੈ) ਪਾਉਣ ਵਾਲਾ ਵੀ ਹਰੀ (ਆਪੇ) ਆਪ ਹੀ ਹੈ ਅਤੇ **"ਨਾਨਕ ਬ੍ਰਹਮ ਗਿਆਨੀ ਆਪ ਪਰਮੇਸੁਰ"** ਰੂਪ ਵੀ ਆਪ ਹੀ ਹੈ।

## ਗਉੜੀ ਬੈਰਾਗਣਿ ਮਹਲਾ ੪ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸਬਦ ਅੰਦਰ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਨ ਦਾ ਤਰੀਕਾ ਦੱਸਦੇ ਹਨ।

**ਸਾਹੁ ਹਮਾਰਾ ਤੂੰ ਧਣੀ; ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥**

ਹੇ ਪ੍ਰਮੇਸਰ ! ਤੂੰ (ਹਮਾਰਾ) ਸਾਡਾ ਸੱਚਾ (ਸਾਹੁ) ਸਾਹੂਕਾਰ ਅਤੇ (ਧਣੀ) ਮਾਲਕ ਹੈਂ। (ਜੈਸੀ) ਜਿਹੋ ਜਿਹੀ ਤੂੰ ਸ਼ਰਧਾ ਰੂਪ (ਰਾਸਿ) ਪੂੰਜੀ **ਵਾ:** ਭਗਤੀ ਰੂਪ (ਰਾਸਿ) ਪੂੰਜੀ (ਦੇਹਿ) ਦਿੰਦਾ ਹੈਂ, ਬਖਸ਼ਦਾ ਹੈਂ, (ਤੈਸੀ) ਉਹੋ ਜਿਹੀ ਪੂੰਜੀ ਹੀ (ਹਮ) ਅਸੀਂ ਜੀਵ (ਲੇਹਿ) ਲੈਂਦੇ ਹਾਂ। **ਵਾ:** (ਹਮ) ਤਮਾਮ ਜੀਵ (ਲੇਹਿ) ਲੈਂਦੇ ਹਨ।

**ਹਰਿ ਨਾਮੁ ਵਣੰਜਹ ਰੰਗ ਸਿਉ; ਜੇ ਆਪਿ ਦਇਆਲੁ ਹੋਇ ਦੇਹਿ ॥੧॥**

ਹੇ (ਹਰਿ) ਹਰੀ ਪ੍ਰਮੇਸਰ ! ਅਸੀਂ ਤਾਂ ਹੀ ਤੇਰੇ ਨਾਮ ਨੂੰ ਗੁਰਾਂ ਦੇ ਪਾਸੋਂ (ਰੰਗ) ਪ੍ਰੇਮ ਦੇ (ਸਿਉ) ਨਾਲ (ਵਣੰਜਹ) ਖਰੀਦ ਸਕਦੇ ਹਾਂ (ਜੇ) ਜੇਕਰ ਆਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ, ਸ੍ਰੀ ਗੁਰੂ ਅਮਰਦਾਸ ਸਾਹਿਬ ਰੂਪ ਧਾਰ ਕੇ (ਦਇਆਲੁ) ਦਿਆਲੂ ਹੋ ਕਰਕੇ ਸਾਨੂੰ ਨਾਮ ਦੀ ਦਾਤ (ਦੇਹਿ) ਦੇਣਾ ਕਰੋ, ਬਖਸ਼ਣਾ ਕਰੋ। ਕਿਉਂਕਿ ਸਾਡੇ ਵਿੱਚ ਇਤਨੀ ਸਮਰੱਥਾ ਨਹੀਂ ਹੈ ਕਿ ਅਸੀਂ ਆਪਣੇ-ਆਪ ਨਾਮ ਨੂੰ ਖਰੀਦਣਾ ਕਰੀਏ।

**ਹਮ ਵਣਜਾਰੇ; ਰਾਮ ਕੇ ॥**

ਹੇ ਭਾਈ ! (ਹਮ) ਅਸੀਂ ਤਾਂ (ਰਾਮ) ਪ੍ਰਮੇਸਰ ਦੇ ਨਾਮ ਦਾ ਵਣਜ ਭਾਵ ਵਪਾਰ ਕਰਨ ਵਾਲੇ ਵਣਜਾਰੇ ਹਾਂ।

**ਹਰਿ ਵਣਜੁ ਕਰਾਵੈ; ਦੇ ਰਾਸਿ ਰੇ ॥੧॥ ਰਹਾਉ ॥**

(ਰੇ) ਹੇ ਭਾਈ ! ਉਹ ਹਰੀ ਪ੍ਰਮੇਸਰ ਆਪ ਹੀ ਗੁਰਾਂ ਦੁਆਰਾ ਨਾਮ ਦੀ (ਰਾਸਿ) ਪੂੰਜੀ ਦੇ ਕੇ (ਵਣਜੁ) ਵਪਾਰ (ਕਰਾਵੈ) ਕਰਾਉਂਦਾ ਹੈ।

**ਅਥਵਾ :** ਹਰੀ ਅਕਾਲ ਪੁਰਖ ਆਪ ਹੀ ਸ਼ਰਧਾ ਰੂਪ (ਰਾਸਿ) ਪੂੰਜੀ ਦੇ ਕੇ ਸਿੱਖਾਂ ਪਾਸੋਂ ਨਾਮ ਦਾ (ਵਣਜੁ) ਵਪਾਰ (ਕਰਾਵੈ) ਕਰਾਉਂਦਾ ਹੈ।

**ਲਾਹਾ ਹਰਿ ਭਗਤਿ ਧਨੁ ਖਟਿਆ; ਹਰਿ ਸਚੇ ਸਾਹ ਮਨਿ ਭਾਇਆ ॥**

ਜਿਸ ਨੇ ਹਰੀ ਦੀ ਭਗਤੀ ਰੂਪ ਧਨ ਦਾ ਲਾਹਾ ਖੱਟਿਆ ਹੈ ਉਹ ਪੁਰਖ ਸੱਚੇ ਸ਼ਾਹੂਕਾਰ ਹਰੀ ਵਾਹਿਗੁਰੂ ਦੇ ਮਨ ਨੂੰ (ਭਾਇਆ) ਚੰਗਾ ਲੱਗਿਆ ਹੈ।

**ਅਥਵਾ :** ਹੇ ਭਾਈ ! ਜਿਨ੍ਹਾਂ ਸੰਤਾਂ ਭਗਤਾਂ ਨੇ ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਰੂਪ ਧਨ ਦਾ (ਲਾਹਾ) ਲਾਭ ਖੱਟਿਆ ਹੈ। ਉਹ (ਸਚੇ ਸਾਹ) ਸੱਚੇ ਸ਼ਾਹੂਕਾਰ ਹਰੀ ਪ੍ਰਮੇਸਰ ਦੇ ਮਨ ਨੂੰ (ਭਾਇਆ) ਚੰਗੇ ਲੱਗੇ ਹਨ।

**ਹਰਿ ਜਪਿ ਹਰਿ ਵਖਰੁ ਲਦਿਆ; ਜਮੁ ਜਾਗਾਤੀ ਨੇੜਿ ਨ ਆਇਆ ॥੨॥**

ਹੇ ਭਾਈ ! ਜਿੰਨ੍ਹਾ-ਜਿੰਨ੍ਹਾਂ ਨੇ ਹਰੀ ਅਕਾਲ ਪੁਰਖ ਦਾ ਨਾਮ (ਜਪਿ) ਜਪਿਆ ਹੈ, ਉਹਨਾਂ ਨੇ ਹਰੀ ਦੇ ਨਾਮ ਰੂਪ ਲਾਭਦਾਇਕ (ਵਖਰੁ) ਸੌਦੇ ਨੂੰ ਆਪਣੇ ਅੰਤਹਕਰਣ ਰੂਪ ਗੱਡੇ ਉੱਤੇ (ਲਦਿਆ) ਲੱਦ ਲਿਆ ਹੈ, ਜਿਸ ਕਰਕੇ ਪਿਤਰ ਦੰਡ, ਲੋਕ ਦੰਡ ਆਦਿਕ ਦੀ ਅਤੇ ਕਰਮਾ-ਧਰਮਾਂ ਦੀ (ਜਾਗਾਤੀ) ਜਗਾਤ ਭਾਵ ਟੈਕਸ ਮੰਗਣ ਵਾਲਾ ਜਮ ਉਹਨਾਂ ਦੇ (ਨੇੜਿ) ਨੇੜੇ ਨਹੀਂ (ਆਇਆ) ਆ ਸਕਦਾ।

ਜਾਗਾਤੀ ਮਿਲੇ ਦੇ ਭੇਟ ਗੁਰ ਪਿਛੈ ਲੰਘਾਇ ਦੀਆ ॥

ਸਭ ਛੁਟੀ ਸਤਿਗੁਰੂ ਪਿਛੈ ਜਿਨਿ ਹਰਿ ਹਰਿ ਨਾਮੁ ਧਿਆਇਆ ॥ (ਅੰਗ: ੧੧੧੬)

ਕਿਆ ਤੈ ਖਟਿਆ ਕਹਾ ਗਵਾਇਆ ॥

ਚਲਹੁ ਸਿਤਾਬ ਦੀਬਾਨਿ ਬੁਲਾਇਆ ॥ (ਅੰਗ: ੭੯੨)

ਇਉਂ ਜਮ ਹਿਸਾਬ-ਕਿਤਾਬ ਮੰਗਣ ਵਾਸਤੇ ਨੇੜੇ ਨਹੀਂ ਆ ਸਕਦਾ।

## ਹੋਰੁ ਵਣਜੁ ਕਰਹਿ ਵਾਪਾਰੀਏ; ਅਨੰਤ ਤਰੰਗੀ ਦੁਖੁ ਮਾਇਆ ॥

ਹੋਰ ਜਿਹੜੇ ਮਨਮੁਖ (ਵਾਪਾਰੀਏ) ਵਪਾਰੀ ਨਾਮ ਤੋਂ ਬਿਨਾਂ ਰਿਧੀਆ-ਸਿਧੀਆਂ ਆਦਿਕਾਂ ਦੇ ਮਾਇਕੀ ਵਣਜ-ਵਪਾਰਾਂ ਨੂੰ (ਕਰਹਿ) ਕਰਦੇ ਹਨ, ਉਹਨਾਂ ਦੇ ਅੰਦਰ ਮਾਇਆ ਦੀਆਂ (ਅਨੰਤ) ਬੇਅੰਤ (ਤਰੰਗੀ) ਲਹਿਰਾਂ ਉੱਠਦੀਆਂ ਹੀ ਰਹਿੰਦੀਆਂ ਹਨ ਕਿ ਮੇਰੇ ਕੋਲ ਇਤਨਾ ਪਦਾਰਥ ਹੋਣਾ ਚਾਹੀਦਾ ਹੈ, ਜਿੰਨੀ ਫਲਾਣੇ ਸੰਤ ਦੀ ਪੂਜਾ ਹੁੰਦੀ ਹੈ, ਉਸ ਤੋਂ ਵੱਧ ਮੇਰੀ ਪੂਜਾ ਹੋਣੀ ਚਾਹੀਦੀ ਹੈ। ਮੇਰੇ ਕੋਲ਼ ਲੱਖਾਂ, ਅਰਬਾਂ ਖਰਬਾਂ ਦਾ ਢੇਰ ਲੱਗਣਾ ਚਾਹੀਦਾ ਹੈ। ਜਿਸ ਕਰਕੇ ਫਿਰ ਉਹ ਦੁੱਖ ਹੀ ਪ੍ਰਾਪਤ ਕਰਦੇ ਹਨ। ਅਰਥਾਤ ਉਹਨਾਂ ਦੇ ਅੰਦਰ *ਅਤਸਹਿਤਾ, ਖੈਯਤਾ, ਖੀਣਤਾ ਤਿੰਨੇ ਹੀ ਬਣੀਆਂ ਰਹਿੰਦੀਆਂ ਹਨ।

## ਓਇ ਜੇਹੈ ਵਣਜਿ ਹਰਿ ਲਾਇਆ; ਫਲੁ ਤੇਹਾ ਤਿਨ ਪਾਇਆ ॥੩॥

ਹੇ ਭਾਈ! ਗੁਰਮੁਖ ਜਨ ਤਾਂ ਨਾਮ ਵਿੱਚ ਹੀ ਜੁੜੇ ਰਹਿੰਦੇ ਹਨ (ਓਇ) ਉਹ ਜਾਣਦੇ ਹਨ ਕਿ (ਹਰਿ) ਹਰੀ ਪ੍ਰਮੇਸਰ ਨੇ ਜੀਵਾਂ ਨੂੰ ਉਹਨਾਂ ਦੀ ਕਰਨੀ ਅਨੁਸਾਰ (ਜੇਹੈ) ਜਿਹੋ ਜਿਹੇ ਵਣਜ ਵਪਾਰ ਵਿੱਚ (ਲਾਇਆ) ਲਾਉਣਾ ਕੀਤਾ ਹੈ। (ਤਿਨ) ਉਹਨਾਂ ਨੇ (ਤੇਹਾ) ਉਹੋ ਜਿਹਾ ਫਲ (ਪਾਇਆ) ਪਾਉਣਾ ਕੀਤਾ ਹੈ। ਕਿਸੇ ਨੇ ਜੰਮਣ-ਮਰਣ ਦਾ ਫਲ, ਕਿਸੇ ਨੇ ਦੇਵੀ-ਦੇਵਤੇ ਦੀ ਉਪਾਸਨਾ ਕਰਕੇ ਸਵਰਗ ਦੇ ਸੁੱਖ ਦਾ ਫਲ ਅਤੇ ਕਿਸੇ ਨੇ ਬ੍ਰਹਮ ਲੋਕ ਦਾ ਫਲ ਪ੍ਰਾਪਤ ਕੀਤਾ ਹੈ। ਫਿਰ ਜਿੰਨ੍ਹਾਂ ਨੂੰ ਪਦਾਰਥਾਂ ਦੇ ਭੋਗਣ ਦੀ ਵਾਸ਼ਨਾ ਸੀ ਉਹਨਾਂ ਨੇ ਟੇਢੀਆਂ ਜੂਨਾਂ ਦੇ ਫਲ ਨੂੰ ਪ੍ਰਾਪਤ ਕੀਤਾ ਹੈ।

## ਹਰਿ ਹਰਿ ਵਣਜੁ ਸੋ ਜਨੁ ਕਰੇ; ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥

ਹੇ ਭਾਈ! (ਸੋ) ਉਹ (ਜਨੁ) ਪੁਰਖ ਹੀ ਗੁਰਾਂ ਨੂੰ ਤਨ, ਮਨ, ਧਨ ਦੇ ਕੇ ਮਨ, ਬਾਣੀ, ਸਰੀਰ ਦੁਆਰਾ (ਹਰਿ) ਹਰ ਵਕਤ (ਹਰਿ) ਹਰੀ ਦੇ ਨਾਮ ਜਪਣ ਰੂਪ (ਵਣਜੁ) ਵਪਾਰ ਨੂੰ (ਕਰੇ) ਕਰ ਸਕਦਾ ਹੈ, ਜਿਸਦੇ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਪ੍ਰਭੁ) ਪ੍ਰਮੇਸਰ (ਕ੍ਰਿਪਾਲੁ) ਕ੍ਰਿਪਾਲੂ (ਹੋਇ) ਹੋ ਕੇ ਗੁਰੂ ਸਾਹਿਬ ਜੀ ਦੀ ਸ਼ਰਨ (ਦੇਈ) ਦੇ ਦਿੰਦਾ ਹੈ। **ਵਾ:** ਗੁਰਾਂ ਦੁਆਰਾ ਨਾਮ ਦੀ ਦਾਤ (ਦੇਈ) ਦੇ ਦਿੰਦਾ ਹੈ।

## ਜਨ ਨਾਨਕ, ਸਾਹੁ ਹਰਿ ਸੇਵਿਆ; ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਡਾ ਤਾਂ (ਹਰਿ) ਹਰੀ ਅਕਾਲ ਪੁਰਖ ਹੀ (ਸਾਹੁ) ਸ਼ਾਹੂਕਾਰ ਹੈ ਅਤੇ ਅਸੀਂ ਉਸੇ ਦਾ ਹੀ (ਸੇਵਿਆ) ਸੇਵਨ ਕੀਤਾ ਹੈ, ਕਿਉਂਕਿ ਉਹ ਇੱਕ ਵਾਰ ਬਖਸ਼ਿਸ

*੧ **ਅਤਸਹਿਤਾ** : ਦੂਸਰੇ ਦੀ ਮਾਣ ਵਡਿਆਈ ਵੇਖ ਕੇ ਨਾ ਸਹਾਰਨ ਦਾ ਸੁਭਾਅ ਭਾਵ ਸਹਿਣਸ਼ੀਲਤਾ ਦਾ ਅਭਾਵ ਹੋਣਾ ਜਿਵੇਂ ਕਿਸੇ ਕੋਲ ਇੱਕ ਹਜਾਰ ਰੁਪਏ ਹੋਣ ਤੇ ਉਸ ਕੋਲੋਂ ਦੋ ਹਜਾਰ ਰੁਪਏ ਵਾਲੇ ਨੂੰ ਵੇਖ ਕੇ ਸਹਾਰਿਆ ਨਾ ਜਾਵੇ।

੨ **ਖੈਯਤਾ** : ਪਦਾਰਥਾਂ ਦੇ ਨਾਸ਼ ਹੋਣ ਦੇ ਡਰ ਨੂੰ ਖੈਯਤਾ ਕਹਿੰਦੇ ਹਨ।

੩ **ਖੀਣਤਾ** : ਉਮਰ ਮੁਕਦੀ ਜਾਣੀ, ਮੇਰਾ ਪਦਾਰਥ ਕੋਈ ਹੋਰ ਨਾ ਸਾਂਭ ਲਵੇ ਮੈਂ ਪਦਾਰਥਾਂ ਨੂੰ ਕਿੱਥੇ ਲਾਵਾਂ, ਇਹ ਫਿਕਰ ਹੋਣਾ ਖੀਣਤਾ ਹੈ।

ਕਰਕੇ ਜਿਸਦੇ ਗੁਨਾਹਾਂ ਨੂੰ ਬਖਸ਼ ਦਿੰਦਾ ਹੈ, ਫਿਰ ਉਸ ਪਾਸੋਂ (ਮੂਲ) ਉੱਕਾ ਹੀ ਕਰਮਾ-ਧਰਮਾਂ ਦਾ (ਲੇਖਾ) ਹਿਸਾਬ-ਕਿਤਾਬ ਨਹੀਂ (ਲੇਈ) ਲੈਂਦਾ।

(ਅੰਗ: ੬੯੮)

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥**

ਇਉਂ ਉਹਨਾਂ ਦੇ ਸਾਰੇ ਗੁਨਾਹ ਬਖਸ ਕੇ ਆਪਣੇ ਨਾਲ ਮੇਲ ਲੈਂਦਾ ਹੈ।

## ਗਉੜੀ ਬੈਰਾਗਣਿ, ਮਹਲਾ ੪ ॥

ਵਾਹਿਗੁਰੂ ਦੇ ਪਿਆਰੇ ਇਸ ਪ੍ਰਕਾਰ ਮਹਾਰਾਜ 'ਤੇ ਭਰੋਸਾ ਰੱਖਦੇ ਹਨ।

## ਜਿਉ ਜਨਨੀ ਗਰਭੁ ਪਾਲਤੀ; ਸੁਤ ਕੀ ਕਰਿ ਆਸਾ ॥

(ਜਿਉ) ਜਿਵੇਂ (ਜਨਨੀ) ਮਾਤਾ ਆਪਣੇ ਬੱਚੇ ਨੂੰ ਗਰਭ ਦੇ ਅੰਦਰ ਆਇਆ ਜਾਣ ਕੇ ਉਸਦੀ (ਪਾਲਤੀ) ਪਾਲਣਾ ਕਰਦੀ ਹੈ ਭਾਵ ਉਹ ਉੱਚੀ-ਨੀਵੀਂ ਜਗ੍ਹਾ ਉੱਪਰ ਪੈਰ ਨਹੀਂ ਰੱਖਦੀ, ਰਸ-ਕਸ ਆਦਿਕ ਸੁਆਦਾਂ ਤੋਂ ਰਹਿਤ ਹੋ ਕੇ ਸਮਾਂ ਗੁਜਾਰਦੀ ਹੈ ਕਿ ਕਿਤੇ ਬੱਚੇ ਨੂੰ ਕੋਈ ਤਕਲੀਫ ਨਾ ਹੋਵੇ, ਕੋਈ ਰੋਗ ਆਦਿਕ ਨਾ ਲੱਗ ਜਾਵੇ ਅਤੇ (ਸੁਤ) ਪੁੱਤਰ ਦੀ (ਆਸਾ) ਆਸ (ਕਰਿ) ਕਰਦੀ ਹੈ ਕਿ ਮੇਰੇ ਘਰ ਵਿੱਚ ਨੌ ਨਿਹਾਲ ਭਾਵ ਅਨੰਦਾਇਕ ਪੁੱਤਰ ਪੈਦਾ ਹੋਵੇਗਾ।

## ਵਡਾ ਹੋਇ ਧਨੁ ਖਾਟਿ ਦੇਇ; ਕਰਿ ਭੋਗ ਬਿਲਾਸਾ ॥

ਫਿਰ ਇਹ ਵੀ ਆਸ ਕਰਦੀ ਹੈ ਕਿ ਵੱਡਾ (ਹੋਇ) ਹੋ ਕੇ ਧਨ (ਖਾਟਿ) ਖੱਟ ਕੇ ਭਾਵ ਕਮਾਈ ਕਰਕੇ ਸਾਨੂੰ ਬੁੱਢੇ ਹੋਇਆਂ ਨੂੰ (ਦੇਇ) ਦੇਵੇਗਾ। ਫਿਰ ਅਸੀਂ ਉਸ ਧਨ ਦੇ ਨਾਲ ਅਨੇਕਾਂ ਪ੍ਰਕਾਰ ਦੇ ਸੁੱਖ (ਭੋਗ) ਭੋਗਾਂਗੇ, (ਬਿਲਾਸਾ) ਆਨੰਦ ਮਾਨਣਾ (ਕਰਿ) ਕਰਾਂਗੇ। ਪਰ,

**ਹੋਵੇ ਸਰਵਣ ਬਿਰਲਾ ਕੋਈ।** *(ਭਾਈ ਗੁਰਦਾਸ ਜੀ, ਵਾਰਾਂ)*

ਆਪਣੇ ਮਾਤਾ ਪਿਤਾ ਦੀ ਪ੍ਰੇਮ ਨਾਲ ਸੇਵਾ ਕਰਨ ਵਾਲਾ ਸਰਵਣ ਵਰਗਾ ਭਾਗਾਂ ਵਾਲਾ ਪੁੱਤਰ ਕੋਈ ਵਿਰਲਾ ਹੀ ਹੁੰਦਾ ਹੈ। ਕਈ ਤਾਂ ਮਾਤਾ ਪਿਤਾ ਦੀ ਆਗਿਆ ਹੀ ਨਹੀਂ ਮੰਨਦੇ। ਆਪਣੀ ਇਸਤਰੀ ਪੁੱਤਰ ਨੂੰ ਲੈ ਕੇ ਮਾਤਾ-ਪਿਤਾ ਨਾਲੋਂ ਵੱਖਰੇ ਹੋ ਜਾਂਦੇ ਹਨ, ਭਾਵੇ ਮਾਤਾ-ਪਿਤਾ ਭੁੱਖੇ ਹੀ ਮਰਦੇ ਰਹਿਣ।

## ਤਿਉ ਹਰਿ ਜਨ ਪ੍ਰੀਤਿ, ਹਰਿ ਰਖਦਾ; ਦੇ ਆਪਿ ਹਥਾਸਾ ॥੧॥

(ਤਿਉ) ਤਿਵੇਂ ਹੀ (ਹਰਿ) ਹਰੀ ਪ੍ਰਮੇਸਰ ਦੇ (ਜਨ) ਸੇਵਕ (ਹਰਿ) ਹਰੀ ਅਕਾਲ ਪੁਰਖ ਦੇ ਨਾਲ ਪ੍ਰੀਤੀ (ਰਾਖਦਾ) ਰੱਖਦੇ ਹਨ ਕਿ ਮੇਰਾ ਵਾਹਿਗੁਰੂ ਆਪ ਅਪਨਾ ਕਿਰਪਾ ਰੂਪ (ਹਥਾਸਾ) ਹੱਥ ਦੇ ਕੇ ਪ੍ਰਲੋਕ ਵਿੱਚ ਸਾਡੀ ਰੱਖਿਆ ਕਰੇਗਾ। ਸਾਨੂੰ ਨਰਕਾਂ ਵਿੱਚ ਨਹੀਂ ਪੈਂਣ ਦੇਵੇਗਾ, ਮਾਤਾ ਦੇ ਗਰਭ ਵਿੱਚ ਨਹੀਂ ਪੈਣ ਦੇਵੇਗਾ। ਏਸੇ ਪ੍ਰਕਾਰ ਆਗਰੇ ਦੇ ਘਾਹੀ ਸਿੱਖ ਦੀ ਗੁਰੂ ਸਾਹਿਬ ਜੀ ਨਾਲ ਹੱਦ ਦਰਜੇ ਦੀ ਪ੍ਰੀਤ ਸੀ।

## ਸਾਖੀ—ਸੱਚੇ ਪਾਤਸ਼ਾਹ ਜੀ ਦੀ (ਪਾ : ੬)

**(ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ)**

ਮੀਰੀ ਪੀਰੀ ਦੇ ਮਾਲਕ, ਸ਼ਸਤ੍ਰਾਂ ਦੇ ਧਨੀ, ਸੂਰਬੀਰ, ਪਰਉਪਕਾਰੀ, ਭਗਤ ਵਛਲ, ਕ੍ਰਿਪਾ ਨਿਧਾਨ, ਪਸੂਆਂ ਪ੍ਰੇਤਾਂ ਨੂੰ ਤਾਰਨ ਵਾਲੇ, ਜ਼ੁਲਮ ਨਾਲ ਲਿਤਾੜੀ ਜਾ ਰਹੀ ਪ੍ਰਜਾ ਨੂੰ ਸ਼ਸਤ੍ਰ ਪਕੜਾ ਕੇ ਸ੍ਵੈ ਰੱਖਿਆ ਕਰਨ ਦਾ ਬਲ ਬਖਸ਼ਣ ਵਾਲੇ, ਗੁਲਾਮੀ ਦੀਆਂ ਜੰਜੀਰਾਂ ਤੋਂ ਕੌਮ ਨੂੰ ਸੁਤੰਤਰ ਕਰਨ ਵਾਲੇ, ਤਖ਼ਤ ਰਚਣ ਵਾਲੇ, ਇੱਕ ਇੱਕ ਦਿਨ

ਵਿੱਚ ਲੱਖਾਂ ਜੋਧਿਆਂ ਨੂੰ ਮੈਦਾਨੇ ਜੰਗ ਵਿੱਚ ਲਿਟਾ ਦੇਣ ਵਾਲੇ, ਵੇਪਰਵਾਹ, ਬੇਮੁਹਤਾਜ, ਪਾਤਿਸ਼ਾਹਾਂ ਦੇ ਪਾਤਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਜਹਾਂਗੀਰ ਬਾਦਸ਼ਾਹ ਦੇ ਬੇਨਤੀ ਕਰਨ ਤੋਂ ਜਦੋਂ ਦਿੱਲੀ ਪਹੁੰਚੇ ਹਨ। ਜਹਾਂਗੀਰ ਅੱਗੋ ਸਤਿਕਾਰ ਕਰਨ ਵਾਸਤੇ ਆਇਆ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸ਼ਾਹਾਨਾ ਲਿਬਾਸ ਦੇਖ ਕੇ, ਨਾਲ ਸੂਰਬੀਰ ਸ਼ਸਤ੍ਰਧਾਰੀ ਸਿੱਖ ਦੇਖ ਤੇ ਬੜਾ ਅਸਚਰਜ ਹੋਇਆ। ਸੋਚਣ ਲੱਗਾ ਪਹਿਲੇ ਸਤਿਗੁਰੂ ਜੀ ਤਾਂ ਸਭ ਦੇ ਸਾਂਝੇ ਬਣ ਕੇ ਰਹੇ ਹਨ, ਹੁਣ ਇਹ ਕਿਤੇ ਬੀਰ-ਰਸੀ ਸੁਭਾਅ ਵਿੱਚ ਆ ਕੇ ਮੇਰਾ ਰਾਜ ਭਾਗ ਹੀ ਨਾ ਨਸ਼ਟ ਕਰ ਦੇਣ। ਇਉਂ ਵਿਚਾਰਦਿਆਂ ਚਿਤ ਵਿੱਚ ਭੈ ਧਾਰ ਕੇ ਬੜੇ ਆਦਰ ਸਤਿਕਾਰ ਨਾਲ ਝੁਕ ਕੇ ਨਮਸਕਾਰ ਕੀਤੀ। ਕੁਝ ਸਮੇਂ ਵਾਸਤੇ ਬੇਨਤੀ ਕਰਨ ਤੋਂ ਹਜ਼ੂਰ ਦਿੱਲੀ ਵਿੱਚ ਠਹਿਰ ਗਏ। ਦਿੱਲੀ ਰਹਿੰਦਿਆਂ ਇੱਕ ਦਿਨ ਬਾਦਸ਼ਾਹ ਬੇਨਤੀ ਕਰਕੇ ਸੱਚੇ ਪਾਤਸ਼ਾਹ ਜੀ ਨੂੰ ਸ਼ਿਕਾਰ ਖੇਡਣ ਵਾਸਤੇ ਬਾਹਰ ਲੈ ਗਿਆ ਜਿਥੇ ਹਜ਼ੂਰ ਨੇ ਅਕਬਰ ਬਾਦਸ਼ਾਹ ਦਾ ਭਰਾ ਕਾਸਿਮ ਬੇਗ ਜੋ ਸ਼ੇਰ ਦੀ ਜੂਨ ਵਿੱਚ ਪਿਆ ਸੀ, ਆਪਣੇ ਹੱਥੀਂ ਮਾਰ ਕੇ ਉਸਦਾ ਉਧਾਰ ਕੀਤਾ।

ਇਸ ਪ੍ਰਕਾਰ ਦਿੱਲੀ ਵਿੱਚ ਰਹਿੰਦਿਆਂ, ਸੰਗਤਾਂ ਦੂਰੋਂ ਦੂਰੋਂ ਦਰਸ਼ਨਾਂ ਨੂੰ ਪਹੁੰਚਣ ਲੱਗੀਆਂ। ਜੋ ਸਿੱਖ ਸਤਿਗੁਰਾਂ ਦੇ ਪਵਿੱਤਰ ਦਰਸ਼ਨ ਕਰਨ ਵਾਸਤੇ ਆਵੇ, ਉਹ ਹੀ ਆਪ ਜੀ ਨੂੰ ਸੱਚੇ ਪਾਤਸ਼ਾਹ ਕਿਹਾ ਕਰੇ। ਜਹਾਂਗੀਰ ਨੇ ਦਿਲ ਵਿੱਚ ਵਿਚਾਰ ਕੀਤੀ ਕਿ ਮੈਨੂੰ ਕਦੇ ਕਿਸੇ ਅਹਿਲਕਾਰ, ਵਜੀਰ ਜਾਂ ਪ੍ਰਜਾ ਦੇ ਬੰਦੇ ਨੇ ਸੱਚਾ ਪਾਤਸ਼ਾਹ ਨਹੀਂ ਕਿਹਾ, ਇਨ੍ਹਾਂ ਨੂੰ ਕਿਉਂ ਕਹਿੰਦੇ ਹਨ? ਇਹ ਸੋਚ ਕਿ ਇਕ ਦਿਨ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਮਹਾਰਾਜ ਜੀ! ਮੇਰਾ ਇਤਨਾ ਵੱਡਾ ਰਾਜ ਹੈ, ਸਾਰਾ ਦੇਸ਼ ਮੇਰੇ ਅਧੀਨ ਹੈ, ਪਰ ਮੈਨੂੰ ਕਦੇ ਕਿਸੇ ਨੇ ਸੱਚਾ ਪਾਤਸ਼ਾਹ ਨਹੀਂ ਕਿਹਾ, ਕੀ ਮੈਂ ਝੂਠਾ ਪਾਤਸ਼ਾਹ ਹੀ ਹਾਂ? ਤੁਹਾਨੂੰ ਸੱਚੇ ਪਾਤਸ਼ਾਹ ਕਿਉਂ ਕਹਿੰਦੇ ਹਨ? ਹਜ਼ੂਰ ਨੇ ਕਿਹਾ ਕਿ ਅਸੀਂ ਤਾਂ ਕਦੇ ਕਿਸੇ ਨੂੰ ਨਹੀਂ ਕਿਹਾ ਕਿ ਸਾਨੂੰ ਸੱਚੇ ਪਾਤਸ਼ਾਹ ਕਹੋ, ਸਿੱਖ ਆਪਣੀ ਭਾਵਨਾ ਨਾਲ ਹੀ ਕਹੀ ਜਾਂਦੇ ਹਨ। ਪਰ ਬਾਦਸ਼ਾਹ ਨੇ ਇਹ ਸਮਝਿਆ ਕਿ ਮੈਨੂੰ ਟਾਲ ਦਿੱਤਾ ਹੈ। ਉਸ ਦਿਨ ਤੋਂ ਜਹਾਂਗੀਰ ਨੇ ਆਪਣੇ ਅਹਿਲਕਾਰਾਂ ਨੂੰ ਕਹਿ ਦਿੱਤਾ ਕਿ ਜਿਹੜਾ ਸਿੱਖ ਤੁਹਾਨੂੰ ਪੁੱਛੇ ਕਿ ਮੈਂ ਸੱਚੇ ਪਾਤਸ਼ਾਹ ਜੀ ਕੋਲ ਜਾਣਾ ਹੈ, ਉਸ ਨੂੰ ਮੇਰੇ ਕੋਲ ਲੈ ਆਉਣਾ ਹੈ।

ਕੁਝ ਸਮੇਂ ਮਗਰੋਂ ਬਾਦਸ਼ਾਹ ਨੇ ਆਗਰੇ ਪਹੁੰਚਣ ਵਾਸਤੇ ਕੂਚ ਕੀਤਾ, ਤਾਂ ਸਤਿਗੁਰੂ ਜੀ ਨੂੰ ਭੀ ਬੇਨਤੀ ਕਰਕੇ ਨਾਲ ਹੀ ਲੈ ਗਿਆ। ਹੌਲੀ-ਹੌਲੀ ਰਸਤਾ ਲੰਘਦੇ ਹੋਏ ਆਗਰੇ ਪਹੁੰਚੇ। ਆਗਰੇ ਵਿੱਚ ਰਹਿੰਦਿਆ ਹਜ਼ੂਰ ਨੂੰ ਬਾਦਸ਼ਾਹ ਸ਼ਿਕਾਰ ਖੇਡਣ ਵਾਸਤੇ ਬੇਨਤੀ ਕਰਕੇ ਨਾਲ ਲੈ ਜਾਇਆ ਕਰੇ। ਇੱਕ ਦਿਨ ਬਾਹਰ ਸ਼ਿਕਾਰ ਖੇਡਣ ਗਿਆਂ ਤੋਂ ਬਹੁਤ ਧੁੱਪ ਚੜ੍ਹ ਆਈ। ਗਰਮੀ ਵਧਣ ਤੋਂ ਆਰਾਮ ਕਰਨ ਵਾਸਤੇ ਜੰਗਲ ਤੋਂ ਬਾਹਰ ਨਿਕਲ ਕੇ ਸੰਘਣੀ ਛਾਂ, ਅਤੇ ਸੁੰਦਰ ਥਾਂ ਵੇਖ ਕੇ ਡੇਰਾ ਕੀਤਾ। ਹਜ਼ੂਰ ਦੇ ਡੇਰੇ ਤੋਂ ਕੁਝ ਕੁ ਫਾਸਲੇ ਤੇ ਜਹਾਂਗੀਰ ਨੇ ਡੇਰਾ ਕੀਤਾ।

ਇਤਨੇ ਚਿਰ ਨੂੰ ਇੱਕ ਪ੍ਰੇਮੀ ਸਿੱਖ ਜੋ ਘਾਹ ਖੋਦ ਕੇ ਸ਼ਹਿਰ ਵਿੱਚ ਵੇਚ ਕੇ ਗੁਜਾਰਾ ਕਰਦਾ ਸੀ, ਹਜ਼ੂਰ ਦੇ ਸ਼ੁਭ ਦਰਸ਼ਨ ਕਰਨ ਵਾਸਤੇ ਘਾਹ ਦੀ ਪੰਡ ਵੇਚ ਕੇ ਇੱਕ ਟਕਾ ਵਟ ਕੇ ਭੇਟਾ ਚੜ੍ਹਾਉਣ ਵਾਸਤੇ ਲੈ ਕੇ ਆਇਆ ਤੇ ਪੁੱਛਿਆ ਕਿ ਮੈਂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਦਰਸ਼ਨ ਕਰਨੇ ਹਨ। ਉਹ ਕਿਸ ਥਾਂ ਆਰਾਮ ਕਰ ਰਹੇ ਹਨ? ਤਾਂ ਬਾਦਸ਼ਾਹ ਦੇ ਚਾਕਰਾਂ ਨੇ ਉਸ ਨੂੰ ਜਿਸ ਥਾਂ ਜਹਾਂਗੀਰ ਬ੍ਰਿਛ ਦੇ ਥੱਲੇ ਟਿਕਿਆ ਹੋਇਆ ਸੀ, ਉਸ ਥਾਂ ਭੇਜ ਦਿੱਤਾ। ਸਿੱਖ ਨੇ ਪਹਿਲਾਂ ਕਦੇ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਕੀਤੇ ਸਨ। ਬਾਦਸ਼ਾਹ ਨੂੰ ਦੇਖ ਕੇ ਸਿੱਖ ਨੇ ਟਕਾ ਰੱਖ ਕੇ ਬੇਨਤੀ ਕੀਤੀ:-

**'ਬੇਖ ਸਰੂਪ ਦੇਖਿ ਸੋ ਆਹੀ। ਅਧਿਕ ਅਨੰਦ ਧਾਰਿ ਉਰ ਮਾਂਹੀ ॥੯॥**

**ਆਗੇ ਟਕਾ ਰਾਖਿ ਨਿਜ ਕਰ ਤੇ। ਬੰਦਨ ਕਰੀ ਨੰਮ੍ਰਿ ਹੁਇ ਸਿਰ ਤੇ ॥**

**ਹਾਥ ਜੋਰ ਪੁਨ ਅਰਜ਼ ਗੁਜ਼ਾਰੀ। 'ਸਾਚੋ ਪਾਤਸ਼ਾਹੁ' ਗੁਰੁ ਭਾਰੀ ॥੧੦॥**

**ਦਰਸਨ ਕੀ ਅਭਿਲਾਖ ਘਨੇਰੀ। ਸੁਨਹੁ ਸ਼੍ਰੋਨ ਦੇ ਬਿਨਤੀ ਮੇਰੀ ॥**

**ਦੀਨ ਦੁਨੀ ਕੋ ਮਾਲਿਕ ਅਹੈਂ। ਸਾਚੋ ਪਾਤਿਸਾਹੁ-ਇਮ ਕਹੈਂ ॥੧੧॥**

**ਦਾਸ ਗਰੀਬ ਜਾਨਿ ਕਰ ਮੋਹੀ। ਬਨਹੁ ਸਹਾਇ ਮਿਤ੍ਰ ਜਬਿ ਹੋਹੀ॥**

**ਅਪਰ ਕਾਮਨਾ ਕੋਇ ਨ ਨਾਥ। ਜਮ ਤੇ ਰਾਖਹੁ ਦੇ ਕਰਿ ਹਾਥ॥੧੨॥**

*(ਰਾਸਿ ੪ ਅੰਸੂ ੨੭ ਸ੍ਰੀ ਗੁਰ ਪ੍ਰਤਾਪ ਸੂਰਜ)*

ਸਿਖ ਦੀ ਬੇਨਤੀ ਸੁਣ ਕੇ ਬਾਦਸ਼ਾਹ ਚਕ੍ਰਿਤ ਹੋ ਗਿਆ, ਸੋਚਣ ਲੱਗਾ ਕਿ ਮੈਂ ਪ੍ਰਲੋਕ ਵਿੱਚ ਤਾਂ ਸਹਾਇਤਾ ਨਹੀਂ ਕਰ ਸਕਦਾ। ਇਸ ਲੋਕ ਵਿੱਚ ਕਰ ਸਕਦਾ ਹਾਂ। ਇਉਂ ਵਿਚਾਰ ਕੇ ਸਿੱਖ ਨੂੰ ਕਿਹਾ, ਜੇ ਕਹੇਂ ਤਾਂ ਤੈਨੂੰ ਹੀਰੇ ਜਵਾਹਰਾਤ ਦੇ ਦੇਵਾਂ ਜਿਸ ਕਰਕੇ ਤੇਰੀ ਗਰੀਬੀ ਚੁੱਕੀ ਜਾਵੇ, ਵਡਾ ਅਹਿਲਕਾਰ ਵਜੀਰ ਬਣਾ ਸਕਦਾ ਹਾਂ। ਕਿਸੇ ਦੇਸ਼ ਦਾ ਸੂਬਾ ਬਣਾ ਸਕਦਾ ਹਾਂ। ਇਹ ਚਾਹੀਦਾ ਹੈ ਤਾਂ ਲੈ ਲੈ। ਸੁਣ ਕੇ ਸਿੱਖ ਨੇ ਫਿਰ ਕਿਹਾ ਸੱਚੇ ਪਾਤਸ਼ਾਹ ਜੀ! ਤੁਹਾਡੀ ਕਿਰਪਾ ਦਾ ਸਦਕਾ ਹੁਣ ਤਾਂ ਘਾਹ ਵੇਚ ਕੇ ਗੁਜਾਰਾ ਚੱਲੀ ਜਾਂਦਾ ਹੈ ਮਾਇਆ ਦੀ ਤੇ ਵਡਿਆਈ ਦੀ ਇੱਛਾ ਨਹੀਂ ਹੈ। ਪ੍ਰਲੋਕ ਵਿੱਚ ਸਹਾਇਤਾ ਕਰਿਓ। ਸੁਣ ਕੇ ਬਾਦਸ਼ਾਹ ਬੜਾ ਹੈਰਾਨ ਹੋਇਆ, ਕਹਿਣ ਲੱਗਾ ਕਿ ਮੈਂ ਤਾਂ ਇਸ ਲੋਕ ਦਾ ਬਾਦਸ਼ਾਹ ਹਾਂ ਪ੍ਰਲੋਕ ਵਿੱਚ ਸਹਾਇਤਾ ਨਹੀਂ ਕਰ ਸਕਦਾ ਉੱਥੇ ਤਾਂ ਮੈਨੂੰ ਵੀ ਸਹਾਇਤਾ ਦੀ ਲੋੜ ਹੈ। ਪ੍ਰਲੋਕ ਦੇ ਸਹਾਇਕ ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਕਹਿੰਦੇ ਹਨ ਉਹਨਾਂ ਦਾ ਡੇਰਾ ਅੱਗੇ ਹੈ। ਇਹ ਸੁਣਦਿਆਂ ਸਾਰ ਹੀ ਵੇਪਰਵਾਹ ਸਤਿਗੁਰੂ ਜੀ ਦਾ ਵੇਪਰਵਾਹ ਸਿੱਖ ਭਾਵੇਂ ਗਰੀਬ ਸੀ ਪਰ ਨਿੱਡਰਤਾ ਨਾਲ ਝੱਟ ਬਾਦਸ਼ਾਹ ਦੇ ਅੱਗੋਂ ਟਕਾ ਚੱਕ ਲਿਆ, ਅਤੇ ਅਗੇ ਚੱਲ ਪਿਆ।

**'ਇਮ ਸੁਨਿ ਟਕਾ ਉਠਾਇ ਸੋ ਘਾਹੀ। ਗਮਨਯੋਂ ਅਪਰ ਨਰਨ ਕੇ ਪਾਹੀ॥**

**ਸ੍ਰੀ ਹਰਿਗੋਬਿੰਦ ਸਚ ਪਾਤਿਸ਼ਾਹੂ। ਉਤਰੇ ਕਹਾ? ਦੇਖਿਬੇ ਚਾਹੂ॥੨੦॥**

**ਮੋਹਿ ਬਤਾਵਹੁ ਸੋਇ ਸਥਾਨ। ਬਿਦਤ ਗਰੀਬ ਨਿਵਾਜ ਮਹਾਨ॥**

**ਸੁਨਿ ਲੋਕਿਨ ਗੁਰੁ ਥਾਨ ਬਤਾਯੋ। ਜਹਿ ਤਰੁ ਛਾਯ ਅਰਾਮ ਸੁ ਪਾਯੋ॥੨੧॥** *(ਰਾਸਿ ੪, ਅੰਸੂ ੨੭)*

ਸਿਖ ਦੇ ਮਗਰ ਮਗਰ ਬਾਦਸ਼ਾਹ ਭੀ ਹੌਲੀ-ਹੌਲੀ ਤੁਰ ਪਿਆ ਕਿ ਅੱਜ ਦੇਖਦਾ ਹਾਂ ਕਿ ਸਤਿਗੁਰੂ ਜੀ ਕੀ ਉੱਤਰ ਦਿੰਦੇ ਹਨ। ਸਿੱਖ ਨੇ ਦੂਰੋਂ ਹੀ ਦਰਸ਼ਨ ਕੀਤੇ। ਬੜੇ ਆਦਰ, ਸਤਿਕਾਰ, ਸ਼ਰਧਾ ਦੇ ਸਹਿਤ, ਚਿਤ ਵਿੱਚ ਪ੍ਰਸੰਨ ਹੋ ਕੇ ਕਿਹਾ, ਕਿ ਸ਼ੁਕਰ ਹੈ ਹਜੂਰ ਦੇ ਪਵਿੱਤਰ ਦਰਸ਼ਨ ਹੋਏ ਹਨ। ਜਿੰਨ੍ਹਾਂ ਦਰਸ਼ਨਾਂ ਨੂੰ ਰਿਖੀ, ਮੁਨੀ, ਪੀਰ ਪੈਗੰਬਰ ਤਰਸਦੇ ਰਹੇ ਹਨ, ਉਹ ਪਵਿੱਤਰ ਦਰਸ਼ਨ ਅੱਜ ਮੈਨੂੰ ਗਰੀਬ ਨੂੰ ਭੀ ਪ੍ਰਾਪਤ ਹੋਏ ਹਨ। ਇਉਂ ਪ੍ਰੇਮ ਦੇ ਸਹਿਤ ਨੇੜੇ ਪਹੁੰਚ ਕੇ ਸਤਿਗੁਰੂ ਜੀ ਦੇ ਅੱਗੇ ਟਕਾ ਰੱਖ ਤੇ ਮੱਥਾ ਟੇਕਿਆ ਅਤੇ ਅਦਬ ਸਤਿਕਾਰ ਸਹਿਤ ਹੱਥ ਜੋੜ ਕੇ ਖੜ੍ਹਾ ਹੋ ਗਿਆ। ਬੇਨਤੀਆਂ ਕਰਨ ਲੱਗਾ।

**ਪਹੁੰਚਯੋ ਜਾਇ ਦਰਸ ਕੋ ਕਰਿਕੈ। ਬੰਦਨ ਕੀਨਿ ਧਰਨਿ ਸਿਰ ਧਰਿ ਕੈ॥**

**ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ। ਮੈਂ ਆਯਹੁ ਗੁਰ ਸ਼ਰਨਿ ਤੁਹਾਰੀ॥੨੨॥**

**ਅੰਤ ਕਾਲ ਮਹਿ ਬਨਹੁ ਸਹਾਈ॥ ਜਮਦੂਤਨਿ ਤੇ ਲੇਹੁ ਬਚਾਈ॥**

**ਅਭਿਲਾਖਤਿ ਬਹੁ ਦਿਨ ਤੇ ਦਰਸ਼ਨ। ਆਜ ਭਾਗ ਬਡ ਤੇ ਭਾ ਪਰਸਨ॥੨੩॥**

**ਨਾਮ ਗਰੀਬ ਨਿਵਾਜ ਤੁਮਾਰਾ। ਕਰਹੁ ਨਿਬਾਹਨ ਬਿਰਦ ਉਧਾਰਾ।** *(ਰਾਸਿ ੪ ਅੰਸੂ ੨੭)*

ਇਉਂ ਸਿੱਖ ਦੀਆਂ ਪ੍ਰੇਮ ਤੇ ਸ਼ਰਧਾ, ਨਿਮਰਤਾ ਵਿੱਚ ਭਰੀਆਂ ਬੇਨਤੀਆਂ ਨੂੰ ਸੁਣ ਕੇ, ਗਰੀਬ ਨਿਵਾਜ, ਭਗਤ ਵਛਲ, ਦੀਨ ਦਇਆਲ, ਅਨਾਥਾਂ ਦੇ ਨਾਥ, ਪਤਿਤਾਂ ਨੂੰ ਪਵਿੱਤਰ ਕਰਨ ਵਾਲੇ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਭਰੇ ਨੇਤਰਾਂ ਨਾਲ ਸਿੱਖ ਵੱਲ ਤੱਕ ਪ੍ਰਸੰਨ ਹੋ ਕੇ ਕਿਹਾ :

**'ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ॥ ਸਿਮਰਹੁ ਸਤਿਨਾਮ ਕਲਯਾਨਾ॥੨੪॥**

**ਧਰਮ ਕਿਰਤ ਕਰਿ ਖਾਹੁ ਅਹਾਰਾ। ਇਨ ਦੋਇਨ ਤੇ ਸਦਾ ਸੁਖਾਰਾ॥**

**ਨਹਿਂ ਜਮਦੂਤ ਦੇਖਬੇ ਪਾਵਹਿ। ਕਰ ਦੇ ਕਰਿ ਸਤਿਗੁਰੂ ਬਚਾਵਹਿ ॥੨੫॥'**

ਸਿੱਖਾ! ਸਤਿਗੁਰੂ ਜੀ ਤੇਰੀ ਪ੍ਰਲੋਕ ਵਿੱਚ ਰੱਖਿਆ ਕਰਨਗੇ। ਸਿੱਖਾ ਤੂੰ ਤਾਂ ਨਿਹਾਲ ਹੋਇਓ! ਤੇਰੀਆਂ ਕੁਲਾਂ ਦਾ ਭੀ ਉਧਾਰ ਕੀਤਾ। ਤੂੰ ਕ੍ਰਿਤਾਰਥ ਹੋਇਆ। ਤੇਰੀ ਘਾਲ ਥਾਇ ਪਈ ਹੈ। ਤੇਰੇ ਸੰਤੋਖ ਨੂੰ ਭਾਗ ਲੱਗੇ ਹਨ।

**'ਸੁਨਿ ਬੰਦਨ ਕਰਿ ਗਮਨਯੋ ਘਾਹੀ। ਅਧਿਕ ਅਨੰਦ ਧਾਰਿ ਉਰ ਮਾਂਹੀ ॥'**

ਇਹ ਸਾਰਾ ਬਿਰਤਾਂਤ ਕੰਨੀ ਸੁਣ ਕੇ ਜਹਾਂਗੀਰ ਨੂੰ ਸਮਝ ਪੈ ਗਈ ਕਿ ਸਤਿਗੁਰੂ ਜੀ ਠੀਕ ਹੀ ਗਰੀਬ ਨਿਵਾਜ ਸੱਚੇ ਪਾਤਸ਼ਾਹ ਹਨ। ਮੈਂ ਝੂਠਾ ਬਾਦਸ਼ਾਹ ਹੀ ਹਾਂ। ਮੈਂ ਤਾਂ ਇਸ ਲੋਕ ਵਿੱਚ ਵੀ ਪੂਰੀ ਸਹਾਇਤਾ ਨਹੀਂ ਕਰ ਸਕਦਾ, ਪਰ ਸੱਚੇ ਪਾਤਸ਼ਾਹ ਜੀ ਲੋਕ ਪ੍ਰਲੋਕ ਵਿੱਚ ਸਹਾਇਤਾ ਕਰਦੇ ਹਨ। ਪ੍ਰੇਮੀ ਸਿੱਖ ਦੇ ਜਾਣ ਤੋਂ ਪਿੱਛੋਂ ਜਹਾਂਗੀਰ ਨੇ ਕਿਹਾ ਕਿ ਮੁਕਤੀ, ਪ੍ਰਲੋਕ ਦੀ ਸਹਾਇਤਾ ਇਤਨੀ ਸਸਤੀ ਇੱਕ ਟਕੇ ਬਦਲੇ ਦੇ ਦਿੱਤੀ। ਤਾਂ ਸੁਣਿ ਕੇ ਸਤਿਗੁਰੂ ਜੀ ਨੇ ਫੁਰਮਾਇਆ ਕਿ ਬਾਦਸ਼ਾਹ ਸਸਤੀ ਨਹੀਂ। ਦੇਖ ਸਿੱਖ ਨੇ ਸੰਤੋਖ ਰੱਖਿਆ ਹੈ। ਤੂੰ ਸਭ ਕੁਝ ਧਨ ਦੌਲਤ, ਵਜੀਰੀ ਦੇ ਰਿਹਾ ਪਰ ਸਿੱਖ ਨੇ ਕੋਈ ਵੀ ਨਹੀਂ ਲਈ। ਸਿੱਖ ਦੇ ਤਿਆਗ ਤੇ ਸੰਤੋਖ ਨੂੰ ਭਾਗ ਲੱਗੇ ਹਨ। ਟਕੇ ਬਦਲੇ ਮੁਕਤੀ ਨਹੀਂ ,ਮਿਲੀ।

ਸੁਣਿ ਕੇ ਬਾਦਸ਼ਾਹ ਹੋਰ ਵੀ ਹੈਰਾਨ ਹੋ ਗਿਆ ਕਿ ਮੇਰੇ ਕੋਲ ਸਿੱਖ ਦੇ ਜਾਣ ਦਾ ਤੇ ਹੋਈ ਵਾਰਤਾਲਾਪ ਦਾ ਸਤਿਗੁਰੂ ਜੀ ਨੂੰ ਕਿਵੇਂ ਪਤਾ ਲੱਗਾ, ਹਜ਼ੂਰ ਨੂੰ ਅੰਤਰਜਾਮੀ ਜਾਣਿਆ ਅਤੇ ਇਹ ਨਿਸ਼ਚਾ ਕੀਤਾ ਕਿ ਠੀਕ ਹੀ ਇਹ ਸੱਚੇ ਪਾਤਸ਼ਾਹ ਅਤੇ ਦੀਨ ਦੁਨੀ ਦੇ ਸਹਾਇਕ ਹਨ। ਇਉਂ ਸ਼ਰਧਾ ਧਾਰ ਕੇ ਨਮਸਕਾਰ ਕੀਤੀ ਅਤੇ ਆਪਣੇ ਡੇਰੇ ਵਾਪਿਸ ਆਇਆ।

**ਵਾ:** ਇਉਂ ਉਹ ਪ੍ਰਮੇਸਰ ਆਪ ਆਪਣਾ ਨਿਸ਼ਚੇ ਰੂਪ ਹੱਥ ਦੇ ਕੇ ਆਪਣੇ ਪਿਆਰਿਆਂ ਦੀ ਪੈਜ ਰੱਖਦਾ ਹੈ, ਇੱਜ਼ਤ ਰੱਖਦਾ ਹੈ।

## ਅੰਗ:੧੯੬

## ਮੇਰੇ ਰਾਮ, ਮੈ ਮੂਰਖ; ਹਰਿ ਰਾਖੁ ਮੇਰੇ ਗੁਸਈਆ ॥

ਹੇ ਮੇਰੇ (ਰਾਮ) ਭਾਈ! ਇਸ ਪ੍ਰਕਾਰ ਪ੍ਰਮੇਸਰ ਅੱਗੇ ਬੇਨਤੀ ਕਰੀਏ ਕਿ ਹੇ ਮਹਾਰਾਜ! ਮੈਂ ਵਿਵਹਾਰਾਂ ਵਲੋਂ ਵੀ ਮੂਰਖ ਹਾਂ ਅਤੇ ਸ਼ਾਸਤਰ ਗਿਆਤ ਤੋਂ ਵੀ ਹੀਣਾ ਹਾਂ। ਇਸ ਲਈ ਹੇ (ਗੁਸਈਆ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਸਾਂਈ ਮੇਰੀ ਰੱਖਿਆ ਕਰੋ **ਵਾ:** (ਗੁਸਈਆ) ਇੰਦ੍ਰੀਆਂ ਦੇ ਪ੍ਰਕਾਸ਼ਨ ਵਾਲੇ ਮੇਰੇ ਮਾਲਕ ਹਰੀ ਪ੍ਰਮੇਸਰ! ਆਪ ਜੀ ਸਾਡੀ (ਰਾਖੁ) ਰੱਖਿਆ ਕਰੋ।

## ਜਨ ਕੀ ਉਪਮਾ; ਤੁਝਹਿ ਵਡਈਆ ॥੧॥ ਰਹਾਉ ॥

ਹੇ ਪ੍ਰਮੇਸਰ! ਜੋ ਤੇਰੇ (ਜਨ) ਦਾਸਾਂ ਦੀ (ਵਡਈਆ) ਵਡਿਆਈ ਹੈ ਕਿ ਸੰਤ ਹਰੀ ਦਾ ਰੂਪ ਹੀ ਹੁੰਦੇ ਹਨ ਅਤੇ ਇਹ (ਤੁਝਹਿ) ਤੇਰੀ ਹੀ ਉਪਮਾ ਹੈ।

**ਅਥਵਾ :** ਤੇਰੇ ਦਾਸਾਂ ਦੀ ਉਪਮਾ (ਤੁਝਹਿ) ਤੇਰੀ ਹੀ (ਵਡਈਆ) ਵਡਿਆਈ ਹੈ ਭਾਵ ਤੇਰਾ ਨਾਮ ਜਪਣ ਕਰਕੇ ਹੀ ਸਾਰੇ ਤੇਰੇ ਸੇਵਕਾਂ ਦਾ ਸਤਿਕਾਰ ਕਰਦੇ ਹਨ।

**ਅਥਵਾ :** ਜੋ (ਤੁਝਹਿ) ਤੇਰੀ (ਵਡਈਆ) ਵਡਿਆਈ ਕਰਦੇ ਹਨ ਤੂੰ ਉਹਨਾਂ (ਜਨ) ਸੇਵਕਾਂ ਦੀ (ਉਪਮਾ) ਵਡਿਆਈ ਕਰਵਾਉਂਦਾ ਹੈਂ।

## ਮੰਦਰਿ ਘਰਿ ਆਨੰਦੁ ਹਰਿ; ਹਰਿ ਜਸੁ ਮਨਿ ਭਾਵੈ ॥

(ਚਾਲ ਵਾਸਤੇ ਬਿਸ੍ਰਾਮ)

ਹੇ (ਹਰਿ) ਹਰੀ ਪ੍ਰਮੇਸਰ! ਉਹਨਾਂ ਕੱਚੇ (ਘਰਿ) ਘਰਾਂ ਅਤੇ ਪੱਕੇ ਮੰਦਰਾਂ ਵਿਚ ਤੇਰਾ ਹੀ ਅਨੰਦ ਹੈ ਜਿੱਥੇ ਬੈਠ ਕੇ (ਹਰਿ) ਹਰੀ ਦਾ (ਜਸੁ) ਕੀਰਤਨ ਕਰਨਾ ਮਨ ਵਿਚ (ਭਾਵੈ) ਭਾਉਂਦਾ ਹੈ, ਚੰਗਾ ਲੱਗਦਾ ਹੈ।

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥**

**ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧॥ ਰਹਾਉ ॥** (ਅੰਗ: ੭੪੫)

ਪਰ ਜਿੰਨ੍ਹਾਂ ਪ੍ਰਤੱਖ ਘਰਾਂ ਵਿੱਚ ਬਦਫੈਲੀਆਂ ਹੁੰਦੀਆਂ ਹਨ, ਕੁਕਰਮ ਹੁੰਦੇ ਹਨ, ਵਿਸ਼ੇ ਭੋਗੇ ਜਾਂਦੇ ਹਨ, ਉਹ ਘਰ ਨਰਕਾਂ ਦੀ ਨਿਆਈਂ ਹਨ ਅਤੇ ਮਾਇਆ ਦਾ ਮੋਹ ਹੀ ਹਨ।

**ਅਥਵਾ :** ਜਿੰਨ੍ਹਾਂ ਦੇ ਮਨ ਵਿੱਚ ਹਰੀ ਦਾ ਜਸ ਕਰਨਾ (ਭਾਵੈ) ਭਾਉਂਦਾ ਹੈ, ਭਾਵ ਚੰਗਾ ਲੱਗਦਾ ਹੈ, ਫਿਰ ਭਾਵੇਂ ਉਹ ਪੱਕੇ ਮੰਦਰਾਂ ਵਿੱਚ ਵੱਸਦੇ ਹੋਣ, ਭਾਵੇਂ ਕੱਚੇ ਘਰਾਂ ਵਿੱਚ ਵਸਦੇ ਹੋਣ, ਉਹਨਾਂ ਨੂੰ ਅਨੰਦ ਹੀ ਰਹਿੰਦਾ ਹੈ।

**ਅਥਵਾ :** ਹਰੀ ਦਾ ਜਸ ਕਰਨਾ ਜਿੰਨ੍ਹਾਂ ਦੇ ਮਨ ਵਿੱਚ (ਭਾਵੈ) ਭਾਉਂਦਾ ਹੈ, ਉਹਨਾਂ ਨੂੰ ਹਰ ਤਰ੍ਹਾਂ ਕਰਕੇ (ਘਰਿ) ਹਿਰਦੇ ਰੂਪ ਘਰ ਵਿੱਚ (ਮੰਦਰਿ) ਅਧਿਸਠਾਨ ਰੂਪ ਹਰੀ ਪ੍ਰਮੇਸਰ ਦਾ ਅਨੰਦ ਪ੍ਰਾਪਤ ਹੋਇਆ ਹੈ।

**ਅਥਵਾ :** ਹੇ (ਮੰਦਰਿ) ਅਧਿਸਠਾਨ ਸਰੂਪ ਹਰੀ (ਹਰਿ) ਪ੍ਰਮੇਸਰ! ਜਿੰਨ੍ਹਾਂ ਦੇ ਮਨ ਵਿੱਚ ਤੇਰੇ ਅਨੰਦ ਸਰੂਪ ਦਾ ਜਸ (ਭਾਵੈ) ਚੰਗਾ ਲੱਗਦਾ ਹੈ। ਉਹ ਸਰੀਰ ਰੂਪ ਮੰਦਰ **ਵਾ:** ਅੰਤਹਕਰਣ ਰੂਪ ਮੰਦਰ ਤੇਰੀ ਪ੍ਰਾਪਤੀ ਵਾਲੇ ਹਨ ਅਤੇ ਉਹਨਾਂ ਦਾ ਤੇਰੇ ਵਿੱਚ ਘਰ ਹੈ।

## ਸਭ ਰਸ ਮੀਠੇ ਮੁਖਿ ਲਗਹਿ; ਜਾ ਹਰਿ ਗੁਣ ਗਾਵੈ ॥

ਜਿਵੇਂ (ਸਭ) ਸਾਰੇ ਹੀ ਮਿੱਠੇ ਰਸ ਰਲਾ ਕੇ ਕਿਸੇ ਬੱਚੇ ਦੇ ਮੁਖ ਨੂੰ ਲਗਾ ਦੇਈਏ ਤਾਂ ਉਸ ਨੂੰ ਬਹੁਤ ਅਨੰਦ ਆਉਂਦਾ ਹੈ। ਇਸੇ ਪ੍ਰਕਾਰ (ਜਾ) ਜਦੋਂ (ਹਰਿ) ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਵੈ) ਗਾਇਆ ਜਾਂਦਾ ਹੈ ਤਾਂ ਬਿਨਾ ਖਾਧੇ-ਪੀਤੇ ਤੋਂ ਸਾਰੇ ਹੀ ਮਿੱਠੇ ਰਸ ਮੁਖ ਨੂੰ (ਲਗਹਿ) ਲੱਗਦੇ ਭਾਵ ਪ੍ਰਾਪਤ ਹੁੰਦੇ ਹਨ, ਜਿਸ ਕਰਕੇ ਘਣਾ ਅਨੰਦ ਪ੍ਰਾਪਤ ਹੁੰਦਾ ਹੈ।

### ਸਾਖੀ

ਇੱਕ ਵਾਰ ਇੱਕ ਬੀਬੀ ਨੇ ਆ ਕੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਪਤੀ ਆਪਣੇ ਬੁੱਲ੍ਹ ਹੀ ਚੱਟਦਾ ਰਹਿੰਦਾ ਹੈ। ਇਸ ਦਾ ਕੀ ਕਾਰਨ ਹੈ? ਸਤਿਗੁਰੂ ਜੀ ਨੇ ਦੱਸਿਆ ਕਿ ਬੀਬੀ ਤੇਰਾ ਪਤੀ ਭਾਰੀ ਸੂਰਮਾ ਸੀ। ਜਦੋਂ ਇਹ ਜੰਗ ਵਿੱਚ ਲੜ ਰਿਹਾ ਸੀ, ਤਾਂ ਪਰੀਆਂ ਨੇ ਇਸ ਦੀ ਬਹਾਦਰੀ ਤੋਂ ਪ੍ਰਸੰਨ ਹੋ ਕੇ ਇਸ ਦੇ ਮੂੰਹ ਨਾਲ ਅੰਮ੍ਰਿਤ ਦਾ ਛੰਨਾ ਲਿਆ ਕੇ ਲਾ ਦਿੱਤਾ। ਪਰ ਇਸ ਦੇ ਸਰੀਰ ਨੂੰ ਫੱਟ ਲੱਗੇ ਹੋਣ ਕਰਕੇ ਇਸ ਦੇ ਮੂੰਹੋਂ ਹਾਏ ਨਿਕਲ ਗਈ, ਜਿਸ ਕਰਕੇ ਪਰੀਆਂ ਨੇ ਉਹ ਅੰਮ੍ਰਿਤ ਵਾਲਾ ਛੰਨਾ ਇਸ ਦੇ ਮੂੰਹ ਤੋਂ ਪਿੱਛੇ ਖਿੱਚ ਲਿਆ ਅਤੇ ਉਹ ਅੰਮ੍ਰਿਤ ਤੇ ਇਸਦੇ ਕੇਵਲ ਬੁੱਲ੍ਹਾਂ ਨੂੰ ਹੀ ਲੱਗਾ ਰਹਿ ਗਿਆ। ਬਾਅਦ ਵਿੱਚ ਸ਼ਸ਼ਤਰਾਂ ਦੇ ਫੱਟਾਂ ਕਾਰਨ ਇਸ ਦੀ ਮੌਤ ਹੋ ਗਈ। ਇਸ ਕਰਕੇ ਹੁਣ ਇਹ ਆਪਣੇ ਬੁੱਲਾਂ ਤੇ ਲੱਗੇ ਹੋਏ ਉਸ ਅੰਮ੍ਰਿਤ ਦੇ ਸਵਾਦ ਨੂੰ ਯਾਦ ਕਰ ਕਰ ਕੇ ਬੁੱਲ੍ਹਾਂ ਉੱਤੇ ਜੀਭ ਫੇਰਦਾ ਰਹਿੰਦਾ ਹੈ ਤੇ ਇਸ ਨੂੰ ਬੁੱਲਾਂ ਵਿੱਚੋਂ ਅੰਮ੍ਰਿਤ ਰਸ ਦਾ ਸਵਾਦ ਆਉਂਦਾ ਰਹਿੰਦਾ ਹੈ।

## ਹਰਿ ਜਨੁ ਪਰਵਾਰੁ ਸਧਾਰੁ ਹੈ; ਇਕੀਹ ਕੁਲੀ, ਸਭੁ ਜਗਤੁ ਛਡਾਵੈ ॥੨॥

ਹੇ ਭਾਈ ! ਪ੍ਰਮੇਸਰ ਦੇ ਪਿਆਰੇ ਦਾ ਐਸਾ ਜੀਵਨ ਬਣ ਜਾਂਦਾ ਹੈ ਕਿ (ਹਰਿ) ਹਰੀ ਦਾ (ਜਨੁ) ਦਾਸ ਆਪਣੇ ਪਰਿਵਾਰ ਨੂੰ ਵੀ ਸੁਧਾਰ ਲੈਂਦਾ ਹੈ ਭਾਵ ਆਪਣੇ ਇਸਤਰੀ, ਪੁੱਤਰ, ਮਾਤਾ-ਪਿਤਾ ਆਦਿਕ ਸਾਰਿਆਂ ਨੂੰ ਗੁਰੂ ਕੇ ਸਿੱਖ ਬਣਾ ਲੈਂਦਾ ਹੈ ਅਤੇ (ਸਭੁ) ਸਾਰੇ ਜਗਤ ਵਿੱਚੋਂ ਆਪਣੀ (ਇਕੀਹ) *ਇੱਕੀ (ਕੁਲੀ) ਕੁਲਾਂ ਨੂੰ ਵੀ (ਛਡਾਵੈ) ਛੁਡਾ ਲੈਂਦਾ ਹੈ ਭਾਵ ਆਪਣੀਆਂ ਇੱਕੀਹ ਕੁਲਾਂ ਦਾ ਵੀ ਉਧਾਰ ਕਰ ਲੈਂਦਾ ਹੈ।

**ਅਥਵਾ :** ਹਰੀ ਦੇ (ਜਨੁ) ਸੇਵਕ ਨੇ ਆਪਣੇ ਪਰਿਵਾਰ ਦਾ ਵੀ ਸੁਧਾਰ ਕੀਤਾ ਹੈ ਅਤੇ ਜਿਹੜੇ ਵੀ (ਇਕੀਹ) ਇੱਕ ਵਾਹਿਗੁਰੂ ਦੀ ਸ਼ਰਨ ਵਿੱਚ ਆਏ ਹਨ, ਉਹਨਾਂ (ਕੁਲੀ) ਤਮਾਮ ਨੂੰ (ਸਭੁ) ਸਾਰੇ ਜਗਤ ਵਿੱਚੋਂ (ਛਡਾਵੈ) ਛੁਡਾ ਦਿੱਤਾ ਹੈ।

**ਅਥਵਾ :** ਹਰੀ ਦੇ ਜਨ (ਸ+ਧਾਰੁ) ਨਾਮ ਦੇ (ਧਾਰੁ) ਆਸਰੇ ਦੇ (ਸ) ਸਹਿਤ ਹੋ ਕੇ (ਪਰਵਾਰੁ) ਇੰਦ੍ਰੀਆਂ ਰੂਪ ਪਰਿਵਾਰ ਦਾ ਵੀ (ਸਧਾਰੁ) ਸੁਧਾਰ ਕਰ ਲੈਂਦੇ ਹਨ ਭਾਵ ਅੱਖਾਂ ਨੂੰ ਬੇਗਾਨਾ ਰੂਪ ਨਹੀਂ ਦੇਖਣ ਦਿੰਦੇ, ਕੰਨਾਂ ਨੂੰ ਪਰਾਈ ਨਿੰਦਿਆ ਨਹੀਂ ਸੁਨਣ ਦਿੰਦੇ, ਜੁਬਾਨ ਨੂੰ ਝੂਠਿਆਂ ਰਸਾਂ-ਕਸਾਂ ਵਿੱਚ ਨਹੀਂ ਲੱਗਣ ਦਿੰਦੇ। **ਵਾ:** ਇੰਦ੍ਰੀਆਂ ਨੂੰ ਵੀ (ਸ) ਸਹਿਤ (ਧਾਰੁ) ਆਸਰੇ ਦੇ ਕਰ ਲੈਂਦੇ ਹਨ।

**ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।** *(ਵਾਰ : ੬, ਪਉੜੀ : ੮)*

**ਵਾ:** (ਸ) ਨਾਮ ਦੇ (ਧਾਰੁ) ਆਸਰੇ ਦੇ ਸਹਿਤ ਹੋ ਕੇ ਸੰਸਾਰ ਦੀ (ਵਾਰ) ਵਾੜ ਤੋਂ (ਪਰ) ਪਰ੍ਹੇ ਹੋ ਜਾਂਦੇ ਹਨ।
**ਵਾ:** ਦੈਵੀ ਸੰਪਦਾ ਰੂਪ ਪਰਿਵਾਰ ਦਾ ਅਸੁਰੀ ਸੰਪਦਾ ਤੋਂ ਬਚਾਉਣ ਰੂਪ (ਸਧਾਰੁ) ਸੁਧਾਰ ਕਰ ਲੈਂਦੇ ਹਨ।
**ਵਾ:** (ਇਕੀਹ) ਇੱਕ ਪ੍ਰਮੇਸਰ ਵਿੱਚ ਜੁੜ ਕੇ ਉਸ ਇਕ ਦਾ ਹੀ ਰੂਪ ਹੋ ਜਾਂਦੇ ਹਨ ਅਤੇ (ਸਭੁ) ਸਾਰੇ ਸੰਸਾਰ ਦੀਆਂ (ਕੁਲੀ) ਕੁਲਾਂ ਨੂੰ ਵੀ (ਛਡਾਵੈ) ਛੁਡਾ ਦਿੰਦੇ ਹਨ, ਮੁਕਤ ਕਰ ਦਿੰਦੇ ਹਨ। ਜਿਵੇਂ ਰਾਜੇ ਜਨਕ ਨੇ ਨਰਕ ਖਾਲੀ ਕੀਤੇ ਸਨ।

**ਨੋਟ :** ਉਪਨਿਸ਼ਦਾ ਵਿੱਚ ਲਿਖਿਆ ਹੈ ਕਿ ਹਰੀ ਦਾ ਜਨ ਤਾਂ ਸੌ ਕੁਲਾਂ ਨੂੰ ਵੀ ਤਾਰ ਲੈਂਦਾ ਹੈ।

**ਭਗਤ ਹੋਵੈ ਜਿਸ ਕੁਲ ਵਿਖੈ ਸੋ ਸਤ ਕੁਲ ਤਾਰੈ॥** *(ਪ੍ਰਮਾਣ)*

## ਜੋ ਕਿਛੁ ਕੀਆ, ਸੋ ਹਰਿ ਕੀਆ; ਹਰਿ ਕੀ ਵਡਿਆਈ ॥

ਗੁਰਮੁਖ ਜਨ ਜਾਣਦੇ ਹਨ ਕਿ ਜੋ (ਕਿਛੁ) ਕੁਝ ਵੀ (ਕੀਆ) ਕੀਤਾ ਹੈ, (ਸੋ) ਉਹ ਹਰੀ ਅਕਾਲ ਪੁਰਖ ਨੇ ਹੀ (ਕੀਆ) ਕੀਤਾ ਹੈ ਅਤੇ ਇਹ ਸਾਰੀ (ਹਰਿ) ਵਾਹਿਗੁਰੂ ਦੀ ਹੀ ਵਡਿਆਈ ਹੈ।

## ਹਰਿ ਜੀਅ ਤੇਰੇ, ਤੂੰ ਵਰਤਦਾ; ਹਰਿ ਪੂਜ ਕਰਾਈ ॥

ਹੇ (ਹਰਿ) ਹਰੀ ਪ੍ਰਮੇਸਰ ! (ਹਰਿ) ਹਰੇਕ ਦੇ (ਜੀਅ) ਹਿਰਦਿਆਂ ਵਿੱਚ ਤੂੰ ਆਪ ਹੀ ਹੈਂ। ਸਾਰੇ (ਜੀਅ) ਜੀਵ-ਜੰਤ ਤੇਰੇ ਹੀ ਬਣਾਏ ਹੋਏ ਹਨ ਅਤੇ ਤੂੰ ਆਪ ਹੀ ਇੰਨ੍ਹਾਂ ਵਿੱਚ (ਵਰਤਦਾ) ਵਰਤ ਰਿਹਾ ਹੈਂ। ਇਸੇ ਕਰਕੇ ਅਸੀਂ ਤੇਰਾ ਹੀ (ਪੂਜ) ਪੂਜਨ (ਕਰਾਈ) ਕਰਦੇ ਹਾਂ ਅਤੇ ਤੇਰੇ ਤੋਂ ਬਗੈਰ ਹੋਰ ਕਿਸੇ ਦੀ ਵੀ ਆਸ ਨਹੀਂ ਰੱਖਦੇ ਹਾਂ। **ਵਾ:** ਸਾਡੇ ਅੰਦਰ ਇਹ ਨਿਸ਼ਚਾ ਹੈ ਕਿ ਜਿਹੜੇ ਲੋਕ ਸੰਤਾਂ-ਭਗਤਾਂ ਦੀ ਪੂਜਾ ਕਰਦੇ ਹਨ, ਉਹ (ਹਰਿ) ਹਰੀ ਪ੍ਰਮੇਸਰ ਦੀ ਹੀ (ਪੂਜ) ਪੂਜਾ (ਕਰਾਈ) ਕਰਦੇ ਹਨ।

---

* **ਇੱਕੀ ਕੁਲਾਂ :** ਸੱਤ ਨਾਨਕਿਆਂ ਦੀਆਂ, ਸੱਤ ਦਾਦਕਿਆਂ ਦੀਆਂ ਅਤੇ ਸੱਤ ਸਹੁਰਿਆਂ ਦੀਆਂ।

**ਅਥਵਾ :** ਹੇ (ਹਰਿ) ਹਰੀ (ਹਰਿ) ਪ੍ਰਮੇਸਰ! ਜਿਹੜੇ ਗੁਰਮੁਖ ਜਨ ਜਾਣਦੇ ਹਨ ਕਿ ਇਹ ਸਾਰੇ (ਜੀਅ) ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ ਅਤੇ ਤੂੰ ਹੀ ਇੰਨ੍ਹਾਂ ਵਿੱਚ (ਵਰਤਦਾ) ਵਰਤ ਰਿਹਾ ਹੈਂ, ਉਹਨਾਂ ਦੀ ਤੂੰ ਆਪ ਹੀ (ਪੂਜ) ਪੂਜਾ (ਕਰਾਈ) ਕਰਵਾਉਂਦਾ ਹੈਂ।

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥੨॥** (ਅੰਗ: ੬੦੮)

## ਹਰਿ ਭਗਤਿ ਭੰਡਾਰ ਲਹਾਇਦਾ; ਆਪੇ ਵਰਤਾਈ ॥੩॥

ਹੇ (ਹਰਿ) ਹਰੀ! ਤੂੰ ਆਪ ਉਹਨਾਂ ਗੁਰਮੁਖਾਂ ਨੂੰ (ਭਗਤਿ) ਭਗਤੀ ਦਾ ਭੰਡਾਰ (ਲਹਾਇਦਾ) ਪ੍ਰਾਪਤ ਕਰਵਾ ਦਿੰਦਾ ਹੈਂ, (ਲਹਾਇਦਾ) ਲਭਾ ਦਿੰਦਾ ਹੈਂ, ਦਵਾ ਦਿੰਦਾ ਹੈਂ ਅਤੇ ਫਿਰ ਆਪ ਹੀ ਸੰਤ-ਭਗਤ ਰੂਪ ਹੋ ਕੇ, ਤੱਤ-ਬੇਤਾ ਰੂਪ ਹੋ ਕੇ, ਗੁਰੂ ਰੂਪ ਹੋ ਕੇ ਹੋਰਨਾਂ ਅਧਿਕਾਰੀਆਂ ਦੇ ਤਾਈਂ ਭਗਤੀ ਦੇ ਭੰਡਾਰੇ ਨੂੰ (ਵਰਤਾਈ) ਵਰਤਾਉਂਦਾ ਹੈ। ਜਿਵੇਂ ਲਾਂਗਰੀ ਪ੍ਰਸ਼ਾਦਾ ਵਰਤਾਉਂਦੇ ਹਨ, ਉਸੇ ਤਰ੍ਹਾਂ ਤੂੰ ਸੰਤਾਂ-ਮਹਾਤਮਾ ਦੇ ਰਾਂਹੀ ਆਪ ਹੀ ਵਰਤਾਉਂਦਾ ਹੈ ਭਾਵ ਆਪ ਜਪਦਾ ਹੈ ਅਤੇ ਹੋਰਨਾਂ ਨੂੰ ਜਪਾਉਂਦਾ ਹੈ।

## ਲਾਲਾ ਹਾਟਿ ਵਿਹਾਝਿਆ; ਕਿਆ ਤਿਸੁ ਚਤੁਰਾਈ ॥

ਜਿਵੇਂ ਜਿਹੜਾ (ਲਾਲਾ) ਦਾਸ (ਹਾਟਿ) ਹੱਟੀ 'ਤੇ ਮੁੱਲ (ਵਿਹਾਝਿਆ) ਖਰੀਦਿਆ ਗਿਆ ਹੋਵੇ, (ਤਿਸੁ) ਉਸਦੀ ਆਪਣੇ ਮਾਲਕ ਅੱਗੇ (ਕਿਆ) ਕੀ ਚਤੁਰਾਈ ਹੈ? ਕੀ ਸਿਆਣਪ ਹੈ? ਭਾਵ ਕੋਈ ਚਤੁਰਾਈ ਨਹੀਂ ਹੁੰਦੀ। ਇਸੇ ਪ੍ਰਕਾਰ ਮਹਾਰਾਜ! ਅਸੀਂ ਤੇਰੀ ਸਾਧ ਸੰਗਤ ਰੂਪ (ਹਾਟਿ) ਹੱਟੀ 'ਤੇ ਮੁੱਲ (ਵਿਹਾਝਿਆ) ਖਰੀਦੇ ਹੋਏ ਤੇਰੇ (ਲਾਲਾ) ਦਾਸ ਹਾਂ। ਸਾਡੀ (ਕਿਆ) ਕੀ ਚਤੁਰਾਈ ਹੈ ਕਿ ਅਸੀਂ ਆਪ ਜੀ ਦੇ ਅੱਗੇ ਵਾਕਾਂ ਦੀ, ਵੇਦ-ਸ਼ਾਸ਼ਤਰਾਂ ਦੀ, ਸਾਧਨਾ ਦੀ ਕੀ ਚਤੁਰਾਈ ਕਹਿ ਸਕੀਏ, ਭਾਵ ਨਹੀਂ ਕਹਿ ਸਕਦੇ।

## ਜੇ ਰਾਜਿ ਬਹਾਲੇ, ਤਾ ਹਰਿ ਗੁਲਾਮੁ; ਘਾਸੀ ਕਉ, ਹਰਿ ਨਾਮੁ ਕਢਾਈ ॥

ਹੇ (ਹਰਿ) ਹਰੀ ਪ੍ਰਮੇਸਰ! (ਜੇ) ਜੇਕਰ ਤੂੰ ਸਾਨੂੰ (ਰਾਜ) ਰਾਜਗੱਦੀ ਤੇ (ਬਹਾਲੇ) ਬੈਠਾ ਦੇਵੇਂ ਤਾਂ ਵੀ ਅਸੀਂ ਤੇਰੇ ਹੀ (ਗੁਲਾਮੁ) ਦਾਸ ਬਣਾਂਗੇ।

## ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ

ਇਸੇ ਪ੍ਰਕਾਰ ਜਿਸ ਵਕਤ ਮਹਾਰਾਜ ਰਣਜੀਤ ਸਿੰਘ ਜੀ ਨੂੰ ਰਾਜ ਮਿਲਿਆ ਤਾਂ ਉਹਨਾਂ ਨੇ ਸਾਰਾ ਖਜਾਨਾ ਗੁਰਦਆਰਿਆਂ ਦੀ ਸਾਂਭ ਸੰਭਾਲ 'ਤੇ ਖਰਚ ਕੀਤਾ। ਸਾਹੂਕਾਰਾਂ ਤੋਂ ਕਰਜਾ ਲੈ ਕੇ ਤਖਤ ਸ੍ਰੀ ਹਜ਼ੂਰ ਸਾਹਿਬ ਵਾਲਾ ਅਸਥਾਨ ਬਣਾਇਆ ਫਿਰ ਨਾਨਕਸ਼ਾਹੀ ਸੰਮਤ ਤੋਰਿਆ। ਆਪਣੇ ਰਾਜ ਵਿੱਚ ਮੋਹਰ ਚਲਾਈ ਜਿਸਦੇ ਇੱਕ ਪਾਸੇ ਗੁਰੂ ਨਾਨਕ ਸਾਹਿਬ ਜੀ ਦੀ ਤਸਵੀਰ ਅਤੇ ਦੂਸਰੇ ਪਾਸੇ ਕਲਗੀਧਰ ਪਾਤਸ਼ਾਹ ਜੀ ਦੀ ਤਸਵੀਰ ਸੀ। ਇਉਂ ਉਹਨਾਂ ਨੇ ਰਾਜ ਪ੍ਰਾਪਤ ਕਰਕੇ ਵੀ ਆਪਣੇ ਆਪ ਨੂੰ ਗੁਰੂ ਘਰ ਦਾ ਦਾਸ ਹੀ ਸਮਝਿਆ ਸੀ।

**(ਘਾਸੀ ਕਉ ਹਰਿ ਨਾਮੁ ਕਢਾਈ ॥)** ਹੇ ਹਰੀ ਪ੍ਰਮੇਸਰ! ਜੇਕਰ ਤੂੰ ਘਾਹ ਖੋਦਣ ਵਾਲਾ (ਘਾਸੀ) ਘਾਹੀ ਬਣਾ ਦੇਵੇ ਤਾਂ ਵੀ ਤੇਰੇ ਨਾਮ ਨੂੰ ਹੀ (ਕਢਾਈ) ਉਚਾਰਾਂਗੇ। **ਵਾ:** ਤਾਂ ਵੀ ਤੇਰਾ ਨਾਮ ਹੀ (ਕਢਾਈ) ਨਿਕਲਣਾ ਹੈ ਕਿ ਇਹ ਘਾਹੀ ਗੁਰਾਂ ਦਾ ਸੇਵਕ ਸੀ। ਜਿਵੇਂ ਚੰਦਨ ਕਵੀ ਭਾਈ ਧੰਨਾ ਸਿੰਘ ਘਾਹੀ ਦੇ ਪ੍ਰਸ਼ਨਾਂ ਦੇ ਉੱਤਰ ਨਹੀਂ ਦੇ ਸਕਿਆ ਸੀ ਉਥੇ ਵੀ ਮਹਾਰਾਜ ਦਾ ਨਾਮ ਹੀ ਨਿਕਲਿਆ ਸੀ ਕਿ ਇਹ ਘਾਹੀ ਗੁਰੂ ਸਾਹਿਬ ਜੀ ਦਾ ਸਿੱਖ ਹੈ।

## ਸਾਖੀ—ਭਾਈ ਧੰਨਾ ਜੀ ਦੀ

ਭਾਈ ਧੰਨਾ ਸਿੰਘ ਜੀ 'ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ' ਦੇ ਸਿੱਖ ਹੋਏ ਹਨ। ਇਹ ਗੁਰੂ ਸਾਹਿਬ ਜੀ ਦੇ ਕੋਲ ਰਹਿ ਕੇ ਘੋੜਿਆਂ ਦੀ ਸੇਵਾ ਕਰਿਆ ਕਰਦੇ ਸਨ। ਇਕ ਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਭਾਈ ਡੱਲੇ ਨੂੰ ਕਿਹਾ ਕਿ ਤੈਨੂੰ ਆਪਣੇ ਇਲਾਕੇ ਦਾ ਘਾਹੀ ਬਣਾ ਦੇਈਏ 'ਤੇ ਧੰਨਾ ਸਿੰਘ ਨੂੰ ਤੇਰਾ ਰਾਜ ਭਾਗ ਦੇ ਦੇਈਏ ਤਾਂ ਭਾਈ ਡੱਲਾ ਰੋਣ ਲੱਗ ਪਿਆ ਕਿ ਮਹਾਰਾਜ ਤੁਸੀਂ ਮੈਨੂੰ ਘਾਹੀ ਬਣਾ ਕੇ ਮੇਰਾ ਰਾਜ ਖੋਹਦੇ ਹੋ ਤਾਂ ਮਹਾਰਾਜ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ! ਤੈਨੂੰ ਘੋੜਿਆਂ ਦਾ ਘਾਹੀ ਬਣਾ ਕੇ ਦਿੱਲੀ ਦਾ ਰਾਜ ਦੇਵਾਂਗੇ। ਫਿਰ ਜਦੋਂ ਗੁਰੂ ਸਾਹਿਬ ਜੀ ਨੇ ਭਾਈ ਧੰਨਾ ਸਿੰਘ ਜੀ ਨੂੰ ਕਿਹਾ ਹੇ ਭਾਈ ਤੂੰ ਕਿਉਂ ਵੈਰਾਗ ਕਰਦਾ ਹੈਂ? ਤਾਂ ਭਾਈ ਧੰਨਾ ਸਿੰਘ ਜੀ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ! ਮੈਂ ਘਾਹੀ ਹੀ ਚੰਗਾ ਹਾਂ ਕਿਉਂਕਿ ਜੇਕਰ ਤੁਸੀਂ ਰਾਜ 'ਤੇ ਬਿਠਾ ਦੇਵੋ ਤਾਂ ਵੀ ਮੈਂ ਆਪ ਜੀ ਦਾ ਗੁਲਾਮ ਹਾਂ ਅਤੇ ਜੇਕਰ ਘਾਹੀ ਬਣਾਉਂਦੇ ਹੋ ਤਾ ਵੀ ਤੁਹਾਡਾ ਹੀ ਨਾਮ ਕੱਢਿਆ ਜਾਵੇਗਾ। ਭਾਵ ਫਿਰ ਵੀ ਮੈਂ ਗੁਰੂ ਕਾ ਘਾਹੀ ਹੀ ਕਹਾਵਾਂਗਾ।

**ਅਥਵਾ :** ਹੇ ਹਰੀ ਅਕਾਲ ਪੁਰਖ ਵਾਹਿਗੁਰੂ ! (ਜੇ) ਜੇਕਰ ਤੂੰ ਸਾਨੂੰ ਸਰੂਪ ਰੂਪ ਰਾਜ 'ਤੇ (ਬਹਾਲੇ) ਇਸਥਿਤ ਕਰ ਦੇਵੇਂ **ਵਾ:** ਬ੍ਰਹਮ ਗਿਆਨ ਰੂਪ ਰਾਜ ਦੇ ਕੇ ਬ੍ਰਹਮਾਨੰਦ ਵਿੱਚ (ਬਹਾਲੇ) ਇਸਥਿਤ ਕਰ ਦੇਵੇਂ ਤਾਂ ਵੀ ਅਸੀਂ ਆਪ ਜੀ ਦੇ (ਗੁਲਾਮ) ਦਾਸ ਹੀ ਹਾਂ। ਹੇ ਹਰੀ ਪ੍ਰਮੇਸਰ ! ਜੇਕਰ ਤੁਸੀਂ ਸਾਨੂੰ ਸੰਸਾਰ ਦੇ ਮੋਹ ਵਿਚ ਲਗਾ ਕੇ ਵਿਸ਼ੇ ਵਿਕਾਰਾਂ ਰੂਪ (ਘਾਸੀ) ਘਾਹ ਖੋਤਣ ਵਿੱਚ ਹੀ ਪਰਚਾਉਗੇ, ਜੂਨਾਂ ਵਿਚ ਹੀ ਫੇਰੋਗੇ, ਫਿਰ ਵੀ ਆਪ ਦਾ ਨਾਮ ਹੀ (ਕਢਾਈ) ਨਿਕਲਣਾ ਹੈ, ਕਿ ਗੁਰੂ ਦਾ ਸਿੱਖ ਸੀ, ਹੁਣ ਸਿੱਖੀ ਛੱਡ ਕੇ ਕਿੱਧਰ ਵਿਸ਼ਿਆ ਵਿਕਾਰਾਂ ਵਿੱਚ ਲੱਗਾ ਹੋਇਆ ਹੈ। **ਵਾ:** ਭਾਵੇਂ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਬਣ ਜਾਂਦਾ ਹੈ ਫਿਰ ਵੀ ਗੁਰੂ ਦੀ ਸੇਵਾ ਵਿਚ ਏਨਾ ਪਿਆਰ ਰੱਖਦਾ ਕਿ ਆਪਣੇ ਆਪ ਨੂੰ ਮਹਾਰਾਜ ਜੀ ਦਾ (ਗੁਲਾਮੁ) ਦਾਸ ਮੰਨਦਾ ਹੈ।

## ਜਨੁ ਨਾਨਕੁ, ਹਰਿ ਕਾ ਦਾਸੁ ਹੈ; ਹਰਿ ਕੀ ਵਡਿਆਈ ॥੪॥੨॥੮॥੪੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਹਰੀ ਪ੍ਰਮੇਸਰ ! ਅਸੀਂ ਤਾਂ ਆਪ ਜੀ ਦੇ ਦਾਸ ਹਾਂ ਅਤੇ ਹੇ ਹਰੀ ਪ੍ਰਮੇਸਰ ! ਇਹ ਸਭ ਆਪ ਜੀ (ਕੀ) ਦੀ ਹੀ ਵਡਿਆਈ ਹੈ। **ਵਾ:** ਅਸੀਂ ਇਉਂ ਨਿਸ਼ਚਾ ਕੀਤਾ ਹੈ ਕਿ ਹੇ (ਹਰਿ) ਹਰੀ ਪ੍ਰਮੇਸਰ ! ਤੇਰੀ ਵਡਿਆਈ ਨੂੰ ਤੂੰ ਆਪ ਹੀ ਜਾਣਦਾ ਹੈਂ। ਇਸ ਲਈ ਕਿਰਪਾ ਕਰਕੇ ਸਾਨੂੰ ਆਪਣੇ ਨਾਮ (ਕੀ) ਦੀ ਵਡਿਆਈ ਬਖਸ਼ਣਾ ਕਰ।

## ਗਉੜੀ ਗੁਆਰੇਰੀ ਮਹਲਾ ੪ ॥

**ਅਲੰਕਾਰ :** ਜਿਸ ਪ੍ਰਕਾਰ ਬੱਦਲ ਦੇ ਵਰਸਣ ਕਰਕੇ ਸੁੱਕੀਆਂ ਹੋਈਆਂ ਖੇਤੀਆਂ ਹਰੀਆਂ ਹੋ ਜਾਂਦੀਆਂ ਹਨ, ਤਿਵੇਂ ਹੀ ਬੱਦਲ ਰੂਪ ਸਤਿਗੁਰੂ ਸਾਹਿਬ ਜੀ ਉਪਦੇਸ਼ ਰੂਪ ਮੇਹਰ ਦਾ ਮੀਂਹ ਵਰਸਾਉਂਦੇ ਹਨ ਤਾਂ ਸ਼ੁੱਭ ਗੁਣਾਂ ਰੂਪ ਸੁੱਕੀਆਂ ਹੋਇਆ ਖੇਤੀਆਂ ਦੈਵੀ ਸੁਭਾਅ ਅਨੁਸਾਰ ਹਰਿਆਵਲ ਦੇ ਸਹਿਤ ਹੋ ਜਾਂਦੀਆਂ ਹਨ। ਇੰਨ੍ਹਾਂ ਸ਼ੁੱਭ ਗੁਣਾਂ ਦੇ ਸਹਿਤ ਹੋਣ ਕਰਕੇ ਪ੍ਰੇਮ ਰੂਪ ਸੁੰਦਰ ਫੁੱਲ ਲੱਗਦੇ ਹਨ। ਬ੍ਰਹਮ ਗਿਆਨ ਰੂਪ ਫਲ ਲਗਦੇ ਹਨ ਅਤੇ ਆਤਮਾਨੰਦ ਰੂਪ ਰਸ ਦੀ ਪ੍ਰਾਪਤੀ ਹੁੰਦੀ ਹੈ।

ਜਿਵੇਂ ਬੱਦਲਾਂ ਦੀ ਵਰਖਾ ਕਰਕੇ ਕੜਸੋਕੜ ਬਿਰਛ ਵੀ ਹਰੇ ਭਰੇ ਹੋ ਜਾਂਦੇ ਹਨ, ਇਸੇ ਪ੍ਰਕਾਰ ਜਦੋਂ ਬੱਦਲ ਰੂਪ

ਸਤਿਗੁਰੂ ਸਾਹਿਬ ਅੰਮ੍ਰਿਤ ਨਾਮ ਦੀ ਵਰਖਾ ਕਰਦੇ ਹਨ ਤਾਂ ਜਿਹੜੇ ਕੜਸੋਕੜ ਬ੍ਰਿਛਾਂ ਦੀ ਨਿਆਈਂ ਸੁੱਕੇ ਹੋਏ ਮਨਾਂ ਵਾਲੇ ਨਿਸ਼ਰਧਕ ਪੁਰਸ਼ ਹਨ, ਉਹ ਵੀ ਪ੍ਰਮੇਸਰ ਦੇ ਪ੍ਰੇਮ ਦੀ ਹਰਿਵਾਲਤਾ ਦੇ ਸਹਿਤ ਹੋ ਜਾਂਦੇ ਹਨ।

ਜਿਵੇਂ ਬਦਲਾਂ ਵਿੱਚੋਂ ਨਿਕਲੀ ਹੋਈ ਸਵਾਂਤੀ ਬੂੰਦ ਕਿਸੇ ਗਰੀਬ ਦੇ ਸਿਰ ਉੱਪਰ ਪੈ ਜਾਵੇ ਤਾਂ ਉਸ ਨੂੰ ਰਾਜਾ ਬਣਾ ਦਿੰਦੀ ਹੈ। ਇਸੇ ਪ੍ਰਕਾਰ ਜਦੋਂ ਸਤਿਗੁਰਾਂ ਦੀ ਸਿੱਖਿਆ ਰੂਪ ਸਵਾਂਤੀ ਬੂੰਦ ਜਨਮਾਂ ਜਨਮਾਂਤਰਾਂ ਦੇ ਕੰਗਾਲ ਹੋਏ ਜੀਵ ਦੇ ਹਿਰਦੇ ਰੂਪ ਸਿਰ ਉੱਪਰ ਪੈਂਦੀ ਹੈ ਤਾਂ ਇਹ ਜੀਵ ਬ੍ਰਹਮ ਦਾ ਰੂਪ ਹੀ ਹੋ ਜਾਂਦਾ ਹੈ। ਜੇਕਰ ਸਵਾਂਤੀ ਬੂੰਦ ਕਿਸੇ ਗੰਜੇ ਦੇ ਸਿਰ ਉੱਪਰ ਪੈ ਜਾਵੇ ਤਾਂ ਉਸਦੇ ਕੇਸ ਹਰੇ ਕਰ ਦਿੰਦੀ ਹੈ। ਭਾਵ ਉਸਦੇ ਸਿਰ ਤੇ ਕੇਸ ਆ ਜਾਂਦੇ ਹਨ। ਇਸੇ ਪ੍ਰਕਾਰ ਜਦੋਂ ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਰੂਪ ਸਵਾਂਤੀ ਬੂੰਦ ਜੀਵ ਦੇ ਹਿਰਦੇ ਰੂਪ ਸਿਰ ਉਪਰ ਪੈਂਦੀ ਹੈ ਤਾਂ ਉਦੋਂ ਇਸ ਦੇ ਨਿਸ਼ਕਾਮ ਕਰਮਾਂ ਰੂਪ ਕੇਸ ਹਰੇ ਹੋ ਜਾਂਦੇ ਹਨ।

ਜਿਵੇਂ ਬੱਦਲਾਂ ਵਿੱਚੋਂ ਵਰ੍ਹੀ ਹੋਈ ਸਵਾਂਤੀ ਬੂੰਦ ਬੇਰੀ ਦੇ ਰੁੱਖ ਉੱਤੇ ਜਾਂ ਨਿੰਮ ਦੇ ਰੁੱਖ ਉੱਤੇ ਜਾਂ ਟਾਹਲੀ ਦੇ ਰੁੱਖ ਉੱਤੇ ਪੈ ਜਾਵੇ ਤਾਂ ਉਹ ਚੰਦਨ ਹੀ ਬਣ ਜਾਂਦੀ ਹੈ, ਇਸੇ ਪ੍ਰਕਾਰ ਜਿਹੜੇ ਨਿੰਮ ਦੀ ਨਿਆਈਂ ਕੌੜੇ ਸੁਭਾਅ ਵਾਲੇ ਹਨ ਜਦੋਂ ਉਹਨਾਂ ਦੇ ਹਿਰਦੇ ਵਿੱਚ ਗੁਰਾਂ ਦੀ ਸਿੱਖਿਆ ਰੂਪ ਸਵਾਂਤੀ ਬੂੰਦ ਪੈਂਦੀ ਹੈ ਤਾਂ ਉਹਨਾਂ ਦੇ ਹਿਰਦੇ ਅੰਦਰ ਵੈਰਾਗ ਰੂਪ ਚੰਦਨ ਪੈਦਾ ਹੋ ਜਾਂਦਾ ਹੈ ਅਤੇ ਜਿਹੜੇ ਟਾਹਲੀ ਦੀ ਨਿਆਈਂ ਆਪਣੇ ਚਿਤ ਨੂੰ ਸੰਸਾਰ ਦੇ ਟਾਲ ਮਟੋਲੇ ਵਿੱਚ ਲਗਾਉਣ ਵਾਲੇ ਹਨ ਜਦੋਂ ਉਹਨਾਂ ਦੇ ਹਿਰਦੇ ਵਿੱਚ ਗੁਰੂ ਸਾਹਿਬ ਜੀ ਦੀ ਸਿੱਖਿਆ ਰੂਪ ਸਵਾਂਤੀ ਬੂੰਦ ਪੈਂਦੀ ਹੈ ਤਾਂ ਉਹਨਾਂ ਦੇ ਹਿਰਦੇ ਅੰਦਰ ਭਗਤੀ ਰੂਪ ਚੰਦਨ ਪੈਦਾ ਹੋ ਜਾਂਦਾ ਹੈ।

ਫਿਰ ਜਿਹੜੇ ਜੀਵਾਂ ਦਾ ਬੇਰੀ ਵਰਗੇ ਕੰਡਿਆਂ ਜੈਸਾ ਸੁਭਾਅ ਹੈ ਅਤੇ ਜੋ ਈਰਖਾ ਤੇ ਦਵੈਸ਼ ਰੂਪ ਕੰਡਿਆਂ ਵਾਲੇ ਹਨ। ਜਦੋਂ ਉਹਨਾਂ ਦੇ ਹਿਰਦੇ ਅੰਦਰ ਗੁਰਾਂ ਦੀ ਸਿੱਖਿਆ ਰੂਪ ਸਵਾਂਤੀ ਬੂੰਦ ਪੈਂਦੀ ਹੈ ਤਾਂ ਉਹ ਚੰਦਨ ਵਰਗੇ ਸੀਤਲ ਠੰਡੇ ਠਾਰ ਹੋ ਜਾਂਦੇ ਹਨ।

ਗਉੜੀ ਦੀ ਗੁਆਰੇਗੀ ਜਾਤੀ ਵਿੱਚ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

**ਕਿਰਸਾਣੀ ਕਿਰਸਾਣੁ ਕਰੇ; ਲੋਚੈ ਜੀਉ ਲਾਇ ॥**
**ਹਲੁ ਜੋਤੈ, ਉਦਮੁ ਕਰੇ; ਮੇਰਾ ਪੁਤੁ ਧੀ ਖਾਇ ॥**

**ਦ੍ਰਿਸ਼ਟਾਂਤ :** ਜਿਵੇਂ (ਕਿਰਸਾਣੁ) ਜਿਮੀਂਦਾਰ ਆਪਣੀ (ਜੀਉ) ਦਿਲ (ਲਾਇ) ਲਾ ਕੇ (ਕਿਰਸਾਣੀ) ਖੇਤੀ (ਕਰੇ) ਕਰਨੀ (ਲੋਚੈ) ਚਾਹੁੰਦਾ ਹੈ ਅਤੇ ਵੱਡੇ ਤੜਕੇ ਭਾਵ ਸਵੇਰੇ ਸੁਵੱਖਤੇ ਉੱਠ ਕੇ ਹਲ (ਜੋਤੈ) ਜੋੜਦਾ ਹੈ ਅਤੇ ਜਮੀਨ ਨੂੰ ਵਾਹੁਣ ਵਾਸਤੇ ਉੱਦਮ (ਕਰੇ) ਕਰਦਾ ਹੈ ਫਿਰ ਆਸ ਕਰਦਾ ਹੈ ਕਿ ਜਿਹੜਾ ਇਸ ਜਮੀਨ ਵਿੱਚੋਂ ਅਨਾਜ ਪੈਦਾ ਹੋਵੇਗਾ ਉਸ ਨੂੰ ਮੇਰੇ (ਧੀ) ਧੀਆਂ (ਪੁਤੁ) ਪੁੱਤਰ (ਖਾਇ) ਖਾਣਗੇ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੋ ਗੁਰਮੁਖ ਹਨ, ਉਹ ਕਿਰਸਾਣ ਬਣ ਕੇ ਆਪਣੀ ਦੇਹ ਰੂਪ ਧਰਤੀ ਵਿਚ ਪ੍ਰਮੇਸਰ ਦੀ ਭਗਤੀ ਰੂਪ (ਕਿਰਸਾਣੀ) ਖੇਤੀ ਨੂੰ (ਜੀਉ) ਹਿਰਦਾ (ਲਾਇ) ਲਾ ਕੇ ਕਰਨਾ (ਲੋਚੈ) ਚਾਹੁੰਦੇ ਹਨ। ਸਤ, ਸੰਤੋਖ ਰੂਪ ਬੈਲ ਬਣਾ ਕੇ, ਵਿਚਾਰ ਰੂਪ ਹਲ ਜੋੜਦੇ ਹਨ ਅਤੇ ਅੰਮ੍ਰਿਤ ਵੇਲੇ ਉੱਠਣ ਦਾ ਉੱਦਮ ਕਰਦੇ ਹਨ

**ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥** *(ਅੰਗ: ੮੧੫)*

ਕਿ ਮੇਰਾ ਮਨ ਰੂਪ (ਪੁਤੁ) ਪੁੱਤਰ ਅਤੇ ਬੁੱਧੀ ਰੂਪ ਧੀ ਸ੍ਰੇਸ਼ਟ ਗੁਣਾਂ ਨੂੰ (ਖਾਇ) ਖਾ ਕੇ ਭਾਵ ਧਾਰਨ ਕਰਕੇ ਨਿਹਾਲ ਹੋਣਗੇ।

## ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ; ਹਰਿ ਅੰਤਿ ਛਡਾਇ ॥੧॥

(ਤਿਉਂ) ਤਿਵੇਂ ਹੀ (ਹਰਿ) ਹਰੀ ਪ੍ਰਮੇਸਰ ਦੇ ਪਿਆਰੇ ਭਗਤ ਜਨ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਤੇ (ਹਰਿ) ਹਰੇਕ ਦੇ ਦੁੱਖਾਂ ਨੂੰ ਨਾਸ਼ ਕਰਨ ਵਾਲੇ ਹਰੀ ਪ੍ਰਮੇਸਰ ਦੇ ਨਾਮ ਦਾ (ਜਪੁ) ਜਾਪ (ਕਰੇ) ਕਰਦੇ ਹਨ।

**ਹਰ ਹਰਤੀ ਪਾਪਾਨੀ ਦੁਸ਼ਟ ਚਿਤਰਪੀ ਸਿੰਮ੍ਰਤਾ ॥** (ਪ੍ਰਮਾਣ)

ਕਿਉਂਕਿ ਉਹਨਾਂ ਗੁਰਮੁਖ ਜਨਾਂ ਨੂੰ ਨਿਸ਼ਚਾ ਹੈ ਕਿ ਹਰੀ ਅਕਾਲ ਪੁਰਖ ਵਾਹਿਗੁਰੂ ਸਾਨੂੰ ਅੰਤ ਦੇ ਸਮੇਂ (ਛਡਾਇ) ਛੁਡਾ ਲਵੇਗਾ।

ਉਹ ਤਾਂ ਇਉਂ ਬੇਨਤੀ ਕਰਦੇ ਹਨ।

## ਮੈ ਮੂਰਖ ਕੀ; ਗਤਿ ਕੀਜੈ ਮੇਰੇ ਰਾਮ ॥

ਹੇ ਮਹਾਰਾਜ! ਪੰਡਿਤ ਵਿਦਿਆ ਪੜ੍ਹ-ਪੜ੍ਹ ਕੇ ਆਪਣੇ ਆਪ ਨੂੰ ਵਿਦਵਾਨ ਕਹਾਉਂਦੇ ਹਨ, ਸ਼ਾਸ਼ਤਰ ਗਿਆਤਾ ਕਹਾਉਂਦੇ ਹਨ ਪਰ ਮੈਂ ਤਾਂ (ਮੂਰਖ) ਬੇਸਮਝ ਹਾਂ, ਸ਼ਾਸ਼ਤਰ ਗਿਆਨ ਤੋਂ ਰਹਿਤ ਹਾਂ ਅਤੇ ਮੈਨੂੰ ਪਰਮਾਰਥ ਦੀ ਵੀ ਕੋਈ ਸੋਝੀ ਨਹੀਂ ਹੈ। **ਵਾ:** ਮੈਂ (ਮੂ+ਰਖ) (ਮੂ) ਮੂੰਹ ਆਦਿਕ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੱਖ ਕਰਕੇ ਭਾਵ ਰੋਕ ਕਰਕੇ ਆਪ ਜੀ ਦੀ ਸ਼ਰਨ ਪਿਆ ਹਾਂ। ਹੇ ਮੇਰੇ (ਰਾਮ) ਪ੍ਰਮੇਸਰ ਮੇਰੀ (ਗਤਿ) ਕਲਿਆਣ (ਕੀਜੈ) ਕਰੋ।

## ਗੁਰ ਸਤਿਗੁਰ ਸੇਵਾ; ਹਰਿ ਲਾਇ ਹਮ ਕਾਮ ॥੧॥ ਰਹਾਉ ॥

ਹੇ (ਹਰਿ) ਹਰੀ ਪ੍ਰਮੇਸਰ! (ਗੁਰ) ਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜੋ ਬ੍ਰਹਮ ਚੇਤਨ ਦਾ ਸਰੂਪ ਹਨ **ਵਾ:** ਜੋ ਜੋਤੀ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਵੇਦ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ। (ਹਮ) ਸਾਨੂੰ ਉਹਨਾਂ ਸਤਿਗੁਰਾਂ ਦੀ (ਸੇਵਾ) ਟਹਿਲ ਕਰਨ ਦੇ (ਕਾਮ) ਕਾਰਜ ਵਿੱਚ (ਲਾਇ) ਲਾਉਣਾ ਕਰੋ। ਅਸੀਂ ਵਿਹਲੇ ਨਹੀਂ ਰਹਿਣਾ ਚਾਹੁੰਦੇ ਹਾਂ।

**ਅਥਵਾ :** ਹੇ ਅਕਾਲ ਪੁਰਖ ਵਾਹਿਗੁਰੂ! ਸਾਨੂੰ ਉਹਨਾਂ (ਗੁਰ) ਪੂਜਨੀਕ ਸਤਿਗੁਰਾਂ ਦੀ ਸੇਵਾ ਵਿੱਚ (ਲਾਇ) ਲਾਉਣਾ ਕਰ। ਇਹ (ਹਮ) ਸਾਡਾ (ਕਾਮ) ਕੰਮ ਹੈ। **ਵਾ:** ਇਹੀ (ਹਮ) ਸਾਡੀ (ਕਾਮ) ਕਾਮਨਾ ਹੈ।

## ਲੈ ਤੁਰੇ ਸਉਦਾਗਰੀ; ਸਉਦਾਗਰੁ ਧਾਵੈ ॥
## ਧਨੁ ਖਟੈ, ਆਸਾ ਕਰੈ; ਮਾਇਆ ਮੋਹੁ ਵਧਾਵੈ ॥

**ਦ੍ਰਿਸ਼ਟਾਂਤ :** ਜਿਸ ਪ੍ਰਕਾਰ (ਸਉਦਾਗਰੁ) ਵਪਾਰੀ ਇੱਕ ਮੰਡੀ ਤੋਂ (ਤੁਰੇ) ਘੋੜੇ ਖਰੀਦ ਕੇ (ਸਉਦਾਗਰੀ) ਵਪਾਰ ਕਰਨ ਵਾਸਤੇ ਦੂਸਰੀ ਮੰਡੀ (ਧਾਵੈ) ਦੌੜਦੇ ਹਨ, ਫਿਰ ਉਹ ਧਨ ਨੂੰ ਖੱਟਦੇ ਹਨ ਤੇ (ਆਸਾ) ਆਸ ਕਰਦੇ ਹਨ ਕਿ ਘੋੜਿਆਂ ਦੇ ਵਪਾਰ ਵਿੱਚ ਸਾਡੇ ਤਾਈਂ ਬਹੁਤ ਸਾਰਾ ਨਫਾ ਭਾਵ ਲਾਭ ਪ੍ਰਾਪਤ ਹੋਵੇਗਾ। ਜਿਹੜਾ ਘੋੜਾ ੨੦੦ ਰੁਪਏ ਦਾ ਖਰੀਦਿਆ ਹੈ ਉਹ ੩੦੦ ਰੁਪਏ ਦਾ ਵਿਕੇਗਾ ਅਤੇ ਜਿਹੜਾ ਘੋੜਾ ੧੦੦੦ ਰੁਪਏ ਦਾ ਖਰੀਦਿਆ ਹੈ ਉਹ ੨੦੦੦ ਰੁਪਏ ਦਾ ਵਿਕੇਗਾ ਇਉਂ ਮਾਇਆ ਦਾ ਮੋਹ ਹੀ ਵਧਾਉਂਦੇ ਰਹਿੰਦੇ ਹਨ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਪ੍ਰਮੇਸਰ ਦੇ ਨਾਮ ਦੇ ਵਪਾਰੀ ਸਾਧਸੰਗਤ ਰੂਪ ਮੰਡੀ ਵਿਚੋਂ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਰੂਪ ਘੋੜਿਆਂ ਨੂੰ ਖਰੀਦ ਕੇ ਵਪਾਰ ਕਰਨ ਵਾਸਤੇ ਗੁਰਾਂ ਦੀ ਸ਼ਰਨ ਵਿੱਚ (ਧਾਵੈ) ਦੌੜ ਕੇ ਜਾਂਦੇ ਹਨ। ਫਿਰ ਉਹ ਸਤਿਗੁਰਾਂ ਦੇ ਪਾਸੋਂ ਨਾਮ ਧਨ ਦੀ ਖੱਟੀ (ਖਟੈ) ਖਟਦੇ ਹਨ ਅਤੇ ਆਸ ਕਰਦੇ ਹਨ ਕਿ ਸਾਡੇ

ਅੰਦਰ ਮਹਾਰਾਜ ਦੀ ਭਾਉ ਭਗਤੀ ਪ੍ਰਗਟ ਹੋਵੇ। ਇਉਂ ਪ੍ਰਮੇਸਰ ਦੀ ਭਾਉ ਭਗਤੀ ਰੂਪ ਮਾਇਆ ਦਾ ਮੋਹ (ਵਧਾਵੈ) ਵਧਾਉਂਦੇ ਹਨ ਜਿਹੜੀ ਕਿ ਸਾਧ ਸੰਗਤ ਵਿੱਚੋਂ ਪ੍ਰਾਪਤ ਹੁੰਦੀ ਹੈ।

**ਅਥਵਾ :** ਗੁਰਮੁਖ ਜਨ ਵਾਪਾਰੀ ਹੋ ਕੇ (ਸਉਦਾਗਰੀ) ਨਾਮ ਧਨ ਦਾ ਵਾਪਾਰ ਕਰਦੇ ਹਨ। ਉਹ ਸਤ, ਸੰਤੋਖ ਆਦਿ ਸ਼ੁੱਭ ਗੁਣਾਂ ਰੂਪ ਧਨ ਪੱਲੇ ਬੰਨ੍ਹ ਕੇ ਗੁਰਾਂ ਪਾਸ ਜਾਂਦੇ ਹਨ। ਉੱਥੋਂ ਗੁਰਾਂ ਦਾ ਉਪਦੇਸ਼ ਸ੍ਰਵਣ ਕਰਨ ਰੂਪ ਘੋੜੇ ਖਰੀਦਦੇ ਹਨ। ਫਿਰ ਉਹ ਸ੍ਰਵਣ, ਮੰਨਣ ਰੂਪ ਨਾਮ ਧਨ ਦੀ ਖੱਟੀ ਖੱਟਦੇ ਹਨ ਅਤੇ ਜੀਵਨ ਮੁਕਤੀ ਦੀ ਆਸ ਕਰਦੇ ਹਨ। ਫਿਰ ਭਗਤੀ ਰੂਪ ਮਾਇਆ ਦਾ ਮੋਹ ਵਧਾਉਂਦੇ ਹਨ ਕਿ ਸਾਨੂੰ ਬਹੁਤ ਜਿਆਦਾ ਭਗਤੀ ਪ੍ਰਾਪਤ ਹੋਵੇ।

**ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ ॥** *(ਅੰਗ: ੫੯੫)*

## ਤਿਉ ਹਰਿ ਜਨੁ ਹਰਿ ਹਰਿ ਬੋਲਤਾ; ਹਰਿ ਬੋਲਿ, ਸੁਖੁ ਪਾਵੈ ॥੨॥

(ਤਿਉ) ਤਿਵੇਂ ਹੀ (ਹਰਿ) ਹਰੀ ਦਾ (ਜਨੁ) ਸੇਵਕ (ਹਰਿ) ਹਰ ਵਕਤ ਹਰੀ ਪ੍ਰਮੇਸਰ ਦੇ ਨਾਮ ਨੂੰ (ਬੋਲਤਾ) ਬੋਲਦਾ ਹੈ। ਕਿਉਂਕਿ ਜਿੰਨ੍ਹੇਂ ਵੀ ਪਿੱਛੇ ਸੰਤ ਭਗਤ ਹੋਏ ਹਨ ਉਹ ਹਰੀ ਦਾ ਜਸ (ਬੋਲਿ) ਬੋਲਣ ਕਰਕੇ ਸੁੱਖ (ਪਾਵੈ) ਪਾਉਂਦੇ ਰਹੇ ਹਨ। ਇਸ ਕਰਕੇ ਹਰੀ ਦੇ ਜਨਾਂ ਨੂੰ ਨਿਸ਼ਚਾ ਹੈ ਕਿ ਅਸੀਂ ਹਰੀ ਅਕਾਲ ਪੁਰਖ ਦਾ ਜਸ ਬੋਲਣ ਕਰਕੇ ਆਤਮਾਨੰਦ ਰੂਪ ਸੁੱਖ ਨੂੰ (ਪਾਵੈ) ਪਾਉਣਾ ਕਰਾਂਗੇ।

## ਬਿਖੁ ਸੰਚੈ, ਹਟਵਾਣੀਆ; ਬਹਿ ਹਾਟਿ ਕਮਾਇ ॥
## ਮੋਹ ਝੂਠੁ, ਪਸਾਰਾ ਝੂਠ ਕਾ; ਝੂਠੇ ਲਪਟਾਇ ॥

**ਦ੍ਰਿਸ਼ਟਾਂਤ :** ਜਿਵੇਂ (ਹਟਵਾਣੀਆ) ਹੱਟੀ ਵਾਲਾ ਭਾਵ ਬਾਣੀਆ (ਹਾਟਿ) ਹੱਟੀ ਵਿੱਚ (ਬਹਿ) ਬੈਠ ਕੇ (ਬਿਖ) ਵਿਹੁ ਰੂਪ ਮਾਇਆ ਨੂੰ (ਸੰਚੈ) ਇਕੱਠੀ ਕਰਦਾ ਰਹਿੰਦਾ ਹੈ ਅਤੇ ਮਾਇਆ ਦੇ (ਝੂਠੁ) ਝੂਠੇ ਪਸਾਰੇ ਦਾ ਝੂਠਾ ਮੋਹ ਕਰਕੇ ਝੂਠੇ ਪਦਾਰਥਾਂ ਵਿੱਚ, ਝੂਠੇ ਧੰਦਿਆ ਵਿੱਚ (ਲਪਟਾਇ) ਲਪਟਿਆ ਰਹਿੰਦਾ ਹੈ, ਫਸਿਆ ਹੀ ਰਹਿੰਦਾ ਹੈ। ਜਿਵੇਂ ਇੱਕ ਵਪਾਰੀ ਸੀ ਉਹ ਲੋਹੇ ਦਾ ਅਮਾਮ ਜਸਤਾ ਲੈ ਕੇ ਬਾਣੀਏ ਦੀ ਦੁਕਾਨ ਤੇ ਆਇਆ। ਪਰ ਉਸ ਬਾਣੀਏ ਦੀ ਦੁਕਾਨ ਬੰਦ ਹੋਣ ਕਰਕੇ ਦੂਸਰੇ ਬਾਣੀਏ ਦੀ ਦੁਕਾਨ ਤੇ ਦੇ ਕਰਕੇ ਚਲਾ ਗਿਆ। ਫਿਰ ਜਦੋਂ ਉਹ ਅਗਲੇ ਦਿਨ ਲੋਹੇ ਦਾ ਚੱਠੂ ਲੈ ਕੇ ਉਸ ਬਾਣੀਏ ਨੂੰ ਦੇਣ ਵਾਸਤੇ ਆਇਆ ਤਾਂ ਕਹਿਣ ਲੱਗਾ ਕਿ ਇਸ ਦੇ ਨਾਲ ਜੋ ਅਮਾਮ ਜਸਤਾ ਹੁੰਦਾ ਹੈ, ਉਸ ਨੂੰ ਵੀ ਨਾਲ ਹੀ ਲਿਆ ਕਿ ਦੇਣਾ ਕਰ। ਮੈਂ ਕੱਲ੍ਹ ਲੈ ਕੇ ਤਾਂ ਆਇਆਂ ਸੀ, ਪਰ ਤੇਰੀ ਦੁਕਾਨ ਦਾ ਬਾਰ ਅੜਿਆ ਹੋਣ ਕਰਕੇ ਭਾਵ ਦੁਕਾਨ ਬੰਦ ਹੋਣ ਕਰਕੇ ਮੈਂ ਉਹ ਅਮਾਮ ਦਸਤਾ ਦੂਸਰੇ ਬਾਣੀਏ ਨੂੰ ਦੇ ਦਿੱਤਾ ਸੀ। ਜਦੋਂ ਬਾਣੀਏ ਨੇ ਇਹ ਗੱਲ ਸੁਣੀ ਤਾਂ **"ਮੈਂ ਦੁਕਾਨ ਵਿੱਚੋਂ ਨਾ ਜਾ ਸਕਾਂ"** ਇਹ ਗੱਲ ਸੋਚ ਕਿ ਬਾਣੀਆਂ ਲੋਹੇ ਦੀ ਲੱਠ ਨਾਲ ਆਪਣੀ ਲੱਤ ਤੋੜ ਕੇ ਉੱਥੇ ਹੀ ਬੈਠ ਗਿਆ। ਇਸ ਪ੍ਰਕਾਰ ਇਹ ਸਭ ਕੁਝ ਮਾਇਆ ਦਾ ਹੀ ਮੋਹ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਬਾਣੀਏ ਦੀ ਨਿਆਈਂ ਗੁਰਮੁਖ ਜਨ ਵਿਸ਼ਿਆ ਦੀ (ਬਿਖੁ) ਵਿਹੁ ਨੂੰ ਨਾਸ ਕਰਨ ਵਾਲੀ ਪ੍ਰਮੇਸਰ ਦੀ ਭਗਤੀ (ਸੰਚੈ) ਇਕੱਤਰ ਕਰਦੇ ਹਨ ਅਤੇ ਸਤਸੰਗਤ ਰੂਪ (ਹਾਟਿ) ਹੱਟੀ ਵਿੱਚ (ਬਹਿ) ਬੈਠ ਕੇ ਵਾਹਿਗੁਰੂ ਦੇ ਨਾਮ ਦੀ (ਕਮਾਇ) ਕਮਾਈ ਕਰਦੇ ਹਨ। ਜੋ (ਮੋਹ) ਅਗਿਆਨ ਕਰਕੇ ਸਾਰੇ ਸੰਸਾਰ ਦਾ ਝੂਠਾ ਹੀ ਪਸਾਰਾ ਹੈ ਇਸ ਦੇ ਵਿੱਚ ਪ੍ਰਵਿਰਤੀ ਹੋਣੀ ਵੀ ਝੂਠ ਦਾ ਹੀ ਵਿਵਹਾਰ ਹੈ।

ਜੀਵਾਂ ਨੂੰ ਤਾਂ ਅਗਿਆਨ ਕਰਕੇ ਇਹ ਸੰਸਾਰ ਸੱਚਾ ਪ੍ਰਤੀਤ ਹੋ ਰਿਹਾ ਹੈ। ਪਰ ਭਗਤ ਜਨ ਜਾਣਦੇ ਹਨ ਕਿ ਇਹ ਸਾਰੇ ਲੋਕ ਝੂਠੇ ਪਦਾਰਥਾਂ ਵਿਚ ਹੀ (ਲਪਟਾਇ) ਲਪਟੇ, ਫਸੇ ਹੋਏ ਹਨ। **ਵਾ:** (ਮੋਹ) ਅਗਿਆਨ ਕਰਕੇ ਜਿਹੜਾ ਸਾਰੇ ਸੰਸਾਰ ਦਾ ਝੂਠਾ ਪਸਾਰਾ ਹੈ ਝੂਠੇ ਪੁਰਸ਼ ਉਸ ਸੰਸਾਰ ਦੇ ਪਦਾਰਥਾਂ ਵਿਚ ਲਪਟੇ ਰਹਿੰਦੇ ਹਨ।

**ਤਿਉ ਹਰਿ ਜਨਿ, ਹਰਿ ਧਨੁ ਸੰਚਿਆ; ਹਰਿ ਖਰਚੁ ਲੈ ਜਾਇ ॥੩॥**

ਜਿਵੇਂ ਬਾਣੀਆ ਹੱਟ ਵਿਚ ਬੈਠ ਕੇ ਮਾਇਆ ਇਕੱਠੀ ਕਰਦਾ ਹੈ (ਤਿਉ) ਤਿਵੇਂ ਹੀ (ਹਰਿ) ਹਰੀ ਦੇ (ਜਨਿ) ਸੇਵਕਾਂ ਨੇ ਹਰੀ ਪ੍ਰਮੇਸਰ ਦੇ ਨਾਮ ਰੂਪ ਧਨ ਨੂੰ (ਸੰਚਿਆ) ਇਕੱਠਾ ਕੀਤਾ ਹੈ ਤੇ ਉਹ ਹਰੀ ਅਕਾਲ ਪੁਰਖ ਦੇ ਨਾਮ ਦਾ ਖਰਚ ਲੈ ਕੇ ਸਚਖੰਡ ਵਿੱਚ ਜਾਂਦੇ ਹਨ।

**ਇਹੁ ਮਾਇਆ ਮੋਹ ਕੁਟੰਬੁ ਹੈ; ਭਾਇ ਦੂਜੈ ਫਾਸ ॥**

(ਇਹੁ) ਇਹ ਜੋ ਇਸਤਰੀ ਤੋਂ ਵਧਿਆ ਹੋਇਆ (ਕੁਟੰਬੁ) ਪਰਿਵਾਰ ਹੈ ਇਹ ਮਾਇਆ ਦਾ ਮੋਹ ਹੈ, ਅਤੇ ਇਸ ਵਿੱਚ (ਦੂਜੈ) ਦ੍ਵੈਤ (ਭਾਇ) ਭਾਵ ਬਣਿਆ ਹੀ ਰਹਿੰਦਾ ਹੈ, ਜਿਸ ਕਰਕੇ ਜਮਾਂ ਦੀ (ਫਾਸ) ਫਾਹੀ, **ਵਾ:** ਕਾਲ ਦੀ (ਫਾਸ) ਫਾਹੀ ਪੈਂਦੀ ਹੈ।

**ਗੁਰਮਤੀ, ਸੋ ਜਨੁ ਤਰੈ; ਜੋ ਦਾਸਨਿ ਦਾਸ ॥**

ਜੋ ਮਨ, ਬਾਣੀ, ਸਰੀਰ ਕਰਕੇ ਪ੍ਰਮੇਸਰ ਦੇ (ਦਾਸਨਿ ਦਾਸ) ਦਾਸਾਂ ਦਾ ਵੀ ਦਾਸ ਹੁੰਦਾ ਹੈ, (ਸੋ) ਉਹ (ਜਨੁ) ਸੇਵਕ (ਗੁਰਮਤੀ) ਗੁਰਮਤ ਦੁਆਰਾ ਹਉਮੈ ਨੂੰ ਮੇਟ ਕੇ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ, ਮੁਕਤ ਹੋ ਜਾਂਦਾ ਹੈ।

**ਜਨਿ ਨਾਨਕਿ ਨਾਮੁ ਧਿਆਇਆ; ਗੁਰਮੁਖਿ ਪਰਗਾਸ ॥੪॥੩॥੯॥੪੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਵਾਹਿਗੁਰੂ ਦੇ (ਜਨਿ) ਜਨਾਂ ਨੇ ਨਾਮ ਨੂੰ (ਧਿਆਇਆ) ਧਿਆਉਣਾ ਕੀਤਾ ਹੈ, ਉਹਨਾਂ ਗੁਰਮੁਖਾਂ ਦੇ ਅੰਦਰ ਵਾਹਿਗੁਰੂ ਦੇ ਗਿਆਨ ਦਾ (ਪਰਗਾਸ) ਪ੍ਰਕਾਸ ਹੋ ਗਿਆ ਹੈ ਭਾਵ ਉਹ ਆਵਰਨ ਦੇ ਪਰਦੇ ਤੋਂ ਰਹਿਤ ਹੋ ਗਏ ਹਨ ਅਤੇ ਸਾਰਿਆਂ ਥਾਵਾਂ ਵਿੱਚ ਉਸ ਜੋਤੀ ਸਰੂਪ ਨੂੰ ਹੀ ਵੇਖਦੇ ਹਨ।

## ਗਉੜੀ ਬੈਰਾਗਣਿ ਮਹਲਾ ੪ ॥

**ਉਥਾਨਕਾ :**

ਸਤਿਗੁਰੂ ਸਾਹਿਬ ਜੀ ਮਨ ਦੇ ਤਾਈਂ ਪ੍ਰੇਰ ਕੇ, ਸ਼ੁੱਭ ਸਿੱਖਿਆ ਵਿੱਚ ਲਾਉਣ ਵਾਸਤੇ, ਸੰਸਾਰੀ ਜੀਵਾਂ ਦੀ ਹਾਲਤ ਦਾ ਵਰਣਨ ਕਰਕੇ, ਅਰਦਾਸ ਕਰਨ ਦਾ ਢੰਗ ਦੱਸਦੇ ਹਨ :

**ਨਿਤ ਦਿਨਸੁ ਰਾਤਿ, ਲਾਲਚੁ ਕਰੇ; ਭਰਮੈ ਭਰਮਾਇਆ ॥**

ਹੇ ਭਾਈ! ਇਹ ਜੀਵ (ਨਿਤ) ਨਿਤਾਪ੍ਰਤੀ (ਦਿਨਸੁ ਰਾਤਿ) ਦਿਨੇ - ਰਾਤ ਪਦਾਰਥਾਂ ਦੇ ਇਕੱਠਾ ਕਰਨ ਦਾ ਲਾਲਚ (ਕਰੇ) ਕਰਦੇ ਰਹਿੰਦੇ ਹਨ ਅਤੇ ਭੇਦ ਭਰਮ, ਕਰਤੱਤ ਭਰਮ ਆਦਿਕ ਭਰਮਾਂ ਦੇ (ਭਰਮਾਇਆ) ਭਰਮਾਏ ਹੋਏ, ਵਾਸ਼ਨਾ ਕਰਕੇ ਜੂਨਾਂ ਵਿੱਚ ਹੀ (ਭਰਮੈ) ਭਰਮਦੇ ਫਿਰਦੇ ਹਨ।

**ਵੇਗਾਰਿ ਫਿਰੈ ਵੇਗਾਰੀਆ; ਸਿਰਿ ਭਾਰੁ ਉਠਾਇਆ ॥**

ਜਿਸ ਤਰ੍ਹਾਂ ਕੋਤਲ ਘੋੜੇ ਨੂੰ ਪਾਲਣ ਵਾਸਤੇ ਘਾਹ ਖੋਤਣ ਵਾਲੇ *ਵੇਗਾਰੀ ਰੱਖੇ ਹੁੰਦੇ ਹਨ, ਜੋ ਸਿਰ ਉੱਤੇ ਘਾਹ ਦੀ ਪੰਡ ਚੁੱਕ ਕੇ ਘੋੜੇ ਦੇ ਨਾਲ ਚੱਲਦੇ ਹਨ। ਇਸੇ ਤਰ੍ਹਾਂ ਇਹ ਜੀਵ ਵੇਗਾਰੀਆਂ ਦੀ ਨਿਆਈਂ ਹੋ ਕੇ, ਆਪਣੇ ਇਸਤਰੀ, ਪੁੱਤਰ ਆਦਿਕ ਪਰਿਵਾਰ ਰੂਪ ਕੋਤਲ ਘੋੜੇ ਨੂੰ ਪਾਲਣ ਰੂਪ ਵੇਗਾਰ ਕਰਦਾ (ਫਿਰੈ) ਫਿਰਦਾ ਹੈ ਅਤੇ ਇਸ ਨੇ ਆਪਣੇ ਸਿਰ ਉੱਤੇ, ਪਰਿਵਾਰ ਦੇ ਪਾਲਣ ਪੋਸ਼ਣ ਦੀ ਹਉਮੈ ਦਾ ਭਾਰ (ਉਠਾਇਆ) ਚੁੱਕਿਆ ਹੋਇਆ ਹੈ ਕਿ ਮੈਂ ਇੰਨ੍ਹਾਂ ਨੂੰ ਪਾਲਦਾ ਹਾਂ ਤੇ ਮੈਂ ਹੀ ਸਭ ਕੁਝ ਲਿਆ ਕੇ ਦਿੰਦਾ ਹਾਂ ਆਦਿ। ਪਰ :

**ਜਿਉ ਬੇਗਾਰੀ ਕੈ ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥** *(ਅੰਗ : ੧੭੯)*

ਜਿਸ ਤਰ੍ਹਾਂ ਕਿਸੇ ਵੇਗਾਰੀ ਆਦਮੀ ਦੇ ਸਿਰ ਉੱਤੇ ਪੈਸਿਆਂ ਦਾ ਭਰਿਆ ਬੋਝਾ ਰੱਖ ਦਿੱਤਾ ਜਾਂਦਾ ਹੈ, ਉਹ ਧਨ ਤਾਂ ਆਪਣੇ ਮਾਲਕ ਦੇ ਘਰ ਪਹੁੰਚ ਜਾਂਦਾ ਹੈ ਅਤੇ ਵੇਗਾਰੀ ਆਦਮੀ ਨੂੰ ਸਿਰਫ ਥਕਾਵਟ ਹੀ ਪੱਲੇ ਪੈਂਦੀ ਹੈ। ਇਸੇ ਤਰ੍ਹਾਂ ਇਸ ਜੀਵ ਦੇ ਸਿਰ ਉੱਤੇ ਪਰਿਵਾਰ ਦੇ ਪਾਲਣ ਪੋਸ਼ਣ ਰੂਪ ਬੋਝਾ ਰੱਖਿਆ ਹੋਇਆ ਹੈ। ਕਿਉਂਕਿ ਜਿਸ ਮਾਇਆ ਨੂੰ ਇਹ ਜੀਵ ਆਪਣੀ ਆਖਦਾ ਹੈ, ਉਹ ਤਾਂ ਜਿਸ ਦੇ ਪ੍ਰਾਲਬਧ ਵਿੱਚ ਹੁੰਦੀ ਹੈ, ਉਸ ਦੇ ਘਰ ਵਿੱਚ ਚਲੀ ਜਾਂਦੀ ਹੈ। ਫਿਰ ਇਸ ਜੀਵ ਦੇ ਪੱਲੇ ਕੇਵਲ ਦੁੱਖ ਹੀ ਪੈਂਦਾ ਹੈ, ਇਸ ਕਰਕੇ ਇਹ ਵੇਗਾਰੀ ਦੀ ਨਿਆਈਂ ਹੈ।

**ਜੋ ਗੁਰ ਕੀ, ਜਨੁ ਸੇਵਾ ਕਰੇ; ਸੋ ਘਰ ਕੈ ਕੰਮਿ, ਹਰਿ ਲਾਇਆ ॥੧॥**

(ਜੋ) ਜਿਹੜਾ ਭਗਤ ਜਨ (ਗੁਰ) ਸਤਿਗੁਰੂ ਸਾਹਿਬ ਜੀ ਦੀ ਸੇਵਾ (ਕਰੇ) ਕਰਦਾ ਹੈ, (ਸੋ) ਉਸ ਨੂੰ (ਹਰਿ) ਹਰੀ ਪ੍ਰਮੇਸਰ ਨੇ ਸਰੂਪ, **ਵਾ:** ਸਚਖੰਡ ਦੀ ਪ੍ਰਾਪਤੀ ਰੂਪ, **ਵਾ:** ਭਾਉ ਭਗਤੀ ਕਰਨ ਰੂਪ ਘਰ (ਕੈ) ਦੇ ਕੰਮ ਵਿੱਚ (ਲਾਇਆ) ਲਾਉਣਾ ਕੀਤਾ ਹੈ। ਇਸ ਕਰਕੇ ਵਾਹਿਗੁਰੂ ਅੱਗੇ ਇਸ ਪ੍ਰਕਾਰ ਅਰਦਾਸ ਬੇਨਤੀ ਕਰੋ ਕਿ :

**ਮੇਰੇ ਰਾਮ, ਤੋੜਿ ਬੰਧਨ ਮਾਇਆ; ਘਰ ਕੈ ਕੰਮਿ ਲਾਇ ॥**

ਹੇ (ਮੇਰੇ) ਸਾਡੇ (ਰਾਮ) ਪਿਆਰੇ ਅਕਾਲ ਪੁਰਖ ਵਾਹਿਗੁਰੂ ਪ੍ਰਮੇਸ਼ਰ ! ਸਾਡੇ ਮਾਇਆ ਦੇ ਮੋਹ ਦੇ ਬੰਧਨਾਂ ਨੂੰ (ਤੋੜਿ) ਤੋੜ ਕਰਕੇ, ਸਾਨੂੰ ਸਾਧ ਸੰਗਤ ਦੀ ਸੇਵਾ, ਭਜਨ-ਬੰਦਗੀ ਅਤੇ ਸਿਮਰਨ ਕਰਨ ਰੂਪ ਘਰ ਦੇ ਕੰਮ ਵਿੱਚ (ਲਾਇ) ਲਾਉਣਾ ਕਰੋ ਜੀ।

**ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ ॥** *(ਅੰਗ: ੬੬੧)*

**ਨਿਤ ਹਰਿ ਗੁਣ ਗਾਵਹ; ਹਰਿ ਨਾਮਿ ਸਮਾਇ ॥੧॥ ਰਹਾਉ ॥**

ਹੇ (ਹਰਿ) ਹਰੀ ਵਾਹਿਗੁਰੂ ! ਅਸੀਂ (ਨਿਤ) ਨਿਤਾਪ੍ਰਤੀ ਹੀ ਆਪ ਜੀ ਦੇ ਗੁਣਾਂ ਨੂੰ ਕੀਰਤਨ ਵਿੱਚ ਪਾ ਕੇ (ਗਾਵਹ) ਗਾਉਂਦੇ ਰਹੀਏ। ਹੇ ਸਾਰਿਆਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਨਾਮਿ) ਨਾਮੀ ਪ੍ਰਮੇਸਰ ! ਅਸੀਂ ਆਪ ਜੀ ਦਾ ਨਾਮ ਜਪ ਕਰਕੇ, ਮਸਤ ਹੋ ਕੇ ਆਪ ਜੀ ਦੇ ਸਰੂਪ ਵਿੱਚ ਹੀ (ਸਮਾਇ) ਸਮਾ ਜਾਈਏ, ਅਭੇਦ ਹੋ ਜਾਈਏ।

**ਨਰੁ ਪ੍ਰਾਣੀ ਚਾਕਰੀ ਕਰੇ; ਨਰਪਤਿ ਰਾਜੇ, ਅਰਥਿ ਸਭ ਮਾਇਆ ॥**

ਇਹ (ਪ੍ਰਾਣੀ) ਪ੍ਰਾਣਧਾਰੀ ਜੀਵ ! ਜੋ (ਨਰਪਤਿ) ਨਰਾਂ ਦੇ ਪਤੀ ਚੱਕਰਵਰਤੀ ਪਾਤਸ਼ਾਹ ਦੀ, (ਰਾਜੇ)

---

* **ਵੇਗਾਰੀ :** ਬੇਗਾਰ ਵਿੱਚ ਭਾਵ ਮਜਦੂਰੀ ਲਏ ਤੋਂ ਬਿਨਾਂ ਕੰਮ ਕਰਨ ਵਾਲਾ ਆਦਮੀ।

ਰਜਵਾੜਿਆਂ ਦੇ ਮਾਲਕ ਰਾਜਿਆਂ ਦੀ **ਵਾ:** (ਨਰਪਤਿ) ਵੱਡੇ ਰਾਜਿਆਂ ਦੀ, (ਰਾਜੇ) ਛੋਟੇ ਰਾਜਿਆਂ ਦੀ (ਚਾਕਰੀ) ਨੌਕਰੀ (ਕਰੇ) ਕਰਦੇ ਹਨ, ਸਭ ਮਾਇਆ (ਅਰਥਿ) ਵਾਸਤੇ ਹੀ ਕਰਦੇ ਹਨ।

**ਅਥਵਾ :** ਸਭ ਪ੍ਰਾਣਾ ਧਾਰੀਆਂ ਵਿੱਚੋਂ ਜੋ (ਨਰ) ਬਹਾਦਰ ਆਦਮੀ ਹੁੰਦੇ ਹਨ, ਉਹ ਜਾ ਕੇ ਨਰਾਂ ਦੇ ਪਤੀ ਰਾਜੇ ਦੀ ਨੌਕਰੀ ਕਰਦੇ ਹਨ ਤੇ ਸੂਰਮੇ ਬਣ ਕੇ ਜੰਗ ਕਰਦੇ ਹਨ ਅਤੇ ਹੋਰ ਲੋਕ ਮਾਇਆ ਦੀ ਪ੍ਰਾਪਤੀ ਵਾਸਤੇ ਹੋਰਾਂ ਕੰਮਾਂ ਵਿੱਚ ਲੱਗੇ ਰਹਿੰਦੇ ਹਨ। ਪਰ ਇੰਨ੍ਹਾਂ ਰਾਜਿਆਂ ਦੀ ਸੇਵਾ ਦਾ ਫਲ ਘੱਟ ਹੀ ਮਿਲਦਾ ਹੈ। ਕਿਉਂਕਿ :

## ਕੈ ਬੰਧੈ, ਕੈ ਡਾਨਿ ਲੇਇ; ਕੈ ਨਰਪਤਿ ਮਰਿ ਜਾਇਆ ॥

ਉਸ ਸੇਵਾ ਦਾ ਅੰਤ ਇਹ ਹੁੰਦਾ ਹੈ ਕਿ (ਕੈ) ਜਾਂ ਤਾਂ ਰਾਜਾ ਉਹਨਾਂ ਨੂੰ ਕਿਸੇ ਗੁਨਾਹ ਕਰਨ ਕਰਕੇ (ਬੰਧੈ) ਬੰਨ੍ਹ ਲੈਂਦਾ ਭਾਵ ਕੈਦ ਕਰ ਲੈਂਦਾ ਹੈ, (ਕੈ) ਜਾਂ ਉਹਨਾਂ ਪਾਸੋ (ਡਾਨਿ) ਡੰਨ ਲੈਂਦਾ ਹੈ, ਜਿਸ ਕਰਕੇ ਉਹਨਾਂ ਦੀ ਸਾਰੀ ਤਨਖਾਹ ਚਲੀ ਜਾਂਦੀ ਹੈ। ਜਾਂ ਫਿਰ (ਨਰਪਤਿ) ਰਾਜਾ ਹੀ ਮਰ (ਜਾਇਆ) ਜਾਂਦਾ ਹੈ, ਜਿਸ ਕਰਕੇ ਤਨਖਾਹ ਹੀ ਨਹੀਂ ਮਿਲਦੀ। ਜਿਸ ਤਰ੍ਹਾਂ ਸੁਲਹੀ ਖਾਂ ਦਾ ਭਤੀਜਾ ਸੁਲਭੀ ਖਾਂ ਜਦੋਂ ਆਪਣੇ ਚਾਚੇ ਦੀ ਮੌਤ ਦਾ ਬਦਲਾ ਲੈਣ ਵਾਸਤੇ ਸ੍ਰੀ ਅੰਮ੍ਰਿਤਸਰ ਸਾਹਿਬ ਤੇ ਚੜ੍ਹਾਈ ਕਰਕੇ ਆ ਰਿਹਾ ਸੀ, ਉਸ ਵੇਲੇ ਰਾਹ ਵਿੱਚ ਉਸ ਦੇ ਸਿਪਾਹੀਆਂ ਨੇ ਉਸ ਨੂੰ ਆਖਿਆ ਕਿ ਅਸੀਂ ਤੇਰੇ ਚਾਚੇ ਦੀ ਨੌਕਰੀ ਕਰਦੇ ਰਹੇ ਹਾਂ। ਤੂੰ ਸਾਨੂੰ ਉਸ ਸਾਰੇ ਸਮੇਂ ਦੀ ਤਨਖਾਹ ਦੇ, ਜਦ ਸੁਲਭੀ ਨੇ ਤਨਖ਼ਾਹ ਦੇਣ ਤੋਂ ਨਾਂਹ ਕੀਤੀ, ਤਾਂ ਉਸ ਦੇ ਸਿਪਾਹੀਆਂ ਨੇ ਹੀ ਉਸ ਨੂੰ ਕਤਲ ਕਰ ਦਿੱਤਾ। ਇਸ ਤਰ੍ਹਾਂ ਰਾਜੇ ਦੇ ਮਰ ਜਾਣ ਕਰਕੇ ਵੀ, ਉਸ ਦੀ ਕੀਤੀ ਹੋਈ ਸੇਵਾ ਨਿਸਫਲ ਚਲੀ ਜਾਂਦੀ ਹੈ।

ਪਰ ਸਤਿਗੁਰਾਂ ਦੀ ਸੇਵਾ ਵਿੱਚ ਅਜਿਹਾ ਘਾਟਾ ਨਹੀਂ ਪੈਂਦਾ।

## ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ;
## ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥

ਉਹਨਾਂ ਗੁਰਸਿੱਖਾਂ ਦੁਆਰਾ ਧੰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕੀਤੀ ਹੋਈ ਸੇਵਾ (ਸਫਲ) ਸਫਲੀ ਹੈ (ਜਿਤੁ) ਜਿੰਨ੍ਹਾਂ ਸਤਿਗੁਰਾਂ ਦੀ ਕਿਰਪਾ ਦੁਆਰਾ ਉਹਨਾਂ ਨੇ ਨਿਤਾਪ੍ਰਤੀ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪ ਕਰਕੇ (ਹਰਿ) ਹਰੇਕ ਪ੍ਰਕਾਰ ਦੇ ਸੁੱਖ **ਵਾ:** ਨਿਤ ਸੁੱਖ ਨੂੰ (ਪਾਇਆ) ਪਾਉਣਾ ਕੀਤਾ ਹੈ।

**ਅਥਵਾ :** (ਧੰਨੁ ਧਨੁ) ਮਨ, ਬਾਣੀ, ਸਰੀਰ ਕਰਕੇ ਧੰਨਤਾ ਯੋਗ ਸਤਿਗੁਰਾਂ ਦੀ ਕੀਤੀ ਹੋਈ ਉਹ ਸੇਵਾ ਸਫਲ ਹੈ, (ਜਿਤੁ) ਜਿਸ ਸੇਵਾ ਕਰਕੇ ਗੁਰਸਿੱਖਾਂ ਨੇ (ਹਰਿ) ਹਰੀ ਪਰਮੇਸ਼ਰ ਦਾ ਨਾਮ ਜਪਿਆ ਅਤੇ ਉਸ ਨਾਮ ਕਰਕੇ (ਹਰਿ) ਹਰੇਕ ਤਰ੍ਹਾਂ ਦੇ ਸੁਖ ਪ੍ਰਾਪਤ ਕਰ ਲਈਦੇ ਹਨ। ਯਥਾ :

**ਸਰਬ ਬੈਕੁੰਠ ਮੁਕਤਿ ਮੋਖ ਪਾਏ ॥ ਏਕ ਨਿਮਖ ਹਰਿ ਕੇ ਗੁਨ ਗਾਏ ॥**
**ਅਨਿਕ ਰਾਜ ਭੋਗ ਬਡਿਆਈ ॥ ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥** (ਅੰਗ: ੨੯੦)

## ਨਿਤ ਸਉਦਾ ਸੂਦੁ ਕੀਚੈ, ਬਹੁ ਭਾਤਿ ਕਰਿ; ਮਾਇਆ ਕੈ ਤਾਈ ॥

ਇਹ ਜੀਵ ਮਾਇਆ ਦੇ ਵਧਾਉਣ (ਤਾਈ) ਵਾਸਤੇ (ਸੂਦੁ) ਨਫਾ ਲੈਣ ਲਈ **ਵਾ:** (ਸੂਦੁ) ਵਿਆਜ ਲੈਣ ਲਈ (ਨਿਤ) ਨਿਤਾਪ੍ਰਤੀ (ਬਹੁ) ਬਹੁਤ (ਭਾਤਿ) ਤਰੀਕਿਆਂ (ਕਰਿ) ਕਰਕੇ (ਸਉਦਾ) ਵਣਜ-ਵਪਾਰ

(ਕੀਚੈ) ਕਰਦੇ ਹਨ। ਜਿਵੇਂ ਕਿਸੇ ਨੂੰ ਸੈਂਕੜੇ ਮਗਰ ਇੱਕ ਰੁਪਈਆ ਵਿਆਜ ਲਾ ਦੇਣਾ ਆਦਿਕ। ਐਸੀਆਂ ਸਕੀਮਾਂ ਲਾ ਕੇ ਮਾਇਆ ਦਾ ਲਾਭ ਖੱਟਦੇ ਹਨ।

## ਜਾ ਲਾਹਾ ਦੇਇ, ਤਾ ਸੁਖੁ ਮਨੇ; ਤੋਟੈ ਮਰਿ ਜਾਈ ॥

(ਜਾ) ਜੇਕਰ ਉਹ ਸੌਦਾ (ਲਾਹਾ) ਲਾਭ (ਦੇਇ) ਦੇ ਦਿੰਦਾ ਹੈ ਭਾਵ ਜੇਕਰ ਵਿਆਜ ਦੇ ਸਮੇਤ ਮੂਲ ਵੀ ਮਿਲਦਾ ਹੈ ਤਾਂ ਇਹ ਜੀਵ ਸੁਖ (ਮਨੇ) ਮੰਨਦੇ ਹਨ, ਪਰ ਜੇ (ਤੋਟੈ) ਘਾਟਾ ਪੈ ਜਾਵੇ ਭਾਵ ਜੇਕਰ ਵਿਆਜ ਵੀ ਨਾ ਮੁੜੇ ਅਤੇ ਮੂਲ ਵੀ ਚਲਿਆ ਜਾਵੇ ਤਾਂ ਮਰ ਹੀ (ਜਾਈ) ਜਾਂਦੇ ਹਨ।

**ਅਥਵਾ :** ਇਸੇ ਪ੍ਰਕਾਰ ਜੇਕਰ ਜੀਵ ਨੂੰ ਵਿਸ਼ਿਆਂ ਦਾ ਸੁਖ ਰੂਪ ਲਾਹਾ ਮਿਲ ਜਾਵੇ ਤਾ ਸੁਖ (ਮਨੇ) ਮੰਨਦਾ ਹੈ ਤੇ ਜੇਕਰ ਕਿਸੇ ਸੰਬੰਧੀ ਦਾ ਵਿਯੋਗ ਹੋ ਜਾਵੇ, ਵਿਸ਼ਾ ਨਾਸ਼ ਹੋ ਜਾਵੇ ਜਾਂ ਸਰੀਰ ਰੋਗੀ ਹੋ ਜਾਵੇ ਤਾਂ (ਤੋਟੈ) ਘਾਟੇ ਵਿੱਚ ਮਰ ਹੀ (ਜਾਈ) ਜਾਂਦਾ ਹੈ।

## ਜੋ ਗੁਣ ਸਾਝੀ, ਗੁਰ ਸਿਉ ਕਰੇ; ਨਿਤ ਨਿਤ ਸੁਖੁ ਪਾਈ ॥੩॥

ਹੇ ਭਾਈ! ਜਿਸ ਤਰ੍ਹਾਂ ਵਪਾਰੀ ਲੋਕ ਵਪਾਰ ਵਿੱਚ ਘਾਟੇ ਤੋਂ ਬਚਣ ਵਾਸਤੇ, ਕਿਸੇ ਨਾਲ ਸਾਂਝ ਭਿਆਲੀ ਕਰਦੇ ਹਨ। ਏਵੇਂ ਹੀ (ਜੋ) ਜਿਹੜਾ ਗੁਰਸਿੱਖ ਤਨ, ਮਨ, ਧਨ ਦੇ ਕਰਕੇ ਗੁਰੂ ਸਾਹਿਬ ਜੀ ਦੇ (ਸਿਉ) ਨਾਲ (ਸਾਝੀ) ਸਾਂਝ ਭਿਆਲੀ (ਕਰੇ) ਕਰਦਾ ਹੈ ਭਾਵ ਅੰਮ੍ਰਿਤ ਨਾਮ ਨੂੰ ਗੁਰਾਂ ਪਾਸੋਂ ਖਰੀਦਦਾ ਹੈ, ਉਹ ਗੁਰਸਿੱਖ (ਨਿਤ) ਨਿਤਾਪ੍ਰਤੀ ਸੁੱਖ ਨੂੰ (ਪਾਈ) ਪਾਉਂਦਾ ਹੈ।

### ਅੰਗ:੧੬੭

## ਜਿਤਨੀ ਭੂਖ ਅਨ ਰਸ ਸਾਦ ਹੈ; ਤਿਤਨੀ ਭੂਖ ਫਿਰਿ ਲਾਗੈ ॥

ਹੇ ਭਾਈ! (ਜਿਤਨੀ) ਜਿੰਨੀਂ ਤ੍ਰਿਸ਼ਨਾਲੂ ਪੁਰਖ ਨੂੰ (ਅਨ) ਹੋਰਨਾਂ (ਰਸ) ਰਸਾਂ ਦੇ (ਸਾਦ) ਸੁਆਦ ਦੀ (ਭੂਖ) ਭੁੱਖ ਹੁੰਦੀ ਹੈ ਕਿ ਮੈਨੂੰ ਇਤਨੇ ਪਦਾਰਥ ਪ੍ਰਾਪਤ ਹੋਣ, ਇਤਨੇ ਸੁੱਖ ਪ੍ਰਾਪਤ ਹੋਣ ਜੇਕਰ ਉਹ ਸਾਰੇ ਪਦਾਰਥ ਉਸ ਨੂੰ ਪ੍ਰਾਪਤ ਵੀ ਹੋ ਜਾਣ ਫਿਰ (ਤਿਤਨੀ) ਉਤਨੀ ਹੀ ਪਦਾਰਥਾਂ ਦੀ ਇੱਛਾ ਰੂਪ (ਭੂਖ) ਭੁੱਖ ਹੋਰ (ਲਾਗੈ) ਲੱਗਦੀ ਹੈ। ਕਿ ਇਹ ਜਿਤਨੇ ਪਦਾਰਥ ਮੈਨੂੰ ਪ੍ਰਾਪਤ ਹੋਏ ਹਨ, ਇਤਨੇ ਹੀ ਹੋਰ ਪ੍ਰਾਪਤ ਹੋਣ।

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥** *(ਅੰਗ: ੨੧੩)*

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ: ੨੭੮)*

ਸੰਤੋਖ ਤੋਂ ਬਿਨਾਂ ਇੰਨ੍ਹਾਂ ਪਦਾਰਥਾਂ ਕਰਕੇ ਕੋਈ ਵੀ ਤ੍ਰਿਪਤ ਨਹੀਂ ਹੁੰਦਾ ਹੈ।

**ਬਿਨਾ ਸੰਤੋਖ ਨਹੀਂ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** *(ਅੰਗ: ੨੭੯)*

## ਜਿਸੁ ਹਰਿ ਆਪਿ ਕ੍ਰਿਪਾ ਕਰੇ; ਸੋ ਵੇਚੇ ਸਿਰੁ ਗੁਰ ਆਗੈ ॥

ਹੇ ਭਾਈ! ਜਿੰਨ੍ਹਾਂ ਉੱਤੇ ਮੇਰਾ (ਹਰਿ) ਵਾਹਿਗੁਰੂ ਆਪ (ਕ੍ਰਿਪਾ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ, (ਸੋ) ਉਹ ਗੁਰਸਿੱਖ ਗੁਰਾਂ ਦੇ (ਆਗੈ) ਅੱਗੇ ਆਪਣਾ ਸਿਰ (ਵੇਚੇ) ਵੇਚ ਕਰਕੇ ਭਾਵ ਹਉਮੈ ਛੱਡ ਕੇ ਗੁਰਾਂ ਦੇ ਹੀ ਬਣ ਜਾਂਦੇ ਹਨ। ਜਿਸ ਤਰ੍ਹਾਂ ਪੰਜ ਪਿਆਰੇ ਆਪਣਾ ਸੀਸ ਭੇਟ ਕਰਕੇ ਦਸਵੇਂ ਪਾਤਸ਼ਾਹ ਜੀ ਦਾ ਰੂਪ ਬਣ ਗਏ।

**ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥** (ਅੰਗ: ੧੧੧੪)

## ਜਨ ਨਾਨਕ, ਹਰਿ ਰਸਿ ਤ੍ਰਿਪਤਿਆ; ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥

ਸੱਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਵਾਹਿਗੁਰੂ ਦੇ (ਜਨ) ਦਾਸਾਂ ਦਾ ਮਨ ਹਰੀ ਦੇ ਪ੍ਰੇਮ ਰਸ, ਨਾਮ ਰਸ, ਬ੍ਰਹਮ ਰਸ ਵਿੱਚ (ਤ੍ਰਿਪਤਿਆ) ਰੱਜ ਗਿਆ ਹੈ। ਫਿਰ ਉਹਨਾਂ ਨੂੰ ਕਦੇ ਵੀ ਦੁਨੀਆਂ ਦੇ ਪਦਾਰਥਾਂ ਦੀ ਆਸਾ, ਤ੍ਰਿਸ਼ਨਾ ਰੂਪ (ਭੂਖ) ਭੁੱਖ ਨਹੀਂ (ਲਾਗੈ) ਲੱਗਦੀ ਭਾਵ ਉਹ ਮੁਕਤ ਹੋ ਜਾਂਦੇ ਹਨ।

## ਗਉੜੀ ਬੈਰਾਗਣਿ ਮਹਲਾ ੪ ॥

## ਹਮਰੈ ਮਨਿ ਚਿਤਿ, ਹਰਿ ਆਸ ਨਿਤ; ਕਿਉ ਦੇਖਾ ਹਰਿ, ਦਰਸੁ ਤੁਮਾਰਾ ॥

ਹੇ (ਹਰਿ) ਹਰੀ ਪ੍ਰਮੇਸਰ ! (ਹਮਰੈ) ਸਾਡੇ ਮਨ ਦੀ ਚਿਤਵਨੀ ਵਿਚ (ਨਿਤ) ਹਰ ਵਕਤ ਇਹ ਆਸਾ ਲੱਗੀ ਰਹਿੰਦੀ ਹੈ ਕਿ ਹੇ ਹਰੀ ਅਕਾਲ ਪੁਰਖ ਵਾਹਿਗੁਰੂ ! ਅਸੀਂ (ਕਿਉ) ਕਿਸ ਪ੍ਰਕਾਰ (ਤੁਮਾਰਾ) ਤੁਹਾਡਾ (ਦਰਸੁ) ਦਰਸਨ (ਦੇਖਾ) ਦੇਖਣਾ ਕਰੀਏ ?

## ਜਿਨਿ ਪ੍ਰੀਤਿ ਲਾਈ ਸੋ ਜਾਣਤਾ; ਹਮਰੈ ਮਨਿ ਚਿਤਿ ਹਰਿ, ਬਹੁਤੁ ਪਿਆਰਾ ॥

(ਜਿਨਿ) ਜਿੰਨ੍ਹਾਂ ਨੇ ਤੇਰੇ ਨਾਲ ਪ੍ਰੀਤੀ (ਲਾਈ) ਲਗਾਈ ਹੈ, (ਸੋ) ਉਹ ਹੀ (ਜਾਣਤਾ) ਜਾਣਦੇ ਹਨ **ਵਾ:** (ਜਿਨਿ) ਜਿੰਨ੍ਹਾਂ ਗੁਰਾਂ ਨੇ ਸਿੱਖਾਂ ਦੇ ਹਿਰਦੇ ਅੰਦਰ ਪ੍ਰੀਤ (ਲਾਈ) ਲਗਾਈ ਹੈ, (ਸੋ) ਉਹ ਗੁਰੂ ਸਾਹਿਬ ਜੀ ਹੀ ਜਾਣਦੇ ਹਨ **ਵਾ:** ਜਿਸ ਵਾਹਿਗੁਰੂ ਨੇ ਆਪਣੀ ਪ੍ਰੀਤ ਲਾਈ ਹੈ, (ਸੋ) ਉਹ ਵਾਹਿਗੁਰੂ ਆਪ ਹੀ (ਜਾਣਤਾ) ਜਾਣਦਾ ਹੈ **ਵਾ:** ਜਿੰਨ੍ਹਾਂ ਨੇ ਵਾਹਿਗੁਰੂ ਨਾਲ ਪ੍ਰੀਤ ਲਾਈ ਹੈ (ਸੋ) ਉਹ ਗੁਰਮੁਖ ਜਨ ਹੀ (ਜਾਣਤਾ) ਜਾਣਦੇ ਹਨ ਕਿ (ਹਮਰੈ) ਸਾਡੇ ਮਨ ਤੇ ਚਿਤ ਵਿੱਚ ਹਰੀ ਪ੍ਰਮੇਸਰ ਦਾ (ਬਹੁਤੁ) ਅਤਿਅੰਤ ਹੀ ਪਿਆਰ ਹੈ।

**ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥** (ਅੰਗ: ੬੯੩)

ਇਉਂ ਸਾਡੇ ਮਨ ਦੀ ਚਿਤਵਨੀ ਵਿਚ ਹਰੀ ਅਤਿ ਅੰਤ ਹੀ ਪਿਆਰਾ ਹੈ।

## ਹਉ ਕੁਰਬਾਨੀ ਗੁਰ ਆਪਣੇ; ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਣਹਾਰਾ ॥੧॥

(ਹਉ) ਅਸੀਂ ਆਪਣੇ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ (ਕੁਰਬਾਨੀ) ਕੁਰਬਾਨ ਜਾਂਦੇ ਹਾਂ, ਬਲਿਹਾਰ ਜਾਂਦੇ ਹਾਂ। (ਜਿਨਿ) ਜਿੰਨ੍ਹਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ (ਸਿਰਜਣਹਾਰਾ) ਸਾਰੇ ਜਗਤ ਨੂੰ ਰਚਨ ਵਾਲਾ ਮੇਰਾ ਸ਼੍ਰੋਮਣੀ ਪ੍ਰਮੇਸਰ ਸਾਡੇ ਤਾਈਂ (ਮੇਲਿਆ) ਮੇਲ ਦਿੱਤਾ ਹੈ। ਜਿਸ ਤੋਂ ਅਸੀਂ ਕਈ ਜਨਮਾਂ ਦੇ ਵਿਛੜੇ ਹੋਏ ਸੀ।

## ਮੇਰੇ ਰਾਮ; ਹਮ ਪਾਪੀ ਸਰਣਿ ਪਰੇ, ਹਰਿ ਦੁਆਰਿ ॥

ਹੇ ਮੇਰੇ (ਰਾਮ) ਭਾਈ! (ਹਮ) ਅਸੀਂ ਪਾਪੀ ਜੀਵ (ਹਰਿ) ਹਰੀ ਪ੍ਰਮੇਸਰ ਦੇ ਸਤਸੰਗਤ ਰੂਪ (ਦੁਆਰਿ) ਦੁਆਰ ਦੀ (ਸਰਣਿ) ਸ਼ਰਨ (ਪਰੇ) ਪਏ ਹਾਂ ਅਤੇ ਸਾਡੇ ਅੰਦਰ ਇਹ ਇੱਛਾ ਹੈ ਕਿ

**ਨੋਟ :** 'ਰਾਮ' ਸ਼ਬਦ ਇੱਥੇ ਭਾਈ ਦਾ ਵਾਚਕ ਹੈ।

## ਮਤੁ ਨਿਰਗੁਣ, ਹਮ ਮੇਲੈ ਕਬਹੂੰ; ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥

ਉਹ ਪ੍ਰਮੇਸਰ (ਅਪੁਨੀ) ਆਪਣੀ ਕਿਰਪਾ ਦ੍ਰਿਸ਼ਟੀ ਧਾਰ ਕੇ (ਮਤੁ) ਮਤਾਂ (ਹਮ) ਸਾਨੂੰ (ਨਿਰਗੁਣ) ਗੁਣਾਂ ਤੋਂ ਹੀਣਿਆਂ ਨੂੰ ਗਰੀਬ ਜਾਣ ਕੇ (ਕਬਹੂੰ) ਕਿਤੇ (ਮੇਲੈ) ਮੇਲ ਹੀ ਲਵੇ।

## ਹਮਰੇ ਅਵਗੁਣ, ਬਹੁਤੁ ਬਹੁਤੁ ਹੈ; ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥

ਹੇ (ਹਰਿ) ਹਰੀ ਪ੍ਰਮੇਸਰ! (ਹਮਰੇ) ਸਾਡੇ ਅੰਦਰ ਜਨਮਾਂ-ਜਨਮਾਂਤਰਾਂ ਦੇ ਬਹੁਤ ਹੀ ਬਹੁਤ ਭਾਵ ਬੇਅੰਤ ਹੀ (ਅਵਗੁਣ) ਔਗੁਣ ਹਨ ਅਤੇ ਅਸੀਂ (ਬਾਰ ਬਾਰ) ਵਾਰੀ-ਵਾਰੀ (ਹਰਿ) ਹਰੇਕ ਜਨਮ ਵਿੱਚ (ਬਹੁ) ਬਹੁਤ ਸਾਰੇ ਔਗੁਣ ਕਰਦੇ ਆਏ ਹਾਂ, ਜਿਸ ਕਰਕੇ ਸਾਡਾ (ਬਾਰ ਬਾਰ) ਵਾਲ-ਵਾਲ ਭਾਵ ਰੋਮ-ਰੋਮ ਵਿੰਨਿਆ ਹੋਇਆ ਹੈ। **ਵਾ:** (ਬਾਰ ਬਾਰ) ਦਿਨ ਪ੍ਰਤਿ ਦਿਨ ਅਸੀਂ ਔਗੁਣ ਕਰਦੇ ਹਾਂ **ਵਾ:** ਜਿਵੇਂ (ਬਾਰ) ਅੱਗ (ਬਾਰ) ਪਾਨੀ ਨੂੰ ਸਾੜਦੀ ਹੈ, ਇਸੇ ਤਰ੍ਹਾਂ ਇਹ ਔਗੁਣ ਅੱਗ ਦੀ ਨਿਆਈਂ ਸਾਨੂੰ (ਬਾਰ) ਬਾਲ ਰਹੇ, ਸਾੜ ਰਹੇ ਹਨ, ਪਰ ਫਿਰ ਵੀ ਅਸੀਂ (ਬਾਰ ਬਾਰ) ਵਾਰ-ਵਾਰ ਔਗੁਣ ਕਰਦੇ ਹੀ ਰਹਿੰਦੇ ਹਾਂ। ਸਾਡੇ ਇਤਨੇ ਔਗੁਣ ਹਨ ਕਿ (ਗਣਤ) ਗਿਣਤੀ ਨਹੀਂ (ਆਵੈ) ਆ ਸਕਦੀ।

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥** *(ਅੰਗ: ੧੫੬)*

## ਤੂੰ ਗੁਣਵੰਤਾ, ਹਰਿ ਹਰਿ ਦਇਆਲੁ; ਹਰਿ ਆਪੇ ਬਖਸਿ ਲੈਹਿ, ਹਰਿ ਭਾਵੈ ॥

ਹੇ ਸਾਰਿਆਂ ਦੇ ਪਾਪਾ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ ! ਤੂੰ (ਗੁਣਵੰਤਾ) ਗੁਣਾਂ ਨੂੰ ਕਰਨ ਵਾਲਾ ਉਪਕਾਰੀ ਤੇ (ਦਇਆਲੁ) ਦਇਆ ਦਾ ਘਰ ਹੈਂ। ਜਿੰਨ੍ਹਾਂ ਨੂੰ ਤੇਰਾ ਹਰਿ ਹਰਿ ਨਾਮ (ਭਾਵੈ) ਭਾਅ ਜਾਂਦਾ ਹੈ। ਹੇ (ਹਰਿ) ਹਰੀ ਵਾਹਿਗੁਰੂ ਤੂੰ (ਆਪੇ) ਆਪ ਹੀ ਉਹਨਾਂ ਨੂੰ ਬਖਸ਼ (ਲੈਹਿ) ਲੈਂਦਾ ਹੈਂ **ਵਾ:** ਹੇ ਹਰੀ (ਹਰਿ) ਪ੍ਰਮੇਸਰ ! ਅਸੀਂ ਤਾਂ ਔਗੁਣਾਂ ਵਾਲੇ ਹਾਂ ਜੇ ਆਪ ਜੀ ਨੂੰ (ਭਾਵੈ) ਭਾਅ ਜਾਵੇ ਤਾਂ ਸਾਨੂੰ ਬਖਸ਼ (ਲੈਹਿ) ਲੈਣਾ ਕਰੋ।

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥** *(ਅੰਗ: ੬੯੪)*

## ਹਮ ਅਪਰਾਧੀ, ਰਾਖੇ ਗੁਰ ਸੰਗਤੀ; ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ (ਹਮ) ਸਾਨੂੰ (ਅਪਰਾਧੀ) ਗੁਨਾਹਾਂ ਵਾਲਿਆਂ ਨੂੰ ਆਪਣੀ (ਸੰਗਤੀ) ਸੰਗਤ ਵਿੱਚ ਮੇਲ ਕੇ (ਰਾਖੇ) ਰੱਖ ਲਿਆ ਹੈ ਅਤੇ ਉਪਦੇਸ਼ (ਦੀਓ) ਬਖਸਿਆ ਹੈ ਕਿ ਹੇ ਗੁਰਸਿੱਖੋ ! (ਹਰਿ) ਹਰੀ ਪ੍ਰਮੇਸਰ ਦਾ ਨਾਮ ਤੁਹਾਨੂੰ ਜੰਮਣ-ਮਰਨ ਦੇ ਬੰਧਨਾਂ ਤੋਂ (ਛਡਾਵੈ) ਛੁਡਾ ਲਵੇਗਾ।

## ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ;<br>ਜਬ ਗੁਰੁ ਬੋਲਹ, ਤਬ ਬਿਸਮੁ ਹੋਇ ਜਾਇ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਿਮਰਤਾ ਸਹਿਤ ਉਚਾਰਨ ਕਰਦੇ ਹਨ ਕਿ ਹੇ ਮੇਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਸੀਂ ਆਪ ਜੀ ਦੇ (ਕਿਆ) ਕਿਹੜੇ-ਕਿਹੜੇ (ਗੁਣ) ਗੁਣਾਂ ਨੂੰ (ਕਹਾ) ਕਹਿਣਾ ਕਰੀਏ। ਆਪ ਜੀ ਦੇ ਬੇਅੰਤ ਹੀ ਗੁਣ ਹਨ। (ਜਬ) ਜਦੋਂ ਆਪ ਜੀ ਸਾਨੂੰ ਆਪਣੀ ਗੱਦੀ ਤੇ ਬੈਠਾ ਕੇ ਸੰਗਤ ਨੂੰ ਸੰਬੋਧਨ ਹੋ ਕੇ (ਬੋਲਹੁ) ਬੋਲੇ ਕਿ 'ਗੁਰੂ ਰਾਮਦਾਸ ਜੀ' ਸਾਡਾ ਹੀ ਸਰੂਪ ਹਨ, ਤਾਂ ਇਹ ਸੁਣ ਕੇ ਅਸੀਂ (ਬਿਸਮੁ) ਹੈਰਾਨ ਹੋ ਜਾਂਦੇ ਹਾਂ ਕਿ ਸਾਡੇ ਵਿੱਚ ਤਾਂ ਕੋਈ ਵੀ ਗੁਣ ਨਹੀਂ ਹੈ। ਪਰ ਫਿਰ ਵੀ ਆਪ

ਜੀ ਨੇ ਸਾਡੇ ਉੱਤੇ ਇਤਨੀ ਵੱਡੀ ਬਖਸ਼ਿਸ ਕੀਤੀ ਹੈ **ਵਾ:** ਹੇ ਮੇਰੇ ਸਤਿਗੁਰੂ ਸਾਹਿਬ ਜੀ! (ਜਬ) ਜਦੋਂ ਅਸੀਂ ਆਪ ਜੀ ਦੇ ਉਪਕਾਰਾਂ ਨੂੰ (ਬੋਲਹ) ਬੋਲਦੇ ਹਾਂ ਤਾਂ ਆਪ ਜੀ ਦੇ ਇੱਕ ਵੀ ਉਪਕਾਰ ਦਾ ਸਾਡੇ ਪਾਸੋਂ ਅੰਤ ਨਹੀਂ ਪਾਇਆ ਜਾਂਦਾ। ਫਿਰ ਅਸੀਂ (ਬਿਸਮੁ) ਹੈਰਾਨ (ਹੋਇ) ਹੋ (ਜਾਇ) ਜਾਂਦੇ ਹਾਂ **ਵਾ:** (ਜਬ) ਜਦੋਂ ਆਪ ਜੀ (ਬੋਲਹ) ਬੋਲਦੇ ਹੋ ਕਿ ਹੇ ਗੁਰਸਿੱਖੋ! "ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸ ਚਲਾਏ" ਤਾਂ ਅਸੀਂ (ਬਿਸਮੁ) ਬਿਸਮਾਦ ਹੋ (ਜਾਇ) ਜਾਂਦੇ ਹਾਂ।

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਲਾਹੌਰ ਵਿਖੇ ਸਨ ਤਾਂ ਆਪ ਜੀ ਦੇ ਮਾਤਾ-ਪਿਤਾ ਜੀ ਨੇ ਆਪ ਜੀ ਨੂੰ ਕਿਹਾ ਕਿ ਹੇ ਪੁੱਤਰ! ਕੋਈ ਕੰਮ-ਕਾਰ ਕਰ, ਜਿਸ ਕਰਕੇ ਘਰ ਵਿਚ ਧਨ ਆਦਿਕ ਆਉਣਾ ਕਰੇ ਤਾਂ ਆਪ ਜੀ ਨੇ ਸਤਬਚਨ ਕਹਿ ਕੇ ਆਖਿਆ ਕਿ ਜੋ ਤੁਸੀਂ ਕਹੋਗੇ ਅਸੀਂ ਉਸੇ ਤਰ੍ਹਾਂ ਹੀ ਕਰਾਂਗੇ। ਅਗਲਾ ਦਿਨ ਚੜ੍ਹਦਿਆਂ ਹੀ ਮਾਤਾ ਜੀ ਨੇ ਉਬਾਲੇ ਹੋਏ ਛੋਲਿਆਂ ਦੀ ਚੰਗੇਰ ਭਰ ਆਪ ਜੀ ਨੂੰ ਦਿੱਤੀ ਕਿਹਾ ਕਿ ਬਜਾਰ ਵਿੱਚ ਜਾ ਕੇ ਇਸ ਨੂੰ ਵੇਚ ਕਰਕੇ ਆਉ। ਜਦੋਂ ਆਪ ਜੀ ਚੰਗੇਰ ਲੈ ਕੇ ਬਜਾਰ ਵਿੱਚ ਗਏ ਤਾਂ ਉੱਥੇ ਬਾਕੀ ਸਾਰੇ ਬੱਚੇ ਘੁੰਗਣੀਆਂ ਵੇਚਣ ਵਾਸਤੇ ਉੱਚੀ-ਉੱਚੀ ਹੋਕਾ ਦੇ ਰਹੇ ਸਨ, ਪਰ ਆਪ ਜੀ ਚੁੱਪ ਕਰਕੇ ਬਜਾਰ ਦੇ ਕਿਨਾਰੇ 'ਤੇ ਲਗ ਕੇ ਖੜ੍ਹੇ ਸੀ। ਇੱਕ ਸਿੱਖ ਨੇ ਆਪ ਜੀ ਨੂੰ ਕਿਹਾ ਕਿ ਪਿੱਛੇ ਸੰਗਤ ਚੱਲ ਕੇ ਆ ਰਹੀ ਹੈ ਅਤੇ ਮੈਂ ਇਹ ਘੁੰਗਣੀਆਂ ਸੰਗਤ ਵਿੱਚ ਵਰਤਾਉਣੀਆਂ ਹਨ। ਇਸ ਲਈ ਮੈਨੂੰ ਘੁੰਗਣੀਆਂ ਦੇਣਾ ਕਰੋ। ਜਦੋਂ ਆਪ ਜੀ ਇੱਕ ਮੁੱਠੀ ਭਰ ਕੇ ਦੇਣ ਲੱਗੇ ਤਾਂ ਉਸ ਨੇ ਕਿਹਾ ਕਿ ਸਾਨੂੰ ਇੱਕ ਮੁੱਠੀ ਭਰ ਛੋਲੇ ਨਹੀਂ ਚਾਹੀਦੇ। ਫਿਰ ਆਪ ਜੀ ਨੇ ਸਿੱਖ ਦੀ ਝੋਲੀ ਵਿੱਚ ਚੰਗੇਰ ਪਲਟ ਦਿੱਤੀ। ਜਦੋਂ ਆਪ ਜੀ ਪਿਤਾ ਜੀ ਦੇ ਪਾਸ ਆਏ ਤਾਂ ਪਿਤਾ ਜੀ ਦੀਆਂ ਗੁੱਸੇ ਨਾਲ ਭਰੀਆਂ ਹੋਈਆ ਲਾਲ ਅੱਖਾਂ ਦੇਖ ਕੇ ਆਪਣੇ ਆਪ ਨੂੰ ਸੰਕੋਚਦੇ ਹੋਏ ਜਾ ਕੇ ਸੰਗਤ ਦੇ ਨਾਲ ਮਿਲ ਗਏ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਪਾਸ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆ ਗਏ। ਉਨ੍ਹਾਂ ਬਚਨਾਂ ਨੂੰ ਚੇਤੇ ਕਰਾਉਂਦੇ ਹੋਏ ਸਤਿਗੁਰ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਮਹਾਰਾਜ! ਸਾਨੂੰ ਤਾਂ ਮਾਤਾ ਜੀ ਨੇ ਘੁੰਗਣੀਆਂ ਵੇਚਣ ਵਾਸਤੇ ਭੇਜਿਆ ਸੀ ਜਦੋਂ ਅਸੀਂ ਉਹ ਘੁੰਗਣੀਆਂ ਸੰਗਤ ਨੂੰ ਵਰਤਾ ਦਿੱਤੀਆਂ ਤਾਂ ਇਹ ਦੇਖ ਕੇ ਪਿਤਾ ਜੀ ਨੇ ਸਾਨੂੰ ਅਪਰਾਧੀ ਸਮਝਿਆ ਸੀ।

**ਹਮ ਜੈਸੇ ਅਪਰਾਧੀ, ਅਵਰੁ ਕੋਈ ਰਾਖੈ; ਜੈਸੇ ਹਮ, ਸਤਿਗੁਰਿ ਰਾਖਿ ਲੀਏ ਛਡਾਇ ॥**

ਪਰ ਹੇ ਸਤਿਗੁਰੂ ਸਾਹਿਬ ਜੀ! (ਜੈਸੇ) ਜਿਸ ਪ੍ਰਕਾਰ ਆਪ ਜੀ ਨੇ (ਹਮ) ਸਾਨੂੰ ਜਨਮ-ਮਰਨ ਅਤੇ (ਹਮ) ਹੰਗਤਾ ਮਮਤਾ ਦੇ ਬੰਧਨਾਂ ਤੋਂ (ਛਡਾਇ) ਛੁਡਾ ਕੇ ਆਪਣੀ ਸ਼ਰਨ ਵਿੱਚ (ਰਾਖਿ) ਰੱਖ (ਲੀਏ) ਲਿਆ ਹੈ। ਇਸ ਪ੍ਰਕਾਰ (ਹਮ) ਸਾਡੇ (ਜੈਸੇ) ਵਰਗੇ (ਅਪਰਾਧੀ) ਗੁਨਹਗਾਰਾਂ ਨੂੰ (ਅਵਰੁ) ਹੋਰ (ਕੋਈ) ਕੌਣ (ਰਾਖੈ) ਰੱਖ ਸਕਦਾ ਹੈ ਭਾਵ ਕੋਈ ਨਹੀਂ ਰੱਖ ਸਕਦਾ।

**ਤੂੰ ਗੁਰੁ ਪਿਤਾ, ਤੂੰਹੈ ਗੁਰੁ ਮਾਤਾ; ਤੂੰ ਗੁਰੁ ਬੰਧਪੁ, ਮੇਰਾ ਸਖਾ ਸਖਾਇ ॥੩॥**

ਹੇ ਮੇਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ! (ਤੂੰ) ਤੁਸੀਂ ਹੀ ਸਾਡੇ ਪਿਤਾ ਰੂਪ ਹੋ, ਹੇ ਗੁਰੂ ਸਾਹਿਬ ਜੀ ਤੁਸੀਂ ਹੀ ਸਾਡੇ ਮਾਤਾ ਰੂਪ ਹੋ, ਹੇ ਗੁਰੂ ਸਾਹਿਬ ਜੀ ਤੁਸੀਂ ਹੀ ਮੇਰੇ (ਬੰਧਪੁ) ਸੰਬੰਧੀ ਅਤੇ (ਸਖਾ) ਪਿਆਰੇ ਮਿੱਤਰ ਹੋ। **ਵਾ:** ਮਾਤਾ ਦੇ ਗਰਭ ਵਿੱਚ (ਸਖਾਇ) ਸਹਾਇਤਾ ਕਰਨ ਵਾਲੇ, **ਵਾ:** ਪ੍ਰਲੋਕ ਵਿੱਚ (ਸਖਾਇ) ਸਹਾਇਤਾ ਕਰਨ ਵਾਲੇ ਮੇਰੇ (ਸਖਾ) ਪਿਆਰੇ ਤੋਂ ਵੀ ਪਿਆਰੇ ਹੋ।

ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ ॥ (ਅੰਗ : ੨੫੦)

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ; ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**

ਹੇ ਮੇਰੇ ਸਤਿਗੁਰੂ ਸਾਹਿਬ ਜੀ ! ਜੋ (ਹਮਰੀ) ਸਾਡੀ (ਬਿਧਿ) ਹਾਲਤ (ਹੋਤੀ) ਹੁੰਦੀ ਸੀ, ਭਾਵ ਘਰ ਵਿੱਚ ਗਰੀਬੀ ਹੋਣ ਕਰਕੇ ਮਾਪਿਆਂ ਨੇ ਘੁੰਗਣੀਆਂ ਵੇਚਣ ਵਾਸਤੇ ਭੇਜਿਆ ਸੀ (ਸਾ) ਉਹ ਸਾਰੀ (ਬਿਧਿ) ਹਾਲਤ ਨੂੰ (ਹਰਿ) ਹਰ ਪ੍ਰਕਾਰ ਦੇ ਨਾਲ (ਤੁਮ) ਤੁਸੀਂ (ਆਪੇ) ਆਪ ਹੀ (ਜਾਣਹੁ) ਜਾਣਦੇ ਹੋ। **ਵਾ:** ਸਾਡੀ ਕਲਿਆਣ ਕਰਨ ਦੀ (ਬਿਧਿ) ਵਿਧੀ ਨੂੰ ਆਪ ਹੀ ਜਾਣਦੇ ਹੋ।

ਜਿਸ ਵਕਤ ਲਾਹੌਰ ਦੇ ਬਜੁਰਗਾਂ ਨੇ ਸ੍ਰੀ ਗੋਇੰਦਵਾਲ ਸਾਹਿਬ ਆ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਟੋਕਰੀ ਸਿਰ ਉੱਪਰ ਰੱਖ ਕੇ ਸੇਵਾ ਕਰਦਿਆਂ ਦੇਖਿਆ ਤਾਂ ਕਹਿਣ ਲੱਗੇ ਤੁਸੀਂ ਇੱਥੇ ਆ ਕੇ ਸਾਡੀ ਸਾਰਿਆਂ ਦੀ ਇੱਜਤ-ਪਤ ਗਵਾ ਦਿੱਤੀ ਹੈ ਜਦੋਂ ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਜਾ ਕੇ ਕਿਹਾ ਤਾਂ ਮਹਾਰਾਜ ਕਹਿਣ ਲੱਗੇ ਕਿ ਹੇ ਭਾਈ ! ਜਿਸ ਨੂੰ ਤੁਸੀਂ ਟੋਕਰਾ ਕਹਿੰਦੇ ਹੋ, ਇਹ ਤਾਂ ਛਤਰ ਹੈ, ਜਿਸ ਨੂੰ ਤੁਸੀਂ ਧੂੜ ਕਹਿੰਦੇ ਹੋ, ਇਹ ਤਾਂ ਇਹਨਾਂ ਦੇ ਕੇਸਰ ਲੱਗਾ ਹੋਇਆ ਹੈ। ਇਸ ਪ੍ਰਕਾਰ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਪਮਾ ਕੀਤੀ ਤਾਂ ਆਪ ਜੀ ਬਹੁਤ ਹੈਰਾਨ ਹੋਏ ਕਿ ਸਾਡੇ ਵਿੱਚ ਤਾਂ ਇਹ ਗੁਣ ਨਹੀਂ ਹਨ, ਪਰ ਸਤਿਗੁਰੂ ਸਾਹਿਬ ਜੀ ਫਿਰ ਵੀ ਸਾਨੂੰ ਵਡਿਆ ਰਹੇ ਹਨ ਤਾਂ ਉਸ ਵਕਤ ਸ੍ਰੀ ਗੁਰੂ ਅਮਰਦਾਸ ਜੀ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜੋ ਬਚਨ ਕਹੇ ਸਨ, ਉਹਨਾਂ ਬਚਨਾਂ ਨੂੰ ਚੇਤੇ ਕਰਵਾਉਂਦੇ ਹੋਏ ਉਚਾਰਨ ਕਰਦੇ ਹਨ :

**ਹਮ ਰੁਲਤੇ ਫਿਰਤੇ, ਕੋਈ ਬਾਤ ਨ ਪੂਛਤਾ; ਗੁਰ ਸਤਿਗੁਰ ਸੰਗਿ, ਕੀਰੇ ਹਮ ਥਾਪੇ ॥**

ਹੇ ਮਹਾਰਾਜ ! (ਹਮ) ਅਸੀਂ (ਰੁਲਤੇ) ਰੁਲਦੇ (ਫਿਰਤੇ) ਫਿਰਦੇ ਸੀ, ਕੋਈ ਵੀ ਸਾਡੀ (ਬਾਤ) ਗੱਲ ਨਹੀਂ (ਪੂਛਤਾ) ਪੁੱਛਦਾ ਸੀ। ਫਿਰ ਜਦੋਂ ਅਸੀਂ ਸੰਗਤ ਨਾਲ ਮਿਲ ਕੇ ਆਪ ਜੀ ਦੀ ਸ਼ਰਨ ਵਿੱਚ ਆ ਗਏ ਤਾਂ ਹੇ (ਗੁਰ) ਪੂਜਨੀਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ! ਆਪ ਜੀ ਨੇ ਬੀਬੀ ਭਾਨੀ ਜੀ ਦਾ ਸਾਡੇ ਨਾਲ ਅਨੰਦ ਕਾਰਜ ਕਰਵਾ ਕਰਕੇ, (ਹਮ) ਸਾਨੂੰ (ਕੀਰੇ) ਕੀੜਿਆਂ ਨੂੰ ਆਪਣੀ (ਸੰਗਿ) ਸੰਗਤ ਦੇ ਕੇ, ਚੌਥਾ ਸਰੂਪ ਬਣਾ ਕਰਕੇ ਗੁਰਤਾਗੱਦੀ 'ਤੇ (ਥਾਪੇ) ਅਸਥਾਪਨ ਕਰ ਦਿੱਤਾ, ਬਿਰਾਜਮਾਨ ਕਰ ਦਿੱਤਾ।

**ਅਥਵਾ :** ਪਹਿਲਾਂ (ਹਮ) ਅਸੀਂ ਗੁਰੂ ਸਾਹਿਬ ਕੋਲੋਂ ਕੋਈ (ਬਾਤ) ਉਪਦੇਸ਼ (ਨ ਪੂਛਤਾ) ਨਾ ਪੁਛਣ ਕਰਕੇ ਸੰਸਾਰ ਦੇ ਧੰਧਿਆਂ ਵਿੱਚ ਰੁਲ ਰਹੇ ਸੀ ਅਤੇ ਲੋਕ-ਪ੍ਰਲੋਕ ਵਿੱਚ ਬਾਰ-ਬਾਰ (ਫਿਰਤੇ) ਚੱਕਰ ਲਾਉਂਦੇ ਫਿਰਦੇ ਸੀ, ਪਰ ਹੁਣ ਦਿਆਲੂ ਸਤਿਗਰਾਂ ਨੇ (ਹਮ) ਸਾਨੂੰ (ਕੀਰੇ) ਤੁੱਛ ਜੀਵਾਂ ਨੂੰ ਆਪਣੀ (ਸੰਗਿ) ਸੰਗਤ ਨਾਲ ਮੇਲ ਕੇ ਬ੍ਰਹਮ ਰੂਪ ਕਰਕੇ (ਥਾਪੇ) ਅਸਥਾਪਿਤ ਕਰ ਦਿੱਤਾ ਹੈ।

**ਧੰਨੁ ਧੰਨੁ ਗੁਰੂ ਨਾਨਕ, ਜਨ ਕੇਰਾ;**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਜਨਾਂ (ਕੇਰਾ) ਦੇ ਪਿਆਰੇ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਧੰਨੁ) ਧੰਨਤਾ ਦੇ ਯੋਗ ਹਨ,

(ਜਿਤੁ) ਜਿੰਨ੍ਹਾਂ ਸਤਿਗੁਰਾਂ ਦੇ ਨਾਲ (ਮਿਲਿਐ) ਮਿਲਣੇ ਕਰਕੇ ਵਿਛੋੜੇ ਦੇ *ਸੋਗ, **(ਸੰਤਾਪ) ਪ੍ਰਮੇਸਰ ਦੀ ਪ੍ਰਾਪਤੀ ਨਾ ਹੋਣ ਕਰਕੇ ਸੰਮਕ ਤਪਣਾ, ਜੰਮਣ-ਮਰਨ ਦੇ ਦੁੱਖ, ਆਧੀ, ਬਿਆਧੀ, ਉਪਾਧੀ ਤੇ ਅਧਿਆਤਮ, ਅਧਿਭੂਤ, ਅਧਿਦੈਵ ਆਦਿਕ (ਸਭਿ) ਸਾਰੇ ਹੀ ਦੁੱਖ (ਚੂਕੇ) ਚੱਕੇ ਗਏ ਹਨ, ਭਾਵ ਨਾਸ਼ ਹੋ ਗਏ ਹਨ।

## ਗਉੜੀ ਬੈਰਾਗਣਿ ਮਹਲਾ ੪ ॥

**ਉਥਾਨਕਾ :**

ਗੁਰਸਿੱਖਾਂ ਨੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ! ਇਹ ਜੀਵ ਆਪ ਜੀ ਨਾਲੋਂ ਵਿਛੜ ਕੇ ਕਿਹੜੀਆਂ ਵਸਤੂਆਂ ਵਿੱਚ ਲੱਗੇ ਹੋਏ ਹਨ? ਇਹ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਜੀਵਾਂ ਦੀ ਹਾਲਤ ਕਥਨ ਕਰਨ ਲਈ, ਉਹਨਾਂ ਦੇ ਦੋਸ਼ਾਂ ਨੂੰ ਆਪਣੇ ਵਿੱਚ ਅਰੋਪਿਤ ਕਰਕੇ ਪਾਵਨ ਸ਼ਬਦ ਉਚਾਰਦੇ ਹਨ।

### ਕੰਚਨ ਨਾਰੀ ਮਹਿ ਜੀਉ ਲੁਭਤੁ ਹੈ; ਮੋਹੁ ਮੀਠਾ ਮਾਇਆ ॥

ਹੇ ਭਾਈ! ਇਹ ਸਾਡਾ (ਜੀਉ) ਮਨ ਹਰ ਵਕਤ (ਕੰਚਨ) ਸੋਨੇ ਅਤੇ (ਕੰਚਨ ਨਾਰੀ) ਸੋਨੇ ਜੈਸੇ ਰੰਗ ਵਰਗੀਆਂ ਇਸਤਰੀਆਂ (ਮਹਿ) ਵਿੱਚ (ਲੁਭਤੁ) ਲੁਭਾਇਮਾਨ ਹੋ ਰਿਹਾ ਹੈ ਕਿ ਸਾਡੇ ਕੋਲ ਬਹੁਤ ਜਿਆਦਾ ਸੋਨਾ ਹੋਵੇ, ਸੋਨੇ ਦੇ ਰੰਗ ਵਾਲੀਆਂ ਸੁੰਦਰ ਇਸਤਰੀਆਂ ਹੋਣ ਅਤੇ ਅਸੀਂ ਮਿੱਠੇ ਤੇਲੀਏ ਦੀ ਨਿਆਈਂ ਮਾਇਆ ਦੇ ਪਦਾਰਥਾਂ ਨੂੰ ਮੋਹ ਕਰਕੇ ਮਿੱਠਾ ਸਮਝਿਆ ਹੋਇਆ ਹੈ।

### ਘਰ ਮੰਦਰ ਘੋੜੇ ਖੁਸੀ; ਮਨੁ ਅਨ ਰਸਿ ਲਾਇਆ ॥

(ਘਰ) ਕੱਚੇ ਘਰ ਤੇ (ਮੰਦਰ) ਪੱਕੀਆਂ ਹਵੇਲੀਆਂ ਬਨਾਉਣ ਵਿੱਚ, ਫਿਰ ਸਵਾਰੀ ਵਾਸਤੇ ਚੰਗੇ ਘੋੜੇ ਰੱਖਣ ਵਿਚ ਹੀ ਅਸੀਂ ਖੁਸ਼ੀ ਮੰਨਦੇ ਹਾਂ ਅਤੇ ਮਨ ਨੂੰ (ਅਨ) ਹੋਰਨਾਂ ਰਸਾਂ ਵਿੱਚ (ਅਨ) ਦ੍ਵੈਤ ਦੇ ਰਸਾਂ ਵਿੱਚ ਲਾਇਆ ਹੋਇਆ ਹੈ।

### ਹਰਿ ਪ੍ਰਭੁ ਚਿਤਿ ਨ ਆਵਈ; ਕਿਉ ਛੂਟਾ ਮੇਰੇ ਹਰਿ ਰਾਇਆ ॥੧॥

ਸਭ ਨੂੰ (ਹਰਿ) ਹਰੇ ਭਰੇ ਕਰਨ ਵਾਲੇ ਹੇ (ਪ੍ਰਭੁ) ਪ੍ਰਭੂ ਪ੍ਰਮੇਸਰ ਜੀ! ਆਪ ਜੀ ਕਦੇ ਵੀ ਸਾਡੇ (ਚਿਤਿ) ਚੇਤੇ ਵਿੱਚ (ਨ ਆਵਈ) ਨਹੀਂ ਆਉਂਦੇ। ਹੇ ਮੇਰੇ (ਰਾਇਆ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ! ਫਿਰ ਸਾਡਾ ਇਸ ਸੰਸਾਰ ਤੋਂ (ਛੂਟਾ) ਛੁਟਣਾ (ਕਿਉ) ਕਿਸ ਪ੍ਰਕਾਰ ਹੋਵੇਗਾ? ਸਾਡੀ ਤਾਂ **"ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ"** ਵਾਲੀ ਹਾਲਤ ਹੈ।

### ਮੇਰੇ ਰਾਮ; ਇਹ ਨੀਚ ਕਰਮ, ਹਰਿ ਮੇਰੇ ॥

ਹੇ ਮੇਰੇ (ਰਾਮ) ਭਾਈ! **ਵਾ:** ਹੇ ਮੇਰੇ (ਰਾਮ) ਪ੍ਰਮੇਸਰ! (ਮੇਰੇ) ਮੇਰ ਕਰਕੇ ਕੀਤੇ ਹੋਏ (ਹਰਿ) ਹਰ ਤਰ੍ਹਾਂ ਦੇ (ਨੀਚ) ਭੈੜੇ ਕੰਮ ਮੇਰੇ ਹੀ ਹਨ। ਸਾਡੀ ਤਾਂ ਪਦਾਰਥਾਂ ਵਿਚ ਹੀ ਫਸਿਆਂ ਹੋਇਆਂ ਦੀ ਐਸੀ ਹਾਲਤ ਹੈ।

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥** (ਅੰਗ: ੬੭੬)

---

* **ਸੋਗ :** ਪਦਾਰਥ ਨਾਸ਼ ਹੋਣ ਤੋਂ ਚਿਤ ਦੀ ਬਿਰਤੀ ਨੇ ਮੁਰਝਾ ਜਾਣਾ, ਸੋਗ ਹੈ।

** **ਸੰਤਾਪ :** ਸੰਮਕ ਤਪਣਾ। ਭਾਵ ਪਦਾਰਥਾਂ ਦੇ ਵਿਛੋੜੇ ਕਰਕੇ ਭਲੀ ਪ੍ਰਕਾਰ ਤਪਣਾ, ਸੰਤਾਪ ਹੈ।

## ਗੁਣਵੰਤਾ ਹਰਿ ਹਰਿ ਦਇਆਲੁ;
## ਕਰਿ ਕਿਰਪਾ, ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ ॥

ਹੇ ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਮੇਰੇ (ਹਰਿ) ਹਰੀ ਵਾਹਿਗੁਰੂ ! ਤੂੰ (ਗੁਣਵੰਤਾ) ਪਰਉਪਕਾਰ ਕਰਨ ਵਾਲਾ ਹੈਂ, (ਦਇਆਲੁ) ਦਇਆ ਦਾ ਘਰ ਹੈਂ। ਕਿਰਪਾ (ਕਰਿ) ਕਰਕੇ (ਮੇਰੇ) ਸਾਡੇ (ਸਭਿ) ਸਾਰੇ (ਅਵਗਣ) ਗੁਨਾਹਾਂ ਨੂੰ ਬਖਸ਼ ਕੇ ਆਪਣੇ ਨਾਮ ਵਿੱਚ ਜੋੜਨਾ ਕਰ, ਆਪਣੀ ਸ਼ਰਨ ਵਿੱਚ ਲਾਉਣਾ ਕਰ।

## ਕਿਛੁ ਰੂਪੁ ਨਹੀ, ਕਿਛੁ ਜਾਤਿ ਨਾਹੀ; ਕਿਛੁ ਢੰਗੁ ਨ ਮੇਰਾ ॥

ਹੇ ਮਹਾਰਾਜ ! ਨਾ ਹੀ ਮੇਰਾ (ਕਿਛੁ) ਕੁਝ ਸੁੰਦਰ ਰੂਪ ਹੈ, ਨਾ ਹੀ (ਕਿਛੁ) ਕੁਝ ਉੱਚੀ (ਜਾਤਿ) ਜਾਤੀ ਹੈ ਅਤੇ ਨਾ ਹੀ ਕੋਈ ਮੇਰਾ (ਢੰਗੁ) ਚੱਜ ਆਚਾਰ ਹੈ।

**ਅਥਵਾ :** ਨਾ ਹੀ ਮੇਰਾ ਕੋਈ ਦਿਲ ਦੀ ਸਫਾਈ ਰੂਪ ਸੁੰਦਰ ਰੂਪ ਹੈ, ਨਾ ਹੀ ਅਚੁਤ ਕੁਲ ਰੂਪ ਕੋਈ ਜਾਤੀ ਹੈ ਭਾਵ ਨਾ ਹੀ ਸਾਡੀ ਆਤਮ ਵਿਸ਼ੈਣੀ ਬੁੱਧੀ ਹੈ ਅਤੇ ਨਾ ਹੀ ਸਾਡਾ ਗਿਆਨ ਦਾ ਕੋਈ (ਢੰਗੁ) ਤਰੀਕਾ ਹੈ, ਭਾਵ ਉੱਜਲ ਗਿਆਨ ਵੀ ਨਹੀਂ ਹੈ **ਵਾ:** ਨਾ ਹੀ ਸਾਡਾ ਸ੍ਰਵਣ ਗਿਆਨ, ਮੰਨਣ ਗਿਆਨ ਆਦਿਕ ਦਾ ਕੋਈ (ਢੰਗ) ਤਰੀਕਾ ਹੈ। ਅਸੀਂ ਤਾਂ ਹਰ ਵੇਲੇ ਦੇਹ ਅਭਿਮਾਨ ਵਿੱਚ ਹੀ ਫਸੇ ਰਹਿੰਦੇ ਹਾਂ।

**ਨੋਟ :** ਇਸ ਪੰਗਤੀ ਵਿੱਚ ਰੂਪ ਦਾ ਅਰਥ ਚਿੱਟੀ ਚਮੜੀ ਨਹੀਂ, ਬਲਕਿ ਦਿਲ ਦੀ ਸਫਾਈ ਹੈ। ਕਿਉਂਕਿ ਜੇਕਰ ਰੂਪ ਕਰਕੇ ਮੋਹੇ ਜਾਂਦੇ ਹੁੰਦੇ, ਫਿਰ ਤਾਂ ਵੇਸਵਾ ਉੱਤੇ ਵੀ ਬਹੁਤ ਰੂਪ ਹੁੰਦਾ ਹੈ। ਮੋਰ, ਤਿੱਤਰ ਆਦਿਕ ਵੀ ਬਹੁਤ ਸੋਹਣੇ ਰੂਪ ਵਾਲੇ ਹੁੰਦੇ ਹਨ। ਪਰ ਮਹਾਰਾਜ ਸਾਹਿਬ ਜੀ ਕਹਿੰਦੇ ਹਨ :

**ਰੂਪ ਵੰਤੁ ਹੋਇ ਨਾਹੀ ਮੋਹੈ ॥** (ਅੰਗ: ੨੮੨)

ਉਹ ਪ੍ਰਮੇਸਰ ਸੁੰਦਰ ਰੂਪ ਕਰਕੇ ਨਹੀਂ ਮੋਹਿਆ ਜਾ ਸਕਦਾ। ਇਸ ਕਰਕੇ ਇੱਥੇ ਰੂਪ ਦਾ ਅਰਥ ਦਿਲ ਦੀ ਸਫਾਈ ਹੀ ਸਮਝਣਾ।

## ਕਿਆ ਮੁਹੁ ਲੈ ਬੋਲਹ, ਗੁਣ ਬਿਹੂਨ; ਨਾਮੁ ਜਪਿਆ ਨ ਤੇਰਾ ॥

ਹੇ ਮਹਾਰਾਜ ! ਆਪ ਜੀ ਦੀ ਸਵਾਸ-ਸਵਾਸ ਨਾਮ ਜਪਣ ਦੀ ਆਗਿਆ ਸੀ, ਪਰ ਅਸੀਂ ਬੇਮੁਖਾਂ ਨੇ (ਗੁਣ ਬਿਹੂਨ) ਗੁਣਾਂ ਤੋਂ ਹੀਣਿਆਂ ਨੇ (ਤੇਰਾ) ਆਪ ਜੀ ਦਾ ਨਾਮ ਹੀ ਨਹੀਂ ਜਪਿਆ, ਫਿਰ (ਕਿਆ) ਕਿਹੜਾ (ਮੁਹੁ) ਮੂੰਹ ਲੈ ਕੇ ਆਪ ਜੀ ਦੇ ਅੱਗੇ (ਬੋਲਹ) ਬੋਲੀਏ ਕਿ ਸਾਨੂੰ ਬਖਸ਼ ਲੈਣਾ ਕਰੋ।

## ਹਮ ਪਾਪੀ, ਸੰਗਿ ਗੁਰ ਉਬਰੇ; ਪੁੰਨੁ ਸਤਿਗੁਰ ਕੇਰਾ ॥੨॥

(ਹਮ) ਅਸੀਂ ਪਾਪੀ ਜੀਵ ਗੁਰੂ ਸਾਹਿਬ ਜੀ ਦੀ ਸੰਗਤ ਨਾਲ ਮਿਲ ਕਰਕੇ (ਉਬਰੇ) ਬਚ ਗਏ ਹਾਂ। ਇਹ ਸਾਰਾ ਸਤਿਗੁਰਾਂ (ਕੇਰਾ) ਦਾ ਹੀ ਪੁੰਨ ਹੈ, ਪਰਉਪਕਾਰ ਹੈ।

## ਸਭੁ ਜੀਉ ਪਿੰਡੁ, ਮੁਖੁ ਨਕੁ ਦੀਆ; ਵਰਤਣ ਕਉ ਪਾਣੀ ॥

ਹੇ ਮੇਰੇ ਵਾਹਿਗੁਰੂ ! ਆਪ ਜੀ ਨੇ ਸਾਰਿਆਂ ਜੀਵਾਂ ਉੱਤੇ ਇਹ ਉਪਕਾਰ ਕੀਤਾ ਹੈ ਕਿ ਸਭ (ਜੀਉ) ਜੀਵਾਂ ਨੂੰ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਤੇ ਬੋਲਣ ਵਾਸਤੇ (ਮੁਖੁ) ਮੂੰਹ, ਸੁਗੰਧੀ ਲੈਣ ਵਾਸਤੇ ਨੱਕ (ਦੀਆ) ਦਿੱਤਾ ਹੈ ਅਤੇ ਵਰਤਣ (ਕਉ) ਵਾਸਤੇ ਪਾਣੀ ਦਿੱਤਾ ਹੈ **ਵਾ:** (ਵਰਤਣ) ਵਰਤਾਵਾ ਕਰਨ ਵਾਸਤੇ ਅੰਨ-ਪਾਣੀ ਆਦਿਕ ਦਿੱਤਾ ਹੈ।

ਅੰਨ-ਪਾਣੀ ਆਦਿਕ ਪਦਾਰਥ ਪਰਮੇਸ਼ਰ ਦੀਆਂ ਬਹੁਮੁੱਲੀਆਂ ਦਾਤਾਂ ਹਨ। ਜਿਸ ਵੇਲੇ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਮੁਕਤਸਰ ਸਾਹਿਬ ਜੀ ਦੇ ਇਲਾਕੇ ਵਿੱਚ ਵਿਚਰ ਰਹੇ ਸਨ। ਉੱਥੇ ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਪਾਣੀ ਦੀ ਕੀਮਤ ਸਮਝਾਉਣ ਵਾਸਤੇ ਇਹ ਕੌਤਕ ਵਰਤਾਇਆ ਕਿ ਉਸ ਇਲਾਕੇ ਵਿੱਚ (ਪਾਣੀ ਦੀ ਬੇਹੱਦ ਕਮੀ ਹੋਣ ਕਰਕੇ) ਇੱਕ ਖਾਨਾ ਨਾਮ ਦਾ ਆਦਮੀ ਪਾਣੀ ਮੁੱਲ ਵੇਚਦਾ ਸੀ। ਸਤਿਗੁਰੂ ਜੀ ਨੇ ਇੱਕ ਸਿੱਖ ਨੂੰ ਜਲ ਲਿਆਉਣ ਵਾਸਤੇ ਆਖਿਆ। ਉਹ ਸਿੱਖ ਇੱਕ ਸਿੱਕਾ ਦੇ ਕੇ ਇੱਕ ਕਟੋਰਾ ਜਲ ਲਿਆਇਆ, ਜਿਸ ਨੂੰ ਸਤਿਗੁਰੂ ਜੀ ਨੇ ਮੈਲਾ ਕਹਿ ਕੇ ਡੋਲ ਦਿੱਤਾ। ਦੂਜੀ ਵਾਰ ਖਾਨੇ ਨੇ ਪੰਜ ਰੁਪਏ ਲੈ ਕੇ ਇੱਕ ਕਟੋਰਾ ਜਲ ਦਿੱਤਾ। ਇਹ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ ਕਿ ਹੇ ਖਾਨਿਆਂ! ਪਾਣੀ ਸਭ ਤੋਂ ਪਤਲਾ ਪਦਾਰਥ ਹੁੰਦਾ ਹੈ। ਪਰ ਅਸੀਂ ਤੈਨੂੰ ਪਾਣੀ ਤੋਂ ਵੀ ਪਤਲਾ ਦੇਖਿਆ ਹੈ। ਭਾਵ ਤੇਰਾ ਸੁਭਾਅ ਅਤਿਅੰਤ ਲਾਲਚੀ ਹੈ। ਫਿਰ ਸਤਿਗੁਰਾਂ ਨੇ ਇਸੇ ਮਾਲਵੇ ਦੀ ਧਰਤੀ ਬਾਬਤ ਬਚਨ ਕੀਤਾ ਕਿ ਇੱਥੇ ਪਾਣੀ ਤਾਂ ਆਵੇਗਾ, ਪਰ ਮੁੱਲ ਮਿਲਿਆ ਕਰੇਗਾ। ਸਤਿਗੁਰੂ ਜੀ ਦਾ ਬਚਨ ਸਤ ਹੋਇਆ। ਮਾਲਵੇ ਵਿੱਚ ਨਹਿਰਾਂ ਤਾਂ ਆ ਗਈਆਂ, ਪਰ ਉਨ੍ਹਾਂ ਦਾ ਪਾਣੀ ਅੱਜ ਵੀ ਕਿਸੇ ਨਾ ਕਿਸੇ ਤਰ੍ਹਾਂ ਮੁੱਲ ਹੀ ਵਿਕ ਰਿਹਾ ਹੈ। ਇਸ ਪ੍ਰਕਾਰ ਸਤਿਗੁਰੂ ਜੀ ਨੇ ਕੌਤਕ ਕਰਕੇ ਪਾਣੀ ਆਦਿ ਪਦਾਰਥਾਂ ਦੀ ਕੀਮਤ ਦੱਸੀ ਹੈ ਕਿ ਇਹ ਵਾਹਿਗੁਰੂ ਦੀਆਂ ਦਿੱਤੀਆਂ ਹੋਈਆਂ ਅਨਮੋਲ ਦਾਤਾਂ ਹਨ।

**ਅੰਨੁ ਖਾਣਾ, ਕਪੜੁ ਪੈਨਣੁ ਦੀਆ; ਰਸ ਅਨਿ ਭੋਗਾਣੀ ॥**

ਖਾਣ ਵਾਸਤੇ (ਅੰਨੁ) ਭੋਜਨ, (ਪੈਨਣੁ) ਪਹਿਨਣ ਵਾਸਤੇ ਕੱਪੜਾ (ਦੀਆ) ਦਿੱਤਾ ਹੈ ਅਤੇ (ਅਨਿ) ਹੋਰ ਵੀ ਅਨੇਕਾਂ ਤਰ੍ਹਾਂ ਦੇ ਰਸਤੇ ਪਦਾਰਥ ਵੀ (ਭੋਗਾਣੀ) ਭੋਗਣ ਵਾਸਤੇ ਦਿੱਤੇ ਹਨ।

**ਜਿਨਿ ਦੀਏ, ਸੁ ਚਿਤਿ ਨ ਆਵਈ; ਪਸੂ ਹਉ ਕਰਿ ਜਾਣੀ ॥੩॥**

(ਜਿਨਿ) ਜਿਸ ਅਕਾਲ ਪੁਰਖ ਵਾਹਿਗੁਰੂ ਨੇ ਉਪਕਾਰ ਕਰਕੇ ਇਹ ਸਾਰੇ ਭੋਗ ਪਦਾਰਥ (ਦੀਏ) ਦਿੱਤੇ ਹਨ, (ਸੁ) ਉਹ ਪ੍ਰਮੇਸਰ ਜੀਵਾਂ ਦੇ (ਚਿਤਿ) ਚੇਤੇ ਨਹੀਂ (ਆਵਈ) ਆਉਂਦਾ। ਪਸੂ ਦੀ ਨਿਆਈਂ ਅਗਿਆਤ ਜੀਵ (ਹਉ) ਹਉਮੈ ਕਰਕੇ ਸਾਰੇ ਪਦਾਰਥਾਂ ਨੂੰ ਆਪਣੇ ਕਰਕੇ (ਜਾਣੀ) ਜਾਣਦਾ ਹੈ ਕਿ ਮੈਂ ਇਹ ਸਾਰੇ ਪਦਾਰਥ ਆਪਣੇ ਉਦਮ ਨਾਲ ਹੀ ਪ੍ਰਾਪਤ ਕੀਤੇ ਹਨ।

**ਸਭੁ ਕੀਤਾ ਤੇਰਾ ਵਰਤਦਾ; ਤੂੰ ਅੰਤਰਜਾਮੀ ॥**

ਹੇ ਮੇਰੇ ਵਾਹਿਗੁਰੂ! ਇਹ ਸਭ ਕੁਝ (ਤੇਰਾ) ਆਪ ਜੀ ਦਾ ਹੀ ਕੀਤਾ ਹੋਇਆ (ਵਰਤਦਾ) ਵਰਤ ਰਿਹਾ ਹੈ ਅਤੇ (ਤੂੰ) ਆਪ ਜੀ (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਹੋ ਜੀ।

**ਹਮ ਜੰਤ ਵਿਚਾਰੇ ਕਿਆ ਕਰਹ; ਸਭੁ ਖੇਲੁ ਤੁਮ ਸੁਆਮੀ ॥**

ਹੇ ਮਹਾਰਾਜ! (ਹਮ) ਅਸੀਂ ਵਿਚਾਰੇ ਤੁੱਛ (ਜੰਤ) ਜੀਵ (ਕਿਆ) ਕੀ (ਕਰਹ) ਕਰ ਸਕਦੇ ਹਾਂ। ਹੇ (ਸੁਆਮੀ) ਮਾਲਕ ਪ੍ਰਮੇਸਰ! ਇਹ ਸਭ (ਤੁਮ) ਆਪ ਜੀ ਦਾ ਹੀ ਖੇਲ ਹੈ।

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** (ਅੰਗ:੨੯੬)

**ਜਨ ਨਾਨਕੁ, ਹਾਟਿ ਵਿਹਾਝਿਆ; ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗਰੀਬ ਨਿਵਾਜ ਸੱਚੇ ਪਾਤਸ਼ਾਹ! ਅਸੀਂ ਸਾਧ ਸੰਗਤ ਰੂਪ

(ਹਾਟਿ) ਹੱਟ ਵਿੱਚ ਤੇਰੇ (ਵਿਹਾਝਿਆ) ਮੁੱਲ ਖਰੀਦੇ ਹੋਏ ਗੋਲੇ ਹਾਂ ਅਤੇ ਹੇ (ਹਰਿ) ਹਰੀ ! ਤੇਰੇ (ਗੁਲਮ) ਗੁਲਾਮਾਂ ਦੇ ਵੀ (ਗੁਲਾਮੀ) ਗੁਲਾਮ ਹਾਂ **ਵਾ:** ਤੇਰੇ ਦਾਸਾਂ ਦੇ ਵੀ ਦਾਸ ਹਾਂ **ਵਾ:** ਹੇ ਹਰੀ ਪ੍ਰਮੇਸਰ ! ਆਪ ਜੀ ਸਾਨੂੰ ਜਿਸ ਕਾਰਜ ਵਿੱਚ ਲਾਉਂਦੇ ਹੋ, ਅਸੀਂ ਉਸ (ਗੁਲਮ) ਕੰਮ ਨੂੰ ਕਰਨ ਵਾਲੇ ਆਪ ਜੀ ਦੇ (ਗੁਲਾਮੀ) ਦਾਸ ਹਾਂ, ਟਹਿਲੂਏ ਹਾਂ।

## ਅੰਗ:੧੬੮

## ਗਉੜੀ ਬੈਰਾਗਣਿ ਮਹਲਾ ੪ ॥

### ਜਿਉ ਜਨਨੀ, ਸੁਤੁ ਜਣਿ ਪਾਲਤੀ; ਰਾਖੈ ਨਦਰਿ ਮਝਾਰਿ ॥

ਹੇ ਭਾਈ ! (ਜਿਉ) ਜਿਸ ਪ੍ਰਕਾਰ (ਜਨਨੀ) ਮਾਤਾ ਆਪਣੇ ਪੇਟ ਵਿੱਚੋਂ (ਸੁਤੁ) ਪੁੱਤਰ ਨੂੰ (ਜਣਿ) ਪੈਦਾ ਕਰਕੇ ਉਸ ਦੀ (ਪਾਲਤੀ) ਪਾਲਣਾ ਕਰਦੀ ਹੈ, ਅਤੇ ਹਰ ਵਕਤ ਉਸ ਨੂੰ ਆਪਣੀ (ਨਦਰਿ) ਨਿਗ੍ਹਾ (ਮਝਾਰਿ) ਵਿੱਚ (ਰਾਖੈ) ਰੱਖਦੀ ਹੈ।

ਇਸੇ ਪ੍ਰਕਾਰ ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਆਪਣੇ ਸਰੂਪ ਵਿੱਚੋਂ ਪਰਗਟ ਕਰਕੇ ਗੁਰਸਿੱਖੀ ਬਖਸ਼ੀ ਹੈ ਅਤੇ ਫਿਰ ਸਤਿਗੁਰੂ ਸਾਹਿਬ ਜੀ ਉਹਨਾਂ ਦੀ ਪਾਲਣਾ ਵੀ ਕਰਦੇ ਹਨ, ਭਾਵ ਉਹਨਾਂ ਨੂੰ ਪੁੱਤਰਾਂ ਦੀ ਤਰ੍ਹਾਂ ਆਪਣੀ ਨਿਗ੍ਹਾ ਵਿੱਚ ਰੱਖਦੇ ਹਨ। ਜਿਵੇਂ ਭਾਈ ਜੋਗਾ ਸਿੰਘ ਜੀ ਨੂੰ ਨਦਰ ਵਿੱਚ ਰੱਖਿਆ ਸੀ।

**ਆਪ ਚੌਂਕੀਦਾਰ ਹੋ ਕੇ ਸਾਰੀ ਰਾਤ ਪਹਿਰਾ ਦੇਵੇ। ਪਾਪ ਅੱਗ ਵਿੱਚੋਂ ਲਵੇ ਸਿੱਖ ਨੂੰ ਨਿਕਾਲ ਜੀ।**

*(ਕਾਵਿ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ)*

### ਅੰਤਰਿ ਬਾਹਰਿ, ਮੁਖਿ ਦੇ ਗਿਰਾਸੁ; ਖਿਨੁ ਖਿਨੁ ਪੋਚਾਰਿ ॥

ਫਿਰ ਜਿਵੇਂ ਮਾਤਾ ਘਰ ਦੇ ਅੰਦਰ ਬਾਹਰ ਜਾਂਦੀ ਹੋਈ ਆਪਣੇ ਬੱਚੇ ਦੇ (ਮੁਖਿ) ਮੂੰਹ ਵਿੱਚ ਭੋਜਨ ਦੀਆਂ (ਗਿਰਾਸੁ) ਗਰਾਹੀਆਂ ਦਿੰਦੀ ਹੈ ਭਾਵ ਕਦੇ ਚੂਰੀ ਮੂੰਹ ਵਿੱਚ ਪਾ ਜਾਂਦੀ ਹੈ ਤੇ ਕਦੇ ਦੁੱਧ ਚੁੰਘਾ ਦਿੰਦੀ ਹੈ ਅਤੇ ਫਿਰ ਖਿਨ-ਖਿਨ ਕਾਲ ਵਿੱਚ ਬੱਚੇ ਦੇ ਮੂੰਹ ਨੂੰ (ਪੋਚਾਰਿ) ਪੁਚਕਾਰਦੀ ਰਹਿੰਦੀ ਹੈ ਭਾਵ ਲਾਡ ਕਰਦੀ ਰਹਿੰਦੀ ਹੈ ਕਿ ਮੇਰਾ ਪੁੱਤਰ ਕਿਤੇ ਰੋ ਨਾ ਪਵੇ, ਓਦਰ ਨ ਜਾਵੇ, ਵਿਛੋੜਾ ਨਾ ਮੰਨੇ।

**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥** *(ਅੰਗ: ੯੭੨)*

ਇਸੇ ਪ੍ਰਕਾਰ ਜਦੋਂ ਸਿੱਖ ਆਪਣੀ ਬਿਰਤੀ ਨੂੰ ਅੰਤਰਮੁਖ ਕਰਦਾ ਹੈ ਤਾਂ ਸਤਿਗੁਰੂ ਸਾਹਿਬ ਜੀ ਬ੍ਰਹਮਾਨੰਦ ਦੇ ਸੁਖ ਦੀ ਗਿਰਾਹੀ ਦਿੰਦੇ ਹਨ ਅਤੇ ਜਦੋਂ ਉਹ ਬਾਹਰ ਸੰਸਾਰ ਵੱਲ ਵੇਖਦਾ ਹੈ ਤਾਂ ਮਹਾਰਾਜ ਸਾਰੇ ਸੰਸਾਰ ਵਿੱਚ ਉਸਦਾ ਜਸ ਕਰਾ ਦਿੰਦੇ ਹਨ। **ਵਾ:** ਸਤਿਗੁਰੂ ਸਾਹਿਬ ਜੀ ਸੁਆਸਾਂ ਦੇ ਅੰਦਰ ਬਾਹਰ ਜਾਂਦੇ ਸਮੇਂ ਆਪਣੇ ਸਿੱਖ ਨੂੰ ਨਾਮ ਜਪਣ ਰੂਪ ਗਿਰਾਹੀ ਦਿੰਦੇ ਹਨ ਅਤੇ ਖਿਨ-ਖਿਨ ਕਾਲ ਵਿੱਚ ਕਦੇ ਮੁਕਤੀ ਦਾ ਤੇ ਕਦੇ ਰਿਧੀਆਂ-ਸਿਧੀਆਂ ਦਾ ਸੁੱਖ ਦਿਖਾਉਂਦੇ ਹਨ।

### ਤਿਉ ਸਤਿਗੁਰੁ ਗੁਰਸਿਖ ਰਾਖਤਾ; ਹਰਿ ਪ੍ਰੀਤਿ ਪਿਆਰਿ ॥੧॥

ਇਉਂ ਜਿਵੇਂ ਮਾਤਾ ਆਪਣੇ ਬੱਚੇ ਨੂੰ ਭਲੀ ਪ੍ਰਕਾਰ ਸੰਭਾਲਦੀ ਹੈ (ਤਿਉ) ਤਿਵੇਂ ਹੀ ਸਤਿਗੁਰੂ ਸਾਹਿਬ ਜੀ ਆਪਣੇ ਗੁਰਸਿੱਖਾਂ ਦੇ ਤਾਈਂ (ਰਾਖਤਾ) ਰੱਖਣਾ ਕਰਦੇ ਹਨ **ਵਾ:** ਰੱਖਿਆ ਕਰਦੇ ਹਨ। ਫਿਰ ਜਿੰਨ੍ਹਾਂ ਗੁਰਸਿੱਖਾਂ ਦਾ (ਹਰਿ) ਵਾਹਿਗੁਰੂ ਨਾਲ ਅੰਦਰੋਂ (ਪ੍ਰੀਤਿ) ਪ੍ਰੇਮ ਹੈ ਉਹਨਾਂ ਨਾਲ ਪੂਜਨੀਕ ਸਤਿਗੁਰੂ ਸਾਹਿਬ

ਜੀ ਪਿਆਰ ਕਰਦੇ ਹਨ। **ਵਾ:** ਜਿਨ੍ਹਾਂ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਨਾਲ (ਪ੍ਰੀਤਿ) ਪ੍ਰੇਮ ਕੀਤਾ ਹੈ ਉਹਨਾਂ ਨਾਲ (ਹਰਿ) ਵਾਹਿਗੁਰੂ ਪ੍ਰਮੇਸਰ ਵੀ ਕਿਰਪਾ ਦ੍ਰਿਸ਼ਟੀ ਧਾਰ ਕੇ ਪਿਆਰ ਕਰਦਾ ਹੈ।
ਜਿਸ ਤਰ੍ਹਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਤਪਦੇ ਹੋਏ ਕੜਾਹੇ ਨੂੰ ਠੰਡਾ ਕਰਕੇ ਭਾਈ ਮਰਦਾਨਾ ਜੀ ਦੀ ਕੌਡੇ ਰਾਕਸ਼ ਪਾਸੋਂ ਰੱਖਿਆ ਕੀਤੀ ਸੀ ਅਤੇ ਜਿਸ ਤਰ੍ਹਾਂ ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਮਸੰਦਾਂ ਦੀ ਨਕਲ ਲਾਉਣ ਵਾਲੇ ਭੰਡਾਂ ਪਾਸੋਂ ਮਸੰਦਾਂ ਦੀਆਂ ਕਰਤੂਤਾਂ ਵੇਖ ਕੇ ਇਹ ਬਚਨ ਕੀਤੇ ਸਨ ਕਿ ਇਹ ਮਸੰਦ ਤਾਂ ਗੁਰਸਿੱਖੀ ਅਤੇ ਸਿੱਖਾਂ ਨੂੰ ਮਗਰਮੱਛ ਚਿੰਬੜੇ ਹੋਏ ਹਨ। ਇਸ ਕਰਕੇ ਕੋਈ ਗੁਰਸਿੱਖ ਇਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਕੋਈ ਭੇਟਾ ਨਾ ਦੇਵੇ। ਸਿੱਖ ਆਪ ਕਾਰ ਭੇਟਾ ਲੈ ਕੇ ਆਇਆ ਕਰਨ। ਫੇਰ ਮਸੰਦਾਂ ਨੂੰ ਤੇਲ ਦੇ ਕੜਾਹਿਆਂ ਵਿੱਚ ਪਾ ਕੇ ਸਾੜ ਕੇ ਸਿੱਖਾਂ ਨੂੰ ਕਾਰ ਭੇਟਾ ਦੇ ਨਾਮ ਤੇ ਤੰਗ ਕਰਨ ਦੀ ਸਜ਼ਾ ਦਿੱਤੀ। ਇਸ ਤਰ੍ਹਾਂ ਇਨ੍ਹਾਂ ਤੋਂ ਰੱਖਿਆ ਕਰ ਕੇ ਸਤਿਗੁਰੂ ਜੀ ਨੇ ਆਪਣੇ ਗੁਰਸਿੱਖਾਂ ਦੇ ਪਿਆਰ ਦੀ ਲਾਜ ਰੱਖੀ ਸੀ।

## ਮੇਰੇ ਰਾਮ; ਹਮ ਬਾਰਿਕ, ਹਰਿ ਪ੍ਰਭ ਕੇ ਹੈ ਇਆਨੇ ॥

ਹੇ ਮੇਰੇ (ਰਾਮ) ਭਾਈ! ਹੇ ਮੇਰੇ ਰਾਮ ਦੇ ਪਿਆਰਿਓ! (ਹਮ) ਅਸੀਂ ਹਰੀ ਪ੍ਰਭੂ ਦੇ (ਇਆਣੇ) ਛੋਟੇ (ਬਾਰਿਕ) ਬੱਚੇ ਹਾਂ। **ਵਾ:** (ਇਆਣੇ) ਸ਼ਾਸਤਰ ਗਿਆਤ ਤੋਂ ਰਹਿਤ ਹਾਂ।

## ਧੰਨੁ ਧੰਨੁ ਗੁਰੂ, ਗੁਰੁ ਸਤਿਗੁਰੁ ਪਾਧਾ;<br>ਜਿਨਿ ਹਰਿ ਉਪਦੇਸੁ ਦੇ, ਕੀਏ ਸਿਆਣੇ ॥੧॥ ਰਹਾਉ ॥

ਧੰਨ ਧੰਨ (ਸਤਿਗੁਰੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਗੁਰੁ) *ਪੰਡਿਤ ਤੇ ਅਵਧੂਤ ਗੁਰੂਆਂ ਨਾਲੋਂ ਵੀ (ਗੁਰੁ) ਵੱਡੇ ਹਨ, ਆਪ ਤਾਂ ਅਕਾਲ ਦਾ ਹੀ ਸਰੂਪ ਹਨ। **ਵਾ:** (ਗੁਰੂ) ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ (ਗੁਰੁ) ਧੰਨ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਸਤਿਗੁਰੁ) ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਧੰਨੁ ਧੰਨੁ) ਧੰਨਤਾ ਦੇ ਯੋਗ ਹਨ ਜੋ ਸਾਡੇ ਤਾਈਂ (ਪਾਧਾ) ਪੱਧਤੀਆਂ ਦੇ, ਮਰਯਾਦਾ ਦੇ ਦੱਸਣ ਵਾਲੇ ਹਨ ਅਤੇ ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਦੇ ਨਾਮ ਦਾ ਉਪਦੇਸ਼ ਦੇ ਕੇ ਸਾਨੂੰ ਬਾਲਕਾਂ ਨੂੰ ਨਾਮ ਦੇ ਜਹਾਜ 'ਤੇ ਚੜ੍ਹਾ ਕੇ (ਸਿਆਣੇ) ਬ੍ਰਹਮ ਬੇਤੇ ਬਣਾ ਦਿੱਤਾ ਹੈ।
ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਤਿਗੁਰਾਂ ਵੱਲੋਂ ਸਿੱਖਾਂ ਦੀ ਰੱਖਿਆ ਕਰਨੀ ਤਾਂ ਉਹਨਾਂ ਚਿਰ ਤੱਕ ਹੀ ਹੈ, ਜਿੰਨ੍ਹਾਂ ਚਿਰ ਤੱਕ ਸਤਿਗੁਰੂ ਸਾਹਿਬ ਜੀ ਸਰੂਪ ਦੇ ਸਹਿਤ ਹਨ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਨਹੀਂ ਭਾਈ! ਸਤਿਗੁਰੂ ਸਾਹਿਬ ਜੀ ਸਦਾ ਹੀ ਆਪਣੇ ਪਿਆਰਿਆਂ ਦੀ ਸੰਭਾਲ ਕਰਦੇ ਹਨ। ਸਿੱਖਾਂ ਨੇ ਪੁੱਛਿਆ, "ਮਹਾਰਾਜ ਕਿਵੇ?" ਤਾਂ ਹਜ਼ੂਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

## ਜੈਸੀ ਗਗਨਿ ਫਿਰੰਤੀ ਊਡਤੀ; ਕਪਰੇ ਬਾਗੇ ਵਾਲੀ ॥

(ਜੈਸੀ) ਜਿਸ ਪ੍ਰਕਾਰ (ਗਗਨਿ) ਅਕਾਸ਼ ਵਿੱਚ (ਕਪਰੇ ਬਾਗੇ) ਚਿੱਟੇ ਕੱਪੜੇ ਭਾਵ ਚਿੱਟੇ ਖੰਭਾਂ ਵਾਲੀ ਕੂੰਜ (ਊਡਤੀ) ਉੱਡਦੀ (ਫਿਰੰਤੀ) ਫਿਰਦੀ ਹੈ।

---

* ਇਹ ਟੂਕ ਪੰਨਾ ਨੰ. ੬੪੩ ਤੇ ਦੇਖੋ ਜੀ।

ਇਸੇ ਪ੍ਰਕਾਰ, ਕੂੰਜ ਦੀ ਨਿਆਈਂ ਅਪ੍ਰੋਖ ਗਿਆਨ, ਅਨੁਭਵ ਗਿਆਨ ਰੂਪ ਚਿੱਟੇ ਬਸਤਰਾਂ ਵਾਲੇ ਸਤਿਗੁਰੂ ਸਾਹਿਬ ਜੀ ਰੂਪ ਆਕਾਸ ਵਿੱਚ ਉਡਾਰੀਆਂ ਮਾਰਦੇ ਹੋਏ ਸਦਾ ਆਪਣੇ ਅਨੁਭਵ ਸਰੂਪ ਵਿੱਚ ਵਿਚਰਦੇ ਹਨ ਭਾਵ ਸਤਿਗੁਰੂ ਸਾਹਿਬ ਜੀ ਹਰ ਵਕਤ ਅਪ੍ਰੋਖ ਗਿਆਨ, ਅਨੁਭਵ ਰੂਪ ਗਿਆਨ ਵਿੱਚ ਪ੍ਰਗਟ ਰਹਿੰਦੇ ਹਨ।

## ਓਹ ਰਾਖੈ ਚੀਤੁ, ਪੀਛੈ ਬਿਚਿ ਬਚਰੇ; ਨਿਤ ਹਿਰਦੈ ਸਾਰਿ ਸਮਾਲੀ ॥

ਜਦੋਂ ਉਹ ਕੂੰਜ ਪਹਾੜ ਦੀਆਂ ਖੱਡਾਂ ਵਿੱਚ ਆਂਡੇ ਦੇ ਕੇ ਚੋਗਾ ਚੁਗਣ ਵਾਸਤੇ ਆਉਂਦੀ ਹੈ ਤਾਂ (ਪੀਛੈ) ਪਿੱਛੋਂ ਉਹ (ਬਚਰੇ) ਬੱਚਿਆਂ ਨੂੰ ਆਪਣੇ (ਚੀਤੁ) ਚੇਤੇ (ਬਿਚਿ) ਵਿੱਚ (ਰਾਖੈ) ਰੱਖਦੀ ਹੈ ਤੇ (ਨਿਤ) ਹਰ ਵਕਤ ਉਹਨਾਂ ਦੀ ਹਿਰਦੇ ਵਿੱਚ (ਸਾਰਿ) ਭਲੀ ਪ੍ਰਕਾਰ (ਸਮਾਲੀ) ਸੰਭਾਲ ਕਰਦੀ ਹੈ।

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥** *(ਅੰਗ: ੧੦)*

ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਮਾਤ ਲੋਕ ਵਿੱਚ ਰਹਿਣ ਵਾਲੇ ਸਿੱਖਾਂ ਨੂੰ ਹਮੇਸ਼ਾਂ ਚੇਤੇ ਰੱਖਦੇ ਹਨ ਕਿ ਅਸੀਂ ਇਹਨਾਂ ਦੀ ਕਲਿਆਣ ਕਰਨੀ ਹੈ ਅਤੇ ਜੋ ਸਿਮਰਨ ਕਰਨ ਵਾਲੇ ਗੁਰਸਿੱਖ ਹਨ ਉਹਨਾਂ ਨੂੰ ਸਤਿਗੁਰੂ ਜੀ ਸਦਾ ਹੀ ਆਪਣੇ ਹਿਰਦੇ ਵਿੱਚ ਭਲੀ ਪ੍ਰਕਾਰ ਸੰਭਾਲ ਕੇ ਮੁਕਤ ਕਰ ਲੈਂਦੇ ਹਨ। ਅਰਥਾਤ ਸਤਿਗੁਰੂ ਸਾਹਿਬ ਜੀ ਲੋਕ-ਪ੍ਰਲੋਕ ਵਿੱਚ ਸਿੱਖਾਂ ਦੇ ਰਾਖੇ ਹਨ ਅਤੇ ਵਿਆਪਕ ਸਰੂਪ ਹੋਣ ਕਰਕੇ ਜੰਮਣ-ਮਰਨ ਤੋਂ ਰਹਿਤ ਹਨ।

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** *(ਅੰਗ: ੭੫੯)*

## ਤਿਉ ਸਤਿਗੁਰ ਸਿਖ, ਪ੍ਰੀਤਿ ਹਰਿ ਹਰਿ ਕੀ; ਗੁਰੁਸਿਖ ਰਖੈ ਜੀਅ ਨਾਲੀ ॥੨॥

ਇਉਂ ਜਿਵੇਂ ਕੂੰਜ ਆਪਣੇ ਬੱਚਿਆਂ ਨੂੰ ਭਲੀ ਪ੍ਰਕਾਰ ਸੰਭਾਲਦੀ ਹੈ (ਤਿਉ) ਤਿਵੇਂ ਹੀ ਜਿੰਨ੍ਹਾਂ ਗੁਰਸਿੱਖਾਂ ਦੇ ਅੰਦਰ ਹਰੀ ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਹੈ ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਆਪਣੇ (ਜੀਅ) ਹਿਰਦੇ (ਨਾਲੀ) ਨਾਲ ਚੇਤੇ (ਰਖੈ) ਰੱਖਦੇ ਹਨ ਕਿ ਅਸੀਂ ਆਪਣੇ ਗੁਰਸਿੱਖਾਂ ਨੂੰ ਨਰਕਾਂ ਵਿੱਚ ਨਹੀਂ ਪੈਣ ਦੇਣਾ, ਜੰਮਣ-ਮਰਨ ਤੋਂ ਰਹਿਤ ਰੱਖਣਾ ਹੈ।

## ਸਾਖੀ—ਭਾਈ ਦਾਨ ਸਿੰਘ ਜੀ ਦੀ

ਇੱਕ ਵਾਰੀ ਭਾਈ ਦਾਨਾ ਜੀ ਦੀਨੇ ਕਾਂਗੜ ਨਗਰ ਵਿਖੇ ਕਲਗੀਧਰ ਪਾਤਸ਼ਾਹ ਦੀ ਸ਼ਰਨ ਵਿੱਚ ਆਏ। ਉਸ ਵਕਤ ਸਤਿਗੁਰਾਂ ਨੇ ਭਾਈ ਦਾਨੇ ਨੂੰ ਕਿਹਾ ਕਿ ਤੰਬਾਕੂ ਦਾ ਤਿਆਗ ਕਰ ਦੇ। ਭਾਈ ਦਾਨਾ ਕਹਿਣ ਲੱਗਾ ਕਿ ਮਹਾਰਾਜ ਜੀ! ਜੇਕਰ ਮੈਂ ਤੰਬਾਕੂ ਨਹੀਂ ਖਾਂਦਾ ਤਾਂ ਮੇਰਾ ਪੇਟ ਆਫਰ ਜਾਂਦਾ ਹੈ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜੇਕਰ ਤੂੰ ਤੰਬਾਕੂ ਛੱਡ ਦੇਵੇਂ ਤਾਂ ਤੈਨੂੰ ਅਫਰੇਵਾਂ ਵੀ ਨਹੀਂ ਹੋਵੇਗਾ। ਸਤਿਗੁਰਾਂ ਦਾ ਹੁਕਮ ਮੰਨ ਕੇ ਭਾਈ ਦਾਨੇ ਨੇ ਤੰਬਾਕੂ ਖਾਣਾ ਛੱਡ ਦਿੱਤਾ। ਫਿਰ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਸਿੱਖ ਕੇਸਾਧਾਰੀ ਹੋਣਾ ਚਾਹੀਦਾ ਹੈ, ਇਸ ਲਈ ਤੂੰ ਵੀ ਕੇਸ ਰੱਖਣਾ ਕਰ। ਇਹ ਸੁਣ ਕੇ ਭਾਈ ਦਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ! ਕੇਸ ਰੱਖਣ ਦੀ ਕੀ ਲੋੜ ਹੈ? ਤਾਂ ਕਲਗੀਧਰ ਪਾਤਸ਼ਾਹ ਕਹਿਣ ਲੱਗੇ ਕਿ ਜੇਕਰ ਕੋਈ ਕੇਸਾਧਾਰੀ ਸਿੱਖ ਕਿਸੇ ਕਾਰਨ ਕਰਕੇ ਨਰਕਾਂ ਵਿੱਚ ਪੈ ਜਾਵੇ ਤਾਂ ਅਸੀਂ ਉਸ ਨੂੰ ਕੇਸਾਂ ਦੀ ਨਿਸ਼ਾਨੀ ਵੇਖ ਕੇ ਨਰਕਾਂ ਵਿੱਚੋਂ ਕੱਢ ਲੈਂਦੇ ਹਾਂ। ਤਾਂ ਭਾਈ ਦਾਨੇ

ਨੇ ਬੇਨਤੀ ਕੀਤੀ ਕਿ ਮਹਾਰਾਜ! ਆਪ ਮੇਰਾ ਦਾਹੜਾ ਪਛਾਣ ਕੇ ਕੱਢ ਲਿਉ। ਭਾਈ ਦਾਨੇ ਦੀ ਇਹ ਗੱਲ ਸੁਣ ਕੇ ਸਤਿਗੁਰੂ ਸਾਹਿਬ ਜੀ ਮੁਸਕਰਾ ਪਏ ਤੇ ਕਹਿਣ ਲੱਗੇ ਕੇਸ ਤਾਂ ਰੱਖਣੇ ਹੀ ਪੈਣਗੇ। ਉਸ ਵਕਤ ਭਾਈ ਦਾਨਾ ਕਹਿਣ ਲੱਗਾ ਕਿ ਮਹਾਰਾਜ! ਬਾਣੀ ਵਿੱਚ ਤਾਂ ਕਬੀਰ ਸਾਹਿਬ ਜੀ ਨੇ ਕਿਹਾ ਹੈ

**ਹਾਡ ਜਲੇ ਜੈਸੇ ਲਕਰੀ ਕਾ ਤੂਲਾ ॥ ਕੇਸ ਜਲੇ ਜੈਸੇ ਘਾਸ ਕਾ ਪੂਲਾ ॥** (ਅੰਗ: ੮੭੦)

ਮਹਾਰਾਜ ਜੀ! ਕੇਸ ਤਾਂ ਚਿਖਾ ਵਿੱਚ ਸੜ ਜਾਣਗੇ, ਪ੍ਰਲੋਕ ਵਿੱਚ ਕੇਸਾਂ ਦੀ ਨਿਸ਼ਾਨੀ ਕਿਵੇਂ ਰਹੇਗੀ?

ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਦਾਨਿਆ! ਦੇਖਣਾ ਚਾਹੁੰਦਾ ਹੈਂ, ਤਾਂ ਭਾਈ ਦਾਨੇ ਨੇ ਬੇਨਤੀ ਕੀਤੀ ਕਿ ਮਹਾਰਾਜ ਇਸ ਤੋਂ ਚੰਗਾ ਕੀ ਹੋ ਸਕਦਾ ਹੈ। ਆਪ ਜੀ ਕਿਰਪਾ ਕਰਕੇ ਦਿਖਾਉ। ਜਦੋਂ ਸਤਿਗੁਰਾਂ ਨੇ ਭਾਈ ਦਾਨੇ ਦੀਆਂ ਅੱਖਾਂ ਬੰਦ ਕਰਾ ਕੇ ਉਸ ਦੇ ਮੱਥੇ ਤੇ ਆਪਣੇ ਤੀਰ ਦਾ ਅਗਲਾ ਹਿੱਸਾ ਛੁਹਾਇਆ ਤਾਂ ਉਸ ਨੇ ਵੇਖਿਆ ਕੇ ਪ੍ਰਲੋਕ ਵਿੱਚ ਬਿਨਾਂ ਕੇਸਾਂ ਤੋਂ ਕੁੱਟ ਪੈਂਦੀ ਹੈ, ਲੋਕ ਚੀਕਾਂ ਮਾਰਦੇ ਹਨ ਤੇ ਪੱਥਰਾਂ ਦੀਆਂ ਜੂਨਾਂ ਵਿੱਚ ਪਾਏ ਜਾਂਦੇ ਹਨ।

ਪ੍ਰਲੋਕ ਦੀ ਅਜਿਹੀ ਹਾਲਤ ਵੇਖ ਕੇ ਭਾਈ ਦਾਨਾ ਜੀ ਨੇ ਰੋ ਕੇ ਕਿਹਾ ਕਿ ਮਹਾਰਾਜ! ਮੈਂ ਕੇਸ ਰੱਖਾਂਗਾ। ਫਿਰ ਸਤਿਗੁਰਾਂ ਨੇ ਭਾਈ ਦਾਨੇ ਨੂੰ ਅੰਮ੍ਰਿਤ ਛਕਾ ਕੇ ਭਾਈ ਦਾਨ ਸਿੰਘ ਬਣਾਇਆ ਸੀ। ਇਉਂ ਸਤਿਗੁਰੂ ਜੀ ਆਪਣੇ ਗੁਰਸਿੱਖਾਂ ਨੂੰ ਹਿਰਦੇ ਦੇ ਨਾਲ ਲਾ ਕੇ ਰੱਖਦੇ ਹਨ।

**ਅਥਵਾ :** ਜਿਨ੍ਹਾਂ ਗੁਰਸਿੱਖਾਂ ਦਾ ਸਤਿਗੁਰੂ ਸਾਹਿਬ ਜੀ ਦੇ ਨਾਲ ਪ੍ਰੇਮ ਹੈ **ਵਾ :** ਜਿਨ੍ਹਾਂ ਸਿੱਖਾਂ ਨੇ ਸਤਿਗੁਰਾਂ ਪਾਸੋਂ ਹਰੀ ਪ੍ਰਮੇਸਰ ਦੇ ਨਾਮ ਜਪਣ ਦੀ (ਪ੍ਰੀਤਿ) ਪ੍ਰੀਤੀ ਪ੍ਰਾਪਤ ਕੀਤੀ ਹੈ ਉਹਨਾਂ ਗੁਰਸਿੱਖਾਂ ਨੂੰ ਹਰੀ ਪ੍ਰਮੇਸਰ ਆਪਣੇ (ਜੀਅ) ਹਿਰਦੇ ਦੇ ਨਾਲ ਭਾਵ ਕੰਠ ਦੇ ਨਾਲ ਲਾ ਕੇ (ਰਖੈ) ਰੱਖਦੇ ਹਨ।

ਹਜ਼ੂਰ ਹੋਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ।

## ਜੈਸੇ ਕਾਤੀ, ਤੀਸ ਬਤੀਸ ਹੈ; ਵਿਚਿ ਰਾਖੈ ਰਸਨਾ, ਮਾਸ ਰਤੁ ਕੇਰੀ ॥

(ਜੈਸੇ) ਜਿਸ ਪ੍ਰਕਾਰ ਕਈ ਪੁਰਸ਼ਾਂ ਦੀ ਦੰਦ ਰੂਪ (ਕਾਤੀ) ਕੈਂਚੀ (ਤੀਸ) ਤੀਹਾਂ ਦੰਦਾ ਅਤੇ ਕਈਆਂ ਦੀ (ਬਤੀਸ) ਬੱਤੀ ਦੰਦਾਂ ਦੀ ਹੁੰਦੀ ਹੈ। ਉਹਨਾਂ ਸਮੂਹ ਦੰਦਾਂ ਵਿੱਚ ਜੋ (ਰਤੁ) ਲਹੂ ਤੇ ਮਾਸ (ਕੇਰੀ) ਦੀ ਬਣੀ ਹੋਈ (ਰਸਨਾ) ਜਬਾਨ ਹੈ ਉਸ ਦੀ ਵਾਹਿਗੁਰੂ ਪ੍ਰਮੇਸਰ (ਰਾਖੈ) ਰੱਖਿਆ ਕਰਦਾ ਹੈ ਭਾਵ ਜਬਾਨ ਦੰਦਾਂ ਵਿੱਚ ਰਹਿੰਦੀ ਹੋਈ ਵੀ ਬਚੀ ਰਹਿੰਦੀ ਹੈ, ਦੰਦ ਇਸ ਨੂੰ ਚਿੱਥ ਨਹੀਂ ਸਕਦੇ।

**ਨੋਟ :** ਜਿਨ੍ਹਾਂ ਦੇ ਅਠਾਈ ਦੰਦ ਹੁੰਦੇ ਹਨ ਉਹਨਾਂ ਨੂੰ ਕਨਿਸ਼ਠ ਪੁਰਸ਼ ਮੰਨਿਆ ਜਾਂਦਾ ਹੈ, ਜਿਨ੍ਹਾਂ ਦੇ ਤੀਹ ਦੰਦ ਹੁੰਦੇ ਹਨ ਉਹ ਮੱਧਮ ਪੁਰਸ਼ ਮੰਨੇ ਜਾਂਦੇ ਹਨ ਅਤੇ ਜਿਨ੍ਹਾਂ ਦੇ ਬੱਤੀ ਦੰਦ ਹੁੰਦੇ ਹਨ ਉਹ ਉੱਤਮ ਪੁਰਸ਼ ਮੰਨੇ ਜਾਂਦੇ ਹਨ।

## ਕੋਈ ਜਾਨਹੁ, ਮਾਸ ਕਾਤੀ ਕੈ ਕਿਛੁ ਹਾਥਿ ਹੈ; ਸਭ ਵਸਗਤਿ ਹੈ ਹਰਿ ਕੇਰੀ ॥

ਹੇ ਭਾਈ! ਮਤਾਂ ਕੋਈ (ਜਾਨਹੁ) ਜਾਣੇ ਕੇ ਲਹੂ ਮਾਸ ਦੀ ਬਣੀ ਹੋਈ ਜਬਾਨ ਅਤੇ (ਕਾਤੀ) ਕੈਂਚੀ ਦੀ ਨਿਆਈਂ ਕਤਰਨ ਵਾਲੇ ਦੰਦਾਂ (ਕੈ) ਦੇ (ਕਿਛੁ) ਕੁਝ ਹੱਥ ਵਿੱਚ ਹੈ ਭਾਵ ਨਾਂ ਤਾਂ ਜਬਾਨ ਆਪ ਬਚ ਸਕਦੀ ਹੈ ਅਤੇ ਨਾ ਹੀ ਦੰਦ ਇਸ ਨੂੰ ਬਚਾ ਸਕਦੇ ਹਨ। ਅਸਲ ਵਿੱਚ ਇਹਨਾਂ (ਕੇਰੀ) ਦੀ ਜੋ ਸਾਰੀ (ਗਤਿ) ਚਾਲ ਹੈ ਇਹ ਸਭ (ਹਰਿ) ਵਾਹਿਗੁਰੂ ਦੇ ਹੀ ਵਸ ਹੈ।

ਪ੍ਰਯਾਵਾਂ ਵਿੱਚ ਦੰਦ ਤੇ ਜੀਭ ਦਾ ਵੈਰ ਇਸ ਪ੍ਰਕਾਰ ਲਿਖਿਆ ਹੋਇਆ ਹੈ, ਦੰਦ ਕਹਿੰਦੇ ਹਨ :

**ਹਮ ਬਤੀ ਤੁਮ ਏਕਲੀ ਬਸੇ ਹਮਾਰੇ ਬੀਚ ॥**

**ਇਗੜ ਤਿਗੜ ਜਿਉਂ ਕਰੇ ਬੀਚੇ ਦੇਵੈਂ ਪੀਸ ॥**

ਅਸੀਂ ਬੱਤੀ ਹਾਂ ਤੇ ਤੂੰ ਇਕੱਲੀ ਸਾਡੇ ਵਿੱਚ ਵੱਸਦੀ ਹੈਂ ਜੇ ਉਰਲੀਆਂ-ਪਰਲੀਆਂ ਕਰੇਂਗੀ ਤਾਂ ਅਸੀਂ ਤੈਨੂੰ ਵਿਚੇ ਹੀ ਪੀਸ ਦੇਵਾਂਗੇ। ਤਾਂ ਉਸ ਵੇਲੇ ਜਬਾਨ ਕਹਿੰਦੀ ਹੈ :

**ਤੁਮ ਬਤੀ ਹਮ ਏਕਲੀ ਬੀਚ ਤੁਮਾਰੇ ਬਾਸ ॥**

**ਏਕ ਬਚਨ ਐਸਾ ਕਹੂੰ ਬਤੀ ਦੇਊਂ ਨਿਕਾਸ ॥**

ਇਹ ਠੀਕ ਹੈ ਕਿ ਤੁਸੀਂ ਬੱਤੀ ਹੋ ਤੇ ਮੇਰੇ ਦੁਆਲੇ ਘੇਰਾ ਘੱਤੀ ਰੱਖਦੇ ਹੋ। ਮੈਂ ਤੁਹਾਡੇ ਵਿੱਚ ਇਕੱਲੀ ਰਹਿੰਦੀ ਹਾਂ, ਪਰ ਜੇਕਰ ਮੈਂ ਕੋਈ ਇੱਕ ਵੀ ਅਜਿਹੀ ਗੱਲ ਕਰ ਦਿੱਤੀ ਤਾਂ ਤੁਹਾਨੂੰ ਬੱਤੀਆਂ ਨੂੰ ਭੰਨ ਦੇਣਗੇ। ਇਸ ਪ੍ਰਕਾਰ ਇੰਨ੍ਹਾਂ ਦਾ ਆਪਸੀ ਵੈਰ ਹੈ।

## ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ; ਹਰਿ ਰਾਖੈ ਪੈਜ ਜਨ ਕੇਰੀ ॥੩॥

ਇਸ ਪ੍ਰਕਾਰ ਜਿਵੇਂ ਪ੍ਰਮੇਸਰ ਦੰਦਾਂ ਵਿੱਚ ਜਬਾਨ ਦੀ ਰੱਖਿਆ ਕਰਦਾ ਹੈ (ਤਿਉ) ਤਿਵੇਂ ਹੀ ਜੋ ਪੁਰਸ਼ ਦੰਦਾਂ ਦੀ ਨਿਆਈਂ ਘੇਰਾ ਘੱਤ ਕੇ ਸੰਤਾਂ, ਭਗਤਾਂ ਦੀ (ਨਿੰਦਾ) ਨਿੰਦਿਆ (ਕਰਹਿ) ਕਰਦੇ ਹਨ (ਹਰਿ) ਵਾਹਿਗੁਰੂ ਪ੍ਰਮੇਸਰ ਆਪ ਉਹਨਾਂ ਜਨਾ (ਕੇਰੀ) ਦੀ (ਪੈਜ) ਇੱਜਤ (ਰਾਖੈ) ਰੱਖਦਾ ਹੈ ਭਾਵ ਪ੍ਰਮੇਸਰ ਉਹਨਾਂ ਦੀ ਆਪ ਰੱਖਿਆ ਕਰਦਾ ਹੈ। ਜਿਸ ਪ੍ਰਕਾਰ ਦਸਵੇਂ ਪਾਤਸ਼ਾਹ ਜੀ ਨੇ ਫੁਰਮਾਇਆ ਹੈ :

**ਜੇ ਸਾਧੂ ਸਰਣੀ ਪਰੇ ਤਿਨ ਕੇ ਕਵਣ ਬਿਚਾਰ ॥**

**ਦੰਤ ਜੀਭ ਜਿਮ ਰਾਖਿ ਹੈ ਦੁਸਟ ਅਰਿਸਟ ਸੰਘਾਰ ॥**

*(ਸ੍ਰੀ ਦਸਮ ਗ੍ਰੰਥ ਸਾਹਿਬ, ਅੰਗ: ੭੨)*

## ਭਾਈ ਮਤ ਕੋਈ ਜਾਣਹੁ, ਕਿਸੀ ਕੈ ਕਿਛੁ ਹਾਥਿ ਹੈ; ਸਭ ਕਰੇ ਕਰਾਇਆ ॥

ਹੇ ਭਾਈ ! ਮਤਾਂ ਕੋਈ ਇਸ ਗੱਲ ਨੂੰ (ਜਾਣਹੁ) ਜਾਣੇ ਕਿ ਕਿਸੇ (ਕੈ) ਦੇ ਹੱਥ ਵਿੱਚ (ਕਿਛੁ) ਕੁਝ ਹੈ ਭਾਵ ਕਿਸੇ ਦੇ ਹੱਥ ਵਿੱਚ ਕੁਝ ਨਹੀਂ ਹੈ। ਜਿਹੋ ਜਿਹੀ ਕਿਸੇ ਦੀ ਵਾਸ਼ਨਾ ਹੈ ਉਹੋ ਜਿਹੀ ਉਹਨਾਂ ਨੂੰ ਬੁੱਧੀ ਮਿਲੀ ਹੈ ਅਤੇ ਉਸੇ ਬੁੱਧੀ ਅਨੁਸਾਰ ਸਭ ਜੀਵ ਜੰਤ (ਕਰਾਇਆ) ਕਰਾਏ ਹੋਏ ਕਰਮਾਂ ਨੂੰ (ਕਰੇ) ਕਰਦੇ ਹਨ। ਅਰਥਾਤ ਸਾਰੇ ਜੀਵ ਜੰਤ ਕਰਮਾਂ ਦੇ ਹੀ ਪ੍ਰੇਰੇ ਹੋਏ ਹਨ।

## ਜਰਾ ਮਰਾ ਤਾਪੁ, ਸਿਰਤਿ ਸਾਪੁ, ਸਭੁ ਹਰਿ ਕੈ ਵਸਿ ਹੈ;<br>ਕੋਈ ਲਾਗਿ ਨ ਸਕੈ, ਬਿਨੁ ਹਰਿ ਕਾ ਲਾਇਆ ॥

ਜੋ (ਜਰਾ) ਬੁਢੇਪਾ ਆ ਜਾਣਾ (ਮਰਾ) ਮਰਨਾ, ਮਰੀ ਪੈ ਜਾਣੀ **ਵਾ:** (ਜਰਾ ਮਰਾ) ਰੇਸ਼ਾ ਹੋ ਜਾਣਾ (ਤਾਪੁ) ਤਾਪ ਚੜ੍ਹ ਜਾਣਾ (ਸਿਰਤਿ) ਅੱਧਾ ਸਿਰ ਦੁਖਣਾ **ਵਾ:** (ਸਿਰਤਿ) ਛਿਲਤਰ ਵੱਜ ਜਾਣੀ ਜਾਂ ਸ਼ਸਤਰਾਂ ਦੇ ਨਾਲ ਸਰੀਰ ਛਿੱਲਿਆ ਜਾਣਾ, **ਵਾ:** ਕਿਸੇ (ਸਿਰਤਿ) ਸ਼ਰਾਰਤ ਕਰਕੇ ਸੱਟ ਲੱਗ ਜਾਣੀ, (ਸਾਪੁ) ਸੱਪ ਲੜ ਜਾਣਾ, **ਵਾ:** (ਸਾਪੁ) ਕਿਸੇ ਦਾ ਸਰਾਪ ਹੋ ਜਾਣਾ ਹੈ, ਇਹ ਸਭ (ਹਰਿ) ਵਾਹਿਗੁਰੂ (ਕੈ) ਦੇ (ਵਸਿ) ਅਧੀਨ ਹੈ। ਇਹਨਾਂ ਵਿੱਚੋਂ ਕੋਈ ਵੀ (ਹਰਿ) ਵਾਹਿਗੁਰੂ ਦੇ ਲਾਏ ਤੋਂ (ਬਿਨੁ) ਬਿਨਾਂ ਆਪਣੇ ਆਪ ਨਹੀਂ (ਲਾਗਿ) ਲੱਗ (ਸਕੈ) ਸਕਦਾ ਭਾਵ ਵਾਹਿਗੁਰੂ ਪ੍ਰਮੇਸਰ ਜੀ ਜੀਵਾਂ ਦੀ ਕਰਨੀ ਅਨੁਸਾਰ ਫਲ ਦਿੰਦੇ ਹਨ।

## ਐਸਾ ਹਰਿ ਨਾਮੁ, ਮਨਿ ਚਿਤਿ ਨਿਤਿ ਧਿਆਵਹੁ, ਜਨ ਨਾਨਕ; ਜੋ ਅੰਤੀ ਅਉਸਰਿ, ਲਏ ਛਡਾਇਆ ॥੪॥੭॥੧੩॥੫੧॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ (ਐਸਾ) ਇਹੋ ਜਿਹੇ ਸਮਰੱਥ (ਹਰਿ) ਵਾਹਿਗੁਰੂ ਪ੍ਰਮੇਸਰ ਦੇ ਨਾਮ ਨੂੰ ਮਨ ਦੀ (ਚਿਤਿ) ਚਿਤਵਨੀ ਦੁਆਰਾ (ਨਿਤਿ) ਨਿਤਾਪ੍ਰਤੀ (ਧਿਆਵਹੁ) ਧਿਆਉਣਾ ਕਰੋ ਜਿਹੜਾ (ਅੰਤੀ) ਅੰਤ ਦੇ (ਅਉਸਰਿ) ਵੇਲੇ ਸਾਨੂੰ (ਛਡਾਇਆ) ਛਡਾ (ਲਏ) ਲਵੇਗਾ ਭਾਵ ਮੁਕਤ ਕਰ ਲਵੇਗਾ।

**ਨਿਰਗੁਣ ਸਰਗੁਣ ਨਾਮ ਜੋ ਵਾਹਿਗੁਰੂ ਤਿਨ ਮੇਰ। ਸਭ ਤੇ ਊਚੋ ਜਾਨੀਏ ਲੇਤ ਨ ਕੀਜੈ ਦੇਰ।**

## ਗਉੜੀ ਬੈਰਾਗਣਿ ਮਹਲਾ ੪ ॥

ਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਜੋ ਤੁਹਾਡੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ ਉਹਨਾਂ ਦਾ ਸਰੂਪ ਕਿਹੋ ਜਿਹਾ ਹੈ। ਤਾਂ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਤਿਗੁਰਾਂ ਦੇ ਸਰੂਪ ਦਾ ਲੱਖਣ ਕਰਦੇ ਹਨ।

## ਜਿਸੁ ਮਿਲਿਐ ਮਨਿ ਹੋਇ ਅਨੰਦੁ; ਸੋ ਸਤਿਗੁਰੁ ਕਹੀਐ ॥

ਹੇ ਭਾਈ ! ਜਿਨ੍ਹਾਂ ਦੇ (ਮਿਲਿਐ) ਮਿਲਣੇ ਕਰਕੇ ਮਨ, (ਅਨ+ਦੁ) (ਦੁ) ਦ੍ਵੈਤ ਤੋਂ (ਅਨ) ਰਹਿਤ (ਹੋਇ) ਹੋ ਜਾਵੇ ਭਾਵ ਮਨ ਵਿੱਚੋਂ ਜੀਵ-ਈਸ਼ ਦੇ ਭੇਦ ਦਾ ਗਿਆਨ, ਜੰਮਣ-ਮਰਨ, ਹਰਖ-ਸੋਗ, ਰਾਗ-ਦ੍ਵੈਖ, ਪਾਪ-ਪੁੰਨ ਆਦਿਕ ਸਭ ਮਿਟ ਜਾਣ ਤੇ ਇੱਕ ਅਦ੍ਵੈਤ ਰੂਪ ਪ੍ਰਮੇਸਰ ਸਖਿਆਤ ਹੋ ਜਾਵੇ (ਸੋ) ਉਹ (ਸਤਿ) ਸਤ ਸਰੂਪ ਤੇ (ਗੁਰੁ) ਚੇਤਨ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਤੀਜਾ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਕਹੀਐ) ਕਹੀਦੇ ਹਨ।

**ਅਥਵਾ :** ਜਿਸ ਦੇ (ਮਿਲਿਐ) ਮਿਲਣੇ ਕਰਕੇ ਮਨ ਵਿੱਚ (ਅਨੰਦੁ) ਬ੍ਰਹਮ ਦੀ ਪ੍ਰਾਪਤੀ (ਹੋਇ) ਹੋਵੇ (ਸੋ) ਉਸ ਨੂੰ ਹੀ ਪੂਰਨ ਸਤਿਗੁਰੂ (ਕਹੀਐ) ਕਹੀਦਾ ਹੈ, ਬ੍ਰਹਮਨੰਦ ਤੋਂ ਇਲਾਵਾ ਭੋਗਾਨੰਦ, ਜੋਗਾਨੰਦ, ਭਜਨਾਨੰਦ ਆਦਿਕ ਤਿੰਨ ਪ੍ਰਕਾਰ ਦੇ ਹੋਰ ਵੀ ਅਨੰਦ ਹਨ। ਭੋਗਾਨੰਦ ਭੋਗੀਆਂ ਪਾਸ ਹੈ, ਜੋਗਾਨੰਦ ਜੋਗੀਆਂ ਪਾਸ ਹੈ ਤੇ ਭਜਨਾਨੰਦ ਸੰਤਾਂ ਪਾਸ ਹੈ। ਪਰ ਜੋ ਬ੍ਰਹਮਾਨੰਦ ਹੈ ਇਹ ਕੇਵਲ ਸਤਿਗੁਰਾਂ ਪਾਸੋਂ ਹੀ ਪ੍ਰਾਪਤ ਹੁੰਦਾ ਹੈ।

## ਮਨ ਕੀ ਦੁਬਿਧਾ ਬਿਨਸਿ ਜਾਇ; ਹਰਿ ਪਰਮ ਪਦੁ ਲਹੀਐ ॥੧॥

ਫਿਰ ਐਸੇ ਸਤਿਗੁਰਾਂ ਨਾਲ ਮਿਲ ਕੇ ਮਨ (ਕੀ) ਦੀ ਸਾਰੀ ਦੁਬਿਧਾ **ਵਾ:** ਦੁਚਿੱਤੀ (ਬਿਨਸਿ) ਨਾਸ਼ ਹੋ (ਜਾਇ) ਜਾਂਦੀ ਹੈ ਅਤੇ (ਹਰਿ) ਹਰੀ ਦੇ ਪਰਮ ਪਦ ਭਾਵ ਕੈਵਲ ਮੋਖ ਨੂੰ (ਲਹੀਐ) ਪ੍ਰਾਪਤ ਕਰ ਲਈਦਾ ਹੈ, ਜਿਸ ਦੇ ਬਰਾਬਰ ਹੋਰ ਕੋਈ ਪਦਵੀ ਨਹੀਂ ਹੈ। **ਵਾ:** ਜੋ ਸਭ ਤੋਂ (ਪਰਮ) ਵੱਡੀ (ਪਦੁ) ਪਦਵੀ (ਹਰਿ) ਹਰੀ ਆਪ ਹੀ ਹੈ, ਉਸ ਦੀ ਅਭੇਦਤਾ (ਲਹੀਐ) ਲੈ ਲਈਦਾ ਹੈ ਭਾਵ ਉਸ ਦੀ ਪ੍ਰਾਪਤੀ ਕਰ ਲਈਦੀ ਹੈ।

**ਜਿਉ ਜਲ ਮਹਿ ਜਲ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ: ੨੭੮)*

ਜਦੋਂ ਮਾਤਾ ਦਯਾ ਕੌਰ ਜੀ ਚੌਥੇ ਪਾਤਸ਼ਾਹ ਜੀ ਨੂੰ ਲਾਹੌਰ ਵਿਖੇ ਲੈ ਕੇ ਗਏ ਸਨ ਤਾਂ ਉਸ ਵਕਤ ਜੋ ਸਤਿਗੁਰਾਂ ਦੇ ਹਿਰਦੇ ਦੀ ਭਾਵਨਾ ਸੀ। ਉਸ ਨੂੰ ਸਤਿਗੁਰੂ ਸਾਹਿਬ ਜੀ ਆਪ ਹੀ ਇਸ ਪੰਕਤੀ ਦੁਆਰਾ ਦੱਸਦੇ ਹਨ ਕਿ

## ਮੇਰਾ ਸਤਿਗੁਰੁ ਪਿਆਰਾ; ਕਿਤੁ ਬਿਧਿ ਮਿਲੈ ॥

ਹੇ ਭਾਈ! ਜੋ ਮੇਰੇ ਪਿਆਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ ਉਹ ਸਾਨੂੰ (ਕਿਤੁ) ਕਿਹੜੇ (ਬਿਧਿ) ਤਰੀਕੇ ਨਾਲ (ਮਿਲੈ) ਮਿਲ ਸਕਦੇ ਹਨ।

## ਹਉ ਖਿਨੁ ਖਿਨੁ ਕਰੀ ਨਮਸਕਾਰੁ; ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥

(ਹਉ) ਅਸੀਂ ਖਿਨ-ਖਿਨ ਕਾਲ ਵਿੱਚ **ਵਾ:** ਰੱਤੀ-ਰੱਤੀ ਕਾਲ ਵਿੱਚ ਮਹਾਰਾਜ ਨੂੰ ਨਮਸਕਾਰ (ਕਰੀ) ਕਰਦੇ ਹਾਂ ਕਿ ਅਕਾਲ ਪੁਰਖ ਦਾ ਰੂਪ ਮੇਰੇ (ਗੁਰੁ ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ ਸਾਨੂੰ (ਕਿਉ) ਕਿਵੇਂ (ਮਿਲੈ) ਮਿਲਣ।

**ਨੋਟ :** ਵਿਆਕਰਣ ਵਾਲਿਆਂ ਦੀ ਮਤ ਅਨੁਸਾਰ 'ਘਟ' ਸ਼ਬਦ ਕਹਿੰਦਿਆਂ ਦੋ ਖਿਨ ਗੁਜ਼ਰ ਜਾਂਦੇ ਹਨ ਅਤੇ ਨਿਆਂਇਕ ਵਾਲਿਆਂ ਦੀ ਮਤ ਅਨੁਸਾਰ ਪਿੱਪਲ ਦੇ ਪੱਤੇ ਵਿੱਚੋਂ ਸੂਈ ਕੱਢਣ ਸਮੇਂ ਚਾਰ ਖਿਨ ਗੁਜ਼ਰ ਜਾਂਦੇ ਹਨ।

ਜਦੋਂ ਅਸੀਂ ਐਸੀਆਂ ਬੇਨਤੀਆਂ ਕੀਤੀਆਂ ਤਾਂ,

## ਕਰਿ ਕਿਰਪਾ ਹਰਿ ਮੇਲਿਆ; ਮੇਰਾ ਸਤਿਗੁਰੁ ਪੂਰਾ ॥

(ਹਰਿ) ਅਕਾਲ ਪੁਰਖ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਮੇਰੇ ਸ਼੍ਰੋਮਣੀ (ਸਤਿਗੁਰੁ ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਸਾਡੇ ਨਾਲ (ਮੇਲਿਆ) ਮੇਲ ਦਿੱਤਾ।

## ਇਛ ਪੁੰਨੀ ਜਨ ਕੇਰੀਆ; ਲੇ ਸਤਿਗੁਰ ਧੂਰਾ ॥੨॥

ਤਦੋਂ ਫਿਰ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ (ਧੂਰਾ) ਚਰਨਾਂ ਦੀ ਧੂੜੀ (ਲੇ) ਲੈ ਕਰਕੇ ਸਾਡੇ ਜਨਾਂ (ਕੇਰੀਆ) ਦੀਆਂ ਸਾਰੀਆਂ (ਇਛ) ਇੱਛਾਵਾਂ (ਪੁੰਨੀ) ਪੂਰੀਆਂ ਹੋ ਗਈਆਂ ਹਨ ਭਾਵ ਸੱਚੇ ਪਾਤਸ਼ਾਹ ਜੀ ਨੇ ਸਾਨੂੰ ਲੋਕ-ਪ੍ਰਲੋਕ ਦੇ ਸਾਰੇ ਸੁੱਖ ਬਖਸ਼ ਦਿੱਤੇ।

**ਪ੍ਰਸ਼ਨ :** ਮਹਾਰਾਜ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ ਕਰਤੱਬ ਕਰਦੇ ਹਨ?

## ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ; ਤਿਸੁ ਸਤਿਗੁਰ ਮਿਲੀਐ ॥

**ਉੱਤਰ :** ਹੇ ਭਾਈ! ਸਤਿਗੁਰੂ ਸਾਹਿਬ ਜੀ (ਹਰਿ) ਅਕਾਲ ਪੁਰਖ ਦੀ (ਭਗਤਿ) ਭਗਤੀ ਨੂੰ ਸਿੱਖਾਂ ਦੇ ਹਿਰਦੇ ਅੰਦਰ (ਦ੍ਰਿੜਾਵੈ) ਦ੍ਰਿੜ ਕਰਾਉਂਦੇ ਹਨ ਭਾਵ ਵਾਹਿਗੁਰੂ ਦੀ ਭਗਤੀ ਨੂੰ ਸਿੱਖਾਂ ਦੇ ਦਿਲਾਂ ਵਿੱਚ ਵਸਾ ਦਿੰਦੇ ਹਨ ਅਤੇ ਫਿਰ ਉਹ ਆਪਣੇ ਦਰਬਾਰ ਵਿੱਚ ਹੋਰ ਕੋਈ ਬਚਨ ਬਿਲਾਸ ਨਹੀਂ ਕਰਦੇ ਕੇਵਲ (ਹਰਿ) ਪ੍ਰਮੇਸਰ ਦੀ (ਭਗਤਿ) ਕੀਰਤਨ ਭਗਤੀ ਨੂੰ ਹੀ (ਸੁਣੈ) ਸੁਣਦੇ ਹਨ। ਇਸ ਲਈ ਕੱਚਿਆ ਦੀ ਕੁਸੰਗਤ ਨੂੰ ਛੱਡ ਕੇ (ਤਿਸੁ) ਉਹਨਾਂ ਸਤਿਗੁਰਾਂ ਨਾਲ (ਮਿਲੀਐ) ਮਿਲਣਾ ਚਾਹੀਦਾ ਹੈ।

**ਅਥਵਾ :** ਹੇ ਪਿਆਰਿਆ! ਜੋ (ਹਰਿ) ਹਰੀ ਦੀ (ਭਗਤਿ) ਭਗਤੀ ਨੂੰ (ਦ੍ਰਿੜਾਵੈ) ਦ੍ਰਿੜ ਕਰਵਾਉਣ ਤੇ (ਹਰਿ) ਹਰੀ ਦੀ (ਭਗਤਿ) ਭਗਤੀ ਦੀਆਂ ਗੱਲਾਂ ਨੂੰ ਹੀ (ਸੁਣੈ) ਸੁਣਨ, (ਤਿਸੁ) ਉਹਨਾਂ ਸਤਿਗੁਰਾਂ ਨੂੰ (ਮਿਲੀਐ) ਮਿਲਣਾ ਕਰ।

## ਤੋਟਾ ਮੂਲਿ ਨ ਆਵਈ; ਹਰਿ ਲਾਭੁ ਨਿਤਿ ਦ੍ਰਿੜੀਐ ॥੩॥

ਹੇ ਭਾਈ! ਜਦੋਂ ਅਸੀਂ ਐਸੇ ਸਤਿਗੁਰਾਂ ਨਾਲ ਮਿਲਾਂਗੇ ਤਾਂ ਮੂਲ ਜੋ ਪੂਰਬਲੇ ਜਨਮਾਂ ਦੇ ਇਕੱਠੇ ਕੀਤੇ ਹੋਏ ਪੁੰਨ ਹਨ ਉਹਨਾਂ ਵਿੱਚ (ਮੂਲਿ) ਉੱਕਾ ਹੀ ਕੋਈ (ਤੋਟਾ) ਘਾਟਾ ਨਹੀਂ (ਆਵਈ) ਆਵੇਗਾ ਭਾਵ ਉਹ

ਘਟਣਗੇ ਨਹੀਂ ਅਤੇ ਜੋ (ਹਰਿ) ਹਰੀ ਦੀ ਪ੍ਰਾਪਤੀ ਰੂਪ ਭਾਵ ਮੁਕਤੀ ਰੂਪ ਲਾਭ ਹੈ, ਉਹ ਵੀ ਪ੍ਰਾਪਤ ਹੋਵੇਗਾ। ਅਰਥਾਤ ਅਸੀਂ ਫਿਰ ਮਨੁੱਖਾ ਜਨਮ ਨੂੰ ਹਾਰ ਕੇ ਨਹੀਂ ਜਾਵਾਂਗੇ ਤੇ ਸਾਡੀ ਸਵਾਸਾਂ ਰੂਪ ਪੂੰਜੀ ਵੀ ਸਫਲੀ ਹੋ ਜਾਵੇਗੀ। ਇਸ ਲਈ ਆਉ ਅਸੀਂ ਸਾਰੇ ਸਤਿਗੁਰਾਂ ਦੁਆਰਾ ਪ੍ਰਮੇਸਰ ਦੇ ਗਿਆਨ ਸਿਮਰਨ ਭਜਨ ਆਨੰਦ ਦੇ ਲਾਭ ਨੂੰ (ਨਿਤਿ) ਨਿਤਾਪ੍ਰਤੀ ਭਾਵ ਖਿਨ-ਖਿਨ ਕਾਲ ਵਿੱਚ (ਦ੍ਰਿੜੀਐ) ਦ੍ਰਿੜ ਕਰ ਲਈਏ। **ਵਾ:** ਜੋ (ਹਰਿ) ਹਰੀ ਦੀ ਪ੍ਰਾਪਤੀ ਦੇ ਲਾਭ ਨੂੰ ਦੇਣ ਵਾਲਾ ਨਾਮ ਹੈ, ਉਸ ਨੂੰ (ਨਿਤਿ) ਨਿਤਾਪ੍ਰਤੀ (ਦ੍ਰਿੜੀਐ) ਦ੍ਰਿੜ ਕਰਨਾ ਕਰੋ।

## ਜਿਸ ਕਉ ਰਿਦੈ ਵਿਗਾਸੁ ਹੈ; ਭਾਉ ਦੂਜਾ ਨਾਹੀ ॥

ਜਿੰਨ੍ਹਾਂ ਸਤਿਗੁਰਾਂ (ਕਉ) ਦੇ (ਰਿਦੈ) ਹਿਰਦੇ ਵਿੱਚ (ਵਿਗਾਸੁ) ਖਿੜਾਉ ਹੈ, ਉਹਨਾਂ ਦੇ ਅੰਦਰ ਕੋਈ ਵੀ (ਦੂਜਾ) ਦ੍ਵੈਤ (ਭਾਉ) ਭਾਵ (ਨਾਹੀ) ਨਹੀਂ ਹੈ। ਜਿਸ ਪ੍ਰਕਾਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਹਰਿਗੋਬਿੰਦਪੁਰ ਸਾਹਿਬ ਵਿਖੇ ਮਸੀਤ ਬਣਾ ਕੇ ਦਿੱਤੀ ਸੀ ਅਤੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮਸੀਤ ਤੇ ਦੇਹੁਰਾ ਬਣਾ ਕੇ ਦਿੱਤਾ ਸੀ। ਪਰ ਇੱਥੇ ਇਹ ਸੰਕਾ ਨਹੀਂ ਕਰਨੀ ਕਿ ਸਤਿਗੁਰੂ ਸਾਹਿਬ ਜੀ ਮਸੀਤਾਂ ਤੇ ਦੇਹੁਰਿਆਂ ਦੀ ਪੂਜਾ ਦੇ ਹੱਕ ਵਿੱਚ ਸਨ। ਸਤਿਗੁਰ ਸਾਹਿਬ ਜੀ ਨੇ ਤਾਂ ਗੁਰਮਤਿ ਵਿੱਚ ਕੇਵਲ ਨਾਮ ਨੂੰ ਹੀ ਦ੍ਰਿੜ ਕਰਾਇਆ ਹੈ।

**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥** *(ਅੰਗ: ੮੭੫)*

**ਪੂਜਾ ਕਰਉ ਨ ਨਿਵਾਜ ਗੁਜਾਰਉ ॥ ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥** *(ਅੰਗ: ੧੧੩੬)*

**ਅਥਵਾ :** ਜਿੰਨ੍ਹਾਂ (ਕਉ) ਦੇ (ਰਿਦੈ) ਹਿਰਦੇ ਵਿੱਚ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਗਿਆਨ ਦਾ (ਵਿਗਾਸੁ) ਖਿੜਾਉ ਹੈ, ਉਹਨਾਂ ਦੇ ਅੰਦਰ (ਦੂਜਾ) ਦ੍ਵੈਤ (ਭਾਉ) ਭਾਵ (ਨਾਹੀ) ਨਹੀਂ ਹੈ ਭਾਵ ਉਹ ਸਾਰਿਆਂ ਵਿੱਚ ਵਾਹਿਗੁਰੂ ਦੀ ਜੋਤ ਵੇਖਦੇ ਹਨ।

## ਨਾਨਕ, ਤਿਸੁ ਗੁਰ ਮਿਲਿ ਉਧਰੈ; ਹਰਿ ਗੁਣ ਗਾਵਾਹੀ ॥੪॥੮॥੧੪॥੫੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਦਾ ਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਨ, (ਤਿਸੁ) ਉਹਨਾਂ (ਗੁਰ) ਸਤਿਗੁਰਾਂ ਨਾਲ ਮਿਲਕੇ ਉਹ ਗੁਰਸਿੱਖ (ਉਧਰੈ) ਉਧਰ ਜਾਂਦੇ ਹਨ ਜਿੰਨ੍ਹਾਂ ਤੋਂ ਸਤਿਗੁਰੂ ਸਾਹਿਬ ਜੀ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵਾਹੀ) ਗਵਾਉਂਦੇ ਹਨ ਭਾਵ ਜਿੰਨ੍ਹਾਂ ਨੂੰ ਵਾਹਿਗੁਰੂ ਦੇ ਗੁਣ ਗਾਉਣ ਦੀ ਦਾਤ ਬਖਸ਼ਦੇ ਹਨ। **ਵਾ:** ਗੁਰਸਿੱਖ (ਹਰਿ) ਹਰੀ ਦੇ ਗੁਣਾਂ ਨੂੰ ਆਪ ਗਾਉਂਦੇ ਹੋਏ ਹੋਰਨਾਂ ਪਾਸੋਂ ਵੀ (ਗਾਵਾਹੀ) ਗਵਾਉਂਦੇ ਹਨ।

## ਮਹਲਾ ੪ ਗਉੜੀ ਪੂਰਬੀ ॥

ਹੁਣ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗਉੜੀ ਰਾਗਣੀ ਦੀ ਪੂਰਬੀ ਜਾਤੀ ਵਿੱਚ ਉਪਦੇਸ਼ ਬਖਸ਼ਿਸ਼ ਕਰਦੇ ਹਨ,

## ਹਰਿ ਦਇਆਲਿ ਦਇਆ ਪ੍ਰਭਿ ਕੀਨੀ; ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥

ਜਦੋਂ ਸਾਰਿਆਂ ਨੂੰ (ਹਰਿ) ਹਰਿਆ ਕਰਨ ਵਾਲੇ (ਦਇਆਲਿ) ਦਇਆਲੂ (ਪ੍ਰਭਿ) ਪ੍ਰਮੇਸਰ ਨੇ ਦਇਆ (ਕੀਨੀ) ਕੀਤੀ ਤਾਂ ਉਸ ਸਮੇਂ ਮੇਰੇ ਮਨ ਤੇ ਤਨ ਵਿੱਚ ਭਾਵ ਰੋਮ-ਰੋਮ ਵਿੱਚ ਪ੍ਰਮੇਸਰ ਦਾ ਨਾਮ ਵੱਸ ਗਿਆ ਤੇ ਮੁਖ ਤੋਂ ਵੀ ਅਸੀਂ (ਹਰਿ) ਹਰੀ ਦੇ ਬਚਨਾਂ ਨੂੰ ਹੀ (ਬੋਲੀ) ਬੋਲਣਾ ਕੀਤਾ।

**ਅਥਵਾ :** ਜੋ ਅਸੀਂ (ਮੇਰੈ) ਆਪਣੇ ਮਨ (ਮੁਖਿ) ਬਾਣੀ (ਤਨਿ) ਸਰੀਰ ਕਰਕੇ (ਹਰਿ) ਹਰੀ ਦੇ ਗੁਣਾਂ ਨੂੰ (ਬੋਲੀ) ਬੋਲਦੇ ਹਾਂ, ਇਹ ਸਭ ਉਸ (ਦਇਆਲਿ) ਦਇਆਲੂ (ਪ੍ਰਭਿ) ਮਾਲਕ (ਹਰਿ) ਪ੍ਰਮੇਸਰ ਦੀ ਸਾਡੇ ਤੇ (ਕੀਨੀ) ਧਾਰੀ ਹੋਈ ਦਇਆ ਕਰਕੇ ਹੈ ਭਾਵ ਇਹ ਵਾਹਿਗੁਰੂ ਦੀ ਬਖਸ਼ੀ ਹੋਈ ਦਾਤ ਹੈ।

**ਗੁਰਮੁਖਿ ਰੰਗੁ ਭਇਆ ਅਤਿ ਗੂੜਾ; ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥**

ਫਿਰ (ਗੁਰਮੁਖਿ) ਮੁਖੀ ਗੁਰਾਂ ਦੁਆਰਾ ਸਾਡੇ ਹਿਰਦੇ ਵਿੱਚ ਪ੍ਰਮੇਸਰ ਦੇ ਪ੍ਰੇਮ ਦਾ ਰੰਗ **ਵਾ:** ਆਨੰਦ (ਅਤਿ) ਅਤਿਅੰਤ ਹੀ (ਗੂੜਾ) ਗਾੜਾ (ਭਇਆ) ਹੋ ਗਿਆ ਹੈ ਅਤੇ (ਮੇਰੀ) ਸਾਡੀ ਦੇਹ ਰੂਪ ਚੋਲੀ **ਵਾ:** ਬੁੱਧੀ ਰੂਪ ਚੋਲੀ ਵੀ (ਹਰਿ) ਹਰੀ ਦੇ ਪ੍ਰੇਮ ਰੰਗ ਵਿੱਚ (ਭੀਨੀ) ਭਿੱਜ ਗਈ ਹੈ।

**ਅਪੁਨੇ ਹਰਿ ਪ੍ਰਭ ਕੀ; ਹਉ ਗੋਲੀ ॥**

ਹੇ ਸਖੀਓ! (ਹਉ) ਅਸੀਂ (ਅਪੁਨੇ) ਆਪਣੇ ਆਪ ਨੂੰ ਹਰੀ ਪ੍ਰਭੂ ਦੀ (ਗੋਲੀ) ਦਾਸੀ ਮੰਨਦੇ ਹਾਂ।

**ਜਬ ਹਮ ਹਰਿ ਸੇਤੀ ਮਨੁ ਮਾਨਿਆ;**
**ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥**

(ਜਬ) ਜਦੋਂ (ਹਮ) ਸਾਡਾ (ਹਰਿ) ਹਰੀ ਅਕਾਲ ਪੁਰਖ (ਸੇਤੀ) ਨਾਲ ਮਨ (ਮਾਨਿਆ) ਮੰਨ ਗਿਆ ਤਾਂ ਉਸ ਸਮੇਂ ਅਕਾਲ ਪੁਰਖ ਨੇ ਸਾਰੇ ਜਗਤ ਨੂੰ (ਅਮੋਲੀ) ਬਿਨਾਂ ਮੁਲ ਤੋਂ ਸਾਡਾ (ਗੋਲ) ਗੋਲਾ ਭਾਵ ਦਾਸ (ਕਰਿ) ਕਰ (ਦੀਨੋ) ਦਿੱਤਾ ਭਾਵ ਹੁਣ ਸਾਰਾ ਸੰਸਾਰ ਸਾਡੇ ਚਰਨਾਂ ਦੀ ਧੂੜੀ ਚਾਹੁੰਦਾ ਹੈ। ਫਿਰ ਜਗਤ ਤਾਂ ਦਾਸ ਕਰਨਾ ਹੀ ਸੀ ਪਰ ਉਹ ਵੀ ਆਪਣੇ ਪਿਆਰਿਆ ਦਾ ਦਾਸ ਬਣ ਕੇ ਸੇਵਾ ਕਰਦਾ ਹੈ ਜਿਸ ਪ੍ਰਕਾਰ ਪ੍ਰਮੇਸਰ ਨੇ ਅੰਤਰਜਾਮੀ ਨਾਮ ਰੱਖ ਕੇ ਭਗਤ ਤ੍ਰਿਲੋਚਨ ਜੀ ਦੇ ਘਰ ੧੩ ਮਹੀਨੇ ਟਹਿਲ ਕੀਤੀ ਸੀ ਫਿਰ ਧੰਨੇ ਦੀਆਂ ਗਊਆਂ ਚਰਾਈਆਂ ਸਨ।

**ਕਰਹੁ ਬਿਬੇਕੁ ਸੰਤ ਜਨ ਭਾਈ; ਖੋਜਿ ਹਿਰਦੈ ਦੇਖਿ ਢੰਢੋਲੀ ॥**

ਹੇ ਸੰਤ ਜਨੋ! ਹੇ (ਭਾਈ) ਭਰਾਵੋ! ਤੁਸੀਂ ਸਾਰੇ ਇਹ ਜੀਵ ਈਸ਼ ਦੀ ਏਕਤਾ ਦਾ (ਬਿਬੇਕੁ) ਵਿਚਾਰ (ਕਰਹੁ) ਕਰੋ ਕਿ ਜੋ ਸਤ ਚਿਤੁ ਆਨੰਦ ਰੂਪ ਬ੍ਰਹਮ ਈਸ਼ਰ ਦੇ ਅੰਦਰ ਹੈ, ਉਹੀ ਸਤ ਚਿਤ ਆਨੰਦ ਰੂਪ ਬ੍ਰਹਮ ਜੀਵ ਦੇ ਅੰਦਰ ਹੀ ਹੈ ਅਤੇ ਜੋ ਸਤਸੰਗਤ ਦੇ (ਢੰਢੋਲੀ) ਖੋਜੀ ਹਨ, ਉਹਨਾਂ ਸੰਤਾਂ ਦੀ ਸੰਗਤ ਦੁਆਰਾ ਉਸ ਪ੍ਰਮੇਸਰ ਨੂੰ ਆਪਣੇ ਹਿਰਦੇ ਵਿੱਚ ਹੀ ਖੋਜ ਕੇ (ਦੇਖਿ) ਵੇਖਣਾ ਕਰੋ **ਵਾ:** ਹੇ ਭਾਈ! ਜੋ ਹਿਰਦਾ ਹੈ, ਇਹ ਪ੍ਰਮੇਸਰ ਨੂੰ ਖੋਜਣ ਦਾ ਮਾਰਗ ਹੈ। ਜਿੰਨ੍ਹਾਂ ਨੂੰ (ਢੰਢੋਲੀ) ਖੋਜੀ ਬਣ ਕੇ ਸੰਤਾਂ ਦੀ ਸੰਗਤ ਦੁਆਰਾ ਤੇ ਹਿਰਦੇ ਰੂਪ ਮਾਰਗ ਰਾਂਹੀ ਉਸ ਨੂੰ ਖੋਜਣਾ ਕੀਤਾ ਹੈ ਉਹਨਾਂ ਨੇ ਉਸ ਸਰੂਪ ਨੂੰ ਆਪਣੇ ਹਿਰਦੇ ਦੇ ਨਾਲ ਹੀ ਵੇਖ ਲਿਆ ਹੈ।

**ਹਰਿ ਹਰਿ ਰੂਪੁ ਸਭ ਜੋਤਿ ਸਬਾਈ; ਹਰਿ ਨਿਕਟਿ ਵਸੈ ਹਰਿ ਕੋਲੀ ॥੨॥**

ਜਿਤਨੇ ਸਭ ਰੂਪ ਹਨ **ਵਾ:** ਜਿਤਨੇ ਸਭ ਜੀਵਾਂ ਦੇ (ਰੂਪੁ) ਆਕਾਰ ਹਨ, ਉਹਨਾਂ (ਸਬਾਈ) ਸਾਰਿਆਂ ਵਿੱਚ (ਹਰਿ) ਹਰੇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ **ਵਾ:** (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਪ੍ਰਮੇਸਰ ਦੀ ਜੋਤ ਭਾਵ ਚੇਤਨ ਸੱਤਾ ਆਈ ਹੋਈ ਹੈ ਅਤੇ ਉਹ ਹਰੀ ਪ੍ਰਮੇਸਰ ਸਾਰਿਆਂ ਦੇ (ਨਿਕਟਿ) ਨੇੜੇ ਵੱਸਦਾ ਹੋਇਆ ਸਭ ਦੇ (ਕੋਲੀ) ਕੋਲ ਹੀ ਹੈ ਭਾਵ ਪ੍ਰਮੇਸਰ ਮਨ, ਬਾਣੀ, ਸਰੀਰ ਕਰਕੇ ਨੇੜੇ ਤੋਂ ਨੇੜੇ ਹੈ।

**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥** (ਅੰਗ: ੬੫੭)

## ਅੰਗ:੧੬੯

### ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ; ਅਪਰੰਪਰ ਪੁਰਖੁ ਅਤੋਲੀ ॥

ਇਉਂ ਉਹ (ਪੁਰਖੁ) ਪੂਰਨ (ਹਰਿ) ਹਰੀ (ਹਰਿ) ਪ੍ਰਮੇਸਰ ਸਾਰੇ (ਜਗ) ਜਗਤ (ਕੈ) ਦੇ (ਨਿਕਟਿ) ਨੇੜੇ ਹੋ ਕੇ (ਵਸੈ) ਵੱਸਦਾ ਹੈ ਪਰ ਪ੍ਰਕਿਰਤੀ ਫਿਰ ਵੀ ਉਸ ਤੋਂ (ਪਰ) ਪਰੇ ਹੈ ਅਤੇ ਉਹ ਪ੍ਰਕਿਰਤੀ ਤੋਂ (ਅਪਰ) ਉਰੇ ਹੈ। ਫਿਰ ਉਹ (ਅਤੋਲੀ) ਮਾਪਣ ਤੋਂ ਵੀ ਰਹਿਤ ਹੈ ਭਾਵ ਉਸ ਨੂੰ ਬੁੱਧੀ ਰੂਪ ਤੱਕੜੀ ਉੱਤੇ ਰੱਖ ਕੇ ਸ਼ਾਸਤਰ ਪ੍ਰਮਾਣ ਰੂਪ ਵੱਟਿਆਂ ਨਾਲ ਤੋਲਿਆ ਨਹੀਂ ਜਾ ਸਕਦਾ ਹੈ।

### ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ; ਸਿਰੁ ਵੇਚਿਓ ਗੁਰ ਪਹਿ ਮੋਲੀ ॥੩॥

ਜਦੋਂ ਅਸੀਂ ਆਪਣਾ ਸਿਰ (ਗੁਰਿ) ਸਤਿਗੁਰਾਂ (ਪਹਿ) ਪਾਸ (ਮੋਲੀ) ਮੁੱਲ ਕਰਕੇ (ਵੇਚਿਓ) ਵੇਚ ਦਿੱਤਾ ਅਰਥਾਤ ਆਪਾ ਭਾਵ ਤਿਆਗ ਦਿੱਤਾ ਤਾਂ ਤਦੋਂ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਸਾਡੇ ਹਿਰਦੇ ਵਿੱਚ ਹਰੀ ਪ੍ਰਮੇਸਰ ਨੂੰ ਪ੍ਰਗਟ (ਕੀਓ) ਕਰ ਦਿੱਤਾ। **ਵਾ:** ਅਸੀਂ (ਗੁਰ) ਸਤਿਗੁਰਾਂ (ਪਹਿ) ਪਾਸ (ਸਿਰੁ) ਪ੍ਰਤੱਖ ਸਿਰ **ਵਾ:** ਹੰਕਾਰ ਰੂਪ ਸਿਰ (ਵੇਚਿਓ) ਵੇਚ ਕੇ ਨਾਮ ਰੂਪ ਖਜਾਨਾ (ਮੋਲੀ) ਮੁੱਲ ਲਿਆ ਹੈ।

### ਹਰਿ ਜੀ ਅੰਤਰਿ ਬਾਹਰਿ, ਤੁਮ ਸਰਣਾਗਤਿ; ਤੁਮ ਵਡ ਪੁਰਖ ਵਡੋਲੀ ॥

ਹੇ (ਹਰਿ) ਹਰੀ ਪ੍ਰਮੇਸਰ ਜੀ! ਤੁਸੀਂ ਸਾਰਿਆਂ ਦੇ (ਅੰਤਰਿ) ਅੰਦਰ ਵੀ ਤੇ ਬਾਹਰ ਭਾਵ ਸੰਸਾਰ ਦੇ ਵਿੱਚ ਵੀ ਹੋ। ਅਸੀਂ (ਤੁਮ) ਤੁਹਾਡੀ (ਸਰਣ+ਆ+ਗਤਿ) ਸ਼ਰਨ ਨੂੰ ਆ ਕੇ ਪ੍ਰਾਪਤ ਹੋਏ ਹਾਂ ਕਿਉਂਕਿ (ਤੁਮ) ਤੁਸੀਂ ਵੱਡਿਆਂ ਤੋਂ ਵੀ ਵੱਡੇ ਪੁਰਖ ਹੋ। **ਵਾ:** ਜੋ ਨਰਾਂ ਤੋਂ ਦੇਵਤੇ, ਦੇਵਤਿਆਂ ਤੋਂ ਇੰਦਰ, ਇੰਦਰ ਤੋਂ ਪ੍ਰਜਾਪਤੀ, ਪ੍ਰਜਾਪਤੀ ਤੋਂ ਬ੍ਰਹਮਾ, ਬ੍ਰਹਮਾ ਤੋਂ ਸ਼ਿਵ ਜੀ ਤੇ ਸ਼ਿਵ ਜੀ ਤੋਂ ਵਿਸ਼ਨੂੰ ਆਦਿਕ (ਵਡ) ਵੱਡੇ ਪੁਰਖ ਹਨ, (ਤੁਮ) ਤੁਸੀਂ ਉਹਨਾਂ ਤੋਂਵੀ (ਵਡੋਲੀ) ਵੱਡੇ ਹੋ। **ਵਾ:** (ਵਡ+ਓਲੀ) ਓਲੀ ਨਾਮ ਪੜਦੇ ਦਾ ਹੈ, ਤੁਸੀਂ ਸਾਰਿਆਂ ਦੇ ਪੜਦਾ ਰੂਪ ਹੋ **ਵਾ:** ਤੁਸੀਂ ਸਾਰਿਆਂ ਦੇ (ਓਲੀ) ਆਸਰਾ ਰੂਪ, ਓਟ ਰੂਪ ਹੋ **ਵਾ:** ਤੁਸੀਂ (ਓਲੀ) ਸੁੰਦਰ ਰੂਪ ਹੋ।

### ਜਨੁ ਨਾਨਕੁ, ਅਨਦਿਨੁ ਹਰਿ ਗੁਣ ਗਾਵੈ ;
### ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥੫੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ (ਅਨਦਿਨੁ) ਰਾਤ-ਦਿਨ (ਹਰਿ) ਹਰੀ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਾਂ। ਜਦੋਂ (ਗੁਰ) ਚੇਤਨ ਸਰੂਪ (ਸਤਿਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਸਾਡੀ (ਵੇਚੋਲੀ) ਵੇਚੋਲਗੀ ਕੀਤੀ ਤਾਂ ਅਸੀਂ ਉਸ ਪ੍ਰਮੇਸਰ ਨਾਲ ਮਿਲ ਗਏ। ਵਾ: ਸਤਿਗੁਰੂ ਜੀ ਨੇ ਸਾਡੀ ਲਿਵ ਲਗਾ ਕੇ ਸਾਨੂੰ ਪ੍ਰਮੇਸਰ ਨਾਲ ਮੇਲ ਲਿਆ।

### ਗਉੜੀ ਪੂਰਬੀ ਮਹਲਾ ੪ ॥
### ਜਗਜੀਵਨ ਅਪਰੰਪਰ ਸੁਆਮੀ; ਜਗਦੀਸੁਰ ਪੁਰਖ ਬਿਧਾਤੇ ॥

ਹੇ ਪ੍ਰਮੇਸਰ ਜੀ ! ਤੁਸੀਂ (ਜਗਜੀਵਨ) ਸਾਰੇ ਜਗਤ ਦੇ ਜੀਵਨ ਰੂਪ **ਵਾ:** ਸਾਰੇ ਜੀਆਂ ਦੇ ਚੇਤਨ ਸਰੂਪ ਹੋ। (ਅਪਰੰਪਰ) ਪ੍ਰਕਿਰਤੀ ਉਰੇ ਹੈ ਅਤੇ ਤੁਸੀਂ ਪ੍ਰਕਿਰਤੀ ਤੋਂ ਪਰੇ ਹੋ, (ਸੁਆਮੀ) ਮਾਇਆ ਬਿਰਤੀ ਦੁਆਰਾ

ਸਾਰਿਆਂ ਦੇ ਮਾਲਕ ਹੋ। ਫਿਰ (ਜਗਦੀਸੁਰ) ਸਾਰੇ ਜਗਤ ਦੇ ਪਾਤਸ਼ਾਹ ਹੋ, (ਪੁਰਖ) ਸਾਰੀਆਂ ਥਾਵਾਂ ਵਿਚ ਪੂਰਨ ਹੋ ਅਤੇ (ਬਿਧਾਤੇ) ਜੀਵਾਂ ਦੇ ਕਰਮਾਂ ਅਨੁਸਾਰ ਫਲ ਪ੍ਰਦਾਤੇ ਹੋ।

**ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ; ਤਿਤੁ ਮਾਰਗਿ ਹਮ ਜਾਤੇ ॥੧॥**

ਹੇ (ਸੁਆਮੀ) ਮਾਲਕ ਪ੍ਰਮੇਸਰ ਜੀ! (ਜਿਤੁ) ਜਿਸ ਭਾਉ ਭਗਤੀ, ਗੁਰਸਿੱਖੀ, ਗੁਰਾਂ ਦੀ ਸ਼ਰਨ ਅਤੇ 'ਸਰਧਾਵਾਨੰ ਲਭਤੇ ਗਿਆਨੰ' ਰੂਪ (ਮਾਰਗਿ) ਰਸਤੇ ਵੱਲ (ਤੁਮ) ਤੁਸੀਂ (ਪ੍ਰੇਰਹੁ) ਪ੍ਰੇਰਦੇ ਹੋ (ਤਿਤੁ) ਉਸ (ਮਾਰਗਿ) ਰਸਤੇ ਵੱਲ ਹੀ (ਹਮ) ਅਸੀਂ (ਜਾਤੇ) ਚਲਦੇ ਜਾਂਦੇ ਹਾਂ।

**ਰਾਮ; ਮੇਰਾ ਮਨੁ, ਹਰਿ ਸੇਤੀ ਰਾਤੇ ॥**

ਹੇ (ਰਾਮ) ਪ੍ਰਮੇਸਰ ਦੇ ਪਿਆਰੇ ਸੰਤ ਜਨੋ! (ਮੇਰਾ) ਸਾਡਾ ਮਨ ਤਾਂ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ (ਸੇਤੀ) ਨਾਲ (ਰਾਤੇ) ਰੰਗਿਆ ਗਿਆ ਹੈ।

**ਸਤਸੰਗਤਿ ਮਿਲਿ ਰਾਮ ਰਸੁ ਪਾਇਆ; ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥**

ਹੇ ਭਾਈ! ਅਸੀਂ ਸਤਿਗੁਰਾਂ ਦੀ ਸਤਸੰਗਤ ਵਿੱਚ ਮਿਲ ਕਰਕੇ (ਰਾਮ) ਪ੍ਰਮੇਸਰ ਦੇ (ਰਸੁ) ਆਨੰਦ ਨੂੰ (ਪਾਇਆ) ਪ੍ਰਾਪਤ ਕੀਤਾ ਹੈ ਅਤੇ (ਰਾਮੈ) ਰਮੇ ਹੋਏ (ਹਰਿ) ਪ੍ਰਮੇਸਰ ਦੇ ਨਾਮ ਵਿੱਚ (ਸਮਾਤੇ) ਅਭੇਦ ਹੋ ਗਏ ਹਨ।

**ਹਰਿ ਹਰਿ ਨਾਮ, ਹਰਿ ਹਰਿ ਜਗਿ ਅਵਖਧੁ; ਹਰਿ ਹਰਿ ਨਾਮੁ ਹਰਿ ਸਾਤੇ ॥**

ਹੇ ਭਾਈ! (ਹਰਿ) ਹਰੇਕ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਦਾ ਨਾਮ ਸਾਰੇ (ਜਗਿ) ਜਗਤ ਦੇ ਅੰਦਰ ਆਧੀ, ਬਿਆਧੀ, ਉਪਾਧੀ ਆਦਿਕ (ਹਰਿ) ਹਰੇਕ ਪ੍ਰਕਾਰ ਦੇ ਰੋਗਾਂ ਨੂੰ (ਹਰਿ) ਨਾਸ਼ ਕਰਨ ਵਾਸਤੇ (ਅਵਖਧੁ) ਦਵਾਈ ਹੈ ਅਤੇ ਭਾਵੇਂ (ਹਰਿ ਹਰਿ) ਹਰੀ ਪ੍ਰਮੇਸਰ ਦੇ ਬੇਅੰਤ ਨਾਮ ਹਨ ਪਰ ਅਸੀਂ (ਹਰਿ) ਪ੍ਰਮੇਸਰ ਦੇ (ਸਾਤੇ) ਸਤਿਨਾਮ ਨੂੰ ਹੀ ਸ਼੍ਰੇਸ਼ਟ ਜਾਣਿਆ ਹੈ।

**ਸਤਿ ਨਾਮੁ ਤੇਰਾ ਪਰਾ ਪੂਰਬਲਾ ॥** *(ਅੰਗ: ੧੦੮੩)*

ਕਿਉਂਕਿ ਇਸ ਦੇ ਜਾਪ ਕਰਨ ਨਾਲ ਸਾਰੇ ਪਾਪ ਨਾਸ਼ ਹੋ ਜਾਂਦੇ ਹਨ।

**ਤਿਨ ਕੇ ਪਾਪ ਦੋਖ ਸਭਿ ਬਿਨਸੇ; ਜੋ ਗੁਰਮਤਿ ਰਾਮ ਰਸੁ ਖਾਤੇ ॥੨॥**

(ਤਿਨ) ਉਹਨਾਂ (ਕੇ) ਦੇ ਚੋਰੀ ਜਾਰੀ ਆਦਿਕ ਪਾਪ ਅਤੇ ਸ਼ਬਦ ਸਪਰਸ ਆਦਿਕ ਦੋਸ਼ (ਸਭਿ) ਸਾਰੇ (ਬਿਨਸੇ) ਨਾਸ਼ ਹੋ ਜਾਂਦੇ ਹਨ। (ਜੋ) ਜਿਹੜੇ ਗੁਰਮੁਖ ਪੁਰਖ ਗੁਰਮਤਿ ਦੁਆਰਾ (ਰਾਮ) ਪ੍ਰਮੇਸਰ ਦੇ ਪ੍ਰੇਮ ਰਸ ਨੂੰ (ਖਾਤੇ) ਧਾਰਨ ਕਰਦੇ ਹਨ।

ਨੋਟ : ਮੁੰਬਈ ਦੇ ਇਲਾਕੇ ਵਿੱਚ ਲੋਕ ਪੀਣ ਵਾਲੀਆਂ ਚੀਜਾਂ ਨੂੰ ਵੀ ਖਾਂਦੇ ਕਹਿੰਦੇ ਹਨ ਜਿਵੇਂ ਦੁੱਧ ਖਾਏਗਾ। ਇਉਂ (ਖਾਤੇ) ਦਾ ਅਰਥ ਪੀਣਾ ਭਾਵ ਧਾਰਨ ਕਰਨਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਹਰਿ ਹਰਿ ਨਾਮ, ਹਰਿ ਹਰਿ ਜਗਿ ਅਵਖਧੁ; ਹਰਿ ਹਰਿ ਨਾਮੁ ਹਰਿ ਸਾਤੇ ॥**
**ਤਿਨ ਕੇ ਪਾਪ ਦੋਖ ਸਭਿ ਬਿਨਸੇ; ਜੋ ਗੁਰਮਤਿ ਰਾਮ ਰਸੁ ਖਾਤੇ ॥**

(ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਨਾਸ਼ ਕਰਨ ਵਾਲਾ (ਹਰਿ) ਪ੍ਰਮੇਸਰ ਦਾ ਨਾਮ ਰਾਗ ਦ੍ਵੈਸ਼ ਆਦਿਕ (ਹਰਿ)

ਹਰੇਕ ਪ੍ਰਕਾਰ ਦੇ ਰੋਗਾਂ ਦੇ ਨਵਿਰਤ ਕਰਨ ਵਾਸਤੇ ਸੰਸਾਰ ਵਿੱਚ (ਅਵਖਧੁ) ਔਸ਼ਧੀ ਹੈ **ਵਾ:** ਜਿਸ (ਹਰਿ) ਹਾਥੀ ਨੂੰ (ਹਰਿ) ਤੇਂਦੂਏ ਨੇ (ਹਰਿ) ਹਰ ਲਿਆ ਸੀ ਅਤੇ ਜਦੋਂ ਹਾਥੀ ਸੁੰਡ ਮਾਤਰ ਹੀ ਪਾਣੀ ਤੋਂ ਬਾਹਰ ਰਹਿ ਗਿਆ ਤਾਂ ਹਾਥੀ ਦੇ ਪੁਕਾਰ ਕਰਨ 'ਤੇ (ਹਰਿ) ਪ੍ਰਮੇਸਰ ਨੇ ਉਸ (ਹਰਿ) ਤੇਂਦੂਏ ਦੇ (ਹਰਿ) ਮੇਟਣ ਵਾਸਤੇ ਸ਼ੁਦਰਸ਼ਨ ਚੱਕਰ ਦੁਆਰਾ (ਹਰਿ) ਮਾਰ ਕੇ ਹਾਥੀ ਦੇ ਤਾਂਈ ਬਚਾਇਆ ਸੀ। ਇਸੇ ਪ੍ਰਕਾਰ ਸੰਸਾਰ ਅੰਦਰ (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਹੀ ਅਸਲੀ ਦਵਾਈ ਹੈ। **ਵਾ:** ਹਰੇਕ ਜੁਗ ਵਿੱਚ ਵੀ (ਹਰਿ) ਪ੍ਰਮੇਸਰ ਦਾ ਨਾਮ ਹੀ ਦਵਾਈ ਹੈ ਭਾਵ ਸਤਿਜੁਗ ਵਿੱਚ ਵੀ ਪ੍ਰਮੇਸਰ ਦਾ ਨਾਮ ਹੀ ਦਵਾਈ ਸੀ। (ਹਰਿ) ਤ੍ਰੇਤੈ ਵਿੱਚ ਵੀ ਪ੍ਰਮੇਸਰ ਦਾ ਨਾਮ ਹੀ ਦਵਾਈ ਸੀ। (ਹਰਿ) ਦੁਆਪਰ ਵਿੱਚ ਵੀ ਪ੍ਰਮੇਸਰ ਦਾ ਨਾਮ ਹੀ ਦਵਾਈ ਸੀ ਅਤੇ ਕਲਜੁਗ ਦੇ ਜੀਆਂ ਦੇ ਕਲਿਆਣ ਵਾਸਤੇ (ਹਰਿ) ਪ੍ਰਮੇਸਰ ਦਾ ਨਾਮ ਹੀ ਦਵਾਈ ਹੈ ਅਤੇ ਜਿਹੜਾ (ਹਰਿ) ਹਰੇਕ ਨਾਮਾਂ ਵਿੱਚੋਂ (ਹਰਿ) ਪ੍ਰਮੇਸਰ ਦਾ (ਸਾਤੇ) ਸਚਾ ਨਾਮ ਹੈ ਇਸਨੂੰ ਸੰਤ ਜਨਾਂ ਨੇ (ਸਾਤੇ) ਨਿਸ਼ਚੇ ਕੀਤਾ ਹੈ। ਭਾਵ ਹਰ ਵਕਤ ਵਾਹਿਗੁਰੂ ਜੀ ਦਾ ਨਾਮ ਹੀ ਜਪਦੇ ਰਹਿੰਦੇ ਹਨ। **ਵਾ:** ਹਰੇਕ ਨਾਮਾ ਵਿੱਚੋਂ (ਹਰਿ) ਪ੍ਰਮੇਸਰ ਦਾ ਨਾਮ ਹੀ (ਸਾਤੇ) ਸਤ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ਹੈ **ਵਾ:** ਸ਼ਾਂਤੀ ਦੇਣ ਵਾਲਾ ਹੈ ਅਤੇ ਉਹਨਾਂ ਗੁਰਮੁਖ ਪੁਰਖਾਂ ਦੇ ਪਾਪਾਂ ਅਤੇ ਦੋਸ਼ ਆਦਿਕ ਸਭ ਨਾਸ਼ ਹੋ ਜਾਂਦੇ ਹਨ ਜੋ (ਗੁਰਮਤਿ) ਗੁਰੂ ਸਾਹਿਬ ਜੀ ਦੀ ਸਿੱਖਿਆ ਦੁਆਰਾ (ਰਾਮ) **"ਰਮਣ ਰੂਪ ਤੇ ਰਾਮ ਕਹਾਇਓ।"** ਐਸੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਬ੍ਰਹਮਾਨੰਦ ਰੂਪ ਰਸ ਦੇ ਤਾਂਈ (ਖਾਤੇ) ਖਾਦੇ ਭਾਵ ਧਾਰਨ ਕਰਦੇ ਹਨ।

## ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ; ਤੇ ਗੁਰ ਸੰਤੋਖ ਸਰਿ ਨਾਤੇ ॥

(ਜਿਨ) ਜਿੰਨ੍ਹਾਂ (ਕਉ) ਦੇ (ਮਸਤਕਿ) ਮੱਥੇ **ਵਾ:** ਅੰਤਹਕਰਣ ਤੇ ਪ੍ਰਮੇਸਰ ਨੇ (ਧੁਰਿ) ਧੁਰੋਂ ਹੀ (ਲਿਖਤੁ) ਲੇਖ (ਲਿਖੇ) ਲਿਖ ਦਿੱਤੇ ਹਨ (ਤੇ) ਉਹ (ਗੁਰ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੁਆਰਾ ਬਣਾਏ ਗਏ (ਸੰਤੋਖ ਸਰਿ) ਸੰਤੋਖਸਰ ਸਰੋਵਰ ਵਿੱਚ (ਨਾਤੇ) ਇਸ਼ਨਾਨ ਕਰਦੇ ਹਨ। **ਵਾ:** ਉਹ

**ਸਤ ਸੰਤੋਖੀ ਸਤਿਗੁਰੁ ਪੂਰਾ॥** *(ਅੰਗ: ੧੦੨੩)*

ਐਸੇ ਸਤਿਗੁਰੂ ਸਾਹਿਬ ਜੀ ਪਾਸੋਂ ਸ੍ਰਵਣ ਕਰਨ ਰੂਪ ਇਸ਼ਨਾਨ ਕਰਦੇ ਹਨ। **ਵਾ:** ਉਹ ਸੰਗਤ ਰੂਪ ਸਰੋਵਰ ਦੇ ਵਿੱਚ ਸ੍ਰਵਣ ਮੰਨਣ ਨਿਧਿਆਸਣ ਕਰਨ ਰੂਪ ਇਸ਼ਨਾਨ ਕਰਦੇ ਹਨ।

## ਦੁਰਮਤਿ ਮੈਲੁ ਗਈ ਸਭ ਤਿਨ ਕੀ; ਜੋ ਰਾਮ ਨਾਮ ਰੰਗਿ ਰਾਤੇ ॥੩॥

ਫਿਰ (ਤਿਨ) ਉਹਨਾਂ ਗੁਰਮੁਖ ਜਨਾਂ (ਕੀ) ਦੀ (ਦੁਰਮਤਿ) ਖੋਟੀ ਮੱਤ ਰੂਪ (ਸਭ) ਸਾਰੀ ਮੈਲ (ਗਈ) ਚਲੀ ਗਈ ਹੈ। **ਵਾ:** (ਦੁਰਮਤਿ) ਦ੍ਵੈਤ ਵਾਲੀ ਸਾਰੀ ਮਤ ਚਲੀ ਗਈ ਹੈ।

**ਦੁਰਮਤਿ ਮੈਲੁ ਗਈ ਭ੍ਰਮੁ ਭਾਗਾ ਹਉਮੈ ਬਿਨਠੀ ਪੀਰਾ॥** *(ਅੰਗ: ੭੭੪)*

**ਦੁਰਮਤਿ ਮੇਟਿ ਗੁਰਮਤਿ ਹਿਰਦੈ ਪ੍ਰਗਾਸੀ, ਖੋਏ ਹੈ ਅਗਿਆਨ, ਜਾਨੇ ਬ੍ਰਹਮ ਗਿਆਨ ਹੈ॥** *(ਕਬਿੱਤ)*

(ਜੋ) ਜਿਹੜੇ ਹਰ ਵਕਤ (ਰਾਮ) ਪ੍ਰਮੇਸਰ ਦੇ ਰਾਮ ਰੰਗ **ਵਾ:** ਨਾਮ ਦੇ ਪ੍ਰੇਮ ਵਿੱਚ (ਰਾਤੇ) ਰੰਗੇ ਹੋਏ ਹਨ। ਪਰ ਜਿੰਨ੍ਹਾਂ ਦੀ ਖੋਟੀ ਮਤ ਰੂਪ ਮੈਲ ਨਾਸ ਨਹੀਂ ਹੋਈ ਹੈ ਉਹਨਾਂ ਦਾ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨਾ ਵੀ ਨਿਸਫਲ ਹੈ।

**ਦੁਰਮਤਿ ਮੈਲੁ ਨ ਉਤਰੈ ਕਿਉ ਤੀਰਥਿ ਨਾਈਐ॥** *(ਵਾਰ ਭਾਈ ਗੁਰਦਾਸ ਜੀ)*

ਇਉਂ ਹੀ ਪਰਾਈ ਇਸਤਰੀ ਵਲ ਤੱਕਣਾ, ਪਰਾਈ ਨਿੰਦਿਆ ਵਿੱਚ ਲਗੇ ਰਹਿਣਾ ਇਹ ਦੁਰਮਤੀਆਂ ਦੇ ਕੰਮ ਹਨ। ਇਹ ਵੀ ਦੁਰਮਤੀਏ ਮੰਨੇ ਹਨ।

**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥** *(ਅੰਗ : ੬੩੧)*

**ਦੁਰਮਤਿ ਮਦੁ ਜੋ ਪੀਵਤੇ ਬਿਖਲੀਪਤਿ ਕਮਲੀ॥** *(ਅੰਗ: ੩੯੯)*

ਇੰਨ੍ਹਾਂ ਦਾ ਨਾਮ ਦੁਰਮਤੀਏ ਹੈ। ਇੱਕ ਹੋਰ ਕਪਾਲਕ ਲੋਕ, ਸ਼ਿਵ ਦੇ ਉਪਾਸ਼ਕ ਅਤੇ ਬਾਮ ਮਾਰਗੀਏ ਪੁਰਸ਼ ਹਨ।

## ਰਾਮ ਤੁਮ ਆਪੇ ਆਪਿ ਆਪਿ, ਪ੍ਰਭੁ ਠਾਕੁਰ; ਤੁਮ ਜੇਵਡ ਅਵਰੁ ਨ ਦਾਤੇ ॥

ਹੇ (ਰਾਮ) ਸਰਬ ਵਿਆਪੀ (ਠਾਕੁਰ) ਮਾਲਕ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ! (ਤੁਮ) ਤੁਸੀਂ (ਆਪੇ) ਆਪ ਹੀ ਸਤਜੁਗ ਵਿੱਚ ਸੀ, ਆਪੇ ਆਪ ਤ੍ਰੇਤੇ ਵਿੱਚ ਸੀ ਆਪੇ ਆਪ ਦੁਆਪਰ ਵਿੱਚ ਸੀ ਅਤੇ ਹੁਣ ਕਲਿਜੁਗ ਦੇ ਸਮੇਂ ਵਿੱਚ ਵੀ (ਤੁਮ) ਆਪ ਜੀ (ਜੇਵਡ) ਵਰਗਾ (ਅਵਰੁ) ਹੋਰ ਕੋਈ (ਦਾਤੇ) ਦਾਤਾਂ ਦੇਣ ਵਾਲਾ ਨਹੀਂ ਹੈ।

**ਅਥਵਾ :** ਹੇ (ਰਾਮ) ਪ੍ਰਮੇਸਰ ਜੀ! ਭੂਤ ਕਾਲ ਵਿੱਚ ਵੀ ਤੁਸੀਂ ਆਪੇ ਆਪ ਸੀ, ਵਰਤਮਾਨ ਕਾਲ ਵਿੱਚ ਆਪੇ ਆਪ ਹੈਂ ਅਤੇ (ਠਾਕੁਰ) ਸੁਆਮੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ! ਭਵਿੱਖਤ ਕਾਲ ਵਿੱਚ ਵੀ ਆਪ ਜੀ ਦੇ ਵਰਗਾ ਦਾਤਾ ਹੋਰ ਕੋਈ ਨਹੀਂ ਹੋਵੇਗਾ।

**ਅਥਵਾ :** ਹੇ (ਰਾਮ) ਰਮੇ ਹੋਏ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਆਪੇ ਆਪ ਸ਼ੁੱਧ ਸਰੂਪ ਹੋ, ਆਪੇ ਆਪ ਜੀਵ ਰੂਪ ਹੋ, ਆਪੇ ਆਪ ਈਸ਼ਰ ਰੂਪ ਹੋ ਅਤੇ (ਠਾਕੁਰ) ਵਾਹਿਗੁਰੂ ਜੀ! ਆਪ (ਜੇਵਡ) ਜਿੱਡਾ ਵੱਡਾ ਅਵਰ ਅਸਥਾਨ ਵਿਚ ਹੋਰ ਕੋਈ ਦਾਤਾ ਨਹੀਂ ਹੈ। ਇਹ ਅਸੀਂ ਖੋਜ ਕੇ ਦੇਖਿਆ ਹੈ।

## ਜਨੁ ਨਾਨਕੁ, ਨਾਮੁ ਲਏ ਤਾਂ ਜੀਵੈ;
## ਹਰਿ ਜਪੀਐ, ਹਰਿ ਕਿਰਪਾ ਤੇ ॥੪॥੨॥੧੬॥੫੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ! ਤੁਹਾਡਾ ਨਾਮ ਲੈ ਲਈਏ ਤਾਂ ਅਸੀਂ (ਜੀਵੈ) ਜਿਉਂਦੇ ਹਾਂ ਅਤੇ ਹੇ (ਹਰਿ) ਹਰੀ (ਹਰਿ) ਪ੍ਰਮੇਸਰ! ਆਪ ਜੀ ਦੀ ਕਿਰਪਾ (ਤੇ) ਦੁਆਰਾ ਹੀ ਆਪ ਜੀ ਦਾ ਨਾਮ (ਜਪੀਐ) ਜਪੀਦਾ ਹੈ ਭਾਵ ਜੀ ਦੀ ਕਿਰਪਾ ਦ੍ਰਿਸ਼ਟੀ ਹੋਣ ਤੇ ਹੀ ਆਪ ਜੀ ਦਾ ਨਾਮ ਚੇਤੇ ਆ ਸਕਦਾ ਹੈ।

**ਤੁਮਰੀ ਕ੍ਰਿਪਾ ਤੇ ਜਪੀਐ ਨਾਉ॥** *(ਅੰਗ: ੧੯੨)*

**ਤੁਮ੍ਰੀ ਕ੍ਰਿਪਾ ਤੇ ਤੂੰ ਚਿਤਿ ਆਵਹਿ ਆਠ ਪਹਰ ਤੇਰੈ ਰੰਗਿ ਰਾਤੇ॥** *(ਅੰਗ: ੧੨੭੦)*

## ਗਉੜੀ ਪੂਰਬੀ ਮਹਲਾ ੪ ॥

## ਕਰਹੁ ਕ੍ਰਿਪਾ ਜਗਜੀਵਨ ਦਾਤੇ; ਮੇਰਾ ਮਨੁ ਹਰਿ ਸੇਤੀ ਰਾਚੇ ॥

ਹੇ (ਜਗਜੀਵਨ) ਸਾਰੇ ਜਗਤ ਦੇ ਚੇਤਨ ਸਰੂਪ (ਦਾਤੇ) ਸਾਰਿਆਂ ਨੂੰ ਰੋਜੀ, ਸਵਾਸ, ਪਦਾਰਥ ਆਦਿਕ ਦੇਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ! ਆਪ ਜੀ ਸਾਡੇ ਉੱਪਰ ਵੀ ਕਿਰਪਾ ਦ੍ਰਿਸ਼ਟੀ (ਕਰਹੁ) ਕਰਨਾ ਕਰੋ। ਜਿਸ ਨਾਲ (ਮੇਰਾ) ਸਾਡਾ ਮਨ ਵੀ (ਹਰਿ) ਵਾਹਿਗੁਰੂ ਜੀ ਆਪ ਜੀ ਦੇ (ਸੇਤੀ) ਸਾਥ (ਰਾਚੇ) ਰੰਗਿਆ ਜਾਵੇ **ਵਾ:** ਸਾਡਾ ਚਿਤ ਹਰ ਵਕਤ ਆਪ ਜੀ ਦੇ ਨਾਮ ਨਾਲ ਰਚ ਜਾਵੇ, ਮਿਲ ਜਾਵੇ।

## ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ; ਜਪਿ ਹਰਿ ਹਰਿ, ਹਰਿ ਮਨੁ ਮਾਚੇ ॥੧॥

ਇਹ (ਸਤਿਗੁਰਿ) ਸਤਿਗੁਰੂ ਸਾਹਿਬ ਜੀ ਨੇ ਸਤਿਨਾਮ ਮੰਤ੍ਰ ਰੂਪ (ਅਤਿ) ਅਤਿਅੰਤ (ਨਿਰਮਲੁ) ਉੱਜਲ ਬਚਨ (ਦੀਓ) ਦਿੱਤਾ ਹੈ ਜਿਸ ਕਰਕੇ ਹੁਣ (ਹਰਿ) ਹਰੇਕ ਪਾਪਾਂ ਨੂੰ ਨਾਸ਼ ਕਰਨ ਵਾਲੇ (ਹਰਿ) ਹਰੀ (ਹਰਿ) ਪ੍ਰਮੇਸ਼ਰ ਦਾ ਨਾਮ ਮਨ ਬਾਣੀ ਸਰੀਰ ਦੁਆਰਾ ਜਪ ਕਰਕੇ ਸਾਡਾ ਮਨ (ਮਾਚੇ) ਮਚਕਾਰੇ ਮਾਰਦਾ ਹੈ ਭਾਵ ਪ੍ਰਫੁਲਿਤ ਹੁੰਦਾ ਹੈ।

**ਅਥਵਾ :** ਹੇ (ਹਰਿ) ਅਕਾਲ ਪੁਰਖ ਜੀ ! ਜਦੋਂ ਸਤਿਗੁਰਾਂ ਨੇ ਸਾਨੂੰ (ਅਤਿ) ਅਤਿਅੰਤ ਹੀ ਨਿਰਮਲ ਬਚਨ (ਦੀਓ) ਦੇ ਦਿੱਤਾ ਕਿ ਤੇਰਾ ਮਨ ਪ੍ਰਮੇਸਰ ਵਿੱਚ ਰਚ ਜਾਵੇਗਾ।

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥ ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥** *(ਅੰਗ: ੬੭੯)*

ਤਦੋਂ ਹੇ (ਹਰਿ) ਹਰੀ (ਹਰਿ) ਪ੍ਰਮੇਸਰ ! ਤੁਹਾਡੇ ਨਾਮ ਨੂੰ ਜਪ ਕਰਕੇ ਸਾਡਾ ਮਨ (ਮਾਚੇ) ਮਚਕਾਰੇ ਮਾਰਦਾ ਹੈ ਭਾਵ ਪ੍ਰਸੰਨਤਾ ਧਾਰਦਾ ਹੈ। **ਵਾ:** ਜੋ (ਹਰਿ) ਹਰੀ ਸਾਰਿਆਂ ਦੇ ਪ੍ਰਮਾਣਗਤ ਸੰਸੇ ਨੂੰ ਹਰਨ ਵਾਲਾ ਹੈ ਜੋ (ਹਰਿ) ਪ੍ਰਮੇਸਰ ਪ੍ਰਮੇਯਗਤ ਸੰਸੇ ਨੂੰ ਹਰਨ ਵਾਲਾ ਹੈ ਜੋ (ਹਰਿ) ਅਕਾਲੁ ਪੁਰਖ ਵਾਹਿਗੁਰੂ ਵਿਪਰਜੈ ਬੁਧੀ ਦੇ ਸੰਸੇ ਨੂੰ ਹਰਨ ਵਾਲਾ ਹੈ ਉਸ ਵਿਚ ਸਾਡਾ ਮਨ ਮਚਕਾਰੇ ਮਾਰ ਮਾਰ ਕੇ, ਤਦਾਕਾਰ ਹੋ-ਹੋ ਕੇ (ਮਾਚੇ) ਰਚ ਰਿਹਾ ਹੈ। **ਵਾ:** ਅਸੀਂ ਉਸ ਹਰੀ ਦੇ ਵਿੱਚ (ਮਾਚੇ) ਤਦਾਕਾਰ ਹੋ ਕੇ ਲੱਗੇ ਹੋਏ ਹਾਂ। **ਵਾ:** ਹੁਣ ਅਸੀਂ ਮਨ, ਬਾਣੀ, ਸਰੀਰ ਕਰਕੇ ਵੀ ਅਕਾਲੁ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪ ਕਰਕੇ ਪ੍ਰਸੰਨਤਾ ਧਾਰਦੇ ਹਾਂ।

## ਰਾਮ, ਮੇਰਾ ਮਨੁ ਤਨੁ; ਬੇਧਿ ਲੀਓ ਹਰਿ ਸਾਚੇ ॥

ਹੇ (ਰਾਮ) ਪ੍ਰਮੇਸਰ ਦੇ ਪਿਆਰਿਓ ! (ਸਾਚੇ) ਸੱਚੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੇ (ਮੇਰਾ) ਸਾਡਾ ਮਨ ਵੀ ਅਤੇ ਤਨ ਵੀ ਆਪਣੇ ਪ੍ਰੇਮ ਵਿੱਚ (ਬੇਧਿ) ਵਿੰਨ (ਲੀਓ) ਲਿਆ ਹੈ। **ਵਾ:** ਜਿਵੇਂ ਤੀਰ ਨਾਲ ਨਿਸ਼ਾਨਾ ਵਿੰਨਿਆ ਜਾਂਦਾ ਹੈ ਤਿਵੇਂ ਹੀ (ਹਰਿ) ਪ੍ਰਮੇਸਰ ਸਰੂਪ ਸੱਚੇ ਸਤਿਗੁਰੂ ਸਾਹਿਬ ਜੀ ਦੇ ਬਚਨਾ ਕਰਕੇ ਸਾਡਾ ਮਨ ਨਿਸ਼ਾਨਾ ਬਣ ਕੇ ਵਿੰਨਿਆ ਗਿਆ ਹੈ।

## ਜਿਹ ਕਾਲ ਕੈ ਮੁਖਿ, ਜਗਤੁ ਸਭੁ ਗ੍ਰਸਿਆ;
## ਗੁਰ ਸਤਿਗੁਰ ਕੈ ਬਚਨਿ, ਹਰਿ ਹਮ ਬਾਚੇ ॥੧॥ ਰਹਾਉ ॥

(ਜਿਹ) ਜਿਸ (ਕਾਲ) ਮੌਤ ਦੇ (ਮੁਖਿ) ਮੂੰਹ ਵਿੱਚ ਸਾਰਾ ਜਗਤ (ਗ੍ਰਸਿਆ) ਪਕੜਿਆ ਹੋਇਆ ਹੈ ਉਸ ਕਾਲ ਦੀ ਪਕੜ ਤੋਂ (ਹਮ) ਅਸੀਂ (ਗੁਰ) ਪੂਜਨੀਕ ਸਤਿਗੁਰੂ ਸਾਹਿਬ ਜੀ ਦੇ ਜੋ ਪ੍ਰਮੇਸਰ ਦੇ ਨਾਮ ਰੂਪ ਬਚਨ ਹਨ, ਉਸ ਦਾ ਚਿੰਤਨ ਕਰਨੇ ਕਰਕੇ (ਬਾਚੇ) ਬਚ ਗਏ ਹਾਂ। **ਵਾ:** ਜੋ ਵੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ ਸਿਮਰਨ ਕਰਦੇ ਹਨ ਉਹ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਕਰਕੇ ਬਚ ਜਾਂਦੇ ਹਨ **ਵਾ:** ਇਸ ਪ੍ਰਕਾਰ ਕਾਲ ਦੇ (ਹਰਿ) ਨਾਸ਼ ਕਰਨ ਤੋਂ ਅਸੀਂ ਬਚ ਗਏ ਹਾਂ। ਜਿਸ ਪ੍ਰਕਾਰ ਜਦੋਂ ਜੰਗਲ ਵਿੱਚ ਅੱਗ ਲੱਗ ਜਾਂਦੀ ਹੈ ਤਾਂ ਜਿੰਨ੍ਹਾਂ ਦੰਦਾ ਨਾਲ ਸ਼ੇਰ ਅਤੇ ਸ਼ੇਰਨੀ ਹੋਰਨਾਂ ਜਾਨਵਰਾਂ ਨੂੰ ਪਾੜ ਖਾਂਦੇ ਹਨ ਉਹਨਾਂ ਦੰਦਾ ਦੇ ਨਾਲ ਹੀ ਆਪਣੇ ਬੱਚਿਆਂ ਨੂੰ ਅੱਗ ਵਿੱਚੋਂ ਬਾਹਰ ਕੱਢ ਕੇ ਬਚਾ ਲੈਂਦੇ ਹਨ ਭਾਵ ਆਪਣੇ ਬੱਚਿਆਂ ਨੂੰ ਦੰਦ ਨਹੀਂ ਲੱਗਣ ਦਿੰਦੇ। ਉਸੇ ਪ੍ਰਕਾਰ ਹੀ ਅਕਾਲ ਪੁਰਖ ਵਾਹਿਗੁਰੂ ਜੀ ਆਪਣੇ ਸੇਵਕਾਂ ਨੂੰ ਕਿਸੇ ਵੀ ਪ੍ਰਕਾਰ ਦਾ ਦੁੱਖ ਰੂਪ ਦੰਦ ਨਹੀਂ ਲੱਗਣੇ ਦਿੰਦੇ। ਕਾਲ ਰੂਪ ਦੰਦਾਂ ਤੋਂ ਬਚਾ ਲੈਂਦੇ ਹਨ।

## ਜਿਨ ਕਉ, ਪ੍ਰੀਤਿ ਨਾਹੀ ਹਰਿ ਸੇਤੀ; ਤੇ ਸਾਕਤ ਮੂੜ ਨਰ ਕਾਚੇ ॥

ਹੇ ਭਾਈ ! (ਜਿਨ) ਜਿੰਨ੍ਹਾਂ (ਕਉ) ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੇਤੀ) ਸਾਥ ਕੋਈ (ਪ੍ਰੀਤਿ) ਪ੍ਰੀਤੀ ਨਹੀਂ ਹੈ। (ਤੇ) ਉਹ (ਸਾਕਤ) ਸ਼ਕਤੀ ਦੇ ਉਪਾਸ਼ਕ, **ਵਾ:** ਕਠੋਰ ਚਿਤ ਵਾਲੇ (ਮੂੜ) ਸ਼ਾਸਤਰ ਗਿਆਨ ਤੋਂ ਹੀਣੇ (ਨਰ) ਮਨੁੱਖ (ਕਾਚੇ) ਕੱਚੇ, ਝੂਠੇ ਵਿਸ਼ਿਆਂ ਵਿਚ ਹੀ ਲੱਗੇ ਰਹਿੰਦੇ ਹਨ। **ਵਾ:** (ਕਾਚੇ) ਕੱਚੇ ਪਿਚਕ ਜਾਣ ਵਾਲੇ ਪਦਾਰਥਾਂ ਵਿਚ ਹੀ ਲੱਗੇ ਰਹਿੰਦੇ ਹਨ।

## ਤਿਨ ਕਉ, ਜਨਮੁ ਮਰਣੁ ਅਤਿ ਭਾਰੀ; ਵਿਚਿ ਵਿਸਟਾ ਮਰਿ ਮਰਿ ਪਾਚੇ ॥੨॥

ਹੇ ਭਾਈ ! ਫਿਰ (ਤਿਨ) ਉਹਨਾਂ ਮਨਮੁਖ ਪੁਰਸ਼ਾਂ (ਕਉ) ਨੂੰ ਜੰਮਣ-ਮਰਨ ਦਾ (ਅਤਿ) ਅਤਿਅੰਤ ਭਾਰੀ ਦੁੱਖ ਪ੍ਰਾਪਤ ਹੁੰਦਾ ਹੈ **ਵਾ:** ਉਨ੍ਹਾਂ ਨੂੰ ਭਾਰੀ ਬਿਪਤਾ ਪਈ ਰਹਿੰਦੀ ਹੈ ਅਤੇ ਉਹ ਮਰ-ਮਰ ਕੇ ਵਿਸ਼ਟਾ ਦੇ ਕੀੜੇ ਬਣ ਕੇ ਉਸਦੇ ਵਿਚ ਹੀ (ਪਾਚੇ) ਸੜਦੇ ਰਹਿੰਦੇ ਹਨ। **ਵਾ:** ਉਹ ਮਾਤਾ ਦੇ ਗਰਭ ਵਿੱਚ ਵੀ ਵਿਸ਼ਟਾ ਦੇ ਕੀੜੇ ਸੀ। ਐਥੇ ਵੀ ਵਿਸ਼ਿਆਂ ਰੂਪ ਵਿਸ਼ਟਾ ਦੇ ਕੀੜੇ ਹਨ ਅਤੇ ਅੱਗੇ ਵੀ ਨਰਕਾਂ ਰੂਪ ਵਿਸ਼ਟਾ ਦੇ ਕੀੜੇ ਹੀ ਬਣਦੇ ਹਨ। **ਵਾ:** ਉਹ ਮਰ-ਮਰ ਕੇ ਪੁਨਾ-ਪੁਨਾ, ਬਾਰ-ਬਾਰ ਜੂਨਾਂ ਵਿੱਚ ਹੀ (ਪਾਚੇ) ਸੜਦੇ ਰਹਿੰਦੇ ਹਨ। **ਵਾ:** ਉਹ (ਵਿਸਟਾ) ਵਿਸ਼ਿਆਂ ਵਿਚ ਮਰ ਮਰ ਕੇ ਵਿਸ਼ਿਆਂ ਦੇ ਕੀੜੇ ਬਣ ਕੇ ਹੀ ਸੜਦੇ ਰਹਿੰਦੇ ਹਨ।

## ਤੁਮ ਦਇਆਲ ਸਰਣਿ ਪ੍ਰਤਿਪਾਲਕ; ਮੋਕਉ ਦੀਜੈ ਦਾਨੁ, ਹਰਿ ਹਮ ਜਾਚੇ ॥

ਹੇ (ਹਰਿ) ਵਾਹਿਗੁਰੂ ਜੀ ! (ਤੁਮ) ਤੁਸੀਂ (ਦਇਆਲ) ਦਇਆ ਦੇ ਘਰ ਅਤੇ ਸ਼ਰਨ ਆਇਆਂ ਦੀ (ਪ੍ਰਤਿਪਾਲਕ) ਪਾਲਣਾ ਕਰਨ ਵਾਲੇ ਹੋ। ਇਸ ਲਈ (ਹਮ) ਅਸੀਂ ਆਪ ਜੀ ਦੇ ਨਾਮ ਨੂੰ (ਜਾਚੈ) ਮੰਗਦੇ ਹਾਂ। (ਮੋਕਉ) ਸਾਨੂੰ ਆਪ ਦੇ ਅੰਮ੍ਰਿਤ ਨਾਮ ਦਾ ਦਾਨ (ਦੀਜੈ) ਦੇਣਾ ਕਰੋ।

## ਹਰਿ ਕੇ ਦਾਸ, ਦਾਸ ਹਮ ਕੀਜੈ; ਮਨੁ ਨਿਰਤਿ ਕਰੇ ਕਰਿ ਨਾਚੇ ॥੩॥

ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! (ਹਮ) ਸਾਨੂੰ ਆਪ ਜੀ ਦੇ (ਦਾਸ) ਸੇਵਕਾਂ ਦੇ ਵੀ ਮਨ, ਬਾਣੀ, ਸਰੀਰ ਕਰਕੇ (ਦਾਸ) ਸੇਵਕ (ਕੀਜੈ) ਬਣਾ ਦਿਉ। ਕਿਉਂਕਿ ਜਿਹੜਾ ਉਹਨਾਂ ਗੁਰਮੁਖਾਂ ਨਾਲ ਮਿਲ ਕੇ ਹਰ ਵਕਤ ਤੁਹਾਡੀ ਪ੍ਰਾਪਤੀ ਦਾ (ਨਿਰਤਿ) ਨਿਰਣੈ ਕਰਨਾ ਹੈ ਇਹ ਸਾਡਾ ਮਨ ਉਹਨਾਂ ਦੇ ਅੱਗੇ (ਨਾਚੇ) ਨ੍ਰਿਤਕਾਰੀ ਕਰੇਗਾ। **ਵਾ:** ਜਿਹੜਾ (ਨਿਰਤਿ) ਨਿਰਣੈ ਕਰਨਾ ਹੈ ਕਿ ਹੋਰਨਾਂ ਪਦਾਰਥਾਂ ਨੂੰ ਨਹੀਂ ਛਕਣਾ ਅਤੇ ਹਰ ਵਕਤ ਆਪ ਜੀ ਦੇ ਸਰੂਪ ਵਿੱਚ ਜੁੜਨਾ ਹੈ ਇਹੀ ਵਿਚਾਰ ਕਰਨ ਰੂਪ (ਨਾਚੇ) ਨਿਰਤਕਾਰੀ ਹੈ।

## ਆਪੇ ਸਾਹ ਵਡੇ, ਪ੍ਰਭ ਸੁਆਮੀ; ਹਮ ਵਣਜਾਰੇ ਹਹਿ ਤਾਚੇ ॥

*(ਤਾ-ਚੇ ਪਾਠ ਸੰਬੰਧਕ ਕਰਨਾ ਹੈ)*

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ **ਵਾ:** ਪ੍ਰਭੂ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ! ਤੁਸੀਂ (ਆਪੇ) ਆਪ ਹੀ ਸਾਰਿਆਂ ਨਾਲੋਂ ਵੱਡੇ (ਸਾਹ) ਸ਼ਾਹੂਕਾਰ ਹੋ।

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਅੰਗ: ੭੫੦)*

ਅਤੇ ਸਾਰਿਆਂ ਦੇ (ਸੁਆਮੀ) ਮਾਲਕ ਹੋ। (ਹਮ) ਅਸੀਂ ਤਾਂ (ਤਾਚੇ) ਆਪ ਜੀ ਦੇ ਸਰੂਪ ਦੇ ਵਣਜਾਰੇ (ਹਹਿ) ਹਾਂ। ਕਿਰਪਾ ਕਰਕੇ ਸਾਨੂੰ ਆਪ ਪ੍ਰਾਪਤ ਹੋਵੋ।

**ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ;**
**ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ (ਜਨ) ਦਾਸਾਂ ਦੇ (ਸਾਚੇ) ਸੱਚੇ ਸ਼ਾਹ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! (ਮੇਰਾ) ਸਾਡਾ ਮਨ ਤੇ ਤਨ ਵਾ: (ਮਨੁ) ਸੂਖਮ ਸਰੀਰ (ਤਨੁ) ਸਥੂਲ ਸਰੀਰ ਅਤੇ (ਜੀਉ) ਜਿੰਦਗੀ ਸਭ (ਤੇਰੀ) ਆਪ ਜੀ ਦੀ ਦਿੱਤੀ ਹੋਈ (ਰਾਸਿ) ਪੂੰਜੀ ਹੈ। ਵਾ: ਹੇ ਸਾਡੇ (ਸਾਹ) ਸ਼ਾਹੂਕਾਰ (ਪ੍ਰਭ) ਅਕਾਲ ਪੁਰਖ ਜੀ! ਕੇਵਲ ਤੁਸੀਂ ਹੀ (ਸਾਚੇ) ਸੱਚੇ ਹੋ। ਬਾਕੀ ਦੁਨਿਆਵੀ ਸ਼ਾਹੂਕਾਰ ਤਾਂ ਕੱਚੇ ਹਨ।

## ਗਉੜੀ ਪੂਰਬੀ ਮਹਲਾ ੪ ॥

**ਤੁਮ ਦਇਆਲ, ਸਰਬ ਦੁਖ ਭੰਜਨ; ਇਕ ਬਿਨਉ ਸੁਨਹੁ, ਦੇ ਕਾਨੇ ॥**

ਹੇ ਸੱਚੇ ਪਾਤਸ਼ਾਹ ਜੀ! (ਤੁਮ) ਤੁਸੀਂ (ਦਇਆਲ) ਦਇਆ ਦੇ ਘਰ ਤੇ ਸਾਰੇ ਜੀਆਂ ਦੇ ਜੰਮਣ-ਮਰਨ ਦੇ ਦੁੱਖਾਂ ਨੂੰ (ਭੰਜਨ) ਭੰਨਣ ਭਾਵ ਮੇਟਣ ਵਾਲੇ ਹੋ। ਸਾਡੀ (ਬਿਨਉ) ਬੇਨਤੀਆਂ ਵਿੱਚੋਂ ਇੱਕ ਬੇਨਤੀ ਨੂੰ (ਕਾਨੇ) ਕੰਨ ਭਾਵ ਖਿਆਲ ਦੇ ਕੇ (ਸੁਨਹੁ) ਸੁਨਣਾ ਕਰੋ।

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥** (ਅੰਗ: ੭੨੧)

**ਜਿਸ ਤੇ ਤੁਮ ਹਰਿ ਜਾਨੇ ਸੁਆਮੀ; ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥**

ਹੇ (ਸੁਆਮੀ) ਮਾਲਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! (ਜਿਸ) ਜਿਨ੍ਹਾਂ ਸਤਿਗੁਰਾਂ ਦੁਆਰਾ (ਤੁਮ) ਤੁਹਾਨੂੰ ਭਗਤ ਜਨਾਂ ਨੇ (ਜਾਨੇ) ਜਾਣਿਆ ਹੈ। ਵਾ: ਜਿਨ੍ਹਾਂ ਦੁਆਰਾ ਤੁਸੀਂ ਜਾਣੇ ਜਾਂਦੇ ਹੋ (ਸੋ) ਉਹ (ਮੇਰਾ) ਸਾਡੇ (ਪ੍ਰਾਨੇ) ਪ੍ਰਾਣਾਂ ਦੇ ਆਸਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਸਾਨੂੰ (ਮੇਲਿ) ਮੇਲਣਾ ਕਰੋ। ਵਾ: ਗੁਰੂ ਸਾਹਿਬ ਜੀ ਸਾਨੂੰ (ਪ੍ਰਾਨੇ) ਪ੍ਰਾਣਾ ਵਤ ਪਿਆਰੇ ਹਨ।

ਪ੍ਰਸ਼ਨ : ਕੀ ਤੁਸੀਂ ਗੁਰੂ ਸਾਹਿਬ ਜੀ ਨੂੰ ਪ੍ਰਮੇਸ਼ਰ ਤੋਂ ਵੱਖਰਾ ਜਾਣਦੇ ਹੋ?

**ਰਾਮ; ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥**

ਉੱਤਰ : ਹੇ (ਰਾਮ) ਪ੍ਰਮੇਸਰ ਦੇ ਪਿਆਰੇ ਸੰਤ ਜਨੋ! (ਹਮ) ਅਸੀਂ ਤਾਂ ਸਤਿਗੁਰੂ ਸਾਹਿਬ ਜੀ ਨੂੰ ਪਾਰਬ੍ਰਹਮ ਪ੍ਰਮੇਸਰ (ਕਰਿ) ਕਰਕੇ ਹੀ (ਮਾਨੇ) ਮੰਨਿਆ ਹੈ ਅਤੇ ਅਸੀਂ ਉਹਨਾਂ ਤੋਂ ਇਲਾਵਾ ਹੋਰ ਕਿਸੇ ਪਾਸੇ ਵੀ ਆਪਣੇ ਚਿਤ ਨੂੰ ਜੋੜਦੇ ਨਹੀਂ ਹਾਂ। ਕਿਉਂਕਿ

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** (ਅੰਗ: ੫੩)

**ਗੁਰ ਪਰਮੇਸਰੁ ਏਕੁ ਹੈ ਸਚਾ ਸਾਹੁ ਜਗਤੁ ਵਣਜਾਰਾ ॥** (ਵਾਰ ਭਾਈ ਗੁਰਦਾਸ ਜੀ)

ਜਿਹੜੇ ਲੋਕ ਗੁਰੂ ਸਾਹਿਬ ਜੀ ਨੂੰ ਜੀਵ ਰੂਪ ਕਰਕੇ ਮੰਨਦੇ ਹਨ, ਉਹ ਭੁੱਲੇ ਫਿਰਦੇ ਹਨ।

**ਹਮ ਮੂੜ ਮੁਗਧ, ਅਸੁਧ ਮਤਿ ਹੋਤੇ;**
**ਗੁਰ ਸਤਿਗੁਰ ਕੈ ਬਚਨਿ, ਹਰਿ ਹਮ ਜਾਨੇ ॥੧॥ ਰਹਾਉ ॥** ('ਅਸੁੱਧ' ਬੋਲੋ)

ਹੇ ਭਾਈ! (ਹਮ) ਅਸੀਂ ਤਾਂ ਵਿਹਾਰਾਂ ਵੱਲੋਂ (ਮੂੜ) ਮੂਰਖ, ਸ਼ਾਸਤਰ ਗਿਆਨ ਵੱਲੋਂ (ਮੁਗਧ) ਬੇਸਮਝ ਅਤੇ

ਆਤਮ ਵਿਸ਼ੈਣੀ ਮਤ ਵੱਲੋਂ (ਅਸੁਧ) ਅਸ਼ੁੱਧ ਮਤ ਵਾਲੇ (ਹੋਤੇ) ਹੁੰਦੇ ਸੀ ਪਰ (ਹਮ) ਅਸੀਂ (ਗੁਰ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਬਚਨਾਂ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਜਾਨੇ) ਜਾਣ ਲਿਆ ਹੈ। **ਵਾ**: ਅਸੀਂ ਗੁਰਾਂ ਦੇ ਬਚਨਾਂ ਨੂੰ ਮੰਨਣੇ ਕਰਕੇ ਹਰੀ ਰੂਪ ਕਰਕੇ (ਜਾਨੇ) ਜਾਣੇ ਗਏ ਹਾਂ।

## ਜਿਤਨੇ ਰਸ, ਅਨ ਰਸ ਹਮ ਦੇਖੇ; ਸਭ ਤਿਤਨੇ ਫੀਕ ਫੀਕਾਨੇ ॥

ਹੇ ਭਾਈ! (ਜਿਤਨੇ) ਵੀ ਸ਼ਬਦ ਸਪਰਸ਼ ਆਦਿਕ ਵਿਸ਼ਿਆਂ ਦੇ ਰਸ, **ਵਾ**: ਕੌੜਾ, ਮਿੱਠਾ ਆਦਿਕ ਛੇ ਰਸ ਅਤੇ (ਅਨ) ਹੋਰ ਭੋਗਣ, ਪਹਿਰਣ ਤੇ ਖਾਣ ਵਾਲੇ ਆਦਿਕ ਰਸ **ਵਾ**: (ਅਨ) ਦ੍ਵੈਤ ਵਾਲੇ ਰਸ (ਹਮ) ਅਸੀਂ ਦੇਖੇ ਹਨ। ਉਹ (ਤਿਤਨੇ) ਉਤਨੇ (ਸਭ) ਸਾਰੇ ਹੀ (ਫੀਕ) ਫਿੱਕੇ, ਬੇਰਸੀ ਵਾਲੇ ਜਾਣ ਕੇ (ਫੀਕਾਨੇ) ਫੇਂਕ ਦੇਣੇ ਵਾਲੇ ਹਨ। **ਵਾ**: (ਫੀਕ ਫੀਕਾਨੇ) ਫਿੱਕਿਆਂ ਤੋਂ ਵੀ ਫਿੱਕੇ ਹਨ। ਅੰਤ ਨੂੰ ਬੇਰਸੀ ਕਰ ਦਿੰਦੇ ਹਨ। ਭਾਵ ਜਿਵੇਂ ਭੋਗਾਂ ਨੂੰ ਭੋਗਣ ਤੋਂ ਬਾਅਦ ਚਿਤ ਬੈਰਾਗ ਦੇ ਸਹਿਤ ਹੋ ਜਾਂਦਾ ਹੈ, ਨਫਰਤ ਹੋਣ ਲੱਗ ਜਾਂਦੀ ਹੈ, ਜਦੋਂ ਭੋਜਨ ਖਾ ਕੇ ਪੇਟ ਭਰ ਜਾਂਦਾ ਹੈ ਤਾਂ ਫਿਰ ਖਾਣ ਨੂੰ ਚਿਤ ਨਹੀਂ ਕਰਦਾ। ਇਉਂ ਹੀ ਇਹ ਸਾਰੇ ਫਿਕੇ ਰਸ ਹਨ।

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥** *(ਅੰਗ : ੧੩੭੯)*

ਇਕ ਪ੍ਰਮੇਸਰ ਦਾ ਨਾਮ ਹੀ ਮਿਠਿਆਂ ਤੋਂ ਮਿੱਠਾ ਰਸ ਹੈ।

### ਅੰਗ:੧੭੦

## ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ; ਮਿਲਿ ਸਤਿਗੁਰ, ਮੀਠ ਰਸ ਗਾਨੇ ॥੨॥

ਹੇ ਭਾਈ! ਜਿੰਨ੍ਹਾਂ ਨੇ (ਹਰਿ) ਪ੍ਰਮੇਸਰ ਦਾ ਅੰਮ੍ਰਿਤ ਨਾਮ ਰਸ (ਚਾਖਿਆ) ਚੱਖਿਆ, ਧਾਰਿਆ ਹੈ, ਉਹਨਾਂ ਨੇ ਸਤਿਗੁਰੂ ਸਾਹਿਬ ਜੀ ਨਾਲ ਮਿਲ ਕੇ (ਗਾਨੇ) ਗੰਨੇ ਵਰਗੇ ਮਿੱਠੇ ਬ੍ਰਹਮਾਨੰਦ ਰੂਪ ਰਸ ਨੂੰ ਪ੍ਰਾਪਤ ਕੀਤਾ ਹੈ। ਭਾਵ ਉਹ ਪ੍ਰਮੇਸਰ ਦੇ ਨਾਮ ਰਸ ਨੂੰ ਗੰਨੇ ਦੀ ਨਿਆਈਂ ਚੂਪਦੇ ਹਨ। **ਵਾ**: ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ ਵਾਹਿਗੁਰੂ ਜੀ ਦੇ ਮਿਠੇ ਅੰਮ੍ਰਿਤ ਨਾਮ ਨੂੰ (ਗਾਨੇ) ਗਾਉਣਾ ਕੀਤਾ ਹੈ ਉਹਨਾਂ ਨੂੰ ਪ੍ਰਮੇਸਰ ਦੇ ਮਿਲਾਪ ਦਾ ਮਿੱਠਾ ਰਸ ਪ੍ਰਾਪਤ ਹੋਇਆ ਹੈ। ਉਹ ਹਰ ਵਕਤ ਗਾਉਣ ਦੇ ਰਸ ਵਿੱਚ ਹੀ ਜੁੜੇ ਰਹਿੰਦੇ ਹਨ।

## ਜਿਨ ਕਉ, ਗੁਰੁ ਸਤਿਗੁਰੁ ਨਹੀ ਭੇਟਿਆ; ਤੇ ਸਾਕਤ ਮੂੜ ਦਿਵਾਨੇ ॥

ਹੇ ਭਾਈ! ਜਿੰਨ੍ਹਾਂ ਭਾਗਾਂ ਤੋਂ ਹੀਣਿਆਂ ਨੂੰ ਅਜੇ ਤੱਕ (ਗੁਰੁ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਹੀਂ (ਭੇਟਿਆ) ਮਿਲੇ ਹਨ। (ਤੇ) ਉਹ (ਸਾਕਤ) ਸ਼ਕਤੀ ਦੇ ਉਪਾਸ਼ਕ **ਵਾ**: ਕਠੋਰ ਚਿਤ ਵਾਲੇ (ਮੂੜ) ਵਿਹਾਰਾਂ ਵੱਲੋਂ ਮੂਰਖ ਅਤੇ ਪਰਮਾਰਥ ਵੱਲੋਂ (ਦਿਵਾਨੇ) ਕਮਲੇ ਹਨ। ਕਿਉਂਕਿ ਉਹਨਾਂ ਨੂੰ ਵਾਹਿਗੁਰੂ ਜੀ ਦੀ ਕੋਈ ਸੂਝ ਹੀ ਨਹੀਂ ਹੈ।

## ਤਿਨ ਕੇ ਕਰਮਹੀਨ ਧੁਰਿ ਪਾਏ; ਦੇਖਿ ਦੀਪਕੁ ਮੋਹਿ ਪਚਾਨੇ ॥੩॥

(ਤਿਨ) ਉਹਨਾਂ ਭਾਗਾਂ ਤੋ ਹੀਣਿਆ ਪੁਰਖਾਂ ਦੇ ਕਰਤਾਰ ਨੇ (ਧੁਰਿ) ਧੁਰੋਂ ਹੀ (ਕਰਮਹੀਨ) ਮਾੜੇ ਕਰਮ ਪਾਏ ਹਨ।

**ਪ੍ਰਸ਼ਨ :** ਮਹਾਰਾਜ ! ਉਹਨਾਂ ਦੇ ਮਾੜੇ ਕਰਮ ਕਿਉਂ ਪਾਏ ਗਏ ਹਨ?

**ਉੱਤਰ :** ਜਿਵੇਂ ਪਤੰਗਾ ਦੀਵੇ ਦੀ ਲਾਟ ਨੂੰ ਵੇਖ ਕੇ ਮੋਹਿਤ ਹੋ ਜਾਂਦਾ ਹੈ ਅਤੇ ਉਸਦੇ ਮੋਹ ਵਿੱਚ ਹੀ ਸੜ ਜਾਂਦਾ ਹੈ। ਇਹ ਨਹੀਂ ਜਾਣਦਾ ਕਿ ਅੱਗ ਸਾੜ ਦੇਵੇਗੀ। ਤਿਵੇਂ ਹੀ ਮਨਮੁਖ ਪੁਰਸ਼ ਦੀਵੇ ਦੀ ਨਿਆਈਂ ਇਸਤਰੀ ਦੇ ਰੂਪ ਅਤੇ ਧੂੰਏਂ ਦੀ ਨਿਆਈਂ ਕਾਲੇ ਕੇਸਾਂ ਨੂੰ ਵੇਖ ਮੋਹਿਤ ਹੋ ਜਾਂਦੇ ਹਨ ਤੇ ਮੋਹ ਵਿੱਚ ਪੈ ਕੇ ਵਿਸ਼ੇ ਰੂਪ ਅੱਗ ਦੀ ਲਾਟ ਵਿੱਚ ਹੀ ਸੜਦੇ ਰਹਿੰਦੇ ਹਨ। ਇਸ ਲਈ ਪ੍ਰਮੇਸ਼ਰ ਨੇ ਉਨ੍ਹਾਂ ਦੇ ਮਾੜੇ ਕਰਮ ਪਾਏ ਹਨ।

**ਜਿਨ ਕਉ, ਤੁਮ ਦਇਆ ਕਰਿ ਮੇਲਹੁ; ਤੇ ਹਰਿ ਹਰਿ ਸੇਵ ਲਗਾਨੇ ॥**

ਹੇ ਮਹਾਰਾਜ ! (ਜਿਨ) ਜਿੰਨ੍ਹਾਂ (ਕਉ) ਨੂੰ (ਤੁਮ) ਤੁਸੀਂ ਆਪਣੀ (ਦਇਆ) ਦਇਆਲਤਾ (ਕਰਿ) ਕਰਕੇ ਸਤਿਗੁਰੂ ਸਾਹਿਬ ਜੀ ਨਾਲ (ਮੇਲਹੁ) ਮੇਲ ਲੈਂਦੇ ਹੋ (ਤੇ) ਉਹ ਪੁਰਖ (ਹਰਿ) ਹਰੀ (ਹਰਿ) ਪ੍ਰਮੇਸਰ ਜੀ ਤੁਹਾਡੀ (ਸੇਵ) ਸੇਵਾ ਵਿੱਚ (ਲਗਾਨੇ) ਲੱਗ ਗਏ ਹਨ। ਭਾਵ ਭਜਨ ਬੰਦਗੀ ਵਿੱਚ ਜੁੜ ਗਏ ਹਨ।

**ਜਨ ਨਾਨਕ ਹਰਿ ਹਰਿ, ਹਰਿ ਜਪਿ ਪ੍ਰਗਟੇ;**
**ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਮਨ ਕਰਕੇ (ਹਰਿ) ਪ੍ਰਮੇਸਰ ਨੂੰ ਜਪਿਆ ਹੈ। ਬਾਣੀ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਜਪਿਆ ਹੈ ਅਤੇ ਸਰੀਰ ਕਰਕੇ ਭਾਵ ਰੋਮ-ਰੋਮ ਕਰਕੇ (ਹਰਿ) ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ ਉਹਨਾਂ ਦੇ ਅੰਦਰੋਂ ਹੀ ਵਾਹਿਗੁਰੂ ਪ੍ਰਗਟ ਹੋ ਗਏ ਹਨ। **ਵਾ:** ਉਹ ਸਾਰੀ ਦੁਨੀਆਂ ਵਿੱਚ ਪ੍ਰਗਟ ਹੋ ਜਾਂਦੇ ਹਨ। ਫਿਰ ਉਹ ਆਪਣੀ (ਮਤਿ) ਬੁੱਧੀ ਦੇ ਅੰਦਰ (ਗੁਰਮਤਿ) ਗੁਰਾਂ ਦੀ ਸਿੱਖਿਆ ਨੂੰ ਧਾਰਨ ਕਰਨੇ ਕਰਕੇ (ਨਾਮਿ) ਨਾਮੀ ਪ੍ਰਮੇਸਰ ਵਿੱਚ ਹੀ (ਸਮਾਨੇ) ਅਭੇਦ ਹੋ ਗਏ ਹਨ। **ਵਾ:** ਨਾਮ ਜਪ ਕਰਕੇ ਅਕਾਲ ਪੁਰਖ ਵਿਚ ਹੀ ਸਮਾ ਗਏ ਹਨ।

## ਗਉੜੀ ਪੂਰਬੀ ਮਹਲਾ ੪ ॥

**ਮੇਰੇ ਮਨ; ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ, ਕਹੁ ਕਿਥੈ ਹਰਿ ਪਹੁ ਨਸੀਐ ॥**

ਹੇ ਮੇਰੇ ਮਨਾ ! (ਸੋ) ਉਹ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਸਾਰਿਆਂ ਦੀ ਰੱਖਿਆ ਕਰਨ ਵਾਲਾ ਹੈ। **"ਆਦਿ ਮਧਿ ਅੰਤਿ ਪਰਮੇਸਰਿ ਰਖਿਆ ॥"** ਸਾਰਿਆਂ ਦਾ (ਸੁਆਮੀ) ਮਾਲਕ ਹੈ।

**ਅਪਨਾ ਸਿਮਰਨੁ ਦੇ ਪ੍ਰਤਿਪਾਲਿਆ ਓਹੁ ਸਗਲ ਘਟਾ ਕਾ ਮਾਲਕਾ ॥** *(ਅੰਗ: ੧੦੮੪)*

ਅਤੇ ਹਮੇਸ਼ਾਂ ਹੀ (ਨਾਲਿ) ਅੰਗ-ਸੰਗ ਰਹਿਣ ਵਾਲਾ ਹੈ। ਇਸ ਲਈ (ਕਹੁ) ਦੱਸ ਤਾਂ ਸਹੀ ਕਿ ਚੋਰੀਆਂ ਕਰਕੇ, ਮੰਦ ਕਰਮ ਕਰਕੇ (ਹਰਿ) ਪ੍ਰਮੇਸਰ ਦੇ (ਪਹੁ) ਪਾਸੋਂ ਬਚ ਕੇ (ਕਿਥੈ) ਕਿੱਧਰ (ਨਸੀਐ) ਭੱਜ ਜਾਵੇਂਗਾ? ਭਾਵ ਕਿਤੇ ਵੀ ਨਹੀਂ ਭੱਜ ਸਕਦਾ। ਕਿਉਂਕਿ

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** *(ਅੰਗ: ੩੯)*

**ਵਾ:** ਕਾਲ ਤੋਂ ਬਚ ਕੇ ਕਿੱਥੇ ਜਾਉਗੇ? ਭਾਵ ਕਿਤੇ ਵੀ ਨਹੀਂ ਜਾ ਸਕਦੇ।

**ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ; ਹਰਿ ਆਪਿ ਛਡਾਏ ਛੁਟੀਐ ॥੧॥**

ਪਰ ਜੇਕਰ ਉਹ (ਸਾਚਾ) ਸੱਚਾ (ਪ੍ਰਭੁ) ਮਾਲਕ (ਹਰਿ) ਅਕਾਲ ਪੁਰਖ ਵਾਹਿਗੁਰੂ (ਆਪੇ) ਆਪ ਹੀ ਸਾਡੇ ਔਗੁਣਾਂ ਨੂੰ ਬਖਸ਼ ਲਵੇ ਤਾਂ ਬਖਸ਼ੇ ਜਾਂਦੇ ਹਾਂ ਅਤੇ ਜੇ ਉਹ ਪੂਰਨ ਗੁਰਾਂ ਦੀ ਸ਼ਰਨੀ ਪਾ ਕੇ ਆਪ (ਛਡਾਏ)

ਛਡਾ ਲਵੇਂ ਤਾਂ (ਛੁਟੀਐ) ਛੁਟਦੇ ਹਾਂ। ਭਾਵ ਮੁਕਤ ਹੁੰਦੇ ਹਾਂ। **ਵਾ:** ਪ੍ਰਮੇਸਰ ਆਪ ਹੀ ਕਿਰਪਾ ਕਰਕੇ ਸੰਸਾਰ ਦੇ ਬੰਧਨਾਂ ਤੋਂ ਛੁਡਾ ਲੈਣ ਤਾਂ ਹੀ ਛੁਟਕਾਰਾ ਪਾਈਦਾ ਹੈ।

**ਮੇਰੇ ਮਨ; ਜਪਿ ਹਰਿ ਹਰਿ, ਹਰਿ ਮਨ ਜਪੀਐ ॥**

ਹੇ ਮੇਰੇ (ਮਨ) ਪਿਆਰਿਆ ਮਨਾ! ਮਨ ਕਰਕੇ ਵੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਜਪੀਐ) ਜਪਣਾ ਕਰੀਏ, ਬਾਣੀ ਕਰਕੇ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਨੂੰ ਜਪਣਾ ਕਰੀਏ ਤੇ ਸਰੀਰ ਦੁਆਰਾ ਰੋਮ-ਰੋਮ ਕਰਕੇ ਵੀ ਹਰੀ ਪ੍ਰਮੇਸਰ ਦੇ ਜਾਪ ਨੂੰ ਜਪਣਾ ਕਰੀਏ। **ਵਾ:** ਜੋ ਮਨ ਬਾਣੀ ਸਰੀਰ ਕਰਕੇ (ਹਰਿ) ਹਰੇਕ ਦੇ ਸੰਸਿਆਂ ਦਾ (ਹਰਿ) ਹਾਰਕ (ਹਰਿ) ਅਕਾਲ ਪੁਰਖ ਵਾਹਿਗੁਰੂ ਹੈ ਉਸ ਨੂੰ ਜਪਣਾ ਭਾਵ ਧਿਆਉਣਾ ਕਰੀਏ।

**ਨੋਟ :** ਏਥੇ ਮਨ ਦਾ ਅਰਥ ਪਿਆਰਾ ਵੀ ਹੈ ਅਤੇ ਮਨ ਕਰਕੇ ਜਪਣਾ ਵੀ ਹੈ।

**ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ;**
**ਗੁਰ ਸਤਿਗੁਰ ਪੀਛੈ, ਛੁਟੀਐ ॥੧॥ ਰਹਾਉ ॥**

ਹੇ ਮੇਰੇ ਪਿਆਰੇ ਮਨਾ! ਸਤਿਗੁਰਾਂ ਦੀ (ਸਰਣਾਈ) ਸ਼ਰਨ ਵਿੱਚ (ਭਜਿ) ਦੌੜ ਕੇ (ਪਉ) ਪੈਣਾ ਕਰ। **ਵਾ:** ਜਿਵੇਂ ਕੋਈ ਆਦਮੀ ਲੱਗੀ ਹੋਈ ਅੱਗ ਤੋਂ ਡਰਦਾ ਹੋਇਆ ਭੱਜ ਪੈਂਦਾ ਹੈ, ਚੋਰਾਂ ਦੀ ਠੱਗੀ ਤੋਂ ਬਚਣ ਲਈ ਭੱਜ ਪੈਂਦਾ ਹੈ ਉਸੇ ਪ੍ਰਕਾਰ ਤੂੰ ਵੀ ਕਾਮ ਕ੍ਰੋਧ ਆਦਿਕ ਠੱਗਾਂ ਦੀ ਠੱਗੀ ਤੋਂ ਬਚਣ ਲਈ ਸਤਿਗੁਰਾਂ ਦੀ ਸ਼ਰਨ ਵਿੱਚ ਭੱਜ ਕੇ ਪੈਣਾ ਕਰ ਕਿਉਂਕਿ (ਗੁਰ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਪੀਛੈ) ਪਿੱਛੇ ਭਾਵ ਸ਼ਰਨ ਵਿੱਚ ਪੈ ਕੇ ਤੂੰ (ਛੁਟੀਐ) ਛੁੱਟ ਜਾਵੇਂਗਾ, ਮੁਕਤ ਹੋ ਜਾਵੇਂਗਾ।

**ਮੇਰੇ ਮਨ, ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ; ਜਿਤੁ ਸੇਵਿਐ ਨਿਜ ਘਰਿ ਵਸੀਐ ॥**

ਹੇ ਮੇਰੇ ਪਿਆਰੇ ਮਨਾ! (ਸੋ) ਉਹ (ਸ੍ਰਬ) ਸਾਰਿਆਂ (ਸੁਖਦਾਤਾ) ਸੁੱਖਾਂ ਦੇ ਦਾਤੇ (ਪ੍ਰਭ) ਪ੍ਰਮੇਸਰ ਨੂੰ (ਸੇਵਹੁ) ਸਿਮਰਨਾਂ ਕਰ (ਜਿਤੁ) ਜਿਸ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸੇਵਿਐ) ਸਿਮਰਨ ਭਜਨ ਕਰਨੇ ਕਰਕੇ (ਨਿਜ) ਆਪਣੇ ਸਰੂਪ ਰੂਪ **ਵਾ:** ਸਚਖੰਡ ਰੂਪ ਘਰ ਵਿੱਚ (ਵਸੀਐ) ਵਸੀਦਾ ਹੈ।

**ਗੁਰਮੁਖਿ ਜਾਇ ਲਹਹੁ ਘਰੁ ਅਪਨਾ; ਘਸਿ ਚੰਦਨੁ, ਹਰਿ ਜਸੁ ਘਸੀਐ ॥੨॥**

ਹੇ ਮੇਰੇ ਪਿਆਰੇ ਮਨਾ! ਗੁਰਮੁਖਾਂ ਦੀ ਸੰਗਤ ਵਿੱਚ (ਜਾਇ) ਜਾ ਕੇ ਆਪਣੇ ਸਰੂਪ **ਵਾ:** ਤੁਰੀਆ ਪਦ **ਵਾ:** ਸਚਖੰਡ ਰੂਪ ਘਰ ਨੂੰ (ਲਹਹੁ) ਲੈਣਾ ਕਰੋ ਅਤੇ ਚੰਦਨ ਤੇ ਕੇਸਰ ਨੂੰ (ਘਸਿ) ਘਸਾਉਣ ਦੀ ਨਿਆਈਂ ਆਪਣੀ ਰਸਨਾ ਨਾਲ (ਹਰਿ) ਪ੍ਰਮੇਸਰ ਦੇ ਕੀਰਤਨ ਨੂੰ (ਘਸੀਐ) ਘਸਾਉਣਾ ਕਰੋ। ਭਾਵ ਬਾਰ-ਬਾਰ ਅਭਿਆਸ ਕਰਨਾ ਕਰੋ। ਫਿਰ ਜਿਸ ਪ੍ਰਕਾਰ ਚੰਦਨ ਤੇ ਕੇਸਰ ਨੂੰ ਆਪਸ ਵਿੱਚ ਮਿਲਾ ਕੇ ਘਸਾਉਣ ਨਾਲ ਦੋਵਾਂ ਦੀ ਏਕਤਾ ਹੋ ਜਾਂਦੀ ਹੈ। ਉਸੇ ਪ੍ਰਕਾਰ ਹੀ ਜਦੋਂ ਅਸੀਂ ਵਾਹਿਗੁਰੂ ਜੀ ਦੇ ਨਾਮ ਰੂਪ ਚੰਦਨ ਵਿੱਚ ਪ੍ਰੇਮ ਰੂਪ ਕੇਸਰ ਮਿਲਾ ਕੇ ਹਰੀ ਦ੍ਰੇ ਕੀਰਤਨ ਦਾ ਅਭਿਆਸ ਕਰਨ ਰੂਪ ਘਸਾਉਣਾ ਕਰਾਂਗੇ ਤਾਂ ਕੇਸਰ ਦੀ ਨਿਆਈਂ ਤ੍ਵੰ ਪਦ ਦੇ ਲਖ ਅਰਥ ਕੂਟਸਥ ਅਤੇ ਤਤ ਪਦ ਦੇ ਲਖ ਅਰਥ ਚੇਤਨ ਬ੍ਰਹਮ ਦੀ ਏਕਤਾ ਹੋ ਜਾਵੇਗੀ।

## ਮੇਰੇ ਮਨ, ਹਰਿ ਹਰਿ ਹਰਿ ਹਰਿ, ਹਰਿ ਜਸੁ ਊਤਮੁ; ਲੈ ਲਾਹਾ ਹਰਿ, ਮਨਿ ਹਸੀਐ ॥

ਹੇ ਮੇਰੇ ਮਨਾ ! ਜੋ (ਹਰਿ) ਹਰੇਕ ਦੇ ਮਨ ਬਾਣੀ ਸਰੀਰ ਦੇ ਪਾਪਾਂ ਨੂੰ (ਹਰਿ) ਹਰਨ ਵਾਲਾ (ਹਰਿ) ਹਰੀ (ਹਰਿ) ਅਕਾਲ ਪੁਰਖ ਹੈ ਉਸ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਊਤਮੁ) ਉੱਤਮ ਜਸ ਨੂੰ ਉਚਾਰਨਾ ਕਰੋ।

**ਅਥਵਾ :** ਜਿਸ ਵਾਹਿਗੁਰੂ ਜੀ ਦਾ ਜਸ ਸਤਜੁਗ ਵਿੱਚ ਵੀ ਉੱਤਮ ਸੀ, ਤ੍ਰੇਤੇ ਵਿੱਚ ਵੀ ਉੱਤਮ ਸੀ, ਦੁਆਪਰ ਵਿਚ ਵੀ ਉੱਤਮ ਸੀ ਅਤੇ ਹੁਣ ਕਲਜੁਗ ਵਿੱਚ ਵੀ ਹੋਰਨਾ ਕਰਮਾਂ ਧਰਮਾਂ ਨਾਲੋਂ ਹਰੀ ਦਾ ਜਸ ਹੀ ਉੱਤਮ ਹੈ। ਉਸ (ਹਰਿ) ਪ੍ਰਮੇਸਰ ਦੇ ਨਾਮ ਦਾ ਲਾਹਾ ਲੈ ਕੇ ਮਨ ਵਿੱਚ (ਹਸੀਐ) ਪ੍ਰਸੰਨ ਹੋਈਐ।

## ਹਰਿ ਹਰਿ ਆਪਿ ਦਇਆ ਕਰਿ ਦੇਵੈ; ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥

ਹੇ ਮੇਰੇ ਮਨਾ ! ਜੇਕਰ (ਹਰਿ) ਹਰੀ (ਹਰਿ) ਪ੍ਰਮੇਸਰ ਆਪ ਗੁਰਾਂ ਦੁਆਰਾ ਦਇਆਲਤਾ ਕਰਕੇ ਬਖਸ਼ ਦਿੰਦਾ ਹੈ ਤਾਂ ਫਿਰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਅੰਮ੍ਰਿਤ ਰਸ ਨੂੰ (ਚਖੀਐ) ਧਾਰਨ ਕਰ ਲਈਦਾ ਹੈ।

## ਮੇਰੇ ਮਨ, ਨਾਮ ਬਿਨਾ ਜੋ ਦੂਜੈ ਲਾਗੇ; ਤੇ ਸਾਕਤ ਨਰ ਜਮਿ ਘੁਟੀਐ ॥

ਹੇ ਮੇਰੇ ਪਿਆਰੇ ਮਨਾ ! (ਜੋ) ਜਿਹੜੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਤੋਂ ਬਿਨਾਂ (ਦੂਜੈ) ਦੂਜੇ ਪਾਸੇ ਵਿਕਾਰਾਂ ਵਿੱਚ (ਲਾਗੇ) ਲੱਗ ਗਏ ਹਨ **ਵਾ:** ਦ੍ਵੈਤ ਵਿੱਚ ਲੱਗ ਗਏ ਹਨ (ਤੇ) ਉਹਨਾਂ (ਸਾਕਤ) ਸ਼ਕਤੀ ਦੇ ਉਪਾਸ਼ਕ **ਵਾ:** ਕਠੋਰ ਚਿਤ ਵਾਲੇ (ਨਰ) ਮਨੁੱਖਾਂ ਨੂੰ (ਜਮ) ਜਮਦੂਤ ਗਲ ਤੋਂ ਫੜ ਕੇ ਇਵੇਂ (ਘੁਟੀਐ) ਘੁੱਟ ਦਿੰਦਾ ਹੈ ਜਿਵੇਂ ਬਗਲਾ ਮੱਛੀ ਨੂੰ ਘੁੱਟਦਾ ਹੈ। **ਵਾ:** ਉਹਨਾਂ ਸਾਕਤ ਪੁਰਸ਼ਾਂ ਦੇ ਗਲ ਵਿੱਚ ਜਮ ਮੌਤ ਦੀ ਫਾਹੀ ਪਾ ਪਾ ਕੇ ਘੁੱਟਦਾ ਹੈ। ਇਸ ਪ੍ਰਕਾਰ ਉਹ ਜਮਾਂ ਦੇ ਘੁੱਟੇ ਹੋਏ ਨਾਸ਼ ਹੁੰਦੇ ਹਨ।

**ਪ੍ਰਸ਼ਨ :** ਚੋਰ ਕੌਣ ਹੁੰਦੇ ਹਨ?

## ਤੇ ਸਾਕਤ ਚੋਰ, ਜਿਨਾ ਨਾਮੁ ਵਿਸਾਰਿਆ; ਮਨ ਤਿਨ ਕੈ ਨਿਕਟਿ ਨ ਭਿਟੀਐ ॥੪॥

**ਉੱਤਰ :** ਹੇ ਮੇਰੇ ਪਿਆਰੇ ਮਨ ! (ਤੇ) ਉਹ (ਸਾਕਤ) ਸ਼ਕਤੀ ਦੇ ਉਪਾਸ਼ਕ **ਵਾ:** ਕਠੋਰ ਚਿਤ ਵਾਲੇ ਪੁਰਸ਼ *ਚੋਰ ਹਨ।

---

* **ਚੋਰ :** ੧. ਮਨ ਦੇ ਚੋਰ, ੨. ਬਾਣੀ ਦੇ ਚੋਰ, ੩. ਸਰੀਰ ਦੇ ਚੋਰ।

੧. **ਮਨ ਦੇ ਚੋਰ :** ਮਨ ਦੇ ਚੋਰ ਉਹ ਹੁੰਦੇ ਹਨ ਜੋ ਆਪਣੇ ਔਗੁਣਾਂ ਨੂੰ ਆਪਣੇ ਅੰਦਰ ਹੀ ਛੁਪਾ ਕੇ ਰੱਖਦੇ ਹਨ। ਜਿਵੇਂ ਜਦੋਂ ਪੰਜ ਪਿਆਰੇ ਸਹਿਬਾਨ ਅੰਮ੍ਰਿਤ ਦਾ ਬਾਟਾ ਤਿਆਰ ਕਰਦੇ ਹਨ ਤਾਂ ਪਹਿਲਾਂ ਪੁੱਛਦੇ ਹਨ ਕਿ ਭਾਈ ਕੋਈ ਬਜਰ ਕੁਰਹਿਤ ਤਾਂ ਨਹੀਂ ਕੀਤੀ ਤਾਂ ਜਿਹੜਾ ਝੂਠ ਬੋਲ ਕੇ ਕਹਿ ਦਿੰਦਾ ਹੈ ਕਿ ਜੀ ਨਹੀਂ ਕੀਤੀ ਉਹ ਮਨ ਦਾ ਚੋਰ ਹੈ।

੨. **ਬਾਣੀ ਦੇ ਚੋਰ :** ਬਾਣੀ ਦੇ ਚੋਰ ਉਹਨਾਂ ਨੂੰ ਕਿਹਾ ਜਾਂਦਾ ਹੈ ਜੋ ਪ੍ਰਤੱਖ ਝੂਠ ਬੋਲਦੇ ਹਨ, ਪਰਾਈ ਨਿੰਦਿਆ ਕਰਦੇ ਹਨ।

੩. **ਸਰੀਰ ਦੇ ਚੋਰ :** ਇਹ ਉਹ ਚੋਰ ਹੁੰਦੇ ਹਨ ਜੋ ਪ੍ਰਤੱਖ ਧਨ ਚਰਾਉਂਦੇ ਹਨ। ਇਸੇ ਪ੍ਰਕਾਰ ਗੁਰਬਾਣੀ ਵਿੱਚ ਇੱਕ ਹੋਰ ਚੋਰ ਦਾ ਜਿਕਰ ਕੀਤਾ ਗਿਆ ਹੈ। ਗੁਰਬਾਣੀ ਅਨੁਸਾਰ ਉਹ ਪੁਰਖ ਚੋਰ ਹੈ ਜੋ ਪ੍ਰਮੇਸਰ ਦਾ ਨਾਮ ਨਹੀਂ ਜਪਦਾ। **ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟਿ ਪੰਚਾਸਾ ॥ (ਅੰਗ : ੧੩੨੮)** ਵਿਦਵਾਨਾਂ ਅਨੁਸਾਰ ਇੱਕ ਹੋਰ ਚੋਰ ਹੁੰਦੇ ਹਨ ਜੋ ਕਿਸੇ ਦੀ ਲਿਖੀ ਹੋਈ ਲਿਖਤ ਨੂੰ ਚੋਰੀ ਕਰਦੇ ਹਨ। ਉਹਨਾਂ ਨੂੰ ਚੋਰ ਕਵੀ ਕਿਹਾ ਜਾਂਦਾ ਹੈ।

"ਏਕ ਕਵੀ ਹੈ ਭਾਰਜਾ ਏਕ ਕਵੀ ਹੈ ਪੂਤ ਏਕ ਕਵੀ ਹੈ ਮਿਤ੍ਰ ਵਤ ਏਕ ਕਵੀ ਅਵਧੂਤ।
ਕੌਣ ਕਵੀ ਹੈ ਭਾਰਜਾ ਕੌਣ ਕਵੀ ਹੈ ਪੂਤ ਕੌਣ ਕਵੀ ਹੈ ਮਿਤ੍ਰ ਵਤ ਕੌਣ ਕਵੀ ਅਵਧੂਤ।
ਕਾਵਿ ਚੁਰਾਏ ਭਾਰਜਾ ਅਰਥ ਚੁਰਾਏ ਪੂਤ ਦ੍ਰਿਸ਼ਟਾਂਤ ਚੁਰਾਏ ਮਿਤ੍ਰ ਵਤ ਸੁਤੇ ਰਚੇ ਅਵਧੂਤ।"

ਜਿੰਨ੍ਹਾਂ ਨੇ ਪ੍ਰਮੇਸਰ ਦੇ ਨਾਮ ਨੂੰ (ਵਿਸਾਰਿਆ) ਭੁਲਾ ਦਿੱਤਾ ਹੈ। ਇਸ ਲਈ (ਤਿਨ) ਉਹਨਾਂ ਪੁਰਸ਼ਾਂ ਦੇ ਪਾਸ ਵੀ ਨਹੀਂ (ਭਿਟੀਐ) ਮਿਲਣਾ ਚਾਹੀਦਾ। ਕਿਉਂਕਿ ਉਹਨਾਂ ਦੀ ਸੰਗਤ ਕਰਨ ਨਾਲ ਸਾਡਾ ਜੀਵਨ ਵੀ ਖਰਾਬ ਹੋ ਜਾਂਦਾ ਹੈ।

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥** *(ਅੰਗ : ੧੩੭੧)*

## ਮੇਰੇ ਮਨ, ਸੇਵਹੁ ਅਲਖ ਨਿਰੰਜਨ ਨਰਹਰਿ; ਜਿਤੁ ਸੇਵਿਐ ਲੇਖਾ ਛੁਟੀਐ ॥

ਹੇ ਮੇਰੇ ਪਿਆਰੇ ਮਨਾਂ ! ਉਸ (ਅਲਖ) ਲਖਣ ਤੋਂ ਰਹਿਤ (ਨਿਰੰਜਨ) ਸ਼ੁੱਧ ਸਰੂਪ (ਨਰਹਰਿ) ਨਰਾਂ ਨੂੰ ਹਰੇ ਭਰੇ ਕਰਨ ਵਾਲੇ **ਵਾ:** ਆਪਣੇ ਹੁਕਮ ਵਿੱਚ ਨਰਸਿੰਘ ਆਦਿਕ ਰੂਪਾਂ ਨੂੰ ਭੇਜਣ ਵਾਲੇ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਸੇਵਹੁ) ਸਿਮਰਨਾ ਕਰੋ। (ਜਿਤੁ) ਜਿਸ ਵਾਹਿਗੁਰੂ ਜੀ ਦਾ (ਸੇਵਿਐ) ਸਿਮਰਨ ਭਜਨ ਕਰਨੇ ਕਰਕੇ ਤੂੰ ਜੰਮਣ-ਮਰਨ ਦੇ (ਲੇਖਾ) ਹਿਸਾਬ-ਕਿਤਾਬ ਤੋਂ ਵੀ (ਛੁਟੀਐ) ਛੁੱਟ ਜਾਵੇਂਗਾ।

**ਅਪੁਨੈ ਠਾਕੁਰਿ ਜੋ ਪਹਿਰਾਇਆ ॥ ਬਹੁਰਿ ਨ ਲੇਖਾ ਪੁਛਿ ਬੁਲਾਇਆ ॥** *(ਅੰਗ: ੧੦੨)*
**ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥** *(ਅੰਗ: ੧੬੫)*

## ਜਨ ਨਾਨਕ, ਹਰਿ ਪ੍ਰਭਿ ਪੂਰੇ ਕੀਏ;
## ਖਿਨੁ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਜਨ (ਹਰਿ) ਹਰੀ (ਪ੍ਰਭਿ) ਪ੍ਰਭੂ ਨੇ (ਪੂਰੇ) ਪੂਰਨ ਗਿਆਨ ਦੇ ਕੇ, ਪੂਰਨ ਬਖਸ਼ਿਸ ਕਰਕੇ (ਪੂਰੇ) ਪੂਰਨ (ਕੀਏ) ਕਰ ਦਿੱਤੇ ਹਨ। ਉਹ ਪੁਰਖ *(ਤੋਲੁ)ਤੋਲੇ ਵਿੱਚੋਂ **ਮਾਸਾ, ਮਾਸੇ ਵਿੱਚੋਂ ***ਰੱਤੀ ਅਤੇ ਰੱਤੀ ਵਿੱਚੋਂ ****ਖਿਨ ਜਿੰਨ੍ਹਾਂ ਕਾਲ ਵੀ (ਘਟੀਐ) ਘਟਦੇ ਨਹੀਂ ਹਨ ਭਾਵ ਪੂਰਨ ਰਹਿੰਦੇ ਹਨ। **ਵਾ:** ਜਿੰਨ੍ਹਾਂ ਨੂੰ ਪ੍ਰਮੇਸਰ ਦਾ ਪੂਰਨ (ਤੋਲੁ) ਵਿਚਾਰ ਪ੍ਰਾਪਤ ਹੋਇਆ ਹੈ। ਉਨ੍ਹਾਂ ਨੇ (ਮਾਸਾ) ਮਸਰੂ ਭਾਵ ਇੰਦ੍ਰੀਆਂ ਨੂੰ ਦਮਨ ਕੀਤਾ ਹੈ ਜਿਸ ਕਰਕੇ ਉਹਨਾਂ ਦਾ ਸਰੂਪ ਦਾ ਵਿਚਾਰ ਮਾਸੇ ਵਿਚੋਂ ਖਿਨ ਮਾਤਰ ਵੀ ਘਟਦਾ ਨਹੀਂ ਹੈ। **ਵਾ:** ਜਿੰਨ੍ਹਾਂ ਨੂੰ ਪਰਮੇਸਰ ਦਾ (ਤੋਲੁ) ਵੀਚਾਰ ਪ੍ਰਾਪਤ ਹੋਇਆ ਹੈ। ਉਹ (ਮਾਸਾ) ਮਸਰੂ ਭਾਵ ਇੰਦ੍ਰੀਆਂ ਦੇ ਵਿਸ਼ਿਆ ਵਿਚ ਖੀਨ ਹੋ ਕੇ ਘਟਦੇ ਨਹੀਂ ਹਨ।

## ਗਉੜੀ ਪੂਰਬੀ ਮਹਲਾ ੪ ॥

## ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ; ਮੇਰਾ ਜੀਉ ਪਿੰਡੁ ਸਭ ਤੇਰੀ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਹਮਰੇ) ਸਾਡੇ ਪ੍ਰਾਣਾਂ ਦਾ (ਗਤਿ) ਚੱਲਣਾ ਵੀ (ਤੁਮਰੈ) ਤੁਹਾਡੇ ਵਸ ਵਿਚ ਹੀ ਹੈ। ਭਾਵ ਸਾਡੇ ਪ੍ਰਾਣ ਤਾਂ ਤੁਹਾਡੇ ਨਾਮ ਦੇ ਆਸਰੇ ਹੀ ਚਲਦੇ ਹਨ। ਜੇ ਤੁਸੀਂ ਨਾਮ ਜਪਾਉਂਦੇ ਰਹੋਗੇ ਤਾਂ ਜਿਉਂਦੇ ਰਹਾਂਗੇ ਨਹੀਂ ਤਾਂ ਸਾਡਾ ਜਿਉਂਦਿਆਂ ਹੀ ਮਰਨਾ ਹੋ ਜਾਂਦਾ ਹੈ। **"ਆਖਾ**

---

* **ਤੋਲੁ** : ਬਾਰਾਂ ਮਾਸਿਆਂ ਦਾ ਇੱਕ ਤੋਲ ਹੁੰਦਾ ਹੈ।

** **ਮਾਸਾ** : ਤੋਲੇ ਦਾ ਬਾਰਵਾਂ ਹਿੱਸਾ ਤੇ ਅੱਠ ਰੱਤੀਆਂ ਦਾ ਇੱਕ ਮਾਸਾ ਹੁੰਦਾ ਹੈ।

***ਰੱਤੀ : ਚੌਲਾਂ ਦੇ ਅੱਠਾਂ ਦਾਨਿਆਂ ਦੀ ਇੱਕ ਰੱਤੀ ਹੁੰਦੀ ਹੈ।

****ਖਿਨ : ਅੱਖਾਂ ਦੇ ਪਲਕਾਰੇ ਜਿੰਨ੍ਹਾਂ ਸਮਾਂ ਖਿਨ ਹੁੰਦਾ ਹੈ।

**ਜੀਵਾ ਵਿਸਰੈ ਮਰਿ ਜਾਉ ॥"** ਅਤੇ (ਮੇਰਾ) ਸਾਡਾ (ਜੀਉ) ਸੂਖਮ ਸਰੀਰ ਤੇ (ਪਿੰਡੁ) ਸਥੂਲ ਸਰੀਰ ਸਭ (ਤੇਰੀ) ਤੁਹਾਡੀ ਦਿੱਤੀ ਹੋਈ ਬਖਸ਼ਿਸ਼ ਹੈ **ਵਾ:** ਸਾਡੇ (ਪਿੰਡੁ) ਸਰੀਰ (ਤੇਰੀ) ਤੁਹਾਡੀ (ਜੀਉ) ਚੇਤਨ ਸੱਤਾ ਕਰਕੇ ਹੀ ਖੜ੍ਹੇ ਹਨ। ਭਾਵ ਜੇਕਰ ਤੇਰੀ ਚੇਤਨ ਸੱਤਾ ਨਾ ਹੋਵੇ ਤਾਂ ਇਹ ਥੱਲੇ ਹੀ ਡਿੱਗ ਪੈਂਦੇ ਹਨ, ਜੜ੍ਹ ਹੋ ਜਾਂਦੇ ਹਨ।

## ਦਇਆ ਕਰਹੁ, ਹਰਿ ਦਰਸੁ ਦਿਖਾਵਹੁ; ਮੇਰੈ ਮਨਿ ਤਨਿ ਲੋਚ ਘਣੇਰੀ ॥੧॥

ਹੇ (ਹਰਿ) ਪ੍ਰਮੇਸਰ ਜੀ ! ਸਾਡੇ ਉੱਤੇ (ਦਇਆ) ਦਿਆਲਤਾ ਕਰਕੇ ਆਪ ਦੇ ਪਵਿੱਤਰ (ਦਰਸੁ) ਦਰਸ਼ਨ (ਦਿਖਾਵਹੁ) ਦਿਖਾਉਣਾ ਕਰੋ। ਕਿਉਂਕਿ (ਮੇਰੈ) ਸਾਡੇ ਮਨ ਵਿਚ ਵੀ ਅਤੇ ਤਨ ਵਿੱਚ ਵੀ ਤੁਹਾਡੇ ਦਰਸ਼ਨਾਂ ਦੀ (ਘਣੇਰੀ) ਬਹੁਤੀ (ਲੋਚ) ਇੱਛਾ ਲੱਗੀ ਹੋਈ ਹੈ।

**ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥** *(ਅੰਗ: ੧੩੫)*

## ਰਾਮ, ਮੇਰੈ ਮਨਿ ਤਨਿ; ਲੋਚ ਮਿਲਣ ਹਰਿ ਕੇਰੀ ॥

ਹੇ (ਰਾਮ) ਪ੍ਰਮੇਸਰ ਦੇ ਪਿਆਰਿਓ ! **ਵਾ:** ਹੇ (ਰਾਮ) ਭਾਈ ! (ਮੇਰੈ) ਸਾਡੇ ਮਨ ਵਿਚ ਵੀ ਤੇ ਤਨ ਵਿੱਚ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਮਿਲਣ (ਕੇਰੀ) ਦੀ ਬਹੁਤੀ (ਲੋਚ) ਇੱਛਾ ਲੱਗੀ ਹੋਈ ਹੈ।

**ਮੇਰੈ ਮਨਿ ਤਨਿ ਲੋਚਾ ਗੁਰਮੁਖੇ ਰਾਮ ਰਾਜਿਆ ਹਰਿ ਸਰਧਾ ਸੇਜ ਵਿਛਾਈ ॥** *(ਅੰਗ: ੭੭੭)*

## ਗੁਰ ਕ੍ਰਿਪਾਲਿ, ਕ੍ਰਿਪਾ ਕਿੰਚਤ ਗੁਰਿ ਕੀਨੀ;
## ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ ਰਹਾਉ ॥

ਹੇ ਭਾਈ ! ਜਦੋਂ (ਕ੍ਰਿਪਾਲਿ) ਕਿਰਪਾ ਦੇ ਘਰ (ਗੁਰਿ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ (ਕਿੰਚਤ) ਥੋੜੇ ਮਾਤਰ ਹੀ (ਕ੍ਰਿਪਾ) ਕਿਰਪਾ ਦ੍ਰਿਸ਼ਟੀ ਕਰ ਦਿੱਤੀ ਤਾਂ ਉਹ (ਪ੍ਰਭੁ) ਮਾਲਕ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਮੇਰੀ) ਸਾਡੀ ਪ੍ਰੀਤੀ ਨੂੰ ਜਾਣ ਕੇ ਆ ਕੇ ਮਿਲ ਪਿਆ। **ਵਾ:** ਜਿਹੜਾ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਸਾਡਾ ਜਨਮਾਂ ਜਨਮਾਂਤਰਾਂ ਦਾ (ਮੇਰੀ) ਮੇਲੀ ਸੀ। **ਵਾ:** ਮਾਤਾ ਦੇ ਗਰਭ ਦਾ ਮੇਲੀ ਸੀ, ਉਹ ਆ ਕੇ ਸਾਨੂੰ ਮਿਲ ਪਿਆ ਹੈ।

## ਜੋ ਹਮਰੈ ਮਨਿ ਚਿਤਿ ਹੈ ਸੁਆਮੀ; ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥

ਹੇ ਸਾਰਿਆਂ ਦੇ (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ! ਜੋ (ਹਮਰੈ) ਸਾਡੇ ਮਨ ਦੀ (ਚਿਤਿ) ਚਿਤਵਨੀ ਵਿੱਚ ਵਿਚਾਰ ਹੈ (ਮੇਰੀ) ਸਾਡੀ (ਸਾ) ਉਸ (ਬਿਧਿ) ਹਾਲਤ ਨੂੰ (ਹਰਿ) ਵਾਹਿਗੁਰੂ ਜੀ (ਤੁਮ) ਤੁਸੀਂ ਆਪ ਹੀ (ਜਾਨਹੁ) ਜਾਣਦੇ ਹੋ। ਭਾਵ ਤੁਸੀਂ ਸਾਰੇ ਜਨਮਾਂ ਜਨਮਾਂਤਰਾਂ ਦੇ ਮੇਲੀ ਹੋ। ਇਸ ਲਈ ਕੇਵਲ ਤੁਸੀਂ ਹੀ ਸਾਡੀ ਹਾਲਤ ਨੂੰ ਸਮਝ ਸਕਦੇ ਹੋ ਕਿ ਅਸੀਂ ਖਿਨ ਮਾਤਰ ਵੀ ਆਪ ਜੀ ਤੋਂ ਬਿਨਾਂ ਜਿਉਂਦੇ ਨਹੀਂ ਰਹਿ ਸਕਦੇ।

## ਅਨਦਿਨੁ ਨਾਮੁ ਜਪੀ, ਸੁਖੁ ਪਾਈ; ਨਿਤ ਜੀਵਾ ਆਸ ਹਰਿ ਤੇਰੀ ॥੨॥

ਹੇ ਮਹਾਰਾਜ ! ਜੇਕਰ ਆਪ ਜੀ ਦੇ ਨਾਮ ਨੂੰ (ਅਨਦਿਨੁ) ਰਾਤ-ਦਿਨੇ (ਜਪੀ) ਜਪਦੇ ਰਹੀਏ ਤਾਂ ਹੀ ਸੁਖ (ਪਾਈ) ਪ੍ਰਾਪਤ ਕਰਦੇ ਹਾਂ ਕਿਉਂਕਿ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ! ਅਸੀਂ ਤਾਂ (ਨਿਤ) ਨਿਤਾਪ੍ਰਤੀ ਹੀ (ਤੇਰੀ) ਤੁਹਾਡੇ ਦਰਸ਼ਨਾਂ ਦੀ ਆਸ ਵਿੱਚ ਲੱਗੇ ਹੋਏ ਜਿਉਂਦੇ ਹਾਂ ਅਤੇ

**ਗੁਰਿ ਸਤਿਗੁਰਿ ਦਾਤੈ, ਪੰਥੁ ਬਤਾਇਆ; ਹਰਿ ਮਿਲਿਆ ਆਇ ਪ੍ਰਭੁ ਮੇਰੀ ॥**

ਸਾਰਿਆਂ ਨੂੰ (ਦਾਤੈ) ਦਾਤਾਂ ਦੇਣ ਵਾਲੇ (ਗੁਰਿ) ਚੇਤਨ ਸਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਜਿਹੜਾ ਸਾਨੂੰ ਆਪ ਜੀ ਦੀ ਭਾਉ ਭਗਤੀ ਦਾ (ਪੰਥੁ) ਰਸਤਾ ਬਤਾਇਆ ਹੈ ਉਸ ਰਸਤੇ ਉੱਪਰ ਚਲਿਆ, ਹੇ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਤੂੰ (ਮੇਰੀ) ਸਾਡੀ ਪ੍ਰੀਤੀ ਜਾਣ ਕਰਕੇ (ਆਇ) ਆ ਕੇ ਸਾਨੂੰ (ਮਿਲਿਆ) ਮਿਲ ਪਿਆ ਹੈਂ।

**ਅਨਦਿਨੁ ਅਨਦੁ ਭਇਆ ਵਡਭਾਗੀ; ਸਭ ਆਸ ਪੁਜੀ, ਜਨ ਕੇਰੀ ॥੩॥**

ਹੇ ਪ੍ਰਮੇਸਰ ! ਸਾਨੂੰ (ਵਡਭਾਗੀ) ਵਡਿਆਂ ਭਾਗਾਂ ਕਰਕੇ (ਅਨਦਿਨੁ) ਰਾਤ-ਦਿਨੇ (ਅਨਦੁ) ਆਨੰਦ ਪ੍ਰਾਪਤ (ਭਇਆ) ਹੋਇਆ ਹੈ, **ਵਾ:** ਸਾਡੀ (ਵਡਭਾਗੀ) ਵਡਿਆਈ ਤੇ ਦ੍ਵੈਤ ਦੀ ਇੱਛਾ ਵੀ ਭੱਜ ਗਈ ਹੈ ਅਤੇ ਸਾਡੇ ਜਨਾਂ (ਕੇਰੀ) ਦੀ (ਸਭ) ਸਾਰੀ ਆਸਾ (ਪੁਜੀ) ਪੂਰੀ ਹੋ ਗਈ ਹੈ।

**ਜਗੰਨਾਥ ਜਗਦੀਸੁਰ ਕਰਤੇ; ਸਭ ਵਸਗਤਿ ਹੈ ਹਰਿ ਕੇਰੀ ॥**

ਹੇ ਮਹਾਰਾਜ ! ਤੁਸੀਂ ਪਿੱਛੇ ਭੂਤਕਾਲ ਵਿੱਚ ਵੀ ਸਾਰੇ (ਜਗੰਨਾਥ) ਜਗਤ ਦੇ ਮਾਲਕ ਸੀ, ਹੁਣ ਵੀ (ਜਗਦੀਸੁਰ) ਜਗਤ ਦੇ ਈਸਰ ਹੋ ਅਤੇ ਅੱਗੇ ਵੀ (ਕਰਤੇ) ਕਰਤਾ ਪੁਰਖ ਵਾਹਿਗੁਰੂ ਤੁਸੀਂ ਆਪ ਹੀ ਹੋਵੋਗੇ। ਹੇ (ਹਰਿ) ਪ੍ਰਮੇਸਰ ਜੀ ! (ਸਭ) ਸਾਰਿਆਂ (ਕੇਰੀ) ਦੀ (ਵਸ+ਗਤਿ) ਗਤੀ, ਚਾਲ ਮਰਿਯਾਦਾ ਆਪ ਜੀ ਦੇ ਵਸ ਵਿੱਚ ਹੀ ਹੈ।

**ਜਨ ਨਾਨਕ ਸਰਣਾਗਤਿ ਆਏ; ਹਰਿ ਰਾਖਹੁ ਪੈਜ ਜਨ ਕੇਰੀ ॥੪॥੬॥੨੦॥੫੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ਜੀ ! ਅਸੀਂ ਜਨ ਆਪ ਜੀ ਦੀ (ਸਰਣਾਗਤਿ) ਸਰਣ ਨੂੰ ਆ ਕੇ ਪ੍ਰਾਪਤ ਹੋਏ ਹਾਂ। ਇਸ ਲਈ ਜਿਵੇਂ ਤੁਸੀਂ ਆਪਣੇ ਭਗਤ ਜਨਾਂ (ਕੇਰੀ) ਦੀ (ਪੈਜ) ਇੱਜਤ ਰੱਖਦੇ ਹੋ ਉਵੇਂ ਹੀ ਸਾਨੂੰ ਵੀ ਆਪਣਾ ਜਾਣ ਕੇ ਸਾਡੀ (ਪੈਜ) ਪ੍ਰਤੱਗਿਆ ਰੱਖਣਾ ਕਰੋ।

**ਗਉੜੀ ਪੂਰਬੀ ਮਹਲਾ ੪ ॥**

**ਇਹੁ ਮਨੂਆ ਖਿਨੁ ਨ ਟਿਕੈ, ਬਹੁ ਰੰਗੀ; ਦਹ ਦਹਦਿਸਿ ਚਲਿ ਚਲਿ ਹਾਢੇ ॥**

*(ਹਾਂਢੇ ਬੋਲੋ)*

ਹੇ ਮਹਾਰਾਜ ! ਇਹ (ਮਨੂਆ) ਸਬਦ, ਸਪਰਸ਼, ਰੂਪ, ਰਸ, ਗੰਧ **ਵਾ:** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ **ਵਾ:** ਮਾਇਆ ਦੇ ਵੇਖਣ, ਭੋਗਣ, ਸੁੰਘਣ ਆਦਿਕ ਮਨ (ਬਹੁ ਰੰਗੀ) ਬਹੁਤਿਆਂ ਰੰਗਾਂ ਵਿੱਚ ਫਸਿਆ ਹੋਇਆ ਇੱਕ ਖਿਨ ਮਾਤਰ ਵੀ (ਟਿਕੈ) ਟਿਕਦਾ ਨਹੀਂ ਹੈ **ਵਾ:** (ਬਹੁ ਰੰਗੀ) ਤ੍ਰਿਗੁਣੀ ਮਾਇਆ ਵਿਚ ਦੌੜਦਾ ਹੋਇਆ ਇਕ ਖਿਨ ਮਾਤਰ ਵੀ ਟਿਕਦਾ ਨਹੀਂ ਹੈ। **ਵਾ:** ਬਹੁਤਿਆਂ ਰੰਗਾਂ ਦੇ ਪਦਾਰਥਾਂ ਪਿਛੇ ਦੌੜਦਾ ਹੋਇਆ, ਛਿਨ ਮਾਤਰ ਵੀ ਟਿਕਦਾ ਨਹੀਂ ਹੈ ਅਤੇ (ਦਹ ਦਹ-ਦਿਸਿ) ਦਸੋਂ ਦਿਸ਼ਾਵਾਂ ਦੇ ਪਦਾਰਥਾਂ ਦੀ ਤਰਫ (ਚਲਿ ਚਲਿ) ਚੱਲ-ਚੱਲ ਭਾਵ ਦੌੜ-ਦੌੜ ਕੇ (ਹਾਢੇ) ਹੰਢਦਾ ਫਿਰਦਾ ਹੈ। **ਵਾ:** ਇਹ ਤ੍ਰਿਸ਼ਨਾ ਰੂਪ (ਦਹ) ਅੱਗ ਦਾ (ਦਹ) ਸੜਿਆ ਹੋਇਆ ਵਿਸ਼ਿਆਂ ਦੀ (ਦਿਸਿ) ਤਰਫ ਭੰਭੀਰੀ ਦੀ ਪਤਰੇ, ਚਕਲੀ ਦੇ ਵਾਂਗ (ਹਾਢੇ) ਤੁਰਿਆ ਫਿਰਦਾ ਰਹਿੰਦਾ ਹੈ **ਵਾ:** ਇਸਦੀ ਸਾਰੀ ਜਿੰਦਗੀ ਵਿਸ਼ਿਆ ਵਿੱਚ ਹੀ (ਹਾਢੇ)

ਹੁੰਦੀ ਭਾਵ ਗੁਜਰਦੀ ਹੈ। **ਵਾ:** ਇਹ ਦਸੇ ਇੰਦਰੀਆਂ ਦੇ ਵਿੱਚ (ਚਲਿ) ਚੰਚਲ ਹੋ ਕੇ (ਚਲਿ) ਚਕਲੀ ਦੇ ਵਾਂਗ ਘੁੰਮਦਾ ਫਿਰਦਾ ਹੈ।

(ਅੰਗ: ੧੩੧੦)

**ਇੰਦ੍ਰੀ ਦਸੇ ਦਸੇ ਫੁਨਿ ਧਾਵਤ ਤ੍ਰੈ ਗੁਣੀਆ ਖਿਨੁ ਨ ਟਿਕਾਵੈਗੋ ॥**

## ਅੰਗ:੧੭੧

## ਗੁਰੁ ਪੂਰਾ ਪਾਇਆ ਵਡਭਾਗੀ; ਹਰਿ ਮੰਤ੍ਰੁ ਦੀਆ ਮਨੁ ਠਾਢੇ ॥

ਹੇ ਭਾਈ! ਜਦ ਅਸੀਂ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪੂਰਾ) ਪੂਰਨ (ਗੁਰੁ) ਸਤਿਗੁਰ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਤਾਂ ਗੁਰਾਂ ਨੇ ਸਾਨੂੰ (ਹਰਿ) ਪ੍ਰਮੇਸਰ ਦੇ ਨਾਮ ਦਾ ਮੰਤਰ (ਦੀਆ) ਦਿੱਤਾ। ਜਿਸ ਨਾਲ ਸਾਡਾ ਮਨ (ਠਾਢੇ) ਠੰਢਾ ਹੋ ਗਿਆ ਹੈ। ਭਾਵ ਭ੍ਰਮਣ ਤੋਂ ਹੱਟ ਗਿਆ ਹੈ। ਜਿਵੇਂ ਗਰੁੜ ਮੰਤ੍ਰ ਨਾਲ ਸੱਪ ਦੀ ਜ਼ਹਿਰ ਚੜ੍ਹਨੋਂ ਹਟ ਜਾਂਦੀ ਹੈ, ਤਿਵੇਂ ਹੀ ਗੁਰੂ ਸਾਹਿਬ ਜੀ ਦੇ ਨਾਮ ਰੂਪ ਮੰਤ੍ਰ ਨਾਲ ਕਾਮਾਦਿਕ ਸੱਪਾਂ ਦੀ ਜ਼ਹਿਰ ਵੀ ਚੜ੍ਹਦੀ ਨਹੀਂ ਹੈ ਚਿਤ ਸ਼ਾਂਤ ਹੋ ਜਾਂਦਾ ਹੈ।

**ਮਨ ਦੀਆਂ ਪੰਜ ਅਵਸਥਾ :**

੧. **ਛਿਪਤ** : ਇਹ ਪਾਂਬਰ ਪੁਰਸ਼ ਦੀ ਅਵਸਥਾ ਹੈ। ਉਹ ਸਭ ਕੁੱਝ ਸੁਣ ਵੀ ਲੈਂਦਾ ਹੈ ਪਰ ਚੰਗੇ ਕਰਮ ਕਰਨ ਦਾ ਉਤਸ਼ਾਹ ਪੈਦਾ ਨਹੀਂ ਹੁੰਦਾ ਜਾਂ ਪ੍ਰਮੇਸਰ ਦੀ ਪ੍ਰਾਪਤੀ ਦਾ ਅੰਧ ਘੋਰ ਹੀ ਪਿਆ ਰਹਿੰਦਾ ਹੈ।

੨. **ਮੂੜ** : ਇਹ ਵਿਖਈ ਪੁਰਸ਼ ਦੀ ਅਵਸਥਾ ਹੈ ਉਹ ਸਮਝਦਾ ਤਾਂ ਹੈ ਕਿ ਜੋ ਪਿੱਛੇ ਚੰਗੇ ਕਰਮ ਕੀਤੇ ਹਨ ਉਨਾ ਦਾ ਸੁੱਖ ਭੋਗ ਲਿਆ ਹੈ ਤੇ ਹੁਣ ਉਹ ਕਰਮ ਮੁੱਕ ਗਏ ਹਨ ਇਸ ਲਈ ਉਹ ਅੱਗੇ ਪ੍ਰਲੋਕ ਵਾਸਤੇ ਚੰਗੇ ਕਰਮ ਕਰਦਾ ਹੈ।

੩. **ਬਿਖਛਿਪਤ** : ਇਹ ਜਗਿਆਸੂ ਦੀ ਅਵਸਥਾ ਹੈ ਇਸ ਵਿਚ ਕਦੇ ਤਾਂ ਬਿਰਤੀ ਟਿਕਦੀ ਹੈ ਤੇ ਉਤਸ਼ਾਹ ਹੁੰਦਾ ਹੈ ਤੇ ਹੁਣ ਵੀ ਦਰਸ਼ਨ ਹੋਏ ਸਮਝੋ ਤੇ ਕਦੀ ਸਾਰੀ ਦਿਹਾੜੀ ਯਤਨ ਕੀਤਿਆਂ ਵੀ ਮਨ ਨਹੀਂ ਟਿਕਦਾ ਹੈ।

੪. **ਅਨਰੁਧ** : ਇਹ ਜੋਗੀ ਦੀ ਅਵਸਥਾ ਹੈ, ਜਿੰਨਾ ਚਿਰ ਦਸਮ ਦੁਆਰ ਵਿਚ ਪ੍ਰਾਣ ਚੜਾਈ ਰੱਖੇ ਤਦੋਂ ਤੱਕ ਤਾਂ ਠੀਕ ਹੈ ਜਦ ਉਤਾਰ ਲਵੇ ਤਾਂ ਫਿਰ ਉਸੇ ਤਰ੍ਹਾਂ ਹੋਰ ਚੀਜਾਂ, ਵਿਸ਼ਿਆਂ ਵਿਚ ਪਰਚਦਾ ਹੈ।

੫. **ਇਕਾਗਰ** : ਇਹ ਬ੍ਰਹਮਗਿਆਨੀਆਂ ਦੀ ਅਵਸਥਾ ਹੈ। ਉਹ ਆਪਣੀ ਬਿਰਤੀ ਨੂੰ ਹਰ ਵਕਤ ਪ੍ਰਮੇਸਰ ਦੇ ਸਨਮੁਖ ਰੱਖਦੇ ਹਨ ਕਦੇ ਵੀ ਬਿਰਤੀ ਨੂੰ ਉਥਾਨ ਨਹੀਂ ਹੋਣ ਦਿੰਦੇ। ਯਥਾ :

**ਸਾਵਧਾਨ ਏਕਾਗਰ ਚੀਤ ॥**

(ਅੰਗ: ੨੯੫)

## ਰਾਮ; ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥

(ਰਾਮ) ਹੇ ਭਾਈ! (ਹਮ) ਅਸੀਂ ਤਾਂ ਸਤਿਗੁਰੂ ਸਾਹਿਬ ਜੀ ਦੇ (ਲਾਲੇ) ਦਾਸ, ਗੋਲੇ (ਕਾਂਢੇ) ਕਹੀਦੇ ਹਾਂ।

## ਹਮਰੈ ਮਸਤਕਿ ਦਾਗੁ ਦਗਾਨਾ; ਹਮ ਕਰਜ ਗੁਰੂ ਬਹੁ ਸਾਢੇ ॥

*('ਸਾਢੇ' ਬਿੰਦੀ ਰਹਿਤ ਬੋਲੋ)*

ਹੇ ਭਾਈ! ਜਿਵੇਂ ਫੌਜੀਆਂ ਦੇ ਮੋਢਿਆਂ ਤੇ ਕਰਨਲ, ਜਰਨਲ ਦੇ ਮੈਡਲ ਲੱਗੇ ਹੁੰਦੇ ਹਨ। ਤਿਵੇਂ ਹੀ

ਸਤਿਗੁਰੂ ਸਾਹਿਬ ਜੀ ਨੇ (ਹਮਰੈ) ਸਾਡੇ (ਮਸਤਕਿ) ਅੰਤਹਕਰਣ ਰੂਪ ਮੱਥੇ ਤੇ ਪ੍ਰੇਮ ਦਾ (ਦਾਗੁ) ਚਿੰਨ੍ਹ (ਦਗਾਨਾ) ਲਗਾ ਦਿੱਤਾ ਹੈ ਜਿਸ ਕਰਕੇ ਹੁਣ (ਹਮ) ਅਸੀਂ ਗੁਰੂ ਸਾਹਿਬ ਜੀ ਦਾ (ਬਹੁ) ਬਹੁਤ ਸਾਰਾ (ਕਰਜ) ਕਰਜਾ (ਸਾਢੇ) ਭਰਦੇ ਹਾਂ। ਭਾਵ ਅਸੀਂ ਸਤਿਗੁਰੂ ਸਾਹਿਬ ਜੀ ਦੇ ਕਰਜਾਈ ਹਾਂ। ਜਿੰਨ੍ਹਾਂ ਗੁਰਾਂ ਨੇ ਸਾਡੇ ਉੱਪਰ ਉਪਕਾਰ ਕਰਕੇ ਆਪਣਾ ਸਰਬੰਸ ਵਾਰ ਦਿੱਤਾ। ਉਹਨਾਂ ਦੇ ਇਸ ਕਰਜ਼ ਨੂੰ ਅਸੀਂ ਜਿੰਨ੍ਹੇ ਸਰੀਰ ਦੇ ਰੋਮ ਹਨ ਇਤਨੇ ਜਨਮ ਧਾਰ ਲਈਏ ਤਾਂ ਵੀ ਨਹੀਂ ਉਤਾਰ ਸਕਦੇ। ਇਸ ਪ੍ਰਕਾਰ ਅਸੀਂ ਸਤਿਗੁਰੂ ਸਾਹਿਬ ਜੀ ਦਾ ਭਾਰੀ ਕਰਜ਼ ਭਰਦੇ ਫਿਰਦੇ ਹਾਂ।

## ਪਰਉਪਕਾਰੁ ਪੁੰਨੁ ਬਹੁ ਕੀਆ; ਭਉ ਦੁਤਰੁ ਤਾਰਿ ਪਰਾਢੇ ॥੨॥

ਹੇ ਭਾਈ ! ਸਤਿਗੁਰ ਸਾਹਿਬ ਜੀ ਨੇ ਸਾਡੇ ਔਗੁਣ ਬਖਸ਼ ਕੇ ਤੇ ਨਾਮ ਦੀ ਦਾਤ ਦੇ ਕੇ ਸਾਡੇ ਉੱਪਰ (ਬਹੁ) ਬਹੁਤਾ ਪਰਉਪਕਾਰ ਤੇ ਪੁੰਨ ਕੀਤਾ ਹੈ ਅਤੇ ਸਾਨੂੰ (ਦੁਤਰੁ) ਕਠਿਨ ਤਰਨ ਵਾਲੇ ਸੰਸਾਰ ਸਮੁੰਦਰ ਦੇ ਜੰਮਣ-ਮਰਨ ਦੇ ਭੈ ਰੂਪ ਪਾਣੀ ਵਿੱਚੋਂ ਤਾਰ ਕੇ ਮੁਕਤੀ ਰੂਪ (ਪਰਾਢੇ) ਪਰਲੇ ਕਿਨਾਰੇ ਦੇ ਆਸਰੇ ਕਰ ਦਿੱਤਾ ਹੈ। **ਵਾ:** ਕਠਿਨਾਈ ਨਾਲ ਤਰਨ ਵਾਲੇ ਭੈਦਾਇਕ ਸੰਸਾਰ ਸਮੁੰਦਰ ਤੋਂ ਤਾਰ ਕੇ (ਪਰਾਢੇ) ਪ੍ਰਲੋਕ ਰੂਪ ਪਾਰਲੇ ਕਿਨਾਰੇ 'ਤੇ ਪਹੁੰਚਾ ਦਿੱਤਾ ਹੈ।

## ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ; ਤਿਨ ਕੂਰੇ ਗਾਢਨ ਗਾਢੇ ॥

ਹੇ ਭਾਈ ! ਜਿੰਨ੍ਹਾਂ ਦੇ ਹਿਰਦੇ ਅੰਦਰ ਪ੍ਰਮੇਸਰ ਨਾਲ ਕੋਈ (ਪ੍ਰੀਤਿ) ਪ੍ਰੀਤੀ ਨਹੀਂ ਹੈ, (ਤਿਨ) ਉਹਨਾਂ ਪੁਰਸ਼ਾਂ ਨੇ ਤਾਂ ਐਂਵੇ ਹੀ (ਕੂਰੇ) ਝੂਠੀਆਂ (ਗਾਢਨ) ਗੰਢਾਂ (ਗਾਢੇ) ਗੰਢੀਆਂ ਹੋਈਆਂ ਹਨ ਕਿ ਅਸੀਂ ਵਾਹਿਗੁਰੂ ਜੀ ਨਾਲ ਪ੍ਰੇਮ ਕਰਦੇ ਹਾਂ। ਕਿਉਂਕਿ ਉਹ ਕਦੇ ਕਿਸੇ ਨਾਲ ਗੰਢ ਭਾਵ ਪ੍ਰੇਮ ਪਾ ਲੈਂਦੇ ਹਨ, ਕਦੇ ਕਿਸੇ ਨਾਲ ਮੋਹ ਕਰ ਲੈਂਦੇ ਹਨ, ਕਦੇ ਕਿਸੇ ਨੂੰ ਕਹਿ ਦਿੰਦੇ ਹਨ ਕਿ ਮੇਰਾ ਤੇਰੇ ਨਾਲ ਪ੍ਰੇਮ ਹੈ।

**ਕੋਈ ਹੰਨੇ ਦੀ, ਕੋਈ ਬੰਨੇ ਦੀ, ਕੋਈ ਪਹਾੜਾਂ ਵਾਲੇ ਰੰਨੇ ਦੀ।** *(ਲੌਕਿਕ ਪ੍ਰਮਾਣ)*

ਇਸ ਪ੍ਰਕਾਰ ਉਹਨਾਂ ਦੀ ਪ੍ਰਮੇਸਰ ਨਾਲ ਅਸਲੀ ਪ੍ਰੀਤੀ ਨਹੀਂ ਹੈ। ਉਹ ਤਾਂ ਬੇਮੁਖ ਲੋਕ ਹਨ ਜੋ ਹੋਰਨਾਂ ਨਾਲ ਝੂਠੀਆਂ ਗੰਢਾਂ ਗੰਢਦੇ ਫਿਰਦੇ ਹਨ।

## ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ; ਤਿਉ ਮਨਮੁਖ ਗਰਭਿ ਗਲਾਢੇ ॥੩॥

(ਜਿਉ) ਜਿਵੇਂ ਪਾਣੀ ਵਿੱਚ ਪਾਇਆ ਹੋਇਆ (ਕਾਗਦੁ) ਕਾਗਜ (ਬਿਨਸਿ) ਨਾਸ਼ ਹੋ (ਜਾਤ) ਜਾਂਦਾ ਹੈ। (ਤਿਉ) ਤਿਵੇਂ ਹੀ ਉਹ ਮਨਮੁਖ ਲੋਕ ਵਿਕਾਰਾਂ ਦਾ ਆਸਰਾ ਲੈਣ ਕਰਕੇ ਮਾਤਾ ਦੇ ਗਰਭ ਰੂਪ ਪਾਣੀ ਵਿਚ ਪੈ-ਪੈ ਕੇ ਅਤਿਅੰਤ (ਗਲਾਢੇ) ਗਲਦੇ ਰਹਿੰਦੇ ਹਨ ਭਾਵ ਬਾਰ-ਬਾਰ ਜੂਨਾਂ ਵਿੱਚ ਆਉਂਦੇ ਜਾਂਦੇ ਰਹਿੰਦੇ ਹਨ।

**ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ ॥** *(ਅੰਗ: ੧੨੨੫)*

ਇਸ ਪ੍ਰਕਾਰ ਕੁਸੰਗੀ ਆਦਮੀ ਆਪ ਵੀ ਅਧਿਕਤਾ ਕਰਕੇ ਗਲਦੇ ਹਨ ਅਤੇ ਹੋਰਨਾਂ ਨੂੰ ਵੀ ਆਪਣੀ ਸੰਗਤ ਵਿੱਚ ਰਲਾ ਕੇ ਗਾਲਦੇ ਹਨ। ਪਰ ਜਿਵੇਂ ਕਾਗਜ ਉੱਤੇ ਘਿਉ ਲਾ ਦਈਏ ਤਾਂ ਫਿਰ ਉਹ ਪਾਣੀ ਵਿੱਚ ਗਲਦਾ ਨਹੀਂ ਹੈ ਤਿਵੇਂ ਹੀ ਜੇ ਆਪਣੇ ਹਿਰਦੇ ਰੂਪ ਕਾਗਜ ਉੱਤੇ ਪ੍ਰਮੇਸਰ ਦਾ ਨਾਮ ਚੋਪੜਨਾ ਕਰੀਏ ਤਾਂ ਫਿਰ ਕਦੇ ਵੀ ਜੂਨਾਂ ਵਿੱਚ ਗਲਣਾ ਨਹੀਂ ਪੈਂਦਾ। ਅਕਾਲ ਪੁਰਖ ਵਾਹਿਗੁਰੂ ਜੀ ਆਪਣੇ ਨਾਮ ਦੇ ਆਸਰੇ ਮਾਤਾ ਦੇ ਗਰਭ ਵਿੱਚ ਵੀ ਰੱਖਿਆ ਕਰਕੇ ਬਚਾ ਲੈਂਦੇ ਹਨ।

## ਹਮ ਜਾਨਿਆ ਕਛੂ ਨ ਜਾਨਹ ਆਗੈ ; ਜਿਉ ਹਰਿ ਰਾਖੈ ਤਿਉ ਠਾਢੇ ॥

ਹੇ ਭਾਈ ! (ਹਮ) ਅਸੀਂ ਨਾ ਤਾਂ ਪਿੱਛੇ (ਕਛੂ) ਕੁਝ ਜਾਨਿਆ ਸੀ ਤੇ ਨਾ ਹੀ (ਆਗੈ) ਅੱਗੇ ਨੂੰ ਕੁਛ ਜਾਨਣਾ ਹੈ। ਕਿਉਂਕਿ (ਜਿਉ) ਜਿਵੇਂ (ਹਰਿ) ਪ੍ਰਮੇਸਰ ਹੁਣ ਵਰਤਮਾਨ ਸਮੇਂ ਵਿੱਚ ਆਪਣੀ ਆਗਿਆ ਵਿਚ (ਰਾਖੈ) ਰੱਖਦਾ ਹੈ (ਤਿਉ) ਤਿਵੇਂ ਹੀ ਅਸੀਂ ਉਸ ਦੇ ਭਾਣੇ ਵਿੱਚ (ਠਾਢੇ) ਖੜ੍ਹੇ, ਇਸਥਿਤ ਹਾਂ। ਭਾਵ ਅਸੀਂ ਤਾਂ ਕੇਵਲ ਅਕਾਲ ਪੁਰਖ ਵਾਹਿਗੁਰੂ ਜੀ ਦੇ ਆਸਰੇ ਹੀ ਜਿਉਂਦੇ ਹਾਂ।

## ਹਮ ਭੂਲ ਚੂਕ, ਗੁਰ ਕਿਰਪਾ ਧਾਰਹੁ;
## ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! (ਹਮ) ਅਸੀਂ (ਭੂਲ ਚੂਕ) ਭੁਲ-ਚੁਕ ਕਰਦੇ ਹਾਂ **ਵਾ:** ਅਸੀਂ ਆਪ ਜੀ ਦੇ ਨਾਮ ਨੂੰ (ਭੂਲ) ਭੁਲਾ ਕੇ (ਚੂਕ) ਗਲਤੀਆਂ ਕਰਦੇ ਰਹਿੰਦੇ ਹਾਂ। (ਭੂਲ) ਬਹੁਤੀਆਂ ਭੁੱਲਾਂ ਅਤੇ (ਚੂਕ) ਥੋੜੀਆਂ ਬਹੁਤੀਆਂ ਗਲਤੀਆਂ ਕਰਦੇ ਹਾਂ। **ਵਾ:** ਅਸੀਂ ਆਪ ਜੀ ਦੇ ਨਾਮ ਨੂੰ ਭੁਲਾ ਕਰਕੇ ਆਪ ਜੀ ਦੀ ਸਿੱਖੀ, ਅਤੇ ਆਗਿਆਂ ਤੋਂ (ਚੂਕ) ਉਕ ਜਾਂਦੇ ਹਾਂ। **ਵਾ:** (ਭੂਲ ਚੂਕ) ਉਕ ਕੇ ਭੁਲ ਕਰਦੇ ਰਹਿੰਦੇ ਹਾਂ। (ਗੁਰ) ਸਤਿਗੁਰੂ ਸਾਹਿਬ ਜੀ ਸਾਡੇ ਉੱਤੇ ਕਿਰਪਾ ਦ੍ਰਿਸ਼ਟੀ (ਧਾਰਹੁ) ਧਾਰਨਾ ਕਰੋ, ਕਿਉਂਕਿ ਅਸੀਂ (ਜਨ) ਦਾਸ ਤਾਂ ਤੁਹਾਡੇ (ਕੁਤਰੇ) ਕੂਕਰ ਭਾਵ ਕੁੱਤੇ (ਕਾਢੇ) ਕਹੀਦੇ ਹਾਂ।

**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥** *(ਅੰਗ: ੯੬੯)*

**ਵਾ:** (ਕੁਤਰੇ) ਕਤੂਰੇ (ਕਾਢੇ) ਕਹੀਦੇ ਹਾਂ। **ਵਾ:** ਅਸੀਂ ਤਾਂ ਆਪ ਜੀ ਦੇ ਵਿੱਚ ਹਰ ਵਕਤ (ਕੁਤਰੇ) ਕੁਤਰਕਾਂ ਕਰਕੇ ਨੁਕਸ ਹੀ (ਕਾਢੇ) ਕੱਢਣ ਵਾਲੇ ਹਾਂ ਕਿ ਹੇ ਰੱਬਾ ! ਤੂੰ ਇਉ ਕਿਉਂ ਕੀਤਾ ਹੈ। ਤੂੰ ਇਸ ਤਰ੍ਹਾਂ ਕਿਉਂ ਨਹੀਂ ਕੀਤਾ ਹੈ।

## ਸਾਖੀ—ਕੁਤਰਕਾਂ ਕਰਨ ਵਾਲੇ ਪੁਰਸ਼ ਦੀ

ਜਿਵੇਂ ਇੱਕ ਆਦਮੀ ਖਜੂਰ ਦੇ ਬ੍ਰਿਛ ਹੇਠਾਂ ਲੰਮਾ ਪਿਆ ਅਰਾਮ ਕਰ ਰਿਹਾ ਸੀ। ਉਹ ਖਜੂਰ ਦੇ ਬ੍ਰਿਛ ਵੱਲ ਦੇਖ ਕੇ ਕਹਿਣ ਲੱਗਾ ਕਿ ਦੇਖੋ ਇਤਨਾਂ ਵੱਡਾ ਬ੍ਰਿਛ ਹੈ ਤੇ ਰੱਬ ਨੇ ਇਸ ਨੂੰ ਨਿੱਕੀਆਂ-ਨਿੱਕੀਆਂ ਖਜੂਰਾਂ ਲਾਈਆਂ ਹਨ ਤੇ ਨਰਮ ਜਿਹੀਆਂ ਵੇਲਾਂ ਨੂੰ ਇਤਨੇ-ਇਤਨੇ ਵੱਡੇ-ਵੱਡੇ ਹਦਵਾਣੇ, ਮਤੀਰੇ ਆਦਿ ਲਾਏ ਹੋਏ ਹਨ। ਇਹ ਰੱਬ ਨੇ ਠੀਕ ਨਹੀਂ ਕੀਤਾ ਹੈ। ਇਤਨੇ ਚਿਰ ਨੂੰ ਇੱਕ ਪੰਛੀ ਨੇ ਖਜੂਰ ਟੁਕ ਦਿੱਤੀ ਅਤੇ ਉਹ ਉਸ ਆਦਮੀ ਦੀ ਅੱਖ ਤੇ ਆ ਕੇ ਵੱਜ ਗਈ। ਜਿਸ ਨਾਲ ਅੱਖ ਲਾਲ ਹੋ ਗਈ, ਦੁਖਣ ਲੱਗ ਪਈ। ਤਾਂ ਉਹ ਆਦਮੀ ਕਹਿਣ ਲੱਗਾ ਕਿ ਹੇ ਖੁਦਾ! ਜੋ ਤੂੰ ਕੀਤਾ ਹੈ ਠੀਕ ਹੀ ਕੀਤਾ ਹੈ ਕੁਝ ਵੀ ਗਲਤ ਨਹੀਂ ਕੀਤਾ। ਕਿਉਂਕਿ ਜੇਕਰ ਇਤਨੀ ਉਪਰੋਂ ਹਦਵਾਣਾ ਆ ਕੇ ਵੱਜ ਜਾਂਦਾ ਤਾਂ ਮੇਰਾ ਸਿਰ ਪਾਟ ਜਾਣਾ ਸੀ ਅਤੇ ਮੇਰੀ ਮੌਤ ਹੋ ਜਾਣੀ ਸੀ। ਇਸ ਪ੍ਰਕਾਰ ਅਸੀਂ ਪ੍ਰਮੇਸਰ ਵਿੱਚ ਕੁਤਰਕਾਂ ਕਰਨ ਵਾਲੇ ਹਾਂ।

**ਵਾ:** (ਕੁਤਰੇ) ਕੁਤਰਕਾਂ ਕੱਢਣ ਵਾਲੇ ਕਹੀਦੇ ਹਾਂ, **ਵਾ:** (ਕੁ+ਤਰੇ) ਖੋਟੀ ਤਰ੍ਹਾਂ ਦੇ ਕਹੇ ਜਾਂਦੇ ਹਾਂ। **ਵਾ:** (ਕੁਤਰੇ ਕਾਢੇ) ਜਿਵੇਂ ਮੋਠਾਂ ਵਿਚਲਾ ਕੁਤਰਾ ਮੋਠਾਂ ਨੂੰ ਕੁਤਰ-ਕੁਤਰ ਕੇ ਖਾਂਦਾ ਹੈ ਤਿਵੇਂ ਹੀ ਅਸੀਂ ਤੁਹਾਡੇ ਗੁਣਾਂ, ਉਪਕਾਰਾਂ ਨੂੰ ਆਪਣੇ ਅੰਦਰੋਂ ਕੁਤਰ-ਕੁਤਰ ਕੇ ਕੱਢੀ ਜਾਂਦੇ ਹਾਂ। ਕਿਰਪਾ ਕਰਕੇ ਸਾਨੂੰ ਇਸ ਤੋਂ ਬਚਾ ਲਉ। **ਵਾ:** (ਕੁਤਰੇ ਕਾਢੇ) ਜਿਸ ਪ੍ਰਕਾਰ ਰੇਸ਼ਮ ਦਾ ਕੀੜਾ ਰੇਸ਼ਮ ਨੂੰ ਕੁਤਰ-ਕੁਤਰ ਕੇ ਕੱਟ ਦਿੰਦਾ ਹੈ। ਤਿਸੀ

ਪ੍ਰਕਾਰ ਵਿਸ਼ਿਆਂ ਰੂਪ ਕੀੜਾ ਸਾਡੇ ਸ਼ੁਭ ਗੁਣਾਂ ਰੂਪ ਰੇਸ਼ਮ ਨੂੰ ਕੱਟ ਕੇ ਕੱਢੀ ਜਾ ਰਿਹਾ ਹੈ। **ਵਾ:** ਅਸੀਂ ਕਾਮ-ਕ੍ਰੋਧ ਆਦਿਕ ਵਿਕਾਰਾਂ ਵਿੱਚ (ਕੁਤਰੇ) ਕੁਤਰਾ-ਕੁਤਰਾ, ਭੋਰਾ-ਭੋਰਾ ਹੋ ਰਹੇ ਹਾਂ। ਕਿਰਪਾ ਕਰਕੇ ਸਾਨੂੰ ਇਹਨਾਂ ਵਿਚੋਂ ਕੱਢ ਕੇ ਬਚਾ ਲਵੋ। **ਵਾ:** (ਕੁ+ਤਰੇ) (ਕੁ) ਬੇ-ਤਰੇ ਕਹੇ ਜਾਂਦੇ ਹਾਂ। ਭਾਵ ਅਸੀਂ ਸੰਸਾਰ ਸਮੁੰਦਰ ਤੋਂ ਤਰਨ ਵਾਲੇ ਨਹੀਂ ਹਾਂ। **ਵਾ:** ਹੇ ਮਹਾਰਾਜ! ਸਾਨੂੰ ਇਨ੍ਹਾਂ (ਕੁ) ਕੁਤਰਕਾਂ ਵਿਚੋਂ ਕੱਢ ਕੇ ਸੰਸਾਰ ਸਮੁੰਦਰ ਤੋਂ (ਤਰੇ) ਤਾਰ ਲੈਣਾ ਕਰ, **ਵਾ:** (ਕੁਤਰੇ) ਖੋਟੀਆਂ ਆਦਤਾਂ ਵਾਲੇ ਕਹੀਦੇ ਹਾਂ।

## ਗਉੜੀ ਪੂਰਬੀ ਮਹਲਾ ੪ ॥

**ਉਥਾਨਕਾ :**

ਇਕ ਦਿਨ ਧੰਨ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬਿਆਸ ਦਰਿਆ ਤੋਂ ਇਸ਼ਨਾਨ ਕਰਕੇ ਗੁਰਦੁਆਰਾ ਬਾਉਲੀ ਸਾਹਿਬ ਗੋਇੰਦਵਾਲ ਸਾਹਿਬ ਨੂੰ ਆ ਰਹੇ ਸਨ। ਤਾਂ ਰਸਤੇ ਵਿੱਚ ਮੰਡ ਪੈਂਦਾ ਸੀ ਜਿਸ ਵਿੱਚ ਕਿਸੇ ਜਿਮੀਂਦਾਰ ਦਾ ਬਾਜਰਾ ਬੀਜਿਆ ਹੋਇਆ ਸੀ। ਉਸ ਜਿਮੀਂਦਾਰ ਨੇ ਸਤਿਗੁਰੂ ਸਾਹਿਬ ਜੀ ਨੂੰ ਸਿਆਣਿਆ ਹੀ ਨਾ ਅਤੇ ਮਨ੍ਹੇ ਤੇ ਬੈਠਾ ਕਹਿਣ ਲੱਗਾ, **"ਜਾਣ ਵਾਲਿਓ ਮੇਰੇ ਬਾਜਰੇ ਤੋਂ ਜਾਨਵਰ ਉਡਾਉਂਦੇ ਜਾਓ।"** ਤਾਂ ਮਹਾਰਾਜ ਉੱਥੇ ਹੀ ਖੜ੍ਹੇ ਹੋ ਗਏ। ਜਦੋਂ ਉਸ ਜਿਮੀਂਦਾਰ ਨੇ ਪਾਸ ਆ ਕੇ ਸਿਆਣ ਲਿਆ ਕਿ ਇਹ ਤਾਂ ਜਗਤ ਦੇ ਮਾਲਕ ਸਤਿਗੁਰੂ ਸਾਹਿਬ ਜੀ ਹਨ ਤਾਂ ਗੁਰੂ ਸਾਹਿਬ ਜੀ ਦੇ ਚਰਨੀਂ ਪੈ ਗਿਆ ਕਿ ਮਹਾਰਾਜ! ਮੇਰੇ ਕੋਲੋਂ ਭੁੱਲ ਹੋ ਗਈ ਹੈ ਜੋ ਮੈਂ ਆਪ ਜੀ ਨੂੰ ਕਹਿ ਬੈਠਾਂ ਹਾਂ ਕਿ ਮੇਰੇ ਬਾਜਰੇ ਵਿੱਚੋਂ ਜਾਨਵਰ ਉਡਾਉਂਦੇ ਜਾਉ। ਉਸ ਜਿਮੀਂਦਾਰ ਦੀ ਬੇਨਤੀ ਨੂੰ ਸੁਣ ਕੇ ਪਹਿਲਾਂ ਤਾਂ ਮਹਾਰਾਜ ਜੀ ਨੇ 'ਹੇ' ਕਹਿ ਕੇ ਜਾਨਵਰ ਉਡਾਏ ਅਤੇ ਫੇਰ ਕਿਹਾ ਕਿ ਹੇ ਪ੍ਰੇਮੀਆ! ਇਹ ਸਰੀਰ ਇੱਕ ਖੇਤ ਹੈ ਜਿਸ ਵਿੱਚ ਸ਼ੁਭ ਗੁਣਾਂ ਦਾ ਬਾਜਰਾ ਬੀਜਿਆ ਹੋਇਆ ਹੈ। ਜਿਸ ਨੂੰ ਕਾਮ ਕ੍ਰੋਧ ਆਦਿਕ ਜਾਨਵਰ ਖਾਈ ਜਾਂਦੇ ਹਨ। ਇਹਨਾਂ ਨੂੰ ਵੀ ਉਡਾਉਣ ਦਾ ਯਤਨ ਕਰ, ਫੇਰ ਹੀ ਨਿਹਾਲ ਹੋ ਸਕੇਂਗਾ। ਤਾਂ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਸੁਣ ਕੇ ਉਸ ਜਿਮੀਂਦਾਰ ਨੇ ਬੇਨਤੀ ਕੀਤੀ, "ਮਹਾਰਾਜ ਜੀ! ਆਪ ਹੀ ਕਿਰਪਾ ਕਰਕੇ ਮੈਨੂੰ ਵਿਕਾਰਾਂ ਤੋਂ ਬਚਾਉ।" ਤਾਂ ਹਜ਼ੂਰ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ। ਇਹ ਸਭ ਨੂੰ ਸਾਂਝਾ ਉਪਦੇਸ਼ ਹੈ।

ਗਉੜੀ ਰਾਗਣੀ ਹੈ, ਪੂਰਬੀ ਇਸ ਦੀ ਜਾਤੀ ਹੈ ਅਤੇ ਚਉਥੇ ਪਾਤਸ਼ਾਹ ਜੀ ਫੁਰਮਾਉਂਦੇ ਹਨ।

**ਨੋਟ :** 'ਹੇ' ਸੰਬੋਧਨ ਕਰਨ ਵਾਸਤੇ ਹੈ। **ਵਾ:** ਛੰਦ ਦੀ ਚਾਲ ਹੈ। **ਵਾ:** ਤਿਆਗਣਾ ਕਰੋ। ਇਥੇ ਇਹ ਜਾਨਵਰ ਉਡਾਉਣ ਦਾ ਵਾਚਕ ਨਹੀਂ ਹੈ। ਜਿਵੇਂ ਮਾਰੂ ਸੋਲਹੇ ਬਾਣੀ ਵਿੱਚ ਪਹਿਲੇ, ਤੀਜੇ, ਚਉਥੇ ਅਤੇ ਪੰਜਵੇਂ ਸਤਿਗੁਰਾਂ ਨੇ 'ਹੇ' ਸਬਦ ਬਹੁਤ ਵਾਰੀ ਉਚਾਰਨ ਕੀਤਾ ਹੈ। ਇਹ 'ਕੀਰਤਨ ਸੋਹਿਲਾ' ਬਾਣੀ ਅੰਦਰ ਚੌਥਾ ਸ਼ਬਦ ਹੈ।

## ਕਾਮਿ ਕਰੋਧਿ ਨਗਰੁ ਬਹੁ ਭਰਿਆ; ਮਿਲਿ ਸਾਧੂ ਖੰਡਲ ਖੰਡਾ ਹੇ ॥

ਹੇ ਭਾਈ! ਤੇਰਾ ਸਰੀਰ ਰੂਪ ਨਗਰ **ਵਾ:** ਅੰਤਹਕਰਣ ਰੂਪ ਨਗਰ *(ਕਾਮਿ) ਵਿਸ਼ੇ ਵਾਸ਼ਨਾ ਰੂਪ ਕਾਮ

---

***ਕਾਮਿ :** ਕਾਮ ਕਾਮ ਸਭ ਕੋ ਕਹੈ ਕਾਮ ਨ ਜਾਨੈ ਕੋਇ॥ ਜੇਤੀ ਮਨ ਕੀ ਕਾਮਨਾ ਕਾਮ ਕਹਾਵੈ ਸੋਇ॥
ਗ੍ਰੰਥਾਂ ਵਿੱਚ ਕਾਮ ਅੱਠ ਪ੍ਰਕਾਰ ਦਾ ਮੰਨਿਆ ਗਿਆ ਹੈ।

**ਸ੍ਰਵਣ ਸਿਮਰਣ ਔ ਕੀਰਤਨ ਚਿਤਵਨ ਬਾਤ ਇਕੰਤ।**
**ਦ੍ਰਿੜ ਸਕੰਲਪ ਪ੍ਰਯਤਨ ਤਨ ਪ੍ਰਾਪਤ ਅਸ਼ਟ ਕਹੰਤ।** *(ਸਾਰਕੁਤਾਵਲੀ)*

*(ਕਰੋਧਿ) ਗੁੱਸੇ ਆਦਿਕ ਕਰਕੇ ਤੇ (ਬਹੁ) ਬਹੁਤੇ ਔਗੁਣਾਂ ਕਰਕੇ (ਬਹੁ) ਬਹੁਤ ਸਾਰਾ ਭਰਿਆ ਹੋਇਆ ਹੈ। ਇੰਨ੍ਹਾਂ (ਖੰਡਲ) ਸਮੂਹ ਵਿਕਾਰਾਂ ਨੂੰ (ਸਾਧੂ) ਸਤਿਗੁਰੂ ਜੀ **ਵਾ:** ਮਹਾਤਮਾਂ ਬ੍ਰਹਮ ਗਿਆਨੀਆਂ ਨਾਲ ਮਿਲ ਕੇ (ਖੰਡਾ) ਟੁਕੜੇ-ਟੁਕੜੇ ਕਰਨਾ ਕਰੋ । **ਵਾ:** (ਖੰਡਲ ਖੰਡਾ ਹੇ) ਭਗਤੀ ਰੂਪ ਗਿਆਨ ਵਿੱਚੋਂ ਗਿਆਨ ਰੂਪ ਖੰਡਾ **ਵਾ:** ਵਸਤੂ ਵਿਚਾਰ ਰੂਪ ਖੰਡਾ ਲੈ ਕੇ ਵਿਸ਼ਿਆਂ ਨੂੰ ਨਾਸ਼ ਕਰਨਾ ਕਰੋ। **ਵਾ:** **"ਖੰਨਾ ਸਗਲ ਰੇਨੁ ਛਾਰੀ॥"** ਇਸ ਰੂਪ ਖੰਡਾ ਲੈਣ ਵਾਲੀ ਸਾਧਸੰਗਤ ਨਾਲ ਮਿਲ ਕੇ ਵਿਕਾਰਾਂ ਨੂੰ ਨਾਸ਼ ਕਰੋ।

## ਪੂਰਬਿ ਲਿਖਤ ਲਿਖੇ ਗੁਰੁ ਪਾਇਆ;
## ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥

ਹੇ ਭਾਈ ! ਜਿੰਨ੍ਹਾਂ ਦੇ (ਪੂਰਬਿ) ਪੂਰਬਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਹੋਏ ਈਸ਼ਰ ਨੇ ਉਹਨਾਂ ਦੇ ਮੱਥੇ ਤੇ (ਲਿਖਤ) ਲੇਖ (ਲਿਖੇ) ਲਿਖ ਦਿੱਤੇ ਹਨ। ਉਹਨਾਂ ਨੇ ਹੀ (ਗੁਰੁ) ਸਤਿਗੁਰੂ ਸਾਹਿਬ ਜੀ **ਵਾ:** ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਪਾਇਆ) ਪ੍ਰਾਪਤ ਕੀਤਾ ਹੈ ਅਤੇ ਉਹਨਾਂ ਨੇ ਹੀ ਆਪਣੇ ਮਨ ਰੂਪ ਬਸਤਰ ਨੂੰ (ਹਰਿ) ਪ੍ਰਮੇਸਰ ਦੀ ਲਿਵ ਰੂਪ (ਮੰਡਲ) ਮੱਟੀ ਵਿੱਚ ਪਾ ਕੇ ਨਾਮ ਰੂਪ ਰੰਗ ਪਾ ਕੇ (ਮੰਡਾ) ਭੂਖਸ਼ਤ ਕੀਤਾ ਹੈ ਭਾਵ ਸਜਾਉਣਾ, ਰੰਗਣਾ ਕੀਤਾ ਹੈ। **ਵਾ:** ਸਾਧਸੰਗਤ ਰੂਪ ਮੱਟੀ ਵਿੱਚ ਪ੍ਰੇਮ ਰੂਪ ਤੇ ਵਾਹਿਗੁਰੂ ਜੀ ਦੇ ਨਾਮ ਵਿੱਚ ਲਿਵ ਲਾਉਣ ਰੂਪ ਰੰਗ ਪਾ ਕੇ, ਕਾਮਾਦਿਕ ਲੱਕੜਾਂ ਨੂੰ ਤਪ ਰੂਪ ਅਗਨੀ ਨਾਲ ਸਾੜ ਕੇ, ਗਿਆਨ ਦਾ ਸੇਕ ਦੇ ਕੇ (ਮੰਡਾ) ਭੂਖਸ਼ਤ ਭਾਵ ਰੰਗ ਸਜਾ ਦਿੱਤਾ ਹੈ। **ਵਾ:** (ਮੰਡਲ) ਸਾਰਿਆਂ ਵਿੱਚ ਵਿਆਪਕ ਪ੍ਰਮੇਸਰ ਦੀ ਲਿਵ ਵਿੱਚ ਮਨ ਰੰਗ ਦਿੱਤਾ ਹੈ।

## ਕਰਿ ਸਾਧੂ ਅੰਜੁਲੀ; ਪੁੰਨੁ ਵਡਾ ਹੇ ॥

ਹੇ ਭਾਈ ! (ਅੰਜੁਲੀ) ਦੋਵੇਂ ਹੱਥ ਜੋੜ ਕਰਕੇ (ਸਾਧੂ) **"ਸਾਧ ਨਾਮ ਨਿਰਮਲ ਤਾ ਕੇ ਕਰਮ ॥"** ਐਸੇ ਮਹਾਤਮਾ ਨੂੰ (ਅੰਜੁਲੀ) ਬੇਨਤੀ, ਨਮਸਕਾਰ ਕਰਨਾ ਕਰ। ਕਿਉਂਕਿ ਇਸ ਨਾਲ ਤੈਨੂੰ (ਵਡਾ) ਬੜਾ ਭਾਰੀ ਪੁੰਨ ਪ੍ਰਾਪਤ ਹੋਵੇਗਾ। ਕਿਉਂਕਿ :

**ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥** *(ਅੰਗ: ੧੩੨੮)*

**ਨੋਟ :** ਇੱਥੇ ਪੁੰਨੁ ਟਿੱਪੀ ਦੇ ਸਹਿਤ ਹੈ ਪਰ ਸੋਹਿਲਾ ਸਾਹਿਬ ਬਾਣੀ ਵਿੱਚ ਟਿੱਪੀ ਤੋਂ ਬਗੈਰ ਹੈ।

---

***ਕਰੋਧਿ** : ਪਿਆਰੀ ਚੀਜ ਦੇ ਛੇੜਨ ਤੋਂ ਚਿਤ ਦੀ ਬਿਰਤੀ ਤੀਖਣ ਹੋ ਜਾਣੀ। ਕ੍ਰੋਧ ਅੱਗ ਦੀ ਨਿਆਈਂ ਹੈ। ਜਿਵੇਂ ਸੀਖ ਦੇ ਘਸਣ ਤੋਂ ਪਹਿਲਾਂ ਹਰਾ ਜਿਹਾ ਰੰਗ ਹੁੰਦਾ ਹੈ ਫਿਰ ਪੀਲਾ ਅਤੇ ਲਾਲ ਹੋ ਕੇ ਭਾਂਬੜ ਮੱਚ ਜਾਂਦਾ ਹੈ। ਇਸੇ ਪ੍ਰਕਾਰ ਹੀ ਰਿਦਾ ਡੱਬੀ ਹੈ, ਹੰਕਾਰ ਰੂਪ ਮਸਾਲਾ ਹੈ। ਜਦੋਂ ਕਿਸੇ ਨੇ ਕੁਝ ਨਿਰਾਦਰੀ ਦਾ ਵਾਕ ਕਿਹਾ ਤਾਂ ਗੁੱਸੇ ਨਾਲ ਜੋ ਬੁਲ ਫਰਕਣੇ ਹਨ ਇਹ ਹਰਾ ਰੰਗ ਹੈ। ਡਾਂਗ ਸੋਟਾ ਜਾਂ ਕਿਸੇ ਦੀ ਮਦਦ ਭਾਲਣੀ ਪੀਲਾ ਰੰਗ ਹੈ, ਗਾਲਾਂ ਕੱਢਣੀਆਂ ਲਾਲ ਰੰਗ ਹੈ ਅਤੇ ਕਿਸੇ ਨੂੰ ਸ਼ਸਤਰ ਮਾਰ ਦੇਣਾ, ਖੂਨ ਨਿਕਲਣਾ, ਮਾਰ ਦੇਣਾ ਜਾਂ ਆਪ ਮਰ ਜਾਣਾ ਇਹ ਭਾਂਬੜ ਮਚਣਾ ਹੈ। ਕ੍ਰੋਧ ਜ਼ਹਿਰ ਨਾਲੋਂ ਵੀ ਵੱਧ ਸਾੜਨ ਵਾਲੀ ਚੀਜ ਹੈ, ਜ਼ਹਿਰ ਜਿਸ ਭਾਂਡੇ ਵਿੱਚ ਪਾਈਏ ਉਸ ਨੂੰ ਨਹੀਂ ਸਾੜਦੀ, ਖਾਣ ਵਾਲੇ ਨੂੰ ਸਾੜਦੀ-ਮਾਰਦੀ ਹੈ। ਪਰ ਕ੍ਰੋਧ ਪਹਿਲਾਂ ਗੁਸੀਲੇ ਆਦਮੀ ਦੇ ਆਪਣੇ ਹਿਰਦੇ ਨੂੰ ਸਾੜਦਾ ਹੈ ਫਿਰ ਜਿਸ ਨੂੰ ਕੌੜਾ ਵਾਕ ਬੋਲੇ ਉਸਦਾ ਚਿਤ ਤਪੌਂਦਾ ਹੈ।

**ਦੋਹਰਾ ॥ ਕਾਲਕੂਟ ਅਰੁ ਕਰੋਧ ਮੇ ਬਡੋ ਅੰਤਰੋ ਆਹਿ ॥**
**ਕਰੋਧ ਨਿਜਾਸ੍ਰੈ ਕੋ ਦਹੈ ਵਿਖੁ ਨਹਿ ਸ੍ਰਾਸ੍ਰੈ ਦਾਹਿ ॥** *(ਸਾਰਕੁਤਾਵਲੀ)*

## ਕਰਿ ਡੰਡਉਤ; ਪੁਨੁ ਵਡਾ ਹੇ ॥੧॥ ਰਹਾਉ ॥

ਫੇਰ ਆਪਾ ਭਾਵ ਛੱਡ ਕੇ ਗੁਰਾਂ ਦੇ ਅੱਗੇ *(ਡੰਡਉਤ) ਨਮਸਕਾਰ (ਕਰਿ) ਕਰਨੀ ਉਸ ਤੋਂ ਵੀ ਵੱਡਾ ਪੁੰਨ ਹੈ।

**ਅਥਵਾ :** ਫੇਰ ਸਾਧ ਸੰਗਤ ਦੇ ਅੱਗੇ ਡੰਡਉਤ ਬੰਦਨਾ ਕਰਨੇ ਕਰਕੇ (ਪੁਨੁ) ਪੁੰਨਾਂ ਤੋਂ ਵੀ ਵੱਡਾ ਹੋ ਜਾਵੇਂਗਾ।

**ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥** *(ਅੰਗ: ੧੩੦੯)*

ਪਰ ਜੇ ਨਾਮ ਦੀ ਹੀ ਡੰਡਉਤ ਕਰਦੇ ਰਹੇ ਅਤੇ ਅੰਦਰੋਂ ਆਪਾ ਭਾਵ ਹੀ ਨਾ ਛੱਡਿਆ ਤਾਂ ਡੰਡਉਤ ਕੀਤੀ ਨਿਸਫਲ ਹੈ। ਕਿਉਂਕਿ

**ਕਹਾ ਭਇਓ ਮਲ ਜੌ ਪੈ ਕਾਢਤ ਅਨੇਕ ਡੰਡ ਸੋ ਤਉ ਨ ਡੰਡਉਤ ਅਸਟਾਗ ਅਥਤੀਸ ਕੋ ॥** *(ਸ੍ਰੀ ਦਸਮ ਗ੍ਰੰਥ)*

## ਸਾਕਤ ਹਰਿ ਰਸ ਸਾਦੁ ਨ ਜਾਨਿਆ; ਤਿਨ ਅੰਤਰਿ ਹਉਮੈ ਕੰਡਾ ਹੇ ॥

ਹੇ ਭਾਈ! ਜੋ (ਸਾਕਤ) ਸ਼ਕਤੀ ਦੇ ਉਪਾਸ਼ਕ, ਕਠੋਰ ਚਿਤ ਵਾਲੇ ਪੁਰਸ਼ ਹਨ ਉਹਨਾਂ ਨੇ (ਹਰਿ) ਪ੍ਰਮੇਸਰ ਦੇ (ਰਸ) ਪ੍ਰੇਮ ਦੇ (ਸਾਦੁ) ਸੁਆਦ ਨੂੰ (ਜਾਨਿਆ) ਜਾਨਿਆ ਹੀ ਨਹੀਂ ਹੈ। **ਵਾ:** ਜੋ (ਹਰਿ) ਵਾਹਿਗੁਰੂ ਜੀ ਸਾਰਿਆਂ ਵਿੱਚ (ਰਸ) ਪ੍ਰੇਮ ਅਤੇ (ਸਾਦੁ) ਅਨੰਦ ਰੂਪ ਹੈ। ਉਸਦੇ (ਰਸ) ਪ੍ਰੇਮ ਨੂੰ ਵੀ ਨਹੀਂ ਜਾਨਣਾ ਕੀਤਾ। ਕਿਉਂਕਿ (ਤਿਨ) ਉਹਨਾਂ ਦੇ ਹਿਰਦੇ ਅੰਦਰ ਹਉਮੈ ਦਾ ਕੰਡਾ ਚੁਭਿਆ ਹੋਇਆ ਹੈ। ਜਿਵੇਂ ਬੱਚਿਆਂ ਦੇ ਗਲ ਵਿਚ ਕੰਡਾ ਪੈ ਜਾਂਦਾ ਹੈ ਤਾਂ ਉਹ ਦੁੱਧ ਨਹੀਂ ਚੁੰਘ ਸਕਦੇ। ਉਹਨਾਂ ਦਾ ਗਲ ਪੱਕ ਜਾਂਦਾ ਹੈ। ਤਿਵੇਂ ਹੀ ਸਾਕਤ ਪੁਰਸ਼ਾਂ ਦੇ ਹਿਰਦੇ ਅੰਦਰ ਹਉਮੈ ਦਾ ਕੰਡਾ ਪਿਆ ਹੋਇਆ ਹੈ ਜਿਸ ਕਰਕੇ ਉਹ ਨਿਸ਼ਕਾਮ ਕਰਮਾਂ ਰੂਪ ਦੁੱਧ ਨਹੀਂ ਪੀ ਸਕਦੇ, ਸਤਿਗੁਰ ਦੇ ਉਪਦੇਸ਼ ਰੂਪ ਪ੍ਰਸਾਦਿ ਨੂੰ ਨਹੀਂ ਛੱਕ ਸਕਦੇ, ਦੈਵੀ ਗੁਣਾਂ ਦਾ ਰਸ ਪ੍ਰਾਪਤ ਨਹੀਂ ਕਰ ਸਕਦੇ। ਫਿਰ ਜਿਸ ਪ੍ਰਕਾਰ ਪੈਰ ਵਿਚ ਕੰਡਾ ਲੱਗ ਜਾਂਦਾ ਹੈ ਉਸੇ ਪ੍ਰਕਾਰ ਹੀ ਉਹਨਾਂ ਦੇ ਮਨ ਰੂਪ ਪੈਰ ਵਿੱਚ ਹਉਮੈ ਦਾ ਕੰਡਾ ਲੱਗਾ ਹੋਇਆ ਹੈ ਜਿਸ ਕਰਕੇ ਉਹਨਾਂ ਨੂੰ ਆਤਮਾਨੰਦ ਰੂਪ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਰਿਦੈ ਵਿੱਚ ਈਰਖਾ ਰੂਪ ਕੰਡਾ ਲੱਗਾ ਹੋਣ ਕਰਕੇ ਦੂਸਰੇ ਦੇ ਗੁਣ, ਪ੍ਰਤਾਪ ਨਹੀਂ ਸਹਾਰ ਸਕਦੇ। ਸਦਾ ਦੁਖੀ ਹੀ ਹੁੰਦੇ ਰਹਿੰਦੇ ਹਨ।

## ਜਿਉ ਜਿਉ ਚਲਹਿ, ਚੁਭੈ ਦੁਖੁ ਪਾਵਹਿ; ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

ਉਹ ਸਾਕਤ ਪੁਰਸ਼ ਜਿਵੇਂ-ਜਿਵੇਂ ਜੂਨਾਂ ਵਿੱਚ ਚਲਦੇ ਹਨ ਭਾਵ ਜਾਂਦੇ ਹਨ ਉਵੇਂ-ਉਵੇਂ ਹੀ ਉਹਨਾਂ ਨੂੰ ਜੂਨਾਂ ਵਿਚ ਜਾ-ਜਾ ਕੇ ਵੀ ਹਉਮੈ ਦੀ ਚੋਭ ਲੱਗੀ ਰਹਿੰਦੀ ਹੈ ਤੇ ਦੁੱਖ ਨੂੰ (ਪਾਵਹਿ) ਪਾਉਂਦੇ ਰਹਿੰਦੇ ਹਨ ਅਤੇ ਜਦੋਂ ਜੂਨਾਂ ਵਿੱਚੋਂ ਛੁੱਟ ਕੇ ਪ੍ਰਲੋਕ ਵਿੱਚ ਜਾਂਦੇ ਹਨ ਤਾਂ ਆਪਣੇ ਸਿਰ ਤੇ (ਜਮਕਾਲੁ) ਸਾਰਿਆਂ ਦੇ ਕਾਲ ਕਰਨ ਵਾਲੇ ਜਮਾਂ ਦਾ ਡੰਡ ਸਹਾਰਦੇ ਹਨ।

**ਅਥਵਾ :** ਜਿਵੇਂ-ਜਿਵੇਂ ਮਹਾਤਮਾ ਪੁਰਸ਼ ਭਜਨ ਸਿਮਰਨ ਵਿੱਚ ਚਲਦੇ ਹਨ ਉਵੇਂ-ਉਵੇਂ ਹੀ ਹੰਕਾਰੀ ਆਦਮੀਆਂ ਨੂੰ ਈਰਖਾ ਰੂਪ ਕੰਡਾ ਚੁੱਭਦਾ ਹੈ ਕਿ ਇਹ ਸਾਧ ਸੌਣ ਵੀ ਨਹੀਂ ਦਿੰਦੇ, ਤੜਕੇ ਉੱਠ ਕੇ 'ਆਸਾ ਦੀ ਵਾਰ' ਲਾ ਲੈਂਦੇ ਹਨ।

---

***ਡੰਡਉਤ** : ਡੰਡਉਤ ਦੋ ਪ੍ਰਕਾਰ ਦੀ ਹੈ- ੧. ਅਸਟਾਗ ਡੰਡਉਤ ੨. ਡੰਡਉਤ

੧. **ਅਸਟਾਗ ਡੰਡਉਤ** : ਦੋ ਕੂਹਣੀਆਂ ਭਾਵ ਅਰਕਾਂ, ਦੋ ਹੱਥ, ਦੋ ਗੋਡੇ ਅਤੇ ਦੋਵੇ ਪੈਰ, ਇਸ ਤਰ੍ਹਾਂ ਇਹ ਅੱਠ ਅੰਗ ਧਰਤੀ ਦੇ ਲਾ ਕੇ ਨਮਸਕਾਰ ਕਰਨੀ।

੨. **ਡੰਡਉਤ** : ਡੰਡੇ ਵਤ ਲੰਮੇ ਪੈ ਕੇ ਨਮਸਕਾਰ ਕਰਨੀ। ਡੰਡਾ ਜਿਵੇਂ ਸਿੱਧਾ ਲੰਮਾ ਪੈਂਦਾ ਹੈ ਇਉ ਮੰਨ ਸਿੱਧਾ ਕਰਕੇ ਮਾਣ ਛੱਡ ਕੇ ਨਮਸਕਾਰ ਕਰਨੀ ਸਫਲੀ ਹੈ।

**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥** (ਅੰਗ: ੮੯੩)

ਇਸ ਪ੍ਰਕਾਰ ਹਉਮੈ ਦੀ ਚੋਬ ਕਰਕੇ ਦੁਖ ਹੀ ਪਾਉਂਦੇ ਹਨ।

**ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ ॥**
**ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ ॥** (ਅੰਗ: ੯੯੯)

ਅਤੇ ਅੰਤ ਨੂੰ ਸਿਰ ਤੇ ਜੰਮਣ-ਮਰਨ ਰੂਪ ਕਾਲ ਦਾ ਡੰਡਾ **ਵਾ:** ਲੋਕ ਡੰਡ, ਰਾਜ ਡੰਡ, ਪਿਤਰ ਡੰਡ, ਦੇਵ ਡੰਡ, ਰੂਪ ਡੰਡ ਹਰ ਵਕਤ ਸਿਰ 'ਤੇ ਸਹਾਰਦੇ ਹਨ।

**ਪ੍ਰਸ਼ਨ :** ਮਹਾਰਾਜ ! ਭਗਤ ਜਨ ਆਪਣੀ ਨਿੰਦਿਆ ਸੁਣ ਉਹਨਾਂ ਨੂੰ ਕੋਈ ਸਰਾਪ ਦੇ ਦਿੰਦੇ ਹਨ? ਜਾਂ ਅੱਗੋਂ ਉਹਨਾਂ ਨਾਲ ਈਰਖਾ ਕਰਦੇ ਹਨ?

**ਉੱਤਰ :** ਨਹੀਂ।

**ਪ੍ਰਸ਼ਨ :** ਮਹਾਰਾਜ ! ਕਿਉਂ?

**ਉੱਤਰ :** ਕਿਉਂਕਿ

## ਹਰਿ ਜਨ, ਹਰਿ ਹਰਿ ਨਾਮਿ ਸਮਾਣੇ; ਦੁਖੁ ਜਨਮ ਮਰਣ ਭਵ ਖੰਡਾ ਹੇ ॥

ਹਰਿ ਜਨ, ਹਰਿ ਹਰਿ ਨਾਮਿ ਸਮਾਣੇ; ਦੁਖੁ ਜਨਮ ਮਰਣ ਭਵ ਖੰਡਾ ਹੇ ॥ ਹਰ ਵਕਤ (ਹਰਿ ਹਰਿ) ਹਰੀ ਪ੍ਰਮੇਸਰ ਦੇ

ਪ੍ਰਮੇਸਰ ਦੇ (ਜਨ) ਸੰਤ ਭਗਤ ਤਾਂ ਮਨ, ਬਾਣੀ, ਸਰੀਰ ਕਰਕੇ ਹਰ ਵਕਤ (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਸਿਮਰਨ ਵਿੱਚ ਹੀ (ਸਮਾਣੇ) ਲੀਨ ਰਹਿੰਦੇ ਹਨ ਅਤੇ ਉਹਨਾਂ ਨੇ (ਭਵ) ਸੰਸਾਰ ਦੇ ਅੰਦਰ ਆਪਣੇ *ਜੰਮਣ **ਮਰਨ ਦੇ ਦੁਖ ਨੂੰ (ਖੰਡਾ) ਖੰਡ ਲਿਆ ਹੈ। ਨਾਸ਼ ਕਰ ਦਿੱਤਾ ਹੈ। **ਵਾ:** ਉਹ ਜਨਮ ਦੇ ਦੁੱਖ ਅਤੇ ਮਰਨ ਦੇ (ਭਵ) ਡਰ ਨੂੰ ਮੇਟ ਕੇ (ਭਵ) ਕਲਿਆਣ ਸਰੂਪ ਹੋ ਗਏ ਹਨ।

## ਅਬਿਨਾਸੀ ਪੁਰਖੁ ਪਾਇਆ ਪਰਮੇਸਰੁ; ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥

ਫਿਰ ਜਿੰਨ੍ਹਾਂ ਨੇ (ਅਬਿਨਾਸੀ) ਨਾਸ ਤੋਂ ਰਹਿਤ (ਪੁਰਖੁ) ਪੂਰਨ ਪ੍ਰਮੇਸਰ ਨੂੰ ਪ੍ਰਾਪਤ ਕਰ ਲਿਆ ਹੈ, ਉਹਨਾਂ ਮਹਾਪੁਰਖਾਂ ਦੀ (ਖੰਡ) ਨੌਂ ਖੰਡਾਂ **ਵਾ:** ਪਿੰਡ ਭਾਵ ਸਰੀਰਾਂ ਅਤੇ ਇੱਕੀ ਪੁਰੀਆਂ ਵਾਲੇ ਬ੍ਰਹਮੰਡਾਂ ਵਿੱਚ ਬਹੁਤ (ਸੋਭ) ਸੋਭਾ, ਵਡਿਆਈ ਹੋ ਰਹੀ ਹੈ।

**ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥** (ਅੰਗ: ੭੪੮)
**ਸੰਤ ਜਨਾ ਕੀ ਬਹੁਤੁ ਬਹੁ ਸੋਭਾ, ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ ॥** (ਅੰਗ: ੧੨੯੫)

**ਪ੍ਰਸ਼ਨ :** ਫਿਰ ਉਹ ਆਪਣੀ ਸੋਭਾ ਹੁੰਦੀ ਵੇਖ ਕੇ ਮਾਣ ਕਰਦੇ ਹੋਣਗੇ?

**ਉੱਤਰ :** ਨਹੀਂ। ਉਹ ਤਾਂ ਹਉਮੈ ਤੋਂ ਬਚੇ ਰਹਿੰਦੇ ਹਨ। ਜਦੋਂ ਬੋਲਦੇ ਹਨ ਤਾਂ ਉਹਨਾਂ ਦੇ ਮੂੰਹ ਵਿੱਚੋਂ ਕਦੇ ਵੀ ਹੰਕਾਰ ਦਾ ਬਚਨ ਨਹੀਂ ਨਿਕਲਦਾ। ਉਹ ਤਾਂ ਇਸ ਪ੍ਰਕਾਰ ਕਹਿੰਦੇ ਹਨ ਕਿ

---

* **ਜਨਮ ਦਾ ਦੁੱਖ :** ਜਿਵੇਂ ਸੁਨਿਆਰਾ ਮੋਟੀ ਤਾਰ ਨੂੰ ਜਿੰਦਰੀ ਵਿੱਚ ਦੀ ਖਿੱਚ ਕੇ ਕੱਢ ਕੇ ਪਤਲੀ ਕਰਦਾ ਹੈ ਇਉਂ ਹੀ ਮਾਤਾ ਦੇ ਉਦਰ ਵਿੱਚੋਂ ਬੱਚਾ ਜਦੋਂ ਜਨਮ ਧਾਰਦਾ ਹੈ ਤਦੋਂ ਇਤਨਾ ਦੁੱਖ ਹੁੰਦਾ ਹੈ ਕਿ ਕਈ ਬੱਚੇ ਜੰਮਦੇ ਸਾਰ ਹੀ ਮਰ ਜਾਂਦੇ ਹਨ। ਕਈ ਮਰੇ ਹੀ ਜੰਮਦੇ ਹਨ। ਕਈ ਥੱਬਲੇ ਤੇ ਕਈ ਬੇਹੋਸ਼ ਵੀ ਹੋ ਜਾਂਦੇ ਹਨ ਅਤੇ ਕਾਫੀ ਦੇਰ ਬਾਅਦ ਉਹਨਾਂ ਨੂੰ ਬੋਲਣ ਦੀ ਹੋਸ਼ ਆਉਂਦੀ ਹੈ।

** **ਮਰਨ ਦਾ ਦੁੱਖ :** 'ਆਤਮ ਪੁਰਾਣ' ਵਿੱਚ ਲਿਖਿਆ ਹੈ ਕਿ ਜਿਸ ਬਿੱਛੂ ਦੇ ਡੰਗ ਮਾਰਿਆ ਪੱਥਰ ਖਿਲ ਹੋ ਜਾਂਦੇ ਹਨ, ਐਸੇ ੭੦ ਹਜਾਰ ਬਿੱਛੂਆਂ ਦੁਆਰਾ ਇਕੱਠਾ ਡੰਗ ਮਾਰਨ ਵੇਲੇ ਜਿਤਨਾ ਦੁੱਖ ਹੁੰਦਾ ਹੈ, ਇਤਨਾ ਦੁੱਖ ਮਰਨ ਵੇਲੇ ਹੁੰਦਾ ਹੈ। ਜਾਂ ਜਿਵੇਂ ਕੰਡਿਆਂ ਵਾਲਾ ਛਾਪਾ ਮੂੰਹ ਥਾਣੀ ਪਾ ਕੇ ਗੁਦਾ ਰਾਂਹੀ ਕੱਢੀਏ ਇਉ ਸਥੂਲ ਸਰੀਰ ਵਿੱਚੋਂ ਸੂਖਮ ਸਰੀਰ ਵੱਖਰੇ ਹੋਣ ਦਾ ਭਾਰੀ ਦੁੱਖ ਹੈ।

## ਹਮ ਗਰੀਬ ਮਸਕੀਨ ਪ੍ਰਭ ਤੇਰੇ ; ਹਰਿ ਰਾਖੁ ਰਾਖੁ ਵਡ ਵਡਾ ਹੇ ॥

ਹੇ (ਪ੍ਰਭ) ਸਰਬ ਕਲਾ ਸਮਰਥ ਪ੍ਰਮੇਸਰ! (ਹਮ) ਅਸੀਂ ਗਰੀਬ ਤੋਂ ਵੀ (ਮਸਕੀਨ) ਅਤਿਅੰਤ ਗਰੀਬ ਹਾਂ ਵਾ: ਸਤ ਸੰਤੋਖ ਆਦਿਕ ਗੁਣਾਂ ਰੂਪ ਮਾਤਾ-ਪਿਤਾ ਤੋਂ ਵੀ ਹੀਣੇ ਹਾਂ। ਸਾਡੇ ਕੋਲ ਸ਼ੁੱਭ ਗੁਣਾਂ ਦਾ, ਨਾਮ ਦਾ ਧਨ ਨਹੀਂ ਹੈ। ਪਰ ਫਿਰ ਵੀ ਅਸੀਂ (ਤੇਰੇ) ਤੁਹਾਡੇ ਦਾਸ ਹਾਂ।

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥** (ਅੰਗ: ੬੩੧)

**ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥** (ਅੰਗ: ੪੮੦)

**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥** (ਅੰਗ: ੭੨੭)

ਹੇ (ਹਰਿ) ਹਰੀ! ਤੁਸੀਂ ਸਾਡੀ (ਰਾਖੁ) ਰੱਖਿਆ ਕਰੋ, (ਰਾਖੁ) ਰੱਖਿਆ ਕਰੋ, ਕਿਉਂਕਿ ਤੁਸੀਂ (ਵਡ) ਵੱਡਿਆਂ ਤੋਂ ਵੀ (ਵਡਾ) ਵੱਡੇ ਹੋ **ਵਾ:** ਜਿਵੇਂ ਪਿੱਛੇ ਭਗਤਾਂ ਦੀ ਰੱਖਿਆ ਕੀਤੀ ਹੈ ਉਵੇਂ ਹੀ ਸਾਡੀ ਰੱਖਿਆ ਕਰੋ। **ਵਾ:** (ਰਾਖੁ) ਮਿੱਟੀ ਆਦਿਕ ਪੰਜਾਂ ਤੱਤਾਂ ਦੀ ਬਣੀ ਦੇਹ ਦੇ ਅਧਿਆਸ ਵੱਲੋਂ ਰੱਖ ਲਉ। **ਵਾ:** (ਰਾਖੁ) ਲਾਹਨਤਾਂ ਦੀ ਖੇਹ ਪਵਾਉਣ ਵਾਲੇ ਵਿਕਾਰਾਂ ਤੋਂ ਬਚਾ ਕੇ ਰੱਖ ਲਵੋ।

**ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥** (ਅੰਗ: ੩੮੨)

**ਰਾਖਹੁ ਰਾਖਹੁ ਕਿਰਪਾ ਧਾਰਿ ॥** (ਅੰਗ: ੧੧੩੯)

**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥** (ਅੰਗ: ੬੭੪)

## ਜਨ ਨਾਨਕ, ਨਾਮੁ ਅਧਾਰੁ ਟੇਕ ਹੈ;
## ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਇਸ ਪ੍ਰਕਾਰ ਸਾਡੇ ਮਨ ਵਿੱਚ ਵੀ ਆਪ ਜੀ ਦੇ ਨਾਮ ਦਾ (ਅਧਾਰੁ) ਆਸਰਾ ਹੈ ਤੇ ਤਨ ਵਿੱਚ ਵੀ ਨਾਮ ਦੀ ਹੀ (ਟੇਕ) ਓਟ ਹੈ। **ਵਾ:** ਸਾਨੂੰ ਦਾਸਾਂ ਨੂੰ ਇਸ ਲੋਕ ਵਿੱਚ ਵੀ ਤੁਹਾਡੇ ਨਾਮ ਦਾ ਆਸਰਾ ਹੈ ਅਤੇ ਪ੍ਰਲੋਕ ਵਾਸਤੇ ਵੀ ਤੁਹਾਡੇ ਨਾਮ ਦੀ ਹੀ ਓਟ ਹੈ ਅਤੇ

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥** (ਅੰਗ: ੭੨੭)

**ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥**
**ਅਵਰ ਸਿਆਣਪਾ, ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥** (ਅੰਗ: ੮੦੨)

**ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ ॥**
**ਰਹਉ ਸਾਹਿਬ ਕੀ ਟੇਕ ਨ ਮੋਹੈ ਮੋਹਣੀ ॥** (ਅੰਗ: ੭੫੨)

ਹੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ ਤੁਹਾਡੇ ਨਾਮ ਕਰਕੇ ਹੀ ਸਾਰੇ ਸੁੱਖਾਂ ਨੂੰ (ਮੰਡਾ) ਸਜਾਉਣਾ ਭਾਵ ਮਾਨਣਾ ਕੀਤਾ ਹੈ।

**ਅਥਵਾ :** ਹੇ (ਹਰਿ) ਹਰੀ! ਅਸੀਂ ਮਨ ਕਰਕੇ ਤੇਰੇ ਨਾਮ ਦੇ ਆਸਰੇ, ਬਾਣੀ ਕਰਕੇ ਨਾਮ ਦੀ (ਟੇਕ) ਓਟ ਨੂੰ ਲਿਆ ਹੈ ਅਤੇ ਸਰੀਰ ਕਰਕੇ ਵੀ ਤੁਹਾਡੇ ਨਾਮ ਦੇ ਸੁੱਖ ਨੂੰ ਮਾਣਿਆ ਹੈ।

**ਅਥਵਾ :** ਗਰਭ ਵਿੱਚ ਵੀ ਨਾਮ ਦਾ ਹੀ ਆਸਰਾ ਸੀ, ਇੱਥੇ ਵੀ ਨਾਮ ਦੀ ਹੀ ਓਟ ਹੈ ਅਤੇ ਪ੍ਰਲੋਕ ਵਿੱਚ ਵੀ ਨਾਮ ਕਰਕੇ ਹੀ ਸੁੱਖ ਮਾਣਾਂਗੇ।

**ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥** (ਅੰਗ: ੫੩੦)

**ਹਰਿ ਕੋ ਨਾਮੁ ਸਦਾ ਸੁਖਦਾਈ ॥** (ਅੰਗ: ੧੦੦੮)

## ਗਉੜੀ ਪੂਰਬੀ ਮਹਲਾ ੪ ॥

**ਪ੍ਰਸ਼ਨ :** ਸਿੱਖਾਂ ਨੇ ਪੁੱਛਿਆ ਮਹਾਰਾਜ! ਪ੍ਰਮੇਸਰ ਕਿੱਥੇ ਰਹਿੰਦਾ ਹੈ? ਤਾਂ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਹਜ਼ੂਰ ਉੱਤਰ ਬਖਸ਼ਿਸ਼ ਕਰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

## ਇਸੁ ਗੜ ਮਹਿ, ਹਰਿ ਰਾਮ ਰਾਇ ਹੈ; ਕਿਛੁ ਸਾਦੁ ਨ ਪਾਵੈ ਧੀਠਾ ॥

**ਉੱਤਰ :** ਹੇ ਭਾਈ! ਜੋ ਸਾਰਿਆਂ ਦਾ (ਰਾਇ) ਰਾਜਾ ਰੂਪ ਆਪ (ਰਾਮ) ਅਕਾਲ ਪੁਰਖ ਹੈ ਉਹ ਇਸ ਸੰਸਾਰ ਰੂਪ (ਗੜ) ਕਿਲੇ (ਮਹਿ) ਵਿੱਚ ਹੀ ਹੈ। **ਵਾ:** ਦੇਹ ਰੂਪ ਕਿਲੇ ਵਿੱਚ ਹੀ ਹੈ। **ਵਾ:** ਦਸਵੇਂ ਦੁਆਰ ਰੂਪ ਕਿਲੇ ਵਿੱਚ ਹੀ ਹੈ। **ਵਾ:** ਹਿਰਦੇ ਰੂਪ ਕਿਲੇ ਵਿੱਚ ਹੀ ਹੈ। **ਵਾ:** ਤੁਰੀਆ ਪਦ ਰੂਪ ਕਿਲੇ ਵਿੱਚ ਹੀ ਹੈ। **ਵਾ:** ਸਾਧਸੰਗਤ ਰੂਪ ਕਿਲੇ ਵਿੱਚ ਹੀ ਹੈ।

**ਪ੍ਰਸ਼ਨ :** ਫੇਰ ਸਭ ਨੂੰ ਉਸ ਦਾ ਰਸ ਕਿਉਂ ਨਹੀਂ ਆਉਂਦਾ ਹੈ?

**ਉੱਤਰ :** ਉਹ ਰਸ ਇਸ ਲਈ ਨਹੀਂ ਆਉਂਦਾ ਕਿਉਂਕਿ (ਧੀਠਾ) ਢੀਠ ਸੁਭਾਅ ਵਾਲੇ **ਵਾ:** ਕਠੋਰ ਚਿਤ ਵਾਲੇ ਪੁਰਸ਼ ਪ੍ਰਮੇਸਰ ਦੇ ਪ੍ਰੇਮ ਰਸ ਦੇ (ਸਾਦੁ) ਸੁਆਦ ਭਾਵ ਆਨੰਦ ਨੂੰ (ਕਿਛੁ) ਕਿੰਚਿਤ ਮਾਤਰ ਵੀ (ਪਾਵੈ) ਪ੍ਰਾਪਤ ਹੀ ਨਹੀਂ ਕਰਦੇ ਹਨ ਭਾਵ ਉਹਨਾਂ ਦੇ ਚਿਤ ਖਾਲੀ ਦੇ ਖਾਲੀ ਹੀ ਰਹਿ ਜਾਂਦੇ ਹਨ। ਜਿਵੇਂ ਪੱਥਰ ਦੀ ਮੂਰਤ ਨੂੰ ਭਾਵੇਂ ਕਿੰਨਾ ਵੀ ਨਹਾਈ ਜਾਈਏ ਪਰ ਫਿਰ ਵੀ ਖੁਸ਼ਕ ਦਾ ਖੁਸ਼ਕ ਹੀ ਰਹਿੰਦਾ ਹੈ। ਇਉਂ ਹੀ ਕਠੋਰ ਚਿਤ ਵਾਲਿਆਂ ਦਾ ਹਿਰਦਾ ਕਦੇ ਵੀ ਨਾਮ ਵਿੱਚ ਭਿੱਜਦਾ ਨਹੀਂ ਹੈ। ਐਸੇ ਕਠੋਰ ਸੁਭਾਅ ਵਾਲੇ ਹਨ ਕਿ ਜਿਸ ਦੇ ਦਿੱਤੇ ਹੋਏ ਪਦਾਰਥ ਖਾਂਦੇ ਪੀਂਦੇ ਹਨ ਉਸਦੇ ਪ੍ਰੇਮ ਰਸ ਦੇ ਅਨੰਦ ਨੂੰ ਪ੍ਰਾਪਤ ਹੀ ਨਹੀਂ ਕਰਦੇ।

## ਹਰਿ ਦੀਨ ਦਇਆਲਿ, ਅਨੁਗ੍ਰਹੁ ਕੀਆ; ਹਰਿ ਗੁਰ ਸਬਦੀ ਚਖਿ ਡੀਠਾ ॥੧॥

ਪਰ ਜਿੰਨ੍ਹਾਂ (ਦੀਨ) ਗਰੀਬਾਂ, ਨਿਮਾਣਿਆਂ ਦੇ ਸਿਰ ਤੇ (ਦਇਆਲਿ) ਦਇਆ ਦੇ ਘਰ (ਹਰਿ) ਪ੍ਰਮੇਸਰ ਨੇ ਆਪਣੀ (ਅਨੁਗ੍ਰਹੁ) ਕਿਰਪਾ ਦ੍ਰਿਸ਼ਟੀ ਨੂੰ (ਕੀਆ) ਕੀਤਾ ਹੈ। ਉਹਨਾਂ (ਹਰਿ) ਪ੍ਰਮੇਸਰ ਦੇ ਗੁਰ ਸਬਦੀਆਂ ਨੇ ਪ੍ਰੇਮ ਰਸ ਨੂੰ (ਚਖਿ) ਧਾਰਨ ਕਰਕੇ (ਡੀਠਾ) ਦੇਖ ਲਿਆ ਹੈ। **ਵਾ:** ਪ੍ਰਕਾਸ਼ ਰੂਪ ਕਰਕੇ ਦੇਖ ਲਿਆ ਹੈ।

## ਰਾਮ, ਹਰਿ ਕੀਰਤਨੁ; ਗੁਰ ਲਿਵ ਮੀਠਾ ॥੧॥ ਰਹਾਉ ॥

(ਰਾਮ) ਹੇ ਭਾਈ! ਜਿੰਨ੍ਹਾਂ ਨੇ (ਗੁਰ) ਗੁਰਾਂ ਦੁਆਰਾ ਨਾਮ ਵਿੱਚ ਲਿਵ ਲਗਾਈ ਹੈ ਉਹਨਾਂ ਨੂੰ (ਹਰਿ) ਪ੍ਰਮੇਸਰ ਦੇ ਕੀਰਤਨ ਦਾ (ਮੀਠਾ) ਮਿੱਠਾ ਰਸ ਪ੍ਰਾਪਤ ਹੋਇਆ ਹੈ। **ਵਾ:** ਜਿੰਨ੍ਹਾਂ ਦੀ ਬਿਰਤੀ ਹਰ ਵਕਤ ਨਾਮ ਵਿੱਚ ਜੁੜੀ ਹੋਈ ਹੈ, ਉਹਨਾਂ ਨੂੰ ਪ੍ਰਮੇਸਰ ਦਾ ਮਿੱਠਾ ਅਨੰਦ ਪ੍ਰਾਪਤ ਹੋਇਆ ਹੈ। **ਵਾ:** ਪ੍ਰਮੇਸਰ ਦਾ ਕੀਰਤਨ ਭਜਨ ਕਰਨਾ ਤੇ ਗੁਰਾਂ ਦੇ ਸਬਦ ਵਿੱਚ ਲਿਵ ਲਾਉਣੀ ਹੀ ਸਭ ਤੋਂ ਮਿੱਠਾ ਅਨੰਦ ਹੈ।

**ਅਥਵਾ :** (ਰਾਮ) ਹੇ ਭਾਈ! ਜਿੰਨ੍ਹਾਂ ਦੀ ਗੁਰੂ ਸਾਹਿਬ ਜੀ ਨੇ ਲਿਵ ਲਗਾ ਦਿੱਤੀ ਹੈ। ਉਨ੍ਹਾਂ ਨੂੰ (ਹਰਿ) ਪ੍ਰਮੇਸਰ ਦਾ ਕੀਰਤਨ (ਮੀਠਾ) ਪਿਆਰਾ ਲੱਗਾ ਹੈ।

## ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ; ਮਿਲਿ ਸਤਿਗੁਰ ਲਾਗਿ ਬਸੀਠਾ ॥

ਹੇ ਭਾਈ! ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਪਿੱਛੇ ਵੀ (ਅਗਮੁ) ਮਨ ਦੀ ਗੰਮਤਾ ਤੋਂ ਰਹਿਤ ਸੀ ਹੁਣ ਵੀ (ਅਗੋਚਰੁ) ਇੰਦਰੀਆਂ ਕਰਕੇ ਅਵਿਸ਼ੇ ਹੈ, ਅਤੇ ਅੱਗੇ ਵੀ (ਪਾਰਬ੍ਰਹਮੁ) ਪਾਪਾਂ ਪੁੰਨਾਂ ਤੋਂ ਪਰੇ (ਬ੍ਰਹਮੁ) ਵਿਆਪਕ ਹੋਵੇਗਾ। ਉਸ ਅਕਾਲ ਪੁਰਖ ਜੀ ਦੀ ਸਤਿਗੁਰੂ ਸਾਹਿਬ ਰੂਪ (ਬਸੀਠਾ) ਵਿਚੋਲੇ ਨਾਲ ਮਿਲ

ਕੇ ਲਿਵ (ਲਾਗਿ) ਲੱਗ ਜਾਂਦੀ ਹੈ। **ਵਾ**: (ਬਸੀਠਾ) ਵਕੀਲ, ਵਿਚੋਲੇ ਰੂਪ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ ਪ੍ਰਮੇਸਰ ਦੀ (ਲਾਗਿ) ਲਗਨ ਲੱਗ ਜਾਂਦੀ ਹੈ। **ਵਾ**: ਪ੍ਰੇਮ ਦੀ ਲਾਗ ਲੱਗਦੀ ਹੈ। **ਵਾ**: ਸਤਿਗੁਰੂ ਸਾਹਿਬ ਜੀ ਦੀ ਸ਼ਰਨ ਲੱਗੇ ਤੋਂ ਗੁਰੂ ਸਾਹਿਬ ਜੀ ਵਿਚੋਲਗੀ ਕਰਕੇ ਉਸ ਵਾਹਿਗੁਰੂ ਨਾਲ ਮੇਲ ਦਿੰਦੇ ਹਨ। **ਵਾ**: ਸਤਿਗੁਰੂ ਸਾਹਿਬ ਜੀ ਵਿਚੋਲਗੀ ਕਰਨ ਵਿਚ ਲੱਗਣ ਤਾਂ ਹੀ ਉਸ ਪ੍ਰਮੇਸਰ ਨਾਲ ਮਿਲੀਦਾ ਹੈ ਐਵੇਂ ਨਹੀਂ ਮਿਲਿਆ ਜਾਂਦਾ।

## ਜਿਨ ਗੁਰ ਬਚਨ ਸੁਖਾਨੇ ਹੀਅਰੈ; ਤਿਨ ਆਗੈ ਆਣਿ ਪਰੀਠਾ ॥੨॥

ਜਿੰਨ੍ਹਾਂ ਦੇ ਹਿਰਦੇ ਵਿੱਚ ਗੁਰੂ ਸਾਹਿਬ ਜੀ ਦੇ ਬਚਨ (ਸੁਖਾਨੇ) ਸਖਾਏ ਭਾਵ ਚੰਗੇ ਲੱਗ ਆਏ ਹਨ। (ਤਿਨ) ਉਹਨਾਂ ਦੇ (ਆਗੈ) ਅੱਗੇ (ਆਨਿ) ਆ ਕੇ ਸਤਿਗੁਰੂ ਸਾਹਿਬ ਜੀ ਨੇ ਜਿਵੇਂ ਥਾਲੀ ਵਿੱਚ ਭੋਜਨ ਪਰੋਸੀਦਾ ਹੈ ਤਿਵੇਂ ਹੀ ਹਿਰਦੇ ਰੂਪ **ਵਾ**: ਸ਼ਰਧਾ ਰੂਪ ਥਾਲੀ ਵਿੱਚ ਨਾਮ ਦਾ ਭੋਜਨ (ਪਰੀਠਾ) ਪਰੋਸ ਦਿੱਤਾ ਹੈ। **ਵਾ**: ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤਤ ਤ੍ਵੰ ਸੋਧਨ ਗਿਆਨ, ਸਾਖਿਆਤ ਦਾ ਗਿਆਨ ਰੂਪ ਭੋਜਨ ਪਰੋਸ ਦਿੱਤਾ ਹੈ।

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥** *(ਅੰਗ : ੨੭੩)*

## ਮਨਮੁਖ ਹੀਅਰਾ ਅਤਿ ਕਠੋਰੁ ਹੈ; ਤਿਨ ਅੰਤਰਿ ਕਾਰ ਕਰੀਠਾ ॥

*(ਦੂਸਰਾ ਪਾਠ 'ਕਾਰਕ ਰੀਠਾ')*

ਹੇ ਭਾਈ ! ਮਨਮੁਖ ਲੋਕਾਂ ਦਾ (ਹੀਅਰਾ) ਹਿਰਦਾ (ਅਤਿ) ਬਹੁਤ ਹੀ (ਕਠੋਰੁ) ਕਰੜਾ ਹੈ ਜਿਸ ਕਰਕੇ (ਤਿਨ) ਉਹਨਾਂ ਦਾ ਅੰਦਰ ਵੀ (ਕਾਰ) ਕਾਲਾ (ਕਰੀਠਾ) ਕਲੂਠ, ਕਾਲਾ ਕੱਟ ਹੈ। **ਵਾ**: ਉਹਨਾਂ ਦਾ ਅੰਦਰੋਂ ਚਿਤ (ਕਾਰਕ+ਰੀਠਾ) ਰੀਠੇ ਦੀ ਨਿਆਈਂ ਕੌੜਾ ਹੈ। ਹਰ ਵਕਤ ਕੌੜੇ ਬਚਨ ਹੀ ਬੋਲਦੇ ਹਨ, ਈਰਖਾ ਦੇ ਬਚਨ ਹੀ ਬੋਲਦੇ ਹਨ। ਪਰ ਜਿਨਾਂ 'ਤੇ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰ ਦਿੰਦੇ ਹਨ ਉਨ੍ਹਾਂ ਨੂੰ ਮਹਾਰਾਜ ਮਿੱਠੇ ਵੀ ਬਣਾ ਦਿੰਦੇ ਹਨ। ਜਿਵੇਂ ਸਤਿਗੁਰੂ ਸਾਹਿਬ ਜੀ ਨੇ ਕੌੜੇ ਰੀਠੇ ਮਿੱਠੇ ਕਰ ਦਿੱਤੇ ਸੀ।

## ਬਿਸੀਅਰ ਕਉ ਬਹੁ ਦੂਧੁ ਪੀਆਈਐ; ਬਿਖੁ ਨਿਕਸੈ ਫੋਲਿ ਫੁਲੀਠਾ ॥੩॥

**ਦ੍ਰਿਸ਼ਟਾਂਤ** : ਜੇਕਰ (ਬਿਸੀਅਰ) ਸੱਪ ਨੂੰ ਬਹੁਤ ਸਾਰਾ ਦੁੱਧ ਪਿਆ ਦੇਈਏ ਕਿ ਹੁਣ ਇਸ ਵਿਚੋਂ ਜ਼ਹਿਰ ਦੀ ਥਾਂ ਮਿਠਾਸ ਨਿਕਲੇਗੀ ਤਾਂ ਜਦੋਂ ਸੱਪ ਦੀ (ਫੁਲੀਠਾ) ਜ਼ਹਿਰ ਵਾਲੀ ਗੁਥਲੀ ਨੂੰ ਫੋਲ਼ ਕੇ (ਫੁਲੀਠਾ) ਦੇਖੀਏ ਤਾਂ ਉਸ ਵਿੱਚੋਂ (ਬਿਖੁ) ਜ਼ਹਿਰ ਹੀ (ਨਿਕਸੈ) ਨਿਕਲਦੀ ਹੈ।

**ਦਾ ਦ੍ਰਿਸ਼ਟਾਂਤ**: ਤਿਸੀ ਪ੍ਰਕਾਰ ਹੀ ਜੇਕਰ ਸੱਪ ਦੀ ਨਿਆਈਂ ਵਿਕਾਰੀ ਆਦਮੀ ਨੂੰ ਨਿਸ਼ਕਾਮ ਕਰਮਾਂ ਦੇ ਉਪਦੇਸ਼ ਰੂਪ ਦੁੱਧ ਭਾਵੇਂ ਜਿੰਨ੍ਹਾਂ ਮਰਜੀ ਪੀਆਉਂਦੇ ਰਹੀਏ ਭਾਵ ਬਹੁਤਾ ਉਪਦੇਸ਼ ਵੀ ਭਾਵੇਂ ਦੇ ਦੇਈਏ ਪਰ ਜਦੋਂ ਉਸ ਨੂੰ ਫੋਲਣ ਵਾਲੇ ਹੋ ਕੇ (ਫੁਲੀਠਾ) ਫੋਲ ਕੇ ਵੇਖੀਏ ਭਾਵ ਉਸ ਨਾਲ ਗਲਬਾਤ ਕਰ ਕੇ ਵੇਖੀਏ ਤਾਂ ਉਸ ਦੇ ਅੰਦਰੋਂ ਵਿਸ਼ਿਆਂ ਦੀ ਜ਼ਹਿਰ ਹੀ ਨਿਕਲਦੀ ਹੈ। ਉਹ ਕਦੇ ਵੀ ਨਿਸ਼ਕਾਮੀ ਨਹੀਂ ਹੁੰਦਾ। ਕੇਵਲ ਦੁੱਖ ਹੀ ਦਿੰਦਾ ਹੈ। **ਵਾ**: ਜਿਵੇਂ ਸੱਪ ਨੂੰ ਫੋਲ ਕੇ ਦੇਖਣ ਤੋਂ ਭਾਵ ਛੇੜਨ ਤੋਂ ਜਹਿਰ ਹੀ ਨਿਕਲ ਕੇ (ਫੁਲੀਠਾ) ਫੈਲਦੀ ਹੈ ਭਾਵ ਸੱਪ ਫੁੰਕਾਰੇ ਮਾਰਦਾ ਹੈ ਤੇ ਜਹਿਰ ਬਾਹਰ ਕੱਢਦਾ ਹੈ। ਤਿਵੇਂ ਹੀ ਮਨਮੁੱਖਾਂ ਨੂੰ ਫੋਲ਼ ਕੇ ਅਰਥਾਤ ਛੇੜ ਕੇ ਦੇਖੀਏ ਤਾਂ ਉਹ ਅੱਗੋਂ ਵਿਸ਼ਿਆਂ ਦੀ ਜਹਿਰ ਹੀ ਫੈਲਾਉਂਦੇ ਹਨ। **ਵਾ**: ਜਿਸ ਪ੍ਰਕਾਰ

ਸੱਪ ਨੂੰ ਆਪਣੀ ਜਹਿਰ (ਫੁਲੀਠਾ) ਪਿਆਰੀ ਹੁੰਦੀ ਹੈ। ਤਿਸੀ ਪ੍ਰਕਾਰ ਹੀ ਵਿਕਾਰੀ ਆਦਮੀ ਨੂੰ ਆਪਣੀ ਵਿਸ਼ਿਆਂ ਦੀ ਜਹਿਰ ਹੀ ਪਿਆਰੀ ਲੱਗਦੀ ਹੈ।

**ਹਰਿ ਪ੍ਰਭ, ਆਨਿ ਮਿਲਾਵਹੁ ਗੁਰੁ ਸਾਧੂ; ਘਸਿ ਗਰੁੜੁ ਸਬਦੁ ਮੁਖਿ ਲੀਠਾ ॥**

ਹੇ (ਪ੍ਰਭ) ਸਰਬ ਕਲਾ ਸਮਰੱਥ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਸਾਨੂੰ ਇੰਨ੍ਹਾਂ ਸਾਕਤ ਪੁਰਸ਼ਾਂ ਦੀ ਸੰਗਤ ਤੋਂ ਬਚਾ ਕੇ ਇਸ ਮਨੁੱਖਾ ਜਨਮ ਵਿੱਚ (ਗੁਰੁ) ਸਤਿਗੁਰੂ ਸਾਹਿਬ ਜੀ ਤੇ (ਸਾਧੂ) ਸੰਤ ਜਨਾਂ **ਵਾ:** ਸਾਧਸੰਗਤ ਦੀ ਸ਼ਰਣ ਵਿੱਚ (ਆਨਿ) ਲਿਆ ਕੇ (ਮਿਲਾਵਹੁ) ਮੇਲਣਾ ਕਰੋ। ਫਿਰ, ਜਿਵੇਂ ਗਰੁੜ ਬੂਟੀ ਨੂੰ ਘਸਾ ਕੇ ਮੂੰਹ ਵਿੱਚ ਲਾਉਣ ਨਾਲ ਸੱਪ ਦੀ ਜ਼ਹਿਰ ਚੜ੍ਹਨੋਂ ਹਟ ਜਾਂਦੀ ਹੈ ਤਿਵੇਂ ਹੀ ਸਾਧਸੰਗਤ ਨਾਲ ਮੀਲ ਕੇ ਪ੍ਰਮੇਸ਼ਰ ਦੇ (ਸਬਦੁ) ਨਾਮ ਦੀ ਗਰੁੜ ਬੂਟੀ ਨੂੰ ਅਭਿਆਸ ਕਰਨ ਰੂਪ (ਘਸਿ) ਘਸਾ ਕੇ ਹਿਰਦੇ ਰੂਪ ਮੁਖ ਵਿਚ (ਲੀਠਾ) ਲਉਣ ਨਾਲ ਭਾਵ ਉਚਾਰਨ ਕਰਨ ਨਾਲ ਵਿਸ਼ਿਆਂ ਰੂਪ ਜ਼ਹਿਰ ਚੜ੍ਹਨੋਂ ਹਟ ਜਾਂਦੀ ਹੈ। **ਵਾ:** ਜਿਵੇਂ ਗਾਰੜੂ ਮੰਤਰ ਦੇ ਜਪਣ ਨਾਲ ਸਪ ਵਸ ਵਿੱਚ ਆ ਜਾਂਦੇ ਹਨ। ਤਿਵੇਂ ਸਤਿਗੁਰੂ ਸਾਹਿਬ ਜੀ ਦੇ ਗੁਰ ਮੰਤਰ, ਸ਼ਬਦ ਨੂੰ ਮੁਖ ਵਿੱਚ (ਲੀਠਾ) ਲੈਣ ਨਾਲ ਮਨ **ਵਾ:** ਇੰਦ੍ਰੇ ਰੂਪ ਸੱਪ ਵਸ ਵਿੱਚ ਆ ਜਾਂਦੇ ਹੈ।

**ਜਨ ਨਾਨਕ ਗੁਰ ਕੇ ਲਾਲੇ ਗੋਲੇ;**
**ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਸਤਿਗੁਰੂ ਸਾਹਿਬ ਜੀ ਦੇ (ਲਾਲੇ ਗੋਲੇ) ਦਾਸਾਂ ਦੇ ਵੀ ਦਾਸ ਹੋਏ ਹਨ। **ਵਾ:** ਸੇਵਕਾਂ ਦੇ ਵੀ ਸੇਵਕ ਹੋਏ ਹਨ। ਉਹਨਾਂ ਦਾ ਸਤਿਗੁਰੂ ਸਾਹਿਬ ਜੀ ਦੀ ਸੰਗਤ ਨਾਲ (ਲਗਿ) ਲਗਣ ਕਰਕੇ (ਕਰੂਆ) ਕੌੜਾ, ਦੁਖਦਾਇਕ ਸੁਭਾਅ ਵੀ (ਮੀਠਾ) ਮਿੱਠਾ ਹੋ ਜਾਂਦਾ ਹੈ।
ਜਿਵੇਂ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸੰਗਤ ਨਾਲ ਮਿਲ ਕੇ ਕੌੜਾ ਰੀਠਾ ਵੀ ਮਿਠਾ ਹੋ ਗਿਆ ਸੀ ਅਤੇ ਜਦੋਂ ਸਿੱਧਾਂ ਨੇ ਕਿਹਾ ਕਿ ਮਹਾਰਾਜ! ਸਾਡੇ ਵਾਲਾ ਪਾਸਾ ਤਾਂ ਕੌੜਾ ਹੈ ਗੁਰੂ ਸਾਹਿਬ ਜੀ ਨੇ ਕਿਹਾ, "ਸਿੱਧੋ! ਆਪਣੇ ਵਾਲਾ ਪਾਸਾ ਵੀ ਮਿੱਠਾ ਕਰ ਲਵੋ।" ਸਿੱਧਾਂ ਨੇ ਬਥੇਰੀ ਸ਼ਕਤੀ ਅਜਮਾਈ ਪਰ ਕੌੜੇ ਰੀਠੇ ਨੂੰ ਮਿੱਠਾ ਨਾ ਕਰ ਸਕੇ ਇਹ ਦੇਖ ਕੇ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਸਿੱਧੋ ਸਾਡੇ ਪਾਸੇ ਤਾਂ ਰੀਠੇ ਮਿੱਠੇ ਹਨ। ਜਦੋਂ ਮਛਿੰਦਰ ਨਾਥ ਨੇ ਤੋੜ ਕੇ ਖਾਧੇ ਤਾਂ ਰੀਠੇ ਮਿੱਠੇ ਸਨ। ਉਸ ਵਕਤ ਕੌੜੇ ਰੀਠਿਆਂ ਵਾਲਾ ਟਹਿਣਾ ਟੁੱਟ ਗਿਆ ਸੀ ਅਤੇ ਜਿਹੜਾ ਸਤਿਗੁਰੂ ਸਾਹਿਬ ਜੀ ਨੇ ਕੌੜੇ ਰੀਠੇ ਮਿੱਠੇ ਕੀਤੇ ਸਨ ਉਹ ਰੀਠਿਆਂ ਦਾ ਅੱਧਾ ਬ੍ਰਿਛ ਖੜਾ ਹੀ ਰਿਹਾ ਸੀ। ਫਿਰ ਜਦੋਂ ਉਹ ਰੀਠਿਆਂ ਦਾ ਬ੍ਰਿਛ ੧੯੪੭ ਵਿੱਚ ਜੜ੍ਹਾਂ ਤੋਂ ਉਖੜ ਗਿਆ ਸੀ ਤਾਂ ਸਮਾਂ ਪਾ ਕੇ ਜੜ੍ਹਾਂ ਵਿੱਚੋਂ ਹੋਰ ਰੀਠਾ ਹਰਾ ਹੋਇਆ ਹੈ।
**ਵਾ:** ਗੁਰੂ ਸਾਹਿਬ ਜੀ ਦਾ ਸਾਧ ਸੰਗਤ ਨਾਲ ਲੱਗਣ ਕਰਕੇ ਵਿਕਾਰਾਂ ਕਰਕੇ ਕੌੜਾ ਹੋਇਆ ਮਨ ਵੀ ਮਿੱਠਾ ਪ੍ਰੇਮ ਵਾਲਾ ਹੋ ਜਾਂਦਾ ਹੈ।

## ਗਉੜੀ ਪੂਰਬੀ ਮਹਲਾ ੪ ॥

**ਹਰਿ ਹਰਿ ਅਰਥਿ, ਸਰੀਰੁ ਹਮ ਬੇਚਿਆ; ਪੂਰੇ ਗੁਰ ਕੈ ਆਗੇ ॥**

ਹੇ ਭਾਈ! (ਹਰਿ) ਹਰੀ (ਹਰਿ) ਪ੍ਰਮੇਸਰ ਦੀ ਪ੍ਰਾਪਤੀ (ਅਰਥਿ) ਵਾਸਤੇ (ਹਮ) ਅਸੀਂ ਆਪਣਾ ਸਰੀਰ (ਪੂਰੇ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ (ਆਗੇ) ਅੱਗੇ (ਬੇਚਿਆ)

ਵੇਚ ਦਿੱਤਾ ਹੈ। ਭਾਵ ਜਿਥੇ ਲੋਕੀਂ ਇਸਤਰੀ ਦਾ ਗੁਲਾਮ ਬਣਨ ਵਾਸਤੇ, ਪੁੱਤਰਾਂ ਦੀ ਨੌਕਰੀ ਵਾਸਤੇ, ਆਪਣਾ ਸਰੀਰ ਹੋਰਨਾਂ ਦੇ ਅੱਗੇ ਵੇਚ ਦਿੰਦੇ ਹਨ। ਓਥੇ ਹੀ ਅਸੀਂ ਤਾਂ ਹਰੀ ਦੀ ਪ੍ਰਾਪਤੀ ਵਾਸਤੇ ਗੁਰਾਂ ਦੇ ਅੱਗੇ ਆਪਣਾ ਸਰੀਰ ਵੇਚ ਦਿੱਤਾ ਹੈ।

**ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥** *(ਅੰਗ: ੧੬੯)*

## ਸਤਿਗੁਰ ਦਾਤੈ ਨਾਮੁ ਦਿੜਾਇਆ; ਮੁਖਿ ਮਸਤਕਿ ਭਾਗ ਸਭਾਗੇ ॥੧॥

ਹੇ ਭਾਈ! ਸਾਨੂੰ ਤਾਂ (ਦਾਤੈ) ਦਾਤਾਂ ਦੇਣ ਵਾਲੇ ਸਤਿਗੁਰਾਂ ਨੇ ਅੰਮ੍ਰਿਤ ਨਾਮ (ਦਿੜਾਇਆ) ਦ੍ਰਿੜ ਕਰਾ ਕੇ ਹਿਰਦੇ ਵਿੱਚ ਵਸਾ ਦਿੱਤਾ ਹੈ।

**ਗਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥** *(ਅੰਗ: ੮੨)*

**ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥** *(ਅੰਗ: ੬੯੬)*

ਅਤੇ ਅਸੀਂ (ਮਸਤਕਿ) ਮੱਥੇ ਦੇ (ਮੁਖਿ) ਸ਼੍ਰੋਮਣੀ ਭਾਗ ਹੋਣ ਕਰਕੇ (ਸਭਾਗੇ) ਸ਼੍ਰੇਸ਼ਟ ਭਾਗਾਂ ਵਾਲੇ ਬਣ ਗਏ ਹਾਂ। **ਵਾ:** ਮੁਖੀ ਸਤਿਗੁਰਾਂ ਨੇ ਸਾਡੇ ਅੰਤਹਕਰਣ ਮੱਥੇ 'ਤੇ ਪ੍ਰੇਮ ਰੂਪ ਸ੍ਰੇਸਟ ਭਾਗ ਲਗਾ ਦਿੱਤਾ ਤਾਂ ਅਸੀਂ ਵਡਿਆਂ ਭਾਗਾਂ ਵਾਲੇ ਬਣ ਗਏ।

### ਅੰਗ:੧੭੨

## ਰਾਮ; ਗੁਰਮਤਿ ਹਰਿ ਲਿਵ ਲਾਗੇ ॥੧॥ ਰਹਾਉ॥

(ਰਾਮ) ਹੇ ਭਾਈ! ਅਸੀਂ ਗੁਰਮਤਿ ਦੁਆਰਾ (ਹਰਿ) ਪ੍ਰਮੇਸਰ ਦੀ ਲਿਵ ਵਿੱਚ (ਲਾਗੇ) ਲੱਗੇ ਹਾਂ। **ਵਾ:** ਜੋ ਕੋਈ ਵੀ ਵਾਹਿਗੁਰੂ ਜੀ ਦੀ ਲਿਵ ਦੇ ਆਸਰੇ ਲੱਗਦੇ ਹਨ, ਉਹ ਗੁਰਮਤਿ ਦੁਆਰਾ ਹੀ ਲੱਗਦੇ ਹਨ।

## ਘਟਿ ਘਟਿ ਰਮਈਆ, ਰਮਤ ਰਾਮ ਰਾਇ; ਗੁਰ ਸਬਦਿ ਗੁਰੂ ਲਿਵ ਲਾਗੇ ॥

ਜੋ (ਰਾਇ) ਰਾਜਾ ਰੂਪ ਰਮਈਆ (ਰਾਮ) ਪ੍ਰਮੇਸ਼ਰ (ਘਟਿ ਘਟਿ) ਘਟਾਂ-ਘਟਾਂ ਵਿਚ ਰਮਿਆ ਹੋਇਆ ਹੈ ਉਸ ਨੂੰ (ਰਮਤ) ਉਚਾਰਨਾ ਕਰੋ, **ਵਾ:** ਹੇ ਭਾਈ! ਜੋ ਸਾਰਿਆਂ (ਘਟਿ ਘਟਿ) ਸਰੀਰਾਂ ਦੇ ਅੰਦਰ **ਵਾ:** (ਘਟਿ) ਚਾਰੇ ਖਾਣੀਆਂ ਦੇ (ਘਟਿ) ਹਿਰਦਿਆਂ **ਵਾ:** ਅੰਤਹਕਰਣ ਦੇ ਅੰਦਰ (ਰਮਈਆ) ਰਮਿਆ ਹੋਇਆ ਵਿਆਪਕ (ਰਾਏ) ਰਾਜਾ ਰੂਪ (ਰਮਤ) ਸੁੰਦਰ ਪ੍ਰਮੇਸਰ ਹੈ।

**ਹਰਿ ਘਟਿ ਘਟੇ ਘਟਿ ਬਸਤਾ ਹਰਿ ਜਲਿ ਥਲੇ ਹਰਿ ਬਸਤਾ**
**ਹਰਿ ਥਾਨ ਥਾਨੰਤਰਿ ਬਸਤਾ ਮੈ ਹਰਿ ਦੇਖਨ ਕੋ ਚਾਉ ॥** *(ਅੰਗ:੧੨੦੧)*

**ਘਟਿ ਘਟਿ ਅੰਤਰਿ ਅਉ ਸਰਬ ਨਿਰੰਤਰਿ ਹੈ ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ।**

*(ਕਬਿਤ, ਭਾਈ ਗੁਰਦਾਸ ਜੀ)*

ਉਸ ਵਿਚ (ਗੁਰ) ਚੇਤਨ ਸਰੂਪ (ਗੁਰੂ) ਸਤਿਗੁਰੂ ਸਾਹਿਬ ਜੀ ਦੇ ਸਬਦ ਦੁਆਰਾ ਲਿਵ (ਲਾਗੇ) ਲੱਗ ਜਾਂਦੀ ਹੈ। **ਵਾ:** ਜਿਹੜੇ ਗੁਰੂ ਸਾਹਿਬ ਜੀ ਦੇ ਸਬਦ ਵਿੱਚ ਜੁੜੇ ਹਨ ਉਹਨਾਂ ਦੀ (ਗੁਰ) ਵੱਡੇ ਪ੍ਰਮੇਸਰ ਨਾਲ ਬਿਰਤੀ ਲੱਗ ਜਾਂਦੀ ਹੈ। **ਵਾ:** ਜੋ ਸਾਰਿਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਹਨ। ਉਨ੍ਹਾਂ ਦੀ ਲਿਵ ਵਿਚ ਬਿਰਤੀ ਨੂੰ ਜੋੜ ਕੇ ਲੱਗ ਗਏ ਹਾਂ। **ਵਾ:** ਗੁਰਾਂ ਦੇ (ਸਬਦਿ) ਉਪਦੇਸ਼ ਦੁਆਰਾ (ਗੁਰੂ) ਚੇਤਨ ਸਰੂਪ ਦੀ ਲਿਵ ਵਿਚ ਲੱਗ ਗਏ ਹਾਂ।

**ਹਉ ਮਨੁ ਤਨੁ ਦੇਵਉ, ਕਾਟਿ ਗੁਰੂ ਕਉ; ਮੇਰਾ ਭ੍ਰਮੁ ਭਉ, ਗੁਰ ਬਚਨੀ ਭਾਗੇ ॥੨॥**

ਹੇ ਭਾਈ ! ਜੇਕਰ ਮਨ ਨਾਲੋਂ ਤਨ ਦੇ (ਹਉ) ਹੰਕਾਰ ਅਤੇ ਤਨ ਨਾਲੋਂ ਮਨ ਦੇ (ਹਉ) ਅਭਿਮਾਨ ਨੂੰ (ਕਾਟਿ) ਕੱਟ ਕੇ ਆਪਣੇ ਸਤਿਗੁਰੂ ਸਾਹਿਬ ਜੀ ਨੂੰ ਭੇਟਾ ਕਰ (ਦੇਵਉ) ਦਈਏ।

**ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ ॥** (ਅੰਗ : ੫੭੨)

ਤਾਂ (ਗੁਰ ਬਚਨੀ) ਗੁਰੂ ਸਾਹਿਬ ਜੀ ਦੇ ਬਚਨਾਂ ਦੁਆਰਾ (ਮੇਰਾ) ਸਾਡਾ (ਭ੍ਰਮੁ) *ਪੰਜ ਪ੍ਰਕਾਰ ਦਾ ਭ੍ਰਮ ਤੇ (ਭਉ) **ਸੱਤ ਪ੍ਰਕਾਰ ਦਾ ਭੈ ਆਦਿਕ ਸਭ (ਭਾਗੇ) ਭੱਜ ਜਾਂਦਾ ਹੈ।

**ਅੰਧਿਆਰੈ, ਦੀਪਕ ਆਨਿ ਜਲਾਏ; ਗੁਰ ਗਿਆਨਿ ਗੁਰੂ, ਲਿਵ ਲਾਗੇ ॥**

**ਦ੍ਰਿਸ਼ਟਾਂਤ :** ਜਿਵੇਂ ਘਰ ਦੇ ਅੰਦਰ (ਅੰਧਿਆਰੈ) ਹਨੇਰਾ ਹੋਣ ਤੇ (ਦੀਪਕ) ਦੀਵਾ (ਆਨਿ) ਲਿਆ ਕੇ (ਜਲਾਏ) ਜਗਾ ਦਈਏ ਤਾਂ ਚਾਨਣ ਹੋ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਤਿਵੇਂ ਹੀ ਜਿੰਨ੍ਹਾਂ ਦੀ ਗੁਰੂ ਸਾਹਿਬ ਜੀ ਵਿਚ **ਵਾ:** ਗੁਰੂ ਸਾਹਿਬ ਜੀ ਦੁਆਰਾ (ਗੁਰ) ਚੇਤਨ ਸਰੂਪ ਵਾਹਿਗੁਰੂ ਜੀ ਵਿੱਚ ਲਿਵ ਲੱਗੀ ਹੈ ਉਹਨਾਂ ਨੇ ਆਪਣੇ ਦੇਹ ਰੂਪ ਘਰ ਅੰਦਰ ਅੰਤਹਕਰਣ ਰੂਪ ਠੂਠੀ ਵਿੱਚ ਭੈ ਰੂਪ ਵੱਟੀ ਰੱਖ ਕੇ ਤੇ ਸ਼ਾਸਤਰ ਗਿਆਨ ਰੂਪ ਤੇਲ ਪਾ ਕੇ ਗੁਰੂ ਸਾਹਿਬ ਜੀ ਦੀ ਸਿੱਖਿਆ ਰੂਪ ਤੀਲੀ ਦੁਆਰਾ (ਗਿਆਨਿ) ਅਪ੍ਰੋਖ ਗਿਆਨ ਰੂਪ ਦੀਵਾ ਜਗਾ ਕੇ ਅਗਿਆਨ ਰੂਪ ਹਨੇਰਾ ਦੂਰ ਕੀਤਾ ਹੈ। **ਵਾ:** ਉਸੇ ਪ੍ਰਕਾਰ ਹੀ ਜਦੋਂ ਗੁਰੂ ਸਾਹਿਬ ਜੀ ਅਗਿਆਨ ਵਾਲੇ ਅੰਤਹਕਰਣ ਰੂਪ ਘਰ ਦੇ ਅੰਦਰ ਸਬਦ ਰੂਪ ਦੀਵਾ ਲਿਆ ਕੇ ਜਗਾ ਦੇਣ ਤਾਂ ਗਿਆਨ ਦਾ ਪ੍ਰਕਾਸ਼ ਹੋ ਗਿਆ ਅਤੇ ਗੁਰੂ ਸਾਹਿਬ ਜੀ ਦੇ ਗਿਆਨ ਜਨਾਉਣੇ ਕਰਕੇ (ਗੁਰ) ਵੱਡੇ ਪ੍ਰਮੇਸਰ ਵਿੱਚ ਲਿਵ (ਲਾਗੇ) ਲੱਗ ਗਈ। **ਵਾ:** ਗੁਰਾਂ ਦੀ ਲਿਵ ਦੇ ਆਸਰੇ ਲੱਗਣ ਕਰਕੇ ਅਪ੍ਰੋਖ ਗਿਆਨ ਦੀ ਪ੍ਰਾਪਤੀ ਹੋ ਗਈ ਹੈ।

**ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ; ਘਰਿ ਵਸਤੁ ਲਹੀ, ਮਨ ਜਾਗੇ ॥੩॥**

ਹੇ ਭਾਈ ! ਸਾਰਿਆਂ ਨੂੰ (ਬਿਨਸਿ) ਨਾਸ਼ ਕਰਨ ਵਾਲਾ ਅਗਿਆਨ ਦਾ (ਅੰਧੇਰਾ) ਹਨੇਰਾ (ਬਿਨਾਸਿਓ) ਨਾਸ਼ ਕਰ ਦਿੱਤਾ ਹੈ **ਵਾ:** ਗੁਰੂ ਸਾਹਿਬ ਜੀ ਨੇ *ਅਗਿਆਨ ਰੂਪ ਅੰਧੇਰੇ ਦੀਆਂ ਦੋਵੇਂ ਸ਼ਕਤੀਆਂ ਅਸਤਵਾਪਾਦਕ

---

***ਪੰਜ ਪ੍ਰਕਾਰ ਦਾ ਭਰਮ :**

"ਭੇਦ ਭਰਮ ਕਰਤੱਤ ਭਰਮ, ਪੁਨ ਸੰਗ ਭਰਮ ਵਿਕਾਰ। ਬ੍ਰਹਮ ਇਤਰ ਜਗ ਸਤ ਹੈ, ਪਾਂਚਹੁ ਭਰਮ ਸੰਸਾਰ।"

੧. **ਭੇਦ ਭਰਮ :** ਭੇਦ ਰਹਿਤ ਆਤਮਾ ਵਿੱਚ ਭੇਦ ਦੀ ਪ੍ਰਤੀਤੀ। ਪੁਨਾ ਉਹ ਭੇਦ ਵੀ ਪੰਜ ਪ੍ਰਕਾਰ ਦੀ ਹੈ। ਜੀਵ-ਈਸ਼ ਦਾ ਭੇਦ, ਜੀਵ-ਜੀਵ ਦਾ ਭੇਦ, ਜੀਵ ਜੜ੍ਹ ਦਾ ਭੇਦ, ਜੜ੍ਹ-ਜੜ੍ਹ ਦਾ ਭੇਦ, ਜੜ੍ਹ ਈਸ਼ ਦਾ ਭੇਦ।

੨. **ਕਰਤੱਤ ਭਰਮ :** ਕਰਤਾ ਭੋਗਤਾ ਆਦਿਕ ਧਰਮਾਂ ਤੋਂ ਰਹਿਤ ਆਤਮਾ ਵਿੱਚ ਕਰਤਾ ਭੋਗਤਾ ਆਦਿਕ ਧਰਮ ਦੀ ਪ੍ਰਤੀਤੀ ਹੋਣੀ, ਇਹ ਦੂਸਰਾ ਕਰਤੱਤ ਭਰਮ ਹੈ।

੩. **ਸੰਗ ਭਰਮ :** ਪੁਨਾ ਬਹੁੜੋ ਅਸੰਗ ਆਤਮਾ ਵਿਚ ਦੇਹ ਆਦਿਕਾਂ ਦੇ ਸੰਗ ਦੀ ਪ੍ਰਤੀਤੀ ਹੋਈ, ਇਹ ਤੀਸਰਾ ਭਰਮ ਹੈ।

੪. **ਵਿਕਾਰ ਭਰਮ :** ਜਗਤ ਅਤੇ ਜੀਵ ਵਿੱਚ ਬ੍ਰਹਮ ਦੇ ਵਿਕਾਰ-ਪ੍ਰਮਾਣ ਦੀ ਪ੍ਰਤੀਤੀ ਹੋਣੀ, ਇਹ ਚੌਥਾ ਭਰਮ ਹੈ।

੫. **ਬ੍ਰਹਮ ਇਤਰ ਜਗ ਸੱਤ ਹੈ :** ਬ੍ਰਹਮ ਜੋ ਬਿਨਾਂ ਸੱਤਾ ਰਹਿਤ ਜਗਤ ਵਿੱਚ ਸੱਤਤਾ ਦੀ ਪ੍ਰਤੀਤੀ ਹੋਣੀ, ਇਹ ਪੰਜਵਾਂ ਭਰਮ ਹੈ।

****ਸੱਤ ਪ੍ਰਕਾਰ ਦਾ ਭੈ :** "[੧]ਯਹ ਭੈ, [੨]ਪ੍ਰਲੋਕ ਭੈ, [੩]ਜਨਮ ਵੇਦਨਾ, [੪]ਜਾਤ, [੫]ਅਨ ਰਖਿਆ, [੬]ਅਰ ਗੁਪਤ ਭੈ, [੭]ਅਕਸਮਾਤ੍ ਭੈ ਸਾਤ ॥"

***ਅਗਿਆਨ ਦੇ ਦੋ ਆਵਰਨ ਮੰਨੇ ਹਨ, ਜਿਨ੍ਹਾਂ ਨੂੰ ਅਗਿਆਨ ਦੀਆਂ ਸ਼ਕਤੀਆਂ ਵੀ ਕਿਹਾ ਜਾਂਦਾ ਹੈ :

ਅਸੱਤਵਾਪਾਦਕ ਆਵਰਨ ਤੇ ਆਭਾਨਾਪਾਦਕ ਆਵਰਨ।

**ਅਸੱਤਵਾਪਾਦਕ :** ਜਦੋਂ ਅਗਿਆਨ ਕਰਕੇ ਬ੍ਰਹਮ ਵਸਤੂ ਦੀ ਅਣਹੋਂਦ ਪ੍ਰਤੀਤ ਹੋਵੇ ਕਿ 'ਬ੍ਰਹਮ ਨਹੀਂ ਹੈ' ਇਸ ਦਾ ਨਾਮ ਅਸੱਤਵਾਪਾਦਕ ਆਵਰਨ ਹੈ।

**ਅਭਾਨਾਪਾਦਕ :** ਜਦੋਂ ਬ੍ਰਹਮ ਵਸਤੂ ਦੇ ਹੋਣ ਦਾ ਗਿਆਨ ਤਾਂ ਹੋਵੇ, ਕਿ 'ਬ੍ਰਹਮ ਹੈ', ਪਰ ਅਗਿਆਨ ਕਰਕੇ ਉਸ ਦੀ ਪ੍ਰਤੀਤੀ ਨਾ ਹੋਵੇ (ਇਸ ਤਰ੍ਹਾਂ ਕਿ 'ਬ੍ਰਹਮ ਭਾਸਦਾ ਨਹੀਂ ਹੈ') ਇਸ ਦਾ ਨਾਮ ਅਭਾਨਾਪਾਦਕ ਆਵਰਨ ਹੈ।

ਸ਼ਕਤੀ ਨੂੰ (ਬਿਨਸਿ) ਨਾਸ਼ ਕਰ ਦਿੱਤਾ ਹੈ ਅਤੇ ਅਭਾਨਾਪਾਦਕ ਸ਼ਕਤੀ ਨੂੰ ਵੀ (ਬਿਨਾਸਿਓ) ਨਾਸ਼ ਕਰ ਦਿੱਤਾ ਹੈ ਅਤੇ ਹੁਣ ਮਨ ਦੇ ਗਿਆਨ ਅਵਸਥਾ ਵਿਚ (ਜਾਗੇ) ਜਾਗਣ ਕਰਕੇ ਹਿਰਦੇ ਰੂਪ ਘਰ ਦੇ ਅੰਦਰੋਂ ਹੀ ਆਤਮਨੰਦ ਰੂਪ (ਵਸਤੁ) ਵਸਤੂ (ਲਹੀ) ਲੈ ਲਈ ਹੈ।

**ਅਥਵਾ :** ਜਦੋਂ ਮਨ ਗਿਆਨ ਦੀ ਅਵਸਥਾ ਵਿੱਚ (ਜਾਗੇ) ਜਾਗ ਪੈਂਦਾ ਹੈ ਤਾਂ ਸਤਿਗੁਰੂ ਸਾਹਿਬ ਜੀ ਸਾਰੇ ਸੰਸਾਰ ਨੂੰ (ਬਿਨਸਿ) ਨਾਸ ਕਰਨ ਵਾਲੇ ਅਗਿਆਨ ਦੇ (ਅੰਧੇਰਾ) ਹਨੇਰੇ ਨੂੰ (ਬਿਨਾਸਿਓ) ਨਾਸ ਕਰ ਦਿੰਦੇ ਹਨ। ਜਿਸ ਕਰਕੇ (ਘਰ) ਹਿਰਦੇ ਦੇ ਅੰਦਰੋਂ ਹੀ (ਵਸਤੁ) ਆਤਮਨੰਦ ਰੂਪ ਵਸਤੂ (ਲਹੀ) ਲੈ ਲਈਦੀ ਹੈ ਭਾਵ ਪ੍ਰਾਪਤ ਕਰ ਲਈਦੀ ਹੈ।

**ਅਥਵਾ :** ਜਦੋਂ ਸਾਡਾ ਮਨ ਗਿਆਨ ਅਵਸਥਾ ਵਿਚ ਜਾਗ ਪਿਆ ਤਾਂ ਤਦੋਂ, ਜਿਸ ਅਗਿਆਨ ਰੂਪ ਹਨੇਰੇ ਕਰਕੇ (ਬਿਨਸਿ) ਨਾਸ਼ ਹੋਣ ਵਾਲੇ ਪਦਾਰਥਾਂ ਵਿਚ ਲੱਗੇ ਸੀ **ਵਾ:** ਜਿਸ ਅਗਿਆਨ ਰੂਪ ਹਨੇਰੇ ਕਰਕੇ ਸਾਰਾ ਸੰਸਾਰ (ਬਿਨਸਿ) ਨਾਸ਼ ਹੋ ਰਿਹਾ ਹੈ, ਉਸ ਨੂੰ ਅਸੀਂ (ਬਿਨਾਸਿਓ) ਨਾਸ਼ ਕਰ ਦਿੱਤਾ ਹੈ ਅਤੇ ਬ੍ਰਹਮਾਨੰਦ ਰੂਪ ਵਸਤੂ ਰਿਦੇ ਰੂਪ ਘਰ ਦੇ ਅੰਦਰੋਂ ਹੀ ਪ੍ਰਾਪਤ ਕਰ ਲਈ ਹੈ।

## ਸਾਕਤ ਬਧਿਕ ਮਾਇਆਧਾਰੀ; ਤਿਨ ਜਮ ਜੋਹਨਿ ਲਾਗੇ ॥

ਪਰ ਜਿਹੜੇ (ਮਾਇਆਧਾਰੀ) ਮਾਇਆ ਦੀ ਇੱਛਾਂ ਨੂੰ ਧਾਰ ਕੇ (ਬਧਿਕ) ਹਿੰਸਾ ਕਰਨ ਵਾਲੇ ਭਾਵ ਜੀਵ ਘਾਤ ਕਰਨ ਵਾਲੇ ਸਾਕਤ ਪੁਰਸ਼ ਹਨ। **ਵਾ:** ਜੋ ਮਾਇਆ ਦੀ ਇੱਛਾ ਨੂੰ ਧਾਰਨ ਵਾਲੇ ਜਮਾਂ ਦੇ (ਬਧਿਕ) ਬੰਨ੍ਹੇ ਹੋਏ ਸਾਕਤ ਪੁਰਸ਼ ਹਨ। (ਤਿਨ) ਉਹਨਾਂ ਨੂੰ ਜਮ (ਜੋਹਨਿ) ਤਾੜਨ ਭਾਵ ਦੰਡ ਦੇਣ ਵਿੱਚ (ਲਾਗੇ) ਲੱਗੇ ਹੋਏ ਹਨ।

## ਉਨ ਸਤਿਗੁਰ ਆਗੈ ਸੀਸੁ ਨ ਬੇਚਿਆ; ਓਇ ਆਵਹਿ ਜਾਹਿ ਅਭਾਗੇ ॥੪॥

(ਉਨ) ਉਹਨਾਂ ਨੇ ਸਤਿਗੁਰੂ ਸਾਹਿਬ ਜੀ (ਆਗੈ) ਅੱਗੇ ਆਪਣਾ (ਸੀਸੁ) ਸਿਰ ਨਹੀਂ (ਬੇਚਿਆ) ਵੇਚਿਆ ਭਾਵ ਭੇਟਾ ਨਹੀਂ ਕੀਤਾ ਹੈ ਇਸ ਲਈ (ਓਇ) ਉਹ (ਅਭਾਗੇ) ਭਾਗਾਂ ਤੋਂ ਹੀਣੇ ਸਾਕਤ ਪੁਰਸ਼ ਜਨਮ ਧਾਰ ਕੇ (ਆਵਹਿ) ਆਉਂਦੇ ਅਤੇ ਮਰ ਕੇ (ਆਵਹਿ) ਆਉਂਦੇ ਅਤੇ ਮਰ ਕੇ (ਜਾਹਿ) ਜਾਂਦੇ ਰਹਿੰਦੇ ਹਨ।

**ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰ ਚੋਟਾ ਖਾਵਣਿਆ ॥** *(ਅੰਗ: ੧੧੫)*

**ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ ॥** *(ਅੰਗ: ੫੫੨)*

**ਹੋਰਿ ਮਰਿ ਜੰਮਹਿ ਆਵਹਿ ਜਾਵਹਿ ਅੰਤਿ ਗਏ ਪਛੁਤਾਵਹਿ ਬਿਨ ਨਾਵੈ ਸੁਖੁ ਨ ਹੋਈ ॥** *(ਅੰਗ: ੫੮੪)*

**ਆਵਹਿ ਜਾਵਹਿ ਠਉਰ ਨ ਪਾਵਹਿ ਦੁਖ ਮਹਿ ਦੁਖਿ ਸਮਾਈ ॥** *(ਅੰਗ: ੬੩੮)*

## ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ; ਹਮ ਸਰਣਿ ਪ੍ਰਭੂ ਹਰਿ ਮਾਗੇ ॥

ਹੇ (ਪ੍ਰਭ) ਸਰਬ ਕਲਾ ਸਮਰੱਥ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ! ਸਾਡੀ (ਬਿਨਉ) ਬੇਨਤੀ ਭਾਵ ਅਰਜ (ਸੁਨਹੁ) ਸੁਨਣਾ ਕਰੋ।

**ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥** *(ਅੰਗ: ੬੩੧)*

**ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥** *(ਅੰਗ: ੧੬੯)*

**ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥** *(ਅੰਗ: ੨੦੭)*

ਹੇ (ਹਰਿ) ਹਰੀ (ਪ੍ਰਭੁ) ਅਕਾਲ ਪੁਰਖ ਜੀ ! ਅਸੀਂ ਹਰ ਵਕਤ ਇਕ ਆਪ ਜੀ ਦੀ ਹੀ ਸ਼ਰਨ (ਮਾਗੇ) ਮੰਗਦੇ ਹਾਂ।

**ਜਨ ਨਾਨਕ ਕੀ ਲਜ ਪਾਤਿ ਗੁਰੂ ਹੈ;**
**ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥** ('ਲੱਜ' ਬੋਲੋ)

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਂਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ (ਗੁਰੂ) ਸਤਿਗੁਰੂ ਸਾਹਬ ਜੀ! ਸਾਡੀ (ਜਨਾ) ਸੇਵਕਾਂ (ਕੀ) ਦੀ ਇਸ ਲੋਕ ਵਿੱਚ (ਲਜ) ਲੱਜਿਆ ਤੇ ਪ੍ਰਲੋਕ ਵਿੱਚ (ਪਾਤਿ) ਇੱਜਤ ਰੱਖਣ ਵਾਲੇ ਇਕ ਆਪ ਜੀ ਹੀ ਹੋ। ਇਸ ਲਈ ਹੇ ਸਤਿਗੁਰੂ ਸਾਹਿਬ ਜੀ! ਅਸੀਂ ਆਪਣਾ ਸਿਰ ਆਪ ਜੀ ਦੇ ਅੱਗੇ (ਬੇਚਿਓ) ਵੇਚ ਦਿੱਤਾ ਹੈ।

**ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥** (ਅੰਗ: ੧੭੧)

## ਗਉੜੀ ਪੂਰਬੀ ਮਹਲਾ ੪ ॥

**ਹਮ ਅਹੰਕਾਰੀ, ਅਹੰਕਾਰ ਅਗਿਆਨ ਮਤਿ; ਗੁਰਿ ਮਿਲਿਐ ਆਪੁ ਗਵਾਇਆ ॥**

ਹੇ ਮਹਾਰਾਜ! (ਹਮ) ਅਸੀਂ (ਅਹੰਕਾਰੀ) ਜੀਵ ਅਗਿਆਨ ਵਾਲੀ ਮਤ ਹੋਣ ਕਰਕੇ ਗੁਣਾ, ਵਿਦਿਆ, ਵਡਿਆਈ ਆਦਿਕ ਦੇ (ਅਹੰਕਾਰ) ਅਹੰਕਾਰੀ ਹੋ ਰਹੇ ਹਾਂ। **ਵਾ:** ਅਗਿਆਨ ਕਰਕੇ (ਅਹੰਕਾਰ) ਹੰਕਾਰ ਵਾਲੀ ਮਤ ਹੋਣ ਕਰਕੇ (ਹਮ) ਤਮਾਮ ਜੀਵ (ਅਹੰਕਾਰੀ) ਹੰਕਾਰੀ ਹੋ ਰਹੇ ਹਨ ਪਰ ਸੰਤਾਂ ਮਹਾਂਪੁਰਖਾਂ, ਗੁਰਸਿੱਖਾਂ ਨੇ (ਗੁਰਿ) ਸਤਿਗੁਰੂ ਸਾਹਿਬ ਜੀ ਨਾਲ (ਮਿਲਿਐ) ਮਿਲਾ ਕਰਕੇ (ਆਪੁ) ਆਪਾ ਭਾਵ ਅਰਥਾਤ ਹੰਕਾਰ (ਗਵਾਇਆ) ਗਵਾ ਦਿੱਤਾ ਹੈ।

**ਹਉਮੈ ਰੋਗੁ ਗਇਆ, ਸੁਖੁ ਪਾਇਆ; ਧਨੁ ਧੰਨੁ ਗੁਰੂ ਹਰਿ ਰਾਇਆ ॥੧॥**

ਉਹ (ਰਾਇਆ) ਰਾਜਾ ਸਰੂਪ (ਹਰਿ) ਅਕਾਲ ਪੁਰਖ ਦਾ ਰੂਪ (ਗੁਰੂ) ਸਤਿਗੁਰੂ ਸਾਹਿਬ ਜੀ (ਧਨੁ ਧੰਨੁ) ਧੰਨ ਹਨ , ਧੰਨ ਹਨ। **ਵਾ:** ਧਨਤਾ ਦੇ ਯੋਗ ਹਨ, ਜਿਨਾਂ ਕਰਕੇ ਅੰਦਰੋਂ ਹਉਮੈ ਦਾ ਰੋਗ (ਗਇਆ) ਚਲਾ ਗਿਆ ਹੈ ਅਤੇ ਸੁਖ ਸਰੂਪ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ।

**ਰਾਮ; ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ ॥**

(ਰਾਮ) ਹੇ ਭਾਈ! ਗੁਰੂ ਸਾਹਿਬ ਜੀ (ਕੈ) ਦੇ ਬਚਨਾ ਕਰਕੇ ਹੀ ਅਸੀਂ (ਰਾਮ) ਰਮੇ ਹੋਏ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

**ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥** (ਅੰਗ : ੨੩੯)

**ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ; ਗੁਰਿ ਮਾਰਗੁ ਪੰਥੁ ਬਤਾਇਆ ॥**

ਹੇ ਭਾਈ! ਸਾਡੇ (ਹੀਅਰੈ) ਹਿਰਦੇ ਅੰਦਰ (ਰਾਮ) **"ਸਰਬ ਠਉਰ ਬਿਖੈ ਰਮਿਓ ਜਿਹ ਚਕ੍ਰ ਚਿਹਨ ਨ ਚਿਤ੍ਰ ॥"** **(ਅਕਾਲ ਉਸਤਤ)** ਐਸੇ (ਰਾਇ) ਪ੍ਰਕਾਸ਼ ਰੂਪ ਬ੍ਰਹਮ ਦੀ ਪ੍ਰੀਤੀ ਹੈ ਕਿਉਂਕਿ ਗੁਰੂ ਸਾਹਿਬ ਜੀ ਨੇ ਸਾਨੂੰ ਦੁਨੀਆਂ ਦੇ ਹੋਰਨਾਂ (ਮਾਰਗਿ) ਰਸਤਿਆਂ ਵਿਚੋਂ ਪ੍ਰਮੇਸਰ ਦੀ ਭਾਉ ਭਗਤੀ ਦਾ (ਪੰਥੁ) ਰਸਤਾ (ਬਤਾਇਆ) ਦਸਿਆ ਹੈ। **ਵਾ:** ਗੁਰੂ ਸਾਹਿਬ ਜੀ ਨੇ ਹੋਰਨਾਂ (ਪੰਥੁ) ਭੇਖਾਂ ਤੋਂ ਹਟਾ ਕੇ ਭਾਉ ਭਗਤੀ ਦਾ ਰਸਤਾ ਦੱਸਿਆ ਹੈ। **ਵਾ:** ਗੁਰੂ ਸਾਹਿਬ ਜੀ ਨੇ (ਗੁਰਿ) ਵੱਡਾ ਬ੍ਰਹਮ ਗਿਆਨ ਦਾ ਰਸਤਾ ਦੱਸਿਆ ਹੈ।

**ਗੁਰਿ ਸਤਿਗੁਰਿ ਦਾਤੇ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥** (ਅੰਗ: ੧੭੦)

ਗੁਰੁ ਸਜਣੁ ਪਿਆਰਾ ਮੈ ਮਿਲਿਆ ਹਰਿ ਮਾਰਗੁ ਪੰਥੁ ਦਸਾਹਾ ॥ (ਅੰਗ : ੭੭੬)

ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਈਆਂ ॥ (ਅੰਗ : ੮੩੬)

ਹਮ ਚੇਰੀ ਹੋਇ ਲਗਹ ਗੁਰ ਚਰਣੀ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥ (ਅੰਗ : ੮੮੨)

**ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ;**
**ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥**

(ਮੇਰਾ) ਸਾਡਾ (ਜੀਉ) ਜੀਵਨ (ਪਿੰਡ) ਸਰੀਰ ਆਦਿਕ ਸਭ ਸਤਿਗੁਰੂ ਸਾਹਿਬ ਜੀ (ਆਗੈ) ਅੱਗੇ ਭੇਟਾ ਹੈ। ਜਿੰਨ੍ਹਾਂ ਨੇ ਸਾਨੂੰ ਕਈ ਜਨਮਾਂ ਦੇ ਵਿਛੜਿਆਂ ਹੋਇਆਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਅਭੇਦ ਨਿਸ਼ਚੇ ਰੂਪ (ਗਲਿ) ਕੰਠ ਨਾਲ (ਲਾਇਆ) ਲਾ ਦਿੱਤਾ ਹੈ।

ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥ (ਅੰਗ : ੧੬੭)

ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ ॥ (ਅੰਗ : ੧੦੧੧)

**ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ; ਗੁਰਿ ਹਿਰਦੇ ਨਾਲਿ ਦਿਖਾਇਆ ॥**

ਸਾਡੇ ਹਿਰਦੇ ਅੰਦਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨਾਂ (ਕਉ) ਨੂੰ ਦੇਖਣ ਵਾਸਤੇ ਬਹੁਤ (ਪ੍ਰੀਤਿ) ਪ੍ਰੀਤੀ ਲੱਗੀ ਹੋਈ ਹੈ।

ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸ ॥ (ਅੰਗ : ੭੧੬)

ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਣ ਕੋ ਬਹੁਤੁ ਮਨਿ ਚਈਆ ॥ (ਅੰਗ : ੮੩੬)

ਅਤੇ ਸਾਡੇ ਇਸ ਪ੍ਰੇਮ ਨੂੰ ਦੇਖ ਕੇ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਡੇ ਹਿਰਦੇ ਦੇ ਨਾਲ ਹੀ ਵਾਹਿਗੁਰੂ ਨੂੰ ਪ੍ਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ, **ਵਾ:** ਵਾਹਿਗੁਰੂ ਜੀ ਦਾ ਸਰੂਪ ਪਰਗਟ ਕਰਕੇ ਦਿਖਾ ਦਿੱਤਾ।

ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥ (ਅੰਗ : ੯੬੫)

ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥ (ਅੰਗ : ੧੦੦੨)

**ਸਹਜ ਅਨੰਦੁ ਭਇਆ ਮਨਿ ਮੋਰੈ; ਗੁਰ ਆਗੈ ਆਪੁ ਵੇਚਾਇਆ ॥੩॥**

ਜਿਸ ਕਰਕੇ (ਮੋਰੈ) ਸਾਡੇ ਅੰਦਰ (ਸਹਜ) ਸੁਤੇ ਹੀ ਅਨੰਦ ਉਤਪੰਨ (ਭਇਆ) ਹੋ ਗਿਆ ਅਤੇ ਅਸੀਂ (ਗੁਰ) ਸਤਿਗੁਰਾਂ ਦੇ (ਆਗੈ) ਅੱਗੇ (ਆਪੁ) ਆਪਣਾ ਆਪ (ਵੇਚਾਇਆ) ਵੇਚ ਦਿੱਤਾ।

**ਹਮ ਅਪਰਾਧ, ਪਾਪ ਬਹੁ ਕੀਨੇ; ਕਰਿ ਦੁਸਟੀ ਚੋਰ ਚੁਰਾਇਆ ॥**

ਹੇ ਮਹਾਰਾਜ ! (ਹਮ) ਅਸੀਂ ਤਾਂ ਬਹੁਤੇ ਜਨਮਾਂ ਵਿੱਚ ਹੋਰਨਾਂ ਦੀ ਅਰਾਧਨਾ ਕਰਨ ਰੂਪ ਅਪਰਾਧ ਤੇ ਪਾਪ (ਕੀਨੇ) ਕੀਤੇ ਹਨ

ਹਮ ਅਪਰਾਧੀ ਨਿਰਗੁਨੀਆਰੇ ॥ (ਅੰਗ : ੯੧੩)

ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ ॥ (ਵਾਰ ਭਾਈ ਗੁਰਦਾਸ ਜੀ)

ਅਤੇ ਚੁਗਲੀ ਕਰਨੀ, ਦ੍ਵੈਤ ਪਾਉਣੀ, ਨਿੰਦਿਆ ਕਰਨੀ ਆਦਿਕ ਦੁਸ਼ਟਤਾਈ (ਕਰਿ) ਕਰਕੇ ਚੋਰ ਬਣ ਕੇ ਲੋਕਾਂ ਦੇ ਧਨ, ਗੁਣਾ ਆਦਿਕ ਨੂੰ (ਚੁਰਾਇਆ) ਚੋਰੀ ਕੀਤਾ ਹੈ। **ਵਾ:** ਅਸੀਂ ਚੋਰ ਬਣ ਕੇ ਆਪਣੇ ਚਿਤ

ਨੂੰ ਨਾਮ ਧਨ ਵੱਲੋਂ (ਚੁਰਾਇਆ) ਚੁਰਾ ਕੇ ਰੱਖਿਆ ਹੈ। ਕਦੇ ਵੀ ਨਾਮ ਧਨ ਨੂੰ ਪ੍ਰਾਪਤ ਨਹੀਂ ਕੀਤਾ **ਵਾ:** ਚੋਰ ਇਸ ਕਰਕੇ ਹਾਂ ਕਿਉਂਕਿ ਅਸੀਂ ਦੁਸ਼ਟਤਾਈ ਕਰਕੇ ਆਪਣੇ ਚਿਤ ਨੂੰ ਨਾਮ ਜਪਣ ਤੋਂ ਚੁਰਾ ਲਿਆ ਹੈ ਭਾਵ ਹਟਾ ਲਿਆ ਹੈ ਯਥਾ :

**ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥** *(ਅੰਗ : ੧੭੦)*

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ : ੧੩੨੮)*

## ਅਬ ਨਾਨਕ ਸਰਣਾਗਤਿ ਆਏ; ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ! ਅਸੀਂ (ਅਬ) ਹੁਣ ਇਸ ਮਨੁੱਖਾ ਜਨਮ ਵਿੱਚ (ਆਏ) ਆ ਕੇ ਆਪ ਜੀ ਦੀ (ਸਰਣਾਗਤਿ) ਸਰਣ ਨੂੰ ਪ੍ਰਾਪਤ ਹੋਏ ਹਾਂ।

**ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ ॥** *(ਅੰਗ : ੧੧੧੪)*

**ਨਾਨਕ ਪ੍ਰਭ ਸਰਣਾਗਤਿ ਆਏ ॥** *(ਅੰਗ : ੧੧੩੭)*

ਜੇ (ਹਰਿ) ਅਕਾਲ ਪੁਰਖ ਵਾਹਿਗੁਰੂ ! ਜੇਕਰ ਤੁਹਾਨੂੰ ਸਾਡਾ ਕਰਤਬ (ਭਾਇਆ) ਭਾਅ ਗਿਆ ਹੈ ਤਾਂ ਸਤਿਗੁਰਾਂ ਦੇ ਵਾਸਤੇ ਸਾਡੀ (ਲਾਜ) ਪੈਜ ਰਖਣਾ ਕਰੋ।

## ਗਉੜੀ ਪੂਰਬੀ ਮਹਲਾ ੪ ॥

**ਪ੍ਰਸ਼ਨ :** ਮਹਾਰਾਜ ਅਨਹਦਿ ਸ਼ਬਦ ਕਿਵੇਂ ਪ੍ਰਗਟ ਹੁੰਦਾ ਹੈ?

## ਗੁਰਮਤਿ ਬਾਜੈ ਸਬਦੁ ਅਨਾਹਦੁ; ਗੁਰਮਤਿ ਮਨੂਆ ਗਾਵੈ ॥

**ਉੱਤਰ :** ਹੇ ਭਾਈ ! ਜਿੰਨ੍ਹਾਂ ਦੇ (ਮਨੂਆ) ਮਨ ਗੁਰਮਤਿ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਦੇ ਜਸ ਨੂੰ (ਗਾਵੈ) ਗਾਉਣ ਲੱਗ ਜਾਂਦੇ ਹਨ ਉਹਨਾਂ ਦੇ ਅੰਦਰ ਗੁਰਮਤਿ ਦੁਆਰਾ ਹੀ (ਅਨਾਹਦੁ) ਹੱਦ ਤੋਂ ਰਹਿਤ ਇਕ ਰਸ ਸਬਦ (ਵਾਜੈ) ਵੱਜ ਆਉਂਦਾ ਹੈ। ਭਾਵ ਉਹਨਾਂ ਦੇ ਅੰਦਰ ਹੀ ਵਾਹਿਗੁਰੂ ਜੀ ਦੇ ਨਾਮ ਦਾ ਸਿਮਰਨ ਚਲ ਪੈਂਦਾ ਹੈ ਜਿਸ ਨੂੰ ਉਹ ਉਠਦੇ ਬਹਿੰਦੇ, ਕਾਰ ਵਿਹਾਰ ਕਰਦੇ ਸੁਣਦੇ ਰਹਿੰਦੇ ਹਨ। **ਵਾ:** ਉਹਨਾਂ ਦੇ ਅੰਦਰ ਹਦ ਤੋਂ ਰਹਿਤ ਇਕ ਰਸ (ਸਬਦੁ) ਬ੍ਰਹਮ (ਬਾਜੈ) ਪ੍ਰਗਟ ਹੋ ਆਉਂਦਾ ਹੈ।

**ਅਥਵਾ :** ਜਦੋਂ ਗੁਰਮਤਿ ਦੁਆਰਾ ਨਾਮ ਜਪਣਾ ਕਰਦੇ ਹਾਂ ਤੇ ਜਦੋਂ ਗੁਰਮਤਿ ਦੁਆਰਾ (ਮਨੂਆ) ਮਨ ਮਹਾਰਾਜ ਜੀ ਦੇ ਜਸ ਨੂੰ ਗਾਉਣ ਲੱਗ ਜਾਂਦਾ ਹੈ ਤਦੋਂ (ਅਨਾਹਦੁ) ਹੱਦ ਤੋਂ ਰਹਿਤ ਇਕ ਰਸ ਸਬਦ ਅੰਦਰ (ਬਾਜੈ) ਵੱਜ ਆਉਦਾ ਹੈ।

**ਅਥਵਾ :** (ਗੁਰਮਤਿ) ਗੁਰਾਂ ਦੀ ਸਿਖਿਆ ਦੁਆਰਾ (ਅਨਾਹਦੁ) ਹਦ ਤੋਂ ਰਹਿਤ ਇਕ ਰਸ (ਸਬਦੁ) ਬ੍ਰਹਮ ਅੰਦਰ ਹੀ (ਬਾਜੈ) ਪ੍ਰਗਟ ਹੋ ਆਉਂਦਾ ਹੈ ਅਤੇ (ਗੁਰਮਤਿ) ਗੁਰਾਂ ਦੀ ਸਿਖਿਆ ਦੁਆਰਾ ਹੀ ਮਨ ਮਹਾਰਾਜ ਦੇ ਗੁਣਾਂ ਨੂੰ ਗਾਉਣ ਲੱਗ ਜਾਂਦਾ ਹੈ। **ਵਾ:** ਜਿਨ੍ਹਾਂ ਦਾ ਮਨ ਗੁਰਮਤਿ ਦੁਆਰਾ ਮਹਾਰਾਜ ਜੀ ਦੇ ਗੁਣਾਂ ਨੂੰ ਗਾਉਣ ਲੱਗ ਜਾਂਦਾ ਹੈ। ਉਨ੍ਹਾਂ ਦੇ ਅੰਦਰ ਗੁਰਮਤਿ ਦੁਆਰਾ (ਅਨਾਹਦੁ) ਇਕ ਰਸ (ਸਬਦੁ) ਨਾਮ (ਬਾਜੈ) ਪ੍ਰਗਟ ਹੋ ਆਉਂਦਾ ਹੈ। **ਵਾ:** (ਅਨਾਹਦੁ) ਇਕ ਰਸ (ਸਬਦੁ) ਬ੍ਰਹਮ (ਬਾਜੈ) ਪ੍ਰਗਟ ਹੋ ਆਉਦਾ ਹੈ।

**ਅਥਵਾ :** ਗੁਰਮਤਿ ਦੁਆਰਾ (ਅਨਾਹਦੁ) ਹੱਦ ਤੋਂ ਰਹਿਤ ਸ਼ਬਦ ਦਾ ਉਚਾਰਨ ਕਰਨ ਦੇ ਨਾਲ ਹੱਦ ਤੋਂ ਰਹਿਤ (ਸਬਦੁ) ਬ੍ਰਹਮ (ਬਾਜੈ) ਪ੍ਰਗਟ ਹੋ ਆਉਂਦਾ ਹੈ ਅਤੇ ਗੁਰਮਤਿ ਦੁਆਰਾ ਮਨ ਮਹਾਰਾਜ ਦਾ ਜਸ (ਗਾਵੈ) ਗਾਉਂਦਾ ਹੈ।

**ਨੋਟ :** ਜੋਗ ਮਤ ਵਿਚ ਪੰਜ ਤਰ੍ਹਾਂ ਦੇ ਵਾਜੇ ਮੰਨੇ ਗਏ ਹਨ। ਸੰਖ, ਘੜਿਆਲ, ਬੰਸਰੀ ਆਦਿ। ਪਰ ਇਹ ਹੱਦ ਤੋਂ ਰਹਿਤ ਨਹੀਂ ਹੋ ਸਕਦੇ ਪਰ ਜੇ ਵਿਚਾਰ ਕਰੀਏ ਕਿ ਅਨਾਹਦ ਕੀ ਹੈ? ਤਾਂ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਧਰਤੀ ਦਾ ਅਕਾਰ ਬਹੁਤ ਵੱਡਾ ਹੈ ਕੋਈ ਹੱਦ ਨਹੀਂ ਹੈ ਪਰ ਧਰਤੀ ਵੀ ਪਾਣੀ ਦੀ ਅਪੇਕਸ਼ਾ ਤੋਂ ਹੱਦ ਵਾਲੀ ਹੈ। ਕਿਉਂਕਿ ਧਰਤੀ ਉਪਰ ਕੇਵਲ ਇਕ ਹਿੱਸਾ ਹੀ ਥਲ ਰੂਪ ਹੈ ਬਾਕੀ ਸਾਰਾ ਹਿੱਸਾ ਪਾਣੀ ਹੀ ਹੈ। ਇਕ ਪ੍ਰਕਾਰ ਧਰਤੀ ਪਾਣੀ ਦੀ ਅਪੇਕਸ਼ਾ ਹੱਦ ਵਾਲੀ ਹੈ। ਪਾਣੀ ਅਗਨੀ ਦੀ ਅਪੇਕਸ਼ਾ ਤੋਂ ਹੱਦ ਵਾਲਾ ਹੈ ਕਿਉਂਕਿ ਸਮੁੰਦਰ ਵਿੱਚ ਜੋ ਬੜਵਾ ਅਗਨੀ ਹੁੰਦੀ ਹੈ ਉਹ ਪਾਣੀ ਨੂੰ ਵੀ ਸਾੜ ਦਿੰਦੀ ਹੈ। ਇਸ ਲਈ ਪਾਣੀ ਵੀ ਅਗਨੀ ਦੀ ਅਪੇਕਸ਼ਾ ਤੋਂ ਹੱਦ ਵਾਲਾ ਹੈ। ਫਿਰ ਅਗਨੀ ਪੌਣ ਦੀ ਅਪੇਕਸ਼ਾ ਤੋਂ ਹੱਦ ਵਾਲੀ ਹੈ। ਪੌਣ ਅਕਾਸ਼ ਦੀ ਅਪੇਕਸ਼ਾ ਤੋਂ ਹੱਦ ਵਾਲੀ ਹੈ। ਅਕਾਸ਼ ਪ੍ਰਕਿਰਤੀ ਭਾਵ ਮਾਇਆ ਦੀ ਅਪੇਕਸ਼ਾ ਤੋਂ ਹੱਦ ਵਾਲਾ ਹੈ ਅਤੇ ਮਾਇਆ ਪ੍ਰਮੇਸਰ ਦੀ ਅਪੇਕਸ਼ਾ ਨੂੰ ਲੈ ਕੇ ਹੱਦ ਵਿੱਚ ਹੈ ਪਰ ਪ੍ਰਮੇਸਰ ਤੋਂ ਉਪਰ ਕੋਈ ਚੀਜ ਨਹੀਂ ਹੈ ਇਸ ਲਈ ਕੇਵਲ ਪ੍ਰਮੇਸਰ ਹੀ ਅਨਾਹਦ ਹੈ।

ਇਸ ਪ੍ਰਕਾਰ ਗੁਰਮਤਿ ਦੁਆਰਾ ਅਨਾਹਦ ਸਬਦ ਉਚਾਰਨ ਕਰਨ ਦੇ ਨਾਲ ਅੰਦਰ ਹੀ ਹੱਦ ਤੋਂ ਰਹਿਤ ਬ੍ਰਹਮ ਪ੍ਰਗਟ ਹੋ ਆਉਂਦਾ ਹੈ ਅਤੇ ਗਰਮਤਿ ਦੁਆਰਾ ਹੀ ਮਨ ਪ੍ਰਮੇਸਰ ਦੇ ਗੁਣਾਂ ਨੂੰ ਗਾਉਣ ਲੱਗ ਜਾਂਦਾ ਹੈ।

## ਵਡਭਾਗੀ ਗੁਰ ਦਰਸਨੁ ਪਾਇਆ; ਧਨੁ ਧੰਨੁ ਗੁਰੂ ਲਿਵ ਲਾਵੈ ॥੧॥

ਹੇ ਭਾਈ! ਵੱਡਿਆਂ ਭਾਗਾਂ ਵਾਲੇ ਨਿਸ਼ਕਾਮੀ ਪੁਰਖ ਨੇ ਹੀ ਸਤਿਗੁਰੂ ਸਾਹਿਬ ਜੀ ਦੇ (ਦਰਸਨੁ) ਦਰਸ਼ਨਾਂ **ਵਾ:** ਪੰਥ ਨੂੰ ਪ੍ਰਾਪਤ ਕੀਤਾ ਹੈ ਅਤੇ ਧੰਨ ਹਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਧੰਨ ਹਨ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਤੇ ਧੰਨ ਹਨ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਜੋ ਆਪਣੇ ਸਿੱਖ ਦੇ ਚਿਤ ਦੀ (ਲਿਵ) ਬਿਰਤੀ ਨੂੰ ਆਪ ਅਕਾਲ ਪੁਰਖ ਵਾਹਿਗੁਰੂ ਜੀ ਵਿੱਚ ਲਗਾ ਦਿੰਦੇ ਹਨ।

**ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ॥** (ਅੰਗ : ੫੭੨)

**ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ॥** (ਅੰਗ : ੯੬੪)

## ਗੁਰਮੁਖਿ; ਹਰਿ ਲਿਵ ਲਾਵੈ ॥੧॥ ਰਹਾਉ ॥

ਹੇ ਭਾਈ! ਗੁਰਮੁਖ ਜਨ ਆਪਣੀ (ਲਿਵ) ਬਿਰਤੀ ਨੂੰ ਗੁਰਾਂ ਦੁਆਰਾ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਵਿੱਚ (ਲਾਵੈ) ਲਗਾਉਂਦੇ ਹਨ।

**ਅਥਵਾ :** (ਹਰਿ) ਪ੍ਰਮੇਸਰ ਗੁਰਾਂ ਦੁਆਰਾ ਗੁਰਮੁਖਾਂ ਦੀ (ਲਿਵ) ਬਿਰਤੀ ਨੂੰ ਆਪਣੇ ਵਿੱਚ (ਲਾਵੈ) ਲਾ ਲੈਂਦਾ ਹੈ।

## ਹਮਰਾ ਠਾਕੁਰੁ ਸਤਿਗੁਰੁ ਪੂਰਾ; ਮਨੁ ਗੁਰ ਕੀ ਕਾਰ ਕਮਾਵੈ ॥

ਹੇ ਭਾਈ! (ਹਮਰਾ) ਸਾਡੇ (ਠਾਕੁਰ) ਇਸ਼ਟ ਦੇਵ, ਮਾਲਕ, ਸੁਆਮੀ ਤਾਂ ਉਤਪਤੀ, ਪ੍ਰਤਿਪਾਲਣਾ, ਲੈਤਾ ਕਰਨ ਵਾਲੇ (ਪੂਰਾ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਹੀ ਹਨ। ਸਾਡਾ ਮਨ ਉਹਨਾਂ (ਕੀ) ਸਤਿਗੁਰਾਂ ਦੀ ਭਗਤੀ ਰੂਪ (ਕਾਰ) ਸੇਵਾ ਨੂੰ (ਕਮਾਵੈ) ਕਮਾਉਂਦਾ ਹੈ।

## ਹਮ ਮਲਿ ਮਲਿ ਧੋਵਹ, ਪਾਵ ਗੁਰੂ ਕੇ; ਜੋ ਹਰਿ ਹਰਿ ਕਥਾ ਸੁਨਾਵੈ ॥੨॥

(ਹਮ) ਅਸੀਂ ਸਤਿਗੁਰੂ ਸਾਹਿਬ ਜੀ (ਕੇ) ਦੇ ਸੱਜੇ-ਖੱਬੇ ਦੋਵੇਂ (ਪਾਵ) ਚਰਨਾਂ ਨੂੰ ਧਿਆਨ, ਪ੍ਰੇਮ ਦੇ ਨਾਲ ਮਲ੍

ਮਲ ਕੇ (ਧੋਵਹ) ਧੋਣਾ ਕਰੀਏ। ਜੋ ਸਾਨੂੰ *ਸਰੂਪ ਲਖਣਾ ਤੇ **ਤਟਸਥੀ ਲਖਣਾ ਦੁਆਰਾ (ਹਰਿ) ਹਰੀ (ਹਰਿ) ਪ੍ਰਮੇਸਰ ਦੀ ਪ੍ਰਾਪਤੀ ਵਾਲੀ ਪਾਵਨ ਕਥਾ ਸੁਣਾਉਂਦੇ ਹਨ।

**ਮੇਰੇ ਪ੍ਰੀਤਮ ਪ੍ਰਾਨ ਮਨੁ ਤਨੁ ਸਭੁ ਦੇਵਾ ਮੇਰੇ ਹਰਿ ਪ੍ਰਭ ਕੀ ਹਰਿ ਕਥਾ ਸੁਨਾਵੈ ॥** (ਅੰਗ : ੪੯੪)

## ਹਿਰਦੈ ਗੁਰਮਤਿ ਰਾਮ ਰਸਾਇਣੁ; ਜਿਹਵਾ ਹਰਿ ਗੁਣ ਗਾਵੈ ॥

ਜਿੰਨ੍ਹਾਂ (ਗੁਰਮਤਿ) ਗੁਰਮਤੀਆਂ ਨੇ (ਰਸਾਇਣੁ) ਰਸਾਂ ਦੇ ਘਰ (ਰਾਮ) ਵਿਆਪਕ ਪ੍ਰਮੇਸਰ ਨੂੰ ਆਪਣੇ ਹਿਰਦੇ ਵਿੱਚ ਹੀ ਪ੍ਰਾਪਤ ਕੀਤਾ ਹੈ। **ਵਾ:** (ਗੁਰਮਤਿ) ਗੁਰਾਂ ਦੀ ਸਿਖਿਆ ਦੁਆਰਾ ਜਿੰਨ੍ਹਾਂ ਦੇ ਹਿਰਦੇ ਵਿਚ (ਰਸਾਇਣੁ) ਸਾਰਿਆਂ ਰਸਾਂ ਦਾ ਘਰ (ਰਾਮ) ਪ੍ਰਮੇਸਰ ਰਸਿਆ ਹੋਇਆ ਹੈ। ਭਾਵ ਪ੍ਰਾਪਤ ਹੋਇਆ ਹੈ। ਉਹ ਗੁਰਮਤੀਏ (ਜਿਹਵਾ) ਜੁਬਾਨ ਕਰਕੇ ਵੀ ਗੁਰਾਂ ਦੇ ਉਪਦੇਸ਼ ਦੁਆਰਾ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਂਦੇ ਹਨ।

**ਜਿਹਬਾ ਗੁਨ ਗੋਬਿੰਦ ਭਜਹੁ ਕਰਨ ਸੁਨਹੁ ਹਰਿ ਨਾਮ ॥**
**ਕਹੁ ਨਾਨਕ ਸੁਨਿ ਰੇ ਮਨਾ ਪਰਹਿ ਨ ਜਮ ਕੈ ਧਾਮ ॥** (ਅੰਗ: ੧੪੨੭)

## ਮਨ ਰਸਕਿ ਰਸਕਿ, ਹਰਿ ਰਸਿ ਆਘਾਨੇ; ਫਿਰਿ ਬਹੁਰਿ ਨ ਭੂਖ ਲਗਾਵੈ ॥੩॥

ਹੇ ਭਾਈ ! ਉਨ੍ਹਾਂ ਦੇ ਮਨ ਹੋਰਨਾਂ ਰਸਾਂ ਵੱਲੋਂ ਮਨ੍ਹਾਂ ਹੋ ਕੇ ਨਾਮ ਦੇ (ਰਸਕਿ) ਰਸੀਏ ਹੋ ਕੇ ਅਤੇ (ਹਰਿ) ਪ੍ਰਮੇਸਰ ਦੇ (ਰਸ) ਅਨੰਦ ਵਿੱਚ (ਰਸਕਿ) ਤਦਾਕਾਰ ਹੋ ਕੇ (ਆਘਾਨੇ) ਰੱਜੇ ਹੋਏ ਹਨ। **ਵਾ:** ਜਿੰਨ੍ਹਾਂ ਦਾ ਮਨ ਹੋਰਨਾਂ ਰਸਾਂ ਵੱਲੋਂ ਹਟ ਕੇ (ਹਰਿ) ਹਰੀ ਰਸ ਵਿਚ (ਰਸਕਿ) ਤਦਾਕਾਰ ਹੋ ਕੇ (ਰਸਕਿ) ਰਸੀਆ ਹੋ ਗਿਆ ਹੈ। ਉਹ ਦੁਨੀਆ ਦੇ ਪਦਾਰਥਾਂ ਵੱਲੋਂ ਰੱਜ ਗਏ ਹਨ। ਫਿਰ ਉਹਨਾਂ ਨੂੰ (ਬਹੁਰਿ) ਮੁੜਕੇ ਦੁਨੀਆਂ ਦੇ ਪਦਾਰਥਾਂ ਤੇ ਤ੍ਰਿਸ਼ਨਾ, ਦ੍ਵੈਤ, ਰਾਗ ਆਦਿਕ ਦੀ ਭੁੱਖ ਨਹੀਂ (ਲਗਾਵੈ) ਲੱਗਦੀ। **ਵਾ:** (ਭੂਖ) ਆਸਾ ਰੂਪ ਭੁੱਖ ਨਹੀਂ ਲੱਗਦੀ।

## ਕੋਈ ਕਰੈ ਉਪਾਵ ਅਨੇਕ ਬਹੁਤੇਰੇ; ਬਿਨੁ ਕਿਰਪਾ ਨਾਮੁ ਨ ਪਾਵੈ ॥

ਹੇ ਭਾਈ ! ਕੋਈ ਭਾਵੇਂ ਪੁੱਠਾ ਲਮਕਣ, ਜਲ ਧਾਰੇ ਕਰਨ, ਭੁੱਖਾ ਰਹਿਣ, ਵਰਤ ਰੱਖਣ ਜਾਂ **'ਅਰਧ ਸਰੀਰੁ**

---

***ਸਰੂਪ ਲਖਣਾ** : ਜੋ ਲਖਣ ਸਰੂਪ ਨੂੰ ਜਨਾਉਣ ਲਈ ਸਦਾ ਕਾਇਮ ਰਹਿਣ। ਭਾਵ ਸਤ, ਚਿਤ, ਅਨੰਦ, ਸਦਾ ਸਚਦਾਨੰਦ, ਅਸਤੀ ਭਾਂਤੀ ਪ੍ਰਿਅਤਾ। ਇਹ ਬ੍ਰਹਮ ਦੇ ਸਰੂਪ ਲਖਣ ਜੋ ਸਦਾ ਇੱਕ ਰਸ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ।
**ਸਤ ਚਿਤ ਅਨੰਦ ਰੂਪਤ੍ਵੰ ਈਸ਼੍ਵਰਹਿ ਸਰੂਪ ਲਖਸਣਤ੍ਵੰ ॥ (ਸ਼ਾਸਤਰ ਪ੍ਰਮਾਣ)**
ਸਤ ਚੇਤਨ ਅਨੰਦ ਰੂਪ ਏਹੀ ਬ੍ਰਹਮ ਦਾ ਸਰੂਪ ਲਖਣ ਹੈ।

****ਤਟਸਥੀ ਲਖਣਾ** : ਜਿਹੜੇ ਕਿਸੇ ਵਿੱਚ ਸਦਾ ਨਾ ਰਹਿਣ, ਪਰ ਸਾਰਿਆਂ ਤੋਂ ਵੱਖਰਾ ਜਣਾ ਦੇਣ ਅਤੇ ਕਦੇ ਹੋਣ ਕਦੇ ਨਾ ਹੋਣ ਇਹ ਤਟਸਥੀ ਲਖਣ ਹਨ। ਜਿਵੇਂ ਕਿਸੇ ਨੇ ਸ਼ਹਿਰ ਦੇ ਬਜਾਰ ਵਿੱਚ ਖੜ੍ਹੇ ਨੇ ਪੁੱਛਿਆ ਮੈਂ ਗੁਰਮੁਖ ਸਿੰਘ ਦੇ ਘਰ ਜਾਣਾ ਹੈ। ਸਿਆਣੇ ਨੇ ਦੱਸਿਆ ਕੇ ਉਸ ਦਾ ਚੂਨੇ ਗਚ ਮਕਾਨ ਹੈ, ਚਿੱਟੀ ਕਲੀ ਉਸ ਤੇ ਕੀਤੀ ਹੋਈ ਹੈ। ਜਾ ਕੇ ਵੇਖਿਆ ਕਿ ਉਸ ਮਹਲੇ ਦੇ ਸਾਰੇ ਮਕਾਨ ਹੀ ਇਸੇ ਤਰ੍ਹਾਂ ਦੇ ਹਨ। ਦੁਬਾਰਾ ਪੁੱਛਣ ਤੋਂ ਦੱਸਿਆ ਕਿ ਮਕਾਨ ਦੇ ਬਨੇਰੇ ਤੇ ਕਾਂ ਬੈਠਾ ਹੈ। ਤਾਂ ਉਹ ਕਾਂ ਉਸ ਮਕਾਨ ਨੂੰ ਦੂਸਰਿਆਂ ਮਕਾਨਾਂ ਨਾਲੋਂ ਵੱਖਰਾ ਜਣਾ ਕੇ ਉੱਡ ਗਿਆ। ਸਦਾ ਉਸ ਮਕਾਨ ਤੇ ਬੈਠਾ ਨਹੀਂ ਰਹਿੰਦਾ। ਇਉਂ ਹੀ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ ਉਹ ਤਟਸਥੀ ਲੱਖਣ ਹੁੰਦੇ ਹਨ।
**ਕਦਾਚਿਤ ਕਤ੍ਵੇ ਸਤਿ ਅਨ ਵਯਾਵਰਤ ਕਤਿਯ, ਤਟੱਸਥ ਲਖਸ਼ਣਤ੍ਵੰ ॥**
'ੴ', 'ਨਾਮੁ', 'ਕਰਤਾ', 'ਪੁਰਖੁ' ਤਟਸਥੀ ਲਖਣ ਹੈ।
**ਉਤਪਤਿ ਇਸਥਿਤ ਲੈ ਕਾਰਨਤ੍ਵੰ ਈਸਰ ਅਮਹਿ ਤਟਸਥਿ ਲਖਸ਼ਨਤ੍ਵੰ ॥**
ਉਤਪਤੀ, ਪਾਲਣਾ, ਲੈਅਤਾ, ਇਹ ਤਟਸਥੀ ਲਖਣ ਹਨ।

**ਕਟਾਈਐ ਸਿਰ ਕਰਵਤੁ ਧਰਾਇ ॥'** ਸਰੀਰ ਨੂੰ ਦੋ ਹਿੱਸਿਆਂ ਵਿੱਚ ਕਟਾ ਕੇ ਸਿਰ ਤਲੀ ਤੇ ਰੱਖਣ ਰੂਪ ਅਨੇਕਾਂ ਤਰ੍ਹਾਂ ਦੇ (ਬਹੁਤੇਰੇ) ਬਹੁਤੇ ਉਪਾਵ ਹੀ ਕਿਉਂ ਨਾ ਕਰ ਲਵੇ, **ਵਾ:** ਕੋਈ ਭਾਵੇਂ ਸਰੀਰ ਕਰਕੇ ਅਨੇਕਾਂ ਉਪਾਵ ਕਿਉਂ ਨ ਕਰ ਲਵੇ ਤੇ ਬੁੱਧੀ ਕਰਕੇ (ਬਹੁਤੇਰੇ) ਬਹੁਤ ਸਾਰੇ ਜਤਨ ਕਿਉਂ ਨ ਕਰ ਲਵੇ। ਪਰ ਉਹ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਤੋਂ ਬਗੈਰ ਨਾਮ ਨੂੰ ਨਹੀਂ (ਪਾਵੈ) ਪਾ ਸਕਦਾ ਹੈ। ਜਿਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਦਾ ਬਚਨ ਹੈ ਕਿ ਚਉਰਾਸੀ ਸਿੱਧ, ਤੇਤੀ ਕਰੋੜ ਦੇਵੀ ਦੇਵਤੇ ਆਦਿਕ ਸਾਰੇ ਮਹਾਰਾਜ ਦੇ ਨਾਮ ਨੂੰ ਚਾਹੁੰਦੇ ਹਨ। ਪਰ ਕੋਈ ਵਿਰਲਾ ਹੀ ਨਾਮ ਨੂੰ ਪ੍ਰਾਪਤ ਕਰਦਾ ਹੈ ਯਥਾ :

**ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ ॥**
**ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ ॥** *(ਅੰਗ : ੬੬੯)*

## ਜਨ ਨਾਨਕ ਕਉ, ਹਰਿ ਕਿਰਪਾ ਧਾਰੀ;
## ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਗੁਰਮੁਖ ਜਨਾਂ ਦੇ (ਕਉ) ਤਾਈਂ ਅਕਾਲ ਪੁਰਖ ਵਾਹਿਗੁਰੂ ਜੀ ਨੇ ਕਿਰਪਾ ਧਾਰੀ ਭਾਵ ਕੀਤੀ ਹੈ ਉਨ੍ਹਾਂ ਦੀ (ਮਤਿ) ਬੁੱਧੀ ਦੇ ਅੰਦਰ ਮਹਾਰਾਜ ਨੇ (ਗੁਰਮਤਿ) ਗੁਰਾਂ ਦੀ ਸਿਖਿਆ ਦੁਆਰਾ ਨਾਮ (ਦ੍ਰਿੜਾਵੈ) ਦ੍ਰਿੜ ਕਰਾ ਦਿੱਤਾ ਹੈ।

## ਰਾਗੁ ਗਉੜੀ ਮਾਝ ਮਹਲਾ ੪ ॥

ਜਿਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਪਿਛੇ ਮਾਝ ਰਾਗ ਵਿਚ ਮਾਝਾਂ ਉਚਾਰਨ ਕੀਤੀਆਂ ਹਨ। ਤਿਵੇਂ ਹੀ ਹੁਣ ਗਉੜੀ ਦੀਆਂ ਮਾਝਾਂ ਉਚਾਰਨ ਕਰਦੇ ਹਨ। ਇੱਥੇ ਹਜੂਰ ਗਉੜੀ ਤੇ ਮਾਝ ਨੂੰ ਰਲਾ ਕੇ ਸਬਦ ਉਚਾਰਨ ਕਰਦੇ ਹਨ।

## ਗੁਰਮੁਖਿ ਜਿੰਦੂ; ਜਪਿ ਨਾਮੁ ਕਰੰਮਾ ॥

ਹੇ ਮੇਰੀ (ਜਿੰਦੂ) ਜਿੰਦ ਜਾਨ **ਵਾ:** ਬੁੱਧੀ **ਵਾ:** ਜਗਿਆਸੂ ਜਨ! ਗੁਰਮੁਖ ਜਨਾਂ ਦੀ ਸੰਗਤ ਰੂਪ (ਕਰੰਮਾ) ਕਿਰਪਾ ਕਰਕੇ ਹੀ ਪ੍ਰਮੇਸਰ ਦੇ ਨਾਮ ਨੂੰ ਜਪਿਆ ਜਾ ਸਕਦਾ ਹੈ।

**ਅਥਵਾ :** ਹੇ ਮੇਰੀ ਜਿੰਦ! ਗੁਰਮੁਖ ਜਨਾਂ ਦੁਆਰਾ ਨਾਮ ਜਪਣ ਰੂਪ (ਕਰੰਮਾ) ਕਰਮ ਕਰ।

**ਅਥਵਾ :** ਹੇ ਮੇਰੀ ਜਿੰਦ ਜਾਨ! (ਕਰੰਮਾ) ਨਿਸ਼ਕਾਮ ਕਰਮਾਂ ਕਰਕੇ ਹੀ ਗੁਰਮੁਖਾਂ ਦੀ ਸੰਗਤ ਮਿਲਦੀ ਹੈ ਤੇ ਗੁਰਾਂ ਦੀ (ਕਰੰਮਾ) ਕਿਰਪਾ ਕਰਕੇ ਹੀ ਨਾਮ ਮਿਲਦਾ ਹੈ ਅਤੇ ਨਾਮ ਦੀ (ਕਰੰਮਾ) ਕਮਾਈ ਕਰਕੇ ਹੀ ਬ੍ਰਹਮ ਗਿਆਨ ਰੂਪ ਫਲ ਪ੍ਰਾਪਤ ਹੁੰਦਾ ਹੈ।

## ਮਤਿ ਮਾਤਾ ਮਤਿ ਜੀਉ; ਨਾਮੁ ਮੁਖਿ ਰਾਮਾ ॥

*('ਮਾਤਾ' ਪੋਲਾ ਬੋਲੋ)*

ਹੇ ਪਿਆਰੇ (ਜੀਉ) ਜੀ! ਜੋ ਸ਼੍ਰੇਸ਼ਟ (ਮਤਿ) ਬੁੱਧੀ ਵਿੱਚ ਗੁਰਾਂ ਦੀ (ਮਤਿ) ਸਿੱਖਿਆ ਧਾਰਨ ਕਰਨੀ ਹੈ। ਇਹ ਮਾਤਾ ਜਾਨਣਾ ਕਰੋ ਅਤੇ ਜਿਵੇਂ ਮਾਤਾ ਆਪਣੇ ਅਸਥਨ ਬੱਚੇ ਦੇ ਮੂੰਹ ਵਿੱਚ ਰੱਖ ਕੇ ਦੁੱਧ ਚੁਘਾਉਂਦੀ ਹੈ ਤਿਵੇਂ ਹੀ ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਰੂਪ ਮਾਤਾ ਆਪਣੇ ਸਿੱਖ ਰੂਪ ਬੱਚੇ ਦੇ ਮੂੰਹ ਵਿੱਚ (ਰਾਮਾ) ਪ੍ਰਮੇਸਰ ਦੇ ਨਾਮ ਰੂਪ ਅਸਥਨ ਰੱਖ ਕੇ ਬ੍ਰਹਮਾਨੰਦ ਰੂਪ ਦੁੱਧ ਨੂੰ ਚੰਘਾਉਂਦੀ ਹੈ। **ਵਾ:** ਜਿਸ ਪ੍ਰਕਾਰ ਮਾਤਾ ਬੱਚੇ ਦੇ ਮੂੰਹ ਵਿਚ ਅਸਥਨ ਦਿੰਦੀ ਹੈ, ਤਿਸੀ ਪ੍ਰਕਾਰ ਹੀ ਸਤਿਗੁਰਾਂ ਦੀ ਸਿਖਿਆ ਰੂਪ ਮਾਤਾ ਨੇ ਆਪਣੇ ਸਿੱਖ ਰੂਪ ਬੱਚੇ ਦੇ ਮੂੰਹ ਵਿਚ ਅਕਾਲ ਪੁਰਖ ਦਾ ਨਾਮ ਜਪਣ ਰੂਪ ਦੁੱਧ ਦਿੱਤਾ ਹੈ।

## ਸੰਤੋਖੁ ਪਿਤਾ ਕਰਿ; ਗੁਰੁ ਪੁਰਖੁ ਅਜਨਮਾ ॥

ਹੇ ਪਿਆਰੇ ਜੀ! ਸੰਤੋਖ ਰੂਪ ਪਿਤਾ ਧਾਰਨ ਕਰ।

**ਪ੍ਰਸ਼ਨ :** ਗੁਰੂ ਕਿਹੜਾ ਧਾਰਨ ਕਰਨਾ ਹੈ?

**ਉੱਤਰ :** (ਅਜਨਮਾ) ਜੰਮਣ-ਮਰਨ ਤੋਂ ਰਹਿਤ (ਪੁਰਖੁ) ਪੂਰਨ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਆਪਣਾ (ਗੁਰ) ਗੁਰੂ ਧਾਰਨਾ ਕਰ **ਵਾ:** ਜੰਮਣ-ਮਰਨ ਤੋਂ ਰਹਿਤ (ਪੁਰਖੁ) ਪੂਰਨ (ਗੁਰੁ) ਸਤਿਗੁਰਾਂ ਨੂੰ ਆਪਣਾ ਗੁਰੂ ਮੰਨਣਾ ਕਰ।

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥** *(ਅੰਗ: ੭੫੯)*

ਕਿਉਂਕਿ ਜਿਹੜਾ ਆਪ ਜੰਮਣ-ਮਰਨ ਦੇ ਗੇੜ ਵਿੱਚ ਪਿਆ ਹੈ ਉਹ ਦੂਸਰੇ ਨੂੰ ਜੰਮਣ-ਮਰਨ ਤੋਂ ਕਿਵੇਂ ਰਹਿਤ ਕਰ ਸਕਦਾ ਹੈ? ਭਾਵ ਕਦੇ ਵੀ ਨਹੀਂ ਕਰ ਸਕਦਾ।

### ਅੰਗ:੧੭੩

## ਵਡਭਾਗੀ; ਮਿਲੁ ਰਾਮਾ ॥੧॥

ਹੇ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਜੀਵ! ਇਸ ਪ੍ਰਕਾਰ (ਰਾਮਾ) ਪ੍ਰਮੇਸਰ ਦੇ ਨਾਲ ਮਿਲਣਾ ਕਰ।

## ਗੁਰੁ ਜੋਗੀ ਪੁਰਖੁ ਮਿਲਿਆ; ਰੰਗੁ ਮਾਣੀ ਜੀਉ ॥

ਹੇ ਪਿਆਰੇ (ਜੀਉ) ਜੀ! ਜਿਹੜੇ ਬਿਰਤੀ ਰੂਪ ਪ੍ਰਮੇਸਰ ਵਿੱਚ (ਜੋਗੀ) ਜੁੜਨ ਵਾਲੇ ਹਨ। **ਵਾ:** ਜੋ ਆਪ ਸਾਰਿਆਂ ਵਿੱਚ ਜੁੜੇ ਹੋਏ (ਪੁਰਖੁ) ਪੂਰਨ (ਗੁਰੁ) ਸਤਿਗੁਰੂ ਸਾਹਿਬ ਜੀ ਹਨ ਉਹ ਸਾਨੂੰ (ਮਿਲਿਆ) ਮਿਲ ਗਏ ਹਨ। ਜਿਸ ਕਰਕੇ ਹੁਣ ਅਸੀਂ ਆਪਣੇ (ਜੀਉ) ਹਿਰਦੇ ਅੰਦਰ ਹੀ ਉਸ ਪ੍ਰਮੇਸਰ ਦੇ (ਰੰਗੁ) ਅਨੰਦ ਨੂੰ ਮਾਣਦੇ ਹਾਂ।

## ਗੁਰੁ ਹਰਿ ਰੰਗਿ ਰਤੜਾ; ਸਦਾ ਨਿਰਬਾਣੀ ਜੀਉ ॥

ਹੇ ਪਿਆਰੇ (ਜੀਉ) ਜੀ! ਗੁਰੂ ਸਾਹਿਬ ਜੀ ਆਪ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਰੰਗ ਵਿੱਚ (ਰਤੜਾ) ਰਤੇ ਹੋਏ ਹਨ। **ਵਾ:** ਸਿੱਖਾਂ ਨੂੰ ਹਰੀ ਦੇ ਰੰਗ ਵਿੱਚ ਰੰਗਣ ਵਾਲੇ ਹਨ ਅਤੇ ਸਦਾ ਹੀ (ਨਿਰ+ਬਾਣੀ) (ਬਾਣ) ਬੰਧਨਾ **ਵਾ:** (ਬਾਣ) ਦੁੱਖਾਂ ਤੋਂ (ਨਿਰ) ਰਹਿਤ ਹਨ।

## ਵਡਭਾਗੀ ਮਿਲੁ; ਸੁਘੜ ਸੁਜਾਣੀ ਜੀਉ ॥

ਹੇ ਪਿਆਰੇ (ਜੀਉ) ਜੀ! (ਵਡਭਾਗੀ) ਵੱਡਿਆਂ ਭਾਗਾਂ ਵਾਲਿਆਂ ਅਧਿਕਾਰੀਆਂ ਨੂੰ ਹੀ (ਸੁਘੜ) ਸ਼੍ਰੇਸਟ ਘਾੜਤਾਂ ਨੂੰ ਘੜਨ ਵਾਲੇ ਅਤੇ (ਸੁਜਾਣੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਸਤਿਗੁਰੂ ਸਾਹਿਬ ਜੀ ਮਿਲਦੇ ਹਨ।

**ਅਥਵਾ :** ਹੇ ਪਿਆਰੇ ਜੀ! ਜੇਕਰ ਤੇਰੇ ਅੰਦਰੋਂ (ਵਡ) ਵੱਡੇ ਪੁਣੇ ਦੀ ਇੱਛਾ (ਭਾਗੀ) ਭੱਜ ਗਈ ਹੈ ਤਾਂ ਤੂੰ ਸ਼੍ਰੇਸਟ ਘਾੜਤਾਂ ਨੂੰ ਘੜਨ ਵਾਲੇ ਅਤੇ (ਸੁਜਾਣੀ) ਅੰਤਰਜਾਮੀਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਰੂਪ ਸਤਿਗੁਰੂ ਸਾਹਿਬ ਜੀ ਨਾਲ ਮਿਲਣਾ ਕਰ।

**ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ ॥** *(ਅੰਗ: ੯੬)*

## ਮੇਰਾ ਮਨੁ ਤਨੁ; ਹਰਿ ਰੰਗਿ ਭਿੰਨਾ ॥੨॥

ਹੇ ਪਿਆਰੇ ! ਸਤਿਗੁਰੂ ਸਾਹਿਬ ਜੀ ਨੇ (ਮੇਰਾ) ਸਾਡਾ ਮਨ ਵੀ ਤੇ ਤਨ ਵੀ (ਹਰਿ) ਪ੍ਰਮੇਸਰ ਦੇ ਪ੍ਰੇਮ ਰੰਗ ਵਿੱਚ (ਭਿੰਨਾ) ਭਿਉਂ ਦਿੱਤਾ ਹੈ।

**ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ ॥** *(ਅੰਗ: ੪੪੮)*

## ਆਵਹੁ, ਸੰਤਹੁ ਮਿਲਿ; ਨਾਮੁ ਜਪਾਹਾ ॥

*(ਦੂਸਰਾ ਬਿਸ੍ਰਾਮ 'ਸੰਤਹੁ' ਤੇ ਹੈ)*

ਹੇ (ਸੰਤਹੁ) ਸ਼ਾਂਤ ਚਿਤ ਵਾਲੇ ਸੰਤ ਜਨੋ ! (ਆਵਹੁ) ਆਵੋ, ਅਸੀਂ ਮਿਲ ਕਰਕੇ ਪ੍ਰਮੇਸਰ ਦੇ ਨਾਮ ਨੂੰ (ਜਪਾਹਾ) ਜਪਣਾ ਕਰੀਏ।

**ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥** *(ਅੰਗ: ੬੯੯)*

**ਨਾਮੁ ਰਤਨੁ ਹਰਿ ਨਾਮੁ ਜਪਾਹਾ ॥** *(ਅੰਗ: ੬੯੯)*

**ਪ੍ਰਸ਼ਨ :** ਸੰਗਤ ਵਿੱਚ ਮਿਲ ਕੇ ਹੀ ਕਿਉਂ ਜਪਣਾ ਹੈ?

**ਉੱਤਰ :** ਕਿਉਂਕਿ ਇਕੱਲੇ ਨਾਮ ਜਪਣਾ ਬਹੁਤ ਔਖਾ ਹੈ ਇਸ ਲਈ

## ਵਿਚਿ ਸੰਗਤਿ; ਨਾਮੁ ਸਦਾ ਲੈ ਲਾਹਾ ਜੀਉ ॥

ਹੇ ਪਿਆਰੇ ਜੀ ! ਸੰਗਤ ਵਿੱਚ ਮਿਲ ਕਰਕੇ ਸਦਾ ਹੀ ਨਾਮ ਦੇ ਅਭਿਆਸ ਦਾ ਲਾਹਾ ਲੈਣਾ ਕਰੀਏ ਜੀ।

## ਕਰਿ ਸੇਵਾ ਸੰਤਾ; ਅੰਮ੍ਰਿਤੁ ਮੁਖਿ ਪਾਹਾ ਜੀਉ ॥

ਹੇ ਪਿਆਰੇ (ਜੀਉ) ਜੀ ! ਆਪਣੇ ਹੱਥਾਂ ਪੈਰਾਂ ਨਾਲ ਸੰਤਾਂ ਮਹਾਂਪੁਰਖਾਂ ਦੀ ਸੇਵਾ ਕਰਿਆ ਕਰ ਅਤੇ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕੇ ਅੰਮ੍ਰਿਤ ਨਾਮ ਨੂੰ ਜਪਣ ਰੂਪ ਮੁਖ ਵਿੱਚ (ਪਾਹਾ) ਪਾਉਣਾ ਕਰ। **ਵਾ:** ਪੰਜਾਂ ਪਿਆਰਿਆਂ ਦੁਆਰਾ ਤਿਆਰ ਕੀਤੇ ਗਏ ਅੰਮ੍ਰਿਤ ਨੂੰ ਮੁਖ ਵਿੱਚ ਪਉਣਾ ਕਰ ਭਾਵ ਨਿਗੁਰਾ ਨਾ ਰਹਿ ਅਤੇ ਖੰਡੇ ਬਾਟੇ ਦਾ ਅੰਮ੍ਰਿਤ ਛਕ। **ਵਾ:** ਸਤਿਗੁਰੂ ਸਾਹਿਬ ਜੀ ਦੇ ਅੰਮ੍ਰਿਤ ਨਾਮ ਨੂੰ (ਮੁਖਿ) ਅੰਤਹਕਰਣ ਵਿੱਚ ਪਾਉਣਾ ਕਰ ਅਰਥਾਤ ਮੁਖੋਂ ਜਪਣਾ ਕਰ।

## ਮਿਲੁ; ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥

ਹੇ ਭਾਈ ! ਜਿੰਨ੍ਹਾਂ ਦੇ (ਧੁਰਿ) ਧੁਰ ਤੋਂ ਹੀ ਪੂਰਬਲੇ ਨਿਸ਼ਕਾਮ ਕਰਮ (ਲਿਖਿਅੜੇ) ਲਿਖੇ ਹੋਏ ਹਨ। ਉਹਨਾਂ ਨੂੰ ਪ੍ਰਮੇਸਰ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਾ ਦਿੰਦਾ ਹੈ। **ਵਾ:** ਉਹ ਗੁਰਮਤਿ ਵਿਚ ਮਿਲ ਪੈਂਦੇ ਹਨ।

## ਸਾਵਣਿ ਵਰਸੁ; ਅੰਮ੍ਰਿਤਿ ਜਗੁ ਛਾਇਆ ਜੀਉ ॥

**ਦ੍ਰਿਸ਼ਟਾਂਤ :** ਹੇ ਪਿਆਰੇ ਜੀ ! ਜਿਸ ਪ੍ਰਕਾਰ ਸਾਵਣ ਦੇ ਮਹੀਨੇ ਵਿੱਚ ਬੱਦਲਾਂ ਦੀ (ਵਰਸੁ) ਵਰਖਾ ਹੁੰਦੀ ਹੈ ਤਾਂ ਸਾਰੇ ਜਗਤ ਵਿੱਚ ਅੰਮ੍ਰਿਤ ਜਲ (ਛਾਇਆ) ਛਾ ਜਾਂਦਾ ਹੈ। ਭਾਵ ਪੂਰ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਤਿਸੀ ਪ੍ਰਕਾਰ ਹੀ ਜਦੋਂ ਇਸ ਮਨੁੱਖਾ ਜਨਮ ਰੂਪ ਸਾਉਣ ਦੇ ਮਹੀਨੇ ਵਿੱਚ ਸਤਿਗੁਰੂ ਸਾਹਿਬ ਜੀ ਬੱਦਲ ਰੂਪ ਹੋ ਕੇ ਮਨੁੱਖਾ ਜਨਮ ਉੱਤੇ ਉਪਦੇਸ਼ ਰੂਪ ਵਰਖਾ ਕਰਦੇ ਹਨ ਤਾਂ ਅੰਮ੍ਰਿਤ ਨਾਮ ਦਾ ਅਨੰਦ ਸਾਰੇ ਜਗਤ ਦੇ ਜੀਆਂ ਉੱਤੇ ਪੂਰਿਆ ਜਾਂਦਾ ਹੈ ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਰੂਪ ਵਰਖਾ ਹੋਣ ਤੇ ਨਾਲ ਸਾਰਿਆਂ ਦੇ ਹਿਰਦੇ ਰੂਪ ਖੇਤ ਲਬਾ-ਲਬ ਭਰ ਜਾਂਦੇ ਹਨ।

**ਅਥਵਾ :** ਜਦੋਂ ਸ਼ੌਂਕ ਅਵਸਥਾ ਰੂਪ ਸਾਵਣ ਦੇ ਮਹੀਨੇ ਵਿੱਚ ਬੱਦਲ ਰੂਪ ਸਤਿਗੁਰੂ ਸਾਹਿਬ ਜੀ ਉਪਦੇਸ਼ ਰੂਪ, ਬ੍ਰਹਮਾਨੰਦ ਰੂਪ ਅੰਮ੍ਰਿਤ ਦੀ ਵਰਖਾ ਕਰਦੇ ਹਨ ਤਾਂ ਸਾਰੇ ਜਗਤ ਵਿੱਚ ਪੂਰਿਆ ਹੋਇਆ ਬ੍ਰਹਮ ਸਾਖਿਆਤ ਹੋ ਜਾਂਦਾ ਹੈ।

## ਮਨੁ ਮੋਰੁ, ਕੁਹੁਕਿਅੜਾ; ਸਬਦੁ, ਮੁਖਿ ਪਾਇਆ ॥

('ਕੁਹੁ-ਕਿਅੜਾ' ਬੋਲੋ)

**ਦ੍ਰਿਸ਼ਟਾਂਤ :** ਫਿਰ ਜਿਸ ਪ੍ਰਕਾਰ ਸਾਉਣ ਦੇ ਮਹੀਨੇ ਵਿੱਚ ਮੋਰ (ਕੁਹੁਕਿਅੜਾ) ਬੱਦਲਾਂ ਦੀ ਗਰਜ ਸੁਣ ਕੇ ਪ੍ਰਸੰਨ ਹੁੰਦਾ ਹੈ। **ਵਾ:** ਬੱਦਲਾਂ ਨੂੰ ਦੇਖ ਕੇ ਬੋਲਦਾ, ਪੈਲਾਂ ਪਾਉਂਦਾ ਅਤੇ ਮੋਥਰਾ ਖਾ ਕੇ ਖੁਸ਼ ਹੁੰਦਾ ਹੈ।

**ਦਾ ਦ੍ਰਿਸ਼ਟਾਂਤ :** ਤਿਸੀ ਪ੍ਰਕਾਰ ਹੀ ਜਦੋਂ ਸਤਿਗੁਰੂ ਸਾਹਿਬ ਜੀ ਬੱਦਲ ਰੂਪ ਹੋ ਕੇ ਉਪਦੇਸ਼ ਰੂਪ ਵਰਖਾ ਕਰਦੇ ਹਨ ਤਾਂ ਵਿਵੇਕ ਰੂਪ ਬੈਰਾਗ ਰੂਪ ਸੋਹਣੇ ਖੰਭਾਂ ਵਾਲਾ ਮਨ ਰੂਪ ਮੋਰ ਗੁਰੂ ਰੂਪ ਬੱਦਲ ਨੂੰ ਦੇਖ ਕੇ ਖੁਸ਼ ਹੁੰਦਾ ਹੈ। ਪ੍ਰਮੇਸਰ ਦੇ ਜਸ ਕਰਨ ਰੂਪ (ਕੁਹੁਕਿਅੜਾ) ਕੂਕਦਾ, ਬੋਲਦਾ ਹੈ। ਕਰੁਣਾ, ਮੈਤਰੀ, ਮੁਦਤਾ ਆਦਿਕ ਸ਼ੁੱਭ ਗੁਣਾਂ ਨੂੰ ਧਾਰਨ ਕਰਨ ਰੂਪ ਪੈਲਾਂ ਪਾਉਂਦਾ ਹੈ ਅਤੇ ਗੁਰੂ ਸਾਹਿਬ ਜੀ ਦਾ ਸ਼ਬਦ ਰੂਪ ਮੋਥਰਾ ਮੁੱਖ ਵਿੱਚ ਪਾ ਕੇ ਨਿਹਾਲ ਹੁੰਦਾ ਹੈ।

**ਅਥਵਾ :** ਜਿਸ ਪ੍ਰਕਾਰ ਬੱਦਲ ਆਉਣ ਤੇ ਮੋਰ ਬੋਲਦੇ ਹਨ ਤੇ ਬਬੀਹੇ ਦੇ ਮੁਖ ਵਿਚ ਸ੍ਵਾਂਤੀ ਬੂੰਦ ਪੈਦੀਂ ਹੈ ਤਿਸੀ ਪ੍ਰਕਾਰ ਹੀ ਗੁਰਮੁਖਾਂ ਦਾ ਮਨ ਰੂਪ ਮੋਰ ਗੁਰੂ ਰੂਪ ਬੱਦਲ ਨੂੰ ਦੇਖ ਕੇ ਖੁਸ਼ ਹੁੰਦਾ ਹੈ ਤੇ ਚਿਤ ਰੂਪ ਬਬੀਹਾ ਚਿੰਤਨ ਕਰਦਾ ਹੈ। ਜਿਸ ਕਰਕੇ ਉਨ੍ਹਾਂ ਦੇ ਚਿਤ ਰੂਪ ਬਬੀਹੇ ਦੇ ਮੂੰਹ ਵਿਚ ਬੱਦਲ ਰੂਪ ਗੁਰੂ ਸਾਹਿਬ ਜੀ ਉਪਦੇਸ਼ ਰੂਪ ਸ੍ਵਾਂਤੀ ਬੂੰਦ ਪਾ ਕੇ, ਏਕਤਾ ਕਰਕੇ ਤ੍ਰਿਸ਼ਨਾਂ ਦੀਆਂ ਸਾਰੀਆਂ ਤ੍ਰੇਹਾਂ ਚੱਕ ਦਿੰਦੇ ਹਨ।

## ਹਰਿ ਅੰਮ੍ਰਿਤੁ ਵੁਠੜਾ; ਮਿਲਿਆ ਹਰਿ ਰਾਇਆ ਜੀਉ ॥

ਹੇ ਪਿਆਰੇ ਜੀ ! ਜਦੋਂ ਗੁਰਾਂ ਦੇ ਉਪਦੇਸ਼ ਰੂਪ ਵਰਖਾ ਦੁਆਰਾ (ਹਰਿ) ਪ੍ਰਮੇਸਰ ਦਾ ਅੰਮ੍ਰਿਤ ਨਾਮ ਹਿਰਦੇ ਵਿੱਚ ਆ ਕੇ (ਵੁਠੜਾ) ਵਸਿਆ ਤਾਂ ਉਦੋਂ (ਰਾਇਆ) ਰਾਜਾ ਰੂਪ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਮਿਲਿਆ) ਮਿਲ ਗਏ **ਵਾ:** ਤਦ ਰਾਜਾ ਰੂਪ ਪ੍ਰਮੇਸਰ ਆ ਕੇ ਮਿਲ ਪਿਆ।

## ਜਨ ਨਾਨਕ; ਪ੍ਰੇਮਿ ਰਤੰਨਾ ॥੪॥੧॥੨੭॥੬੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸਾਡੇ ਜਨਾਂ ਦੇ ਅੰਦਰ ਪ੍ਰੇਮ ਰੂਪ (ਰਤੰਨਾ) ਰਤਨ ਪ੍ਰਕਾਸ਼ ਆਇਆ ਹੈ।

**ਸਖੀ ਮੋਰੈ ਕੰਠਿ ਰੰਤਨੁ ਪੇਖਿ ਦੁਖੁ ਨਾਸਨਾ ॥** (ਅੰਗ:੧੩੬੨)

**ਅਥਵਾ :** ਸਾਡੇ ਕੰਠ ਭਾਵ ਹਿਰਦੇ ਵਿੱਚ ਰਤਨ ਦੀ ਨਿਆਈਂ ਪ੍ਰਮੇਸਰ ਦਾ ਪ੍ਰੇਮ ਜਾਗ ਪਿਆ ਹੈ। **ਵਾ:** ਹਿਰਦੇ ਅੰਦਰ ਪ੍ਰੇਮ ਤੇ (ਰਤੰਨਾ) ਵੈਰਾਗ ਆਦਿਕ ਸ਼ੁੱਭ ਗੁਣ ਪ੍ਰਾਪਤ ਹੋ ਗਏ ਹਨ। **ਵਾ:** ਜੋ ਰਤਨ ਰੂਪ ਪ੍ਰਮੇਸਰ ਹੈ ਉਹ ਪ੍ਰੇਮ ਕਰਕੇ ਪ੍ਰਾਪਤ ਹੋਇਆ ਹੈ।

## ਗਉੜੀ ਮਾਝ ਮਹਲਾ ੪ ॥

ਜਿਸ ਪ੍ਰਕਾਰ ਕਈ ਇਸਤਰੀਆਂ ਦਾ ਸੁਭਾਅ ਹੁੰਦਾ ਹੈ ਕਿ ਆਪਣੇ ਪਤੀਆਂ ਨੂੰ ਵੱਸ ਵਿੱਚ ਕਰਨ ਵਾਸਤੇ ਜਾਦੂ ਟੂਣੇ ਆਦਿਕ ਕਰਦੀਆਂ ਹਨ ਅਤੇ ਉਹਨਾਂ ਦੇ ਕੀਤੇ ਹੋਏ ਟੂਣੇ ਉਲਟੇ ਪੈ ਜਾਂਦੇ ਹਨ ਅਤੇ ਆਪਣੇ ਸੁਹਾਗ ਨੂੰ ਗੁਆ ਬੈਠਦੀਆਂ ਹਨ। ਪਰ ਜਿਹੜੀਆਂ ਸਿਆਣੀਆਂ ਇਸਤਰੀਆਂ ਸ਼ੁੱਭ ਗੁਣਾਂ ਸਹਿਤ ਹੁੰਦੀਆਂ ਉਹ ਆਪਣੇ ਪਤੀ ਨੂੰ

ਹਮੇਸ਼ਾਂ ਆਪਣੇ ਕਹਿਣੇ ਵਿੱਚ ਰੱਖਦੀਆਂ ਹਨ ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਪੂਰਕ ਅਲੰਕਾਰ ਦੁਆਰਾ ਪਤੀ ਪ੍ਰਮੇਸਰ ਨੂੰ ਵਸੀਕਰਨ ਕਰਨ ਦੀ ਜਾਚ ਦੱਸਦੇ ਹੋਏ ਸ਼ਬਦ ਉਚਾਰਨ ਕਰਦੇ ਹਨ।

## ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥

ਹੇ ਜਗਿਆਸੂ ਰੂਪ ਸਖੀਓ ! ਪਤੀ ਪ੍ਰਮੇਸਰ ਦੇ ਮਿਲਣ ਵਾਸਤੇ ਗੁਣਾਂ ਨੂੰ ਧਾਰਨ ਕਰਨ ਰੂਪ (ਕਾਮਣ) ਟੂਣਾ (ਕਰੀਹਾ) ਕਰਨਾ ਕਰੀਏ (ਜੀਉ) ਜੀ। ਕਿਉਂਕਿ ਗੁਣਾਂ ਨੂੰ ਧਾਰਨ ਕਰਨ ਰੂਪ ਟੂਣੇ ਕਰਕੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਵਸ ਵਿੱਚ ਆ ਜਾਂਦਾ ਹੈ।

**ਨਿਵਣੁ ਸੁ ਅਖਰੁ ਖਵਣੁ ਗੁਣ ਜਿਹਬਾ ਮਣੀਆ ਮੰਤੁ ॥** (ਅੰਗ : ੧੩੮੪)

## ਮਿਲਿ ਸੰਤ ਜਨਾ; ਰੰਗੁ ਮਾਣਿਹ ਰਲੀਆ ਜੀਉ ॥

ਹੇ ਸਖੀਓ ! ਸੰਤਾਂ ਮਹਾਤਮਾ ਜਨਾਂ ਦੀ ਸੰਗਤ ਵਿੱਚ ਮਿਲ ਕੇ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰੰਗੁ) ਅਨੰਦ ਵਿੱਚ (ਰਲੀਆ) ਖੁਸ਼ੀਆਂ ਮਾਨਣਾ ਕਰੀਏ (ਜੀਉ) ਜੀ। **ਵਾ:** ਪ੍ਰਮੇਸਰ ਦਾ ਚਿੰਤਨ ਕਰਨ ਰੂਪ ਖੁਸ਼ੀਆਂ ਮਾਨਣਾ ਕਰੀਏ ਜੀ।

**ਨਾਨਕ ਜਿਨ ਸਤਿਗੁਰੁ ਭੇਟਿਆ ਰੰਗਿ ਰਲੀਆ ਮਾਣੈ ॥** (ਅੰਗ : ੭੨੬)

**ਮਿਲਿ ਸਾਧਸੰਗਤਿ ਕਰਹਿ ਰਲੀਆ ਫਿਰਿ ਨ ਪਛੋਤਾਵਏ ॥** (ਅੰਗ : ੧੧੧੩)

## ਗੁਰ ਦੀਪਕੁ ਗਿਆਨੁ; ਸਦਾ ਮਨਿ ਬਲੀਆ ਜੀਉ ॥

ਹੇ ਪਿਆਰੀਓ ਸਖੀਓ ! ਜਿਸ ਪ੍ਰਕਾਰ ਘਰ ਵਿੱਚ ਦੀਵੇ ਦੇ ਪ੍ਰਕਾਸ਼ ਹੋਣ ਤੇ ਪਤੀ ਦੇ ਦਰਸ਼ਨ ਹੁੰਦੇ ਹਨ। ਤਿਸੀ ਪ੍ਰਕਾਰ ਹੀ ਜਦੋਂ ਮਨ ਰੂਪ ਘਰ ਵਿੱਚ ਗੁਰੂ ਸਾਹਿਬ ਜੀ ਦਾ ਗਿਆਨ ਰੂਪ ਦੀਵਾ (ਸਦਾ) ਹਮੇਸ਼ਾਂ ਲਈ (ਬਲੀਆ) ਬਲ ਪੈਂਦਾ ਹੈ ਭਾਵ ਪ੍ਰਕਾਸ਼ ਹੋ ਆਉਂਦਾ ਹੈ ਤਾਂ ਅਗਿਆਨ ਰੂਪ ਹਨੇਰਾ ਦੂਰ ਹੋਣ 'ਤੇ ਪਤੀ ਪ੍ਰਮੇਸਰ ਦੇ ਦਰਸ਼ਨ ਹੋ ਜਾਂਦੇ ਹਨ। **ਵਾ:** ਤਿਵੇਂ ਹੀ ਦੇਹ ਰੂਪ ਮੰਦਰ ਦੇ ਅੰਦਰ ਅੰਤਹਕਰਣ ਰੂਪ ਠੂਠੇ ਵਿਚ ਸ਼ਾਸ਼ਤ੍ਰਾਂ ਦੇ ਸਿਧਾਂਤ ਰੂਪ ਤੇਲ ਪਾ ਕੇ ਤੇ ਵਿਚ ਭੈ ਰੂਪ ਵੱਟੀ ਰੱਖ ਕੇ ਗੁਰਾਂ ਦੀ ਸਿਖਿਆ ਰੂਪ ਤੀਲੀ ਦੇ ਨਾਲ ਜਗਾਉਣਾ ਕਰੀਏ। ਫਿਰ ਗਿਆਨ ਰੂਪ ਦੀਵੇ ਦੇ ਪ੍ਰਕਾਸ਼ ਕਰਕੇ ਅਗਿਆਨ ਦਾ ਹਨੇਰਾ ਨਾਸ਼ ਹੋ ਜਾਂਦਾ ਹੈ ਤੇ ਸਦਾ ਵਾਸਤੇ (ਬਲੀਆ) ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਜਿਸ ਕਰਕੇ ਮਨ ਦੇ ਅੰਦਰੋਂ ਹੀ ਪਤੀ ਪ੍ਰਮੇਸਰ ਦੇ ਦਰਸ਼ਨ ਹੋ ਆਉਂਦੇ ਹਨ।

## ਹਰਿ ਤੁਠੈ; ਢੁਲਿ ਢੁਲਿ ਮਿਲੀਐ ਜੀਉ ॥੧॥

ਜਦੋਂ ਮਨ ਰੂਪ ਮੰਦਰ ਵਿੱਚ ਗਿਆਨ ਦਾ ਚਾਨਣ ਹੋਇਆ ਵੇਖ ਕੇ (ਹਰਿ) ਪ੍ਰਮੇਸਰ (ਤੁਠੈ) ਪ੍ਰਸੰਨ ਹੁੰਦਾ ਹੈ ਤਾਂ ਤਿੰਨਾਂ ਦੇਹਾਂ ਦੇ ਅਭਿਮਾਨ ਵੱਲੋਂ (ਢੁਲਿ) ਦ੍ਰਵੀਭੂਤ ਹੋ ਕੇ ਅਤੇ ਪੰਜਾਂ ਕੋਸ਼ਾਂ ਦੇ ਅਭਿਮਾਨ ਵੱਲੋਂ (ਢੁਲਿ) ਢਲਕੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ (ਮਿਲੀਐ) ਮਿਲ ਜਾਈਦਾ ਹੈ ਜੀ।

**ਅਥਵਾ :** ਦੇਹ ਦੇ ਅਭਿਮਾਨ ਵੱਲੋਂ ਢਲ ਕੇ ਅਤੇ ਗੁਣਾਂ ਦੇ ਅਭਿਮਾਨ ਵੱਲੋਂ (ਢੁਲਿ) ਨੀਵੇਂ ਹੋ ਕੇ (ਹਰਿ) ਪ੍ਰਮੇਸਰ ਦੇ ਪ੍ਰੇਮ ਵਿੱਚ ਮਿਲ ਜਾਈਦਾ ਹੈ ਜੀ।

**ਓਰਾ ਗਰਿ ਪਾਨੀ ਭਇਆ ਜਾਇ ਮਿਲਿਓ ਢਲਿ ਕੂਲਿ ॥** (ਅੰਗ : ੧੩੭੪)

ਜਿਸ ਪ੍ਰਕਾਰ ਠੰਡ ਕਰਕੇ ਜੰਮਿਆ ਹੋਇਆ ਗੜ੍ਹਾ ਹਵਾ ਦੇ ਆਉਣ ਨਾਲ ਢਲ ਕੇ ਨਦੀ ਵਿੱਚ ਜਾ ਮਿਲਦਾ ਹੈ ਉਸੇ ਪ੍ਰਕਾਰ ਹੀ ਜੀਵ ਅਵਿਦਿਆ ਦੀ ਜੜਤਾ ਰੂਪ ਪਾਲੇ ਕਰਕੇ, ਪ੍ਰਮੇਸਰ ਵੱਲੋਂ ਵੱਖਰਾ ਹੋ ਕੇ ਗੜ੍ਹੇ ਦੀ

ਤਰ੍ਹਾਂ ਜੰਮਿਆ ਹੋਇਆ ਹੈ ਪਰ ਜਦੋਂ ਗੁਰੂ ਸਾਹਿਬ ਜੀ ਦੇ ਉਪਦੇਸ਼ ਰੂਪ ਪੌਣ ਚੱਲਦੀ ਹੈ ਤਾਂ ਪ੍ਰਮੇਸਰ ਵੱਲੋਂ ਜੜ੍ਹ ਹੋਇਆ ਜੀਵ ਢਲ ਕੇ ਭਾਵ ਦ੍ਰਵੀਭੂਤ ਹੋ ਕੇ ਬ੍ਰਹਮ ਰੂਪ ਨਦੀ ਵਿੱਚ ਮਿਲ ਜਾਂਦਾ ਹੈ। ਭਾਵ ਬ੍ਰਹਮ ਦਾ ਰੂਪ ਹੀ ਹੋ ਜਾਂਦਾ ਹੈ।

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥** *(ਅੰਗ: ੮੪੬)*

**ਵਾ:** ਜਿਸ ਪ੍ਰਕਾਰ ਬਰਫ ਦਾ ਡਲਾ ਸੂਰਜ ਦੀ ਕਿਰਨ ਪੈਣ ਦੇ ਨਾਲ ਢਲ ਕੇ ਜਲ ਰੂਪ ਹੀ ਹੋ ਜਾਂਦਾ ਹੈ ਤਿਸੀ ਪ੍ਰਕਾਰ ਹੀ ਅਸੀਂ ਅਵਿਦਿਆ ਦੀ ਜੜ੍ਹਤਾ ਕਰਕੇ ਜੀਵਪੁਨੇ ਦਾ ਡਲਾ ਬਣੀ ਬੈਠੇ ਹਾਂ ਪਰ ਜਦੋਂ ਗੁਰੂ ਰੂਪ ਸੂਰਜ ਦੀ ਉਪਦੇਸ਼ ਰੂਪ ਕਿਰਨ ਪੈਂਦੀ ਹੈ ਤਾਂ ਫੇਰ ਬ੍ਰਹਮ ਰੂਪ ਜਲ ਹੀ ਬਣ ਜਾਈਦਾ ਹੈ।

## ਮੇਰੈ ਮਨਿ ਤਨਿ; ਪ੍ਰੇਮੁ ਲਗਾ ਹਰਿ ਢੋਲੇ ਜੀਉ ॥

ਹੇ ਪਿਆਰੇ (ਜੀਉ) ਜੀ ! (ਮੇਰੈ) ਸਾਡੇ ਮਨ ਵਿੱਚ ਵੀ ਅਤੇ ਤਨ ਵਿਚ ਵੀ (ਢੋਲੇ) ਪਿਆਰੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦਾ ਪ੍ਰੇਮ ਲੱਗਾ ਹੋਇਆ ਹੈ ਜੀ।

**ਨੋਟ :** ਢੋਲਣ ਸ਼ਬਦ ਤੋਂ 'ਢੋਲਾ' ਸ਼ਬਦ ਨਿਕਲਿਆ ਹੈ। ਢੋਲਾ ਅਤੇ ਸੰਮੀ ਨਾਮ ਦਾ ਇਕ ਪ੍ਰੇਮੀ ਜੋੜਾ ਹੋਇਆ ਹੈ। ਇਸਤਰੀ ਆਪਣੇ ਪਤੀ ਨੂੰ ਪ੍ਰੇਮ ਨਾਲ ਢੋਲਾ ਕਹਿ ਕੇ ਬਲਾਉਂਦੀਆਂ ਹਨ ਜਿਸ ਤਰ੍ਹਾਂ ਲਹਿੰਦੇ ਵਿੱਚ ਵਿੱਚ ਰਾਂਝੇ ਨੂੰ ਮਹੀਆਂ ਚਾਰਨ ਕਰਕੇ ਮਾਹੀ ਸੱਦਦੇ ਸੀ, ਪਰ ਹੁਣ ਮਾਹੀ ਪਦ ਪੰਜਾਬੀ ਵਿੱਚ ਪਿਆਰੇ ਦੇ ਅਰਥਾਂ ਵਿੱਚ ਵੀ ਬੋਲਦੇ ਹਨ, ਤਿਵੇਂ ਹੀ ਢੋਲਾ ਦਾ ਅਰਥ ਪਿਆਰਾ ਹੈ। ਏਥੇ ਸਤਿਗੁਰੂ ਸਾਹਿਬ ਜੀ ਨੇ 'ਢੋਲਾ' ਸ਼ਬਦ ਅਕਾਲ ਪੁਰਖ ਵਾਹਿਗੁਰੂ ਜੀ ਵਾਸਤੇ ਵਰਤਿਆ ਹੈ।

## ਮੈ ਮੇਲੇ; ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥

ਹੇ ਪਿਆਰੇ ਜੀ ! (ਮੈ) ਮੇਰੇ ਸਤਿਗੁਰੂ ਸਾਹਿਬ ਜੀ ਵਿਚੋਲੇ ਬਣ ਕੇ ਮਿਤਰ ਅਕਾਲ ਪੁਰਖ ਵਾਹਿਗੁਰੂ ਜੀ ਨਾਲ (ਮੇਲੇ) ਮੇਲ ਲੈਂਦੇ ਹਨ।

**ਅਥਵਾ :** ਮੇਰੇ ਮਿਤਰ ਸਤਿਗੁਰੂ ਸਾਹਿਬ ਜੀ ਵਿਚੋਲੇ ਬਣ ਕੇ ਪ੍ਰਮੇਸਰ ਨਾਲ ਮੇਲ ਲੈਂਦੇ ਹਨ।

**ਹੋਇ ਵਿਚੋਲਾ ਆਨਿ ਮਿਲਾਵੈ ॥** *(ਵਾਰ ਭਾਈ ਗੁਰਦਾਸ ਜੀ)*

## ਮਨੁ ਦੇਵਾਂ ਸੰਤਾ; ਮੇਰਾ ਪ੍ਰਭੁ ਮੇਲੇ ਜੀਉ ॥

ਹੇ ਪਿਆਰੇ ਜੀ ! ਉਹਨਾਂ ਸੰਤਾਂ ਮਹਾਪੁਰਖਾਂ ਨੂੰ ਆਪਣਾ ਮਨ (ਦੇਵਾਂ) ਦੇ ਦੇਈਏ ਜੋ (ਮੇਰਾ) ਸਾਡਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਮੇਲੇ) ਮੇਲ ਕਰਾ ਦਿੰਦੇ ਹਨ।

**ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ ॥** *(ਅੰਗ: ੭੫੯)*

**ਹਉ ਮਨੁ ਤਨੁ ਦੇਵਾ ਸਤਿਗੁਰੈ ਮੈ ਮੇਲੇ ਪ੍ਰਭ ਗੁਣਤਾਸੇ ॥** *(ਅੰਗ: ੭੭੬)*

**ਅਥਵਾ :** ਹੇ (ਸੰਤਾਂ) ਸੰਤ ਰੂਪ ਅਧਿਕਾਰੀ ! ਅਸੀਂ ਆਪਣਾ ਮਨ ਗੁਰੂ ਸਾਹਿਬ ਜੀ ਨੂੰ ਭੇਟਾ ਦੇ ਦੇਈਏ, ਜੋ ਸਾਨੂੰ ਸਾਡੇ ਪ੍ਰਭੂ ਦੇ ਨਾਲ ਮੇਲ ਦਿੰਦੇ ਹਨ ਜੀ।

## ਹਰਿ ਵਿਟੜਿਅਹੁ; ਸਦਾ ਘੋਲੇ ਜੀਉ ॥੨॥

ਇਸ ਲਈ ਹੇ ਪਿਆਰੇ ਜੀ ! (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਵਿਟੜਿਅਹੁ) ਉਪਰੋਂ ਸਦਾ ਹੀ (ਘੋਲੇ) ਕੁਰਬਾਨ ਜਾਈਏ, ਵਾਰਨੇ ਬਲਿਹਾਰਨੇ ਜਾਈਏ ਜੀ।

**ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥** *(ਅੰਗ: ੪੫੨)*

**ਵਸੁ ਮੇਰੇ ਪਿਆਰਿਆ, ਵਸੁ ਮੇਰੇ ਗੋਵਿਦਾ;**
**ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥**

*(ਵੱਸੁ ਬੋਲੋ)*

ਹੇ ਮੇਰੇ ਪਿਆਰਿਆ ! ਸਾਡੇ ਤਨ ਵਿੱਚ ਵੀ (ਵਸੁ) ਵੱਸਣਾ ਕਰੋ। ਹੇ ਮੇਰੇ (ਗੋਵਿਦਾ) ਧਰਤੀ ਦੀ ਰੱਖਿਆ ਕਰਨ ਵਾਲੇ ਪ੍ਰਭੂ ਜੀ ! ਬਾਣੀ ਵਿਚ ਵੀ ਵੱਸਣਾ ਕਰੋ ਅਤੇ ਹੇ (ਹਰਿ) ਪ੍ਰਮੇਸਰ ਜੀ ! ਕਿਰਪਾ (ਕਰਿ) ਕਰਕੇ ਮਨ ਵਿਚ ਵਸਣਾ ਕਰੋ ਜੀ।

**ਅਥਵਾ :** ਹੇ ਮੇਰੇ ਪਿਆਰਿਆ ! ਸਤਜੁਗ ਵਿੱਚ ਵੀ ਤੁਹੀਂ ਵਸਦਾ ਸੀ। ਮੇਰੇ ਗੋਵਿੰਦਾ ਤ੍ਰੇਤੇ ਤੇ ਦੁਆਪਰੁ ਵਿੱਚ ਵੀ ਤੂੰ ਹੀ ਵਸਦਾ ਸੀ ਅਤੇ ਹੇ (ਹਰਿ) ਵਾਹਿਗੁਰ ਜੀ ! ਕਿਰਪਾ ਕਰਕੇ ਹੁਣ ਕਲਜੁਗ ਦੇ ਜੀਆਂ ਦੇ ਮਨ ਵਿੱਚ ਵੀ ਤੁਸੀਂ ਹੀ ਵਸਣਾ ਕਰੋ ਜੀ।

**ਅਥਵਾ :** ਹੇ ਮੇਰੇ ਪਿਆਰਿਆ ! ਜਿਵੇਂ ਪਿਛਲੇ ਭਗਤਾਂ ਦੇ ਹਿਰਦਿਆਂ ਵਿੱਚ ਵਸਦਾ ਸੀ। ਮੇਰੇ (ਗੋਵਿਦਾ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਭੂ ! ਹੁਣ ਭਗਤਾਂ ਦੇ ਹਿਰਦਿਆਂ ਵਿੱਚ ਵੱਸਦਾ ਹੈਂ ਅਤੇ ਹੇ (ਹਰਿ) ਹਰੀ ! ਤਿਵੇਂ ਹੀ ਕਿਰਪਾ ਕਰਕੇ ਸਾਡੇ ਮਨ ਵਿੱਚ ਵੀ ਵਸਣਾ ਕਰੋ ਜੀ।

**ਅਥਵਾ :** ਹੇ ਮੇਰੇ ਪਿਆਰਿਆ ! ਜਿਵੇਂ ਤੁਸੀਂ ਪਿਛਲੇ ਭਗਤਾਂ ਦੇ ਹਿਰਦਿਆਂ ਵਿੱਚ ਉਪਦੇਸ਼ ਦੀ ਵਰਖਾ ਵਰਸਾਉਂਦੇ ਸੀ। ਹੇ ਮੇਰੇ ਗੋਵਿੰਦਾ ! ਜਿਵੇਂ ਤੁਸੀਂ ਹੁਣ ਵਾਲੇ ਭਗਤਾਂ ਦੇ ਹਿਰਦੇ ਵਿੱਚ ਉਪਦੇਸ਼ ਦੀ ਵਰਖਾ ਵਰਸਾਉਂਦੇ ਹੋ। ਤਿਵੇਂ ਹੀ ਹੇ (ਹਰਿ) ਪ੍ਰਮੇਸਰ ! ਕਿਰਪਾ ਕਰਕੇ ਸਾਡੇ ਮਨ ਵਿੱਚ ਵੀ ਮਿਹਰ ਦੀ, ਨਾਮ ਦੀ ਵਰਖਾ ਵਰਸਾਉਣਾ ਕਰੋ ਜੀ।

**ਅਥਵਾ :** ਹੇ ਮੇਰੇ ਪਿਆਰਿਆ ! ਜਿਵੇਂ ਤੁਸੀਂ ਪਿਛਲੇ ਭਗਤਾਂ ਦੇ ਮਨ ਨੂੰ ਵਸ ਵਿੱਚ ਕੀਤਾ ਸੀ ਹੇ ਮੇਰੇ ਗੋਵਿੰਦਾ ! ਜਿਵੇਂ ਤੁਸੀਂ ਹੁਣ ਵਾਲੇ ਭਗਤਾਂ ਦੇ ਮਨ ਨੂੰ ਆਪਣੇ ਵਸ ਵਿੱਚ ਕੀਤਾ ਹੈ। ਤਿਵੇਂ ਹੀ ਹੇ (ਹਰਿ) ਵਾਹਿਗੁਰੂ ਜੀ ! ਸਾਡੇ ਮਨ ਨੂੰ ਵੀ ਆਪਣੇ ਮਨ ਵਿੱਚ ਵਸ ਕਰਨਾ ਕਰੋ ਜੀ।

**ਅਥਵਾ :** ਹੇ ਮੇਰੇ ਪਿਆਰੇ (ਹਰਿ) ਅਕਾਲ ਪੁਰਖ ਜੀ ! ਤੁਸੀਂ ਕਿਰਪਾ (ਕਰਿ) ਕਰਕੇ ਜਿਨ੍ਹਾਂ ਦੇ ਮਨ ਵਿਚ ਵੱਸ ਗਏ ਹੋ, ਹੇ ਮੇਰੇ (ਗੋਵਿਦਾ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ਜੀ ! ਉਨ੍ਹਾਂ ਦੇ ਇਦ੍ਰੇ ਵੀ ਵੱਸ ਵਿਚ ਹੋ ਗਏ ਹਨ ਅਤੇ ਉਨ੍ਹਾਂ ਦੀ ਜੰਮਣ-ਮਰਣ ਵੱਲੋਂ ਵੀ ਵੱਸ ਹੋ ਗਈ ਹੈ।

**ਅਥਵਾ :** ਹੇ ਮੇਰੇ ਪਿਆਰਿਆ ! ਸਾਡੇ ਸਰੀਰ ਨੂੰ ਵੀ ਵੱਸ ਵਿਚ ਕਰੋ, ਹੇ ਮੇਰੇ (ਗੋਵਿਦ) ਪ੍ਰਮੇਸਰ ਜੀ ! ਸਾਡੀਆਂ ਇੰਦ੍ਰੀਆਂ ਨੂੰ ਵੀ ਵੱਸ ਵਿਚ ਕਰੋ ਅਤੇ ਹੇ (ਹਰਿ) ਪ੍ਰਭੂ ਜੀ ! ਕਿਰਪਾ ਕਰਕੇ ਸਾਡੇ ਮਨ ਨੂੰ ਵੀ ਵੱਸ ਵਿਚ ਕਰੋ ਜੀ।

**ਮਨਿ ਚਿੰਦਿਅੜਾ ਫਲੁ ਪਾਇਆ, ਮੇਰੇ ਗੋਵਿੰਦਾ;**
**ਗੁਰ ਪੂਰਾ ਵੇਖਿ ਵਿਗਸੁ ਜੀਉ ॥**

*(ਵਿਗੱਸੁ ਬੋਲੋ ਜੀ)*

ਹੇ ਮੇਰੇ (ਗੋਵਿੰਦਾ) ਅਕਾਲ ਪੁਰਖ ਵਾਹਿਗੁਰੂ ਜੀ ! ਉਹਨਾਂ ਪੁਰਖਾਂ ਨੇ (ਮਨਿ ਚਿੰਦਿਅੜਾ) ਮਨ ਬਾਂਛਤ ਫਲਾਂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਜਿੰਨ੍ਹਾਂ ਦਾ ਚਿਤ (ਗੁਰ ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਵੇਖ ਕੇ (ਵਿਗਸੁ) ਖਿੜ ਆਇਆ ਹੈ ਜੀ।

**ਹਰਿ ਨਾਮੁ ਮਿਲਿਆ ਸੋਹਾਗਣੀ, ਮੇਰੇ ਗੋਵਿੰਦਾ;**
**ਮਨਿ ਅਨਦਿਨੁ ਅਨਦੁ ਰਹਸੁ ਜੀਉ ॥**

(ਰਹੱਸੁ ਬੋਲੋ ਜੀ)

ਹੇ ਮੇਰੇ (ਗੋਵਿੰਦਾ) ਅਕਾਲ ਪੁਰਖ ਦੇ ਪਿਆਰਿਓ! ਜਿੰਨ੍ਹਾਂ ਜਗਿਆਸੂ ਰੂਪ (ਸੋਹਾਗਣੀ) ਸੋਹਾਗਵੰਤੀਆਂ **ਵਾ:** ਸੋਹਾਗ ਭਾਵ ਅਨੰਦ ਵਾਲੇ ਤਤ ਬੇਤਿਆਂ ਨੂੰ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਮਿਲਿਆ) ਪ੍ਰਾਪਤ ਹੋਇਆ ਹੈ ਉਹਨਾਂ ਦਾ ਮਨ ਤਤ ਸਿਧਾਂਤ ਨੂੰ ਪਾ ਕੇ ਰਾਤ ਦਿਨੇ ਅਨੰਦ ਵਿੱਚ (ਰਹਸੁ) ਪ੍ਰਸੰਨ ਹੋ ਗਿਆ ਹੈ ਜੀ।

**ਹਰਿ ਪਾਇਅੜਾ ਵਡਭਾਗੀਈ, ਮੇਰੇ ਗੋਵਿੰਦਾ;**
**ਨਿਤ ਲੈ ਲਾਹਾ, ਮਨਿ ਹਸੁ ਜੀਉ ॥੩॥**

(ਹੱਸੁ ਬੋਲੋ ਜੀ)

ਹੇ ਮੇਰੇ ਪਿਆਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰੇ ਸੰਤ ਜਨੋਂ! ਜਿੰਨ੍ਹਾਂ (ਵਡਭਾਗੀਈ) ਵੱਡਿਆਂ ਭਾਗਾਂ ਵਾਲਿਆਂ ਨੇ ਨਿਸ਼ਚੇ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ ਉਹ (ਨਿਤ) ਨਿਤਾਪ੍ਰਤੀ ਹੀ ਮਨ ਵਿੱਚ ਨਾਮ (ਲਾਹਾ) ਲਾਭ ਲੈ ਕੇ (ਹਸੁ) ਹੱਸਦੇ ਹਨ ਜੀ ਭਾਵ ਪ੍ਰਸੰਨ ਹੁੰਦੇ ਹਨ।

**ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥** *(ਅੰਗ: ੧੭੦)*

**ਹਰਿ ਆਪਿ ਉਪਾਏ, ਹਰਿ ਆਪੇ ਵੇਖੈ; ਹਰਿ ਆਪੇ ਕਾਰੈ ਲਾਇਆ ਜੀਉ ॥**

ਹੇ ਪਿਆਰੇ ਜੀ! ਉਹ ਸੰਤ ਭਗਤ ਜਾਣਦੇ ਹਨ ਕਿ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਆਪ ਹੀ ਸ੍ਰਿਸ਼ਟੀ ਨੂੰ (ਉਪਾਏ) ਪੈਦਾ ਕਰਦਾ ਹੈ, (ਆਪੇ) ਆਪ ਹੀ (ਹਰਿ) ਹਰੀ ਪਾਲਣਾ ਕਰਕੇ (ਵੇਖੈ) ਦੇਖਦਾ ਹੈ ਅਤੇ (ਹਰਿ) ਪ੍ਰਮੇਸਰ ਨੇ ਆਪ ਹੀ ਜੀਵਾਂ ਨੂੰ ਉਹਨਾਂ ਦੀ ਵਾਸਨਾ ਅਨੁਸਾਰ (ਕਾਰੈ) ਕੰਮਾਂ ਵਿੱਚ ਲਾਇਆ ਹੋਇਆ ਹੈ (ਜੀਉ) ਜੀ।

**ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ ॥** *(ਅੰਗ : ੫੫੦)*
**ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥** *(ਅੰਗ : ੩੮)*
**ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ ॥** *(ਅੰਗ : ੧੦੪੯)*

**ਵਾ:** (ਹਰਿ) ਅਕਾਲ ਪੁਰਖ ਨੇ ਆਪ ਹੀ ਆਪਣੀ ਭਗਤੀ ਦੀ ਕਾਰ ਵਿਚ ਲਾਇਆ ਹੋਇਆ ਹੈ ਜੀ।

**ਇਕਿ ਖਾਵਹਿ ਬਖਸ, ਤੋਟਿ ਨ ਆਵੈ; ਇਕਨਾ ਫਕਾ ਪਾਇਆ ਜੀਉ ॥**

('ਫੱਕਾ' ਬੋਲੋ)

ਹੇ ਪਿਆਰੇ (ਜੀਉ) ਜੀ! ਇਕ ਇਹੋ ਜਿਹੇ ਹਨ, ਜੋ ਪੂਰਬਲੇ ਪੁੰਨਾਂ ਕਰਕੇ ਆਪ ਖਾਂਦੇ ਹਨ ਤੇ ਹੋਰਨਾਂ ਨੂੰ ਬਖਸ਼ਦੇ ਹਨ ਪਰ ਫਿਰ ਵੀ (ਤੋਟਿ) ਘਾਟਾ ਨਹੀਂ (ਆਵੈ) ਆਉਂਦਾ ਅਤੇ ਇਕ ਇਹੋ ਜਿਹੇ ਹਨ, ਜਿੰਨ੍ਹਾਂ ਨੂੰ ਪੂਰਬਲੇ ਕਰਮਾਂ ਦੇ ਕਰਕੇ (ਫਕਾ) ਫਾਕਾ ਹੀ (ਪਾਇਆ) ਪਾ ਛੱਡਿਆ ਹੈ ਭਾਵ ਹਮੇਸ਼ਾਂ ਭੁੱਖੇ ਹੀ ਰਹਿੰਦੇ ਹਨ।

**ਅਥਵਾ :** ਇਕ ਤਾਂ ਪ੍ਰਮੇਸਰ ਦੇ ਨਾਮ ਨੂੰ ਆਪ ਖਾਂਦੇ ਭਾਵ ਹਿਰਦੇ ਵਿੱਚ ਧਾਰਦੇ ਤੇ ਹੋਰਨਾਂ ਜਗਿਆਸੂਆਂ ਨੂੰ ਬਖਸ਼ਦੇ ਹਨ ਪਰ ਕਦੇ ਵੀ (ਤੋਟਿ) ਘਾਟਾ ਨਹੀਂ ਆਉਂਦਾ ਅਤੇ ਇਕ ਇਹੋ ਜਿਹੇ ਹਨ, ਜਿੰਨ੍ਹਾਂ ਨੂੰ ਵਾਹਿਗੁਰੂ ਜੀ ਨੇ ਭਜਨ ਵੱਲੋਂ ਫਾਕਾ ਹੀ ਪਾ ਛੱਡਿਆ ਹੈ ਭਾਵ ਨਾਮ ਜਪਦੇ ਹੀ ਨਹੀਂ ਹਨ।

**ਅਥਵਾ :** ਇਕ ਬ੍ਰਹਮਨੰਦ ਰੂਪ ਭੋਜਨ ਆਪ ਖਾਂਦੇ ਤੇ ਹੋਰਨਾਂ ਨੂੰ ਬਖਸ਼ਦੇ ਹਨ ਪਰ ਫਿਰ ਵੀ ਕੋਈ ਤੋਟਾ ਨਹੀਂ ਆਉਂਦਾ ਅਤੇ ਇਕ ਅਜਿਹੇ ਹਨ ਜਿੰਨ੍ਹਾਂ ਨੂੰ ਪ੍ਰਮੇਸਰ ਨੇ ਜੂਨਾਂ ਵਿਚ ਪੈਣ ਰੂਪ ਫਾਕਾ ਹੀ ਪਾ ਛੱਡਿਆ ਹੈ ਭਾਵ ਬਾਰ-ਬਾਰ ਜੰਮਦੇ-ਮਰਦੇ ਰਹਿੰਦੇ ਹਨ।

**ਅਥਵਾ :** ਇਕ ਆਪ ਨਾਮ ਰੂਪ ਭੋਜਨ ਖਾਂਦੇ ਹਨ ਭਾਵ ਆਪ ਨਾਮ ਜਪਦੇ ਹਨ ਅਤੇ ਹੋਰਨਾਂ ਭਾਉ ਭਗਤੀ ਵਾਲਿਆਂ ਨੂੰ (ਬਖਸ) ਬਖਸ਼ਦੇ ਹਨ ਅਰਥਾਤ ਹੋਰਨਾਂ ਤੋਂ ਨਾਮ ਜਪਾਉਂਦੇ ਹਨ ਫਿਰ ਵੀ ਉਨ੍ਹਾਂ ਨੂੰ ਬ੍ਰਹਮ ਗਿਆਨ ਵਿਚ ਕਿਸੇ ਪ੍ਰਕਾਰ ਦਾ ਕੋਈ ਘਾਟਾ ਨਹੀਂ ਆਉਂਦਾ ਅਤੇ ਇਕਨਾ ਨੂੰ ਫਾਕਾ ਹੀ ਪਿਆ ਰਹਿੰਦਾ ਹੈ ਭਾਵ ਉਹ ਕਦੇ ਵੀ ਨਾਮ ਨਹੀਂ ਜਪਦੇ।

**ਇਕ ਰਾਜੇ ਤਖਤਿ ਬਹਹਿ ਨਿਤ ਸੁਖੀਏ; ਇਕਨਾ ਭਿਖ ਮੰਗਾਇਆ ਜੀਉ ॥**

ਹੇ ਪਿਆਰੇ ਜੀ! ਇਕ ਪੂਰਬਲੇ ਪੁੰਨਾਂ ਕਰਕੇ ਰਾਜੇ ਬਣ ਕੇ ਤਖਤਾਂ ਤੇ ਬੈਠਦੇ ਹਨ ਤੇ (ਨਿਤ) ਨਿਤਾਪ੍ਰਤੀ (ਸੁਖੀਏ) ਸੁਖੀ ਰਹਿੰਦੇ ਹਨ ਤੇ ਇੱਕ ਇਹੋ ਜਿਹੇ ਹਨ ਜਿੰਨ੍ਹਾਂ ਤੋਂ ਪ੍ਰਮੇਸਰ (ਭਿਖ) ਭਿਖਿਆ ਹੀ (ਮੰਗਾਇਆ) ਮੰਗਵਾਉਂਦਾ ਰਹਿੰਦਾ ਹੈ।

**ਅਥਵਾ :** ਇਕ ਬ੍ਰਹਮ ਗਿਆਨੀ ਰੂਪ ਰਾਜੇ ਸਰੂਪਾਨੰਦ **ਵਾ:** ਬ੍ਰਹਮਨੰਦ ਰੂਪ ਤਖਤ ਤੇ ਬੈਠ ਕੇ ਨਿਤਾਪ੍ਰਤੀ ਸੁਖੀ ਰਹਿੰਦੇ ਹਨ ਅਤੇ ਇਕ ਇਹੋ ਜਿਹੇ ਹਨ ਜਿੰਨ੍ਹਾਂ ਤੋਂ ਵਾਹਿਗੁਰੂ ਚੌਰਾਸੀ ਲੱਖ ਜੂਨਾਂ ਵਿੱਚ ਫਿਰਨ ਰੂਪ ਭਿਖਿਆ ਮੰਗਵਾਉਂਦਾ ਹੈ ਭਾਵ ਉਹ ਬਾਰ-ਬਾਰ ਜੂਨਾਂ ਵਿੱਚ ਪੈ ਕੇ ਦੇਵੀ ਦੇਵਤਿਆ ਦੀ ਉਪਾਸ਼ਨਾਂ ਰੂਪ ਭਿਖਿਆ ਮੰਗਦੇ ਫਿਰਦੇ ਹਨ।

**ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥** *(ਅੰਗ : ੫੬੬)*

**ਸਭੁ ਇਕੋ ਸਬਦੁ ਵਰਤਦਾ, ਮੇਰੇ ਗੋਵਿਦਾ;**
**ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮੇਰੇ (ਗੋਵਿਦਾ) ਅਕਾਲ ਪੁਰਖ ਵਾਹਿਗੁਰੂ ਜੀ! ਸਾਰਿਆਂ ਵਿੱਚ (ਇਕੋ) ਇਕ ਤੁਹਾਡਾ ਹੀ (ਸਬਦੁ) ਹੁਕਮ ਵਰਤਦਾ ਹੈ। **ਵਾ:** ਸਾਰਿਆਂ ਵਿੱਚ ਇਕੋ (ਸਬਦੁ) ਬ੍ਰਹਮ ਤੂੰ ਆਪ ਹੀ ਵਰਤ ਰਿਹਾ ਹੈਂ ਅਤੇ ਤੁਹਾਡੇ ਭਗਤ ਜਨਾਂ ਨੇ ਕੇਵਲ ਆਪ ਜੀ ਦੇ ਨਾਮ ਨੂੰ ਹੀ ਧਿਆਇਆ ਹੈ। ਉਹ ਤੁਹਾਡੇ ਨਾਮ ਨੂੰ ਧਿਆ ਕੇ ਸਾਰਿਆਂ ਵਿੱਚ ਇੱਕ ਤੁਹਾਨੂੰ ਹੀ ਦੇਖਦੇ ਹਨ। ਤੁਹਾਡੇ ਸਰੂਪ ਨੂੰ ਦੇਖ ਕੇ ਤੁਹਾਡੇ ਹੀ ਆਸ਼ਕ ਬਣੇ ਰਹਿੰਦੇ ਹਨ। ਕਿਸੇ ਨਾਲ ਵੀ ਨਫਰਤ ਨਹੀਂ ਕਰਦੇ। ਜਿਵੇਂ

## ਸਾਖੀ—ਭਾਈ ਨੰਦ ਲਾਲ ਜੀ ਦੀ

ਇੱਕ ਦਿਨ ਦਸ਼ਮੇਸ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਹੰਗਮਾਂ ਵਾਲਾ ਭੇਸ ਬਣਾ ਕੇ ਸਾਰੇ ਲੰਗਰਾਂ ਵਿੱਚ ਪਹੁੰਚ ਗਏ ਅਤੇ ਛਕਣ ਲਈ ਪ੍ਰਸਾਦਾ ਮੰਗਿਆ ਤਾਂ ਅੱਗੋਂ ਕੋਈ ਕਹੇ ਕਿ ਅਜੇ ਅਨੰਦ ਸਾਹਿਬ ਨਹੀਂ ਪੜ੍ਹਿਆ, ਕੋਈ ਕਹੇ ਕਿ ਅਜੇ ਸੰਗਤ ਨਹੀਂ ਆਈ, ਇਸ ਲਈ ਹੁਣੇ ਪ੍ਰਸ਼ਾਦਾ ਨਹੀਂ ਦੇ ਸਕਦੇ। ਫਿਰ ਕਲਗੀਧਰ ਪਾਤਸ਼ਾਹ ਜੀ ਅਨੰਦਪੁਰ ਸਾਹਿਬ ਵਿਖੇ ਭਾਈ ਨੰਦ ਲਾਲ ਜੀ ਦੇ ਕੋਲ ਲੰਗਰ ਵਿੱਚ ਆਏ ਤੇ ਆ ਕੇ ਛਕਣ ਲਈ ਪ੍ਰਸ਼ਾਦਾ ਮੰਗਿਆ। ਉਸ ਵੇਲੇ ਭਾਈ ਸਾਹਿਬ ਆਟਾ ਗੁੰਨ ਰਹੇ ਸੀ ਮਸਾਲਾ ਰਗੜਿਆ ਹੋਇਆ ਸੀ ਦਾਲ਼ ਭਿਉਂਤੀ ਪਈ ਸੀ, ਬਸ ਇਕ ਤੜਕਾ ਹੀ ਲਗਾਉਣ ਵਾਲਾ ਰਹਿ ਗਿਆ ਸੀ। ਪਰ ਗੁਰੂ ਸਾਹਿਬ ਜੀ ਦੇ ਪ੍ਰਸ਼ਾਦਾ ਮੰਗਣ ਤੇ ਭਾਈ ਸਾਹਿਬ ਜੀ ਨੇ ਕੋਈ ਨਾਂਹ ਨਹੀਂ ਕੀਤੀ ਤੇ ਉਸੇ ਤਰ੍ਹਾਂ ਹੀ ਸਭ ਕੁਝ ਅੱਗੇ ਲਿਆ ਕੇ ਰੱਖ ਦਿੱਤਾ ਤੇ ਬੇਨਤੀ ਕੀਤੀ, "ਮਹਾਰਾਜ! ਅਜੇ

ਤਾਂ ਇਤਨਾ ਕੁ ਤਿਆਰ ਹੈ। ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਮੈਂ ਪਕਾ ਦਿੰਦਾ ਹਾਂ। ਸਤਿਗੁਰੂ ਸਾਹਿਬ ਜੀ ਬਹੁਤ ਪ੍ਰਸੰਨ ਹੋਏ ਅਤੇ ਇੱਕ ਸਿੱਖ ਨੂੰ ਇਸ਼ਾਰਾ ਕਰਕੇ ਸਭ ਕੁਝ ਚੁਕਾ ਲਿਆਏ।

ਅਗਲੇ ਦਿਨ ਸੰਗਤ ਵਿੱਚ ਸਤਿਗੁਰੂ ਸਾਹਿਬ ਜੀ ਨੇ ਬਚਨ ਕੀਤਾ ਕਿ ਕਿਸ ਦਾ ਲੰਗਰ ਜਿਆਦਾ ਚੱਲਦਾ ਹੈ ਤਾਂ ਕੋਈ ਕਹਿਣ ਲੱਗਾ ਕਿ ਜੀ! ਮੇਰਾ ਇੱਕ ਮਣ ਚੱਲਦਾ ਹੈ। ਕੋਈ ਕਹੇ ਜੀ! ਮੇਰਾ ਦੋ ਮਣ ਚੱਲਦਾ ਹੈ ਅਤੇ ਕੋਈ ਕਹਿੰਦਾ ਜੀ! ਮੇਰਾਂ ਤਾਂ ਪੰਜ ਮਨ ਲੰਗਰ ਚੱਲਦਾ ਹੈ। ਪਾਤਸ਼ਾਹ ਜੀ! ਹੱਸ ਪਏ ਅਤੇ ਕਹਿਣ ਲੱਗੇ, "ਨਹੀਂ ਭਾਈ! ਲੰਗਰ ਤਾਂ ਕੇਵਲ ਭਾਈ ਨੰਦ ਲਾਲ ਜੀ ਦਾ ਹੀ ਚੱਲਦਾ ਹੈ। ਅਸੀਂ ਆਪ ਸਾਰੇ ਲੰਗਰਾਂ ਵਿੱਚ ਜਾ ਕੇ ਆਏ ਹਾਂ। ਕਿਸੇ ਨੇ ਵੀ ਪ੍ਰਸ਼ਾਦਾ ਨਹੀਂ ਛਕਾਇਆ ਪਰ ਭਾਈ ਨੰਦ ਲਾਲ ਕੋਲ ਜਿਸ ਤਰ੍ਹਾਂ ਦਾ ਵੀ ਲੰਗਰ ਤਿਆਰ ਸੀ, ਉਸੇ ਤਰ੍ਹਾਂ ਦਾ ਹਾਜਰ ਕਰ ਦਿੱਤਾ। ਸਤਿਗੁਰੂ ਸਾਹਿਬ ਜੀ ਨੇ ਉਹ ਸਾਰਾ ਸਮਾਨ ਸਾਰੀ ਸੰਗਤ ਨੂੰ ਦਿਖਾਇਆ ਤੇ ਕਿਹਾ ਕਿ ਜੋ ਵੀ ਤਿਆਰ ਹੋਵੇ, ਓਹੀ ਅੱਗੇ ਹਾਜਰ ਕਰ ਦੇਣ ਦਾ ਨਾਮ ਹੀ ਲੰਗਰ ਹੈ। ਭਾਈ ਨੰਦ ਲਾਲ ਭਾਵੇਂ ਸਾਨੂੰ ਬਿਹੰਗਮ ਦੇ ਰੂਪ ਵਿੱਚ ਪਛਾਣ ਨਹੀਂ ਸੀ ਸਕਿਆ ਪਰ ਸਭਨਾਂ ਵਿੱਚ ਵਾਹਿਗੁਰੂ ਜੀ ਦੀ ਜੋਤ ਜਾਣ ਕੇ ਹਾਜਰ ਹੋ ਗਿਆ ਸੀ।

ਭਾਈ ਨੰਦ ਲਾਲ ਜੀ ਇਹ ਕੌਤਕ ਦੇਖ ਕੇ ਬਹੁਤ ਪ੍ਰਸੰਨ ਹੋਏ ਕਿ ਮਹਾਰਾਜ ਸਾਹਿਬ ਜੀ ਕਦੇ ਕੋਈ ਰੂਪ ਧਾਰਨ ਕਰ ਲੈਂਦੇ ਹਨ ਅਤੇ ਕਦੇ ਕੋਈ ਰੂਪ ਧਾਰਨ ਕਰ ਲੈਂਦੇ ਹਨ।

**ਵਾ**: ਹੇ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰਿਓ! (ਸਭੁ) ਸਾਰਿਆਂ ਵਿੱਚ ਇਕੋ ਹੀ (ਸਬਦੁ) ਬ੍ਰਹਮ ਵਰਤ ਰਿਹਾ ਹੈ। ਜਿਸ ਕਰਕੇ ਗੁਰਮੁਖ ਜਨਾਂ ਨੇ ਉਸ ਦੇ ਨਾਮ ਨੂੰ (ਧਿਆਇਆ) ਧਿਆਉਂਣਾ ਕੀਤਾ ਹੈ ਜੀ।

## ਗਉੜੀ ਮਾਝ ਮਹਲਾ ੪ ॥

**ਉਥਾਨਕਾ**:

ਜਦੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੁਖ ਭੰਜਨੀ ਬੇਰੀ ਦੇ ਹੇਠਾਂ ਦੀਵਾਨ ਵਿੱਚ ਸੁਭਾਇਮਾਨ ਸਨ ਤਾਂ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਜਿੰਨ੍ਹਾਂ ਦਾ ਮਨ ਅੰਮ੍ਰਿਤ ਬਾਣੀ ਨਾਲ ਸ਼ੁੱਧ ਹੋ ਗਿਆ ਹੈ, ਉਹਨਾਂ ਨੂੰ ਪ੍ਰਮੇਸਰ ਕਿੱਥੋਂ ਪ੍ਰਾਪਤ ਹੁੰਦਾ ਹੈ ਤਾਂ ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਹਜੂਰ ਨੇ ਇਹ ਪਾਵਨ ਪਵਿੱਤਰ ਸਬਦ ਉਚਾਰਨ ਕੀਤਾ।

### ਮਨ ਮਾਹੀ, ਮਨ ਮਾਹੀ ਮੇਰੇ ਗੋਵਿੰਦਾ; ਹਰ ਰੰਗਿ ਰਤਾ ਮਨ ਮਾਹੀ ਜੀਉ ॥

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰੇ ਸੰਤ ਜਨੋ! ਉਹ ਅਕਾਲ ਪੁਰਖ ਵਾਹਿਗੁਰੂ ਮਨ ਦੇ (ਮਾਹੀ) ਵਿੱਚ ਹੀ ਹੈ, ਮਨ ਦੇ (ਮਾਹੀ) ਵਿੱਚ ਹੀ ਹੈ। ਇਸ ਲਈ ਨਿਸ਼ਚੇ ਕਰੋ ਕਿ ਹਰੇਕ ਰੰਗ ਵਿੱਚ (ਰਤਾ) ਰੰਗਿਆ ਹੋਇਆ (ਹਰਿ) ਪ੍ਰਮੇਸਰ ਸਾਰਿਆਂ ਦੇ ਮਨ ਵਿੱਚ ਹੀ ਹੈ ਜੀ।

**ਮਨ ਮਹਿ ਆਪਿ ਮਨ ਅਪੁਨੇ ਮਾਹਿ ॥** (ਅੰਗ : ੨੭੯)

**ਅਥਵਾ** : ਹੇ ਮੇਰੇ ਵਾਹਿਗੁਰੂ ਜੀ ਦੇ ਪਿਆਰੇ ਸੰਤ ਜਨੋ! ਉਹ ਪ੍ਰਮੇਸਰ ਮਨ ਵਿੱਚੋਂ ਉਦੋਂ ਹੀ ਪ੍ਰਾਪਤ ਹੁੰਦਾ ਹੈ ਜਦੋਂ ਮਨ ਦਾ ਉਸ ਅਕਾਲ ਪੁਰਖ ਵਾਹਿਗੁਰੂ ਜੀ ਦੇ (ਮਨ) ਸ਼੍ਰੋਮਣੀ ਸਬਦ ਵਿੱਚ ਪਿਆਰ ਲੱਗ ਜਾਂਦਾ ਹੈ ਅਤੇ ਇਸ ਪ੍ਰਕਾਰ ਜਿਹੜੇ ਪ੍ਰਭੂ ਦੇ ਪ੍ਰੇਮ ਵਿੱਚ ਰੱਤੇ ਹੋਏ ਹਨ ਉਹਨਾਂ ਨੂੰ ਹਰੀ ਮਨ ਵਿੱਚੋਂ ਹੀ ਪ੍ਰਾਪਤ ਹੋ ਜਾਂਦਾ ਹੈ।

**ਅਥਵਾ** : ਹੇ ਮੇਰੇ ਪਿਆਰੇ ਸੰਤ ਜਨੋ! ਉਹ ਪ੍ਰਮੇਸਰ ਪਿੱਛੇ ਭੂਤਕਾਲ ਵਿੱਚ ਵੀ ਮਨਾਂ ਦੇ ਅੰਦਰ ਹੀ ਸੀ। ਮੇਰਾ

(ਗੋਵਿੰਦਾ) ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਅਕਾਲ ਪੁਰਖ ਵਾਹਿਗੁਰੂ ਹੁਣ ਵਰਤਮਾਨ ਵਿੱਚ ਵੀ ਮਨਾਂ ਦੇ ਅੰਦਰ ਹੀ ਹੈ ਅਤੇ ਸਾਰਿਆਂ ਦੇ ਰੰਗਾਂ ਵਿੱਚ ਰੰਗਿਆ ਹੋਇਆ (ਹਰਿ) ਪ੍ਰਮੇਸਰ ਅੱਗੇ ਭਵਿੱਖਯਤ ਕਾਲ ਵਿੱਚ ਵੀ ਮਨਾਂ ਦੇ ਅੰਦਰ ਹੀ ਹੋਵੇਗਾ। ਕਿਉਂਕਿ- "**ਮਨੁ ਮੰਦਰੁ ਤਨੁ ਸਾਜੀ ਬਾਰਿ ॥**" ਮਨ ਹੀ ਉਸ ਪ੍ਰਮੇਸਰ ਦਾ ਮੰਦਰ ਹੈ ਜਿਸਦੇ ਆਲੇ-ਦੁਆਲੇ ਸਰੀਰ ਰੂਪ ਵਾੜ ਕੀਤੀ ਹੋਈ ਹੈ।

**ਅਥਵਾ :** ਹੇ ਮੇਰੇ ਪਿਆਰੇ ਸੰਤ ਜਨੋ ! ਜਿਨ੍ਹਾਂ ਗੁਰਮੁਖਾਂ ਨੇ ਆਪਣੇ ਮਨ ਵਿੱਚ ਪ੍ਰਮੇਸਰ ਦੇ ਨਾਮ ਦਾ ਚਿੰਤਨ ਕੀਤਾ ਹੈ ਮੇਰਾ (ਗੋਵਿੰਦਾ) ਇੰਦਰੀਆਂ ਦਾ ਪ੍ਰਕਾਸ਼ਕ ਵਾਹਿਗੁਰੂ ਉਹਨਾਂ ਦੇ ਮਨ ਵਿੱਚੋਂ ਹੀ ਸਾਖਿਆਤ ਹੋ ਗਿਆ ਹੈ। ਇਸ ਲਈ ਜੋ ਵੀ ਉਹਨਾਂ ਗੁਰਮੁਖ ਪੁਰਖਾਂ ਦੀ ਸੰਗਤ ਕਰਦਾ ਹੈ ਉਸ ਨੂੰ ਵੀ ਸਾਰੇ ਰੰਗਾ ਵਿੱਚ ਰੰਗਿਆ ਹੋਇਆ ਪ੍ਰਮੇਸਰ ਆਪਣੇ ਮਨ ਵਿੱਚੋਂ ਹੀ ਪ੍ਰਾਪਤ ਹੋ ਗਿਆ ਹੈ।

**ਅਥਵਾ :** ਜਿਨ੍ਹਾਂ ਨੇ (ਮਨ) ਸ਼੍ਰੋਮਣੀ ਪ੍ਰਮੇਸਰ ਦੇ ਨਾਮ ਦਾ ਗੁਰਾਂ ਦੇ (ਮਨ) ਮੰਤਰ ਦੁਆਰਾ (ਮਨ) ਮੰਨਣ ਕੀਤਾ ਹੈ, ਉਹਨਾਂ ਨੂੰ (ਮਾਹੀ) ਚੰਦਰਮਾ ਲੋਕ ਤੋਂ ਲੈ ਕੇ (ਮਾਹੀ) ਮੱਛੀ ਲੋਕ ਭਾਵ ਪਾਤਾਲ ਲੋਕ ਤੱਕ (ਹਰਿ) ਹਰੀ ਪ੍ਰਮੇਸਰ ਹੀ ਸਾਰਿਆਂ ਰੰਗਾਂ (ਮਾਹੀ) ਵਿੱਚ (ਰਤਾ) ਮਿਲਿਆ ਹੋਇਆ ਪ੍ਰਤੀਤ ਹੁੰਦਾ ਹੈ। ਪ੍ਰਗਟ ਹੋ ਜਾਂਦਾ ਹੈ।

## ਹਰਿ ਰੰਗੁ ਨਾਲਿ, ਨ ਲਖੀਐ ਮੇਰੇ ਗੋਵਿਦਾ;
## ਗੁਰ ਪੂਰਾ ਅਲਖੁ ਲਖਾਹੀ ਜੀਉ ॥

ਹੇ ਮੇਰੇ (ਗੋਵਿਦਾ) ਪ੍ਰਮੇਸ਼ਰ ਦੇ ਪਿਆਰੇ ਸੰਤ ਜਨੋ ! (ਹਰਿ) ਪ੍ਰਮੇਸਰ ਦਾ (ਰੰਗੁ) ਅਨੰਦ ਤਾਂ ਸਾਰਿਆਂ ਦੇ ਹਿਰਦਿਆਂ ਦੇ ਨਾਲ ਹੀ ਹੈ। ਪਰ ਬਾਹਰਮੁਖ ਬਿਰਤੀ **ਵਾ:** ਹਰੇਕ ਰੰਗਾਂ ਵਿੱਚ ਰੰਗਣ ਕਰਕੇ (ਲਖੀਐ) ਜਾਣਿਆ ਨਹੀਂ ਜਾਂਦਾ। ਪਰੰਤੂ (ਪੂਰਾ) ਪੂਰਨ ਸਤਿਗੁਰੂ ਅਲਖ ਸਰੂਪ ਨੂੰ ਪ੍ਰਗਟ ਕਰਕੇ (ਲਖਾਹੀ) ਜਣਾ ਦਿੰਦੇ ਹਨ ਜੀ।

**ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥** *(ਅੰਗ: ੧੩੦)*

## ਹਰਿ ਹਰਿ ਨਾਮੁ ਪਰਗਾਸਿਆ, ਮੇਰੇ ਗੋਵਿੰਦਾ;
## ਸਭ ਦਾਲਦ ਦੁਖ ਲਹਿ ਜਾਹੀ ਜੀਉ ॥

ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਜਿਨ੍ਹਾਂ ਦੇ ਹਿਰਦੇ ਅੰਦਰ (ਹਰਿ) ਹਰੀ (ਹਰਿ) ਪ੍ਰਮੇਸਰ ਨੇ ਗੁਰਾਂ ਦੁਆਰਾ ਆਪਣਾ ਨਾਮ (ਪਰਗਾਸਿਆ) ਪ੍ਰਗਟ, ਪ੍ਰਕਾਸ ਕਰਾ ਦਿੱਤਾ ਹੈ ਉਹਨਾਂ ਪਿਛਲਿਆਂ ਦਾ ਅਵਿਦਿਆ ਰੂਪ (ਦਾਲਦ) ਦਲਿੱਦਰ ਤੇ ਜਨਮ-ਮਰਣ ਰੂਪ ਦੁੱਖ ਲਹਿ ਗਿਆ ਸੀ। ਹੁਣ ਦਿਆਂ ਦਾ ਲਹਿ ਗਿਆ ਹੈ ਅਤੇ ਅੱਗੇ ਆਉਣ ਵਾਲਿਆਂ ਦੇ ਵੀ ਦਲਿੱਦਰ ਤੇ ਦੁੱਖ ਆਦਿਕ ਸਭ ਲਹਿ ਜਾਣਗੇ ਜੀ।

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥** *(ਅੰਗ : ੮੮)*

**ਨਾਨਕ ਹਰਿ ਹਰਿ ਚਉਦਿਆ ਸਭੁ ਦਾਲਦੁ ਦੁਖ ਲਹਿ ਜਾਇ ॥** *(ਅੰਗ : ੧੩੧੯)*

## ਹਰਿ ਪਦੁ ਊਤਮੁ ਪਾਇਆ, ਮੇਰੇ ਗੋਵਿੰਦਾ;
## ਵਡਭਾਗੀ ਨਾਮਿ ਸਮਾਹੀ ਜੀਉ ॥੧॥

ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਜਿਨ੍ਹਾਂ ਨੇ (ਹਰਿ) ਪ੍ਰਮੇਸਰ ਦੇ ਸਰੂਪ ਰੂਪ ਉੱਤਮ ਪਦਵੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ ਉਹ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਉਸ (ਨਾਮਿ) ਨਾਮੀ ਪ੍ਰਮੇਸਰ

ਵਾ: ਵਾਹਿਗੁਰੂ ਜੀ ਦੇ ਨਾਮ ਵਿੱਚ ਹੀ (ਸਮਾਹੀ) ਅਭੇਦ ਹੋ ਜਾਂਦੇ ਹਨ। ਅਨੰਦ ਸਰੂਪ ਹੋ ਜਾਂਦੇ ਹਨ।

ਜਿਨਿ ਜਾਤਾ ਸੋ ਤਿਸ ਹੀ ਜੇਹਾ ॥ (ਅੰਗ: ੯੩੧)

ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ (ਅੰਗ: ੧੦੭੬)

ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ ॥ (ਅੰਗ: ੩੯੧)

ਹਰਿ ਹਰਿਜਨੁ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥

ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥

(ਬਚਿਤਰ ਨਾਟਕ, ਸ੍ਰੀ ਦਸਮ ਗ੍ਰੰਥ ਸਾਹਿਬ ਜੀ)

## ਨੈਣੀ ਮੇਰੇ ਪਿਆਰਿਆ, ਨੈਣੀ ਮੇਰੇ ਗੋਵਿਦਾ;
## ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥

ਹੇ ਮੇਰੇ ਪਿਆਰਿਆ ! ਪ੍ਰਤੱਖ ਨੇਤਰਾਂ ਨਾਲ, ਮੇਰੇ (ਗੋਵਿਦਾ) ਪ੍ਰਭੂ ਦੇ ਪਿਆਰੇ ਸੰਤੋ ! (ਨੈਣੀ) ਪ੍ਰਤੱਖ ਨੇਤਰਾਂ ਨਾਲ (ਕਿਨੈ) ਕਿਸੇ-ਕਿਸੇ ਨੇ ਹੀ (ਹਰਿ) ਹਰੀ ਪ੍ਰਭੂ ਨੂੰ (ਨੈਣੀ) ਪ੍ਰਤੱਖ ਅੱਖਾਂ ਨਾਲ (ਡਿਠੜਾ) ਦੇਖਿਆ ਹੈ ਜੀ।

**ਅਥਵਾ :** ਹੇ ਮੇਰੇ ਪਿਆਰਿਆ ! (ਨੈਣੀ) ਮਨ ਬੁੱਧੀ ਰੂਪ ਨੇਤਰਾਂ ਨਾਲ, (ਨੈਣੀ ਮੇਰੇ ਗੋਵਿਦਾ) ਮੇਰੇ ਪਿਆਰੇ ਸੰਤ ਜਨੋਂ ਵੈਰਾਗ ਵਿਵੇਕ ਰੂਪ ਨੇਤਰਾਂ ਨਾਲ ਅਤੇ (ਨੈਣੀ) ਸੁਰਤੀ ਸਿਮ੍ਰਿਤੀ ਰੂਪ ਨੇਤਰਾਂ ਦੁਆਰਾ (ਕਿਨੈ) ਕਿਸੇ ਵਿਰਲੇ ਨੇ ਹੀ ਹਰੀ ਪ੍ਰਭੂ ਨੂੰ (ਡਿਠੜਾ) ਵੇਖਿਆ ਹੈ ਜੀ।

**ਅਥਵਾ :** ਹੇ ਮੇਰੇ ਪਿਆਰਿਆ ! (ਨੈਣੀ) ਸਾਰਿਆਂ ਨੂੰ ਦ੍ਰਿਸ਼ਟਾ ਰੂਪ ਹੋ ਕੇ ਵੇਖਣ ਵਾਲੇ ਪ੍ਰਮੇਸਰ ਨੂੰ (ਨੈਣੀ ਮੇਰੇ ਗੋਵਿਦਾ) ਮੇਰੇ ਪ੍ਰੋਖ ਅਪ੍ਰੋਖ ਗਿਆਨ ਰੂਪ ਨੇਤਰਾਂ ਵਾਲੇ ਪ੍ਰਮੇਸਰ ਸਰੂਪ ਸਤਿਗੁਰੂ ਸਾਹਿਬ ਜੀ ਦੁਆਰਾ (ਕਿਨੈ) ਕਿਸੇ ਵਿਰਲੇ ਨੇ ਹੀ ਹਰੀ ਪ੍ਰਭੂ ਨੂੰ (ਨੈਣੀ) ਦ੍ਰਿਸ਼ਟਾ ਹੋ ਕੇ ਵੇਖਣਾ ਕੀਤਾ ਹੈ।

## ਮੇਰਾ ਮਨੁ ਤਨੁ ਬਹੁਤੁ ਬੈਰਾਗਿਆ, ਮੇਰੇ ਗੋਵਿੰਦਾ;
## ਹਰਿ ਬਾਝਹੁ ਧਨ ਕੁਮਲੈਣੀ ਜੀਉ ॥

ਹੇ ਮੇਰੇ (ਗੋਵਿੰਦਾ) ਪਿਆਰਿਆ ! ਮੇਰਾ ਮਨ ਤੇ ਤਨ ਪ੍ਰਮੇਸਰ ਦੇ ਮਿਲਣ ਵਾਸਤੇ ਬਹੁਤ (ਬੈਰਾਗਿਆ) ਵੈਰਾਗ ਦੇ ਸਹਿਤ ਹੋ ਗਿਆ ਹੈ ਅਤੇ ਮੇਰੀ (ਧਨ) ਬੁੱਧੀ **ਵਾ:** ਅਭਾਸ ਰੂਪ ਬਿਰਤੀ (ਹਰਿ) ਪ੍ਰਮੇਸਰ ਦੀ ਪ੍ਰਾਪਤੀ ਤੋਂ (ਬਾਝਹੁ) ਬਗੈਰ (ਕੁਮਲੈਣੀ) ਮੁਰਝਾ ਗਈ ਹੈ। **ਵਾ:** ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਗੈਰ ਸਾਡੀ (ਧਨ) ਜਿੰਦ (ਕੁਮਲੈਣੀ) ਕੁਮਲਾ ਗਈ ਹੈ ਜੀ।

### ਅੰਗ:੧੭੪

## ਸੰਤ ਜਨਾ ਮਿਲਿ ਪਾਇਆ, ਮੇਰੇ ਗੋਵਿਦਾ;
## ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥

ਹੇ ਮੇਰੇ ਗੋਵਿੰਦ ਦੇ ਪਿਆਰਿਓ ! ਸੰਤ ਜਨਾਂ ਨਾਲ ਮਿਲ ਕੇ ਹੀ ਉਸ (ਗੋਵਿਦਾ) ਪ੍ਰਮੇਸਰ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਹੜਾ ਮੇਰਾ (ਹਰਿ) ਹਰੀ (ਪ੍ਰਭੁ) ਪ੍ਰਭੂ ਮਾਤਾ ਦੇ ਗਰਭ **ਵਾ:** ਇਸ ਲੋਕ ਦਾ ਸੱਜਣ ਅਤੇ ਪ੍ਰਲੋਕ ਦਾ (ਸੈਣੀ) ਸਾਥੀ, ਸੰਗੀ ਹੈ ਜੀ।

## ਹਰਿ ਆਇ ਮਿਲਿਆ ਜਗਜੀਵਨੁ, ਮੇਰੇ ਗੋਵਿੰਦਾ; ਮੈ ਸੁਖਿ ਵਿਹਾਣੀ ਰੈਣਿ ਜੀਉ ॥੨॥

ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਜਦੋਂ ਦਾ ਸਾਨੂੰ ਸਾਰੇ (ਜਗਜੀਵਨੁ) ਜਗਤ ਦਾ ਚੇਤਨ ਸਰੂਪ ਪ੍ਰਮੇਸਰ ਸਾਧ ਸੰਗਤ ਦੁਆਰਾ ਆ ਕੇ ਮਿਲਿਆ ਹੈ ਉਦੋਂ ਤੋਂ ਹੀ (ਮੈ) ਸਾਡੀ ਅਵਸਥਾ ਰੂਪ (ਰੈਣੀ) ਰਾਤ ਸੁੱਖਾਂ ਦੇ ਨਾਲ (ਵਿਹਾਣੀ) ਗੁਜਰ ਰਹੀ ਹੈ ਵਾ: ਸਾਡੀ ਅਵਿਦਿਆ ਰੂਪ (ਰੈਣਿ) ਰਾਤ (ਵਿਹਾਣੀ) ਬਤੀਤ ਹੋ ਗਈ ਹੈ ਜਿਸ ਕਰਕੇ ਹੁਣ ਅਸੀਂ ਸੁੱਖ ਸਰੂਪ ਵਿੱਚ ਇਸਥਿਤ ਹੋ ਗਏ ਹਾਂ ਜੀ।

## ਮੈ ਮੇਲਹੁ ਸੰਤ, ਮੇਰਾ ਹਰਿ ਪ੍ਰਭੁ ਸਜਣੁ; ਮੈ ਮਨਿ ਤਨਿ ਭੁਖ ਲਗਾਈਆ ਜੀਉ ॥

ਹੇ ਮੇਰੇ ਪਿਆਰੇ ਸੰਤ ਜਨੋ ! ਜੋ ਮੇਰਾ (ਹਰਿ) ਹਰੀ (ਪ੍ਰਭੁ) ਪ੍ਰਮੇਸਰ ਲੋਕ-ਪ੍ਰਲੋਕ ਦਾ ਪਿਆਰਾ (ਸਜਣੁ) ਮਿੱਤਰ ਹੈ ਉਸ ਪਿਆਰੇ ਦੇ ਨਾਲ ਮੈਨੂੰ (ਮੇਲਹੁ) ਮਿਲਾਉਣਾ ਕਰੋ ਕਿਉਂਕਿ (ਮੈ) ਸਾਡੇ ਮਨ ਤੇ ਤਨ ਅੰਦਰ ਪਿਆਰੇ ਵਾਹਿਗੁਰੂ ਜੀ ਦੇ ਦਰਸ਼ਨਾਂ ਦੀ ਭੁੱਖ (ਲਗਾਈਆ) ਲੱਗੀ ਹੋਈ ਹੈ ਜੀ।

**ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥** *(ਅੰਗ : ੪੯)*

## ਹਉ ਰਹਿ ਨ ਸਕਉ, ਬਿਨੁ ਦੇਖੇ ਮੇਰੇ ਪ੍ਰੀਤਮ; ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ ॥

ਹੇ ਮੇਰੇ ਪ੍ਰੀਤਮ ਪਿਆਰੇ ਸੰਤ ਜਨੋ ! (ਹਉ) ਅਸੀਂ ਅਕਾਲ ਪੁਰਖ ਵਾਹਿਗੁਰੂ ਜੀ ਦੇ (ਦੇਖੇ) ਦਰਸ਼ਨਾਂ ਨੂੰ ਦੇਖਣ ਤੋਂ (ਬਿਨੁ) ਬਗੈਰ ਨਹੀਂ ਰਹਿ ਸਕਦੇ। ਕਿਉਂਕਿ (ਮੈ) ਸਾਡੇ (ਅੰਤਰਿ) ਅੰਦਰ (ਹਰਿ) ਪ੍ਰਮੇਸਰ ਨੇ ਆਪਣੇ ਨਾਲ ਮਿਲਣ ਦਾ (ਬਿਰਹੁ) ਪ੍ਰੇਮ (ਲਾਈਆ) ਲਾ ਦਿੱਤਾ ਹੈ ਜੀ।

**ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥** *(ਅੰਗ: ੩੬੮)*

**ਇਕੁ ਖਿਨੁ ਰਹਿ ਨ ਸਕਉ ਬਿਨੁ ਪ੍ਰੀਤਮ ਦਰਸਨ ਦੇਖਨ ਕਉ ਧਾਰੀ ਮਨਿ ਆਸਿ ॥** *(ਅੰਗ: ੭੧੬)*

**ਹਉ ਇਕੁ ਖਿਨੁ ਤਿਸੁ ਬਿਨੁ ਰਹਿ ਨ ਸਕਉ ਪ੍ਰੀਤਿ ਹਮਾਰੀ ਲਾਗੀ ॥** *(ਅੰਗ: ੧੨੬੭)*

## ਹਰਿ ਰਾਇਆ ਮੇਰਾ ਸਜਣੁ ਪਿਆਰਾ; ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥

ਹੇ ਪਿਆਰੇ ਸੰਤ ਜਨੋ ! ਜਿਹੜਾ (ਰਾਇਆ) ਰਾਜਾ ਸਰੂਪ (ਹਰਿ) ਅਕਾਲ ਪੁਰਖ ਵਾਹਿਗੁਰੂ (ਮੇਰਾ) ਸਾਡਾ ਪਿਆਰਾ ਸੱਜਣ ਹੈ। ਸਤਿਗੁਰੂ ਸਾਹਿਬ ਜੀ ਨੇ ਸਾਨੂੰ ਉਸ ਨਾਲ (ਮੇਲੇ) ਮੇਲ ਕੇ ਸਾਡੇ ਪਿਆਰੇ ਦੇ ਵਿਛੋੜੇ ਵਿੱਚ ਮਰੇ ਹੋਏ ਮਨ ਨੂੰ (ਜੀਵਾਈਆ) ਜਿਉਂਦਾ ਕਰ ਦਿੱਤਾ ਹੈ।

**ਗੁਰੁ ਸਤਿਗੁਰੁ ਬੋਲਹੁ ਸਭਿ ਗੁਰੁ ਆਖਿ ਗੁਰੂ ਜੀਵਾਈਆ ॥** *(ਅੰਗ: ੬੪੮)*

## ਮੇਰੈ ਮਨਿ ਤਨਿ ਆਸਾ ਪੂਰੀਆ, ਮੇਰੇ ਗੋਵਿੰਦਾ; ਹਰਿ ਮਿਲਿਆ ਮਨਿ ਵਾਧਾਈਆ ਜੀਉ ॥੩॥

ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ (ਮੇਰੇ) ਸਾਡੇ ਮਨ ਤੇ ਤਨ ਦੀਆਂ ਸਾਰੀਆਂ ਆਸਾਂ ਪੂਰੀਆਂ ਕਰ ਦਿੱਤੀਆਂ ਹਨ ਅਤੇ ਜਦੋਂ ਦਾ ਸਾਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਆ ਕੇ ਮਿਲਿਆ ਹੈ ਉਦੋਂ ਦੀਆਂ ਮਨ ਵਿੱਚ (ਵਾਧਾਈਆ) ਖੁਸ਼ੀਆਂ ਹੀ ਖੁਸ਼ੀਆਂ ਬੱਝ ਗਈਆਂ ਹਨ ਜੀ।

**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥** *(ਅੰਗ: ੯੧੭)*

## ਵਾਰੀ ਮੇਰੇ ਗੋਵਿੰਦਾ, ਵਾਰੀ ਮੇਰੇ ਪਿਆਰਿਆ;
## ਹਉ ਤੁਧੁ ਵਿਟੜਿਅਹੁ, ਸਦ ਵਾਰੀ ਜੀਉ ॥

ਹੇ ਮੇਰੇ (ਗੋਵਿੰਦਾ) ਪ੍ਰਮੇਸਰ ! ਚੌਰਾਸੀ ਲੱਖ ਜੂਨਾਂ ਦੀ ਵਾਰੀ ਵਿੱਚੋਂ, ਮੇਰੇ ਪਿਆਰਿਆ ਸੱਜਣਾਂ ! ਮਨੁੱਖਾ ਜਨਮ ਹੀ ਤੇਰੇ ਨਾਲ ਮਿਲਣ ਦੀ ਵਾਰੀ ਹੈ (ਜੀਉ) ਜੀ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥** *(ਅੰਗ : ੬੩੧)*

**ਮਾਨਸ ਦੇਹਿ ਦੁਲੰਭੁ ਹੈ ਜੁਗਹ ਜੁਗੰਤਰਿ ਆਵੈ ਜਾਵੈ ॥** *(ਵਾਰ, ਭਾਈ ਗੁਰਦਾਸ ਜੀ)*

(ਹਉ) ਅਸੀਂ (ਤੁਧੁ) ਆਪ ਜੀ ਦੇ (ਵਿਟੜਿਅਹੁ) ਉੱਪਰੋਂ ਸਦਾ ਵਾਸਤੇ ਵਾਰਨੇ-ਬਲਿਹਾਰਨੇ ਜਾਂਦੇ ਹਾਂ ਜੀ। ਕਿਉਂਕਿ ਤੁਸੀਂ ਹੀ ਸਾਨੂੰ ਇਹ ਮਨੁੱਖਾ ਦੇਹ ਦੀ ਬਖਸ਼ਿਸ ਕੀਤੀ ਹੈ।

**ਅਥਵਾ :** ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਅਸੀਂ ਤੁਹਾਡੇ ਤੋਂ (ਵਾਰੀ) ਵਾਰਨੇ ਜਾਂਦੇ ਹਾਂ, ਮੇਰੇ ਪਿਆਰੇ ਸਤਿਗੁਰੂ ਜੀ ! ਆਪ ਜੀ ਤੋਂ (ਵਾਰੀ) ਬਲਿਹਾਰੇ ਕੁਰਬਾਨ ਜਾਂਦੇ ਹਾਂ ਅਤੇ (ਹਉ) ਅਸੀਂ ਅਕਾਲ ਪੁਰਖ ਵਾਹਿਗੁਰੂ ਜੀ ! (ਤੁਧੁ) ਆਪ ਜੀ ਦੇ ਉੱਪਰੋਂ ਵੀ ਵਾਰ-ਵਾਰ ਸਦਾ ਵਾਸਤੇ (ਵਾਰੀ) ਵਾਰਨੇ ਜਾਂਦੇ ਹਾਂ ਜੀ।

**ਅਥਵਾ :** ਹੇ ਮੇਰੇ (ਗੋਵਿੰਦਾ) ਵਾਹਿਗੁਰੂ ਜੀ ! ਜਿੰਨ੍ਹਾਂ ਨੇ ਤੁਹਾਡੇ ਚਰਨਾਂ ਤੋਂ ਆਪਣੀ ਮੇਰ ਵਾਰ ਦਿੱਤੀ ਹੈ ਉਹਨਾਂ ਮੇਰੇ ਪਿਆਰਿਆਂ ਗੁਰਮੁਖਾਂ ਤੋਂ ਅਸੀਂ ਆਪਣਾ ਆਪ ਵਾਰ ਦਿੱਤਾ ਹੈ ਅਤੇ ਅਸੀਂ ਵਾਹਿਗੁਰੂ ਜੀ ਤੁਹਾਡੇ ਉੱਪਰੋਂ ਵੀ ਰੋਮ-ਰੋਮ ਕਰਕੇ ਸੈਂਕੜੇ ਵਾਰੀ ਸਦਾ ਵਾਸਤੇ ਵਾਰਨੇ ਜਾਂਦੇ ਹਾਂ ਜੀ। ਜਿੰਨ੍ਹਾਂ ਨੇ ਸਾਡਾ ਮਿਲਾਪ ਐਸੇ ਗੁਰਮੁਖਾਂ ਨਾਲ ਕਰਵਾਇਆ ਹੈ।

**ਅਥਵਾ :** ਹੇ ਮੇਰੇ (ਗੋਵਿੰਦਾ) ਪ੍ਰਮੇਸਰ ! ਜਦੋਂ (ਵਾਰੀ) ਪਾਣੀ ਵਿੱਚ ਐਰਾਵਤ ਹਾਥੀ ਫਸਿਆ ਹੋਇਆ ਸੀ ਤਾਂ ਮੇਰੇ ਪਿਆਰਿਆ ਸੱਜਣਾ ! ਉਦੋਂ ਤੁਸੀਂ ਉਸ ਹਾਥੀ ਦੇ ਤਾਂਈ ਇਹ ਵਾਰੀ ਜਾਣ ਕੇ, ਕਿ ਇਸਨੇ ਮੇਰਾ ਅਰਾਧਨ ਕੀਤਾ ਹੈ, ਪਾਣੀ ਵਿੱਚੋਂ ਕੱਢ ਲਿਆ ਸੀ। ਐਸੇ ਪਰਉਪਕਾਰੀ ਦਿਆਲੂ ਵਾਹਿਗੁਰੂ ਜੀ (ਹਉ) ਅਸੀਂ (ਤੁਧੁ) ਆਪ ਜੀ ਉਪਰੋਂ ਸੈਂਕੜੇ ਵਾਰੀ ਸਦਾ ਵਾਸਤੇ ਵਾਰਨੇ ਜਾਂਦੇ ਹਾਂ ਜੀ ਕਿਉਂਕ ਜਿੱਥੇ ਵੀ ਕੋਈ ਆਪ ਜੀ ਨੂੰ ਚੇਤੇ ਕਰਦਾ ਹੈ ਉਸ ਨੂੰ ਤੁਸੀਂ ਤੁਰੰਤ ਹੀ ਪ੍ਰਾਪਤ ਹੋ ਜਾਂਦੇ ਹੋ।

**ਅਥਵਾ :** ਹੇ ਮੇਰੇ (ਗੋਵਿੰਦਾ) ਮਾਲਕ ਵਾਹਿਗੁਰੂ ਜੀ ! ਜਿੰਨ੍ਹਾਂ ਪੁਰਖਾਂ ਨੇ ਆਪਣੀ ਜਿੰਦਗੀ ਤੁਹਾਡੇ ਉੱਪਰੋਂ ਵਾਰ ਦਿੱਤੀ ਹੈ ਮੇਰੇ ਪਿਆਰਿਆ ਸੱਜਣਾ ਉਹਨਾਂ ਗੁਰਮੁਖ ਪੁਰਖਾਂ ਨੂੰ ਤੁਹਾਡੇ ਨਾਲ ਮਿਲਣ ਦੀ ਇਹ ਮਨੁੱਖਾ ਜਨਮ ਰੂਪ ਸ੍ਰੇਸ਼ਟ ਵਾਰੀ ਪ੍ਰਾਪਤ ਹੋਈ ਹੈ। ਐਸੇ ਜੀਆਂ ਉਪਰ ਦਇਆ ਕਰਨ ਵਾਲੇ ਵਾਹਿਗੁਰੂ ਜੀ ! ਅਸੀਂ ਤੁਹਾਡੇ ਉੱਪਰੋਂ ਵੀ ਵਾਰ-ਵਾਰ, ਸੈਂਕੜੇ ਵਾਰ, ਸਦਾ ਵਾਸਤੇ ਵਾਰਨੇ ਬਲਿਹਾਰਨੇ ਜਾਂਦੇ ਹਾਂ ਜੀ।

## ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ, ਮੇਰੇ ਗੋਵਿਦਾ; ਹਰਿ ਪੂੰਜੀ ਰਾਖੁ ਹਮਾਰੀ ਜੀਉ ॥

ਹੇ ਮੇਰੇ (ਪਿਰੰਮ) ਪਿਆਰੇ (ਗੋਵਿਦਾ) ਅਕਾਲ ਪੁਰਖ ਵਾਹਿਗੁਰੂ ਜੀ ! (ਮੇਰੈ) ਸਾਡੇ ਮਨ ਤੇ ਤਨ ਵਿਚ ਆਪ ਜੀ ਦਾ ਪ੍ਰੇਮ ਹੈ।

**ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥** *(ਅੰਗ : ੩੦੧)*

ਇਸ ਲਈ ਹੇ (ਹਰਿ) ਹਰੀ ਪ੍ਰਮੇਸਰ ! ਸਾਡੀ ਸ਼ਰਧਾ ਰੂਪ, ਸਵਾਸਾਂ ਰੂਪ, ਪੁੰਨਾਂ ਰੂਪ, ਸ਼ੁੱਭ ਗੁਣਾਂ ਰੂਪ, ਨਾਮ ਰੂਪ ਪੂੰਜੀ ਕਾਇਮ (ਰਾਖੁ) ਰੱਖੋ ਜੀ ਭਾਵ ਸਾਡਾ ਮਨ ਕਦੇ ਵੀ ਨਿਸ਼ਰਧਕ ਨਾ ਹੋ ਜਾਵੇ। ਇਸ ਪ੍ਰਕਾਰ ਸਾਡੀ ਰੱਖਿਆ ਕਰੋ ਜੀ।

**ਸਤਿਗੁਰ ਵਿਸਟੁ ਮੇਲਿ, ਮੇਰੇ ਗੋਵਿੰਦਾ; ਹਰਿ ਮੇਲੇ, ਕਰਿ ਰੈਬਾਰੀ ਜੀਉ ॥**

ਹੇ ਮੇਰੇ (ਗੋਵਿੰਦਾ) ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਨੂੰ ਆਪ ਜੀ ਦੇ ਨਾਲ ਮਿਲਾਉਣ ਵਾਲੇ ਸਤਿਗੁਰੂ ਸਾਹਿਬ ਜੀ ਰੂਪ (ਵਿਸਟੁ) ਵਿਚੋਲੋ ਨਾਲ (ਮੇਲਿ) ਮੇਲਣਾ ਕਰੋ ਤਾਂ ਜੋ ਹੇ (ਹਰਿ) ਪ੍ਰਮੇਸਰ ਸਤਿਗੁਰੂ ਸਾਹਿਬ ਜੀ (ਰੈਬਾਰੀ) ਵਿਚੋਲਗੀ ਕਰਕੇ ਸਾਨੂੰ ਤੁਹਾਡੇ ਨਾਲ ਮਿਲਾ ਦੇਣ ਜੀ।

**ਹਰਿ ਨਾਮੁ ਦਇਆ ਕਰਿ ਪਾਇਆ, ਮੇਰੇ ਗੋਵਿੰਦਾ;**
**ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ (ਗੋਵਿੰਦਾ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ! ਜਿਨ੍ਹਾਂ ਨੇ ਤੁਹਾਡੇ ਨਾਮ ਨੂੰ ਗੁਰਾਂ ਦੀ ਦਇਆ ਕਰਕੇ (ਪਾਇਆ) ਪ੍ਰਾਪਤ ਕੀਤਾ ਹੈ ਉਹ ਪੁਰਖ ਧੰਨਤਾ ਦੇ ਯੋਗ ਹਨ। ਉਹਨਾਂ ਗੁਰਮੁਖਾਂ ਵੱਲ ਵੇਖ ਕੇ ਮਹਾਰਾਜ! ਅਸੀਂ ਜਨ ਵੀ (ਤੁਮਾਰੀ) ਤੁਹਾਡੀ (ਸਰਣਿ) ਸ਼ਰਨ ਵਿਚ ਆਏ ਹਾਂ ਜੀ। ਕਿਰਪਾ ਕਰਕੇ ਸਾਡੇ ਉੱਪਰ ਵੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣਾ ਪਵਿੱਤਰ ਨਾਮ ਬਖਸ਼ਿਸ ਕਰੋ ਜੀ।

## ਗਉੜੀ ਮਾਝ ਮਹਲਾ ੪ ॥

**ਚੋਜੀ ਮੇਰੇ ਗੋਵਿੰਦਾ, ਚੋਜੀ ਮੇਰੇ ਪਿਆਰਿਆ; ਹਰਿ ਪ੍ਰਭੁ ਮੇਰਾ ਚੋਜੀ ਜੀਉ ॥**

ਹੇ ਮੇਰੇ ਪਿਆਰੇ ਸੰਤ ਜਨੋ! ਉਹ ਮੇਰਾ (ਗੋਵਿੰਦਾ) ਪ੍ਰਮੇਸਰ ਪਿੱਛੇ ਭੂਤਕਾਲ ਵਿੱਚ ਵੀ (ਚੋਜੀ) ਕੌਤਕੀ ਸੀ, ਹੇ ਮੇਰੇ ਪਿਆਰਿਆ! ਉਹ ਹੁਣ ਵਰਤਮਾਨ ਵਿੱਚ ਵੀ (ਚੋਜੀ) ਕੌਤਕੀ ਹੈ ਅਤੇ ਉਹ ਮੇਰਾ (ਹਰਿ) ਅਕਾਲ ਪੁਰਖ ਅੱਗੇ ਭਵਿੱਖਤ ਕਾਲ ਵਿੱਚ ਵੀ ਕੌਤਕੀ ਹੀ ਹੋਵੇਗਾ।

**ਅਥਵਾ :** ਹੇ ਮੇਰੇ (ਗੋਵਿੰਦਾ) ਪ੍ਰਮੇਸਰ ਜੀ! ਆਪ ਜੀ ਦਾ ਇੱਕ ਤੋਂ ਅਨੇਕ ਰੂਪ ਹੋਣ ਰੂਪ ਸ੍ਰਿਸ਼ਟੀ ਦਾ ਵੀ ਅਸਚਰਜ (ਚੋਜੀ) ਕੌਤਕ ਹੈ। ਹੇ ਮੇਰੇ ਪਿਆਰਿਆ! ਤੁਹਾਡਾ ਪਾਲਨਾ ਕਰਨ ਦਾ ਵੀ ਅਸਚਰਜ ਹੀ ਕੌਤਕ ਹੈ ਅਤੇ ਹੇ (ਹਰਿ) ਹਰੀ (ਪ੍ਰਭੁ) ਅਕਾਲ ਪੁਰਖ ਜੀ! ਤੁਹਾਡਾ ਲੈਅਤਾ ਕਰਨ ਦਾ ਵੀ ਅਸਚਰਜ ਹੀ ਕੌਤਕ ਹੈ ਜੀ। ਕੁਝ ਵੀ ਕਿਹਾ ਨਹੀਂ ਜਾ ਸਕਦਾ।

**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥** *(ਜਾਪੁ ਸਾਹਿਬ)*

**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥** *(ਅੰਗ : ੧੦)*

**ਅਥਵਾ :** ਹੇ ਮੇਰੇ ਪਿਆਰਿਆ! ਜੋ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਰੂਪ ਸਤਿਗੁਰੂ ਸਾਹਿਬ ਜੀ ਸਾਧਨਾ ਦੇ ਅਸਚਰਜ ਕੌਤਕ ਕਰਾਉਣ ਵਾਲੇ ਹਨ ਅਤੇ ਹੇ ਮੇਰੇ ਪਿਆਰਿਆ! ਜੋ ਸ਼ਰਧਾ ਆਦਿਕ ਸਾਧਨਾਂ ਦੇ ਸਹਿਤ ਅਸਚਰਜ ਕੌਤਕ ਕਰਨ ਵਾਲੇ ਅਧਿਕਾਰੀ ਹੈ। ਉਹਨਾਂ ਨੂੰ ਮੇਰਾ ਉਤਪਤੀ, ਪਾਲਣਾ, ਲੈਅਤਾ ਰੂਪ ਅਸਚਰਜ ਕੌਤਕ ਕਰਨ ਵਾਲਾ ਪ੍ਰਭੂ ਪ੍ਰਾਪਤ ਹੋ ਜਾਂਦਾ ਹੈ। ਹੇ ਮੇਰੇ ਪਿਆਰੇ ਜੀ।

**ਅਥਵਾ :** ਹੇ ਮੇਰੇ ਪਿਆਰਿਆ! ਜਿਹੜੇ ਪ੍ਰੋਖ-ਅਪ੍ਰੋਖ ਗਿਆਨ ਰੂਪ (ਚੋਜੀ) ਕੌਤਕਾਂ ਦੇ ਕਰਨ ਵਾਲੇ ਤੇ ਸਾਧਨਾ ਦੇ (ਚੋਜੀ) ਅਸਚਰਜ ਕੌਤਕਾਂ ਦੇ ਕਰਾਉਣ ਵਾਲੇ ਗੋਵਿੰਦ ਦਾ ਰੂਪ ਸਤਿਗੁਰੂ ਸਾਹਿਬ ਜੀ ਹਨ। ਐਸੇ ਸਤਿਗੁਰਾਂ ਦੇ ਨਾਲ ਜਿਹੜਾ ਅਧਿਕਾਰੀ ਮਿਲਦਾ ਹੈ ਉਸ ਨੂੰ ਇਕ ਤੋਂ ਅਨੇਕਾਂ ਹੋ ਕੇ (ਚੋਜੀ) ਅਸਚਰਜ ਰੂਪ ਧਾਰਨ ਵਾਲਾ ਮੇਰਾ ਹਰੀ ਪ੍ਰਭੂ ਮਿਲ ਜਾਂਦਾ ਹੈ **ਵਾ:** ਹੇ ਪਿਆਰਿਆ! ਜਿਹੜਾ ਸਿੱਖ ਸ਼ਰਧਾ ਤੇ ਵਿਸ਼ਵਾਸ ਆਦਿਕ ਸਾਧਨਾਂ ਦੇ ਕੌਤਕਾਂ ਦੇ ਸਮੇਤ ਹੋ ਕੇ ਸਤਿਗੁਰਾਂ ਦੇ ਅੱਗੇ ਆਪਣੇ ਤਨ ਮਨ ਧਨ ਨੂੰ ਵਾਰਦਾ ਹੈ। ਉਸ ਨੂੰ ਮੇਰਾ ਵਿਸਮਾਦ ਰੂਪ (ਚੋਜੀ) ਕੌਤਕੀ ਹਰੀ ਪ੍ਰਮੇਸਰ ਪ੍ਰਾਪਤ ਹੋ ਜਾਂਦਾ ਹੈ ਜੀ।

## ਯੱਖਣੀ ਦਾ ਅਲੰਕਾਰ

ਇੱਕ ਬੜੇ ਤੇਜ਼ ਪ੍ਰਤਾਪ ਵਾਲਾ ਰਾਜਾ ਸੀ। ਯੱਖਣੀ ਦੇਵੀ ਨੇ ਉਸ ਪਾਸ ਨੌਕਰੀ ਕਰਨ ਲਈ ਅਤਿਅੰਤ ਪ੍ਰੇਮ
ਸਹਿਤ ਨਿਮਰਤਾ ਭਰਪੂਰ ਬੇਨਤੀ ਕੀਤੀ ਤਾਂ ਰਾਜੇ ਨੇ ਉਸ ਨੂੰ ਨੌਕਰੀ ਤੇ ਰੱਖ ਲਿਆ। ਯੱਖਣੀ ਨੇ ਚੰਚਲਤਾ ਨਾਲ
ਰਾਜੇ ਤੇ ਆਪਨਾ ਬਹੁਤ ਪ੍ਰਭਾਵ ਪਾਇਆ। ਇੱਕ ਦਿਨ ਉਸ ਨੇ ਐਸਾ ਚਮਤਕਾਰ ਵਿਖਾਇਆ ਕਿ ਬੇਅੰਤ ਰਾਜੇ ਬਣਾ
ਦਿੱਤੇ। ਰਸੋਈਏ ਨੇ ਭੋਜਨ ਤਿਆਰ ਕੀਤਾ, ਹੈਰਾਨ ਹੋ ਗਿਆ ਕਿ ਕਿਸ ਨੂੰ ਭੋਜਨ ਛਕਾਵਾਂ। ਅੰਤ ਨੂੰ ਵਜ਼ੀਰ ਪਾਸ
ਗਿਆ ਤੇ ਸਾਰੀ ਵਿਥਿਆ ਕਹਿ ਸੁਣਾਈ। ਵਜ਼ੀਰ ਨੇ ਯੱਖਣੀ ਫੂਕ ਮੰਤਰ, ਭੋਜਨ ਛਕਣ ਵਾਲੇ ਕਮਰੇ ਦੇ ਬੂਹੇ ਅੱਗੇ
ਬੰਨ੍ਹ ਦਿੱਤਾ ਤੇ ਸਾਰੇ ਰਾਜਿਆਂ ਨੂੰ ਭੋਜਨ ਛਕਣ ਲਈ ਬੇਨਤੀ ਕੀਤੀ। ਜਦੋਂ ਰਾਜੇ ਰਸੋਈਖਾਨੇ ਵੱਲ ਗਏ ਤਾਂ ਮੰਤਰ
ਦੇ ਅਸਰ ਨਾਲ ਸਭ ਬਣਾਉਟੀ ਰਾਜੇ ਭਸਮ ਹੁੰਦੇ ਗਏ। ਕੇਵਲ ਅਸਲੀ ਰਾਜਾ ਹੀ ਰਸੋਈਖਾਨੇ ਤੱਕ ਪਹੁੰਚਿਆ। ਰਾਜਾ
ਯੱਖਣੀ ਉੱਤੇ ਬਹੁਤ ਗੁੱਸੇ ਹੋਇਆ ਅਤੇ ਉਸ ਨੂੰ ਦੇਸ਼ ਨਿਕਾਲਾ ਦੇ ਦਿੱਤਾ।

ਸੋ ਇਸੇ ਪ੍ਰਕਾਰ ਈਸ਼ਵਰ ਰਾਜਾ ਹੈ ਤੇ ਮਾਇਆ ਯੱਖਣੀ ਦੇਵੀ ਹੈ। ਮਾਇਆ ਨੇ ਈਸ਼ਵਰ ਨੂੰ ਕਿਹਾ ਕਿ ਮੈਨੂੰ ਆਪਣੇ
ਆਸਰੇ ਰੱਖ ਲੈ, ਮੈਂ ਬਹੁਤ ਚਮਤਕਾਰ ਵਿਖਾਵਾਂਗੀ। ਈਸ਼ਵਰ ਨੇ ਮਾਇਆ ਨੂੰ ਅੰਗੀਕਾਰ ਕੀਤਾ। ਮਾਇਆ ਨੇ ਜਦ
ਆਪਨਾ ਬਲ ਵਿਖਾਇਆ ਤਾਂ, ਆਪਣੀ ਪ੍ਰਬਲਤਾ ਨਾਲ ਤਿੰਨ ਗੁਣ, ਪੰਜ ਤੱਤ, ਚਾਰ ਖਾਣੀਆਂ ਆਦਿ ਜਗਤ
ਅਨੇਕ ਪ੍ਰਕਾਰ ਦਾ ਰਚ ਕੇ, ਈਸ਼ਵਰ ਰਾਜੇ ਵਿੱਚ ਨਾਨ੍ਹਾਪੁਣਾ ਵਿਖਾ ਕੇ ਸਿੱਧ ਆਦਿਕ ਸਾਰੇ ਭਰਮਾ ਦਿੱਤੇ। ਯਥਾ :

**ਭਰਮੇ ਸੁਰਿ ਨਰ ਦੇਵੀ ਦੇਵਾ॥ ਭਰਮੇ ਸਿਧ ਸਾਧਿਕ ਬ੍ਰਹਮੇਵਾ॥**
**ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥** *(ਅੰਗ : ੨੫੮)*

ਸ਼ੁੱਧ ਮਨ ਰਸੋਈਆ ਹੈ। ਸਤਿਗੁਰੂ ਰੂਪ ਵਜ਼ੀਰ ਪਾਸ ਗਿਆ ਤਾਂ, ਸਤਿਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ
ਮੰਤਰ, ਗੁਰਬਾਣੀ ਦੁਆਰਾ ਰਿਦੇ ਦਰ ਵਿੱਚ ਬੰਨ੍ਹ ਦਿੱਤਾ। ਵਿਸ਼ੇ ਵਿਕਾਰਾਂ ਨੂੰ ਤਨ, ਇੰਦਰੇ, ਮਨ, ਪ੍ਰਾਣ ਤੇ ਬੁੱਧੀ ਸਭ
ਸੰਸਾਰ ਨੂੰ ਅਸੱਤ ਜਣਾ ਕੇ, ਇਸ ਤੋਂ ਪਰ੍ਹੇ ਇੱਕ ਹਰੀ ਨੂੰ ਸੱਤ ਸਰੂਪ ਜਣਾ ਦਿੱਤਾ। ਅਸਲੀ ਰਾਜਾ ਇੱਕੋ ਹਰੀ ਪ੍ਰਭੂ
ਅਕਾਲ ਪੁਰਖ ਹੀ ਹੈ।

**ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ॥** *(ਅੰਗ : ੫੧)*

ਸੱਤ ਵਸਤੂ ਹਰੀ ਬ੍ਰਹਮ ਦਾ ਗਿਆਨ ਹੋਇਆ, ਤਾਂ ਮਾਇਆ ਯੱਖਣੀ ਦਾ ਵਿਸਾਹ ਨਾ ਕੀਤਾ ਤੇ ਮਨੋ ਵਿਸਾਰ
ਛੱਡਿਆ। ਇਹੀ ਇਸ ਦਾ ਦੇਸ਼ ਨਿਕਾਲਾ ਹੈ।

## ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿਦਾ; ਹਰਿ ਆਪੇ ਗੋਪੀ ਖੋਜੀ ਜੀਉ॥

ਹੇ ਮੇਰੇ (ਗੋਵਿਦਾ) ਪ੍ਰਮੇਸਰ ਦੇ ਪਿਆਰੇ ਸੰਤੋ! (ਹਰਿ) ਅਕਾਲ ਪੁਰਖ ਆਪ ਹੀ ਦੁਆਪਰ ਜੁਗ ਵਿੱਚ (ਕਾਨ੍ਹੁ) ਕ੍ਰਿਸ਼ਨ ਦੇ ਰੂਪ ਪੁਰਖ ਨੂੰ (ਉਪਾਇਦਾ) ਪੈਦਾ ਕਰਦਾ ਹਾਂ ਅਤੇ (ਹਰਿ) ਹਰੀ ਆਪ ਹੀ ਗੋਪੀਆਂ ਨੂੰ (ਖੋਜੀ) ਖੋਜਣ ਵਾਲਾ ਹੋ ਕੇ ਖੋਜਦਾ ਹੈ।

**ਅਥਵਾ :** ਉਹ (ਗੋਵਿਦਾ) ਅਕਾਲ ਪੁਰਖ ਆਪ ਹੀ ਕ੍ਰਿਸ਼ਨ ਰੂਪ ਪੁਰਖ ਨੂੰ ਪੈਦਾ ਕਰਦਾ ਹੈ ਅਤੇ (ਹਰਿ) ਪ੍ਰਮੇਸਰ ਆਪ ਹੀ ਗੋਪੀਆਂ ਰੂਪ ਹੋ ਕੇ ਕ੍ਰਿਸ਼ਨ ਨੂੰ ਲੱਭਦਾ ਹੈ ਭਾਵ ਜਿਸ ਵਕਤ ਕ੍ਰਿਸ਼ਨ ਜੀ ਆਪ ਹੀ ਜਮਨਾ ਵਿੱਚ ਅਲੋਪ ਹੋ ਗਏ ਸੀ, ਫਿਰ ਜਦੋਂ ਗੋਪੀਆਂ ਭਾਲ ਕੇ ਥੱਕ ਗਈਆਂ ਅਤੇ ਪ੍ਰਾਪਤ ਨਾ ਹੋਏ ਤਾਂ ਉਸ ਵੇਲੇ ਗੋਪੀਆਂ ਵਿੱਚੋਂ ਕੋਈ ਕ੍ਰਿਸ਼ਨ ਤੇ ਕੋਈ ਬਲਭਦ੍ਰ ਦਾ ਰੂਪ ਬਣ ਗਈ। ਉਦੋਂ ਕ੍ਰਿਸ਼ਨ ਜੀ ਫੇਰ ਪ੍ਰਗਟ ਹੋ ਗਏ। ਇਸ ਪ੍ਰਕਾਰ ਗੋਪੀਆਂ ਨੇ ਪ੍ਰੇਮ ਦੇ ਪਰਾਇਣ ਹੋ ਕੇ ਖੋਜ ਲਿਆ ਸੀ। ਇਉਂ ਜਿੰਨ੍ਹਾਂ ਨੇ ਪ੍ਰੇਮ ਕੀਤਾ ਹੈ, ਉਹਨਾਂ ਨੂੰ ਪ੍ਰਮੇਸਰ ਦੀ ਪ੍ਰਾਪਤ ਹੁੰਦੀ ਹੈ।

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥** *(ਤ੍ਵਪ੍ਰਸਾਦਿ ਸ੍ਵਯੇ)*

**ਅਥਵਾ :** ਹੇ ਮੇਰੇ (ਗੋਵਿਦਾ) ਪ੍ਰਮੇਸਰ ! ਤੂੰ ਆਪ ਹੀ (ਕਾਨ੍ਹ) ਅੰਤਹਕਰਣ ਪੈਦਾ ਕਰਦਾ ਹੈਂ ਤੇ ਆਪ ਹੀ (ਗੋਪੀ) ਇੰਦਰੀਆਂ ਰੂਪ ਗੋਪੀਆਂ ਪੈਦਾ ਕਰਕੇ ਇੰਦਰੀਆਂ ਦੁਆਰਾ ਅੰਤਹਕਰਣ ਅੰਦਰ ਸ਼ੁੱਧ ਸਤੋਗੁਣ ਕਰਕੇ ਗਿਆਨ ਦੀ ਖੋਜ ਕਰਦਾ ਹੈਂ **ਵਾ:** ਤੂੰ ਆਪ ਹੀ ਅੱਖਾਂ ਦੁਆਰਾ ਵੇਖਣ, ਕੰਨਾਂ ਦੁਆਰਾ ਸੁਨਣ, ਰਸਨਾ ਦੁਆਰਾ ਰਸ ਲੈਣ, ਨੱਕ ਦੁਆਰਾ ਸੁੰਘਣ ਅਤੇ ਚਮੜੀ ਦੁਆਰਾ ਸਪਰਸ਼ ਕਰਨ ਦੀ ਖੋਜ ਨੂੰ ਅੰਤਹਕਰਣ ਦੁਆਰਾ ਖੋਜਣਾ ਕਰਦਾ ਹੈਂ।

**ਅਥਵਾ :** ਹੇ ਗੋਵਿੰਦ ਦੇ ਪਿਆਰੇ ਸੰਤੋ ! (ਹਰਿ) ਪ੍ਰਮੇਸਰ ਆਪ ਹੀ (ਕ+ਅਨ) (ਕ) ਸੁੱਖ ਰੂਪ (ਅਨ) ਚੇਸ਼ਟਾ ਵਾਲਾ ਸਾਖੀ ਚੇਤਨ ਹੋ ਕੇ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ ਅਤੇ (ਹਰਿ) ਅਕਾਲ ਪੁਰਖ ਆਪ ਹੀ (ਗੋ+ਪੀ) (ਗੋ) ਇੰਦਰੀਆਂ ਦਾ (ਪੀ) ਪਤੀ ਚੇਤਨ ਹੋ ਕੇ ਸਭ ਦੀ ਖੋਜ ਕਰਦਾ ਹੈ ਕਿ ਕੈਸੇ ਕੰਮ ਕਰਦੇ ਹਨ। **ਵਾ:** ਇੰਦਰੀਆਂ ਦੀ ਖੋਜ ਕਰਦਾ ਹੈ ਕਿ ਅੱਖਾਂ ਕਿੱਧਰ ਦੇਖਦੀਆਂ ਹਨ, ਕੰਨ ਕੀ ਸੁਣਦੇ ਹਨ, ਨੱਕ ਕੀ ਸੁੰਘਦਾ ਹੈ ਆਦਿ।

**ਅਥਵਾ :** ਹੇ ਮੇਰੇ ਗੋਵਿੰਦ ਦੇ ਪਿਆਰਿਓ ! ਉਹ (ਹਰਿ) ਪ੍ਰਮੇਸਰ ਆਪ ਹੀ ਅੰਤਹਕਰਣ ਦੇ ਅੰਦਰ (ਕ+ਅਨ) (ਕ) ਸੁੱਖ ਰੂਪ (ਅਨ) ਚੇਸ਼ਟਾ ਵਾਲੇ ਸਾਖੀ ਰੂਪ ਚੇਤਨ ਦੁਆਰਾ ਸੰਸਾਰ ਨੂੰ ਪੈਦਾ ਕਰਦਾ ਹੈ ਅਤੇ (ਹਰਿ) ਹਰੀ ਆਪ ਹੀ ਅਭਾਸ ਬਿਰਤੀ ਰੂਪ ਗੋਪੀ ਬਣ ਕੇ ਸਾਖੀ ਚੇਤਨ ਨੂੰ ਖੋਜਣ ਵਾਲਾ ਬਣਨਾ ਕਰਦਾ ਹੈ। **ਵਾ:** ਜਿੰਨ੍ਹਾਂ ਦੀ ਅਭਾਸ ਬਿਰਤੀ ਬ੍ਰਹਮਾਕਾਰ ਹੋ ਗਈ ਹੈ। ਉਹ ਚੇਤਨ ਦੇ ਤਾਈਂ ਖੋਜ ਲੈਂਦੇ ਹਨ। ਹੇ ਪਿਆਰੇ ਜੀ।

## ਹਰਿ ਆਪੇ ਸਭ ਘਟ ਭੋਗਦਾ, ਮੇਰੇ ਗੋਵਿੰਦਾ; ਆਪੇ ਰਸੀਆ ਭੋਗੀ ਜੀਉ ॥

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰੇ ਸੰਤ ਜਨੋ ! ਹਰੀ ਆਪ ਹੀ ਸਾਰਿਆਂ ਘਟਾਂ ਵਿੱਚ ਵਿਆਪਕ ਹੋ ਕੇ ਅਰਪਣ ਕੀਤੀ ਹੋਈ ਜੀਚ ਨੂੰ (ਭੋਗਦਾ) ਭੋਗ ਲਾਉਂਦਾ ਹੈ ਭਾਵ ਗ੍ਰਹਿਣ ਕਰਦਾ ਹੈ ਅਤੇ ਆਪ ਹੀ ਸਾਰੇ (ਰਸੀਆ) ਰਸਾਂ ਦਾ ਗਿਆਤਾ ਭਾਵ ਭੋਗੀ ਰਾਜਾ ਰੂਪ ਹੋ ਕੇ ਪਦਾਰਥਾਂ ਨੂੰ ਭੋਗ ਰਿਹਾ ਹੈ ਜੀ। **ਵਾ:** ਆਪ ਹੀ (ਰਸੀਆ) ਬ੍ਰਹਮਾਨੰਦ ਦਾ ਰਸ ਲੈਣ ਵਾਲਾ ਤਤ ਬੇਤਾ ਗੁਰੂ ਹੈ ਅਤੇ ਆਪ ਹੀ ਬ੍ਰਹਮਾਨੰਦ ਦੇ ਭੋਗਣ ਵਾਲਾ ਬ੍ਰਹਮ ਬੇਤਾ ਰੂਪ ਹੈ। **ਵਾ:** ਉਹ ਆਪ ਹੀ ਜਗਿਆਸੂ ਰੂਪ ਹੋ ਕੇ ਆਤਮਨੰਦ ਦਾ ਰਸੀਆ ਹੈ ਅਤੇ ਆਪ ਹੀ ਬ੍ਰਹਮਾਨੰਦ ਨੂੰ ਭੋਗਣ ਵਾਲਾ ਬ੍ਰਹਮ ਗਿਆਨੀ ਹੈ।

## ਹਰਿ ਸੁਜਾਣੁ ਨ ਭੁਲਈ, ਮੇਰੇ ਗੋਵਿੰਦਾ; ਆਪੇ ਸਤਿਗੁਰੁ ਜੋਗੀ ਜੀਉ ॥੧॥

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰੇ ਸੰਤ ਜਨੋ ! ਉਹ (ਸੁਜਾਣੁ) ਅੰਤਰਜਾਮੀ (ਹਰਿ) ਅਕਾਲ ਪੁਰਖ ਕਦੇ ਵੀ (ਭੁਲਈ) ਭੁੱਲਦਾ ਨਹੀਂ ਹੈ। ਉਹ (ਆਪੇ) ਆਪ ਹੀ ਸਾਡੀ ਬਿਰਤੀ ਨੂੰ ਆਪਣੇ ਸਰੂਪ ਵਿੱਚ (ਜੋਗੀ) ਜੋੜਨ ਵਾਲਾ **ਵਾ:** ਆਪ ਹੀ ਆਪਣੇ ਵਿੱਚ ਜੋੜਨ ਵਾਲਾ ਸਤਿਗੁਰੂ ਰੂਪ ਹੈ।

## ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ; ਹਰਿ ਆਪਿ ਖੇਲੈ, ਬਹੁ ਰੰਗੀ ਜੀਉ ॥

ਹੇ ਮੇਰੇ (ਗੋਵਿਦਾ) ਪ੍ਰਮੇਸਰ ਦੇ ਪਿਆਰੇ ਸੰਤੋ ! ਉਹ (ਹਰਿ) ਅਕਾਲ ਪੁਰਖ ਆਪ ਹੀ ਮਾਇਆ ਸਬਲ ਈਸ਼ਰ ਹੋ ਕੇ ਸਾਰੇ (ਜਗਤੁ) ਸੰਸਾਰ ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਰਾਜਸੀ, ਤਾਮਸੀ, ਸਾਂਤਕੀ ਆਦਿਕ (ਬਹੁ) ਬਹੁਤ ਰੰਗਾਂ ਵਿੱਚ (ਖੇਲੈ) ਖੇਲ ਰਿਹਾ ਹੈ ਜੀ। **ਵਾ:** (ਹਰਿ) ਪ੍ਰਮੇਸਰ ਆਪ ਹੀ ਉਤਪਤੀ, ਪਾਲਣਾ, ਲੈਅਤਾ ਕਰਨ ਰੂਪ ਬਹੁਤਿਆਂ ਰੰਗਾਂ ਵਿੱਚ ਖੇਲ ਰਿਹਾ ਹੈ। **ਵਾ:** ਉਹ ਕਿਤੇ ਦੇਖਣ ਵਾਲਾ, ਕਿਤੇ ਸੁੰਘਣ ਵਾਲਾ

ਤੇ ਕਿਤੇ ਸਦਾ ਨਿਰਲੇਪ ਰਹਿਣ ਵਾਲਾ ਹੈ। ਇਉਂ ਉਹ ਬਹੁਤ ਰੰਗਾਂ ਵਿੱਚ ਖੇਲ ਰਿਹਾ ਹੈ। **ਵਾ:** ਉਹ ਆਪ ਹੀ ਸਰਗੁਣ ਸਰੂਪ ਵਿੱਚ ਤਿੰਨਾਂ ਗੁਣਾਂ ਦੇ ਸਹਿਤ ਹੋ ਕੇ ਖੇਲ ਰਿਹਾ ਹੈ।

**ਇਕਨਾ ਭੋਗ ਭੋਗਾਇਦਾ, ਮੇਰੇ ਗੋਵਿੰਦਾ;**
**ਇਕਿ ਨਗਨ ਫਿਰਹਿ, ਨੰਗ ਨੰਗੀ ਜੀਉ ॥**

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਇਕਨਾ ਨੂੰ ਤਾਂ ਤੂੰ ਪਿਛਲੇ ਜਨਮਾਂ ਵਿੱਚ ਪੁੰਨ ਦਾਨ ਕੀਤੇ ਹੋਏ ਜਾਣ ਕੇ ਇਸ ਜਨਮ ਵਿੱਚ ਰਾਜੇ ਬਣਾ ਕੇ ਅਨੇਕ ਤਰ੍ਹਾਂ ਦੇ (ਭੋਗ) ਪਦਾਰਥਾਂ ਨੂੰ (ਭੋਗਾਇਦਾ) ਭੋਗਾਉਂਦਾ ਹੈ ਅਤੇ ਇਕ ਜਿੰਨ੍ਹਾਂ ਨੇ ਪਿਛਲੇ ਜਨਮਾਂ ਵਿੱਚ ਕੋਈ ਪੁੰਨ-ਦਾਨ ਨਹੀਂ ਕੀਤਾ ਉਹ ਸਿਰ ਤੋਂ ਵੀ (ਨਗਨ) ਨੰਗੇ, ਸਰੀਰ ਤੋਂ ਵੀ (ਨੰਗ) ਨੰਗੇ ਤੇ ਪੈਰਾਂ ਤੋਂ ਵੀ (ਨੰਗੀ) ਨੰਗੇ ਤੁਰੇ ਫਿਰਦੇ ਹਨ। **ਵਾ:** ਇਕ ਅਜਿਹੇ ਹਨ ਜੋ ਬੇਪੱਤ ਹੋ ਕੇ ਸੰਸਾਰ ਵਿੱਚ ਵੀ ਨੰਗੇ ਹੀ ਤੁਰੇ ਫਿਰਦੇ ਹਨ ਅਤੇ (ਨੰਗ) ਪਹਾੜਾਂ ਵਿੱਚ ਵੀ (ਨੰਗੀ) ਨੰਗੇ ਹੀ ਤੁਰੇ ਫਿਰਦੇ ਰਹਿੰਦੇ ਹਨ।

**ਅਥਵਾ :** ਇਕਨਾ ਬ੍ਰਹਮ ਗਿਆਨੀਆਂ ਨੂੰ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ ਕਰਕੇ ਬ੍ਰਹਮਾਨੰਦ ਰੂਪ (ਭੋਗ) ਭੋਜਨ ਭੋਗਾਉਂਦਾ ਹੈ ਅਤੇ ਇਕ ਜੂਨਾਂ ਵਿੱਚ ਪਏ ਹੋਏ ਇਉਂ (ਨੰਗੀ) ਨੰਗੇ ਤੁਰੇ-ਫਿਰਦੇ ਰਹਿੰਦੇ ਹਨ, ਜਿਵੇਂ ਪਸ਼ੂ (ਨਗਨ) ਨੰਗੇ ਤੁਰੇ ਫਿਰਦੇ ਹਨ ਅਤੇ ਬਾਂਦਰ ਆਦਿਕ (ਨੰਗ) ਨੰਗੇ ਤੁਰੇ ਫਿਰਦੇ ਹਨ।

**ਅਥਵਾ :** ਇਕਨਾਂ ਨੂੰ ਤਾਂ ਬ੍ਰਹਮਾਨੰਦ ਦਾ ਭੋਗ ਭੋਗਾਉਂਦਾ ਹੈ ਅਤੇ ਇਕ ਜਿਹੜੇ ਨਗਨ ਹਨ ਭਾਵ ਜਿੰਨ੍ਹਾਂ ਨੂੰ ਪ੍ਰੇਮ ਦਾ ਪਟੋਲਾ ਪ੍ਰਾਪਤ ਨਹੀਂ ਹੋਇਆ ਉਹ ਲੋਕ-ਪ੍ਰਲੋਕ ਵਿੱਚ (ਨੰਗ ਨੰਗੀ) ਨੰਗੇ ਹੀ ਨੰਗੇ ਤੁਰੇ ਫਿਰਦੇ ਰਹਿੰਦੇ ਹਨ। **ਵਾ:** ਕਦੇ ਕਿਸੇ (ਨੰਗ) ਪਹਾੜ ਤੇ ਜਾ ਰਹਿੰਦੇ ਹਨ ਤੇ ਕਦੇ ਕਿਸੇ ਪਹਾੜ ਤੇ ਜਾ ਰਹਿੰਦੇ ਹਨ। ਇਉਂ ਨੰਗੇ ਹੀ ਤੁਰੇ ਫਿਰਦੇ ਹਨ। **ਵਾ:** (ਨੰਗ ਨੰਗੀ ਜੀਉ) ਕਿਤੇ ਸਵਰਗ ਦੇ ਪਹਾੜਾਂ ਤੇ ਚੜ੍ਹ ਕੇ ਫਿਰ ਪੁੰਨ ਤੋਂ ਹੀਣੇ ਹੋਣ ਕਰਕੇ ਥੱਲੇ ਡਿੱਗ ਪੈਂਦੇ ਹਨ ਤੇ ਬ੍ਰਹਮ ਲੋਕ ਵਿੱਚ ਜਾ ਕੇ ਬੇਪਤੇ ਹੋ ਜਾਣ ਰੂਪ ਨੰਗੇ ਹੋ ਜਾਂਦੇ ਹਨ। ਜਿਵੇਂ ਬ੍ਰਹਮਾ ਹੋ ਗਿਆ ਸੀ।

**ਆਪੇ ਜਗਤੁ ਉਪਾਇਦਾ, ਮੇਰੇ ਗੋਵਿਦਾ; ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥**

ਹੇ ਮੇਰੇ (ਗੋਵਿਦਾ) ਪ੍ਰਮੇਸਰ ! ਤੂੰ ਆਪ ਹੀ (ਜਗਤੁ) ਸ੍ਰਿਸ਼ਟੀ ਨੂੰ (ਉਪਾਇਦਾ) ਪੈਦਾ ਕਰਦਾ ਹੈ ਅਤੇ ਹੇ ਹਰੀ ! ਤੂੰ ਆਪ ਹੀ (ਸਭ) ਸਾਰਿਆਂ ਦੀ ਇੱਛਾ **ਵਾ:** ਵਾਸ਼ਨਾ ਅਨੁਸਾਰ ਮੰਗੀ ਹੋਈ ਦਾਤ ਦਾ ਦਾਨ (ਦੇਵੈ) ਦਿੰਦਾ ਹੈ ਜੀ।

**ਭਗਤਾ ਨਾਮੁ ਆਧਾਰੁ ਹੈ, ਮੇਰੇ ਗੋਵਿੰਦਾ;**
**ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥**

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਜੀ ! ਤੁਹਾਡੇ ਭਗਤਾਂ ਨੂੰ ਕੇਵਲ ਆਪ ਜੀ ਦੇ ਨਾਮ ਦਾ ਹੀ (ਆਧਾਰੁ) ਆਸਰਾ ਹੈ ਅਤੇ ਹੇ (ਹਰਿ) ਹਰੀ (ਹਰਿ) ਅਕਾਲ ਪੁਰਖ ਜੀ ਉਹ ਤੁਹਾਡੀ ਪ੍ਰਾਪਤੀ ਵਾਲੀ ਨਿਰਗੁਣ ਸਰੂਪ ਦੀ ਪ੍ਰਾਪਤੀ ਦੀ (ਚੰਗੀ) ਉੱਤਮ ਕਥਾ ਹੀ (ਮੰਗਹਿ) ਮੰਗਦੇ ਹਨ। **ਵਾ:** ਉਹ ਹੋਰ ਪੁਰਾਣਾਂ ਦੀਆਂ ਜਾਂ ਰਾਜੇ-ਰਾਣੀਆਂ ਦੀਆਂ ਕਥਾਵਾਂ ਨੂੰ ਛੱਡ ਕੇ ਤੁਹਾਡੀ ਸਰੂਪ ਤੇ ਤਟਸਥੀ ਲਖਣਾ ਵਾਲੀ (ਚੰਗੀ) ਸ੍ਰੇਸ਼ਟ ਕਥਾ ਨੂੰ ਮੰਗਦੇ ਹਨ।

## ਹਰਿ ਆਪੇ ਭਗਤਿ ਕਰਾਇਦਾ, ਮੇਰੇ ਗੋਵਿੰਦਾ; ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥

ਹੇ ਮੇਰੇ ਗੋਵਿੰਦ ਦੇ ਪਿਆਰਿਓ ! ਉਹ (ਹਰਿ) ਪ੍ਰਮੇਸਰ ਆਪ ਹੀ ਗੁਰੂ ਰੂਪ ਧਾਰ ਕੇ ਆਪਣੇ ਭਗਤਾਂ ਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਪ੍ਰੇਮਾ ਭਗਤੀ ਕਰਾਉਂਦਾ ਹੈ ਅਤੇ ਉਹ ਹਰੀ ਆਪ ਹੀ ਪ੍ਰਤੱਖ ਦਰਸ਼ਨ ਦੇ ਕੇ ਆਪ ਦੇ ਭਗਤਾਂ ਦੇ ਮਨ ਦੀ (ਲੋਚ) ਇੱਛਾ ਪੂਰੀ ਕਰ ਦਿੰਦਾ ਹੈ।

## ਆਪੇ ਜਲਿ ਥਲਿ ਵਰਤਦਾ, ਮੇਰੇ ਗੋਵਿਦਾ; ਰਵਿ ਰਹਿਆ, ਨਹੀ ਦੂਰੀ ਜੀਉ ॥

ਹੇ ਮੇਰੇ (ਗੋਵਿਦਾ) ਪ੍ਰਮੇਸਰ ਦੇ ਪਿਆਰਿਓ ! ਉਹ ਆਪ ਹੀ ਨਿਰਗੁਣ ਸਰੂਪ ਹੋ ਕੇ ਜਲਾਂ ਵਿੱਚ ਜਲ ਰੂਪ ਤੇ (ਥਲਿ) ਥਲਾਂ ਵਿੱਚ ਥਲ ਰੂਪ ਹੋ ਕੇ (ਵਰਤਦਾ) ਵਰਤ ਰਿਹਾ ਹੈ। **ਵਾ:** ਆਪ ਹੀ ਜਲਾਂ ਵਿੱਚ ਦ੍ਵਤਾ ਰੂਪ ਹੋ ਕੇ ਅਤੇ ਥਲਾਂ ਵਿੱਚ ਇਸਥਿਤ ਰੂਪ ਹੋ ਕੇ ਵਰਤ ਰਿਹਾ ਹੈ। **ਵਾ:** ਆਪ ਹੀ (ਜਲਿ) ਪ੍ਰੇਮੀਆਂ ਵਾਲੇ ਥਾਂ ਵਿੱਚ ਪ੍ਰੇਮ ਰੂਪ ਹੋ ਕੇ ਅਤੇ (ਥਲਿ) ਨਾਸਤਿਕਾਂ ਵਿੱਚ ਪਦਾਰਥਾਂ ਦੀ ਵਿਸ਼ੇ ਇੱਛਾ ਰੂਪ ਹੋ ਕੇ ਵਰਤ ਰਿਹਾ ਹੈ। ਫਿਰ ਉਹ ਸਾਰੀਆਂ ਥਾਵਾਂ ਵਿੱਚ (ਰਵਿ) ਵਿਆਪਕ ਹੋ ਰਿਹਾ ਹੈ। (ਨਹੀਂ ਦੂਰੀ ਜੀਉ) ਕਿਤੇ ਦੂਰ ਨਹੀਂ ਹੈ ਭਾਵ ਸਦਾ ਹਾਜ਼ਰ-ਨਾਜ਼ਰ ਹੈ ਜੀ।

## ਹਰਿ ਅੰਤਰਿ ਬਾਹਰਿ ਆਪਿ ਹੈ, ਮੇਰੇ ਗੋਵਿਦਾ; ਹਰਿ ਆਪਿ ਰਹਿਆ ਭਰਪੂਰੀ ਜੀਉ ॥

ਹੇ ਮੇਰੇ (ਗੋਵਿਦਾ) ਵਾਹਿਗੁਰੂ ਦੇ ਪਿਆਰਿਉ ! ਉਹ (ਹਰਿ) ਪ੍ਰਮੇਸਰ ਆਪ ਹੀ ਸਰੀਰ ਦੇ ਅੰਦਰ ਸਵਾਸਾਂ ਦੇ ਨਾਲ ਤੇ ਬਾਹਰ ਸੰਸਾਰ ਦੇ ਅੰਦਰ ਹੈ ਅਤੇ (ਹਰਿ) ਅਕਾਲ ਪੁਰਖ ਆਪ ਹੀ ਅੰਦਰ ਬਾਹਰ ਦੇ ਭੇਦ ਤੋਂ ਰਹਿਤ (ਭਰਪੂਰੀ) ਅਕਾਸ਼ ਦੀ ਨਿਆਈਂ ਲਬਾਲਬ ਵਿਆਪਕ ਹੋ ਰਿਹਾ ਹੈ ਜੀ।

## ਹਰਿ ਆਤਮ ਰਾਮੁ ਪਸਾਰਿਆ, ਮੇਰੇ ਗੋਵਿੰਦਾ; ਹਰਿ ਵੇਖੈ ਆਪਿ ਹਦੂਰੀ ਜੀਉ ॥੩॥

ਹੇ ਮੇਰੇ ਗੋਵਿੰਦ ਦੇ ਪਿਆਰੇ ਸੰਤ ਜਨੋ ! ਉਸ (ਹਰਿ) ਪ੍ਰਮੇਸਰ ਨੇ (ਰਾਮੁ) ਮਾਇਆ ਸਬਲ ਈਸ਼ਰ ਰੂਪ ਹੋ ਕੇ ਸਾਰਿਆਂ ਜੀਵਾਂ ਦੇ ਅੰਦਰ (ਆਤਮ) ਆਪਣੇ-ਆਪ ਨੂੰ ਹੀ (ਪਸਾਰਿਆ) ਫੈਲਾਇਆ ਹੋਇਆ ਹੈ। **ਵਾ:** ਹਰੀ ਨੇ ਆਪ ਹੀ ਰਾਮ, ਵਾਸੁਦੇਵ ਆਦਿ ਰੂਪ ਹੋ ਕੇ ਆਪਣੇ ਆਪ ਨੂੰ ਪਸਾਰਿਆ ਹੋਇਆ ਹੈ।

**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥**
**ਆਤਮਾ ਬਾਸੁਦੇਵਸਿ੍ ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੪॥** *(ਅੰਗ : ੪੬੯)*

ਫਿਰ ਉਹ (ਹਰਿ) ਅਕਾਲ ਪੁਰਖ ਆਪ ਹੀ (ਹਦੂਰੀ) ਨੇੜੇ ਤੋਂ ਨੇੜੇ ਪ੍ਰਤੱਖ ਹੋ ਕੇ ਸਾਰਿਆਂ ਦੀ ਕਰਤੂਤ ਨੂੰ ਦੇਖਣ ਵਾਲਾ ਹੈ। **ਵਾ:** (ਆਤਮ) ਆਤਮਾ ਤੋਂ ਭਿੰਨ ਸਭ ਜੜ੍ਹ ਵਸਤੂਆਂ ਹਨ ਅਤੇ ਸਾਰੀਆਂ ਵਸਤੂਆਂ ਅਨਾਤਮ ਹਨ।

**ਹਰਿ ਅੰਤਰਿ ਵਾਜਾ ਪਉਣੁ ਹੈ, ਮੇਰੇ ਗੋਵਿੰਦਾ; ਹਰਿ ਆਪਿ ਵਜਾਏ, ਤਿਉ ਵਾਜੈ ਜੀਉ ॥**

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਦੇ ਪਿਆਰਿਓ! (ਹਰਿ) ਅਕਾਲ ਪੁਰਖ ਨੇ ਆਪ ਹੀ ਸਰੀਰਾਂ ਦੇ (ਅੰਤਰਿ) ਅੰਦਰ (ਪਉਣੁ) ਹਵਾ ਦਾ ਵਾਜਾ ਵਜਾਇਆ ਹੋਇਆ ਹੈ ਭਾਵ ਹਵਾ ਪੰਜ ਪਰਾਣ ਰੂਪ ਹੋ ਕੇ ਵਗ ਰਹੀ ਹੈ। ਫਿਰ ਜਿਵੇਂ ਵੀ ਉਹ (ਹਰਿ) ਵਾਹਿਗੁਰੂ ਆਪ ਵਾਜਾ (ਵਜਾਏ) ਵਜਾਉਂਦਾ ਹੈ (ਤਿਉ) ਤਿਵੇਂ ਹੀ ਵਾਜੇ ਵੱਜ ਰਹੇ ਹਨ। ਅਰਥਾਤ ਸਾਰਿਆਂ ਦੇ ਅੰਦਰ ਪਾਉਣ, ਸਵਾਸਾਂ ਦਾ ਵਾਜਾ ਹੈ। ਜਿਸ ਨੂੰ ਜਿਵੇਂ ਵੀ ਮਹਾਰਾਜ ਕਿਸੇ ਦੇ ਅੰਦਰ ਵਜਾਉਂਦੇ ਭਾਵ ਬੁਲਾਉਂਦੇ ਹਨ। ਉਸੇ ਪ੍ਰਕਾਰ ਹੀ ਜੀਵ ਬੋਲਦੇ ਹਨ। ਜਿਵੇਂ ਕੋਈ ਉੱਤਮ, ਕੋਈ ਮੱਧਮ ਤੇ ਕੋਈ ਕਨਿਸ਼ਟ ਬੋਲ ਬੋਲ ਰਿਹਾ ਹੈ।

**ਅਥਵਾ :** ਹੇ (ਹਰਿ) ਹਰੇਕ ਨੂੰ ਹਰੇ ਭਰੇ ਕਰਨ ਵਾਲੇ (ਹਰਿ) ਅਕਾਲ ਪੁਰਖ ਪਉਣ ਦੇ ਅੰਦਰ ਵੀ ਤੁਹਾਡਾ ਚੇਤਨ ਸਰੂਪ ਰੂਪ ਵਾਜਾ ਵੱਜ ਰਿਹਾ ਹੈ ਫਿਰ ਜਿਵੇਂ ਵੀ ਆਪ ਦੇਹਾਂ ਰੂਪ ਵਾਜਿਆਂ ਨੂੰ ਵਜਾਉਂਦੇ ਹੋ, ਉਵੇਂ ਹੀ ਸਰੀਰ ਰੂਪ ਵਾਜੇ ਵੱਜਦੇ ਹਨ। **ਵਾ:** ਹਰੀ ਦੇ (ਪਉਣੁ) ਪਵਿੱਤਰ ਨਾਮ ਦੇ ਜਿੰਨ੍ਹਾਂ ਦੇ ਹਿਰਦੇ ਵਿੱਚ ਵਾਜਾ ਉਚਾਰਨ ਹੁੰਦਾ ਹੈ, ਉਹ ਸਮਝਦਾ ਹੈ ਕਿ ਜਿਵੇਂ ਹਰੀ ਜੀਵ ਰੂਪ ਵਾਜੇ ਵਜਾਉਂਦਾ ਹੈ, ਉਵੇਂ ਹੀ ਵੱਜਦੇ ਹਨ। **ਵਾ:** (ਵਾਜਾ) ਉਹ ਹਰੀ ਸਾਰਿਆਂ ਅੰਦਰ ਪ੍ਰਗਟ ਹੋ ਰਿਹਾ ਹੈ।

**ਹਰਿ ਅੰਤਰਿ ਨਾਮੁ ਨਿਧਾਨੁ ਹੈ, ਮੇਰੇ ਗੋਵਿੰਦਾ;**
**ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥**

ਹੇ ਮੇਰੇ (ਗੋਵਿੰਦਾ) ਵਾਹਿਗੁਰੂ ਦੇ ਪਿਆਰਿਓ! ਜਿੰਨ੍ਹਾਂ ਦੇ ਅੰਦਰ ਪ੍ਰਮੇਸਰ ਦਾ ਨਾਮ ਰੂਪ (ਨਿਧਾਨੁ) ਖਜ਼ਾਨਾ ਹੈ ਉਹਨਾਂ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਨ ਵਾਲਿਆਂ ਦੇ ਅੰਦਰ (ਹਰਿ) ਹਰੀ (ਪ੍ਰਭੁ) ਪ੍ਰਮੇਸਰ (ਗਾਜੈ) ਪ੍ਰਗਟ ਹੋ ਜਾਂਦਾ ਹੈ ਭਾਵ ਪਾਉਣ ਰੂਪ ਵਾਜੇ ਤਾਂ ਸਾਰਿਆਂ ਦੇ ਅੰਦਰ ਹੀ ਵੱਜਦੇ ਹਨ ਪਰ ਜਿੰਨ੍ਹਾਂ ਅੰਦਰ ਮਹਾਰਾਜ ਨਾਮ ਦੇ ਵਾਜਾ ਵਜਾ ਦਿੰਦੇ ਹਨ। ਉਹਨਾਂ ਦੇ ਅੰਦਰ ਅਕਾਲ ਪੁਰਖ (ਗਾਜੈ) ਪ੍ਰਗਟ ਹੋ ਆਉਂਦਾ ਹੈ।

**ਆਪੇ ਸਰਣਿ ਪਵਾਇਦਾ, ਮੇਰੇ ਗੋਵਿੰਦਾ;**
**ਹਰਿ ਭਗਤ ਜਨਾ, ਰਾਖੁ ਲਾਜੈ ਜੀਉ ॥**

ਹੇ ਮੇਰੇ (ਗੋਵਿੰਦਾ) ਪ੍ਰਮੇਸਰ ਜੀ! ਤੁਸੀਂ ਆਪ ਹੀ ਜੀਵਾਂ ਨੂੰ ਪੂਰਬਲੇ ਪੁੰਨਾਂ ਦੁਆਰਾ ਪ੍ਰੇਰ ਕਰਕੇ ਗੁਰੂ ਦੀ ਸ਼ਰਨ ਵਿੱਚ (ਪਵਾਇਦਾ) ਪਵਾ ਦਿੰਦੇ ਹੋ ਅਤੇ ਹੇ (ਹਰਿ) ਹਰੀ! ਆਪ ਹੀ ਆਪਣੇ ਭਗਤ ਜਨਾਂ ਦੀ (ਲਾਜੈ) ਲੱਜਿਆ ਰੱਖਦੇ ਹੋ ਜੀ। ਜਿਵੇਂ ਧ੍ਰੂ ਅਤੇ ਪ੍ਰਹਿਲਾਦ ਆਦਿਕਾਂ ਦੀ (ਲਾਜੈ) ਰੱਖਿਆ ਕੀਤੀ ਸੀ।

**ਅੰਗ:੧੭੫**

**ਵਡਭਾਗੀ ਮਿਲੁ ਸੰਗਤੀ, ਮੇਰੇ ਗੋਵਿੰਦਾ;**
**ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥੪॥੪॥੩੦॥੬੮॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ (ਗਵਿੰਦਾ) ਪ੍ਰਮੇਸਰ ਦੇ ਪਿਆਰੇ ਸੰਤ ਜਨੋ! ਵੱਡਿਆਂ ਭਾਗਾਂ ਕਰਕੇ ਸਤਿਸੰਗਤ ਦੇ ਵਿੱਚ ਮਿਲਣਾ ਕਰੋ। ਹੇ ਪ੍ਰੇਮੀ ਜਨੋ! ਜੇਕਰ ਤੁਸੀਂ ਨਾਮ ਦੇ ਤਾਈਂ ਜਪੋਗੇ ਤਾਂ ਤੁਹਾਡੇ ਲੋਕ-ਪ੍ਰਲੋਕ ਦੇ ਵਿਵਹਾਰਕ ਤੇ ਪਰਮਾਰਥਕ ਆਦਿ ਦੇ ਸਾਰੇ (ਕਾਜੈ) ਕਾਰਜ ਸਿੱਧ ਹੋ ਜਾਣਗੇ ਭਾਵ ਪੂਰੇ ਹੋ ਜਾਣਗੇ। ਅਰਥਾਤ ਕੋਈ ਵੀ ਕਾਰਜ ਅਧੂਰਾ ਨਹੀਂ ਰਹੇਗਾ।

## ਗਉੜੀ ਮਾਝ ਮਹਲਾ ੪ ॥

## ਮੈ ਹਰਿ ਨਾਮੈ; ਹਰਿ ਬਿਰਹੁ ਲਗਾਈ ਜੀਉ ॥

ਹੇ ਹਰ ਇੱਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ! ਤੁਸੀਂ (ਮੈ) ਸਾਡੇ ਅੰਦਰ ਆਪ ਦੇ ਨਾਮ ਦੀ ਅਤਿਅੰਤ ਹੀ (ਬਿਰਹੁ) ਪ੍ਰੀਤੀ ਲਗਾਉਣਾ ਕੀਤੀ ਹੈ ਜੀ ਭਾਵ ਸਾਡੇ ਅੰਦਰ ਆਪ ਜੀ ਨੂੰ ਮਿਲਣ ਦਾ ਬਹੁਤ ਪ੍ਰੇਮ ਲੱਗਾ ਹੋਇਆ ਹੈ।

## ਮੇਰਾ ਹਰਿ ਪ੍ਰਭੁ ਮਿਤੁ ਮਿਲੈ; ਸੁਖੁ ਪਾਈ ਜੀਉ ॥

ਹੇ ਮੇਰੇ (ਮਿਤੁ) ਮਿੱਤਰ ਪਿਆਰੇ (ਹਰਿ) ਹਰੀ ਪ੍ਰਭੂ ਜੀ ! ਜੇਕਰ ਤੁਸੀਂ ਸਾਨੂੰ (ਮਿਲੈ) ਮਿਲਣਾ ਕਰੋ ਤਾਂ ਅਸੀਂ (ਸੁਖੁ) ਸੁੱਖ, ਅਨੰਦ ਨੂੰ (ਪਾਈ) ਪਾਉਣਾ ਕਰੀਏ।

## ਹਰਿ ਪ੍ਰਭੁ ਦੇਖਿ ਜੀਵਾ; ਮੇਰੀ ਮਾਈ ਜੀਉ ॥

ਹੇ ਮੇਰੇ (ਮਾਈ) ਮਾਤਾ ਪਿਤਾ ਰੂਪ ਸੰਤ ਜਨੋ ! ਅਸੀਂ ਹਰੀ ਪ੍ਰਭੂ ਨੂੰ (ਦੇਖਿ) ਦੇਖਕੇ (ਜੀਵਾ) ਜਿਉਂਦੇ ਹਾਂ, ਨਹੀਂ ਤਾਂ ਸਾਡਾ ਸਰੀਰ ਛੁੱਟ ਜਾਂਦਾ ਹੈ ਜੀ।

## ਮੇਰਾ ਨਾਮੁ ਸਖਾ; ਹਰਿ ਭਾਈ ਜੀਉ ॥੧॥

ਹੇ ਭਾਈ ! (ਮੇਰਾ) ਸਾਡਾ ਤਾਂ ਇਸ ਲੋਕ ਦਾ (ਸਖਾ) ਮਿੱਤਰ ਵੀ ਪ੍ਰਮੇਸਰ ਦਾ ਨਾਮ ਹੀ ਹੈ ਅਤੇ ਪ੍ਰਲੋਕ ਦਾ ਭਾਈ ਰੂਪ ਵੀ ਹਰੀ ਦਾ ਨਾਮ ਹੀ ਹੈ (ਜੀਉ) ਜੀ। **ਵਾ:** ਸਾਨੂੰ (ਸਖਾ) ਮਿੱਤਰ ਰੂਪ ਹਰੀ ਅਕਾਲ ਪੁਰਖ ਵਾਹਿਗੁਰੂ ਦਾ ਨਾਮ ਹੀ (ਭਾਈ) ਭਾਉਂਦਾ ਹੈ (ਜੀਉ) ਜੀ।

## ਗੁਣ ਗਾਵਹੁ ਸੰਤ ਜੀਉ; ਮੇਰੇ ਹਰਿ ਪ੍ਰਭ ਕੇਰੇ ਜੀਉ ॥

ਹੇ ਪਿਆਰੇ (ਸੰਤ) ਅਧਿਕਾਰੀ ਜਨੋ, ਗੁਰਸਿੱਖੋ ! **ਵਾ:** ਸੰਤ ਜੀਉ ! ਗੁਣਾਂ ਨੂੰ (ਗਾਵਹੁ) ਗਾਉਣਾ ਕਰੋ ਜੀ।

**ਪ੍ਰਸ਼ਨ :** ਕਿਸ ਦੇ ਗੁਣਾਂ ਨੂੰ ਗਾਉਣਾ ਕਰੀਏ?

**ਉੱਤਰ :** ਹੇ ਪਿਆਰੇ ਜੀ ! ਮੇਰੇ ਹਰੀ ਪ੍ਰਭੂ (ਕੇਰੇ) ਦੇ ਗੁਣ (ਗਾਵਹੁ) ਗਾਉਣਾ ਕਰੋ ਜੀ।

**ਅਥਵਾ :** ਹੇ ਸੰਤ ਜਨੋ ! ਅਦਬ ਨਾਲ ਮੇਰੇ ਹਰੀ ਦੇ ਗੁਣ ਗਾਉਣਾ ਕਰੋ ਜੀ।

## ਜਪਿ ਗੁਰਮੁਖਿ ਨਾਮੁ ਜੀਉ; ਭਾਗ ਵਡੇਰੇ ਜੀਉ ॥

ਹੇ ਭਾਈ ! (ਗੁਰਮੁਖਿ) ਗੁਰਮੁਖਾਂ ਦੇ ਨਾਲ ਮਿਲਕੇ (ਜੀਉ) ਹਿਰਦੇ ਨਾਲ ਹਰੀ ਦੇ ਨਾਮ ਨੂੰ ਜਪਣਾ ਕਰੋ ਫੇਰ ਤੁਸੀਂ (ਭਾਗ ਵਡੇਰੇ) ਵਡੇ ਭਾਗਾਂ ਵਾਲੇ ਹੋ ਜਾਉਗੇ (ਜੀਉ) ਜੀ। **ਵਾ:** ਹੇ (ਜੀਉ) ਜੀਵੋ ! ਫੇਰ ਤੁਸੀਂ (ਭਾਗ ਵਡੇਰੇ) ਵੱਡੇ ਭਾਗਾਂ ਵਾਲੇ ਹੋ ਜਾਵੋਗੇ।

## ਹਰਿ ਹਰਿ ਨਾਮੁ ਜੀਉ; ਪ੍ਰਾਨ ਹਰਿ ਮੇਰੇ ਜੀਉ ॥

ਹੇ ਪਿਆਰੇ ਜੀ ! ਹਰ ਇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਹੀ ਸਾਡਾ (ਜੀਉ) ਜੀਵਨ ਹੈ ਅਤੇ (ਹਰਿ) ਹਰੀ ਪ੍ਰਮੇਸਰ ਹੀ (ਮੇਰੇ) ਸਾਡੇ ਪ੍ਰਾਣ ਹਨ (ਜੀਉ) ਜੀ।

**ਫਿਰਿ ਬਹੁੜਿ; ਨ, ਭਵਜਲ ਫੇਰੇ ਜੀਉ ॥੨॥**

ਹੇ ਪਿਆਰੇ ਜੀ! ਜਿੰਨ੍ਹਾਂ ਦਾ ਪ੍ਰਮੇਸਰ ਦੇ ਨਾਮ ਨਾਲ ਏਨਾਂ ਪਿਆਰ ਲੱਗ ਗਿਆ ਹੈ, ਉਹਨਾਂ ਨੂੰ (ਬਹੁੜਿ) ਫਿਰ (ਭਵਜਲ) ਸੰਸਾਰ ਸਮੁੰਦਰ ਦੇ ਫੇਰੇ ਵਿੱਚ ਨਹੀਂ ਪੈਣਾ ਪਵੇਗਾ। **ਵਾ:** ਚੌਰਾਸੀ ਲੱਖ ਜੂਨਾਂ ਦੇ (ਫੇਰੇ) ਚੱਕਰ ਵਿੱਚ ਨਹੀਂ ਪੈਣਾ ਪਵੇਗਾ ਭਾਵ ਉਹ ਮੁਕਤ ਹੋ ਜਾਣਗੇ।

ਹੁਣ ਅੱਗੇ ਜਗਿਆਸੂ ਦੁਆਰਾ ਕਹਿੰਦੇ ਹਨ :

**ਕਿਉ ਹਰਿ ਪ੍ਰਭ ਵੇਖਾ; ਮੇਰੈ ਮਨਿ ਤਨਿ ਚਾਉ ਜੀਉ ॥**

ਹੇ ਪਿਆਰੇ ਜੀ! ਮੇਰੇ ਮਨ ਤੇ ਤਨ ਵਿੱਚ ਇਹ (ਚਾਉ) ਉਤਸ਼ਾਹ ਹੈ ਕਿ ਮੈਂ (ਹਰਿ) ਹਰੀ ਪ੍ਰਭੂ ਨੂੰ ਕਿਵੇਂ (ਵੇਖਾ) ਵੇਖਣਾ ਕਰਾਂ।

**ਹਰਿ ਮੇਲਹੁ ਸੰਤ ਜੀਉ; ਮਨਿ ਲਗਾ ਭਾਉ ਜੀਉ ॥**

ਹੇ ਸੰਤ ਜੀਉ! ਸਾਡੇ ਮਨ ਵਿੱਚ (ਭਾਉ) ਪ੍ਰੇਮ (ਲਗਾ) ਲੱਗ ਗਿਆ ਹੈ, ਆਪ ਜੀ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਹਰੀ ਦੇ ਨਾਲ (ਮੇਲਹੁ) ਮੇਲਣਾ ਕਰੋ (ਜੀਉ) ਜੀ।

ਤਾਂ ਮਹਾਂਪੁਰਖ, ਗੁਰਸਿੱਖ ਦੱਸਦੇ ਹਨ ਕਿ:

**ਗੁਰ ਸਬਦੀ ਪਾਈਐ; ਹਰਿ ਪ੍ਰੀਤਮ ਰਾਉ ਜੀਉ ॥**

ਹੇ ਪਿਆਰੇ ਜੀ! ਜੋ (ਰਾਉ) ਰਾਜਾ ਰੂਪ (ਪ੍ਰੀਤਮ) ਪਿਆਰਾ (ਹਰਿ) ਹਰੀ ਪ੍ਰਮੇਸਰ ਹੈ, ਉਸ ਨੂੰ (ਗੁਰ ਸਬਦੀ) ਗੁਰੂ ਸਾਹਿਬ ਜੀ ਦੇ ਸਬਦਾਂ ਦੀ ਕਮਾਈ ਕਰਕੇ (ਪਾਈਐ) ਪਾਈਦਾ ਹੈ।

**ਵਡਭਾਗੀ; ਜਪਿ ਨਾਉ ਜੀਉ ॥੩॥**

ਹੇ ਵੱਡਿਆਂ ਭਾਗਾਂ ਵਾਲੇ ਪਿਆਰੇ ਜੀ! ਹਿਰਦੇ ਕਰਕੇ (ਨਾਉ) ਨਾਮ ਨੂੰ (ਜਪਿ) ਜਪਣਾ ਕਰੋ ਫਿਰ ਤੁਸੀਂ ਪ੍ਰਮਾਰਥ ਵੱਲੋਂ ਜਿਉਂਦੇ ਹੋ ਜਾਵੋਗੇ।

**ਮੇਰੈ ਮਨਿ ਤਨਿ ਵਡੜੀ; ਗੋਵਿੰਦ ਪ੍ਰਭ ਆਸਾ ਜੀਉ ॥**

ਹੇ (ਗੋਵਿੰਦ) ਪ੍ਰਿਥਵੀ ਦੇ ਰੱਖਿਅਕ ਪਿਆਰੇ (ਪ੍ਰਭ) ਪ੍ਰਮੇਸਰ ਜੀ! (ਮੇਰੈ) ਸਾਡੇ ਮਨ ਤੇ ਤਨ ਵਿੱਚ ਆਪ ਦੇ ਮਿਲਣ ਦੀ ਬਹੁਤ (ਵਡੜੀ) ਵੱਡੀ (ਆਸਾ) ਆਸ ਲੱਗੀ ਹੋਈ ਸੀ।

**ਹਰਿ ਮੇਲਹੁ ਸੰਤ ਜੀਉ; ਗੋਵਿਦ ਪ੍ਰਭ ਪਾਸਾ ਜੀਉ ॥**

ਅਸੀਂ ਬੇਨਤੀਆਂ ਕਰਦੇ ਸੀ ਕਿ ਹੇ ਸੰਤ ਜੀਉ! ਜੋ ਗੋਵਿੰਦ ਪ੍ਰਭੂ ਸਾਰਿਆਂ ਦੇ (ਪਾਸਾ) ਪਾਸ ਹੈ। ਉਸ ਵਾਹਿਗੁਰੂ ਦੇ ਨਾਲ ਸਾਨੂੰ (ਮੇਲਹੁ) ਮੇਲਣਾ ਕਰੋ।

**ਅਥਵਾ :** ਹੇ (ਪ੍ਰਭ) ਸਮਰੱਥ (ਗੋਵਿਦ) ਪ੍ਰਮੇਸਰ ਦੇ ਪਾਸ ਰਹਿਣ ਵਾਲੇ ਪਿਆਰੇ ਸੰਤ ਜਨੋ! ਜੋ ਪ੍ਰਮੇਸਰ ਸਾਰਿਆਂ ਦੇ ਪਾਸ ਰਹਿੰਦਾ ਹੈ। ਤੁਸੀਂ ਉਸ ਪ੍ਰਭੂ ਦੇ ਸਦਾ ਹੀ (ਪਾਸਾ) ਨੇੜੇ ਭਾਵ ਨਿਕਟਵਰਤੀ ਹੋ। ਪਰ ਸਾਡਾ ਮਨ ਉਸ ਵਾਹਿਗੁਰੂ ਤੋਂ ਪਾਸੇ ਹੋ ਗਿਆ ਹੈ ਭਾਵ ਦੂਰ ਹੋ ਗਿਆ ਹੈ। ਇਸ ਲਈ ਆਪ ਜੀ ਕਿਰਪਾ ਕਰਕੇ ਸਾਨੂੰ ਵੀ ਹਰੀ ਦੇ ਨਾਲ (ਮੇਲਹੁ) ਮੇਲਣਾ ਕਰੋ।

**ਸਤਿਗੁਰ ਮਤਿ; ਨਾਮੁ ਸਦਾ ਪਰਗਾਸਾ ਜੀਉ ॥**

ਤਾਂ ਸੰਤ ਮਹਾਤਮਾ ਦੱਸਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੂੰ ਸਤਿਗੁਰੂ ਜੀ ਦੀ (ਮਤਿ) ਮੱਤ ਭਾਵ ਸਿੱਖਿਆ ਪ੍ਰਾਪਤ ਹੋ ਗਈ ਹੈ, ਉਹਨਾਂ ਦੇ ਹਿਰਦੇ ਵਿੱਚ ਸਦਾ ਵਾਸਤੇ ਨਾਮ ਦਾ ਪ੍ਰਕਾਸ਼ ਹੋ ਰਿਹਾ ਹੈ। **ਵਾ:** (ਸਦਾ) ਹਰ ਵਕਤ ਨਾਮ ਸਿਮਰਨ ਦਾ (ਪਰਗਾਸਾ) ਪ੍ਰਕਾਸ਼ ਹੋ ਰਿਹਾ ਹੈ ਜੀ।

**ਜਨ ਨਾਨਕ; ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਪਿਆਰੇ ਜੀ! ਇਉਂ ਉਹਨਾਂ ਪ੍ਰੇਮੀ ਜਨਾਂ ਦੇ ਮਨ ਦੀ ਆਸ (ਪੂਰਿਅੜੀ) ਪੂਰੀ ਹੋ ਗਈ ਹੈ। **ਵਾ:** ਸਾਡੇ ਮਨ ਦੀ ਸਾਰੀ (ਆਸਾ) ਆਸ (ਪੂਰਿਅੜੀ) ਪੂਰੀ ਹੋ ਗਈ ਭਾਵ ਸਾਨੂੰ ਮਹਾਰਾਜ ਸਾਹਿਬ ਜੀ ਮਿਲ ਗਏ ਹਨ।

**ਗਉੜੀ ਮਾਝ ਮਹਲਾ ੪॥**

**ਮੇਰਾ ਬਿਰਹੀ ਨਾਮੁ ਮਿਲੈ; ਤਾ ਜੀਵਾ ਜੀਉ ॥**

ਹੇ ਪਿਆਰੇ ਜੀ! ਮੇਰਾ ਤਾਂ (ਬਿਰਹੀ) ਪਿਆਰਾ ਨਾਮ ਹੀ ਹੈ। ਜੇਕਰ ਪਿਆਰੇ ਪ੍ਰਮੇਸਰ ਦਾ ਨਾਮ ਸਾਨੂੰ (ਮਿਲੈ) ਮਿਲਣਾ ਕਰੇ ਤਾਂ ਸਾਡਾ (ਜੀਵਾ) ਜੀਉਣਾ ਹੁੰਦਾ ਹੈ।

**ਮਨ ਅੰਦਰਿ ਅੰਮ੍ਰਿਤੁ; ਗੁਰਮਤਿ ਹਰਿ ਲੀਵਾ ਜੀਉ ॥**

ਹੇ ਪਿਆਰੇ ਜੀ! ਸਾਡੇ ਮਨ ਦੇ ਅੰਦਰ ਹੀ (ਅੰਮ੍ਰਿਤੁ) ਅਨੰਦ ਹੈ ਪਰ ਜੇਕਰ ਗੁਰਮਤਿ ਦੁਆਰਾ (ਹਰਿ) ਹਰੀ ਦਾ ਅੰਮ੍ਰਿਤ ਨਾਮ (ਲੀਵਾ) ਲੈਣਾ ਕਰੀਏ ਤਾਂ ਹੀ ਲਾਭ ਪ੍ਰਾਪਤ ਹੁੰਦਾ ਹੈ।

**ਮਨੁ ਹਰਿ ਰੰਗਿ ਰਤੜਾ; ਹਰਿ ਰਸੁ ਸਦਾ ਪੀਵਾ ਜੀਉ ॥**

ਹੇ ਪਿਆਰ ਜੀ! ਜਿਵੇਂ ਸੰਤਾਂ ਦਾ ਮਨ ਹਰ ਵਕਤ ਹਰੀ ਦੇ ਰੰਗ ਵਿੱਚ (ਰਤੜਾ) ਰੰਗਿਆ ਹੋਇਆ ਹੈ, ਤਿਵੇਂ ਹੀ ਜੇਕਰ ਸਾਡਾ ਮਨ ਵੀ ਹਰੀ ਦੇ ਰੰਗ ਵਿੱਚ (ਰਤੜਾ) ਰੰਗਿਆ ਜਾਵੇ ਤਾਂ ਅਸੀਂ ਸਦਾ ਵਾਸਤੇ ਹਰੀ ਦੇ ਰਸ ਨੂੰ (ਪੀਵਾ) ਪੀਣਾ ਕਰੀਏ ਜੀ। **ਵਾ:** ਮਨ ਦਾ ਸੁਭਾਅ ਹੈ ਕਿ (ਹਰਿ) ਹਰੇਕ ਰੰਗ ਵਿੱਚ ਰੰਗਿਆ ਰਹਿੰਦਾ ਹੈ। ਜੇਕਰ ਇਹ ਹਰੀ ਦੇ ਰਸ ਵਿੱਚ ਰੰਗਿਆ ਜਾਵੇਂ ਤਾਂ (ਜੀਉ) ਹਿਰਦੇ ਕਰਕੇ ਸਦਾ ਵਾਸਤੇ ਹਰੀ ਰਸ ਨੂੰ (ਪੀਵਾ) ਪੀਣਾ ਕਰੀਏ।

**ਹਰਿ ਪਾਇਅੜਾ; ਮਨਿ ਜੀਵਾ ਜੀਉ ॥੧॥**

ਹੇ ਪਿਆਰੇ ਜੀ! ਸਤਿਗੁਰਾਂ ਦੁਆਰਾ ਹਰੀ ਨੂੰ (ਪਾਇਅੜਾ) ਪਾਉਣ ਕਰਕੇ ਸਾਡਾ ਮਨ (ਜੀਵਾ) ਜਿਉਂਦਾ ਹੋ ਗਿਆ ਹੈ। **ਵਾ:** ਅਸੀਂ (ਜੀਵਾ) ਜਿਊਂਦੇ ਹੋ ਗਏ ਹਾਂ।

**ਮੇਰੈ ਮਨਿ ਤਨਿ ਪ੍ਰੇਮੁ ਲਗਾ; ਹਰਿ ਬਾਣੁ ਜੀਉ ॥**

ਹੇ ਪਿਆਰੇ ਜੀ! ਸਾਡੇ ਮਨ ਤੇ ਤਨ ਵਿੱਚ ਗੁਰੂ ਸਾਹਿਬ ਜੀ ਨੇ ਆਪਣੀ ਰਸਨਾ ਰੂਪ ਕਮਾਨ ਦੁਆਰਾ ਹਰੀ ਦੇ ਪ੍ਰੇਮ ਰੂਪ (ਬਾਣੁ) ਤੀਰ ਨੂੰ ਖਿੱਚ ਕੇ ਸਾਨੂੰ ਨਿਸ਼ਾਨਾ ਬਣਾ ਕੇ ਲਗਾ ਦਿੱਤਾ ਹੈ। **ਵਾ:** ਹਰੀ ਦੇ ਨਾਮ ਰੂਪ ਬਾਣ ਨੂੰ ਨਿਸ਼ਾਨਾ ਬਣਾ ਕੇ ਲਾ ਦਿੱਤਾ ਹੈ।

**ਹਰਿ ਪ੍ਰੇਮ ਬਾਣੀ ਮਨੁ ਮਾਰਿਆ ਅਣੀਆਲੇ ਅਣੀਆ ਰਾਮ ਰਾਜੇ ॥** (ਅੰਗ : ੪੪੯)

**ਵਾ:** ਗੁਰੂ ਸਾਹਿਬ ਜੀ ਨੇ ਹਰੀ ਦੇ ਨਾਮ ਰੂਪ (ਬਾਣੁ) ਤੀਰ ਨੂੰ ਪ੍ਰੇਮ ਰੂਪ ਕਮਾਨ ਵਿੱਚ ਖਿੱਚ ਕੇ ਸਾਡੇ ਮਨ ਤੇ ਤਨ ਵਿੱਚ ਲਾ ਦਿੱਤਾ ਹੈ।

## ਮੇਰਾ ਪ੍ਰੀਤਮੁ ਮਿਤ੍ਰੁ; ਹਰਿ ਪੁਰਖੁ ਸੁਜਾਣੁ ਜੀਉ ॥

ਹੇ ਪਿਆਰੇ ਜੀ ! ਜੋ (ਮੇਰਾ) ਸਾਡੇ ਮਨ ਦਾ (ਪ੍ਰੀਤਮੁ) ਪਿਆਰਾ ਅਤੇ ਬਾਣੀ ਦਾ (ਮਿਤ੍ਰੁ) ਮਿੱਤਰ **ਵਾ:** ਇਸ ਲੋਕ ਦਾ (ਪ੍ਰੀਤਮੁ) ਪਿਆਰਾ ਤੇ ਪ੍ਰਲੋਕ ਦਾ (ਮਿਤ੍ਰੁ) ਮਿੱਤਰ ਹਰੀ ਅਕਾਲ ਪੁਰਖ ਵਾਹਿਗੁਰੂ ਹੈ। ਉਹ (ਪੁਰਖੁ) ਪੂਰਨ ਅਤੇ (ਸੁਜਾਣੁ) ਅੰਤਰਜਾਮੀ ਹੈ।

## ਗੁਰੁ ਮੇਲੇ ਸੰਤ; ਹਰਿ ਸੁਘੜੁ ਸੁਜਾਣੁ ਜੀਉ ॥

ਹੇ ਪਿਆਰੇ ਸੰਤ ਜਨੋ ! (ਹਰਿ) ਹਰੀ ਜੋ (ਸੁਘੜੁ) ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ (ਸੁਜਾਣੁ) ਅੰਤਰਜਾਮੀ ਹੈ। **ਵਾ:** ਸਾਰਿਆਂ ਦੇ ਹਿਰਦਿਆ ਨੂੰ (ਸੁ+ਜਾਣੁ) (ਸੁ) ਭਲੀ ਪ੍ਰਕਾਰ (ਜਾਣੁ) ਜਾਣਦਾ ਹੈ।

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** (ਚੌਪਈ ਸਾਹਿਬ)

ਐਸਾ ਹਰੀ ਪ੍ਰਮੇਸਰ ਸਤਿਗੁਰੂ ਸਾਹਿਬ ਜੀ ਦੇ ਨਾਲ ਮੇਲ ਦਿੰਦਾ ਹੈ। **ਵਾ:** ਐਸੇ ਹਰੀ ਨਾਲ ਸਤਿਗੁਰੂ ਸਾਹਿਬ ਜੀ ਮੇਲ ਦਿੰਦੇ ਹਨ।

## ਹਉ ਨਾਮ ਵਿਟਹੁ; ਕੁਰਬਾਣੁ ਜੀਉ ॥੨॥

ਹੇ ਪਿਆਰੇ ਜੀ ! ਜਿਸ ਨਾਮ ਕਰਕੇ ਪ੍ਰਮੇਸਰ ਮੇਲ ਲੈਂਦਾ ਹੈ, ਅਸੀਂ ਉਸ ਸੱਚੇ ਪਾਤਸ਼ਾਹ ਦੇ ਨਾਮ (ਵਿਟਹੁ) ਉਪਰੋਂ ਸਦਾ ਕੁਰਬਾਨ ਜਾਂਦੇ ਹਾਂ।

## ਹਉ ਹਰਿ ਹਰਿ ਸਜਣੁ; ਹਰਿ ਮੀਤੁ ਦਸਾਈ ਜੀਉ ॥

ਹੇ ਪਿਆਰੇ ਜੀ ! ਜੋ (ਹਰਿ) ਹਰੇਕ ਦਾ (ਸਜਣੁ) ਪਿਆਰਾ (ਹਰਿ) ਹਰੀ ਹੈ। ਅਸੀਂ ਗੁਰਾਂ ਦੇ ਪਾਸੋਂ ਉਸ ਹਰੀ (ਮੀਤੁ) ਮਿੱਤਰ ਬਾਰੇ (ਦਸਾਈ) ਪੁੱਛਦੇ ਹਾਂ **ਵਾ:** ਦੱਸ ਪੁਵਾਉਂਦੇ ਹਾਂ ਕਿ ਗੁਰੂ ਸਾਹਿਬ ਜੀ (ਦਸਾਈ) ਦੱਸਣਾ ਕਰੋ ਕਿ ਉਹ ਹਰੀ ਪ੍ਰਮੇਸਰ ਕਿਵੇਂ ਪ੍ਰਾਪਤ ਹੋਵੇ।

## ਹਰਿ ਦਸਹੁ ਸੰਤਹੁ ਜੀ; ਹਰਿ ਖੋਜੁ ਪਵਾਈ ਜੀਉ ॥

ਹੇ ਪਿਆਰੇ (ਸੰਤਹੁ) ਸੰਤ ਜਨੋ ਜੀ ! ਜਿਵੇਂ ਹੋਰਨਾਂ ਅਧਿਕਾਰੀਆਂ ਨੇ ਤੁਹਾਡੇ ਪਾਸੋਂ ਹਰੀ ਦੀ ਖੋਜ (ਪਵਾਈ) ਪਵਾਉਣਾ ਕੀਤੀ ਹੈ, ਪੜਤਾਲ ਕਰਾਉਣੀ ਕੀਤੀ ਹੈ। ਤਿਵੇਂ ਹੀ ਅਸੀਂ ਵੀ ਤੁਹਾਡੇ ਪਾਸੋਂ ਹਰੀ ਦੀ ਖੋਜ ਦੇ ਤਾਈਂ ਪਵਾਉਂਦੇ ਹਾਂ। **ਵਾ:** ਭਾਲ ਕਰਾਉਂਦੇ ਹਾਂ। ਤੁਸੀਂ ਵੀ ਸਾਨੂੰ (ਹਰਿ) ਹਰੀ ਦੀ ਪ੍ਰਾਪਤੀ ਬਾਰੇ (ਦਸਹੁ) ਦੱਸਣਾ ਕਰੋ।

**ਅਥਵਾ :** ਮੈਂ ਹਰੀ ਦੀ ਖੋਜ ਵਿੱਚ ਪਿਆ ਹੋਇਆਂ ਹਾਂ ਮੈਨੂੰ ਹਰੀ ਦੀ ਪ੍ਰਾਪਤੀ ਦਾ ਰਸਤਾ ਦੱਸੋ।
ਤਾਂ ਸੰਤ ਮਹਾਤਮਾ ਜੀ ਦੱਸਦੇ ਹਨ ਕਿ :-

## ਸਤਿਗੁਰੁ ਤੁਠੜਾ ਦਸੇ; ਹਰਿ ਪਾਈ ਜੀਉ ॥

ਹੇ ਭਾਈ ! ਜਦੋਂ ਸਤਿਗੁਰੂ ਸਾਹਿਬ ਜੀ (ਤੁਠੜਾ) ਪ੍ਰਸੰਨ ਹੋ ਜਾਂਦੇ ਹਨ ਤਾਂ ਹਰੀ ਦੀ (ਦਸੇ) ਦੱਸ (ਪਾਈ) ਪਾਉਂਦੇ ਹਨ ਜੀ।

**ਅਥਵਾ :** ਹੇ ਪਿਆਰੇ ਜੀ ! ਜਦੋਂ ਸਤਿਗੁਰੂ ਸਾਹਿਬ ਜੀ (ਤੁਠੜਾ) ਪ੍ਰਸੰਨ ਹੋ ਕੇ ਹਰੀ ਦੇ ਤਾਂਈ (ਦਸੇ) ਦੱਸਦੇ ਹਨ ਤਾਂ ਹਰੀ ਨੂੰ (ਜੀਉ) ਹਿਰਦੇ ਵਿੱਚੋਂ ਹੀ (ਪਾਈ) ਪਾ ਲਈਦਾ ਹੈ।

## ਹਰਿ ਨਾਮੇ; ਨਾਮਿ ਸਮਾਈ ਜੀਉ ॥੩॥

ਹੇ ਪਿਆਰੇ ਜੀ ! ਫਿਰ (ਹਰਿ) ਹਰੀ ਦੇ (ਨਾਮੇ) ਨਾਮ ਵਿੱਚ ਸਮਾਉਂਣੇ ਕਰਕੇ (ਨਾਮਿ) ਨਾਮੀ ਪ੍ਰਮੇਸਰ ਵਿੱਚ ਸਮਾ ਜਾਈਦਾ ਹੈ। **ਵਾ:** ਜੋ ਨਾਵਾਂ ਦਾ ਮਾਲਕ ਪ੍ਰਮੇਸਰ ਹੈ। ਉਸਦੇ ਵਿੱਚ ਨਾਮ ਦੀ ਮਸਤੀ ਕਰਕੇ ਮਿਲ ਜਾਈਦਾ ਹੈ।

## ਮੈ ਵੇਦਨ ਪ੍ਰੇਮੁ; ਹਰਿ ਬਿਰਹੁ ਲਗਾਈ ਜੀਉ ॥

ਹੇ ਪਿਆਰੇ ਜੀ ! ਸਾਨੂੰ ਤਾਂ ਹਰੀ ਪ੍ਰਮੇਸਰ ਨੇ ਆਪਣੇ (ਬਿਰਹੁ) ਪ੍ਰੇਮ ਦੀ (ਵੇਦਨ) ਪੀੜਾ (ਲਗਾਈ) ਲਗਾ ਛੱਡੀ ਹੈ ਅਤੇ ਇਸ (ਬਿਰਹੁ) ਵਿਛੋੜੇ ਕਰਕੇ, ਪੀੜਾਂ ਕਰਕੇ ਅਸੀਂ ਵਿਜੋਗੀ ਹੋ ਰਹੇ ਹਾਂ। **ਵਾ:** ਮਨ ਵਿੱਚ ਪ੍ਰੇਮ ਤੇ ਤਨ ਵਿੱਚ (ਬਿਰਹੁ) ਬਹੁਤ ਵਿਜੋਗ ਰੂਪ (ਵੇਦਨ) ਪੀੜਾ ਲਾ ਦਿੱਤੀ ਹੈ। **ਵਾ:** ਮੇਰੇ ਅੰਦਰ ਉਸ ਪ੍ਰਮੇਸਰ ਦੇ ਪ੍ਰੇਮ ਦੀ ਪੀੜਾ ਹੈ ਜਿਸ ਹਰੀ ਨੇ ਮੇਰੇ ਅੰਦਰ ਆਪਣਾ ਬਹੁਤਾ (ਬਿਰਹੁ) ਪ੍ਰੇਮ, ਅਨੰਦ ਲਾਉਣਾ ਕੀਤਾ ਹੈ।

## ਗੁਰ ਸਰਧਾ ਪੂਰਿ; ਅੰਮ੍ਰਿਤੁ ਮੁਖਿ ਪਾਈ ਜੀਉ ॥

ਹੇ ਪਿਆਰੇ ਜੀ ! ਸਤਿਗੁਰੂ ਸਾਹਿਬ ਜੀ ਨੇ ਸਾਡੀ ਸ਼ਰਧਾ ਪੂਰੀ ਕਰ ਦਿੱਤੀ ਹੈ। ਸਾਡੇ ਮੁਖ ਵਿੱਚ ਆਪਣਾ ਅੰਮ੍ਰਿਤ ਨਾਮ (ਪਾਈ) ਪਾ ਦਿੱਤਾ ਹੈ। **ਵਾ:** ਪ੍ਰਮੇਸਰ ਅੱਗੇ ਬੇਨਤੀ ਕਰੀਏ ਕਿ ਹੇ ਮਹਾਰਾਜ ! ਸਾਡੇ ਮੁਖ ਵਿਚ ਅੰਮ੍ਰਿਤ ਨਾਮ ਨੂੰ ਪਾਉਣਾ ਕਰੋ।

## ਹਰਿ ਹੋਹੁ ਦਇਆਲੁ; ਹਰਿ ਨਾਮੁ ਧਿਆਈ ਜੀਉ ॥

ਹੇ ਪਿਆਰੇ ਜੀ ! ਅਸੀਂ ਹਰ ਵਕਤ ਬੇਨਤੀਆਂ ਕਰਦੇ ਸੀ ਕਿ ਹੇ ਹਰੀ ! ਆਪ ਜੀ (ਦਇਆਲ) ਦਿਆਲ ਹੋਵੋ ਤਾਂ ਜੋ ਅਸੀਂ ਆਪ ਦੇ ਨਾਮ ਨੂੰ (ਧਿਆਈ) ਧਿਆਉਣਾ ਕਰੀਏ।

## ਜਨ ਨਾਨਕ; ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਇਸ ਪ੍ਰਕਾਰ ਜਦੋਂ ਅਸੀਂ ਪ੍ਰਮੇਸਰ ਦੇ ਅੱਗੇ, ਸਤਿਗੁਰਾਂ ਦੇ ਅੱਗੇ ਬੇਨਤੀਆਂ ਕੀਤੀਆਂ ਤਾਂ ਮਹਾਰਾਜ ਜੀ ਸਾਡੇ 'ਤੇ ਪ੍ਰਸੰਨ ਹੋ ਗਏ ਜਿਸ ਕਰਕੇ ਅਸੀਂ ਹਰੀ ਦੇ ਰਸ ਨੂੰ ਪਾਉਣਾ ਕੀਤਾ ਹੈ। ਇਉਂ ਬੇਨਤੀਆਂ ਕਰਕੇ ਤੁਸੀਂ ਵੀ ਹਰੀ ਦੇ ਰਸ ਨੂੰ ਪਾ ਲਵੋ। **ਵਾ:** ਜਿਸ ਪ੍ਰਕਾਰ ਜਦੋਂ ਔੜ ਦੇ ਸਮੇਂ ਵਿੱਚ ਬੱਦਲ ਨਿਗਾਹ ਵਿੱਚ ਨਾ ਆਉਣ ਕਰਕੇ ਬਬੀਹਾ ਪ੍ਰਿਉ-ਪ੍ਰਿਉ ਦਾ ਸ਼ਬਦ ਉਚਾਰਨ ਕਰਦਾ ਹੈ ਤਾਂ ਉਸਦੀ ਫਰਿਆਦ ਨੂੰ ਸੁਣ ਕੇ ਪ੍ਰਮੇਸਰ ਦਾ ਬੱਦਲਾਂ ਨੂੰ ਹੁਕਮ ਹੁੰਦਾ ਹੈ ਕਿ ਤੁਸੀਂ ਕਿਰਪਾ ਧਾਰ ਕੇ ਵਰਖਾ ਕਰੋ। ਫਿਰ ਜਦੋਂ ਵਰਖਾ ਹੁੰਦੀ ਹੈ ਤਾਂ ਬਬੀਹੇ ਨੂੰ ਸੁਆਂਤੀ ਬੂੰਦ ਦੀ ਪ੍ਰਾਪਤੀ ਹੁੰਦੀ ਹੈ।

**ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥**
**ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥** *(ਅੰਗ : ੧੨੮੫)*

ਏਸੇ ਪ੍ਰਕਾਰ ਜਦੋਂ ਬਬੀਹੇ ਦੀ ਨਿਆਈਂ ਬਣੇ ਹੋਏ ਜੀਵਾਂ ਦੇ ਚਿਤ, ਬੱਦਲ ਰੂਪ ਸ੍ਰੇਸ਼ਟ ਸੱਜਣ ਸਤਿਗੁਰੂ ਸਾਹਿਬ ਜੀ ਨੂੰ ਚਾਹੁੰਦੇ ਹੋਏ, ਨਾਮ ਰੂਪ ਸੁਆਂਤੀ ਬੂੰਦ ਦੇ ਵਾਸਤੇ, ਅਰਦਾਸਾਂ ਕਰਦੇ ਹਨ।

**ਚਾਤ੍ਰਿਕ ਚਿਤ ਸੁਚਿਤ ਸੁ ਸਾਜਨੁ ਚਾਹੀਐ ॥ ਜਿਸੁ ਸੰਗਿ ਲਾਗੇ ਪ੍ਰਾਣ ਤਿਸੈ ਕਉ ਆਹੀਐ ॥** *(ਅੰਗ : ੧੩੬੨)*
ਤਾਂ ਅੰਤਰਜਾਮੀ ਪ੍ਰਮੇਸਰ ਦੀ ਗੁਰੂ ਸਰੂਪ ਬੱਦਲ ਨੂੰ ਆਗਿਆ ਹੁੰਦੀ ਹੈ ਕਿ ਤੁਸੀਂ ਗੁਰਬਾਣੀ ਦੀ ਉਪਦੇਸ਼ ਰੂਪ ਵਰਖਾ ਕਰੋ। ਫਿਰ ਜਦੋਂ ਉਪਦੇਸ਼ ਰੂਪ ਵਰਖਾ ਹੁੰਦੀ ਹੈ ਤਾਂ ਜੀਵ ਨੂੰ ਸੁਆਂਤੀ ਬੂੰਦ ਦੀ ਨਿਆਈਂ ਪ੍ਰਮੇਸਰ ਦੀ ਪ੍ਰਾਪਤੀ ਰੂਪ ਅਨੰਦ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਕਾਰ ਅਸੀਂ ਹਰੀ ਦੇ ਰਸ ਨੂੰ ਪਾਉਣਾ ਕੀਤਾ ਹੈ।

**ਨੋਟ :** ਪਹਿਲੇ ਪਾਤਸ਼ਾਹ ਜੀ ਦੇ ੨੦ ਸ਼ਬਦ, ਤੀਸਰੇ ਪਾਤਸ਼ਾਹ ਜੀ ਦੇ ੧੮ ਸ਼ਬਦ ਅਤੇ ੬ ਸ਼ਬਦ *ਮਾਝਾਂ ਦੇ ਰਲਾ ਕੇ ਚੌਥੇ ਪਾਤਸ਼ਾਹ ਜੀ ਦੇ ੩੨ ਸ਼ਬਦ ਹਨ। ਇਸ ਪ੍ਰਕਾਰ ਇਥੇ ਤੱਕ ਪਹਿਲੇ, ਤੀਸਰੇ ਅਤੇ ਚੌਥੇ ਪਾਤਸ਼ਾਹ ਜੀ ਦੇ ਰਲਾ ਕੇ ੭੦ ਸ਼ਬਦ ਸੰਪੂਰਨ ਹੋਏ ਹਨ।

## ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਜਦੋਂ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸ਼ਹਿਰ ਵਸਾਇਆ ਹੈ। ਉਸ ਵੇਲੇ ੫੨ ਗੋਤਾਂ ਵਾਲੇ ਏਥੇ ਲਿਆ ਕਰਕੇ ਵਸਾਏ ਹਨ। ਏਥੇ ਹੀ ਸਤਿਗੁਰੂ ਜੀ ਬਿਰਾਜ ਰਹੇ ਸਨ। ਗੁਰੂ ਸਾਹਿਬ ਜੀ ਦੇ ਤਾਏ ਦਾ ਪੁੱਤਰ ਭਾਈ ਸਿਹਾਰੀ ਜੀ, ਲਾਹੌਰ ਤੋਂ ਚੱਲ ਕਰਕੇ ਆਇਆ। ਇਸ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪਦੇ ਭਤੀਜੇ ਦੀ ਸ਼ਾਦੀ ਹੈ। ਕਿਰਪਾ ਕਰਕੇ ਲਾਹੌਰ ਮੇਂ ਚਰਨ ਪਾਉਣਾ ਕਰੋ। ਗੁਰੂ ਜੀ ਨੇ ਕਿਹਾ ਕਿ ਭਾਈ ਅਸੀਂ ਤੇਰੇ ਲੜਕੇ ਦੀ ਸ਼ਾਦੀ ਪਰ ਜਾਣ ਲਈ ਤਿਆਰ ਹਾਂ। ਪਰ ਇਕ ਬੜਾ ਭਾਰੀ ਕਾਰਨ ਹੈ। ਏਥੇ ਸੰਗਤਾਂ ਸਾਡੇ ਦਰਸ਼ਨਾਂ ਦੀਆਂ ਸਦਾ ਪਿਆਸੀ ਰਹਿੰਦੀਆਂ ਹਨ। ਇਹਨਾਂ ਨੂੰ ਛੱਡ ਕਰਕੇ ਜਾਣਾ ਸਾਨੂੰ ਭਾਉਂਦਾ ਨਹੀਂ ਹੈ ਅਤੇ ਜੋ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਮਰਦਾਸ ਜੀ ਤੱਕ ਪੁਰਾਤਨ ਸਿੱਖ ਹਨ। ਉਹ ਦੇਸ਼ਾਂ ਪ੍ਰਦੇਸ਼ਾਂ ਵਿੱਚ ਰਹਿੰਦੇ ਹਨ। ਉਹ ਹਰ ਰੋਜ਼ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਂਦੇ ਹਨ। ਉਹ ਸਾਡੇ ਪਿੱਛੋਂ ਏਥੇ ਆ ਕਰਕੇ ਨਿਰਾਸ ਹੋ ਜਾਣਗੇ।

ਉਹਨਾਂ ਪੁਰਾਤਨ ਸਿੱਖਾਂ ਦੇ ਸਤਿਕਾਰ ਵਿੱਚ ਫ਼ਰਕ ਨਹੀਂ ਪਾਉਣਾ ਚਾਹੁੰਦੇ। ਦੂਜਾ ਕਾਰਨ ਇਹ ਹੈ ਕਿ ਜਦੋਂ ਅਸੀਂ ਲਾਹੌਰ ਵਿੱਚ ਗਏ ਤਾਂ ਉਥੇ ਸਾਡੇ ਪਾਸ ਸੰਗਤਾਂ ਬਹੁਤ ਇਕੱਤਰ ਹੋ ਜਾਣਗੀਆਂ ਲੰਗਰ ਦਾ ਖ਼ਰਚ ਲਾਹੌਰ ਵਿੱਚ ਤਾਂ ਚਲਦਾ ਰਹੇਗਾ। ਕਿਉਂਕਿ ਤੁਸੀਂ ਸਾਰੀ ਸੰਭਾਲ ਕਰ ਲਵੋਗੇ, ਪਰ ਜਦੋਂ ਅਸੀਂ ਹੋਰ ਸੰਬੰਧੀਆਂ ਦੇ ਘਰ ਜਾਵਾਂਗੇ। ਉਹਨਾਂ ਨੇ ਸਾਰੀ ਸੰਗਤ ਨੂੰ ਲੰਗਰ ਕਰਨ ਦਾ ਜ਼ੋਰ ਪਾਉਣਾ ਹੈ। ਫੇਰ ਉਹਨਾਂ ਦੇ ਕਾਰਜ ਵਿੱਚ ਖ਼ਰਚ ਵਧਣ ਦੇ ਕਾਰਨ ਬੇਰਸੀ ਹੋਵੇਗੀ। ਤੁਸੀਂ ਸਾਡੇ ਸਾਹਿਬਜ਼ਾਦੇ ਨੂੰ ਨਾਲ ਲੈ ਜਾਵੋ। ਭਾਈ ਸਿਹਾਰੀ ਨੇ ਕਿਹਾ, ਸਤ ਬਚਨ ਜੀ! ਮਹਾਰਾਜ ਫੇਰ ਤੁਸੀਂ ਆਪਣੇ ਸਪੁੱਤਰ ਨੂੰ ਸਾਡੇ ਨਾਲ ਭੇਜ ਦੇਵੋ। ਤਾਂ ਸਤਿਗੁਰੂ ਜੀ ਨੇ ਸਿੱਖ ਨੂੰ ਭੇਜ ਕਰਕੇ ਪ੍ਰਿਥੀਏ ਨੂੰ ਬੁਲਾਇਆ। ਬਚਨ ਕੀਤਾ ਹੇ ਪ੍ਰਿਥੀਚੰਦ ਇਹ ਤੇਰੇ ਤਾਇਆ ਜੀ ਲਾਹੌਰ ਤੋਂ ਆਏ ਹਨ। ਇਹਨਾਂ ਦੇ ਪੁੱਤਰ ਦੀ ਸ਼ਾਦੀ ਹੈ ਤੂੰ ਇਹਨਾਂ ਦੇ ਨਾਲ ਚਲਿਆ ਜਾਹ। ਪ੍ਰਿਥੀਏ ਨੇ ਕਿਹਾ ਤੁਸੀਂ ਬੜੇ ਬੇਪਰਵਾਹ ਹੋ। ਮੈਂ ਸਾਰਾ ਦਿਨ ਲੰਗਰ ਦੀ ਕਾਰ ਸੰਭਾਲਦਾ ਹਾਂ। ਆਮਦਨ ਖ਼ਰਚ ਦਾ ਹਿਸਾਬ ਕਰਦਾ ਹਾਂ। ਇਹ ਕੌਣ ਕਰੇਗਾ? ਗੁਰੂ ਜੀ ਨੇ ਕਿਹਾ ਕੋਈ ਸਿੱਖ ਕਰ

---

* **ਮਾਝਾਂ :** ਜਿਹੜੀਆਂ ਲੋਕ ਮਾਝਾਂ ਗਾਇਆ ਕਰਦੇ ਸਨ ਉਹਨਾਂ ਮਾਝਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਗਾਉੜੀ ਵਿੱਚ ਮਿਲਾ ਕੇ ਭਾਵ ਇਸ ਨੂੰ ਗਾਉੜੀ ਦੀ ਜਾਤੀ ਬਣਾ ਕੇ ਉਚਾਰਨ ਕੀਤਾ ਹੈ। ਮਾਝ ਰਾਗ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਰਾਗ ਤੋਂ ਬਾਅਦ ਵੱਖਰਾ ਵੀ ਉਚਾਰਿਆ ਹੈ।

ਲਵੇਗਾ। ਪ੍ਰਿਥੀਆ ਬੜਾ ਸੰਸੇ ਸਹਿਤ ਹੋਇਆ ਕਿ ਮੇਰਾ ਭੇਤ ਖੁੱਲ੍ਹ ਜਾਵੇਗਾ। ਦੂਸਰਾ ਜੇ ਮੈਂ ਚਲਾ ਗਿਆ ਤਾਂ ਗੁਰਤਾ ਗੱਦੀ ਹੋਰ ਸਾਹਿਬਜ਼ਾਦੇ ਨੂੰ ਨਾ ਦੇਣ। ਐਸੇ ਸੋਚ ਕੇ ਜਵਾਬ ਦੇ ਦਿੱਤਾ। ਫੇਰ ਗੁਰੂ ਜੀ ਨੇ ਮਹਾਂਦੇਵ ਨੂੰ ਕਿਹਾ, ਉਹਨਾਂ ਨੇ ਕਿਹਾ ਮੈਨੂੰ ਨਹੀਂ ਪਤਾ ਕੌਣ ਤਾਇਆ ਹੈ ਤੇ ਸ਼ਾਦੀ ਕੀ ਹੁੰਦੀ ਹੈ? ਤਾਂ ਗੁਰੂ ਜੀ ਕਹਿੰਦੇ ਤੇਰਾ ਤਾਂ ਪਹਿਲਾਂ ਤੋਂ ਹੀ ਮਸਤ ਸੁਭਾ ਹੈ। ਫੇਰ ਗੁਰੂ ਅਰਜਨ ਦੇਵ ਜੀ ਨੂੰ ਬੁਲਾਇਆ। ਜਿਸ ਸਤਿਗੁਰਾਂ ਨੂੰ ਮਾਤਾ ਭਾਨੀ ਜੀ ਸਿੱਖਿਆ ਦਿੰਦੇ ਰਹਿੰਦੇ ਸਨ। ਕਿ ਤੁਸਾਂ ਨੂੰ ਤੀਜੇ ਗੁਰਾ ਦਾ ਵਰ ਹੈ।

**ਦੋਹਿਤਾ ਬਾਣੀ ਕਾ ਬੋਹਿਥਾ।** *(ਇਤਿਹਾਸਿਕ ਪ੍ਰਮਾਣ)*

ਤੁਸੀਂ ਗੁਰੂ ਜੀ ਦੀ ਹਮੇਸ਼ਾਂ ਆਗਿਆ ਵਿੱਚ ਰਿਹਾ ਕਰੋ। ਜਦੋਂ ਸੱਦਣ ਤਾਂ ਚਰਨਾਂ ਪਰ ਮੱਥਾ ਟੇਕਿਆ ਤੇ ਸਨਮੁਖ ਖੜੇ ਹੋ ਗਏ। ਸ੍ਰੀ ਗੁਰੂ ਰਾਮਦਾਸ ਜੀ ਨੇ ਆਗਿਆ ਕੀਤੀ ਕਿ ਤੁਸੀਂ ਆਪਣੇ ਤਾਏ ਨਾਲ ਲਾਹੌਰ ਜਾਵੋ। ਉਥੇ ਵਿਆਹ ਵਿੱਚ ਅਨੁਸਾਰੀ ਹੋ ਕਰਕੇ ਵਰਤਣਾ। ਭਾਵ ਸਲਾਹ ਨਾਲ ਚੱਲਣਾ, ਇਕ ਮਹੀਨਾ ਇਹਨਾਂ ਪਾਸ ਰਹਿਣਾ ਹੈ। ਫੇਰ ਸਾਡਾ ਜੋ ਪ੍ਰਕਾਸ਼ ਅਸਥਾਨ ਹੈ। ਉਸ ਦੀ ਸੇਵਾ ਕਰਾਉਣੀ। ਸ੍ਰੀ ਗੁਰੂ ਅਰਜਨ ਦੇਵ ਜੀ ਉਮਰ ਵਿੱਚ ਉਸ ਵੇਲੇ ੧੩ ਸਾਲ ਦੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਤਕਰੀਬਨ ਤਿੰਨ ਸਾਲ ਲਾਹੌਰ ਵਿੱਚ ਹੀ ਰਹੇ ਸਨ। ਸ੍ਰੀ ਗੁਰੂ ਰਾਮਦਾਸ ਜੀ ਨੇ ਆਗਿਆ ਕੀਤੀ ਸੀ ਕਿ ਤੁਸੀਂ ਬੁਲਾਏ ਤੋਂ ਬਿਨਾਂ ਆਉਣਾ ਨਹੀਂ ਹੈ। ਇਹ ਬਚਨ ਕਰਕੇ ਲਾਹੌਰ ਭੇਜ ਦਿੱਤੇ, ਪਰ ਮਗਰੋਂ ਸੱਦਣ ਲਈ ਕੋਈ ਵੀ ਗੁਰੂ ਜੀ ਨੇ ਲਾਹੌਰ ਨੂੰ ਖੱਤ ਨਹੀਂ ਪਾਇਆ। ਕਿਉਂਕਿ ਪਰਖ ਕਰਨੀ ਸੀ। ਬਹੁਤ ਦੇਰ ਹੋਣ ਤੋਂ ਗੁਰੂ ਅਰਜਨ ਦੇਵ ਜੀ ਨੇ ਪ੍ਰੇਮ ਵਿੱਚ ਇਸ ਸ਼ਬਦ ਦੀ ਪਹਿਲੀ ਪੌੜੀ, ਪੱਤਰਕਾ ਦੇ ਰੂਪ ਵਿੱਚ ਲਿਖੀ। ਜਿਸ ਸਿੱਖ ਦੇ ਹੱਥ ਪੱਤ੍ਰਕਾ ਭੇਜੀ ਸੀ ਉਸ ਕੋਲੋ ਪ੍ਰਿਥੀਏ ਨੇ ਰੱਖ ਲਈ। ਬਿਨਾਂ ਗੁਰੂ ਜੀ ਦੇ ਦਰਸ਼ਨ ਕਰਨ ਤੋਂ ਸਿੱਖ ਨੂੰ ਵਾਪਸ ਲਾਹੌਰ ਮੋੜ ਦਿੱਤਾ। ਪ੍ਰਿਥੀਆ ਚਿੱਠੀ ਦੇਖਕੇ ਹੈਰਾਨ ਹੋਇਆ, ਕਿ ਇਹ ਹੁਣੇ ਹੀ ਬਾਣੀ ਉਚਾਰਨ ਲੱਗ ਪਏ ਹਨ। ਸ੍ਰੀ ਅਰਜਨ ਦੇਵ ਜੀ ਨੇ ਫੇਰ ਦੂਜੀ ਚਿੱਠੀ ਭੇਜੀ ਦੂਜੀ ਪੌੜੀ ਦੁਆਰਾ ਪ੍ਰਿਥੀਏ ਨੇ ਸਿੱਖ ਤੋਂ ਚਿੱਠੀ ਲੈ ਕੇ ਰੱਖ ਲਈ ਸਿੱਖ ਨੂੰ ਪ੍ਰਿਥੀਏ ਨੇ ਕਿਹਾ ਕਿ ਤੁਸੀਂ ਸੁਨੇਹਾ ਦੇ ਦੇਣਾ ਕਿ ਏਥੇ ਅਨੰਦ ਸੁਖ ਹੈ। ਉਹਨਾਂ ਨੂੰ ਕਹਿਣਾ ਕਿ ਉਹ ਲਾਹੌਰ ਵਿੱਚ ਰਹਿਣ ਤੇ ਉਥੇ ਹੀ ਪ੍ਰਚਾਰ ਕਰਨ ਸਿੱਖ ਸਮਝ ਗਿਆ ਕਿ ਇਹ ਖੱਤ ਗੁਰੂ ਜੀ ਪਾਸ ਨਹੀਂ ਪਹੁੰਚਣਾ ਹੈ। ਵਾਪਸ ਲਾਹੌਰ ਜਾ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਸਿੱਖ ਨੇ ਬੇਨਤੀ ਕੀਤੀ ਕਿ ਪ੍ਰਿਥੀਏ ਨੇ ਹੀ ਚਿੱਠੀ ਰੱਖ ਲਈ ਹੈ। ਮੈਨੂੰ ਸ਼ੰਕਾ ਹੈ ਕਿ ਗੁਰਾਂ ਪਾਸ ਪੱਤਰਕਾ ਨਹੀਂ ਦਿੱਤੀ ਹੈ। ਫੇਰ ਗੁਰੂ ਅਰਜਨ ਦੇਵ ਜੀ ਨੇ ਤੀਜੀ ਪੌੜੀ ਵਾਲੀ ਪੱਤਰਕਾ ਲਿਖ ਕਰਕੇ ਸਿੱਖ ਨੂੰ ਕਿਹਾ, ਜਦੋਂ ਗੁਰੂ ਜੀ ਦੀਵਾਨ ਵਿੱਚ ਬੈਠੇ ਹੋਣ, ਉਸ ਵੇਲੇ ਸਤਿਗੁਰਾਂ ਨੂੰ ਚਿੱਠੀ ਦੇਣੀ। ਸਿੱਖ ਨੇ ਇਸੇ ਤਰ੍ਹਾਂ ਕੀਤਾ। ਜਦੋਂ ਸਿੱਖ ਨੇ ਪੱਤਰਕਾ ਸ੍ਰੀ ਰਾਮਦਾਸ ਜੀ ਨੂੰ ਦਿੱਤੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਪੜ੍ਹੀ ਤਾਂ ਬੜੇ ਪ੍ਰਸੰਨ ਹੋਏ। ਭਾਈ ਬੁੱਢਾ ਜੀ ਨੂੰ ਸਤਿਗੁਰਾਂ ਨੇ ਸੁੰਦਰ ਪੱਤਰਕਾ ਦਿਖਾਈ। ਬਾਬਾ ਬੁੱਢਾ ਜੀ ਨੂੰ ਲਾਹੌਰ ਤੋਂ ਲਿਆਉਣ ਵਾਸਤੇ ਭੇਜਿਆ। ਉਸ ਵੇਲੇ ਹੀ ਇਹ ਸ਼ਬਦ ਵੈਰਾਗ ਵਿੱਚ ਉਚਾਰੇ ਹਨ,

**ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥** *(ਅੰਗ : ੩੭੪)*

**ਦਹ ਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥**

**ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥** *(ਅੰਗ : ੬੨੪)*

ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਆ ਕਰਕੇ ਗੁਰੂ ਰਾਮਦਾਸ ਜੀ ਦੇ ਚਰਨੀ ਪਏ। ਚੌਥੇ ਪਾਤਿਸ਼ਾਹ ਨੇ ਗਲਵੱਕੜੀ ਵਿੱਚ ਲੈ ਕਰਕੇ ਪਿਆਰ ਕੀਤਾ। ਗੁਰੂ ਸਾਹਿਬ ਜੀ ਨੇ ਕਿਹਾ ਹੇ ਸਪੁੱਤਰ ਜੀ ਤੁਸੀਂ ਖੱਤ ਇਕੋ ਭੇਜਿਆ ਹੈ, ਪਰ ਅੰਗ ਤੀਜਾ ਲਾਇਆ ਹੈ। ਤਾਂ ਅੱਗੋਂ ਬੇਨਤੀ ਕੀਤੀ ਕਿ ਅਸੀਂ ਤਾਂ ਤਿੰਨ ਖੱਤ ਪਾ ਚੁੱਕੇ ਹਾਂ। ਪਰ ਭਰਾਤਾ ਪ੍ਰਿਥੀ ਚੰਦ ਜੀ ਲੈ ਕੇ ਰੱਖ ਲੈਂਦੇ ਰਹੇ ਹਨ। ਹਜ਼ੂਰ ਨੇ ਪ੍ਰਿਥੀਏ ਦੇ ਘਰੋਂ ਪ੍ਰਿਥੀਏ ਨੂੰ ਬੁਲਾ ਕਰਕੇ ਪੁਛਿਆ ਕਿ ਖੱਤ ਕਿਥੇ ਹਨ? ਪ੍ਰਿਥੀਆ ਮੁੱਕਰ ਗਿਆ ਤਾਂ ਸਤਿਗੁਰਾਂ ਨੇ ਸਿੱਖ ਨੂੰ ਕਹਿ ਕਰਕੇ ਪ੍ਰਿਥੀਏ ਦਾ ਘਰ ਤੋਂ ਚੋਲਾ ਮੰਗਵਾਇਆ।

ਚੋਲੇ ਦੇ ਖੀਸੇ ਵਿੱਚੋਂ ਚਿੱਠੀਆਂ ਕਢਾਈਆਂ। ਪ੍ਰਿਥੀਏ ਸ਼ਰਮਿੰਦਾ ਹੋ ਕੇ ਬੈਠ ਗਿਆ। ਗੁਰੂ ਜੀ ਨੇ ਮੀਣਾਂ ਕਿਹਾ। ਪਰ ਉਸ ਵਕਤ ਇਸਨੇ ਬਕਵਾਸ ਕੀਤੀ ਸੀ ਕਿ ਇਹ ਕੀ ਹੁੰਡੀ ਦੇ ਕਾਗਜ਼ ਸਨ। ਚੌਥੇ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਪ੍ਰਸ਼ੰਨ ਹੋ ਕਰਕੇ ਗੁਰਤਾ ਬਖਸ਼ ਕਰਕੇ **"ਮੇਰਾ ਮਨ ਲੋਚੈ ਗੁਰ ਦਰਸਨ ਤਾਈ॥"** ਇਹ ਸਾਰਾ ਸ਼ਬਦ ਦੁਬਾਰਾ ਉਚਾਰਨ ਕਰਵਾ ਕੇ ਸੰਪੂਰਨ ਕਰਵਾਇਆ। ਫਿਰ ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕਰ ਰਹੇ ਸਨ। ਉਸ ਵਕਤ ਭਾਈ ਸਿਹਾਰੀ ਮੱਲ ਤੇ ਉਸਦੇ ਪੁੱਤਰ ਭਾਈ ਵਡਭਾਗਾ ਜੀ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਨੇ ਮੇਰੀ ਸ਼ਾਦੀ ਵਿੱਚ ਆ ਕੇ ਮਿਲਣੀ ਦਾ ਸਾਰਾ ਕਾਰਜ ਸੰਪੂਰਨ ਕੀਤਾ ਸੀ। ਮੈਂ ਬਹੁਤ ਸਾਰੇ ਯਤਨ ਕੀਤੇ ਹਨ ਪਰ ਮੈਨੂੰ ਕਿਤਿਓਂ ਵੀ ਸੁੱਖ ਨਹੀਂ ਪ੍ਰਾਪਤ ਹੋਇਆ। ਮੇਰਾ ਆਪ ਜੀ ਦੇ ਤਾਈ ਪ੍ਰਸਨ ਹੈ ਕਿ ਮੈਨੂੰ ਸੁੱਖ ਕਿਵੇਂ ਪ੍ਰਾਪਤ ਹੋਵੇ? ਹਰ ਥਾਂ ਸਹਾਇਤਾ ਕਰਨ ਰਾਮ ਪ੍ਰਮੇਸਰ ਕਿਵੇਂ ਪ੍ਰਾਪਤ ਹੁੰਦਾ ਹੈ? ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਹਿਲਾਂ ਭਾਈ ਵਡਭਾਗੇ ਵੱਲੋਂ ਕੀਤੇ ਗਏ ਪ੍ਰਸ਼ਨਾਂ ਨੂੰ ਉਚਾਰ ਕਰਕੇ ਫਿਰ ਇਹਨਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਗਉੜੀ ਰਾਗ ਦੀ ਗੁਆਰੇਰੀ ਜਾਤੀ ਵਿੱਚ ਪਵਿੱਤਰ ਬਾਣੀ ਉਚਾਰਨ ਕਰਦੇ ਹਨ। ਜਿਸ ਵਿੱਚ ਚਾਰ-ਚਾਰ ਪਉੜੀਆਂ ਵਾਲੇ ਸ਼ਬਦ ਆਉਣਗੇ।

**ਨੋਟ** : ਭਾਈ ਵਡਭਾਗਾ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਤਾਏ ਸਿਹਾਰੀ ਮੱਲ ਜੀ ਦਾ ਪੁੱਤਰ ਸੀ। ਇਸ ਕਰਕੇ ਉਸਨੇ ਗੁਰੂ ਸਾਹਿਬ ਜੀ ਨੂੰ ਭਾਈ ਕਿਹਾ ਹੈ।

(੧) ਅਦ੍ਵੈਤ ਰੂਪ ਪ੍ਰਮੇਸਰ, (ੳ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਕਿਨ ਬਿਧਿ ਕੁਸਲੁ ਹੋਤ; ਮੇਰੇ ਭਾਈ ॥

**ਪ੍ਰਸ਼ਨ** : ਭਾਈ ਵਡਭਾਗਾ ਜੀ ਕਹਿੰਦੇ ਹਨ ਕਿ ਹੇ ਮੇਰੇ (ਭਾਈ) ਭਰਾਤਾ ਰੂਪ ਸ੍ਰੀ ਗੁਰੂ ਅਰਜਨ ਦੇਵ ਸੱਚੇ ਪਾਤਸ਼ਾਹ ਜੀ! ਸਾਰੀ ਦੁਨੀਆਂ ਦੁਖੀ ਹੋ ਕੇ ਰੋਂਦੀ ਹੋਈ ਦੇਖੀਦੀ ਹੈ। ਆਪ ਜੀ ਮੈਨੂੰ ਕਿਰਪਾ ਕਰਕੇ ਦੱਸਣਾ ਕਰੋ ਕਿ ਕਿਸ (ਬਿਧਿ) ਪ੍ਰਕਾਰ (ਕੁਸਲੁ) ਸੁਖ **ਵਾ:** (ਕੁਸਲੁ) ਅਨੰਦ ਪ੍ਰਾਪਤ ਹੋਵੇਗਾ?

**ਅਥਵਾ** : ਹੇ (ਭਾਈ) ਭਾਵਨ ਰੂਪ ਸਤਿਗੁਰੂ ਜੀ! ਕਿਸ (ਬਿਧਿ) ਵਿਧੀ ਨਾਲ (ਕੁਸਲੁ) ਸੁੱਖ ਹੁੰਦਾ ਹੈ?

## ਕਿਉ ਪਾਈਐ; ਹਰਿ ਰਾਮ ਸਹਾਈ ॥੧॥ ਰਹਾਉ ॥

**ਪ੍ਰਸ਼ਨ** : ਜੋ (ਹਰਿ) ਹਰੀ (ਰਾਮ) ਪ੍ਰਮੇਸਰ ਸਾਰਿਆਂ ਦੀ ਸਹਾਇਤਾ ਕਰਨ ਵਾਲਾ ਹੈ ਉਸ ਨੂੰ (ਕਿਉ) ਕਿਵੇਂ (ਪਾਈਐ) ਪ੍ਰਾਪਤ ਕਰੀਏ **ਵਾ:** ਗੁਰਾਂ ਦੇ ਦਰਸ਼ਨ ਕਿਵੇਂ ਪ੍ਰਾਪਤ ਕਰੀਏ?

ਤਾਂ ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ਵਡਭਾਗੇ! ਤੂੰ ਕਿਸ ਪ੍ਰਕਾਰ ਸੁਖ ਦੀ ਪ੍ਰਾਪਤੀ ਵਾਸਤੇ ਸਾਧਨ ਕੀਤੇ ਸਨ, ਤਾਂ ਭਾਈ ਵਡਭਾਗਾ ਜੀ ਦੇ ਮੁਖ ਦੁਆਰਾ, ਸਿੱਖ ਮੁਖ ਦੁਆਰਾ ਕਹਿੰਦੇ ਹਨ ਕਿ :

## ਕੁਸਲੁ ਨ, ਗ੍ਰਿਹਿ; ਮੇਰੀ ਸਭ ਮਾਇਆ ॥

ਹੇ ਸਤਿਗੁਰੂ ਜੀ! (ਗ੍ਰਿਹਿ) ਗ੍ਰਿਹਸਥੀ ਹੋਣ ਕਰਕੇ ਵੀ ਸੁਖ ਪ੍ਰਾਪਤ ਨਹੀਂ ਹੋਇਆ **ਵਾ:** (ਗ੍ਰਿਹਿ) ਘਰ ਭਾਵ ਪੱਕੇ ਮਕਾਨ ਬਣਾਉਣ ਕਰਕੇ ਵੀ ਸੁੱਖ ਨਹੀਂ ਪ੍ਰਾਪਤ ਹੋਇਆ ਫਿਰ ਇਹ (ਸਭ) ਸਾਰੀ ਮਾਇਆ ਮੇਰੀ ਹੈ, ਕਿਸੇ ਹੋਰ ਦੀ ਨਹੀਂ ਹੈ ਇਸ ਪ੍ਰਕਾਰ ਮਾਇਆ ਨੂੰ ਆਪਣੀ ਸਮਝ ਕੇ, ਮਾਇਆ ਦੀ ਮੇਰ ਕਰਕੇ ਵੀ ਸੁੱਖ ਪ੍ਰਾਪਤ ਨਹੀਂ ਹੋਇਆ। ਕੇਵਲ ਦੁੱਖ ਹੀ ਪ੍ਰਾਪਤ ਹੋਇਆ ਹੈ।

**ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ ॥** (ਅੰਗ : ੬੭੩)

ਹੇ ਭਾਈ ! ਤੂੰ ਸੁਖ ਦੀ ਪ੍ਰਾਪਤੀ ਦੇ ਹੋਰ ਕਿਹੜੇ-ਕਿਹੜੇ ਸਾਧਨ ਕੀਤੇ ਸੀ?

## ਊਚੇ ਮੰਦਰ; ਸੁੰਦਰ ਛਾਇਆ ॥

ਹੇ ਸੱਚੇ ਪਾਤਸ਼ਾਹ ! ਮੈਂ (ਊਚੇ) ਉੱਚੇ ਉੱਚੇ ਮੰਦਰ ਵੀ ਬਣਾ ਕੇ ਦੇਖੇ ਸਨਾਇਨ੍ਹਾਂ ਵਿਚ ਵੀ ਮੈਨੂੰ ਸੁੱਖ ਪ੍ਰਾਪਤ ਨਹੀਂ ਹੋਇਆ।

**ਊਚੇ ਮੰਦਰ ਸਾਲ ਰਸੋਈ ॥ ਏਕ ਘਰੀ ਫੁਨਿ ਰਹਨੁ ਨਾ ਹੋਈ ॥੧॥** (ਅੰਗ : ੭੬੪)

**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥** (ਅੰਗ : ੫੨੬)

ਫਿਰ ਮੈਂ (ਸੁੰਦਰ ਛਾਇਆ) ਸੋਹਣੀ ਛਾਂ ਵਾਲੇ ਚੰਗੇ ਫਲਦਾਰ ਬਗੀਚੇ ਵੀ ਲਾ ਕੇ ਦੇਖੇ ਸਨ। ਪਰ ਇਹਨਾਂ ਵਿੱਚੋਂ ਵੀ ਸੁੱਖ ਨਹੀਂ ਮਿਲਿਆ ਕਿਉਂਕਿ ਜਦੋਂ ਫਲਦਾਰ ਬੂਟਿਆਂ ਤੋਂ ਲੋਕ ਜਾਂ ਪੰਛੀ ਆ ਕੇ ਫਲ ਖਾਂਦੇ ਸਨ ਤਾਂ ਉਹਨਾਂ ਨੂੰ ਦੇਖ ਕੇ ਮੇਰੇ ਚਿਤ ਵਿੱਚ ਦੁਬਿਧਾ ਆ ਜਾਂਦੀ ਸੀ ਕਿ ਬੂਟੇ ਤਾਂ ਮੈ ਲਾਏ ਹਨ। ਪਰ ਖਾਂਦੇ ਇਹ ਲੋਕ ਹਨ। ਇਸ ਪ੍ਰਕਾਰ ਮਹਾਰਾਜ ਮੈਨੂੰ ਦੁੱਖ ਪ੍ਰਾਪਤ ਹੁੰਦਾ ਸੀ। **ਵਾ:** ਸੁੰਦਰ ਬਗੀਚਿਆਂ ਵਿੱਚੋਂ ਅਤੇ ਛਾਂ ਵਾਲੇ ਬਿਰਛਾਂ ਵਿੱਚੋਂ **ਵਾ:** (ਛਾਇਆ) ਤੰਬੂ ਆਦਿਕਾਂ ਦੀਆਂ ਕਨਾਤਾਂ ਤੇ ਛਾਇਆਵਾਨਾ ਦੇ ਲਾਉਣ ਕਰਕੇ ਵੀ ਮੈਨੂੰ ਸੁੱਖ ਪ੍ਰਾਪਤ ਨਹੀਂ ਹੋਇਆ।

## ਝੂਠੇ ਲਾਲਚਿ; ਜਨਮੁ ਗਵਾਇਆ ॥੧॥

ਹੇ ਸਤਿਗੁਰੂ ਸਾਹਿਬ ਜੀ ! ਇੰਨ੍ਹਾਂ ਝੂਠੇ ਪਦਾਰਥਾਂ ਦੇ ਲਾਲਚ ਵਿੱਚ ਲੱਗ ਕਰਕੇ ਮੈਂ ਆਪਣੇ ਜਨਮ ਨੂੰ ਵਿਅਰਥ ਹੀ (ਗਵਾਇਆ) ਗਵਾ ਲਿਆ ਹੈ ਇਸ ਪ੍ਰਕਾਰ ਮੈਨੂੰ ਕੁਝ ਵੀ ਹਾਸਲ ਨਹੀਂ ਹੋਇਆ।

## ਅੰਗ:੧੭੬

ਫੇਰ ਸੱਚੇ ਪਾਤਸ਼ਾਹ ਜੀ ਪੁੱਛਦੇ ਹਨ ਕਿ ਤੂੰ ਸੁੱਖ ਵਾਸਤੇ ਹੋਰ ਕੀ-ਕੀ ਯਤਨ ਕੀਤੇ ਹਨ ਤਾਂ ਕਹਿੰਦੇ ਹਨ ਕਿ;

## ਹਸਤੀ ਘੋੜੇ; ਦੇਖਿ ਵਿਗਾਸਾ ॥

ਹੇ ਮਹਾਰਾਜ ! ਮੈਂ (ਹਸਤੀ) ਹਾਥੀ ਘੋੜੇ ਆਦਿਕਾਂ ਨੂੰ ਖਰੀਦ ਕੇ ਉਹਨਾਂ ਦੀਆਂ ਬੜੀਆਂ ਅਸਵਾਰੀਆਂ ਕੀਤੀਆਂ ਫਿਰ ਉਹਨਾਂ ਨੂੰ ਵੇਖ-ਵੇਖ ਕੇ ਬੜਾ (ਵਿਗਾਸਾ) ਖਿੜਿਆ ਭਾਵ ਖੁਸ਼ ਹੋਇਆ ਕਿ ਮੇਰੇ ਪਾਸ ਹਾਥੀ ਘੋੜੇ ਹਨ। ਪਰ ਇਨ੍ਹਾਂ ਵਿਚੋਂ ਵੀ ਮੈਨੂੰ ਸੁੱਖ ਨਹੀਂ ਪ੍ਰਾਪਤ ਹੋਇਆ।

## ਲਸਕਰ ਜੋੜੇ; *ਨੇਬ ਖਵਾਸਾ ॥

ਫੇਰ ਮਹਾਰਾਜ ਜੀ ! ਮੈਂ ਦੁਨੀਆਂ ਦੇ ਰਜਵਾੜਿਆਂ ਦੇ ਮਾਲਕ ਬਣ ਕੇ ਪੈਦਲ ਚੱਲਣ ਵਾਲੀਆਂ, ਰੱਥ ਵਾਲੀਆਂ, ਘੋੜ ਚੜ੍ਹੀਆਂ ਤੇ ਹਾਥੀਆਂ ਵਾਲੀਆਂ (ਲਸਕਰ) ਫੌਜਾਂ ਨੂੰ ਵੀ (ਜੋੜੇ) ਜੋੜ ਲਿਆ **ਵਾ:** (ਜੋੜੇ) ਪੁਸ਼ਾਕੇ ਵੀ ਪਹਿਨ ਲਏ ਅਤੇ (ਨੇਬ) ਚੋਬਦਾਰ ਅਤੇ (ਖਵਾਸਾ) ਚੌਰਬਰਦਾਰ **ਵਾ:** (ਨੇਬ ਖਵਾਸਾ) ਖਾਸ

---

*ਨੇਬ ਖਵਾਸਾ : ਇੱਕ ਖਾਸ ਨੌਕਰ ਦਾ ਨਾਮ ਹੁੰਦਾ ਹੈ

ਹਜ਼ੂਰੀਏ, ਸੇਵਕ, ਆਦਿ ਵੀ ਰੱਖ ਲਏ ਭਾਵ ਚੋਬਾਂ ਦੇ ਕੇ ਰਾਜਸੀ ਲਿਬਾਸ ਪਹਿਨਾ ਕੇ ਚੋਬਦਾਰ ਵੀ ਖੜੇ ਕਰਵਾ ਲਏ ਤੇ ਸਿਰ ਤੇ ਚੌਰ ਵੀ ਕਰਵਾ ਲਏ ਹਨ।

## ਗਲਿ ਜੇਵੜੀ; ਹਉਮੈ ਕੇ ਫਾਸਾ ॥੨॥

ਹੇ ਗਰੀਬ ਨਿਵਾਜ! ਇਹਨਾਂ ਕੰਮਾਂ ਵਿਚ ਮੇਰੀ ਹਉਮੈ ਵਧਣ ਕਰਕੇ ਮੇਰੇ ਗਲ ਵਿੱਚ ਮਾਇਆ ਦੇ ਮੋਹ ਦੀ, ਮਮਤਾ ਦੀ, (ਜੇਵੜੀ) ਰੱਸੀ, ਫਾਹੀ ਪੈ ਗਈ ਹੈ। ਜਿਸ ਕਰਕੇ ਮੈਂ (ਹਉਮੈ) ਹੰਗਤਾ-ਮਮਤਾ ਦੇ (ਫਾਸਾ) ਫਾਹੇ ਵਿੱਚ ਫਸ ਗਿਆ ਹਾਂ।

**ਅਥਵਾ :** ਹਉਮੈ ਕਰਕੇ ਮੈ ਇਸ ਲੋਕ ਵਿੱਚ ਵੀ ਫਸ ਗਿਆ ਹਾਂ ਅਤੇ ਅੰਤ ਨੂੰ ਪ੍ਰਲੋਕ ਵਿੱਚ ਵੀ ਗਲ ਵਿਚ ਜਮਾਂ ਦੀ (ਜੇਵੜੀ) ਰੱਸੀ ਆ ਕੇ ਪਵੇਗੀ। **ਵਾ:** ਮੇਰੇ ਗਲ ਵਿੱਚ ਕਾਲ ਨੇ ਆ ਕੇ (ਜੇਵੜੀ) ਰੱਸੀ ਪਾਈ ਹੋਈ ਹੈ।

**ਅਥਵਾ :** ਗਲ ਵਿੱਚ ਹੰਗਤਾ-ਮਮਤਾ ਰੂਪ (ਜੇਵੜੀ) ਰੱਸੀ ਦੇ ਹੋਣ ਕਰਕੇ ਅੰਤ ਨੂੰ ਮੈਂ ਜਮਾਂ ਦੇ ਫਾਹੇ ਵਿੱਚ ਫਸਾਂਗਾ। ਇਸ ਕਰਕੇ ਇੰਨ੍ਹਾਂ ਕੰਮਾਂ ਵਿੱਚ ਵੀ ਮੈਨੂੰ ਕੋਈ ਸੁੱਖ ਨਹੀਂ ਮਿਲਿਆ।

## ਰਾਜੁ ਕਮਾਵੈ; ਦਹ ਦਿਸ ਸਾਰੀ ॥

ਹੇ ਮਹਾਰਾਜ ਜੀ! ਜੇ ਕਰਕੇ ਕੋਈ ਕੁਲ ਦੁਨੀਆਂ ਦਾ ਚੱਕਰਵਤੀ ਬਾਦਸ਼ਾਹ ਬਣ ਕੇ (ਦਹ ਦਿਸ) ਦਸੋਂ ਦਿਸ਼ਾਵਾਂ ਨੂੰ ਜਿੱਤ ਕਰਕੇ ਸਾਰੀ ਧਰਤੀ ਤੇ ਰਾਜ (ਕਮਾਵੈ) ਕਮਾਉਣਾ ਕਰੇ ਭਾਵ ਸਾਰੀ ਖਲਕਤ ਦਾ ਇੱਕਲਾ ਰਾਜਾ ਬਣ ਕੇ ਰਾਜ ਕਰੇ।

## ਮਾਣੈ ਰੰਗ; ਭੋਗ ਬਹੁ ਨਾਰੀ ॥

ਹੇ ਸੱਚੇ ਪਾਤਸ਼ਾਹ! ਜੇ ਕਰਕੇ ਕੋਈ (ਰੰਗ) ਅਨੰਦਾਂ ਨੂੰ (ਮਾਣੈ) ਮਾਨਣਾ ਕਰੇ ਅਤੇ (ਬਹੁ) ਬਹੁਤ ਸਾਰੀਆਂ ਇਸਤਰੀਆਂ, ਪਦਮਨੀ, ਹਸਤਨੀ, ਚਿਤ੍ਰਨੀ, ਗੰਧਰਬਨੀ ਆਦਿਕਾਂ ਦੇ ਭੋਗਾਂ ਨੂੰ ਭੋਗਣਾ ਕਰੇ। **ਵਾ:** ਜੇਕਰ ਕੋਈ (ਬਹੁ) ਬਹੁਤ ਸਾਰੀਆਂ ਇਸਤਰੀਆਂ ਦੇ ਭੋਗਾਂ ਦੇ (ਰੰਗ) ਅਨੰਦ ਨੂੰ (ਮਾਣੈ) ਮਾਨਣਾ ਕਰੇ **ਵਾ:** ਜੇਕਰ ਕੋਈ ਸ਼ਰਾਬ ਕੱਢਣ, ਬੁੱਲਾਂ ਉੱਤੇ ਅਨੇਕ ਪ੍ਰਕਾਰ ਦੇ ਰੰਗਾਂ ਨੂੰ ਲਾਉਣ ਤੇ ਤਮਾਸ਼ੇ ਆਦਿਕ ਵੇਖਣ ਵਿੱਚ (ਰੰਗ) ਅਨੰਦ ਮਾਨਣਾ ਕਰੇ। ਤਾਂ ਇਹ ਸਾਰੇ ਸੁਖ ਇਸ ਪ੍ਰਕਾਰ ਹਨ :

## ਜਿਉ ਨਰਪਤਿ; ਸੁਪਨੈ ਭੇਖਾਰੀ ॥੩॥

(ਜਿਉ) ਜਿਵੇਂ ਕੋਈ (ਭੇਖਾਰੀ) ਮੰਗਤਾ ਸਿਰਹਾਣੇ ਠੂਠਾ ਰੱਖ ਕੇ ਸੁੱਤਾ ਹੋਵੇ ਅਤੇ ਸੁਪਨੇ ਵਿੱਚ (ਨਰਪਤਿ) ਨਰਾਂ ਦਾ ਪਤੀ ਭਾਵ ਰਾਜਾ ਬਣ ਕੇ ਆਪਣੀ ਸਭਾ ਵਿੱਚ ਨਾਚ ਗਾਣੇ ਵੇਖ ਲਵੇ, ਕਚਿਹਰੀਆਂ ਲਾ ਲਵੇ। ਪਰ ਜਦੋਂ ਉਸਦੀਆਂ ਅੱਖਾਂ ਖੁੱਲਦੀਆਂ ਹਨ ਤਾਂ ਉਹ ਭਿਖਿਆ ਮੰਗਣ ਵਾਲਾ ਭੇਖਾਰੀ ਹੀ ਹੁੰਦਾ ਹੈ ਤੇ ਠੂਠਾ ਉਸਦੇ ਸਿਰਹਾਣੇ ਪਿਆ ਹੁੰਦਾ ਹੈ। ਇਸ ਪ੍ਰਕਾਰ ਇਹਨਾਂ ਚੀਜਾਂ ਵਿੱਚ ਵੀ ਕੋਈ ਸੁਖ ਨਹੀਂ।

**ਅਥਵਾ :** ਇਸੇ ਪ੍ਰਕਾਰ ਇਹ (ਭੇਖਾਰੀ) ਤੁਛ ਜੀਵ ਦੇ ਪਾਸ ਦੇਹ ਰੂਪ ਠੂਠਾ ਹੈ ਅਤੇ ਇਸਨੂੰ ਅਵਿਦਿਆ ਰੂਪ ਨੀਂਦ ਵਿੱਚ ਸੁਪਨਾ ਰੂਪ ਸੰਸਾਰ ਪ੍ਰਤੀਤ ਹੋਇਆ ਹੈ। ਜਿਸ ਦੇ ਵਿੱਚ ਇਹ (ਨਰਪਤਿ) ਲੋਕਾਂ ਦਾ ਪਤੀ ਭਾਵ ਰਾਜਾ ਬਣੀ ਫਿਰਦਾ ਹੈ ਕਿ ਮੇਰੇ ਵਰਗਾ ਕੋਈ ਰਾਜਾ ਨਹੀਂ ਹੈ, ਪਤਾਸ਼ਾਹ ਨਹੀਂ ਹੈ। ਪਰ ਜਦੋਂ ਇਸ ਦੀ ਮੌਤ ਰੂਪ ਅੱਖ ਖੁੱਲ੍ਹੇਗੀ ਤਾਂ ਮੰਗਤੇ ਦਾ ਮੰਗਤਾ, ਕੰਗਾਲ ਦਾ ਕੰਗਾਲ ਹੀ ਰਹਿ ਜਾਵੇਗਾ। ਇਸ ਪ੍ਰਕਾਰ ਦੀ ਜੀਵ ਦੀ ਹਾਲਤ ਹੈ।

**ਅਥਵਾ :** (ਜਿਉ) ਜਿਵੇਂ (ਨਰਪਤਿ) ਰਾਜਾ ਸੁਪਨੇ ਦੇ ਵਿੱਚ ਭੇਖਾਰੀ ਹੋ ਜਾਵੇ। ਤਾਂ ਬਹੁਤ ਦੁੱਖਾਂ ਨੂੰ ਪਾਉਂਦਾ ਹੈ ਤਿਵੇਂ ਹੀ ਇਹ ਜੀਵ ਹੈ ਤਾਂ ਪਰਮੇਸਰ ਦਾ ਰੂਪ ਹੀ, ਪਰ ਅਵਿਦਿਆ ਕਰਕੇ ਦੁਖੀ ਹੋ ਰਿਹਾ ਹੈ।

ਤਾਂ ਸੁਣਕੇ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਵਡਭਾਗਾ ਜੀ ਨੂੰ ਤੇ ਗੁਰਸਿੱਖਾਂ ਨੂੰ ਕਹਿੰਦੇ ਹਨ ਕਿ :

## ਏਕੁ ਕੁਸਲੁ; ਮੋਕਉ ਸਤਿਗੁਰੂ ਬਤਾਇਆ ॥

ਹੇ ਭਾਈ! (ਮੋਕਉ) ਮੇਰੇ ਤਾਂਈ (ਸਤਿਗੁਰੂ) ਸ੍ਰੀ ਗੁਰੂ ਰਾਮਦਾਸ ਜੀ ਨੇ (ਬਤਾਇਆ) ਦੱਸਣਾ ਕੀਤਾ ਹੈ ਕਿ (ਏਕੁ) ਇੱਕ ਗੱਲ ਵਿੱਚ ਹੀ (ਕੁਸਲੁ) ਸੁਖ ਹੈ **ਵਾ:** (ਕੁਸਲੁ) ਅਨੰਦ ਹੈ।

**ਪ੍ਰਸ਼ਨ :** ਮਹਾਰਾਜ ਉਹ ਕਿਹੜੀ ਗੱਲ ਵਿੱਚ ਸੁੱਖ ਹੈ?

## ਹਰਿ ਜੋ ਕਿਛੁ ਕਰੇ; ਸੁ ਹਰਿ ਕਿਆ ਭਗਤਾ ਭਾਇਆ ॥

**ਉੱਤਰ :** ਹਰੀ ਪ੍ਰਮੇਸਰ ਜੋ ਕੁਝ ਵੀ (ਕਰੇ) ਕਰਦਾ ਹੈ, (ਸੁ) ਉਹ (ਹਰਿ) ਹਰੀ (ਕਿਆ) ਦਿਆਂ ਭਗਤਾਂ ਨੂੰ (ਭਾਇਆ) ਚੰਗਾ ਲੱਗਿਆ ਹੈ। ਇਸ ਗੱਲ ਵਿੱਚ ਹੀ ਸੁੱਖ ਹੈ।

**ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥** *(ਅੰਗ : ੧੦੬੩)*

**ਵਾ:** ਜੋ ਕੁਝ ਵੀ ਵਾਹਿਗੁਰੂ ਕਰ ਰਿਹਾ ਹੈ, ਭਗਤ ਜਨਾਂ ਨੇ ਉਸ ਨੂੰ ਚੰਗਾ ਸਮਝਿਆ ਹੋਇਆ ਹੈ ਅਤੇ ਉਹ ਹਰ ਵਕਤ ਪ੍ਰਸੰਨ ਹੀ ਰਹਿੰਦੇ ਹਨ।

**ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥** *(ਅੰਗ : ੧੦੬)*

ਜਿਵੇਂ ਛੋਟੇ ਬੱਚੇ ਨੂੰ ਮਾਤਾ ਭਾਵੇਂ ਪੰਗੂੜੇ ਵਿੱਚ ਪਾ ਦੇਵੇ, ਭਾਵੇ ਕੁੱਛੜ ਚੁੱਕ ਲਵੇ ਅਤੇ ਭਾਵੇਂ ਧਰਤੀ ਦੇ ਲਿਟਾ ਦੇਵੇ। ਉਹ ਮਾਸੂਮ ਬੱਚਾ ਕੁਝ ਵੀ ਨਹੀਂ ਕਹਿੰਦਾ। ਇਸੇ ਪ੍ਰਕਾਰ ਸੱਚੇ ਪਾਤਸ਼ਾਹ ਜੀ ਭਾਵੇਂ ਪੰਗੂੜੇ ਵਿੱਚ ਪਾਉਣ ਦੀ ਨਿਆਈਂ ਪਾਤਸ਼ਾਹੀ ਦੇ ਦੇਣ, ਭਾਵੇਂ ਕੁੱਛੜ ਚੁੱਕਣ ਦੀ ਨਿਆਈਂ ਆਪਣੀ ਲਿਵ ਲਾ ਦੇਣ ਅਤੇ ਭਾਵੇਂ ਧਰਤੀ ਤੇ ਲਿਟਾਉਣ ਦੀ ਨਿਆਈਂ ਗਰੀਬ ਬਣਾ ਦੇਣ। ਸਾਨੂੰ ਹਮੇਸ਼ਾਂ ਹੀ ਉਸਦੀ ਰਜਾ ਵਿੱਚ ਪ੍ਰਸੰਨ ਰਹਿਣਾ ਚਾਹੀਦਾ ਹੈ।

**ਕਬਹੂ ਬਾਜ ਹਾਥ ਬਾਜ ਚੜੇ, ਬਾਜ ਬਾਜਤ ਨਗਾਰੇ ਸਾਥ ॥**
**ਕਬਹੁ ਪਾਇ ਤਿਆਗੇ ਪਨਹੀ ਨ ਪਈਏ ॥**
**ਹਾਰੀਏ ਨ ਹਿੰਮਤ ਕੋ ਵਿਸਾਰੀਏ ਨ ਹਰ ਨਾਮ ॥**
**ਜੈਸੀ ਬਿਧ ਰਾਖੇ ਰਾਮ ਤੈਸੀ ਬਿਧ ਰਹੀਏ ॥** *(ਪ੍ਰਮਾਣ)*

**ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥**
**ਕਬਹੂ ਕੂਰਨੁ ਚਨੇ ਬਿਨਾਵੈ ॥੧॥**
**ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥** *(ਅੰਗ : ੧੧੬੪)*

ਕਦੇ ਤਾਂ ਧਰਤੀ ਤੇ ਪੈਣ ਵਾਸਤੇ ਪਰਾਲੀ ਵੀ ਨਹੀਂ ਲੱਭਦੀ ਅਤੇ ਕਦੇ ਮੰਜਿਆਂ ਸਮੇਤ ਦੁੱਧ ਰੰਗੀਆਂ ਝੱਗ ਵਰਗੀਆਂ ਚਿੱਟੀਆਂ ਸੇਜਾਂ ਤੇ ਸੌਂ ਜਾਈਦਾ ਹੈ। ਇਸੇ ਪ੍ਰਕਾਰ ਕਦੇ ਤਾਂ ਖੰਡ, ਖੀਰ ਤੇ ਘਿਉ ਨਹੀਂ ਭਾਉਂਦੇ ਅਤੇ ਕਦੇ ਘਰਾਂ-ਘਰਾਂ ਵਿੱਚ ਟੁਕੜੇ ਮੰਗਣੇ ਪੈਂਦੇ ਹਨ ਤੇ ਕਦੇ ਤਾਂ ਕੂੜੇ ਵਿੱਚੋਂ ਚਨੇ ਆਦਿ ਚੁਣ-ਚੁਣ ਕੇ ਗੁਜਾਰਾ ਕਰਨਾ ਪੈਂਦਾ ਹੈ। ਜੇ ਕਰਕੇ ਪ੍ਰਮੇਸਰ ਐਸੀ ਹਾਲਤ ਵਿੱਚ ਵੀ ਰੱਖੇ ਤਾਂ ਵੀ ਭਾਣੇ ਵਿੱਚ ਰਹਿਣਾ ਚਾਹੀਦਾ ਹੈ।

**ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥ ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥** *(ਅੰਗ : ੧੧੬੪)*

ਇਸ ਪ੍ਰਕਾਰ ਪ੍ਰਮੇਸਰ ਜਿਥੇ ਵੀ ਰੱਖੇ ਉਥੇ ਹੀ ਪ੍ਰਸੰਨ ਰਹਿਣਾ ਚਾਹੀਦਾ ਹੈ। ਮਹਾਰਾਜ ਜੀ ਦੇ ਕੀਤੇ ਵਿੱਚ ਨੁਕਸ ਨਹੀਂ ਕੱਢਣਾ ਚਾਹੀਦਾ ਕਿਉਂਕਿ ਜੀਵਾਂ ਦੀ ਕਰਣੀ ਅਨੁਸਾਰ ਹੀ ਪ੍ਰਮੇਸਰ ਨੇ ਸੁੱਖ ਦੁੱਖ ਦਿੱਤਾ ਹੈ। ਹੁਣ ਸਤਿਗੁਰੂ ਜੀ ਭਾਈ ਵਡਭਾਗਾ ਜੀ ਦੇ ਵੱਲੋਂ ਕੀਤੇ ਦੂਜੇ ਪ੍ਰਸ਼ਨ ਦਾ ਉੱਤਰ ਦਿੰਦੇ ਹਨ :

## ਜਨ ਨਾਨਕ; ਹਉਮੈ ਮਾਰਿ ਸਮਾਇਆ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਹੇ ਭਾਈ! (ਹਉਮੈ) ਹੰਗਤਾ-ਮਮਤਾ ਨੂੰ ਮਾਰ ਕੇ ਪ੍ਰਮੇਸਰ ਵਿੱਚ (ਸਮਾਇਆ) ਸਮਾਈਦਾ ਭਾਵ ਅਭੇਦ ਹੋ ਜਾਈਦਾ ਹੈ। ਕੋਈ ਥੋੜੇ ਚਿਰ ਵਿੱਚ ਕਮਾਈ ਕਰਕੇ ਹਉਮੈ ਮੇਟ ਲੈਂਦਾ ਹੈ ਤੇ ਕੋਈ ਬਹੁਤੇ ਚਿਰ ਵਿੱਚ ਕਮਾਈ ਕਰਕੇ ਹਉਮੈ ਮੇਟ ਲੈਂਦਾ ਹੈ। ਭਾਵ ਜਿਸ ਵੇਲੇ ਜੀਵ ਦੀ ਹਉਮੈ ਮਿਟ ਜਾਂਦੀ ਹੈ ਤਾਂ ਉਸੇ ਵੇਲੇ ਜੀਵ ਨੂੰ ਵਾਹਿਗੁਰੂ ਦੇ ਦਰਸ਼ਨ ਹੋ ਜਾਂਦੇ ਹਨ।

**ਦਰਸਨ ਕੀ ਪਿਆਸ ਜਿਸੁ ਨਰੁ ਹੋਇ ॥ ਏਕਤੁ ਰਾਚੈ ਪਰਹਰਿ ਦੋਇ ॥** *(ਅੰਗ : ੧੧੯੮)*

ਜੇਕਰ ਕੋਈ ਮਹਾਰਾਜ ਜੀ ਦੇ ਦਰਸ਼ਨਾਂ ਦੀ ਭੁੱਖ ਰੱਖਦਾ ਹੈ ਤਾਂ ਉਹ ਦੂਜੀਆਂ ਸਾਰੀਆਂ ਵਸਤੂਆਂ ਛੱਡ ਕੇ ਇਕ ਪ੍ਰਮੇਸਰ ਵਿੱਚ ਹੀ ਰਚ ਜਾਵੇ। ਇਸ ਪ੍ਰਕਾਰ ਹਉਮੈ ਨੂੰ ਮਾਰ ਕੇ ਵਾਹਿਗੁਰੂ ਵਿੱਚ ਸਮਾਇਆ ਜਾਂਦਾ ਹੈ।

## ਇਨਿ ਬਿਧਿ ਕੁਸਲ ਹੋਤ; ਮੇਰੀ ਭਾਈ ॥

ਹੇ ਮੇਰੇ (ਭਾਈ) ਭਰਾਵੋ ! ਜੇ ਕਿਸੇ ਨੂੰ ਸੁੱਖ ਦੀ ਇੱਛਾ ਹੋਵੇ ਤਾਂ (ਇਨਿ) ਇਸ ਤਰੀਕੇ ਨਾਲ (ਕੁਸਲੁ) ਸੁਖ ਪ੍ਰਾਪਤ ਹੁੰਦਾ ਹੈ ਅਤੇ

## ਇਉ ਪਾਈਐ; ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥

(ਇਉ) ਇਸ ਪ੍ਰਕਾਰ ਜਦੋਂ ਹਉਮੈ ਨੂੰ ਮਾਰ ਕੇ ਪ੍ਰਮੇਸਰ ਵਿੱਚ ਸਮਾਅ ਜਾਈਦਾ ਹੈ। ਉਦੋਂ ਸਾਰਿਆਂ ਦੀ (ਸਹਾਈ) ਸਹਾਇਤਾ ਕਰਨ ਵਾਲੇ ਹਰੀ (ਰਾਮ) ਪ੍ਰਮੇਸਰ ਨੂੰ (ਪਾਈਐ) ਪਾ ਲਈਦਾ ਹੈ। ਇਉਂ ਸਤਿਗੁਰੂ ਸਾਹਿਬ ਜੀ ਨੇ ਭਾਈ ਵਡਭਾਗਾ ਜੀ ਨੂੰ ਦੋਵਾਂ ਪ੍ਰਸ਼ਨਾਂ ਦੇ ਉੱਤਰ ਦਿੱਤੇ।

## ਗਉੜੀ ਗੁਆਰੇਰੀ ਮਹਲਾ ੫ ॥

ਫਿਰ ਭਾਈ ਵਡਭਾਗੇ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਭਰਮ ਨਹੀਂ ਮਿਟਦਾ, ਇਹ ਬਣਿਆ ਹੀ ਰਹਿੰਦਾ ਹੈ। ਆਪ ਜੀ ਕਿਰਪਾ ਕਰਕੇ ਇਸ ਭਰਮ ਨੂੰ ਮੇਟਣਾ ਕਰੋ। ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ :

## ਕਿਉ ਭ੍ਰਮੀਐ; ਭ੍ਰਮੁ ਕਿਸ ਕਾ ਹੋਈ ॥

ਹੇ ਭਾਈ ! (ਕਿਉ) ਕਿਸ ਵਾਸਤੇ (ਭ੍ਰਮੀਐ) ਭਰਮ ਕਰਦੇ ਹੋ। **ਵਾ:** ਮਨ ਦੇ ਸੰਕਲਪਾਂ ਨਾਲ ਕਿਉਂ ਭਰਮਦੇ ਫਿਰਦੇ ਹੋ ਤੇ ਫਿਰ ਭਰਮ (ਕਿਸ ਕਾ) ਕਿਸਦਾ ਹੈ। ਜੋ ਅਣਹੋਇਆ ਹੀ ਤੁਹਾਨੂੰ ਚਿੰਬੜਿਆ (ਹੋਈ) ਹੋਇਆ ਹੈ।

## ਜਾ ਜਲਿ ਥਲਿ ਮਹੀਅਲਿ; ਰਵਿਆ ਸੋਈ ॥

(ਜਾ) ਜਦੋਂ (ਜਲਿ) ਜਲਾਂ ਤੇ (ਥਲਿ) ਥਲਾਂ ਵਿੱਚ, (ਮਹੀ+ਅਲਿ) (ਮਹੀ) ਧਰਤੀ ਤੇ (ਅਲਿ) ਅਕਾਸ਼ ਵਿੱਚ (ਸੋਈ) ਉਹ ਪ੍ਰਮੇਸਰ ਹੀ ਵਿੱਚ (ਰਵਿਆ) ਵਿਆਪਕ ਹੈ। ਤਾਂ ਫਿਰ ਭਰਮ ਵਿੱਚ ਕਿਸ ਵਾਸਤੇ ਭਰਮਣਾ

ਹੈ। ਭਾਵ ਜਦੋਂ ਉਸ ਪ੍ਰਮੇਸਰ ਤੋਂ ਬਿਨਾਂ ਹੋਰ ਕੋਈ ਵਸਤੂ ਹੀ ਦੇਖਣ ਵਿੱਚ ਨਹੀਂ ਆਉਂਦੀ। ਫਿਰ ਭਰਮ ਕਿਸ ਵਸਤੂ ਦਾ ਹੈ। ਜਿਸ ਪ੍ਰਕਾਰ ਪਾਰਸ ਨਾਲ ਲੋਹਾ ਆਦਿ ਅੱਠ ਧਾਤਾਂ ਛੂਹਣ ਕਰਕੇ ਸੋਨਾ ਬਣ ਜਾਂਦੀਆਂ ਹਨ ਇਉਂ ਜਿਸ ਦੇ ਮਨ ਦੀ ਬ੍ਰਿਤੀ ਸ਼ਬਦ ਰੂਪ ਪਾਰਸ ਨਾਲ ਛੁਹ ਜਾਂਦੀ ਹੈ ਉਦੋਂ ਸਾਰਾ ਜਗਤ ਹੀ ਵਾਹਿਗੁਰੂ ਦੀ ਜੋਤ ਦਿਸ ਆਉਂਦਾ ਹੈ। ਫਿਰ ਕਿਤੇ ਵੀ ਭਰਮ ਨਹੀਂ ਹੁੰਦਾ।

## ਗੁਰਮੁਖਿ ਉਬਰੇ; ਮਨਮੁਖ ਪਤਿ ਖੋਈ ॥੧॥

ਜਿਹੜੇ ਗੁਰਮੁਖ ਜਨ ਗੁਰਾਂ ਦੁਆਰਾ ਦਿੱਤੇ ਹੋਏ ਉਪਦੇਸ਼ ਮੰਨਣ ਵਾਲੇ ਹਨ, ਉਹ ਸੰਸਾਰ ਸਮੁੰਦਰ ਵਿੱਚੋਂ (ਉਬਰੇ) ਬਚ ਗਏ ਹਨ। ਭਾਵ ਉਹ ਸੰਸਾਰ ਸਮੁੰਦਰ ਵਿੱਚ ਡੁੱਬਦੇ ਨਹੀਂ ਹਨ, ਪਰ ਜਿਹੜੇ ਮਨਮੁਖ ਲੋਕ ਹਨ, ਉਹਨਾਂ ਨੇ ਚਿੰਤਾ ਵਿੱਚ, ਭਰਮ ਵਿੱਚ ਪੈ ਕੇ ਵਿਕਾਰਾਂ ਕਰਕੇ, ਦੁਨੀਆ ਕਰਕੇ ਆਪਣੀ (ਪਤਿ) ਇੱਜ਼ਤ (ਖੋਈ) ਗੁਆ ਲਈ ਹੈ।

## ਜਿਸੁ ਰਾਖੈ ਆਪਿ; ਰਾਮੁ ਦਇਆਰਾ ॥

ਹੇ ਭਾਈ! ਜਿੰਨ੍ਹਾਂ ਦੀ (ਰਾਖੈ) ਰਖਿਆ (ਦਇਆਰਾ) ਦਇਆ ਦਾ ਘਰ (ਰਾਮ) ਪ੍ਰਮੇਸਰ ਆਪ ਕਰਨਾ ਚਾਹੁੰਦਾ ਹੈ।

## ਤਿਸੁ ਨਹੀ ਦੂਜਾ; ਕੋ ਪਹੁਚਨਹਾਰਾ ॥੧॥ ਰਹਾਉ ॥

(ਤਿਸੁ) ਉਹਨਾਂ ਮਹਾਤਮਾ ਦੀ ਬਰਾਬਰੀ ਕਰਨ ਲਈ ਕੋਈ ਹੋਰ (ਦੂਜਾ) ਦੂਸਰਾ (ਪਹੁਚਨਹਾਰਾ) ਪਹੁੰਚਣ ਵਾਲਾ ਨਹੀਂ ਹੋ ਸਕਦਾ। ਕਿ ਮੈਂ ਇਸ ਨੂੰ ਮਾਰ ਦੇਵਾਂ ਜਾਂ ਇਸ ਦਾ ਕੋਈ ਹੋਰ ਨੁਕਸਾਨ ਕਰ ਦੇਵਾਂ। ਇਸ ਪ੍ਰਕਾਰ ਮਹਾਂਪੁਰਖਾਂ ਨੂੰ ਕੋਈ ਕੁਝ ਨਹੀਂ ਕਰ ਸਕਦਾ, ਕਿਉਂਕਿ ਮਹਾਤਮਾ ਜਨ ਤਾਂ ਪ੍ਰਮੇਸਰ ਦੇ ਪਿਆਰੇ ਹੁੰਦੇ ਹਨ।

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੇ ਹਿਰਦੈ ਵਸਿਆ ਭਗਵਾਨੁ ॥** *(ਅੰਗ:੮੬੧)*

## ਸਭ ਮਹਿ ਵਰਤੈ; ਏਕੁ ਅਨੰਤਾ ॥

ਹੇ ਭਾਈ! ਜਿਹੜਾ (ਅਨੰਤਾ) ਅੰਤ ਤੋਂ ਰਹਿਤ ਇੱਕ ਬੇਅੰਤ ਪ੍ਰਭੂ (ਸਭ) ਸਾਰਿਆਂ (ਮਹਿ) ਵਿੱਚ (ਵਰਤੈ) ਵਰਤ ਰਿਹਾ ਹੈ।

## ਤਾ ਤੂੰ ਸੁਖਿ ਸਉ; ਹੋਇ ਅਚਿੰਤਾ ॥

*('ਸਉ' ਪਾਠ ਸ਼ੁਧ ਹੈ ਪਾਠਾਂਤ੍ਰ 'ਸੋਉ')*

(ਤਾ) ਤਿਸ ਪ੍ਰਮੇਸਰ ਦੀ ਤੂੰ ਅਰਾਧਣਾ ਕਰ ਅਤੇ ਸਾਰੀਆਂ (ਅਚਿੰਤਾ) ਚਿੰਤਾ ਤੋਂ ਰਹਿਤ ਹੋ ਕਰਕੇ ਸੁੱਖ ਦੇ (ਸਉ) ਸਮੇਤ ਹੋਣਾ ਕਰ।

## ਓਹੁ ਸਭੁ ਕਿਛੁ ਜਾਣੈ; ਜੋ ਵਰਤੰਤਾ ॥੨॥

ਜੋ ਕੁਝ ਵੀ ਸਾਡੇ ਅੰਦਰ (ਵਰਤੰਤਾ) ਵਰਤ ਰਿਹਾ ਹੈ, ਭਾਵ ਜੋ ਵੀ ਅਸੀਂ ਚਿਤਵਨੀ ਕਰਦੇ ਹਾਂ। (ਓਹੁ) ਉਹ ਵਾਹਿਗੁਰੂ ਸਭ ਕੁਝ ਜਾਣ ਰਿਹਾ ਹੈ।

**ਅਥਵਾ :** ਜੋ ਕੁਝ ਵੀ ਸਾਰਿਆਂ ਵਿੱਚ ਵਰਤਾਰਾ ਵਰਤ ਰਿਹਾ ਹੈ। ਉਹ ਪ੍ਰਮੇਸਰ ਸਭ ਕੁਝ ਹੀ ਜਾਣ ਰਿਹਾ ਹੈ।

## ਮਨਮੁਖ ਮੁਏ; ਜਿਨ ਦੂਜੀ ਪਿਆਸਾ ॥

ਹੇ ਭਾਈ ! ਜਿੰਨ੍ਹਾਂ ਨੂੰ (ਦੂਜੀ) ਦ੍ਵੈਤ ਦੀ (ਪਿਆਸਾ) ਪਿਆਸ ਲੱਗੀ ਹੋਈ ਹੈ ਉਹ ਮਨਮੁਖ ਲੋਕ ਵਾਹਿਗੁਰੂ ਤੋਂ ਬੇਮੁਖ ਹੋ ਕੇ ਮਰ ਗਏ ਹਨ। **ਵਾ:** ਜਿਨਾ ਮਨਮੁੱਖ ਲੋਕਾਂ ਨੂੰ (ਦੂਜੀ) ਦੂਸਰੀ ਮਾਇਆ ਦੀ (ਪਿਆਸਾ) ਪਿਆਸ, ਮਾਇਆ ਦੀ ਇੱਛਾ ਲੱਗੀ ਹੋਈ ਹੈ। ਉਹ ਪ੍ਰਮੇਸਰ ਤੋਂ ਬੇਮੁਖ ਹੋ ਕੇ (ਮੁਏ) ਮਰ ਗਏ ਹਨ।

## ਬਹੁ ਜੋਨੀ ਭਵਹਿ; ਧੁਰਿ ਕਿਰਤਿ ਲਿਖਿਆਸਾ ॥

ਉਹ ਮਨਮੁਖ ਜੀਵ (ਬਹੁ) ਬਹੁਤੀਆਂ ਜੂਨਾਂ ਵਿੱਚ (ਭਵਹਿ) ਭਾਉਂਦੇ ਫਿਰਦੇ ਹਨ, ਕਿਉਂਕਿ ਉਹਨਾਂ ਨੇ ਜਿਹੋ ਜਿਹੀ ਕਰਨੀ ਕੀਤੀ ਹੈ, ਉਸ ਦੇ ਅਨੁਸਾਰ ਪ੍ਰਮੇਸਰ ਨੇ ਧੁਰੋਂ ਹੀ (ਕਿਰਤਿ) ਕੀਤੇ ਹੋਏ ਕਰਮਾਂ ਦਾ ਫਲ ਭੋਗਣ ਦਾ ਲੇਖ (ਲਿਖਿਆਸਾ) ਲਿਖਿਆ ਹੋਇਆ ਹੈ। ਇਉਂ ਪ੍ਰਮੇਸਰ ਨੇ ਅਣਹੋਇਆ ਨਹੀਂ ਉਹਨਾਂ ਨੂੰ ਜੂਨਾਂ ਵਿਚ ਫੇਰਿਆ। ਕਿਉਂਕਿ ਉਹਨਾਂ ਦੀ ਕਿਰਤ ਦੇ ਅਨੁਸਾਰ ਹੀ ਪ੍ਰਮੇਸਰ ਨੇ ਉਹਨਾਂ ਦੀ ਲਿਖਤ ਲਿਖੀ ਹੈ।

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਅੰਗ : ੯੩੭)*

## ਜੈਸਾ ਬੀਜਹਿ; ਤੈਸਾ ਖਾਸਾ ॥੩॥

ਇਸ ਪ੍ਰਕਾਰ ਜੀਵ ਜਿਸ ਤਰ੍ਹਾਂ ਦੇ ਕਰਮਾਂ ਰੂਪ ਬੀਜ ਨੂੰ (ਬੀਜਹਿ) ਬੀਜੇਗਾ (ਤੈਸਾ) ਉਸੇ ਤਰ੍ਹਾਂ ਦਾ ਫਲ (ਖਾਸਾ) ਖਾਣਾ ਭਾਵ ਭੋਗਣਾ ਕਰੇਗਾ।

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਅੰਗ : ੧੩੪)*

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥** *(ਅੰਗ : ੧੩੭੯)*

ਅਰਥਾਤ ਜਿਵੇਂ ਜੱਟ ਬੀਜਦਾ ਤਾਂ ਕਿੱਕਰਾਂ ਨੂੰ ਹੈ ਤੇ ਚਿਤ ਵਿੱਚ ਬਿਜੌਰ ਦੇਸ਼ ਦੀਆਂ ਦਾਖਾਂ ਚਾਹੁੰਦਾ ਹੈ, ਪਰ ਕਿਸ ਤਰ੍ਹਾਂ ਪ੍ਰਾਪਤ ਹੋ ਸਕਦੀਆਂ ਹਨ। ਤਿਵੇਂ ਹੀ ਮੂਰਖ ਪੁਰਖ ਬੀਜਦਾ ਤਾਂ ਪਾਪ ਰੂਪ ਕਿੱਕਰਾਂ ਨੂੰ ਹੈ, ਪਰ ਚਾਹੁੰਦਾ ਹੈ ਕਿ ਮੈਨੂੰ ਇਸਤਰੀ, ਪੁੱਤਰ ਆਦਿਕਾਂ ਦਾ ਸੁੱਖ ਚਾਹੁੰਦਾ ਹੈ। ਭਾਵ ਆਪਣੇ ਮਾਤਾ ਪਿਤਾ ਨੂੰ ਤੇ ਬਹੁਤੇ ਦੁੱਖ ਦਿੰਦਾ ਹੈ ਅਤੇ ਆਪ ਆਪਣੀ ਸੰਤਾਨ ਤੋਂ ਸੁੱਖਾਂ ਰੂਪ ਦਾਖਾਂ ਭਾਲਦਾ ਹੈ। ਅਰਥਾਤ ਪੁੰਨਾਂ ਤੋਂ ਬਗੈਰ ਇਸਤਰੀ ਪੁੱਤਰ ਆਦਿਕਾਂ ਦਾ ਸੁੱਖ ਕਿਵੇਂ ਪ੍ਰਾਪਤ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ। ਜਿਵੇਂ ਮੂਰਖ ਪੁਰਸ਼ ਉਂਨ ਨੂੰ ਕੱਤਦਾ ਫਿਰਦਾ ਹੋਵੇ ਤੇ (ਪਟੁ) ਰੇਸ਼ਮ ਦੇ ਬਸਤਰਾਂ ਨੂੰ ਪਹਿਰਨਾ ਚਾਹੇ ਤਾਂ ਕਿਵੇਂ ਪਹਿਰ ਸਕਦਾ ਹੈ। ਤਿਵੇਂ ਹੀ ਇਹ ਜੀਵ ਕੱਤਦਾ ਤਾਂ ਸ਼ਕਾਮ ਕਰਮਾਂ ਰੂਪ ਉਂਨ ਨੂੰ ਹੈ ਤੇ ਚਾਹੁੰਦਾ ਹੈ ਕਿ ਮੈਨੂੰ ਬ੍ਰਹਮ ਗਿਆਨ ਰੂਪ (ਪਟੁ) ਰੇਸ਼ਮ ਦੇ ਬਸਤ੍ਰਾਂ ਨੂੰ ਪਹਿਰਨਾਂ ਮਿਲੇ। **ਵਾ:** ਤਿਵੇਂ ਹੀ (ਜਟੁ) ਜੜ ਭਾਵ ਮੂਰਖ ਪੁਰਸ਼ ਬੀਜਦਾ ਤਾਂ ਕੁਕਰਮਾਂ ਰੂਪ ਕਿੱਕਰ ਨੂੰ ਹੈ ਤੇ ਚਾਹੁੰਦਾ ਸਵਰਗ ਰੂਪ ਬੀਜੌਰ ਦੇਸ਼ ਦੀਆਂ ਮੁਕਤੀਆਂ (ਸਲੋਕ, ਸਮੀਪ, ਸਰੂਪ, ਸਾਯੁਜ) ਰੂਪ ਦਾਖਾਂ ਨੂੰ ਹੈ ਪਰ ਇਹ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ।

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥** *(ਅੰਗ : ੪੭੪)*

ਅਰਥਾਤ ਹੇ ਭਾਈ ! ਭਾਵੇਂ ਕੋਈ ਮੂੰਹੋਂ ਕਿਤਨਾ ਵੀ ਕਹੀ ਜਾਵੇ ਕਿ ਮੈਂ ਬੜਾ ਪੂਰਨ ਹਾਂ, ਮੈਂ ਕਾਮ, ਕ੍ਰੋਧ ਆਦਿਕ ਸਾਰੇ ਜਿੱਤੇ ਹੋਏ ਹਨ। ਪਰ ਜਦੋਂ ਕਿਤੇ ਮੌਕਾ ਮਿਲਦਾ ਹੈ ਤਾਂ ਜੋ ਉਸਦੇ (ਜੀਇ) ਹਿਰਦੇ ਵਿੱਚ ਗੱਲ ਹੁੰਦੀ ਹੈ। (ਸੁ) ਉਹ (ਉਗਵੈ) ਪਰਗਟ ਹੋ ਆਉਂਦੀ ਹੈ ਅਤੇ ਉਸ ਦਾ ਮੂੰਹ ਤੋਂ ਬੋਲਿਆ ਹੋਇਆ ਸਭ

ਕੁਝ ਹਵਾ ਦੀ ਨਿਆਈਂ ਵਿਅਰਥ ਹੀ ਚਲਿਆ ਜਾਂਦਾ ਹੈ। ਜਿਵੇਂ ਕੋਈ ਵਿਹੁ, ਜ਼ਹਿਰ ਨੂੰ ਬੀਜ ਕੇ ਉਸਦੇ ਬਦਲੇ ਅੰਮ੍ਰਿਤ ਮੰਗਣਾ ਕਰੇ। ਇਹ ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੋ ਸਕਦਾ। ਤਿਵੇਂ ਹੀ ਪੀਵੇ ਤਾਂ ਹਰ ਵਕਤ ਤੰਬਾਕੂ, ਬੀੜੀਆਂ ਆਦਿਕ ਤੇ ਚੋਰੀ ਠੱਗੀ ਆਦਿਕ ਮਾੜੇ ਕੰਮ ਕਰੇ ਤੇ ਕਹੇ ਮੈਂ ਮੁਕਤ ਹੋ ਜਾਵਾਂ ਇਹ ਕਿਵੇਂ ਹੋ ਸਕਦਾ ਹੈ। ਇੱਥੇਂ ਤਾਂ ਜਿਹੋ ਜਿਹਾ ਜੀਵ ਬੀਜਣਾ ਕਰੇਗਾ, ਉਹੋ ਜਿਹਾ ਹੀ ਪ੍ਰਾਪਤ ਕਰੇਗਾ। ਮੁਕਤ ਨਹੀਂ ਹੋ ਸਕਦਾ।

**ਭੇਡੇ ਪੂਛਲਿ ਲਗਿਆਂ ਕਿਉ ਪਾਰਿ ਲੰਘੀਐ॥ ਭੂਤੇ ਕੇਰੀ ਦੋਸਤੀ ਨਿਤ ਸਹਸਾ ਜੀਐ॥**
**ਨਦੀ ਕਿਨਾਰੈ ਰੁਖੜਾ ਵੇਸਾਹੁ ਨ ਕੀਐ॥ ਮਿਰਤਕ ਨਾਲਿ ਵੀਆਹੀਐ ਸੋਹਾਗੁ ਨ ਥੀਐ॥**
**ਵਿਸੁ ਹਲਾਹਲ ਬੀਜਿ ਕੈ ਕਿਉ ਅਮਿਉ ਲਹੀਐ॥**
**ਬੇਮੁਖ ਸੇਤੀ ਪਿਰਹੜੀ ਜਮ ਡੰਡੁ ਸਹੀਐ॥** *(ਭਾਈ ਗੁਰਦਾਸ ਜੀ ਵਾਰ ੩੪, ਪਉੜੀ ੭)*

## ਦੇਖਿ ਦਰਸੁ; ਮਨਿ ਭਇਆ ਵਿਗਾਸਾ ॥

ਸਤਿਗੁਰੂ ਸਾਹਿਬ ਜੀ ਦੇ (ਦਰਸੁ) ਦਰਸਨ (ਦੇਖਿ) ਵੇਖ ਕਰਕੇ ਗੁਰਮੁਖਾਂ ਦਾ ਮਨ (ਵਿਗਾਸਾ) ਖਿੜਾਉ ਵਿੱਚ ਆ ਗਿਆ ਹੈ ਭਾਵ ਉਹਨਾਂ ਨੂੰ ਘਣਾ ਅਨੰਦ ਪ੍ਰਾਪਤ ਹੋ ਗਿਆ ਹੈ।

## ਸਭੁ ਨਦਰੀ ਆਇਆ; ਬ੍ਰਹਮੁ ਪਰਗਾਸਾ ॥

ਹੇ ਭਾਈ! ਸਤਿਗੁਰਾਂ ਦੇ ਦਰਸ਼ਨ ਦਾ ਇਹ ਫਲ ਹੈ ਜਿਵੇਂ ਸ਼ੀਸ ਮਹਿਲ ਵਿੱਚ ਆਪਣਾ ਮੂੰਹ ਵੇਖੀਏ ਤਾਂ ਸਾਰੇ ਸ਼ੀਸ ਮਹਿਲ ਵਿੱਚ ਆਪਣਾ ਮੂੰਹ ਹੀ ਦਿੱਸਦਾ ਹੈ। ਤਿਵੇਂ ਹੀ ਸ਼ੀਸ਼ ਮਹਿਲ ਦੀ ਨਿਆਈਂ ਹੈ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਕੇ ਗੁਰਮੁਖਾਂ ਨੂੰ ਸਾਰਿਆਂ ਵਿੱਚ (ਬ੍ਰਹਮੁ) ਵਾਹਿਗੁਰੂ ਦਾ (ਪਰਗਾਸਾ) ਪ੍ਰਕਾਸ਼ ਹੀ (ਨਦਰੀ) ਨਿਗਾਹ ਵਿੱਚ ਆਉਂਦਾ ਹੈ ਭਾਵ ਗੁਰਮੁਖ ਸਾਰਿਆਂ ਵਿੱਚ ਵਾਹਿਗੁਰੂ ਨੂੰ ਹੀ ਦੇਖਦੇ ਹਨ।

## ਜਨ ਨਾਨਕ ਕੀ; ਹਰਿ ਪੂਰਨ ਆਸਾ ॥੪॥੨॥੭੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਹਰਿ) ਹਰੀ ਅਕਾਲ ਪੁਰਖ ਨੇ ਸਾਡੀ ਸਾਰੀ (ਆਸਾ) ਇੱਛਾ ਪੂਰੀ ਕਰ ਦਿੱਤੀ ਹੈ। **ਵਾ:** ਹੋਰ ਵੀ ਜਿੰਨ੍ਹਾਂ ਦੀ ਕੋਈ ਲੋੜ ਹੈ, ਉਹਨਾਂ ਸਾਰਿਆਂ ਦੀ ਵੀ ਹਰੀ ਪ੍ਰਮੇਸਰ ਆਸਾ ਪੂਰਨ ਕਰਨ ਵਾਲਾ ਹੈ। ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਭਾਈ ਵਡਭਾਗੇ ਦਾ ਭਰਮ ਦੂਰ ਕਰਕੇ ਉਸ ਨੂੰ ਨਿਹਾਲ ਕੀਤਾ ਸੀ।

## ਗਉੜੀ ਗੁਆਰੇਰੀ ਮਹਲਾ ੫ ॥

ਇਕ ਸਿੱਖ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ! ਮੈਨੂੰ ਪਤਾ ਨਹੀਂ ਹੈ ਕਿ ਮੈ ਕਿੰਨੇ ਕੁ ਜਨਮ ਧਾਰੇ ਹਨ? ਤਾਂ ਸਤਿਗੁਰੂ ਸਾਹਿਬ ਜੀ ਉਸ ਦੇ ਤਾਈਂ ਉਪਦੇਸ਼ ਬਖਸ਼ਿਸ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਕਈ ਜਨਮ; ਭਏ ਕੀਟ ਪਤੰਗਾ ॥

ਹੇ ਭਾਈ! ਤੁਸੀਂ ਕਈ ਜਨਮਾਂ ਵਿੱਚ ਪੈਰਾਂ ਹੇਠ ਆ ਕੇ ਮਰਨ ਵਾਲੇ (ਕੀਟ) ਕੀੜੇ ਬਣੇ ਹੋ ਅਤੇ ਕਈ ਜਨਮਾਂ ਵਿੱਚ ਦੀਵਿਆਂ ਦੀ ਲਾਟ 'ਤੇ ਸੜਨ ਵਾਲੇ (ਪਤੰਗਾ) ਪਤੰਗੇ, ਪਰਵਾਨੇ ਬਣ-ਬਣ ਕੇ ਸੜੇ ਹੋ।

**ਨੋਟ :** ਜਿਹੜੇ ਹੰਕਾਰ ਵਿੱਚ ਗਰੀਬਾਂ ਨੂੰ ਲਤਾੜਦੇ ਹਨ ਉਹ ਪੈਰਾਂ ਹੇਠ ਆਉਣ ਵਾਲੇ (ਕੀਟ) ਕੀੜੇ ਬਣਦੇ ਹਨ।

## ਕਈ ਜਨਮ; ਗਜ ਮੀਨ ਕੁਰੰਗਾ ॥

ਫਿਰ ਤੂੰ ਕਈ ਜਨਮ (ਗਜ) ਹਾਥੀਆਂ ਦੇ, ਕਈ ਜਨਮ (ਮੀਨ) ਮੱਛੀਆਂ ਦੇ ਅਤੇ ਕਈ ਜਨਮ (ਕੁਰੰਗਾ) ਹਿਰਨਾਂ ਦੇ ਧਾਰਨ ਕੀਤੇ ਹਨ।

ਧਰਮ ਸ਼ਾਸਤਰ ਅੰਦਰ ਇਹਨਾਂ ਜੂਨਾਂ ਦੇ ਨਿਰਣੇ ਆਉਂਦੇ ਹਨ ਕਿ ਜਿਹੜੇ ਲੋਕ ਕਰਜਾ ਲੈ ਕੇ ਮੁਕਰ ਜਾਂਦੇ ਹਨ ਉਹ ਮੱਛੀਆਂ ਬਣ-ਬਣ ਕੇ ਆਪਣਾ ਮਾਸ ਕਟਾ-ਕਟਾ ਕੇ ਖਵਾਉਂਦੇ ਹਨ ਅਤੇ ਜਿਹੜੇ ਲੋਕ ਪਰਾਇਆ ਪਦਾਰਥ ਲੈ ਕੇ ਮੁਕਰ ਜਾਂਦੇ ਹਨ, ਉਹ ਹਿਰਨਾਂ ਦੀ ਜੂਨੀ ਵਿੱਚ ਪੈ ਕੇ ਆਪਣਾ ਮਾਸ ਕਟਾ-ਕਟਾ ਕੇ ਖਵਾਉਂਦੇ ਹਨ ਅਤੇ ਜਿਹੜੇ ਇਸ **"ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ"** ਧਰਮ ਵਿੱਚ ਪੱਕੇ ਨਹੀਂ ਰਹਿੰਦੇ। ਉਹ ਹਾਥੀ ਦੀ ਜੂਨ ਵਿੱਚ ਪੈਂਦੇ ਹਨ।

## ਕਈ ਜਨਮ; ਪੰਖੀ ਸਰਪ ਹੋਇਓ ॥

ਤੂੰ ਕਈ ਜਨਮ (ਪੰਖੀ) ਪੰਛੀ ਬਣ-ਬਣ ਕੇ ਉੱਡਦਾ ਫਿਰਦਾ ਰਿਹਾ ਅਤੇ ਕਈਆਂ ਜਨਮਾਂ ਵਿੱਚ (ਸਰਪ) ਸੱਪ ਬਣ-ਬਣ ਕੇ ਲੋਕਾਂ ਨੂੰ ਫੁਕਾਰੇ ਮਾਰਦਾ ਭਾਵ ਜ਼ਹਿਰ ਚਾੜ੍ਹਦਾ ਰਿਹਾ ਹੈ।

ਧਰਮ ਸ਼ਾਸਤਰ ਅਨੁਸਾਰ ਜਿੰਨ੍ਹਾਂ ਪੁਰਖਾਂ ਨੇ ਸਿੱਧੀਆਂ ਦੇ ਬਲ ਕਰਕੇ ਮਾਨ, ਹੰਕਾਰ ਵਿੱਚ ਭਜਨ ਨਹੀਂ ਕੀਤਾ ਉਹਨਾਂ ਨੂੰ ਪੰਛੀਆਂ ਦੀ ਜੂਨ ਪ੍ਰਾਪਤ ਹੁੰਦੀ ਹੈ ਅਤੇ ਜਿਹੜਾ ਅੰਤ ਵੇਲੇ ਮਾਇਆ ਦੇ ਮੋਹ ਵਿੱਚ ਲੱਗ ਕੇ ਮਾਇਆ ਨੂੰ ਚਿਤਵਦਾ ਹੋਇਆ ਮਰ ਜਾਂਦਾ ਹੈ। ਉਹ ਵਾਰ-ਵਾਰ ਸੱਪਾ ਦੀਆਂ ਜੂਨਾਂ ਨੂੰ ਹੀ ਪ੍ਰਾਪਤ ਕਰਦਾ ਹੈ। ਯਥਾ :

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥** *(ਅੰਗ : ੫੨੬)*

## ਕਈ ਜਨਮ; ਹੈਵਰ ਬ੍ਰਿਖ ਜੋਇਓ ॥੧॥

(ਹੈ+ਵਰ) ਕਈ ਜਨਮਾਂ ਵਿੱਚ ਤੂੰ ਸਵਾਰੀ ਕਰਨ ਵਾਲੇ (ਵਰ) ਸ੍ਰੇਸ਼ਟ ਦਰਿਆਈ (ਹੈ) ਘੋੜੇ ਬਣਿਆ ਰਿਹਾ ਅਤੇ ਕਈ ਜਨਮ (ਬ੍ਰਿਖ) ਬਲਦ ਬਣਾ ਕੇ *(ਜੋਇਓ) ਜੋੜਿਆ ਗਿਆ, ਜੋਤਿਆ ਗਿਆ।

## ਮਿਲੁ ਜਗਦੀਸ; ਮਿਲਨ ਕੀ ਬਰੀਆ ॥

ਹੇ ਭਾਈ ! ਤੂੰ (ਜਗਦੀਸ) ਜਗਤ ਦੇ ਈਸ਼ਰ ਪ੍ਰਮੇਸਰ ਨੂੰ (ਮਿਲੁ) ਮਿਲਣਾ ਕਰ। ਕਿਉਂਕਿ ਪ੍ਰਮੇਸਰ ਨੇ ਤੈਨੂੰ ਤਰਸ ਕਰਕੇ ਆਪਣੇ ਨਾਲ ਮਿਲਨ ਦੀ ਇਹ ਮਨੁੱਖਾ ਜਨਮ ਰੂਪ (ਬਰੀਆ) ਵਾਰੀ ਦਿੱਤੀ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ : ੧੨)*

## ਚਿਰੰਕਾਲ; ਇਹ ਦੇਹ ਸੰਜਰੀਆ ॥੧॥ ਰਹਾਉ ॥ *(ਸੰ-ਜਰੀਆ ਬੋਲੋ)*

ਤੈਨੂੰ ਇਹ ਮਨੁੱਖਾ ਦੇਹ (ਚਿਰੰਕਾਲ) ਬਹੁਤ ਸਮੇਂ ਤੋਂ ਭਾਵ ਚੌਰਾਸੀ ਲੱਖ ਜੂਨਾਂ ਭੋਗਣ ਤੋਂ ਬਾਅਦ (ਸੰਜਰੀਆ) ਪ੍ਰਾਪਤ ਹੋਈ ਹੈ। **ਵਾ:** ਇਹ ਮਨੁੱਖਾ ਦੇਹ ਤੇਰੇ ਨਾਲ (ਸੰ) ਭਲੀ ਪ੍ਰਕਾਰ (ਜਰੀਆ) ਜੜੀ ਹੈ ਅਰਥਾਤ ਤੈਨੂੰ ਮਿਲੀ ਹੈ, ਇਸਨੂੰ ਵਿਅਰਥ ਨਾ ਗੁਆਈਂ।

---

***ਜੋਇਓ** : ਮਾਝੇ ਦੀ ਬੋਲੀ ਵਿੱਚ ਜੋੜਨ ਨੂੰ ਜੋਇਆ ਕਹਿੰਦੇ ਹਨ।

**ਪਾਹਨ ਅਨੇਕ ਜੁਗ ਏਕ ਠਉਰ ਬਾਸੁ ਕਰੈ ਕਾਗ ਅਉਰ ਚੀਲ ਦੇਸ ਦੇਸ ਬਿਚਰਤ ਹੈ ॥**

*(ਅਕਾਲ ਉਸਤਤਿ)*

ਪੱਥਰਾਂ ਦੀ ਜੂਨ ਇਤਨੀ ਲੰਮੀ ਹੈ ਕਿ ਉਹ ਅਨੇਕਾਂ ਜੁਗਾਂ ਤੱਕ ਇੱਕ ਥਾਂ ਤੇ ਹੀ ਪਏ ਰਹਿੰਦੇ ਹਨ ਇਸੇ ਪ੍ਰਕਾਰ ਹੋਰ ਬ੍ਰਿਛਾਂ ਆਦਿਕਾਂ ਦੀਆਂ ਵੀ ਬੜੀਆਂ ਲੰਮੀਆਂ ਉਮਰਾਂ ਹੁੰਦੀਆਂ ਹਨ। ਕਈ ਬ੍ਰਿਛਾਂ ਦੀ ਉਮਰ ਤਾਂ ਪੰਜ-ਪੰਜ ਸੌ ਵਰ੍ਹਾ ਵੀ ਹੁੰਦੀ ਹੈ। ਇਉਂ ਇਤਨੇ ਲੰਮੇ ਸਮੇਂ ਬਾਅਦ ਤੈਨੂੰ ਮਨੁੱਖਾ ਦੇਹ ਮਿਲੀ ਹੈ।

## ਕਈ ਜਨਮ; ਸੈਲ ਗਿਰਿ ਕਰਿਆ ॥

ਕਈ ਜਨਮ ਤੂੰ (ਸੈਲ) ਖੁਸ਼ਕ ਪੱਥਰਾਂ ਦੀਆਂ ਜੂਨਾਂ ਵਿੱਚ ਪੈਦਾ ਹੁੰਦਾ ਰਿਹਾ ਅਤੇ ਕਈ ਜਨਮਾਂ ਵਿੱਚ ਤੈਨੂੰ ਤਰੀ ਵਾਲੇ ਉਹ (ਗਿਰਿ) ਪਹਾੜ ਬਨਾਉਣਾ ਕੀਤਾ ਭਾਵ ਜਿੰਨ੍ਹਾਂ ਪਹਾੜਾਂ ਵਿੱਚ ਪਾਣੀ ਦੇ ਝਰਨੇ ਝਰਦੇ ਹਨ, ਪਾਣੀ ਦੇ ਸੋਮੇ ਨਿਕਲਦੇ ਹਨ। **ਵਾ:** ਕਈ ਵਾਰੀ ਤੂੰ ਜੜ੍ਹ ਪੱਥਰਾਂ ਦੀਆਂ ਜੂਨਾਂ ਵਿੱਚ ਪੈਦਾ ਹੁੰਦਾ ਰਿਹਾ।

**ਅਥਵਾ :** ਕਈ ਜਨਮਾਂ ਵਿੱਚ ਤੈਨੂੰ ਪਹਾੜੀਆ ਬਣਾ ਕੇ ਜੰਮਾਇਆ ਗਿਆ ਤੇ ਤੂੰ ਕਈ ਜਨਮ ਪਹਾੜੀਆ ਬਣਾ ਕੇ ਸ਼ਹਿਰ ਵਿੱਚ ਸੌਦਾ ਵੇਚਣ ਵਾਸਤੇ ਪਹਾੜਾਂ ਤੇ ਚੜ੍ਹ-ਉੱਤਰ ਕੇ ਪਹਾੜਾਂ ਦੀ ਸੈਰ ਕਰਦਾ ਰਿਹਾ। **ਵਾ:** ਕਈ ਜਨਮ ਤਰੀ ਵਾਲੇ ਬ੍ਰਿਛਾਂ ਦੀਆਂ ਜੂਨਾਂ ਵਿੱਚ ਪੈਦਾ ਹੁੰਦਾ ਰਿਹਾ ਭਾਵ ਜਿੰਨ੍ਹਾਂ ਬ੍ਰਿਛਾਂ ਦੀਆਂ ਜੜ੍ਹਾਂ ਪੱਥਰਾਂ ਵਿੱਚ ਹੋਣ। ਐਸੇ ਬ੍ਰਿਛ ਬਣਿਆ ਰਿਹਾ ਹੈਂ।

## ਕਈ ਜਨਮ; ਗਰਭ, ਹਿਰਿ ਖਰਿਆ ॥

ਹੇ ਜੀਵ ! ਕਈ ਜਨਮਾਂ ਵਿੱਚ ਤੂੰ ਮਾਤਾ ਦੇ ਗਰਭ ਵਿੱਚ ਪੈ-ਪੈ ਕੇ (ਹਿਰਿ ਖਰਿਆ) ਛਣਦਾ ਰਿਹਾ, ਨਾਸ਼ ਹੁੰਦਾ ਰਿਹਾ। **ਵਾ:** ਕਈਆਂ ਦਾ ਦੋ ਮਹੀਨੇ ਦਾ ਗਰਭ ਡਿੱਗ ਪੈਂਦਾ ਹੈ ਤੇ ਕਈਆਂ ਦਾ ਸੱਤ ਮਹੀਨੇ ਦਾ ਗਰਭ ਡਿੱਗ ਪੈਂਦਾ ਹੈ। ਇਉਂ ਤੂੰ ਸਮੇਂ ਤੋਂ ਪਹਿਲਾਂ ਹੀ ਮਾਤਾ ਦੇ ਗਰਭ ਵਿਚੋਂ (ਹਿਰਿ) ਡਿੱਗਦਾ ਰਿਹਾ ਅਤੇ ਕਈ ਜਨਮਾਂ ਵਿੱਚ ਤਾਂ ਤੇਰਾ ਸਰੀਰ ਮਾਤਾ ਦੇ ਗਰਭ ਵਿੱਚ ਹੀ (ਖਰਿਆ) ਖਰ ਜਾਂਦਾ ਰਿਹਾ ਹੈ।

## ਕਈ ਜਨਮ; ਸਾਖ ਕਰਿ ਉਪਾਇਆ ॥

ਕਈ ਜਨਮਾਂ ਵਿੱਚ ਤੈਨੂੰ (ਸਾਖ) ਖੇਤੀ (ਕਰਿ) ਕਰ ਕੇ ਭਾਵ ਬਣਾ ਕੇ (ਉਪਾਇਆ) ਪੈਦਾ ਕੀਤਾ ਗਿਆ। ਅਰਥਾਤ ਖੇਤੀਆਂ ਦੀ ਜੂਨ ਵਿੱਚ ਪਾਇਆ ਗਿਆ।

## ਲਖ ਚਉਰਾਸੀਹ; ਜੋਨਿ ਭ੍ਰਮਾਇਆ ॥੨॥

ਹੇ ਜੀਵ ! ਹੋਰ ਕੀ ਦੱਸੀਏ ! ਤੈਨੂੰ ਤਾਂ ਅੰਡਜ, ਜੇਰਜ, ਸੇਤਜ ਤੇ ਉਤਭੁਜ ਖਾਣੀਆਂ ਵਿੱਚ ਪੈਦਾ ਕਰਕੇ ਚੌਰਾਸੀ ਲੱਖ (ਜੋਨਿ) ਜੂਨਾਂ ਵਿੱਚ (ਭ੍ਰਮਾਇਆ) ਫੇਰਿਆ ਗਿਆ। **ਵਾ:** ਹੁਣ ਤੂੰ ਚੌਰਾਸੀ ਲੱਖ ਜੂਨਾਂ ਵਿੱਚ (ਭ੍ਰਮ+ਆਇਆ) (ਭ੍ਰਮ) ਭਰਮਦਾ ਫਿਰਦਾ ਆਇਆ ਹੈ।

## ਸਾਧਸੰਗਿ; ਭਇਓ ਜਨਮੁ ਪਰਾਪਤਿ ॥

(ਸਾਧ+ਸੰਗਿ) (ਸਾਧ) ਸੰਤਾਂ ਦੀ (ਸੰਗਿ) ਸੰਗਤ ਕਰਨ ਵਾਸਤੇ ਤੈਨੂੰ ਮਨੁੱਖਾ ਜਨਮ ਪ੍ਰਾਪਤ (ਭਇਓ) ਹੋਇਆ ਹੈ। ਇਸ ਕਰਕੇ ਸਾਧਸੰਗਤ ਕਰਨਾ ਕਰ।

## ਕਰਿ ਸੇਵਾ ; ਭਜੁ ਹਰਿ ਹਰਿ ਗੁਰਮਤਿ ॥

ਫਿਰ ਸੰਤਾਂ ਦੀ ਸੇਵਾ ਕਰ। **ਵਾ**: ਸੰਗਤ ਦੀ ਸੇਵਾ ਕਰ ਅਤੇ (ਗੁਰ+ਮਤਿ) ਗੁਰਾਂ ਦੀ (ਮਤਿ) ਸਿੱਖਿਆ ਲੈ ਕਰਕੇ ਹਰੇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਜਪਣਾ ਕਰ। **ਵਾ**: ਗੁਰਮਤਿ ਦੁਆਰਾ ਪ੍ਰਮੇਸਰ ਦੇ ਨਾਮ ਦਾ ਸਿਮਰਨ ਕਰ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਸਾਧਸੰਗਿ; ਭਇਓ ਜਨਮੁ ਪਰਾਪਤਿ ॥ ਕਰਿ ਸੇਵਾ; ਭਜੁ ਹਰਿ ਹਰਿ ਗੁਰਮਤਿ ॥**

ਹੇ ਭਾਈ ! (ਭਇਓ ਜਨਮੁ ਪਰਾਪਤਿ) ਜੋ ਤੈਨੂੰ ਇਹ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ। ਇਸ ਵਿੱਚ (ਸਾਧਸੰਗਿ) ਸਾਧਸੰਗਤ ਦੀ (ਕਰਿ ਸੇਵਾ) ਸੇਵਾ ਕਰ ਅਤੇ (ਭਜੁ ਹਰਿ ਹਰਿ ਗੁਰਮਤਿ) ਗੁਰਮਤਿ ਦੁਆਰਾ (ਹਰਿ) ਸਾਰਿਆਂ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਦਾ (ਭਜੁ) ਭਜਨ ਸਿਮਰਨ ਕਰ। ਜਿਸ ਕਰਕੇ ਪ੍ਰਮੇਸਰ ਤੇਰੇ ਪਾਪਾਂ ਨੂੰ ਹਰ ਦੇਵੇ ਭਾਵ ਮੇਟ ਦੇਵੇ।

**ਅਥਵਾ :** (ਸਾਧਸੰਗਿ ਕਰ ਸੇਵਾ) ਸਾਧਸੰਗਤ ਦੀ ਸੇਵਾ ਕਰਨ ਵਾਸਤੇ ਤੈਨੂੰ ਇਹ (ਭਇਓ ਜਨਮੁ ਪਰਾਪਤਿ) ਮਨੁੱਖਾ ਜਨਮ ਪ੍ਰਾਪਤ ਹੋਇਆ ਹੈ। ਇਸ ਲਈ ਇਸ ਜਨਮ ਵਿੱਚ ਸੇਵਾ ਕਰਕੇ (ਗੁਰਮਤਿ) ਦੁਆਰਾ (ਹਰਿ ਹਰਿ) ਵਾਹਿਗੁਰੂ ਪ੍ਰਮੇਸਰ ਦੇ ਨਾਮ ਨੂੰ (ਭਜੁ) ਜਪਣਾ ਕਰ।

**ਅਥਵਾ :** (ਹਰਿ ਹਰਿ) ਪ੍ਰਮੇਸਰ ਦਾ (ਭਜੁ) ਭਜਨ ਕਰ, (ਸਾਧਸੰਗਿ) ਸਾਧਸੰਗਤ ਦੀ ਸੇਵਾ ਕਰ। ਕਿਉਂਕਿ ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਤੈਨੂੰ ਮਨੁੱਖ ਜਨਮ ਪ੍ਰਾਪਤ ਹੋਇਆ ਹੈ। ਇਸ ਪ੍ਰਕਾਰ ਗੁਰਮਤਿ ਨੂੰ ਧਾਰ ਕੇ ਮੁਕਤ ਹੋ ਜਾਣਾ ਕਰ।

## ਤਿਆਗਿ; ਮਾਨੁ ਝੂਠੁ ਅਭਿਮਾਨੁ ॥

ਹੇ ਜੀਵ ! ਦੂਜਿਆਂ ਤੋਂ (ਮਾਨ) ਸਤਿਕਾਰ ਦੀ ਇੱਛਾ ਰੱਖਣੀ, (ਝੂਠੁ) ਝੂਠ ਬੋਲਣਾ ਅਤੇ ਆਪਣੇ ਗੁਣਾਂ ਦਾ (ਅਭਿਮਾਨੁ) ਹੰਕਾਰ ਕਰਨਾ ਕਿ ਮੇਰੇ ਵਰਗੇ ਗੁਣ ਕਿਸੇ ਵਿੱਚ ਨਹੀਂ ਹਨ, ਮੇਰੇ ਵਰਗਾ ਮੈਂ ਹੀ ਹਾਂ ਹੋਰ ਕੋਈ ਨਹੀਂ ਹੈ। ਕਿਸੇ ਦਾ ਵੀ ਸਰੀਰ ਨਹੀਂ ਹੈ ਆਦਿ। ਇਹਨਾਂ ਸਾਰਿਆਂ ਨੂੰ (ਤਿਆਗਿ) ਛੱਡ ਦੇਣਾ ਕਰ। ਕਿਉਂਕਿ ਧਾਰਮਿਕ ਗ੍ਰੰਥਾਂ ਅਨੁਸਾਰ ਝੂਠ ਬੋਲਣ ਤੋਂ ਵੱਡਾ ਕੋਈ ਪਾਪ ਨਹੀਂ ਹੁੰਦਾ ਹੈ।

## ਜੀਵਤ ਮਰਹਿ; ਦਰਗਹ ਪਰਵਾਨੁ ॥੩॥

ਜੇਕਰ ਤੂੰ ਨੇਕੀ ਖੱਟਦਾ ਹੋਇਆ ਜੀਵਤ ਭਾਵ ਤੋਂ (ਮਰਹਿ) ਮਰ ਜਾਵੇ ਤਾਂ ਵਾਹਿਗੁਰੂ ਦੀ ਦਰਗਾਹ ਵਿੱਚ (ਪਰਵਾਨੁ) ਪਰਮਾਣੀਕ ਹੋ ਜਾਵੇਗਾ।

## ਜੋ ਕਿਛੁ ਹੋਆ; ਸੁ ਤੁਝ ਤੇ ਹੋਗੁ ॥

ਵਾਹਿਗੁਰੂ ਜੀ ਦੇ ਸਨਮੁਖ ਚਿਤ ਨੂੰ ਰੱਖ ਕਰਕੇ ਇਉਂ ਜਾਣ ਕਿ ਹੇ ਪ੍ਰਮੇਸਰ ! (ਜੋ) ਜਿੰਨ੍ਹਾਂ (ਕਿਛੁ) ਕੁਝ ਭਾਵ ਜਿੰਨ੍ਹਾਂ ਵੀ ਉਹ ਸਾਰਾ ਸੰਸਾਰ (ਹੋਆ) ਹੋਇਆ ਹੈ (ਸੁ) ਉਹ (ਤੁਝ) ਤੇਰੇ (ਤੇ) ਤੋਂ ਹੀ ਪੈਦਾ (ਹੋਗੁ) ਹੋਇਆ ਹੈ।

**ਅਥਵਾ :** ਅੱਗੇ ਵੀ ਜੋ (ਕਿਛੁ) ਕੁਝ ਹੋਵੇਗਾ (ਸੁ) ਉਹ (ਤੁਝ) ਤੇਰੇ (ਤੇ) ਤੋਂ ਹੀ ਪੈਦਾ (ਹੋਗੁ) ਹੋਵੇਗਾ।

## ਅਵਰੁ ਨ ਦੂਜਾ; ਕਰਣੈ ਜੋਗੁ ॥

ਹੇ ਮਹਾਰਾਜ ! ਆਪ ਜੀ ਤੋਂ ਬਿਨਾਂ (ਅਵਰੁ) ਹੋਰ ਕੋਈ ਵੀ ਦੂਸਰਾ ਇਸ ਸੰਸਾਰ ਨੂੰ ਪੈਦਾ (ਕਰਣੈ) ਕਰਨ

ਦੇ (ਜੋਗੁ) ਲਾਇਕ ਨਹੀਂ ਹੈ। **ਵਾ:** ਆਪ ਜੀ ਦੇ ਬਰਾਬਰ ਅਵਰ ਅਸਥਾਨ ਵਿੱਚ ਹੋਰ ਕੋਈ ਵੀ ਦੂਸਰਾ ਨਹੀਂ ਹੈ।

## ਤਾ ਮਿਲਿਐ; ਜਾ ਲੈਹਿ ਮਿਲਾਇ ॥

ਹੇ ਮਹਾਰਾਜ! (ਜਾ) ਜੇਕਰ ਤੁਸੀਂ ਆਪ ਕਿਰਪਾ ਕਰਕੇ ਸਤਿਗੁਰਾਂ ਦੀ ਸ਼ਰਨ ਵਿੱਚ ਪਾ ਕੇ, ਸੰਗਤ ਨਾਲ ਮੇਲ ਕਰਕੇ, ਵਿਕਾਰਾਂ ਤੋਂ ਛੁਡਾ ਕੇ ਅਤੇ ਜੀਵਨ ਚੰਗਾ ਬਣਵਾ ਕਰਕੇ ਆਪਣੇ ਨਾਲ ਮੇਲ (ਲੈਹਿ) ਲਵੋ। ਤਾਂ ਹੀ ਤੇਰੇ ਨਾਲ (ਮਿਲਿਐ) ਮਿਲ ਸਕੀਦਾ ਹੈ।

## ਕਹੁ ਨਾਨਕ; ਹਰਿ ਹਰਿ ਗੁਣ ਗਾਇ ॥੪॥੩॥੭੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਹੇ ਭਾਈ! ਹਰ ਇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ ਹਰੀ ਪਰਮੇਸਰ ਦੇ ਗੁਣਾਂ ਨੂੰ ਗਾਉਣਾ ਕਰ। ਇਸ ਪ੍ਰਕਾਰ ਵਾਹਿਗੁਰੂ ਨਾਲ ਮਿਲਿਆ ਜਾਂਦਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥
## ਕਰਮ ਭੂਮਿ ਮਹਿ; ਬੋਅਹੁ ਨਾਮੁ ॥

ਹੇ ਭਾਈ! ਪੂਰਬਲੇ ਪੁੰਨ ਕਰਮਾਂ ਦੇ ਪ੍ਰਤਾਪ ਕਰਕੇ ਜੋ ਇਹ ਮਨੁੱਖਾ ਦੇਹ ਰੂਪ ਕਰਮਾਂ ਦੀ (ਭੂਮਿ) ਧਰਤੀ ਪ੍ਰਾਪਤ ਹੋਈ ਹੈ। **ਵਾ:** ਭਾਰਤ ਖੰਡ ਰੂਪ ਕਰਮਾਂ ਦੀ ਧਰਤੀ ਪ੍ਰਾਪਤ ਹੋਈ ਹੈ। ਇਸ ਦੇ ਵਿੱਚ ਰਹਿ ਕੇ ਪ੍ਰਮੇਸਰ ਦੇ ਨਾਮ ਰੂਪ ਬੀਜ ਨੂੰ (ਬੋਅਹੁ) ਬੀਜਣਾ ਕਰੋ।

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥** *(ਅੰਗ : ੭੮)*

**ਕਰਨਿ ਤਪਸਿਆ ਬਨਿ ਵਿਖੈ ਵਖਤ ਗੁਜਾਰਨਿ ਪਿੰਨੀ ਸਾਗੇ ॥**
**ਲਖ ਵਰ੍ਹਿਆਂ ਦੀ ਆਰਜਾ ਕੋਠੇ ਕੋਟਿ ਨ ਮੰਡਿਪ ਸਾਜੇ ॥** *(ਵਾਰ ੧, ਪਉੜੀ ੫)*

**ਲਹੇ ਕਮਾਣਾ ਏਤ ਜੁਗਿ ਪਿਛਲੀ ਜੁਗੀਂ ਕਰੀ ਕਮਾਈ ॥**
**ਪਾਇਆ ਮਾਨਸ ਦੇਹਿ ਕਉ ਐਥੋਂ ਚੁਕਿਆ ਠੌਰ ਨ ਠਾਈ ॥** *(ਵਾਰ ੧, ਪਉੜੀ ੧੬)*

ਜਿਹੜੇ ਪਿਛਲੇ ਜੁਗਾਂ ਵਿੱਚ ਜਪ, ਤਪ, ਜਗ ਕੀਤੇ ਸਨ। ਉਹਨਾਂ ਕਰਕੇ ਆਪਾਂ ਨੂੰ ਕਲਜੁਗ ਵਿੱਚ ਮਨੁੱਖਾ ਦੇਹ ਪ੍ਰਾਪਤ ਹੋਈ ਹੈ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥** *(ਅੰਗ : ੬੩੧)*

**ਨੋਟ :** ਭਾਰਤ ਵਰਸ਼ ਦੀ ਧਰਤੀ ਨੂੰ ਕਰਮ ਭੂਮੀ ਇਸ ਕਰਕੇ ਕਿਹਾ ਜਾਂਦਾ ਹੈ ਕਿਉਂਕਿ ਹੋਰਨਾਂ ਦੇਸ਼ਾਂ, ਮੁਲਕਾਂ ਵਿੱਚ ਲੋਕ ਖਾਣ, ਪੀਣ, ਹੱਸਣ ਤੇ ਸੌਣ ਆਦਿਕ ਭੋਗ ਭੋਗਣ ਤੋਂ ਬਿਨਾਂ, ਐਸ਼ ਇਸ਼ਰਤ ਤੋਂ ਬਿਨਾਂ, ਮਾਇਆ ਖੱਟਣ ਤੋਂ ਬਿਨਾਂ ਹੋਰ ਕੁਝ ਨਹੀਂ ਜਾਣਦੇ ਹਨ। ਪਰ ਇਥੇ ਭਾਰਤ ਖੰਡ ਵਿੱਚ ਸਤਸੰਗਤ, ਭਾਉ-ਭਗਤੀ, ਸ਼ਰਧਾ, ਭਾਵਨਾ, ਪ੍ਰਮੇਸਰ ਦਾ ਗਿਆਨ, ਪਾਪਾਂ ਪੁੰਨਾਂ ਅਤੇ ਚੰਗੇ-ਮਾੜੇ ਆਦਿ ਦਾ ਗਿਆਨ ਹੈ। ਇਸ ਭਾਰਤ ਖੰਡ ਦੀ ਧਰਤੀ ਉੱਤੇ ਪੂਰਬਲੇ ਕਰਮਾਂ ਕਰਕੇ ਹੀ ਮਨੁੱਖਾ ਜਨਮ ਪ੍ਰਾਪਤ ਹੁੰਦਾ ਹੈ। ਇਸ ਕਰਕੇ ਇੱਥੇ ਨਾਮ ਰੂਪ ਬੀਜ ਨੂੰ ਬੀਜਣਾ ਕਰੋ ਭਾਵ ਨਾਮ ਜਪਣਾ ਕਰੋ। ਜੋ ਇਸ ਭਾਰਤ ਖੰਡ ਦੀ ਧਰਤੀ ਵਿੱਚ ਕਰਮ ਕਰਨ ਰੂਪ ਬੀਜ ਬੀਜਦਾ ਹੈ, ਉਹ ਹੋਰਨਾਂ ਖੰਡਾਂ, ਦੇਸ਼ਾਂ ਵਿੱਚ ਜਾ ਕੇ ਫਲ ਭੋਗਦਾ ਹੈ।

## ਪੂਰਨ ਹੋਇ; ਤੁਮਾਰਾ ਕਾਮੁ ॥

ਜਿਸ ਕਰਕੇ (ਤੁਮਾਰਾ) ਤੇਰਾ ਧਰਮ, ਅਰਥ, ਕਾਮ, ਮੋਖ ਆਦਿਕ ਦਾ ਸਾਰਾ (ਕਾਮੁ) ਕਾਰਜ ਪੂਰਾ ਹੋ ਜਾਵੇਗਾ।

## ਫਲ ਪਾਵਹਿ; ਮਿਟੈ ਜਮ ਤ੍ਰਾਸ ॥

ਤੂੰ ਬ੍ਰਹਮ ਗਿਆਨ ਰੂਪ **ਵਾ:** ਸੁਖ ਰੂਪ ਫਲ ਨੂੰ (ਪਾਵਹਿ) ਪਾ ਲਵੇਂਗਾ ਅਤੇ ਤੇਰਾ (ਜਮ) ਜਮਾਂ ਦਾ (ਤ੍ਰਾਸ) ਡਰ ਵੀ (ਮਿਟੈ) ਮਿਟ ਜਾਵੇਗਾ।

## ਨਿਤ ਗਾਵਹਿ; ਹਰਿ ਹਰਿ ਗੁਣ ਜਾਸ ॥੧॥

ਹੇ ਭਾਈ! (ਜਾਸ) ਜਿਹੜੀ ਸੰਗਤ ਨਿਤਾਪ੍ਰਤੀ (ਹਰਿ ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੀ ਹੈ ਉਹਨਾਂ ਦੀ ਸੰਗਤ ਵਿੱਚ ਮਿਲ ਕੇ ਜੇਕਰ ਤੂੰ ਵੀ ਪ੍ਰਮੇਸਰ ਦੇ (ਜਾਸ) ਜੱਸ ਨੂੰ, ਗੁਣਾਂ ਨੂੰ ਗਾਉਣਾ ਕਰੇ ਤਾਂ ਤੇਰਾ ਜਮਾਂ ਦਾ ਡਰ ਵੀ ਮਿਟ ਜਾਵੇਗਾ ਅਤੇ ਤੂੰ ਮਨ ਇੱਛਤ ਫਲਾਂ ਨੂੰ ਪਾ ਲਵੇਂਗਾ।

**ਅਥਵਾ :** (ਨਿਤ) ਨਿਤਾਪ੍ਰਤੀ (ਹਰਿ ਹਰਿ) ਹਰੀ ਪ੍ਰਮੇਸਰ ਦੇ ਗੁਣਾਂ ਨੂੰ (ਜਾਸ) ਜਸ ਭਾਵ ਕੀਰਤਨ ਵਿੱਚ ਪਾ ਕੇ ਗਾਉਣਾ ਕਰ। ਫਿਰ ਤੈਨੂੰ ਸਾਰੇ ਫਲ ਪ੍ਰਾਪਤ ਹੋ ਜਾਣਗੇ ਅਤੇ ਜਮਾਂ ਦਾ ਡਰ ਵੀ ਚੁੱਕਿਆ ਜਾਵੇਗਾ।

## ਹਰਿ ਹਰਿ ਨਾਮੁ; ਅੰਤਰਿ ਉਰਿ ਧਾਰਿ ॥

ਹੇ ਪਿਆਰਿਆ! (ਹਰਿ) ਹਰੀ ਪ੍ਰਮੇਸਰ ਦਾ ਨਾਮ ਜੋ (ਹਰਿ) ਸਾਰੇ ਪਾਪਾਂ ਨੂੰ ਹਰਨ ਵਾਲਾ ਹੈ ਤੂੰ ਸੰਗਤ ਦੇ ਪ੍ਰਤਾਪ ਕਰਕੇ ਉਸ ਨਾਮ ਨੂੰ ਆਪਣੇ (ਉਰਿ) ਹਿਰਦੇ ਦੇ (ਅੰਤਰਿ) ਅੰਦਰ (ਧਾਰਿ) ਧਾਰਨਾ ਕਰ ਅਤੇ

## ਸੀਘਰ; ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥

ਇਸੇ ਮਨੁੱਖਾ ਜਨਮ ਵਿੱਚ ਆਪਣੀ ਮੌਤ ਦਾ ਸਮਾਂ ਨੇੜੇ ਆਉਣ ਤੋਂ ਪਹਿਲਾਂ-ਪਹਿਲਾਂ ਮੁਕਤ ਹੋਣ ਰੂਪ ਕਾਰਜ ਨੂੰ (ਸੀਘਰ) ਛੇਤੀ ਹੀ ਸਵਾਰ ਲੈਣਾ ਕਰ।

## ਅਪਨੇ ਪ੍ਰਭ ਸਿਉ; ਹੋਹੁ ਸਾਵਧਾਨੁ ॥

ਹੇ ਭਾਈ! ਆਪਣਾ ਤਾਂ ਰਾਖਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਹੈ। ਉਸਦੇ ਨਾਲ ਸਾਵਧਾਨ ਹੋ ਕੇ ਰਹਿਣਾ ਚਾਹੀਦਾ ਹੈ। **ਵਾ:** ਜਿਸ ਪ੍ਰਕਾਰ ਨੌਕਰ ਨੂੰ ਸਾਵਧਾਨ ਹੋ ਕੇ ਆਲਸ ਛੱਡ ਕੇ ਆਪਣੇ ਮਾਲਕ ਨਾਲ ਰਹਿਣਾ ਚਾਹੀਦਾ ਹੈ, ਇਸੇ ਪ੍ਰਕਾਰ ਤੈਨੂੰ ਵੀ ਆਪਣੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਸਿਉ) ਨਾਲ ਸਾਵਧਾਨ ਹੋ ਕੇ, ਇਕਾਗਰ ਚਿਤ ਹੋ ਕੇ ਜੁੜੇ ਰਹਿਣਾ ਚਾਹੀਦਾ ਹੈ।

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥** *(ਅੰਗ: ੨੯੫)*

## ਤਾ ਤੂੰ; ਦਰਗਹ ਪਾਵਹਿ ਮਾਨੁ ॥

ਹੇ ਪਿਆਰਿਆ! (ਤਾ) ਫਿਰ ਹੀ ਤੂੰ ਪ੍ਰਮੇਸਰ ਦੀ (ਦਰਗਹ) ਦਰਗਾਹ ਭਾਵ ਸਚਖੰਡ ਵਿੱਚ (ਮਾਨੁ) ਆਦਰ ਪਾਵੇਂਗਾ ਭਾਵ ਮਹਾਰਾਜ ਦੇ ਘਰ ਵਿੱਚ ਸਤਿਕਾਰ ਪਾਵੇਂਗਾ।

## ਅੰਗ:੧੭੭

### ਉਕਤਿ ਸਿਆਣਪ; ਸਗਲੀ ਤਿਆਗੁ ॥

ਹੇ ਭਾਈ ! ਤੂੰ ਚਤੁਰਾਈ ਦੀਆਂ (ਉਕਤਿ) ਗੱਲਾਂ ਕਰਨ ਦੀ ਆਪਣੀ ਆਦਤ ਅਤੇ ਬੁੱਧੀ ਦੀਆਂ (ਸਗਲੀ) ਸਾਰੀਆਂ ਸਿਆਣਪਾਂ ਨੂੰ (ਤਿਆਗੁ) ਛੱਡ ਦੇਣਾ ਕਰ।

### ਸੰਤ ਜਨਾ ਕੀ; ਚਰਣੀ ਲਾਗੁ ॥੨॥

ਜਿਹੜੇ ਸੰਤ ਭਗਤ ਪ੍ਰਮੇਸਰ ਦੀ ਲਿਵ ਲਾਉਣ ਵਾਲੇ ਹਨ, ਉਹਨਾਂ (ਜਨਾ) ਪਿਆਰਿਆਂ ਦੇ (ਚਰਣੀ) ਚਰਨ ਕਮਲਾਂ ਦੇ ਨਾਲ ਲੱਗਣਾ ਕਰ।

**ਪ੍ਰਸ਼ਨ :** ਸੰਤ ਕੈਸੇ ਹੁੰਦੇ ਹਨ?

**ਉੱਤਰ :**

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਅੰਗ: ੩੧੯)*
**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਹਰਿ ਜਨ ਪੂਰੇ ਸਹੀ ਜਾਣਿ ॥** *(ਅੰਗ: ੬੫੧)*

### ਸਰਬ ਜੀਅ ਹਹਿ; ਜਾ ਕੈ ਹਾਥਿ ॥

(ਸਰਬ) ਸਾਰੇ (ਜੀਅ) ਜੀਵ ਜੰਤ (ਜਾ) ਜਿਸ ਵਾਹਿਗੁਰੂ (ਕੈ) ਦੇ ਹੁਕਮ ਰੂਪ (ਹਾਥਿ) ਹੱਥ ਵਿੱਚ (ਹਹਿ) ਹਨ।

### ਕਦੇ ਨ ਵਿਛੁੜੈ; ਸਭ ਕੈ ਸਾਥਿ ॥

ਉਹ ਵਾਹਿਗੁਰੂ ਜੀਵਾਂ ਨਾਲੋਂ ਕਦੇ ਵੀ (ਨ ਵਿਛੁੜੈ) ਵਿਛੁੜਦਾ ਨਹੀਂ, ਵੱਖਰਾ ਨਹੀਂ ਹੁੰਦਾ। ਸਗੋਂ ਹਰ ਵਕਤ (ਸਭ ਕੈ) ਸਾਰਿਆਂ ਦੇ (ਸਾਥਿ) ਅੰਗ ਸੰਗ ਰਹਿੰਦਾ ਹੈ।

### ਉਪਾਵ ਛੋਡਿ; ਗਹੁ ਤਿਸ ਕੀ ਓਟ ॥

ਹੇ ਪੁਰਖ ! ਤੂੰ ਹੋਰ ਸਾਰੇ ਜਤਨ (ਛੋਡਿ) ਛੱਡ ਕੇ, ਉਸ ਵਾਹਿਗੁਰੂ (ਕੀ) ਦੀ (ਓਟ) ਟੇਕ ਭਾਵ ਆਸਰੇ ਨੂੰ (ਗਹੁ) ਗ੍ਰਹਿਣ ਕਰ।

### ਨਿਮਖ ਮਾਹਿ; ਹੋਵੈ ਤੇਰੀ ਛੋਟਿ ॥੩॥

ਫਿਰ (ਨਿਮਖ) ਅੱਖ ਖੋਲਣ ਮੀਟਣ ਜਿਤਨੇ ਸਮੇਂ ਵਿੱਚ ਹੀ ਤੇਰੀ ਛੋਟ (ਹੋਵੈ) ਹੋ ਜਾਵੇਗੀ। ਭਾਵ ਇਤਨੇ ਥੋੜ੍ਹੇ ਸਮੇਂ ਵਿੱਚ ਤੇਰਾ ਬੰਧਨਾਂ ਵੱਲੋਂ ਛੁਟਕਾਰਾ ਹੋ ਜਾਵੇਗਾ ਅਤੇ ਤੂੰ ਮੁਕਤ ਹੋ ਜਾਵੇਂਗਾ।

**ਏਕ ਚਿੱਤ ਜਿਹ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨ ਆਇਓ ॥** *(ਅਕਾਲ ਉਸਤਤ)*

### ਸਦਾ ਨਿਕਟਿ ਕਰਿ; ਤਿਸ ਨੋ ਜਾਣੁ ॥

ਹੇ ਭਾਈ ! (ਤਿਸ) ਉਸ ਵਾਹਿਗੁਰੂ (ਨੋ) ਨੂੰ (ਸਦਾ) ਹਰ ਵਕਤ ਆਪਣੇ (ਨਿਕਟਿ) ਨਿਕਟ ਵਰਤੀ (ਜਾਣੁ) ਜਾਣਿਆ ਕਰ।

### ਪ੍ਰਭ ਕੀ ਆਗਿਆ; ਸਤਿ ਕਰਿ ਮਾਨੁ ॥

ਅਤੇ (ਪ੍ਰਭ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਦੀ (ਆਗਿਆ) ਰਜਾ, ਭਾਣੇ ਨੂੰ ਸਦਾ (ਸਤਿ) ਸੱਚੀ (ਕਰਿ)

ਕਰਕੇ (ਮਾਨੁ) ਮੰਨਿਆ ਕਰ। ਕਦੇ ਆਪਣੀ ਮਰਜੀ ਨਾ ਕਰ ਕਿ ਜੋ ਮੈਨੂੰ ਚਾਹੀਦਾ ਹੈ, ਪ੍ਰਮੇਸ਼ਰ ਮੈਨੂੰ ਉਹ ਦਾਤ ਦੇਵੇ।

## ਗੁਰ ਕੈ ਬਚਨਿ; ਮਿਟਾਵਹੁ ਆਪੁ ॥

(ਗੁਰ) ਸਤਿਗੁਰਾਂ ਦੇ ਬਚਨਾਂ ਦੀ ਕਮਾਈ ਕਰਕੇ ਆਪਣੇ ਅੰਦਰ ਫੁਰ ਰਹੇ (ਆਪੁ) ਆਪਾ ਭਾਵ ਹੰਕਾਰ (ਮਿਟਾਵਹੁ) ਮੇਟ ਲੈਣਾ ਕਰ।

**ਪ੍ਰਸ਼ਨ :** ਸਤਿਗੁਰੂ ਜੀ ! ਗੁਰਾਂ ਦੇ ਬਚਨ ਕਿਹੜੇ ਹਨ?

## ਹਰਿ ਹਰਿ ਨਾਮੁ; ਨਾਨਕ ਜਪਿ ਜਾਪੁ ॥੪॥੪॥੭੩॥

**ਉੱਤਰ:** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਹਰਿ ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਜਾਪ (ਜਪਿ) ਜਪਣਾ ਕਰ। ਇਹੀ ਸਤਿਗੁਰਾਂ ਦੇ ਉਪਦੇਸ਼ ਵਾਲੇ ਬਚਨ ਹਨ।

## ਗਉੜੀ ਗੁਆਰੇਰੀ, ਮਹਲਾ ੫ ॥

## ਗੁਰ ਕਾ ਬਚਨੁ; ਸਦਾ ਅਬਿਨਾਸੀ ॥

ਹੇ ਬੰਦਿਆ ! ਜੋ ਗੁਰੂ ਸਾਹਿਬ ਦੇ ਸਦਾ (ਅਬਿਨਾਸੀ) ਨਾਸ਼ ਤੋਂ ਰਹਿਤ (ਬਚਨੁ) ਵਾਕ ਹਨ, ਉਹਨਾਂ ਦੀ ਕਮਾਈ ਕਰ। ਕਿਉਂਕਿ ਹੋਰ ਦੂਸਰੀਆਂ ਸਾਰੀਆਂ ਚੀਜਾਂ ਨਾਸ਼ਵਾਨ ਹਨ।

**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥**

**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥...**

**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥**

**ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥** *(ਅੰਗ : ੧੨੦੪)*

**ਵਾ:** ਗੁਰੂ ਸਾਹਿਬ ਜੀ ਦੇ ਅਤੇ ਸੰਤਾਂ ਦੇ ਬਚਨ ਸਦਾ ਅਟਲ ਹਨ ਅਤੇ ਅਬਿਨਾਸੀ ਪਦਵੀ ਦੀ ਪ੍ਰਾਪਤੀ ਕਰਵਾਉਣ ਵਾਲੇ ਹਨ।

## ਗੁਰ ਕੈ ਬਚਨਿ; ਕਟੀ ਜਮ ਫਾਸੀ ॥

ਕਿਉਂਕਿ ਜਿੰਨ੍ਹਾਂ ਨੇ ਸਤਿਗੁਰੂ (ਕੈ) ਦੇ ਬਚਨਾਂ ਨੂੰ ਕਮਾਇਆ ਹੈ, ਮਹਾਰਾਜ ਨੇ ਉਹਨਾਂ ਦੀਆਂ ਜਮਾਂ ਦੀਆਂ ਸਾਰੀਆਂ (ਫਾਸੀ) ਫਾਹੀਆਂ (ਕਟੀ) ਕੱਟ ਦਿੱਤੀਆਂ ਹਨ।

## ਗੁਰ ਕਾ ਬਚਨੁ; ਜੀਅ ਕੈ ਸੰਗਿ ॥

ਇਹ ਸਤਿਗੁਰੂ ਸਾਹਿਬ ਦਾ (ਬਚਨੁ) ਸ਼ਬਦ ਸਦਾ (ਜੀਅ) ਜੀਵ ਦੇ (ਸੰਗਿ) ਨਾਲ ਰਹਿਣ ਵਾਲਾ ਹੈ।

## ਗੁਰ ਕੈ ਬਚਨਿ; ਰਚੈ ਰਾਮ ਕੈ ਰੰਗਿ ॥੧॥

ਹੇ ਭਾਈ ! (ਗੁਰ) ਸਤਿਗੁਰੂ ਸਾਹਿਬ ਦੇ (ਬਚਨਿ) ਮਹਾਂਵਾਕ ਰੂਪ ਬਚਨਾਂ ਦੁਆਰਾ (ਰਾਮ) ਪ੍ਰਮੇਸਰ (ਕੈ) ਦੇ (ਰੰਗਿ) ਪ੍ਰੇਮ ਵਿੱਚ (ਰਚੈ) ਰਚਣਾ ਚਾਹੀਦਾ ਹੈ।

## ਜੋ ਗੁਰਿ ਦੀਆ; ਸੁ ਮਨ ਕੈ ਕਾਮਿ ॥

ਸਾਡੇ (ਗੁਰਿ) ਸਤਿਗੁਰਾਂ ਨੇ ਸਾਨੂੰ ਜੋ ਵੀ (ਦੀਆ) ਦਿੱਤਾ ਹੈ, (ਸੁ) ਉਹ ਲੋਕ-ਪ੍ਰਲੋਕ ਵਿਚ ਸਾਡੇ ਮਨ (ਕੈ ਕਾਮਿ) ਦੇ ਕੰਮ ਆਉਣ ਵਾਲਾ ਹੈ। **ਵਾ:** ਜੋ ਵੀ ਸਤਿਗੁਰੂ ਜੀ ਨੇ ਸਾਨੂੰ ਪੰਜ ਕਕਾਰ, ਪੰਜ ਬਾਣੀਆਂ ਦੀ ਮਰਿਆਦਾ, ਅੰਮ੍ਰਿਤ ਅਤੇ ਨਾਮ, ਪ੍ਰੇਮ, ਸਤਿਸੰਗਤ, ਸੇਵਾ ਅਤੇ ਸਿਮਰਨ ਆਦਿਕ ਦਾਤਾਂ ਦਿੱਤੀਆਂ ਹਨ। ਇਹ ਸਾਰੀਆਂ ਚੀਜਾਂ ਲੋਕ ਪ੍ਰਲੋਕ ਵਿੱਚ ਸਾਡੇ ਕੰਮ ਆਉਣ ਵਾਲੀਆਂ ਹਨ।

## ਸੰਤ ਕਾ ਕੀਆ; ਸਤਿ ਕਰਿ ਮਾਨਿ ॥੧॥ ਰਹਾਉ ॥

ਹੇ ਭਾਈ ! ਜੋ (ਸੰਤ) ਗੁਰੂ ਸਾਹਿਬ **ਵਾ:** ਸੰਤਾਂ ਭਗਤਾਂ ਦਾ (ਕੀਆ) ਕੀਤਾ ਹੋਇਆ ਉਪਦੇਸ਼ ਹੈ, ਉਸ ਨੂੰ (ਸਤਿ) ਸੱਚਾ (ਕਰਿ) ਕਰਕੇ (ਮਾਨਿ) ਮੰਨਣਾ ਕਰੋ।

## ਗੁਰ ਕਾ ਬਚਨੁ; ਅਟਲ ਅਛੇਦ ॥

(ਗੁਰ) ਗੁਰੂ ਸਾਹਿਬ ਜੀ (ਕਾ) ਦਾ ਬਚਨ ਸਦਾ (ਅਟਲ) ਟਲਣ ਤੋਂ ਰਹਿਤ ਤੇ (ਅਛੇਦ) ਛੇਦਨ, ਕੱਟਣ ਤੋਂ ਰਹਿਤ ਹੈ। ਜਿਵੇਂ ਧਨੁੱਖ ਵਿੱਚੋਂ ਇਕ ਵਾਰ ਚਲਿਆ ਹੋਇਆ ਤੀਰ ਅਟਲ ਹੈ, ਟਲ ਨਹੀਂ ਸਕਦਾ ਅਤੇ ਕਦੇ ਵਾਪਿਸ ਨਹੀਂ ਮੁੜਦਾ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਦੇ ਮੁਖ ਤੋਂ ਨਿਕਲਿਆ ਹੋਇਆ ਬਚਨ ਅਟਲ ਹੈ। ਸੰਸਾਰ ਵਿੱਚ ਹੋਰ ਸਭ ਕੁਝ ਨਾਸ਼ ਹੋ ਜਾਵੇਗਾ। ਪਰ ਸਤਿਗੁਰੂ ਸਾਹਿਬ ਜੀ ਦੇ ਬਚਨ ਨੂੰ ਕੋਈ ਛੇਦਨ ਨਹੀਂ ਕਰ ਸਕਦਾ। ਜਿਹੜਾ ਸਤਿਗੁਰਾਂ ਦੇ ਬਚਨ ਨੂੰ ਕੱਟਣ, ਮੋੜਨ ਦਾ ਜਤਨ ਕਰੇਗਾ, ਉਹ ਆਪ ਹੀ ਕੱਟਿਆ ਜਾਵੇਗਾ ਭਾਵ ਨਾਸ਼ ਹੋ ਜਾਵੇਗਾ।

## ਗੁਰ ਕੈ ਬਚਨਿ; ਕਟੇ ਭ੍ਰਮ ਭੇਦ ॥

ਸਤਿਗੁਰੂ ਸਾਹਿਬ ਜੀ ਦੇ ਬਚਨ ਮੰਨਣ ਵਾਲਿਆਂ ਦਾ (ਭ੍ਰਮ) ਪੰਜ ਪ੍ਰਕਾਰ ਦਾ ਭਰਮ ਅਤੇ (ਭੇਦ) ਪੰਜ ਪ੍ਰਕਾਰ ਦਾ ਭੇਦ ਭਰਮ ਵੀ ਕੱਟਿਆ ਜਾਂਦਾ ਹੈ।

## ਗੁਰ ਕਾ ਬਚਨੁ; ਕਤਹੁ ਨ ਜਾਇ ॥

ਹੇ ਭਾਈ ! ਗੁਰੂ ਸਾਹਿਬ ਜੀ ਦਾ ਬਚਨ (ਕਤਹੁ) ਕਿਤੇ (ਨ ਜਾਇ) ਨਹੀਂ ਜਾਂਦਾ, ਸਦਾ ਕਾਇਮ ਰਹਿੰਦਾ ਹੈ।

**ਅਥਵਾ :** ਜੋ ਗੁਰੂ ਸਾਹਿਬ ਜੀ ਦਾ ਬਚਨ ਕਮਾਉਂਦਾ ਹੈ। ਉਹ ਫਿਰ ਕਿਤੇ ਵੀ ਜੂਨਾਂ ਵਿੱਚ ਨਹੀਂ ਜਾਂਦਾ। ਮੁਕਤ ਹੋ ਜਾਂਦਾ ਹੈ। ਇਸ ਕਰਕੇ :

## ਗੁਰ ਕੈ ਬਚਨਿ; ਹਰਿ ਕੇ ਗੁਣ ਗਾਇ ॥੨॥

ਸਤਿਗੁਰਾਂ ਦੀ (ਬਚਨਿ) ਬਾਣੀ ਦੁਆਰਾ (ਹਰਿ) ਅਕਾਲ ਪੁਰਖ ਦੇ ਗੁਣ (ਗਾਇ) ਗਾਉਣਾ ਕਰੋ।

## ਗੁਰ ਕਾ ਬਚਨੁ; ਜੀਅ ਕੈ ਸਾਥ ॥

(ਗੁਰ) ਸਤਿਗੁਰੂ ਸਾਹਿਬ ਜੀ ਦੇ ਬਚਨ ਸਦਾ ਆਪਣੇ (ਜੀਅ) ਹਿਰਦੇ (ਕੈ ਸਾਥ) ਦੇ ਨਾਲ ਸਾਂਭ ਕੇ ਰੱਖਣੇ ਚਾਹੀਦੇ ਹਨ।

## ਗੁਰ ਕਾ ਬਚਨੁ; ਅਨਾਥ ਕੋ ਨਾਥ ॥

ਸਤਿਗੁਰੂ ਸਾਹਿਬ ਜੀ ਦੇ ਬਚਨਾਂ ਦਾ ਕੋਈ ਵੀ ਸਾਨੀ ਨਹੀਂ ਹੈ, ਕਿਉਂਕਿ ਉਹ ਬਚਨ ਤਾਂ ਅਨਾਥਾਂ (ਕੋ) ਨੂੰ ਵੀ ਸਾਰਿਆਂ ਦੇ (ਨਾਥ) ਮਾਲਕ, ਸੁਆਮੀ ਬਣਾ ਦਿੰਦੇ ਹਨ।

## ਗੁਰ ਕੈ ਬਚਨਿ; ਨਰਕਿ ਨ ਪਵੈ ॥

ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਕਮਾਉਣ ਵਾਲਾ ਮੁੜ ਕੇ ਨਰਕਾਂ ਵਿੱਚ (ਨ ਪਵੈ) ਨਹੀਂ ਪੈਂਦਾ ਹੈ।

## ਗੁਰ ਕੈ ਬਚਨਿ; ਰਸਨਾ ਅੰਮ੍ਰਿਤੁ ਰਵੈ ॥੩॥

ਇਸ ਕਰਕੇ ਗੁਰਸਿੱਖ ਸਤਿਗੁਰਾਂ ਦੇ ਬਚਨ ਅੰਮ੍ਰਿਤ ਨਾਮ ਨੂੰ ਰਸਨਾ ਕਰਕੇ (ਰਵੈ) ਉਚਾਰਨ ਕਰੇ।

## ਗੁਰ ਕਾ ਬਚਨੁ; ਪਰਗਟੁ ਸੰਸਾਰਿ ॥

ਜਿਹੜਾ ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਕਮਾਉਂਦਾ ਹੈ, ਉਹ ਕੁਲ (ਸੰਸਾਰਿ) ਦੁਨੀਆਂ ਵਿੱਚ ਪਰਗਟ ਹੋ ਜਾਂਦਾ ਹੈ।

**ਅਥਵਾ :** ਗੁਰੂ ਸਾਹਿਬ ਦੇ ਬਚਨ ਭਾਵ ਗੁਰਬਾਣੀ ਸਾਰੀ ਦੁਨੀਆਂ ਵਿਚ ਪ੍ਰਗਟ ਹੈ, ਲੁਕੀ ਛਿਪੀ ਨਹੀਂ ਰਹੀ। ਭਾਵ ਗੁਰਬਾਣੀ ਨੂੰ ਹਰ ਕੋਈ ਜਾਣਦਾ ਹੈ।

## ਗੁਰ ਕੈ ਬਚਨਿ; ਨ ਆਵੈ ਹਾਰਿ ॥

ਜਿਹੜੇ ਸਤਿਗੁਰਾਂ ਦੇ ਬਚਨਾਂ ਨੂੰ ਕਮਾਉਂਦੇ ਹਨ, ਉਹਨਾਂ ਨੂੰ ਕਦੇ ਇਸ ਲੋਕ ਅਤੇ ਪ੍ਰਲੋਕ ਵਿੱਚ ਹਾਰ ਨਹੀਂ ਆਉਂਦੀ ਭਾਵ ਉਹ ਸਦਾ ਮਨੁੱਖਾ ਜਨਮ ਨੂੰ ਜਿੱਤ ਕੇ ਜਾਂਦੇ ਹਨ।

## ਸਾਖੀ—ਭਾਈ ਬਚਿੱਤਰ ਸਿੰਘ ਸ਼ੇਰ ਦੀ

ਜਿਸ ਵਕਤ ਪਹਾੜੀ ਰਾਜਿਆਂ ਨੇ ਇੱਕ ਲੱਖ ਸਤਵੰਜਾ ਹਜ਼ਾਰ ਫੌਜ ਸਮੇਤ ਮਸਤ ਹਾਥੀ ਨਾਲ ਲੋਹਗੜ੍ਹ ਕਿਲੇ (ਸ੍ਰੀ ਅਨੰਦਪੁਰ ਸਾਹਿਬ) ਨੂੰ ਤੋੜਨ ਵਾਸਤੇ ਤਿਆਰੀ ਕੀਤੀ ਤਾਂ ਸੂਹੀਏ ਨੇ ਸ਼ਾਮ ਨੂੰ ਰਹਿਰਾਸ ਸਾਹਿਬ ਦੇ ਸਮੇਂ ਗੁਰੂ ਜੀ ਨੂੰ ਆ ਕੇ ਦੱਸਿਆ ਕਿ ਮਹਾਰਾਜ ਜੀ ! ਕੱਲ ਨੂੰ ਲੋਹਗੜ੍ਹ ਕਿਲਾ ਤੋੜਨ ਲਈ ਪਹਾੜੀ ਰਾਜਿਆਂ ਨੇ ਇੱਕ ਲੱਖ ਸਤਵੰਜਾ ਹਜ਼ਾਰ ਫੌਜ ਦੇ ਅੱਗੇ ਇੱਕ ਹਾਥੀ ਨੂੰ ਸਰਾਬ ਦਾ ਪੀਪਾ ਪਿਲਾ ਕੇ, ਮੱਥੇ 'ਤੇ ਲੋਹੇ ਦਾ ਤਵਾ ਅਤੇ ਸੁੰਡ ਨਾਲ ਤਲਵਾਰਾ ਬੰਨ੍ਹ ਕੇ ਲਿਆਉਣਾ ਹੈ। ਸਤਿਗੁਰਾਂ ਕਿਹਾ, "ਕੋਈ ਗੱਲ ਨਹੀਂ ! ਸਾਡਾ ਹਾਥੀ *ਦੂਨੀ ਚੰਦ, ਪਹਾੜੀਆਂ ਦੇ ਖ਼ੂਨੀ ਹਾਥੀ ਦਾ ਮੁਕਾਬਲਾ ਕਰੇਗਾ।" ਦੂਨੀ ਚੰਦ ਇਹ ਬਚਨ ਸੁਣ ਕੇ ਡਰ ਗਿਆ ਤੇ ਕਹਿਣ ਲੱਗਾ, "ਹਾਥੀ ਅਤੇ ਬੰਦੇ ਦਾ ਕੀ ਮੁਕਾਬਲਾ ਹੈ? ਸਤਿਗੁਰੂ ਜੀ ਮੈਨੂੰ ਬਿਨਾਂ ਆਈ ਮੌਤ ਮਰਵਾਉਣਾ ਚਾਹੁੰਦੇ ਹਨ।" ਭਾਵੇਂ ਪੰਜ ਪਿਆਰਿਆਂ ਅਤੇ ਭਾਈ ਰਾਮ ਕੁਇਰ ਜੀ (ਭਾਈ ਗੁਰਬਖਸ਼ ਸਿੰਘ ਜੀ) ਨੇ ਬੜਾ ਸਮਝਾਇਆ ਕਿ ਕਰਨਾ-ਕਰਾਉਣਾ ਤਾਂ ਸਭ ਕੁਝ ਸਤਿਗੁਰੂ ਜੀ ਨੇ ਆਪ ਹੀ ਹੈ, ਤੈਨੂੰ ਭਾਈ ਸਾਲ੍ਹੋ ਜੀ ਦਾ ਪੋਤਰਾ ਜਾਣ ਕੇ ਵਡਿਆਈ ਬਖ਼ਸ਼ਣੀ ਚਾਹੁੰਦੇ ਹਨ। ਪਰ ਨਾ ਸਮਝਿਆ ਤੇ ਅੱਧੀ ਰਾਤ ਨੂੰ ਦੋ ਕੁ ਸੌ ਸਾਥੀ ਨਾਲ ਲੈ ਕੇ ਚੋਰੀ ਭੱਜਣ ਲੱਗਾ, ਜਦ ਕਿਲੇ ਦੀ ਕੰਧ ਤੋਂ ਰੱਸਾ ਫੜ ਕੇ ਹੇਠਾਂ ਉਤਰਨ ਲੱਗਾ ਤਾਂ ਸਰੀਰ ਭਾਰਾ ਹੋਣ ਕਰਕੇ ਰੱਸਾ ਟੁੱਟ ਗਿਆ, ਡਿੱਗ ਕੇ ਲੱਤ ਟੁੱਟ ਗਈ, ਫਿਰ ਸਾਥੀਆਂ ਨੇ ਮੰਜੇ 'ਤੇ ਪਾ ਕੇ ਸ੍ਰੀ ਅੰਮ੍ਰਿਤਸਰ ਲਿਆਂਦਾ। ਇਸ ਦੇ ਪੁੱਤਰਾਂ ਨੇ ਕਿਹਾ, "ਤੂੰ ਬੜੀ ਮਾੜੀ ਕੀਤੀ ਹੈ, ਜੋ ਭੱਜ ਆਇਆ ਹੈ, ਸਤਿਗੁਰਾਂ ਦੇ ਦਿੱਤੇ ਹੋਏ ਅਨੇਕਾਂ ਸੁੱਖ ਆਪਾਂ ਭੋਗ ਰਹੇ ਹਾਂ, ਜੇ ਹੁਣ ਸਤਿਗੁਰਾਂ ਨੂੰ ਲੋੜ ਪਈ ਹੈ ਤਾਂ ਤੂੰ ਬੇਮੁਖ ਹੋ ਕੇ ਭੱਜ ਆਇਆ ਹੈ।" ਸ਼ਰਮ ਦਾ ਮਾਰਿਆ ਅੰਦਰੇ ਹੀ ਪਿਆ ਰਿਹਾ ਅਤੇ ਪੈਰਾਂ ਤੇ ਸੱਪ ਲੜ ਕੇ ਮਰ ਗਿਆ। ਇੱਧਰ ਦਿਨ ਚੜ੍ਹਦਿਆਂ ਸਿੱਖਾਂ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ, "ਮਹਾਰਾਜ ਜੀ ! ਦੂਨੀ ਚੰਦ ਤਾਂ ਪਹਾੜੀਆਂ ਦੇ ਹਾਥੀ ਨਾਲ ਲੜਨ ਤੋਂ ਡਰਦਾ ਹੋਇਆ ਦੋ ਕੁ ਸੌ ਸਾਥੀਆਂ ਨੂੰ ਨਾਲ ਲੈ ਕੇ ਰਾਤੋ-ਰਾਤ ਦੌੜ ਗਿਆ

---

*ਦੂਨੀ ਚੰਦ ਦਾ ਕੱਦ-ਕਾਠ ਹਾਥੀ ਦੀ ਤਰ੍ਹਾਂ ਬੜਾ ਵੱਡਾ ਸੀ।

ਹੈ।" ਇਹ ਸੁਣ ਕੇ ਸਤਿਗੁਰਾਂ ਕਿਹਾ, "ਅਸੀਂ ਤਾਂ ਭਾਈ ਸਾਲ੍ਹੋ ਜੀ ਦਾ ਪੋਤਰਾ ਜਾਣ ਕੇ ਵਡਿਆਈ ਦੇਣੀ ਚਾਹੁੰਦੇ ਸੀ, ਪਰ ਉਸਦੇ ਭਾਗਾਂ ਵਿੱਚ ਨਹੀਂ, ਜਿਸ ਮੌਤ ਤੋਂ ਡਰਦਾ ਘਰ ਨੂੰ ਭੱਜਿਆ ਹੈ, ਉਸ ਮੌਤ ਨੇ ਤਾਂ ਘਰੇ ਵੀ ਨਹੀਂ ਛੱਡਣਾ।" ਫਿਰ ਸਤਿਗੁਰਾਂ ਕਿਹਾ, "ਸਾਡਾ ਸ਼ੇਰ *ਭਾਈ ਬਚਿੱਤਰ ਸਿੰਘ ਪਹਾੜੀਆਂ ਦੇ ਖੂਨੀ ਹਾਥੀ ਦਾ ਮੁਕਾਬਲਾ ਕਰੇਗਾ।" ਇਹ ਬਚਨ ਸੁਣ ਕੇ ਭਾਈ ਬਚਿੱਤਰ ਸਿੰਘ ਦੇ ਚਿਹਰੇ 'ਤੇ ਖੁਸ਼ੀ ਨਾਲ ਲਾਲੀ ਚੜ੍ਹ ਆਈ। ਯਥਾ :

**ਰਣੁ ਦੇਖਿ ਸੂਰੇ ਚਿਤ ਉਲਾਸ ॥** *(ਅੰਗ : ੧੧੮੦)*

ਸਤਿਗੁਰੂ ਜੀ ਨੇ ਤੋਸ਼ੇਖਾਨੇ ਵਿਚੋਂ ਨਾਗਨੀ **ਬਰਛੀ ਮੰਗਾ ਕੇ ਭਾਈ ਬਚਿੱਤਰ ਸਿੰਘ ਨੂੰ ਬਖਸ਼ੀ। ਜਿਸ ਵਕਤ ਪਹਾੜੀਏ ਆਪਣੀ ਫੌਜ ਅੱਗੇ ਮਸਤ ਹਾਥੀ ਲਾ ਕੇ ਆ ਰਹੇ ਸਨ ਤਾਂ ਭਾਈ ਬਚਿੱਤਰ ਸਿੰਘ ਨੇ ਘੋੜੇ ਦੀਆਂ ਰਕਾਬਾਂ ਉਪਰ ਖੜ੍ਹੋ ਕੇ ਜ਼ੋਰ ਨਾਲ ਸਤਿਗੁਰੂ ਦੀ ਬਖਸ਼ੀ ਹੋਈ ਵਲਾਂ ਵਾਲੀ ਨਾਗਨੀ ਬਰਛੀ ਮਾਰੀ, ਜਿਵੇਂ ਸੱਪ ਵਰਮੀ ਵਿੱਚ ਵੜ ਜਾਂਦਾ ਹੈ, ਇਉਂ ਹਾਥੀ ਦੇ ਮੱਥੇ ਵਿੱਚ ਜਾ ਧੱਸੀ, ਮਧਾਣੀ ਵਾਂਗ ਘੁੰਮਾ ਕੇ ਜਦ ਬਾਹਰ ਕੱਢੀ ਤਾਂ ਭਾਰੀ ਖੂਨ ਦੀ ਧਾਰ ਨਿਕਲੀ, ਹਾਥੀ ਚੀਕਦਾ ਹੋਇਆ ਪਿੱਛੇ ਮੁੜ ਕੇ ਪਹਾੜੀ ਫੌਜਾਂ ਨੂੰ ਲਤਾੜ-ਲਤਾੜ ਕੇ ਮਾਰਨ ਲੱਗ ਪਿਆ, ਫਿਰ ਪੰਜ ਪਿਆਰਿਆਂ ਵਿੱਚੋਂ ਭਾਈ ਹਿੰਮਤ ਸਿੰਘ ਜੀ ਨੇ ਉਸ ਹਾਥੀ ਦੀ ਸੁੰਡ ਵੱਡ ਦਿੱਤੀ, ਬਾਅਦ ਵਿੱਚ ਉਹ ਹਾਥੀ ਸਤਲੁਜ ਵਿੱਚ ਡਿੱਗ ਕੇ ਮਰ ਗਿਆ ਸੀ।

## ਜਿਸੁ ਜਨ ਹੋਏ; ਆਪਿ ਕ੍ਰਿਪਾਲ ॥

(ਜਿਸੁ) ਜਿੰਨ੍ਹਾਂ ਜਨਾਂ ਉਪਰ ਮਹਾਰਾਜ ਸਾਹਿਬ ਜੀ ਆਪ ਕ੍ਰਿਪਾਲੂ ਹੋਏ ਹਨ।

## ਨਾਨਕ; ਸਤਿਗੁਰ ਸਦਾ ਦਇਆਲ ॥੪॥੫॥੭੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਉੱਪਰ ਗੁਰੂ ਸਾਹਿਬ ਜੀ ਸਦਾ ਹੀ (ਦਇਆਲ) ਕ੍ਰਿਪਾਲੂ ਹੁੰਦੇ ਹਨ।

**ਅਥਵਾ :** ਜਿੰਨ੍ਹਾਂ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਸਦਾ (ਦਇਆਲ) ਦਿਆਲੂ ਹੋਏ ਹਨ, ਉਹਨਾਂ ਜਨਾਂ ਤੇ ਵਾਹਿਗੁਰੂ ਆਪ ਕ੍ਰਿਪਾਲੂ ਹੋਇਆ ਹੈ।

## ਗਉੜੀ ਗੁਆਰੇਰੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸ ਪਾਵਨ ਸ਼ਬਦ ਵਿੱਚ ਜੀਵ ਦੇ ਤਾਂਈ ਅਕਾਲ ਪੁਰਖ ਵਾਹਿਗੁਰੂ ਜੀ ਦੇ ਪਰਉਪਕਾਰ ਚੇਤੇ ਕਰਾਉਂਦੇ ਹਨ ਅਤੇ ਜਿੰਨ੍ਹਾਂ ਸੰਤਾਂ ਨੇ ਵਾਹਿਗੁਰੂ ਨੂੰ ਪ੍ਰਾਪਤ ਕੀਤਾ ਹੈ ਤੇ ਉਸਦੇ ਉਪਕਾਰਾਂ ਨੂੰ ਚੇਤੇ ਰੱਖਿਆ ਹੈ। ਉਹਨਾਂ ਮਹਾਂਪੁਰਖਾਂ ਦੀ ਪਵਿੱਤਰ ਚਰਨ ਧੂੜ ਪ੍ਰਾਪਤ ਕਰਨ ਦਾ ਉਪਦੇਸ਼ ਬਖਸ਼ਦੇ ਹਨ।

## ਜਿਨਿ ਕੀਤਾ; ਮਾਟੀ ਤੇ ਰਤਨੁ ॥

ਹੇ ਜੀਵ ! (ਜਿਨਿ) ਜਿਸ ਵਾਹਿਗੁਰੂ ਨੇ (ਮਾਟੀ) ਮਿੱਟੀ ਆਦਿ ਪੰਜਾ ਤੱਤਾ (ਤੇ) ਤੋਂ ***(ਰਤਨੁ) ਰਤਨ ਦੀ ਨਿਆਈਂ ਤੇਰੇ ਅਮੋਲਕ ਸਰੀਰ ਨੂੰ ਬਣਾਉਣਾ ਕੀਤਾ ਹੈ। ਇਹ ਦੇਹੀ ਇਤਨੀ ਅਨਮੋਲ ਹੈ ਕਿ ਇਸ

---

* ਭਾਈ ਬਚਿੱਤਰ ਸਿੰਘ ਦਾ ਕੱਦ-ਕਾਠ ਸ਼ੇਰ ਦੀ ਤਰ੍ਹਾਂ ਛੋਟਾ ਜਿਹਾ ਸੀ, ਇਹ ਪੰਜ ਭਰਾ ਸਤਿਗੁਰੂ ਜੀ ਪਾਸ ਰਹਿੰਦੇ ਸਨ। ਭਾਈ ਅਜੈਬ ਸਿੰਘ, ਭਾਈ ਆਲਮ ਸਿੰਘ, ਭਾਈ ਉਦੈ ਸਿੰਘ, ਭਾਈ ਬਚਿੱਤਰ ਸਿੰਘ ਆਦਿ।

**ਇਸ ਨਾਗਨੀ ਬਰਛੀ ਦੇ ਦਰਸ਼ਨ ਅੱਜ ਵੀ ਹਰ ਰੋਜ਼ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਕਰਵਾਏ ਜਾਂਦੇ ਹਨ।

***ਰਤਨ : ਜਿਸ ਨੂੰ ਦੇਖ ਕੇ ਹੋਰ ਕਿਸੇ ਪਦਾਰਥ ਦੀ (ਰਤ+ਨ) ਪ੍ਰੀਤੀ ਨਾ ਰਹੇ ਉਸ ਨੂੰ ਰਤਨ ਕਹਿੰਦੇ ਹਨ।

ਨੂੰ ਪ੍ਰਾਪਤ ਕਰਨ ਲਈ ਦੇਵਤੇ ਵੀ ਤਰਸਦੇ ਪਏ ਹਨ। **ਵਾ:** (ਮਾਟੀ) ਮਿੱਟੀ ਆਦਿ ਪੰਜ ਤੱਤਾ ਕਰਕੇ ਰਕਤ ਬਿੰਦ ਦਾ ਬਣਿਆ ਹੋਇਆ ਜੋ ਸਰੀਰ ਹੈ, ਇਸ ਨੂੰ ਸ਼ੁਭ ਗੁਣਾ ਕਰਕੇ ਰਤਨਾਂ ਵਰਗਾ ਚਮਕੀਲਾ ਬਣਾ ਦਿੱਤਾ ਹੈ।

ਇਹ ਕਿਸ ਪ੍ਰਕਾਰ ਦੀ ਅਸਚਰਜ ਤਾਈ ਹੈ ਕਿ ਅੱਖਾਂ ਵਿੱਚ ਸਿਰਫ ਪਾਣੀ ਹੀ ਹੈ, ਪਰ ਇੰਨ੍ਹਾਂ ਵਿੱਚ ਦੇਖਣ ਦੀ ਸ਼ਕਤੀ ਪਾਈ ਹੈ। ਕੰਨ ਕੇਵਲ ਗਲ੍ਹੀਆਂ ਹਨ, ਪਰ ਇੰਨ੍ਹਾਂ ਵਿੱਚ ਸੁਨਣ ਦੀ ਸ਼ਕਤੀ ਪਾਈ ਹੈ, ਜੀਭ ਕੇਵਲ ਮਾਸ ਹੈ, ਪਰ ਬੋਲਣ ਦੀ ਸ਼ਕਤੀ ਪਾਈ ਹੈ। ਇਸੇ ਪ੍ਰਕਾਰ ਨੱਕ ਵਾਸ਼ਨਾ ਲੈਂਦਾ ਹੈ ਅਤੇ ਚਮੜੀ ਤੋਂ ਠੰਡੇ-ਤੱਤੇ ਦੀ ਪਰਖ ਹੁੰਦੀ ਹੈ। ਇਹ ਸਾਰੀ ਪ੍ਰਮੇਸਰ ਦੀ ਹੀ ਸ਼ਕਤੀ ਹੈ, ਨਹੀਂ ਤਾਂ ਮੁਰਦਾ ਹੋਣ ਤੋਂ ਬਾਅਦ ਇਹੀ ਅੰਗ ਵੇਖ, ਸੁਣ, ਬੋਲ ਨਹੀਂ ਸਕਦੇ।

## ਗਰਭ ਮਹਿ ਰਾਖਿਆ; ਜਿਨਿ ਕਰਿ ਜਤਨੁ ॥

ਜਿਥੇ ਮਾਤਾ ਦੇ ਗਰਭ (ਮਹਿ) ਵਿੱਚ ਜਠਰਾ ਅਗਨੀ ਇੰਨੀ ਤੇਜ ਸੀ ਕਿ ਮਾਤਾ ਦੇ ਖਾਧੇ ਹੋਏ ਰੋੜ ਵੀ ਹਜ਼ਮ ਹੋ ਜਾਂਦੇ ਹਨ, ਉਥੇ ਜਿਸ ਵਾਹਿਗੁਰੂ ਨੇ ਯਤਨ (ਕਰਿ) ਕਰਕੇ ਤੇਰੇ ਫੁੱਲ ਤੋਂ ਵੀ ਨਰਮ ਸਰੀਰ ਨੂੰ (ਰਾਖਿਆ) ਰੱਖਣਾ ਕੀਤਾ ਹੈ। ਭਾਵ ਆਪਣਾ ਸਿਮਰਨ ਦੇ ਕੇ ਮਾਤਾ ਦੇ ਗਰਭ ਵਿੱਚ ਸੜਨ ਨਹੀਂ ਦਿੱਤਾ। ਤੂੰ ਉਸ ਨੂੰ ਕਿਉਂ ਵਿਸਾਰ ਦਿੱਤਾ ਹੈ।

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥** *(ਅੰਗ : ੭੦੬)*

## ਜਿਨਿ ਦੀਨੀ; ਸੋਭਾ ਵਡਿਆਈ ॥

ਹੇ ਜੀਵ! (ਜਿਨਿ) ਜਿਸ ਵਾਹਿਗੁਰੂ ਨੇ ਇਸ ਲੋਕ ਵਿੱਚ ਤੈਨੂੰ ਗੁਣਾ ਕਰਕੇ ਸੋਭਾ (ਦੀਨੀ) ਦਿੱਤੀ ਹੈ, ਉਹਨਾਂ ਗੁਣਾ ਕਰਕੇ ਹੀ ਤੇਰੀ ਪ੍ਰਲੋਕ ਵਿੱਚ ਵਡਿਆਈ ਹੋਵੇਗੀ।

**ਅਥਵਾ :** ਜਿਸ ਵਾਹਿਗੁਰੂ ਨੇ ਤੇਰੇ ਤਾਂਈ ਇਸ ਦੁਨੀਆਂ ਵਿੱਚ (ਸੋਭਾ) ਜਸ ਤੇ ਪਦਾਰਥਾਂ ਕਰਕੇ ਵਡਿਆਈ ਦਿੱਤੀ ਹੈ ਅਤੇ ਪ੍ਰਲੋਕ ਵਿੱਚ ਵੀ ਵਡਿਆਈ ਦਿੱਤੀ ਹੈ। **ਵਾ:** ਭਗਤੀ ਦੀ ਸੋਭਾ ਅਤੇ ਅਪ੍ਰੋਖ ਗਿਆਨ ਦੀ ਵਡਿਆਈ ਦਿੱਤੀ ਹੈ।

## ਤਿਸੁ ਪ੍ਰਭ ਕਉ; ਆਠ ਪਹਰ ਧਿਆਈ ॥੧॥

(ਤਿਸੁ) ਉਸ (ਪ੍ਰਭ) ਸਮਰੱਥ ਵਾਹਿਗੁਰੂ (ਕਉ) ਨੂੰ (ਆਠ ਪਹਰ) ਅੱਠੇ ਪਹਿਰ (ਧਿਆਈ) ਧਿਆਉਣਾ ਕਰ।

## ਰਮਈਆ; ਰੇਨੁ ਸਾਧ ਜਨ ਪਾਵਉ ॥

ਹੇ ਜੀਵ! (ਰਮਈਆ) ਰਮੇ ਹੋਏ ਪ੍ਰਮੇਸਰ ਦੇ ਪਿਆਰੇ (ਸਾਧ) ਸੰਤ ਜਨਾਂ ਦੇ ਚਰਨਾਂ ਦੀ (ਰੇਨੁ) ਧੂੜ ਨੂੰ ਪ੍ਰਾਪਤ ਕਰਨਾ ਕਰ, ਤਾਂ ਕਿ ਤੇਰੇ ਵਿੱਚ ਵੀ ਉਹਨਾਂ ਸੰਤਾਂ ਵਾਲੇ ਗੁਣ ਆ ਜਾਣ।

**ਅਥਵਾ :** ਸਾਧੂਆਂ ਦੀ ਧੂੜੀ ਦੁਆਰਾ ਉਸ (ਰਮਈਆ) ਪਿਆਰੇ ਪ੍ਰਮੇਸਰ ਨੂੰ (ਪਾਵਉ) ਪ੍ਰਾਪਤ ਕਰ।

## ਗੁਰ ਮਿਲਿ; ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥

(ਗੁਰ ਮਿਲਿ) ਸਤਿਗੁਰੂ ਸੱਚੇ ਪਾਤਸ਼ਾਹ ਦੇ ਨਾਲ ਮਿਲ ਕਰਕੇ ਆਪਣੇ (ਖਸਮੁ) ਮਾਲਕ ਅਕਾਲ ਪੁਰਖ ਨੂੰ ਧਿਆਉਣਾ ਕਰੋ।

## ਜਿਨਿ ਕੀਤਾ; ਮੂੜ ਤੇ ਬਕਤਾ ॥

ਹੇ ਜੀਵ ! ਜਿਸ ਵਾਹਿਗੁਰੂ ਨੇ ਤੈਨੂੰ (ਮੂੜ) ਬੇਸਮਝ ਨੂੰ ਹੱਡ ਚੰਮ ਦੀ ਦੇਹ ਦੇ ਕਰਕੇ ਚੌਂਹਾਂ ਵੇਦਾਂ, ਛੇਆਂ ਸ਼ਾਸਤਰਾਂ, ਸਤਾਈ ਸਿਮ੍ਰਿਤੀਆਂ, ਅਠਾਰਾਂ ਪੁਰਾਣਾਂ ਅਤੇ ਗੀਤਾ ਆਦਿਕਾਂ ਦਾ (ਬਕਤਾ) ਬਕਤੱਬ ਕਰਨ ਵਾਲਾ ਭਾਵ ਕਥਨ ਵਾਲਾ ਬਣਾ ਦਿੱਤਾ ਹੈ।

ਜੇ ਤੇਰੀ ਜੁਬਾਨ ਬੰਦ ਹੁੰਦੀ ਭਾਵ ਤੂੰ ਗੂੰਗਾ ਤੋਤਲਾ ਹੁੰਦਾ, ਤਾਂ ਤੂੰ ਕੀ ਕਰ ਸਕਦਾ ਸੀ। ਜਿਵੇਂ ਕਈਆਂ ਦੇ ਦਿਮਾਗ ਫੇਲ ਹੁੰਦੇ ਹਨ, ਉਹ ਕੁਝ ਬੋਲ ਨਹੀਂ ਸਕਦੇ। ਗੁਜਰਾਤ ਵਿੱਚ ਉਹਨਾਂ ਨੂੰ ਮੀਆਂ ਦਉਲੇ ਦੇ ਚੂਹੇ ਕਿਹਾ ਜਾਂਦਾ ਹੈ। ਉਹਨਾਂ ਦਾ ਸਿਰ ਬਾਂਦਰੀ ਦੇ ਬੱਚੇ ਨਾਲੋਂ ਵੀ ਬਹੁਤ ਕਮਜ਼ੋਰ ਹੁੰਦਾ ਹੈ, ਉਹ ਤਾਂ ਕੇਵਲ ਆਦਮੀ ਦੇ ਨਮੂਨੇ ਜਿਹੇ ਹੀ ਹੁੰਦੇ ਹਨ। ਲੋਕ ਉਹਨਾਂ ਨੂੰ ਗੱਡੀਆਂ ਵਿੱਚ ਲੈ ਕਰਕੇ ਮੰਗਦੇ ਫਿਰਦੇ ਹਨ। ਜੇ ਉਹਨਾਂ ਨੂੰ ਹੱਥ ਲਾਈਏ ਤਾਂ ਉਹ ਬੇਹੋਸ਼ ਹੋ ਜਾਂਦੇ ਹਨ। ਇਸੇ ਪ੍ਰਕਾਰ ਜੇ ਵਾਹਿਗੁਰੂ ਤੈਨੂੰ ਵੀ ਐਸਾ ਬਣਾ ਦਿੰਦਾ ਤਾਂ ਤੂੰ ਕੀ ਕਰ ਸਕਦਾ ਸੀ।

## ਸਾਖੀ—ਛੱਜੂ ਝਿਊਰ ਦੀ

**ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ॥** *(ਦਸਮ, ਅੰਗ : ੧੧੯)*

ਜਦੋਂ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਮਹਾਰਾਜ ਦਿੱਲੀ ਨੂੰ ਜਾ ਰਹੇ ਸਨ ਤਾਂ ਆਪ ਜੀ ਨੇ ਅੰਬਾਲੇ ਤੋਂ ਚਾਰ ਪੰਜ ਮੀਲ ਦੇ ਫਾਸਲੇ 'ਤੇ ਪੰਜੋਖਰੇ ਨਾਮੇ ਨਗਰ ਵਿੱਚ ਇੱਕ ਉੱਚੇ ਟਿੱਬੇ 'ਤੇ ਪੜਾਅ ਕੀਤਾ। ਇਥੇ ਇੱਕ ਲਾਲ ਚੰਦ ਨਾਮੇ ਬੜਾ ਵਿਦਵਾਨ ਪੰਡਿਤ ਰਹਿੰਦਾ ਸੀ, ਜੋ ਬਹੁਤ ਹੰਕਾਰੀ ਸੀ। ਜਦੋਂ ਇਹ ਸਵੇਰ ਵਕਤ ਆਪਣੇ ਘਰੋਂ ਪਹਾੜ ਦੀ ਤਰਫ਼ ਨੂੰ ਬਾਹਰ ਨਿਕਲਿਆ ਤਾਂ ਉੱਚੇ ਟਿੱਬੇ 'ਤੇ ਤੰਬੂ ਕਨਾਤਾਂ ਲੱਗੀਆਂ ਵੇਖ ਕੇ ਅਤੇ ਸਿੱਖ ਸੰਗਤਾਂ ਨੂੰ ਤੁਰੀਆਂ-ਫਿਰਦੀਆਂ ਵੇਖ ਕੇ ਇੱਕ ਸਿੱਖ ਨੂੰ ਪੁੱਛਣ ਲੱਗਾ, "ਇਹ ਕੌਣ ਹਨ? ਜਿੰਨ੍ਹਾਂ ਨਾਲ ਇਤਨੇ ਲੋਕ ਹਨ।" ਤਾਂ ਸਿੱਖ ਨੇ ਕਿਹਾ, "ਇਹ ਅਕਾਲ ਪੁਰਖ ਦੀ ਜੋਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅੱਠਵਾਂ ਸਰੂਪ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਹਨ।" ਪੰਡਿਤ ਨੇ ਹੰਕਾਰ ਸਹਿਤ ਕਿਹਾ, "ਵੱਡਾ ਨਾਮ ਰਖਾ ਲੈਣਾ ਤਾਂ ਸੌਖੀ ਗੱਲ ਹੈ! ਪਰ ਨਾਮ ਵਾਲੇ ਗੁਣ ਹੋਣੇ ਬੜੀ ਔਖੀ ਗੱਲ ਹੈ! ਦੁਆਪੁਰ ਜੁਗ ਦੇ ਅਵਤਾਰ ਸੋਲਾਂ ਕਲਾ ਸੰਪੂਰਨ ਸ੍ਰੀ ਕ੍ਰਿਸ਼ਨ ਜੀ ਹੋਏ ਹਨ, ਜਿੰਨ੍ਹਾਂ ਨੇ ਅਰਜਨ ਦੇ ਪ੍ਰਥਾਏ ਦੁਨੀਆਂ ਨੂੰ ਗੀਤਾ ਦਾ ਮਹਾਨ ਗਿਆਨ ਬਖਸ਼ਿਆ ਹੈ, ਇਹ ਭਾਵੇਂ ਉਹਨਾਂ ਦੀ ਉਚਾਰਨ ਕੀਤੀ ਹੋਈ ਗੀਤਾ ਦੇ ਅਰਥ ਵੀ ਨਾ ਕਰ ਸਕਦੇ ਹੋਣ, ਪਰ ਨਾਮ ਉਹਨਾਂ ਨਾਲੋਂ ਵੱਡਾ ਰਖਾ ਲਿਆ ਹੈ, ਉਹਨਾਂ ਦਾ ਨਾਮ ਤਾਂ ਸ੍ਰੀ ਕ੍ਰਿਸ਼ਨ ਜੀ ਹੀ ਹੈ, ਇੰਨ੍ਹਾਂ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਰਖਾਇਆ ਹੈ।" ਤਾਂ ਅੱਗੋਂ ਸਿੱਖ ਨੇ ਕਿਹਾ, "ਪੰਡਿਤਾ! ਇਕੱਲੀ ਗੀਤਾ ਦਾ ਕੀ ਮਾਣ ਕਰਦਾ ਹੈਂ! ਮੇਰੇ ਸਤਿਗੁਰੂ ਜੀ ਤਾਂ ਸਰਬ ਕਲਾ ਸਮਰੱਥ ਹਨ, ਚੱਲ ਕੇ ਜੋ ਮਰਜ਼ੀ ਹੈ ਪੁੱਛ ਲੈ!"

ਪੰਡਿਤ ਨੇ ਸਿੱਖ ਨਾਲ ਆ ਕੇ ਸਤਿਗੁਰੂ ਜੀ ਨੂੰ ਉਹੀ ਗੱਲ ਕਹੀ, "ਤੁਸੀਂ ਸ੍ਰੀ ਕ੍ਰਿਸ਼ਨ ਜੀ ਨਾਲੋਂ ਵੀ ਵੱਡਾ ਨਾਮ ਰਖਾਇਆ ਹੈ, ਮੈਂ ਇਸ ਨਾਮ ਨੂੰ ਤਾਂ ਸਫਲਾ ਸਮਝਾਂਗਾਂ, ਜੇਕਰ ਤੁਸੀਂ ਉਹਨਾਂ ਦੀ ਉਚਾਰਨ ਕੀਤੀ ਹੋਈ ਗੀਤਾ ਦੇ ਅਰਥ ਸੁਣਾ ਦਿਉ।" ਸਤਿਗੁਰਾਂ ਨੇ ਕਿਹਾ, "ਪੰਡਿਤ ਜੀ! ਜੇ ਅਸੀਂ ਗੀਤਾ ਦੇ ਅਰਥ ਕਰ ਦਿੱਤੇ ਤਾਂ ਵੀ ਤੇਰੇ ਮਨ ਦਾ ਭਰਮ ਦੂਰ ਨਹੀਂ ਹੋਣਾ, ਤੂੰ ਸਮਝੇਂਗਾ ਕਿ ਗੁਰੂ ਸਪੁੱਤਰ ਹਨ, ਕਿਸੇ ਵਿਦਵਾਨ ਪੰਡਿਤ ਨੂੰ ਘਰ ਰੱਖ ਕੇ ਛੋਟੀ ਉਮਰ ਵਿੱਚ ਹੀ ਵਿਦਿਆ ਪੜ੍ਹ ਲਈ ਹੋਵੇਗੀ, ਜਿਸ ਪਾਸੋਂ ਤੂੰ ਕਹੇਂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਦੀ ਕਿਰਪਾ ਨਾਲ ਉਸ ਪਾਸੋਂ ਹੀ ਗੀਤਾ ਦੇ ਅਰਥ ਕਰਵਾ ਦਿੰਦੇ ਹਾਂ।" ਪੰਡਿਤ ਬੜਾ ਖੁਸ਼ ਹੋਇਆ ਹੁਣ ਤਾਂ ਮੇਰੀ ਜ਼ਰੂਰ ਜਿੱਤ ਹੋਵੇਗੀ।

ਪਿੰਡ ਵਿੱਚ ਜਾ ਕੇ ਇੱਕ ਛੱਜੂ ਨਾਮੇ ਝਿਊਰਾ ਦੇ ਮੁੰਡੇ ਨੂੰ, ਜੋ ਜਮਾਂਦਰੂ ਗੂੰਗਾ ਤੇ ਬੋਲਾ ਸੀ, ਰੰਗ ਜਿਸਦਾ ਤਵੇ ਵਰਗਾ ਕਾਲਾ ਸੀ, ਜੋ ਲੋਕਾਂ ਦੇ ਘਰਾਂ ਵਿਚ ਪਾਣੀ ਭਰ ਕੇ ਪੇਟ ਪੂਰਤੀ ਕਰਿਆ ਕਰਦਾ ਸੀ, ਪੜ੍ਹਨਾ ਤਾਂ ਕੀ ਸੀ! ਕਦੇ ਪੜ੍ਹਦੇ ਦੇਖੇ ਵੀ ਨਹੀਂ ਸਨ, ਉਸ ਨੂੰ ਲੈ ਆਇਆ। ਸਤਿਗੁਰੂ ਜੀ ਨੇ ਜਿਸ ਕੱਚੇ *ਤਲਾਅ ਵਿੱਚ ਆਪ ਇਸ਼ਨਾਨ ਕੀਤਾ ਸੀ, ਆਗਿਆ ਦੇ ਕੇ ਉਸ ਵਿੱਚ ਛੱਜੂ ਝਿਊਰ ਦਾ ਇਸ਼ਨਾਨ ਕਰਵਾਇਆ।

ਫਿਰ ਜੋ ਹਜ਼ੂਰ ਦੇ ਹਸਤ-ਕਮਲਾਂ 'ਚ ਫੁੱਲਾਂ ਵਾਲੀ ਛਿਟੀ (ਸੋਟੀ) ਸੀ, ਛੱਜੂ ਦੇ ਸਿਰ 'ਤੇ ਰੱਖ ਦਿੱਤੀ ਤਾਂ ਛੱਜੂ ਝਿਊਰ ਨੂੰ ਸਾਰੀਆਂ ਵਿਦਿਆ ਅੰਦਰੋਂ ਹੀ ਸਫ਼ੁਰਨ ਹੋ ਆਈਆਂ। ਪੰਡਿਤ ਨੂੰ ਮੁਖ਼ਾਤਬ ਕਰਕੇ ਕਹਿਣ ਲੱਗਾ :

**'ਕਸਮਨੰ ਸ਼ਾਸਤ੍ਰ ਪਰਵਿਰਤਤੇ ॥'**

ਹੇ ਪੰਡਿਤਾਂ! ਮੇਰੇ ਨਾਲ ਚਰਚਾ ਕਰਨ ਵਾਸਤੇ ਕਿਸ ਸ਼ਾਸਤ੍ਰ ਵਿੱਚ ਪ੍ਰਵਿਰਤ ਹੋਣਾ ਹੈ? ਤਾਂ ਲਾਲ ਨਾਮੇ ਪੰਡਿਤ ਗੂੰਗੇ ਬੋਲੇ ਝਿਊਰਾ ਦੇ ਮੁੰਡੇ ਕੋਲੋਂ ਐਸਾ ਸਲੋਕ ਸੁਣ ਕੇ ਹੈਰਾਨ ਹੋ ਗਿਆ ਅਤੇ ਇਤਨਾ ਘਬਰਾ ਗਿਆ ਕਿ ਗੀਤਾ ਦਾ ਪਾਠ ਵੀ ਨਾ ਕਰ ਸਕਿਆ। ਤਾਂ ਛੱਜੂ ਨੇ ਆਪ ਹੀ ਪਾਠ ਕਰਕੇ, ਇੱਕ-ਇੱਕ ਸਲੋਕ ਦੇ ਕਈ-ਕਈ ਅਰਥ ਕੀਤੇ।

ਲਾਲ ਚੰਦ ਪੰਡਿਤ ਦਾ ਹੰਕਾਰ ਦੂਰ ਹੋ ਗਿਆ, ਜੰਞੂ ਲਾਹ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ ਵਿੱਚ ਰੱਖ ਦਿੱਤਾ ਅਤੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਠੀਕ ਹੀ ਆਪ ਜੀ ਪ੍ਰਮੇਸਰ ਦਾ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਹਿਬ ਜੀ ਦਾ ਅੱਠਵਾਂ ਸਰੂਪ ਹੋ, ਮੈਨੂੰ ਵੀ ਆਪਣਾ ਸਿੱਖ ਬਣਾ ਲਉ, ਤਾਂ ਸਤਿਗੁਰਾਂ ਨੇ ਨਿਰਹੰਕਾਰ ਹੋਇਆ ਜਾਣ ਕੇ ਕਿਰਪਾ-ਦ੍ਰਿਸ਼ਟੀ ਕਰਕੇ ਵਾਹਿਗੁਰੂ ਨਾਮ ਵਿੱਚ ਜੋੜ ਕੇ ਨਿਹਾਲ ਕੀਤਾ।

## ਜਿਨਿ ਕੀਤਾ; ਬੇਸੁਰਤ ਤੇ, ਸੁਰਤਾ ॥

ਜਿਸ ਵਾਹਿਗੁਰੂ ਨੇ ਤੈਨੂੰ (ਬੇਸੁਰਤ) ਬੇਗਿਆਤੇ ਤੋਂ (ਸੁਰਤਾ) ਗਿਆਤ ਵਾਲਾ ਬਣਾ ਦਿੱਤਾ ਹੈ। ਜਿਸ ਕਰਕੇ ਤੈਨੂੰ ਚੰਗੇ-ਮਾੜੇ, ਬੁਰੇ-ਭਲੇ ਅਤੇ ਪਾਪ-ਪੁੰਨ ਦਾ ਗਿਆਨ ਹੁੰਦਾ ਭਾਵ ਸਮਝ ਪੈਂਦੀ ਹੈ।

**ਅਥਵਾ :** ਤੂੰ ਕੰਨਾਂ ਵਿੱਚ (ਬੇਸੁਰਤ) ਸੁਣਨ ਤੋਂ ਰਹਿਤ ਸੀ, ਤਾਂ ਵਾਹਿਗੁਰੂ ਨੇ ਤੈਨੂੰ (ਸੁਰਤਾ) ਕੰਨਾਂ ਵਿੱਚ ਸੁਣਨ ਦੀ ਸ਼ਕਤੀ ਦਿੱਤੀ ਹੈ।

## ਜਿਸੁ ਪਰਸਾਦਿ; ਨਵੈ ਨਿਧਿ ਪਾਈ ॥

ਜਿਸ ਵਾਹਿਗੁਰੂ ਦੀ (ਪਰਸਾਦਿ) ਕਿਰਪਾ ਕਰਕੇ ਤੂੰ ਇਹ ਪਦਮ, ਮਹਾਂ ਪਦਮ, ਨੀਲ ਆਦਿਕ, **ਵਾ:** **ਅਸਨ, ਬਸਨ ਆਦਿਕ (ਨਵੈ ਨਿਧਿ) ਨੌਂ ਨਿਧੀਆਂ ਪ੍ਰਾਪਤ ਕੀਤੀਆਂ ਹਨ।

## ਸੋ ਪ੍ਰਭੁ; ਮਨ ਤੇ ਬਿਸਰਤ ਨਾਹੀ ॥੨॥

(ਸੋ) ਉਹ (ਪ੍ਰਭੁ) ਵਾਹਿਗੁਰੂ ਤੈਨੂੰ ਕਦੇ ਵੀ ਮਨ ਵਿੱਚ (ਬਿਸਰਤ) ਭੁੱਲਣਾ ਨਹੀਂ ਚਾਹੀਦਾ। ਉਹ ਗੁਰਮੁਖ ਧੰਨਤਾ ਦੇ ਯੋਗ ਹਨ, ਜਿੰਨ੍ਹਾਂ ਨੂੰ ਕਦੇ ਵੀ ਵਾਹਿਗੁਰੂ ਭੁੱਲਦਾ ਨਹੀਂ।

---

* ਇਸ ਸਰੋਵਰ ਨੂੰ ਪੱਕਾ ਕਰਵਾਉਣ ਦੀ ਸੇਵਾ ਸ੍ਰੀਮਾਨ ੧੦੮ ਸੰਤ ਮਹਾਂਪੁਰਖ ਪੂਰਨ ਗੁਰਸਿੱਖ, ਪੂਰਨ ਬ੍ਰਹਮ ਗਿਆਨੀ, ਬ੍ਰਹਮ ਵਿਦਿਆ ਦੇ ਦਾਤੇ, ਦਮਦਮੀ ਟਕਸਾਲ ਦੇ ਬਾਰਵ੍ਹੇਂ ਚਮਕਦੇ ਸਿਤਾਰੇ, ਸਚਖੰਡ ਵਾਸੀ ਸੰਤ ਬਾਬਾ ਗੁਰਬਚਨ ਸਿੰਘ ਜੀ 'ਖ਼ਾਲਸਾ' ਭਿੰਡਰਾਂਵਾਲਿਆਂ ਨੇ ਕਰਵਾਈ ਹੈ, ਜਿਸ ਵਿੱਚ ਇਸ਼ਨਾਨ ਕਰਕੇ ਅਨੇਕਾਂ ਜੀਵਾਂ ਦਾ ਭਲਾ ਹੁੰਦਾ ਹੈ।

** ਸੰਸਕ੍ਰਿਤ ਦੇ ਪੁਸਤਕਾਂ ਵਿੱਚ ਇਹ ਨੌਂ ਨਿਧੀਆਂ ਲਿਖੀਆਂ ਹਨ :

**ਅਸਨ ਬਸਨ ਭੂ ਕਨਕ ਪੁਨ ਦਾਸੀ ਚੌਪ ਗੁਲਾਮ।**

**ਰਥਵਾਹੇ ਹੰਡਵਾਹੇ ਜਾਨੀਐ ਯਹ ਨਵ ਨਿਧ ਕੇ ਨਾਮ।**

## ਜਿਨਿ ਦੀਆ; ਨਿਥਾਵੇ ਕਉ ਥਾਨੁ ॥

ਇਹ ਜੀਵ ਨਿਥਾਵਾਂ ਤੁਰਿਆ ਫਿਰਦਾ ਸੀ, (ਜਿਨਿ) ਜਿਸ ਵਾਹਿਗੁਰੂ ਨੇ ਇਸ (ਨਿਥਾਵੇ) ਨਿਥਾਵੇਂ ਨੂੰ (ਥਾਨੁ) ਥਾਂ ਦਿੱਤਾ ਹੈ।

**ਅਥਵਾ :** ਹੇ ਜੀਵ ! ਜਿਸ ਸਤਿਗੁਰੂ ਸਾਹਿਬ ਨੇ ਤੈਨੂੰ (ਨਿਥਾਵੇ) ਟਿਕਾਣੇ ਤੋਂ ਰਹਿਤ ਹੋ ਕੇ ਜੂਨਾਂ ਵਿੱਚ ਭਰਮਦੇ ਹੋਏ ਨੂੰ ਅਕਾਲ ਪੁਰਖ ਵਾਹਿਗੁਰੂ ਵਿੱਚ ਅਭੇਦ ਕਰਨ ਵਾਸਤੇ ਸਤ ਸਰੂਪ-ਰੂਪ (ਥਾਨੁ) ਥਾਂ ਬਖਸਿਸ਼ ਕਰ (ਦੀਆ) ਦਿੱਤਾ ਹੈ।

## ਜਿਨਿ ਦੀਆ; ਨਿਮਾਨੇ ਕਉ ਮਾਨੁ ॥

ਜਿਸ ਵਾਹਿਗੁਰੂ ਨੇ (ਨਿਮਾਨੇ) ਮਾਣ ਤੋਂ ਰਹਿਤ ਜੀਵ ਨੂੰ ਦੁਨੀਆਂ ਵਿੱਚ (ਮਾਨੁ) ਮਾਣ (ਦੀਆ) ਦਿੱਤਾ ਹੈ। ਇਹ ਜੀਵ ਨਿਮਾਣੇ ਹੋ ਕੇ ਸੰਸਾਰ ਵਿੱਚ ਫਿਰਦੇ ਸਨ। ਜੋ ਜੀਵ ਦਾ ਸਰੀਰ ਸ਼ਾਂਤ ਹੁੰਦਾ, ਤਾ ਬਾਕੀ ਸੰਬੰਧੀ ਮਿਲ ਕੇ ਉਸ ਦੇ ਸਰੀਰ ਨੂੰ ਲਿਜਾ ਕੇ ਚਿਖਾ ਜਾਂ ਕਬਰ ਵਿੱਚ ਪਾ ਆਉਂਦੇ ਸਨ। ਪਰ ਜਿਸ ਤਰ੍ਹਾਂ ਤੀਜੇ ਪਾਤਸ਼ਾਹ ਜੀ ਨੇ ਪ੍ਰੇਮੇ ਕੋਹੜੀ ਨੂੰ ਆਪਣੇ ਇਸਨਾਨ ਵਾਲੇ ਜਲ ਨਾਲ ਇਸਨਾਨ ਕਰਵਾ ਕੇ, ਰਾਜੀ ਕਰਕੇ ਬਾਈ ਮੰਜੀਆਂ ਵਿੱਚੋਂ ਇਕ ਮੰਜੀ ਦਿੱਤੀ ਸੀ। ਇਸ ਤਰ੍ਹਾਂ ਸਤਿਗੁਰਾਂ ਨੇ ਨਿਮਾਣਿਆਂ ਜੀਵਾਂ ਨੂੰ ਮਾਣ ਦਿੱਤਾ ਹੈ।

**ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥** *(ਅੰਗ : ੧੦੭੧)*

## ਸਾਖੀ—ਪ੍ਰੇਮੇ ਕੋੜ੍ਹੀ ਦੀ

ਇੱਕ ਅਮੀਰ ਸ਼ਾਹੂਕਾਰ ਦਾ ਇਕਲੌਤਾ ਪੁੱਤਰ ਸੀ। ਮਾਤਾ ਪਿਤਾ ਨੇ ਬੜੀਆਂ ਰੀਝਾਂ ਤੇ ਸਧਰਾਂ ਨਾਲ ਉਸਦੀ ਪਾਲਣਾ ਕੀਤੀ ਸੀ। ਬਹੁਤ ਪਿਆਰਾ ਹੋਣ ਦੇ ਕਾਰਨ ਉਸ ਦਾ ਨਾਮ ਹੀ ਪ੍ਰੇਮ ਚੰਦ ਰੱਖ ਦਿੱਤਾ। ਛੋਟੀ ਉਮਰ ਵਿੱਚ ਹੀ ਅਮੀਰ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰ ਦਿੱਤੀ। ਧਨ ਪਦਾਰਥ ਪਹਿਲਾਂ ਹੀ ਬੜਾ ਸੀ ਫਿਰ ਸਹੁਰੇ ਘਰੋਂ ਵੀ ਆ ਗਿਆ। ਸਮੇਂ ਅਨੁਸਾਰ ਮਾਤਾ ਪਿਤਾ ਬੁੱਢੇ ਹੋ ਗਏ, ਸਾਵਣ ਮਹੀਨੇ ਦੇ ਡੱਡੂਆਂ ਅਤੇ ਮਿੱਠੇ ਪਰ ਮੱਖੀਆਂ ਵਾਂਗੂੰ ਖੁਸ਼ਾਮਦੀ ਲੋਕ ਤੇ ਯਾਰਾਂ ਦੋਸਤਾਂ ਦੀ ਢਾਹਣੀ ਹਮੇਸ਼ਾਂ ਪਾਸ ਹੀ ਬੈਠੀ ਰਿਹਾ ਕਰੇ। ਕੁਸੰਗਤ ਦੇ ਅਸਰ ਨੇ ਜੂਏ ਤੇ ਸ਼ਰਾਬ ਦੀ ਆਦਤ ਪਰਪੱਕ ਕਰ ਦਿੱਤੀ। ਸ਼ਰਾਬ ਦੇ ਆਸਰੇ ਹੋਰ ਵੀ ਸਾਰੇ ਔਗੁਣ ਆਉਣੇ ਸ਼ੁਰੂ ਹੋ ਗਏ। ਸਰੀਰ ਤੇ ਕੁਸ਼ਟ ਦਾ ਰੋਗ ਸ਼ੁਰੂ ਹੋ ਗਿਆ। ਯਾਰ ਤੇ ਦੋਸਤ ਹੁਣ ਫਸਲ ਕੱਟਣ ਤੋਂ ਮਗਰੋਂ ਬਟੇਰਿਆਂ ਸਮਾਨ ਦੌੜ ਗਏ। ਹੌਲੀ-ਹੌਲੀ ਦੌਲਤ ਵੀ ਸਾਥ ਛੱਡ ਗਈ ਪ੍ਰੇਮ ਚੰਦ ਤੋਂ ਖਾਲੀ ਪ੍ਰੇਮਾ ਹੀ ਰਹਿ ਗਇਆ। ਘਰ ਦੇ ਸੰਬੰਧੀ ਵੀ ਨਫਰਤ ਕਰਨ ਲੱਗ ਪਏ। ਘਰਵਾਲੀ ਨੂੰ ਜੇ ਕੋਈ ਬਚਨ ਕਹੇ ਤਾਂ ਉਹ ਵੀ ਅੱਗੋਂ ਚਾਰ ਸੁਣਾ ਦੇਵੇ।

ਇਕ ਸਮੇਂ ਕੋਈ ਮਖੌਲ ਦਾ ਬਚਨ ਕਹਿ ਬੈਠਾ, ਤਾਂ ਅੱਗੋਂ ਘਰ ਵਾਲੀ ਨੇ ਕਿਹਾ ਤੂੰ ਕੀ ਬੋਲਣ ਨੂੰ ਮਰਦਾ ਹੈਂ, ਤੈਨੂੰ ਪਤਾ ਨੀ ਛੂਤ ਦੀ ਬੀਮਾਰੀ ਨਾਲ ਤੇਰਾ ਸਰੀਰ ਗਲਦਾ ਜਾ ਰਿਹਾ ਹੈ, ਹੁਣ ਅਸੀਂ ਤੇਰੀ ਝੌਂਪੜੀ ਪਿੰਡੋਂ ਬਾਹਰ ਪਾ ਕੇ ਤੈਨੂੰ ਓਥੇ ਛੱਡ ਆਉਣਾ ਹੈ।

ਘਰ ਵਾਲੀ ਦੇ ਇਹ ਬਚਨ ਇਸ ਨੂੰ ਤੀਰਾਂ ਸਮਾਨ ਲੱਗੇ, ਮਨ ਵਿੱਚ ਸੋਚਿਆ ਕਿ ਹੋਰ ਯਾਰ ਦੋਸਤ ਤਾਂ ਪਹਿਲਾਂ ਹੀ ਚੋਪੜੀ ਪ੍ਰੀਤੀ ਕਰਨ ਵਾਲੇ ਸਨ, ਪਰ ਘਰਵਾਲੀ ਵੀ ਅੱਜ ਇਸੇ ਤਰ੍ਹਾਂ ਦਾ ਬੋਲ ਬੋਲਦੀ ਹੈ। ਇਸ ਜਿਉਣ ਨਾਲੋਂ ਮਰਨਾ ਹੀ ਚੰਗਾ ਹੈ। ਚੁੱਪ ਕੀਤਾ ਘਰੋਂ ਬਾਹਰ ਨਿਕਲਿਆ ਕਿ ਕਿਸੇ ਉਜਾੜ ਵਾਲੇ ਖੂਹ ਵਿੱਚ ਛਾਲ ਮਾਰ ਕੇ ਮਰ ਜਾਵਾਂ।

ਜਦੋਂ ਜੰਗਲ ਵਿੱਚ ਪੁੱਜਾ, ਖੂਹ ਦੀ ਮਣ੍ਹ 'ਤੇ ਬੈਠ ਗਿਆ, ਪਾਸ ਰਸਤਾ ਸੀ। ਗੁਰੂ ਕੇ ਸਿੱਖ ਤੀਸਰੇ ਗੁਰੂ ਨਾਨਕ

ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਨੂੰ ਜਾ ਰਹੇ ਸਨ। ਇਸ ਨੇ ਸੋਚਿਆ ਕਿ ਇੰਨ੍ਹਾਂ ਨੂੰ ਲੰਘ ਜਾਣ ਦਿਆਂ ਫੇਰ ਛਾਲ ਮਰਾਂਗਾ, ਨਹੀਂ ਤਾਂ ਇਹ ਮੈਨੂੰ ਕੱਢ ਲੈਣਗੇ। ਜਦੋਂ ਸੰਗਤ ਪਾਸ ਪੁੱਜੀ ਸੰਗਤ ਪਾਸੋਂ ਗੁਰੂ ਸੋਭਾ ਸੁਣੀ, ਗੁਰੂ ਉਪਮਾ ਸੁਣਦਿਆਂ ਇਸਦੇ ਤਫੜਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ।

ਪ੍ਰੇਮਾ ਫੁੱਟ-ਫੁੱਟ ਕੇ ਰੋਇਆ ਤੇ ਸੰਗਤ ਅੱਗੇ ਆਪਣਾ ਸਾਰਾ ਦੁੱਖ ਪ੍ਰਗਟ ਕੀਤਾ, ਸੰਗਤ ਨੂੰ ਤਰਸ ਆ ਗਿਆ। ਇਸ ਨੂੰ ਨਾਲ ਲੈ ਕੇ ਸ੍ਰੀ ਗੋਇੰਦਵਾਲ ਵਿਖੇ ਪੁੱਜੇ ਅਤੇ ਹਜ਼ੂਰ ਦੇ ਦਰਬਾਰ ਤੋਂ ਬਾਹਰ ਹੀ ਛੱਡ ਦਿੱਤਾ, "ਜਿੱਥੇ ਕੁਸ਼ਟੀ ਤੇ ਹੋਰ ਰੋਗਾਂ ਵਾਲੇ ਰੋਗੀ ਬੈਠੇ ਰਹਿੰਦੇ ਸਨ। ਗੁਰੂ ਦੇ ਲੰਗਰੋਂ ਇੰਨ੍ਹਾਂ ਨੂੰ ਪ੍ਰਸ਼ਾਦਾ ਇੱਥੇ ਹੀ ਪਹੁੰਚਦਾ ਸੀ।" ਇਸ ਪ੍ਰੇਮੇ ਨੇ ਗੁਰੂਦੁਆਰੇ ਦੇ ਦੂਰੋਂ ਦਰਸ਼ਨ ਕੀਤੇ, ਧੂੜ ਮਸਤਕ ਨੂੰ ਲਾਈ ਤੇ ਮਸਤੀ ਵਿੱਚ ਗਾਉਣ ਲੱਗ ਪਿਆ।

**ਰਾਗ ਕਬਿੱਤ ਨ ਬਾਨੀ ਜਾਨਹਿ। ਬਿਨ ਜਾਨੇ ਹੀ ਬਦਨ ਬਖਾਨਹਿ।**

**ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। ਮੁਝ ਅਬਿ ਲੱਧਾ ਗਯਾ ਕਛੋਟਾ॥੨੯॥**

**ਸੁਨਹੁ ਜਹਾਨਾਂ ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।**

**ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। ਗਯਾ ਕਛੋਟਾ ਲਧਾ ਗਾਵੈ॥੩੦॥**

ਹਰ ਸਮੇਂ ਇਹੋ ਹੀ ਗਾਉਂਦਾ ਰਹਿੰਦਾ ਹੈ। ਸਿੱਖ ਸੁਣ ਕੇ ਬੜੇ ਪ੍ਰਸੰਨ ਹੁੰਦੇ ਤੇ ਉਸ ਦੇ ਪਾਸੋਂ ਬਾਰ-ਬਾਰ ਪੜ੍ਹਾਉਂਦੇ ਕਿ ਫੇਰ ਕਹੋ, ਫੇਰ ਕਹੋ। ਸੁਣ ਕੇ ਸਿੱਖਾਂ ਨੂੰ ਤਰਸ ਆਉਂਦਾ ਤੇ ਹਜ਼ੂਰ ਪਾਸ ਬੇਨਤੀ ਕਰਦੇ ਕਿ ਹੇ ਮਹਾਰਾਜ! ਇਸ ਗਰੀਬੜੇ ਦੁਖੀ ਪਰ ਕਿਰਪਾ ਕਰੋ, ਪਰ ਮਹਾਰਾਜ ਸੁਣ ਕੇ ਚੁੱਪ ਕਰ ਛੱਡਦੇ।

ਕਾਫੀ ਸਮਾਂ ਬਤੀਤ ਹੋ ਗਿਆ। ਅੱਜ ਮਿਹਰਾਂ ਦੇ ਸਾਈਂ ਤਰੁੱਠੇ, ਕਿਹਾ ਕਿ ਕੋਈ ਸਿੱਖ ਜਾਵੇ, ਸਾਡੇ ਇਸ਼ਨਾਨ ਵਾਲੇ ਜਲ ਵਿੱਚ ਪ੍ਰੇਮੇ ਦਾ ਇਸ਼ਨਾਨ ਕਰਵਾ ਕੇ, ਨਵੀਨ ਕੱਪੜੇ ਵਿੱਚ ਲਪੇਟ ਕੇ ਉਸ ਨੂੰ ਸਾਡੇ ਪਾਸ ਲਿਆਵੇ। ਉਸ ਸਿੱਖ ਦੀ ਮਨੋਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਇਸ ਤਰ੍ਹਾਂ ਹੀ ਕੀਤਾ ਗਿਆ। ਸਿੱਖ ਪ੍ਰੇਮੇ ਨੂੰ ਚਲ੍ਹੇ ਵਿੱਚ ਇਸ਼ਨਾਨ ਕਰਵਾ ਕੇ ਗੁਰੂ ਪਾਸ ਲੈ ਆਏ। ਉਸ ਵੇਲੇ ਮਹਾਰਾਜ ਨੇ ਸਿੰਘਾਸਣ ਤੋਂ ਉੱਠ ਕੇ ਆਪਣੇ ਹੱਥੀਂ ਪ੍ਰੇਮੇ ਦਾ ਮੂੰਹ ਨੰਗਾ ਕੀਤਾ, ਜਦ ਹਜ਼ੂਰ ਦੀ ਦ੍ਰਿਸ਼ਟੀ ਪਈ ਤਾਂ ਸਰੀਰ ਕੰਚਨ ਵਰਗਾ ਸ਼ੁੱਧ ਹੋ ਗਿਆ।

ਸਿੱਖ ਦੇਖ ਕੇ ਹੈਰਾਨ ਹੋ ਗਏ, ਬੇਨਤੀ ਕੀਤੀ ਹੇ ਮਹਾਰਾਜ ਜੀ! ਇਹ ਤਾਂ ਹੁਣ ਲਾੜੇ ਵਰਗਾ ਬਣ ਗਿਆ ਹੈ। ਸਤਿਗੁਰੂ ਜੀ ਕਹਿਣ ਲੱਗੇ- ਇਹ ਵੀ ਤੁਹਾਡਾ ਬਚਨ ਪੂਰਾ ਕਰ ਦਿੰਦੇ ਹਾਂ, ਕੋਈ ਸਿੱਖ ਇਸ ਨੂੰ ਆਪਣੀ ਪੁੱਤਰੀ ਦਾ ਨਾਤਾ ਦੇ ਦੇਵੇ। ਉਸ ਉੱਤੇ ਸਾਡੀ ਅਤਿਅੰਤ ਪ੍ਰਸੰਨਤਾ ਹੋਵੇਗੀ।

**ਸਭਾ ਮਝਾਰੀ ਕਹਯੋ ਗੁਰ ਬੈਨ। ਤਨੁਜਾ ਹੈ ਜਿਹ ਸਿਖ ਕੇ ਐਨ।**

**ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰੋਲਕ ਅਨੰਦ ਸੁ ਲੇਵਹਿ॥੫੯॥**

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੬੦)*

ਇਹ ਗੱਲ ਸੁਣ ਕੇ ਸਾਰੇ ਸਿੱਖ ਘਬਰਾ ਗਏ। ਪਰ ਇੱਕ ਉੱਪਲ ਗੋਤ ਦਾ ਸੀਹਾ ਖੱਤਰੀ ਨਾਮੇ ਸਿੱਖ ਨਿਤਰਿਆ ਤੇ ਉਸਨੇ ਆਪਣੀ ਔਰਤ ਨੂੰ ਲੰਗਰ ਦੀ ਸੇਵਾ ਕਰਨ ਵਾਸਤੇ ਭੇਜ ਦਿੱਤਾ (ਕਿਉਂਕਿ ਉਸ ਦਾ ਸੁਭਾਅ ਕੌੜਾ ਸੀ) ਫਿਰ ਪਿੱਛੋਂ ਆਪਣੀ ਲੜਕੀ ਲਿਆ ਕੇ ਹਾਜ਼ਰ ਕਰ ਦਿੱਤੀ। ਹਜ਼ੂਰ ਨੇ ਉਸ ਬੱਚੀ ਦਾ ਪ੍ਰੇਮੇ ਨਾਲ ਅਨੰਦ ਕਾਰਜ ਕਰ ਦਿੱਤਾ ਤੇ ਸੀਹੇ ਨੂੰ ਨਿਹਾਲ ਕਰ ਦਿੱਤਾ। ਜਦ ਸੀਹੇ ਦੀ ਘਰਵਾਲੀ ਨੂੰ ਪਤਾ ਲੱਗਾ ਕਿ ਉਸਦੀ ਧੀ ਕੁਸ਼ਟੀ ਨਾਲ ਵਿਆਹ ਦਿੱਤੀ ਹੈ, ਉਸੇ ਵੇਲੇ ਉਹ ਦੌੜੀ ਆਈ। ਮਹਾਰਾਜ ਦੇ ਪਾਸ ਆ ਕੇ ਰੋਣ ਲੱਗ ਪਈ ਕਿ ਮੇਰੀ ਧੀ ਕਿਸ ਨਾਲ ਵਿਆਹ ਦਿੱਤੀ ਹੈ?

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ ਕਿ ਇਹ ਲੜਕਾ ਸਾਡਾ ਪੁੱਤਰ ਹੋ ਚੁੱਕਾ ਹੈ ਤੂੰ ਹੁਣ ਕੋਈ ਫਿਕਰ ਨਾ ਕਰ।

ਅੱਜ ਤੋਂ ਤੇਰੀ ਧੀ ਦਾ ਨਾਮ "ਮੱਥੋ" ਤੇ ਇਸ ਸਿੱਖ ਦਾ ਨਾਮ "ਮੁਰਾਰੀ" ਰੱਖ ਦਿੱਤਾ ਹੈ। ਜੋ ਸਿੱਖ 'ਮੱਥੋ ਮੁਰਾਰੀ' ਦਾ ਜਾਪ ਕਰੇਗਾ ਉਹ ਜਮਾਂ ਨੂੰ ਨਹੀਂ ਦੇਖੇਗਾ। ਇਉਂ ਕਹਿ ਕੇ ਮੰਜੀ ਬਖਸ਼ ਦਿੱਤੀ। ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਨਾਲ ਇਹ ਬਖਸ਼ਸ਼ ਹੁਣ ਤੱਕ ਦੁਗਣੀ ਚੌਗੁਣੀ ਵੱਧਦੀ ਤੇ ਪ੍ਰਫੁਲਤ ਹੁੰਦੀ ਆ ਰਹੀ ਹੈ।

**ਅਥਵਾ :** ਜਿਸ ਵਾਹਿਗੁਰੂ ਨੇ ਸਰੂਪ ਦੀ ਪ੍ਰਾਪਤੀ ਦੇ (ਨਿਮਾਨੇ) ਮਾਣ ਤੋਂ ਰਹਿਤ ਜੀਵ ਨੂੰ ਬ੍ਰਹਮ ਗਿਆਨ ਦੁਆਰਾ ਸਰੂਪ ਦੀ ਪ੍ਰਾਪਤੀ ਰੂਪ ਮਾਣ ਦਿੱਤਾ ਹੈ।

## ਜਿਨਿ ਕੀਨੀ; ਸਭ ਪੂਰਨ ਆਸਾ ॥

ਜਿਸ ਵਾਹਿਗੁਰੂ ਨੇ (ਸਭ) ਸਾਰੇ ਜੀਵਾਂ ਦੀ (ਆਸਾ) ਆਸ ਪੂਰੀ ਕਰ ਦਿੱਤੀ ਹੈ।

## ਸਿਮਰਉ ਦਿਨੁ ਰੈਨਿ; ਸਾਸ ਗਿਰਾਸਾ ॥੩॥

ਹੇ ਭਾਈ! ਐਸੇ ਉਪਕਾਰੀ ਵਾਹਿਗੁਰੂ ਦਾ (ਰੈਨਿ) ਰਾਤ ਦਿਨ (ਸਾਸ) ਸਾਹ ਲੈਂਦਿਆਂ **ਵਾ:** ਸੁਾਸ-ਸੁਾਸ ਅਤੇ (ਗਿਰਾਸਾ) ਗਰਾਹੀ ਲੈਂਦਿਆਂ ਭਾਵ ਭੋਜਨ ਖਾਂਦਿਆਂ ਹਰ ਵਕਤ (ਸਿਮਰਉ) ਸਿਮਰਨ ਕਰ।

## ਜਿਸੁ ਪ੍ਰਸਾਦਿ; ਮਾਇਆ ਸਿਲਕ ਕਾਟੀ ॥

ਜਿਸ ਵਾਹਿਗੁਰੂ ਦੀ (ਪ੍ਰਸਾਦਿ) ਕਿਰਪਾ ਕਰਕੇ ਤੇਰੇ ਗਲ ਵਿਚੋਂ ਮਾਇਆ ਦੀ (ਸਿਲਕ) ਫਾਹੀ ਕੱਟੀ ਗਈ ਹੈ।

**ਅਥਵਾ :** ਅੰਗੂਠੇ ਤੇ ਨਾਲ ਦੀ ਉਂਗਲੀ ਦੇ ਵਿਚਕਾਰ ਵਾਲੇ ਮਾਸ ਨੂੰ ਜਾਂ ਨੱਕ ਦੇ ਵਿਚਾਕਰ ਵਾਲੇ ਮਾਸ ਨੂੰ ਮੱਛਲੀ ਕਹਿੰਦੇ ਹਨ। ਤੁਰਕਾਂ ਦੇ ਰਾਜ ਸਮੇਂ ਕੈਦੀਆਂ ਦੇ ਇਸ ਥਾਂ ਭਾਵ ਮਾਸ ਨੂੰ ਵਿੰਨ੍ਹ ਕੇ, ਛੇਕ ਕਰਕੇ ਤਾਰ ਪਾ ਦਿਆ ਕਰਦੇ ਸਨ। ਉਸ ਤਾਰ ਨੂੰ ਸਿਲਕ ਕਹਿੰਦੇ ਸਨ। ਇਹ ਗੁਲਾਮੀ ਦੀ ਨਿਸ਼ਾਨੀ ਸੀ। ਸਤਿਗੁਰੂ ਜੀ ਨੇ ਕ੍ਰਿਪਾ ਕਰਕੇ ਹਿੰਦੋਸਤਾਨ ਦੇ ਲੋਕਾਂ ਦੀ ਪ੍ਰਤੱਖ ਤੁਰਕਾਂ ਦੀ ਗੁਲਾਮੀ ਵਾਲੀ ਫਾਹੀ ਵੀ ਕਟ ਦਿੱਤੀ ਅਤੇ ਆਪਣੇ ਸਿੱਖਾਂ ਦੀ ਮਾਇਆ ਦੀ ਗੁਲਾਮੀ ਵਾਲੀ ਫਾਹੀ ਵੀ ਕੱਟ ਦਿੱਤੀ ਹੈ।

## ਗੁਰ ਪ੍ਰਸਾਦਿ; ਅੰਮ੍ਰਿਤੁ ਬਿਖੁ ਖਾਟੀ ॥

ਜਿੰਨ੍ਹਾਂ ਉੱਤੇ (ਗੁਰ) ਸਤਿਗੁਰੂ ਸਾਹਿਬ ਜੀ ਦੀ (ਪ੍ਰਸਾਦਿ) ਕ੍ਰਿਪਾ ਹੋਈ ਹੈ, ਉਹਨਾਂ ਨੇ ਅੰਮ੍ਰਿਤ ਤੇ (ਬਿਖੁ) ਵਿਹੁ, ਜ਼ਹਿਰ ਇਕੋ ਰੂਪ ਕਰਕੇ (ਖਾਟੀ) ਪ੍ਰਾਪਤ ਕੀਤਾ ਹੈ ਭਾਵ ਉਹ ਗੁਰਮੁਖ ਜਨ ਜ਼ਹਿਰ ਰੂਪ ਦੁੱਖ ਨੂੰ ਤੇ ਅੰਮ੍ਰਿਤ ਰੂਪ ਸੁੱਖ ਨੂੰ ਇੱਕੋ ਜਿਹਾ ਹੀ ਸਮਝਦੇ ਹਨ ਅਰਥਾਤ ਸਦਾ ਇੱਕ ਰਸ ਰਹਿੰਦੇ ਹਨ।

**ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮ ਹਰਿ ਰਾਤਾ ॥** *(ਅੰਗ : ੫੭੪)*

## ਸਾਖੀ—ਹੋਤੀ ਮਰਦਾਨ ਵਾਲੇ ਸੰਤ ਆਇਆ ਸਿੰਘ ਜੀ ਦੀ

ਸ੍ਰੀ ਮਾਨ ਸੰਤ ਬਾਬਾ ਕਰਮ ਸਿੰਘ ਜੀ ਤੋਂ ਮਗਰੋਂ ਹੋਤੀ ਮਰਦਾਨ ਦੀ ਗੱਦੀ ਦੇ ਮਾਲਕ ਬਾਬਾ ਆਇਆ ਸਿੰਘ ਜੀ ਮਹੰਤ ਬਣੇ, ਜਿੰਨ੍ਹਾਂ ਦੇ ਸੇਵਕ ਅੱਗੇ ਸੰਤ ਬਾਬਾ ਜਵਾਲਾ ਸਿੰਘ ਜੀ ਹਰਖੋਵਾਲੀਏ ਸਨ। ਸੰਤ ਬਾਬਾ ਆਇਆ ਸਿੰਘ ਜੀ ਨੂੰ ਕਿਸੇ ਪ੍ਰੇਮੀ ਨੇ ਦੁੱਧ ਵਿੱਚ ਵਿਹੁ ਘੋਲ ਕੇ ਆਣ ਪਿਲਾਈ ਤਾਂ ਬਾਬਾ ਜੀ ਉਸ ਨੂੰ ਅੰਮ੍ਰਿਤ ਰੂਪ ਜਾਣ ਕੇ ਪੀ ਗਏ। ਜਦ ਕੁਝ ਸਮਾਂ ਗੁਜਰ ਗਿਆ ਤਾਂ ਉਸ ਝੂਠੇ ਪ੍ਰੇਮੀ ਨੇ ਵਿਚਾਰਿਆ ਕਿ ਮੇਰੀ ਪਿਆਈ ਵਿਹੁ ਦਾ ਸੰਤਾਂ ਉੱਤੇ ਕੋਈ ਵੀ ਅਸਰ ਨਹੀਂ ਹੋਇਆ। ਇਹ ਸੋਚ ਕੇ ਉਹ ਕਈ ਦਿਨਾਂ ਮਗਰੋਂ, ਫਿਰ ਦੁਬਾਰਾ ਦੁੱਧ ਵਿੱਚ ਵਿਹੁ ਘੋਲ ਕੇ ਲੈ ਆਇਆ, ਤਾਂ ਬਾਬਾ ਜੀ ਨੇ ਇਹ ਪੰਕਤੀਆਂ ਪੜ੍ਹਦਿਆਂ-ਪੜ੍ਹਦਿਆਂ ਫਿਰ ਵਿਹੁ ਪੀ ਲਈ -

**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥** *(ਅੰਗ : ੨੭੫)*

ਸੇਵਾਦਾਰਾਂ ਨੂੰ ਵੀ ਪਤਾ ਲੱਗ ਗਿਆ ਉਹਨਾਂ ਬੇਨਤੀ ਕੀਤੀ ਮਹਾਰਾਜ! ਆਪ ਨੂੰ ਵਿਹੁ ਦਾ ਅਸਰ ਕਿਉਂ ਨਹੀਂ

ਹੋਇਆ? ਸੰਤਾਂ ਨੇ ਕਿਹਾ ਪ੍ਰੇਮੀਓ! ਜਿਥੇ ਵਿਹੁ ਨੇ ਅਸਰ ਕਰਨਾ ਸੀ, ਉੱਥੇ ਪ੍ਰਮੇਸਰ ਦਾ ਨਾਮ ਟਿਕਿਆ ਹੋਇਆ ਹੈ, ਇਸ ਵਾਸਤੇ ਵਿਹੁ ਦਾ ਅਸਰ ਨਹੀਂ ਹੋਇਆ।

ਕੁਝ ਸਮੇਂ ਮਗਰੋਂ ਜਦ ਤੀਸਰੀ ਵਾਰੀ ਦੁੱਧ ਵਿੱਚ ਵਿਹੁ ਪਾ ਕੇ ਲਿਆਇਆ ਤਾਂ ਜਾਣੀ ਜਾਣ ਸੰਤਾਂ ਨੇ ਕਿਹਾ, "ਤੂੰ ਸਾਡੇ ਮਗਰੋਂ ਟਲਦਾ ਨਹੀਂ, ਦੋ ਵਾਰੀ ਅੱਗੇ ਤੂੰ ਦੁੱਧ ਵਿੱਚ ਵਿਹੁ ਪਾ ਕੇ ਪਿਆ ਚੁੱਕਾ ਹੈਂ, ਹੁਣ ਤੀਸਰੀ ਵਾਰ ਫਿਰ ਲੈ ਆਇਆਂ ਹੈਂ।"

ਇਹ ਗੱਲ ਸੁਣ ਕੇ ਉਹ ਕੁਝ ਠਠੰਬਰ ਗਿਆ ਅਤੇ ਵਾਪਿਸ ਮੁੜਨ ਲੱਗਾ ਤਾਂ ਮਹਾਂਪੁਰਸ਼ਾਂ ਨੇ ਆਵਾਜ ਦੇ ਕੇ ਕਿਹਾ ਭਾਈ! ਜੇਕਰ ਸਾਨੂੰ ਮਾਰਨ ਦਾ ਤੇਰਾ ਤੀਬਰ ਹੀ ਸੰਕਲਪ ਹੈ ਤਾਂ ਲਿਆ, ਦੋ ਵਾਰੀ ਪਹਿਲਾਂ ਤਾਂ ਅੰਮ੍ਰਿਤ ਕਰ ਕੇ ਪੀਤੀ ਹੈ ਹੁਣ ਵਿਖ ਜਾਣ ਕੇ ਪੀ ਲੈਂਦੇ ਹਾਂ। ਸਾਨੂੰ ਤਾਂ ਸਰੀਰ ਦਾ ਕੋਈ ਮੋਹ ਨਹੀਂ ਹੈ। ਉਹ ਭੈ ਭੀਤ ਹੋਇਆ ਵਾਪਸ ਹਟੇ ਪਰ ਸੰਤਾਂ ਨੇ ਬਦੋਬਦੀ ਆਪਣੇ ਪਾਸ ਸੱਦ ਕੇ ਉਸ ਦੁੱਧ ਦੇ ਪਿਆਲੇ ਨੂੰ ਵਿਹੁ ਰੂਪ ਜਾਣ ਕੇ ਪੀ ਲਿਆ ਅਤੇ ਸਰੀਰ ਸਾਂਤ ਕਰ ਗਏ।

## ਸਾਖੀ—ਮੀਰਾਂ ਬਾਈ ਦੀ।

ਮੀਰਾ ਬਾਈ ਵੀ ਈਸ਼ਵਰ ਦੀ ਭਗਤਨੀ ਸੀ। ਉਹ ਸਦਾ ਹੱਥ ਵਿੱਚ ਵੀਣਾ ਲੈ ਕੇ ਪਰਮੇਸਰ ਦਾ ਭਜਨ ਕਰਦੀ ਰਹਿੰਦੀ ਸੀ। ਹੌਲੀ ਹੌਲੀ ਪ੍ਰੇਮ ਦੀ ਅਵਸਥਾ ਵਿੱਚ ਮਸਤਾਨੀ ਹੋ ਗਈ। ਇਸ ਗੱਲ ਤੋਂ ਉਸ ਦਾ ਸਹੁਰਾ ਪਰਿਵਾਰ ਬਹੁਤ ਪ੍ਰੇਸ਼ਾਨ ਸੀ, ਕਿਉਂਕਿ ਉਹ ਇਸ ਗੱਲ ਵਿੱਚ ਆਪਣੀ ਹੇਠੀ ਸਮਝਦੇ ਸਨ। ਇਸ ਕਰਕੇ ਇੱਕ ਦਿਨ ਮੀਰਾਂ ਬਾਈ ਦੇ ਜੇਠ ਅਤੇ ਹੋਰ ਪਰਿਵਾਰ ਨੇ ਆਪਸ ਵਿੱਚ ਸਲਾਹ ਕਰਕੇ, ਉਸ ਨੂੰ ਖਾਣ ਪੀਣ ਵਾਲੇ ਪਦਾਰਥ ਵਿੱਚ ਜ਼ਹਿਰ ਪਾ ਕੇ ਦੇ ਦਿੱਤੀ, ਤਾਂ ਕਿ ਉਹ ਜ਼ਹਿਰ ਵਾਲਾ ਪਦਾਰਥ ਖਾ ਕੇ ਮਰ ਜਾਵੇ। ਪ੍ਰੇਮ ਦੀ ਅਵਸਥਾ ਵਿੱਚ ਲੀਨ ਮੀਰਾਂ ਬਾਈ, ਉਹ ਜ਼ਹਿਰ ਵਾਲਾ ਪਿਆਲਾ ਪੀ ਗਈ। ਪਰ ਉਸ ਉੱਤੇ ਕੋਈ ਵੀ ਅਸਰ ਨਾ ਹੋਇਆ ਤੇ ਉਹ ਉਸੇ ਤਰ੍ਹਾਂ ਪ੍ਰੇਮ ਨਾਲ ਕੀਰਤਨ ਭਗਤੀ ਕਰਦੀ ਰਹੀ।

**ਅਥਵਾ :** ਜੋ (ਬਿਖੁ) ਵਿਹੁ ਦੀ ਨਿਆਈਂ ਦੁਖਦਾਈ ਮਾਇਆ (ਖਾਟੀ) ਖੱਟੀ ਸੀ, ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਉਹ ਮਾਇਆ ਵੀ ਅੰਮ੍ਰਿਤ ਦੀ ਨਿਆਈਂ ਸੁਖਦਾਇਕ ਹੋ ਕੇ ਭਗਤਾਂ ਦੀ ਸੇਵਾ ਕਰਨ ਵਾਲੀ ਬਣ ਗਈ ਭਾਵ ਅਧੀਨ ਹੋ ਗਈ।

**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥** *(ਅੰਗ: ੧੩੭੩)*

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥** *(ਅੰਗ: ੨੩੧)*

**ਅਥਵਾ :** ਜੋ ਵਿਸ਼ਿਆਂ ਰੂਪ ਵਿਹੁ (ਖਾਟੀ) ਖੱਟੀ ਭਾਵ ਦੁਖਦਾਇਕ ਸੀ, ਸਤਿਗੁਰਾਂ ਦੀ ਕ੍ਰਿਪਾ ਕਰਕੇ ਉਹ ਮਿਟ ਗਈ ਅਤੇ ਜੀਵਨ ਨੂੰ ਨਿਰਵਿਕਾਰ ਹੋ ਕੇ ਅੰਮ੍ਰਿਤ ਰੂਪ ਅਨੰਦ ਪ੍ਰਾਪਤ ਹੋ ਗਿਆ।

**ਅਥਵਾ :** ਜੋ (ਬਿਖੁ) ਵਿਹੁ ਰੂਪ ਸੰਸਾਰ ਬੜਾ (ਖਾਟੀ) ਦੁਖਦਾਇਕ ਹੈ, ਗੁਰਾਂ ਦੀ ਕਿਰਪਾ ਕਰਕੇ ਜਦੋਂ ਅੰਮ੍ਰਿਤ ਰੂਪ ਨਾਮ ਦੀ ਪ੍ਰਾਪਤੀ ਹੋਈ ਤਾਂ ਦੁੱਖ ਰੂਪ ਸੰਸਾਰ ਦੀ ਨਵਿਰਤੀ ਹੋ ਗਈ।

**ਅਥਵਾ :** ਜਿਸ ਉੱਤੇ (ਗੁਰ) ਸਤਿਗੁਰੂ ਸਾਹਿਬ ਜੀ ਦੀ ਕ੍ਰਿਪਾ ਹੋਈ, ਉਸ ਨੂੰ ਇਸ (ਬਿਖੁ) ਜਹਿਰ ਨੂੰ ਸੰਸਾਰ ਵਿੱਚ ਰਹਿ ਕੇ ਵੀ ਅੰਮ੍ਰਿਤ ਰੂਪ ਪ੍ਰਮੇਸਰ (ਖਾਟੀ) ਮਿਲ ਗਿਆ ਹੈ।

## ਕਹੁ ਨਾਨਕ; ਇਸ ਤੇ ਕਿਛੁ ਨਾਹੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਜੀਵ! ਇਹ ਸਾਰਾ ਅਕਾਲ ਪੁਰਖ ਦਾ ਹੀ ਉਪਕਾਰ ਹੈ। ਇਸ ਜੀਵ (ਤੇ) ਦੇ ਪਾਸੋਂ ਆਪਣੇ ਆਪ (ਕਿਛੁ ਨਾਹੀ) ਕੁਝ ਨਹੀਂ ਬਣ ਸਕਦਾ ਭਾਵ ਕੁਝ ਨਹੀਂ ਹੋ ਸਕਦਾ।

## ਰਾਖਨਹਾਰੇ ਕਉ; ਸਾਲਾਹੀ ॥੪॥੬॥੭੫॥

ਹੇ ਜੀਵ! ਕੋਈ ਵੀ ਜੀਵ ਕਿਸੇ ਨੂੰ ਸੁਖ-ਦੁਖ ਨਹੀਂ ਦੇ ਸਕਦਾ ਹੈ ਇਸ ਕਰਕੇ ਸਾਰਿਆਂ ਨੂੰ (ਰਾਖਨਹਾਰੇ) ਰੱਖਣ ਵਾਲੇ ਪ੍ਰਮੇਸਰ ਦੀ (ਸਾਲਾਹੀ) ਸਿਫਤ ਕਰੋ। ਕਿਉਂਕਿ ਉਸਦੀ ਕਿਰਪਾ ਕਰਕੇ ਸਭ ਕੁਝ ਪ੍ਰਾਪਤ ਹੋ ਸਕਦਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

## ਤਿਸ ਕੀ ਸਰਣਿ; ਨਾਹੀ ਭਉ ਸੋਗੁ ॥

ਹੇ ਜੀਵ! (ਤਿਸ) ਉਸ ਵਾਹਿਗੁਰੂ (ਕੀ) ਦੀ ਸ਼ਰਨ ਵਿੱਚ ਪੈਣ ਕਰਕੇ ਤੈਨੂੰ ਸੱਤ ਪ੍ਰਕਾਰ ਦਾ (ਭਉ) ਭੈ, ਡਰ ਅਤੇ ਪਦਾਰਥਾਂ ਦੇ ਵਿਛੜਨ ਕਰਕੇ (ਸੋਗੁ) ਦੁੱਖ ਨਹੀਂ ਚਿੰਬੜੇਗਾ ਭਾਵ ਦੁੱਖ ਨਹੀਂ ਲੱਗਣਗੇ।

## ਉਸ ਤੇ ਬਾਹਰਿ; ਕਛੂ ਨ ਹੋਗੁ ॥

ਉਸ ਸਰਬ ਕਲਾ ਸਮਰੱਥ ਵਾਹਿਗੁਰੂ ਤੋਂ (ਬਾਹਰਿ) ਭਿੰਨ ਹੋਰ ਕਿਸੇ ਪਾਸੋਂ (ਕਛੂ) ਕੁਝ ਵੀ ਨਹੀਂ (ਹੋਗੁ) ਹੋ ਸਕਦਾ। ਉਹ ਵਾਹਿਗੁਰੂ ਆਪ ਹੀ ਸਰਬ ਕਲਾ ਸਮਰੱਥ ਹੈ।

## ਤਜੀ ਸਿਆਣਪ; ਬਲ ਬੁਧਿ ਬਿਕਾਰ ॥

ਇਸ ਕਰਕੇ ਬੁੱਧੀ ਦੀ (ਸਿਆਣਪ) ਚਤੁਰਾਈ, ਦੇਹ ਦਾ (ਬਲ) ਜੋਰ, (ਬੁਧਿ) ਬੁੱਧੀ ਅਤੇ (ਬਿਕਾਰ) ਖੋਟੀ ਕਾਰ **ਵਾ**: ਕਾਮ ਕ੍ਰੋਧ ਆਦਿਕ ਸਭ (ਤਜੀ) ਛੱਡ ਦਿੱਤੇ ਹਨ।

**ਅਥਵਾ :** ਵਿਕਾਰਾਂ ਦੇ ਬਲ ਵਾਲੀ ਬੁੱਧੀ ਦੀ ਸਿਆਣਪ ਛੱਡ ਦਿੱਤੀ ਹੈ।

**ਅਥਵਾ :** (ਬੁਧਿ) ਬੁੱਧੀ ਦੇ ਬਲ ਦੀ (ਬਿਕਾਰ) ਵਿਕਾਰਾਂ ਨੂੰ, **ਵਾ**: (ਵਿ) ਦੂਜੀਆਂ ਖੋਟੀਆਂ ਕਾਰਾਂ ਨੂੰ ਪੈਦਾ ਕਰਨ ਵਾਲੀ (ਸਿਆਣਪ) ਚਤੁਰਾਈ ਛੱਡ ਦਿੱਤੀ ਹੈ ਜਿਸ ਦੇ ਬਲ ਕਰਕੇ ਵਿਕਾਰਾਂ ਨੂੰ ਭੋਗਦੇ ਸੀ।

**ਅਥਵਾ :** ਜੋ ਦੁਨੀਆਂ ਵਿੱਚ ਸਿਆਣਪ ਕਰਨੀ ਸੀ, ਜਿਵੇਂ ਜਿਹੜਾ ਆਦਮੀ ਬਹੁਤਾ ਸੂਮ ਹੋਵੇ, ਲੋਕ ਉਸ ਨੂੰ ਬੜਾ ਸਿਆਣਾ ਕਹਿੰਦੇ ਹਨ। ਇਉਂ ਇਹ ਸਿਆਣਪ, ਵਿਸ਼ਿਆਂ ਦਾ ਬਲ, ਚੰਚਲ ਬੁੱਧ ਆਦਿ ਵਿਕਾਰਾਂ ਨੂੰ ਛੱਡ ਦਿੱਤਾ ਹੈ।

**ਅਥਵਾ :** ਆਪਣੀ ਬੁੱਧੀ ਦੀ ਸਿਆਣਪ ਤੇ ਵਿਕਾਰਾਂ ਦਾ ਬਲ ਪਾ ਕੇ ਮੰਦ ਕਰਮ ਕਰਨੇ ਸੀ, ਜਦੋਂ ਵਾਹਿਗੁਰੂ ਦਾ ਭਾਣਾ ਮੰਨਣ ਲੱਗ ਪਏ ਤਾਂ ਇਹਨਾਂ ਨੂੰ (ਤਜੀ) ਛੱਡ ਦਿੱਤਾ।

**ਅਥਵਾ :** ਪਦਾਰਥਾਂ ਨੂੰ ਇਕੱਠੇ ਕਰਨ ਦੀ (ਸਿਆਣਪ) ਚਤੁਰਾਈ ਕਿਸੇ ਨੂੰ ਸਰੀਰ ਦੇ ਬਲ ਦੁਆਰਾ ਦਬਾਉਣਾ, ਬੁੱਧੀ ਦੀ ਸਿਆਣਪ ਅਤੇ ਵਿਕਾਰਾਂ ਨੂੰ ਵੀ ਤਿਆਗ ਦਿੱਤਾ ਹੈ।

**ਅਥਵਾ :** ਸ਼ਾਸਤਰਾਂ ਦੀ ਸਿਆਣਪ, (ਬਲ) ਫੌਜਾਂ, ਹਾਥੀ, ਘੋੜਿਆਂ ਦਾ ਬਲ ਅਤੇ (ਬਿਕਾਰ) ਵਿਕਾਰਾਂ ਵਾਲੀ ਵਿਸ਼ੇ ਵਿਸ਼ੈਣੀ ਬੁੱਧੀ ਆਦਿ ਸਭ ਛੱਡ ਦਿੱਤੇ ਹਨ।

## ਦਾਸ ਅਪਨੇ ਕੀ; ਰਾਖਨਹਾਰ ॥੧॥

ਹੇ ਸੱਚੇ ਪਾਤਸ਼ਾਹ! ਅਸੀਂ ਇਹ ਨਿਸ਼ਚਾ ਕੀਤਾ ਹੈ ਕਿ ਤੁਸੀਂ ਆਪ ਹੀ ਆਪਣੇ (ਦਾਸ) ਸੇਵਕਾਂ ਦੀ (ਰਾਖਨਹਾਰ) ਰੱਖਿਆ ਕਰਨ ਵਾਲੇ ਹੋ।

## ਜਪਿ ਮਨ ਮੇਰੇ; ਰਾਮ ਰਾਮ ਰੰਗਿ ॥

ਹੇ ਮੇਰੇ ਪਿਆਰੇ ਮਨਾਂ! (ਰਾਮ) ਬਾਗ ਦੀ ਨਿਆਈਂ ਅਨੰਦ ਦੇਣ ਵਾਲਾ ਜੋ (ਰਾਮ) ਰਮਿਆ ਹੋਇਆ ਪ੍ਰਮੇਸਰ ਹੈ। ਉਸ ਦੇ ਨਾਮ ਨੂੰ (ਰੰਗਿ) ਪ੍ਰੇਮ ਨਾਲ ਜਪਣਾ ਕਰ।

**ਪ੍ਰਸ਼ਨ :** ਹੇ ਮਹਾਰਾਜ! ਉਹ ਪ੍ਰਮੇਸਰ ਰਹਿੰਦਾ ਕਿੱਥੇ ਹੈ? ਜਿਸਦਾ ਮੈਂ ਜਾਪ ਕਰਾਂ।

## ਘਰਿ ਬਾਹਰਿ; ਤੇਰੈ ਸਦ ਸੰਗਿ ॥੧॥ ਰਹਾਉ ॥

**ਉੱਤਰ :** ਹੇ ਭਾਈ! ਉਹ ਪ੍ਰਮੇਸਰ ਤੇਰੇ ਘਰ ਵਿੱਚ ਤੇ (ਬਾਹਰਿ) ਉਜਾੜ, ਜੰਗਲ ਵਿੱਚ, **ਵਾ:** (ਘਰਿ) ਸਰੀਰ ਵਿੱਚ ਤੇ (ਬਾਹਰਿ) ਸੰਸਾਰ ਵਿੱਚ, **ਵਾ:** (ਘਰਿ) ਲੋਕ ਅਤੇ (ਬਾਹਰਿ) ਪ੍ਰਲੋਕ ਵਿੱਚ ਵੀ ਸਦਾ ਤੇਰੇ (ਸੰਗਿ) ਨਾਲ ਹੈ।

## ਤਿਸ ਕੀ ਟੇਕ; ਮਨੈ ਮਹਿ ਰਾਖੁ ॥

ਉਸ ਅੰਤਰਜਾਮੀ ਵਾਹਿਗੁਰੂ ਦੀ (ਟੇਕ) ਓਟ (ਮਨੈ) ਮਨ ਵਿੱਚ ਰੱਖਣਾ ਕਰ।

### ਅੰਗ:੧੭੮

**ਪ੍ਰਸ਼ਨ :** ਹੇ ਮਹਾਰਾਜ! ਉਸ ਵਾਹਿਗੁਰੂ ਦੀ ਓਟ ਰੱਖੀ ਨਹੀਂ ਜਾਂਦੀ?

## ਗੁਰ ਕਾ ਸਬਦੁ; ਅੰਮ੍ਰਿਤ ਰਸੁ ਚਾਖੁ ॥

ਉੱਤਰ : ਤਾਂ ਗੁਰੂ ਸਾਹਿਬ ਕਹਿੰਦੇ ਹਨ ਕਿ ਹੇ ਭਾਈ! ਜੋ (ਗੁਰ) ਸਤਿਗੁਰੂ ਸਾਹਿਬ ਜੀ ਦਾ (ਸਬਦੁ) ਉਪਦੇਸ਼, **ਵਾ:** ਅੰਮ੍ਰਿਤ ਨਾਮ ਹੈ, ਉਸ ਨੂੰ (ਰਸੁ) ਪ੍ਰੇਮ ਨਾਲ (ਚਾਖੁ) ਚੱਖਣਾ ਕਰ ਭਾਵ ਧਾਰਨ ਕਰ।

## ਅਵਰਿ ਜਤਨ; ਕਹਹੁ ਕਉਨ ਕਾਜ ॥

ਹੇ ਪਿਆਰਿਆ! ਜੇਕਰ ਤੂੰ ਇਸ ਤੋਂ ਇਲਾਵਾ (ਅਵਰਿ) ਹੋਰ ਜਪ, ਤਪ, ਯੱਗ, ਜੋਗ ਆਦਿਕ (ਜਤਨ) ਯਤਨ ਕਰੇਂਗਾ, ਤਾਂ (ਕਹਹੁ) ਕਹਿ ਕੇ ਦੱਸਣਾ ਕਰ ਕਿ ਉਹ ਤੇਰੇ (ਕਉਨ) ਕਿਸ ਕੰਮ ਆਉਣਗੇ ? ਭਾਵ ਕਿਸੇ ਕੰਮ ਨਹੀਂ ਆਉਂਣਗੇ।

## ਕਰਿ ਕਿਰਪਾ; ਰਾਖੈ ਆਪਿ ਲਾਜ ॥੨॥

ਜੇ ਤੂੰ ਗੁਰਾਂ ਦੇ ਸ਼ਬਦ ਰੂਪ ਅੰਮ੍ਰਿਤ ਰਸ ਨੂੰ ਚੱਖੇਂਗਾ ਭਾਵ ਗੁਰਾਂ ਦੇ ਸ਼ਬਦ ਨੂੰ ਧਾਰਨ ਕਰਕੇ ਕਮਾਵੇਂਗਾ। ਤਾਂ ਫਿਰ ਵਾਹਿਗੁਰੂ ਆਪ ਹੀ ਕਿਰਪਾ ਕਰਕੇ, ਤੈਨੂੰ ਆਪਣਾ ਜਾਣ ਕੇ ਤੇਰੀ (ਲਾਜ) ਇੱਜ਼ਤ ਰੱਖੇਗਾ।

## ਕਿਆ ਮਾਨੁਖ ਕਹਹੁ; ਕਿਆ ਜੋਰੁ ॥

ਹੇ ਜੀਵ! (ਕਹੁਹੁ) ਕਹਿ ਕੇ ਦੱਸਣਾ ਕਰ ਕਿ ਤੂੰ ਕਿਸੇ ਮਨੁੱਖ ਨਾਲ (ਕਿਆ) ਕੀ ਪਿਆਰ ਤੇ ਕੀ ਵੈਰ ਕਰਦਾ ਹੈ? ਤੇਰਾ ਕਿਸੇ ਨਾਲ (ਕਿਆ) ਕੀ ਜੋਰ ਹੈ। ਕਿਉਂਕਿ ਸਭ ਕੁਝ ਤਾਂ ਪ੍ਰਮੇਸਰ ਦੇ ਹੱਥ ਵਿੱਚ ਹੈ। ਯਥਾ :

**ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥ ਜੋ ਤਿਸੁ ਭਾਵੈ ਸੋਈ ਕਰੇਇ॥** *(ਅੰਗ : ੨੭੭)*

**ਵਾ:** ਹੇ ਭਾਈ! ਕਹਿ ਕੇ ਦੱਸੋ ਕਿ ਕੋਈ ਮਨੁੱਖ (ਕਿਆ) ਕੀ ਕਰ ਸਕਦਾ ਹੈ? ਇਸਦੇ ਹੱਥ ਵਿੱਚ ਕੀ ਜੋਰ ਹੈ? ਭਾਵ ਕੋਈ ਜੋਰ ਨਹੀਂ ਹੈ। ਜਦੋਂ ਵੀ ਪ੍ਰਮੇਸਰ ਦੇ ਹੁਕਮ ਨਾਲ ਕਾਲ ਇਸਦਾ ਸਾਹ ਖਿੱਚ ਲਵੇ, ਉਸੇ ਵੇਲੇ ਇਹ ਮੁਰਦਾ ਹੋ ਜਾਂਦਾ ਹੈ।

## ਝੂਠਾ; ਮਾਇਆ ਕਾ ਸਭੁ ਸੋਰੁ ॥

ਇਹ (ਸਭੁ) ਸਾਰਾ ਹੀ ਐਵੇਂ ਮਾਇਆ ਦਾ ਝੂਠਾ ਹੀ (ਸੋਰੁ) ਰੌਲਾ ਪਾਇਆ ਹੋਇਆ ਹੈ **ਵਾ:** (ਸਭੁ) ਸਾਰਾ ਮਾਇਆ ਦਾ ਝੂਠਾ ਸ਼ੋਰ-ਸ਼ਰਾਬਾ ਹੈ।

## ਕਰਣ ਕਰਾਵਨਹਾਰ; ਸੁਆਮੀ ॥

ਹੇ ਭਾਈ ! ਭਗਤਾਂ ਦਾ ਰੱਖਿਅਕ (ਸੁਆਮੀ) ਮਾਲਕ ਇਕ ਅਕਾਲ ਪੁਰਖ ਹੀ ਸਾਰੇ ਕਾਰਜਾਂ ਦੇ ਕਰਨ ਅਤੇ (ਕਰਾਵਨਹਾਰ) ਕਰਾਉਣ ਵਾਲਾ ਹੈ।

## ਸਗਲ ਘਟਾ ਕੇ; ਅੰਤਰਜਾਮੀ ॥੩॥

ਉਹ ਸਾਰਿਆਂ ਦੇ (ਘਟਾ) ਹਿਰਦਿਆਂ ਦੀ **ਵਾ:** ਸਾਰੇ (ਘਟਾ) ਘਟਾਂ-ਘਟਾਂ ਦੀ (ਅੰਤਰਜਾਮੀ) ਜਾਣਨ ਵਾਲਾ ਹੈ।

## ਸਰਬ ਸੁਖਾ ਸੁਖੁ; ਸਾਚਾ ਏਹੁ ॥

ਹੇ ਭਾਈ ! ਸਾਰੇ ਸੁੱਖਾਂ ਵਿਚੋਂ (ਸਾਚਾ) ਸੱਚਾ ਸੁੱਖ ਤਾਂ (ਏਹੁ) ਇਹੋ ਹੀ ਹੈ ਕਿ :

## ਗੁਰ ਉਪਦੇਸੁ; ਮਨੈ ਮਹਿ ਲੇਹੁ ॥

ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਆਪਣੇ (ਮਨੈ ਮਹਿ) ਮਨ ਵਿੱਚ ਧਾਰਨ ਕਰ (ਲੇਹੁ) ਲਵੋ।

## ਜਾ ਕਉ; ਰਾਮ ਨਾਮ ਲਿਵ ਲਾਗੀ ॥

(ਜਾ) ਜਿੰਨ੍ਹਾਂ ਦੀ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਵਿੱਚ (ਲਿਵ) ਬਿਰਤੀ (ਲਾਗੀ) ਲੱਗ ਗਈ, ਜੁੜ ਗਈ ਹੈ।

## ਕਹੁ ਨਾਨਕ; ਸੋ ਧੰਨੁ ਵਡਭਾਗੀ ॥੪॥੭॥੭੬॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ ਵੱਡਿਆਂ ਭਾਗਾਂ ਵਾਲੇ ਪੁਰਖ ਲੋਕ-ਪ੍ਰਲੋਕ ਵਿੱਚ (ਧੰਨੁ) ਧੰਨਤਾ ਦੇ ਯੋਗ ਹਨ।

## ਗਉੜੀ ਗੁਆਰੇਰੀ ਮਹਲਾ ੫ ॥

## ਸੁਣਿ ਹਰਿ ਕਥਾ; ਉਤਾਰੀ ਮੈਲੁ ॥

ਹੇ ਭਾਈ ! ਜਿੰਨ੍ਹਾਂ-ਜਿੰਨ੍ਹਾਂ ਨੇ ਅਕਾਲ ਪੁਰਖ ਦੀ ਕਥਾ ਨੂੰ ਸ਼ਰਧਾ ਤੇ ਭਰੋਸੇ ਰੂਪ ਕੰਨਾਂ ਨਾਲ ਸੁਣਿਆ ਹੈ। ਸੱਚੇ ਪਾਤਸ਼ਾਹ ਨੇ ਉਹਨਾਂ ਦੀ ਜਨਮਾਂ-ਜਨਮਾਂਤਰਾਂ ਦੇ ਪਾਪਾਂ ਦੀ, ਅਵਿਦਿਆ ਦੀ, ਮਲ ਵਿਖੇਪ ਆਦਿਕਾਂ ਦੀ ਮੈਲ (ਉਤਾਰੀ) ਉਤਾਰ ਦਿੱਤੀ ਹੈ।

## ਮਹਾ ਪੁਨੀਤ ਭਏ; ਸੁਖ ਸੈਲੁ ॥

ਉਹ (ਮਹਾ) ਵੱਡੇ ਭਾਵ ਬਹੁਤ (ਪੁਨੀਤ) ਪਵਿੱਤਰ (ਭਏ) ਹੋ ਗਏ ਹਨ ਅਤੇ ਸੁੱਖ ਸਰੂਪ ਵਿੱਚ (ਸੈਲੁ) ਵਿਚਰਦੇ ਹਨ।

**ਅਥਵਾ :** ਜਦੋਂ ਉਹ ਮਹਾਂਪੁਰਖ ਭਾਰੀ ਪਵਿੱਤਰ ਹੋਏ ਤਾਂ ਤੀਰਥਾਂ ਨੂੰ ਵੀ ਪਵਿੱਤਰ ਕਰਨ ਵਾਲੇ ਹੋ ਗਏ ਅਤੇ ਉਹਨਾਂ ਨੂੰ (ਸੈਲੁ) ਪਹਾੜ ਦੀ ਨਿਆਈਂ (ਮਹਾ) ਭਾਰੀ ਅਚੱਲ ਸੁੱਖ ਪ੍ਰਾਪਤ ਹੋ ਗਿਆ।

**ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ ਜਨ ਕੇ ਚਰਨ ਤੀਰਥ ਕੋਟਿ ਗੰਗਾ॥** *(ਅੰਗ : ੮੨੮)*

**ਅਥਵਾ :** ਨਿਸ਼ਕਾਮ ਕਰਮਾਂ ਦੇ ਕਰਨ ਕਰਕੇ ਉਹਨਾਂ ਮਹਾਂਪੁਰਖਾਂ ਦੀ ਇਸ਼ਨਾਨ ਦੀ ਪਵਿੱਤਰਤਾ ਤੋਂ ਵੀ ਪਰਮ-ਪਵਿੱਤਰਤਾ ਹੋ ਗਈ। ਫਿਰ ਉਹਨਾਂ ਦਾ ਹਿਰਦਾ ਗਿਆਨ ਕਰਕੇ (ਸੈਲੁ) ਸੰਗਮਰਮਰ ਦੀ ਸਿਲਾ ਦੀ ਨਿਆਈਂ ਉੱਜਲ ਹੋ ਗਿਆ। **ਵਾ:** ਉਹਨਾਂ ਨੂੰ ਉੱਜਲ ਸੁੱਖ ਪ੍ਰਾਪਤ ਹੋ ਗਿਆ। **ਵਾ:** ਸੁੱਖ ਸਰੂਪ ਦੇ (ਸੈਲੁ) ਸਹਿਤ ਹੋ ਗਏ।

## ਵਡੈ ਭਾਗਿ; ਪਾਇਆ ਸਾਧਸੰਗੁ ॥

ਜਿੰਨ੍ਹਾਂ ਵੱਡੇ ਭਾਗਾਂ ਵਾਲੇ ਗੁਰਮੁਖਾਂ ਨੇ ਸਾਧਸੰਗਤ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਪਾਰਬ੍ਰਹਮ ਸਿਉ; ਲਾਗੋ ਰੰਗੁ ॥੧॥

ਉਹਨਾਂ ਪੁਰਖਾਂ ਦਾ (ਪਾਰਬ੍ਰਹਮ) ਪ੍ਰਮੇਸਰ ਨਾਲ (ਰੰਗੁ) ਪ੍ਰੇਮ ਲੱਗ ਗਿਆ ਹੈ।

## ਹਰਿ ਹਰਿ ਨਾਮੁ ਜਪਤ; ਜਨੁ ਤਾਰਿਓ ॥

ਜੋ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਜਨ ਉਸਦਾ ਨਾਮ (ਜਪਤ) ਜਪਦੇ ਹਨ, ਪ੍ਰਮੇਸਰ ਨੇ ਉਹਨਾਂ ਨਾਮ ਜਪਣ ਵਾਲਿਆਂ ਨੂੰ ਤਾਰ ਦਿੱਤਾ ਹੈ।

## ਅਗਨਿ ਸਾਗਰੁ; ਗੁਰਿ ਪਾਰਿ ਉਤਾਰਿਓ ॥੧॥ ਰਹਾਉ ॥

ਇਹ ਸੰਸਾਰ ਤ੍ਰਿਸ਼ਨਾ, ਈਰਖਾ, ਕਾਲ, ਵਿਕਾਰ ਆਦਿਕਾਂ ਦੀ (ਅਗਨਿ) ਅੱਗ ਨਾਲ ਭਰਿਆ ਹੋਇਆ (ਸਾਗਰੁ) ਸਮੁੰਦਰ ਹੈ। (ਗੁਰਿ) ਗੁਰੂ ਸਾਹਿਬ ਜੀ, **ਵਾ:** (ਗੁਰਿ) ਚੇਤਨ ਪ੍ਰਮੇਸਰ ਨੇ ਆਪਣੇ ਪਿਆਰਿਆਂ ਨੂੰ ਇਸ ਅੱਗ ਦੇ ਸਮੁੰਦਰ ਤੋਂ ਪਾਰ (ਉਤਾਰਿਓ) ਉਤਾਰ ਦਿੱਤਾ ਹੈ। ਯਥਾ:

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥** *(ਅੰਗ : ੧੪੭)*

## ਕਰਿ ਕੀਰਤਨੁ; ਮਨ ਸੀਤਲ ਭਏ ॥

ਸੱਚੇ ਪਾਤਸ਼ਾਹ ਦਾ ਕੀਰਤਨ ਕਰਕੇ ਜਿੰਨ੍ਹਾਂ ਦੇ ਮਨ (ਸੀਤਲ) ਸ਼ੀਤਲਤਾ ਨੂੰ ਪ੍ਰਾਪਤ (ਭਏ) ਹੋ ਗਏ ਹਨ। ਜੇ ਕੀਰਤਨ ਕਰਨ ਮਗਰੋਂ ਵੀ ਕੀਰਤਨ ਵਾਲੇ ਦਾ ਚਿਤ ਟਿਕਾ ਵਿੱਚ ਰਹਿ ਜਾਵੇ, ਤਾਂ ਮਨ ਨੂੰ ਸ਼ੀਤਲਤਾ ਪ੍ਰਾਪਤ ਹੁੰਦੀ ਹੈ।

## ਜਨਮ ਜਨਮ ਕੇ; ਕਿਲਵਿਖ ਗਏ ॥

ਉਹਨਾਂ ਦੇ ਜਨਮਾਂ-ਜਨਮਾਂਤਰਾਂ ਦੇ ਜੋ ਚਾਰ ਪ੍ਰਕਾਰ ਦੇ (ਕਿਲਵਿਖ) ਵੱਡੇਪਾਪ ਸਨ, ਉਹ (ਗਏ) ਨਵਿਰਤ ਭਾਵ ਨਾਸ਼ ਹੋ ਗਏ ਹਨ। ਚਾਰ ਵੱਡੇ ਪਾਪ ਇਹ ਮੰਨੇ ਜਾਂਦੇ ਹਨ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ : ੧੪੧੩)*

## ਸਰਬ ਨਿਧਾਨ; ਪੇਖੇ ਮਨ ਮਾਹਿ ॥

ਉਹਨਾਂ ਨੇ (ਸਰਬ) ਸਾਰੇ (ਨਿਧ+ਆਨ) (ਨਿਧ) ਨਿਧੀਆਂ ਦੇ (ਆਨ) ਖਜ਼ਾਨੇ ਮਨ (ਮਾਹਿ) ਵਿੱਚੋਂ ਹੀ (ਪੇਖੇ) ਵੇਖ ਲਏ। **ਵਾ:** *ਨੌਧਾ ਭਗਤੀ ਆਦਿਕ ਗੁਣ ਮਨ ਵਿੱਚੋਂ ਹੀ ਪ੍ਰਗਟ ਹੋਏ ਵੇਖੇ ਹਨ। **ਵਾ:** ਸ਼ੁੱਭ ਇੱਛਾ,

---

* ਨੌਂ ਪ੍ਰਕਾਰ ਦੀ ਭਗਤੀ :

**ਸਰਵਨ ਸਿਮਰਨ ਕੀਰਤਨ ਪਾਦਸੇਵ ਅਰਚਾਨ। ਦਾਸਾ ਸਖਪਨ ਬੰਦਨਾ ਸਰਬਨਿਵੇਦਨ ਜਾਨ।** *(ਸ਼ਾਸਤ੍ਰ ਪ੍ਰਮਾਣ)*

ਸੁ ਵਿਚਾਰਨਾ, ਤਨੂ ਮਾਨਸਾ, ਸਤ੍ਵਾਪਤ ਆਦਿਕ ਸੱਤਾਂ ਭੂਮਿਕਾ ਰੂਪ ਸਾਰੇ ਖਜ਼ਾਨੇ ਮਨ ਵਿੱਚ ਹੀ (ਪੇਖੇ) ਵੇਖ ਲਏ।

## ਅਬ ਢੂਢਨ; ਕਾਹੇ ਕਉ ਜਾਹਿ ॥੨॥

ਹੁਣ (ਢੂਢਨ) ਭਾਲਣ ਵਾਸਤੇ ਹੋਰਨਾਂ ਕੋਲ (ਕਾਹੇ ਕਉ) ਕਿਸ ਵਾਸਤੇ (ਜਾਹਿ) ਜਾਣਾ ਹੈ? ਭਾਵ ਕਿਤੇ ਜਾਣ ਦੀ ਲੋੜ ਨਹੀਂ ਹੈ। ਕਿਉਂਕਿ ਉਹਨਾਂ ਨੂੰ ਸਾਰੇ ਗੁਣਾਂ ਦੇ ਖਜ਼ਾਨੇ ਅੰਦਰੋਂ ਹੀ ਪ੍ਰਗਟ ਹੋ ਕੇ ਪ੍ਰਾਪਤ ਹੋ ਗਏ ਹਨ।

## ਪ੍ਰਭ ਅਪੁਨੇ ਜਬ; ਭਏ ਦਇਆਲ ॥

ਜਦੋਂ (ਅਪੁਨੇ) ਆਪਣੇ (ਪ੍ਰਭ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਸੱਚੇ ਪਾਤਸ਼ਾਹ ਜੀ ਆਪਣੇ ਸੇਵਕ ਉੱਤੇ (ਦਇਆਲ) ਦਿਆਲੂ (ਭਏ) ਹੋਏ।

## ਪੂਰਨ ਹੋਈ; ਸੇਵਕ ਘਾਲ ॥

ਉਸ ਵੇਲੇ ਸੇਵਕ ਦੀ ਸਾਰੀ (ਘਾਲ) ਕਮਾਈ ਪੂਰੀ (ਹੋਈ) ਹੋ ਜਾਂਦੀ ਹੈ ਤੇ ਉਹ ਨਿਹਾਲ ਹੋ ਜਾਂਦਾ ਹੈ।

## ਬੰਧਨ ਕਾਟਿ; ਕੀਏ ਅਪਨੇ ਦਾਸ ॥

ਸੱਚੇ ਪਾਤਸ਼ਾਹ ਨੇ ਐਸੇ ਸੇਵਕਾਂ ਨੂੰ ਜੰਮਣ-ਮਰਣ, ਹੰਗਤਾ-ਮਮਤਾ ਆਦਿ ਦੇ ਬੰਧਨ (ਕਾਟਿ) ਕੱਟ ਕੇ, ਆਪਣੇ (ਦਾਸ) ਸੇਵਕ (ਕੀਏ) ਕਰਲਿਆ, ਬਣਾ ਲਿਆ ਹੈ।

## ਸਿਮਰਿ ਸਿਮਰਿ; ਸਿਮਰਿ ਗੁਣਤਾਸ ॥੩॥

ਹੇ ਭਾਈ ! ਅਸੀਂ ਵੀ ਉਸ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ ਗੁਣਾ ਨੂੰ ਸਿਮਰ-ਸਿਮਰ ਕੇ (ਗੁਣ+ਤਾਸ) ਗੁਣਾ ਦੇ (ਤਾਸ) ਖਜ਼ਾਨੇ ਬਣ ਗਏ ਹਾਂ।

## ਏਕੋ ਮਨਿ; ਏਕੋ ਸਭ ਠਾਇ ॥

ਜਦੋਂ (ਏਕੋ) ਅਦ੍ਵੈਤ ਸਰੂਪ ਪ੍ਰਮੇਸਰ ਦਾ (ਮਨਿ) ਮੰਨਣ ਕਰਨ ਨਾਲ ਉਹ ਮਨ ਵਿੱਚ ਪ੍ਰਗਟ ਹੋ ਜਾਂਦਾ ਹੈ ਤਾਂ ਫਿਰ ਇਕ ਪ੍ਰਮੇਸਰ ਹੀ ਮਨ ਵਿੱਚ ਰਹਿੰਦਾ ਹੈ ਅਤੇ ਸਾਰੀਆਂ (ਠਾਇ) ਥਾਵਾਂ ਵਿੱਚ ਵੀ (ਏਕੋ) ਇੱਕੋ ਪ੍ਰਮੇਸਰ ਹੀ ਪ੍ਰਗਟ ਹੋ ਜਾਂਦਾ ਹੈ।

## ਪੂਰਨ ਪੂਰਿ ਰਹਿਓ; ਸਭ ਜਾਇ ॥

ਲੋਕ-ਪ੍ਰਲੋਕ, ਸਵਰਗ, ਬੈਕੁੰਠ ਲੋਕ, ਬ੍ਰਹਮ ਲੋਕ, ਪਾਤਾਲ ਲੋਕ, ਅਤੇ ਕੇਦਾਰ ਨਾਥ ਆਦਿਕ ਪ੍ਰਿਥਵੀ ਦੀਆਂ ਸਾਰੀਆਂ ਥਾਵਾਂ ਵਿੱਚ ਉਹ ਪਰੀ-ਪੂਰਨ ਪ੍ਰਮੇਸਰ ਅਕਾਸ਼ ਦੀ ਨਿਆਈਂ ਵਿਆਪਕ ਹੋ ਰਿਹਾ ਹੈ।

## ਗੁਰਿ ਪੂਰੈ; ਸਭੁ ਭਰਮੁ ਚੁਕਾਇਆ ॥

(ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਕ੍ਰਿਪਾ ਦ੍ਰਿਸਟੀ ਕਰਕੇ ਸਾਡੇ ਅੰਦਰੋਂ (ਸਭੁ) ਸਾਰਾ ਭਰਮ (ਚੁਕਾਇਆ) ਚੁਕਾ ਦਿੱਤਾ, ਨਵਿਰਤ ਕਰ ਦਿੱਤਾ ਹੈ।

## ਹਰਿ ਸਿਮਰਤ; ਨਾਨਕ ਸੁਖੁ ਪਾਇਆ ॥੪॥੮॥੭੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਅਸੀਂ (ਹਰਿ) ਹਰੀ ਅਕਾਲ ਪੁਰਖ ਦਾ ਸਿਮਰਨ ਕਰਨ ਕਰਕੇ ਸੁੱਖ ਪਾਉਣਾ ਕੀਤਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**ਉਥਾਨਕਾ :**

ਇਸ ਸੰਸਾਰ ਵਿੱਚ ਜੋ ਜੀਵਾਂ ਵਿੱਚ 'ਮੈਂ', 'ਮੇਰ' ਭਰੀ ਪਈ ਹੈ, ਇਹ ਹੀ ਸਭ ਨੂੰ ਖਰਾਬ ਕਰਦੀ ਹੈ। ਇਸ ਸਿਧਾਂਤ ਨੂੰ ਲੈ ਕੇ ਸਤਿਗੁਰੂ ਜੀ ਪਾਵਨ ਸ਼ਬਦ ਉਚਾਰ ਕੇ ਉਪਦੇਸ਼ ਬਖਸ਼ਦੇ ਹਨ।

## ਅਗਲੇ ਮੁਏ; ਸਿ ਪਾਛੈ ਪਰੇ ॥

ਜਿਹੜੇ (ਅਗਲੇ) ਪਹਿਲਾਂ ਮਾਤਾ ਪਿਤਾ ਆਦਿਕ ਹੋਏ ਹਨ। (ਸਿ) ਉਹ ਸਾਰੇ (ਮੁਏ) ਮਰ ਕਰਕੇ (ਪਾਛੈ) ਪਿੱਛੇ (ਪਰੇ) ਪੈ ਗਏ ਹਨ। ਭਾਵ ਸਾਰਿਆਂ ਨੇ ਉਨ੍ਹਾਂ ਦੇ ਨਾਮ ਦਾ ਚੇਤਾ ਹੀ ਭੁਲਾ ਦਿੱਤਾ ਹੈ। ਉਨ੍ਹਾਂ ਦੀ ਤਾਂ ਐਸੀ ਹਾਲਤ ਹੋਈ ਹੈ।

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ : ੬੯੨)*

## ਜੋ ਉਬਰੇ; ਸੇ ਬੰਧਿ ਲਕੁ ਖਰੇ ॥

(ਜੋ) ਜਿਹੜੇ (ਉਬਰੇ) ਬਚ ਗਏ ਹਨ, (ਸੇ) ਉਹ ਲਕ (ਬੰਧਿ) ਬੰਨ੍ਹ ਕੇ (ਖਰੇ) ਖੜ੍ਹ ਗਏ ਹਨ। ਭਾਵ ਉਹ ਕਹਿੰਦੇ ਹਨ ਕਿ ਜਿੰਨ੍ਹੀ ਮਾਇਆ ਸਾਡੇ ਦਾਦੇ ਪੜਦਾਦੇ ਨਹੀਂ ਕਮਾ ਸਕੇ, ਅਸੀਂ ਉਹਨਾਂ ਤੋਂ ਵੱਧ ਕਮਾ ਕੇ ਦਿਖਾਵਾਂਗੇ। ਉਹਨਾਂ ਲੱਖ ਜੋੜਿਆ ਸੀ, ਅਸੀਂ ਦੋ ਲੱਖ ਜੋੜਾਂਗੇ।

## ਜਿਹ ਧੰਧੇ ਮਹਿ; ਓਇ ਲਪਟਾਏ ॥

(ਜਿਹ) ਜਿੰਨ੍ਹਾਂ ਧੰਧਿਆਂ ਵਿੱਚ ਇਹਨਾਂ ਦੇ (ਓਇ) ਉਹ ਮਾਤਾ-ਪਿਤਾ ਅਤੇ ਦਾਦੇ-ਪੜਦਾਦੇ ਆਦਿਕ (ਲਪਟਾਏ) ਲਪਟੇ ਭਾਵ ਫਸੇ ਹੋਏ ਸਨ।

## ਉਨ ਤੇ ਦੁਗੁਣ; ਦਿੜੀ ਉਨ ਮਾਏ ॥੧॥

*('ਦੁੱਗੁਣ' ਬੋਲੋ)*

(ਉਨਤੇ) ਉਹਨਾਂ ਨਾਲੋਂ (ਦੁਗੁਣ) ਦੋ ਗੁਣਾਂ ਵੱਧ (ਮਾਏ) ਮਾਇਆ (ਉਨ) ਉਹਨਾਂ ਨੇ ਇੱਕਤਰ ਕਰਨੀ (ਦਿੜੀ) ਦ੍ਰਿੜ ਕੀਤੀ, ਪੱਕੀ ਕੀਤੀ ਹੋਈ ਹੈ ਕਿ ਮੈਂ ਉਹਨਾਂ ਦਾ ਪੁੱਤਰ, ਪੋਤਰਾ ਹਾਂ, ਇਸ ਕਰਕੇ ਮੈਂ ਦੂਣੀ ਮਾਇਆ ਇਕੱਠੀ ਕਰਾਂਗਾ। ਇਸ ਤਰ੍ਹਾਂ ਦਿਲ ਅੰਦਰ ਆਪਣੇ ਅਗਲੇ ਦਾਦਿਆਂ ਪੜਦਾਦਿਆਂ ਤੋਂ ਵੀ ਜਿਆਦਾ ਮਾਇਆ ਦਾ ਲਾਲਚ ਰੱਖਦੇ ਹਨ।

## ਓਹ ਬੇਲਾ; ਕਛੁ ਚੀਤਿ ਨ ਆਵੈ ॥

ਪਰ ਇਹਨਾਂ ਜੀਵਾਂ ਦੇ ਤਾਈਂ ਉਹ ਅੰਤ ਦੇ (ਬੇਲਾ) ਵੇਲੇ ਬਾਰੇ (ਕਛੁ) ਕੁਝ (ਚੀਤਿ) ਚੇਤੇ (ਨ ਆਵੈ) ਨਹੀਂ ਆਉਂਦਾ ਕਿ ਸਾਡੇ ਵੱਡੇ ਵੀ ਮਰ ਹੀ ਗਏ ਸਨ ਤੇ ਅਸੀਂ ਵੀ ਮਰ ਜਾਵਾਂਗੇ।

## ਬਿਨਸਿ ਜਾਇ; ਤਾਹੂ ਲਪਟਾਵੈ ॥੧॥ ਰਹਾਉ ॥

ਜਿਹੜੇ ਮਾਇਕੀ ਪਦਾਰਥ (ਬਿਨਸਿ ਜਾਇ) ਨਾਸ਼ ਹੋ ਜਾਣ ਵਾਲੇ ਹਨ। **ਵਾ:** ਜਿੰਨ੍ਹਾਂ ਪਦਾਰਥਾਂ ਵੱਲੋਂ (ਬਿਨਸਿ) ਨਾਸ਼ ਹੋ ਕੇ ਚਲੇ ਜਾਣਾ ਹੈ। ਇਹ ਜੀਵ (ਤਾਹੂ) ਉਹਨਾਂ ਪਦਾਰਥਾਂ **ਵਾ:** ਸੰਬੰਧੀਆਂ ਵਿੱਚ ਹੀ (ਲਪਟਾਵੈ) ਫਸਿਆ ਰਹਿੰਦਾ ਹੈ।

## ਆਸਾ ਬੰਧੀ; ਮੂਰਖ ਦੇਹ ॥

ਜਿਵੇਂ ਰੱਸੀ ਨਾਲ ਬੰਨ੍ਹ ਕੇ ਕਿਸੇ ਨੂੰ ਕੈਦ ਕਰ ਲਈਏ, ਇਸੇ ਪ੍ਰਕਾਰ ਇਸ ਮੂਰਖ ਜੀਵ ਨੇ ਨਾਸ਼ਵੰਤ ਸੰਸਾਰ ਵਿੱਚ ਬਹੁਤਾ ਚਿਰ ਰਹਿਣ ਦੀ ਆਸਾ ਰੂਪ ਰੱਸੀ ਨਾਲ ਆਪਣੀ ਦੇਹ (ਬੰਧੀ) ਬੰਨ੍ਹੀ ਹੋਈ ਹੈ। **ਵਾ:** ਇਹ ਸਦਾ ਦੇਹਾਂ ਦੀ ਆਸਾ ਬੰਨ੍ਹੀ ਰੱਖਦਾ ਹੈ।

ਭਾਵ ਸੰਸਾਰ ਦੇ ਲੋਕਾਂ ਤੋਂ ਆਸ ਕਰਕੇ ਦੇਹੀ ਨੂੰ ਪਾਲਦਾ ਫਿਰਦਾ ਹੈ। ਕਦੇ ਕਿਸੇ ਦੀ ਆਸ ਕਰਦਾ ਹੈ ਤੇ ਕਦੇ ਕਿਸੇ ਹੋਰ ਦੀ ਆਸਾ ਕਰਦਾ ਹੈ। ਯਥਾ :

**ਆਸਾ ਆਸ ਕਰੇ ਸਭੁ ਕੋਈ ॥ ਹੁਕਮੈ ਬੂਝੈ ਨਿਰਾਸਾ ਹੋਈ ॥** *(ਅੰਗ : ੪੨੩)*

**ਆਸਾ ਕਰਤਾ ਜਗੁ ਮੁਆ ਆਸਾ ਮਰੈ ਨ ਜਾਇ ॥**

**ਨਾਨਕ ਆਸਾ ਪੂਰੀਆ ਸਚੇ ਸਿਉ ਚਿਤੁ ਲਾਇ ॥** *(ਅੰਗ : ੫੧੭)*

**ਅਥਵਾ :** ਇਸ ਮੂਰਖ ਜੀਵ ਦੀ ਐਸੀ ਹਾਲਤ ਹੈ ਕਿ ਇਸ ਨੇ ਨਾਸ਼ਵੰਤ ਦੇਹ ਨੂੰ (ਬੰਧੀ) ਬਾਧ ਹੋਣ ਵਾਲੀ ਆਸਾ ਵਿੱਚ ਬੰਨ੍ਹਿਆ ਹੋਇਆ ਹੈ।

**ਅਥਵਾ :** ਇਹ ਜੀਵ ਦੀ ਦੇਹ ਤਾਂ ਪਲ ਪਲ ਕਰਕੇ (ਬੰਧੀ) ਬਾਧ ਭਾਵ ਨਾਸ਼ ਹੋ ਰਹੀ ਹੈ ਅਤੇ ਫਿਰ ਵੀ ਇਹ ਮੂਰਖ ਇਸ ਦੀ ਆਸਾ (ਬੰਧੀ) ਬੰਨ੍ਹੀ ਬੈਠਾ ਹੈ।

## ਕਾਮ ਕ੍ਰੋਧ ਲਪਟਿਓ; ਅਸਨੇਹ ॥

ਜਦੋਂ ਤਕ ਇਹ ਜੀਵ ਬਹੁਤਾ ਚਿਰ ਜਿਉਣ ਦੀ ਆਸ ਕਰਕੇ ਦੇਹ ਵਿੱਚ ਬੱਧਾ ਰਹਿੰਦਾ ਹੈ। ਉਦੋਂ ਤਕ ਇਸ ਨੂੰ ਪਦਾਰਥਾਂ ਅਤੇ ਸੰਬੰਧੀਆਂ ਦਾ (ਅਸ) ਐਸਾ (ਨੇਹ) ਪ੍ਰੇਮ ਪਿਆ ਰਹਿੰਦਾ ਹੈ ਕਿ ਇਹ ਉਹਨਾਂ ਵਿੱਚ ਲੱਗ ਕੇ ਕਾਮ, ਕ੍ਰੋਧ ਆਦਿਕਾਂ ਵਿੱਚ, (ਲਪਟਿਓ) ਲਪਟਿਆ ਰਹਿੰਦਾ ਹੈ।

**ਅਥਵਾ :** ਇਹ ਜੀਵ ਕਾਮ, ਕ੍ਰੋਧ ਆਦਿਕਾਂ ਦੇ ਪਿਆਰ ਵਿੱਚ ਦੇਹ ਦੇ (ਅਸਨੇਹ) ਮੋਹ ਵਿੱਚ ਲਪਟਿਆ ਰਹਿੰਦਾ ਹੈ।

**ਅਥਵਾ :** ਕਾਮ ਕ੍ਰੋਧ ਆਦਿਕਾਂ ਵਿੱਚ ਅਤੇ ਸੰਬੰਧੀਆਂ ਦੇ (ਅਸਨੇਹ) ਪ੍ਰੇਮ ਵਿੱਚ ਹੀ ਲਪਟਿਆ ਰਹਿੰਦਾ ਹੈ।

## ਸਿਰ ਊਪਰਿ; ਠਾਢੋ ਧਰਮ ਰਾਇ ॥

ਇਸ ਦੇ ਸਿਰ (ਊਪਰਿ) ਉੱਤੇ (ਧਰਮ ਰਾਇ) ਧਰਮ ਰਾਜਾ (ਠਾਢੋ) ਖੜ੍ਹਾ ਹੈ।

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥** *(ਅੰਗ : ੮੦੯)*

## ਮੀਠੀ ਕਰਿ ਕਰਿ; ਬਿਖਿਆ ਖਾਇ ॥੨॥

ਪਰ ਇਹ (ਬਿਖਿਆ) ਜ਼ਹਿਰ ਰੂਪ ਮਾਇਆ ਨੂੰ (ਮੀਠੀ) ਮਿੱਠੀ ਕਰਕੇ (ਖਾਇ) ਖਾਂਦਾ ਹੈ **ਵਾ:** ਵਿਸ਼ਿਆਂ ਨੂੰ (ਖਾਇ) ਭੋਗਣ ਵਿੱਚ ਲੱਗਾ ਹੋਇਆ ਹੈ।

## ਹਉ ਬੰਧਉ; ਹਉ ਸਾਧਉ ਬੈਰੁ ॥

ਫਿਰ ਹੰਕਾਰ ਵਿਚ ਕਹਿੰਦਾ ਹੈ ਕਿ (ਹਉ) ਮੈਂ ਜੇ ਚਾਹਾਂ ਤਾਂ ਕਿਸੇ ਨੂੰ ਵੀ (ਬੰਧਉ) ਬੰਨ੍ਹ ਸਕਦਾ ਹਾਂ ਭਾਵ ਕੈਦ ਕਰ ਸਕਦਾ ਹਾਂ ਅਤੇ ਮੈਂ ਕਿਸੇ ਨਾਲ ਵੀ ਵੈਰ (ਸਾਧਉ) ਸਾਧ ਸਕਦਾ ਹਾਂ ਭਾਵ ਵੈਰ ਲੈ ਸਕਦਾ ਹੈ। ਕਿਸੇ ਦੇ ਤਾਂਈ ਵੀ ਜਿੱਤ ਸਕਦਾ ਹਾਂ।

## ਹਮਰੀ ਭੂਮਿ; ਕਉਣੁ ਘਾਲੈ ਪੈਰੁ ॥

ਫਿਰ ਮਾਣ ਕਰਦਾ ਹੈ ਕਿ (ਹਮਰੀ) ਸਾਡੀ ਧਰਤੀ ਵਿਚ ਕੌਣ ਪੈਰ ਪਾ ਸਕਦਾ ਹੈ, ਇਉਂ ਹੰਕਾਰ ਕਰਕੇ ਇਸੇ ਜਿੱਦ ਵਿੱਚ ਉੱਜੜ ਜਾਂਦਾ ਹੈ।

## ਸਾਖੀ—ਗੰਗਾ ਤੇ ਗਏ ਜਿਮੀਂਦਾਰਾਂ ਦੀ

ਇੱਕ ਵਾਰ ਕੁਝ ਜਿਮੀਂਦਾਰ ਗੰਗਾ ਤੇ ਇਸ਼ਨਾਨ ਕਰਨ ਗਏ। ਉੱਥੇ ਸ਼ਰਾਬ ਪੀ ਕੇ ਇੱਕ ਜਿਮੀਂਦਾਰ ਦੂਜੇ ਨੂੰ ਕਹਿੰਦਾ ਕਿ ਹੇ ਭਾਈ! ਤੁਸੀਂ ਹਰ ਸਾਲ ਸਾਡੀ ਹੱਦ ਦੇ ਅੰਦਰ ਆ ਕੇ ਪਸ਼ੂ ਚਾਰਦੇ ਰਹੇ ਹੋ। ਹੁਣ ਇਸ ਸਾਲ ਅਸੀਂ ਵੀ ਝੋਟੀ ਰੱਖ ਲਈ ਹੈ, ਇਸ ਕਰਕੇ ਅਸੀਂ ਵੀ ਤੁਹਾਡੀ ਹੱਦ ਵਿੱਚ ਉਸ ਨੂੰ ਚਾਰਿਆ ਕਰਾਂਗੇ। ਤਾਂ ਦੂਜਾ ਜਿਮੀਂਦਾਰ ਕਹਿਣ ਲੱਗਾ ਕਿ ਪਸ਼ੂ ਚਾਰਨ ਦੇਣੇ ਤਾਂ ਬਹੁਤ ਦੂਰ ਦੀ ਗੱਲ ਹੈ, ਅਸੀਂ ਤੁਹਾਨੂੰ ਆਪਣੀ ਹੱਦ ਵਿੱਚ ਪੈਰ ਵੀ ਨਹੀਂ ਪਾਉਣ ਦੇਣਾ। ਉਸ ਵੇਲੇ ਪਹਿਲਾ ਜਿਮੀਂਦਾਰ ਕਹਿਣ ਲੱਗਾ ਕਿ ਤੁਸੀਂ ਸਾਡੇ ਪਸ਼ੂ ਕਿਉਂ ਨਹੀਂ ਚਰਨ ਦੇਣੇ? ਪਹਿਲਾਂ ਤੁਸੀਂ ਵੀ ਤਾਂ ਚਾਰਦੇ ਹੀ ਰਹੇ ਹੋ। ਹੁਣ ਅਸੀਂ ਵੀ ਜਰੂਰ ਚਾਰਾਂਗੇ। ਸ਼ਰਾਬ ਦੇ ਨਸ਼ੇ ਵਿੱਚ ਹੋਣ ਕਰਕੇ ਦੂਜੇ ਜਿਮੀਂਦਾਰ ਨੇ ਧਰਤੀ ਤੇ ਲਕੀਰ ਖਿੱਚ ਕੇ ਕਿਹਾ ਕਿ ਇੱਥੋਂ ਤੱਕ ਤੇਰੀ ਹੱਦ ਹੈ, ਇਸ ਤੋਂ ਅੱਗੇ ਖੇਤ ਵਿੱਚ ਲੱਤ ਨਾ ਰੱਖੀਂ। ਪਹਿਲੇ ਜਿਮੀਂਦਾਰ ਨੇ ਵੀ ਨਸ਼ੇ ਅਤੇ ਜਿੱਦ ਕਰਕੇ ਜਦੋਂ ਉਸ ਲਕੀਰ ਤੋਂ ਅੱਗੇ ਲੱਤ ਰੱਖੀ ਤਾਂ ਦੂਜੇ ਨੇ ਲਾਠੀ ਮਾਰ ਕੇ ਪਹਿਲੇ ਦੀ ਲੱਤ ਤੋੜ ਦਿੱਤੀ। ਰੌਲਾ ਸੁਣ ਕੇ ਦੋਹਾਂ ਨੂੰ ਸਿਪਾਹੀ ਫੜ ਕੇ ਲੈ ਗਏ। ਜਦ ਹਵਾਲਾਤ ਵਿੱਚ ਪਏ ਹੋਇਆਂ ਦਾ ਸ਼ਰਾਬ ਦਾ ਨਸ਼ਾ ਉਤਰਿਆ, ਤਾਂ ਬਹੁਤ ਪਛਤਾਏ।

## ਹਉ ਪੰਡਿਤੁ; ਹਉ ਚਤੁਰੁ ਸਿਆਣਾ ॥

ਫਿਰ ਆਪਣੇ ਆਪ ਨੂੰ ਕਹਿੰਦਾ ਹੈ ਕਿ (ਹਉ) ਮੈਂ ਬੜੀ ਵਿਦਿਆ ਪੜ੍ਹਿਆ ਹੋਇਆ ਪੰਡਿਤ ਹਾਂ, (ਹਉ) ਮੈਂ ਹੀ ਦੁਨੀਆਂ ਦੀ ਚਰਚਾ ਕਰਨ ਵਿੱਚ ਚਤਰ ਹਾਂ ਅਤੇ ਮੈਂ ਹੀ ਵਿਹਾਰਾਂ ਵਿੱਚ ਸਿਆਣਾ ਹਾਂ **ਵਾ:** ਸ਼ਾਸਤਰ ਗਿਆਨ ਵਿੱਚ ਵੀ ਬੜਾ ਸਿਆਣਾ ਹਾਂ।

## ਕਰਣੈਹਾਰੁ; ਨ ਬੁਝੈ ਬਿਗਾਨਾ ॥੩॥

ਇਹ ਇਤਨਾ (ਬਿਗਾਨਾ) ਬੇ-ਗਿਆਤਾ ਹੋ ਰਿਹਾ ਹੈ ਕਿ (ਕਰਣੈਹਾਰੁ) ਕਰਨਹਾਰ ਪ੍ਰਮੇਸਰ ਨੂੰ (ਬੁਝੈ) ਬੁੱਝਦਾ ਭਾਵ ਸਮਝਦਾ ਨਹੀਂ ਹੈ **ਵਾ:** ਜਦੋਂ ਅੰਤ ਨੂੰ ਇਸ ਜੀਵ ਦੇ ਸਾਰੇ ਆਪਣੇ ਕਹਾਉਣ ਵਾਲੇ ਇਸ ਨੂੰ ਛੱਡ ਜਾਂਦੇ ਹਨ, ਤਾਂ ਇਹ ਬਿਗਾਨਾ ਭਾਵ ਜਮਾਂ ਦਾ ਬਣ ਕੇ ਪ੍ਰਲੋਕ ਨੂੰ ਚਲਾ ਜਾਂਦਾ ਹੈ।

## ਅਪੁਨੀ ਗਤਿ ਮਿਤਿ; ਆਪੇ ਜਾਨੈ ॥

ਹੇ ਪ੍ਰਮੇਸਰ! ਤੂੰ ਆਪਣੀ (ਗਤਿ) ਪ੍ਰਾਪਤੀ ਦੀ (ਮਿਤਿ) ਮਰਿਯਾਦਾ, ਰੀਤੀ ਨੂੰ (ਆਪੇ) ਆਪ ਹੀ (ਜਾਨੈ) ਜਾਣਦਾ ਹੈਂ।

## ਕਿਆ ਕੋ ਕਹੈ; ਕਿ ਆਖਿ ਵਖਾਨੈ ॥

ਹੇ ਭਾਈ! ਵਰਤਮਾਨ ਸਮੇਂ ਵਿੱਚ (ਕੋ) ਕੋਈ ਆਪਣੇ ਮੁਖ ਦੁਆਰਾ (ਕਿਆ) ਕੀ (ਕਹੈ) ਕਹਿ ਸਕਦਾ ਹੈ ਅਤੇ (ਕਿ) ਕੀ ਕੋਈ ਅੱਗੇ ਭਵਿੱਖਤ ਦੇ ਸਮੇਂ ਨੂੰ ਆਖ ਕੇ (ਵਖਾਨੈ) ਕਥਨ ਕਰ ਸਕਦਾ ਹੈ?

**ਅਥਵਾ :** ਕੀ ਕੋਈ ਸ਼ਾਸਤਰਾਂ ਨਾਲ ਕਹੇਗਾ? ਅਤੇ ਕੀ ਕੋਈ (ਆਖਿ) ਅਖਾਣਾ (ਵਖਾਨੈ) ਵਖਿਆਨਾਂ ਦੁਆਰਾ ਕਥਨ ਕਰੇਗਾ? ਭਾਵ ਇਹਨਾਂ ਅਖਾਣਾ ਅਤੇ ਵਖਿਆਨ ਆਦਿਕਾਂ ਨਾਲ ਉਸ ਵਾਹਿਗੁਰੂ ਦੀ ਮਰਿਆਦਾ ਨੂੰ ਜਾਣਿਆ ਜਾਂ ਕਥਨ ਨਹੀਂ ਕੀਤਾ ਜਾ ਸਕਦਾ ਹੈ।

## ਜਿਤੁ ਜਿਤੁ ਲਾਵਹਿ; ਤਿਤੁ ਤਿਤੁ ਲਗਨਾ ॥

ਹੇ ਮਹਾਰਾਜ ਜੀ! ਜੀਵਾਂ ਦੀ ਕਰਣੀ ਅਨੁਸਾਰ (ਜਿਤੁ ਜਿਤੁ) ਜਿਸ-ਜਿਸ ਪਾਸੇ ਆਪ ਜੀ ਲਾਉਣਾ ਕਰਦੇ ਹੋ, (ਤਿਤੁ ਤਿਤੁ) ਉਸ ਪਾਸੇ ਜੀਵਾਂ ਨੇ ਲਗਣਾ ਕੀਤਾ ਹੈ।

## ਅਪਨਾ ਭਲਾ; ਸਭ ਕਾਹੂ ਮੰਗਨਾ ॥੪॥

ਅਪਣਾ ਭਲਾ ਤਾਂ (ਸਭ ਕਾਹੂ) ਹਰ ਕਿਸੇ ਨੇ ਹੀ ਮੰਗਣਾ ਕੀਤਾ ਹੈ।

**ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥**
**ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥** *(ਅੰਗ : ੫੭)*

## ਸਭ ਕਿਛੁ ਤੇਰਾ; ਤੂੰ ਕਰਣੈਹਾਰੁ ॥

ਹੇ ਮਹਾਰਾਜ! ਸਾਰਾ ਕੁਝ (ਤੇਰਾ) ਆਪ ਜੀ ਦਾ ਹੀ ਹੈ ਅਤੇ ਤੂੰ ਆਪ ਹੀ (ਕਰਣੈਹਾਰੁ) ਜਗਤ ਨੂੰ ਕਰਨ ਵਾਲਾ ਹੈਂ।

## ਅੰਤੁ ਨਾਹੀ; ਕਿਛੁ ਪਾਰਾਵਾਰੁ ॥

ਹੇ ਵਾਹਿਗੁਰੂ! ਆਪ ਜੀ ਦਾ (ਪਾਰਾਵਾਰੁ) ਪਾਰ ਉਰਵਾਰ ਕਰਕੇ, ਹੱਦਾਂ ਕਰਕੇ, ਲੋਕ-ਪ੍ਰਲੋਕ ਕਰਕੇ ਕਿਸੇ ਦੇ ਕੋਲੋਂ (ਕਿਛੁ) ਕੁਝ ਵੀ ਅੰਤ ਨਹੀਂ ਪਾਇਆ ਜਾਂਦਾ।

## ਦਾਸ ਅਪਨੇ ਕਉ; ਦੀਜੈ ਦਾਨੁ ॥

ਹੇ ਮਹਾਰਾਜ! ਅਸੀਂ ਆਪ ਜੀ ਦੇ ਸੇਵਕ ਹਾਂ, ਆਪ ਕਿਰਪਾ ਕਰਕੇ ਸਾਨੂੰ ਅੰਮ੍ਰਿਤ ਨਾਮ ਦਾ ਦਾਨ ਦੇਣਾ ਕਰੋ ਜੀ।

## ਕਬਹੂ ਨ ਵਿਸਰੈ; ਨਾਨਕ ਨਾਮੁ ॥੫॥੯॥੭੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਅਸੀਂ ਆਪ ਦੇ ਪਾਸੋਂ ਇਹੀ ਦਾਨ ਮੰਗਦੇ ਹਾਂ ਕਿ ਸਾਨੂੰ ਕਦੇ ਵੀ ਆਪ ਜੀ ਦਾ ਨਾਮ ਨਾ (ਵਿਸਰੈ) ਭੁਲਣਾ ਕਰੇ ਭਾਵ ਅਸੀਂ ਹਰ ਵਕਤ ਆਪ ਜੀ ਦੇ ਨਾਮ ਨੂੰ ਜਪਦੇ ਰਹੀਏ।

## ਗਉੜੀ ਗੁਆਰੇਰੀ ਮਹਲਾ ੫ ॥

## ਅਨਿਕ ਜਤਨ; ਨਹੀ ਹੋਤ ਛੁਟਾਰਾ ॥

ਹੇ ਭਾਈ! ਨਾਮ ਤੋਂ ਬਿਨਾਂ (ਅਨਿਕ) ਅਨੇਕਾਂ ਜਤਨਾਂ ਕਰਕੇ ਕਿਸੇ ਦਾ ਵੀ (ਛੁਟਾਰਾ) ਛੁਟਕਾਰਾ ਨਹੀਂ (ਹੋਤ) ਹੁੰਦਾ ਹੈ ਭਾਵ ਨਾਮ ਤੋਂ ਬਿਨਾਂ ਕੋਈ ਵੀ ਮੁਕਤ ਨਹੀਂ ਹੋ ਸਕਦਾ। ਜਿਵੇਂ ਨੌਖ ਰਾਜਾ ਅਨੇਕਾਂ ਯਤਨ

ਕਰਕੇ ਸਵਰਗ ਦਾ ਰਾਜਾ ਤਾਂ ਬਣ ਗਿਆ। ਪਰ ਫਿਰ ਵੀ ਉਸ ਨੂੰ ਰਿਖੀਆਂ ਦੇ ਸਰਾਪ ਕਰਕੇ ਧਰਤੀ ਉੱਤੇ ਸੱਪ ਬਣ ਕੇ ਡਿੱਗਣਾ ਪਿਆ ਸੀ।

## ਬਹੁਤੁ ਸਿਆਣਪ; ਆਗਲ ਭਾਰਾ ॥

ਫਿਰ ਜੋ ਗੁਰੂ ਸਾਹਿਬ ਜੀ ਦੇ ਬਚਨ ਨੂੰ ਮੰਨਣ ਦੀ ਬਜਾਇ ਬੁੱਧੀ ਦੀਆਂ ਬਹੁਤੀਆਂ ਸਿਆਣਪਾਂ ਕਰਨੀਆਂ ਹਨ। ਇੰਨ੍ਹਾਂ ਕਰਕੇ (ਆਗਲ) ਅਨਾਦਿ ਕਾਲ ਦੇ ਪਾਪਾਂ ਦਾ ਬਹੁਤ ਸਾਰਾ ਭਾਰ (ਆ+ਗਲ) ਆ ਕੇ ਗਲ ਵਿੱਚ ਪੈ ਜਾਂਦਾ ਹੈ।

**ਅਥਵਾ :** ਬਹੁਤੀਆਂ ਸਿਆਣਪਾਂ ਤੇ ਪਾਪਾਂ ਦੇ ਭਾਰ ਕਰਕੇ ਜਮਾਂ ਦਾ ਫਾਹਾ (ਆ+ਗਲ) ਆ ਕੇ ਗਲ ਵਿੱਚ ਪੈਂਦਾ ਹੈ।

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥** *(ਅੰਗ : ੨੬੫)*

## ਹਰਿ ਕੀ ਸੇਵਾ; ਨਿਰਮਲ ਹੇਤ ॥

ਹੇ ਭਾਈ! (ਹਰਿ) ਅਕਾਲ ਪੁਰਖ (ਕੀ) ਦੀ (ਸੇਵਾ) ਭਗਤੀ ਕਰਨੀ (ਨਿਰਮਲ) ਉੱਜਲ ਹੈ ਤੇ ਸਾਰਿਆਂ ਨਾਲ (ਹੇਤ) ਪ੍ਰੇਮ ਕਰਨ ਵਾਲੀ ਹੈ।

**ਅਥਵਾ :** ਜੋ (ਨਿਰਮਲ) ਮਾਇਆ ਦੀ ਮੈਲ ਤੋਂ ਰਹਿਤ ਹੋ ਕੇ ਲਾਲਚ ਆਦਿਕਾਂ ਨੂੰ ਛੱਡ ਕੇ ਪ੍ਰਮੇਸਰ ਨਾਲ (ਹੇਤ) ਪ੍ਰੇਮ ਕਰਨਾ ਹੈ, ਇਹੀ (ਹਰਿ) ਹਰੀ (ਕੀ) ਦੀ ਸੇਵਾ ਹੈ।

**ਅਥਵਾ :** ਜਿਹੜੇ (ਹਰਿ) ਪ੍ਰਮੇਸਰ (ਕੀ) ਦੀ ਸਰੀਰ ਕਰਕੇ (ਸੇਵਾ) ਭਗਤੀ ਭਾਵ ਭਜਨ ਸਿਮਰਨ **ਵਾ:** ਸੇਵਾ ਕਰਦੇ ਹਨ ਅਤੇ ਅੰਦਰੋਂ ਲਾਲਚ ਲਿਪਸਾ ਆਦਿਕ ਮੈਲਾਂ ਤੋਂ ਰਹਿਤ ਹੋ ਕੇ ਪ੍ਰਮੇਸਰ ਨਾਲ (ਹੇਤ) ਪ੍ਰੇਮ ਕਰਦੇ ਹਨ।

## ਪ੍ਰਭ ਕੀ ਦਰਗਹ; ਸੋਭਾ ਸੇਤ ॥੧॥

ਉਹ (ਪ੍ਰਭ) ਵਾਹਿਗੁਰੂ (ਕੀ) ਦੀ ਦਰਗਾਹ ਵਿੱਚ ਸ਼ੋਭਾ ਦੇ (ਸੇਤ) ਸਹਿਤ ਹੁੰਦੇ ਹਨ।

**ਅਥਵਾ :** ਉਹ (ਪ੍ਰਭ) ਵਾਹਿਗੁਰੂ (ਕੀ) ਦੀ ਦਰਗਾਹ ਵਿੱਚ (ਸੇਤ) ਉੱਜਲ ਸ਼ੋਭਾ ਵਾਲੇ ਹੁੰਦੇ ਹਨ। ਭਾਵ ਉਹਨਾਂ ਦੀ ਸ਼ੋਭਾ ਪ੍ਰਕਾਸ਼ ਦੀ ਨਿਆਈਂ ਸਾਰੀ ਦੁਨੀਆਂ ਵਿੱਚ ਚਮਕਦੀ ਹੈ।

**ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥** *(ਅੰਗ : ੧੦੯੭)*

**ਅਥਵਾ :** ਉਹਨਾਂ ਦੇ ਮੁਖ ਵਾਹਿਗੁਰੂ ਦੀ ਦਰਗਾਹ ਵਿੱਚ ਸ਼ੋਭਾ ਕਰਕੇ (ਸੇਤ) ਉੱਜਲ ਹੁੰਦੇ ਹਨ।

**ਅਥਵਾ :** ਵਾਹਿਗੁਰੂ ਦੀ ਦਰਗਾਹ ਵਿੱਚ ਉਹਨਾਂ ਦੀ ਸੋਭਾ ਦਾ (ਸੇਤ) ਪੁੱਲ ਬੱਝ ਜਾਂਦਾ ਹੈ।

**ਅਥਵਾ :** ਜੋ ਉਹਨਾਂ ਨੂੰ (ਪ੍ਰਭ) ਪ੍ਰਮੇਸਰ (ਕੀ) ਦੀ ਦਰਗਾਹ ਵਿੱਚ ਸੋਭਾ ਪ੍ਰਾਪਤ ਹੋਣੀ ਹੈ। ਇਹ ਹੋਰਨਾਂ ਦੇ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਵਾਸਤੇ (ਸੇਤ) ਪੁੱਲ ਬਣਾਉਣ ਦੇ ਸਮਾਨ ਹੈ।

**ਅਥਵਾ :** ਜਿਵੇਂ ਪੁੱਲ ਉਪਰੋਂ ਜਵਾਨ, ਬਾਲਕ, ਬਿਰਧ, ਪਿੰਗਲੇ ਆਦਿਕ ਸਾਰੇ ਲੰਘ ਜਾਂਦੇ ਹਨ, ਇਸੇ ਪ੍ਰਕਾਰ ਜੋ (ਦਰਗਹ) ਸਾਧ ਸੰਗਤ ਵਿੱਚ ਮਿਲ ਕੇ (ਪ੍ਰਭ) ਪ੍ਰਮੇਸਰ (ਕੀ) ਦੀ (ਸੋਭਾ) ਕੀਰਤਨ-ਭਗਤੀ ਕਰਦੇ ਹਨ ਉਹਨਾਂ ਦਾ ਜੀਵਨ ਹੋਰਨਾਂ ਦੇ ਸੰਸਾਰ ਸਮੁੰਦਰ ਤੋਂ ਪਾਰ ਲੰਘਣ ਵਾਸਤੇ (ਸੇਤ) ਪੁੱਲ ਦੀ ਨਿਆਈਂ ਬਣ ਜਾਂਦਾ ਹੈ ਭਾਵ ਉਹਨਾਂ ਦੇ ਨਾਲ ਹੋਰ ਦੁਨੀਆਂ ਦਾ ਵੀ ਭਲਾ ਹੋ ਜਾਂਦਾ ਹੈ।

**ਅਥਵਾ :** ਜੋ (ਦਰਗਹ) ਸਾਧ ਸੰਗਤ ਵਿੱਚ ਮਿਲ ਕੇ (ਪ੍ਰਭ) ਪ੍ਰਮੇਸਰ (ਕੀ) ਦੀ (ਸੋਭਾ) ਕੀਰਤਨ-ਭਗਤੀ ਕਰਨੀ ਹੈ, ਇਹ (ਦਰਗਹ) ਦਰਗਾਹ ਭਾਵ ਸਚਖੰਡ ਜਾਣ ਵਾਸਤੇ (ਸੇਤ) ਪੁੱਲ ਦੀ ਨਿਆਈਂ ਹੈ।

## ਅੰਗ:੧੭੯

### ਮਨ ਮੇਰੇ; ਗਹੁ ਹਰਿ ਨਾਮ ਕਾ ਓਲਾ ॥

ਹੇ ਮੇਰੇ ਪਿਆਰੇ ਮਨਾ ! (ਹਰਿ) ਹਰੀ ਅਕਾਲ ਪੁਰਖ (ਕਾ) ਦਾ ਨਾਮ (ਓਲਾ) ਆਸਰਾ ਰੂਪ ਹੈ, ਇਸ ਨੂੰ (ਗਹੁ) ਗ੍ਰਹਿਣ ਕਰ।

**ਅਥਵਾ :** ਅਰਬੀ ਵਿੱਚ 'ਓਲਾ' ਨਾਮ ਪੜਦੇ ਦਾ ਹੈ। ਹੇ ਮੇਰੇ ਪਿਆਰੇ ਮਨਾ ! (ਹਰਿ) ਹਰੀ ਅਕਾਲ ਪੁਰਖ (ਕਾ) ਦਾ ਨਾਮ ਤੇਰੇ (ਓਲਾ) ਪੜਦੇ ਢੱਕਣ ਵਾਲਾ ਹੈ, ਇਸ ਲਈ ਤੂੰ ਇਸ ਨਾਮ ਨੂੰ (ਗਹੁ) ਗ੍ਰਹਿਣ ਕਰ, ਧਾਰਨ ਕਰ।

**ਅਥਵਾ :** ਅਰਬੀ ਵਿੱਚ 'ਓਲਾ' ਨਾਮ ਸੁੰਦਰ ਦਾ ਵੀ ਹੈ। ਹੇ ਮੇਰੇ ਪਿਆਰੇ ਮਨਾ ! ਜੋ (ਹਰਿ) ਪ੍ਰਮੇਸਰ (ਕਾ) ਦਾ (ਓਲਾ) ਸੁੰਦਰ ਨਾਮ ਹੈ, ਉਸ ਨੂੰ (ਗਹੁ) ਗ੍ਰਹਿਣ ਕਰ।

### ਤੁਝੈ ਨ ਲਾਗੈ; ਤਾਤਾ ਝੋਲਾ ॥੧॥ ਰਹਾਉ ॥

ਫਿਰ (ਤੁਝੈ) ਤੈਨੂੰ (ਤਾਤਾ) ਤੱਤੇ (ਝੋਲਾ) ਹਵਾ ਦੇ ਬੁੱਲੇ ਦੀ ਨਿਆਈਂ ਮਾਤਾ ਦੇ ਗਰਭ ਦਾ, ਨਰਕਾਂ ਦਾ, ਕਾਮ ਕ੍ਰੋਧ ਆਦਿਕ ਦਾ, ਤ੍ਰਿਸ਼ਨਾ ਦਾ, ਈਰਖਾ ਦਾ ਥੋੜ੍ਹਾ ਮਾਤਰ ਵੀ ਸੇਕ ਨਹੀਂ (ਲਾਗੈ) ਲੱਗੇਗਾ ਭਾਵ ਇੰਨ੍ਹਾਂ ਕਰਕੇ ਤੈਨੂੰ ਥੋੜਾ ਜਿਹਾ ਵੀ ਦੁੱਖ ਨਹੀਂ ਹੋਵੇਗਾ। **ਵਾ:** ਫੇਰ ਤੈਨੂੰ ਦੁੱਖਾਂ ਤੇ ਤੱਤੇ ਝੋਲੇ ਨਹੀਂ ਲੱਗਣਗੇ।

### ਜਿਉ ਬੋਹਿਥੁ; ਭੈ ਸਾਗਰ ਮਾਹਿ ॥

(ਜਿਉ) ਜਿਸ ਪ੍ਰਕਾਰ (ਭੈ) ਭੈਦਾਇਕ (ਸਾਗਰ) ਸਮੁੰਦਰ (ਮਾਹਿ) ਵਿੱਚ (ਬੋਹਿਥੁ) ਜਹਾਜ ਡੁੱਬਦੇ ਹੋਏ ਆਦਮੀ ਨੂੰ ਬਚਾਉਣ ਵਾਸਤੇ ਸਹਾਰਾ ਹੁੰਦਾ ਹੈ। ਇਸੇ ਪ੍ਰਕਾਰ ਇਸ ਭੈਦਾਇਕ ਸੰਸਾਰ ਸਮੁੰਦਰ ਵਿੱਚ ਡੁਬਦੇ ਹੋਏ ਜੀਵ ਨੂੰ ਪ੍ਰਮੇਸਰ ਦਾ ਨਾਮ ਜਹਾਜ ਦੀ ਨਿਆਈਂ ਹੋ ਕੇ ਬਚਾਉਣ ਵਾਲਾ ਭਾਵ ਰੱਖਿਆ ਕਰਨ ਵਾਲਾ ਹੈ।

### ਅੰਧਕਾਰ; ਦੀਪਕ ਦੀਪਾਹਿ ॥

ਜਿਵੇਂ (ਦੀਪਕ) ਦੀਵਾ (ਅੰਧਕਾਰ) ਬਹੁਤੇ ਹਨੇਰੇ ਵਿੱਚ (ਦੀਪਾਹਿ) ਪ੍ਰਕਾਸ਼ ਕਰਦਾ ਹੈ। ਇਸੇ ਪ੍ਰਕਾਰ ਪ੍ਰਮੇਸਰ ਦਾ ਨਾਮ ਦੀਵੇ ਦੀ ਨਿਆਈਂ ਅਗਿਆਨ ਦਾ ਹਨੇਰਾ ਮੇਟ ਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ।

**ਅਥਵਾ :** ਹੇ ਜੀਵ ! ਤੂੰ (ਅੰਧਕਾਰ) ਅਗਿਆਨ ਦਾ ਹਨੇਰਾ ਮੇਟਣ ਵਾਸਤੇ ਆਪਣੇ ਅੰਦਰ (ਦੀਪਕ) ਗਿਆਨ ਦਾ ਦੀਵਾ (ਦੀਪਾਹਿ) ਪ੍ਰਕਾਸ਼ਨਾ ਕਰ, ਜਿਸ ਕਰਕੇ ਤੈਨੂੰ ਵੀ ਪ੍ਰਮੇਸਰ ਦੇ ਦਰਸ਼ਨ ਹੋਣ।

**ਜਿਹ ਪੈਡੈ ਮਹਾ ਅੰਧ ਗੁਬਾਰਾ ॥ ਹਰਿ ਕਾ ਨਾਮੁ ਸੰਗਿ ਉਜੀਆਰਾ ॥** *(ਅੰਗ : ੨੬੪)*

### ਅਗਨਿ; ਸੀਤ ਕਾ, ਲਾਹਸਿ ਦੂਖ ॥

ਫਿਰ ਜਿਵੇਂ (ਅਗਨਿ) ਅੱਗ, (ਸੀਤ) ਠੰਡ (ਕਾ) ਦਾ (ਦੂਖ) ਦੁੱਖ (ਲਾਹਸਿ) ਲਾਹ ਦਿੰਦੀ ਹੈ। ਇਸੇ ਪ੍ਰਕਾਰ ਪ੍ਰਮੇਸਰ ਦਾ ਨਾਮ ਅਗਨੀ ਦੀ ਨਿਆਈਂ ਹੋ ਕੇ ਪਾਪਾਂ ਦੇ ਪਾਲੇ ਰੂਪ ਦੁੱਖ ਨੂੰ ਲਾਹ ਦੇਣ ਵਾਲਾ ਭਾਵ ਮੇਟਣ ਵਾਲਾ ਹੈ।

**ਅਥਵਾ :** ਹੇ ਜੀਵ ! ਤੂੰ (ਸੀਤ) ਜੜ੍ਹਤਾ ਰੂਪ ਪਾਲੇ (ਕਾ) ਦਾ ਦੁੱਖ (ਲਾਹਸਿ) ਲਾਹੁਣ ਵਾਸਤੇ (ਅਗਨਿ) ਬ੍ਰਹਮ ਅਭਿਆਸ ਰੂਪ ਅਗਨੀ ਨੂੰ ਜਗਾਉਣਾ ਕਰ।

## ਨਾਮੁ ਜਪਤ; ਮਨਿ ਹੋਵਤ ਸੂਖ ॥੨॥

ਹੇ ਭਾਈ! ਇਉਂ ਪ੍ਰਮੇਸਰ ਦਾ ਨਾਮ (ਜਪਤ) ਜਪਣ ਕਰਕੇ ਮਨ (ਸੂਖ) ਸੁਖੀ (ਹੋਵਤ) ਹੋ ਜਾਂਦਾ ਹੈ।
**ਵਾ:** ਮਨ ਵਿੱਚ ਪੂਰਨ ਸੁੱਖ ਪ੍ਰਾਪਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਨਾਮ ਜਪਣ ਦਾ ਹੋਰ ਕੀ ਫਲ ਹੈ?

## ਉਤਰਿ ਜਾਇ; ਤੇਰੇ ਮਨ ਕੀ ਪਿਆਸ ॥

**ਉੱਤਰ :** ਹੇ ਪਿਆਰਿਆ! ਜੋ ਤੇਰੇ ਮਨ ਵਿੱਚ ਪਦਾਰਥਾਂ ਦੀ, ਵਿਸ਼ਿਆ ਦੀ, ਤ੍ਰਿਸ਼ਨਾ ਦੀ (ਪਿਆਸ) ਤ੍ਰੇਹ ਲੱਗੀ ਹੋਈ ਹੈ, ਇਹ ਸਾਰੀ (ਉਤਰਿ ਜਾਇ) ਉੱਤਰ ਜਾਵੇਗੀ ਭਾਵ ਲਹਿ ਜਾਵੇਗੀ ਅਤੇ

## ਪੂਰਨ ਹੋਵੈ; ਸਗਲੀ ਆਸ ॥

ਤੇਰੀਆਂ (ਸਗਲੀ) ਸਾਰੀਆਂ (ਆਸ) ਆਸਾਂ ਵੀ (ਪੂਰਨ) ਪੂਰੀਆਂ (ਹੋਵੈ) ਹੋ ਜਾਣਗੀਆਂ।

## ਡੋਲੈ ਨਾਹੀ; ਤੁਮਰਾ ਚੀਤੁ ॥

ਫਿਰ (ਤੁਮਰਾ) ਤੇਰਾ (ਚੀਤੁ) ਚਿਤ ਜੋ ਪਦਾਰਥਾਂ ਨੂੰ ਦੇਖ ਕੇ ਤੇ ਸੰਸਾਰ ਦੇ ਭੈ ਵਿਚ ਡੋਲਦਾ ਫਿਰਦਾ ਹੈ, ਉਹ (ਨਾਹੀ) ਨਹੀਂ ਡੋਲੇਗਾ ਭਾਵ ਪ੍ਰਮੇਸਰ ਦੀ ਕ੍ਰਿਪਾ ਕਰਕੇ ਤੇਰਾ ਚਿਤ ਅਡੋਲ ਹੋ ਜਾਵੇਗਾ।

## ਅੰਮ੍ਰਿਤ ਨਾਮੁ ਜਪਿ; ਗੁਰਮੁਖਿ ਮੀਤ ॥੩॥

ਇਸ ਲਈ ਹੇ (ਮੀਤ) ਮਿੱਤਰਾ! ਤੂੰ (ਗੁਰਮੁਖਿ) ਮੁਖੀ ਗੁਰੂ ਸਾਹਿਬ ਜੀ ਅਤੇ ਗੁਰਮੁਖਾਂ ਦੀ ਸੰਗਤ ਵਿੱਚ ਮਿਲਕੇ ਅੰਮ੍ਰਿਤ ਨਾਮ ਨੂੰ (ਜਪ) ਜਪਣਾ ਕਰ।

## ਨਾਮੁ ਅਉਖਧੁ; ਸੋਈ ਜਨੁ ਪਾਵੈ ॥

ਹੇ ਭਾਈ! ਪ੍ਰਮੇਸਰ ਦਾ ਨਾਮ ਸਾਰੇ ਰੋਗਾਂ ਨੂੰ ਮੇਟਣ ਵਾਲੀ (ਅਉਖਧੁ) ਦਵਾਈ ਹੈ।

**ਸਰਬ ਰੋਗ ਕਾ ਅਉਖਦੁ ਨਾਮੁ ॥** (ਅੰਗ : ੨੭੪)

ਪਰ ਇਸ ਨਾਮ ਰੂਪ ਦਵਾਈ ਨੂੰ (ਸੋਈ) ਉਹੀ (ਜਨੁ) ਪੁਰਖ (ਪਾਵੈ) ਪਾ ਸਕਦਾ ਹੈ।

## ਕਰਿ ਕਿਰਪਾ; ਜਿਸੁ ਆਪਿ ਦਿਵਾਵੈ ॥

ਜਿਸ ਨੂੰ ਪੂਰਬਲੇ ਪੁੰਨਾ ਦਾ ਪ੍ਰੇਰਿਆ ਹੋਇਆ ਵਾਹਿਗੁਰੂ ਪ੍ਰਮੇਸਰ, ਨਿਸ਼ਕਾਮੀ ਜਾਣ ਕੇ ਆਪ ਸਤਿਗੁਰਾਂ ਦੁਆਰਾ ਕਿਰਪਾ (ਕਰਿ) ਕਰਕੇ ਦਿਵਾ ਦਿੰਦਾ ਹੈ, ਬਖਸ਼ਿਸ ਕਰ ਦਿੰਦਾ ਹੈ।

## ਹਰਿ ਹਰਿ ਨਾਮੁ; ਜਾ ਕੈ ਹਿਰਦੈ ਵਸੈ ॥

ਹੇ ਭਾਈ! (ਜਾ ਕੈ) ਜਿੰਨ੍ਹਾਂ ਦੇ ਹਿਰਦੇ ਵਿੱਚ (ਹਰਿ) ਹਰੇਕ ਦੇ ਦੁਖਾਂ ਅਤੇ ਪਾਪਾਂ ਨੂੰ (ਹਰਿ) ਹਰਨ ਵਾਲੇ ਅਰਥਾਤ ਨਾਸ਼ ਕਰਨ ਵਾਲੇ ਪ੍ਰਮੇਸਰ ਦਾ ਨਾਮ (ਵਸੈ) ਵੱਸ ਜਾਂਦਾ ਹੈ।

## ਦੂਖੁ ਦਰਦੁ; ਤਿਹ ਨਾਨਕ ਨਸੈ ॥੪॥੧੦॥੭੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਤਿਹ) ਉਹਨਾਂ ਦਾ (ਦੂਖੁ) ਜੰਮਣ-ਮਰਣ ਦਾ ਦੁੱਖ ਤੇ (ਦਰਦੁ) ਅਵਿਦਿਆ ਦੀਆਂ ਸਾਰੀਆਂ ਪੀੜਾਂ (ਨਸੈ) ਨੱਸ ਜਾਂਦੀਆਂ ਹਨ ਭਾਵ ਨਾਸ਼ ਹੋ ਜਾਂਦੀਆ ਹਨ।

## ਗਉੜੀ ਗੁਆਰੇਰੀ ਮਹਲਾ ੫ ॥

## ਬਹੁਤੁ ਦਰਬੁ ਕਰਿ; ਮਨੁ ਨ ਅਘਾਨਾ ॥

ਹੇ ਭਾਈ ! ਬਹੁਤਾ (ਦਰਬੁ) ਧਨ ਇਕੱਠਾ (ਕਰਿ) ਕਰਕੇ ਵੀ ਕਿਸੇ ਦਾ ਮਨ (ਨ ਅਘਾਨਾ) ਨਹੀਂ ਰੱਜਦਾ ਭਾਵ ਤ੍ਰਿਪਤ ਨਹੀਂ ਹੁੰਦਾ।

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ ॥ ਜਿਸੁ ਗ੍ਰਿਹੀ ਥੋਰੀ ਸੁ ਫਿਰੈ ਭ੍ਰਮੰਤਾ ॥** *(ਅੰਗ : ੧੦੧੯)*

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ : ੨੭੮)*

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥** *(ਅੰਗ : ੨੧੩)*

## ਸਾਖੀ—ਕਾਰੂ ਬਾਦਸ਼ਾਹ ਦੀ

ਰੋਮ ਦੇ ਬਾਦਸ਼ਾਹ ਕਾਰੂ ਨੇ ਚਾਲੀ ਗੰਜ ਧਨ ਜੋੜਿਆ ਸੀ ਪਰ ਫਿਰ ਵੀ ਉਸਦਾ ਮਨ ਰੱਜਿਆ ਨਹੀ। ਉਸਨੇ ਹੋਰ ਧਨ ਨੂੰ ਜੋੜਨ ਵਾਸਤੇ ਆਪਣੀ ਨੌਜਵਾਨ ਲੜਕੀ ਨੂੰ ਬਾਜ਼ਾਰ ਵਿੱਚ ਖੜੀ ਕਰ ਦਿੱਤਾ ਅਤੇ ਕਿਹਾ, "ਜਿਹੜਾ ਚਾਂਦੀ ਦਾ ਇਕ ਰੁਪਈਆ ਦੇਵੇਗਾ ਉਸ ਨੂੰ ਮੈਂ ਆਪਣੀ ਲੜਕੀ ਦੇ ਦੇਵਾਂਗਾ।" ਇੱਕ ਲੜਕੇ ਨੇ ਆਪਣੀ ਮਾਤਾ ਨੂੰ ਘਰ ਜਾ ਕੇ ਕਿਹਾ, "ਮਾਤਾ ਜੀ ! ਮੈਨੂੰ ਇੱਕ ਰੁਪਈਆ ਚਾਹੀਦਾ ਹੈ। ਮੈਂ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਾਉਣੀ ਹੈ।" ਮਾਂ ਨੇ ਕਿਹਾ, "ਬੇਟਾ ! ਰਾਜੇ ਨੇ ਕਿਸੇ ਪਾਸ ਧੇਲਾ ਵੀ ਨਹੀਂ ਛੱਡਿਆ, ਤੈਨੂੰ ਰੁਪਈਆ ਕਿੱਥੇ ਦੇਵਾਂ?" ਲੜਕੇ ਦੇ ਬਹੁਤ ਹਠ ਕਰਨ 'ਤੇ ਮਾਂ ਨੇ ਕਿਹਾ, "ਤੇਰੇ ਬਾਪ ਦੇ ਮੂੰਹ ਵਿੱਚ ਰੁਪਈਆ ਪਾ ਕੇ ਕਬਰ ਵਿੱਚ ਦੱਬਿਆ ਸੀ, ਜੇ ਨਹੀਂ ਰਿਹਾ ਜਾਂਦਾ ਤਾਂ ਕਬਰ ਪੁੱਟ ਕੇ ਕੱਢ ਲਿਆ।" ਮੁੰਡੇ ਨੇ ਇਸੇ ਤਰ੍ਹਾਂ ਹੀ ਕੀਤਾ। ਜਦ ਰਾਜੇ ਨੂੰ ਪਤਾ ਲੱਗਾ ਕਿ ਰੁਪੱਈਆਂ ਕਬਰ ਪੁੱਟ ਕੇ ਮੁਰਦੇ ਦੇ ਮੂੰਹ ਵਿੱਚੋਂ ਕੱਢ ਕੇ ਲਿਆਂਦਾ ਹੈ। ਤਾਂ ਆਪਣੀ ਲੜਕੀ ਤਾਂ ਉਸ ਨੂੰ ਕੀ ਦੇਣੀ ਸੀ। ਸਗੋਂ ਸਭ ਕਬਰਾਂ ਪੁੱਟ ਕੇ ਸਾਰੇ ਮੁਰਦਿਆਂ ਦੇ ਮੂੰਹਾਂ ਵਿੱਚੋਂ ਰੁਪਏ ਕੱਢ ਲਏ ਸਨ, ਫਿਰ ਵੀ ਇੱਛਾ ਬਣੀ ਹੀ ਰਹੀ ਸੀ। ਨਸੀਹਤ ਨਾਮੇ ਵਿਚ ਜਿਕਰ ਆਉਂਦਾ ਹੈ

**ਚਾਲੀ ਗੰਜ ਜੋੜੇ ਨ ਰਖਿਓ ਈਮਾਨ ॥ ਦੇਖੋ ਰੇ ਲੋਕੋ ਕਾਰੂ ਹੋਤਾ ਪਰੇਸ਼ਾਨ ॥**

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਨੀਆਂ ਨੂੰ ਤਾਰਦੇ ਹੋਏ ਇਸਦੇ ਦੇਸ਼ ਪਹੁੰਚੇ ਤਾਂ ਆਪ ਨੇ ਇਸਦੇ ਪਹਿਰੇਦਾਰਾ ਨੂੰ ਕਿਹਾ, "ਤੁਸੀਂ ਬਾਦਸ਼ਾਹ ਨੂੰ ਜਾ ਕੇ ਕਹੋ ਕਿ ਤੇਰੇ ਸ਼ਹਿਰ ਵਿਚ ਫਕੀਰ ਆਏ ਹਨ। ਉਹਨਾਂ ਨੇ ਤੇਰੇ ਪਾਸੋਂ ਕੁਝ ਵੀ ਨਹੀਂ ਮੰਗਣਾ, ਤੂੰ ਬਸ ਉਹਨਾਂ ਦੇ ਦਰਸ਼ਨ ਕਰ ਲੈ।" ਜਦੋਂ ਕਾਰੂ ਬਾਦਸ਼ਾਹ ਦਰਸ਼ਨ ਕਰਨ ਵਾਸਤੇ ਬਾਹਰ ਆਇਆ ਤਾਂ ਉਸ ਵਕਤ ਮਹਾਰਾਜ ਜੀ ਠੀਕਰੀਆਂ ਨੂੰ ਇਕੱਠਿਆਂ ਕਰਕੇ ਝੋਲੀ ਵਿਚ ਪਾ ਰਹੇ ਸਨ। ਇਹ ਵੇਖ ਕੇ ਬਾਦਸ਼ਾਹ ਕਹਿਣ ਲੱਗਾ, "ਮਹਾਰਾਜ ! ਇਹ ਤੁਸੀਂ ਕੀ ਕਰ ਰਹੇ ਹੋ?" ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਕਾਰੂ ! ਇਹ ਠੀਕਰੀਆਂ ਅਸੀਂ ਪ੍ਰਲੋਕ ਨੂੰ ਲਿਜਾਵਾਂਗੇ।" ਬਾਦਸ਼ਾਹ ਨੇ ਕਿਹਾ, "ਮਹਾਰਾਜ ! ਪ੍ਰਲੋਕ ਨੂੰ ਸਰੀਰ ਵੀ ਨਹੀਂ ਜਾਣਾ ਹੈ।" ਤਾਂ ਉਸ ਨੂੰ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਫਿਰ ਤੂੰ ਜਿਹੜੇ ਚਾਲੀ ਗੰਜ ਜੋੜ ਕੇ ਰੱਖੇ ਹੋਏ ਹਨ ਉਹਨਾਂ ਨੂੰ ਕਿਵੇਂ ਲਿਜਾਵੇਂਗਾ।" ਇਹ ਸੁਣ ਕੇ ਬਾਦਸ਼ਾਹ ਨੂੰ ਸਮਝ ਪੈ ਗਈ। ਗੁਰੂ ਸਾਹਿਬ ਜੀ ਨੇ ਸਿਖਿਆ ਦਿੱਤੀ ਕਿ ਸਾਰਾ ਧਨ ਪਰਜਾ ਅਤੇ ਗਰੀਬਾਂ ਵਿੱਚ ਵੰਡ ਦੇ। ਉਸ ਵਕਤ ਇਸਨੇ ਆਪਣਾ ਸਾਰਾ ਧਨ ਪਰਜਾ ਵਿਚ ਲੁਟਾ ਦਿੱਤਾ ਤੇ ਆਪ ਸਤਿਗੁਰੂ ਸਾਹਬ ਜੀ ਦਾ ਸਿੱਖ ਬਣ ਗਿਆ।

## ਸਾਖੀ—ਦੂਨੀ ਚੰਦ ਦੀ

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਗਤ ਦਾ ਕਲਿਆਣ ਕਰਦੇ ਹੋਏ ਲਾਹੌਰ ਵਿੱਚ ਪਹੁੰਚੇ ਤਾਂ ਉੱਥੇ ਇੱਕ ਦੂਨੀ ਚੰਦ ਨਾਮ ਦਾ ਬੜਾ ਅਮੀਰ ਸ਼ਾਹੂਕਾਰ ਰਹਿੰਦਾ ਸੀ। ਇਸਨੇ ਛਲ-ਫਰੇਬ ਕਰਕੇ ਆਪਣੇ ਖਜ਼ਾਨੇ ਵਿੱਚ ਸੱਤ ਲੱਖ ਰੁਪਏ ਜਮ੍ਹਾਂ ਕੀਤੇ ਹੋਏ ਸਨ ਅਤੇ ਫਿਰ ਇਸਨੇ ਇਤਨੀ ਮਾਇਆ ਇਕੱਠੀ ਕੀਤੀ ਹੋਣ ਕਰਕੇ ਆਪਣੇ ਮਕਾਨ ਉੱਪਰ ਸੱਤ ਧਜਾਂ ਲਹਿਰਾਈਆਂ ਹੋਈਆਂ ਸਨ। ਜਦੋਂ ਇਸ ਨੂੰ ਪਤਾ ਲੱਗਾ ਕਿ ਸਤਿਗੁਰੂ ਸਾਹਿਬ ਜੀ ਲਾਹੌਰ ਵਿੱਚ ਆਏ ਹਨ ਤਾਂ ਇਸਨੇ ਸਤਿਗੁਰਾਂ ਨੂੰ ਘਰ ਲਿਆ ਕੇ ਬੇਨਤੀ ਕੀਤੀ, "ਮਹਾਰਾਜ! ਆਪ ਮੈਨੂੰ ਕੋਈ ਸੇਵਾ ਬਖਸ਼ੋ।" ਤਾਂ ਸਤਿਗੁਰੂ ਸਾਹਿਬ ਜੀ ਨੇ ਕਿਹਾ, "ਹੇ ਦੂਨੀ ਚੰਦ! ਆ ਸਾਡੀ ਸੂਈ ਸਾਂਭ ਕੇ ਰੱਖੀਂ, ਇਹ ਅਸੀਂ ਪ੍ਰਲੋਕ ਵਿਚ ਤੇਰੇ ਪਾਸੋਂ ਲਵਾਂਗੇ।" ਇਹ ਆਪਣੀ ਘਰ ਵਾਲੀ ਨੂੰ ਜਾ ਕੇ ਕਹਿਣ ਲੱਗਾ, "ਭਾਗਾਂ ਵਾਲੀਏ! ਇਹ ਸੂਈ ਸਾਂਭ ਕੇ ਰੱਖ ਲੈ, ਅਸੀਂ ਇਹ ਸੂਈ ਪ੍ਰਲੋਕ ਵਿੱਚ ਜਾ ਕੇ ਸਤਿਗੁਰੂ ਸਾਹਿਬ ਜੀ ਨੂੰ ਦੇਣੀ ਹੈ।" ਸ਼ਾਹੂਕਾਰਨੀ ਸਿਆਣੀ ਸੀ, ਉਹ ਕਹਿਣ ਲੱਗੀ, "ਹੇ ਪਤੀ ਜੀ! ਪ੍ਰਲੋਕ ਵਿੱਚ ਤਾਂ ਆਪਣਾ ਸਰੀਰ ਵੀ ਨਾਲ ਨਹੀਂ ਜਾਣਾ, ਸੂਈ ਕਿਸ ਤਰ੍ਹਾਂ ਨਾਲ ਲੈ ਕੇ ਜਾਵਾਂਗੇ।" ਫਿਰ ਦੋਹਾਂ ਨੇ ਸਤਿਗੁਰੂ ਸਾਹਿਬ ਜੀ ਪਾਸ ਆ ਕੇ ਬੇਨਤੀ ਕੀਤੀ, "ਮਹਾਰਾਜ! ਇਹ ਸੇਵਾ ਸਾਡੇ ਪਾਸੋਂ ਨਹੀਂ ਹੋ ਸਕਣੀ ਕਿਉਂਕਿ ਪ੍ਰਲੋਕ ਵਿੱਚ ਤਾਂ ਕੋਈ ਵੀ ਚੀਜ਼ ਨਾਲ ਨਹੀਂ ਜਾਂਦੀ।" ਉਸ ਵਕਤ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ, "ਹੇ ਦੂਨੀ ਚੰਦ! ਇਹ ਠੀਕ ਹੈ ਕਿ ਪ੍ਰਲੋਕ ਵਿੱਚ ਕੋਈ ਵੀ ਚੀਜ਼ ਨਾਲ ਨਹੀਂ ਜਾਂਦੀ ਪਰ ਜਿਹੜੀਆਂ ਤੇਰੀਆਂ ਸੱਤ ਲੱਖ ਦੀਆਂ ਧਜਾਂ ਹਨ ਉਹਨਾਂ ਨੂੰ ਆਪਣੇ ਨਾਲ ਪ੍ਰਲੋਕ ਵਿੱਚ ਕਿਵੇਂ ਲੈ ਕੇ ਜਾਵੇਂਗਾ। ਇਹ ਸੁਣ ਦੂਨੀਚੰਦ ਨੂੰ ਸਾਰੀ ਸਮਝ ਪੈ ਗਈ ਸੀ। ਫਿਰ ਉਸ ਨੇ ਆਪਣਾ ਸਾਰਾ ਧਨ ਗਰੀਬਾਂ ਵਿੱਚ ਵੰਡ ਦਿੱਤਾ ਸੀ।

## ਅਨਿਕ ਰੂਪ ਦੇਖਿ; ਨਹ ਪਤੀਆਨਾ॥

ਇਹ ਜੀਵ (ਅਨਿਕ) ਅਨੇਕ ਤਰ੍ਹਾਂ ਦੇ ਸੁੰਦਰ ਰੂਪਾਂ ਨੂੰ (ਦੇਖਿ) ਵੇਖ ਕਰਕੇ ਵੀ (ਪਤੀਆਨਾ) ਪਤੀਜਦਾ (ਨਹ) ਨਹੀਂ ਹੈ। ਭਾਵ ਇਸ ਦੇ ਅੰਦਰ ਇਕ ਸੋਹਣਾ ਰੂਪ ਵੇਖ ਕੇ, ਦੂਸਰਾ ਸੋਹਣਾ ਰੂਪ ਵੇਖਣ ਦੀ ਇੱਛਾ ਫੁਰਦੀ ਰਹਿੰਦੀ ਹੈ।

**ਅਥਵਾ :** ਇਸ ਜੀਵ ਨੂੰ ਸੰਸਾਰ ਦੇ (ਅਨਿਕ) ਅਨੇਕ ਤਰ੍ਹਾਂ ਦੇ ਰੂਪ ਵੇਖ-ਵੇਖ ਕੇ (ਪਤੀਆਨਾ) ਪ੍ਰਤੀਤ ਭਾਵ ਭਰੋਸਾ (ਨਹ) ਨਹੀਂ ਆਉਂਦਾ ਹੈ ਕਿ ਇਹ ਰੂਪ ਦੁਨੀਆਂ ਦੇ ਸਦਾ ਨਹੀਂ ਰਹਿਣੇ ਹਨ, ਸਭ ਨੇ ਅੰਤ ਨੂੰ ਚਿਖਾ ਵਿੱਚ ਪੈ ਜਾਣਾ ਹੈ। ਜਿਸ ਪ੍ਰਕਾਰ ਸਤਿਗੁਰੂ ਜੀ ਦਾ ਬਚਨ ਹੈ :

**ਸੂਰਤਿ ਦੇਖਿ ਨ ਭੂਲੁ ਗਵਾਰਾ॥ ਮਿਥਨ ਮੋਹਾਰਾ ਝੂਠੁ ਪਸਾਰਾ॥** (ਅੰਗ : ੧੦੨੨)

ਅਤੇ ਭਗਤ ਕਬੀਰ ਸਾਹਿਬ ਜੀ ਨੇ ਵੀ ਕਿਹਾ ਹੈ :

**ਕਹੁ ਕਬੀਰ ਸੁਨਹੁ ਰੇ ਗੁਨੀਆ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥** (ਅੰਗ : ੩੨੫)

## ਪੁਤ੍ਰ ਕਲਤ੍ਰ; ਉਰਝਿਓ ਜਾਨਿ ਮੇਰੀ॥

ਫਿਰ ਇਹ (ਪੁਤ੍ਰ) ਪੁੱਤਰ (ਕਲਤ੍ਰ) ਇਸਤਰੀ ਵਾ: (ਪੁਤ੍ਰ ਕਲਤ੍ਰ) ਪੁੱਤਰ ਦੀ ਇਸਤਰੀ ਭਾਵ ਨੂੰਹ ਆਦਿਕਾਂ ਵਿੱਚ (ਮੇਰੀ) ਮੇਰ (ਜਾਨਿ) ਜਾਣ ਕੇ (ਉਰਝਿਓ) ਉਲਝ ਗਿਆ ਹੈ ਕਿ ਇਹ ਮੇਰੇ ਪੁੱਤਰ ਹਨ, ਇਹ ਮੇਰੀ ਇਸਤਰੀ ਤੇ ਨੂੰਹ ਹੈ।

**ਅਥਵਾ :** ਇਹ ਕਹਿੰਦਾ ਹੈ ਕਿ ਮੇਰਾ (ਪੁਤ੍ਰ) ਪੁੱਤਰ ਤੇ ਮੇਰੀ (ਕਲਤ੍ਰ) ਇਸਤਰੀ ਮੇਰੀ (ਜਾਨਿ) ਜਿੰਦ-ਜਾਨ ਹਨ ਇਉਂ

ਇਹ ਪੁੱਤਰ, ਇਸਤਰੀ ਆਦਿਕਾਂ ਨੂੰ ਆਪਣੀ ਜਾਨ ਨਾਲੋਂ ਵੀ ਪਿਆਰਾ ਸਮਝ ਕੇ (ਉਰਝਿਓ) ਉਲਝ ਗਿਆ ਹੈ।

## ਓਹ ਬਿਨਸੈ; ਓਇ ਭਸਮੈ ਢੇਰੀ ॥੧॥

ਪਰ ਜਦੋਂ ਪੁੱਤਰ, ਇਸਤਰੀ ਆਦਿਕਾਂ ਨਾਲ ਪ੍ਰੇਮ ਕਰਨ ਵਾਲਾ (ਓਹ) ਉਹ ਜੀਵ (ਬਿਨਸੈ) ਨਾਸ਼ ਹੋ ਜਾਂਦਾ ਹੈ ਭਾਵ ਮਰ ਜਾਂਦਾ ਹੈ ਤਾਂ (ਓਇ) ਉਹੀ ਇਸਤਰੀ, ਪੁੱਤਰ ਇਸ ਨੂੰ ਛੇਤੀ ਦੇ ਨਾਲ ਚਿਖਾ ਵਿਚ ਪਾ ਕੇ (ਭਸਮੈ) ਸੁਆਹ ਦੀ ਢੇਰੀ ਕਰ ਦਿੰਦੇ ਹਨ।

**ਵਾ:** ਜਿੰਨ੍ਹਾਂ ਇਸਤਰੀ, ਪੁੱਤਰ ਆਦਿਕਾਂ ਨੂੰ ਜੀਵ ਆਪਣੀ ਜਾਨ ਮੰਨੀ ਬੈਠਾ ਹੈ ਅੰਤ ਨੂੰ (ਓਇ) ਉਹ ਸਾਰੇ (ਭਸਮੈ) ਸੁਆਹ ਦੀ ਢੇਰੀ ਹੋ ਜਾਣਗੇ।

**ਅਥਵਾ :** ਜਿੰਨ੍ਹਾਂ ਪਦਾਰਥਾਂ ਨੂੰ ਜੀਵ ਇਕੱਠੇ ਕਰਦਾ ਫਿਰਦਾ ਹੈ ਅੰਤ ਨੂੰ (ਓਹ) ਉਹ ਸਭ (ਬਿਨਸੈ) ਨਾਸ਼ ਹੋ ਜਾਣਗੇ ਅਤੇ ਜਿਹੜੇ ਅਨੇਕ ਤਰ੍ਹਾਂ ਦੇ ਰੂਪ ਵੇਖਦਾ ਹੈ (ਓਇ) ਉਹ ਵੀ ਸਭ (ਭਸਮੈ) ਸੁਆਹ ਦੀ ਢੇਰੀ ਹੋ ਜਾਣਗੇ

## ਬਿਨੁ ਹਰਿ ਭਜਨ; ਦੇਖਉ ਬਿਲਲਾਤੇ ॥

ਹੇ ਭਾਈ! (ਹਰਿ) ਵਾਹਿਗੁਰੂ ਦੇ ਭਜਨ ਕੀਤੇ ਤੋਂ (ਬਿਨੁ) ਬਿਨਾਂ ਸਾਰੇ ਹੀ ਲੋਕ (ਬਿਲਲਾਤੇ) ਵਿਰਲਾਪ ਕਰਦੇ ਹੀ (ਦੇਖਉ) ਵੇਖੀਦੇ ਹਨ।

## ਧ੍ਰਿਗੁ ਤਨੁ ਧ੍ਰਿਗੁ ਧਨੁ; ਮਾਇਆ ਸੰਗਿ ਰਾਤੇ ॥੧॥ ਰਹਾਉ ॥

ਉਸ (ਤਨੁ) ਸਰੀਰ ਨੂੰ (ਧ੍ਰਿਗੁ) ਧ੍ਰਿਕਾਰ ਹੈ, ਉਸ ਧਨ ਨੂੰ ਵੀ (ਧ੍ਰਿਗੁ) ਧ੍ਰਿਕਾਰ ਹੈ, ਜਿਸ ਨੂੰ ਪਾ ਕੇ ਜੀਵ ਮਾਇਆ (ਸੰਗਿ) ਨਾਲ (ਰਾਤੇ) ਰੰਗੇ ਹੋਏ ਹਨ।

ਹਜ਼ੂਰ ਦ੍ਰਿਸ਼ਟਾਂਤ ਦੇ ਕੇ ਜੀਵਾਂ ਦੀ ਹਾਲਤ ਦੱਸਦੇ ਹਨ।

## ਜਿਉ ਬਿਗਾਰੀ ਕੈ ਸਿਰਿ; ਦੀਜਹਿ ਦਾਮ ॥

## ਓਇ ਖਸਮੈ ਕੈ ਗ੍ਰਿਹਿ; ਉਨ ਦੂਖ ਸਹਾਮ ॥

(ਜਿਉ) ਜਿਵੇਂ (ਬਿਗਾਰੀ) *ਬੇਗਾਰ ਕਰਨ ਵਾਲੇ ਪੁਰਸ਼ (ਕੈ) ਦੇ ਸਿਰ ਉੱਤੇ ਦਸ ਹਜਾਰ (ਦਾਮ) ਦਮੜਿਆਂ ਦੀ ਪੰਡ ਦਾ ਭਾਰ ਚੁਕਾ (ਦੀਜਹਿ) ਦੇਈਏ ਤਾਂ (ਓਇ) ਉਹ ਉਸ ਪੰਡ ਨੂੰ ਆਪਣੇ (ਖਸਮੈ) ਮਾਲਕ (ਕੈ) ਦੇ (ਗ੍ਰਿਹਿ) ਘਰ ਪਹੁੰਚਾ ਦਿੰਦਾ ਹੈ। **ਵਾ:** (ਓਇ) ਉਸ ਪੰਡ ਨੇ ਤਾਂ ਆਪਣੇ (ਖਸਮੈ) ਮਾਲਕ (ਕੈ) ਦੇ (ਗ੍ਰਿਹਿ) ਘਰ ਚਲੇ ਜਾਣਾ ਹੈ, ਪਰ ਆਪ (ਉਨ) ਉਸ ਪੁਰਸ਼ ਨੂੰ ਬੇਗਾਰ ਵਿੱਚ ਵੜਿਆਂ ਹੋਇਆਂ (ਦੂਖ) ਦੁੱਖ ਹੀ (ਸਹਾਮ) ਸਹਾਰਨਾ ਪੈਂਦਾ ਹੈ **ਵਾ:** (ਦੂਖ) ਦੁੱਖ ਹੀ (ਸਹਾਮ) ਦੁੱਖ ਝੱਲਦਾ ਹੈ ਭਾਵ ਉਹ ਭੁੱਖਾ ਤਿਹਾਇਆ ਇਹੀ ਸੋਚਦਾ ਰਹਿੰਦਾ ਹੈ ਕਿ ਕਦੋਂ ਇਹ ਮੈਨੂੰ ਬੇਗਾਰ ਵਿੱਚੋਂ ਛੱਡਣ ਤੇ ਮੈਂ ਘਰ ਵਿਚ ਜਾ ਕੇ ਆਰਾਮ ਕਰਾਂ। ਇਸੇ ਪ੍ਰਕਾਰ, ਇਹ ਜੀਵ ਬਿਗਾਰੀ ਦੀ ਨਿਆਈਂ ਹੈ। ਇਸ ਦੇ ਸਿਰ ਉੱਤੇ ਧਨ, ਇਸਤਰੀ, ਪੁੱਤਰ, ਸੰਬੰਧੀਆਂ ਦੇ ਪਾਲਣ ਰੂਪ ਬੇਗਾਰ ਪਈ ਹੋਈ ਹੈ। ਭਾਵ ਇਸਨੇ ਇਹਨਾਂ ਸਾਰਿਆਂ ਨੂੰ ਸਾਂਭਣ ਰੂਪ ਪੰਡ ਚੁੱਕੀ ਹੋਈ ਹੈ। ਜਦੋਂ ਇਸ ਦੀ ਪ੍ਰਾਲਬਧ ਖਤਮ ਹੋ ਗਈ ਤਾਂ ਇਹ ਸਾਰੇ ਪਦਾਰਥ ਆਪੋ-ਆਪਣੇ ਮਾਲਕਾਂ ਦੇ ਘਰ ਚਲੇ

---

*ਬੇਗਾਰ : ਰਾਜ ਦੇ ਕਰਮਚਾਰੀਆਂ ਜਾਂ ਸਰਕਾਰੀ ਲੋਕਾਂ ਦੁਆਰਾ ਪਰਜ਼ਾ ਦੇ ਲੋਕਾਂ ਤੋਂ ਹੁਕਮਨ ਕਰਾਇਆ ਕੰਮ, ਬਿਨਾਂ ਮਜਦੂਰੀ ਦਾ ਕੰਮ।

ਜਾਣਗੇ ਭਾਵ ਜਿਨ੍ਹਾਂ ਨੂੰ ਪ੍ਰਮੇਸਰ ਨੇ ਪ੍ਰਲਬਧ ਅਨੁਸਾਰ ਇਹ ਪਦਾਰਥ ਦੇਣੇ ਹਨ, ਉਹਨਾਂ ਨੂੰ ਇਹ ਪ੍ਰਾਪਤ ਹੋ ਜਾਣਗੇ। ਪਰ ਇਹ ਜੀਵ ਇੰਨ੍ਹਾਂ ਪਦਾਰਥਾਂ ਦੀ ਮੇਰ ਕਰਕੇ ਵਿਅਰਥ ਹੀ ਦੁੱਖ ਸਹਾਰਦਾ ਹੈ।

**ਜਿਉ ਸੁਪਨੈ; ਹੋਇ ਬੈਸਤ ਰਾਜਾ ॥**
**ਨੇਤ੍ਰ ਪਸਾਰੈ; ਤਾ ਨਿਰਾਰਥ ਕਾਜਾ ॥੨॥**

(ਜਿਉ) ਜਿਸ ਪ੍ਰਕਾਰ ਕੋਈ ਗਰੀਬ ਆਦਮੀ ਸੁਪਨੇ ਵਿੱਚ (ਰਾਜਾ) ਪਾਤਸ਼ਾਹ (ਹੋਇ) ਹੋਕੇ, ਬਣ ਕੇ ਰਾਜਗੱਦੀ 'ਤੇ (ਬੈਸਤ) ਬੈਠ ਜਾਵੇ ਪਰ ਜਦੋਂ ਉਹ ਆਪਣੇ ਨੇਤਰ (ਪਸਾਰੈ) ਖੋਲਦਾ ਹੈ ਭਾਵ ਨੀਂਦ ਤੋਂ ਜਾਗਦਾ ਹੈ ਤਾਂ ਉਸ ਨੂੰ ਰਾਜ-ਭਾਗ ਦੇ ਸਾਰੇ ਸੁੱਖ, ਫੌਜਾਂ ਪਾਸੋਂ ਕਰਾਈਆਂ ਸਲਾਮਾਂ ਤੇ ਹੋਰ ਸਾਰੇ (ਕਾਜਾ) ਕੰਮ (ਨਿਰਾਰਥ) ਵਿਅਰਥ ਹੀ ਦਿਸਦੇ ਹਨ।

ਇਸੇ ਪ੍ਰਕਾਰ, ਇਹ ਸੰਸਾਰ ਸੁਪਨੇ ਦੀ ਨਿਆਈਂ ਹੈ ਤੇ ਜੀਵ ਇਸਦੇ ਅੰਦਰ ਪਾਤਸ਼ਾਹ ਬਣਕੇ ਬੈਠ ਜਾਂਦੇ ਹਨ ਭਾਵ ਹੰਕਾਰ ਕਰਦੇ ਹਨ, ਦੂਸਰਿਆਂ 'ਤੇ ਹੁਕਮ ਚਲਾਉਂਦੇ ਹਨ ਪਰ ਜਦੋਂ ਜਮ ਆ ਕੇ ਇੰਨ੍ਹਾਂ ਨੂੰ ਕੇਸਾਂ ਤੋਂ ਫੜਦੇ ਹਨ ਤਾਂ ਤਦੋਂ ਇੰਨ੍ਹਾਂ ਦੀਆਂ ਅੱਖਾਂ ਖੁੱਲ੍ਹਦੀਆਂ ਹਨ ਭਾਵ ਫਿਰ ਇਹਨਾਂ ਨੂੰ ਪਤਾ ਚੱਲਦਾ ਹੈ ਕਿ ਸਾਡੇ ਕੀਤੇ ਹੋਏ ਸਾਰੇ ਕੰਮ ਵਿਅਰਥ ਹੀ ਹਨ।

**ਉਘਰਿ ਗਈਆਂ ਖਿਨਹਿ ਭੀਤਰਿ ਜਮਹਿ ਗ੍ਰਾਸੇ ਝੋਟ ॥** *(ਅੰਗ : ੧੨੨੪)*

**ਜਿਉ ਰਾਖਾ; ਖੇਤ ਊਪਰਿ ਪਰਾਏ ॥**
**ਖੇਤੁ ਖਸਮ ਕਾ; ਰਾਖਾ ਉਠਿ ਜਾਏ ॥**

(ਜਿਉ) ਜਿਵੇਂ ਪਰਾਏ ਖੇਤਾਂ (ਊਪਰਿ) ਉੱਤੇ ਰਖਿਆ ਹੋਇਆ ਰਾਖਾ ਫਸਲ ਦੀ ਰਾਖੀ ਤਾਂ ਆਪ ਕਰਦਾ ਹੈ ਪਰ ਜਦੋਂ ਉਸ ਦੇ ਕੱਟਣ ਦਾ ਸਮਾਂ ਆਉਂਦਾ ਹੈ ਤਾਂ ਤਦੋਂ ਉਸ ਖੇਤ (ਕਾ) ਦਾ (ਖਸਮ) ਮਾਲਕ ਆ ਕੇ ਸਾਰੀ ਫਸਲ ਸਾਂਭ ਲੈਂਦਾ ਹੈ ਅਤੇ ਉਹ ਰਾਖਾ ਆਪਣੇ ਮਣ ਜਾਂ ਸਵਾ ਮਣ ਦਾਣੇ ਲੈਣ ਮਗਰੋਂ ਉੱਥੋਂ ਉੱਠ ਕੇ (ਜਾਇ) ਚਲਿਆ ਜਾਂਦਾ ਹੈ।

ਇਸੇ ਪ੍ਰਕਾਰ, ਇਹ ਜੀਵ ਰੂਪ ਰਾਖੇ ਪਰਾਏ ਖੇਤ ਰੂਪ ਇਸਤਰੀ, ਪੁੱਤਰ, ਧਨ ਆਦਿਕਾਂ ਦੀ ਰਾਖੀ ਕਰ ਰਹੇ ਹਨ ਪਰ ਇੰਨ੍ਹਾਂ ਸਾਰਿਆਂ ਦਾ ਮਾਲਕ ਤਾਂ ਵਾਹਿਗੁਰੂ ਆਪ ਹੈ ਭਾਵ ਇਹ ਸਭ ਵਾਹਿਗੁਰੂ ਦੀਆਂ ਹੀ ਦਾਤਾਂ ਹਨ ਉਸਨੇ ਹੀ ਅੰਤ ਵੇਲੇ ਸਾਂਭ ਲੈਣੀਆਂ ਹਨ ਅਤੇ ਜਿਹੜਾ ਜੀਵ ਰੂਪ ਰਾਖਾ ਹੈ ਉਹ ਆਪਣੇ ਕੀਤੇ ਹੋਏ ਕੁਝ ਕੁ ਪੁੰਨ ਦਾਨ ਨੂੰ ਲੈ ਕੇ ਇਸ ਲੋਕ ਤੋਂ ਉੱਠ ਕੇ ਪ੍ਰਲੋਕ ਨੂੰ ਚਲਿਆ ਜਾਵੇਗਾ ਜਾਂ ਜੋ ਜੀਵ ਨੂੰ ਮਰਨ ਤੋਂ ਮਗਰੋਂ ਸੂੜਾ ਜਿਹਾ ਬਣਾ ਕੇ ਦਿੰਦੇ ਹਨ। (ਜੌਆਂ ਦੇ ਪਿੰਨੇ ਜਿਹੇ ਵੱਟ ਕੇ ਪਿੰਡ ਦਾਨ ਕਰਦੇ ਹਨ।) ਇਹ ਉਸ ਨੂੰ ਕੀਤੀ ਹੋਈ ਰਾਖੀ ਦੇ ਬਦਲੇ ਥੋੜੀ ਬਹੁਤੀ ਮਜੂਰੀ ਮਿਲਦੀ ਹੈ।

**ਉਸੁ ਖੇਤ ਕਾਰਣਿ; ਰਾਖਾ ਕੜੈ ॥**
**ਤਿਸ ਕੈ ਪਾਲੈ; ਕਛੂ ਨ ਪੜੈ ॥੩॥**

ਹੇ ਭਾਈ ! ਵੇਖੋ, ਉਸ ਖੇਤ (ਕਾਰਣਿ) ਵਾਸਤੇ ਰਾਖਾ (ਕੜੈ) ਕੜ੍ਹਦਾ ਭਾਵ ਝੂਰਦਾ ਰਹਿੰਦਾ ਹੈ ਪਰ (ਤਿਸ) ਉਸ (ਕੈ) ਦੇ (ਪਾਲੈ) ਪੱਲੇ (ਕਛੂ) ਕੁਝ ਨਹੀਂ (ਪੜੈ) ਪੈਂਦਾ।

ਇਸ ਪ੍ਰਕਾਰ ਇਹ ਜੀਵ ਰੂਪ ਰਾਖਾ ਸਰੀਰ ਰੂਪ ਵਾ: ਸੰਸਾਰ ਰੂਪ ਖੇਤ ਵਾਸਤੇ ਵਿਅਰਥ ਹੀ ਝੂਰਦਾ ਰਹਿੰਦਾ

ਹੈ ਕਿ ਇਹ ਮੇਰਾ ਸਰੀਰ ਹੈ, ਇਹ ਮੇਰੇ ਸੰਬੰਧੀ ਹਨ ਪਰ ਅੰਤ ਨੂੰ ਪ੍ਰਲੋਕ ਜਾਣ ਵੇਲੇ ਇਸ ਦੇ ਪੱਲੇ ਕੁਝ ਨਹੀਂ ਪੈਂਦਾ ਭਾਵ ਇਹ ਖਾਲੀ ਹਿਰਦੇ ਨਾਲ ਹੀ ਪ੍ਰਲੋਕ ਨੂੰ ਜਾਂਦਾ ਹੈ।

## ਜਿਸ ਕਾ ਰਾਜੁ; ਤਿਸੈ ਕਾ ਸੁਪਨਾ ॥

'ਰਾਜੁ' ਨਾਮ ਬਹੁਲਤਾ ਦਾ ਹੈ। ਜੀਵ ਦੇ ਅੰਦਰ ਜਿਸ ਫੁਰਨੇ, ਵਸਤੂ ਜਾਂ ਤੱਤ ਦੀ (ਰਾਜੁ) ਬਹੁਲਤਾ ਹੁੰਦੀ ਹੈ (ਤਿਸੈ) ਉਸ ਫੁਰਨੇ, ਵਸਤੂ ਜਾਂ ਤੱਤ ਦਾ ਹੀ ਜੀਵ ਨੂੰ ਸੁਪਨਾ ਆਉਂਦਾ ਹੈ। ਭਾਵ ਜਦੋਂ ਅਗਨੀ ਤੱਤ ਵਧਿਆ ਹੁੰਦਾ ਤਾਂ ਉਸ ਸਮੇਂ ਅੱਗਾਂ ਲੱਗੀਆਂ ਦਿਸਦੀਆਂ ਹਨ, ਜਦੋਂ ਅਕਾਸ਼ ਤੱਤ ਵਧਿਆ ਹੋਵੇ ਉਦੋਂ ਨੀਲਾ ਅਕਾਸ਼ ਹੀ ਨਜਰ ਆਉਂਦਾ ਹੈ, ਜਦੋਂ ਪੌਣ ਤੱਤ ਵਧਿਆ ਹੋਵੇ ਉਦੋਂ ਇਹ ਉਡਾਰੀਆਂ ਮਾਰਦਾ ਫਿਰਦਾ ਹੈ, ਜਦੋਂ ਪਾਣੀ ਤੱਤ ਵਧਿਆ ਹੋਵੇ, ਉਦੋਂ ਇਹ ਪਾਣੀ ਵਿੱਚ ਤਾਰੀਆਂ ਮਾਰਦਾ ਹੈ ਅਤੇ ਜਦੋਂ ਧਰਤੀ ਤੱਤ ਵਧਿਆ ਹੋਵੇ ਉਦੋਂ ਇਹ ਆਪਣੇ-ਆਪ ਨੂੰ ਧਰਤੀ ਵੱਲ ਨੂੰ ਦੌਬਿਆ ਹੋਇਆ ਵੇਖਦਾ ਹੈ। ਇਉਂ ਪੰਜਾਂ ਤੱਤਾ ਵਿੱਚੋਂ ਜਿਸ ਤੱਤ ਦੀ ਬਹੁਲਤਾ ਹੁੰਦੀ ਹੈ ਉਸੇ ਤਰ੍ਹਾਂ ਦਾ ਜੀਵ ਦੇ ਤਾਈਂ ਸੁਪਨਾ ਆਉਂਦਾ ਹੈ।

**ਅਥਵਾ :** ਜਿਸ ਦਾ ਜਿਹੋ-ਜਿਹਾ (ਰਾਜੁ) ਮਨੋਰਾਜ ਭਾਵ ਸੰਕਲਪ ਹੁੰਦਾ ਹੈ, ਉਹੋ ਜਿਹਾ ਹੀ ਉਸ ਨੂੰ ਸੁਪਨਾ ਆਉਂਦਾ ਹੈ।

**ਅਥਵਾ :** ਜਿਸ ਵਾਹਿਗੁਰੂ (ਕਾ) ਦਾ (ਰਾਜੁ) ਪ੍ਰਕਾਸ਼ ਹੈ **ਵਾ:** ਜਿਸ ਵਾਹਿਗੁਰੂ ਨੇ ਸਾਰੀਆਂ ਰੂਹਾਂ ਦੇ ਤਾਂਈ ਵੇਖਣ, ਸੁਨਣ, ਸੁੰਘਣ ਤੇ ਸਮਝਣ ਦੀ (ਰਾਜੁ) ਰੌਸ਼ਨੀ ਦਿੱਤੀ ਹੈ। (ਤਿਸੈ) ਉਸੇ (ਕਾ) ਦਾ ਹੀ ਸੰਸਾਰ ਰੂਪ ਸੁਪਨਾ ਪੈਦਾ ਕੀਤਾ ਹੋਇਆ ਹੈ, ਬਣਾਇਆ ਹੋਇਆ ਹੈ।

**ਅਥਵਾ :** ਜਿਸ ਪ੍ਰਮੇਸਰ ਦਾ (ਰਾਜੁ) ਮਨੋਰਾਜ ਹੈ ਉਸੇ ਦਾ ਸੰਸਾਰ ਰੂਪ ਸੁਪਨਾ ਹੈ ਭਾਵ ਪ੍ਰਮੇਸਰ ਨੇ ਆਪਣੇ ਫੁਰਨੇ ਨਾਲ ਹੀ ਸੰਸਾਰ ਰਚਿਆ ਹੈ।

**ਅਥਵਾ :** ਜਿਸ ਦੇ ਤਾਂਈ ਪ੍ਰਮੇਸਰ ਨੇ ਗਿਆਨ ਰੂਪ ਰਾਜ ਦਿੱਤਾ ਹੈ, ਉਸ ਨੂੰ ਸੰਸਾਰ ਸੁਪਨੇ ਦੀ ਨਿਆਈਂ ਨਾਸ਼ਵੰਤ, ਅਣਹੋਇਆ ਪ੍ਰਤੀਤ ਹੁੰਦਾ ਹੈ।

## ਜਿਨਿ ਮਾਇਆ ਦੀਨੀ; ਤਿਨਿ ਲਾਈ ਤ੍ਰਿਸਨਾ ॥

(ਜਿਨਿ) ਜਿਸ ਵਾਹਿਗੁਰੂ ਨੇ ਜੀਵਾਂ ਨੂੰ ਮਾਇਆ (ਦੀਨੀ) ਦਿੱਤੀ ਹੈ, (ਤਿਨਿ) ਉਸੇ ਨੇ ਹੀ ਇਹਨਾਂ ਨੂੰ ਪਰਖਣ ਵਾਸਤੇ ਰਸਾਂ ਕਸਾਂ ਦੀ ਤ੍ਰਿਸ਼ਨਾ ਲਾਈ ਹੋਈ ਹੈ ਕਿ ਇਹ ਮੇਰੇ ਵਿੱਚ ਚਿਤ ਲਾਉਂਦੇ ਹਨ ਜਾਂ ਤ੍ਰਿਸਨਾ ਕਰਕੇ ਮਾਇਆ ਵਿੱਚ ਫਸਦੇ ਹਨ। ਪਰ ਇਹ ਜੀਵ ਤ੍ਰਿਸ਼ਨਾ ਵਿੱਚ ਹੀ ਫਸੇ ਰਹਿੰਦੇ ਹਨ।

**ਅਥਵਾ :** (ਜਿਨਿ) ਜਿੰਨ੍ਹਾਂ ਨੂੰ ਵਾਹਿਗੁਰੂ ਨੇ ਕਿਰਪਾ ਕਰਕੇ ਭਗਤੀ ਰੂਪ ਮਾਇਆ (ਦੀਨੀ) ਦਿੱਤੀ ਹੈ, (ਤਿਨਿ) ਉਹਨਾਂ ਨੂੰ ਆਪਣੇ ਨਾਲ ਮਿਲਣ ਦੀ (ਤ੍ਰਿਸਨਾ) ਤ੍ਰੇਹ (ਲਾਈ) ਲਾ ਦਿੱਤੀ ਹੈ।

## ਆਪਿ ਬਿਨਾਹੇ; ਆਪਿ ਕਰੇ ਰਾਸਿ ॥

ਹੇ ਭਾਈ! ਵਾਹਿਗੁਰੂ ਪ੍ਰਮੇਸਰ ਆਪ ਹੀ ਸਭ ਨੂੰ (ਬਿਨਾਹੇ) ਨਾਸ਼ (ਕਰੇ) ਕਰਨ ਵਾਲਾ ਹੈ ਤੇ ਆਪ ਹੀ (ਰਾਸਿ) ਸਚਿਆਈ ਵਿੱਚ ਲਿਆਉਣ ਵਾਲਾ ਹੈ।

**ਅਥਵਾ :** ਜਿੰਨ੍ਹਾਂ ਦੇ ਵਾਹਿਗੁਰੂ ਨੇ ਆਪ ਹੀ ਕਾਮ ਕ੍ਰੋਧ ਆਦਿਕ (ਬਿਨਾਹੇ) ਨਾਸ਼ ਕਰ ਦਿੱਤੇ ਹਨ, ਉਹਨਾਂ ਨੂੰ ਆਪ ਹੀ (ਰਾਸਿ) ਸਚਿਆਈ ਵਿੱਚ, ਭਾਉ-ਭਗਤੀ ਵਿੱਚ (ਕਰੇ) ਕਰ ਲੈਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਮਨਾ ਨੂੰ ਵਾਹਿਗੁਰੂ ਪ੍ਰਮੇਸਰ ਆਪ ਹੀ ਸਤ, ਸੰਤੋਖ, ਸ਼ਰਧਾ ਆਦਿਕ ਗੁਣਾ ਕਰਕੇ (ਰਾਸਿ) ਠੀਕ (ਕਰੇ) ਕਰ ਲੈਂਦਾ ਹੈ, ਫਿਰ ਉਹਨਾਂ ਦੇ ਔਗੁਣਾ ਤੇ ਅਗਿਆਨ ਆਦਿਕਾਂ ਨੂੰ ਆਪ ਹੀ (ਬਿਨਾਹੇ) ਨਾਸ਼ ਕਰ ਦਿੰਦਾ ਹੈ।

## ਨਾਨਕ; ਪ੍ਰਭ ਆਗੈ ਅਰਦਾਸਿ ॥੪॥੧੧॥੮੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਸ (ਪ੍ਰਭ) ਸਰਬ ਕਲਾ ਸਮਰੱਥ ਵਾਹਿਗੁਰੂ (ਆਗੈ) ਅੱਗੇ ਹੀ ਅਰਦਾਸ ਕਰਨੀ ਬਣਦੀ ਹੈ।

## ਗਉੜੀ ਗੁਆਰੇਰੀ ਮਹਲਾ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਦੇਵ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਸਾਨੂੰ ਦੁਨੀਆਂ ਦੀਆਂ ਚੀਜ਼ਾਂ ਵਿੱਚੋਂ ਕਿਤੋਂ ਵੀ ਸ਼ਾਂਤੀ ਪ੍ਰਾਪਤ ਨਹੀਂ ਹੋਈ ਹੈ ਆਪ ਕਿਰਪਾ ਕਰਕੇ ਸਾਨੂੰ ਉਹ ਸੁੱਖ ਦੱਸੋ, ਜਿਸ ਸੁਖ ਦੀ ਪ੍ਰਾਪਤੀ ਨਾਲ ਸਾਡੀ ਤ੍ਰਿਸਨਾ ਨਵਿਰਤ ਹੋ ਜਾਵੇ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਖੋ! ਤੁਸੀਂ ਕਿਹੜੀਆਂ-ਕਿਹੜੀਆਂ ਚੀਜ਼ਾਂ ਨਾਲ ਚਿਤ ਲਾ ਕੇ ਦੇਖਿਆ ਹੈ? ਉਸ ਵਕਤ ਸਿੱਖਾਂ ਨੇ ਜੋ ਬੇਨਤੀਆਂ ਕੀਤੀਆਂ, ਸਤਿਗੁਰੂ ਜੀ ਜਗਿਆਸੂ ਮੁਖ ਦੁਆਰਾ ਉਹਨਾਂ ਬੇਨਤੀਆਂ ਨੂੰ ਇਸ ਪਾਵਨ ਸ਼ਬਦ ਦੁਆਰਾ ਕਥਨ ਕਰਕੇ, ਫਿਰ ਉਪਦੇਸ਼ ਬਖਸ਼ਦੇ ਹਨ।

## ਬਹੁ ਰੰਗ ਮਾਇਆ; ਬਹੁ ਬਿਧਿ ਪੇਖੀ ॥

ਹੇ ਸੱਚੇ ਪਾਤਸਾਹ ਜੀ! ਜਿਹੜੀ (ਬਹੁ) ਬਹੁਤ ਰੰਗਾਂ ਵਾਲੀ ਮਾਇਆ ਹੈ, ਇਹ ਕਿਸੇ ਨੂੰ ਸਤੋਗੁਣ, ਕਿਸੇ ਨੂੰ ਰਜੋਗੁਣ ਤੇ ਕਿਸੇ ਨੂੰ ਤਮੋਗੁਣ ਹੋ ਕੇ ਚਿੰਬੜੀ ਹੋਈ ਹੈ ਅਤੇ ਫਿਰ ਇਹ ਸਾਰਿਆਂ ਨੂੰ (ਬਹੁ) ਬਹੁਤ (ਬਿਧਿ) ਬਿਧੀਆਂ ਪੂਰਬਕ ਜੀਵਾਂ ਨੂੰ ਮੋਹਿਤ ਕਰਦੀ ਵੀ (ਪੇਖੀ) ਵੇਖੀਦੀ ਹੈ। ਭਾਵ ਇਸ ਮਾਇਆ ਕਰਕੇ ਹੀ ਕੋਈ ਕਿਸਾਨ ਬਣ ਕੇ ਖੇਤੀ ਵਿਚ, ਕੋਈ ਨੌਕਰ ਬਣ ਕੇ ਨੌਕਰੀ ਵਿੱਚ ਤੇ ਕੋਈ ਵਪਾਰੀ ਬਣ ਕੇ ਵਪਾਰ ਵਿੱਚ ਲੱਗਿਆ ਹੋਇਆ ਹੈ।

## ਕਲਮ ਕਾਗਦ; ਸਿਆਨਪ ਲੇਖੀ ॥

(**ਕਲਮ**) ਕਿਸੇ ਨੂੰ ਮਾਇਆ ਕਲਮ ਦੇ ਕਸਾਈ ਰੂਪ ਹੋ ਕੇ ਚਿੰਬੜੀ ਹੋਈ ਹੈ ਭਾਵ ਮੂੰਹੋਂ ਤਾਂ ਮਿੱਠੀਆਂ ਗੱਲਾ ਕਰਦੇ ਹਨ ਪਰ ਜਦੋਂ ਕਲਮ ਵਾਹੁੰਦੇ ਹਨ ਤਾਂ ਉਦੋਂ ਕਿਸੇ ਦਾ ਲਿਹਾਜ ਨਹੀਂ ਕਰਦੇ, ਤਰਸ ਨਹੀਂ ਕਰਦੇ। ਕਿਸੇ ਨੂੰ (**ਕਾਗਦ**) ਪਰਵਾਨਾ ਰੂਪ ਹੋ ਕੇ ਚਿੰਬੜੀ ਹੋਈ ਹੈ ਭਾਵ ਉਹ ਪਰਵਾਨੇ ਦੇ-ਦੇ ਕੇ ਟੈਕਸ ਆਦਿਕ ਲਾਉਂਦੇ ਹਨ। ਜਿਸ ਨੂੰ ਅੱਜ ਕਲ੍ਹ ਨੋਟਿਸ ਕਹਿੰਦੇ ਹਨ। (**ਸਿਆਨਪ**) ਕਈਆਂ ਨੂੰ ਮਾਇਆ ਸਿਆਣਪ ਰੂਪ ਹੋ ਕੇ ਚਿੰਬੜੀ ਹੋਈ ਹੈ ਭਾਵ ਉਹ ਆਪ ਦੀਆਂ ਸਿਆਣਪਾਂ ਹੀ ਘੋਟਦੇ ਰਹਿੰਦੇ ਹਨ। ਜਿਵੇਂ ਸਾਇੰਸਦਾਨ ਆਪਣੀ ਸਿਆਣਪ ਨਾਲ ਪ੍ਰਮਾਣੂ ਬੰਬ ਬਣਾ ਕੇ ਕਹਿੰਦੇ ਹਨ ਕਿ ਜੇਕਰ ਅਸੀਂ ਇਤਨੇ ਪੌਂਡ ਦਾ ਪ੍ਰਮਾਣੂ ਬੰਬ ਛੱਡ ਦੇਈਏ ਤਾਂ ਇਤਨੀ ਤਬਾਹੀ ਹੋ ਸਕਦੀ ਹੈ। ਇਸੇ ਤਰ੍ਹਾਂ (**ਲੇਖੀ**) ਕਈਆਂ ਨੂੰ ਇਹ ਮਾਇਆ ਲੇਖਣ ਰੂਪ ਹੋ ਕਿ ਚਿੰਬੜੀ ਹੋਈ ਹੈ ਭਾਵ ਉਹ ਕਹਿੰਦੇ ਹਨ ਕਿ ਅਸੀਂ ਹਰ ਪ੍ਰਕਾਰ ਦੀ ਸੋਹਣੀ ਕਵਿਤਾ ਬਣਾ ਸਕਦੇ ਹਾਂ। **ਵਾ:** (**ਲੇਖੀ**) ਕਈ ਲਿਖਾਰੀ ਬਣ-ਬਣ ਕੇ ਅਨੇਕ ਪ੍ਰਕਾਰ ਦੇ ਤਜਰਬਿਆਂ ਨੂੰ ਲਿਖਦੇ ਹਨ ਕਿ ਸਾਡਾ ਲਿਖਿਆ ਹੋਇਆ ਨੁਸਖਾ ਸਭ ਤੋਂ ਵਧੀਆ ਹੈ। **ਵਾ:** (**ਲੇਖੀ**) ਕਈਆਂ ਨੂੰ ਲੇਖਾਂ ਰੂਪ ਹੋ ਕੇ ਚਿੰਬੜੀ ਹੋਈ ਹੈ। ਇਉਂ ਇਹ ਸਭ ਮਾਇਆ ਹੀ ਹੈ।

**ਅਥਵਾ :** ਬਹੁਤ ਸਾਰੇ ਕਾਗਜ਼ ਅਤੇ ਕਲਮਾਂ ਲੈ ਕੇ ਸਿਆਣਪਾਂ (ਲੇਖੀ) ਲਿਖਣ ਲੱਗੇ ਹੋਏ ਹਨ ਕਿ ਅਸੀਂ ਅੰਦਾਜਾ ਲਾ ਕੇ ਗਿਣਤੀ ਗਿਣ ਕੇ ਆਉਣ ਵਾਲੇ ਸਮੇਂ ਬਾਰੇ ਦੱਸ ਦਿੰਦੇ ਹਾਂ। ਇਉਂ ਇਹ ਮਾਇਆ ਕਿਸੇ ਦੇ ਤਾਂਈ ਲਿਖਾਰੀ ਪੁਣੇ ਦੇ ਰੂਪ ਵਿੱਚ ਚਿੰਬੜੀ ਹੋਈ ਹੈ।

**ਅਥਵਾ :** ਜੀਵਾਂ ਦੇ ਕਰਮ ਕਲਮ ਤੇ ਅੰਤਹਕਰਣ ਕਾਗਜ਼ ਦੀ ਨਿਆਈਂ ਹੈ। ਇਸ ਅੰਤਹਕਰਣ ਰੂਪ ਕਾਗਜ਼ ਉੱਤੇ ਕਰਮ ਰੂਪ ਕਲਮ ਨਾਲ ਚਿੱਤਰ ਗੁਪਤ ਲਿਖਾਰੀ ਜੀਵਾਂ ਦੇ ਸਿਆਣਪ ਦੁਆਰਾ ਕੀਤੇ ਹੋਏ ਚੰਗੇ ਤੇ ਮਾੜੇ ਕੰਮਾਂ ਨੂੰ ਲਿਖਦੇ ਹਨ ਕਿ ਇਸਨੇ ਇਤਨੇ ਚੰਗੇ ਤੇ ਇਤਨੇ ਮਾੜੇ ਕੰਮ ਕੀਤੇ ਹਨ ਇਉਂ ਇਹ ਮਾਇਆ ਕਈਆਂ ਨੂੰ ਚਿੱਤਰ ਗੁਪਤ ਰੂਪ ਲਿਖਾਰੀਆਂ ਪਾਸੋਂ ਚੰਗੇ ਮਾੜੇ ਕਰਮ ਲਿਖਾਉਣ ਰੂਪ ਚਿੰਬੜੀ ਹੋਈ ਹੈ।

**ਅਥਵਾ :** ਕਈਆਂ ਨੇ ਵਾਸ਼ਨਾ ਰੂਪ ਕਲਮ ਪਕੜੀ ਹੋਈ ਹੈ। ਕਈਆਂ ਦਾ ਮੱਥਾ ਕਾਗਜ਼ ਬਣਿਆ ਹੋਇਆ ਹੈ ਤੇ ਕਈਆਂ ਦੀ ਬੁੱਧੀ ਦੀ ਸਿਆਣਪ (ਲੇਖੀ) ਲਿਖਾਰਨ ਬਣੀ ਹੋਈ ਹੈ। ਇਹ ਸਭ ਮਾਇਆ ਹੀ ਚਿੰਬੜੀ ਹੋਈ ਹੈ।

## ਮਹਰ ਮਲੂਕ; ਹੋਇ ਦੇਖਿਆ ਖਾਨ ॥

*(ਮਹਿਰ ਬੋਲੋ)*

ਕਈ ਵਾਰ (ਮਹਰ) ਗੁੱਜਰਾਂ ਦੇ ਨੰਬਰਦਾਰ (ਮਲੂਕ) ਬਲੋਚਾਂ ਦੇ ਸਰਦਾਰ ਵਾ: (ਮਹਰ ਮਲੂਕ) ਪਾਤਸ਼ਾਹ ਤੇ (ਖਾਨ) ਪਠਾਣਾਂ ਦੇ ਸਰਦਾਰ (ਹੋਇ) ਹੋ ਕੇ ਭਾਵ ਬਣ ਕੇ ਵੀ ਵੇਖਿਆ ਹੈ।

**ਅਥਵਾ :** ਸਾਰਿਆਂ ਦੇ ਦਿਲਾਂ ਦੇ (ਮਹਰ) ਜਾਣੂ ਹੋ ਕੇ (ਮਲੂਕ) ਕੋਮਲ ਪਾਤਸ਼ਾਹੀ ਲਿਬਾਸ ਪਹਿਨ ਕਰਕੇ ਅਤੇ (ਖਾਨ) ਬਹਾਦਰ ਪਠਾਣ ਬਣ ਕੇ ਵੀ ਦੇਖਿਆ ਹੈ।

**ਨੋਟ :** ਜੋ ਪਠਾਣਾਂ ਵਿੱਚ ਸਰਦਾਰ ਹੁੰਦੇ ਹਨ, ਉਹ ਆਪਣੇ ਆਪ ਨੂੰ ਖਾਨ ਅਖਵਾਉਂਦੇ ਹਨ।

## ਤਾ ਤੇ ਨਾਹੀ; ਮਨੁ ਤ੍ਰਿਪਤਾਨ ॥੧॥

(ਤਾ) ਉਹਨਾਂ (ਤੇ) ਕਰਕੇ ਵੀ ਮਨ (ਤ੍ਰਿਪਤਾਨ) ਤ੍ਰਿਪਤੀ ਵਿੱਚ, ਰੱਜਣ ਵਿੱਚ (ਨਾਹੀ) ਨਹੀਂ ਆਉਂਦਾ ਹੈ।

## ਸੋ ਸੁਖੁ ਮੋ ਕਉ; ਸੰਤ ਬਤਾਵਹੁ ॥

ਹੇ (ਸੰਤ) ਮਹਾਤਮਾ ਜਨੋ! (ਮੋ ਕਉ) ਸਾਡੇ ਤਾਂਈ (ਸੋ) ਉਹ ਸੁਖ (ਬਤਾਵਹੁ) ਦੱਸਣਾ ਕਰੋ।

## ਤ੍ਰਿਸਨਾ ਬੂਝੈ; ਮਨੁ ਤ੍ਰਿਪਤਾਵਹੁ ॥੧॥ ਰਹਾਉ॥

ਜਿਸ ਨਾਲ ਸਾਡੇ ਹਿਰਦੇ ਵਿੱਚੋਂ ਭੋਗਾਂ ਦੀ, ਰਸਾਂ-ਕਸਾਂ ਦੀ, ਸਵਰਗ ਲੋਕ ਦੀ, ਦੁਨੀਆਂ ਦੇ ਪਦਾਰਥਾਂ ਦੀ ਤ੍ਰਿਸ਼ਨਾ (ਬੂਝੈ) ਬੁੱਝ ਜਾਵੇ ਅਤੇ ਸਾਡਾ ਮਨ (ਤ੍ਰਿਪਤਾਵਹੁ) ਤ੍ਰਿਪਤੀ ਵਿੱਚ ਆ ਜਾਵੇ।

## ਅਸੁ ਪਵਨ; ਹਸਤਿ ਅਸਵਾਰੀ ॥

ਹੇ ਮਹਾਰਾਜ! ਅਸੀਂ (ਪਵਨ) ਪੌਣ ਵਾਂਗ ਜਾਂ ਪੌਣ ਤੋਂ ਤੇਜ ਚੱਲਣ ਵਾਲੇ (ਅਸੁ) ਘੋੜਿਆਂ ਦੀ ਵਾ: (ਅਸੁ ਪਵਨ) ਹਵਾਈ ਜਹਾਜ, ਮੋਟਰ ਕਾਰਾਂ ਰੂਪ ਪੌਣ ਦੇ ਘੋੜਿਆਂ ਦੀ ਅਤੇ (ਹਸਤਿ) ਹਾਥੀਆਂ ਦੀਆਂ (ਅਸਵਾਰੀ) ਸੁਖ ਪਾਲਕੀਆਂ ਦੀ (ਅਸਵਾਰੀ) ਸਵਾਰੀ ਵੀ ਕਰਕੇ ਵੇਖੀ ਹੈ।

## ਚੋਆ ਚੰਦਨੁ; ਸੇਜ ਸੁੰਦਰਿ ਨਾਰੀ ॥

ਹੇ ਮਹਾਰਾਜ! ਅਸੀਂ ਸਰੀਰ 'ਤੇ (ਚੋਆ ਚੰਦਨੁ) ਲਾਲ ਚੰਦਨ ਵੀ ਮਲ ਕੇ ਵੇਖਿਆ ਹੈ। ਵਾ: ਚੰਦਨ ਨੂੰ ਚੋਆ-ਚੋਆ ਕੇ ਅਤਰ ਫੁਲੇਲ ਆਦਿਕਾਂ ਦੀਆਂ ਸੁਗੰਧੀਆਂ ਵੀ ਲਾ ਕੇ ਵੇਖੀਆਂ ਹਨ, (ਸੇਜ) ਦੁੱਧ ਦੇ ਝੱਗ

ਵਰਗੀਆਂ ਸੁੰਦਰ ਤੇ ਕੋਮਲ ਸੇਜਾਂ ਬਣਾ ਕੇ ਵੀ ਸੁੱਤੇ ਹਾਂ ਅਤੇ (ਸੁੰਦਰ ਨਾਰੀ) ਸੋਹਣੀਆਂ ਇਸਤਰੀਆਂ ਵੀ ਪ੍ਰਾਪਤ ਕਰਕੇ ਵੇਖ ਲਈਆਂ ਹਨ।

## ਨਟ ਨਾਟਿਕ; ਆਖਾਰੇ ਗਾਇਆ ॥

ਫਿਰ ਸੋਹਣੇ ਨਟਾਂ ਦੇ (ਨਾਟਿਕ) ਤਮਾਸ਼ੇ (ਆਖਾਰੇ) ਅਖਾੜੇ ਵਿਚ ਪਹਿਲਵਾਨਾਂ ਦੀਆਂ ਕੁਸ਼ਤੀਆਂ (ਗਾਇਆ) ਗਾਇਕਾਂ ਭਾਵ ਗਾਉਣ ਵਾਲੀਆਂ ਵੇਸਵਾ ਆਦਿ ਦੇ ਨਾਚ ਵੀ ਵੇਖੇ ਹਨ।

**ਅਥਵਾ** : (ਨਾਟਿਕ) ਨਾੜੀਆਂ ਦੇ ਤਾਈਂ ਵੇਖਣ ਵਾਲੇ (ਨਟ) ਹਕੀਮਾਂ ਦੇ ਨਾਮ ਮਿਲ-ਮਿਲ ਕੇ ਤਜਰਬੇ ਕੀਤੇ ਹਨ ਅਤੇ ਵੇਸਵਾ ਦੇ ਲੱਗੇ ਹੋਏ ਆਖਾੜੇ ਵੀ ਵੇਖੇ ਹਨ ਜਿੱਥੇ ਉਹ (ਗਾਇਆ) ਗਾਉਂਦੀਆਂ ਹਨ।

## ਤਾ ਮਹਿ; ਮਨਿ ਸੰਤੋਖੁ ਨ ਪਾਇਆ ॥੨॥

ਪਰ ਹੇ ਸੱਚੇ ਪਾਤਸ਼ਾਹ ਜੀ! (ਤਾ) ਇਨ੍ਹਾਂ ਸਾਰੀਆਂ ਚੀਜਾਂ (ਮਹਿ) ਵਿੱਚ ਵੀ ਮਨ ਨੇ ਸੰਤੋਖ ਨਹੀਂ (ਪਾਇਆ) ਪ੍ਰਾਪਤ ਕੀਤਾ ਹੈ। ਭਾਵ ਮਨ ਤ੍ਰਿਪਤ ਨਹੀਂ ਹੋਇਆ।

## ਤਖਤੁ ਸਭਾ; ਮੰਡਨ ਦੋਲੀਚੇ ॥

ਕਿਤੇ ਸਕਾਮ ਕਰਮਾਂ ਦੁਆਰਾ ਰਾਜੇ ਬਣ ਕੇ (ਤਖਤੁ) ਸਿੰਘਾਸਣ ਉੱਤੇ ਬੈਠ ਗਏ ਅਤੇ ਹੇਠਾਂ (ਦੋਲੀਚੇ) ਬੁਰਦਾਰ ਗਲੀਚੇ ਵਿਛਾ ਕੇ (ਸਭਾ) ਕਚਿਹਰੀਆਂ (ਮੰਡਨ) ਸਜਾ ਲਈਆਂ **ਵਾ:** ਸਭਾ ਲਾ ਕੇ (ਤਖਤੁ) ਸਿੰਘਾਸਣ ਉੱਤੇ (ਮੰਡਨ) ਭੂਖਸ਼ਤ ਹੋ ਗਏ ਭਾਵ ਸੱਜ ਗਏ **ਵਾ:** (ਮੰਡਨ) ਸਮੂਹ ਰਾਜਿਆਂ ਨੂੰ ਇਕੱਠੇ ਕਰਕੇ ਆਪਣਾ ਮੰਡਨ ਭਾਵ ਜੱਸ ਕਰਾਉਣਾ ਕੀਤਾ ਕਿ ਦੁਨੀਆਂ 'ਤੇ ਸਾਡੇ ਰਾਜ ਵਰਗਾ ਹੋਰ ਕੋਈ ਰਾਜਾ ਨਹੀਂ ਹੈ।

## ਸਗਲ ਮੇਵੇ; ਸੁੰਦਰ ਬਾਗੀਚੇ ॥

ਫਿਰ (ਸਗਲ) ਸਾਰੀਆਂ ਰੁੱਤਾਂ ਦੇ ਮੇਵੇ ਵੀ ਮੰਗਾ ਕੇ ਛੱਕ ਲਏ ਹਨ ਅਤੇ (ਸੁੰਦਰ) ਸੋਹਣੇ ਬਗੀਚੇ ਵੀ ਲਾ ਕੇ ਵੇਖੇ ਹਨ।

## ਆਖੇੜ ਬਿਰਤਿ; ਰਾਜਨ ਕੀ ਲੀਲਾ ॥

ਫਿਰ (ਆਖੇੜ) ਸ਼ਿਕਾਰ ਖੇਡਣ ਵਾਲੀ (ਬਿਰਤਿ) ਬਿਰਤੀ ਧਾਰਨ ਕਰਕੇ ਸ਼ੇਰ, ਹਿਰਨ, ਗੈਂਡੇ ਆਦਿਕਾ ਨੂੰ ਮਾਰ ਕੇ ਵੀ ਵੇਖਿਆ ਹੈ ਅਤੇ (ਰਾਜਨ) ਰਾਜਿਆਂ (ਕੀ) ਦੀ ਤਰ੍ਹਾਂ ਸ਼ਿਕਾਰ ਕਰਕੇ ਮਾਸ ਖਾਣਾ, ਦੂਸਰਿਆਂ ਦਾ ਰਾਜ-ਭਾਗ ਖੋਹਣਾ ਆਦਿਕ (ਲੀਲਾ) ਚੋਜ ਕਰਕੇ ਵੀ ਵੇਖੇ ਹਨ।

## ਮਨੁ ਨ ਸੁਹੇਲਾ; ਪਰਪੰਚੁ ਹੀਲਾ ॥੩॥

ਹੇ ਗਰੀਬ ਨਿਵਾਜ ਜੀ! ਇਹਨਾਂ ਚੀਜਾਂ ਦੀ ਪ੍ਰਾਪਤੀ ਕਰਕੇ ਵੀ ਮਨ (ਸੁਹੇਲਾ) ਸੁਖੀ (ਨ) ਨਹੀਂ ਹੋਇਆ ਹੈ ਕਿਉਂਕਿ ਇਹ ਸਭ ਤਾਂ ਸਾਡੇ ਜੀਵਾਂ ਦੇ (ਪਰਪੰਚੁ) ਛਲ ਕਰਨ ਦੇ (ਹੀਲਾ) ਬਹਾਨੇ ਹੀ ਹਨ।

**ਅਥਵਾ** : ਇਹ (ਪਰਪੰਚੁ) ਸੰਸਾਰ (ਹੀਲਾ) ਦੁੱਖ ਰੂਪ ਹੈ, ਇਸ ਵਿੱਚ ਮਨ ਕਦੇ ਵੀ (ਸੁਹੇਲਾ) ਸੁਖੀ ਨਹੀਂ ਹੁੰਦਾ।

**ਅਥਵਾ** : ਇਹ ਮਨ (ਪਰਪੰਚੁ) ਸੰਸਾਰ ਵਿਚ (ਹੀਲਾ) ਉੱਦਮ ਕਰਕੇ ਵੀ ਟਿਕਣ ਰੂਪ (ਸੁਹੇਲਾ) ਸੁਖੀ ਨਹੀਂ ਹੁੰਦਾ। **ਵਾ:** (ਹੀਲਾ) ਹਿੱਲਿਆ ਹੀ ਰਹਿੰਦਾ ਹੈ। **ਵਾ:** (ਹੀਲਾ) ਦੁਖੀ ਹੋਇਆ ਰਹਿੰਦਾ ਹੈ।

**ਅਥਵਾ** : ਇਹ ਮਨ (ਪਰਪੰਚੁ) ਸੰਸਾਰ ਵਿੱਚ (ਹੀਲਾ) ਗਿੜਿਆ ਹੋਇਆ ਹੈ, ਇਸ ਕਰਕੇ ਇਹ ਵਾਹਿਗੁਰੂ ਵੱਲ ਲੱਗ ਕੇ (ਨ ਸੁਹੇਲਾ) ਸੁਖੀ ਨਹੀਂ ਹੁੰਦਾ।

## ਕਰਿ ਕਿਰਪਾ; ਸੰਤਨ ਸਚੁ ਕਹਿਆ ॥

ਹੇ ਭਾਈ ! (ਸੰਤਨ) ਸੰਤਾਂ-ਮਹਾਂਪੁਰਖਾਂ ਨੇ ਕਿਰਪਾ (ਕਰਿ) ਕਰਕੇ ਇਹ (ਸਚੁ) ਸੱਚਾ ਉਪਦੇਸ਼ (ਕਹਿਆ) ਦੱਸਿਆ ਹੈ ਕਿ

## ਸਰਬ ਸੂਖ; ਇਹੁ ਆਨਦੁ ਲਹਿਆ ॥

ਅਸੀਂ ਸ੍ਰਵਣ ਤੇ ਮੰਨਣ ਕਰਕੇ ਸਵਰਗ, ਬ੍ਰਹਮਲੋਕ, ਬੈਕੁੰਠ ਦੀਆਂ ਮੁਕਤੀਆਂ ਦਾ (ਸਰਬ) ਸਾਰਾ (ਸੂਖ) ਸੁੱਖ ਅਤੇ ਨਿਧਿਆਸਣ ਕਰਕੇ ਜੀਵਨ ਮੁਕਤੀ ਦਾ ਸਾਖਿਆਤਤਾ ਦਾ ਇਹ ਅਨੰਦ (ਲਹਿਆ) ਲਿਆ ਹੈ, ਪ੍ਰਾਪਤ ਕੀਤਾ ਹੈ।

**ਅਥਵਾ :** ਉਹਨਾਂ (ਸਰਬ ਸੂਖ) ਸਾਰੇ ਸੁੱਖਾਂ ਵਿਚੋਂ ਇਹ ਬੜਾ ਭਾਰੀ ਅਨੰਦ (ਲਹਿਆ) ਪ੍ਰਾਪਤ ਕੀਤਾ ਹੈ।

## ਸਾਧਸੰਗਿ; ਹਰਿ ਕੀਰਤਨੁ ਗਾਈਐ ॥

ਹੇ ਭਾਈ ! ਇਸ ਲਈ ਉਹਨਾਂ ਸੰਤਾਂ-ਮਹਾਤਮਾਂ ਦੀ ਸੰਗਤ ਵਿੱਚ ਮਿਲ ਕੇ (ਹਰਿ) ਵਾਹਿਗੁਰੂ ਦਾ ਕੀਰਤਨ (ਗਾਈਐ) ਗਾਉਣਾ ਕਰੀਏ।

## ਕਹੁ ਨਾਨਕ; ਵਡਭਾਗੀ ਪਾਈਐ ॥੪॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਇਹ ਦਾਤ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈਐ) ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਸਾਧ ਸੰਗਤ ਨਾਮ ਮਿਲਣ ਕਰਕੇ ਹੀ ਮਨ ਸੁਖੀ ਹੁੰਦਾ ਹੈ।

## ਜਾ ਕੈ ਹਰਿ ਧਨੁ; ਸੋਈ ਸੁਹੇਲਾ ॥

(ਜਾ ਕੈ) ਜਿਸ ਪੁਰਸ਼ ਦੇ ਹਿਰਦੇ ਵਿਚ (ਹਰਿ) ਹਰੀ ਵਾਹਿਗੁਰੂ ਦਾ ਨਾਮ ਰੂਪ ਧਨ ਹੈ, (ਸੋਈ) ਉਹੀ ਪੁਰਸ਼ ਸੰਸਾਰ ਵਿੱਚ (ਸੁਹੇਲਾ) ਸੁਖੀ ਹੈ।

## ਪ੍ਰਭ ਕਿਰਪਾ ਤੇ; ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥੧੨॥੮੧॥

ਹੇ ਭਾਈ ! (ਪ੍ਰਭ) ਵਾਹਿਗੁਰੂ ਦੀ ਕਿਰਪਾ ਕਰਕੇ ਸਾਧਸੰਗਤ ਨਾਲ (ਮੇਲਾ) ਮਿਲਾਪ ਹੁੰਦਾ ਹੈ ਤੇ ਸਾਧਸੰਗਤ ਵਾਹਿਗੁਰੂ ਨਾਲ ਮਿਲਾਪ ਕਰਾ ਦਿੰਦੀ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਨੇ ਇੱਥੇ ਦੂਸਰਾ ਰਹਾਉ ਰਚ ਕੇ ਪਹਿਲੇ ਰਹਾਉ ਵਾਲੀ ਪੰਕਤੀ ਦਾ ਉੱਤਰ ਬਖਸ਼ਿਆ ਹੈ।

### ਅੰਗ:੧੮੦

## ਗਉੜੀ ਗੁਆਰੇਰੀ ਮਹਲਾ ੫ ॥

## ਪ੍ਰਾਣੀ ਜਾਣੈ; ਇਹੁ ਤਨੁ ਮੇਰਾ ॥

ਹੇ ਭਾਈ ! ਇਹ (ਪ੍ਰਾਣੀ) ਪ੍ਰਾਣਾਧਾਰੀ ਜੀਵ (ਜਾਣੈ) ਸਮਝਦਾ ਹੈ ਕਿ ਇਹ (ਤਨੁ) ਸਰੀਰ ਮੇਰਾ ਹੀ ਹੈ। ਮਾਤਾ ਪਿਤਾ ਕਹਿੰਦੇ ਹਨ ਕਿ ਇਹ ਸਾਡਾ ਪੁੱਤਰ ਹੈ। ਪੁੱਤਰ-ਪੁੱਤਰੀ ਕਹਿੰਦੇ ਹਨ ਕਿ ਇਹ ਸਾਡੇ ਮਾਤਾ ਪਿਤਾ ਹਨ। ਇਸਤਰੀ ਕਹਿੰਦੀ ਹੈ ਕਿ ਇਸਨੇ ਮੇਰੇ ਨਾਲ ਲਾਵਾਂ ਲੈ ਕੇ ਮੈਨੂੰ ਵਿਆਹਿਆ ਹੈ। ਇਸ ਲਈ ਇਹ ਮੇਰਾ ਹੈ। ਕਾਲ ਕਹਿੰਦਾ ਹੈ ਕਿ ਇਹ ਮੇਰਾ ਖਾਜਾ ਹੈ। ਜਮ ਕਹਿੰਦੇ ਹਨ ਕਿ ਸਾਡਾ ਹੀ ਸ਼ਿਕਾਰ ਹੈ।

ਅੱਗ ਕਹਿੰਦੀ ਹੈ ਕਿ ਇਸ ਨੂੰ ਮੈਂ ਹੀ ਸਾੜਨਾ ਹੈ। ਪਾਣੀ ਕਹਿੰਦਾ ਹੈ ਕਿ ਇਸ ਨੂੰ ਮੈਂ ਹੀ ਡਬਾਉਣਾ ਹੈ। ਸ਼ੇਰ, ਬਘੇਰੇ ਆਦਿਕ ਕਹਿੰਦੇ ਹਨ ਕਿ ਇਹ ਸਾਡਾ ਖਾਜਾ ਹੈ। ਮਿੱਤਰ ਇਸ ਨੂੰ ਆਪਣਾ ਸਮਝਦੇ ਹਨ ਅਤੇ ਪ੍ਰਾਣੀ ਕਹਿੰਦਾ ਹੈ ਕਿ ਇਹ ਮੇਰਾ ਸਰੀਰ ਹੈ। ਇਸ ਪ੍ਰਕਾਰ ਇਤਨਿਆਂ ਦੀ ਇਸ ਸਰੀਰ ਦੇ ਨਾਲ ਮੇਰ ਹੈ।

## ਬਹੁਰਿ ਬਹੁਰਿ; ਉਆਹੂ ਲਪਟੇਰਾ ॥

ਫਿਰ (ਬਹੁਰਿ ਬਹੁਰਿ) ਮੁੜ-ਮੁੜ ਕੇ (ਉਆਹੂ) ਉਸ ਸਰੀਰ ਨਾਲ ਹੀ (ਲਪਟੇਰਾ) ਲਪਟਿਆ ਰਹਿੰਦਾ ਹੈ ਫਸਿਆ ਰਹਿੰਦਾ ਹੈ ਭਾਵ ਇਹ ਜੀਵ ਸਰੀਰ ਨੂੰ ਖਵਾਉਣ-ਪਿਆਉਣ, ਨਹਾਉਣ-ਧੋਣ ਅਤੇ ਸਿੰਗਾਰਨ ਵਿੱਚ ਹੀ ਲੱਗਾ ਰਹਿੰਦਾ ਹੈ। ਫਿਰ ਜਿਥੇ ਦੇਹ ਦੀ ਹੰਗਤਾ ਹੈ, ਉੱਥੇ ਪਦਾਰਥ ਆਦਿਕਾਂ ਦੀ ਵੀ ਮਮਤਾ ਹੈ। ਇਸ ਲਈ ਹਜ਼ੂਰ ਫਰਮਾਉਂਦੇ ਹਨ

## ਪੁਤ੍ਰ ਕਲਤ੍ਰ; ਗਿਰਸਤ ਕਾ ਫਾਸਾ ॥

ਇਹ ਜੀਵ ਕਹਿੰਦਾ ਹੈ ਕਿ ਮੇਰਾ (ਪੁਤ੍ਰ) ਪੁੱਤਰ ਮੇਰੀ (ਪੁ) ਪੂੰ ਆਦਿਕ ਨਰਕਾਂ ਤੋਂ ਮੇਰੀ ਰੱਖਿਆ ਕਰਨ ਵਾਲਾ ਹੈ, (ਕਲਤ੍ਰ) ਇਸਤਰੀ ਮੇਰੀ (ਕਲ) ਧਾਤੂ ਨੂੰ ਧਾਰਨ ਕਰਨ ਵਾਲੀ ਹੈ। ਇਉਂ ਇਸ ਨੂੰ (ਗਿਰਸਤ) ਗ੍ਰਹਿਸਤ ਦਾ (ਫਾਸਾ) ਫਾਹਾ ਪਿਆ ਹੋਇਆ ਹੈ। ਵਾ: ਗ੍ਰਹਿਸਤ ਵਿੱਚ (ਫਾਸਾ) ਫਸਿਆ ਹੋਇਆ ਹੈ।

## ਹੋਨੁ ਨ ਪਾਈਐ; ਰਾਮ ਕੇ ਦਾਸਾ ॥੧॥

ਇਸ ਕਰਕੇ ਇਹ (ਰਾਮ) ਪ੍ਰਮੇਸਰ ਦੇ (ਦਾਸਾ) ਦਾਸ ਸੇਵਕ (ਹੋਨੁ) ਹੋਣਾ ਨਹੀਂ (ਪਾਈਐ) ਪਾਉਂਦਾ ਹੈ ਭਾਵ ਇਸ ਕੋਲੋਂ ਰਾਮ ਦਾ ਸੇਵਕ ਨਹੀਂ ਬਣਿਆ ਜਾਂਦਾ।

ਹੁਣ ਅੱਗੇ ਗੁਰਸਿੱਖਾਂ ਵੱਲੋਂ ਕੀਤੇ ਹੋਏ ਪ੍ਰਸਨ ਹਨ ਅਤੇ ਇਹਨਾਂ ਪ੍ਰਸ਼ਨਾਂ ਦੇ ਉੱਤਰ ਸਤਿਗੁਰੂ ਸਾਹਿਬ ਜੀ ਨੇ ਇਹਨਾਂ ਪੰਕਤੀਆਂ ਵਿੱਚ ਹੀ ਦਿੱਤੇ ਹਨ।

## ਕਵਨ ਸੁ ਬਿਧਿ; ਜਿਤੁ ਰਾਮ ਗੁਣ ਗਾਇ ॥

**ਪ੍ਰਸ਼ਨ :** ਹੇ ਸਤਿਗੁਰੂ ਸਾਹਿਬ ਜੀ ! (ਸੁ) ਉਹ (ਕਵਨ) ਕਿਹੜੀ (ਬਿਧਿ) ਵਿਧੀ ਹੈ? (ਜਿਤੁ) ਜਿਸ ਕਰਕੇ (ਰਾਮ) ਪ੍ਰਮੇਸਰ ਦੇ ਗੁਣ (ਗਾਇ) ਗਾਏ ਜਾਣ ?

**ਉੱਤਰ :** ਹੇ ਭਾਈ ! ਇਹੋ ਹੀ (ਸੁ) ਸ੍ਰੇਸ਼ਟ ਵਿਧੀ ਹੈ (ਜਿਤੁ) ਜਿਸ ਕਰਕੇ ਰਾਮ ਦੇ ਗੁਣ ਗਾਏ ਜਾਂਦੇ ਹਨ। ਹੋਰ (ਕਵਨ) ਕਿਹੜੀ ਵਿਧੀ ਦੱਸਣਾ ਕਰੀਏ?

## ਕਵਨ ਸੁ ਮਤਿ; ਜਿਤੁ ਤਰੈ ਇਹ ਮਾਇ ॥੧॥ ਰਹਾਉ ॥

**ਪ੍ਰਸ਼ਨ :** (ਸੁ) ਉਹ (ਕਵਨ) ਕਿਹੜੀ ਮਤ ਹੈ (ਜਿਤੁ) ਜਿਸ ਕਰਕੇ ਜੀਵ ਦਾ ਮਨ ਇਸ (ਮਾਇ) ਮਾਇਆ ਤੋਂ (ਤਰੈ) ਤਰ ਜਾਵੇ ?

**ਉੱਤਰ :** ਹੇ ਭਾਈ ! ਇਹੋ ਹੀ (ਸੁ) ਸ੍ਰੇਸ਼ਟ ਮਤ ਹੈ (ਜਿਤੁ) ਜਿਸ ਕਰਕੇ ਜੀਵਾਂ ਦਾ ਮਨ ਇਸ (ਮਾਇ) ਮਾਇਆ ਤੋਂ (ਤਰੈ) ਤਰ ਜਾਂਦਾ ਹੈ। ਹੋਰ (ਕਵਨ) ਕਿਹੜੀ ਮੱਤ ਦੱਸਣਾ ਕਰੀਏ?

## ਜੋ ਭਲਾਈ; ਸੋ ਬੁਰਾ ਜਾਨੈ ॥

ਇਸ ਜੀਵ ਦਾ ਸੁਭਾਅ ਹੈ ਕਿ (ਜੋ) ਜਿਹੜੀ ਵੀ ਇਸ ਦੀ ਭਲਾਈ ਕਰੀਏ (ਸੋ) ਉਸ ਨੂੰ ਬੁਰਾ ਹੀ (ਜਾਨੈ)

ਜਾਣਦਾ ਹੈ। ਸਮਝਦਾ ਹੈ ਭਾਵ ਜੇਕਰ ਕੋਈ ਇਸਦੇ ਭਲੇ ਦੀ ਗੱਲ ਕਰਦਾ ਹੈ ਕਿ ਤੂੰ ਕੁਕਰਮ ਛੱਡ ਕੇ ਭਜਨ ਸਿਮਰਨ ਕਰਿਆ ਕਰ ਤਾਂ ਇਹ ਜੀਵ ਉਹਨਾਂ ਭਲਿਆਈ ਵਾਲੇ ਬਚਨਾਂ ਨੂੰ ਬੁਰਾ ਹੀ ਸਮਝਦਾ ਹੈ।

**ਅਥਵਾ :** ਜੋ ਪ੍ਰਮੇਸਰ (ਭਲਾਈ) ਭਲਾ ਕਰਨਾ ਚਾਹੁੰਦਾ ਹੈ (ਸੋ) ਉਸ ਨੂੰ ਇਹ ਜੀਵ ਬੁਰਾ ਹੀ ਸਮਝਦਾ ਹੈ।

## ਸਾਚੁ ਕਹੈ; ਸੋ ਬਿਖੈ ਸਮਾਨੈ ॥

ਜੇਕਰ (ਸਾਚੁ) ਸੱਚ (ਕਹੈ) ਕਹਿ ਦਈਏ ਕਿ ਤੂੰ ਇਕ ਦਿਨ ਮਰਨਾ ਹੈ ਤਾਂ (ਸੋ) ਉਹ ਬਚਨ ਇਸ ਨੂੰ (ਬਿਖੈ) ਜ਼ਹਿਰ (ਸਮਾਨੈ) ਵਾਂਗ ਲੱਗਦਾ ਹੈ ਭਾਵ ਦੁੱਖਦਾਇਕ ਪ੍ਰਤੀਤ ਹੁੰਦਾ ਹੈ ਅਤੇ ਜੇਕਰ ਝੂਠ ਕਹਿ ਦੇਈਏ ਕਿ ਤੂੰ ਸਦਾ ਹੀ ਜਿਉਂਦਾ ਰਹੇ ਤਾਂ ਬੜਾ ਖੁਸ਼ ਹੁੰਦਾ ਕਿ ਮੈਨੂੰ ਅਸੀਸ ਦਿੱਤੀ ਹੈ।

## ਜਾਣੈ ਨਾਹੀ; ਜੀਤ ਅਰੁ ਹਾਰ ॥

ਇਹ ਬੇਸਮਝ ਜੀਵ (ਜਾਣੈ) ਸਮਝਦਾ ਨਹੀਂ ਹੈ ਕਿ ਪ੍ਰਮੇਸਰ ਦਾ ਭਜਨ ਸਿਮਰਨ ਕਰਨ ਕਰਕੇ ਮੇਰੀ (ਜੀਤ) ਜਿੱਤ ਹੋਵੇਗੀ (ਅਰੁ) ਅਤੇ ਵਿਸ਼ਿਆ ਵਿੱਚ, ਔਗੁਣਾਂ ਵਿੱਚ ਲੱਗਣ ਕਰਕੇ ਮੇਰੀ ਹਾਰ ਹੋਵੇਗੀ।

## ਇਹੁ ਵਲੇਵਾ; ਸਾਕਤ ਸੰਸਾਰ ॥੨॥

ਇਹ ਸਾਰਾ ਸੰਸਾਰ (ਸਾਕਤ) ਸਾਕਤਾਂ ਅਤੇ (ਵਲੇਵਾ) ਮੂਰਖਾ ਦਾ ਹੀ ਹੈ। ਭਾਵ ਸਾਰਾ ਸੰਸਾਰ ਮੂਰਖਤਾਈ ਵਿਚ ਹੀ ਲੱਗਾ ਹੋਇਆ ਹੈ।

**ਅਥਵਾ :** ਜੋ ਸਾਕਤ ਪੁਰਸ਼ਾਂ ਦਾ ਮਨ ਹੈ, ਇਹ (ਵਲੇਵਾ) ਮੂਰਖ ਹੈ ਅਤੇ ਸੰਸਾਰ ਵਿੱਚ ਹੀ ਲੱਗਾ ਹੋਇਆ ਹੈ।

**ਅਥਵਾ :** ਜਿੰਨੇ ਵੀ ਸਾਕਤ ਪੁਰਸ਼ ਹਨ ਉਹਨਾਂ ਸਾਰਿਆਂ ਨੇ ਸੰਸਾਰ ਦੇ (ਵਲੇਵਾ) ਪਦਾਰਥਾਂ ਵਿਚ ਹੀ ਚਿਤ ਲਾਇਆ ਹੋਇਆ ਹੈ।

**ਅਥਵਾ :** ਸੰਸਾਰ ਦੇ ਵਿੱਚ ਜੋ ਸਾਕਤ ਪੁਰਸ਼ ਹੈ ਇਹ (ਵਲੇਵਾ) ਮੂਰਖ ਹੀ ਹੈ। ਜੋ ਹਰ ਵਕਤ ਪਦਾਰਥਾਂ ਦੇ (ਵਲੇਵਾ) ਵੱਲਣ ਵਿੱਚ ਭਾਵ ਇਕੱਠੇ ਕਰਨ ਵਿੱਚ ਹੀ ਲੱਗਾ ਰਹਿੰਦਾ ਹੈ।

**ਅਥਵਾ :** ਸਾਕਤ ਸੰਸਾਰ ਦਾ (ਇਹੁ) ਇਸ ਤਰ੍ਹਾਂ ਦਾ (ਵਲੇਵਾ) ਵਰਤਾਵਾ ਹੈ।

## ਜੋ ਹਲਾਹਲ; ਸੋ ਪੀਵੈ ਬਉਰਾ ॥

*('ਹਲਾ ਹਲ' ਨਹੀਂ ਕਹਿਣਾ)*

ਜੋ (ਹਲਾਹਲ) ਜ਼ਹਿਰ ਰੂਪ ਸ਼ਰਾਬ ਅਤੇ ਤੰਬਾਕੂ ਹੈ (ਸੋ) ਉਸ ਨੂੰ (ਪੀਵੈ) ਪੀ ਕਰਕੇ (ਬਉਰਾ) ਕਮਲਾ ਹੋਇਆ ਫਿਰਦਾ ਹੈ।

**ਅਥਵਾ :** ਇਹ ਜੀਵ ਐਸਾ (ਬਉਰਾ) ਕਮਲਾ ਹੈ ਜੋ ਪਰਾਈ ਨਿੰਦਿਆ ਰੂਪ (ਹਲਾਹਲ) ਜ਼ਹਿਰ **ਵਾ:** ਵਿਸ਼ੇ ਰੂਪ ਜ਼ਹਿਰ ਹੈ (ਸੋ) ਉਸ ਨੂੰ ਪੀ ਕੇ ਖੁਸ਼ ਹੁੰਦਾ ਰਹਿੰਦਾ ਹੈ।

## ਅੰਮ੍ਰਿਤੁ ਨਾਮੁ; ਜਾਨੈ ਕਰਿ ਕਉਰਾ ॥

ਜੋ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ ਭਾਵ ਅੰਮ੍ਰਿਤ ਨਾਮ ਹੈ ਉਸ ਨੂੰ (ਕਉਰਾ) ਕੌੜਾ (ਕਰਿ) ਕਰਕੇ (ਜਾਨੈ) ਜਾਣਦਾ ਹੈ। **ਵਾ:** ਖੰਡੇ ਬਾਟੇ ਦੇ ਅੰਮ੍ਰਿਤ ਨੂੰ ਵੀ ਕੌੜਾ ਕਰਕੇ ਜਾਣਦਾ ਹੈ। ਭਾਵ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਨਹੀਂ ਛਕਦਾ, ਕਹਿੰਦਾ ਹੈ ਕਿ ਮੇਰੇ ਕੋਲੋਂ ਰਹਿਤ ਨਹੀਂ ਰੱਖੀ ਜਾਵੇਗੀ।

## ਸਾਧਸੰਗ ਕੈ; ਨਾਹੀ ਨੇਰਿ ॥

ਇਹ ਜੀਵ (ਸਾਧਸੰਗ) ਸਤਸੰਗਤ ਦੇ (ਨੇਰਿ) ਨੇੜੇ ਨਹੀਂ ਆਉਂਦਾ ਕਹਿੰਦਾ ਹੈ ਕਿ ਜਿਹੜੇ ਸਤਸੰਗਤ ਵਿੱਚ ਬੈਠ ਕੇ ਸੰਗਤ ਕਰਦੇ ਹਨ ਇਹ ਵਿਹਲਿਆਂ ਦਾ ਕੰਮ ਹੈ।

## ਲਖ ਚਉਰਾਸੀਹ; ਭ੍ਰਮਤਾ ਫੇਰਿ ॥੩॥

ਜਿਸ ਕਰਕੇ ਇਹ (ਚਉਰਾਸੀਹ) ਚੌਰਾਸੀ ਲੱਖ ਜੂਨਾਂ ਵਿੱਚ ਭਰਮਦਾ ਹੋਇਆ ਜੰਮਣ-ਮਰਨ ਰੂਪ (ਫੇਰਿ) ਫੇਰਿਆਂ ਵਿਚ ਹੀ ਪਿਆ ਰਹਿੰਦਾ ਹੈ ਭਾਵ ਜਨਮ ਧਾਰ ਕੇ ਆ ਜਾਂਦਾ ਹੈ, ਮਰ ਕੇ ਚਲਿਆ ਜਾਂਦਾ ਹੈ।

## ਏਕੈ ਜਾਲਿ; ਫਹਾਏ ਪੰਖੀ ॥

(ਏਕੈ) ਇਕ ਮਾਇਆ ਰੂਪ ਸ਼ਿਕਾਰੀ ਨੇ ਮੋਹ ਰੂਪ ਜਾਲ ਵਿੱਚ **ਵਾ:** ਮਮਤਾ ਰੂਪ ਜਾਲ ਵਿੱਚ ਸਾਰੇ ਜੀਵ ਰੂਪ (ਪੰਖੀ) ਪੰਛੀ ਫਸਾ ਲਏ ਹਨ।

## ਰਸਿ ਰਸਿ; ਭੋਗ ਕਰਹਿ ਬਹੁ ਰੰਗੀ ॥

ਜਿਸ ਕਰਕੇ ਇਹ ਜੀਵ ਬਹੁਰੰਗੀ ਸ਼ਬਦ ਆਦਿਕ ਵਿਸ਼ਿਆ ਵਿੱਚ **ਵਾ:** (ਬਹੁ) ਬਹੁਤੇ (ਰੰਗੀ) ਰੰਗਾਂ ਵਾਲੇ ਸੰਸਾਰ ਵਿੱਚ (ਰਸਿ) ਤਦਾਕਾਰ ਹੋ ਕੇ (ਰਸਿ) ਭੋਗਾਂ ਨੂੰ ਭੋਗਣਾ (ਕਰਹਿ) ਕਰਦੇ ਹਨ।

**ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥** *(ਅੰਗ : ੪੯੬)*

**ਅਥਵਾ :** ਇਹ ਜੀਵ (ਰਸਿ) ਰਸੀਏ ਹੋ ਕੇ **ਵਾ:** (ਰਸਿ) ਰਸਨਾ ਨੂੰ (ਰਸਿ) ਰਸਾ-ਰਸਾ ਕੇ ਬਹੁਰੰਗੀ ਮਾਇਆ ਦੇ ਪਦਾਰਥਾਂ ਦੇ ਭੋਗਾਂ ਨੂੰ ਭੋਗਣਾ ਕਰਦੇ ਹਨ ਜਿਸ ਕਰਕੇ ਇਹਨਾਂ ਨੂੰ (ਬਹੁਰੰਗੀ) ਬਹੁਤ ਹੀ ਰੰਗਾਂ ਦੀਆਂ ਭਾਵ ਕਈ ਤਰ੍ਹਾਂ ਦੀਆਂ ਜੂਨਾਂ ਧਾਰਨੀਆਂ ਪੈਂਦੀਆਂ ਹਨ।

## ਕਹੁ ਨਾਨਕ; ਜਿਸੁ ਭਏ ਕ੍ਰਿਪਾਲ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਉਪਰ ਸੱਚੇ ਪਾਤਸ਼ਾਹ ਆਪ (ਕ੍ਰਿਪਾਲ) ਕ੍ਰਿਪਾਲੂ (ਭਏ) ਹੋਏ ਹਨ।

## ਗੁਰਿ ਪੂਰੈ; ਤਾ ਕੇ ਕਾਟੇ ਜਾਲ ॥੪॥੧੩॥੮੨॥

ਉਹਨਾਂ ਨੂੰ (ਪੂਰੇ) ਪੂਰਨ (ਗੁਰਿ) ਸਤਿਗੁਰੂ ਦੀ ਪ੍ਰਾਪਤੀ ਹੋਈ ਹੈ **ਵਾ:** ਉਹਨਾਂ ਦੇ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਹੰਗਤਾ-ਮਮਤਾ ਦੇ ਜੰਮਣ-ਮਰਣ ਦੇ ਸਾਰੇ ਜਾਲ (ਕਾਟੇ) ਕੱਟ ਦਿੱਤੇ ਹਨ।

## ਗਉੜੀ ਗੁਆਰੇਰੀ, ਮਹਲਾ ੫ ॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ। ਕਿਉਂਕਿ ਜਿਸ ਨਾਲ ਜੋਰ ਨਹੀਂ ਚੱਲਦਾ ਉਸ ਅੱਗੇ ਅਰਦਾਸ ਕਰਨੀ ਹੀ ਬਣਦੀ ਹੈ।

## ਤਉ ਕਿਰਪਾ ਤੇ; ਮਾਰਗੁ ਪਾਈਐ ॥

ਹੇ ਸੱਚੇ ਪਾਤਸ਼ਾਹ! (ਤਉ) ਤੁਹਾਡੀ ਕਿਰਪਾ ਕਰਕੇ ਭਗਤੀ ਸਹਿਤ ਗਿਆਨ ਦਾ (ਮਾਰਗੁ) ਰਸਤਾ **ਵਾ:** ਤੇਰੀ ਪ੍ਰਾਪਤੀ ਦਾ ਰਸਤਾ (ਪਾਈਐ) ਪਾਈਦਾ ਹੈ।

**ਅਥਵਾ :** ਹੇ ਪ੍ਰਮੇਸਰ (ਤਉ) ਤੇਰੀ ਕਿਰਪਾ ਦੁਆਰਾ ਸਤਸੰਗਤ ਰੂਪ, ਵਿਵੇਕ ਰੂਪ, ਨਿਮਰਤਾ ਰੂਪ, ਭਾਣਾ ਮੰਨਣ ਰੂਪ, ਲਿਵ ਲਾਉਣ ਰੂਪ, ਬ੍ਰਹਮਾਕਾਰ ਬਿਰਤੀ ਰੂਪ (ਮਾਰਗੁ) ਰਸਤਾ ਪਾਈਦਾ ਹੈ।

## ਪ੍ਰਭ ਕਿਰਪਾ ਤੇ; ਨਾਮੁ ਧਿਆਈਐ ॥

ਹੇ ਪ੍ਰਭੂ ! ਆਪ ਜੀ ਦੀ ਕਿਰਪਾ ਕਰਕੇ ਹੀ ਆਪ ਜੀ ਦਾ ਅੰਮ੍ਰਿਤ ਨਾਮ (ਧਿਆਈਐ) ਧਿਆਇਆ ਜਾਂਦਾ ਹੈ।

## ਪ੍ਰਭ ਕਿਰਪਾ ਤੇ; ਬੰਧਨ ਛੁਟੈ ॥

ਹੇ (ਪ੍ਰਭ) ਸਮਰੱਥ ਪ੍ਰਮੇਸਰ ! ਆਪ ਜੀ ਦੀ ਕਿਰਪਾ ਕਰਕੇ ਹੀ ਕਰਤਾ-ਭੋਗਤਾ ਦੇ, ਹਉਮੈ ਦੇ, ਜੰਮਣ-ਮਰਨ ਆਦਿਕਾਂ ਦੇ ਬੰਧਨ (ਛੁਟੈ) ਛੁੱਟਦੇ ਹਨ।

## ਤਉ ਕਿਰਪਾ ਤੇ; ਹਉਮੈ ਤੁਟੈ ॥੧॥

ਹੇ ਪ੍ਰਮੇਸਰ ! (ਤਉ) ਤੇਰੀ ਕਿਰਪਾ ਕਰਕੇ ਹੀ ਹਉਮੈ ਦਾ ਪਰਦਾ (ਤੁਟੈ) ਟੁੱਟਦਾ ਹੈ ਜਿਸ ਕਰਕੇ ਮਨ ਸ਼ੁੱਧ ਹੋ ਜਾਂਦਾ ਹੈ ਭਾਵ ਜੇਕਰ ਤੇਰੀ ਕਿਰਪਾ ਹੋਵੇ ਤਾਂ ਹੀ ਅੰਦਰੋਂ ਹਉਮੈ ਟੁੱਟਦੀ ਹੈ।

## ਤੁਮ ਲਾਵਹੁ; ਤਉ ਲਾਗਹ ਸੇਵ ॥

ਹੇ ਪ੍ਰਮੇਸਰ ! ਜੇਕਰ (ਤੁਮ) ਤੁਸੀਂ ਸਤਿਗੁਰਾਂ ਦੀ ਸ਼ਰਨ ਵਿੱਚ ਪਾ ਕੇ ਆਪਣੀ ਸੇਵਾ ਵਿੱਚ, ਭਜਨ ਬੰਦਗੀ ਵਿੱਚ (ਲਾਵਹੁ) ਲਾਉਣਾ ਕਰੋ ਤਾਂ ਅਸੀਂ ਸੇਵਾ ਭਗਤੀ ਵਿੱਚ (ਲਾਗਹ) ਲੱਗਣਾ ਕਰੀਏ।

## ਹਮ ਤੇ; ਕਛੂ ਨ ਹੋਵੈ ਦੇਵ ॥੧॥ ਰਹਾਉ ॥

ਹੇ (ਦੇਵ) ਪ੍ਰਕਾਸ਼ ਰੂਪ ਪ੍ਰਮੇਸਰ ! ਅਸੀਂ ਇਤਨੇ ਆਲਸੀ ਹਾਂ ਕਿ (ਹਮ) ਸਾਡੇ ਪਾਸੋਂ (ਕਛੂ) ਕੁਝ ਵੀ ਨਹੀਂ (ਹੋਵੈ) ਹੋ ਸਕਦਾ ਇਸ ਕਰਕੇ ਆਪ ਜੀ ਕਿਰਪਾ ਕਰੋ।

## ਤੁਧੁ ਭਾਵੈ; ਤਾ ਗਾਵਾ ਬਾਣੀ ॥

ਹੇ ਮਹਾਰਾਜ ! ਜੇਕਰ (ਤੁਧੁ) ਆਪ ਜੀ ਨੂੰ ਸਾਡੇ ਨਿਸ਼ਕਾਮ ਕਰਮ (ਭਾਵੈ) ਭਾਅ ਜਾਣ ਤਾਂ ਅਸੀਂ ਆਪ ਜੀ ਦੀ ਬਾਣੀ ਨੂੰ (ਗਾਵਾ) ਗਾਉਣਾ ਕਰੀਏ।

## ਤੁਧੁ ਭਾਵੈ; ਤਾ ਸਚੁ ਵਖਾਣੀ ॥

ਹੇ ਸੱਚੇ ਪਾਤਸ਼ਾਹ ! ਜੇਕਰ (ਤੁਧੁ) ਆਪ ਜੀ ਨੂੰ (ਭਾਵੈ) ਭਾਅ ਜਾਈਏ ਤਾਂ ਹਰ ਵਕਤ ਸੱਚੇ ਨਾਮ ਦਾ ਹੀ (ਵਖਾਣੀ) ਕਥਨ ਕਰੀਏ ਅਤੇ ਝੂਠ ਬੋਲਣਾ ਛੱਡ ਦੇਈਏ।

## ਤੁਧੁ ਭਾਵੈ; ਤਾ ਸਤਿਗੁਰ ਮਇਆ ॥

ਹੇ ਪ੍ਰਮੇਸਰ ! ਜੇਕਰ (ਤੁਧੁ) ਤੇਰੀ ਸ਼ਰਧਾ ਸਾਡੇ ਹਿਰਦੇ ਵਿੱਚ ਹੋਵੇ ਤੇ ਅਸੀਂ ਤੈਨੂੰ (ਭਾਵੈ) ਭਾਅ ਜਾਈਏ ਤਾਂ ਵੀ ਸਤਿਗੁਰਾਂ ਦੀ (ਮਇਆ) ਕ੍ਰਿਪਾਲਤਾ ਹੋ ਜਾਂਦੀ ਹੈ।

## ਸਰਬ ਸੁਖਾ; ਪ੍ਰਭ ਤੇਰੀ ਦਇਆ ॥੨॥

ਹੇ (ਪ੍ਰਭ) ਪ੍ਰਮੇਸਰ ! ਤੇਰੀ (ਦਇਆ) ਦਿਆਲਤਾ ਵਿਚ ਹੀ (ਸਰਬ) ਸਾਰੇ ਸੁੱਖ ਪ੍ਰਾਪਤ ਹੁੰਦੇ ਹਨ।

## ਜੋ ਤੁਧੁ ਭਾਵੈ; ਸੋ ਨਿਰਮਲ ਕਰਮਾ ॥

ਹੇ ਵਾਹਿਗੁਰੂ ! ਜੋ (ਤੁਧੁ) ਆਪ ਜੀ ਨੂੰ (ਭਾਵੈ) ਭਾਉਂਦੇ ਹਨ, (ਸੋ) ਉਹ ਨਿਸ਼ਕਾਮ ਕਰਮ, ਪਾਪਾਂ ਦੀ ਮੈਲ ਨੂੰ ਲਾਹੁਣ ਵਾਲੇ (ਨਿਰਮਲ) ਉੱਜਲ ਹਨ।

## ਜੋ ਤੁਧੁ ਭਾਵੈ; ਸੋ ਸਚੁ ਧਰਮਾ ॥

ਹੇ ਮਹਾਰਾਜ ! (ਜੋ) ਜਿਹੜੇ (ਤੁਧੁ) ਆਪ ਜੀ ਨੂੰ (ਭਾਵੈ) ਭਾਅ ਜਾਂਦੇ ਹਨ, (ਸੋ) ਉਹ ਪੁਰਖ ਸੱਚੇ ਧਰਮ ਵਾਲੇ ਹਨ।

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥੪॥੯੦॥੧੪੯॥** *(ਅੰਗ : ੧੯੫)*

## ਸਰਬ ਨਿਧਾਨ ਗੁਣ; ਤੁਮ ਹੀ ਪਾਸਿ ॥

ਹੇ ਪ੍ਰਮੇਸਰ ! ਸਤ ਸੰਤੋਖ ਆਦਿਕ, (ਸਰਬ) ਸਾਰੇ ਗੁਣਾਂ ਦੇ (ਨਿਧਾਨ) ਖਜ਼ਾਨੇ ਵਾ: ਗਿਆਨ ਆਦਿਕਾਂ ਦੇ ਖਜ਼ਾਨੇ (ਤੁਮ) ਤੁਹਾਡੇ ਪਾਸ ਹੀ ਹਨ।

## ਤੂੰ ਸਾਹਿਬੁ; ਸੇਵਕ ਅਰਦਾਸਿ ॥੩॥

ਹੇ ਸੱਚੇ ਪਾਤਸ਼ਾਹ ! ਤੂੰ ਸਾਰਿਆਂ ਦਾ (ਸਾਹਿਬੁ) ਮਾਲਕ ਹੈ। ਇਸ ਲਈ ਸਾਡੀ ਸੇਵਕਾਂ ਦੀ ਆਪ ਜੀ ਅੱਗੇ (ਅਰਦਾਸਿ) ਬੇਨਤੀ ਹੈ।

## ਮਨੁ ਤਨੁ ਨਿਰਮਲੁ ਹੋਇ; ਹਰਿ ਰੰਗਿ ॥

ਹੇ (ਹਰਿ) ਹਰੀ ਪ੍ਰਮੇਸਰ ! ਆਪ ਜੀ ਦਾ (ਰੰਗਿ) ਪ੍ਰੇਮ ਸਾਨੂੰ ਲੱਗ ਜਾਵੇ ਤਾਂ ਕਿ ਸਾਡਾ ਮਨ ਤੇ ਤਨ (ਨਿਰਮਲੁ) ਪਾਪਾਂ ਦੀ ਮੈਲ ਤੋਂ ਰਹਿਤ ਉੱਜਲ (ਹੋਇ) ਹੋ ਜਾਵੇ।

## ਸਰਬ ਸੁਖਾ; ਪਾਵਉ ਸਤਸੰਗਿ ॥

ਹੇ ਮਹਾਰਾਜ ! ਸਾਡੇ 'ਤੇ ਕਿਰਪਾ ਕਰੋ ਕਿ ਅਸੀਂ (ਸਰਬ) ਸਾਰੇ ਸੁੱਖ ਆਪ ਜੀ ਦੀ (ਸਤਸੰਗਿ) ਸਤਸੰਗਤ ਵਿੱਚੋਂ (ਪਾਵਉ) ਪ੍ਰਾਪਤ ਕਰੀਏ। ਇਸ ਲਈ ਆਪ ਜੀ ਕਿਰਪਾ ਕਰਕੇ ਆਪਣੀ ਸਤ ਸਰੂਪ ਦੀ (ਸੰਗਿ) ਸੰਗਤ ਬਖਸ਼ੋ।

## ਨਾਮਿ ਤੇਰੈ; ਰਹੈ ਮਨੁ ਰਾਤਾ ॥

ਹੇ ਮਹਾਰਾਜ ! ਆਪ ਜੀ ਕਿਰਪਾ ਕਰੋ ਕਿ ਸਾਡਾ ਮਨ ਹਰ ਵਕਤ ਆਪ ਜੀ ਦੇ ਅੰਮ੍ਰਿਤ ਨਾਮ ਵਿੱਚ (ਰਾਤਾ) ਰੰਗਿਆ ਰਹੇ।

## ਇਹੁ ਕਲਿਆਣੁ; ਨਾਨਕ ਕਰਿ ਜਾਤਾ ॥੪॥੧੪॥੮੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਤੇਰੇ ਇਸ ਨਾਮ ਕਰਕੇ ਹੀ (ਕਲਿਆਣੁ) ਮੁਕਤੀ ਹੋਣੀ ਹੈ ਇਸ ਕਰਕੇ ਅਸੀਂ ਇਸੇ ਨੂੰ ਹੀ (ਕਲਿਆਣੁ) ਮੁਕਤੀ ਦਾ ਸਾਧਨ (ਕਰਿ) ਕਰਕੇ (ਜਾਤਾ) ਜਾਣਿਆ ਹੈ।

## ਗਉੜੀ ਗੁਆਰੇਰੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਰਸਨਾ ਦੇ ਤਾਂਈ ਸਿੱਖਿਆ ਦਿੰਦੇ ਹੋਏ ਫਰਮਾਉਂਦੇ ਹਨ।

### ਆਨ ਰਸਾ; ਜੇਤੇ ਤੈ ਚਾਖੇ ॥

ਹੇ ਮੇਰੀ ਰਸਨਾ! (ਤੈ) ਤੂੰ (ਆਨ) ਹੋਰ ਖੱਟੇ, ਮਿੱਠੇ, ਕੌੜੇ, ਕਸੈਲੇ ਅਤੇ ੩੬ ਪ੍ਰਕਾਰ ਦੇ ਭੋਜਨਾਂ ਦੇ ਰਸਾਂ ਨੂੰ (ਚਾਖੇ) ਚੱਖਣਾ ਕੀਤਾ ਹੈ।

### ਨਿਮਖ ਨ ਤ੍ਰਿਸਨਾ; ਤੇਰੀ ਲਾਥੇ ॥

ਪਰ ਨਿਮਖ ਮਾਤਰ ਵੀ ਤੇਰੀ ਤ੍ਰਿਸ਼ਨਾ (ਲਾਥੇ) ਲਹਿੰਦੀ ਨਹੀਂ, ਨਵਿਰਤ ਨਹੀਂ ਹੁੰਦੀ ਭਾਵ ਤੇਰੇ ਤਾਈਂ ਚੰਗੇ-ਚੰਗੇ ਪਦਾਰਥ ਖਾਣ ਦੀ ਇੱਛਾ ਬਣੀ ਹੀ ਰਹਿੰਦੀ ਹੈ।

### ਹਰਿ ਰਸ ਕਾ; ਤੂੰ ਚਾਖਹਿ ਸਾਦੁ ॥

ਹੇ ਮੇਰੀ ਰਸਨਾ! ਜੇਕਰ ਤੂੰ (ਹਰਿ) ਹਰੀ ਪ੍ਰਮੇਸਰ ਦੇ ਨਾਮ ਰਸ ਦਾ (ਸਾਦੁ) ਸਵਾਦ (ਚਾਖਹਿ) ਚੱਖਣਾ ਕਰੇ।

### ਚਾਖਤ; ਹੋਇ ਰਹਹਿ ਬਿਸਮਾਦੁ ॥੧॥

ਉਸ ਰਸ ਨੂੰ (ਚਾਖਤ) ਚੱਖਦਿਆਂ ਸਾਰ ਹੀ (ਬਿਸਮਾਦੁ) ਅਸਚਰਜ (ਹੋਇ) ਹੋ ਕੇ (ਰਹਹਿ) ਰਹਿ ਜਾਵੇਂਗੀ। ਭਾਵ ਜਿੰਨ੍ਹੇ ਵੀ ਮਿੱਠੇ ਪਦਾਰਥ ਹਨ, ਉਹਨਾਂ ਨੂੰ ਖਾਣ ਤੋਂ ਬਾਅਦ ਉਹਨਾਂ ਦਾ ਰਸ ਭਾਵ ਸੁਆਦ ਵੀ ਫਿੱਕਾ ਹੋ ਜਾਂਦਾ ਹੈ ਪਰ ਹਰੀ ਦਾ ਨਾਮ ਰਸ ਅਜਿਹਾ ਹੈ। ਜਿਸ ਨੂੰ ਪ੍ਰਾਪਤ ਹੋ ਜਾਵੇ, ਤਾਂ ਉਹ ਹੈਰਾਨ ਹੋ ਜਾਂਦਾ ਹੈ ਕਿ ਮੈਂ ਹੁਣ ਤੱਕ ਹਰੀ ਦਾ ਨਾਮ ਜਪ ਕੇ ਇਸ ਨਾਮ ਰਸ ਨੂੰ ਕਿਉਂ ਨਹੀਂ ਪ੍ਰਾਪਤ ਕੀਤਾ। ਇਉਂ ਨਾਮ ਰਸ ਨੂੰ ਹਿਰਦੇ ਵਿੱਚ ਧਾਰਨ ਕਰਕੇ ਹੈਰਾਨ ਹੋ ਜਾਈਦਾ ਹੈ।

### ਅੰਮ੍ਰਿਤੁ ਰਸਨਾ; ਪੀਉ ਪਿਆਰੀ ॥

ਹੇ ਮੇਰੀ, ਪਿਆਰੀ ਰਸਨਾ! ਤੂੰ ਪ੍ਰਮੇਸਰ ਨੂੰ ਤਾਂ ਪਿਆਰੀ ਲੱਗੇਗੀ, ਜੇਕਰ ਅੰਮ੍ਰਿਤ ਰੂਪ ਨਾਮ ਰਸ ਨੂੰ (ਪੀਉ) ਪੀਣਾ ਕਰੇਂ।

### ਇਹ ਰਸ ਰਾਤੀ; ਹੋਇ ਤ੍ਰਿਪਤਾਰੀ ॥੧॥ ਰਹਾਉ ॥

ਹੇ ਮੇਰੀ ਰਸਨਾ! ਜੇਕਰ ਤੂੰ (ਇਹ) ਇਸ ਨਾਮ ਰਸ ਵਿੱਚ (ਰਾਤੀ) ਰੰਗੀ ਜਾਵੇਂਗੀ ਤਾਂ ਤੂੰ (ਤ੍ਰਿਪਤਾਰੀ) ਤ੍ਰਿਪਤ ਹੋ ਜਾਵੇਂਗੀ। ਫਿਰ ਤੈਨੂੰ ਹੋਰ ਰਸਾਂ-ਕਸਾਂ ਦੇ ਖਾਣ ਦੀ ਲੋੜ ਨਹੀਂ ਰਹੇਗੀ।

### ਹੇ ਜਿਹਵੇ; ਤੂੰ ਰਾਮ ਗੁਣ ਗਾਉ ॥

ਹੇ ਮੇਰੀ (ਜਿਹਵੇ) ਜ਼ੁਬਾਨ ਭਾਵ ਰਸਨਾ! ਤੂੰ ਵਾਕ ਇੰਦ੍ਰੀ ਹੈਂ। ਤੇਰੇ ਵਿੱਚ ਬੋਲਣ ਦੀ ਸ਼ਕਤੀ ਹੈ। ਇਸ ਕਰਕੇ ਤੂੰ ਆਪਣੀ ਖੁਸ਼ਾਮਦ ਵਾਸਤੇ ਕਿਸੇ ਦੀਆਂ ਸਿਫਤਾਂ ਕਰਨੀਆਂ ਛੱਡ ਕੇ (ਰਾਮ) ਪ੍ਰਮੇਸਰ ਦੇ ਗੁਣ (ਗਾਉ) ਗਾਇਆ ਕਰ।

### ਨਿਮਖ ਨਿਮਖ; ਹਰਿ ਹਰਿ ਹਰਿ ਧਿਆਉ ॥

ਹੇ ਮੇਰੇ ਮਨਾ! ਤੂੰ ਵੀ (ਨਿਮਖ ਨਿਮਖ) ਅੱਖ ਦੇ ਖੋਲਣ-ਮੀਟਣ ਜਿੰਨ੍ਹੇ ਸਮੇਂ ਵਿੱਚ ਵੀ ਐਵੇਂ ਸੰਕਲਪ ਨਾ

ਉਠਾਇਆ ਕਰ। ਸਗੋਂ ਨਿਮਖ-ਨਿਮਖ ਕਾਲ ਵਿੱਚ (ਹਰਿ) ਹਰਿਆ-ਭਰਿਆ ਕਰਨ ਵਾਲੇ (ਹਰਿ) ਹਰੀ (ਹਰਿ) ਪ੍ਰਮੇਸਰ ਨੂੰ ਹੀ (ਧਿਆਉ) ਧਿਆਇਆ ਕਰ।

## ਆਨ ਨ ਸੁਨੀਐ; ਕਤਹੂੰ ਜਾਈਐ ॥

ਹੇ ਮੇਰੇ ਕੰਨੋ! ਪ੍ਰਮੇਸਰ ਦੇ ਨਾਮ ਤੋਂ ਬਿਨਾਂ, ਜਸ ਤੋਂ ਬਿਨਾ (ਆਨ) ਹੋਰ ਕੋਈ ਵੀ (ਆਨ) ਦ੍ਵੈਤ ਵਾਲੀ ਗੱਲ ਨਾ ਸੁਣਿਆ ਕਰੋ ਅਤੇ ਹੇ ਮੇਰੇ ਪੈਰੋ! ਤੁਸੀਂ ਵੀ (ਕਤਹੂੰ) ਕਿਧਰੇ ਕੁਸੰਗਤ ਵਿੱਚ ਚੱਲ ਕੇ ਨਾ (ਜਾਈਐ) ਜਾਇਆ ਕਰੋ।

**ਅਥਵਾ :** ਹੇ ਮੇਰੇ ਕੰਨੋ! (ਕਤਹੂੰ) ਕਿਤੇ (ਆਨ) ਹੋਰ ਪਾਸੇ ਗੱਲਾਂ (ਸੁਣੀਐ) ਸੁਣਨ ਨਾ (ਜਾਈਐ) ਜਾਇਆ ਕਰੋ।

## ਸਾਧਸੰਗਤਿ; ਵਡਭਾਗੀ ਪਾਈਐ ॥੨॥

ਹੇ ਮੇਰੇ ਪੈਰੋ! ਜੇਕਰ ਚੱਲ ਕੇ ਜਾਣਾ ਹੈ ਤਾਂ ਸਤਸੰਗਤ ਵਿੱਚ ਜਾਇਆ ਕਰੋ। ਹੇ ਮੇਰੇ ਕੰਨੋ! ਜੇਕਰ ਸ੍ਰਵਣ ਕਰਨਾ ਹੈ ਤਾਂ ਸਤਸੰਗਤ ਵਿੱਚ ਮਿਲ ਕੇ ਹਰੀ ਦਾ ਜਸ ਸ੍ਰਵਣ ਕਰੋ। ਕਿਉਂਕਿ ਸਤਸੰਗਤ (ਵਡਭਾਗੀ) ਵੱਡਿਆਂ ਭਾਗਾਂ ਕਰਕੇ ਹੀ (ਪਾਈਐ) ਪ੍ਰਾਪਤ ਹੁੰਦੀ ਹੈ।

**ਵਡਭਾਗੀ ਹਰਿ ਸੰਗਤਿ ਪਾਵਹਿ ॥ ਭਾਗਹੀਨ ਭ੍ਰਮਿ ਚੋਟਾ ਖਾਵਹਿ ॥**
**ਬਿਨੁ ਭਾਗਾ ਸਤਸੰਗੁ ਨ ਲਭੈ ॥ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥** *(ਅੰਗ : ੯੫)*

## ਆਠ ਪਹਰ; ਜਿਹਵੇ ਆਰਾਧਿ ॥

ਹੇ ਮੇਰੀ ਰਸਨਾ! ਤੂੰ ਚੁਗਲੀ-ਨਿੰਦਿਆ ਆਦਿਕ ਛੱਡ ਕੇ (ਆਠ) ਅੱਠੇ ਪਹਿਰ ਉਸ ਪ੍ਰਮੇਸਰ ਨੂੰ (ਆਰਾਧਿ) ਅਰਾਧਿਆ ਕਰ, ਭਾਵਨਾ ਨਾਲ ਚੇਤੇ ਕਰਿਆ ਕਰ।

## ਪਾਰਬ੍ਰਹਮ; ਠਾਕੁਰ ਆਗਾਧਿ ॥

ਜੋ ਪ੍ਰਮੇਸਰ! ਸਾਰਿਆਂ ਦੇ ਪਾਪਾਂ-ਪੁੰਨਾਂ ਤੋਂ ਪਾਰ ਅਤੇ (ਬ੍ਰਹਮ) ਵਿਆਪਕ ਹੈ, ਉਤਪਤੀ, ਪਾਲਣਾ, ਲੈਤਾ ਕਰਨ ਵਾਲਾ (ਠਾਕੁਰ) ਸੁਆਮੀ ਅਤੇ (ਆਗਾਧਿ) ਡੂੰਘਾ ਹੈ।

## ਈਹਾ ਊਹਾ; ਸਦਾ ਸੁਹੇਲੀ ॥

ਹੇ ਮੇਰੀ ਰਸਨਾ! ਤੂੰ (ਈਹਾ) ਇਸ ਲੋਕ ਵਿੱਚ ਵੀ ਤੇ (ਊਹਾ) ਉਸ ਪ੍ਰਲੋਕ ਵਿੱਚ ਵੀ ਸਦਾ (ਸੁਹੇਲੀ) ਸੁਖੀ ਹੋਵੇਂਗੀ।

## ਹਰਿ ਗੁਣ ਗਾਵਤ; ਰਸਨ ਅਮੋਲੀ ॥੩॥

ਜੇਕਰ! ਤੂੰ (ਹਰਿ) ਹਰੀ ਦੇ ਗੁਣਾਂ ਨੂੰ (ਗਾਵਤ) ਗਾਉਂਦੀ ਹੋਈ (ਅਮੋਲੀ) ਅਮੋਲਕ ਬਣ ਜਾਵੇਂਗੀ।

## ਬਨਸਪਤਿ ਮਉਲੀ; ਫਲ ਫੁਲ ਪੇਡੇ ॥

*(ਬਨੱਸਪਤਿ ਬੋਲੋ)*

ਜਿਸ ਵਾਹਿਗੁਰੂ ਜੀ ਦੀ ਸੱਤਾ ਨਾਲ ਅਠਾਰਾਂ ਭਾਰ ਬਨਸਪਤੀ (ਮਉਲੀ) ਪ੍ਰਫੁਲਤ ਹੋ ਰਹੀ ਹੈ ਅਤੇ (ਪੇਡੇ) ਬੂਟਿਆਂ ਨੂੰ ਫਲ ਅਤੇ ਫੁੱਲ ਲੱਗੇ ਹੋਏ ਹਨ ਭਾਵ ਜੋ ਪ੍ਰਮੇਸਰ ਜੜ੍ਹ ਬਨਸਪਤੀ ਨੂੰ ਵੀ ਸਰਸਬਜ ਕਰਦਾ ਹੈ।

**ਅਥਵਾ :** ਜਿਸ ਵਾਹਿਗੁਰੂ ਜੀ ਦੀ ਸੱਤਾ ਨਾਲ ਸੰਸਾਰ ਰੂਪ ਬਨਸਪਤੀ (ਮਉਲੀ) ਪ੍ਰਫੁੱਲਤ ਹੋ ਰਹੀ ਹੈ ਅਤੇ ਜੀਵਾਂ ਰੂਪ (ਪੇਡੇ) ਪੇਡਿਆਂ ਨੂੰ ਸੁੱਖ-ਦੁੱਖ ਰੂਪ ਫਲ ਅਤੇ ਕਰਮ-ਧਰਮ ਰੂਪ ਫੁੱਲ ਲਗ ਰਹੇ ਹਨ।

## ਇਹ ਰਸ ਰਾਤੀ; ਬਹੁਰਿ ਨ ਛੋਡੇ ॥

ਹੇ ਰਸਨਾ ! ਜੇਕਰ ਤੂੰ ਐਸੇ ਵਾਹਿਗੁਰੂ ਦੇ ਰਸ ਵਿਚ (ਰਾਤੀ) ਰੰਗੀ ਜਾਵੇਂ (ਬਹੁਰਿ) ਫਿਰ ਤੂੰ ਕਦੇ ਵੀ ਉਸ ਵਾਹਿਗੁਰੂ ਨੂੰ (ਨ ਛੋਡੇ) ਨਹੀਂ ਛੱਡੇਂਗੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬਨਸਪਤਿ ਮਉਲੀ; ਫਲ ਫੁਲ ਪੇਡੇ ॥**

ਵਾਹਿਗੁਰੂ ਦੀ ਸਤਸੰਗਤ ਰੂਪ ਬਨਸਪਤੀ ਸ਼ੁੱਭ ਗੁਣਾਂ ਕਰਕੇ (ਮਉਲੀ) ਪ੍ਰਫੁੱਲਤ ਹੋ ਰਹੀ ਹੈ ਅਤੇ ਉਸ ਸਾਧਸੰਗਤ ਰੂਪ ਬਨਸਪਤੀ ਵਿੱਚ ਗੁਰਮੁਖਾਂ ਦੇ, ਸਤਸੰਗੀਆਂ ਦੇ, ਜਗਿਆਸੂ ਰੂਪ (ਪੇਡੇ) ਬੂਟਿਆਂ ਦੇ ਤਾਂਈ ਗਿਆਨ ਰੂਪ ਫਲ ਅਤੇ ਧਰਮ ਰੂਪ ਫੁੱਲ ਲੱਗੇ ਹੋਏ ਹਨ।

**ਇਹ ਰਸ ਰਾਤੀ; ਬਹੁਰਿ ਨ ਛੋਡੇ ॥**

ਹੇ ਰਸਨਾ ! ਜੇ ਤੂੰ ਜਗਿਆਸੂਆਂ ਵਾਲੇ ਰਸ ਵਿੱਚ (ਰਾਤੀ) ਰੰਗੀ ਜਾਵੇਂ ਤਾਂ ਤੈਨੂੰ ਮਹਾਰਾਜ ਦਾ ਐਸਾ ਅਨੰਦ ਪ੍ਰਾਪਤ ਹੋਵੇਗਾ ਕਿ ਤੂੰ ਕਦੇ ਵੀ ਉਸ ਅਨੰਦ ਨੂੰ (ਛੋਡੇ) ਛੱਡ ਨਹੀਂ ਸਕੇਂਗੀ।

## ਆਨ ਨ ਰਸ ਕਸ; ਲਵੈ ਨ ਲਾਈ ॥

*(ਦੂਸਰਾ ਪਾਠ-'ਆਨਨ')*

ਨਾਮ ਦੇ ਤੁੱਲ (ਆਨ) ਹੋਰ ਕੋਈ ਰਸ ਨਹੀਂ ਹੈ, ਨਾ ਹੀ ਕੋਈ (ਕਸ) ਖਿੱਚਿਆ ਹੋਇਆ ਅਰਕ ਆਦਿਕ ਹੈ ਅਤੇ ਨਾ ਹੀ ਮਹਾਰਾਜ ਦੇ ਨਾਮ ਦੇ (ਲਵੈ) ਬਰਾਬਰ ਕੋਈ (ਲਾਈ) ਲੱਗ ਸਕਦਾ ਹੈ।

**ਅਥਵਾ :** ਹੇ ਰਸਨਾ ! ਤੂੰ (ਆਨਨ) ਮੂੰਹ ਦੇ ਨਾਲ ਰਸਾਂ-ਕਸਾਂ ਨੂੰ ਖਾਂਦੀ ਹੈਂ **ਵਾ:** (ਆਨ) ਹੋਰਨਾਂ ਪਦਾਰਥਾਂ ਨੂੰ (ਆਨਨ) ਮੂੰਹ ਦੇ ਨਾਲ ਲਾ-ਲਾ ਕੇ ਰਸਾਂ-ਕਸਾਂ ਵਿੱਚ ਲੱਗੀ ਹੋਈ ਹੈਂ। ਪਰ ਮਹਾਰਾਜ ਦੇ ਰਸ ਦੇ (ਲਵੈ) ਬਰਾਬਰ ਕੋਈ ਵੀ ਵਸਤੂ ਨਹੀਂ (ਲਾਈ) ਲੱਗ ਸਕਦੀ, ਫਿਰ ਤੂੰ ਕਿਉਂ ਐਵੇ ਭਟਕਦੀ ਫਿਰਦੀ ਹੈ।

**ਅਥਵਾ :** ਇਸ ਲਈ ਨਾਮ ਤੋਂ ਬਿਨਾਂ (ਆਨ) ਹੋਰ ਕੋਈ ਰਸ (ਨ) ਨਹੀਂ ਹੈ। ਨਾ ਹੀ ਕੋਈ (ਕਸ) ਖਿੱਚ ਪਾਉਣ ਵਾਲੀ ਵਸਤੂ ਹੈ ਅਤੇ ਨਾ ਹੀ ਨਾਮ ਦੇ (ਲਵੈ) ਸਦਰਸ ਕੋਈ ਵਸਤੂ (ਲਾਈ) ਲੱਗਦੀ ਹੈ।

**ਨੋਟ :** ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ **"ਆਨਨ ਰਸ ਕਸ"** ਪਾਠ ਵੀ ਕਰਦੇ ਹਨ, ਪਰ ਸ੍ਰੀ ਦਮਦਮਾ ਸਾਹਿਬ ਜੀ ਵਾਲਾ ਪਾਠ **"ਆਨ ਨ ਰਸ ਕਸ"** ਹੀ ਹੈ।

## ਕਹੁ ਨਾਨਕ; ਗੁਰ ਭਏ ਹੈ ਸਹਾਈ ॥੪॥੧੫॥੮੪॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ (ਸਹਾਈ) ਸਹਾਇਕ (ਗੁਰ) ਸਤਿਗੁਰੂ ਸਾਹਿਬ ਜੀ (ਭਏ) ਹੋਏ ਹਨ, ਉਹਨਾਂ ਨੂੰ ਹੀ ਪਤਾ ਲੱਗਾ ਹੈ ਕਿ ਨਾਮ ਦੇ ਤੁੱਲ ਹੋਰ ਕੋਈ ਵਸਤੂ ਨਹੀਂ ਹੈ।

## ਗਉੜੀ ਗੁਆਰੇਰੀ ਮਹਲਾ ੫ ॥

ਸਿੱਖਾਂ ਨੇ ਸ੍ਰੀ ਗੁਰੂ ਅਰਜੱਨ ਦੇਵ ਸਾਹਿਬ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੋਵੇ? ਤਾਂ ਹਜ਼ੂਰ ਕਹਿਣ ਲੱਗੇ, "ਹੇ ਭਾਈ ! ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਉਸ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੋ।" ਕਿ

## ਅਰਥ ਨੰ : ੧

### ਮਨੁ ਮੰਦਰੁ; ਤਨੁ ਸਾਜੀ ਬਾਰਿ ॥

ਹੇ ਵਾਹਿਗੁਰੂ ਜੀ ! ਜੋ ਆਪ ਜੀ ਦੀ ਪ੍ਰਾਪਤੀ ਵਾਲਾ ਸਾਡਾ ਮਨ ਹੈ ਇਹੋ ਹੀ ਆਪ ਜੀ ਨੇ ਆਪ ਦੇ ਨਾਲ ਮਿਲਣ ਵਾਸਤੇ ਮੰਦਰ ਬਣਾਇਆ ਹੋਇਆ ਹੈ ਅਤੇ ਜਿਵੇਂ ਪਿੰਡ ਦੀ ਰੱਖਿਆ ਵਾਸਤੇ ਪਿੰਡ ਦੇ ਉਦਾਲੇ ਵਾੜ ਬਣਾਈ ਹੁੰਦੀ ਹੈ, ਤਿਵੇਂ ਹੀ ਤੁਸੀਂ ਇਸ ਮਨ ਰੂਪ ਮੰਦਰ ਦੇ ਉਦਾਲੇ ਪੱਚੀ ਪ੍ਰਕਿਰਤੀਆਂ ਰੂਪ (ਤਨੁ) ਸਰੀਰ ਦੀ (ਬਾਰਿ) ਵਾੜ ਸਾਜੀ ਹੋਈ ਹੈ।

## ਅੰਗ:੧੮੧

### ਇਸ ਹੀ ਮਧੇ; ਬਸਤੁ ਅਪਾਰ ॥

ਸਾਰੇ ਕਹਿੰਦੇ ਹਨ ਕਿ ਉਹ (ਅਪਾਰ) ਪਾਰਾਵਾਰ ਤੋਂ ਰਹਿਤ ਅਕਾਲ ਪੁਰਖ ਇਸ (ਮਧੇ) ਵਿਚ ਹੀ (ਬਸਤੁ) ਵੱਸਦਾ ਹੈ।

ਪ੍ਰਸ਼ਨ : ਸ਼ਾਸਤਰ ਕੀ ਕਹਿੰਦੇ ਹਨ?

### ਇਸ ਹੀ ਭੀਤਰਿ; ਸੁਨੀਅਤ ਸਾਹੁ ॥

ਉੱਤਰ : ਹੇ (ਸਾਹੁ) ਬਾਦਸ਼ਾਹ ਰੂਪ ਵਾ: ਸੱਚੇ ਸ਼ਾਹੂਕਾਰ ਰੂਪ ਅਕਾਲ ਪੁਰਖ ਜੀ ! ਸ਼ਾਸਤ੍ਰਾਂ ਦੁਆਰਾ ਵੀ ਇਹੋ ਹੀ (ਸੁਨੀਅਤ) ਸੁਣੀਦਾ ਹੈ ਕਿ ਤੁਸੀਂ ਇਸ ਦੇ (ਭੀਤਰਿ) ਵਿੱਚ ਹੀ ਵੱਸਦੇ ਹੋ।

### ਕਵਨੁ ਬਾਪਾਰੀ; ਜਾ ਕਾ ਊਹਾ ਵਿਸਾਹੁ ॥੧॥

ਪ੍ਰਸ਼ਨ : ਹੇ ਮਹਾਰਾਜ ! ਉਹ (ਕਵਨੁ) ਕਿਹੜਾ (ਬਾਪਾਰੀ) ਵਪਾਰੀ ਹੈ (ਜਾ) ਜਿਸ (ਕਾ) ਦਾ (ਊਹਾ) ਉਸ ਆਪ ਜੀ ਦੇ ਸਰੂਪ ਵਿਚ (ਵਿਸਾਹੁ) ਭਰੋਸਾ ਹੈ।

### ਨਾਮ ਰਤਨ; ਕੋ ਕੋ ਬਿਉਹਾਰੀ ॥

ਉੱਤਰ : ਹੇ ਭਾਈ ! ਨਾਮ ਰੂਪ ਰਤਨ ਦਾ (ਬਿਉਹਾਰੀ) ਵਪਾਰੀ (ਕੋ ਕੋ) ਕੋਈ-ਕੋਈ ਵਿਰਲਾ ਪੁਰਖ ਹੀ ਹੈ।

ਪ੍ਰਸ਼ਨ : ਹੇ ਮਹਾਰਾਜ ਉਸ ਦਾ ਭੋਜਨ ਕੀ ਹੈ?

### ਅੰਮ੍ਰਿਤ ਭੋਜਨੁ; ਕਰੇ ਆਹਾਰੀ ॥੧॥ ਰਹਾਉ ॥

ਉੱਤਰ : ਹੇ ਭਾਈ ! ਉਹ ਅੰਮ੍ਰਿਤ ਨਾਮ ਰੂਪ ਭੋਜਨ ਦਾ (ਆਹਾਰੀ) ਅਹਾਰ (ਕਰੇ) ਕਰਦਾ ਹੈ।

### ਮਨੁ ਤਨੁ ਅਰਪੀ; ਸੇਵ ਕਰੀਜੈ ॥

ਹੇ ਮਹਾਰਾਜ ! ਅਸੀਂ ਆਪਣਾ ਮਨ ਤੇ ਤਨ (ਅਰਪੀ) ਭੇਟਾ ਕਰਕੇ ਤੁਹਾਡੀ ਸੇਵਾ ਕਰਨਾ ਕਰੀਏ।

### ਕਵਨ ਸੁ ਜੁਗਤਿ; ਜਿਤੁ ਕਰਿ ਭੀਜੈ ॥

ਹੇ ਸੱਚੇ ਪਾਤਸ਼ਾਹ ਜੀ ! (ਸੁ) ਉਹ (ਕਵਨ) ਕਿਹੜੀ ਜੁਗਤੀ ਹੈ (ਜਿਤੁ) ਜਿਸ ਕਰਕੇ ਤੁਸੀਂ (ਭੀਜੈ) ਪ੍ਰਸੰਨ ਹੁੰਦੇ ਹੋ ?

## ਪਾਇ ਲਗਉ; ਤਜਿ ਮੇਰਾ ਤੇਰੈ ॥

ਮਹਾਰਾਜ ! ਆਪ ਜੀ ਸਾਨੂੰ ਪ੍ਰਾਪਤ ਹੋਵੋ ਤਾਂ ਜੋ ਅਸੀਂ ਆਪਣੀ (ਮੇਰਾ ਤੇਰੈ) ਮੇਰ ਤੇਰ ਛੱਡ ਕੇ ਤੁਹਾਡੇ (ਪਾਇ) ਚਰਨਾ ਵਿਚ (ਲਗਉ) ਲੱਗ ਸਕੀਏ।

## ਕਵਨ ਸੁ ਜਨੁ; ਜੋ ਸਉਦਾ ਜੋਰੈ ॥੨॥

ਹੇ ਵਾਹਿਗੁਰੂ ਜੀ ! (ਸੁ) ਉਹ (ਕਵਨ) ਕਿਹੜਾ ਸ੍ਰੇਸ਼ਟ ਜਨ ਹੈ? ਜੋ ਤੁਹਾਡੇ ਨਾਲ ਸਾਡਾ ਸੌਦਾ (ਜੋਰੈ) ਜੋੜ ਦੇਵੇ।

## ਮਹਲੁ ਸਾਹ ਕਾ; ਕਿਨ ਬਿਧਿ ਪਾਵੈ ॥

ਹੇ (ਸਾਹ) ਬਾਦਸ਼ਾਹ ਰੂਪ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਦਾ ਸਚਖੰਡ ਰੂਪ ਮਹਿਲ (ਕਿਨ) ਕਿਸ (ਬਿਧਿ) ਤਰੀਕੇ ਨਾਲ (ਪਾਵੈ) ਪ੍ਰਾਪਤ ਹੁੰਦਾ ਹੈ।

## ਕਵਨ ਸੁ ਬਿਧਿ; ਜਿਤੁ ਭੀਤਰਿ ਬੁਲਾਵੈ ॥

ਫਿਰ ਮਹਾਰਾਜ ! ਉਹ ਕਿਹੜਾ (ਬਿਧਿ) ਤਰੀਕਾ ਹੈ ਜਿਸ ਨਾਲ ਤੁਸੀਂ ਸਾਨੂੰ ਆਪ ਦੇ ਸਚਖੰਡ ਰੂਪ ਮਹਿਲ ਦੇ ਅੰਦਰ ਬੁਲਾ ਲਵੋ।

## ਤੂੰ ਵਡ ਸਾਹੁ; ਜਾ ਕੇ ਕੋਟਿ ਵਣਜਾਰੇ॥

ਹੇ ਸੱਚੇ ਪਾਤਸ਼ਾਹ ਜੀ ! (ਤੂੰ) ਤੁਸੀਂ ਹੀ ਵੱਡੇ ਪਾਤਸ਼ਾਹ ਹੋ, (ਜਾ ਕੇ) ਜਿਸ ਆਪ ਜੀ ਦੇ (ਕੋਟਿ) ਕਰੋੜਾਂ ਹੀ ਜਗਿਆਸੂ ਰੂਪ ਵਣਜਾਰੇ ਹਨ।

## ਕਵਨੁ ਸੁ ਦਾਤਾ; ਲੇ ਸੰਚਾਰੇ ॥੩॥

ਹੇ ਪ੍ਰਮੇਸਰ ਜੀ ! ਆਪ ਜੀ ਤੋਂ ਬਗੈਰ (ਸੁ) ਉਹ (ਕਵਨੁ) ਕਿਹੜਾ ਦਾਤਾ ਹੈ ਜੋ ਸਾਡੇ ਮਨ ਨੂੰ ਲੈ ਕੇ ਤੁਹਾਡੀ ਪ੍ਰਾਪਤੀ ਕਰਾ ਦੇਵੇ ਭਾਵ ਐਸਾ ਕੋਈ ਵੀ ਨਹੀਂ ਹੈ।

## ਖੋਜਤ ਖੋਜਤ; ਨਿਜ ਘਰੁ ਪਾਇਆ ॥

ਹੇ ਮਹਾਰਾਜ ! ਜਦੋਂ ਅਸੀਂ ਆਪ ਜੀ ਦੀ ਕਿਰਪਾ ਕਰਕੇ (ਖੋਜਤ) ਵੇਦਾਂ ਨੂੰ ਖੋਜ ਕੇ ਤੇ (ਖੋਜਤ) ਸ਼ਾਸ਼ਤਰਾਂ ਨੂੰ ਖੋਜ ਕੇ ਸਾਧਸੰਗਤ ਦੁਆਰਾ (ਨਿਜ) ਆਪਣੇ ਸਰੂਪ ਰੂਪ ਘਰ ਨੂੰ ਪ੍ਰਾਪਤ ਕਰ ਲਿਆ। ਤਾਂ :

## ਅਮੋਲ ਰਤਨੁ; ਸਾਚੁ ਦਿਖਲਾਇਆ ॥

ਆਪ ਜੀ ਨੇ ਸਾਡੇ ਅੰਦਰੋਂ ਹੀ ਸੱਚਾ ਸਰੂਪ ਰੂਪ ਅਮੋਲਕ ਰਤਨ ਪ੍ਰਗਟ ਕਰਕੇ ਦਿਖਾ ਦਿੱਤਾ ਹੈ।

## ਕਰਿ ਕਿਰਪਾ; ਜਬ ਮੇਲੇ ਸਾਹਿ ॥

ਹੇ ਸੱਚੇ ਪਾਤਸਾਹ ਜੀ ! ਤੁਸੀਂ ਸਾਨੂੰ ਕਿਰਪਾ ਦ੍ਰਿਸ਼ਟੀ ਕਰਕੇ (ਸਾਹਿ) ਸ਼ਾਹ ਰੂਪ ਸਤਿਗੁਰੂ ਸਾਹਿਬ ਜੀ ਨਾਲ ਮੇਲ ਦਿੱਤਾ ਹੈ ਅਤੇ

## ਕਹੁ ਨਾਨਕ; ਗੁਰ ਕੈ ਵੇਸਾਹਿ ॥੪॥੧੬॥੮੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਸਤਿਗੁਰੂ ਸਾਹਿਬ ਜੀ ਦੇ (ਵੇਸਾਹਿ) ਭਰੋਸੇ ਕਰਕੇ ਆਪ ਜੀ ਦੇ ਨਾਲ ਮਿਲ ਪਏ ਹਾਂ।

**ਅਥਵਾ :** ਹੇ ਪ੍ਰਭੂ ਜੀ ! ਜਿਨ੍ਹਾਂ ਨੇ ਗੁਰਾਂ ਦੇ ਪਾਸੋਂ ਨਾਮ ਰੂਪ ਧਨ (ਵੇਸਾਹਿ) ਖਰੀਦਿਆ ਹੈ, ਓਨਾਂ ਨੂੰ ਤੁਸੀਂ ਆਪਣੇ ਨਾਲ ਮਿਲਾਇਆ ਹੈ।

ਇਉਂ ਪਹਿਲਾ ਅਰਥ ਬੇਨਤੀ ਰੂਪ ਕਰਨਾ ਹੈ।

## ਅਰਥ ਨੰ : ੨

### (ਜਗਿਆਸੂ ਵੱਲੋਂ ਬੇਨਤੀ)

**ਪ੍ਰਸ਼ਨ :** ਮਹਾਰਾਜ ! ਸਮਾਨ ਰੂਪ ਕਰਕੇ ਤਾਂ ਪ੍ਰਮੇਸਰ ਸਾਰੇ ਹੀ ਪਰੀਪੂਰਨ ਹੈ। ਕੋਈ ਕਿਤੇ ਕਹਿੰਦਾ ਹੈ ਤੇ ਕੋਈ ਕਿਤੇ ਕਹਿੰਦਾ ਹੈ ਪਰ ਆਪ ਜੀ ਦੱਸੋ ਕਿ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਦਾ ਮੰਦਰ ਕਿਹੜਾ ਹੈ? ਤਾਂ ਹਜ਼ੂਰ ਉੱਤਰ ਦਿੰਦੇ ਹਨ।

**ਮਨੁ ਮੰਦਰੁ; ਤਨੁ ਸਾਜੀ ਬਾਰਿ ॥**

ਹੇ ਭਾਈ ! ਮਨ ਹੀ ਉਸ ਪਰਮੇਸ਼ਰ ਦੀ ਪ੍ਰਾਪਤੀ ਦਾ ਮੰਦਰ ਹੈ।

**ਪ੍ਰਸ਼ਨ :** ਮਹਾਰਾਜ ! ਫਿਰ ਉਹ ਦਿਖਦਾ ਕਿਉਂ ਨਹੀਂ ਹੈ?

**ਉੱਤਰ :** ਕਿਉਂਕਿ ਪ੍ਰਮੇਸਰ ਨੇ ਇਸ ਮਨ ਰੂਪ ਮੰਦਰ ਦੇ ਆਲੇ-ਦੁਆਲੇ ਪੰਜਾ ਕੋਸ਼ਾਂ ਦੇ ਬਣੇ ਹੋਏ ਸਰੀਰ ਦੀ (ਬਾਰਿ) ਵਾੜ ਸਾਜੀ ਹੋਈ ਹੈ। **ਵਾ:** ਪੱਚੀ ਪ੍ਰਕਿਰਤੀਆਂ ਰੂਪ ਸਰੀਰ ਦੀ ਵਾੜ ਸਾਜੀ ਹੋਈ ਹੈ। ਇਸ ਕਰਕੇ ਉਸ ਦੇ ਦਰਸ਼ਨ ਨਹੀਂ ਹੁੰਦੇ।

**ਇਸ ਹੀ ਮਧੇ; ਬਸਤੁ ਅਪਾਰ ॥**

ਹੇ ਜਗਿਆਸੂ ! ਇਸ ਮਨ ਰੂਪ ਮੰਦਰ ਵਿਚ ਹੀ ਉਹ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਮੇਸਰ (ਬਸਤੁ) ਵੱਸ ਰਿਹਾ ਹੈ।

**ਪ੍ਰਸ਼ਨ :** ਮਹਾਰਾਜ ! ਇਸ ਤਰ੍ਹਾਂ ਕੇਵਲ ਤੁਸੀਂ ਹੀ ਕਹਿੰਦੇ ਹੋ ਜਾਂ ਹੋਰ ਕੋਈ ਵੀ ਕਹਿੰਦਾ ਹੈ?

**ਇਸ ਹੀ ਭੀਤਰਿ; ਸੁਨੀਅਤ ਸਾਹੁ ॥**

**ਉੱਤਰ :** ਹੇ ਭਾਈ! ਵੇਦ ਸ਼ਾਸ਼ਤਰਾਂ ਦੁਆਰਾ ਵੀ ਇਹੋ ਹੀ (ਸੁਨੀਅਤ) ਸੁਣਿਆ ਹੈ ਕਿ (ਸਾਹੁ) ਪਾਤਸ਼ਾਹ ਰੂਪ ਅਕਾਲ ਪੁਰਖ ਵਾਹਿਗੁਰੂ ਇਸ ਦੇਹ ਦੇ ਅੰਦਰ ਹੀ ਵੱਸਦਾ ਹੈ।

**ਅਥਵਾ :** ਸੱਤ ਹੈ ਮਹਾਰਾਜ ! ਮੈਂ ਵੀ ਸ਼ਾਸ਼ਤਰਾਂ ਦੁਆਰਾ ਇਹੋ ਹੀ ਸੁਣਿਆ ਹੈ ਕਿ ਇਸ ਮਨੁੱਖਾ ਦੇਹ ਦੇ ਅੰਦਰ ਹੀ ਸ਼ਾਹੂਕਾਰ ਪ੍ਰਮੇਸ਼ਰ ਵੱਸਦਾ ਹੈ। ਪਰ

**ਕਵਨੁ ਬਾਪਾਰੀ; ਜਾ ਕਾ ਊਹਾ ਵਿਸਾਹੁ ॥੧॥**

**ਪ੍ਰਸ਼ਨ :** ਹੇ ਸਤਿਗੁਰੂ ਜੀ ! ਉਸ ਪ੍ਰਮੇਸਰ ਦਾ ਵਪਾਰੀ ਕੌਣ ਹੋ ਸਕਦਾ ਹੈ?

**ਉੱਤਰ :** ਹੇ ਜਗਿਆਸੂ ! (ਜਾ ਕਾ) ਜਿੰਨ੍ਹਾਂ ਦਾ (ਊਹਾ) ਉਸ ਪ੍ਰਮੇਸਰ ਉੱਤੇ (ਵਿਸਾਹੁ) ਭਰੋਸਾ ਹੈ ਓਹੀ ਪ੍ਰਮੇਸਰ ਦਾ ਵਪਾਰ ਕਰਨ ਵਾਲੇ ਹਨ।

**ਨਾਮ ਰਤਨ; ਕੋ ਕੋ ਬਿਉਹਾਰੀ ॥**

**ਪ੍ਰਸ਼ਨ :** ਹੇ ਸਤਿਗੁਰੂ ਜੀ ! ਨਾਮ ਰੂਪ ਰਤਨ ਦਾ (ਬਿਉਹਾਰੀ) ਵਪਾਰੀ (ਕੋ ਕੋ) ਕੌਣ-ਕੌਣ ਹੈ?

**ਉੱਤਰ :** **ਅਥਵਾ:** ਹੇ ਭਾਈ ! ਨਾਮ ਰੂਪ ਰਤਨ ਦਾ ਵਪਾਰ ਕਰਨ ਵਾਲਾ (ਕੋ ਕੋ) ਕੋਈ ਕੋਈ ਵਿਰਲਾ ਪੁਰਸ਼ ਹੀ ਵਪਾਰੀ ਹੈ।

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** (ਅੰਗ : ੧੪੧੧)

**ਪ੍ਰਸ਼ਨ :** ਮਹਾਰਾਜ ! ਉਹ ਕਿਹੜਾ ਭੋਜਨ ਖਾਂਦੇ ਹਨ?

**ਅੰਮ੍ਰਿਤ ਭੋਜਨੁ; ਕਰੇ ਆਹਾਰੀ ॥੧॥ ਰਹਾਉ ॥**

**ਉੱਤਰ :** ਹੇ ਭਾਈ ! ਉਹ ਤਾਂ ਪ੍ਰਮੇਸਰ ਦੇ ਅੰਮ੍ਰਿਤ ਨਾਮ ਰੂਪ ਭੋਜਨ ਦੇ ਆਹਾਰ ਕਰਨ ਨੂੰ ਹੀ ਆਪਣੀ ਖੁਰਾਕ ਸਮਝਦੇ ਹਨ। ਉਹਨਾਂ ਦੀ ਤਾਂ ਇਹ ਹਾਲਤ ਹੁੰਦੀ ਹੈ-

**ਆਖਾ ਜੀਵਾ ਵਿਸਰੈ ਮਰਿ ਜਾਉ ॥** (ਅੰਗ : ੯)

**ਮਨੁ ਤਨੁ ਅਰਪੀ; ਸੇਵ ਕਰੀਜੈ ॥ ਕਵਨ ਸੁ ਜੁਗਤਿ; ਜਿਤੁ ਕਰਿ ਭੀਜੈ ॥**

**ਪ੍ਰਸ਼ਨ :** ਮਹਾਰਾਜ ! ਉਹ (ਕਵਨ) ਕਿਹੜੀ ਜੁਗਤੀ ਹੈ ਜਿਸ ਕਰਕੇ ਪ੍ਰਮੇਸਰ ਸਾਡੇ ਉੱਤੇ (ਭੀਜੈ) ਭਿੱਜ ਜਾਵੇ **ਵਾ:** ਪ੍ਰਸੰਨ ਹੋ ਜਾਵੇ?

**ਉੱਤਰ :** ਹੇ ਭਾਈ ! ਜੇਕਰ ਆਪਣੇ ਮਨ ਤੇ ਤਨ ਨੂੰ ਸਤਿਗੁਰਾਂ ਦੇ ਚਰਨਾਂ ਵਿਚ (ਅਰਪੀ) ਭੇਟਾ ਕਰਕੇ ਸੇਵਾ ਕਰਨਾ ਕਰੀਏ ਤਾਂ ਇਸ ਜੁਗਤੀ ਦੁਆਰਾ ਵਾਹਿਗੁਰੂ ਪ੍ਰਸੰਨ ਹੋ ਜਾਂਦੇ ਹਨ।

**ਪਾਇ ਲਗਉ; ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ; ਜੋ ਸਉਦਾ ਜੋਰੈ ॥੨॥**

ਹੇ ਸਤਿਗੁਰੂ ਜੀ ! ਆਪ ਜੀ ਤੋਂ ਬਿਨਾਂ (ਸੁ) ਉਹ ਕਿਹੜਾ (ਜਨੁ) ਪੁਰਖ ਹੈ ਜੋ ਤੁਹਾਡੇ ਨਾਲ ਸਾਡਾ ਸੌਦਾ (ਜੋਰੈ) ਜੋੜ ਦਵੇ? ਭਾਵ ਕੋਈ ਵੀ ਨਹੀਂ ਹੈ। ਇਸ ਲਈ ਅਸੀਂ ਆਪਣੀ (ਮੇਰਾ ਤੇਰੈ) ਮੇਰ ਤੇਰ ਛੱਡ ਕੇ ਆਪ ਜੀ ਦੇ ਚਰਨੀਂ ਆ ਕੇ ਲੱਗੇ ਹਾਂ। ਤੁਸੀਂ ਹੀ ਸਾਡੇ ਚਿਤ ਨੂੰ ਨਾਮ ਵਿੱਚ ਜੋੜਨ ਰੂਪ ਸੌਦੇ ਨੂੰ ਜੋੜਨਾ ਕਰੋ। ਕਿਉਂਕਿ ਹੋਰ ਕੋਈ ਉਪਾਅ ਨਹੀਂ ਹੈ।

**ਮਹਲੁ ਸਾਹ ਕਾ; ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ; ਜਿਤੁ ਭੀਤਰਿ ਬੁਲਾਵੈ ॥**

ਹੇ ਮਹਾਰਾਜ ! ਜੋ (ਸਾਹ) ਪ੍ਰਮੇਸਰ ਦਾ ਤੁਰੀਆ ਪਦ ਰੂਪ ਮਹਿਲ ਹੈ ਇਹ ਕਿਸ ਤਰੀਕੇ ਨਾਲ ਪ੍ਰਾਪਤ ਹੁੰਦਾ ਹੈ ਅਤੇ ਉਹ ਕਿਹੜੀ ਸ੍ਰੇਸ਼ਟ ਬਿਧੀ ਹੈ ਜਿਸ ਦੁਆਰਾ ਪ੍ਰਮੇਸਰ ਸਾਨੂੰ ਆਪਣੇ ਤੁਰੀਆ ਪਦ ਰੂਪ ਮਹਿਲ ਦੇ ਅੰਦਰ ਬੁਲਾ ਲਵੇ। ਭਾਵ ਆਪਣੇ ਨਾਲ ਮੇਲ ਲਵੇ।

**ਤੂੰ ਵਡ ਸਾਹੁ; ਜਾ ਕੇ ਕੋਟਿ ਵਣਜਾਰੇ ॥**

ਹੇ ਸਿੱਖਾ ! ਤੂੰ ਪ੍ਰਮੇਸਰ ਦਾ ਰੂਪ ਹੋਣ ਕਰਕੇ ਆਪ ਹੀ ਵੱਡਾ (ਸਾਹੁ) ਸ਼ਾਹ ਹੈ ਜਿਸ ਦੇ ਜਗਿਆਸੂ ਰੂਪ (ਕੋਟਿ) ਕਰੋੜਾਂ ਹੀ ਵਣਜਾਰੇ ਹਨ ਭਾਵ ਜੋ ਤੇਰੇ ਸਰੂਪ ਦੀ ਪ੍ਰਾਪਤੀ ਵਾਸਤੇ ਯਤਨ ਕਰਦੇ ਹਨ।

**ਕਵਨ ਸੁ ਦਾਤਾ; ਲੇ ਸੰਚਾਰੇ ॥੩॥**

ਹੇ ਭਾਈ ! ਤੇਰੇ ਤੋਂ ਬਿਨਾਂ ਹੋਰ (ਸੁ) ਸ੍ਰੇਸ਼ਟ ਦਾਤਾ ਕਿਹੜਾ ਹੈ ਜੋ ਤੈਨੂੰ ਪ੍ਰਮੇਸਰ ਨਾਲ ਮਿਲਾ ਦਵੇ? ਭਾਵ ਹੋਰ ਕੋਈ ਵੀ ਨਹੀਂ ਮਿਲਾ ਸਕਦਾ। ਕਿਉਂਕਿ ਉਹ ਅਵਸਥਾ ਤਾਂ ਸ੍ਵੈ ਅਨੁਭਵ ਦੀ ਅਵਸਥਾ ਹੈ। ਜਿਸ ਨੂੰ ਦੂਸਰਾ ਆਦਮੀ ਨਾਂ ਤਾਂ ਦਸ ਸਕਦਾ ਹੈ ਅਤੇ ਨਾ ਹੀ ਕੋਈ ਸਮਝ ਸਕਦਾ ਹੈ। ਜਿਵੇਂ ਆਪਣੀ ਬਿਰਤੀ ਨੂੰ ਆਪ ਹੀ ਜਾਣੀਦਾ ਹੈ, ਆਪਣੀ ਭੁੱਖ ਨੂੰ ਆਪ ਹੀ ਜਾਣੀਦਾ ਹੈ ਤਿਵੇਂ ਹੀ ਤੈਨੂੰ ਆਪ ਹੀ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਹੋਣਾ ਪਵੇਗਾ। ਗੁਰੂ ਸਾਹਿਬ ਜੀ ਨੇ ਤੈਨੂੰ ਨਾਮ ਦੀ ਦਾਤ ਦੇ ਦਿੱਤੀ ਹੈ ਸ੍ਵਣ ਗਿਆਨ ਦੱਸ ਦਿੱਤਾ ਹੈ, ਮੰਨਣ ਗਿਆਨ ਦੱਸ ਦਿੱਤਾ ਹੈ, ਨਿਧਿਆਸਣ ਗਿਆਨ ਦੱਸ ਦਿੱਤਾ ਹੈ। ਤਤ ਤ੍ਵੰ ਦਾ ਸੋਧਨ ਦੱਸ ਦਿੱਤਾ ਹੈ। ਹੁਣ ਸਾਖਿਆਤਤਾ ਦਾ ਆਨੰਦ ਤਾਂ ਤੈਨੂੰ ਆਪ ਹੀ ਪ੍ਰਾਪਤ ਕਰਨਾ ਪੈਣਾ ਹੈ। ਆਪਣੇ ਸਰੂਪ ਦੀ ਪਛਾਣ ਆਪ ਹੀ ਕਰਨੀ ਪਵੇਗੀ।

**ਖੋਜਤ ਖੋਜਤ; ਨਿਜ ਘਰੁ ਪਾਇਆ ॥**

ਹੇ ਭਾਈ ! ਇਸ ਪ੍ਰਕਾਰ ਜਦੋਂ (ਖੋਜਤ) ਵੇਦਾਂ ਦੁਆਰਾ ਖੋਜਦਿਆਂ (ਖੋਜਤ) ਸ਼ਾਸਤਰਾਂ ਦੁਆਰਾ ਖੋਜਦਿਆਂ

ਆਪਣੇ ਸਾਧਸੰਗਤ ਰੂਪ ਘਰ ਵਿੱਚ ਮਿਲ ਕੇ ਬ੍ਰਹਮਾਕਾਰ ਰੂਪ ਬਿਰਤੀ ਨੂੰ ਪਾ ਲਿਆ। ਤਾਂ ਤਦੋਂ

**ਅਮੋਲ ਰਤਨੁ; ਸਾਚੁ ਦਿਖਲਾਇਆ ॥**

ਜੋ (ਅਮੋਲ) ਅਮੋਲਕ ਰਤਨ ਦੀ ਨਿਆਈਂ ਸ੍ਵਯੰ ਜੋਤੀ ਸਰੂਪ ਪ੍ਰਮੇਸਰ ਹੈ। ਉਸ ਨੂੰ (ਸਾਚੁ) ਸੱਚੇ ਸਰੂਪ ਸਤਿਗੁਰੂ ਸਾਹਿਬ ਜੀ ਨੇ ਅੰਦਰੋਂ ਹੀ ਪ੍ਰਗਟ ਕਰਕੇ (ਦਿਖਲਾਇਆ) ਦਿਖਾ ਦਿੱਤਾ ਹੈ।

**ਕਰਿ ਕਿਰਪਾ; ਜਬ ਮੇਲੇ ਸਾਹਿ ॥**

ਫੇਰ (ਜਬ) ਜਦੋਂ ਪ੍ਰਮੇਸਰ ਨੇ ਆਪਣੀ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਾਨੂੰ (ਸਾਹਿ) ਸ਼ਾਹ ਸਰੂਪ ਸਤਿਗੁਰੂ ਸਾਹਿਬ ਜੀ ਨਾਲ ਮੇਲ ਦਿੱਤਾ।

**ਕਹੁ ਨਾਨਕ; ਗੁਰ ਕੈ ਵੇਸਾਹਿ ॥੪॥੧੬॥੮੫॥**

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਤਦੋਂ ਅਸੀਂ (ਗੁਰ) ਸਤਿਗੁਰੂ ਸਾਹਿਬ ਜੀ (ਕੈ) ਦੇਵੇ (ਵੇਸਾਹਿ) ਭਰੋਸੇ ਕਰਕੇ ਆਨੰਦ ਨੂੰ ਪ੍ਰਾਪਤ ਕਰ ਲਿਆ ਹੈ।

## ਅਰਥ ਨੰ : ੩

**ਪ੍ਰਸ਼ਨ :** ਮਹਾਰਾਜ ! ਉਹ ਆਨੰਦ ਕੈਸਾ ਹੈ?

**ਮਨੁ ਮੰਦਰੁ; ਤਨੁ ਸਾਜੀ ਬਾਰਿ ॥**

**ਉੱਤਰ :** ਹੇ ਭਾਈ! ਉਹ (ਮਨੁ) ਸ਼੍ਰੋਮਣੀ ਪ੍ਰਮੇਸ਼ਰ (ਮਨੁ) ਮਨ ਦੇ (ਮੰਦਰ) ਅੰਦਰ ਹੀ ਹੈ **ਵਾ:** (ਮੰਦਰ) ਅਧਿਸ਼ਠਾਨ ਭਾਵ ਸਾਰਿਆਂ ਦਾ ਆਸਰਾ ਰੂਪ ਹੈ। **ਵਾ:** (ਮੰਦਰ) ਮੰਦਰਾਂਚਲ ਪਰਬਤ ਦੀ ਨਿਆਈਂ ਅਚੱਲ ਸਰੂਪ ਹੈ ਅਤੇ ਉਸੇ ਨੇ ਹੀ ਇਹ ਪੰਜਾਂ ਤੱਤਾਂ ਦੇ (ਤਨੁ) ਸਰੀਰ ਸਾਜ ਕੇ (ਬਾਰਿ) ਬਗੀਚੀ (ਸਾਜੀ) ਸਜਾਈ ਹੋਈ ਹੈ। **ਵਾ:** ਤਿੰਨਾਂ ਦੇਹਾਂ ਰੂਪ ਬਗੀਚੀ ਸਾਜੀ ਹੋਈ ਹੈ।

**ਇਸ ਹੀ ਮਧੇ; ਬਸਤੁ ਅਪਾਰ ॥**

ਫਿਰ ਇਸ ਦੇਹ ਦੇ ਅੰਦਰ **ਵਾ:** ਇਸ ਸੰਸਾਰ ਦੇ ਅੰਦਰ ਹੀ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ ਵਸ ਰਿਹਾ ਹੈ।

**ਹਿਰਦੇ ਕਮਲ ਮਹਿ ਹਰਿ ਕਾ ਬਾਸ ॥**

**ਗੁਰ ਮਿਲਿ ਦੋਊ ਏਕ ਸਮ ਧਰੈ ॥ ਉਰਧ ਪੰਕ ਲੈ ਸੂਧਾ ਕਰੈ ॥** *(ਅੰਗ : ੩੪੪)*

**ਆਇਅੰ ਨੇਤੁ ਗੁਫਾ ਬ੍ਰਹਮੰ।** *(ਕੇਨ ਉਪਨਿਸ਼ਦ)*

**ਪ੍ਰਸ਼ਨ :** ਮਹਾਰਾਜ ! ਇਹ ਸਭ ਕੇਵਲ ਆਪ ਹੀ ਕਹਿੰਦੇ ਹੋ ਜਾਂ ਹੋਰ ਕੋਈ ਵੀ ਕਹਿੰਦਾ ਹੈ?

**ਉੱਤਰ :** ਨਹੀਂ ਭਾਈ !

**ਇਸ ਹੀ ਭੀਤਰਿ; ਸੁਨੀਅਤ ਸਾਹੁ ॥**

ਵੇਦ ਸ਼ਾਸਤਰ ਤੋਂ ਵੀ ਇਹੀ ਕਹਿੰਦੇ (ਸੁਨੀਅਤ) ਸੁਣੀਦਾ ਹੈ ਕਿ ਉਹ (ਸਾਹੁ) ਪਾਤਸ਼ਾਹ ਪ੍ਰਮੇਸਰ ਇਸ ਦੇਹ ਦੇ (ਭੀਤਰ) ਅੰਦਰ ਹੀ ਹੈ।

**ਕਵਨੁ ਬਾਪਾਰੀ; ਜਾ ਕਾ ਊਹਾ ਵਿਸਾਹੁ ॥੧॥**

**ਪ੍ਰਸ਼ਨ :** ਉਸ ਦੀ ਪ੍ਰਾਪਤੀ ਵਾਲਾ ਅਧਿਕਾਰੀ ਰੂਪ (ਬਾਪਾਰੀ) ਵਾਪਾਰੀ (ਕਵਨ) ਕੌਣ ਹੈ?

**ਉੱਤਰ :** ਹੇ ਭਾਈ ! (ਜਾ) ਜਿਸ (ਕਾ) ਦਾ (ਊਹਾ) ਉਸ ਪ੍ਰਮੇਸਰ ਵਿੱਚ (ਵਿਸਾਹੁ) ਭਰੋਸਾ ਹੈ **ਵਾ:** ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੁਆਰਾ ਉਪਦੇਸ਼ ਨੂੰ (ਵਿਸਾਹੁ) ਖਰੀਦਿਆ ਹੈ ਉਹੀ ਪ੍ਰਮੇਸਰ ਦੀ ਪ੍ਰਾਪਤੀ ਵਾਲਾ ਅਧਿਕਾਰੀ ਹੈ।

**ਪ੍ਰਸ਼ਨ :** ਮਹਾਰਾਜ! ਨਾਮ ਰੂਪ ਰਤਨ ਦੇ ਤਾਂ ਬਹੁਤੇ ਵਪਾਰੀ ਹੋਣੇ ਹਨ?

**ਉੱਤਰ :** ਨਹੀਂ ਭਾਈ!

**ਨਾਮ ਰਤਨ; ਕੋ ਕੋ ਬਿਉਹਾਰੀ ॥**

ਆਪਣਾ ਤਨ ਮਨ ਧਨ ਦੇ ਕੇ ਨਾਮ ਰੂਪ ਰਤਨ ਦਾ ਵਾਪਾਰ ਕਰਨ ਵਾਲਾ ਕਰੋੜਾਂ ਵਿੱਚੋਂ (ਕੋ ਕੋ) ਕੋਈ ਕੋਈ ਵਿਰਲਾ ਹੀ ਵਾਪਾਰੀ ਹੈ।

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥** *(ਅੰਗ : ੨੧੮)*

**ਪ੍ਰਸ਼ਨ :** ਮਹਾਰਾਜ! ਉਹ ਨਾਮ ਰੂਪ ਰਤਨ ਦੇ ਵਾਪਾਰੀ ਕਿਹੜਾ ਭੋਜਨ ਕਰਦੇ ਹਨ?

**ਅੰਮ੍ਰਿਤ ਭੋਜਨੁ; ਕਰੇ ਆਹਾਰੀ ॥੧॥ ਰਹਾਉ॥**

**ਉੱਤਰ :** ਹੇ ਭਾਈ! ਉਹ ਨਾਮ ਦੇ ਆਸਰੇ ਹੋ ਕੇ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲੇ ਬ੍ਰਹਮ ਗਿਆਨ ਰੂਪ ਭੋਜਨ ਦੀ ਬ੍ਰਹਮਾਨੰਦ ਰੂਪ ਖੁਰਾਕ ਨੂੰ ਖਾ ਕੇ ਆਪਣਾ ਭੋਜਨ ਕਰਦੇ ਹਨ।

**ਪ੍ਰਸ਼ਨ :** ਮਹਾਰਾਜ! ਸੇਵਾ ਕਿਸ ਪ੍ਰਕਾਰ ਕਰਨੀ ਹੈ?

**ਮਨੁ ਤਨੁ ਅਰਪੀ; ਸੇਵ ਕਰੀਜੈ ॥**

**ਉੱਤਰ:** ਹੇ ਭਾਈ! ਆਪਣੇ ਮਨ ਅਤੇ ਤਨ ਦੇ ਅਭਿਮਾਨ ਨੂੰ ਗੁਰਾਂ ਦੇ ਅੱਗੇ ਅਰਪਣ ਕਰਕੇ ਸੇਵਾ (ਕਰੀਜੈ) ਕਰਨਾ ਕਰੀਏ। ਇਉਂ ਨਾ ਸੋਚੀਏ ਕਿ ਮੈਂ ਮਨ ਕਰਕੇ ਵੀ ਸੇਵਾ ਕਰਦਾ ਹਾਂ, ਮੈ ਤਨ ਕਰਕੇ ਵੀ ਸੇਵਾ ਕਰਦਾ ਹਾਂ।

**ਕਵਨ ਸੁ ਜੁਗਤਿ; ਜਿਤੁ ਕਰਿ ਭੀਜੈ ॥**

ਹੇ ਭਾਈ! ਇਸ ਤੋਂ ਬਿਨਾਂ ਹੋਰ (ਕਵਨ) ਕਿਹੜੀ (ਸੁ) ਸ੍ਰੇਸ਼ਟ ਜੁਗਤੀ ਹੈ (ਜਿਤੁ) ਜਿਸ (ਕਰਿ) ਕਰਕੇ ਪ੍ਰਮੇਸਰ (ਭੀਜੈ) ਭਿੱਜ ਜਾਵੇਗਾ? ਭਾਵ ਆਪਣੇ ਮਨ ਅਤੇ ਤਨ ਨੂੰ ਗੁਰਾਂ ਦੇ ਅੱਗੇ ਅਰਪਣ ਕਰਨਾ ਹੀ ਵੱਡੀ ਭਾਰੀ ਜੁਗਤੀ ਹੈ। ਜਿਸ ਕਰਕੇ ਅਕਾਲ ਪੁਰਖ ਵਾਹਿਗੁਰੂ ਜੀ ਪ੍ਰਸੰਨ ਹੋ ਜਾਂਦੇ ਹਨ।

**ਪਾਇ ਲਗਉ; ਤਜਿ ਮੇਰਾ ਤੇਰੈ ॥**

ਹੇ ਭਾਈ! ਪਦਾਰਥਾਂ ਦੀ ਮੇਰ ਅਤੇ ਹੰਗਤਾ ਮਮਤਾ ਦੀ (ਤੇਰੈ) ਤੇਰ **ਵਾ:** ਜੀਵਪੁਣੇ ਦੀ ਮੇਰ ਅਤੇ ਈਸ਼ਰਪੁਣੇ ਦੀ ਤੇਰ ਨੂੰ (ਤਜਿ) ਛੱਡ ਕੇ ਪ੍ਰਮੇਸਰ ਦੇ (ਪਾਇ) ਚਰਨੀਂ ਲਗਣਾ ਕਰੋ।

**ਕਵਨੁ ਸੁ ਜਨੁ; ਜੋ ਸਉਦਾ ਜੋਰੈ ॥੨॥**

**ਪ੍ਰਸ਼ਨ :** ਮਹਾਰਾਜ! (ਸੁ) ਉਹ (ਕਵਨੁ) ਕਿਹੜਾ ਜਨ ਹੈ ਜੋ ਇਸ ਤਰ੍ਹਾਂ ਦੇ ਸਾਧਨਾਂ ਤੋ ਬਗੈਰ ਸਾਨੂੰ ਤੁਹਾਡੇ ਸਉਦੇ ਨਾਲ (ਜੋਰੈ) ਜੋੜ ਦੇਵੇ?

**ਉੱਤਰ :** ਹੇ ਭਾਈ! ਹੋਰ ਕਿਸੇ ਨੇ ਵੀ ਤੈਨੂੰ ਜੋੜਨਾ ਨਹੀਂ ਹੈ।

**ਪ੍ਰਸ਼ਨ :** ਮਹਾਰਾਜ! ਫਿਰ ਕਿਸ ਪ੍ਰਕਾਰ ਜੁੜਾਂਗਾ?

**ਉੱਤਰ :** ਹੇ ਭਾਈ! ਆਪਣੀ ਮੇਰ ਤੇਰ ਛੱਡ ਕੇ ਹੀ ਜੁੜ ਸਕੇਗਾਂ। ਕਿਉਂਕਿ ਇਸ ਤੋਂ ਇਲਾਵਾ ਹੋਰ ਕੋਈ ਵੀ ਉਪਾਅ ਨਹੀਂ ਹੈ।

**ਮਹਲੁ ਸਾਹ ਕਾ; ਕਿਨ ਬਿਧਿ ਪਾਵੈ ॥**

ਹੇ ਮਹਾਰਾਜ! ਉਸ (ਸਾਹ) ਪਾਤਸ਼ਾਹ ਰੂਪ ਪ੍ਰਮੇਸਰ (ਕਾ) ਦਾ ਸਰੂਪ ਰੂਪ **ਵਾ:** ਤੁਰੀਆ ਪਦ ਰੂਪ **ਵਾ:** ਸਤ ਚਿਤ ਅਨੰਦ ਸਰੂਪ ਮਹੱਲ (ਕਿਨ) ਕਿਸ (ਬਿਧਿ) ਤਰੀਕੇ ਨਾਲ ਪਾਇਆ ਜਾਂਦਾ ਹੈ।

**ਕਵਨ ਸੁ ਬਿਧਿ; ਜਿਤੁ ਭੀਤਰਿ ਬੁਲਾਵੈ ॥**

ਫਿਰ ਉਹ (ਕਵਨ) ਕਿਹੜੀ ਸ੍ਰੇਸ਼ਟ (ਬਿਧਿ) ਵਿਧੀ ਹੈ (ਜਿਤੁ) ਜਿਸ ਕਰਕੇ ਪ੍ਰਮੇਸਰ ਸਾਡੀ ਬਿਰਤੀ ਨੂੰ (ਭੀਤਰਿ) ਅੰਤਰਮੁਖ ਕਰਕੇ ਬੁਲਾ ਲਵੇ ?

**ਤੂੰ ਵਡ ਸਾਹੁ; ਜਾ ਕੇ ਕੋਟਿ ਵਣਜਾਰੇ ॥**

ਹੇ ਅਧਿਕਾਰੀ ! ਤੂੰ ਹੀ ਵੱਡਾ ਸ਼ਾਹ ਹੈ (ਜਾ) ਜਿਸ ਤੇਰੇ ਅਨੰਦ (ਕੇ) ਦੇ ਹੋਰ ਜਗਿਆਸੂ **ਵਾ:** ਜੀਵਨ ਮੁਕਤ ਰੂਪ ਕਰੋੜਾਂ ਹੀ ਵਣਜਾਰੇ ਹਨ।

**ਕਵਨੁ ਸੁ ਦਾਤਾ; ਲੇ ਸੰਚਾਰੇ ॥੩॥**

ਹੇ ਭਾਈ ! ਐਸਾ (ਕਵਨ) ਕਿਹੜਾ (ਸੁ) ਸ੍ਰੇਸ਼ਟ ਦਾਤਾ ਹੈ ਜਿਹੜਾ ਤੈਨੂੰ ਮਨ ਤਨ ਧਨ ਲੈ ਕੇ ਇਹ ਆਨੰਦ (ਸੰਚਾਰੇ) ਪ੍ਰਾਪਤ ਕਰਾ ਦੇਵੇਗਾ? ਭਾਵ ਐਸਾ ਕੋਈ ਵੀ ਪੁਰਖ ਨਹੀਂ ਹੈ ਜੋ ਤੈਨੂੰ ਅਨੰਦ ਪ੍ਰਾਪਤ ਕਰਾ ਸਕੇ।

**ਪ੍ਰਸ਼ਨ :** ਮਹਾਰਾਜ ! ਫਿਰ ਮੈਨੂੰ ਇਹ ਅਨੰਦ ਕਿਵੇਂ ਪ੍ਰਾਪਤ ਹੋਵੇਗਾ?

**ਉੱਤਰ :** ਹੇ ਭਾਈ ! ਇਸ ਵਾਸਤੇ ਤਾਂ ਤੈਨੂੰ ਆਪਣੇ ਆਪ ਦਾ ਸ੍ਵੈ ਬੋਧ ਹੋਣਾ ਚਾਹੀਦਾ ਹੈ। ਕਿਉਂਕਿ ਇਹ ਸ੍ਵੈ ਅਨੁਭਵ ਦੀ ਅਵਸਥਾ ਹੈ। ਇਸ ਵਿਚ ਮਹਾਤਮਾ ਜਨ ਸ੍ਰਵਣ ਗਿਆਨ ਦੁਆਰਾ ਤਾਂ ਸਮਝਾ ਦਿੰਦੇ ਹਨ, ਮੰਨਣ ਗਿਆਨ ਦੁਆਰਾ ਤਾਂ ਸਮਝਾ ਦਿੰਦੇ ਹਨ ਪਰ ਇਸ ਅਨੰਦ ਨੂੰ ਤਾਂ ਆਪਣੀ ਕਮਾਈ ਦੁਆਰਾ ਹੀ ਪ੍ਰਾਪਤ ਕਰਨਾ ਪੈਂਦਾ ਹੈ।

**ਖੋਜਤ ਖੋਜਤ; ਨਿਜ ਘਰੁ ਪਾਇਆ ॥**

ਹੇ ਮਹਾਰਾਜ ! ਜਦੋਂ ਅਸੀਂ (ਖੋਜਤ) ਖੋਜ ਕੇ ਸਰੀਰ ਦੁਆਰਾ (ਖੋਜਤ) ਖੋਜ ਕੇ ਮਨ ਦੁਆਰਾ **ਵਾ:** (ਖੋਜਤ) ਖੋਜ ਕੇ ਸੰਗਤ ਦੁਆਰਾ (ਖੋਜਤ) ਖੋਜ ਕੇ ਆਪਣੇ ਅਨੁਭਵ ਦੁਆਰਾ ਆਪਣੇ ਤੁਰੀਆ ਪਦ ਰੂਪ ਘਰ ਨੂੰ ਪ੍ਰਾਪਤ ਕਰ ਲਿਆ।

**ਨੋਟ :** ਇਹ 'ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥' ਦਾ ਉੱਤਰ ਹੈ।

**ਅਮੋਲ ਰਤਨੁ; ਸਾਚੁ ਦਿਖਲਾਇਆ ॥**

ਤਦੋਂ ਸਤਿਗੁਰੂ ਸਾਹਿਬ ਜੀ ਨੇ ਅਮੋਲ ਰਤਨ ਦੀ ਨਿਆਈਂ ਸਤ ਚਿਤ ਅਨੰਦ ਰੂਪ ਪਰਮੇਸ਼ਰ ਸਾਡੇ ਅੰਦਰੋਂ ਹੀ ਪ੍ਰਗਟ ਕਰਕੇ ਦਿਖਾ ਦਿੱਤਾ।

**ਕਰਿ ਕਿਰਪਾ; ਜਬ ਮੇਲੇ ਸਾਹਿ ॥**

ਇਸ ਪ੍ਰਕਾਰ ਜਦੋਂ (ਸਾਹਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਕਰਕੇ ਸਾਹ ਸਰੂਪ ਸਤਿਗੁਰੂ ਸਾਹਿਬ ਜੀ ਨਾਲ ਮੇਲ ਦਿੱਤਾ ਤਾਂ

**ਕਹੁ ਨਾਨਕ; ਗੁਰ ਕੈ ਵੇਸਾਹਿ ॥੪॥੧੬॥੮੫॥**

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਤਦੋਂ ਅਸੀਂ ਗੁਰੂ ਸਾਹਿਬ ਜੀ ਦੇ ਪਾਸੋਂ ਆਪਣਾ ਤਨ ਮਨ ਧਨ ਦੇ ਕੇ ਨਾਮ (ਵੇਸਾਹਿ) ਖਰੀਦਣਾ ਕੀਤਾ ਅਤੇ ਗੁਰਾਂ ਤੇ ਭਰੋਸਾ ਰੱਖਣ ਕਰਕੇ ਪ੍ਰਮੇਸਰ ਨੇ ਸਾਨੂੰ ਆਪ ਦੇ ਵਿੱਚ ਮੇਲ ਲਿਆ।

ਇਸ ਪ੍ਰਕਾਰ ਸਾਨੂੰ ਪ੍ਰਮੇਸਰ ਮਨ ਦੇ ਅੰਦਰੋਂ ਹੀ ਪ੍ਰਾਪਤ ਹੋ ਗਿਆ ਹੈ।

**ਨੋਟ :** ਇਹ 'ਕਵਨੁ ਸੁ ਦਾਤਾ ਲੇ ਸੰਚਾਰੇ ॥੩॥' ਦਾ ਉੱਤਰ ਹੈ।

## ਗਉੜੀ ਮਹਲਾ ੫ ਗੁਆਰੇਰੀ ॥

ਸਿੱਖਾਂ ਨੇ ਬੇਨਤੀ ਕੀਤੀ "ਮਹਾਰਾਜ ! ਜਿਹੜੇ ਪਰਮੇਸ਼ਰ ਦੇ ਨਾਲ ਰੰਗੇ ਹੋਏ ਹਨ ਉਨ੍ਹਾਂ ਸੰਤਾਂ ਦਾ ਸੁਭਾਅ ਕਿਸ ਪ੍ਰਕਾਰ ਦਾ ਹੁੰਦਾ ਹੈ? ਤਾਂ ਹਜ਼ੂਰ ਗਉੜੀ ਦੀ ਗੁਆਰੇਰੀ ਜਾਤੀ ਅੰਦਰ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

**ਨੋਟ :** ਸ਼ਬਦ ਰਹਾਉ ਵਾਲੀ ਪਹਿਲੀ ਤੁਕ ਤੋਂ ਆਰੰਭ ਹੋਵੇਗਾ।

**ਹਰਿ ਸੰਗਿ ਰਾਤੇ; ਮਨ ਤਨ ਹਰੇ ॥**

ਹੇ ਭਾਈ ! ਜਿਹੜੇ (ਹਰਿ) ਪ੍ਰਮੇਸਰ ਦੇ ਨਾਲ ਰੰਗੇ ਹੋਏ ਹਨ ਉਹ ਮਨ ਕਰਕੇ ਵੀ ਹਰੇ ਭਰੇ ਹੋ ਗਏ ਹਨ ਅਤੇ ਤਨ ਕਰਕੇ ਵੀ ਹਰੇ ਭਰੇ ਹੋ ਗਏ ਹਨ।

## ਰੈਣਿ ਦਿਨਸੁ; ਰਹੈ ਇਕ ਰੰਗਾ ॥

ਉਹ ਰਾਤ ਦਿਨ ਇਕ ਪ੍ਰਮੇਸਰ ਦੇ ਪ੍ਰੇਮ ਰੰਗ ਵਿੱਚ ਹੀ ਰੰਗੇ ਰਹਿੰਦੇ ਹਨ। **ਵਾ:** (ਇਕ ਰੰਗਾ) ਯਕ ਰੰਗੀ ਹੋਏ (ਰਹੈ) ਰਹਿੰਦੇ ਹਨ।

## ਪ੍ਰਭ ਕਉ ਜਾਣੈ; ਸਦ ਹੀ ਸੰਗਾ ॥

ਉਹ ਵਾਹਿਗੁਰੂ ਜੀ ਦੇ ਸਰਗੁਣ ਸਰੂਪ ਨੂੰ ਸਦਾ ਹੀ ਆਪਣੇ (ਸੰਗਾ) ਅੰਗ ਸੰਗ ਜਾਣਦੇ ਹਨ।

## ਠਾਕੁਰ ਨਾਮੁ; ਕੀਓ ਉਨਿ ਵਰਤਨਿ ॥

ਇਸ ਪ੍ਰਕਾਰ ਉਹਨਾਂ ਸੰਤਾਂ ਨੇ ਆਪਣੇ ਸਰੀਰ ਦਾ (ਵਰਤਨਿ) ਵਰਤਾਰਾ ਪ੍ਰਮੇਸਰ ਦੇ ਨਾਮ ਦਾ ਹੀ ਕੀਤਾ ਹੋਇਆ ਹੈ।

## ਤ੍ਰਿਪਤਿ ਅਘਾਵਨੁ; ਹਰਿ ਕੈ ਦਰਸਨਿ ॥੧॥

ਉਹ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ ਇਸ ਲੋਕ ਦੇ ਪਦਾਰਥਾਂ ਵੱਲੋਂ (ਅਘਾਵਨੁ) ਰਜ ਗਏ ਹਨ ਅਤੇ ਸਵਰਗ ਲੋਕ ਆਦਿਕਾਂ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ ਹੋ ਗਏ ਹਨ। ਭਾਵ ਉਹਨਾਂ ਨੂੰ ਨਾ ਤਾਂ ਸਵਰਗ ਲੋਕ ਦੇ ਪਦਾਰਥਾਂ ਦੀ ਕੋਈ ਇੱਛਾ ਰਹਿੰਦੀ ਹੈ ਅਤੇ ਨਾ ਹੀ ਬ੍ਰਹਮ ਲੋਕ ਦੇ ਪਦਾਰਥਾਂ ਦੀ ਕੋਈ ਲੋੜ ਰਹਿੰਦੀ ਹੈ ਉਹ ਤਾਂ ਵਾਹਿਗੁਰੂ ਜੀ ਦੇ ਦਰਸ਼ਨ ਕਰਕੇ ਹੀ ਰਜ ਜਾਂਦੇ ਹਨ।

**ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ।**

*(ਕਬਿਤ, ਭਾਈ ਗੁਰਦਾਸ ਜੀ)*

**ਏਕ ਬਾਰ ਹੋਇ ਦਰਸਨ ਜਾ ਕੋ। ਦੇਖਨ ਜੋਗ ਰਹੈ ਪੁਨ ਨਾ ਕੋ।** *(ਵੈਰਾਗ ਸ਼ਤਕ)*

## ਹਰਿ ਸੰਗਿ ਰਾਤੇ; ਮਨ ਤਨ ਹਰੇ ॥

ਹੇ ਭਾਈ ! ਉਹ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੰਗਿ) ਨਾਲ (ਰਾਤੇ) ਰੰਗੇ **ਵਾ:** ਮਿਲੇ ਹੋਏ ਹਨ, ਮਨ ਕਰਕੇ ਵੀ ਹਰੇ ਭਰੇ ਹੋ ਗਏ ਹਨ ਅਤੇ ਤਨ ਕਰਕੇ ਵੀ ਹਰੇ ਭਰੇ ਭਾਵ ਤ੍ਰਿਪਤ ਹੋ ਗਏ ਹਨ ਹਨ। ਅਰਥਾਤ ਉਹਨਾਂ ਨੂੰ ਨਾ ਤਾਂ ਮਨ ਕਰਕੇ ਕੋਈ ਭੁੱਖ ਹੈ ਅਤੇ ਨਾ ਤਨ ਕਰਕੇ ਕੋਈ ਭੁੱਖ ਰਹਿੰਦੀ ਹੈ।

**ਪ੍ਰਸ਼ਨ :** ਮਹਾਰਾਜ ! ਉਹਨਾਂ ਨੂੰ ਇਹ ਲਾਭ ਕਿੱਥੋਂ ਪ੍ਰਾਪਤ ਹੁੰਦਾ ਹੈ?

## ਗੁਰ ਪੂਰੇ ਕੀ; ਸਰਨੀ ਪਰੇ ॥੧॥ ਰਹਾਉ ॥

**ਉੱਤਰ :** ਉਹਨਾਂ ਨੂੰ ਇਹ ਲਾਭ ਪੂਰਨ ਸਤਿਗੁਰੂ (ਕੀ) ਦੀ ਸ਼ਰਣ ਵਿੱਚ (ਪਰੇ) ਪਏ ਰਹਿਣ ਕਰਕੇ ਪ੍ਰਾਪਤ ਹੁੰਦਾ ਹੈ।

## ਚਰਣ ਕਮਲ; ਆਤਮ ਆਧਾਰ ॥

ਫਿਰ ਉਹਨਾਂ ਦੇ (ਆਤਮ) ਮਨ ਅੰਦਰ ਇੱਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਦਾ ਹੀ (ਆਧਾਰ) ਆਸਰਾ ਹੈ।

## ਏਕੁ ਨਿਹਾਰਹਿ; ਆਗਿਆਕਾਰ ॥

ਉਹ ਸਭ ਥਾਵਾਂ ਵਿੱਚ ਇੱਕ ਪ੍ਰਮੇਸਰ ਨੂੰ (ਨਿਹਾਰਹਿ) ਦੇਖਦੇ ਹਨ ਅਤੇ ਉਸਦੇ ਹੀ ਆਗਿਆਕਾਰ ਹੋ ਕੇ ਰਹਿੰਦੇ ਹਨ ਭਾਵ ਕਦੇ ਵੀ ਆਪਣੀ ਮਰਜੀ ਨਹੀਂ ਵਰਤਦੇ। ਉਹ ਜਾਣਦੇ ਹਨ ਕਿ ਜਿਵੇਂ ਮਹਾਰਾਜ ਇਸ ਸੰਸਾਰ ਨੂੰ ਚਲਾਉਂਦਾ ਹੈ ਤਿਵੇਂ ਹੀ ਸਾਰਾ ਸੰਸਾਰ ਆਗਿਆਕਾਰ ਹੋ ਕੇ ਚਲਦਾ ਹੈ।

## ਏਕੋ ਬਨਜੁ; ਏਕੋ ਬਿਉਹਾਰੀ ॥

ਉਹ (ਏਕੋ) ਇੱਕੋ ਪ੍ਰਮੇਸਰ ਦੇ ਨਾਮ ਨੂੰ ਜਪਣ ਰੂਪ (ਬਨਜੁ) ਵਣਜ ਆਪ ਕਰਦੇ ਹਨ ਅਤੇ ਇਕੋ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੋਰਨਾ ਨੂੰ ਜਪਾਉਣ ਰੂਪ (ਬਿਉਹਾਰੀ) ਵਪਾਰ ਕਰਦੇ ਹਨ।

**ਅਥਵਾ :** ਉਹ (ਏਕੋ) ਇੱਕੋ ਵਾਹਿਗੁਰੂ ਦੇ ਨਾਮ ਨੂੰ ਹੋਰਨਾਂ ਨੂੰ ਜਪਾਉਣ ਰੂਪ (ਬਣਜ) ਵਪਾਰ ਕਰਦੇ ਹਨ ਅਤੇ (ਏਕੋ) ਇੱਕੋ ਅਕਾਲ ਪੁਰਖ ਦੇ ਨਾਮ ਨੂੰ ਆਪ ਜਪਣ ਰੂਪ (ਬਿਉਹਾਰੀ) ਵਿਹਾਰ ਕਰਦੇ ਹਨ।

**ਅਥਵਾ :** ਉਹ ਆਪ ਨਾਮ ਨੂੰ ਖਰੀਦਦੇ ਭਾਵ ਪ੍ਰਾਪਤ ਕਰਦੇ ਹਨ ਅਤੇ ਹੋਰਨਾਂ ਨੂੰ ਜਪਾਉਣ ਰੂਪ ਵਪਾਰ ਕਰਵਾਉਂਦੇ ਹਨ।

## ਅਵਰੁ ਨ ਜਾਨਹਿ; ਬਿਨੁ ਨਿਰੰਕਾਰੀ ॥੨॥

ਉਹ ਇੱਕ (ਨਿਰੰਕਾਰੀ) ਪ੍ਰਮੇਸਰ ਦੀ ਭਗਤੀ ਕਰਨ ਤੋਂ ਬਗੈਰ ਹੋਰ ਕੁਝ ਵੀ ਜਾਣਦੇ ਨਹੀਂ ਹਨ ਭਾਵ ਹਰ ਵਕਤ ਪ੍ਰਮੇਸਰ ਦੇ ਹੀ ਬਣੇ ਰਹਿੰਦੇ ਹਨ।

**ਪ੍ਰਸ਼ਨ :** ਕੀ ਉਹ ਪਦਾਰਥਾਂ ਦੀ ਪ੍ਰਾਪਤੀ ਤੇ ਖੁਸ਼ ਅਤੇ ਪਦਾਰਥਾਂ ਦੇ ਵਿਛੋੜੇ ਤੋਂ ਦੁਖੀ ਹੁੰਦੇ ਹਨ?

**ਉੱਤਰ :** ਨਹੀਂ ਭਾਈ!

## ਹਰਖ ਸੋਗੁ; ਦੁਹਹੂੰ ਤੇ ਮੁਕਤੇ ॥

ਉਹ ਪੁਰਖ ਨਾ ਤਾਂ ਪਦਾਰਥਾਂ ਦੀ ਪ੍ਰਾਪਤੀ ਤੋਂ ਖੁਸ਼ ਹੁੰਦੇ ਹਨ ਅਤੇ ਨਾ ਹੀ ਪਦਾਰਥਾਂ ਦੇ ਵਿਜੋਗ ਤੋਂ ਸੋਗ ਮਨਾਉਂਦੇ ਹਨ। ਕਿਉਂਕਿ ਉਹ ਸਦਾ ਹੀ ਇਹਨਾਂ ਦੋਵਾਂ ਤੋਂ ਮੁਕਤ ਰਹਿੰਦੇ ਹਨ।

## ਸਦਾ ਅਲਿਪਤੁ; ਜੋਗ ਅਰੁ ਜੁਗਤੇ ॥

ਉਹ ਸਦਾ ਹੀ ਸੰਸਾਰ ਤੋਂ (ਅਲਿਪਤੁ) ਨਿਰਲੇਪ ਰਹਿੰਦੇ ਹਨ (ਅਰੁ) ਅਤੇ (ਜੋਗ) ਜੁੜਨੇ ਯੋਗ ਆਤਮ ਪ੍ਰਮਾਤਮ ਰੂਪ ਪ੍ਰਮੇਸਰ ਵਿੱਚ (ਜੁਗਤੇ) ਜੁੜੇ ਰਹਿੰਦੇ ਹਨ।

## ਦੀਸਹਿ ਸਭ ਮਹਿ; ਸਭ ਤੇ ਰਹਤੇ ॥

ਉਹ ਸਰੀਰ ਕਰਕੇ ਤਾਂ ਸਾਰੀ ਦੁਨੀਆਂ ਵਿੱਚ ਤੁਰਦੇ-ਫਿਰਦੇ, ਬੋਲਦੇ-ਚਾਲਦੇ (ਦੀਸਹਿ) ਦਿਖਦੇ ਹਨ ਪਰ ਮਨ ਕਰਕੇ ਤਾਂ ਸਾਰਿਆਂ ਤੋਂ ਰਹਿਤ ਹੁੰਦੇ ਹਨ ਭਾਵ ਜਿਵੇਂ ਕਵਲਾਂ ਦੀਆਂ ਬਗੀਚੀਆਂ ਪਾਣੀ ਵਿੱਚ ਖਿੜੀਆਂ ਹੁੰਦੀਆਂ ਹਨ ਸੂਰਜ ਵਿੱਚ ਧਿਆਨ ਹੋਣ ਕਰਕੇ ਸਦਾ ਹੀ ਪਾਣੀ ਤੋਂ ਨਿਰਲੇਪ ਰਹਿੰਦੀਆਂ ਹਨ ਇਉਂ ਹੀ ਉਹ ਸੰਸਾਰ ਵਿੱਚ ਤਾਂ ਰਹਿੰਦੇ ਪਰ ਲਿਵ ਵਾਹਿਗੁਰੂ ਜੀ ਵਿੱਚ ਲੱਗੀ ਹੋਣ ਕਰਕੇ ਸੰਸਾਰ ਤੋਂ ਸਦਾ ਨਿਰਲੇਪ ਰਹਿੰਦੇ ਹਨ।

**ਗੁਰਮੁਖਿ ਨਿਰਮਲ ਰਹਹਿ ਪਿਆਰੇ ॥**
**ਜਿਉ ਜਲ ਅੰਭ ਊਪਰਿ ਕਮਲ ਨਿਰਾਰੇ ॥** (ਅੰਗ : ੩੫੩)

**ਪ੍ਰਸ਼ਨ :** ਮਹਾਰਾਜ ! ਉਹ ਕਰਦੇ ਕੀ ਹਨ?

## ਪਾਰਬ੍ਰਹਮ ਕਾ; ਓਇ ਧਿਆਨੁ ਧਰਤੇ ॥੩॥

**ਉੱਤਰ :** (ਓਇ) ਉਹ ਆਪਣੇ ਹਿਰਦੇ ਵਿੱਚ ਹਰ ਵਕਤ ਪਾਰਬ੍ਰਹਮ ਪ੍ਰਮੇਸਰ ਦਾ ਧਿਆਨ ਧਾਰਦੇ ਹਨ।

## ਸੰਤਨ ਕੀ ਮਹਿਮਾ; ਕਵਨ ਵਖਾਨਉ ॥

ਹੇ ਭਾਈ ! ਸੰਤਾ ਦੀ (ਕਵਨ) ਕਿਹੜੀ-ਕਿਹੜੀ (ਮਹਿਮਾ) ਵਡਿਆਈ (ਵਖਾਨਉ) ਕਥਨ ਕਰੀਏ? ਭਾਵ ਨਹੀਂ ਕਰ ਸਕਦੇ।

**ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ॥** *(ਅੰਗ : ੨੭੧)*

## ਅਗਾਧਿ ਬੋਧਿ; ਕਿਛੁ ਮਿਤਿ ਨਹੀ ਜਾਨਉ ॥

ਉਹਨਾਂ ਦੇ ਜੀਵਨ ਦੀ (ਬੋਧਿ) ਵਿਚਾਰ ਵੀ ਬਹੁਤ (ਅਗਾਧਿ) ਬੇਅੰਤ ਹੈ। ਵੇਦ ਸ਼ਾਸਤਰਾਂ ਦੇ ਕਥਨ ਦੁਆਰਾ ਵੀ ਉਹਨਾਂ ਦੀ (ਕਿਛੁ) ਕੁਝ (ਮਿਤਿ) ਮਰਯਾਦਾ (ਜਾਨਉ) ਜਾਣੀ ਨਹੀਂ ਜਾ ਸਕਦੀ। ਇਸ ਲਈ ਬੇਨਤੀ ਕਰੀਏ ਕਿ :

## ਪਾਰਬ੍ਰਹਮ; ਮੋਹਿ ਕਿਰਪਾ ਕੀਜੈ ॥

ਹੇ ਪਾਰਬ੍ਰਹਮ ਪਰਮੇਸ਼ਰ ਆਪ (ਮੋਹਿ) ਸਾਡੇ ਉਪਰ ਕਿਰਪਾ ਦ੍ਰਿਸ਼ਟੀ (ਕੀਜੈ) ਕਰਨਾ ਕਰੋ ਅਤੇ

## ਧੂਰਿ ਸੰਤਨ ਕੀ; ਨਾਨਕ ਦੀਜੈ ॥੪॥੧੭॥੮੬॥

ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਂਚ ਦੱਸਦੇ ਹੋਏ ਕਹਿੰਦੇ ਹਨ ਕਿ ਸਾਡੇ ਤਾਂਈ ਆਪ ਜੀ ਦੇ ਨਾਮ ਦਾ ਸਿਮਰਨ ਕਰਨ ਵਾਲੇ ਸੰਤਾਂ ਮਹਾਂਪੁਰਖਾਂ ਦੇ ਚਰਨਾਂ ਦੀ ਧੂੜ ਦੇਣਾ ਕਰੋ।

## ਗਉੜੀ ਗੁਆਰੇਰੀ, ਮਹਲਾ ੫ ॥

ਹੁਣ ਸਤਿਗੁਰੂ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਸਨਮੁਖ ਹੋ ਕੇ ਪਿਆਰ ਕਰਨ ਦੀ ਜਾਚ ਦੱਸਦੇ ਹੋਏ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ਤੂੰ ਮੇਰਾ ਸਖਾ; ਤੂੰਹੀ ਮੇਰਾ ਮੀਤੁ ॥

ਹੇ ਮੇਰੇ ਵਾਹਿਗੁਰੂ ਜੀ ! ਮਾਤਾ ਦੇ ਗਰਭ ਵਿੱਚ ਗਰਭ ਦੀ ਅਗਨੀ ਤੋਂ ਰੱਖਿਆ ਕਰਨ ਵਾਲੇ ਤੁਸੀਂ ਹੀ ਸਾਡੇ (ਸਖਾ) ਪਿਆਰੇ ਸੀ ਅਤੇ ਹੁਣ ਇਸ ਲੋਕ ਵਿੱਚ ਸਾਡੀ ਪਾਲਣਾ ਕਰਨ ਵਾਲੇ ਸਾਡੇ (ਮੀਤੁ) ਮਿੱਤਰ ਵੀ ਤੁਸੀਂ ਹੀ ਹੋ।

## ਤੂੰ ਮੇਰਾ ਪ੍ਰੀਤਮੁ; ਤੁਮ ਸੰਗਿ ਹੀਤੁ ॥

ਹੇ ਮਹਾਰਾਜ ! ਸਾਡੇ ਪ੍ਰਲੋਕ ਦੇ (ਪ੍ਰੀਤਮੁ) ਪਰਮ ਪ੍ਰੇਮ ਦੇ ਅਸਪਦ ਪਿਆਰੇ ਵੀ ਤੁਸੀਂ ਹੀ ਹੋ। ਇਸ ਲਈ ਅਸੀਂ ਤੁਹਾਡੇ ਨਾਲ ਹੀ ਆਪਣੇ ਮਨ ਦਾ (ਹੀਤੁ) ਹਿੱਤ ਪ੍ਰੇਮ ਲਾਇਆ ਹੋਇਆ ਹੈ।

## ਤੂੰ ਮੇਰੀ ਪਤਿ; ਤੂਹੈ ਮੇਰਾ ਗਹਣਾ ॥

ਹੇ ਸੱਚੇ ਪਾਤਸ਼ਾਹ ! (ਮੇਰੀ) ਸਾਡੀ ਇਸ ਲੋਕ ਵਿਚ (ਪਤਿ) ਇੱਜਤ ਵੀ (ਤੂੰ) ਤੁਸੀਂ ਹੀ ਹੋ ਅਤੇ (ਮੇਰਾ) ਸਾਡਾ

ਪ੍ਰਲੋਕ ਦਾ (ਗਹਣਾ) ਭੂਖਣ ਵੀ (ਤੂਹੈ) ਤੁਸੀਂ ਹੀ ਹੋ। **ਵਾ:** ਸਾਡੇ ਗਹਿਣੇ ਦੀ ਨਿਆਈਂ ਕਠੋਰ ਮਨ ਨੂੰ ਤੁਸੀਂ ਹੀ ਗ੍ਰਹਿਣ ਕਰਨਾ ਹੈ। **ਵਾ:** ਜੋ ਗਹਿਣੇ ਦੀ ਨਿਆਈਂ ਆਪ ਜੀ ਦਾ ਨਾਮ ਹੈ ਉਹੀ ਸਾਡਾ ਭੂਖਣ ਹੈ।

## ਤੁਝ ਬਿਨੁ; ਨਿਮਖੁ ਨ ਜਾਈ ਰਹਣਾ ॥੧॥

ਹੇ ਪ੍ਰਮੇਸਰ ਜੀ! (ਤੁਝ) ਆਪ ਜੀ ਤੋਂ (ਬਿਨੁ) ਬਗੈਰ ਸਾਡੇ ਕੋਲੋ (ਨਿਮਖ) ਅੱਖ ਦੇ ਖੋਲਣ ਮੀਚਣ ਜਿੰਨ੍ਹਾਂ ਚਿਰ ਵੀ (ਰਹਣਾ) ਰਿਹਾ ਨਹੀਂ (ਜਾਈ) ਜਾਂਦਾ, ਆਪ ਜੀ ਕਿਰਪਾ ਕਰੋ ਤਾਂ ਜੋ ਅਸੀਂ ਹਰ ਵਕਤ ਆਪ ਜੀ ਦੇ ਸਿਮਰਨ ਵਿੱਚ ਜੁੜੇ ਰਹੀਏ।

## ਤੂੰ ਮੇਰੇ ਲਾਲਨ; ਤੂੰ ਮੇਰੇ ਪ੍ਰਾਨ ॥

ਹੇ ਸੱਚੇ ਪਾਤਸ਼ਾਹ ਜੀ! (ਤੂੰ) ਤੁਸੀਂ ਹੀ (ਮੇਰੇ) ਸਾਡੇ ਮਨ ਦੇ (ਲਾਲਨ) ਪਿਆਰੇ ਹੋ ਅਤੇ (ਤੂੰ) ਤੁਸੀਂ ਹੀ (ਮੇਰੇ) ਸਾਡੇ (ਪ੍ਰਾਨ) ਪ੍ਰਾਣਾਂ ਦੇ ਪਿਆਰੇ ਹੋ **ਵਾ:** ਤੁਸੀਂ ਹੀ ਸਾਡੇ ਪ੍ਰਾਣ ਰੂਪ ਹੋ।

## ਤੂੰ ਮੇਰੇ ਸਾਹਿਬ; ਤੂੰ ਮੇਰੇ ਖਾਨ ॥੧॥ ਰਹਾਉ ॥

ਹੇ ਮਹਾਰਾਜ ਜੀ! (ਤੂੰ) ਤੁਸੀਂ ਹੀ (ਮੇਰੇ) ਸਾਡੇ ਲੋਕ-ਪ੍ਰਲੋਕ ਦੇ (ਸਾਹਿਬ) ਮਾਲਕ ਹੋ ਅਤੇ (ਤੂੰ) ਤੁਸੀਂ (ਮੇਰੇ) ਸਾਡੇ ਪਠਾਣਾਂ ਦੇ (ਖਾਨ) ਸਰਦਾਰ ਹੋ **ਵਾ:** ਮੇਰੇ ਸਰਦਾਰੀ ਦੇਣ ਵਾਲੇ (ਖਾਨ) ਘਰ ਰੂਪ ਵੀ ਤੁਸੀਂ ਹੀ ਹੋ। **ਵਾ:** ਤੁਸੀਂ ਹੀ ਮੇਰੇ (ਖਾਨ) ਖਾਣੇ ਭਾਵ ਭੋਜਨ ਹੋ।

## ਜਿਉ ਤੁਮ ਰਾਖਹੁ; ਤਿਵ ਹੀ ਰਹਨਾ ॥

ਹੇ ਵਾਹਿਗੁਰੂ ਜੀ! (ਜਿਉ) ਜਿਵੇਂ (ਤੁਮ) ਆਪ ਜੀ ਸਾਨੂੰ (ਰਾਖਹੁ) ਰੱਖਦੇ ਹੋ (ਤਿਵ) ਉਸੇ ਪ੍ਰਕਾਰ ਹੀ ਸਾਡਾ ਰਹਿਣਾ ਹੁੰਦਾ ਹੈ।

**ਜਿਉ ਤੁਮ੍ ਰਾਖਹੁ ਤਿਉ ਰਹਾ ਅਵਰੁ ਨਹੀ ਚਾਰਾ ॥** *(ਅੰਗ : ੮੦੯)*

**ਜਿਉ ਤੂ ਰਾਖਹਿ ਤਿਵੈ ਰਹਾਉ ॥** *(ਅੰਗ : ੧੧੮੯)*

## ਜੋ ਤੁਮ ਕਹਹੁ; ਸੋਈ ਮੋਹਿ ਕਰਨਾ ॥

ਹੇ ਮਹਾਰਾਜ! ਜੋ (ਤੁਮ) ਤੁਸੀਂ (ਕਹਹੁ) ਆਗਿਆ ਕਰੋ (ਸੋਈ) ਉਹੀ ਕੁਝ (ਮੋਹਿ) ਅਸੀਂ ਕਰਨਾ ਹੁੰਦਾ ਹੈ।

**ਜੋ ਤੂੰ ਕਹਹਿ ਸੁ ਕਾਰ ਕਮਾਵਾ ॥** *(ਅੰਗ : ੩੭੦)*

## ਜਹ ਪੇਖਉ; ਤਹਾ ਤੁਮ ਬਸਨਾ ॥

ਹੇ ਸੱਚੇ ਪਾਤਸ਼ਾਹ ਜੀ! ਅਸੀਂ (ਜਹ) ਜਿੱਥੇ ਵੀ (ਪੇਖਉ) ਦੇਖਦੇ ਹਾਂ (ਤਹਾ) ਉਥੇ ਹੀ (ਤੁਮ) ਤੁਸੀਂ (ਬਸਨਾ) ਵਸਣਾ ਕਰਦੇ ਹੋ। ਭਾਵ ਅਸੀਂ ਜਿਥੇ ਵੀ ਦੇਖਦੇ ਹਾਂ ਉਥੇ ਹੀ ਤੁਸੀਂ ਵਿਆਪਕ ਹੋਏ ਪ੍ਰਤੀਤ ਹੁੰਦੇ ਹੋ।

**ਜਹ ਪੇਖਾ ਤਹ ਰਹਿਆ ਸਮਾਇ ॥** *(ਅੰਗ : ੨੪੦)*

**ਜਹ ਪੇਖਾ ਤਹ ਸੋਈ ॥** *(ਅੰਗ : ੬੨੨)*

## ਨਿਰਭਉ ਨਾਮੁ; ਜਪਉ ਤੇਰਾ ਰਸਨਾ ॥੨॥

ਹੇ ਮਹਾਰਾਜ! ਅਸੀਂ (ਤੇਰਾ) ਆਪ ਜੀ ਦਾ (ਨਿਰਭਉ) ਡਰ ਤੋਂ ਰਹਿਤ ਕਰਨ ਵਾਲਾ ਨਾਮ ਆਪਣੀ ਰਸਨਾ ਨਾਲ ਜਪਣਾ ਕਰੀਏ। ਐਸੀ ਸਾਡੇ ਉੱਪਰ ਕਿਰਪਾ ਕਰੋ।

## ਤੂੰ ਮੇਰੀ ਨਵ ਨਿਧਿ; ਤੂੰ ਭੰਡਾਰੁ ॥

ਹੇ ਪ੍ਰਮੇਸਰ ਜੀ! (ਤੂੰ) ਤੁਸੀਂ ਹੀ (ਮੇਰੀ) ਸਾਡੀ ਨੌ ਨਿਧੀਆਂ ਰੂਪ ਦੌਲਤ ਹੋ ਅਤੇ (ਤੂੰ) ਤੁਸੀਂ ਹੀ ਸਾਡਾ ਸ਼ੁੱਭ ਗੁਣਾ ਵਾਲਾ ਅੰਤਹਕਰਣ ਰੂਪ (ਭੰਡਾਰੁ) ਖਜ਼ਾਨਾ ਹੋ।

## ਰੰਗ ਰਸਾ; ਤੂੰ ਮਨਹਿ ਅਧਾਰੁ ॥

ਹੇ ਵਾਹਿਗੁਰੂ ਜੀ! ਤੁਸੀਂ ਹੀ ਸਾਨੂੰ ਇਸ ਲੋਕ ਵਿੱਚ ਅਤੇ ਪ੍ਰਲੋਕ ਵਿੱਚ (ਰੰਗ) ਆਨੰਦ ਨੂੰ ਦੇਣ ਵਾਲੇ ਹੋ। **ਵਾ:** ਸਾਡੀ ਬਾਣੀ ਵਿੱਚ ਰੰਗ ਅਤੇ ਤਨ ਵਿੱਚ ਰਸਨਾ ਨੂੰ ਰਸ ਦੇਣ ਵਾਲੇ ਵੀ ਆਪ ਹੀ ਹੋ। **ਵਾ:** ਆਪ ਜੀ ਦੇ (ਰੰਗ) ਪ੍ਰੇਮ ਵਿੱਚ ਸਾਡਾ ਚਿਤ (ਰਸਾ) ਰਸਿਆ ਹੋਇਆ ਹੈ ਫਿਰ ਤੁਸੀਂ ਹੀ ਸਾਡੇ ਮਨ ਦਾ (ਅਧਾਰੁ) ਆਸਰਾ ਰੂਪ ਹੋ।

**ਅਥਵਾ :** ਅਸੀਂ ਦੁਨੀਆਂ ਦੇ ਰੰਗ **ਵਾ:** (ਰੰਗ) ਕੌਤਕ ਤੇ ਰਸਾਂ ਨੂੰ ਛੱਡ ਕੇ ਆਪਣੇ (ਮਨਹਿ) ਮਨ ਵਿੱਚ ਇੱਕ ਤੁਹਾਡਾ ਹੀ (ਅਧਾਰੁ) ਆਸਰਾ ਲਿਆ ਹੈ।

## ਤੂੰ ਮੇਰੀ ਸੋਭਾ; ਤੁਮ ਸੰਗਿ ਰਚੀਆ ॥

ਹੇ ਸੱਚੇ ਪਾਤਸ਼ਾਹ ਜੀ! (ਮੇਰੀ) ਸਾਡੀ ਸੋਭਾ ਵੀ (ਤੂੰ) ਤੁਸੀਂ ਹੀ ਹੋ ਅਤੇ (ਤੁਮ) ਤੁਹਾਡੇ (ਸੰਗਿ) ਨਾਲ ਹੀ ਸਾਡੇ ਚਿਤ ਦੀ ਬਿਰਤੀ (ਰਚੀਆ) ਰਚੀ ਭਾਵ ਜੁੜੀ ਹੋਈ ਹੈ।

## ਤੂੰ ਮੇਰੀ ਓਟ; ਤੂੰ ਹੈ ਮੇਰਾ ਤਕੀਆ ॥੩॥

*('ਤਕੀਆ' ਪੋਲਾ ਬੋਲੋ)*

ਹੇ ਮਹਾਰਾਜ! (ਮੇਰੀ) ਸਾਡੇ ਤਨ ਦੀ (ਓਟ) ਟੇਕ ਵੀ (ਤੂੰ) ਤੁਸੀਂ ਹੀ ਹੋ ਅਤੇ (ਮੇਰਾ) ਸਾਡਾ ਮਨ ਦਾ (ਤਕੀਆ) ਆਸਰਾ ਵੀ ਆਪ ਜੀ ਹੀ ਹੋ। **ਵਾ:** ਅਸੀਂ ਆਪਣੇ ਮਨ ਵਿੱਚ ਇੱਕ ਆਪ ਜੀ ਦਾ ਆਸਰਾ ਹੀ (ਤਕੀਆ) ਤੱਕਿਆ ਹੈ।

**ਅਥਵਾ :** ਸਾਡੀ ਇਸ ਲੋਕ ਦੀ ਟੇਕ ਵੀ ਤੁਸੀਂ ਹੀ ਹੋ ਅਤੇ ਅਸੀਂ ਪਰਲੋਕ ਵਿੱਚ ਵੀ ਇੱਕ ਆਪ ਜੀ ਦਾ ਹੀ ਆਸਰਾ (ਤਕੀਆ) ਤੱਕਿਆ ਹੈ।

## ਮਨ ਤਨ ਅੰਤਰਿ; ਤੁਹੀ ਧਿਆਇਆ ॥

ਹੇ ਪ੍ਰਮੇਸਰ! ਸਾਡੇ ਮਨ ਤੇ ਤਨ ਅੰਦਰ ਇਕ ਰਸ ਆਪ ਹੀ ਹੋ ਇਸ ਲਈ ਅਸੀਂ ਆਪ ਜੀ ਨੂੰ ਹੀ ਧਿਆਉਣਾ ਕੀਤਾ ਹੈ।

## ਮਰਮੁ ਤੁਮਾਰਾ; ਗੁਰ ਤੇ ਪਾਇਆ ॥

ਹੇ ਵਾਹਿਗੁਰੂ ਜੀ! ਅਸੀਂ (ਤੁਮਾਰਾ) ਇਹ (ਮਰਮੁ) ਭੇਦ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਤੇ ਸਤਿਗੁਰੂ ਸ੍ਰੀ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਤੇ) ਤੋਂ ਪ੍ਰਾਪਤ ਕੀਤਾ ਹੈ।

## ਸਤਿਗੁਰ ਤੇ ਦ੍ਰਿੜਿਆ; ਇਕੁ ਏਕੈ ॥

ਹੇ ਸੱਚੇ ਪਾਤਸ਼ਾਹ ਜੀ! ਅਸੀਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੁਆਰਾ ਤੁਹਾਡਾ ਸਰੂਪ (ਦ੍ਰਿੜਿਆ) ਦ੍ਰਿੜ ਪੱਕਾ ਕੀਤਾ ਹੈ ਕਿ ਤੁਸੀਂ (ਇਕੁ) ਇੱਕ ਆਪ ਹੀ ਲੋਕ ਵਿੱਚ ਹੋ ਤੇ (ਏਕੈ) ਇੱਕ ਆਪ

ਹੀ ਪ੍ਰਲੋਕ ਵਿੱਚ ਹੋ। **ਵਾ:** ਇਕ ਆਪ ਹੀ ਨਿਰਗੁਣ ਸਰੂਪ ਹੋ ਤੇ ਇਕ ਆਪ ਹੀ ਸਰਗੁਣ ਸਰੂਪ ਹੋ। **ਵਾ:** ਇੱਕ ਆਪ ਹੀ ਜੀਵ ਵਿਚ ਹੋ ਤੇ ਇੱਕ ਆਪ ਹੀ ਈਸ਼ਰ ਵਿਚ ਹੋ।

**ਅਥਵਾ :** ਅਸੀਂ ਸਤਿਗੁਰਾਂ ਦੁਆਰਾ ਇੱਕੋ ਇੱਕ ਤੁਹਾਡਾ ਹੀ ਸਰੂਪ (ਦ੍ਰਿੜਿਆ) ਦ੍ਰਿੜ ਕੀਤਾ ਹੈ।

## ਨਾਨਕ ਦਾਸ; ਹਰਿ ਹਰਿ, ਹਰਿ ਟੇਕੈ ॥੪॥੧੮॥੮੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਆਪ ਜੀ ਦੇ ਦਾਸ ਸੇਵਕ ਹਾਂ। ਹੇ (ਹਰਿ) ਹਰੀ ਸਾਨੂੰ ਮਨ ਕਰਕੇ ਵੀ ਤੇਰੀ ਹੀ (ਟੇਕੈ) ਓਟ ਹੈ। ਹੇ (ਹਰਿ) ਪ੍ਰਮੇਸ਼ਰ ਸਾਨੂੰ ਬਾਣੀ ਕਰਕੇ ਵੀ ਆਪ ਜੀ ਦੇ ਨਾਮ ਦੀ ਹੀ ਓਟ ਹੈ। ਅਤੇ ਹੇ (ਹਰਿ) ਵਾਹਿਗੁਰੂ ਜੀ ! ਸਾਨੂੰ ਸਰੀਰ ਕਰਕੇ ਵੀ ਤੁਹਾਡੇ ਨਾਮ ਦੀ ਹੀ (ਟੇਕੈ) ਓਟ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**ਨੋਟ :** ਇਸ ਸ਼ਬਦ ਦਾ ਅਰਥ ਰਹਾਉ ਵਾਲੀ ਪੰਕਤੀ ਤੋ ਅਰੰਭ ਹੋਵੇਗਾ।

### ਮਾਇਆ ਬਿਆਪਤ; ਬਹੁ ਪਰਕਾਰੀ ॥

ਹੇ ਭਾਈ ! ਇਹ ਮਾਇਆ ਜੀਵਾਂ ਦੇ ਤਾਈਂ (ਬਹੁ) ਬਹੁਤ (ਪਰਕਾਰੀ) ਪ੍ਰਕਾਰ ਕਰਕੇ (ਬਿਆਪਤ) ਵਿਆਪ ਰਹੀ ਹੈ।

### ਅੰਗ:੧੮੨

## ਬਿਆਪਤ; ਹਰਖ ਸੋਗ ਬਿਸਥਾਰ ॥

ਇਹ ਮਾਇਆ ਕਿਸੇ ਨੂੰ ਪੁੱਤਰ ਪੈਦਾ ਹੋਣ ਤੇ (ਹਰਖ) ਖੁਸ਼ੀ ਰੂਪ ਹੋ ਕੇ (ਬਿਆਪਤ) ਵਿਆਪ ਰਹੀ ਹੈ ਅਤੇ ਕਿਸੇ ਨੂੰ *ਸੋਗ ਰੂਪ ਹੋ ਕੇ ਬਿਸਥਾਰ ਪੂਰਵਕ ਵਿਆਪ ਰਹੀ ਹੈ। ਭਾਵ ਕਈ ਪੁੱਤਰ ਪੈਦਾ ਹੋਣ ਤੇ, ਵਿਆਹ ਆਦਿਕ ਹੋਣ ਤੇ ਬੱਕਰੇ ਵੱਢਣ, ਸ਼ਰਾਬਾਂ ਪੀਣ ਰੂਪ ਬਦਫੈਲੀਆਂ ਹੀ ਕਰਦੇ ਰਹਿੰਦੇ ਹਨ ਅਤੇ ਕਈਆਂ ਨੂੰ ਪਦਾਰਥਾਂ ਦੇ ਵਿਛੜਣ ਕਰਕੇ ਜਾਂ ਕਿਸੇ ਮੌਤ ਹੋਣ ਕਰਕੇ ਸੋਗ ਹੀ ਪਿਆ ਰਹਿੰਦਾ ਹੈ।

## ਬਿਆਪਤ; ਸੁਰਗ ਨਰਕ ਅਵਤਾਰ ॥

ਕਿਸੇ ਨੂੰ (ਸੁਰਗ) ਸਵਰਗ ਰੂਪ ਹੋ ਕੇ (ਬਿਆਪਤ) ਚਿੰਬੜੀ ਹੋਈ ਹੈ। ਜਿਵੇਂ ਇੰਦਰ ਸਵਰਗ ਦੀ ਪ੍ਰਾਪਤੀ ਕਰਨ ਵਾਸਤੇ ਕਈ ਵਾਰ ਦੈਤਾਂ ਨਾਲ ਜੰਗ ਕਰਦਾ ਹੈ। ਕਈ ਵਾਰ ਦੇਵੀ ਦੀ ਸ਼ਰਨ ਜਾਂਦਾ ਹੈ ਅਤੇ ਕਈ ਵਾਰੀ ਵਿਸ਼ਨੂੰ ਭਗਵਾਨ ਦੀ ਓਟ ਲੈਂਦਾ ਹੈ। **ਵਾ:** ਇਹ ਮਾਇਆ ਸਵਰਗ ਵਿੱਚ ਨਾਚ ਰੂਪ ਹੋ ਕਰਕੇ ਭਾਵ ਹਾ-ਹਾ, ਹੂ-ਹੂ ਗੰਧਰਬਾਂ ਦੇ ਗੀਤ ਸੁਣਨ ਰੂਪ ਹੋ ਕੇ ਵਿਆਪ ਰਹੀ ਹੈ ਅਤੇ ਕਿਸੇ ਨੂੰ ਨਰਕਾਂ ਵਿੱਚ ਤੇ ਕਿਸੇ ਨੂੰ (ਅਵਤਾਰ) ਜਨਮ ਧਾਰਨ ਰੂਪ (ਬਿਆਪਤ) ਵਿਆਪ ਰਹੀ ਹੈ, ਚਿੰਬੜ ਰਹੀ ਹੈ।

**ਨੋਟ :** ਮੁਸਲਮਾਨਾਂ ਦੇ ਧਾਰਮਿਕ ਗ੍ਰੰਥਾਂ ਵਿੱਚ ਲਿਖਿਆ ਹੈ ਕਿ ਜਿਹੜੇ ਪੁਰਸ਼ ਪੁੰਨ ਕਰਮ ਕਰਨ ਵਾਲੇ ਹਨ, ਉਹਨਾਂ ਨੂੰ ਭਿਸਤੀ ਜਾਮਾ ਪਹਿਨਾ ਕੇ ਭਿਸਤ ਦੇ ਸੁੱਖ ਦਿੱਤੇ ਜਾਣਗੇ ਅਤੇ ਜਿਹੜੇ ਮੰਦ ਕਰਮ ਕਰਨ ਵਾਲੇ ਹਨ ਉਹਨਾਂ ਨੂੰ ਦੋਜਕੀ ਜਾਮਾ ਪਹਿਨਾ ਕੇ ਦੋਜਕ ਵਿੱਚ ਪਾਇਆ ਜਾਵੇਗਾ। ਇਸ ਪ੍ਰਕਾਰ ਇਹ ਜੀਵ ਕੁਕਰਮ ਕਰਕੇ ਨਰਕ ਆਦਿਕਾਂ ਵਿੱਚ ਜਨਮ ਹੀ ਧਾਰਦੇ ਰਹਿੰਦੇ ਹਨ।

**ਅਥਵਾ :** ਕਿਸੇ ਨੂੰ ਸਵਰਗ ਵਿੱਚ ਵੀ ਵਿਆਪ ਰਹੀ ਹੈ, ਜਿਸ ਪ੍ਰਕਾਰ ਨੌਖ ਰਾਜੇ ਨੂੰ ਵਿਆਪੀ ਸੀ ਜਦੋਂ ਸੱਪ ਬਣ

---

* **ਸੋਗ :** ਪਿਆਰੀ ਚੀਜ਼ ਦਾ ਵਿਛੋੜਾ ਹੋਣ ਤੋਂ ਚਿਤ ਦੀ ਬਿਰਤੀ ਦਾ ਮੁਰਝਾ ਜਾਣ ਦਾ ਨਾਮ ਸੋਗ ਹੈ।

ਕੇ ਸਵਰਗਾਂ ਵਿੱਚੋਂ ਹੇਠਾਂ ਡਿੱਗਾ ਸੀ ਅਤੇ ਕਿਸੇ ਨੂੰ ਨਰਕਾਂ ਵਿੱਚ ਅਵਤਾਰ ਧਾਰਨ ਰੂਪ ਚੰਬੜੀ ਹੋਈ ਹੈ।
**ਵਾ** : ਜੋ ਅਵਤਾਰ ਧਾਰਨਾ ਹੈ ਭਾਵ ਜਨਮ ਲੈਣਾ ਹੈ ਇਹ ਵੀ ਮਾਇਆ ਹੀ ਵਿਆਪ ਰਹੀ ਹੈ।

## ਬਿਆਪਤ; ਧਨ ਨਿਰਧਨ ਪੇਖਿ ਸੋਭਾ ॥

ਇਹ ਮਾਇਆ ਕਿਸੇ ਨੂੰ ਧਨ ਰੂਪ ਹੋ ਕੇ, ਕਿਸੇ ਨੂੰ ਨਿਰਧਨ ਰੂਪ ਹੋ ਕੇ ਅਤੇ ਕਿਸੇ ਨੂੰ ਸੋਭਾ ਰੂਪ ਹੋ ਕੇ ਵਿਆਪ ਰਹੀ (ਪੇਖਿ) ਦੇਖੀਦੀ ਹੈ। ਭਾਵ ਕਈ ਕਹਿੰਦੇ ਹਨ ਕਿ ਸਾਡੇ ਕੋਲ ਬਹੁਤ ਜਿਆਦਾ ਧਨ ਹੈ, ਕਈ ਨਿਰਧਨ ਪੁਰਸ਼ ਧਨੀ ਪੁਰਸ਼ਾਂ ਦੀ ਸੋਭਾ ਦੇਖ-ਦੇਖ ਕੇ ਝੁਰਦੇ ਰਹਿੰਦੇ ਹਨ ਕਿ ਉਸ ਧਨੀ ਪੁਰਸ਼ ਦੀ ਕਿਤਨੀ ਵਡਿਆਈ ਹੋ ਰਹੀ ਹੈ, ਸੋਭਾ ਹੋ ਰਹੀ ਹੈ। ਜੇਕਰ ਸਾਡੇ ਕੋਲ ਧਨ ਹੁੰਦਾ ਤਾਂ ਸਾਡੀ ਵੀ ਸੋਭਾ ਹੋਣੀ ਸੀ। ਇਉਂ ਸਾਰਿਆਂ ਨੂੰ ਹੀ ਮਾਇਆ ਚੰਬੜੀ ਹੋਈ ਹੈ **ਵਾ**: ਕਈ ਆਪਣੀ ਸੋਭਾ ਕਰਵਾਉਣ ਵਾਸਤੇ ਵੋਟਾਂ ਆਦਿਕ ਵਿਚ ਧਨ ਖਰਚ ਕੇ (ਨਿਰਧਨ) ਕੰਗਾਲ ਹੋਏ ਵੀ (ਪੇਖਿ) ਦੇਖੀਦੇ ਹਨ। ਇਸ ਪ੍ਰਕਾਰ ਮਾਇਆ ਹੀ ਹਰ ਤਰ੍ਹਾਂ ਕਰਕੇ ਵਿਆਪ ਰਹੀ ਹੈ।

## ਮੂਲੁ ਬਿਆਧੀ; ਬਿਆਪਸਿ ਲੋਭਾ ॥੧॥

ਕਿਸੇ ਨੂੰ ਸਾਰੀਆਂ (ਬਿਆਧੀ) ਬਿਆਧੀਆਂ ਦਾ (ਮੂਲੁ) ਕਾਰਨ (ਲੋਭਾ) ਲੋਭ ਰੂਪ ਹੋ ਕੇ ਬਿਆਪ ਰਹੀ ਹੈ।

**ਲੋਭ ਮੂਲ ਸਭ ਜਗ ਕੋ ਹੂਆ। ਜਾਂ ਤੇ ਚਾਹਤ ਸਭੈ ਕੋ ਮੂਆ॥**

ਭਾਵ ਇਹ ਲੋਭ ਹੀ ਸਾਰਿਆਂ ਦਾ ਕਾਰਨ ਬਣਿਆ ਹੋਇਆ ਹੈ, ਲੋਕ ਪਦਾਰਥ ਆਦਿਕ ਸਭ ਕੁਝ ਪ੍ਰਾਪਤ ਹੁੰਦਿਆਂ ਹੋਇਆ ਵੀ ਮਰਦੇ ਹੀ ਰਹਿੰਦੇ ਹਨ।

**ਅਥਵਾ** : ਇਹ ਮਾਇਆ (ਬਿਆਧੀ) ਰੋਗਾਂ ਦਾ (ਮੂਲੁ) ਮੁੱਢ ਲੋਭ ਰੂਪ ਹੋ ਕੇ ਬਿਆਪ ਰਹੀ ਹੈ।

**ਅਥਵਾ** : ਸਾਰੀਆਂ (ਬਿਆਧੀ) ਬਿਆਧੀਆਂ ਦਾ (ਮੂਲੁ) ਮੁੱਢ ਅਗਿਆਨ ਹੈ, ਜਿਸ ਕਰਕੇ ਹੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਸਾਰੇ ਵਿਕਾਰ ਜੀਵਾਂ ਦੇ ਤਾਂਈ (ਬਿਆਪਸਿ) ਚਿੰਬੜੇ ਰਹਿੰਦੇ ਹਨ।

## ਮਾਇਆ ਬਿਆਪਤ; ਬਹੁ ਪਰਕਾਰੀ ॥

ਇਸ ਪ੍ਰਕਾਰ ਇਹ ਮਾਇਆ ਸਾਰੇ ਜੀਵਾਂ ਦੇ ਤਾਂਈ (ਬਹੁ) ਬਹੁਤ (ਪਰਕਾਰੀ) ਤਰ੍ਹਾਂ ਕਰਕੇ (ਬਿਆਪਤ) ਚਿੰਬੜ ਰਹੀ ਹੈ। ਪਰ

## ਸੰਤ ਜੀਵਹਿ; ਪ੍ਰਭ ਓਟ ਤੁਮਾਰੀ ॥੧॥ ਰਹਾਉ ॥

ਹੇ (ਪ੍ਰਭ) ਪ੍ਰਮੇਸਰ ! ਜਿਹੜੇ ਤੁਹਾਡੇ ਭਗਤ ਹਨ ਉਹ ਤਾਂ (ਤੁਮਾਰੀ) ਤੁਹਾਡੀ (ਓਟ) ਟੇਕ ਦੇ ਆਸਰੇ ਹੀ (ਜੀਵਹਿ) ਜਿਉਂਦੇ ਹਨ ਅਤੇ ਤੁਸੀਂ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਪਿਆਰਿਆਂ ਦੀ ਰੱਖਿਆ ਕਰਦੇ ਹੋ।

## ਬਿਆਪਤ; ਅਹੰਬੁਧਿ ਕਾ ਮਾਤਾ ॥

*('ਮਾਤਾ' ਕੱਸ ਕੇ ਬੋਲੋ)*

ਜੋ ਇਹ ਜੀਵ (ਅਹੰਬੁਧਿ) ਹੰਕਾਰ ਵਾਲੀ ਬੁੱਧੀ (ਕਾ) ਦਾ (ਮਾਤਾ) ਮਸਤ ਹੋਇਆ ਰਹਿੰਦਾ ਹੈ ਕਿ ਮੇਰੇ ਵਰਗਾ ਸੁੰਦਰ ਹੋਰ ਕੋਈ ਨਹੀਂ ਹੈ, ਮੇਰੇ ਗੁਣਾਂ ਵਰਗੇ ਗੁਣ ਹੋਰ ਕਿਸੇ ਵਿੱਚ ਨਹੀਂ ਹਨ ਆਦਿ। ਇਹ ਵੀ ਮਾਇਆ ਹੀ (ਬਿਆਪਤ) ਚਿੰਬੜੀ ਹੋਈ ਹੈ।

## ਬਿਆਪਤ; ਪੂਤ੍ਰ ਕਲਤ੍ਰ ਸੰਗਿ ਰਾਤਾ ॥

ਜੋ ਇਹ ਜੀਵ (ਪੂੱਤ੍ਰ) ਪੁੱਤਰ ਅਤੇ (ਕਲਤ੍ਰ) ਇਸਤਰੀ (ਸੰਗਿ) ਨਾਲ (ਰਾਤਾ) ਰੰਗਿਆ ਰਹਿੰਦਾ ਹੈ। ਇਹ ਵੀ ਮਾਇਆ ਹੀ (ਬਿਆਪਤ) ਵਿਆਪ ਰਹੀ ਹੈ।

## ਬਿਆਪਤ; ਹਸਤਿ ਘੋੜੇ ਅਰੁ ਬਸਤਾ ॥

ਜੋ (ਹਸਤਿ) ਹਾਥੀ ਘੋੜੇ ਆਦਿਕ ਦੀਆਂ ਸਵਾਰੀਆਂ ਦੀ ਇੱਛਾ ਹੈ ਅਤੇ ਨਵੇਂ ਨਵੇਂ (ਬਸਤਾ) ਬਸਤਰਾਂ ਦੀ ਇੱਛਾ ਹੈ ਕਿ ਮੇਰੇ ਚੰਗੇ ਚੰਗੇ ਬਸਤਰ ਹੋਣ ਇਹ ਵੀ ਮਾਇਆ ਹੀ (ਬਿਆਪਤ) ਚਿੰਬੜੀ ਹੋਈ ਹੈ। **ਵਾ:** ਜੋ ਹੋਰ (ਬਸਤਾ) ਵਸਤੂਆਂ ਆਦਿਕ ਦਾ ਮੋਹ ਹੋਣਾ ਹੈ ਇਹ ਵੀ ਮਾਇਆ ਦੀ ਚੰਬੜੀ ਹੋਈ ਹੈ। **ਵਾ:** ਜੋ ਹਰ ਵਕਤ ਵਸਤੂਆਂ ਵਿੱਚ ਹੀ (ਬਸਤਾ) ਬੱਝਾ ਰਹਿਣਾ ਹੈ ਇਹ ਵੀ ਮਾਇਆ ਹੀ ਚਿੰਬੜੀ ਹੋਈ ਹੈ।

## ਬਿਆਪਤ; ਰੂਪ ਜੋਬਨ ਮਦ ਮਸਤਾ ॥੨॥

ਇਹ ਮਾਇਆ ਕਈਆਂ ਨੂੰ ਸੁੰਦਰ ਰੂਪ ਹੋ ਕੇ ਵਿਆਪ ਰਹੀ ਹੈ ਭਾਵ ਕਈ ਤਾਂ ਬਾਂਦਰਾਂ ਵਾਂਗ ਹਰ ਵਕਤ ਸੀਸੇ ਵਿੱਚ ਆਪਣੇ ਸੋਹਣੇ ਮੂੰਹ ਨੂੰ ਹੀ ਦੇਖਦੇ ਰਹਿੰਦੇ ਹਨ, ਕਈਆਂ ਨੂੰ (ਜੋਬਨ) ਜਵਾਨੀ ਰੂਪ ਹੋ ਕੇ ਚਿੰਬੜੀ ਹੋਈ ਹੈ ਕਿ ਮੇਰੇ ਜਿੰਨਾ ਟੌਰ ਹੋਰ ਕਿਸੇ ਦਾ ਨਹੀਂ ਹੈ ਅਤੇ ਕਿਸੇ ਨੂੰ (ਮਦ) ਸ਼ਰਾਬ ਦੇ ਨਸ਼ੇ ਵਿੱਚ (ਮਸਤਾ) ਮਸਤ ਹੋਣ ਰੂਪ (ਬਿਆਪਤ) ਚਿੰਬੜੀ ਹੋਈ ਹੈ। **ਵਾ:** ਕਿਸੇ ਨੂੰ (ਮਦ) ਹੰਕਾਰ ਵਿੱਚ ਮਸਤ ਹੋਣ ਰੂਪ ਚਿੰਬੜੀ ਹੋਈ ਹੈ।

## ਬਿਆਪਤ; ਭੂਮਿ ਰੰਕ ਅਰੁ ਰੰਗਾ ॥

ਫਿਰ ਜੋ (ਭੂਮਿ) ਧਰਤੀ ਦਾ ਹੰਕਾਰ ਕਰਨਾ ਹੈ ਕਿ ਮੇਰੇ ਕੋਲ ਬਹੁਤ ਸਾਰੀ ਜ਼ਮੀਨ ਹੈ, ਮੇਰੇ ਤੋਂ ਇਲਾਵਾ ਇਸ ਜ਼ਮੀਨ ਵਿੱਚ ਹੋਰ ਕੋਈ ਵੀ ਸਿਆੜ ਨਹੀਂ ਕੱਢ ਸਕਦਾ ਤੇ (ਰੰਕ) ਕੰਗਾਲ ਹੋ ਕੇ ਦੁਖੀ ਹੋਣਾ ਹੈ ਕਿ ਰੱਬ ਨੇ ਸਾਡੇ ਕਰਮਾਂ ਵਿੱਚ ਧਰਤੀ ਨਹੀਂ ਲਿਖੀ, ਜੇ ਲਿਖ ਦਿੰਦਾ ਤਾਂ ਅਸੀਂ ਵੀ ਸੁੱਖ ਭੋਗਦੇ (ਅਰੁ) ਅਤੇ ਕਈ ਤਰ੍ਹਾਂ ਦੇ (ਰੰਗਾ) ਅਨੰਦਾਂ ਨੂੰ ਮਾਨਣਾ ਹੈ, ਛਰਲੇ ਉਡਾਉਣਾ ਹੈ। ਇਹ ਵੀ ਮਾਇਆ ਹੀ (ਬਿਆਪਤ) ਚਿੰਬੜੀ ਹੋਈ ਹੈ।

## ਬਿਆਪਤ; ਗੀਤ ਨਾਦ ਸੁਣਿ ਸੰਗਾ ॥

ਜੋ ਸਿਨੇਮੇ ਆਦਿਕਾਂ ਵਿੱਚ ਜਾ ਜਾ ਕੇ ਗੀਤ ਸੁਣਨੇ ਹਨ, (ਨਾਦ) ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਵਾਜਿਆਂ ਨੂੰ ਸੁਣਨਾ ਹੈ **ਵਾ:** ਜਿਵੇਂ ਘੰਡੇ ਹੇੜੇ ਦਾ ਸ਼ਬਦ ਸੁਣ ਕੇ ਹਰਨ ਮੋਹਿਤ ਹੋ ਜਾਂਦੇ ਹਨ ਤਿਵੇਂ ਹੀ ਜੋ ਗਵਈਆਂ ਦੇ ਗੀਤਾਂ ਨੂੰ ਗਾ ਗਾ ਕੇ ਗੀਤਾਂ ਦੇ (ਨਾਦ) ਸ਼ਬਦਾਂ ਵਿੱਚ ਪਰੋਤੇ ਜਾਣਾ ਹੈ ਭਾਵ ਜੋ ਵਿਸ਼ੇ ਦੀਆਂ ਗੱਲਾਂ ਨੂੰ ਸੁਣ ਸੁਣ ਕੇ ਮਨ ਦਾ ਉਹੋ ਜਿਹਾ ਹੀ ਵਿਕਾਰੀ ਹੋ ਜਾਣਾ ਹੈ ਅਤੇ ਵਿਕਾਰੀ ਪੁਰਸ਼ਾਂ ਦੇ (ਸੰਗਾ) ਸਾਥੀ ਹੋਣਾ ਹੈ **ਵਾ:** ਜੋ ਵਿਕਾਰੀ ਪੁਰਸ਼ਾਂ ਦੇ (ਸੰਗਾ) ਨਾਲ ਮਿਲ ਕੇ ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਗੀਤਾਂ ਨੂੰ ਗਾਉਣਾ ਹੈ ਤੇ (ਨਾਦ) ਵਾਜਿਆਂ ਨੂੰ (ਸੁਣਿ) ਸੁਣਨਾ ਹੈ **ਵਾ:** ਜੋ ਸਾਰੰਗੀ ਆਦਿ ਵਾਜਿਆਂ ਦੀਆਂ ਸੋਹਣੀਆਂ ਧੁਨੀਆਂ ਹਨ। ਇਹ ਵੀ ਮਾਇਆ ਹੀ (ਬਿਆਪਤ) ਚਿੰਬੜੀ ਹੋਈ ਹੈ।

**ਸੁਭ ਕਾਜ ਕੋ ਤਿਆਗ ਅਕਾਜ ਕਰੇ ਜਗ ਲਾਜ ਨਾ ਆਵਤ ਹੈ ਇਨਕੋ**
**ਇਕ ਰਾਂਡ ਬੁਲਾਏ ਨਚਾਵਤ ਹੈ ਧਨ ਔਰ ਧਾਨ ਲੁਟਾਵਣ ਕੋ**
**ਮਿਰਦੰਗ ਕਹੈ ਧ੍ਰਿਕ ਹੈ ਧ੍ਰਿਕ ਹੈ ਧ੍ਰਿਕ ਹੈ ਸੁਰ ਤਾਲ ਕਹੇ ਕਿਨਕੋ ਕਿਨਕੋ**

ਤਬ ਹਾਥ ਉਠਾਏ ਕੇ ਰਾਂਡ ਕਹੇ ਇਨਕੋਂ ਇਨਕੋਂ ਇਨਕੋਂ। (ਪ੍ਰਮਾਣ)

## ਬਿਆਪਤ; ਸੇਜ ਮਹਲ ਸੀਗਾਰ ॥

ਜੋ ਵਿਸ਼ੇ ਭੋਗਣ ਵਾਸਤੇ ਦੁੱਧ ਦੀ ਝੱਗ ਵਰਗੀ ਚਿੱਟੀ ਸੇਜਾ ਵਿਛਾ ਲੈਣੀ ਹੈ, ਸੋਨੇ ਦਾ ਸ਼ੀਸ਼ ਮਹਿਲ ਬਣਾ ਲੈਣਾ ਹੈ ਅਤੇ ਅਨੇਕ ਪ੍ਰਕਾਰ ਦੇ (ਸੀਗਾਰ) ਸਿੰਗਾਰ ਬਣਾ ਲੈਣੇ ਹਨ ਇਹ ਸਭ ਵੀ ਮਾਇਆ ਹੀ ਵਿਸਥਾਰ ਪੂਰਵਕ (ਬਿਆਪਤ) ਚਿੰਬੜੀ ਹੋਈ ਹੈ।

## ਪੰਚ ਦੂਤ; ਬਿਆਪਤ ਅੰਧਿਆਰ ॥੩॥

ਜੋ ਅਗਿਆਨ ਦਾ (ਅੰਧਿਆਰ) ਹਨੇਰਾ ਹੋਣ ਕਰਕੇ ਕਾਮ ਕ੍ਰੋਧ ਆਦਿਕ (ਪੰਚ) ਪੰਜੇ ਦੂਤ ਜੀਵ ਨੂੰ ਚਿੰਬੜੇ ਹੋਏ ਹਨ। ਇਹ ਵੀ ਮਾਇਆ ਹੀ (ਬਿਆਪਤ) ਵਿਆਪ ਰਹੀ ਹੈ।

**ਅਥਵਾ :** ਅਗਿਆਨ ਦੇ (ਅੰਧਿਆਰ) ਹਨੇਰੇ ਕਰਕੇ ਅਜ਼ਰਾਈਲ, ਮੀਕਾਈਲ ਆਦਿਕ ਪੰਜੇ ਦੂਤ ਸਾਰਿਆਂ ਨੂੰ (ਬਿਆਪਤ) ਚਿੰਬੜੇ ਰਹਿੰਦੇ ਹਨ।

## ਬਿਆਪਤ; ਕਰਮ ਕਰੈ ਹਉ ਫਾਸਾ ॥

ਜੋ ਕਰਮਾਂ ਨੂੰ ਕਰ (ਕਰੈ) ਕਰਦਿਆਂ ਹੋਇਆਂ ਜੀਵ ਦੇ ਤਾਈਂ (ਹਉ) ਹਉਮੈ ਦੀ (ਫਾਸਾ) ਫਾਹੀ ਪਈ ਰਹਿੰਦੀ ਹੈ ਇਹ ਵੀ ਇਸ ਜੀਵ ਦੇ ਤਾਈਂ ਮਾਇਆ ਹੀ (ਬਿਆਪਤ) ਚਿੰਬੜੀ ਹੋਈ ਹੈ।

## ਬਿਆਪਤਿ ਗਿਰਸਤ; ਬਿਆਪਤ ਉਦਾਸਾ ॥

ਜਿਹੜਾ (ਗਿਰਸਤ) ਗ੍ਰਿਹਸਥੀਪੁਣੇ ਦਾ ਮਾਣ ਹੈ ਕਿ ਮੇਰੇ ਵਰਗਾ ਹੋਰ ਕੋਈ ਗ੍ਰਿਹਸਥੀ ਨਹੀਂ ਹੈ ਇਹ ਵੀ ਮਾਇਆ ਹੀ ਚਿੰਬੜੀ ਹੋਈ ਹੈ ਅਤੇ ਜੋ (ਉਦਾਸ) ਉਦਾਸਤਾਈ ਦਾ ਮਾਣ ਹੈ ਕਿ ਮੇਰੇ ਵਰਗਾ ਉਦਾਸੀ ਹੋਰ ਕੋਈ ਨਹੀਂ ਹੈ। ਇਹ ਵੀ ਮਾਇਆ ਹੀ (ਬਿਆਪਤ) ਲੱਗੀ ਹੋਈ ਹੈ।

## ਆਚਾਰ ਬਿਉਹਾਰ; ਬਿਆਪਤ ਇਹ ਜਾਤਿ ॥

ਜੋ ਕਹਿਣਾ ਹੈ ਕਿ ਮੈਂ ਬੜੇ ਚੰਗੇ (ਆਚਾਰ) ਆਚਰਨ ਵਾਲਾ ਹਾਂ, ਮੇਰੇ ਵਰਗਾ (ਬਿਉਹਾਰ) ਵਿਹਾਰ ਕਿਸੇ ਦਾ ਨਹੀਂ ਹੈ ਅਤੇ ਮੇਰੀ ਉੱਤਮ (ਜਾਤਿ) ਜਾਤੀ ਹੈ। ਇਹ ਵੀ ਮਾਇਆ ਹੀ (ਬਿਆਪਤ) ਚਿਮੜੀ ਹੋਈ ਹੈ। **ਵਾ:** ਜੋ ਹੰਕਾਰ ਕਰਨਾ ਹੈ ਕਿ ਮੇਰੀ (ਜਾਤਿ) ਬੁੱਧੀ ਵਰਗੀ ਹੋਰ ਕਿਸੇ ਦੀ ਬੁੱਧੀ ਨਹੀਂ ਹੈ ਇਹ ਵੀ ਮਾਇਆ ਹੀ ਚਿੰਬੜੀ ਹੋਈ ਹੈ।

## ਸਭ ਕਿਛੁ ਬਿਆਪਤ; ਬਿਨੁ ਹਰਿ ਰੰਗ ਰਾਤ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ (ਹਰਿ) ਅਕਾਲ ਪੁਰਖ ਦੇ ਰੰਗ ਵਿਚ ਰੰਗੇ ਤੋਂ (ਬਿਨੁ) ਬਿਨਾਂ ਸਭ (ਕਿਛੁ) ਕੋਈ ਨੂੰ ਮਾਇਆ ਹੀ (ਬਿਆਪਤ) ਵਿਆਪ ਰਹੀ ਹੈ। ਸਿਰਫ ਵਾਹਿਗੁਰੂ ਦੇ ਪਿਆਰੇ ਹੀ ਮਹਾਰਾਜ ਦੇ ਆਸਰੇ ਰਹਿਣ ਕਰਕੇ ਇਸ ਮਾਇਆ ਤੋਂ ਬਚਦੇ ਹਨ। ਹੋਰ ਕੋਈ ਨਹੀਂ ਬਚਦਾ।

## ਸੰਤਨ ਕੇ ਬੰਧਨ; ਕਾਟੇ ਹਰਿ ਰਾਇ ॥

ਹੇ ਭਾਈ! (ਰਾਇ) ਰਾਜਾ ਰੂਪ (ਹਰਿ) ਅਕਾਲ ਪੁਰਖ ਜੀ ਨੇ ਆਪਣੇ (ਸੰਤਨ) ਸੰਤਾਂ ਭਗਤਾਂ ਦੇ ਹਉਮੈ ਆਦਿਕ ਸਾਰੇ ਬੰਧਨ (ਕਾਟੇ) ਕੱਟ ਦਿੱਤੇ ਹਨ ਭਾਵ ਮੇਟ ਦਿੱਤੇ ਹਨ।

## ਤਾ ਕਉ; ਕਹਾ ਬਿਆਪੈ ਮਾਇ ॥

ਹੇ ਭਾਈ! (ਤਾ ਕਉ) ਉਹਨਾਂ ਨੂੰ (ਮਾਇ) ਮਾਇਆ (ਕਹਾ) ਕਿਵੇਂ (ਬਿਆਪੈ) ਵਿਆਪ ਸਕਦੀ ਹੈ, ਚਿੰਬੜ ਸਕਦੀ ਹੈ ਭਾਵ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਦੇ ਸਕਦੀ।

## ਕਹੁ ਨਾਨਕ; ਜਿਨਿ ਧੂਰਿ ਸੰਤ ਪਾਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਨਿ) ਜਿੰਨ੍ਹਾਂ ਨੇ ਸ਼ਰਧਾ ਦੇ ਨਾਲ ਅਜਿਹੇ ਸੰਤਾਂ ਮਹਾਂਪੁਰਖਾਂ ਦੇ ਚਰਨੀ ਦੀ (ਧੂਰਿ) ਧੂੜ (ਪਾਈ) ਪ੍ਰਾਪਤ ਕੀਤੀ ਹੈ।

## ਤਾ ਕੈ ਨਿਕਟਿ; ਨ ਆਵੈ ਮਾਈ ॥੫॥੧੯॥੮੮॥

ਇਹ ਸਾਰਿਆਂ ਦੀ (ਮਾਈ) ਮਾਂ ਬਣੀ ਹੋਈ ਮਾਇਆ (ਤਾ) ਉਨ੍ਹਾਂ (ਕੈ) ਦੇ (ਨਿਕਟਿ) ਨੇੜੇ ਵੀ ਨਹੀਂ (ਆਵੈ) ਆ ਸਕਦੀ।

**ਅਥਵਾ :** ਸਾਰਿਆਂ ਦੀ (ਮਾਈ) ਮਾਂ ਬਣੀ ਹੋਈ ਮਾਇਆ ਮੋਹਿਤ ਕਰਨ ਵਾਸਤੇ (ਤਾ ਕੈ) ਉਹਨਾਂ ਗੁਰਮੁਖਾਂ ਪਿਆਰਿਆਂ ਦੇ (ਨਿਕਟਿ) ਨੇੜੇ ਨਹੀਂ (ਆਵੈ) ਆ ਸਕਦੀ।

**ਸਗਲਿਆ ਕੀ ਹਉ ਬਹਿਨ ਭਾਨਜੀ ਜਿਨਹਿ ਬਰੀ ਤਿਸੁ ਚੇਰੀ ॥੨॥** *(ਅੰਗ : ੪੭੬)*

## ਗਉੜੀ ਗੁਆਰੇਰੀ ਮਹਲਾ ੫ ॥

ਜਿਵੇਂ ਘਰ ਦੇ ਵਿਚ ਦਾਸ ਅਤੇ ਦਾਸੀਆਂ ਆਦਿਕ ਸਾਰੇ ਸ਼ਰਾਬ ਪੀ ਕੇ ਕਮਲੇ ਹੋ ਕੇ ਸੁੱਤੇ ਪਏ ਹੋਣ ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਦੀ ਕੋਈ ਵੀ ਖਬਰ ਨਾ ਹੋਵੇ ਅਤੇ ਘਰ ਦੇ ਸਾਰੇ ਦਰਵਾਜੇ ਖੁੱਲੇ ਹੋਣ ਫਿਰ ਉਹ ਘਰ ਡਾਕੂਆਂ ਕੋਲੋਂ ਕਿਵੇਂ ਬਚ ਸਕਦਾ ਹੈ। ਭਾਵ ਡਾਕੂ ਆ ਕੇ ਕਰਕੇ ਸਭ ਕੁੱਝ ਹੀ ਲੁੱਟ ਲੈਂਦੇ ਹਨ। ਤਿਵੇਂ ਹੀ ਇਹ ਦੇਹ ਰੂਪ ਘਰ ਹੈ, ਗੋਲਕਾਂ ਰੂਪ ਦਰਵਾਜੇ ਹਨ ਅਤੇ ਦਾਸ-ਦਾਸੀਆਂ ਦੀ ਨਿਆਈਂ ਅੱਖਾਂ ਆਦਿਕ ਇੰਦਰੇ ਹਨ ਜੋ ਮਾਇਆ ਦੇ ਮੋਹ ਰੂਪੀ ਸ਼ਰਾਬ ਨੂੰ ਪੀ ਕੇ ਕਮਲੇ ਹੋ ਕੇ ਸੁੱਤੇ ਪਏ ਹਨ ਅਤੇ ਕਾਮ ਆਦਿਕ ਡਾਕੂ ਦੇਹ ਰੂਪ ਘਰ ਵਿਚੋਂ ਸ਼ੁਭ ਗੁਣਾਂ ਨੂੰ ਲੁੱਟੀ ਜਾ ਰਹੇ ਹਨ। ਇਸ ਪ੍ਰਕਾਰ ਇਸ ਪਾਵਨ ਸ਼ਬਦ ਵਿੱਚ ਦ੍ਰਿਸ਼ਟਾਂਤ ਦੇ ਕੇ ਹਜ਼ੂਰ ਫਰਮਾਉਂਦੇ ਹਨ।

## ਨੈਨਹੁ ਨੀਦ; ਪਰ ਦ੍ਰਿਸਟਿ ਵਿਕਾਰ ॥

ਹੇ ਭਾਈ! ਇਹਨਾਂ (ਨੈਨਹੁ) ਨੇਤ੍ਰਾਂ ਵਿੱਚ (ਪਰ) ਪਰਾਈਆਂ ਇਸਤਰੀਆਂ ਨੂੰ ਵਿਕਾਰ ਵਾਲੀ (ਦ੍ਰਿਸਟਿ) ਦ੍ਰਿਸ਼ਟੀ ਨਾਲ ਵੇਖਣ ਰੂਪ ਨੀਂਦ ਆਈ ਹੋਈ ਹੈ। ਜਿਸ ਕਰਕੇ ਇਹ ਮਿੱਤਰ ਸੁੱਤੇ ਪਏ ਹਨ। ਭਾਵ ਵਾਹਿਗੁਰੂ ਦੇ ਦਰਸ਼ਨ ਨਹੀਂ ਕਰ ਸਕਦੇ। **ਵਾ:** ਇਕ ਤਾਂ ਇਨ੍ਹਾਂ ਨੇਤਰਾਂ ਵਿੱਚ ਪ੍ਰਤੱਖ ਹੀ ਨੀਂਦ ਆ ਰਹੀ ਹੈ ਭਾਵ ਭਜਨ ਸਿਮਰਨ ਕਰਨ ਵੇਲੇ ਪ੍ਰਤੱਖ ਹੀ ਨੀਂਦ ਆਉਂਦੀ ਰਹਿੰਦੀ ਹੈ। ਪਰ ਕਬੀਰ ਸਾਹਿਬ ਜੀ ਸਮਝਾਉਂਦੇ ਹਨ।

**ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰੁ ਜਾਗੁ ॥**
**ਜਾ ਕੇ ਸੰਗ ਤੇ ਬੀਛੁਰਾ ਤਾ ਹੀ ਕੇ ਸੰਗਿ ਲਾਗੁ ॥੧੨੯॥** *(ਅੰਗ : ੧੩੭੧)*

ਅਤੇ ਇੱਕ ਇਨ੍ਹਾਂ ਨੇਤਰਾਂ ਨੂੰ ਵਿਕਾਰ (ਦ੍ਰਿਸਟਿ) ਦ੍ਰਿਸ਼ਟੀ ਨਾਲ (ਪਰ) ਪਰਾਏ ਘਰਾਂ ਵਿੱਚ ਵੇਖਣ ਰੂਪ ਨੀਂਦ ਆ ਗਈ ਹੈ ਭਾਵ ਇਹ ਵਾਹਿਗੁਰੂ ਦੇ ਦਰਸ਼ਨ ਨਹੀਂ ਕਰ ਸਕਦੇ।

## ਸ੍ਰਵਣ ਸੋਏ; ਸੁਣਿ ਨਿੰਦ ਵੀਚਾਰ ॥

(ਸ੍ਰਵਣ) ਕੰਨ ਪਰਾਈ (ਨਿੰਦ) ਨਿੰਦਿਆ ਸੁਣ ਕੇ ਵਿਚਾਰ ਕਰਨ ਵਿੱਚ ਲੱਗਣ ਕਰਕੇ, ਕਿ ਜਿਹੋ ਜਿਹਾ ਇਸ ਨੇ ਦੱਸਿਆ ਹੈ ਉਹ ਆਦਮੀ ਜ਼ਰੂਰ ਉਸੇ ਤਰ੍ਹਾਂ ਦਾ ਹੀ ਹੋਵੇਗਾ, ਪਰਮਾਰਥ ਵੱਲੋਂ (ਸੋਏ) ਸੁੱਤੇ ਪਏ ਹਨ। ਮਹਾਰਾਜ ਦਾ ਜਸ ਨਹੀਂ ਸੁਣ ਸਕਦੇ।

## ਰਸਨਾ ਸੋਈ; ਲੋਭਿ ਮੀਠੈ ਸਾਦਿ ॥

ਰਸਨਾ (ਮੀਠੈ) ਮਿੱਠੇ ਪਦਾਰਥਾ ਦੇ (ਸਾਦਿ) ਸਵਾਦਾਂ ਦੇ ਲੋਭ ਵਿੱਚ ਲਗਣ ਕਰਕੇ **ਵਾ:** ਮਿਠੇ ਪਦਾਰਥਾਂ ਨੂੰ ਖਾਣ ਦੇ ਸਵਾਦਾਂ ਵਿਚ ਲਗਣ ਕਰਕੇ **ਵਾ:** ਲੋਭ ਦੀਆਂ ਗੱਲਾਂ ਕਰਨ ਵਿਚ ਲਗਣੇ ਕਰਕੇ ਪ੍ਰਮੇਸਰ ਦੇ ਸਿਮਰਨ ਭਜਨ ਵੱਲੋਂ (ਸੋਈ) ਸੁੱਤੀ ਪਈ ਹੈ। ਕਦੇ ਵੀ ਪ੍ਰਮੇਸਰ ਦਾ ਜਸ ਨਹੀਂ ਉਚਾਰਦੀ।

## ਮਨੁ ਸੋਇਆ; ਮਾਇਆ ਬਿਸਮਾਦਿ ॥੧॥

ਇੰਦਰੀਆਂ ਦਾ ਮਨ ਰੂਪ ਕੋਤਵਾਲ ਮਾਇਆ ਦੀ (ਬਿਸਮਾਦਿ) ਹੈਰਾਨਗੀ ਵਿੱਚ (ਸੋਇਆ) ਸੁਤਾ ਪਿਆ ਹੈ।

## ਇਸੁ ਗ੍ਰਿਹ ਮਹਿ; ਕੋਈ ਜਾਗਤੁ ਰਹੈ ॥

ਇਸ ਦੇਹ ਰੂਪ (ਗ੍ਰਿਹ) ਘਰ (ਮਹਿ) ਵਿੱਚ ਜਿਹੜਾ ਕੋਈ (ਜਾਗਤੁ) ਜਾਗਦਾ (ਰਹੈ) ਰਹਿੰਦਾ ਹੈ ਭਾਵ ਸਾਵਧਾਨ ਰਹਿੰਦਾ ਹੈ।

## ਸਾਬਤੁ ਵਸਤੁ ਓਹੁ; ਅਪਨੀ ਲਹੈ ॥੧॥ ਰਹਾਉ ॥

ਉਹੋ ਹੀ ਆਪਣੀ ਆਤਮਾਨੰਦ ਰੂਪ ਵਸਤੂ ਨੂੰ ਸਾਬਤ (ਲਹੈ) ਲੈ ਸਕਦਾ ਹੈ, ਪ੍ਰਾਪਤ ਕਰ ਸਕਦਾ ਹੈ। ਉਸ ਦੇ ਸਤ ਸੰਤੋਖ ਆਦਿਕ ਸ਼ੁਭ ਗੁਣਾਂ ਨੂੰ ਕਾਮ, ਕ੍ਰੋਧਾਦਿਕ ਡਾਕੂ ਨਹੀਂ ਲੁੱਟ ਸਕਦੇ।

## ਸਗਲ ਸਹੇਲੀ; ਅਪਨੈ ਰਸ ਮਾਤੀ ॥

*('ਮਾਤੀ' ਕੱਸ ਕੇ ਬੋਲੋ)*

ਇਹ (ਸਗਲ) ਸਾਰੀਆਂ ਬਿਰਤੀਆਂ ਰੂਪ (ਸਹੇਲੀ) ਸਖੀਆਂ **ਵਾ:** ਇੰਦ੍ਰੀਆਂ ਰੂਪ ਸਖੀਆਂ ਆਪਣੇ-ਆਪਣੇ ਰਸਾਂ ਵਿਚ (ਮਾਤੀ) ਮਸਤ ਹੋਈਆਂ ਪਈਆਂ ਹਨ ਭਾਵ ਅੱਖਾਂ ਰੂਪ ਵੇਖਣ ਵਿੱਚ ਮਸਤ ਹਨ, ਕੰਨ ਸਬਦ ਸੁਣਨ ਵਿੱਚ ਮਸਤ ਹਨ, ਅਤੇ ਰਸਨਾ ਰਸ ਲੈਣ ਵਿੱਚ ਮਸਤ ਹੈ।

## ਗ੍ਰਿਹ ਅਪੁਨੇ ਕੀ; ਖਬਰਿ ਨ ਜਾਤੀ ॥

ਇੰਨ੍ਹਾਂ ਪ੍ਰਮਾਣ, ਵਿਪਰਜੈ, ਨਿੰਦ੍ਰਾਂ, ਸਿੰਮ੍ਰਿਤੀ, ਵਿਕਲਪ ਆਦਿਕ ਬ੍ਰਿਤੀਆਂ ਨੇ ਆਪਣੇ (ਗ੍ਰਿਹ) ਅੰਤਹਕਰਣ ਰੂਪ ਘਰ ਨੂੰ ਸਾਂਭ ਕੇ ਰੱਖਣ (ਕੀ) ਦੀ ਖਬਰ ਹੀ ਨਹੀਂ (ਜਾਤੀ) ਜਾਣੀ ਹੈ ਕਿ ਵਿਕਾਰਾਂ ਨੂੰ ਰੋਕ ਕੇ ਰਖੀਏ, ਮਨ ਵਿਚ ਵਿਕਾਰ ਨਾ ਫੁਰਨ ਦਈਏ।

## ਮੁਸਨਹਾਰ; ਪੰਚ ਬਟਵਾਰੇ ॥

*('ਮੁੱਸਨਹਾਰ' ਬੋਲੋ)*

ਇਹ ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਮੁਸਨਹਾਰ) ਲੁਟਣ ਵਾਲੇ ਹਨ ਅਤੇ (ਪੰਚ) ਪੰਜੇ ਗਿਆਨ ਇੰਦਰੀਆਂ ਦੇ ਪੰਜੇ ਵਿਸੇ ਪ੍ਰਮਾਰਥ ਦੇ (ਬਟ+ਵਾਰੇ) (ਬਟ) ਰਸਤੇ 'ਤੇ ਚਲਦਿਆਂ ਹੋਇਆ ਨੂੰ ਰੋਕਣ (ਵਾਰੇ) ਵਾਲੇ ਰਾਹਮਾਰ ਹਨ।

## ਸੂਨੇ ਨਗਰਿ; ਪਰੇ ਠਗਹਾਰੇ ॥੨॥

ਜਿਵੇਂ ਨਗਰ ਦੇ ਸਾਰੇ ਲੋਕ ਸ਼ਰਾਬ ਪੀ ਕੇ, ਕਮਲੇ ਹੋ ਕੇ ਡਿੱਗ ਪੈਣ ਤਾਂ ਸਾਰਾ ਨਗਰ ਸੁੰਨ-ਸਾਨ ਹੋ ਜਾਂਦਾ ਹੈ ਤੇ ਠੱਗੀ ਮਾਰਨ ਵਾਲੇ ਆ ਕੇ ਨਗਰ ਵਿੱਚ ਪ੍ਰਵੇਸ਼ ਹੋ ਜਾਂਦੇ ਹਨ, ਤਿਵੇਂ ਹੀ ਪ੍ਰਮੇਸਰ ਦੇ ਨਾਮ ਸਿਮਰਨ ਰੂਪ ਜਾਗ੍ਰਿਤ ਤੋਂ ਬਿਨਾਂ ਇਸ ਦੇਹ ਰੂਪ ਨਗਰ ਨੂੰ (ਸੂਨੇ) ਸੁੰਨਾ ਜਾਣ ਕੇ (ਠਗਹਾਰੇ) ਠੱਗੀ ਮਾਰਨ ਵਾਲੇ ਕਾਮਾਦਿਕ ਜਾਂ ਸਬਦ ਸ਼ਪਰਸ਼ ਆਦਿਕ ਇਸ ਦੇ ਵਿਚ (ਪਰੇ) ਪ੍ਰਵੇਸ਼ ਹੋ ਕੇ ਸ਼ੁਭ ਗੁਣਾ ਨੂੰ ਲੁੱਟ ਕੇ ਲੈ ਗਏ ਹਨ ਪਰ ਇੰਦਰੀਆਂ ਵਿੱਚੋਂ ਕੋਈ ਵੀ ਇਸ ਦੇਹ ਰੂਪ ਘਰ ਦੀ ਰੱਖਿਆ ਕਰਨ ਵਾਲਾ ਨਹੀਂ ਹੈ।

## ਉਨ ਤੇ; ਰਾਖੈ ਬਾਪੁ ਨ ਮਾਈ ॥

(ਉਨ) ਉਹਨਾਂ ਕਾਮ, ਕ੍ਰੋਧਾਦਿਕਾਂ ਤੋਂ ਪ੍ਰਤੱਖ (ਮਾਈ) ਮਾ (ਬਾਪੁ) ਪਿਉ ਵੀਂ ਨਹੀਂ (ਰਾਖੈ) ਰੱਖ ਸਕਦੇ। ਕਿਉਕਿ ਉਹ ਤਾਂ ਹੀ ਰਖ ਸਕਦੇ ਹਨ ਜੇ ਆਪ ਏਨਾ ਤੋਂ ਬਚੇ ਹੋਣ।

**ਅਥਵਾ :** ਉਨ੍ਹਾਂ ਕਾਮਾਦਿਕ ਠੱਗਾਂ (ਤੇ) ਤੋਂ ਨਾ ਤਾਂ ਮਨ ਰੂਪ ਬਾਪ (ਰਾਖੈ) ਰਖਿਆ ਕਰ ਸਕਦਾ ਤੇ ਨਾ ਹੀ (ਮਾਈ) ਬੁਧੀ ਰੂਪ ਮਾਤਾ ਰਖਿਆ ਕਰ ਸਕਦੀ ਹੈ।

## ਉਨ ਤੇ; ਰਾਖੈ ਮੀਤੁ ਨ ਭਾਈ ॥

(ਉਨ) ਉਹਨਾਂ ਕਾਮਾਦਿਕਾਂ ਤੋਂ ਪ੍ਰਤੱਖ (ਮੀਤੁ) ਸੱਜਣ ਮਿੱਤਰ ਅਤੇ (ਭਾਈ) ਭਰਾ ਵੀ ਨਹੀਂ (ਰਾਖੈ) ਰੱਖ ਸਕਦੇ ਭਾਵ ਬਚਾ ਨਹੀਂ ਸਕਦੇ **ਵਾ:** ਇੰਦਰੀਆਂ ਦੇ ਵਿਸ਼ੇ ਰੂਪ (ਮੀਤੁ) ਮਿੱਤਰ ਅਤੇ ਇੰਦਰੀਆਂ ਰੂਪ (ਭਾਈ) ਭਰਾਤਾ ਵੀ ਨਹੀਂ ਰੱਖ ਸਕਦੇ, ਕਿਉਂਕਿ ਇਹ ਤਾਂ ਆਪ ਹੀ ਠੱਗ ਹਨ।

## ਦਰਬਿ ਸਿਆਣਪ; ਨਾ ਓਇ ਰਹਤੇ ॥

ਫਿਰ (ਦਰਬਿ) ਧਨ ਦੇ ਕੇ ਅਤੇ ਆਪਣੀ ਸਿਆਣਪ ਦੇ ਨਾਲ ਵੀ (ਓਇ) ਉਹਨਾਂ ਵਿਸ਼ੇ-ਵਿਕਾਰਾਂ ਤੋਂ (ਰਹਤੇ) ਰਹਿਤ ਨਹੀਂ ਹੋਇਆ ਜਾ ਸਕਦਾ ਭਾਵ ਉਹ ਚਿੰਬੜੇ ਹੀ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ! ਫਿਰ ਇਹ ਵਿਕਾਰ ਕਿਸ ਪ੍ਰਕਾਰ ਵਸ ਵਿੱਚ ਆਉਂਦੇ ਹਨ?

## ਸਾਧਸੰਗਿ; ਓਇ ਦੂਸਟ ਵਸਿ ਹੋਤੇ ॥੩॥

**ਉੱਤਰ :** ਹੇ ਭਾਈ ! (ਓਇ) ਉਹ ਦੁਸ਼ਟ ਕਾਮਾਦਿਕ (ਸਾਧਸੰਗਿ) ਸਤਸੰਗਤ ਨਾਲ ਮਿਲ ਕੇ ਵਸ ਵਿੱਚ (ਹੋਤੇ) ਹੁੰਦੇ ਹਨ ਭਾਵ ਜੇਕਰ ਹਰ ਵਕਤ ਸਤਸੰਗਤ ਨਾਲ ਮਿਲ ਕੇ ਭਜਨ ਕੀਰਤਨ ਵਿੱਚਿ ਲੱਗੇ ਰਹੀਏ ਤੇ ਮਨ ਨੂੰ ਫੁਰਨਿਆਂ ਵੱਲੋਂ ਰੋਕਣਾ ਕਰੀਏ ਤਾਂ ਇਹ ਦੁਸ਼ਟ ਕਾਮ, ਕ੍ਰੋਧਾਦਿਕ ਵੱਸ ਵਿਚ ਆ ਸਕਦੇ ਹਨ। ਹੋਰ ਕਿਸੇ ਵੀ ਤਰੀਕੇ ਨਾਲ ਇਹ ਵੱਸ ਵਿਚ ਨਹੀਂ ਆ ਸਕਦੇ। ਭਾਵੇਂ ਕੋਈ ਕਿਤਨਾ ਵੀ ਵੱਡਾ ਤਪੀਆਂ ਕਿਉਂ ਨਾ ਹੋਵੇ।

## ਸਾਖੀ—ਸੌਰਭ ਰਿਖੀ ਦੀ

ਸੌਰਭ ਰਿਖੀ ਇਕ ਬਣ ਵਿੱਚ ਤਪ ਕਰਿਆ ਕਰਦਾ ਸੀ। ਲੰਮਾਂ ਸਮਾਂ ਤਪ ਕਰਨੇ ਕਰਕੇ ਉਸਦੇ ਸਰੀਰ ਉੱਤੇ ਵਰਮੀ ਜੰਮੀ ਹੋਈ ਸੀ ਭਾਵ ਸਿਉਂਕ ਦੇ ਨਾਲ ਉਸਦੇ ਸਰੀਰ ਤੇ ਮਿੱਟੀ ਚੜ੍ਹੀ ਹੋਈ ਸੀ। ਜਿਸ ਜਗ੍ਹਾ 'ਤੇ ਰਿਖੀ ਤਪ ਕਰ ਰਿਹਾ ਸੀ, ਉਸੀ ਹੀ ਜਗ੍ਹਾ ਤੇ ਇੱਕ ਰਾਜੇ ਨੇ ਆਪਣੀ ਫੌਜ ਸਮੇਤ ਉਤਾਰਾ ਕੀਤਾ। ਉਸ ਰਾਜੇ ਦੇ ਨਾਲ ਉਸਦੀਆਂ ਲੜਕੀਆਂ ਵੀ ਸਨ ਉਹ ਲੜਕੀਆਂ ਚੇਸ਼ਟਾ ਕਰਦੀਆ-ਕਰਦੀਆਂ ਤਲਾਅ ਦੇ ਕਿਨਾਰੇ ਕੋਲ

ਪਹੁੰਚ ਗਈਆਂ ਜਿੱਥੇ ਸੌਰਭ ਰਿਖੀ ਤਪ ਕਰ ਰਿਹਾ ਸੀ। ਜਦੋਂ ਉਹਨਾਂ ਨੇ ਰਿਖੀ ਦੇ ਸਰੀਰ ਉੱਤੋਂ ਸਿਉਂਕ ਵਾਲੀ ਮਿੱਟੀ ਉਤਾਰਨਾਂ ਕੀਤੀ ਤਾਂ ਥੱਲਿਓਂ ਸੌਰਭ ਰਿਖੀ ਦਾ ਸਰੀਰ ਨਿਕਲਿਆ ਵੇਖ ਕੇ ਬਹੁਤ ਹੈਰਾਨ ਹੋਈਆਂ। ਫਿਰ ਉਹਨਾਂ ਨੇ ਸੂਲਾਂ ਤੋੜ ਕੇ ਰਿਖੀ ਦੀਆਂ ਅੱਖਾਂ ਵਿੱਚ ਫੇਰਨੀਆਂ ਕੀਤੀਆਂ ਜਿਸ ਕਰਕੇ ਰਿਖੀ ਦੀਆਂ ਅੱਖਾਂ ਵਿਚੋਂ ਲਹੂ ਨਿਕਲਣ ਲੱਗ ਪਿਆ। ਉਹ ਲੜਕੀਆਂ ਡਰੀਆਂ ਹੋਈਆਂ ਰਾਜੇ ਪਾਸ ਆ ਗਈਆਂ। ਫਿਰ ਜਦੋਂ ਰਾਜਾ ਉਸ ਰਿਖੀ ਦੇ ਪਾਸ ਗਿਆ ਤਾਂ ਉਸਨੇ ਬੇਨਤੀ ਕੀਤੀ ਕਿ ਰਿਖੀ ਜੀ ਮੇਰੀਆਂ ਲੜਕੀਆਂ ਕੋਲੋ ਅਵੱਗਿਆ ਹੋਈ ਹੈ। ਆਪ ਜੀ ਮੈਨੂੰ ਮੁਆਫ ਕਰੋ ਉਹ ਰਿਖੀ ਰਾਜੇ ਨੂੰ ਕਹਿਣ ਲੱਗਾ ਕਿ ਤੈਨੂੰ ਮੁਆਫੀ ਤਾਂ ਮਿਲੇਗੀ ਜੇਕਰ ਤੂੰ ਆਪਣੀ ਪੁੱਤਰੀ ਮੈਨੂੰ ਦੇ ਦੇਣਾ ਕਰੇ। ਰਾਜਾ ਕਹਿਣ ਲੱਗਾ ਕਿ ਰਿਖੀ ਜੀ ਤੁਸੀਂ ਬਿਰਧ ਹੋ ਅਤੇ ਮੇਰੀਆਂ ਲੜਕੀਆਂ ਨੌਜਵਾਨ ਹਨ ਪਰ ਫਿਰ ਵੀ ਜਿਹੜੀ ਤੁਹਾਨੂੰ ਵਰ ਲਵੇਗੀ ਉਸ ਨੂੰ ਹੀ ਤੁਸੀਂ ਲੈ ਲੈਣਾ। ਰਿਖੀ ਨੇ ਤਪ ਦੇ ਪ੍ਰਤਾਪ ਕਰਕੇ ਅਜਿਹਾ ਸੋਹਣਾ ਸਰੂਪ ਧਾਰਨ ਕੀਤਾ ਕਿ ਰਾਜੇ ਦੀਆਂ ਸੌ ਦੀਆਂ ਸੌ ਲੜਕੀਆਂ ਨੇ ਹੀ ਇਸਨੂੰ ਵਰ ਲੈਣਾ ਕੀਤਾ। ਇਸ ਪ੍ਰਕਾਰ ਤਪ ਕਰਨ ਵਾਲੇ ਵੱਡੇ-ਵੱਡੇ ਤਪੀ ਵੀ ਇਹਨਾਂ ਵਿਕਾਰਾਂ ਤੋ ਨਹੀਂ ਬਚ ਸਕੇ।

## ਕਰਿ ਕਿਰਪਾ ਮੋਹਿ; ਸਾਰਿੰਗਪਾਣਿ ॥

ਹੇ (ਸਾਰਿੰਗਪਾਣਿ) ਹੱਥਾਂ ਵਿੱਚ ਸਾਰਿੰਗ ਨਾਮੇ ਧਨੁਖ ਦੇ ਧਾਰਨ ਵਾਲੇ ਅਕਾਲ ਪੁਰਖ! **ਵਾ:** ਜਿਵੇਂ (ਸਾਰਿੰਗ) ਬਬੀਹਾ ਸਵਾਂਤੀ ਬੂੰਦ ਨੂੰ ਚਾਹੁੰਦਾ ਹੈ ਤਿਵੇਂ ਹੀ ਸ੍ਰੇਸ਼ਟਤਾਈ ਰੂਪ ਸਵਾਂਤੀ ਬੂੰਦ ਦੇਣ ਵਾਲੇ ਪ੍ਰਮੇਸਰ! ਆਪ ਜੀ (ਮੋਹਿ) ਸਾਡੇ ਤੇ ਕਿਰਪਾ (ਕਰਿ) ਕਰੋ। ਜਿਸ ਕਰਕੇ

## ਸੰਤਨ ਧੂਰਿ; ਸਰਬ ਨਿਧਾਨ ॥

ਸਾਨੂੰ (ਸੰਤਨ) ਸਾਧਸੰਗਤ ਦੀ (ਧੂਰਿ) ਧੂੜ ਪ੍ਰਾਪਤ ਹੋਵੇ ਕਿਉਂਕਿ ਇਸ ਵਿੱਚ ਹੀ ਨੌਂ ਨਿਧੀਆਂ ਅਤੇ ਅਠਾਰਾਂ ਸਿਧੀਆਂ ਆਦਿਕ ਦੇ (ਸਰਬ) ਸਾਰੇ (ਨਿਧਾਨ) ਖਜ਼ਾਨੇ ਹਨ।

## ਸਾਬਤੁ ਪੂੰਜੀ; ਸਤਿਗੁਰ ਸੰਗਿ ॥

ਹੇ ਭਾਈ! ਸਤਿਗੁਰਾਂ ਦੀ (ਸੰਗਿ) ਸੰਗਤ ਵਿੱਚ ਰਹਿਣ ਵਾਲਿਆਂ ਦੀ ਸ਼ੁੱਭ ਗੁਣਾਂ ਰੂਪੀ ਪੂੰਜੀ ਸਾਬਤ ਰਹਿ ਗਈ ਹੈ।

**ਅਥਵਾ :** ਸਤਿਗੁਰਾਂ ਦੀ (ਸੰਗਿ) ਸੰਗਤ ਕਰਕੇ ਸਵਾਸਾਂ ਰੂਪ ਪੂੰਜੀ ਸਾਬਤ ਰਹਿ ਗਈ ਹੈ।

## ਨਾਨਕੁ; ਜਾਗੈ ਪਾਰਬ੍ਰਹਮ ਕੈ ਰੰਗਿ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਚਿਤ (ਪਾਰਬ੍ਰਹਮ) ਪ੍ਰਮੇਸਰ ਦੇ (ਰੰਗਿ) ਪ੍ਰੇਮ ਕਰਕੇ (ਜਾਗੈ) ਜਾਗ ਪਏ ਹਨ ਉਹੀ ਗਿਆਨ ਅਵਸਥਾ ਵਿੱਚ ਜਾਗਦੇ ਹਨ ਬਾਕੀ ਜੋ ਅਵਿਦਿਆ ਦੀ ਨੀਂਦ ਵਿਚ ਸੁੱਤੇ ਹੋਏ ਹਨ। ਉਹਨਾਂ ਨੂੰ ਕਾਮ, ਕ੍ਰੋਧ ਆਦਿਕ ਲੁੱਟੀ ਜਾ ਰਹੇ ਹਨ।

**ਅੰਨਵੈ ਰੀਤੀ ਅਨੁਸਾਰ ਅਰਥ :**

**ਸਾਬਤੁ ਪੂੰਜੀ; ਸਤਿਗੁਰ ਸੰਗਿ ॥ ਨਾਨਕੁ ਜਾਗੈ; ਪਾਰਬ੍ਰਹਮ ਕੈ ਰੰਗਿ ॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਸਤਿਗੁਰਾਂ ਦੇ ਸੰਗ ਦੁਆਰਾ ਪ੍ਰਮੇਸਰ ਦੇ (ਰੰਗਿ) ਪ੍ਰੇਮ ਕਰਕੇ ਗਿਆਨ ਅਵਸਥਾ ਵਿੱਚ (ਜਾਗੈ) ਜਾਗਿਆ ਹੈ ਉਸ ਦੀ ਸ਼ਰਧਾ ਰੂਪ ਪੂੰਜੀ ਸਾਬਤ ਰਹਿ ਗਈ ਹੈ।

## ਸੋ ਜਾਗੈ; ਜਿਸੁ ਪ੍ਰਭੁ ਕਿਰਪਾਲੁ ॥

(ਸੋ) ਉਹੀ (ਜਾਗੈ) ਜਾਗਦੇ ਹਨ (ਜਿਸੁ) ਜਿੰਨ੍ਹਾਂ ਤੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਆਪ (ਕਿਰਪਾਲੁ) ਕ੍ਰਿਪਾਲੂ ਹੁੰਦਾ ਹੈ।

## ਇਹ ਪੂੰਜੀ; ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥

ਜਿੰਨ੍ਹਾਂ ਦੇ ਕੋਲ ਇਹ ਸ਼ਰਧਾ ਰੂਪ ਪੂੰਜੀ ਹੈ ਉਹਨਾਂ ਦੇ ਕੋਲ ਹੀ ਨਾਮ ਰੂਪ (ਧਨੁ) ਰੋਕੜੀ ਅਤੇ ਸ੍ਵਣ ਮੰਨਣ ਰੂਪ ਹਾਥੀ ਘੋੜੇ ਆਦਿਕ ਮਾਲ ਹੈ ਅਤੇ ਉਨ੍ਹਾਂ ਦਾ ਹੀ ਨਾਮ ਰੂਪ ਧਨ ਸਾਬਤ ਹੈ **ਵਾ:** ਉਹ ਸੰਸਾਰ ਦੇ ਅੰਦਰ ਸਾਬਤ ਹਨ।

**ਅਥਵਾ :** ਜਿੰਨ੍ਹਾਂ ਕੋਲ ਪ੍ਰਮੇਸਰ ਦੇ ਨਾਮ ਦੀ ਇਹ ਸਾਬਤ ਪੂੰਜੀ ਹੈ ਅਤੇ ਹਾਥੀ ਘੋੜਿਆਂ ਦੀ ਨਿਆਈਂ ਨਿਸ਼ਕਾਮ ਕਰਮਾਂ ਰੂਪ ਮਾਲ ਹੈ ਐਸੀ ਪੂੰਜੀ ਵਾਲੇ ਪੁਰਸ਼ (ਧਨੁ) ਧੰਨਤਾ ਦੇ ਯੋਗ ਹਨ। **ਵਾ:** ਸੰਸਾਰ ਵਿਚ ਉਹਨਾਂ ਦਾ (ਧਨੁ) ਧੰਨਵਾਦ ਹੈ **ਵਾ:** ਉਹਨਾਂ ਦੇ ਮਾਤਾ, ਪਿਤਾ, ਭਰਾਤਾ ਸਾਰੇ ਹੀ (ਧਨੁ) ਧੰਨ ਹਨ ਅਤੇ ਉਹ ਆਪ ਵੀ ਧੰਨਤਾ ਦੇ ਯੋਗ ਹਨ।

**ਅਥਵਾ :** ਉਨ੍ਹਾਂ ਦੀ ਹੀ ਇਹ ਸਵਾਸਾਂ ਰੂਪ ਪੂੰਜੀ ਸਾਬਤ ਹੈ, ਜਿੰਨ੍ਹਾਂ ਕੋਲ ਨਾਮ ਰੂਪ ਧਨ ਤੇ ਸ੍ਵਣ ਮੰਨਣ ਰੂਪ ਹਾਥੀ ਘੋੜੇ ਆਦਿਕ ਮਾਲ ਹੈ।

**ਅਥਵਾ :** ਜਿੰਨ੍ਹਾਂ ਦੇ ਕੋਲ ਇਹ ਨਾਮ ਦੀ ਪੂੰਜੀ ਹੈ ਉਹਨਾਂ ਨੂੰ ਇਸ ਲੋਕ ਵਿੱਚ ਵੀ (ਧਨੁ) ਧੰਨ ਕਿਹਾ ਜਾਂਦਾ ਹੈ ਅਤੇ ਪ੍ਰਲੋਕ ਵਿਚ ਵੀ ਉਨ੍ਹਾਂ ਦਾ ਸ਼ੁੱਭ ਗੁਣਾ ਰੂਪ ਮਾਲ ਸਾਬਤ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸੁਲਹੀ ਖਾਨ ਚੜ੍ਹਕੇ ਆਇਆ ਸੀ ਉਸ ਵੇਲੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਸੰਗਤ ਨੇ ਸਤਿਗੁਰਾਂ ਦੇ ਚਰਨਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਸੁਲਹੀ ਖਾਨ ਚੜ੍ਹ ਕੇ ਆ ਰਿਹਾ ਹੈ। ਸਾਡੀ ਇਸ ਤੋਂ ਰੱਖਿਆ ਕਰੋ। ਤਾਂ ਉਸ ਸਮੇਂ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

## ਜਾ ਕੈ ਵਸਿ; ਖਾਨ ਸੁਲਤਾਨ ॥

ਹੇ ਗੁਰਸਿੱਖੋ ! (ਜਾ) ਜਿਸ ਵਾਹਿਗੁਰੂ (ਕੈ) ਦੇ ਵੱਸ ਵਿਚ (ਖਾਨ) ਮੁਸਲਮਾਨਾਂ ਦੇ ਸਰਦਾਰ ਸੁਲਹੀ ਖਾਨ ਆਦਿਕ ਅਤੇ (ਸੁਲਤਾਨ) ਚੱਕਰਵਰਤੀ ਪਾਤਸ਼ਾਹ ਜਹਾਂਗੀਰ ਆਦਿਕ ਹਨ ਭਾਵ ਵੱਡੇ-ਵੱਡੇ ਬਾਦਸ਼ਾਹ ਜਿਸ ਵਾਹਿਗੁਰੂ ਨੇ ਆਪਣੇ ਵੱਸ ਵਿਚ ਰੱਖੇ ਹੋਏ ਹਨ। ਇਹ ਆਪ ਕੁਝ ਨਹੀਂ ਕਰ ਸਕਦੇ।

**ਅਥਵਾ :** ਜਿਸ ਵਾਹਿਗੁਰੂ ਨੇ (ਖਾਨ) ਸਰਦਾਰਾਂ ਦੀ ਨਿਆਈਂ ਇੰਦਰੇ ਅਤੇ (ਸੁਲਤਾਨ) ਪਾਤਸ਼ਾਹਾਂ ਦੀ ਨਿਆਈਂ ਮਨ ਆਪ ਦੇ ਵਸ ਰਖਿਆ ਹੋਇਆ ਹੈ।

**ਅਥਵਾ :** (ਖਾਨ) ਪ੍ਰਤੱਖ ਘਰ **ਵਾ:** ਖਾਨੇ **ਵਾ:** ਸੰਸਾਰ ਰੂਪ ਘਰ ਅਤੇ ਅਗਿਆਨ ਰੂਪ (ਸੁਲਤਾਨ) ਪਾਤਸ਼ਾਹ ਵੀ ਜਿਸ ਵਾਹਿਗੁਰੂ ਦੇ ਵੱਸ ਵਿੱਚ ਹੈ।

**ਅਥਵਾ :** ਜਿਸ ਵਾਹਿਗੁਰੂ ਦੇ ਵੱਸ ਵਿੱਚ (ਖਾਨ) ਸਰਦਾਰਾਂ ਦੀ ਨਿਆਈਂ ਇੰਦਰੀਆਂ ਦੇ ਵਿਸਿਆਂ ਦੇ ਪ੍ਰੇਰਕ ਦੇਵਤੇ ਅਤੇ (ਸੁਲਤਾਨ) ਜੀਵ ਰੂਪ ਪਾਤਸ਼ਾਹ ਹਨ। **ਵਾ:** ਜਿਸ ਵਾਹਿਗੁਰੂ ਨੇ (ਖਾਨ) ਦੁਨੀਆਂ ਦੇ ਸਰਦਾਰ ਅਤੇ (ਸੁਲਤਾਨ) ਪਾਤਸ਼ਾਹ ਆਪਣੇ ਵੱਸ ਦੇ ਵਿਚ ਰੱਖੇ ਹੋਏ ਹਨ।

**ਅਥਵਾ :** ਸਰੀਰ ਦੇ ਅੰਦਰ ਜੋ (ਖਾਨ) ਸਰਦਾਰਾਂ ਦੀ ਨਿਆਈਂ ਪ੍ਰਾਣ ਅਤੇ (ਸੁਲਤਾਨ) ਪਾਤਸ਼ਾਹ ਦੀ ਨਿਆਈਂ ਜੀਵ ਆਤਮਾ ਹੈ ਇਹ ਸਭ (ਜਾ) ਜਿਸ ਵਾਹਿਗੁਰੂ (ਕੈ) ਦੇ ਵੱਸ ਵਿੱਚ ਹਨ।

**ਜਾ ਕੈ ਵਸਿ ਹੈ; ਸਗਲ ਜਹਾਨ ॥**

ਹੇ ਭਾਈ ! (ਜਾ) ਜਿਸ ਵਾਹਿਗੁਰੂ ਨੇ (ਸਗਲ) ਸਾਰਾ ਸੰਸਾਰ ਹੀ ਆਪ (ਕੈ) ਦੇ ਵੱਸ ਵਿਚ ਰਖਿਆ ਹੋਇਆ ਹੈ।

**ਜਾ ਕਾ ਕੀਆ; ਸਭੁ ਕਿਛੁ ਹੋਇ ॥**

(ਜਾ) ਜਿਸ ਵਾਹਿਗੁਰੂ (ਕਾ) ਦਾ (ਕੀਆ) ਕੀਤਾ ਹੋਇਆ ਹੀ ਸਭ (ਕਿਛੁ) ਕੁਝ (ਹੋਇ) ਹੁੰਦਾ ਹੈ।

**ਤਿਸ ਤੇ ਬਾਹਰਿ; ਨਾਹੀ ਕੋਇ ॥੧॥**

(ਤਿਸ) ਉਸ ਤੋਂ (ਬਾਹਰਿ) ਭਿੰਨ ਹੋਰ (ਕੋਇ) ਕੋਈ ਨਹੀਂ ਹੋ ਸਕਦਾ। ਭਾਵ ਉਹ ਅੰਤਰਜਾਮੀ ਜੋ ਚਾਹੇ ਉਹੋ ਹੀ ਕਰ ਸਕਦਾ ਹੈ। ਇਸ ਕਰਕੇ

**ਕਹੁ ਬੇਨੰਤੀ; ਅਪੁਨੇ ਸਤਿਗੁਰ ਪਾਹਿ ॥**

ਹੇ ਗੁਰਸਿੱਖੋ ! (ਅਪੁਨੇ) ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇ ਸਾਹਿਬ ਜੀ ਦੇ (ਪਾਹਿ) ਪਾਸ (ਬੇਨੰਤੀ) ਬੇਨਤੀ (ਕਹੁ) ਕਹਿਣਾ ਕਰੋ। ਉਹ ਸਰਬ ਕਲਾ ਸਮਰੱਥ ਹੈ।

**ਕਾਜ ਤੁਮਾਰੇ; ਦੇਇ ਨਿਬਾਹਿ ॥੧॥ ਰਹਾਉ ॥**

ਹੇ ਗੁਰਸਿੱਖੋ ! ਜਿਹੜੀ ਤੁਸੀਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਰੱਖਿਆ ਵਾਸਤੇ ਬੇਨਤੀ ਕਰਦੇ ਹੋ, ਸਤਿਗੁਰੂ ਸਾਹਿਬ ਜੀ (ਤੁਮਾਰੇ) ਤੁਹਾਡੇ ਇਹ ਕਾਰਜ ਵੀ ਆਪ ਹੀ (ਨਿਬਾਹਿ) ਨਿਭਾ (ਦੇਇ) ਦੇਣਗੇ।

**ਅਥਵਾ :** ਉਹ ਵਾਹਿਗੁਰੂ (ਤੁਮਾਰੇ) ਤੁਹਾਡੇ ਲੋਕ-ਪ੍ਰਲੋਕ ਦੇ, ਵਿਵਹਾਰਾਂ ਦੇ ਅਤੇ ਪਰਮਾਰਥ ਦੇ ਸਾਰੇ ਕਾਰਜ ਨਿਭਾ ਦੇਵੇਗਾ ਭਾਵ ਪੂਰੇ ਕਰ ਦੇਵੇਗਾ।

**ਸਭ ਤੇ ਊਚ; ਜਾ ਕਾ ਦਰਬਾਰੁ ॥**

(ਜਾ) ਜਿਸ ਵਾਹਿਗੁਰੂ (ਕਾ) ਦਾ (ਸਭ) ਸਾਰਿਆਂ ਤੋਂ (ਊਚ) ਉੱਚਾ ਸ੍ਰੀ ਹਰਿਮੰਦਰ ਸਾਹਿਬ ਰੂਪ **ਵਾ:** ਸਾਧਸੰਗਤ ਰੂਪ **ਵਾ:** ਸਚਖੰਡ ਰੂਪ **ਵਾ:** ਸਰੂਪ ਰੂਪ ਦਰਬਾਰ ਹੈ।

**ਸਗਲ ਭਗਤ; ਜਾ ਕਾ ਨਾਮੁ ਅਧਾਰੁ ॥**

(ਜਾ) ਜਿਸ ਵਾਹਿਗੁਰੂ ਦੇ ਨਾਮ (ਕਾ) ਦਾ (ਸਗਲ) ਸਾਰੇ ਭਗਤ (ਅਧਾਰੁ) ਆਸਰਾ ਲੈਂਦੇ ਹਨ।

**ਸਰਬ ਬਿਆਪਿਤ; ਪੂਰਨ ਧਨੀ ॥**

ਉਹ ਵਾਹਿਗੁਰੂ (ਸਰਬ) ਸਾਰਿਆਂ ਥਾਵਾਂ ਤੇ ਅਕਾਸ਼ ਦੀ ਨਿਆਈਂ (ਬਿਆਪਿਤ) ਵਿਆਪਿਆ ਹੋਇਆ ਹੈ, ਮਿਲਿਆ ਹੋਇਆ ਹੈ, ਰੋਜੀ ਦੇ ਕੇ ਸਾਰਿਆਂ ਦੀ (ਪੂਰਨ) ਪੂਰਤੀ ਕਰਨ ਵਾਲਾ ਹੈ ਅਤੇ ਸਾਰਿਆਂ ਦਾ (ਧਨੀ) ਮਾਲਕ ਹੈ।

**ਰੋਜੀ ਹੀ ਰਾਜ ਬਿਲੋਕਤ ਰਾਜਕ ਰੋਖ ਰੂਹਾਨ ਕੀ ਰੋਜੀ ਨ ਟਾਰੈ ॥੨॥੨੪੪॥** (ਅਕਾਲ ਉਸਤਤ)

## ਜਾ ਕੀ ਸੋਭਾ; ਘਟਿ ਘਟਿ ਬਨੀ ॥੨॥

(ਜਾ) ਜਿਸ ਵਾਹਿਗੁਰੂ ਦੀ (ਘਟਿ ਘਟਿ) ਅੰਡਜ, ਜੇਰਜ, ਸੇਤਜ ਅਤੇ ਉਤਭੁਜ ਚਾਰੇ ਖਾਣੀਆਂ ਵਿੱਚ ਸੁੰਦਰ ਸੋਭਾ ਬਣ ਰਹੀ ਹੈ।

**ਅਥਵਾ :** ਜਿਸ ਦੀ (ਘਟਿ) ਸਰੀਰ ਅਤੇ (ਘਟਿ) ਅੰਤਹਕਰਣ ਵਿਚ ਚੇਤਨ ਸੱਤਾ ਰੂਪ ਸੁੰਦਰ ਸੋਭਾ (ਬਨੀ) ਬਣ ਰਹੀ ਹੈ।

## ਜਿਸੁ ਸਿਮਰਤ; ਦੂਖ ਡੇਰਾ ਢਹੈ ॥

ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਜੰਮਣ-ਮਰਨ ਦਾ ਦੂਖ ਤੇ ਦੁੱਖਾਂ ਦਾ ਅਗਿਆਨ ਰੂਪ ਡੇਰਾ ਹਿਰਦੇ ਵਿਚੋਂ (ਢਹੈ) ਢਹਿ ਜਾਂਦਾ ਹੈ।

## ਜਿਸੁ ਸਿਮਰਤ; ਜਮੁ ਕਿਛੂ ਨ ਕਹੈ ॥

ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ-ਭਜਨ ਕਰਨ ਕਰਕੇ ਜਮ (ਕਿਛੂ) ਕੁਝ ਵੀ ਨਹੀਂ (ਕਹੈ) ਕਹਿ ਸਕਦਾ।

**ਨਾਮੁ ਸੁਣਤ ਜਮੁ ਦੂਰਹੁ ਭਾਗੈ ॥** (ਅੰਗ : ੧੧੫੦)

**ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ ॥੭॥** (ਅੰਗ : ੧੦੫੪)

**ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥** (ਅੰਗ : ੮੬੭)

## ਜਿਸੁ ਸਿਮਰਤ; ਹੋਤ ਸੂਕੇ ਹਰੇ ॥

ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਨ ਕਰਕੇ (ਸੂਕੇ) ਸੁੱਕੇ ਹੋਏ ਬੱਚੇ ਵੀ ਹਰੇ (ਹੋਤ) ਹੋ ਜਾਂਦੇ ਹਨ। **ਵਾ:** ਪ੍ਰਮਾਰਥ ਵੱਲੋਂ (ਸੂਕੇ) ਸੁਕੇ ਹੋਏ ਮਨ ਵੀ ਪ੍ਰਮਾਰਥ ਵੱਲ ਹਰੇ ਹੋ ਜਾਂਦੇ ਹਨ।

**ਅਥਵਾ :** ਜਿਵੇਂ ਜਿੰਨ੍ਹਾਂ ਬਿਰਛਾਂ ਦੀਆਂ ਜੜ੍ਹਾਂ ਵਿਚ ਸੋਕਾ ਪੈ ਜਾਂਦਾ ਹੈ ਉਹ ਬਿਰਛ ਵੀ ਸੁੱਕ ਜਾਂਦੇ ਹਨ, ਤਿਵੇਂ ਹੀ ਜਿੰਨ੍ਹਾਂ ਦੀ ਸ਼ਰਧਾ ਰੂਪ, ਸਾਧਸੰਗਤ ਰੂਪ ਜੜ੍ਹ ਵਿੱਚ ਨਿਸ਼ਰਧਕਪੁਣੇ ਦਾ ਸੋਕਾ ਲਗ ਗਿਆ ਹੈ ਉਹ ਸੁੱਕੇ ਹੋਏ ਬ੍ਰਿਛ ਦੀ ਨਿਆਈਂ ਹਨ ਪਰ ਮਹਾਰਾਜ ਦਾ ਸਿਮਰਨ ਕਰਕੇ ਸ਼ਰਧਾ ਰੂਪ ਜੜ੍ਹ ਫਿਰ ਪੈਦਾ ਹੋ ਜਾਂਦੀ ਹੈ। ਸ਼ੁੱਭ ਗੁਣਾ ਦੀ ਹਰਿਆਵਲਤਾ ਹੋ ਜਾਂਦੀ ਹੈ। ਕਰੁਣਾ ਮੈਤਰੀ, ਮੁਦਤਾ, ਉਪੇਖਿਆ ਰੂਪ ਟਹਿਣੀਆਂ ਨਿਕਲ ਆਉਂਦੀਆਂ ਹਨ। ਸਤ ਸੰਤੋਖ ਰੂਪ ਪੱਤੇ ਲਗ ਜਾਂਦੇ ਹਨ। ਧਰਮ ਰੂਪ ਫੁੱਲ ਨਿਕਲ ਆਉਂਦੇ ਹਨ ਅਤੇ ਗਿਆਨ ਰੂਪ ਫਲ ਲੱਗ ਜਾਂਦੇ ਹਨ। ਇਉਂ ਜਿਸ ਵਾਹਿਗੁਰੂ ਦਾ ਸਿਮਰਨ ਕਰਨ ਕਰਕੇ ਸੁੱਕੇ ਹੋਏ ਮਨ ਹਰੇ ਹੋ ਜਾਂਦੇ ਹਨ।

### ਅੰਗ:੧੯੩

## ਜਿਸੁ ਸਿਮਰਤ; ਡੂਬਤ ਪਾਹਨ ਤਰੇ ॥੩॥

ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ ਭਜਨ ਕਰਨ ਕਰਕੇ ਡੁੱਬਦੇ ਹੋਏ (ਪਾਹਨ) ਪੱਥਰ ਵੀ (ਤਰੇ) ਤਰ ਗਏ ਹਨ। ਜਿਵੇਂ ਰਵਾਲ ਸਰ ਵਿੱਚ ਪੱਥਰ ਤਾਰੇ ਹੋਏ ਹਨ। ਇਸੇ ਤਰ੍ਹਾਂ ਹੀ ਤ੍ਰੇਤੇ ਵਿਚ ਵੀ ਰਾਮ ਚੰਦਰ ਜੀ ਨੇ ਨਲ ਤੇ ਨੀਲ ਆਦਿਕਾਂ ਨੂੰ ਕਾਰੀਗਰ ਲਾ ਕੇ ਲੰਕਾ ਨੂੰ ਜਾਣ ਵਾਸਤੇ ਪੱਥਰਾਂ ਦਾ ਪੁਲ ਬੰਨ੍ਹਿਆ ਸੀ। ਇਹ ਨਲ ਤੇ ਨੀਲ ਆਦਿਕ ਰਿਸ਼ੀਆਂ ਦੇ ਠਾਕੁਰ ਪਾਣੀ ਵਿੱਚ ਡੋਬ ਦਿੰਦੇ ਸਨ ਜਿਸ ਕਰਕੇ ਰਿਸ਼ੀਆਂ ਨੇ ਇਹਨਾਂ ਨੂੰ ਸਰਾਪ ਦਿੱਤਾ ਸੀ ਕਿ ਤੁਹਾਡੇ ਹੱਥੋਂ ਠਾਕੁਰ ਨਹੀਂ ਡੁਬਿਆ ਕਰਨਗੇ। ਇਹ ਨਲ ਤੇ ਨੀਲ

ਪੁੱਲ ਬਣਾਉਣ ਵਾਸਤੇ ਸਮੁੰਦਰ ਵਿੱਚ ਪੱਥਰ ਤਾਂ ਰੱਖੀ ਜਾ ਰਹੇ ਸਨ, ਪਰ ਪੱਥਰ ਆਪਸ ਵਿੱਚ ਜੁੜਦੇ ਨਹੀਂ ਸਨ ਫਿਰ ਰਾਮ ਚੰਦਰ ਜੀ ਨੇ ਪੱਥਰ ਤੇ ਰਾਮ ਦਾ ਨਾਮ ਲਿਖ ਕੇ ਪੱਥਰਾਂ ਨੂੰ ਜੋੜਿਆ ਸੀ ਇਸ ਤਰ੍ਹਾਂ ਪੁੱਲ ਬੰਨ੍ਹਾਂ ਕੇ ਉਪਰੋਂ ਸਾਰੀ ਸੈਨਾ ਲੰਘਾਈ ਸੀ। ਤੁਲਸੀ ਦਾਸ ਜੀ ਕਹਿੰਦੇ ਹਨ ਕਿ

**ਕਹੌ ਕਹਾਂ ਲਗ ਨਾਮ ਵਡਾਈ ॥ ਰਾਮ ਨ ਸਕੇ ਨਾਮ ਗੁਣ ਗਾਈ ॥** (ਪ੍ਰਮਾਣ)

**ਅਥਵਾ :** ਜਿਸ ਵਾਹਿਗੁਰੂ ਦਾ ਸਿਮਰਨ ਕਰਨ ਕਰਕੇ (ਪਾਹਨ) ਪੱਥਰਾਂ ਨਾਲੋਂ ਵੀ ਭਾਰੇ ਪਾਪੀ ਜੀਵ ਸੰਸਾਰ ਸਮੁੰਦਰ ਵਿੱਚ (ਡੂਬਤ) ਡੁੱਬਦੇ ਹੋਏ (ਤਰੇ) ਤਰ ਗਏ ਹਨ।

**ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ ॥**
**ਨਾਨਕ ਦਾਸ ਤੇਰੀ ਸਰਣਾਈ ਸਦਾ ਸਦਾ ਬਲਿਹਾਰੈ ॥੪॥੧॥੪॥** (ਅੰਗ : ੮੦੨)

## ਸੰਤ ਸਭਾ ਕਉ; ਸਦਾ ਜੈਕਾਰੁ ॥

ਹੇ ਭਾਈ ! ਜਿਹੜੀ ਮਹਾਰਾਜ ਸਾਹਿਬ ਜੀ ਦੇ ਸੰਤਾਂ ਦੀ ਭਜਨ ਸਿਮਰਨ ਕਰਨ ਵਾਲੀ ਸਭਾ ਹੈ। ਉਸ ਦੀ ਸਦਾ ਸਦਾ ਜੈਕਾਰ ਹੈ।

**ਅਥਵਾ :** ਜੋ ਸੰਤਾ ਦੀ (ਸ+ਭਾ) (ਭਾ) ਪਰੇਮ ਦੇ (ਸ) ਸਹਿਤ (ਸਭਾ) ਇਕੱਤਰਤਾ ਹੈ। ਉਸ ਦੀ ਸਦਾ ਹੀ ਜੈ ਜੈਕਾਰ ਹੋਣਾ ਕਰੇ।

## ਹਰਿ ਹਰਿ ਨਾਮੁ; ਜਨ ਪ੍ਰਾਨ ਅਧਾਰੁ ॥

ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ (ਜਨ) ਪਿਆਰੇ ਭਗਤ ਜਨਾ ਦੇ (ਪ੍ਰਾਨ) ਪ੍ਰਾਣਾਂ ਦਾ (ਅਧਾਰੁ) ਆਸਰਾ ਰੂਪ ਹੈ।

## ਕਹੁ ਨਾਨਕ; ਮੇਰੀ ਸੁਣੀ ਅਰਦਾਸਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਮੇਰੀ) ਸਾਡੀ ਅਕਾਲ ਪੁਰਖ ਵਾਹਿਗੁਰੂ ਨੇ (ਅਰਦਾਸਿ) ਬੇਨਤੀ ਸੁਣੀ ਹੈ।

## ਸੰਤ ਪ੍ਰਸਾਦਿ; ਮੋ ਕਉ ਨਾਮ ਨਿਵਾਸਿ ॥੪॥੨੧॥੯੦॥

(ਸੰਤ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ (ਪ੍ਰਸਾਦਿ) ਕਿਰਪਾ ਕਰਕੇ (ਮੋ ਕਉ) ਸਾਨੂੰ ਨਾਮ ਦੇ ਅੰਦਰ ਨਿਵਾਸ ਬਖਸ਼ਿਆ ਹੈ।

**ਅਥਵਾ :** (ਸੰਤ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਕਰਕੇ ਭਾਈ ਬੁੱਢਾ ਸਾਹਿਬ ਜੀ ਲਾਹੌਰ ਵਿਖੇ ਗਏ ਅਤੇ ਸਾਨੂੰ ਇੱਥੇ ਸਤਿਗੁਰਾਂ ਦੇ ਚਰਨਾਂ ਵਿੱਚ ਲੈ ਕੇ ਆਏ। ਫਿਰ ਸਤਿਗੁਰਾਂ ਨੇ (ਮੋ ਕਉ) ਸਾਡੇ ਤਾਂਈ ਨਾਮ ਦੇ ਵਿੱਚ ਨਿਵਾਸ ਬਖਸ਼ਿਸ ਕੀਤਾ।

## ਗਉੜੀ ਗੁਆਰੇਰੀ ਮਹਲਾ ੫ ॥

## ਸਤਿਗੁਰ ਦਰਸਨਿ; ਅਗਨਿ ਨਿਵਾਰੀ ॥

ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਾਰੀਆਂ, (ਅਗਨਿ) ਅੱਗਾਂ ਨਵਿਰਤ ਹੋ ਜਾਂਦੀਆਂ ਹਨ।

**ਅਥਵਾ :** ਜਿੰਨ੍ਹਾ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਹਨ ਉਨ੍ਹਾਂ ਦੀਆਂ ਸਾਰੀਆਂ (ਅਗਨਿ) ਅੱਗਾਂ ਨਵਿਰਤ ਹੋ

ਜਾਂਦੀਆਂ ਹਨ ਭਾਵ ਉਹਨਾਂ ਨੂੰ ਤ੍ਰਿਸ਼ਨਾ ਦੀ, ਮਾਇਆ ਦੇ ਮੋਹ ਦੀ, ਕਾਲ ਦੀ, ਕਾਮ-ਕ੍ਰੋਧ ਆਦਿਕਾਂ ਦੀ, ਈਰਖਾ ਦੀ, ਮਾਤਾ ਦੇ ਗਰਭ ਦੀ ਅੱਗ, ਇੱਥੋਂ ਤੱਕ ਕਿ ਪ੍ਰਤੱਖ ਅੱਗ ਵੀ ਨਹੀਂ ਸਾੜ ਸਕਦੀ। ਜਿਸ ਪ੍ਰਕਾਰ ਭਾਈ ਸੰਗਤੀਆ ਜੀ ਨੂੰ ਅੱਗ ਸਾੜ ਨਹੀਂ ਸਕੀ ਸੀ।

## ਸਾਖੀ—ਭਾਈ ਸੰਗਤੀਆ ਜੀ ਦੀ

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਾਂ ਦਾ ਉਧਾਰ ਕਰਦੇ ਹੋਏ ਅਚਲ ਬਟਾਲੇ ਪਹੁੰਚੇ ਤਾਂ ਉੱਥੇ ਸ਼ਿਵਰਾਤਰੀ ਦਾ ਮੇਲਾ ਲੱਗਾ ਹੋਇਆ ਸੀ। ਬਹੁਤ ਸਾਰੇ ਸਿੱਧ ਉੱਥੇ ਆਏ। ਸਿੱਧਾਂ ਨੇ ਤਰ੍ਹਾਂ-ਤਰ੍ਹਾਂ ਦੇ ਰੂਪ ਬਣਾ ਬਣਾ ਕੇ ਗੁਰੂ ਜੀ ਨੂੰ ਡਰਾਉਣਾ ਚਾਹਿਆ। ਪਰ ਗੁਰੂ ਸਾਹਿਬ ਜੀ ਨੇ ਡਰਨਾ ਤਾਂ ਕੀ ਸੀ? ਸਗੋਂ ਸਿੱਧਾਂ ਦੀਆਂ ਸਾਰੀਆਂ ਹੀ ਸ਼ਕਤੀਆਂ ਖਿੱਚ ਲਈਆਂ। ਸਿੱਧ ਆਪਣੀਆਂ ਸ਼ਕਤੀਆਂ ਖੁਹਾ ਕੇ ਬੈਠ ਗਏ ਜਿਵੇਂ ਕਿਸੇ ਵਪਾਰ ਵਿੱਚੋਂ ਘਾਟਾ ਪਿਆ ਹੁੰਦਾ ਹੈ। ਉੱਥੇ ਭਾਈ ਅਜਿੱਤਾ ਜੀ ਜੋ ਮਹਾਰਾਜ ਦਾ ਸਿੱਖ ਸੀ ਸਰੋਵਰ ਦੇ ਪਾਣੀ ਉਪਰ ਆਪਣਾ ਵਸਤਰ ਵਿਛਾ ਕੇ ਉਸ ਉਪਰ ਬੈਠਾ ਸੀ ਅਤੇ ਜੋ ਪੰਛੀ ਹਨੇਰੀ ਨਾਲ ਮਰੇ ਪਏ ਸਨ ਉਹਨਾਂ ਨੂੰ ਹੱਥਾਂ ਨਾਲ ਫੜ-ਫੜ ਕੇ ਜਿਉਂਦੇ ਕਰ-ਕਰ ਕੇ ਉਡਾਈ ਜਾ ਰਿਹਾ ਸੀ। ਸਤਿਗੁਰੂ ਜੀ ਨੇ ਪੁੱਛਿਆ ਕੌਣ ਹੈਂ ਜੋ ਕਰਾਮਾਤ ਦਿਖਾ ਰਿਹਾ ਹੈਂ? ਤਾਂ ਸਿੱਧ ਕਹਿਣ ਲੱਗੇ ਕਿ ਮਹਾਰਾਜ! ਤੁਹਾਡਾ ਹੀ ਚੇਲਾ ਹੈ। ਸਤਿਗੁਰਾਂ ਨੇ ਪਾਸ ਸੱਦ ਕੇ ਉਸਦੀ ਸਾਰੀ ਸ਼ਕਤੀ ਖਿੱਚ ਲਈ ਤਾਂ ਭਾਈ ਅਜਿੱਤਾ ਜੀ ਸਿੱਧਾਂ ਵਾਂਗ ਖਾਲੀ ਹੋ ਕੇ ਬੈਠ ਗਏ।

ਉਸ ਵਕਤ ਇਕ ਮਿਸਤਰੀ ਸਿੱਖ ਸਤਿਗੁਰੂ ਜੀ ਪਾਸ ਆਇਆ, ਉਸਦੇ ਨਾਲ ਉਸਦਾ ਬਾਰਾਂ ਸਾਲਾ ਪੁੱਤਰ ਵੀ ਸੀ। ਜਿਸਦਾ ਨਾਮ ਸੰਗਤੀਆ ਸੀ। ਸਿੱਖ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਮੱਥਾ ਟੇਕਿਆ ਅਤੇ ਬੇਨਤੀ ਕੀਤੀ ਹੇ ਮਹਾਰਾਜ! ਮੇਰੇ ਘਰ ਪੁੱਤਰ ਪੈਦਾ ਹੋ ਕੇ ਮਰ ਜਾਂਦੇ ਸਨ। ਮੈਂ ਬਹੁਤ ਪੀਰ ਫਕੀਰ ਸਿੱਧ ਆਦਿਕ ਮਨਾਏ ਪਰ ਮੇਰੇ ਪੁੱਤਰ ਜਿਉਂਦੇ ਨਾ ਰਹਿ ਸਕੇ। ਜਿਸ ਵਕਤ ਆਪ ਜੀ ਦੀ ਮਹਿਮਾ ਸੁਣੀ ਤਾਂ ਸੰਗਤ ਵਿੱਚ ਅਰਦਾਸ ਕੀਤੀ ਕਿ ਹੇ ਮਹਾਰਾਜ! ਜੇਕਰ ਮੇਰਾ ਪੁੱਤਰ ਜਿਉਂਦਾ ਰਹਿ ਜਾਵੇ ਤਾਂ ਆਪ ਜੀ ਨੂੰ ਚੜ੍ਹਾ ਦੇਵਾਂਗਾ। ਤੁਸੀਂ ਇਸਨੂੰ ਜਿਉਂਦਾ ਰਖ ਲਿਆ ਹੈ ਇਸ ਵਾਸਤੇ ਮੈਂ ਹੁਣ ਇਹ ਲੜਕਾ ਆਪ ਜੀ ਦੇ ਚਰਨ ਕਮਲਾਂ ਵਿੱਚ ਹਾਜਰ ਕਰ ਦਿੱਤਾ ਹੈ। ਆਪ ਜੀ ਪਰਵਾਨ ਕਰੋ। ਸਤਿਗੁਰੂ ਜੀ ਨੇ ਕਿਹਾ ਚੰਗਾ ਭਾਈ ਇਹ ਅੱਜ ਤੋਂ ਸਾਡਾ ਹੈ।

ਉਸ ਵਕਤ ਸਤਿਗੁਰੂ ਜੀ ਨੇ ਲਕੜਾਂ ਇਕੱਠੀਆਂ ਕਰਵਾਈਆਂ ਅਤੇ ਅੱਗ ਲਵਾ ਦਿੱਤੀ ਅਤੇ ਬੱਚੇ ਨੂੰ ਹੁਕਮ ਕੀਤਾ ਕਿ ਹੇ ਬਾਲਕ ਇਸ ਵਿੱਚ ਬੈਠ ਜਾ। ਬੱਚਾ ਹੁਕਮ ਮੰਨ ਕੇ ਝੱਟ ਹੀ ਅੱਗ ਵਿੱਚ ਬੈਠ ਗਿਆ ਪਰ ਮਨ ਨਹੀਂ ਡੋਲਿਆ ਅਤੇ ਧੀਰਜ ਰੱਖੀ। ਇਸ ਤਾਂਈ ਅਗਨੀ ਦਾ ਕੋਈ ਦੁੱਖ ਸੇਕ ਆਦਿ ਨਹੀਂ ਹੋਇਆ। ਅੱਗ ਸਰੀਰ ਨੂੰ ਸਾੜ ਨਾ ਸਕੀ।

**ਸਵਾ ਜਾਮ ਬੈਠਯੋ ਜਬਿ ਰਹਯੋ। ਸਭਿਨਿ ਦੇਖ ਅਚਰਜ ਉਰ ਲਹਯੋ।**
**ਪਰਮ ਪ੍ਰਸੀਦ ਭਏ ਗੁਨਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ॥੯॥**

*(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅਧਿਆਯ ੪੦)*

ਸੋ ਬੱਚੇ ਦਾ ਭਰੋਸਾ ਧੀਰਜ ਵੇਖ ਕੇ ਤੇ ਹੁਕਮ ਮੰਨਣ ਵਾਲਾ ਆਗਿਆਕਾਰੀ ਜਾਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਬੱਚੇ ਦੇ ਜਨਮ ਨੂੰ ਸਫਲਾ ਕਰਨ ਵਾਸਤੇ ਬਚਨ ਕਹੇ, "ਹੇ ਬਾਲਕ! ਤੇਰਾ ਜਮਾਂ ਦਾ ਜਾਲ ਟੁੱਟ ਗਿਆ ਹੈ, ਹੁਣ ਤੂੰ ਨਿਹਾਲ ਹੋਇਆ ਹੈ। ਹੁਣ ਤੂੰ ਅੱਗ ਵਿੱਚੋਂ ਨਿਕਲ ਕੇ ਬਾਹਰ ਆਉਣਾ ਕਰ ਤਾਂ

**ਸੁਨਤਯੋ ਸਿਸ ਕੇ ਖੁਲੇ ਕਪਾਟਾ। ਦ੍ਵੈਤ ਭਾਵ ਕੇ ਸਾਂਕਰ ਕਾਟਾ॥**

ਸੋ ਆਸਾ ਅੰਦੇਸਾ ਦੇ ਤਖਤੇ ਖੁਲ ਗਏ, ਅਗਿਆਨ ਦੇ ਭ੍ਰਮ ਨਿਵਿਰਤ ਹੋ ਗਏ, ਬ੍ਰਹਮ ਗਿਆਨ ਪ੍ਰਾਪਤ ਹੋ

ਗਿਆ, ਦ੍ਰਿਬ ਦ੍ਰਿਸ਼ਟੀ ਹੋ ਗਈ। ਜੋ ਕੁਝ ਤਿੰਨਾਂ ਲੋਕਾਂ ਵਿਚ ਵਰਤਦਾ ਸੀ ਦਿਸਣ ਲੱਗ ਪਿਆ। ਜਦੋਂ ਅੱਗ ਵਿੱਚੋਂ ਬਾਹਰ ਆਇਆ ਤਾਂ

**ਸ੍ਰੀ ਗੁਰ ਕਹੈ ਜਾਚ ਜੋ ਚਾਹੀ। ਦੇਵੌਂ ਸੋ ਅਬ ਬਿਲਮੰ ਨਾਹੀਂ॥**

ਹੇ ਬਾਲਕ! ਜੋ ਇੱਛਾ ਹੈ ਮੰਗਣਾ ਕਰ, ਬਿਨਾਂ ਦੇਰੀ ਤੋਂ ਬਖਸ਼ ਦਿਆਂਗੇ ਤਾਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਜੋ

**ਚਿੰਤਾਤੁਰ ਹ੍ਵੈ ਕੈ ਸਭ ਬੈਸੇ। ਕਿਰਪਨ ਖੋਇ ਦਰਬ ਕੋ ਜੈਸੇ॥**

ਜੋ ਸਾਰੇ ਸਿੱਧ ਸ਼ਕਤੀਆਂ ਖੁਹਾ ਕੇ ਉਦਾਸ ਬੈਠੇ ਹੋਏ ਹਨ ਅਤੇ ਅਜਿੱਤਾ ਵੀ ਮਹਾਰਾਜ ਜਿਵੇਂ ਚੋਰ ਦੀ ਮਾਂ ਵਿੰਗਾ ਜਿਹਾ ਮੂੰਹ ਕਰਕੇ ਬੈਠੀ ਹੁੰਦੀ ਐ। ਇਸ ਪ੍ਰਕਾਰ ਬੈਠਾ ਹੋਇਆ ਹੈ। ਕ੍ਰਿਪਾ ਕਰਕੇ ਇੰਨ੍ਹਾਂ ਦੀਆਂ ਸ਼ਕਤੀਆਂ ਵਾਪਿਸ ਦੇ ਦਉ। ਆਪ ਤਾਂ ਸਮੁੰਦਰ ਵਾਂਗ ਵੱਡੇ ਹੋ ਅਤੇ ਇੰਨ੍ਹਾਂ ਦੀਆਂ ਸ਼ਕਤੀਆਂ ਇਕ ਪਾਣੀ ਦੀ ਬੂੰਦ ਵਾਂਗ ਹਨ। ਆਪ ਜੀ ਇੰਨ੍ਹਾਂ ਦੀਆਂ ਸ਼ਕਤੀਆਂ ਕਰਕੇ ਵੱਡੇ ਨਹੀਂ ਹੋਣ ਲੱਗੇ ਤੇ ਜੇ ਇੰਨ੍ਹਾਂ ਨੂੰ ਦੇ ਦਿਉ ਤਾਂ ਘਟਣ ਨਹੀਂ ਲੱਗੇ। ਆਪ ਤਾਂ ਸਮੂਹ ਸ਼ਕਤੀਆਂ ਦੇ ਮਾਲਕ ਹੋ।

ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਪਾਖੰਡ ਕਰਦੇ ਹਨ। ਆਪਣੇ ਮਾਣ, ਵਡਿਆਈ ਵਧਾਉਣ ਵਾਸਤੇ ਤੇ ਪੂਜਾ ਕਰਾਉਣ ਵਾਸਤੇ ਸ਼ਕਤੀਆਂ ਵਿਖਾਉਂਦੇ ਹਨ। ਇਸ ਵਾਸਤੇ ਇਹ ਸ਼ਕਤੀ ਦੇਣ ਯੋਗ ਨਹੀਂ। ਪਰ ਅਸੀਂ ਤੇਰੇ ਨਾਲ ਬਚਨ ਕੀਤਾ ਹੈ ਕਿ ਜੋ ਮੰਗੇਗਾਂ ਉਹੋ ਦੇਵਾਂਗੇ। ਸੋ ਗੁਰੂ ਜੀ ਨੇ ਉਹਨਾਂ ਦੀਆਂ ਸ਼ਕਤੀਆਂ ਵਾਪਿਸ ਦੇ ਦਿੱਤੀਆਂ। ਗੋਰਖ ਨਾਥ ਵਰਗੇ ਅਤੇ ਅਜਿੱਤੇ ਵਰਗੇ ਬਹੁਤ ਖੁਸ਼ ਹੋਏ ਕਹਿੰਦੇ ਕਿ ਇਹ ਬਾਲਕ ਧੰਨ ਹੈ ਜਿਸਨੇ ਗੁਰੂ ਸਾਹਿਬ ਤੋਂ ਬਖਸ਼ਾ ਕੇ ਇਹ ਸ਼ਕਤੀਆਂ ਮੁੜ ਸਾਨੂੰ ਦਿਵਾ ਦਿੱਤੀਆਂ ਹਨ।

## ਸਤਿਗੁਰ ਭੇਟਤ; ਹਉਮੈ ਮਾਰੀ ॥

ਸੱਚੇ ਪਾਤਸ਼ਾਹ ਜੀ ਨੇ ਸਤਿਗੁਰਾਂ ਨਾਲ (ਭੇਟਤ) ਮਿਲਣ ਕਰਕੇ ਸਾਡੀ ਦੇਹ ਦੀ (ਹਉਮੈ) ਹੰਗਤਾ (ਮਾਰੀ) ਮਾਰ ਦਿੱਤੀ ਹੈ ਭਾਵ ਮੇਟ ਦਿੱਤੀ ਹੈ।

## ਸਤਿਗੁਰ ਸੰਗਿ; ਨਾਹੀ ਮਨੁ ਡੋਲੈ ॥

ਸਤਿਗੁਰਾਂ ਦੀ (ਸੰਗਿ) ਸੰਗਤ ਕਰਨ ਵਾਲੇ ਉਹਨਾਂ ਗੁਰਮੁਖਾਂ ਦਾ ਮਨ ਚੰਗੇ ਚੰਗੇ ਪਦਾਰਥਾਂ ਨੂੰ ਦੇਖ-ਦੇਖ ਕੇ (ਡੋਲੈ) ਡੋਲਦਾ ਨਹੀਂ ਹੈ, ਭਟਕਦਾ ਨਹੀਂ ਹੈ।

## ਅੰਮ੍ਰਿਤ ਬਾਣੀ; ਗੁਰਮੁਖਿ ਬੋਲੈ ॥੧॥

ਜੋ ਗੁਰਮੁਖ ਜਨ (ਗੁਰ+ਮੁਖਿ) (ਗੁਰ) ਸਤਿਗੁਰਾਂ ਦੇ (ਮੁਖਿ) ਮੁਖ ਦੁਆਰਾ ਉਚਾਰੀ ਹੋਈ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਕਰਨ ਵਾਲੀ ਅੰਮ੍ਰਿਤ ਰੂਪ ਬਾਣੀ ਨੂੰ (ਬੋਲੈ) ਉਚਾਰਨ ਕਰਦੇ ਹਨ।

## ਸਭੁ ਜਗੁ ਸਾਚਾ; ਜਾ ਸਚ ਮਹਿ ਰਾਤੇ ॥

(ਜਾ) ਜਦੋਂ (ਸਚ) ਸੱਚ (ਮਹਿ) ਵਿੱਚ ਮਨ (ਰਾਤੇ) ਰੰਗਿਆ ਜਾਂਦਾ ਹੈ ਤਾਂ (ਸਭੁ ਜਗੁ ਸਾਚਾ) ਸਾਰਾ ਜਗਤ ਹੀ ਸੱਚਾ ਪ੍ਰਤੀਤ ਹੋਣ ਲੱਗ ਜਾਂਦਾ ਹੈ।

**ਅਥਵਾ :** ਜਿਵੇਂ ਪਾਰਸ ਦੀ ਵੱਟੀ ਛੁਹਾਉਣ ਕਰਕੇ ਸਾਰੀਆਂ ਅੱਠ ਧਾਤਾਂ ਸੋਨਾ ਹੀ ਦਿਸਣ ਲੱਗ ਜਾਂਦੀਆਂ ਹਨ।

ਇਸੇ ਪ੍ਰਕਾਰ (ਜਾ) ਜਦੋਂ (ਸਚ) ਸੱਚੇ ਨਾਮ ਵਿੱਚ ਮਨ (ਰਾਤੇ) ਰੰਗਿਆ ਜਾਂਦਾ ਹੈ ਤਾਂ ਸਾਰੇ ਜਗਤ ਵਿਚ, ਸਾਰਿਆਂ ਵਿੱਚ ਹੀ ਸੱਚਾ ਅਕਾਲ ਪੁਰਖ ਵਾਹਿਗੁਰੂ ਆਪ ਪ੍ਰਗਟ ਹੋ ਜਾਂਦਾ ਹੈ।

## ਸੀਤਲ ਸਾਤਿ; ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥

ਗੁਰਮੁਖ ਜਨ (ਗੁਰ) ਸਤਿਗੁਰਾਂ ਦੁਆਰਾ ਸੀਤਲ ਰੂਪ (ਪ੍ਰਭ) ਵਾਹਿਗੁਰੂ ਨੂੰ (ਜਾਤੇ) ਜਾਣ ਕਰਕੇ (ਸਤਿ) ਸਾਂਤੀ ਨੂੰ ਪ੍ਰਾਪਤ ਹੋ ਗਏ ਹਨ।

**ਅਥਵਾ :** ਮਹਾਤਮਾ ਜਨ (ਗੁਰ ਤੇ) ਸਤਿਗੁਰਾਂ ਦੁਆਰਾ ਪ੍ਰਭੂ ਨੂੰ (ਜਾਤੇ) ਜਾਣ ਕਰਕੇ ਸੀਤਲ ਹੋ ਗਏ ਹਨ।

**ਅਥਵਾ :** ਸੀਤਲ ਰੂਪ ਸਤਿਗੁਰਾਂ ਦੇ ਦੁਆਰਾ ਅੰਮ੍ਰਿਤ ਨਾਮ ਦੁਆਰਾ ਜਿੰਨ੍ਹਾਂ ਦਾ ਚਿਤ ਸ਼ਾਂਤ ਹੋ ਗਿਆ ਹੈ ਉਹ ਮਨ, ਬਾਣੀ, ਸਰੀਰ ਕਰਕੇ ਸੀਤਲ ਹੋ ਗਏ ਹਨ। (ਰਹਾਉ) ਦਾ ਬਿਸ੍ਰਾਮ ਦੇ ਕੇ ਫਰਮਾਉਂਦੇ ਹਨ।

## ਸੰਤ ਪ੍ਰਸਾਦਿ; ਜਪੈ ਹਰਿ ਨਾਉ ॥

ਜਿੰਨ੍ਹਾਂ ਉੱਤੇ ਸੰਤਾਂ ਦੀ ਕਿਰਪਾ ਹੁੰਦੀ ਹੈ, ਉਹ ਪ੍ਰਮੇਸਰ ਦਾ ਨਾਮ ਜਪਦੇ ਹਨ।

## ਸੰਤ ਪ੍ਰਸਾਦਿ; ਹਰਿ ਕੀਰਤਨੁ ਗਾਉ ॥

ਸੰਤਾਂ ਮਹਾਂਪੁਰਖਾਂ ਦੀ ਕਿਰਪਾ ਕਰਕੇ (ਹਰਿ) ਹਰੀ ਵਾਹਿਗੁਰੂ ਦਾ ਕੀਰਤਨ (ਗਾਉ) ਗਾਇਆ ਜਾਂਦਾ ਹੈ।

## ਸੰਤ ਪ੍ਰਸਾਦਿ; ਸਗਲ ਦੁਖ ਮਿਟੇ ॥

(ਸੰਤ) ਸਾਧ ਸੰਗਤ ਦੀ (ਪ੍ਰਸਾਦਿ) ਕਿਰਪਾ ਕਰਕੇ ਜੰਮਣ-ਮਰਨ ਦੇ (ਸਗਲ) ਸਾਰੇ ਦੁੱਖ (ਮਿਟੇ) ਮਿਟ ਜਾਂਦੇ ਹਨ।

**ਅਥਵਾ :** ਪਿਛਲੇ ਜਨਮ ਵਿਚ ਜਿੰਨੇ ਵੀ ਜੀਵਾਂ ਦੇ ਜੰਮਣ ਮਰਨ ਦੇ ਦੁਖ ਮਿਟੇ ਹਨ। ਉਹ ਸਾਰੇ ਸਾਧਸੰਗਤ ਦੀ ਕਿਰਪਾ ਕਰਕੇ ਹੀ ਮਿਟੇ ਹਨ।

## ਸੰਤ ਪ੍ਰਸਾਦਿ; ਬੰਧਨ ਤੇ ਛੁਟੇ ॥੨॥

ਸੰਤਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਹੀ ਜੀਵ ਕਰਤਾ ਭੋਗਤਾ ਦੇ ਬੰਧਨਾਂ ਤੋਂ (ਛੁਟੇ) ਛੁੱਟੇ ਹਨ।

## ਸੰਤ ਕ੍ਰਿਪਾ ਤੇ; ਮਿਟੇ ਮੋਹ ਭਰਮ ॥

ਸੰਤਾਂ ਦੀ ਕਿਰਪਾ ਕਰਕੇ ਸਾਡੇ ਮੋਹ ਅਤੇ ਭਰਮ ਆਦਿਕ (ਮਿਟੇ) ਮਿਟ ਗਏ ਹਨ।

## ਸਾਧ ਰੇਣ; ਮਜਨ ਸਭਿ ਧਰਮ ॥

ਜਿਸ ਨੂੰ ਸ਼ਰਧਾ ਨਾਲ ਸਾਧ ਸੰਗਤ ਦੀ (ਰੇਣ) ਧੂੜ ਪ੍ਰਾਪਤ ਹੋਈ ਹੈ ਉਸ ਨੇ (ਸਭਿ) ਸਾਰੇ ਪੁਰਬਾਂ ਦੇ (ਮਜਨ) ਇਸ਼ਨਾਨ ਵੀ ਕਰ ਲਏ ਹਨ ਅਤੇ ਸਾਰੇ (ਧਰਮ) ਪੁੰਨ ਦਾਨ ਆਦਿਕ ਵੀ ਕਰ ਲਏ ਹਨ।

## ਸਾਧ ਕ੍ਰਿਪਾਲ; ਦਇਆਲ ਗੋਵਿੰਦੁ ॥

ਜਿੰਨ੍ਹਾਂ ਉੱਤੇ (ਸਾਧ) ਸੰਤ ਮਹਾਤਮਾ (ਕ੍ਰਿਪਾਲ) ਕ੍ਰਿਪਾਲੂ ਹੁੰਦੇ ਹਨ ਉਹਨਾਂ ਉਤੇ (ਗੋਵਿੰਦ) ਵਾਹਿਗੁਰੂ ਵੀ (ਦਇਆਲ) ਦਿਆਲੂ ਹੋ ਜਾਂਦਾ ਹੈ।

## ਸਾਧਾ ਮਹਿ; ਇਹ ਹਮਰੀ ਜਿੰਦੁ ॥੩॥

(ਸਾਧਾ) ਸੰਤਾਂ ਮਹਾਪੁਰਖਾਂ ਦੇ (ਮਹਿ) ਵਿਚ ਹੀ ਇਹ (ਹਮਰੀ) ਸਾਡੀ ਜਿੰਦ ਜਾਨ ਹੈ **ਵਾ:** ਅਸੀਂ ਆਪਣੀ ਇਹ ਜਿੰਦਗੀ ਸਾਧ ਸੰਗਤ ਵਿੱਚ ਅਰਪਨਾ ਕੀਤੀ ਹੈ।

## ਕਿਰਪਾ ਨਿਧਿ; ਕਿਰਪਾਲ ਧਿਆਵਉ ॥

ਹੇ ਕਿਰਪਾ ਦੇ (ਨਿਧਿ) ਸਮੁੰਦਰ ਪ੍ਰਮੇਸਰ! ਤੁਸੀਂ ਪਿੱਛੇ ਵੀ (ਕਿਰਪਾ ਨਿਧਿ) ਕਿਰਪਾ ਦੇ ਸਮੁੰਦਰ ਸੀ ਅਤੇ ਹੁਣ ਵੀ (ਕਿਰਪਾਲ) ਕਿਰਪਾ ਦੇ ਘਰ ਹੋ। ਇਸ ਲਈ ਸਾਡੇ ਤੇ ਕਿਰਪਾ ਕਰੋ। ਜਿਸ ਕਰਕੇ ਅਸੀਂ ਸਦਾ ਹੀ ਆਪ ਜੀ ਨੂੰ (ਧਿਆਵਉ) ਧਿਆਉਣਾ ਕਰੀਏ।

## ਸਾਧ ਸੰਗਿ; ਤਾ ਬੈਠਣੁ ਪਾਵਉ ॥

ਹੇ ਪ੍ਰਮੇਸਰ! ਜੇਕਰ ਆਪ ਜੀ ਨੂੰ ਧਿਆਵਾਂਗੇ ਤਾਂ ਹੀ (ਸਾਧ ਸੰਗਿ) ਸਾਧ ਸੰਗਤ ਵਿਚ (ਬੈਠਣੁ) ਬੈਠਣਾ (ਪਾਵਉ) ਪਾਵਾਂਗੇ। **ਵਾ:** ਤਾਂ ਹੀ ਸਾਧੂਆਂ ਦੀ ਸੰਗਤ ਵਿਚ ਬੈਠਣਾ ਪਾਵਾਂਗੇ। **ਵਾ:** ਤਾਂ ਹੀ ਸਰੂਪ ਰੂਪ ਤਖਤ 'ਤੇ (ਬੈਠਣੁ) ਇਸਥਿਤ ਹੋਣਾ ਪਾਵਾਂਗੇ।

**ਜੋ** ਸਤਿਗੁਰੂ ਸਾਹਿਬ ਜੀ ਦਾ ਨਾਮ ਨਹੀਂ ਧਿਆਉਂਦੇ ਉਹਨਾਂ ਨੂੰ ਸੰਤ ਆਪਣਾ ਸਾਥ ਨਹੀਂ ਦਿੰਦੇ, ਸਾਕਤ ਜਾਣ ਕੇ ਤੋਰ ਦਿੰਦੇ ਹਨ।

**ਬਿਨੁ ਗੁਰ ਸੰਤ ਨਾ ਸੰਗੁ ਦੇਇ ॥** *(ਅੰਗ : ੧੧੭੦)*

ਇਸ ਕਰਕੇ ਬੇਨਤੀ ਕਰਨਾ ਹੀ ਯੋਗ ਹੈ ਕਿ ਮਹਾਰਾਜ! ਆਪ ਕਿਰਪਾ ਕਰਕੇ ਸਾਨੂੰ ਆਪ ਦੇ ਨਾਮ ਵਿੱਚ ਲਾਉਣਾ ਕਰੋ ਤਾਂ ਕਿ ਅਸੀਂ ਨਾਮ ਨੂੰ ਜਪ ਕਰਕੇ ਉਹਨਾਂ ਸਾਧੂਆਂ ਦੇ ਗੁਣਾਂ ਵਾਲੇ ਬਣ ਜਾਈਏ।

**ਤਿਨ ਹੀ ਜੈਸੀ ਥੀ ਰਹਾ ਜਪਿ ਜਪਿ ਰਿਦੈ ਮੁਰਾਰਿ ॥** *(ਅੰਗ : ੯੩੬)*

## ਮੋਹਿ ਨਿਰਗੁਣ ਕਉ; ਪ੍ਰਭਿ ਕੀਨੀ ਦਇਆ ॥

ਅਸੀਂ ਗੁਣਾਂ ਤੋਂ ਰਹਿਤ ਸੀ, (ਮੋਹਿ) ਸਾਡੇ (ਨਿਰਗੁਣ) ਗੁਣਾ ਤੋਂ ਹੀਣਿਆਂ ਦੇ ਉੱਪਰ (ਪ੍ਰਭਿ) ਸੱਚੇ ਪਾਤਸ਼ਾਹ ਨੇ (ਦਇਆ) ਦਿਆਲਤਾ (ਕੀਨੀ) ਕੀਤੀ ਹੈ।

## ਸਾਧਸੰਗਿ; ਨਾਨਕ ਨਾਮੁ ਲਇਆ ॥੪॥੨੨॥੯੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ (ਸਾਧਸੰਗਿ) ਸਾਧ ਸੰਗਤ ਵਿੱਚ ਮਿਲ ਕਰਕੇ (ਨਾਨਕ) ਅਨਿਕਤਾ ਤੋਂ ਰਹਿਤ ਪ੍ਰਮੇਸਰ ਦੇ ਪਵਿੱਤਰ ਨਾਮ ਨੂੰ (ਲਇਆ) ਲੈਣਾ ਕੀਤਾ ਹੈ, ਉਚਾਰਨਾ ਕੀਤਾ ਹੈ।

## ਗਉੜੀ ਗੁਆਰੇਰੀ ਮਹਲਾ ੫ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਪਾਵਨ ਧਰਤੀ ਤੇ ਬਿਰਾਜਮਾਨ ਹੋ ਕੇ ਸੰਗਤਾਂ ਦੇ ਤਾਂਈ ਅੰਮ੍ਰਿਤ ਰੂਪ ਬਾਣੀ ਦਾ ਉਪਦੇਸ ਬਖਸਿਸ ਕਰ ਰਹੇ ਹਨ। ਇਕ ਦਿਨ ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾ ਪਾਸ ਬੇਨਤੀ ਕੀਤੀ ਮਹਾਰਾਜ! ਜਿਸ ਪ੍ਰਕਾਰ ਕਮਾਈ ਕਰਨ ਵਾਲੇ ਜਗਿਆਸੂਆਂ ਦੀ ਦੁਰਮਤ ਮੈਲ ਨਵਿਰਤ ਹੋਈ ਹੈ। ਇਸ ਪ੍ਰਕਾਰ ਆਪ ਜੀ ਸਾਡੇ 'ਤੇ ਵੀ ਕਿਰਪਾ ਕਰਕੇ ਸਾਡੀ ਦੁਰਮਤਿ ਮੈਲ ਨੂੰ ਨਵਿਰਤ ਕਰੋ। ਤਾਂ ਹਜ਼ੂਰ ਫੁਰਮਾਉਂਦੇ ਹਨ।

## ਸਾਧਸੰਗਿ; ਜਪਿਓ ਭਗਵੰਤੁ ॥

ਹੇ ਭਾਈ! ਜਿੰਨ੍ਹਾਂ ਨੇ ਆਪਣੇ ਮਨ ਨੂੰ ਸਾਧ ਲਿਆ ਹੈ।

**ਗੁਰਮੁਖ ਸਾਧ ਅਸਾਧ ਸਾਧ ਸਦਾਇਆ** *(ਭਾਈ ਗੁਰਦਾਸ ਜੀ)*

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾ ਮਨ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥** *(ਅੰਗ : ੩੧੯)*

ਉਨ੍ਹਾਂ ਦੀ ਸੰਗਤ ਵਿਚ ਮਿਲ ਕੇ ਜਿੰਨ੍ਹਾਂ (ਭਗਵੰਤੁ) ਪ੍ਰਮੇਸਰ ਦੇ ਤਾਂਈ (ਜਪਿਓ) ਜਪਣਾ ਕੀਤਾ ਹੈ।

**ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨ ਜਿਣਤਿਆ ॥** *(ਅੰਗ : ੬੪੯)*

**ਅਥਵਾ :** ਹਰੀ ਦੇ ਕੀਰਤਨ ਨੂੰ ਗਾ ਕੇ ਵਾਹਿਗੁਰੂ ਦੇ ਗੁਣਾਂ ਨੂੰ ਧਾਰਨ ਵਾਲੇ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਜਿਨ੍ਹਾਂ ਨੇ ਦੁੱਖਾਂ ਤੋਂ ਰਹਿਤ ਕਰਨ ਵਾਲੇ (ਭਗਵੰਤ) ਖਟ ਭਗਾਂ ਸੰਪੰਨ ਪ੍ਰਮੇਸਰ ਦੇ ਨਾਮ ਨੂੰ (ਜਪਿਓ) ਜਪਣਾ ਕੀਤਾ ਹੈ।

## ਕੇਵਲ ਨਾਮੁ ਦੀਓ; ਗੁਰਿ ਮੰਤੁ ॥

ਗੁਰੂ ਸਾਹਿਬ ਜੀ ਨੇ ਜਿੰਨ੍ਹਾਂ ਨੂੰ ਜਗਤ ਦੇ ਪੁਰਾਣੇ ਸਾਧਨਾਂ ਤੋਂ ਹਟਾ ਕ ਕੈਵਲ ਮੋਖ ਦੇ ਕਰਨ ਵਾਲਾ (ਕੇਵਲ) ਇਕੋ ਨਾਮ ਰੂਪ ਗੁਰਮੰਤ੍ਰ ਬਖਸ਼ਿਸ਼ ਕੀਤਾ ਹੈ।

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।** *(ਭਾਈ ਗੁਰਦਾਸ ਜੀ)*

## ਤਜਿ ਅਭਿਮਾਨ; ਭਏ ਨਿਰਵੈਰ ॥

ਉਹ ਗੁਰਮੁਖ ਜਨ ਸਤਿਗੁਰਾਂ ਦੇ ਨਾਮ ਦੇ ਪ੍ਰਤਾਪ ਕਰਕੇ, ਅਭਿਮਾਨ ਨੂੰ ਛੱਡ ਕੇ (ਨਿਰਵੈਰ) ਵੈਰ ਤੋਂ ਰਹਿਤ (ਭਏ) ਹੋ ਗਏ ਹਨ।

**ਅਥਵਾ :** ਜੋ (ਅਭਿ) ਹਿਰਦੇ ਵਿੱਚ (ਮਾਨ) ਮਾਣ ਸੀ ਕਿ ਮੈਂ ਵੀ ਬਹੁਤ ਕਮਾਈ ਵਾਲਾ ਹਾਂ, ਰਿਧੀਆਂ-ਸਿਧੀਆਂ ਵਾਲਾ ਹਾਂ, ਮੈਨੂੰ ਵੀ ਸਾਧਨ ਆਉਂਦੇ ਹਨ, ਮੈਨੂੰ ਵੀ ਗਿਆਨ ਹੈ, ਮੈਂ ਵੀ ਪ੍ਰਮੇਸਰ ਦੀ ਲਖਤਾ ਵਾਲਾ **ਅਹੰ ਬ੍ਰਹਮ ਆਸਮੀ** ਹਾਂ, ਸਤਿਗੁਰਾਂ ਦੇ ਨਾਮ ਦੇ ਪ੍ਰਤਾਪ ਕਰਕੇ ਅਸੀਂ ਇਸ ਹੰਕਾਰ ਨੂੰ (ਤਜਿ) ਛੱਡ ਕਰਕੇ (ਨਿਰਵੈਰ) ਵੈਰ ਤੋਂ ਰਹਿਤ (ਭਏ) ਹੋ ਗਏ ਹਾਂ।

## ਆਠ ਪਹਰ; ਪੂਜਹੁ ਗੁਰ ਪੈਰ ॥੧॥

ਇਸ ਲਈ ਹੇ ਭਾਈ ! (ਆਠ) ਅੱਠੇ ਪਹਿਰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਪੈਰ) ਚਰਨਾਂ ਨੂੰ (ਪੂਜਹੁ) ਪੂਜਣਾ ਕਰੋ।

## ਅਬ ਮਤਿ ਬਿਨਸੀ; ਦੁਸਟ ਬਿਗਾਨੀ ॥

(ਅਬ) ਹੁਣ ਇਸ ਕਾਲ ਵਿਚ ਜਿਹੜੀ (ਬਿਗਾਨੀ) ਬਿ-ਗਿਆਤ ਕਰਨ ਵਾਲੀ, ਸਰੂਪ ਦੇ ਪਉਣ ਤੋਂ ਰਹਿਤ ਕਰਨ ਵਾਲੀ **ਵਾ:** ਜਮਦੂਤਾਂ ਦੀ (ਬਿਗਾਨੀ) ਬਿਡਾਨੀ ਕਰਨ ਵਾਲੀ, (ਦੁਸਟ) ਦੁਸਟਤਾਈ ਵਾਲੀ ਭਾਵ ਰਾਗ, ਦ੍ਵੈਸ਼, ਕਾਮ, ਕ੍ਰੋਧ ਆਦਿਕਾਂ ਵਾਲੀ, ਦ੍ਵੈਤ ਵਿਚ ਪਾਉਣ ਵਾਲੀ ਮਤ ਸੀ। ਉਹ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ (ਬਿਨਸੀ) ਨਾਸ਼ ਹੋ ਗਈ ਹੈ।

## ਜਬ ਤੇ; ਸੁਣਿਆ ਹਰਿ ਜਸੁ ਕਾਨੀ ॥੧॥ ਰਹਾਉ ॥

(ਜਬ) ਜਦੋਂ ਤੋਂ ਅਸੀਂ ਗੁਰਾਂ ਦੁਆਰਾ (ਹਰਿ) ਹਰੀ ਪ੍ਰਮੇਸਰ ਦਾ ਜਸ ਸ਼ਰਧਾ ਤੇ ਭਰੋਸੇ ਰੂਪ (ਕਾਨੀ) ਕੰਨਾਂ ਨਾਲ (ਸੁਣਿਆ) ਸ੍ਰਵਣ ਕੀਤਾ ਹੈ।

## ਸਹਜ ਸੂਖ; ਆਨੰਦ ਨਿਧਾਨ ॥

ਜੋ (ਸਹਜ ਸੂਖ) ਅਚੁਤ ਸੁੱਖ ਰੂਪ ਪ੍ਰਮੇਸਰ ਆਨੰਦ ਦਾ (ਨਿਧਾਨ) ਖਜ਼ਾਨਾ ਹੈ।

**ਅਥਵਾ :** ਜੋ ਆਨੰਦ ਸਰੂਪ ਪ੍ਰਮੇਸ਼ਰ ਦਾ ਅਚੁਤ ਸੁੱਖ ਰੂਪ ਖਜ਼ਾਨਾ ਹੈ।

## ਰਾਖਨਹਾਰ; ਰਖਿ ਲੇਇ ਨਿਦਾਨ ॥

ਉਹ (ਰਾਖਨਹਾਰ) ਰੱਖਿਆ ਕਰਨ ਵਾਲਾ ਪ੍ਰਮੇਸਰ ਮਾਤਾ ਦੇ ਗਰਭ ਵਿਚਲੇ ਬੱਚੇ ਦੀ ਨਿਆਈਂ ਸਾਡੀ (ਨਿਦਾਨ) ਬਾਲਕਾਂ ਦੀ (ਰਖਿ) ਰੱਖਿਆ ਕਰ ਲੈਂਦਾ ਹੈ।

**ਅਥਵਾ :** ਉਹ ਰੱਖਿਆ ਕਰਨ ਵਾਲੇ ਪ੍ਰਮੇਸਰ ਜੀ (ਨਿਦਾਨ) ਅੰਤ ਨੂੰ ਸਾਡੀ ਬੇਸਮਝਾਂ ਦੀ ਮਾਇਆ ਤੋਂ (ਰਖਿ) ਰੱਖਿਆ ਕਰ (ਲੇਇ) ਲੈਂਦੇ ਹਨ। **ਵਾ:** ਰੱਖਿਆ ਕਰ ਲੈਣਗੇ।

## ਦੂਖ ਦਰਦ ਬਿਨਸੇ; ਭੈ ਭਰਮ ॥

ਜੰਮਣ-ਮਰਣ ਦੇ ਦੁਖ, ਅਵਿਦਿਆ ਆਦਿਕਾਂ ਦੀਆਂ (ਦਰਦ) ਦਰਦਾਂ, ਸੱਤ ਪ੍ਰਕਾਰ ਦਾ ਭੈ ਤੇ ਪੰਜ ਪ੍ਰਕਾਰ ਦੇ ਭਰਮ ਆਦਿਕ ਸਾਰੇ ਹੀ (ਬਿਨਸੇ) ਨਾਸ਼ ਹੋ ਗਏ ਹਨ।

## ਆਵਣ ਜਾਣ ਰਖੇ; ਕਰਿ ਕਰਮ ॥੨॥

ਸਤਿਗੁਰਾਂ ਨੇ (ਕਰਮ) ਬਖਸ਼ਿਸ਼ ਕਰਕੇ **ਵਾ:** (ਕਰਮ) ਕਿਰਪਾ ਦ੍ਰਿਸ਼ਟੀ (ਕਰਿ) ਕਰਕੇ, ਕਿਰਪਾਲਤਾ ਕਰਕੇ ਸਾਨੂੰ ਆਉਣ ਜਾਉਣ ਵੱਲੋਂ (ਰਖੇ) ਰੱਖ ਲਿਆ ਹੈ। **ਵਾ:** ਜੋ (ਆਵਣ) ਜਨਮ ਧਾਰ ਕੇ ਮਾਤਾ ਦੇ ਗਰਭ ਦੁਆਰਾ ਆਉਣਾ ਤੇ (ਜਾਣ) ਮਰ ਕੇ ਨਰਕ ਆਦਿਕਾਂ ਨੂੰ ਜਾਣਾ ਸੀ। ਉਸ ਤੋਂ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਕਰਕੇ (ਰਖੇ) ਰੱਖ ਲਿਆ ਹੈ। **ਵਾ:** ਜਦੋਂ ਅਸੀਂ ਨਿਸ਼ਕਾਮ ਕਰਮ ਕੀਤੇ ਤਾਂ ਸਤਿਗੁਰਾਂ ਨੇ ਕ੍ਰਿਪਾਲਤਾ ਕਰਕੇ ਸਾਨੂੰ ਆਉਣ ਜਾਣ ਤੋਂ ਰੱਖ ਲਿਆ।

## ਪੇਖੈ ਬੋਲੈ; ਸੁਣੈ ਸਭੁ ਆਪਿ ॥

ਹੁਣ ਸਾਡੇ ਵਿਚ ਹੰਗਤਾ ਨਹੀਂ ਰਹੀ ਹੈ ਕਿ ਅਸੀਂ (ਪੇਖੈ) ਵੇਖਦੇ ਹਾਂ, (ਬੋਲੈ) ਬੋਲਦੇ ਹਾਂ, (ਸੁਣੈ) ਸੁਣਦੇ ਹਾਂ। ਕਿਉਂਕਿ (ਸਭੁ) ਸਾਰਿਆਂ ਵਿਚ ਤਾਂ ਉਹ ਬ੍ਰਹਮ ਆਤਮਾ ਆਪ ਹੀ ਹੈ।

**ਅਥਵਾ :** ਉਹ ਪ੍ਰਮੇਸਰ ਆਪ ਹੀ ਸਾਰਿਆਂ ਦੇ ਨੇਤਰਾਂ ਵਿਚ ਬੈਠ ਕੇ (ਪੇਖੈ) ਵੇਖਣ ਵਾਲਾ, ਸਾਰਿਆਂ ਦੀ ਰਸਨਾ 'ਤੇ (ਬੋਲੈ) ਬੋਲਣ ਵਾਲਾ ਅਤੇ ਸਾਰਿਆਂ ਦੇ ਕੰਨਾਂ ਵਿੱਚ (ਸੁਣੈ) ਸੁਣਨ ਵਾਲਾ ਹੈ। ਇਉਂ (ਸਭੁ) ਸਾਰਿਆਂ ਘਟਾਂ-ਘਟਾਂ ਵਿੱਚ ਉਹ ਆਪ ਹੀ ਹੈ। **ਵਾ:** ਸਾਰਿਆ ਦੇ ਵਿਚ ਆਪਣਾ ਆਪ ਰੂਪ ਹੀ

**ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥**

**ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥** (ਅੰਗ : ੭੦੬)

**ਵਾ:** ਜਿਸਦੀ ਕ੍ਰਿਪਾ ਕਰਕੈ ਇਹ ਅੱਖਾਂ (ਪੇਖੈ) ਵੇਖ ਰਹੀਆਂ ਹਨ, ਜੁਬਾਨ (ਬੋਲੈ) ਬੋਲ ਰਹੀ ਹੈ, ਕੰਨ (ਸੁਣੈ) ਸੁਣਦੇ ਹਨ, ਉਹ (ਸਭੁ) ਸਾਰਿਆਂ ਵਿਚ ਆਪੇ ਆਪ ਚੇਤਨ ਪ੍ਰਮੇਸਰ ਹੈ। ਉਸ ਤੋਂ ਬਿਨਾਂ ਸਾਰੀਆਂ ਇੰਦਰੀਆਂ ਜੜ੍ਹ ਹੋ ਜਾਂਦੀਆਂ ਹਨ।

**ਅਥਵਾ :** ਗੁਰਮੁਖਾਂ ਦੇ ਅੰਦਰ ਭਰਮ ਦਾ ਨਾਸ਼ ਹੋਣ ਕਰਕੇ ਜੋ (ਪੇਖੈ) ਵੇਖ ਰਿਹਾ, (ਬੋਲੈ) ਬੋਲ ਰਿਹਾ, (ਸੁਣੈ) ਸੁਣ ਰਿਹਾ ਹੈ।

**ਜੇਤਾ ਪੇਖਣ ਤੇਤਾ ਧਿਆਨ ॥੨॥**

**ਜੇਤਾ ਬੋਲਣ ਤੇਤਾ ਗਿਆਨ ॥ ਜੇਤਾ ਸੁਨਣਾ ਤੇਤਾ ਨਾਮ ॥** (ਅੰਗ : ੨੩੬)

ਇਉਂ ਉਹ ਸਭ ਬ੍ਰਹਮ ਬੇਤਿਆਂ ਦੇ ਅੰਦਰ ਆਪਣਾ ਆਪ ਰੂਪ ਹੀ ਹੈ।
ਇਸ ਪ੍ਰਕਾਰ ਦੀ ਅਵਸਥਾ ਗੁਰਮੁਖ ਜਨਾਂ ਨੂੰ ਪ੍ਰਾਪਤ ਹੁੰਦੀ ਹੈ।

## ਸਦਾ ਸੰਗਿ; ਤਾ ਕਉ ਮਨ ਜਾਪਿ ॥

ਹੇ ਮੇਰੇ ਮਨਾ ! ਜੋ ਵਾਹਿਗੁਰੂ ਪ੍ਰਮੇਸਰ ਸਦਾ-ਸਦਾ (ਸੰਗਿ) ਨਾਲ ਰਹਿਣ ਵਾਲਾ ਹੈ। (ਤਾ ਕਉ) ਉਸ ਨੂੰ ਸਦਾ ਹੀ (ਜਾਪਿ) ਜਪਣਾ ਕਰ।

## ਸੰਤ ਪ੍ਰਸਾਦਿ; ਭਇਓ ਪਰਗਾਸੁ ॥

ਜਦੋਂ ਸਾਧਸੰਗਤ ਦੀ, ਸੰਤਾ ਮਹਾਂਪੁਰਖਾਂ ਦੀ (ਪ੍ਰਸਾਦਿ) ਕਿਰਪਾ ਹੋਈ ਤਾਂ ਮਨ ਵਿੱਚ ਗਿਆਨ ਦਾ (ਪਰਗਾਸੁ) ਪ੍ਰਕਾਸ਼ (ਭਇਓ) ਹੋ ਗਿਆ। **ਵਾ:** ਵਾਹਿਗੁਰੂ ਅੰਦਰੋਂ ਹੀ ਪਰਗਟ ਹੋ ਗਿਆ।

## ਪੂਰਿ ਰਹੇ; ਏਕੈ ਗੁਣਤਾਸੁ ॥੩॥

(ਏਕੈ) ਇਕ ਜੋ ਸਾਰਿਆਂ ਗੁਣਾਂ ਦਾ (ਤਾਸ) ਪਾਤਰ ਰੂਪ, ਖਜ਼ਾਨਾ ਰੂਪ ਬ੍ਰਹਮ ਪ੍ਰਮੇਸਰ ਹੈ, ਉਹ ਸਾਰਿਆਂ ਥਾਵਾਂ ਵਿਚ (ਪੂਰਿ) ਪੂਰਨ ਹੋ ਰਿਹਾ ਹੈ, ਵਿਆਪਕ ਹੋ ਰਿਹਾ ਹੈ।

## ਕਹਤ ਪਵਿਤ੍ਰ; ਸੁਣਤ ਪੁਨੀਤ ॥

ਪ੍ਰਮੇਸਰ ਦੇ ਗੁਣਾਂ ਨੂੰ (ਕਹਤ) ਕਹਿਣ ਵਾਲੇ ਵੀ ਪਵਿੱਤਰ ਹਨ ਅਤੇ (ਸੁਣਤ) ਸੁਣਨ ਵਾਲੇ (ਪੁਨੀਤ) ਪਵਿੱਤਰ ਤੋਂ ਵੀ ਪਵਿੱਤਰ ਹਨ।

## ਗੁਣ ਗੋਵਿੰਦ; ਗਾਵਹਿ ਨਿਤ ਨੀਤ ॥

ਜੋ (ਗੋਵਿੰਦ) ਪ੍ਰਮੇਸਰ ਦੇ ਗੁਣਾਂ ਨੂੰ (ਨੀਤ) ਨਿਤਾਪ੍ਰਤੀ (ਗਾਵਹਿ) ਗਾਉਂਦੇ ਹਨ, ਉਹ ਨਿਤ ਰੂਪ ਪ੍ਰਮੇਸਰ ਦੀ ਪ੍ਰਾਪਤੀ ਕਰਕੇ ਨਿਤ ਨਵੇਂ ਚਾਅ ਦੇ ਸਹਿਤ ਹੋ ਜਾਂਦੇ ਹਨ। **ਵਾ:** ਨਿਤ ਪ੍ਰਮੇਸਰ ਦਾ ਰੂਪ ਹੀ ਹੋ ਜਾਂਦੇ ਹਨ।

## ਕਹੁ ਨਾਨਕ; ਜਾ ਕਉ ਹੋਹੁ ਕ੍ਰਿਪਾਲ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ! (ਜਾ) ਜਿੰਨ੍ਹਾਂ ਤੇ ਆਪ ਕ੍ਰਿਪਾਲੂ (ਹੋਹੁ) ਹੁੰਦੇ ਹੋ।

## ਤਿਸੁ ਜਨ ਕੀ; ਸਭ ਪੂਰਨ ਘਾਲ ॥੪॥੨੩॥੯੨॥

(ਤਿਸੁ) ਉਹਨਾਂ ਭਗਤ ਜਨਾਂ ਦੀਆਂ (ਸਭ) ਸਾਰੀਆਂ ਘਾਲ ਕਮਾਈਆਂ (ਪੂਰਨ) ਪੂਰੀਆਂ ਹੋ ਗਈਆਂ ਹਨ, ਕੋਈ ਵੀ ਅਧੂਰੀ ਨਹੀਂ ਰਹੀ ਹੈ।

## ਗਉੜੀ ਗੁਆਰੇਰੀ ਮਹਲਾ ੫ ॥

## ਬੰਧਨ ਤੋੜਿ ਬੋਲਾਵੈ ਰਾਮੁ ॥

ਹੇ ਭਾਈ ! ਜਿੰਨ੍ਹਾਂ ਗੁਰਮੁਖਾਂ ਦੇ ਸਤਿਗੁਰੂ ਸਾਹਿਬ ਜੀ (ਰਾਮੁ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ (ਬੋਲਾਵੈ) ਬੁਲਾ ਕਰਕੇ ਕਰਤਾ-ਭੋਗਤਾ, ਹੰਗਤਾ-ਮਮਤਾ, ਜੰਮਣ-ਮਰਣ ਦੇ ਬੰਧਨਾਂ ਨੂੰ ਤੋੜ ਦਿੰਦੇ ਹਨ।

**ਅਥਵਾ :** ਜੋ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਦੇ ਪਿਆਰੇ ਗੁਰਮੁਖ ਸੰਤ ਹਨ, ਉਹ (ਰਾਮ) ਪ੍ਰਮੇਸਰ ਦੇ ਨਾਮ ਨੂੰ ਬੁਲਾ ਕਰਕੇ ਜੀਵਾਂ ਦੇ ਕਰਤਾ ਭੋਗਤਾ ਦੇ ਬੰਧਨ ਤੋੜ ਦਿੰਦੇ ਹਨ।

## ਸਾਖੀ—ਮਹਾਤਮਾ ਅਤੇ ਤੋਤੇ ਦੀ

ਇਕ ਮਹਾਤਮਾ ਜੀ ਜਗਿਆਸੂਆਂ ਨੂੰ ਉਪਦੇਸ਼ ਦੇ ਰਹੇ ਸਨ। ਉੱਥੇ ਇੱਕ ਤੋਤਾ ਪਿੰਜਰੇ ਵਿੱਚ ਬੰਦ ਸੀ। ਉਸਨੇ ਕਿਹਾ ਕਿ ਮਹਾਰਾਜ! ਤੁਸੀਂ ਕਹਿੰਦੇ ਹੋ ਕਿ ਰਾਮ ਦੇ ਨਾਮ ਨੂੰ ਕਹਿਣ ਨਾਲ ਬੰਧਨ ਟੁੱਟ ਜਾਂਦੇ ਹਨ। ਪਰ ਦੇਖੋ ਮੈਂ ਹਮੇਸ਼ਾ ਰਾਮ-ਰਾਮ ਕਹਿੰਦਾ ਹਾਂ ਮੇਰੀ ਤਾਂ ਪਿੰਜਰੇ ਦੀ ਕੈਦ ਟੁੱਟਦੀ ਨਹੀਂ। ਫਿਰ ਇਹਨਾਂ ਦੇ ਮੋਹ, ਕਾਲ ਅਤੇ ਅਗਿਆਨ ਦੇ ਬੰਧਨ ਕਿਵੇਂ ਟੁੱਟ ਜਾਣਗੇ। ਇਸ ਵਾਸਤੇ ਆਪ ਹੀ ਕਿਰਪਾ ਕਰਕੇ ਦੱਸਣਾ ਕਰੋ। ਇਹ ਸੁਣ ਕੇ ਮਹਾਤਮਾ ਨੇ ਕਿਹਾ ਕਿ ਹੇ ਤੋਤੇ! ਤੂੰ ਬੰਧਨਾਂ ਦੇ ਤੋੜਨ ਵਾਸਤੇ ਰਾਮ-ਰਾਮ ਨਹੀਂ ਕਹਿੰਦਾ, ਤੂੰ ਤਾਂ ਚੂਰੀ ਖਾਣ ਵਾਸਤੇ ਰਾਮ ਰਾਮ ਕਹਿੰਦਾ ਹੈਂ। ਜੇਕਰ ਤੂੰ ਬੰਧਨਾਂ ਨੂੰ ਤੋੜਨ ਵਾਸਤੇ ਜਪੇਂਗਾ ਤਾਂ ਪ੍ਰਮੇਸਰ ਦਾ ਨਾਮ ਜਰੂਰ ਤੇਰੇ ਬੰਧਨ ਤੋੜ ਦੇਵੇਗਾ। ਤੋਤਾ ਕਹਿਣ ਲੱਗਾ, "ਮਹਾਰਾਜ! ਉਹ ਕਿਵੇਂ ਜਪੀਦਾ ਹੈ?" ਮਹਾਤਮਾ ਜੀ ਕਹਿੰਦੇ ਕਿ ਇਕ ਚਿਤ ਹੋ ਕੇ ਅੰਦਰੋਂ ਪ੍ਰਮੇਸਰ ਦੇ ਨਾਮ ਦਾ ਉਚਾਰਨ ਕਰ। ਪਰ ਚੂਰੀ ਅਤੇ ਚੋਗੇ ਦਾ ਲਾਲਚ ਨਾ ਕਰੀਂ। ਤੋਤਾ ਸੰਤਾਂ ਦਾ ਬਚਨ ਮੰਨ ਕੇ ਉਸੇ ਵਕਤ ਇਕ ਚਿਤ ਹੋ ਕੇ ਰਾਮ-ਰਾਮ ਦਾ ਉਚਾਰਨ ਕਰਨ ਲੱਗਾ। ਓਧਰੋਂ ਤੋਤੇ ਦਾ ਮਾਲਕ ਆ ਗਿਆ। ਉਸਨੇ ਪਿੰਜਰੇ ਨੂੰ ਹਿਲਾ ਕੇ ਕਿਹਾ ਕਿ ਗੰਗਾ ਰਾਮ ਬੋਲ ਰਾਮ-ਰਾਮ। ਪਰ ਤੋਤਾ ਨਾ ਬੋਲਿਆ। ਦੁਬਾਰਾ ਫਿਰ ਆਖਿਆ ਕਿ ਗੰਗਾ ਰਾਮ ਬੋਲ ਰਾਮ-ਰਾਮ, ਪਰ ਤੋਤਾ ਫਿਰ ਵੀ ਨਾ ਬੋਲਿਆ। ਮਾਲਕ ਨੇ ਤੋਤੇ ਅੱਗੇ ਚੂਰੀ ਰੱਖੀ ਉਸਨੇ ਉਹ ਵੀ ਨਾ ਖਾਧੀ, ਪਾਣੀ ਰੱਖਿਆ ਉਹ ਵੀ ਨਾ ਪੀਤਾ। ਮਾਲਕ ਨੇ ਸੋਚਿਆ ਲੱਗਦਾ ਤੋਤਾ ਬਿਮਾਰ ਹੋ ਗਿਆ ਹੈ। ਬਿਮਾਰ ਜਾਣ ਕੇ ਤੋਤੇ ਨੂੰ ਬਾਹਰ ਕੱਢ ਦਿੱਤਾ। ਉੱਥੇ ਹੀ ਸੰਤ ਬੈਠੇ ਸਨ ਕਹਿਣ ਲੱਗੇ ਦੱਸ ਬਈ! ਤੂੰ ਕਹਿੰਦਾ ਸੀ ਕਿ ਮੇਰੇ ਬੰਧਨ ਨਹੀਂ ਟੁੱਟਦੇ ਹੁਣ ਦੱਸ ਪਿੰਜਰੇ ਤੋਂ ਬਾਹਰ ਆ ਕੇ ਬੈਠਾ ਕੇ ਨਹੀਂ। ਉਸ ਵੇਲੇ ਤੋਤੇ ਨੇ ਮਹਾਤਮਾ ਨੂੰ ਨਮਸਕਾਰ ਕੀਤੀ ਅਤੇ ਮੰਨ ਗਿਆ ਕਿ ਪ੍ਰਮੇਸਰ ਦਾ ਨਾਮ ਸਾਰੇ ਬੰਧਨਾਂ ਨੂੰ ਤੋੜ ਦਿੰਦਾ ਹੈ।

## ਸਾਖੀ—ਇਕ ਪੰਡਿਤ ਤੇ ਮਹਾਤਮਾ ਦੀ

ਇਕ ਰਾਜਾ ਸੀ। ਉਸ ਦੇ ਪਾਸ ਇੱਕ ਵਿਦਵਾਨ ਪੰਡਤ ਆ ਕੇ ਕਹਿਣ ਲੱਗਾ ਕਿ ਹੇ ਰਾਜਨ! ਜਿਸ ਨੂੰ ਗਿਆਨ ਹੋ ਜਾਂਦਾ ਹੈ, ਉਸ ਦੇ ਬੰਧਨ ਟੁੱਟ ਜਾਂਦੇ ਹਨ। ਤੂੰ ਜਿਹੜਾ ਪੰਡਿਤ ਰੱਖਿਆ ਹੋਇਆ ਹੈ, ਇਸ ਨੂੰ ਕਹਿ ਕੇ ਜਾਂ ਤਾਂ ਗਿਆਨ ਦੇ ਕੇ ਤੇਰੇ ਬੰਧਨ ਤੋੜੇ ਜਾਂ ਫਿਰ ਤੂੰ ਮੈਨੂੰ ਆਪਣੇ ਦਰਬਾਰ ਵਿੱਚ ਰੱਖਣਾ ਕਰ। ਮੈਂ ਤੇਰੀ ਰਾਜ ਸਭਾ ਵਿੱਚ ਕਥਾ ਕਰਿਆ ਕਰਾਂਗਾ। ਰਾਜਾ ਉਸੇ ਤਰ੍ਹਾਂ ਪੰਡਿਤ ਨੂੰ ਜਾ ਕੇ ਕਹਿਣ ਲੱਗਾ ਕਿ ਹੇ ਪੰਡਿਤ ਜੀ! ਜਾਂ ਤਾਂ ਮੇਰੇ ਬੰਧਨ ਤੋੜ ਦਿਓ ਜਾਂ ਆਪਣੀ ਕਥਾ ਬੰਦ ਕਰ ਦਿਓ। ਇਹ ਸੁਣ ਕੇ ਪੰਡਿਤ ਬੜੇ ਸੰਸੇ ਵਿੱਚ ਪੈ ਗਿਆ ਅਤੇ ਬਹੁਤ ਸਮਾਂ ਉਦਾਸ ਰਿਹਾ। ਫਿਰ ਉਹ ਇੱਕ ਮਹਾਤਮਾ ਦੇ ਪਾਸ ਜਾ ਕੇ ਬੈਠ ਗਿਆ। ਮਹਾਤਮਾ ਜਨ ਕਹਿਣ ਲੱਗੇ ਹੇ ਪੰਡਤ ਜੀ! ਤੁਸੀਂ ਰਾਜ ਪੰਡਿਤ ਹੋ, ਤੁਹਾਨੂੰ ਚਾਹੀਦਾ ਸੀ ਕਿ ਖੁਸ਼ੀ ਦੇ ਸਹਿਤ ਹੋ ਕੇ ਆਨੰਦ ਦੇ ਨਾਲ ਬੈਠਦੇ ਪਰ ਤੁਸੀਂ ਉਦਾਸ ਜਿਹੇ ਹੋ ਕੇ ਬੈਠੇ ਹੋ, ਇਸ ਦਾ ਕੀ ਕਾਰਨ ਹੈ ਉਹ ਕਹਿਣ ਲੱਗਾ ਮਹਾਤਮਾ ਜੀ! ਇੱਕ ਈਰਖਾਲੂ ਪੰਡਤ ਆਇਆ ਹੈ। ਉਸ ਨੇ ਰਾਜੇ ਦੇ ਮਨ ਵਿੱਚ ਸ਼ੰਕਾ ਖੜ੍ਹੀ ਕਰ ਦਿੱਤੀ ਹੈ, ਜਿਸ ਕਰਕੇ ਰਾਜਾ ਮੈਨੂੰ ਕਹਿੰਦਾ ਹੈ ਕਿ ਜਾਂ ਤਾਂ ਮੇਰੇ ਤਾਈਂ ਗਿਆਨ ਕਰਾ ਨਹੀਂ ਤਾਂ ਕਥਾ ਬੰਦ ਕਰ। ਤੁਸੀਂ ਮੈਨੂੰ ਦੱਸਣਾ ਕਰੋ ਮੈਂ ਕੀ ਕਰਾ। ਮਹਾਤਮਾ ਜੀ ਕਹਿਣ ਲੱਗੇ ਕਿਹੇ ਪੰਡਿਤ ਜੀ! ਰਾਜੇ ਨੂੰ ਕਹਿਣਾ ਕਰ ਕੇ ਇੱਕ ਮਹਾਤਮਾ ਜਨ ਹੈ। ਉਹ ਤੇਰੇ ਪ੍ਰਸ਼ਨ ਦਾ ਉੱਤਰ ਦੇਣਗੇ। ਜਦੋਂ ਪੰਡਿਤ ਨੇ ਜਾ ਕੇ ਰਾਜੇ ਨੂੰ ਦੱਸਿਆ ਤਾਂ ਉਸ ਵੇਲੇ ਰਾਜੇ ਨੇ ਉਹਨਾਂ ਸੰਤਾਂ ਨੂੰ ਸੁਨੇਹਾ ਭੇਜਿਆ ਕਿ ਮਹਾਤਮਾ ਦੀ ਦੱਸਣਾ ਕਰੋ ਤੁਹਾਡੇ ਵਾਸਤੇ ਪਾਲਕੀ ਜਾਂ ਹੋਰ ਸਵਾਰੀ ਆਦਿਕ ਭੇਜਣਾ ਕਰੀਏ ਤਾਂ ਮਹਾਤਮਾ ਜੀ ਨੇ ਅੱਗੋਂ ਸੁਨੇਹਾ ਭੇਜਿਆ ਕਿ ਸਾਡਾ ਸਰੀਰ ਅਜੇ ਠੀਕ ਹੈ ਅਸੀਂ

ਆਪੇ ਹੀ ਆ ਜਾਵਾਂਗੇ। ਫਿਰ ਜਿਸ ਵੇਲੇ ਮਹਾਤਮਾ ਜੀ ਰਾਜੇ ਦੀ ਸਭਾ ਵਿੱਚ ਪਹੁੰਚੇ ਤੇ ਜਾ ਕੇ ਰਾਜੇ ਨੂੰ ਕਹਿਣ ਲੱਗੇ, ਹੇ ਰਾਜਨ ਸਾਨੂੰ ਇੱਕ ਘੜੀ ਵਾਸਤੇ ਆਪਣਾ ਰਾਜ ਦੇ ਰਾਜੇ ਨੇ ਇੱਕ ਘੜੀ ਵਾਸਤੇ ਰਾਜ ਦੇ ਦਿੱਤਾ। ਮਹਾਤਮਾ ਜੀ ਵਜ਼ੀਰ ਕੋਲੋਂ ਦਸਖਤ ਕਰਵਾ ਕੇ ਤਖ਼ਤ ਉੱਤੇ ਬੈਠ ਗਏ ਤੇ ਕਹਿਣ ਲੱਗੇ ਕਿ ਰਾਜੇ ਅਤੇ ਪੰਡਤ ਦੋਵਾਂ ਨੂੰ ਮੁਸ਼ਕਾਂ ਦੇ ਦਿਓ। ਜਦੋਂ ਮੁਸ਼ਕਾਂ ਲੁਆ ਦਿੱਤੀਆਂ ਫਿਰ ਮਹਾਤਮਾ ਜੀ ਪੰਡਤ ਦੇ ਪਾਸ ਜਾ ਕੇ ਕਹਿਣ ਲੱਗੇ ਹੇ ਪੰਡਿਤ ਜੀ ਰਾਜੇ ਦੀਆਂ ਮੁਸ਼ਕਾਂ ਖੋਲ੍ਹ ਦਿਓ। ਪੰਡਤ ਕਹਿਣ ਲੱਗਾ ਮਹਾਰਾਜ ਮੈਂ ਕਿਵੇਂ ਖੋਲ੍ਹ ਸਕਦਾ ਹਾਂ ਮੇਰੇ ਤਾਂ ਮੁਸ਼ਕਾਂ ਲੱਗੀਆਂ ਹੋਈਆਂ ਹਨ। ਫਿਰ ਮਹਾਤਮਾ ਜੀ ਨੇ ਰਾਜੇ ਨੂੰ ਕਿਹਾ ਕਿ ਹੇ ਰਾਜਨ ਤੂੰ ਪੰਡਤ ਦੀਆਂ ਮੁਸ਼ਕਾਂ ਖੋਲ੍ਹ ਦੇ, ਰਾਜਾ ਵੀ ਕਹਿਣ ਲੱਗਾ ਮਹਾਰਾਜ ਮੈਂ ਕਿਵੇਂ ਖੋਲ੍ਹ ਸਕਦਾ ਹਾਂ ਮੇਰੇ ਤਾਂ ਮੁਸ਼ਕਾਂ ਲੱਗੀਆਂ ਹੋਈਆਂ ਹਨ। ਮਹਾਤਮਾ ਜੀ ਕਹਿਣ ਲੱਗੇ ਕਿ ਅਸੀਂ ਤੁਹਾਡੀਆਂ ਦੋਹਾਂ ਦੀਆਂ ਮੁਸ਼ਕਾਂ ਖੋਲ੍ਹ ਸਕਦੇ ਹਾਂ।

ਮਹਾਤਮਾ ਜੀ ਨੇ ਉਨ੍ਹਾਂ ਦੋਹਾਂ ਦੀਆਂ ਮੁਸ਼ਕਾਂ ਖੁਲ੍ਹਵਾ ਕੇ ਆਪਣੇ ਪਾਸ ਬਿਠਾ ਲਿਆ ਅਤੇ ਕਹਿਣ ਲੱਗੇ ਹੇ ਰਾਜਨ! ਤੇਰੇ ਅੰਦਰ ਹੰਕਾਰ ਦੀਆਂ ਮੁਸ਼ਕਾਂ ਪਈਆਂ ਹੋਈਆਂ ਸਨ ਕਿ ਇਹ ਪੰਡਿਤ ਮੇਰਾ ਨੌਕਰ ਹੈ ਅਤੇ ਪੰਡਿਤ ਦੇ ਅੰਦਰ ਇਹ ਮੁਸ਼ਕਾਂ ਪਈਆਂ ਹੋਈਆਂ ਸਨ ਕਿ ਰਾਜੇ ਦੇ ਆਸਰੇ ਮੇਰੀ ਰੋਜ਼ੀ ਰੋਟੀ ਚੱਲਦੀ ਹੈ। ਫਿਰ ਦੱਸਣਾ ਕਰ ਕਿ ਇਹ ਤੇਰੇ ਬੰਦ ਕਿਵੇਂ ਤੋੜ ਸਕਦਾ ਸੀ ਭਾਵ ਨਹੀਂ ਤੋੜ ਸਕਦਾ ਸੀ ਪਰ ਅਸੀਂ ਤੁਹਾਡੇ ਦੋਵਾਂ ਦੇ ਬੰਧਨ ਤੋੜ ਸਕਦੇ ਸੀ ਕਿਉਂਕਿ ਅਸੀਂ ਸੁਤੰਤਰ ਸੀ। ਨਾ ਤਾਂ ਸਾਨੂੰ ਤੇਰੀ ਰੋਜ਼ੀ ਰੋਟੀ ਦੀ ਲੋੜ ਸੀ ਤੇ ਨਾ ਹੀ ਸਾਨੂੰ ਕੋਈ ਜਾਤ ਦਾ ਅਭਿਮਾਨ ਸੀ ਇਹ ਸੁਣ ਕੇ ਰਾਜਾ ਮਹਾਤਮਾ ਜੀ ਦੇ ਚਰਨੀਂ ਪੈ ਗਿਆ ਅਤੇ ਪਰਮੇਸ਼ਰ ਦਾ ਭਜਨ ਸਿਮਰਨ ਕਰਨ ਲੱਗ ਪਿਆ।

## ਮਨ ਮਹਿ; ਲਾਗੈ ਸਾਚੁ ਧਿਆਨੁ ॥

ਉਹਨਾਂ ਗੁਰਮੁਖਾਂ ਦੇ ਮਨ (ਮਹਿ) ਵਿੱਚ (ਸਾਚੁ) ਸੱਚ ਸਰੂਪ ਪ੍ਰਮੇਸਰ ਦਾ ਧਿਆਨ ਲੱਗ ਜਾਂਦਾ ਹੈ ਭਾਵ ਉਨ੍ਹਾਂ ਦਾ ਮਨ ਸੱਚੇ ਪ੍ਰਮੇਸਰ ਵਿਚ ਜੁੜ ਜਾਂਦਾ ਹੈ।

## ਮਿਟਹਿ ਕਲੇਸ; ਸੁਖੀ ਹੋਇ ਰਹੀਐ ॥

ਹੇ ਭਾਈ! ਜਿੰਨ੍ਹਾਂ ਸਤਿਗੁਰਾਂ ਦੀ ਕਿਰਪਾ ਕਰਕੇ (ਕਲੇਸ) *ਪੰਜ ਪ੍ਰਕਾਰ ਦੇ ਕਲੇਸ਼ ਮਿਟ ਜਾਂਦੇ ਹਨ ਤੇ (ਸੁਖੀ) ਸੁੱਖ ਦੇ ਸਹਿਤ ਹੋ ਕੇ, ਪ੍ਰਮਾਰਥ ਵਿਚ, ਪ੍ਰਮੇਸਰ ਦੇ ਨਾਮ ਵਿੱਚ ਇਸਥਿਤ ਹੋਏ ਰਹੀਦਾ ਹੈ।

ਨੋਟ : ਜੋਗੀਆਂ ਨੇ ਪੰਜ ਪ੍ਰਕਾਰ ਦੇ ਕਲੇਸ਼ਾਂ ਦੀ ਨਵਿਰਤੀ 'ਮੁਕਤੀ' ਨੂੰ ਮੰਨਿਆ ਹੈ।

## ਐਸਾ ਦਾਤਾ ਸਤਿਗੁਰੁ ਕਹੀਐ ॥੧॥

ਐਸੇ ਗੁਣਾ ਦੇ ਦਾਤੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਸੱਚੇ ਪਾਤਸ਼ਾਹ (ਕਹੀਐ) ਕਹੀਦੇ ਹਨ।

---

* **ਪੰਜ ਕਲੇਸ਼** : ਦੁੱਖ, ਝਗੜਾ, ਫਿਕਰ, ਚਿੰਤਾ, ਕ੍ਰੋਧ।
ਵਿਦਵਾਨਾਂ ਨੇ ਪੰਜ ਕਲੇਸ਼ ਸੰਸਕ੍ਰਿਤ ਗ੍ਰੰਥਾਂ ਵਿੱਚ ਇਸ ਪ੍ਰਕਾਰ ਲਿਖੇ ਹਨ।

੧. ਅਵਿਦਿਆ, ੨. ਅਸੰਮਤਾ, ੩. ਰਾਗ, ੪. ਦ੍ਵੈਸ਼, ੫. ਅਭਿਨਿਵੇਸ਼।

੧. **ਅਵਿਦਿਆ**: ਅਸਲੀਅਤ ਨਾ ਸਮਝਣੀ, ਉਲਟੀ ਸਮਝ, ਜਿਸ ਵਿੱਚ ਦੁੱਖ ਹੈ। ਯਥਾ-
ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥ (ਅੰਗ: ੩੨੫)

੨. **ਅਸੰਮਤਾ** : ਦੇਹ, ਧਨ, ਸੰਬੰਧੀ ਆਦਿਕਾਂ ਵਿੱਚ ਹੰਗਤਾ ਜਾਂ ਘੱਟ-ਵੱਧ ਜਾਣਾ।

੩. **ਰਾਗ** : ਪਦਾਰਥਾਂ ਆਦਿਕਾਂ ਵਿੱਚ ਪ੍ਰੇਮ।

੪. **ਦ੍ਵੈਸ਼** : ਵੈਰ-ਵਿਰੋਧ।

੫. **ਅਭਿਨਿਵੇਸ਼** : ਨਾ ਕਰਨ ਯੋਗ ਕਰਮਾਂ ਨੂੰ ਜਾਣ ਕੇ ਵੀ ਹੱਠ ਨਾਲ ਉਹਨਾਂ ਵਿੱਚ ਮਨ ਲਾਉਣਾ ਅਤੇ ਮੌਤ ਤੋਂ ਡਰਨਾ।

## ਸੋ ਸੁਖਦਾਤਾ ; ਜਿ ਨਾਮੁ ਜਪਾਵੈ ॥

(ਸੋ) ਉਹੀ ਸਤਿਗੁਰੂ ਸਾਹਿਬ ਜੀ (ਸੁਖਦਾਤਾ) ਸੁੱਖਾਂ ਦੇ ਦਾਤੇ ਹਨ (ਜਿ) ਜਿਹੜੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ (ਜਪਾਵੈ) ਜਪਾਉਂਦੇ ਹਨ।

**ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ ॥** *(ਵਾਰ:੧, ਪਉੜੀ :੧)*

## ਕਰਿ ਕਿਰਪਾ; ਤਿਸੁ ਸੰਗਿ ਮਿਲਾਵੈ ॥੧॥ ਰਹਾਉ ॥

ਸਤਿਗੁਰੂ ਜੀ ਕਿਰਪਾ ਕਰਕੇ (ਤਿਸੁ) ਵਾਹਿਗੁਰੂ ਦੇ (ਸੰਗਿ) ਨਾਲ (ਮਿਲਾਵੈ) ਮੇਲ ਦਿੰਦੇ ਹਨ। ਹੇ ਪ੍ਰਮੇਸਰ ! ਆਪ ਜੀ ਕਿਰਪਾ ਕਰਕੇ ਸਾਨੂੰ (ਤਿਸੁ) ਉਹਨਾਂ ਸਤਿਗੁਰਾਂ ਦੇ ਨਾਲ ਮਿਲਾਉਣਾ ਕਰੋ।

## ਜਿਸੁ ਹੋਇ ਦਇਆਲੁ; ਤਿਸੁ ਆਪਿ ਮਿਲਾਵੈ ॥

ਹੇ ਪ੍ਰਮੇਸਰ ! ਜਿੰਨ੍ਹਾਂ ਤੇ ਤੂੰ (ਦਇਆਲੁ) ਦਿਆਲੂ ਹੁੰਦਾ ਹੈਂ। (ਤਿਸੁ) ਤਿਨਾਂ ਨੂੰ ਆਪ ਸਤਿਗੁਰਾਂ ਨਾਲ ਮੇਲ ਦਿੰਦਾ ਹੈਂ। ਪਰ ਤੇਰੀ ਦਿਆਲਤਾ ਨਿਸ਼ਕਾਮ ਕਰਮਾਂ ਕਰਕੇ ਹੀ ਹੁੰਦੀ ਹੈ।

## ਸਰਬ ਨਿਧਾਨ; ਗੁਰੂ ਤੇ ਪਾਵੈ ॥

ਫਿਰ ਉਹ ਪੁਰਖ (ਗੁਰੂ) ਸਤਿਗੁਰਾਂ (ਤੇ) ਤੋਂ ਰਿਧੀਆਂ-ਸਿਧੀਆਂ, ਨੌਂ ਨਿਧੀਆਂ, ਵਿਵੇਕ, ਵਿਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਤਤ-ਤ੍ਵੰ ਦਾ ਸੋਧਨ ਆਦਿਕ, ਸਲੋਕ, ਸਰੂਪ, ਸਾਮੀਪ, ਸਾਯੁਜ ਚਾਰ ਮੁਕਤੀਆਂ, ਧਰਮ ਅਰਥ ਕਾਮ ਮੋਖ ਆਦਿ ਦੇ (ਸਰਬ) ਸਾਰੇ (ਨਿਧਾਨ) ਖਜ਼ਾਨੇ (ਪਾਵੈ) ਪਾ ਲੈਂਦਾ ਹੈ।

## ਆਪੁ ਤਿਆਗਿ; ਮਿਟੈ ਆਵਣ ਜਾਣਾ ॥

ਹੇ ਸਿੱਖ ! ਆਪਣੇ ਅੰਦਰੋਂ (ਆਪੁ) ਆਪਣਾ ਭਾਵ ਤਿਆਗ ਦੇਣਾ ਕਰ ਭਾਵ ਆਪਣੇ ਆਪ ਨੂੰ ਦੇਹ ਨਾ ਮੰਨ, ਤਾਂ ਤੇਰਾ (ਆਵਣ) ਜਨਮ ਧਾਰ ਕੇ ਆਉਣਾ ਤੇ ਮਰ ਕੇ ਨਰਕ ਆਦਿਕਾਂ ਨੂੰ ਜਾਣਾ (ਮਿਟੈ) ਮਿਟੇਗਾ।

**ਪ੍ਰਸ਼ਨ :** ਹੇ ਮਹਾਰਾਜ ! ਆਪਾ ਭਾਵ ਕਿਵੇਂ ਤਿਆਗਿਆ ਜਾਂਦਾ ਹੈ?

## ਸਾਧ ਕੈ ਸੰਗਿ; ਪਾਰਬ੍ਰਹਮੁ ਪਛਾਣਾ ॥੨॥

**ਉੱਤਰ :** ਹੇ ਭਾਈ! ਸਾਧੂਆਂ ਦੇ ਸੰਗ ਕਰਕੇ ਆਪਾ ਭਾਵ ਤਿਆਗਿਆ ਜਾਂਦਾ ਹੈ ਅਤੇ ਸਾਧੂਆਂ ਦੇ ਸੰਗ ਕਰਕੇ ਹੀ ਪਾਰਬ੍ਰਹਮ ਪ੍ਰਮੇਸਰ ਨੂੰ ਪਛਾਣ ਲਈਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਆਪੁ ਤਿਆਗਿ; ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ; ਪਾਰਬ੍ਰਹਮ ਪਛਾਣਾ ॥੨॥**

ਸਾਧੂਆਂ ਦੀ ਸੰਗਤ ਕਰਕੇ ਜਿੰਨ੍ਹਾਂ ਨੇ ਆਪਾ ਭਾਵ ਤਿਆਗਿਆ ਹੈ ਅਤੇ ਪਾਰਬ੍ਰਹਮ ਨੂੰ ਪਛਾਣਿਆ ਹੈ ਉਹਨਾਂ ਦਾ ਆਉਣਾ-ਜਾਣਾ ਮਿਟ ਜਾਂਦਾ ਹੈ। ਭਾਵ ਜੰਮਦੇ-ਮਰਦੇ ਨਹੀਂ ਹਨ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥** *(ਅੰਗ : ੨੮੧)*

## ਜਨ ਊਪਰਿ; ਪ੍ਰਭ ਭਏ ਦਇਆਲ ॥

ਸਤਿਗੁਰਾਂ ਦੇ ਭਗਤ ਜਨਾਂ ਦੇ ਉੱਤੇ (ਪ੍ਰਭ) ਸੱਚੇ ਪਾਤਸ਼ਾਹ (ਦਇਆਲ) ਦਿਆਲੂ (ਭਏ) ਹੋਏ ਹਨ।

## ਅੰਗ:੧੮੪

### ਜਨ ਕੀ ਟੇਕ; ਏਕ ਗੋਪਾਲ ॥

ਸਤਿਗੁਰੂ ਸਾਹਿਬ ਜੀ ਦੇ ਭਗਤ ਜਨਾਂ (ਕੀ) ਦੀ (ਟੇਕ) ਓਟ ਇੱਕ (ਗੋਪਾਲ) ਪ੍ਰਮੇਸਰ ਤੇ ਹੀ ਹੈ। ਉਹਨਾਂ ਨੇ ਹੋਰ ਸਾਰੀਆਂ ਓਟਾਂ ਛੱਡ ਦਿੱਤੀਆਂ ਹਨ।

**ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ॥੩॥** *(ਅੰਗ : ੬੨੪)*

### ਏਕਾ ਲਿਵ; ਏਕੋ ਮਨਿ ਭਾਉ ॥

ਉਹਨਾਂ ਦੇ ਮਨ ਦੀ (ਲਿਵ) ਬਿਰਤੀ (ਏਕਾ) ਇੱਕ ਪ੍ਰਮੇਸਰ ਦੇ ਆਸਰੇ ਹੀ ਰਹਿੰਦੀ ਹੈ ਅਤੇ (ਏਕੋ) ਇਕੋ ਵਾਹਿਗੁਰੂ ਦਾ ਉਨ੍ਹਾਂ ਦੇ (ਮਨਿ) ਮਨ ਵਿੱਚ (ਭਾਉ) ਪ੍ਰਕਾਸ਼ ਹੈ।

**ਅਥਵਾ :** ਉਹ (ਏਕਾ) ਇੱਕ ਪ੍ਰਮੇਸਰ ਦੀ ਹੀ ਤਨ ਕਰਕੇ ਲਿਵ ਲਾਉਂਦੇ ਹਨ ਅਤੇ ਇਕੋ ਦੀ ਹੀ ਮਨ ਵਿੱਚ (ਭਾਉ) ਭਾਵਨਾ ਧਾਰਦੇ ਹਨ।

### ਸਰਬ ਨਿਧਾਨ; ਜਨ ਕੈ ਹਰਿ ਨਾਉ ॥੩॥

ਉਨ੍ਹਾਂ ਲਈ ਹਰੀ ਪ੍ਰਮੇਸਰ ਦਾ ਨਾਮ ਹੀ (ਸਰਬ) ਸਾਰੇ (ਨਿਧਾਨ) ਖਜ਼ਾਨੇ ਹਨ **ਵਾ:** ਨਾਮ ਹੀ (ਨਿਧਾਨ) ਨਿਧੀਆਂ ਦਾ ਘਰ ਹੈ।

### ਪਾਰਬ੍ਰਹਮ ਸਿਉ; ਲਾਗੀ ਪ੍ਰੀਤਿ ॥

ਜਿਹੜੇ ਗੁਰਮੁਖਾਂ ਦੀ (ਪਾਰਬ੍ਰਹਮ) ਪ੍ਰਮੇਸਰ ਦੇ (ਸਿਉ) ਨਾਲ ਪ੍ਰੀਤੀ (ਲਾਗੀ) ਲੱਗੀ ਹੋਈ ਹੈ।

### ਨਿਰਮਲ ਕਰਣੀ; ਸਾਚੀ ਰੀਤਿ ॥

ਉਹਨਾਂ ਦੀ ਕਮਾਈ ਵੀ (ਨਿਰਮਲ) ਉੱਜਲ ਕਰਨੀ ਵਾਲੀ ਹੈ, ਭਾਵ ਲਾਲਚ ਲਿਪਸਾ ਤੋਂ ਰਹਿਤ ਹੈ ਅਤੇ ਉਨ੍ਹਾਂ ਦੀ (ਰੀਤਿ) ਮਰਯਾਦਾ ਵੀ (ਸਾਚੀ) ਸੱਚੀ ਹੈ। ਉਹ ਤਾਂ ਸਦਾ ਮਹਾਰਾਜ ਦੇ ਸਨਮੁੱਖ ਹੋ ਕੇ ਰਹਿੰਦੇ ਹਨ।

**ਅਥਵਾ :** ਉਹਨਾਂ ਦੀ ਭਾਉ ਭਗਤੀ ਰੂਪ ਉੱਜਲ ਕਰਨੀ ਹੈ ਅਤੇ ਨਿਸ਼ਕਾਮ ਕਰਮਾਂ ਰੂਪ ਸੱਚੀ ਰੀਤੀ ਹੈ।

### ਗੁਰਿ ਪੂਰੈ; ਮੇਟਿਆ ਅੰਧਿਆਰਾ ॥

ਪੂਰੇ (ਗੁਰ) ਸਤਿਗੁਰਾਂ ਨੇ ਉਹਨਾਂ ਦੇ ਅੰਦਰੋਂ ਅਗਿਆਨ ਦਾ (ਅੰਧਿਆਰਾ) ਹਨੇਰਾ ਮੇਟ ਦਿੱਤਾ ਹੈ।

### ਨਾਨਕ ਕਾ ਪ੍ਰਭੁ; ਅਪਰ ਅਪਾਰਾ ॥੪॥੨੪॥੯੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਕਿਰਤੀ ਤਾਂ (ਅਪਰ) ਉਰੇ ਹੈ ਪਰ ਸਾਡਾ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰੇ ਹੈ।

### ਗਉੜੀ ਗੁਆਰੇਰੀ ਮਹਲਾ ੫ ॥

### ਜਿਸੁ ਮਨਿ ਵਸੈ; ਤਰੈ ਜਨੁ ਸੋਇ ॥

ਹੇ ਭਾਈ! ਜਿਸਦੇ ਮਨ ਵਿੱਚ ਵਾਹਿਗੁਰੂ ਦਾ ਨਾਮ (ਵਸੈ) ਵੱਸ ਜਾਂਦਾ ਹੈ, (ਸੋਇ) ਉਹ (ਜਨੁ) ਪੁਰਸ਼

(ਤਰੈ) ਤਰ ਜਾਂਦਾ ਹੈ ਅਤੇ ਜਿਹੜੇ ਉਹਨਾਂ ਦੀ ਸੰਗਤ ਕਰਨ ਵਾਲੇ ਹਨ (ਸੋਇ) ਉਹ ਵੀ (ਤਰੈ) ਤਰ ਜਾਂਦੇ ਹਨ।

**ਪਾਰਬ੍ਰਹਮ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥** *(ਅੰਗ : ੧੮੪)*

## ਜਾ ਕੈ ਕਰਮਿ; ਪਰਾਪਤਿ ਹੋਇ ॥

(ਜਾ ਕੈ) ਜਿੰਨ੍ਹਾਂ ਦੇ ਨਿਸ਼ਕਾਮ ਕਰਮ ਹੁੰਦੇ ਹਨ ਉਹਨਾਂ ਨੂੰ ਗੁਰਾਂ ਦੁਆਰਾ ਅੰਮ੍ਰਿਤ ਨਾਮ ਦੀ (ਪਰਾਪਤਿ) ਪ੍ਰਾਪਤੀ (ਹੋਇ) ਹੁੰਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਵਾਹਿਗੁਰੂ ਦੀ (ਕਰਮਿ) ਕਿਰਪਾ ਪ੍ਰਾਪਤ ਹੁੰਦੀ ਹੈ। ਉਹਨਾਂ ਨੂੰ ਸਤਿਗੁਰਾਂ ਦੀ ਪ੍ਰਾਪਤੀ ਹੁੰਦੀ ਹੈ।

## ਦੂਖੁ ਰੋਗੁ; ਕਛੁ ਭਉ ਨ ਬਿਆਪੈ ॥

ਉਹਨਾਂ ਨੂੰ ਜੰਮਣ-ਮਰਣ ਦਾ ਦੁੱਖ, ਹੰਕਾਰ ਤੇ ਅਗਿਆਨ ਆਦਿਕਾਂ ਦਾ ਰੋਗ ਅਤੇ ਕਾਲ ਆਦਿਕਾਂ ਦਾ (ਭਉ) ਡਰ (ਕਛੁ) ਕੋਈ ਥੋੜਾ ਮਾਤਰ ਵੀ ਨਹੀਂ (ਬਿਆਪੈ) ਵਿਆਪਦਾ।

## ਅੰਮ੍ਰਿਤ ਨਾਮੁ; ਰਿਦੈ ਹਰਿ ਜਾਪੈ ॥੧॥

ਜੋ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਰਿਦੈ) ਹਿਰਦੇ ਵਿੱਚ ਜਪਦੇ ਹਨ।

**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ ॥** *(ਅੰਗ : ੫੧੫)*

## ਪਾਰਬ੍ਰਹਮੁ; ਪਰਮੇਸੁਰੁ ਧਿਆਈਐ ॥

ਹੇ ਭਾਈ ! ਜੋ ਪਰਮੇਸਰ (ਪਾਰ+ਬ੍ਰਹਮੁ) (ਪਾਰ) ਪਾਪਾਂ-ਪੁੰਨਾਂ ਤੋਂ ਪਾਰ, ਸਾਰਿਆਂ ਵਿੱਚ (ਬ੍ਰਹਮੁ) ਵਿਆਪਕ ਅਤੇ (ਪਰਮੇਸੁਰੁ) ਪਰਮ ਐਸ਼ਵਰਜ ਵਿਭੂਤੀ ਵਾਲਾ ਜੋ ਪ੍ਰਮੇਸਰ ਹੈ, ਉਸ ਨੂੰ (ਧਿਆਈਐ) ਧਿਆਉਣਾ ਕਰੀਏ।

## ਗੁਰ ਪੂਰੇ ਤੇ; ਇਹ ਮਤਿ ਪਾਈਐ ॥੧॥ ਰਹਾਉ ॥

(ਪੂਰੇ) ਪੂਰਨ ਗੁਰਾਂ ਤੋਂ ਇਹ (ਮਤਿ) ਸਿੱਖਿਆ (ਪਾਈਐ) ਪ੍ਰਾਪਤ ਕਰੀਦੀ ਹੈ। **ਵਾ:** ਪਾਉਣਾ ਕਰੀਏ।

## ਕਰਣ ਕਰਾਵਨਹਾਰ; ਦਇਆਲ ॥

ਉਹ (ਦਇਆਲ) ਦਿਆਲੂ ਪ੍ਰਮੇਸਰ ਆਪ ਹੀ ਸਾਰਿਆਂ ਕਾਰਜਾਂ ਨੂੰ ਕਰਨ ਵਾਲਾ ਅਤੇ (ਕਰਾਵਨਹਾਰ) ਕਰਾਉਣ ਵਾਲਾ ਹੈ।

**ਅਥਵਾ :** ਨਮਿੱਤ ਕਾਰਨ ਅਤੇ ਉਪਾਦਾਨ ਕਾਰਨ ਅੰਤਰਜਾਮੀ *ਈਸ਼ਰ ਆਪ ਹੀ ਹੈ। ਜਿਵੇਂ ਜਾਲੇ ਨੂੰ ਪੈਦਾ ਕਰਨ ਵਾਸਤੇ ਮੱਕੜੀ ਦਾ ਸਥੂਲ ਸਰੀਰ ਉਪਾਦਾਨ ਕਾਰਨ ਹੈ ਅਤੇ ਮੱਕੜੀ ਦਾ ਸੂਖਮ ਸਰੀਰ ਨਮਿੱਤ ਕਾਰਨ ਹੈ। ਇਸੇ ਤਰ੍ਹਾਂ ਅਭਿੰਨ ਨਮਿਤ ਉਪਾਦਾਨ ਕਾਰਨ ਬ੍ਰਹਮ ਚੇਤਨ ਆਪ ਹੀ ਹੈ।

---

* ਵੇਦਾਂਤੀਆਂ ਨੇ ਪੰਜ ਈਸ਼ਵਰ ਮੰਨੇ ਹਨ : ਸ਼ਕਤੀ, ਗਣੇਸ਼, ਸੂਰਜ, ਵਿਸ਼ਨੂੰ ਅਤੇ ਸ਼ਿਵਜੀ। ਇਹ ਪੰਜ ਕਾਰਜ ਰੂਪ ਈਸ਼ਵਰ ਹਨ। ਪਰ ਪ੍ਰਮੇਸਰ ਇਹਨਾਂ ਸਾਰਿਆਂ ਦਾ ਕਾਰਨ ਹੈ।

## ਜੀਅ ਜੰਤ; ਸਗਲੇ ਪ੍ਰਤਿਪਾਲ ॥

ਜਿੰਨ੍ਹੇ ਵੀ (ਜੀਅ ਜੰਤ) ਬ੍ਰਹਮਾ ਤੋਂ ਲੈ ਕੇ ਮੱਛਰ ਤੱਕ ਛੋਟੇ-ਵੱਡੇ ਜੀਵ ਜੰਤੂ ਹਨ ਵਾ ਜਿਤਨੇ ਵੀ ਜੀਵ ਮਾਤਰ ਹਨ, **ਵਾ:** (ਜੀਅ ਜੰਤ) ਜਿੰਨ੍ਹੇ ਵੀ ਜੀਵਾਂ ਰੂਪ (ਜੰਤ) ਵਾਜੇ ਹਨ। (ਸਗਲੇ) ਸਾਰਿਆਂ ਦੇ (ਪ੍ਰਤਿ) ਤਾਈਂ ਪ੍ਰਮੇਸਰ ਆਪ (ਪਾਲ) ਪਾਲਣਾ ਕਰਦਾ ਹੈ।

## ਅਗਮ ਅਗੋਚਰ; ਸਦਾ ਬੇਅੰਤਾ ॥

ਉਹ ਪ੍ਰਮੇਸਰ (ਅਗਮ) ਮਨ ਦੀ ਗਮਤਾ ਤੋਂ ਪਰੇ ਹੈ ਭਾਵ ਮਨ ਦੇ ਸੰਕਲਪਾਂ-ਵਿਕਲਪਾਂ ਦਾ ਵਿਸ਼ਾ ਨਹੀਂ ਹੈ, (ਅਗੋਚਰ) ਇੰਦ੍ਰੀਆਂ ਦਾ ਵੀ ਅਵਿਸ਼ੇ ਹੈ ਅਤੇ ਸਦਾ (ਬੇਅੰਤਾ) ਅੰਤ ਤੋਂ ਰਹਿਤ ਹੈ। ਉਹ ਪ੍ਰਮੇਸਰ ਸੰਕਲਪ ਸਿੱਧੀ ਦਾ ਵਿਸ਼ਾ ਨਹੀਂ ਅਤੇ ਅਪ੍ਰਤਹਿਤ ਗਤਿ ਸਿੱਧੀ ਤੋਂ ਪਰ੍ਹੇ ਹੈ।

**ਨੋਟ :** ਸਿੱਧ ਜਿੱਥੇ ਚਾਹੁਣ ਮਨ ਤੇ ਸੰਕਲਪ ਦੁਆਰਾ ਉੱਥੇ ਹੀ ਚਲੇ ਜਾਂਦੇ ਹਨ। ਇਸਦਾ ਨਾਮ ਅਪ੍ਰਤਹਿਤ ਗਤਿ ਸਿੱਧੀ ਹੈ।

## ਸਿਮਰਿ ਮਨਾ; ਪੂਰੇ ਗੁਰ ਮੰਤਾ ॥੨॥

ਹੇ ਮੇਰੇ ਪਿਆਰੇ ਮਨਾ! (ਪੂਰੇ) ਪੂਰਨ ਗੁਰਾਂ ਦੇ (ਮੰਤਾ) ਮੰਤਰ ਦੁਆਰਾ ਉਸ ਵਾਹਿਗੁਰੂ ਦਾ (ਸਿਮਰਿ) ਸਿਮਰਨ ਕਰ।

## ਜਾ ਕੀ ਸੇਵਾ; ਸਰਬ ਨਿਧਾਨੁ ॥

(ਜਾ) ਜਿਸ ਪ੍ਰਮੇਸਰ (ਕੀ) ਦੀ (ਸੇਵਾ) ਭਗਤੀ ਕਰਕੇ ਗੁਣਾ ਦੇ (ਸਰਬ) ਸਾਰੇ ਹੀ (ਨਿਧਾਨੁ) ਖਜ਼ਾਨੇ ਪ੍ਰਾਪਤ ਹੁੰਦੇ ਹਨ।

## ਪ੍ਰਭ ਕੀ ਪੂਜਾ; ਪਾਈਐ ਮਾਨੁ ॥

ਉਸ (ਪ੍ਰਭ) ਪ੍ਰਮੇਸਰ (ਕੀ) ਦੀ ਤਨ, ਮਨ, ਧਨ ਅਰਪਣ ਰੂਪ ਪੂਜਾ ਕਰਕੇ (ਮਾਨੁ) ਸਤਿਕਾਰ (ਪਾਈਐ) ਪਾਈਦਾ ਹੈ। **ਵਾ:** (ਮਾਨੁ) ਗਿਆਨ ਪਾਈਦਾ ਹੈ **ਵਾ:** ਖਟ ਪ੍ਰਮਾਣਾ ਦਾ ਅਵਿਸ਼ੇ ਜੋ ਸ੍ਵੈ ਅਨੁਭਵ ਇਕ (ਮਾਨੁ) ਪ੍ਰਮਾਣ ਹੈ, ਉਸ (ਮਾਨੁ) ਗਿਆਨ ਨੂੰ (ਮਾਨੁ) ਮੰਨਣ ਦੁਆਰਾ (ਪਾਈਐ) ਪਾਈਦਾ ਹੈ।

## ਜਾ ਕੀ ਟਹਲ; ਨ ਬਿਰਥੀ ਜਾਇ ॥

ਹੇ ਭਾਈ! (ਜਾ) ਜਿਸ ਵਾਹਿਗੁਰੂ (ਕੀ) ਦੀ ਕੀਤੀ ਹੋਈ (ਟਹਲ) ਸੇਵਾ (ਬਿਰਥੀ) ਨਿਸਫਲ ਨਹੀਂ (ਜਾਇ) ਜਾਂਦੀ।

## ਸਦਾ ਸਦਾ; ਹਰਿ ਕੇ ਗੁਣ ਗਾਇ ॥੩॥

ਸਦਾ ਰਹਿਣ ਵਾਲੇ ਉਸ (ਹਰਿ) ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਸਦਾ) ਹਮੇਸਾ ਹੀ (ਗਾਇ) ਗਾਉਣਾ ਕਰ।

## ਕਰਿ ਕਿਰਪਾ; ਪ੍ਰਭ ਅੰਤਰਜਾਮੀ ॥

ਹੇ (ਅੰਤਰਜਾਮੀ) ਅੰਦਰ ਦੇ (ਜਾਮੀ) ਪ੍ਰੇਰਕ (ਪ੍ਰਭ) ਵਾਹਿਗੁਰੂ ਜੀ! ਸਾਡੇ ਤੇ ਕਿਰਪਾ ਦ੍ਰਿਸ਼ਟੀ (ਕਰਿ) ਕਰੋ।

## ਸੁਖ ਨਿਧਾਨ; ਹਰਿ ਅਲਖ ਸੁਆਮੀ ॥

('ਅਲੱਖ' ਬੋਲੋ)

ਹੇ (ਅਲਖ) ਲਖਣ ਤੋਂ ਰਹਿਤ ਸਾਰਿਆਂ ਦੇ ਸੁਆਮੀ (ਹਰਿ) ਵਾਹਿਗੁਰੂ! ਤੁਸੀਂ ਆਪ ਹੀ (ਸੁਖ ਨਿਧਾਨ) ਸੁੱਖਾਂ ਦੇ ਖਜ਼ਾਨੇ ਹੋ।

**ਅਥਵਾ :** ਹੇ (ਹਰਿ) ਪ੍ਰਮੇਸਰ! ਆਪ (ਅਲਖ) ਅਸ਼ੁੱਧ ਮਨ ਕਰਕੇ ਲਖੇ ਨਹੀਂ ਜਾਂਦੇ, ਮਾਇਆ ਬਿਰਤੀ ਦੁਆਰਾ ਸਾਰਿਆਂ ਦੇ ਸੁਆਮੀ ਹੋ ਅਤੇ (ਸੁਖ ਨਿਧਾਨ) ਸੁੱਖਾਂ ਦੇ ਖਜ਼ਾਨੇ ਹੋ।

## ਜੀਅ ਜੰਤ; ਤੇਰੀ ਸਰਣਾਈ ॥

ਹੇ ਮਹਾਰਾਜ! ਜਿਤਨੇ ਵੀ (ਜੀਅ ਜੰਤ) ਜੀਵ ਜੰਤ ਹਨ **ਵਾ:** ਜੀਵਾਂ ਰੂਪ (ਜੰਤ) ਵਾਜੇ ਹਨ। ਸਾਰੇ ਹੀ (ਤੇਰੀ) ਆਪ ਜੀ ਦੀ (ਸਰਣਾਈ) ਸਰਣ ਵਿੱਚ ਹਨ।

## ਨਾਨਕ; ਨਾਮੁ ਮਿਲੈ ਵਡਿਆਈ ॥੪॥੨੫॥੯੪॥

ਸਤਿਗੁਰੂ ਸਾਹਿਬ ਜੀ ਜਾਚਨਾ ਕਰਨ ਦੀ ਜਾਚ ਦੱਸਦੇ ਹੋਏ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਨੂੰ ਨਾਮ ਦੀ ਵਡਿਆਈ (ਮਿਲੈ) ਪ੍ਰਾਪਤ ਹੋਵੇ।

## ਗਉੜੀ ਗੁਆਰੇਰੀ ਮਹਲਾ ੫ ॥

## ਜੀਅ ਜੁਗਤਿ; ਜਾ ਕੈ ਹੈ ਹਾਥ ॥

ਹੇ ਭਾਈ! (ਜਾ ਕੈ) ਜਿਸ ਵਾਹਿਗੁਰੂ ਦੇ (ਹਾਥ) ਹੱਥ ਵਿੱਚ ਸਾਰੇ ਜੀਵਾਂ ਨੂੰ ਪੈਦਾ ਕਰਨ ਦੀਆਂ, ਪਾਲਣ-ਪੋਸ਼ਣ ਦੀਆਂ, ਤੇ ਪਰਲੋ ਕਰਨ ਦੀਆਂ ਸਾਰੀਆਂ (ਜੁਗਤਿ) ਜੁਗਤੀਆਂ ਹਨ।

## ਸੋ ਸਿਮਰਹੁ; ਅਨਾਥ ਕੋ ਨਾਥੁ ॥

(ਸੋ) ਉਸ (ਅਨਾਥ) ਗਰੀਬਾਂ ਦੇ (ਨਾਥੁ) ਸੁਆਮੀ ਪਰਮੇਸਰ (ਕੋ) ਦਾ (ਸਿਮਰਹੁ) ਸਿਮਰਨ ਕਰੋ। **ਵਾ:** ਉਸ ਪਰਮੇਸਰ ਦਾ ਕੋਈ (ਅਨਾਥ) ਸੁਆਮੀ ਨਹੀਂ ਹੈ ਪਰ ਉਹ ਸਾਰਿਆਂ ਦਾ (ਨਾਥੁ) ਸੁਆਮੀ ਹੈ।

## ਪ੍ਰਭ ਚਿਤਿ ਆਏ; ਸਭੁ ਦੁਖੁ ਜਾਇ ॥

ਜੇਕਰ (ਪ੍ਰਭ) ਵਾਹਿਗੁਰੂ (ਚਿਤਿ) ਚੇਤੇ (ਆਏ) ਆ ਜਾਵੇ ਤਾਂ ਗਰਭ ਤੋਂ ਲੈ ਕੇ ਮਰਨ ਤੱਕ ਦੇ, ਭਾਵ ਬਾਲ, ਜੁਆਨੀ, ਅਤੇ ਬਿਰਧ ਅਵਸਥਾ ਦੇ (ਸਭੁ) ਸਾਰੇ ਦੁੱਖ (ਜਾਇ) ਚਲੇ ਜਾਂਦੇ ਹਨ।

## ਭੈ ਸਭ ਬਿਨਸਹਿ; ਹਰਿ ਕੈ ਨਾਇ ॥੧॥

(ਹਰਿ) ਪ੍ਰਮੇਸਰ ਦੇ (ਨਾਇ) ਨਾਮ ਕਰਕੇ ਜਿੰਨ੍ਹੇ ਵੀ ਸੱਤ ਪ੍ਰਕਾਰ (ਭੈ) ਡਰ ਹਨ, (ਸਭ) ਸਾਰੇ ਹੀ (ਬਿਨਸਹਿ) ਨਾਸ਼ ਹੋ ਜਾਂਦੇ ਹਨ।

## ਬਿਨੁ ਹਰਿ; ਭਉ ਕਾਹੇ ਕਾ ਮਾਨਹਿ ॥

ਹੇ ਭਾਈ! ਤੂੰ (ਹਰਿ) ਅਕਾਲ ਪੁਰਖ ਤੋਂ (ਬਿਨੁ) ਬਿਨਾਂ (ਕਾਹੇ ਕਾ) ਕਿਸ ਦਾ (ਭਉ) ਡਰ (ਮਾਨਹਿ) ਮੰਨਦਾ

ਹੈਂ? ਕਿਸੇ ਦਾ ਵੀ ਡਰ ਨਾ ਮੰਨਣਾ ਕਰ ਕੇਵਲ ਵਾਹਿਗੁਰੂ ਦਾ ਸਿਮਰਨ ਕਰਿਆ ਕਰ ਕਿਉਂਕਿ ਵਾਹਿਗੁਰੂ ਦਾ ਸਿਮਰਨ ਕਰਕੇ ਨਿਰਭਉ ਹੋ ਜਾਈਦਾ ਹੈ।

**ਨਿਰਭਉ ਜਪੈ ਸਗਲ ਭਉ ਮਿਟੈ ॥** *(ਅੰਗ : ੨੯੩)*

## ਹਰਿ ਬਿਸਰਤ; ਕਾਹੇ ਸੁਖੁ ਜਾਨਹਿ ॥੧॥ ਰਹਾਉ ॥

(ਹਰਿ) ਵਾਹਿਗੁਰੂ ਦੇ (ਬਿਸਰਤ) ਭੁੱਲਣੇ ਕਰਕੇ ਤੂੰ (ਕਾਹੇ) ਕਿਹੜੀ ਗੱਲ ਦਾ ਸੁੱਖ (ਜਾਨਹਿ) ਸਮਝਦਾ ਹੈਂ? ਕੋਈ ਸੁੱਖ ਨਾ ਸਮਝਣਾ ਕਰ ਕਿਉਂਕਿ ਵਾਹਿਗੁਰੂ ਦੇ ਵਿਛੜਨ ਕਰਕੇ ਦੁੱਖ ਅਤੇ ਕਲੇਸ਼ ਹੀ ਚਿੰਬੜਦੇ ਹਨ।

**ਦੂਖ ਤਦੇ ਜਾ ਵਿਸਰਿ ਜਾਵੈ ॥** *(ਅੰਗ : ੯੮)*

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥** *(ਅੰਗ : ੧੩੪)*

## ਜਿਨਿ ਧਾਰੇ; ਬਹੁ ਧਰਣਿ ਅਗਾਸ ॥

(ਜਿਨਿ) ਜਿਸ ਵਾਹਿਗੁਰੂ ਨੇ (ਬਹੁ) ਬਹੁਤ ਸਾਰੀਆਂ (ਧਰਣਿ) ਧਰਤੀਆਂ (ਅਗਾਸ) ਅਕਾਸ਼ ਤੇ ਪਤਾਲ ਆਦਿਕ ਆਪਣੇ ਆਸਰੇ ਹੀ (ਧਾਰੇ) ਧਾਰਨ ਕੀਤੇ ਹੋਏ ਹਨ।

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥** *(ਅੰਗ : ੬੧੨)*

## ਜਾ ਕੀ ਜੋਤਿ; ਜੀਅ ਪਰਗਾਸ ॥

ਜਿਸ ਵਾਹਿਗੁਰੂ ਦੀ ਜੋਤ ਸਾਰਿਆਂ ਦੇ (ਜੀਅ) ਹਿਰਦੇ ਵਿੱਚ (ਪਰਗਾਸ) ਪ੍ਰਕਾਸ਼ ਰਹੀ ਹੈ ਜਿਸ ਨਾਲ ਅਸੀਂ ਜਿਉਂਦੇ ਜਾਗਦੇ ਪ੍ਰਤੀਤ ਹੋ ਰਹੇ ਹਾਂ। **ਵਾ:** ਜਿਸ ਚੇਤਨ ਦੀ ਜੋਤ ਸਾਰੇ (ਜੀਅ) ਜੀਵਾਂ ਵਿੱਚ (ਪਰਗਾਸ) ਪ੍ਰਕਾਸ਼ ਰਹੀ ਹੈ।

## ਜਾ ਕੀ ਬਖਸ; ਨ ਮੇਟੈ ਕੋਇ ॥

(ਜਾ) ਜਿਸ ਵਾਹਿਗੁਰੂ (ਕੀ) ਦੀ (ਬਖਸ) ਬਖਸ਼ਿਸ਼ ਨੂੰ ਕੋਈ (ਮੇਟੈ) ਮੇਟ ਨਹੀਂ ਸਕਦਾ।

**ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥੩॥** *(ਅੰਗ : ੧੩੩੭)*

**ਵਾ:** ਜਿੰਨ੍ਹਾਂ ਨੂੰ ਵਾਹਿਗੁਰੂ ਨੇ ਬ੍ਰਹਮ ਵਿਦਿਆ ਬਖਸ਼ਿਸ਼ ਕੀਤੀ ਉਹਨਾਂ ਨੂੰ (ਮੇਟੈ) ਮੇਟਣ ਦੇ ਕੋਈ ਵੀ ਸਮਰੱਥ ਨਹੀਂ ਕਿਉਂਕਿ ਉਹ ਬ੍ਰਹਮ ਦਾ ਰੂਪ ਹੀ ਹੋ ਜਾਂਦੇ ਹਨ। ਇਸ ਕਰਕੇ

## ਸਿਮਰਿ ਸਿਮਰਿ ਪ੍ਰਭੁ; ਨਿਰਭਉ ਹੋਇ ॥੨॥

ਹੇ ਭਾਈ। ਤੂੰ ਐਸਾ (ਸਿਮਰਿ) ਸਿਮਰਨੇ ਯੋਗ (ਪ੍ਰਭੁ) ਪ੍ਰਮੇਸਰ ਨੂੰ (ਸਿਮਰਿ) ਸਿਮਰਨਾ ਕਰ ਜਿਸ ਕਰਕੇ ਤੂੰ ਨਿਰਭਉ (ਹੋਇ) ਹੋ ਜਾਵੇਂਗਾ।

## ਆਠ ਪਹਰ; ਸਿਮਰਹੁ ਪ੍ਰਭ ਨਾਮੁ ॥

ਹੇ ਭਾਈ। (ਆਠ) ਅੱਠੇ ਪਹਰ (ਪ੍ਰਭ) ਵਾਹਿਗੂਰੂ ਦੇ ਨਾਮ ਦਾ (ਸਿਮਰਹੁ) ਸਿਮਰਨ ਕਰਿਆ ਕਰ।

## ਅਨਿਕ ਤੀਰਥ; ਮਜਨੁ ਇਸਨਾਨੁ ॥

ਕਿਉਂਕਿ ਵਾਹਿਗੁਰੂ ਦਾ ਨਾਮ ਹੀ ਅਨੇਕਾਂ ਤੀਰਥਾਂ ਅਤੇ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥** *(ਅੰਗ : ੬੮੭)*

**ਅਥਵਾ :** ਜੇ ਤੂੰ ਨਾਮ ਜਪੇਂਗਾ ਤਾਂ ਤੈਨੂੰ ਇਕ ਤੀਰਥ ਹੀ ਨਹੀਂ ਬਲਕਿ ਅਨੇਕਾਂ ਤੀਰਥਾਂ ਦੇ (ਮਜਨੁ) ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਵੇਗਾ।

## ਸਾਖੀ—ਰਾਜੇ ਪਰੂਰਵ ਦੀ

ਇੱਕ ਪਰੂਰਵ ਨਾਮ ਦਾ ਰਾਜਾ ਸੀ ਉਹ ਹਰ ਵਕਤ ਸਿਮਰਨ ਕਰਿਆ ਕਰਦਾ ਸੀ। ਇੱਕ ਦਿਨ ਸਾਧੂਆਂ ਨੇ ਉਸ ਅੰਦਰ ਸੰਸਕਾਰ ਪਾ ਦਿੱਤੇ ਕਿ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਨਾ ਚਾਹੀਦਾ ਹੈ। ਇਹ ਪਰੂਰਵ ਰਾਜੇ ਨੂੰ ਸੰਕਲਪ ਹੋਇਆ ਕਿ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਨ ਚੱਲੀਏ। ਅੰਤਰਜਾਮੀ ਜੀ ਨੇ ਇਸ ਦਾ ਸੰਕਲਪ ਜਾਣ ਕੇ ਇਸਨੂੰ ਇਹ ਨਿਸ਼ਚਾ ਕਰਾਉਣ ਵਾਸਤੇ ਕਿ ਨਾਮ ਦੀ ਮਹਿਮਾ ਵੱਡੀ ਹੈ। ਅਕਾਸ਼ ਬਾਣੀ ਦੁਆਰਾ ਕਿਹਾ ਕਿ ਹੇ ਰਾਜਾ! ਪ੍ਰਮੇਸਰ ਦੇ ਨਾਮ ਦਾ ਸ੍ਰਵਣ ਅਤੇ ਸਿਮਰਨ ਕਰਨ ਦੇ ਬਰਾਬਰ ਤੀਰਥਾਂ ਦਾ ਇਸ਼ਨਾਨ ਨਹੀਂ ਹੋ ਸਕਦਾ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ : ੨੬੫)*

ਨਾਮ ਸਭ ਤੋਂ ਵੱਡਾ ਹੈ। ਜੇ ਤੇਰੀ ਇੱਛਾ ਹੈ ਤਾਂ ਸਾਰੇ ਤੀਰਥ ਤੇਰੇ ਕੋਲ ਰੂਪ ਧਾਰਕੇ ਆ ਜਾਣਗੇ ਤੂੰ ਇਸ਼ਨਾਨ ਕਰ ਲਵੀਂ। ਭਗਤ ਮਾਲਾ ਵਿੱਚ ਇਹ ਪ੍ਰਸੰਗ ਆਉਂਦਾ ਹੈ। ਜਿੱਥੇ ਅੰਮ੍ਰਿਤ ਵੇਲੇ ਰਾਜਾ ਭਗਤੀ ਕਰਦਾ ਸੀ ਉਸ ਥਾਂ ਇਸਦੇ ਕੋਲ ਤੀਰਥ ਰੂਪ ਧਾਰ ਕੇ ਆ ਗਏ ਅਤੇ ਆਵਾਜ ਆਈ ਕਿ ਲਉ ਤੁਸੀਂ ਅਠਾਹਠ ਤੀਰਥਾਂ ਦੇ ਜਲ ਵਿੱਚ ਇਸ਼ਨਾਨ ਕਰ ਲਉ। ਇਸਨੇ ਇਸ਼ਨਾਨ ਕਰ ਲਿਆ ਅਤੇ ਸਾਰੇ ਸੰਕਲਪ ਮੇਟ ਕੇ ਸਭ ਤੋਂ ਵੱਡਾ ਨਾਮ ਨੂੰ ਜਾਣ ਕੇ ਨਾਮ ਦੇ ਸ੍ਰਵਣ ਅਤੇ ਸਿਮਰਨ ਵਿੱਚ ਜੁੜ ਗਿਆ। ਇਸ ਪ੍ਰਕਾਰ ਪ੍ਰਮੇਸਰ ਦੇ ਨਾਮ ਦਾ ਸ੍ਰਵਣ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਹੋ ਜਾਂਦਾ ਹੈ।

## ਪਾਰਬ੍ਰਹਮ ਕੀ; ਸਰਣੀ ਪਾਹਿ ॥

ਹੇ ਭਾਈ! (ਪਾਰਬ੍ਰਹਮ) ਵਾਹਿਗੁਰੂ ਦੀ (ਸਰਣੀ) ਸ਼ਰਣ ਵਿੱਚ ਆਪਣੇ ਆਪ ਨੂੰ (ਪਾਹਿ) ਪਾਉਣਾ ਕਰ।

## ਕੋਟਿ ਕਲੰਕ; ਖਿਨ ਮਹਿ ਮਿਟਿ ਜਾਹਿ ॥੩॥

(ਕੋਟਿ) ਕਰੋੜਾਂ ਪਾਪਾਂ ਦੇ ਜੋ ਕਲੰਕ ਲੱਗੇ ਹੋਏ ਹਨ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** *(ਅੰਗ : ੧੪੧੩)*

ਉਹ ਇਕ ਖਿਨ (ਮਹਿ) ਵਿੱਚ ਹੀ ਮਿਟ (ਜਾਹਿ) ਜਾਣਗੇ, ਨਾਸ਼ ਹੋ ਜਾਣਗੇ।

## ਬੇਮੁਹਤਾਜੁ; ਪੂਰਾ ਪਾਤਿਸਾਹੁ ॥

ਉਹ ਬੇਮੁਹਤਾਜ ਪ੍ਰਮੇਸਰ ਕਿਸੇ ਦੀ ਸ਼ੀਰਨੀ ਨਿਆਜ ਤੋਂ ਖੁਸ਼ ਹੋਣ ਵਾਲਾ ਨਹੀਂ ਹੈ, ਖੁਸ਼ਾਮਦ ਤੋਂ ਰਹਿਤ ਹੈ। ਫਿਰ ਸਭ ਥਾਵਾਂ ਤੇ (ਪੂਰਾ) ਪੂਰਨ ਅਤੇ ਸਾਰਿਆਂ ਦਾ ਪਾਤਸ਼ਾਹ ਹੈ।

## ਪ੍ਰਭ ਸੇਵਕ; ਸਾਚਾ ਵੇਸਾਹੁ ॥

(ਪ੍ਰਭ) ਵਾਹਿਗੁਰੂ ਦੇ ਸੇਵਕਾਂ ਨੂੰ ਪ੍ਰਮੇਸਰ ਦਾ (ਸਾਚਾ) ਸੱਚਾ (ਵੇਸਾਹੁ) ਭਰੋਸਾ ਹੈ।

## ਗੁਰਿ ਪੂਰੈ; ਰਾਖੇ ਦੇ ਹਾਥ ॥

ਪੂਰੇ (ਗੁਰਿ) ਸਤਿਗੁਰਾਂ ਨੇ ਆਪਣੇ ਸੇਵਕਾਂ ਨੂੰ ਕਿਰਪਾ ਦਾ ਹੱਥ ਦੇ ਕੇ (ਰਾਖੇ) ਰੱਖਣਾ ਕੀਤਾ ਹੈ।

**ਨਾਨਕ; ਪਾਰਬ੍ਰਹਮ ਸਮਰਾਥ ॥੪॥੨੬॥੯੫॥**

ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ (ਪਾਰਬ੍ਰਹਮ) ਪ੍ਰਮੇਸਰ ਬੜਾ (ਸਮਰਾਥ) ਸਮਰੱਥ ਹੈ।

## ਗਉੜੀ ਗੁਆਰੇਰੀ, ਮਹਲਾ ੫ ॥

**ਗੁਰ ਪਰਸਾਦਿ; ਨਾਮਿ ਮਨੁ ਲਾਗਾ ॥**

ਹੇ ਭਾਈ! ਜਿੰਨ੍ਹਾਂ ਦਾ (ਗੁਰ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਨਾਮ ਵਿੱਚ ਮਨ (ਲਾਗਾ) ਲੱਗ ਗਿਆ ਹੈ।

**ਜਨਮ ਜਨਮ ਕਾ; ਸੋਇਆ ਜਾਗਾ ॥**

ਉਹਨਾਂ ਦਾ ਮਨ ਜੋ ਜਨਮਾਂ-ਜਨਮਾਂਤਰਾਂ ਦਾ ਅਵਿਦਿਆ ਦੀ ਨੀਂਦ ਵਿੱਚ (ਸੋਇਆ) ਸੁੱਤਾ ਪਿਆ ਸੀ, ਉਹ ਹੁਣ ਗਿਆਨ ਅਵਸਥਾ ਵਿੱਚ (ਜਾਗਾ) ਜਾਗ ਗਿਆ ਹੈ।

**ਅੰਮ੍ਰਿਤ ਗੁਣ; ਉਚਰੈ ਪ੍ਰਭ ਬਾਣੀ ॥**

ਜਿਸ ਪਰਮੇਸਰ ਦੀ ਬਾਣੀ ਵਿਚ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਗੁਣ ਹਨ **ਵਾ:** ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁੱਭ ਗੁਣ ਹਨ। ਉਹ ਗੁਰਮੁਖ ਜਨ ਐਸੀ ਸ਼ੁੱਭ ਗੁਣਾਂ ਵਾਲੀ ਪ੍ਰਭੂ ਦੀ ਅੰਮ੍ਰਿਤ ਰੂਪ ਬਾਣੀ ਨੂੰ (ਉਚਰੈ) ਉਚਾਰਦੇ ਹਨ।

**ਪੂਰੇ ਗੁਰ ਕੀ; ਸੁਮਤਿ ਪਰਾਣੀ ॥੧॥**

ਜਿਹੜੇ ਪ੍ਰਾਣੀ ਪੂਰੇ ਗੁਰਾਂ ਦੀ ਦਿੱਤੀ ਹੋਈ ਇਸ (ਸੁਮਤਿ) ਸ੍ਰੇਸ਼ਟ ਮਤ ਨੂੰ ਧਾਰਨ ਕਰਦੇ ਹਨ।

**ਪ੍ਰਭ ਸਿਮਰਤ; ਕੁਸਲ ਸਭਿ ਪਾਏ ॥**

ਉਹਨਾਂ ਨੇ (ਪ੍ਰਭੂ) ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਕੇ (ਸਭਿ) ਸਾਰੇ (ਕੁਸਲ) ਸੁੱਖ (ਪਾਏ) ਪ੍ਰਾਪਤ ਕੀਤੇ ਹਨ।

**ਘਰਿ ਬਾਹਰਿ; ਸੁਖ ਸਹਜ ਸਬਾਏ ॥੧॥ ਰਹਾਉ ॥**

ਉਹਨਾਂ ਦੇ ਘਰ ਵਿੱਚ ਵੀ ਸੁਖ ਹੈ, ਬਾਹਰ ਵੀ ਸੁਖ ਹੈ, ਅਤੇ (ਸਹਜ ਸਬਾਏ) ਸਹਜੇ ਹੀ ਸੰਬੰਧੀਆਂ ਵਿੱਚ ਵੀ ਸੁਖ ਹੈ, ਭਾਵ ਹਰ ਪ੍ਰਕਾਰ ਦੇ ਦੁੱਖਾਂ, ਕਲੇਸ਼ਾਂ ਤੋਂ ਰਹਿਤ ਹਨ।

**ਅਥਵਾ :** ਉਹਨਾਂ ਨੂੰ (ਘਰਿ) ਅੰਤਰ ਮੁਖ ਬਿਰਤੀ ਵਿੱਚ, (ਬਾਹਰਿ) ਸੰਸਾਰਾਕਾਰ ਬਿਰਤੀ ਵਿੱਚ (ਸਬਾਏ) ਸਾਰੇ ਅਧਿਕਾਰੀਆਂ ਵਿੱਚ (ਸਹਜ) ਅਚੁੱਤ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

**ਸੋਈ ਪਛਾਤਾ; ਜਿਨਹਿ ਉਪਾਇਆ ॥**

(ਜਿਨਹਿ) ਜਿਸ ਵਾਹਿਗੁਰੂ ਪ੍ਰਮੇਸਰ ਨੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕੀਤਾ ਹੈ, ਉਹਨਾਂ ਨੇ (ਸੋਈ) ਉਸ ਪ੍ਰਮੇਸਰ ਨੂੰ (ਪਛਾਤਾ) ਪਛਾਣ ਲਿਆ ਹੈ।

**ਕਰਿ ਕਿਰਪਾ; ਪ੍ਰਭਿ ਆਪਿ ਮਿਲਾਇਆ ॥**

ਜਦੋਂ ਉਨ੍ਹਾਂ ਨੇ ਗੁਰਾਂ ਦੁਆਰਾ ਵਾਹਿਗੁਰੂ ਦਾ ਗਿਆਨ ਪ੍ਰਾਪਤ ਕੀਤਾ ਤਾਂ (ਪ੍ਰਭਿ) ਪ੍ਰਮੇਸਰ ਨੇ ਕਿਰਪਾ (ਕਰਿ) ਕਰਕੇ ਉਹਨਾਂ ਨੂੰ (ਆਪਿ) ਆਪਣੇ ਨਾਲ ਹੀ (ਮਿਲਾਇਆ) ਮੇਲ ਲਿਆ ਅਤੇ

## ਬਾਹ ਪਕਰਿ; ਲੀਨੋ ਕਰਿ ਅਪਨਾ ॥

ਉਹਨਾਂ ਦੀ ਬ੍ਰਹਮਾਕਾਰ ਬਿਰਤੀ ਰੂਪ (ਬਾਹ) ਭੁਜਾ ਫੜ ਕਰਕੇ (ਅਪਨਾ) ਆਪਣਾ ਬਣਾ (ਲੀਨੋ) ਲਿਆ ਹੈ।

## ਹਰਿ ਹਰਿ ਕਥਾ; ਸਦਾ ਜਪੁ ਜਪਨਾ ॥੨॥

ਹੇ ਭਾਈ ! (ਹਰਿ) ਹਰਿਆ-ਭਰਿਆ ਕਰਨ ਵਾਲੇ (ਹਰਿ) ਪ੍ਰਮੇਸਰ ਦੇ ਨਾਮ ਦੀ ਕਥਾ ਕਰਿਆ ਕਰੋ ਤੇ ਸਦਾ ਉਸ ਦੇ (ਜਪੁ) ਜਾਪ ਨੂੰ (ਜਪਨਾ) ਜਪਣਾ ਕਰੋ ਕਿਉਂਕਿ ਜਿੰਨ੍ਹਾਂ ਨੇ ਪਰਮੇਸਰ ਦਾ ਨਾਮ ਜਪਿਆ ਅਤੇ ਹਰੀ ਦੀ ਕਥਾ ਉਚਾਰਨ ਕੀਤੀ ਹੈ, ਉਹ ਹੋਰਨਾਂ ਦਾ ਵੀ ਉਧਾਰ ਕਰ ਦਿੰਦੇ ਹਨ।

**ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ ॥** (ਅੰਗ : ੧੧੭੪)

## ਮੰਤ੍ਰੁ ਤੰਤ੍ਰੁ; ਅਉਖਧੁ ਪੁਨਹਚਾਰੁ ॥

(ਪੁਨਹ ਚਾਰੁ ਬੋਲੋ)

ਹੇ ਭਾਈ ! *ਮੰਤਰ, **ਤੰਤਰ, ਅਤੇ ਰੋਗਾਂ ਨੂੰ ਨਵਿਰਤ ਕਰਨ ਵਾਲੀ (ਅਉਖਧ) ਦਵਾਈ, ਵਾਹਿਗੁਰੂ ਦਾ ਨਾਮ ਹੀ ਹੈ। ਫਿਰ ***(ਪੁਨਹਚਾਰ) ਪਾਪਾਂ ਦੀ ਨਵਿਰਤੀ ਵਾਸਤੇ ਅਤੇ ਪੁੰਨਾਂ ਦੇ ਅਚਾਰ ਵਿੱਚ ਪਰਵਿਰਤ ਹੋਣ ਵਾਸਤੇ ਜੋ ਕੰਮ ਕਰਨਾ ਹੈ, ਉਹ ਵੀ ਪ੍ਰਮੇਸਰ ਦਾ ਨਾਮ ਹੀ ਹੈ।

**ਅਥਵਾ :** ਪ੍ਰਮੇਸਰ ਦਾ ਨਾਮ ਹੀ ਕਾਮ, ਕ੍ਰੋਧ ਰੂਪ ਸੱਪਾਂ ਦੀ ਜ਼ਹਿਰ ਲਾਹੁਣ ਵਾਸਤੇ ਅਤੇ ਉਹਨਾਂ ਨੂੰ ਵੱਸ ਕਰਨ ਵਾਸਤੇ ਮੰਤਰ ਹੈ, ਰਾਗ ਦ੍ਵੈਖ ਰੂਪੀ ਜਖਮਾਂ ਨੂੰ ਮੇਟਣ ਵਾਸਤੇ ਤੰਤਰ ਹੈ, ਅਗਿਆਨ ਰੂਪ ਰੋਗ ਨੂੰ ਮੇਟਣ ਵਾਲੀ, ਨਾਸ਼ ਕਰਨ ਵਾਲੀ (ਅਉਖਧ) ਦਵਾਈ ਹੈ ਅਤੇ ਸਕਾਮ ਕਰਮਾਂ ਤੋਂ ਛੁੱਟਣ ਵਾਸਤੇ ਭਾਵ ਨਿਸ਼ਕਾਮੀ ਹੋਣ ਵਾਸਤੇ ਪਾਪਾਂ ਦੀ ਨਵਿਰਤੀ ਰੂਪ ਪੁਨਹਚਾਰ ਹੈ।

## ਅੰਗ:੧੯੫

## ਹਰਿ ਹਰਿ ਨਾਮੁ; ਜੀਅ ਪ੍ਰਾਨ ਅਧਾਰੁ ॥

ਹਰਿ ਹਰਿ ਪ੍ਰਮੇਸਰ ਦਾ ਨਾਮ ਹੀ ਮੰਤਰ ਹੈ, ਹਰਿ ਹਰਿ ਪ੍ਰਮੇਸਰ ਦਾ ਨਾਮ ਹੀ (ਜੀਅ) ਹਿਰਦੇ ਅੰਦਰ ਤੰਤਰ ਹੈ, ਅਤੇ ਹਰਿ ਹਰਿ ਪ੍ਰਮੇਸਰ ਦਾ ਨਾਮ ਹੀ ਪ੍ਰਾਣਾ ਦਾ (ਅਧਾਰੁ) ਆਸਰਾ ਰੂਪ ਅਉਸ਼ਧੀ ਹੈ।

## ਸਾਚਾ ਧਨੁ; ਪਾਇਓ ਹਰਿ ਰੰਗਿ ॥

ਹੇ ਭਾਈ ! ਜਿੰਨ੍ਹਾਂ ਗੁਰਮੁਖਾਂ ਨੇ (ਹਰਿ) ਅਕਾਲ ਪੁਰਖ ਦੇ (ਰੰਗਿ) ਪ੍ਰੇਮ ਕਰਕੇ ਸੱਚਾ ਨਾਮ ਰੂਪ (ਪਾਇਓ) ਪ੍ਰਾਪਤ ਕੀਤਾ ਹੈ।

**ਅਥਵਾ :** (ਹਰਿ) ਅਕਾਲ ਪੁਰਖ ਜੀ ਦੇ (ਰੰਗਿ) ਪ੍ਰੇਮ ਦਾ (ਸਾਚਾ) ਸਚਾ ਧਨ (ਪਾਇਓ) ਪ੍ਰਾਪਤ ਕੀਤਾ ਹੈ।

---

***ਮੰਤਰ :** ਜੋ ਮੁਖ ਦੁਆਰਾ ਪੜ੍ਹਿਆ ਜਾਂਦਾ ਹੈ।

****ਤੰਤਰ :** ਤਿੰਨ-ਚਾਰ ਔਸ਼ਧੀਆਂ ਰਲਾ ਕੇ ਕਿਸੇ ਤੇ ਪਾ ਦੇਣੀਆਂ, ਇਹ ਤੰਤਰ ਹੈ। ਕਈ ਧਾਗਾ ਜਾਂ ਮਉਲੀਆਂ ਆਦਿਕਾਂ ਨੂੰ ਗੰਢਾਂ ਦੇ ਕਰਕੇ ਜਿਵੇਂ ਤੰਤਰ ਕਰਦੇ ਹਨ।

*****ਪੁਨਹਚਾਰ :** ਜਿਹੜਾ ਕੰਮ ਪਾਪਾਂ ਦੀ ਨਵਿਰਤੀ ਵਾਸਤੇ ਕੀਤਾ ਜਾਂਦਾ ਹੈ ਉਸ ਨੂੰ ਪ੍ਰਾਸਚਿਤ ਕਹਿੰਦੇ ਹਨ। ਜਿਹੜਾ ਕੰਮ ਪੁੰਨਾਂ ਦੀ ਪਰਵਿਰਤੀ ਵਾਸਤੇ ਕੀਤਾ ਜਾਂਦਾ ਹੈ ਉਸ ਨੂੰ ਪੁਨਰਚਰਨ ਕਹਿੰਦੇ ਹਨ। ਸੰਸਕ੍ਰਿਤ ਦੀਆਂ ਪੁਸਤਕਾਂ ਵਿੱਚ ਇਸਦਾ ਨਾਮ ਪੁਨਹਚਰਨ ਵੀ ਦਿੱਤਾ ਹੈ। ਭਾਵ ਬਾਰ-ਬਾਰ ਕੀਤਾ ਜਾਵੇ। ਕਈ ਥਾਵਾਂ ਤੇ ਪੁਨਹਿ ਚਾਰ ਨੂੰ ਪ੍ਰਾਸਚਿਤ ਵੀ ਕਹਿੰਦੇ ਹਨ। 'ਪੁਨਹਚਰਨ' ਸ਼ਬਦ ਦੀ ਵਿਸਥਾਰ ਸਹਿਤ ਵਿਆਖਿਆ ਵਾਸਤੇ ਵੇਖੋ **"ਅਨਿਕ ਪੁਨਹਚਰਨ ਕਰਤ ਨਹੀ ਤਰੈ ॥"** (ਸੀ ਸੁਖਮਨੀ ਸਾਹਿਬ, ਅੰਗ ੨੬੪, ਸ਼੍ਰੋਮਣੀ ਦਮਦਮੀ ਸਟੀਕ, ਭਾਗ ਚੌਥਾ)

## ਦੂਤਰੁ ਤਰੇ; ਸਾਧ ਕੈ ਸੰਗਿ ॥੩॥

ਉਹਨਾਂ ਗੁਰਮੁਖ (ਸਾਧ) ਸਾਧੂ ਮਹਾਤਮਾ ਦੀ (ਸੰਗਿ) ਸੰਗਤ ਕਰਕੇ ਜੀਵ (ਦੂਤਰੁ) ਕਠਿਨ ਸੰਸਾਰ ਤੋਂ ਵੀ (ਤਰੇ) ਤਰ ਗਏ ਹਨ।

## ਸੁਖਿ ਬੈਸਹੁ; ਸੰਤ ਸਜਨ ਪਰਵਾਰੁ ॥

ਹੇ ਦੈਵੀ ਗੁਣਾ ਦੇ ਪਰਿਵਾਰ ਵਾਲੇ (ਸਜਨ) ਪਿਆਰੇ ਸੰਤ ਜਨੋ ! ਤੁਸੀਂ ਸੁੱਖ ਦੇ ਸਹਿਤ ਆਪਣੇ ਸਰੂਪ ਵਿਚ (ਬੈਸਹੁ) ਬੈਠਣਾ ਕਰੋ।

## ਹਰਿ ਧਨੁ ਖਟਿਓ; ਜਾ ਕਾ ਨਾਹਿ ਸੁਮਾਰੁ ॥

ਤੁਸੀਂ ਐਸਾ ਹਰੀ ਦਾ ਨਾਮ ਰੂਪ ਧਨ (ਖਟਿਓ) ਖਟਿਆ ਹੈ, ਜਿਸਦੀ (ਸੁਮਾਰੁ) ਗਿਣਤੀ (ਨਾਹਿ) ਨਹੀਂ ਪਾਈ ਜਾ ਸਕਦੀ।

## ਜਿਸਹਿ ਪਰਾਪਤਿ; ਤਿਸੁ ਗੁਰੁ ਦੇਇ ॥

(ਜਿਸਹਿ) ਜਿੰਨ੍ਹਾਂ ਨੂੰ ਨਿਸ਼ਕਾਮ ਕਰਮਾਂ ਕਰਕੇ ਸਤਿਗੁਰੂ ਦੀ ਪ੍ਰਾਪਤੀ ਹੁੰਦੀ ਹੈ (ਤਿਸੁ) ਉਹਨਾਂ ਨੂੰ (ਗੁਰੁ) ਸਤਿਗੁਰੂ ਸਾਹਿਬ ਜੀ ਨਾਮ ਧਨ (ਦੇਇ) ਦਿੰਦੇ ਹਨ।

## ਨਾਨਕ; ਬਿਰਥਾ ਕੋਇ ਨ ਹੋਇ ॥੪॥੨੭॥੯੬॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹਨਾਂ ਨੂੰ (ਕੋਇ) ਕੋਈ ਵੀ (ਬਿਰਥਾ) ਪੀੜਾ ਨਹੀਂ (ਹੋਇ) ਰਹਿੰਦੀ ਭਾਵ ਉਹ ਸਾਰੀਆਂ ਪੀੜਾਂ ਤਿਆਗ ਦਿੰਦੇ ਹਨ। **ਵਾ:** ਉਹਨਾਂ ਵਿੱਚੋਂ (ਕੋਇ) ਕੋਈ (ਬਿਰਥਾ) ਖਾਲੀ ਨਹੀਂ (ਹੋਇ) ਹੁੰਦਾ, ਭਾਵ ਉਹ ਨਾਮ ਧਨ ਨਾਲ ਭਰ ਜਾਂਦੇ ਹਨ।

## ਗਉੜੀ ਗੁਆਰੇਰੀ ਮਹਲਾ ੫ ॥

## ਹਸਤ ਪੁਨੀਤ ਹੋਹਿ; ਤਤਕਾਲ ॥

ਹੇ ਭਾਈ ! (ਹਸਤ) ਹੱਥ ਸਤਿਗੁਰੂ ਸਾਹਿਬ ਜੀ ਦਾ ਜਸ ਲਿਖਣ ਨਾਲ, ਝਾੜੂ ਫੇਰਨ ਨਾਲ, ਭਾਂਡੇ ਮਾਜਣ ਨਾਲ, ਲੰਗਰ ਪਕਾਉਣ ਆਦਿਕ ਸੇਵਾ ਕਰਨ ਨਾਲ (ਤਤਕਾਲ) ਛੇਤੀ ਹੀ (ਪੁਨੀਤ) ਪਵਿੱਤਰ (ਹੋਹਿ) ਹੋ ਜਾਂਦੇ ਹਨ। **ਵਾ:** ਜਿੰਨ੍ਹਾਂ ਦੇ ਚਿਤ ਪ੍ਰੇਮ ਵਾਲੇ ਹਨ, ਉਨ੍ਹਾਂ ਦੇ ਪ੍ਰੇਮ ਰੂਪ ਹੱਥ (ਤਤਕਾਲ) ਛੇਤੀ ਹੀ (ਪੁਨੀਤ) ਪਵਿੱਤਰ ਹੋ ਜਾਂਦੇ ਹਨ।

## ਬਿਨਸਿ ਜਾਹਿ; ਮਾਇਆ ਜੰਜਾਲ ॥

ਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਮਾਇਆ ਦੇ (ਜੰਜਾਲ) ਬੰਧਨ (ਬਿਨਸਿ) ਨਾਸ਼ ਹੋ (ਜਾਹਿ) ਜਾਂਦੇ ਹਨ।

## ਰਸਨਾ ਰਮਹੁ; ਰਾਮ ਗੁਣ ਨੀਤ ॥

ਹੇ ਭਾਈ ! ਰਸਨਾ ਕਰਕੇ ਵੀ (ਰਾਮ) ਪ੍ਰਮੇਸਰ ਦੇ ਨਾਮ ਅਤੇ ਉਸ ਦੇ ਗੁਣਾ ਨੂੰ (ਨੀਤ) ਨਿਤਪ੍ਰਤੀ (ਰਮਹੁ) ਉਚਾਰਨਾ ਕਰੋ।

## ਸੁਖੁ ਪਾਵਹੁ; ਮੇਰੇ ਭਾਈ ਮੀਤ ॥੧॥

ਹੇ ਮੇਰੇ ਸਕੇ ਅੰਮਾ ਦੇ ਜਾਏ (ਭਾਈ) ਭਰਾਵੋ ਅਤੇ (ਮੀਤ) ਮਿੱਤਰੋ ! ਫਿਰ ਤੁਸੀਂ ਲੋਕ ਤੇ ਪ੍ਰਲੋਕ ਦੇ (ਸੁਖੁ) ਸੁੱਖਾਂ ਨੂੰ (ਪਾਵਹੁ) ਪ੍ਰਾਪਤ ਕਰੋਗੇ। **ਵਾ:** (ਭਾਈ) ਭਰਾ ਸ੍ਰਵਣ ਆਦਿਕ ਤੇ (ਮੀਤ) ਮਿੱਤਰ ਸੰਤੋਖ ਆਦਿਕ ਦੇ ਸੁੱਖਾਂ ਨੂੰ ਪ੍ਰਾਪਤ ਕਰੋਗੇ।

## ਲਿਖੁ ਲੇਖਣਿ; ਕਾਗਦਿ ਮਸਵਾਣੀ ॥

ਹੇ ਭਾਈ ! (ਲੇਖਣਿ) ਕਲਮ ਲੈ ਕੇ ਅਤੇ (ਮਸਵਾਣੀ) ਸਿਆਹੀ ਦਵਾਤ ਦੇ ਨਾਲ, ਕਾਗਜ ਦੇ ਉੱਪਰ ਗੁਰਬਾਣੀ (ਲਿਖੁ) ਲਿਖਣਾ ਕਰੋ ਕਿਉਂਕਿ ਗੁਰਬਾਣੀ ਲਿਖਣਾ ਬਹੁਤ ਵੱਡਾ ਪੁੰਨ ਹੈ, ਫਿਰ ਗੁਰਬਾਣੀ ਲਿਖ ਕੇ ਪ੍ਰਮੇਸਰ ਦੇ ਨਾਮ ਨੂੰ ਵੇਚਣਾ ਨਹੀਂ। ਸਗੋਂ ਪੁੰਨਾਂ ਅਰਥ ਕਿਸੇ ਨੂੰ ਬਾਣੀ ਪੜ੍ਹਨ ਵਾਸਤੇ ਦੇਣੀ ਹੈ।

**ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥** *(ਅੰਗ : ੧੨੪੫)*

**ਵਾ:** ਸ਼ਰਧਾ ਰੂਪ (ਲੇਖਣਿ) ਕਲਮ ਲੈ ਕੇ, ਮਨ ਰੂਪ (ਮਸਵਾਣੀ) ਸਿਆਹੀ ਨਾਲ, ਅੰਤਹਕਰਣ ਰੂਪ (ਕਾਗਦਿ) ਕਾਗਜ ਉੱਪਰ ਸਤਿਗੁਰੂ ਸਾਹਿਬ ਜੀ ਦੇ ਜਸ ਰੂਪ ਲੇਖਾਂ ਨੂੰ ਲਿਖਣਾ ਕਰੋ।

## ਰਾਮ ਨਾਮ; ਹਰਿ ਅੰਮ੍ਰਿਤ ਬਾਣੀ ॥੧॥ ਰਹਾਉ ॥

(ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ ਲਿਖਣਾ ਕਰੋ, ਅਤੇ (ਹਰਿ) ਹਰੀ ਦੀ ਅਮਰ ਕਰਨ ਵਾਲੀ ਅੰਮ੍ਰਿਤ ਰੂਪ ਬਾਣੀ ਦਾ ਉਚਾਰਨ ਕਰੋ।

**ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥**
**ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ॥** *(ਅੰਗ : ੫੪੦)*

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਲਿਖੁ ਲੇਖਣਿ; ਕਾਗਦਿ ਮਸਵਾਣੀ ॥ ਰਾਮ ਨਾਮ; ਹਰਿ ਅੰਮ੍ਰਿਤ ਬਾਣੀ ॥੧॥ ਰਹਾਉ ॥**

ਹੇ ਭਾਈ ! ਜੋ (ਰਾਮ) ਪ੍ਰਮੇਸਰ ਦਾ ਨਾਮ (ਅੰਮ੍ਰਿਤ) ਅਮਰ ਕਰਨ ਵਾਲੀ ਬਾਣੀ ਹੈ, ਉਸ ਨੂੰ ਪ੍ਰੇਮ ਰੂਪ (ਲੇਖਣਿ) ਕਲਮ ਲੈ ਕੇ, ਮਨ ਰੂਪ (ਮਸਵਾਣੀ) ਸਿਆਹੀ **ਵਾ:** ਸ਼ਰਧਾ ਰੂਪ ਦਵਾਤ ਦੁਆਰਾ, ਅੰਤਹਕਰਣ ਰੂਪ ਕਾਗਜ ਤੇ ਲਿਖਾਰੀ ਹੋ ਕੇ ਸੱਤ-ਅਸੱਤ ਦੇ ਵਿਚਾਰ ਰੂਪ ਲਿਖਣਾ ਕਰੋ।

**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧॥** *(ਅੰਗ : ੧੨੯੧)*

**ਅਥਵਾ :** ਹੇ ਭਾਈ ! ਪ੍ਰੀਤ ਰੂਪ ਕਲਮ ਦੇ ਦੁਆਰਾ ਸਮਤਾ ਰੂਪ ਕਾਗਜ 'ਤੇ ਮੋਹ ਦੇ ਜਾਲਣ ਰੂਪ ਸਿਆਹੀ ਦੇ ਨਾਲ ਪ੍ਰਮੇਸਰ ਦੇ ਨਾਮ ਦਾ ਲੇਖ ਲਿਖਣਾ ਕਰੋ।

## ਇਹ ਕਾਰਜਿ; ਤੇਰੇ ਜਾਹਿ ਬਿਕਾਰ ॥

ਹੇ ਭਾਈ ! ਜੇਕਰ ਤੂੰ ਇਹ ਕਾਰਜ ਕਰੇਗਾ ਤਾਂ ਤੇਰੇ ਕਾਮ ਆਦਿਕ ਸਾਰੇ (ਬਿਕਾਰ) ਵਿਕਾਰ (ਜਾਹਿ) ਚਲੇ ਜਾਣਗੇ ਅਤੇ ਤੂੰ ਇਕ ਚਿਤ ਹੋ ਜਾਵੇਗਾ।

## ਸਿਮਰਤ ਰਾਮ; ਨਾਹੀ ਜਮ ਮਾਰ ॥

ਜੇਕਰ ਤੂੰ (ਰਾਮ) ਅਕਾਲ ਪੁਰਖ ਜੀ ਦੇ ਨਾਮ ਦਾ ਸਿਮਰਨ ਕਰੇਂਗਾ ਤਾਂ ਤੈਨੂੰ (ਜਮਮਾਰ) ਜਮਾਂ ਦੀ ਮਾਰ

(ਨਾਹੀ) ਨਹੀਂ ਪਵੇਗੀ ਭਾਵ ਤੈਨੂੰ ਜਮ ਨਹੀਂ ਮਾਰਨਗੇ, ਤੂੰ ਮੁਕਤ ਹੋ ਜਾਵੇਂਗਾ। **ਵਾ:** ਤੂੰ (ਜਮ) ਜੰਮੇਂਗਾ ਵੀ ਨਹੀਂ ਅਤੇ (ਮਾਰ) ਮਾਰਿਆ ਵੀ ਨਹੀਂ ਜਾਵੇਂਗਾ ਭਾਵ ਜੰਮਣ-ਮਰਣ ਤੋਂ ਰਹਿਤ ਹੋ ਜਾਵੇਂਗਾ।

## ਧਰਮ ਰਾਇ ਕੇ; ਦੂਤ ਨ ਜੋਹੈ ॥

ਇਜਰਾਈਲ, ਮਕਾਈਲ ਆਦਿਕ ਧਰਮ ਰਾਜ ਦੇ ਦੂਤ ਵੀ ਤੈਨੂੰ (ਜੋਹੈ) ਤਾੜ ਨਹੀਂ ਸਕਣਗੇ।

## ਮਾਇਆ ਮਗਨ; ਨ ਕਛੂਐ ਮੋਹੈ ॥੨॥

ਮਾਇਆ ਦੀ (ਮਗਨ) ਮਗਨਤਾ ਵੀ ਤੈਨੂੰ ਕੁਛ (ਮੋਹੈ) ਮੋਹ ਨਹੀਂ ਸਕੇਗੀ **ਵਾ:** ਤੈਨੂੰ ਪਦਾਰਥਾਂ ਵਿੱਚ ਲਾਉਣ ਰੂਪ ਮੂਰਛਾ ਨਹੀਂ ਕਰ ਸਕੇਗੀ।

## ਉਧਰਹਿ ਆਪਿ; ਤਰੈ ਸੰਸਾਰੁ ॥

ਪ੍ਰਮੇਸਰ ਦਾ ਨਾਮ ਜਪਣੇ ਕਰਕੇ ਤੂੰ ਆਪ ਵੀ ਸੰਸਾਰ ਤੋਂ (ਉਧਰਹਿ) ਉਧਰ ਜਾਵੇਂਗਾ ਅਤੇ ਸੰਬੰਧੀਆਂ ਨੂੰ ਵੀ ਸੰਸਾਰ ਤੋਂ (ਤਰੈ) ਤਾਰ ਲਵੇਂਗਾ।

## ਰਾਮ ਨਾਮ; ਜਪਿ ਏਕੰਕਾਰੁ ॥

ਹੇ ਭਾਈ! (ਰਾਮ) ਪ੍ਰਮੇਸਰ ਦਾ (ਏਕੰਕਾਰੁ) ਇਕ ਓਅੰਕਾਰ ਰੂਪ ਨਾਮ ਨੂੰ ਜਪਣਾ ਕਰ।

**ਅਥਵਾ :** ਜੋ ਮਾਇਕੀ ਅਕਾਰਾਂ ਤੋਂ ਰਹਿਤ (ਰਾਮ) ਪ੍ਰਮੇਸਰ ਹੈ, ਉਸ ਦੇ ਨਾਮ ਨੂੰ (ਜਪਿ) ਜਪਣਾ ਕਰ।

## ਆਪਿ ਕਮਾਉ; ਅਵਰਾ ਉਪਦੇਸ ॥

(ਆਪਿ ਕਮਾਉ) ਆਪ ਵੀ ਨਾਮ ਦੀ ਕਮਾਈ ਕਰਿਆ ਕਰ ਅਤੇ (ਅਵਰਾ) ਹੋਰਨਾਂ ਨੂੰ ਵੀ ਉਪਦੇਸ਼ ਦਿਆ ਕਰ। ਪਰ ਕਿਤੇ ਇਸ ਪ੍ਰਕਾਰ ਨਾ ਹੋਵੇ ਕਿ :

**ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥** *(ਅੰਗ : ੧੩੬੯)*

## ਰਾਮ ਨਾਮ; ਹਿਰਦੈ ਪਰਵੇਸ ॥੩॥

ਜਦੋਂ ਆਪ ਕਮਾਵੇਂਗਾ ਤਾਂ (ਰਾਮ) ਪ੍ਰਮੇਸਰ ਦਾ ਨਾਮ ਤੇਰੇ ਹਿਰਦੇ ਵਿੱਚ ਵੀ ਪਰਵੇਸ਼ ਹੋ ਜਾਵੇਗਾ। **ਵਾ:** ਜੋ ਕਮਾਈ ਕਰਨ ਵਾਲੇ ਦੇ ਮੁੱਖ ਤੋਂ ਵਾਹਿਗੁਰੂ ਦਾ ਨਾਮ ਸੁਣਨਗੇ ਉਹਨਾਂ ਦੇ ਹਿਰਦੇ ਵਿੱਚ ਵੀ (ਰਾਮ) ਪ੍ਰਮੇਸਰ ਦਾ ਨਾਮ ਪਰਵੇਸ਼ ਹੋ ਜਾਵੇਗਾ, ਵੱਸ ਜਾਵੇਗਾ।

## ਜਾ ਕੈ ਮਾਥੈ; ਏਹੁ ਨਿਧਾਨੁ ॥

ਮਹਾਰਾਜ ਨੇ (ਜਾ ਕੈ) ਜਿੰਨ੍ਹਾਂ ਦੇ (ਮਾਥੈ) ਅੰਤਹਕਰਣ ਰੂਪ ਮੱਥੇ ਵਿੱਚ ਇਹ ਨਾਮ ਦਾ (ਨਿਧਾਨੁ) ਖਜ਼ਾਨਾ ਬਖਸ਼ਿਸ ਕੀਤਾ ਹੈ।

## ਸੋਈ ਪੁਰਖੁ; ਜਪੈ ਭਗਵਾਨੁ ॥

(ਸੋਈ) ਓਹੀ ਪੁਰਖ (ਭਗਵਾਨ) ਪ੍ਰਮੇਸਰ ਦੇ ਨਾਮ ਨੂੰ (ਜਪੈ) ਜਪਦੇ ਹਨ। ਇਸ ਕਰਕੇ

## ਆਠ ਪਹਰ ; ਹਰਿ ਹਰਿ ਗੁਣ ਗਾਉ ॥

ਹੇ ਭਾਈ ! (ਆਠ) ਅੱਠੇ ਪਹਰ ਹੀ ਸਭ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਹਰੀ ਪ੍ਰਮੇਸਰ ਦੇ ਗੁਣਾ ਨੂੰ (ਗਾਉ) ਗਾਉਣਾ ਕਰ।

**ਅਥਵਾ :** ਜੋ ਅੱਠੇ ਪਹਰ ਹਰੀ (ਹਰਿ) ਪ੍ਰਮੇਸਰ ਦੇ ਗੁਣ ਗਾਉਂਦਾ ਹੈ।

## ਕਹੁ ਨਾਨਕ; ਹਉ ਤਿਸੁ ਬਲਿ ਜਾਉ ॥੪॥੨੮॥੯੭॥

ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਅਸੀਂ ਉਸ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਂਦੇ ਹਾਂ।

## ਰਾਗ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ

ਅੰਤਰਜਾਮੀ ਸੱਚੇ ਪਾਤਸ਼ਾਹ ਜੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ ਦੀ ਗੁਆਰੇਰੀ ਜਾਤੀ ਵਿੱਚ ਚਾਰ-ਚਾਰ ਪਉੜੀਆਂ ਵਾਲੇ ਅਤੇ ਦੋ-ਦੋ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਨੋਟ :** ਇਹ ਸ਼ਬਦ ਰਹਾਉ ਦੀਆਂ ਪੰਕਤੀਆਂ ਤੋਂ ਆਰੰਭ ਹੋਵੇਗਾ।

**ਪ੍ਰਸ਼ਨ :** ਮਹਾਰਾਜ ! ਪ੍ਰਮੇਸਰ ਨੂੰ ਕਿਵੇਂ ਮਿਲ ਸਕੀਦਾ ਹੈ?

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਚਿਤ ਤਾਂ ਸਾਰਿਆਂ ਦਾ ਹੀ ਕਰਦਾ ਹੈ, ਕਿ ਅਸੀਂ ਉਸ ਪ੍ਰਮੇਸਰ ਨੂੰ ਮਿਲਣਾ ਕਰੀਏ ਪਰ

**ਕਹਹੁ; ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ; ਤਿਸ ਸਿਉ ਨੇਹ ॥੧॥ ਰਹਾਉ ॥**

ਹੇ ਭਾਈ ! (ਕਹਹੁ) ਦੱਸੋ ਤਾਂ ਸਹੀ ਕਿ (ਗੁਸਾਈ) ਪ੍ਰਮੇਸਰ ਨੂੰ (ਕੇਹ) ਕਿਵੇਂ ਮਿਲ ਸਕੋਗੇ? ਭਾਵ ਨਹੀਂ ਮਿਲ ਸਕੋਗੇ ਕਿਉਂਕਿ ਜਿਹੜੀਆਂ ਗੱਲਾਂ ਤੋਂ ਮਹਾਰਾਜ ਨੇ ਰੋਕਿਆ ਹੈ, ਉਹਨਾਂ ਨਾਲ ਤਾਂ ਤੁਸੀਂ ਪ੍ਰੇਮ ਕਰੀਂ ਫਿਰਦੇ ਹੋ।

**ਪ੍ਰਸ਼ਨ :** ਮਹਾਰਾਜ ਕਿਹੜੀਆਂ ਗੱਲਾਂ ਤੋਂ ਰੋਕਿਆ ਹੈ?

## ਜੋ ਪਰਾਇਓ; ਸੋਈ ਅਪਨਾ ॥

**ਉੱਤਰ :** ਜਿਹੜਾ (ਪਰਾਇਓ) ਬਿਗਾਨਾ ਪਦਾਰਥ ਹੈ। (ਸੋਈ) ਉਸ ਨੂੰ ਤਾਂ ਆਪਣਾ ਸਮਝੀ ਬੈਠੇ ਹੋ।

**ਅਥਵਾ :** ਜੋ (ਪਰਾਇਓ) ਪਰਾਈ ਇਸਤਰੀ, ਪਰਾਏ ਪੁੱਤਰ, ਪਰਾਇਆ ਧਨ ਹੈ, (ਸੋਈ) ਉਸ ਨੂੰ ਆਪਣਾ ਮੰਨੀ ਬੈਠੇ ਹੋ, ਕਿ ਇਹ ਮੇਰੀ ਇਸਤਰੀ ਹੈ, ਇਹ ਮੇਰੇ ਪੁੱਤਰ ਹੈ ਅਤੇ ਇਹ ਧਨ ਵੀ ਮੇਰਾ ਹੈ।

**ਅਥਵਾ :** ਜੋ (ਪਰਾਇਓ) ਪਰਾਈਆਂ ਇਸਤ੍ਰੀਆਂ ਹਨ। (ਸੋਈ) ਉਨ੍ਹਾਂ ਨੂੰ (ਅਪਨਾ) ਆਪਣਾ ਮਨ ਕੇ ਮੰਦ ਕਰਮ ਕਰਦੇ ਹੋ। ਫਿਰ ਤੁਸੀਂ

**"ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ॥"** *(ਵਾਰ ੬, ਪਉੜੀ ੮)*

**"ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ॥"** *(ਵਾਰ ੨੯, ਪਉੜੀ ੧੧)*

ਵਾਲਾ ਸੁਭਾਅ ਛੱਡ ਦਿੱਤਾ ਹੈ।

## ਜੋ ਤਜਿ ਛੋਡਨ; ਤਿਸੁ ਸਿਉ ਮਨੁ ਰਚਨਾ ॥੧॥

ਜੋ ਸੰਬੰਧੀ, ਪਦਾਰਥ (ਤਜਿ) ਤਿਆਗ ਕੇ (ਛੋਡਨ) ਛੱਡ ਜਾਣੇ ਹਨ। **ਵਾ:** (ਜੋ) ਜਿਹੜੇ ਸੰਬੰਧੀਆਂ ਨੇ ਤੁਹਾਨੂੰ ਏਥੇ ਹੀ (ਤਜਿ) ਤਿਆਗ ਜਾਣਾ ਹੈ ਅਤੇ ਜਿਹੜੇ ਧਨ, ਪਦਾਰਥ ਨੂੰ ਤੁਸੀਂ ਏਥੇ ਹੀ (ਛੋਡਨ) ਛੱਡ ਕੇ ਚਲੇ ਜਾਣਾ ਹੈ। (ਤਿਸੁ) ਉਹਨਾਂ ਦੇ (ਸਿਉ) ਨਾਲ ਤੇਰੇ ਮਨ ਨੇ ਰਚਣਾ ਕੀਤਾ ਹੈ।

## ਕਹਹੁ; ਗੁਸਾਈ ਮਿਲੀਐ ਕੇਹ ॥

ਹੇ ਭਾਈ! (ਕਹਹੁ) ਦੱਸੋ ਤਾਂ ਸਹੀ ਕਿ ਕਿਸ ਪ੍ਰਕਾਰ ਤੁਸੀਂ (ਗੁਸਾਈ) ਪ੍ਰਿਥਵੀ ਦੇ ਮਾਲਕ ਅਕਾਲ ਪੁਰਖ ਨੂੰ (ਮਿਲੀਐ) ਮਿਲ ਸਕੋਗੇ ਭਾਵ ਨਹੀਂ ਮਿਲ ਸਕੋਗੇ। ਕਿਉਕਿ ਤੁਸੀਂ ਉਲਟੇ ਪਾਸੇ ਜਾ ਰਹੇ ਹੋ।

## ਜੋ ਬਿਬਰਜਤ; ਤਿਸ ਸਿਉ ਨੇਹ ॥੧॥ ਰਹਾਉ ॥

*(ਬਿ-ਬਰਜਤ ਬੋਲੋ)*

ਜਿਹੜੀਆਂ ਗੱਲਾਂ ਤੋਂ ਸਾਰੇ ਵੇਦ-ਸ਼ਾਸਤਰ (ਬਿ) ਵਿਸ਼ੇਸ ਕਰਕੇ (ਬਰਜਤ) ਰੋਕਦੇ ਹਨ, ਉਹਨਾਂ ਵਿਸ਼ਿਆਂ ਦੇ ਨਾਲ ਤੁਸੀਂ (ਨੇਹ) ਪ੍ਰੇਮ ਲਾਇਆ ਹੋਇਆ ਹੈ।

**ਅਥਵਾ :** ਜੋ ਪਰਾਈ ਚੋਰੀ ਕਰਨੀ, ਮੰਦ ਕਰਮ ਕਰਨੇ ਆਦਿਕ ਬਿਬਰਜਿਤ ਚੀਜਾਂ ਹਨ। ਉਨ੍ਹਾਂ ਦੇ ਨਾਲ ਤੁਸੀਂ ਪ੍ਰੇਮ ਲਾਇਆ ਹੋਇਆ ਹੈ।

## ਝੂਠੁ ਬਾਤ; ਸਾ ਸਚੁ ਕਰਿ ਜਾਤੀ ॥

ਹੇ ਭਾਈ! ਜੋ ਸਦਾ ਜਿਊਂਦੇ ਰਹਿਣ ਵਾਲੀ ਝੂਠੀ (ਬਾਤ) ਗੱਲ ਹੈ ਉਸ ਨੂੰ ਤੁਸੀਂ ਸੱਚ (ਕਰਿ) ਕਰਕੇ (ਜਾਤੀ) ਜਾਣਿਆ ਹੈ ਭਾਵ ਜੋ ਤੁਹਾਨੂੰ ਜਿਉਂਦੇ ਰਹਿਣ ਦੀਆਂ ਅਸੀਸਾਂ ਮਿਲਦੀਆਂ ਹਨ ਇਹ ਸਭ ਝੂਠੀਆਂ ਗੱਲਾਂ ਹਨ ਪਰ ਤੁਸੀਂ ਇੰਨ੍ਹਾਂ ਨੂੰ ਸੱਚ ਕਰਕੇ ਮੰਨੀ ਬੈਠੇ ਹੋ।

## ਸਤਿ ਹੋਵਨੁ; ਮਨਿ ਲਗੈ ਨ ਰਾਤੀ ॥੨॥

ਜਿਹੜੀ ਇਕ ਦਿਨ ਮਰਣ ਵਾਲੀ ਗੱਲ (ਸਤਿ) ਸੱਚ ਹੋਣ ਵਾਲੀ ਹੈ। ਇਹ ਤਹਾਡੇ ਮਨ ਵਿਚ (ਰਾਤੀ) ਰੱਤੀ ਜਿੰਨੀ ਵੀ (ਲਗੈ) ਲੱਗਦੀ ਨਹੀਂ ਹੈ।

## ਸਾਖੀ—ਮੂਲੇ ਖੱਤਰੀ ਦੀ

ਸਤਿਗੁਰੂ ਨਾਨਕ ਦੇਵ ਸਾਹਿਬ ਜੀ ਸ੍ਰਿਸ਼ਟੀ ਦਾ ਉਧਾਰ ਕਰਦੇ ਹੋਏ ਸਿਆਲਕੋਟ ਨਗਰ ਦੇ ਬਾਹਰ ਜਾ ਬੈਠੇ ਜਦੋਂ ਕੁਝ ਕੁ ਸਮਾਂ ਬੀਤ ਗਿਆ ਤਾਂ ਮਰਦਾਨੇ ਨੂੰ ਸੋਨੇ ਦਾ ਟਕਾ ਦੇ ਕੇ ਭੇਜਿਆ ਕਿ ਜਾ ਕੇ ਇਸ ਟਕੇ ਦਾ ਸਚ ਅਤੇ ਝੂਠ ਖਰੀਦ ਕੇ ਲਿਆ। ਜਦੋਂ ਮਰਦਾਨਾ ਦੁਕਾਨਾਂ ਤੋਂ ਪੁੱਛੇ ਤਾਂ ਸਭ ਸੁਣ ਕੇ ਹੈਰਾਨ ਹੋਣ। ਅਖੀਰ ਇੱਕ ਬਾਣੀਏ ਦੀ ਦੁਕਾਨ ਤੇ ਗਿਆ, ਜਦੋਂ ਉਸ ਤੋਂ ਪੁੱਛਿਆ ਤਾਂ ਉਸ ਨੇ ਕਾਗਜ ਤੇ ਲਿਖ ਦਿੱਤਾ ਕਿ 'ਮਰਣਾ ਸੱਚ ਅਤੇ ਜੀਉਣਾ ਝੂਠ' ਅਤੇ ਸੋਨੇ ਦਾ ਟਕਾ ਲੈ ਲਿਆ। ਉਹ ਕਾਗਜ ਲਿਆ ਕੇ ਮਰਦਾਨੇ ਨੇ ਸਤਿਗੁਰੂ ਜੀ ਨੂੰ ਦਿੱਤਾ ਤਾਂ ਗੁਰੂ ਜੀ ਨੇ ਕਿਹਾ ਠੀਕ ਹੈ, ਸੌਦਾ ਤਾਂ ਠੀਕ ਲਿਆਂਦਾ ਹੈ ਪਰ ਹੁਣ ਜਿਸ ਪਾਸੋਂ ਤੂੰ ਸੌਦਾ ਲਿਆਂਦਾ ਹੈ ਉਸ ਨੂੰ ਬੁਲਾ ਕੇ ਲਿਆ। ਮਰਦਾਨਾ ਗਿਆ ਅਤੇ ਇਸ ਬਾਣੀਏ ਨੂੰ ਜਿਸਦਾ ਨਾਮ ਮੂਲਾ ਸੀ ਬੁਲਾ ਲਿਆਂਦਾ। ਸਤਿਗੁਰੂ ਜੀ ਨੇ ਪੁੱਛਿਆ ਕਿ :

**'ਜੀਵਣ ਝੂਠ ਮਰਣ ਸਚ ਜਾਤਾ। ਕਿਧੌਂ ਬਨਾਇ ਲਿਖੀ ਇਹ ਬਾਤਾ?'**

*(ਸ੍ਰੀ ਗ. ਨ. ਪ੍ਰ. ਅਧਿਆਇ: ੩੧)*

ਹੇ ਮੂਲੇ ਤੂੰ ਇਹ ਨਿਸ਼ਚਾ ਭੀ ਕੀਤਾ ਹੈ ਕਿ ਐਵੇਂ ਗੱਲ ਹੀ ਬਣਾ ਕੇ ਲਿਖ ਦਿੱਤੀ ਹੈ ਤਾਂ ਇਸ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ ! ਮੈਂ ਤਾਂ ਧਨ ਤੇ ਲਾਲਚ ਕਰਕੇ ਲਿਖ ਦਿੱਤਾ ਹੈ, ਪਰ ਮੈਂ ਦਿਲ ਵਿੱਚ ਇਹ ਚਾਹੁੰਦਾ ਹਾਂ ਕਿ ਇਹ ਨਿਸ਼ਚਾ ਦ੍ਰਿੜ ਕਰਾ ਦਿਉ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਜੇ ਐਸੀ ਇੱਛਾ ਹੈ ਤਾਂ ਸਾਡੇ ਨਾਲ ਹੀ ਰਹੋ। ਜਗਤ ਦਾ ਮਾਲਕ ਅਕਾਲ ਪੁਰਖ ਤੇਰੀ ਇੱਛਾ ਪੂਰੀ ਕਰੇਗਾ। ਸਤਿਗੁਰੂ ਜੀ ਦਾ ਬਚਨ ਮੰਨ ਕੇ ਮੂਲਾ ਖੱਤਰੀ ਸਤਿਗੁਰਾਂ ਦੇ ਨਾਲ ਹੀ ਚੱਲ ਪਿਆ।

ਜਦੋਂ ਕੁਝ ਸਮਾਂ ਉਸ ਨੂੰ ਨਾਲ ਰਹਿੰਦੇ ਹੋਏ ਗੁਜਰਿਆ ਤਾਂ ਇੱਕ ਦਿਨ ਸਤਿਗੁਰੂ ਜੀ ਨੇ ਕਿਹਾ ਕਿ ਹੇ ਮੂਲੇ ! ਤੇਰੇ ਇੱਕ ਵਿਰੋਧੀ ਆਦਮੀ ਨੇ ਤੁਹਾਡੇ ਘਰ ਜਾ ਕੇ ਕਿਹਾ ਕਿ ਮੈਂ ਇਕ ਆਦਮੀ ਤੋਂ ਸੁਣਿਆ ਹੈ ਕਿ ਮੂਲਾ ਸਰੀਰ ਛੱਡ ਗਿਆ ਹੈ ਤੇ ਤੇਰੀ ਘਰਵਾਲੀ ਜਿਉਂਦੀ ਚਿਖਾ ਬਾਲ ਕੇ ਸੜਨ ਲਈ ਤਿਆਰ ਹੋ ਗਈ ਹੈ। ਜੇ ਤੂੰ ਅੱਜ ਘਰ ਪੁੱਜ ਜਾਵੇਂ ਤਾਂ ਤੇਰਾ ਘਰ ਵੱਸਦਾ ਰਹਿ ਸਕਦਾ ਹੈ। ਇਹ ਸੁਣ ਕੇ ਇਸਦੇ ਮਨ ਵਿੱਚ ਭਾਰੀ ਦੁੱਖ ਹੋਇਆ ਤੇ ਕਹਿਣ ਲੱਗਾ ਕਿ ਮਹਾਰਾਜ ਜੀ ! ਮੇਰਾ ਘਰ ਇਥੋਂ ਕਾਫੀ ਦੂਰ ਹੈ ਹੁਣ ਮੈਂ ਕਿਵੇਂ ਪੁੱਜ ਸਕਦਾ ਹਾਂ? ਆਪ ਕਿਰਪਾ ਕਰੋ ਮੇਰਾ ਘਰ ਵੱਸਿਆ ਰਹੇ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਦੋਵੇਂ ਅੱਖਾਂ ਬੰਦ ਕਰ ਤਾਂ ਇਸਨੇ ਦੋਵੇਂ ਅੱਖਾਂ ਬੰਦ ਕੀਤੀਆਂ ਅਤੇ ਜਦੋਂ ਅੱਖਾਂ ਖੋਲੀਆਂ ਤਾਂ ਆਪਣੇ ਆਪ ਨੂੰ ਘਰ ਵਿੱਚ ਬੈਠਾ ਦੇਖਿਆ ਤੇ ਛੇਤੀ ਦੇ ਨਾਲ ਘਰ ਵਾਲੀ ਨੂੰ ਸੜਨ ਤੋਂ ਬਚਾ ਲਿਆ।

ਕੁਝ ਸਮਾਂ ਬੀਤਣ ਤੋਂ ਪਿੱਛੋਂ ਫੇਰ ਸਤਿਗੁਰੂ ਜੀ ਸਿਆਲਕੋਟ ਨਗਰ ਵਿੱਚ ਆਏ ਅਤੇ ਕਿਹਾ, ਹੇ ਭਾਈ ਬਾਲੇ ! ਇਥੇ ਸਾਡਾ ਸੰਸਾਰੀ ਮਿੱਤਰ ਹੈ ਚੱਲ ਉਸ ਨੂੰ ਮਿਲੀਏ। ਇਉਂ ਕਹਿ ਕਿ ਸਤਿਗੁਰੂ ਜੀ ਚੱਲ ਕੇ ਆਏ ਅਤੇ ਮੂਲੇ ਦੇ ਦਰਵਾਜੇ ਤੇ ਪੁੱਜ ਕੇ ਖੜ੍ਹੇ ਹੋਏ ਤਾਂ ਉਸਦੀ ਪਤਨੀ ਨੇ, ਜਿਸ ਨੂੰ ਹਜ਼ੂਰ ਨੇ ਸੜਨੋਂ ਬਚਾਇਆ ਸੀ, ਵੇਖ ਕੇ ਕਿਹਾ, ਕਿ ਉਹੀ ਸਾਧੂ ਫੇਰ ਆ ਗਏ ਹਨ ਜੋ ਤੈਨੂੰ ਨਾਲ ਲੈ ਗਏ ਸਨ ਤੂੰ ਕਿਤੇ ਲੁਕ ਜਾ। ਮੂਲਾ ਭਾਵੇਂ ਸਤਿਗੁਰੂ ਜੀ ਦੀ ਮਹਿਮਾ ਜਾਣਦਾ ਸੀ ਕਿ ਆਪ ਜੀ ਅੰਤਰਜਾਮੀ ਹਨ, ਸਰਬ ਕਲਾ ਸਮਰੱਥ ਹਨ, ਪਰ ਘਰ ਵਾਲੀ ਤੇ ਖੋਟੀ ਕਿਸਮਤ ਦਾ ਪ੍ਰੇਰਿਆ ਜਿੱਥੇ ਸੁੱਕੇ ਗੋਹਿਆਂ ਨੂੰ ਇਕੱਠੇ ਕੀਤਾ ਹੋਇਆ ਸੀ, ਉਸ ਗਹੂਰੇ ਵਾ: ਗਹੀਰੇ ਵਿੱਚ ਜਾ ਲੁਕ ਗਿਆ। ਤਾਂ

**'ਸ੍ਰੀ ਨਾਨਕ ਜਾਨੀ ਬਿਧ ਸਾਈ ॥ 'ਮੂਲੇ, ਮੂਲੇ' ਊਚ ਅਲਾਈ ॥'**

ਸਤਿਗੁਰੂ ਜੀ ਨੇ ਇਸ ਦੀ ਬਿ-ਸਿਦਕਪੁਣੇ ਦੀ ਰੀਤੀ ਜਾਣਦਿਆਂ ਹੋਇਆਂ ਇਸ ਦਾ ਨਾਮ ਲੈ ਕੇ ਅਵਾਜ਼ਾਂ ਮਾਰੀਆਂ ਤਾਂ ਇਸਦੀ ਘਰਵਾਲੀ ਕਹਿਣ ਲੱਗੀ ਕਿ ਉਹ ਤਾਂ ਘਰ ਨਹੀਂ ਹੈ। ਬਾਹਰ ਕਿਤੇ ਕੰਮ ਗਿਆ ਹੋਇਆ ਤਾਂ ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਇਹ ਬੇਮੁਖ ਹੈ, ਕਰਮਾਂ ਤੋਂ ਹੀਣਾ ਹੈ। ਅਸੀਂ ਮਿਲਣ ਵਾਸਤੇ ਆਏ ਸਾਂ ਪਰ ਇਹ ਘਰ ਅੰਦਰ ਛੁਪ ਗਿਆ ਹੈ। ਆਪਣੀ ਇਸਤਰੀ ਦੇ ਕਹੇ ਲੱਗ ਕੇ ਇਹ ਚੰਗਾ ਨਹੀਂ ਕੀਤਾ। ਇਉਂ ਕਹਿ ਕੇ ਸਤਿਗੁਰੂ ਜੀ ਨੇ ਬਚਨ ਉਚਾਰਿਆ :

**ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥**

**ਮਰਣੁ ਨ ਜਾਪੈ ਮੂਲਿਆ ਆਵੈ ਕਿਤੈ ਥਾਇ ॥੨੧॥** (ਅੰਗ : ੧੪੧੨)

ਜਦੋਂ ਸਤਿਗੁਰੂ ਜੀ ਇਉਂ ਕਹਿ ਕੇ ਤੁਰ ਪਏ, ਤਾਂ ਉਸ ਵੇਲੇ ਕਾਲਾ ਨਾਗ ਗੋਹਿਆਂ ਵਿਚੋਂ ਨਿਕਲਿਆ ਤੇ ਜਾ ਮੂਲੇ ਨੂੰ ਡੰਗ ਮਾਰਿਆ। ਉਹ ਹਾਏ ਹਾਏ ਕਰਦਾ ਪਛਤਾਉਂਦਾ ਮਰ ਗਿਆ। ਸਤਿਗੁਰੂ ਜੀ ਬਾਹਰ ਇਕ ਸੁੰਦਰ ਥਾਂ ਦੇਖਕੇ, ਉਥੇ ਜਾ ਬੈਠੇ। ਇਹ ਸਾਰੀ ਗੱਲ ਨਗਰ ਦੇ ਲੋਕਾਂ ਵਿੱਚ ਫੈਲ ਗਈ ਕਿ ਸਤਿਗੁਰਾਂ ਤੋਂ ਬੇਮੁਖ ਹੋਣ ਕਰਕੇ ਮੂਲਾ ਮਰ ਗਿਆ ਹੈ। ਨਗਰ ਦੇ ਸਿਆਣੇ ਆਗੂਆਂ ਨੇ ਕਿਹਾ ਕਿ ਇਸ ਨੂੰ ਚੁੱਕ ਕੇ ਗੁਰਾਂ ਪਾਸ ਲੈ ਚੱਲੀਏ, ਜਿਸ ਕਰਕੇ ਇਸਦੇ ਗੁਨਾਹ ਬਖ਼ਸ਼ੇ ਜਾਣ। ਜਦੋਂ ਪਲੰਘ ਤੇ ਪਾ ਕੇ ਉਸ ਦੇ ਸਰੀਰ ਨੂੰ ਸਤਿਗੁਰਾਂ ਪਾਸ ਲਿਆਂਦਾ, ਤਾਂ ਪਲੰਘ ਤੋਂ

ਉਤਾਰ ਕੇ ਧਰਤੀ 'ਤੇ ਸਤਿਗੁਰੂ ਜੀ ਦੇ ਚਰਨਾਂ ਵਿਚ ਰੱਖ ਦਿੱਤਾ। ਇਸ ਦੇ ਨਾਲ ਬਹੁਤ ਲੋਕ ਆਏ, ਸਾਰਿਆਂ ਨੇ ਹਿਰਦੇ ਵਿੱਚ ਪ੍ਰੇਮ ਧਾਰ ਕੇ ਬੇਨਤੀ ਕੀਤੀ ਕਿ ਹੇ ਗੁਰੂ ਮਹਾਰਾਜ ਜੀ ! ਕਿਰਪਾ ਕਰੋ,ਇਸ ਨੂੰ ਜਿਉਂਦਾ ਕਰੋ ਜੀ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸ ਨੂੰ ਕਰਤਾਰ ਦੀ ਕਰੜੀ ਮਾਰ ਪੈ ਚੁੱਕੀ ਹੈ। ਇਸ ਲਈ ਇਹ ਹੁਣ ਜਿਉਂਦਾ ਨਹੀਂ ਹੋ ਸਕਦਾ ਪਰ ਜੋ ਅੰਤ ਸਮੇਂ ਇਸ ਨੂੰ ਸਾਡੇ ਦਰਸ਼ਨ ਹੋਏ ਹਨ। ਇਸ ਦਾ ਇਹ ਫਲ ਹੋਵੇਗਾ ਕਿ ਜਦੋਂ ਅਸੀਂ ਦਸਵਾਂ ਜਾਮਾ ਪਹਿਰਾਂਗੇ, ਤਾਂ ਇਸਨੂੰ ਜੰਮਣ ਮਰਨ ਤੋਂ ਰਹਿਤ ਕਰਾਂਗੇ। ਤਦੋਂ ਤੱਕ ਇਹ ਸੂਰ ਹਿਰਨ ਸਹੇ ਆਦਿਕਾਂ ਦੀਆਂ ਜੂਨਾਂ ਧਾਰਨ ਕਰੇਗਾ। ਯਥਾ :

**ਦਸਵਾਂ ਜਾਮਾ ਪਹਿਰਹਿ ਜਬ ਹੀ। ਜਨਮ ਮਰਨ ਤੇ ਗਤ ਦੈ ਤਬ ਹੀ॥**

**ਤਬ ਲੌ ਜਨਮ ਧਰਹਿਗੋ ਏਹੀ। ਸੂਕਰ ਸਸਾ ਮਿਰਗ ਕੀ ਦੇਹੀ॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

ਜਦੋਂ ਦਸਮ ਸਰੂਪ ਵਿੱਚ ਮਾਹਾਰਾਜ ਜੀ ਹਜ਼ੂਰ ਸਾਹਿਬ ਤੋਂ ਪਰੇ ਸ਼ਿਕਾਰ ਘਾਟ ਸ਼ਿਕਾਰ ਬਿਰਤੀ ਲਈ ਨਿਕਲੇ, ਤਾਂ ਉਸ ਵੇਲੇ ਇਹ ਸਹੇ ਦੀ ਜੂਨ ਵਿੱਚ ਸੀ। ਤਾਂ ਦਸਵੇਂ ਪਾਤਸ਼ਾਹ ਜੀ ਨੇ ਤੀਰ ਮਾਰ ਕੇ ਇਸ ਦੀ ਕਲਿਆਣ ਕੀਤੀ। ਇਉਂ ਇਹ ਬੇਅੰਤ ਜੂਨਾਂ ਭੋਗ ਕੇ ਮੁਕਤ ਹੋਇਆ। ਯਥਾ :-

**ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥**

**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਇ॥** *(ਅਨੰਦ ਸਾਹਿਬ)*

## ਬਾਵੈ ਮਾਰਗੁ; ਟੇਢਾ ਚਲਨਾ॥

ਹਰ ਵਕਤ (ਬਾਵੈ) ਖੱਬੇ ਰਸਤੇ ਤੇ (ਟੇਢਾ) ਟੇਢਤਾਈ ਨਾਲ ਚੱਲਦੇ ਹੋ ਕਿ ਮੇਰਾ ਤਾਂ ਕਚਿਹਰੀ ਵਿੱਚ ਕੰਮ ਹੈ। ਮੈਂ ਸੰਗਤ ਵਿੱਚ ਜਾ ਕੇ ਕੀ ਕਰਨਾ ਹੈ ਆਦਿ।

**ਟੇਢੀ ਪਾਗ ਟੇਢੇ ਚਲੇ ਲਾਗੇ ਬੀਰੇ ਖਾਨ॥**

**ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥੧॥** *(ਅੰਗ : ੧੧੨੪)*

**ਅਥਵਾ :** ਸਾਧ ਸੰਗਤ ਵੱਲੋਂ ਟੇਢਾ ਭਾਵ ਬੇਮੁਖ ਹੋ ਕੇ (ਬਾਵੈ ਮਾਰਗੁ) ਬਾਮ ਮਾਰਗੀਆਂ ਦੇ ਰਸਤੇ 'ਤੇ ਚਲਦੇ ਹੋ।

**ਅਥਵਾ :** ਜੋ ਕੁਸੰਗਤ, ਵਿਕਾਰਾਂ ਦਾ ਰਸਤਾ ਹੈ, ਇਸ ਵਿਚ ਜੀਵ ਟੇਢਤਾਈ ਕਰਕੇ ਚਲਦੇ ਹਨ।

## ਸੀਧਾ ਛੋਡਿ; ਅਪੂਠਾ ਬੁਨਨਾ॥੩॥

ਹੇ ਭਾਈ ! ਜਿਵੇਂ ਕੋਈ ਸਿੱਧਾ ਮੰਜਾ ਬੁਨਣਾ ਛੱਡ ਕੇ ਪੁੱਠਾ ਬੁਨਣਾ ਕਰੇ, ਇਸੇ ਪ੍ਰਕਾਰ ਤੁਸੀਂ ਭਾਉ ਭਗਤੀ ਕਰਨ ਰੂਪ, ਮਨ ਨੂੰ ਪ੍ਰਮੇਸਰ ਦੇ ਸਨਮੁਖ ਰੱਖਣ ਰੂਪ, ਗੁਰਮਤਿ ਨੂੰ ਉੱਚਾ ਜਾਣ ਕੇ ਉਸ ਅਨੁਸਾਰ ਚੱਲ ਕੇ ਸ੍ਰਵਣ, ਮੰਨਣ ਕਰਨ ਰੂਪ, ਧਰਮ ਵਿੱਚ ਪੱਕੇ ਰਹਿਣ ਰੂਪ, ਵਾਹਿਗੁਰੂ ਦੇ ਭਾਣੇ ਨੂੰ ਮੰਨਣ ਰੂਪ, ਨਿਮਰਤਾ ਸਹਿਤ ਰਹਿਣ ਰੂਪ, (ਸੀਧਾ) ਸਿੱਧਾ ਰਸਤਾ (ਛੋਡਿ) ਛੱਡ ਕੇ, 'ਅਹੰ ਬ੍ਰਹਮ ਆਸਮੀ' ਹੰਕਾਰੀ ਹੋ ਕੇ ਕੁਕਰਮਾਂ ਵਿੱਚ ਪ੍ਰਵਿਰਤ ਹੋਣ ਰੂਪ (ਅਪੂਠਾ) ਪੁੱਠੀ ਬੁਣਤੀ (ਬੁਨਨਾ) ਬੁਣਨਾ ਕਰਦੇ ਹੋ।

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥**

**ਬਾਤਨ ਹੀ ਅਸਮਾਨ ਗਿਰਾਵਹਿ॥੧॥** *(ਅੰਗ : ੩੩੨)*

**ਅਥਵਾ :** ਸਾਧਸੰਗਤ ਕਰਨ ਰੂਪ ਸਿੱਧਾ ਰਸਤਾ ਛੱਡ ਕੇ ਕੁਸੰਗਤ ਵਿਚ ਜਾਣ ਰੂਪ (ਅਪੂਠਾ) ਪੁਠੀ ਬੁਣਤੀ ਨੂੰ ਬੁਣਦੇ ਹੋ।

**ਅਥਵਾ :** (ਸੀਧਾ) ਪੁੰਨਾਂ ਵਾਲੇ ਸੁਭਾਅ ਰੂਪ ਸਿੱਧੇ ਪਾਸੇ ਨੂੰ (ਛੋਡਿ) ਛੱਡ ਕੇ ਹਰ ਵਕਤ ਪਾਪ ਕਰਨ ਵਾਲੀ ਪੁੱਠੀ ਬੁਣਤੀ (ਬੁਨਨਾ) ਬੁਣਨਾ ਕਰਦੇ ਹੋ।

## ਦੁਹਾ ਸਿਰਿਆ ਕਾ; ਖਸਮੁ ਪ੍ਰਭੁ ਸੋਈ ॥

ਵੈਸੇ ਤਾਂ ਪੁੱਠੇ ਅਤੇ ਸਿੱਧੇ ਚਲਣ ਵਾਲਿਆਂ, ਸੱਜੇ ਤੇ ਖੱਬੇ ਚਲਣ ਵਾਲਿਆਂ, ਪਾਪ ਅਤੇ ਪੁੰਨ ਕਰਨ ਵਾਲਿਆਂ ਅਤੇ ਲੋਕ-ਪ੍ਰਲੋਕ ਦਾ (ਦੁਹਾ ਸਿਰਿਆ) ਦੋਹਾਂ ਸਿਰਿਆਂ ਦਾ (ਸੋਈ) ਉਹ ਇਕ (ਪ੍ਰਭੁ) ਪ੍ਰਮੇਸਰ ਹੀ (ਖਸਮੁ) ਮਾਲਕ ਹੈ।

## ਜਿਸੁ ਮੇਲੇ ਨਾਨਕ; ਸੋ ਮੁਕਤਾ ਹੋਈ ॥੪॥੨੯॥੯੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪਰ ਉਹ ਪ੍ਰਮੇਸਰ ਜਿਸ ਨੂੰ ਸਤਸੰਗਤ ਨਾਲ ਮੇਲ ਕੇ ਕੁਸੰਗਤ ਅਤੇ ਔਗੁਣਾਂ ਤੋਂ ਦੂਰ ਕਰ ਦੇਵੇ, **ਵਾ:** ਜਿਸ ਨੂੰ ਸਾਧ ਸੰਗਤ ਨਾਲ ਮੇਲ ਕੇ ਆਪਣੇ ਨਾਲ ਮੇਲ ਲਵੇ, ਉਹ ਪੁਰਖ (ਮੁਕਤਾ) ਮੁਕਤ (ਹੋਈ) ਹੋ ਜਾਂਦਾ ਹੈ। ਬਾਕੀ ਦੇ ਆਵਾਗਉਣ ਵਿਚ ਪਏ ਰਹਿੰਦੇ ਹਨ।

## ਗਉੜੀ ਗੁਆਰੇਰੀ ਮਹਲਾ ੫ ॥

**ਉਥਾਨਕਾ :**

ਕੋਈ ਐਸੀ ਇਸਤਰੀ ਸੀ, ਜਿਸਦਾ ਆਚਰਨ ਬੜਾ ਭੈੜਾ ਸੀ ਭਾਵ ਉਹ ਆਪਣੇ ਪਤੀਬਰਤਾ ਧਰਮ ਵਿੱਚ ਕਾਇਮ ਨਹੀਂ ਸੀ। ਉਸਨੇ ਆਪਣੇ ਅੱਠ ਪਤੀਆਂ ਨੂੰ ਇਸ ਲਈ ਮਾਰਿਆ ਸੀ ਕਿਉਂਕਿ ਉਸ ਨੂੰ ਆਪਣੇ ਅੱਠੇ ਪਤੀ ਪਸੰਦ ਨਹੀਂ ਆਏ ਸਨ। ਜਿਸ ਕਰਕੇ ਲੋਕਾਂ ਨੇ ਇਸਦੀ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ ਤਾਂ ਇਹ ਆਪਣੀ ਬਦਨਾਮੀ ਹੁੰਦੀ ਦੇਖ ਕੇ ਸਤੀ ਹੋਣ ਲਈ ਤੁਰ ਪਈ। ਉਸ ਵਕਤ ਬਹੁਤ ਸਾਰੇ ਲੋਕ ਇਕੱਠੇ ਹੋ ਕੇ ਦੇਖਣ ਵਾਸਤੇ ਚੱਲ ਪਏ ਕਿ ਉਹ ਸਤੀ ਹੋਣ ਲੱਗੀ ਹੈ। ਜਿਸ ਵੇਲੇ ਸਿੱਖਾਂ ਨੇ ਗੁਰੂ ਸਾਹਿਬ ਜੀ ਦੇ ਪਾਸ ਆ ਕੇ ਕਿਹਾ ਕਿ ਮਹਾਰਾਜ! ਸਤੀ ਹੋਣਾ ਤਾਂ ਬੜਾ ਹੀ ਗੁਣ ਹੈ। ਤਾਂ ਸੁਣ ਕੇ ਗੁਰੂ ਸਾਹਿਬ ਜੀ ਨੇ ਸਿੱਖਾਂ ਦੇ ਤਾਂਈ ਉਪਦੇਸ਼ ਬਖਸ਼ਣ ਵਾਸਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ। **ਵਾ:** ਕੁਝ ਲੋਕ ਇਕ ਨੌਜਵਾਨ ਲੜਕੀ ਨੂੰ ਉਪਦੇਸ਼ ਦੇ ਕੇ ਸਤੀ ਹੋਣ ਲਈ ਮਜਬੂਰ ਕਰ ਰਹੇ ਸਨ। ਜਦੋਂ ਇਸ ਗੱਲ ਦਾ ਸਿਖਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਆ ਕੇ ਗੁਰੂ ਸਹਿਬ ਜੀ ਦੇ ਪਾਸ ਦੱਸਿਆ। ਉਸ ਵਕਤ ਗੁਰੂ ਸਾਹਿਬ ਜੀ ਨੇ ਉਸ ਲੜਕੀ ਨੂੰ ਪਾਸ ਸੱਦ ਕਿ ਪਤੀਬ੍ਰਤਾ ਧਰਮ ਵਿਚ ਪੱਕੇ ਰਹਿਣ ਦਾ ਉਪਦੇਸ਼ ਦੇ ਕੇ ਸਤੀ ਹੋਣ ਤੋਂ ਬਚਾਇਆ ਤੇ ਸਾਰਿਆਂ ਨੂੰ ਸਮਝਾਉਣ ਲਈ ਇਹ ਸ਼ਬਦ ਉਚਾਰਨ ਕੀਤਾ।

### ਅਰਥ ਨੰ : ੧

## ਕਲਿਜੁਗ ਮਹਿ; ਮਿਲਿ ਆਏ ਸੰਜੋਗ ॥

ਹੇ ਭਾਈ! ਪੂਰਬਲੇ ਕਰਮਾਂ ਦੇ ਸੰਜੋਗ ਦੇ (ਮਿਲਿ) ਮਿਲਣੇ ਕਰਕੇ ਕਲਜੁਗ ਦੇ ਸਮੇਂ (ਮਹਿ) ਵਿੱਚ ਆਏ ਹਾਂ।

**ਅਥਵਾ :** ਹੇ ਭਾਈ! ਪੂਰਬਲੇ ਕਰਮਾਂ ਦੇ ਸੰਜੋਗ ਕਰਕੇ ਹੀ ਪਤੀ ਪਤਨੀ ਆਦਿਕ ਸਾਰਿਆਂ ਦਾ ਕਲਜੁਗ ਦੇ ਸਮੇਂ ਵਿਚ ਆ ਕੇ ਮਿਲਣਾ ਹੋਇਆ ਹੈ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥** *(ਅੰਗ : ੬)*

## ਜਿਚਰੁ ਆਗਿਆ; ਤਿਚਰੁ ਭੋਗਹਿ ਭੋਗ ॥੧॥

(ਜਿਚਰੁ) ਜਿੰਨ੍ਹਾਂ ਚਿਰ ਪ੍ਰਮੇਸਰ ਦੀ ਆਗਿਆ ਹੈ, (ਤਿਚਰੁ) ਉਤਨਾਂ ਚਿਰ ਹੀ ਇਹ ਜੀਵ ਭੋਗਾਂ ਨੂੰ (ਭੋਗਹਿ) ਭੋਗਦੇ ਹਨ।

## ਜਲੈ ਨ ਪਾਈਐ; ਰਾਮ ਸਨੇਹੀ ॥

ਜਿਹੜੀ ਇਸਤਰੀ ਪਤੀਬਰਤਾ ਧਰਮ ਵਿਚ ਕਾਇਮ ਨਹੀਂ ਰਹਿੰਦੀ ਭਾਵ ਵਿਕਾਰ ਨਹੀਂ ਛੱਡਦੀ ਤੇ ਜਿਊਂਦੀ ਸਤੀ ਹੋ ਕੇ ਚਿਖਾ 'ਤੇ ਚੜ੍ਹ ਕੇ (ਜਲੈ) ਸੜ੍ਹ ਜਾਂਦੀ ਹੈ, ਉਹ ਆਪਣੇ (ਰਾਮ) ਰਾਮ ਰੂਪ (ਸਨੇਹੀ) ਪਿਆਰੇ ਪਤੀ ਨੂੰ ਨਹੀਂ ਪਾ ਸਕਦੀ। **ਵਾ:** (ਰਾਮ ਸਨੇਹੀ) ਪ੍ਰੇਮ ਤੋਂ ਬਿਨਾਂ ਰਾਮ ਰੂਪ ਪਤੀ ਨੂੰ ਨਹੀਂ ਪਾ ਸਕਦੀ।

## ਕਿਰਤਿ ਸੰਜੋਗਿ; ਸਤੀ ਉਠਿ ਹੋਈ ॥੧॥ ਰਹਾਉ ॥

*('ਸਤੀ' ਪੋਲਾ ਬੋਲੋ)*

ਪੂਰਬਲੇ (ਕਿਰਤਿ) ਕੀਤੇ ਹੋਏ ਕਰਮਾਂ ਦੇ ਸੰਜੋਗ ਕਾਰਨ ਹੀ ਇਹ ਇਸਤਰੀ ਉੱਠ ਕਰਕੇ ਚਿਖਾ 'ਤੇ ਚੜ੍ਹ ਕੇ ਸਤੀ (ਹੋਈ) ਹੋਣ ਲੱਗੀ ਹੈ। ਭਾਵ ਇਸਨੇ ਪੂਰਬਲੇ ਜਨਮ ਵਿੱਚ ਆਪਣੇ ਪਤੀ ਨੂੰ ਅੱਗ ਵਿੱਚ ਪਾ ਕੇ ਸਾੜਿਆ ਹੋਣਾ ਹੈ, ਜਿਸ ਕਰਕੇ ਹੁਣ ਉਨ੍ਹਾਂ ਕਰਮਾਂ ਦਾ ਦੰਡ ਰੂਪ ਫਲ ਭੁਗਤਣ ਲਈ ਆਪਣੇ ਮੁਰਦੇ ਪਤੀ ਨਾਲ ਸੜਨ ਲੱਗੀ ਹੈ। ਹੋਰ ਕੋਈ ਗੱਲ ਨਹੀਂ ਹੈ।

## ਦੇਖਾ ਦੇਖੀ; ਮਨਹਠਿ ਜਲਿ ਜਾਈਐ ॥

ਇਹ ਇਸਤਰੀਆਂ (ਮਨਹਠਿ) ਮਨ ਦੇ ਹੱਠ ਕਰਕੇ, ਹੰਕਾਰ ਦੇ ਨਾਲ (ਦੇਖਾ ਦੇਖੀ) ਦੇਖੋ ਦੇਖੀ ਹੀ ਚਿਖਾ 'ਤੇ ਚੜ੍ਹ ਕੇ (ਜਲਿ) ਸੜ (ਜਾਈਐ) ਜਾਂਦੀਆਂ ਹਨ।

## ਪ੍ਰਿਅ ਸੰਗੁ ਨ ਪਾਵੈ; ਬਹੁ ਜੋਨਿ ਭਵਾਈਐ ॥੨॥

ਜੋ ਵਿਭਚਾਰਨ ਇਸਤਰੀਆਂ ਹਨ ਉਹ ਕਦੇ ਵੀ ਆਪਣੇ (ਪ੍ਰਿਅ) ਪਤੀ ਦਾ (ਸੰਗੁ) ਸਾਥ ਨਹੀਂ (ਪਾਵੈ) ਪਾ ਸਕਦੀਆਂ ਕਿਉਂਕਿ ਉਹ ਧਰਮ ਤੋਂ ਹੀਣੀਆਂ ਹੁੰਦੀਆਂ ਹਨ, ਪਤੀ ਦੀ ਆਗਿਆ ਨਹੀਂ ਮੰਨਦੀਆਂ, ਸੀਲ ਸੁਭਾ ਨਹੀਂ ਰੱਖਦੀਆਂ, ਕੁਕਰਮ ਕਰਨ ਵਿੱਚ ਲੱਗੀਆਂ ਰਹਿੰਦੀਆਂ ਹਨ। ਜਿਸ ਕਰਕੇ ਉਹ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿੱਚ (ਭਵਾਈਐ) ਭਵਾਈਆਂ ਜਾਣਗੀਆਂ ਭਾਵ ਉਨ੍ਹਾਂ ਦਾ ਵਾਰ-ਵਾਰ ਟੇਢੀਆਂ ਜੂਨਾਂ ਵਿੱਚ ਆਉਣਾ-ਜਾਣਾ ਬਣਿਆ ਹੀ ਰਹੇਗਾ।

**ਕਬੀਰ ਹਰਿ ਕਾ ਸਿਮਰਨ ਛਾਡਿ ਕੈ ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥੧੦੭॥**
**ਕਬੀਰ ਹਰਿ ਕਾ ਸਿਮਰਨ ਛਾਡਿ ਕੈ ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ ਭਾਰ ਸਹੈ ਮਨ ਚਾਰਿ ॥੧੦੮॥** *(ਅੰਗ : ੧੩੭੦)*

## ਸੀਲ ਸੰਜਮਿ; ਪ੍ਰਿਅ ਆਗਿਆ ਮਾਨੈ ॥

ਪਤੀਬ੍ਰਤਾ ਇਸਤਰੀ ਉਹ ਹੁੰਦੀ ਹੈ ਜਿਹੜੀ (ਸੀਲ) ਨਰਮ ਸੁਭਾਅ ਵਾਲੀ ਹੋਵੇ ਜਿਸ ਨੇ ਇੰਦਰੀਆਂ ਦਾ (ਸੰਜਮਿ) ਦਮਨ ਕੀਤਾ ਹੋਵੇ **ਵਾ:** (ਸੰਜਮਿ) ਪਰਾਏ ਪੁਰਖਾਂ ਦੇ ਰੂਪ ਵੱਲ ਨਾ ਵੇਖੇ, ਅਤੇ (ਪ੍ਰਿਅ) ਪਤੀ ਦੀ ਆਗਿਆਂ ਨੂੰ ਮੰਨੇ।

**ਅਵਰਾ ਦੇਖਿ ਨ ਸੁਨੈ ਅਭਾਖੈ ॥੧॥** *(ਅੰਗ : ੭੯੩)*

## ਤਿਸੁ ਨਾਰੀ ਕਉ; ਦੁਖੁ ਨ, ਜਮਾਨੈ ॥੩॥

(ਤਿਸੁ) ਉਸ (ਨਾਰੀ) ਇਸਤਰੀ (ਕਉ) ਨੂੰ ਪ੍ਰਲੋਕ ਵਿਚ (ਜਮਾਨੈ) ਜਮਾਂ ਦਾ ਦੁੱਖ ਨਹੀਂ ਹੁੰਦਾ।

**ਵਾ:** (ਜਮਾਨੈ) ਸੰਸਾਰ ਵਿੱਚ ਕੋਈ ਦੁਖ ਨਹੀਂ ਹੁੰਦਾ, **ਵਾ:** (ਜਮਾਨੈ) ਜਮਾਨੇ ਭਾਵ ਵਰਤਮਾਨ ਸਮੇਂ ਦਾ ਦੁੱਖ ਨਹੀਂ ਹੁੰਦਾ। **ਵਾ:** (ਜਮਾਨੈ) ਜਮ੍ਹਾ ਹੀ, ਕਿਸੇ ਪ੍ਰਕਾਰ ਦਾ ਦੁੱਖ ਨਹੀਂ ਹੁੰਦਾ। **ਵਾ:** (ਜਮਾ+ਨੈ) ਜਮਾਂ ਦੀ (ਨੈ) ਬੈਤਰਨੀ ਨਦੀ ਦਾ ਦੁੱਖ ਨਹੀਂ ਹੁੰਦਾ।

## ਕਹੁ ਨਾਨਕ; ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਇਸਤਰੀ ਨੇ ਆਪਣੇ ਪਤੀ ਨੂੰ ਪ੍ਰਮੇਸਰ ਦਾ ਰੂਪ ਕਰਕੇ ਜਾਨਿਆ ਹੈ।

## ਧੰਨੁ ਸਤੀ; ਦਰਗਹ ਪਰਵਾਨਿਆ ॥੪॥੩੦॥੯੯॥

ਉਹ (ਸਤੀ) ਸਤ ਵਾਲੀ ਇਸਤਰੀ (ਧੰਨੁ) ਧੰਨਤਾ ਦੇ ਜੋਗ ਅਤੇ ਵਾਹਿਗੁਰੂ ਦੀ ਦਰਗਾਹ ਵਿਚ (ਪਰਵਾਨਿਆ) ਪਰਵਾਨ ਹੈ। ਜਿਹੜੀਆਂ ਇਸਤਰੀਆਂ ਪਾਪ ਕਰਮ ਕਰਕੇ ਆਪਣੇ ਆਪ ਨੂੰ ਸਤੀ ਕਹਾਉਂਦੀਆਂ ਹਨ ਉਨ੍ਹਾਂ ਨੂੰ ਸਤੀ ਨਹੀਂ ਕਿਹਾ ਜਾ ਸਕਦਾ

**ਸਤੀ ਪਾਪੁ ਕਰਿ ਸਤੁ ਕਮਾਹਿ ॥** *(ਅੰਗ : ੯੫੧)*

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥**

**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥੧॥** *(ਅੰਗ : ੭੮੭)*

## ਸਾਖੀ—ਭਗਤਨੀ ਪਦਮਾਵਤੀ ਦੀ

ਰਾਜਾ ਪੀਪਾ ਜੋ ਭਗਤ ਜੈਦੇਵ ਜੀ ਦਾ ਅਤਿਅੰਤ ਮਿਲਾਪੀ ਅਤੇ ਭਗਤੀ ਕਰਨ ਵਾਲਾ ਗੁਰਮੁਖ ਪੁਰਖ ਸੀ। ਉਹ ਭਗਤ ਜੈਦੇਵ ਅਤੇ ਰਾਮਾਨੰਦ ਜੀ ਆਦਿਕਾਂ ਨਾਲ ਮਿਲ ਕੇ ਭਗਤੀ ਕਰਿਆ ਕਰਦਾ ਸੀ। ਇਸਦੀ ਪਤਨੀ ਦਾ ਨਾਮ ਰਾਣੀ ਸੀਤਾ ਸੀ। ਉਸਦਾ ਭਗਤ ਜੈਦੇਵ ਜੀ ਦੀ ਧਰਮ ਸੁਪਤਨੀ ਬੀਬੀ ਪਦਮਾਵਤੀ ਨਾਲ ਪ੍ਰੇਮ ਸੀ। ਪਦਮਾਵਤੀ ਭਜਨ ਬੰਦਗੀ ਵਾਲੀ ਰੂਹ ਸੀ। ਇੱਕ ਦਿਨ ਪਦਮਾਵਤੀ ਤੇ ਰਾਣੀ ਸੀਤਾ ਬੈਠੀਆਂ ਹੋਈਆਂ ਗੱਲਾਂ ਕਰ ਰਹੀਆਂ ਸਨ। ਤਾਂ ਪਤੀ ਪ੍ਰੇਮ ਦੀ ਗੱਲ ਚੱਲ ਪਈ। ਉਸ ਵੇਲੇ ਰਾਣੀ ਸੀਤਾ ਆਪਣੀਆਂ ਭਰਜਾਈਆਂ ਦੀ ਸਿਫਤ ਕਰਦੀ ਹੋਈ ਕਹਿਣ ਲੱਗੀ ਕਿ ਮੇਰੀਆਂ ਸਾਰੀਆਂ ਭਰਜਾਈਆਂ ਧੰਨਤਾ ਯੋਗ ਸਨ, ਜਿਹੜੀਆਂ ਮੇਰੇ ਭਰਾਵਾਂ ਦੇ ਨਾਲ ਸਤੀ ਹੋ ਗਈਆਂ। ਪਦਮਾਵਤੀ ਸੁਣ ਕੇ ਕਹਿਣ ਲੱਗੀ ਕਿ ਇਹ ਸਤੀਆਂ ਨਹੀਂ ਹੁੰਦੀਆਂ, ਜੋ ਪਤੀ ਦੇ ਮੁਰਦੇ ਸਰੀਰ ਨਾਲ ਸੜ ਮਰਣ। ਸਤੀਆਂ ਤਾਂ ਉਹ ਹੁੰਦੀਆਂ ਹਨ, ਜਿਹੜੀਆਂ ਪਤੀ ਦੇ ਵਿਛੋੜੇ ਦੀ ਗੱਲ ਸੁਣ ਕੇ ਹਉਕੇ ਨਾਲ ਪ੍ਰਾਣ ਤਿਆਗ ਦੇਣ। ਇਹ ਗੱਲ ਸੁਣ ਕੇ ਰਾਣੀ ਸੀਤਾ ਚੁੱਪ ਤਾਂ ਕਰ ਗਈ, ਪਰ ਉਹ ਆਪਣੇ ਮਨ ਵਿੱਚ ਇਸ ਗੱਲ ਦਾ ਖੋਭ ਰੱਖ ਕੇ ਸੋਚਣ ਲੱਗੀ ਕਿ ਮੈ ਦੇਖਾਂਗੀ ਕਿ ਇਹ ਪਦਮਾਵਤੀ ਕਿੰਨੀ ਕੁ ਵੱਡੀ ਸਤੀ ਹੈ?

ਰਾਜਾ ਪੀਪਾ ਜਿਧਰ ਸ਼ਿਕਾਰ ਖੇਡਣ ਜਾਂਦਾ ਸੀ, ਉਸ ਦੇ ਰਾਹ ਵਿੱਚ ਹੀ ਭਗਤ ਜੈਦੇਵ ਜੀ ਸਮਾਧੀ ਲਾ ਕੇ ਬੈਠਦੇ ਹੁੰਦੇ ਸਨ। ਇੱਕ ਦਿਨ ਜਦੋਂ ਰਾਜਾ ਪੀਪਾ ਸ਼ਿਕਾਰ ਖੇਡਣ ਜਾਣ ਲੱਗਾ ਤਾਂ ਸੀਤਾ ਨੇ ਇੱਕ ਨਵੀਂ ਪੁਸ਼ਾਕ ਰਾਜੇ ਨੂੰ ਦਿੰਦਿਆਂ ਕਿਹਾ ਕਿ ਮੇਰੀ ਬੇਨਤੀ ਹੈ ਕਿ ਜਦੋਂ ਤੁਹਾਨੂੰ ਰਾਹ ਵਿੱਚ ਭਗਤ ਜੈਦੇਵ ਜੀ ਮਿਲਣ ਤਾਂ ਤੁਸੀਂ ਉਹਨਾਂ ਨੂੰ ਇਹ ਪੁਸ਼ਾਕ ਪਹਿਨਾ ਦਿਓ ਅਤੇ ਉਹਨਾਂ ਦੀ ਪਹਿਲਾਂ ਵਾਲੀ ਪੁਸ਼ਾਕ ਨੂੰ ਸ਼ਿਕਾਰ ਦੇ ਲਹੂ ਨਾਲ ਭਿਉਂ ਕੇ ਮੇਰੇ ਪਾਸ ਭੇਜ ਦਿਉ। ਰਾਜੇ ਨੇ ਇਸੇ ਤਰ੍ਹਾਂ ਕੀਤਾ। ਜਦੋਂ ਲਹੂ ਭਿੱਜੀ ਪੁਸ਼ਾਕ ਰਾਣੀ ਸੀਤਾ ਕੋਲ ਪਹੁੰਚੀ ਤਾਂ ਉਸਨੇ ਪਦਮਾਵਤੀ ਨੂੰ ਉਹ ਬਸਤਰ ਦਿਖਾ ਕੇ ਆਖਿਆ ਕਿ ਇਹ ਦੇਖ! ਅੱਜ ਰਾਜਾ ਪੀਪਾ ਜੀ ਸ਼ਿਕਾਰ ਖੇਡਣ ਗਏ ਸਨ। ਉੱਥੇ ਭਗਤ ਜੀ ਵੀ ਗਏ ਹੋਏ ਸਨ। ਅਚਾਨਕ ਉੱਥੇ ਇੱਕ ਸ਼ੇਰ ਆ ਗਿਆ ਅਤੇ ਉਸਨੇ ਭਗਤ ਜੀ ਦੇ ਉੱਤੇ ਹਮਲਾ ਕਰ ਦਿੱਤਾ,

ਜਿਸ ਕਰਕੇ ਭਗਤ ਜੀ ਤਾਂ ਚੜ੍ਹਾਈ ਕਰ ਗਏ ਹਨ। ਇਹ ਬਸਤ੍ਰ ਰਾਜਾ ਜੀ ਨੇ ਸਬੂਤ ਤੌਰ ਤੇ ਭੇਜੇ ਹਨ। ਇਹ ਸੁਣ ਕੇ ਬੀਬੀ ਪਦਮਾਵਤੀ ਉੱਥੇ ਹੀ ਪ੍ਰਾਣ ਤਿਆਗ ਗਈ। ਭਗਤਨੀ ਨੂੰ ਸਵਰਗ ਸਿਧਾਰੀ ਦੇਖ ਕੇ ਰਾਣੀ ਬਹੁਤ ਘਬਰਾ ਗਈ ਤੇ ਉਸਨੇ ਛੇਤੀ ਨਾਲ ਰਾਜੇ ਨੂੰ ਸੁਨੇਹਾ ਭੇਜਿਆ ਕਿ ਮੇਰੇ ਪਾਸੋਂ ਇੱਕ ਬਹੁਤ ਵੱਡਾ ਅਨਰਥ ਹੋ ਗਿਆ। ਜਦੋਂ ਰਾਜੇ ਨੂੰ ਇਹ ਸਾਰੀ ਗੱਲ ਪਤਾ ਲੱਗੀ ਤਾਂ ਉਸ ਨੇ ਭਗਤ ਜੈਦੇਵ ਜੀ ਨੂੰ ਦੱਸ ਕੇ ਆਪਣੀ ਗਲਤੀ ਦੀ ਮੁਆਫੀ ਮੰਗੀ। ਭਗਤ ਜੀ ਕਹਿਣ ਲੱਗੇ ਕਿ ਉਸਦੀ ਉਮਰ ਹੀ ਇਤਨੀ ਲਿਖੀ ਸੀ। ਉਹ ਆਪਣੀ ਆਰਬਲਾ ਭੋਗ ਕੇ ਚਲੀ ਗਈ ਹੈ। ਪਰ ਪੀਪਾ ਜੀ ਦੇ ਮਨ ਨੂੰ ਧਰਵਾਸ ਨਾ ਆਇਆ। ਉਹ ਕਹਿਣ ਲੱਗੇ, 'ਭਗਤ ਜੀ ! ਮੈ ਆਪ ਜੀ ਦਾ ਗੁਨਾਹਗਾਰ ਹਾਂ। ਮੈ ਜਿਉਂਦਾ ਨਹੀਂ ਰਹਾਂਗਾ'। ਇਸ ਤਰ੍ਹਾਂ ਆਖ ਕੇ ਰਾਜੇ ਨੇ ਚਿਤਾ ਬਣਵਾ ਲਈ ਤੇ ਆਪ ਉਸਦੇ ਉੱਪਰ ਬੈਠ ਕੇ ਚਿਤਾ ਨੂੰ ਅੱਗ ਲਵਾ ਲਈ। ਇਹ ਦੇਖ ਕੇ ਭਗਤ ਜੈਦੇਵ ਜੀ ਨੂੰ ਤਰਸ ਆਇਆ।

ਭਗਤ ਜੀ ਕਹਿਣ ਲੱਗੇ, 'ਰਾਜਾ ! ਤੂੰ ਧਰਮਾਤਮਾ ਹੈਂ। ਤੂੰ ਮਰ ਨਾ। ਮੈਂ ਪਦਮਾਵਤੀ ਨੂੰ ਜਿੰਦਾ ਕਰ ਦਿੰਦਾ ਹਾਂ। ਤੂੰ ਭਜਨ ਬੰਦਗੀ ਕਰਕੇ ਆਪਣਾ ਜੀਵਨ ਗੁਜਾਰ'। ਭਗਤ ਜੀ ਨੇ ਪਦਮਾਵਤੀ ਨੂੰ ਜਿੰਦਾ ਕਰ ਦਿੱਤਾ। ਰਾਣੀ ਸੀਤਾ ਨੇ ਪਦਮਾਵਤੀ ਤੋਂ ਮੁਆਫੀ ਮੰਗੀ ਤੇ ਫਿਰ ਕਦੇ ਵੀ ਚੰਚਲਤਾਈ ਨਹੀਂ ਕੀਤੀ। ਕਿਉਂਕਿ ਉਸ ਨੂੰ ਸਮਝ ਆ ਗਈ ਸੀ ਕਿ ਉਹੋ ਹੀ ਸਤੀਆਂ ਜਾਣੀਆਂ ਜਾਂਦੀਆਂ ਹਨ। ਜਿਹੜੀਆਂ ਵਿਛੋੜੇ ਦੀ (ਚੋਟ) ਸੱਟ ਸੁਣਦਿਆਂ ਹੀ ਮਰ ਜਾਣ।

## ਅਰਥ ਨੰ : ੨

**ਕਲਿਜੁਗ ਮਹਿ; ਮਿਲਿ ਆਏ ਸੰਜੋਗ ॥**

ਜੋ ਆਪਣੇ ਆਪ ਨੂੰ ਸਾਧੂ ਕਹਾਉਂਦੇ ਹਨ, ਉਹ ਇਸ ਕਲਜੁਗ ਦੇ ਸਮੇਂ ਵਿਚ (ਸੰਜੋਗ) ਪੂਰਬਲੇ ਪੁੰਨ ਕਰਮਾਂ ਦੇ ਸੰਜੋਗ ਦੇ ਮਿਲਾਪ ਕਰਕੇ ਮਨੁੱਖਾ ਦੇਹ ਵਿੱਚ ਆਏ ਹਨ।

**ਜਿਚਰੁ ਆਗਿਆ; ਤਿਚਰੁ ਭੋਗਹਿ ਭੋਗ ॥੧॥**

(ਜਿਚਰੁ) ਜਿੰਨ੍ਹਾਂ ਚਿਰ ਮਹਾਰਾਜ ਜੀ ਦੀ ਆਗਿਆ ਹੈ, (ਤਿਚਰੁ) ਉਹਨਾਂ ਚਿਰ ਉਹ ਸੰਸਾਰ ਦੇ ਉੱਤੇ ਪਦਾਰਥਾਂ ਨੂੰ ਭੋਗਣ ਵਾਲੇ ਹੋ ਕੇ ਭੋਗਦੇ ਹਨ।

**ਜਲੈ ਨ ਪਾਈਐ; ਰਾਮ ਸਨੇਹੀ ॥**

ਉਹ ਜੇਠ ਦੇ ਮਹੀਨੇ ਵਿੱਚ ਧੂਣੀਆਂ ਤਾਅ ਕੇ ਸਰੀਰ ਨੂੰ (ਜਲੈ) ਸਾੜਦੇ ਹਨ। ਇਸ ਤਰ੍ਹਾਂ ਸਰੀਰ ਨੂੰ ਜਾਲਣੇ ਕਰਕੇ, ਸਾਧ ਬਣਕੇ (ਸਨੇਹੀ) ਪਿਆਰੇ (ਰਾਮ) ਪ੍ਰਮੇਸਰ ਦੀ (ਪਾਈਐ) ਪ੍ਰਾਪਤੀ ਨਹੀਂ ਹੋ ਸਕਦੀ।

**ਕਿਰਤਿ ਸੰਜੋਗਿ; ਸਤੀ ਉਠਿ ਹੋਈ ॥੧॥ ਰਹਾਉ ॥**

ਉਹਨਾਂ ਨੇ ਪੂਰਬਲੇ ਜਨਮ ਵਿੱਚ ਮਾੜੇ ਕਰਮ ਕੀਤੇ ਹੋਣੇ ਹਨ, ਕਿਸੇ ਨੂੰ ਸਾੜਿਆ ਹੋਣਾ ਹੈ। ਜਿਨਾ (ਕਿਰਤਿ) ਕੀਤੇ ਹੋਏ ਕਰਮਾਂ ਦੇ ਸੰਜੋਗ ਕਰਕੇ ਉਠ ਕੇ ਸਤੀ ਦੀ ਤਰ੍ਹਾਂ ਸਾਧੂ ਹੋ ਗਏ ਹਨ ਅਤੇ ਧੂਣੀਆਂ ਤਪਾਉਣ ਲੱਗ ਪਏ ਹਨ।

**ਦੇਖਾ ਦੇਖੀ; ਮਨਹਠਿ ਜਲਿ ਜਾਈਐ ॥**

ਫਿਰ ਪਾਖੰਡ ਕਰਦੇ ਹਨ ਕਿ ਦੂਸਰਾ ਸੰਤ ਧੂਣੀਆਂ ਤਪਾਉਂਦਾ ਹੈ, ਮੈਂ ਵੀ ਧੂਣੀਆਂ ਤਪਾਉਣਾ ਕਰਾਂ। ਇਸ ਪ੍ਰਕਾਰ ਦੇਖਾ ਦੇਖੀ ਮਨ ਦੇ ਹਠ ਕਰਕੇ ਧੂਣੀਆਂ ਤਾਅ-ਤਾਅ ਕੇ ਕ੍ਰੋਧਾਦਿਕਾਂ ਵਿੱਚ ਹੀ (ਜਲਿ) ਸੜ ਜਾਂਦੇ ਹਨ। **ਵਾ:** ਧੂਣੀਆਂ ਵਿਚ ਸੜ ਜਾਂਦੇ ਹਨ।

**ਪ੍ਰਿਅ ਸੰਗੁ ਨ ਪਾਵੈ ; ਬਹੁ ਜੋਨਿ ਭਵਾਈਐ ॥੨॥**

ਐਸੇ ਧੂਣੀਆਂ ਤਪਾਉਣ ਵਾਲੇ ਪੁਰਖ ਉਸ (ਪ੍ਰਿਅ) ਪਿਆਰੇ ਅਕਾਲ ਪੁਰਖ ਦਾ ਸੰਗ ਨਹੀਂ (ਪਾਵੈ) ਪ੍ਰਾਪਤ

ਕਰ ਸਕਦੇ, ਅਤੇ ਉਹ (ਬਹੁ) ਬਹੁਤੀਆਂ (ਜੋਨਿ) ਜੂਨਾਂ ਵਿੱਚ (ਭਵਾਈਐ) ਭਵਾਏ ਜਾਂਦੇ ਹਨ।

**ਸੀਲ ਸੰਜਮਿ; ਪ੍ਰਿਅ ਆਗਿਆ ਮਾਨੈ ॥**

ਜਿਹੜੇ ਸਾਧੂ (ਸੀਲ) ਸੁਭਾਅ ਵਾਲੇ ਤੇ ਇੰਦ੍ਰੀਆਂ ਦਾ ਦਮਨ ਕਰਨ ਵਾਲੇ ਹਨ। ਫਿਰ (ਪ੍ਰਿਅ) ਪਿਆਰੇ ਪਤੀ ਪ੍ਰਮੇਸਰ ਦੀ ਆਗਿਆ ਮੰਨਦੇ ਹਨ।

**ਅਥਵਾ :** ਜਿਹੜੇ ਸਾਧੂ ਬਣ ਕੇ (ਸੀਲ) ਨਰਮ ਸੁਭਾਅ ਰੱਖਣ, (ਸੰਜਮਿ) ਇੰਦਰੀਆਂ ਦਾ ਦਮਨ ਕਰਨ, ਭਾਵ ਕਿਸੇ ਨੂੰ ਵਿਕਾਰੀ ਦ੍ਰਿਸ਼ਟੀ ਨਾਲ ਨਾ ਵੇਖਣ, ਕਿਸੇ ਬਾਲ-ਬਾਲੀ ਨੂੰ ਚੇਲਾ-ਚੇਲੀ ਬਣਾਉਂਣ ਦੀ ਇੱਛਾ ਨਾ ਰੱਖਣ ਅਤੇ (ਪ੍ਰਿਅ) ਇਕ ਅਕਾਲ ਪੁਰਖ ਵਾਹਿਗੁਰੂ ਦੀ ਆਗਿਆ ਨੂੰ (ਮਾਨੈ) ਮੰਨਣ, ਅਰਥਾਤ ਭਾਣੇ ਵਿੱਚ ਚੱਲਣ ਵਾਲੇ ਹੋਣ।

**ਤਿਸੁ ਨਾਰੀ ਕਉ; ਦੁਖੁ ਨ, ਜਮਾਨੈ ॥੩॥**

(ਤਿਸੁ) ਉਨ੍ਹਾਂ ਨਾਰੀ ਰੂਪ ਸਤੀ ਸਾਧੂਆਂ ਨੂੰ (ਜਮਾਨੈ) ਜਮਾਂ ਦਾ ਦੁੱਖ ਨਹੀਂ ਹੁੰਦਾ, **ਵਾ:** (ਜਮਾਨੈ) ਸੰਸਾਰ ਦਾ ਦੁੱਖ ਨਹੀਂ ਹੁੰਦਾ, **ਵਾ:** (ਜਮਾਨੈ) ਜਮਾ ਭਾਵ ਉੱਕਾ ਹੀ ਕਿਸੇ ਪ੍ਰਕਾਰ ਦਾ ਦੁੱਖ ਨਹੀਂ ਹੁੰਦਾ, ਅਰਥਾਤ ਉਹ ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ।

**ਕਹੁ ਨਾਨਕ; ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਨਿ) ਜਿੰਨ੍ਹਾਂ ਸਾਧੂਆਂ ਨੇ (ਪਰਮੇਸਰੁ) ਅਕਾਲ ਪੁਰਖ ਵਾਹਿਗੁਰੂ ਨੂੰ ਆਪਣਾ (ਪ੍ਰਿਉ) ਪਤੀ (ਕਰਿ) ਕਰਕੇ (ਜਾਨਿਆ) ਜਾਣਿਆ ਹੈ, ਮੰਨਿਆ ਹੈ।

**ਧੰਨੁ ਸਤੀ; ਦਰਗਹ ਪਰਵਾਨਿਆ ॥੪॥੩੦॥੯੯॥**

ਉਹ ਸਤੀ ਸਾਧੂ ਧੰਨ ਹਨ ਅਤੇ ਵਾਹਿਗੁਰੂ ਦੀ ਦਰਗਾਹ ਵਿੱਚ (ਪਰਵਾਨਿਆ) ਪ੍ਰਵਾਣਨੀਕ ਹਨ।

## ਗਉੜੀ ਗੁਆਰੇਰੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਪਾਸੋਂ ਚੌਹਾਂ ਸਤਿਗੁਰਾਂ ਦੀ ਬਾਣੀ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤਾਂ ਇੱਥੇ ਅਠਸਠ ਘਾਟ ਵਾਲੇ ਸਥਾਨ ਤੇ ਬੜੇ ਸਤਿਕਾਰ ਨਾਲ ਗੁਰਬਾਣੀ ਦੀਆਂ ਪੋਥੀਆਂ ਸਾਹਿਬ ਸੁਸੋਭਿਤ ਕੀਤੀਆਂ ਅਤੇ ਬਾਬਾ ਬੁੱਢਾ ਸਾਹਿਬ ਜੀ ਦੀ ਡਿਊਟੀ ਲਾਈ ਕਿ ਸਾਰੀ ਰਾਤ ਜਾਗ ਕਰਕੇ ਇੱਥੇ ਕੀਰਤਨ ਕਰੋ। ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਸਾਰੀ ਰਾਤ ਅਠਸਠ ਘਾਟ ਉੱਪਰ ਸੰਗਤਾਂ ਦੇ ਨਾਲ ਮਿਲ ਕੇ ਮਨੋਹਰ ਬਾਣੀ ਦਾ ਕੀਰਤਨ ਕੀਤਾ। ਜਦੋਂ ਅੰਮ੍ਰਿਤ ਵੇਲੇ ਸਤਿਗੁਰ ਸਾਹਿਬ ਜੀ ਮਹਿਲਾਂ ਵਿੱਚੋਂ ਆਏ ਤਾਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕੀਤੇ ਉਸ ਤੋਂ ਉਪਰੰਤ ਚੌਹਾਂ ਸਤਿਗੁਰਾਂ ਦੀ ਅੰਮ੍ਰਿਤ ਰੂਪ ਗੁਰਬਾਣੀ ਦੇ ਦਰਸ਼ਨ ਕਰਕੇ ਸਾਰਗ ਰਾਗ ਵਿੱਚ **"ਪੋਥੀ ਪਰਮੇਸਰ ਕਾ ਥਾਨੁ ॥"** ਇਹ ਪਾਵਨ ਸ਼ਬਦ ਅਠਸਠ ਘਾਟ ਤੇ ਉਚਾਰਨ ਕੀਤਾ। ਫਿਰ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਰਾਮਸਰ ਸਾਹਿਬ ਵਾਲਾ ਅਸਥਾਨ ਪਸੰਦ ਕੀਤਾ ਅਤੇ ਉੱਥੇ ਛੋਟਾ ਜਿਹਾ ਸਰੋਵਰ ਪੁਟਵਾ ਕੇ ਉਸ ਅਸਥਾਨ ਦਾ ਨਾਮ ਰਾਮਸਰ ਤੀਰਥ ਰੱਖਿਆ ਅਤੇ ਇਸ ਅਸਥਾਨ ਦਾ ਮਹਾਤਮ ਦੱਸਦਿਆਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸੇ ਹੀ ਅਸਥਾਨ ਤੇ **"ਨਿਤਪ੍ਰਤਿ ਨਾਵਣੁ ਰਾਮਸਰਿ ਕੀਜੈ ॥"** ਇਹ ਪਾਵਨ ਸ਼ਬਦ ਉਚਾਰਣ ਕੀਤਾ। ਫਿਰ ਜਿਸ ਵਕਤ ਹੀ ਸਤਿਗੁਰੂ ਸਾਹਿਬ ਜੀ ਨੇ ਇੱਥੇ ਤੰਬੂ ਲਗਵਾ ਕੇ ਗੁਰਬਾਣੀ ਦੀਆਂ ਪੋਥੀਆਂ ਪ੍ਰਕਾਸ਼ ਕੀਤੀਆਂ ਅਤੇ ਚੌਹਾਂ ਸਤਿਗੁਰਾਂ ਦੀ ਪਾਵਨ ਬਾਣੀ ਦੇ ਦਰਸ਼ਨ ਕੀਤੇ। ਉਸ ਵਕਤ ਪ੍ਰਸੰਨ ਹੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਰਾਮਸਰ ਸਾਹਿਬ ਵਾਲੇ

(ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਕਰਵਾਈ) ਅਸਥਾਨ ਤੇ ਇਹ ਅੰਮ੍ਰਿਤ ਰੂਪ ਪਾਵਨ ਸ਼ਬਦ ਉਚਾਰਨ ਕੀਤਾ।

## ਹਮ ਧਨਵੰਤ; ਭਾਗਠ ਸਚ ਨਾਇ ॥

ਹੇ ਭਾਈ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਆਦਿਕ ਗੁਰਸਿੱਖੋ, ਮਹਾਂਪੁਰਖੋ! (ਹਮ ਧਨਵੰਤ) ਅਸੀਂ ਧਨ ਵਾਲੇ ਹਾਂ।

**ਪ੍ਰਸ਼ਨ :** ਮਹਾਰਾਜ ਕਿਸ ਪ੍ਰਕਾਰ ਧਨ ਵਾਲੇ ਹਾਂ?

**ਉੱਤਰ :** **(ਭਾਗਠ ਸਚ ਨਾਇ)** ਸੱਚੇ ਨਾਮ ਰੂਪ ਧਨ ਕਰਕੇ ਅਸੀਂ (ਭਾਗਠ) ਸ਼ਾਹੂਕਾਰ ਬਣੇ ਹਾਂ।

**ਅਥਵਾ :** ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ (ਸਚ ਨਾਇ) ਸੱਚੇ ਨਾਮ ਧਨ ਦਾ ਸਾਨੂੰ ਖਜ਼ਾਨਾ ਬਖਸ਼ਿਆ ਹੈ, ਇਸ ਸੱਚੇ ਨਾਮ ਰੂਪ ਧਨ ਕਰਕੇ (ਹਮ) ਅਸੀਂ (ਧਨਵੰਤ) ਧਨ ਵਾਲੇ ਅਤੇ (ਭਾਗਠ) ਭਾਗਾਂ ਵਾਲੇ ਸ਼ਾਹੂਕਾਰ ਹਾਂ।

## ਹਰਿ ਗੁਣ ਗਾਵਹ; ਸਹਜਿ ਸੁਭਾਇ ॥੧॥ ਰਹਾਉ ॥

ਸਾਨੂੰ ਚੌਹਾਂ ਸਤਿਗੁਰਾਂ ਦਾ ਐਸਾ ਅੰਮ੍ਰਿਤ ਬਾਣੀ ਰੂਪ ਖਜ਼ਾਨਾ ਪ੍ਰਾਪਤ ਹੋਇਆ ਹੈ ਜਿਸ ਕਰਕੇ ਅਸੀਂ ਹਰੀ ਦੇ ਗੁਣਾਂ ਨੂੰ (ਸਹਜਿ ਸੁਭਾਇ) ਸੁੱਤੇ ਸਿੱਧ ਹੀ (ਗਾਵਹ) ਗਾਇਆ ਕਰਾਂਗੇ।

**ਅਥਵਾ :** ਜਿਤਨੇ ਵੀ ਪ੍ਰਾਣੀ ਗੁਰਬਾਣੀ ਦੇ ਨਾਲ ਮਿਲਣਗੇ ਉਹਨਾਂ ਨੂੰ (ਸਹਜਿ ਸੁਭਾਇ) ਸ਼ਾਂਤੀ ਵਾਲਾ ਸੁਭਾਅ ਪ੍ਰਾਪਤ ਹੋਇਆ ਕਰੇਗਾ। **ਵਾ:** ਉਹ (ਸਹਜਿ ਸੁਭਾਇ) ਸੁਤੇ ਸਿੱਧ ਹੀ (ਹਰਿ) ਵਾਹਿਗੁਰੂ ਦੇ (ਗੁਣ) ਗੁਣਾਂ ਨੂੰ (ਗਾਵਹ) ਗਾਇਆ ਕਰਨਗੇ।

**ਅਥਵਾ :** ਜੋ (ਹਰਿ) ਹਰੀ ਦੇ (ਗੁਣ) ਗੁਣਾਂ ਨੂੰ (ਗਾਵਹ) ਗਾਉਣਾ ਕਰਨਗੇ, ਉਹਨਾਂ ਨੂੰ (ਸਹਜਿ) ਸਹਜੇ ਹੀ (ਸੁ+ਭਾਇ) ਪ੍ਰਕਾਸ ਸਰੂਪ ਦਾ ਪ੍ਰਕਾਸ਼ ਹੋਵੇਗਾ।

## ਅੰਗ:੧੮੬

## ਪੀਊ ਦਾਦੇ ਕਾ; ਖੋਲਿ ਡਿਠਾ ਖਜਾਨਾ ॥

(ਪੀਊ) ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਦਾਦੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਪੜਦਾਦੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ਼ਕਰ ਪੜਦਾਦੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਬਾਣੀ (ਕਾ) ਦਾ ਭੰਡਾਰ ਰੂਪ ਖਜ਼ਾਨਾ ਅਸੀਂ (ਖੋਲਿ) ਖੋਲ੍ਹ ਕੇ (ਡਿਠਾ) ਦੇਖਿਆ ਹੈ। ਭਾਵ ਖੋਜਣਾ ਕੀਤਾ ਹੈ।

**ਅਥਵਾ :** ਸੰਤੋਖ ਨੂੰ ਦੇਣ ਵਾਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਾਡੇ (ਪੀਊ) ਪਿਤਾ ਵੀ ਹਨ ਅਤੇ ਸਤਿਗੁਰੂ ਵੀ ਹਨ। ਇਸੇ ਤਰ੍ਹਾਂ ਨਾਮ ਦੇ ਖਜ਼ਾਨੇ ਦੀਆਂ ਦਾਤਾਂ ਦੇਣ ਵਾਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਾਡੇ ਨਾਨਾ ਜੀ ਵੀ ਹਨ ਅਤੇ ਦਾਦੇ ਸਤਿਗੁਰੂ ਵੀ ਹਨ। **ਵਾ:** ਸ੍ਰੀ ਗੁਰੂ ਰਾਮਦਾਸ ਜੀ ਦੇ (ਪੀਊ) ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅਤੇ ਦਾਦੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ **ਵਾ:** ਸ੍ਰੀ ਗੁਰੂ ਅਮਰਦਾਸ ਜੀ ਦੇ (ਪੀਊ) ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਦਾਦੇ ਸ੍ਰੀ ਗੁਰੂ ਨਾਨਕ ਦੇਵ ਜੀ ਭਾਵ ਚੌਹਾਂ ਸਤਿਗੁਰਾਂ ਦੀ ਗੁਰਬਾਣੀ ਦਾ ਜੋ ਖਜ਼ਾਨਾ ਹੈ ਉਸ ਨੂੰ ਅਸੀਂ ਖੋਲ੍ਹ ਕੇ (ਡਿਠਾ) ਦੇਖਿਆ ਹੈ।

**ਅਥਵਾ :** ਜਿਹੜਾ (ਪੀਊ) ਪਤੀ ਵਾਹਿਗੁਰੂ ਪ੍ਰਮੇਸਰ (ਦਾ+ਦੇ) (ਦਾ) ਦਾਤਾਂ ਦੇ (ਦੇ) ਦੇਣ ਵਾਲਾ ਹੈ, ਉਸ ਵਾਹਿਗੁਰੂ

ਦਾ ਖਜ਼ਾਨਾ, ਜੋ ਚੌਹਾਂ ਸਤਿਗੁਰਾਂ ਦੀ ਗੁਰਬਾਣੀ ਹੈ,ਜਦੋਂ ਉਸ ਨੂੰ ਅਸੀਂ (ਖੋਲਿ) ਪ੍ਰਕਾਸ਼ ਕਰਕੇ (ਡਿਠਾ) ਵੇਖਿਆ ਹੈ।

## ਤਾ ਮੇਰੈ ਮਨਿ; ਭਇਆ ਨਿਧਾਨਾ ॥੧॥

(ਤਾ) ਉਦੋਂ (ਮੇਰੈ) ਸਾਡੇ ਮਨ ਵਿੱਚ (ਨਿਧਾਨਾ) ਨਿਧੀਆਂ ਦਾ ਆਉਣਾ (ਭਇਆ) ਹੋਇਆ ਹੈ ਭਾਵ ਨੌਂ ਨਿਧੀਆਂ, ਅਠਾਰਾਂ ਸਿਧੀਆਂ ਸਭ ਆ ਕੇ ਪ੍ਰਾਪਤ ਹੋਈਆਂ ਹਨ।

**ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥** *(ਅੰਗ : ੧੦੧)*

**ਅਥਵਾ :** ਤਾਂ ਸਾਡੇ ਮਨ ਵਿਚ ਪਰਮੇਸਰ ਦਾ ਨਾਮ ਰੂਪ ਖਜਾਨਾ ਆ ਕੇ ਪ੍ਰਾਪਤ (ਭਇਆ) ਹੋਇਆ ਹੈ।

**ਅਥਵਾ :** ਤਾ (ਮੇਰੈ) ਸਾਡੇ ਮਨ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਨੂੰ ਉਚਾਰਨ ਅਤੇ ਰਚਣ ਦੀ (ਨਿਧਾਨਾ) ਚਾਤੁਰਤਾ ਪ੍ਰਾਪਤ ਹੋਈ ਹੈ।

## ਰਤਨ ਲਾਲ; ਜਾ ਕਾ ਕਛੂ ਨ ਮੋਲੁ ॥

ਸਤਿਗੁਰੂ ਸਾਹਿਬ ਜੀ ਦੇ ਵੈਰਾਗਮਈ ਬਚਨ ਰਤਨਾਂ ਦੀ ਨਿਆਈਂ ਹਨ

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** *(ਅੰਗ : ੯੨੦)*

ਅਤੇ ਪ੍ਰੇਮ ਵਾਲੇ ਬਚਨ (ਲਾਲ) ਮਾਣਕਾਂ ਦੀ ਨਿਆਈਂ ਹਨ, (ਜਾ ਕਾ) ਜਿੰਨ੍ਹਾਂ ਦਾ (ਕਛੂ) ਕੁਝ ਵੀ (ਮੋਲੁ) ਮੁੱਲ ਨਹੀਂ ਹੈ ਭਾਵ ਬੇ-ਕੀਮਤੇ ਹਨ। ਜਿਵੇਂ ਤਾਨੇਸ਼ਾਹ ਦੇ ਕੋਲ ਜੋ ਹੀਰੇ ਸੀ, ਉਹ ਦਿੱਲੀ ਦੀ ਪਾਤਸ਼ਾਹੀ ਨਾਲੋਂ ਤਿੰਨ ਗੁਣਾਂ ਕੀਮਤੀ ਸੀ, ਪਰ ਪ੍ਰਮੇਸਰ ਦਾ ਨਾਮ ਦਾ ਖਜ਼ਾਨਾ ਐਸਾ ਹੈ ਕਿ ਦਿੱਲੀ ਦੀ ਤਿਗੁਣੀ ਬਾਦਸ਼ਾਹੀ, ਸਵਰਗ ਦੇ ਸੁੱਖ, ਬ੍ਰਹਮਲੋਕ ਦੇ ਸੁੱਖ, ਬੈਕੁੰਠ ਦੀਆਂ ਮੁਕਤੀਆਂ ਵੀ ਇਸਦੀ ਬਰਾਬਰਤਾ ਨਹੀਂ ਕਰ ਸਕਦੀਆਂ।

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** *(ਅੰਗ : ੧੦੭੮)*

**ਅਥਵਾ :** ਗੁਰੂ ਸਾਹਿਬ ਜੀ ਦਾ ਸ਼ਬਦ ਰਤਨਾਂ ਦੀ ਨਿਆਈਂ ਅਤੇ ਪ੍ਰੇਮ ਲਾਲ ਦੀ ਨਿਆਈਂ ਹੈ, (ਜਾ ਕਾ) ਜਿੰਨ੍ਹਾਂ ਦਾ (ਕਛੂ) ਕੁਝ ਵੀ (ਮੋਲੁ) ਮੁੱਲ ਨਹੀਂ ਹੈ ਭਾਵ ਬੇ-ਕੀਮਤੇ ਹਨ। **ਵਾ:** (ਲਾਲ) ਪਿਆਰੇ ਪਰਮੇਸਰ ਦਾ ਪਿਆਰ ਵੀ ਬੇਕੀਮਤਾ ਹੈ। ਜਿਸ ਦਾ ਕੋਈ ਮੁੱਲ ਨਹੀਂ ਹੈ।

**ਲਾਖ ਕਰੋਰੀ ਮਿਲੈ ਨ ਕੇਹ ॥** *(ਅੰਗ : ੩੭੭)*

## ਭਰੇ ਭੰਡਾਰ; ਅਖੂਟ ਅਤੋਲ ॥੨॥

ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੇ ਭਰੇ ਹੋਏ ਭੰਡਾਰੇ (ਅਖੂਟ) ਖੁਟਣ ਤੋਂ ਰਹਿਤ ਹਨ ਭਾਵ ਮੁਕਦੇ ਨਹੀਂ। ਜੋ (ਅਤੋਲ) ਤੋਲਣ ਅਤੇ ਮਾਪਣ ਤੋਂ ਰਹਿਤ ਹਨ। **ਵਾ:** ਜੋ ਬੁੱਧੀ ਰੂਪ ਤਰਾਜੂ ਨਾਲ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ (ਅਤੋਲ) ਤੋਲੇ ਨਹੀਂ ਜਾ ਸਕਦੇ। ਅਰਥਾਤ ਜਿਵੇਂ ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ (ਤ੍ਰਿਗੁਣ ਵਿਸ਼ਿਆ ਵੇਦਾ) ਵੇਦਾਂ ਦਾ ਪਹਿਲਾਂ ਕਰਮ ਕਾਂਡ ਮੁੱਕ ਜਾਂਦਾ ਹੈ, ਫਿਰ ਉਪਾਸ਼ਨਾ ਕਾਂਡ ਮੁੱਕ ਜਾਂਦਾ ਹੈ, ਫਿਰ ਗਿਆਨ ਕਾਂਡ ਸਮਾਪਤ ਹੋ ਜਾਂਦਾ ਹੈ। ਇਉਂ ਗੁਰੂ ਸਾਹਿਬ ਜੀ ਦੀ ਬਾਣੀ ਦਾ ਖਜ਼ਾਨਾ ਨਹੀਂ ਮੁੱਕਦਾ। ਉਹ ਅਖੁੱਟ ਭਾਵ ਖੁੱਟਣ ਤੋ ਰਹਿਤ ਹੈ, ਮੁੱਕਣ ਤੋਂ ਰਹਿਤ ਹੈ।

**ਅਖੁਟੁ ਖਜਾਨ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥** *(ਅੰਗ : ੨੧੫)*

## ਖਾਵਹਿ ਖਰਚਹਿ; ਰਲਿ ਮਿਲਿ ਭਾਈ ॥

ਹੇ ਭਾਈ! ਪ੍ਰਮੇਸਰ ਦੇ ਨਾਮ ਰੂਪ ਖਜ਼ਾਨੇ ਨੂੰ (ਰਲਿ ਮਿਲਿ) ਰਲ ਮਿਲ ਕੇ (ਖਾਵਹਿ) ਖਾਣਾ ਕਰੀਏ **ਵਾ:** ਸਰੀਰਾਂ ਦੁਆਰਾ (ਰਲਿ) ਰਲ ਕਰਕੇ ਅਤੇ ਮਨ ਨਾਲ (ਮਿਲਿ) ਮਿਲ ਕਰਕੇ **ਵਾ:** ਮਨ ਦੇ ਮੇਲੀ ਹੋ ਕੇ (ਖਾਵਹਿ) ਖਾਣਾ ਕਰੀਏ ਅਤੇ (ਖਰਚਹਿ) ਖਰਚਣਾ ਕਰੀਏ ਭਾਵ ਹੋਰਨਾਂ ਨੂੰ ਵੀ ਵਰਤਾਉਣਾ ਕਰੀਏ।

**ਅਥਵਾ :** ਪ੍ਰਮੇਸਰ ਦੀ ਜੋਤ ਵਿੱਚ (ਰਲਿ) ਰਲ ਕੇ ਨਾਮ ਦੇ ਖਜ਼ਾਨੇ ਨੂੰ (ਖਾਵਹਿ) ਆਪ ਧਾਰਨ ਕਰੀਏ **ਵਾ:** (ਖਾਵਹਿ) ਸ੍ਰਵਣ, ਮੰਨਣ ਕਰੀਏ ਅਤੇ (ਖਰਚਹਿ) ਹੋਰਨਾਂ ਨੂੰ ਉਪਦੇਸ਼ ਦੇਣਾ ਕਰੀਏ। ਇਸ ਪ੍ਰਕਾਰ ਗੁਰੂ ਚੇਲੇ ਦੀ ਸੰਧ (ਮਿਲਿ) ਮਿਲਾ ਕਰਕੇ, ਸਾਰੇ ਹੀ ਗੁਰ ਭਾਈ ਬਣ ਕੇ, ਏਕਤਾ ਪ੍ਰਾਪਤ ਕਰੀਏ।

**ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ ॥** *(ਵਾਰ: ੪੧, ਪਉੜੀ: ੧)*

**ਅਥਵਾ :** ਹੇ ਭਾਈ! ਮਨ ਦੀ ਬਿਰਤੀ ਨਾਲ (ਰਲਿ) ਰਲ ਕਰਕੇ ਅਤੇ ਲਿਵ ਦੇ ਨਾਲ (ਮਿਲਿ) ਮਿਲ ਕਰਕੇ ਨਾਮ ਦੇ ਖਜ਼ਾਨੇ ਨੂੰ ਆਪ (ਖਾਵਹਿ) ਧਾਰਨ ਕਰੀਏ ਅਤੇ (ਖਰਚਹਿ) ਹੋਰਨਾਂ ਨੂੰ ਉਪਦੇਸ਼ ਦੇਣਾ ਕਰੀਏ।

## ਤੋਟਿ ਨ ਆਵੈ; ਵਧਦੋ ਜਾਈ ॥੩॥

ਫਿਰ ਗੁਰਾਂ ਦੇ ਨਾਮ ਦੇ ਖਜ਼ਾਨੇ ਦਾ (ਤੋਟਿ) ਤੋਟਾ ਨਹੀਂ (ਆਵੈ) ਆਉਂਦਾ ਜਿਵੇਂ ਜਿਵੇਂ ਜਪੀਏ ਤਿਵੇਂ ਤਿਵੇਂ (ਵਧਦੋ ਜਾਈ) ਵੱਧਦਾ ਹੀ ਜਾਂਦਾ ਹੈ। ਜਿਵੇਂ ਇੱਕ-ਇੱਕ ਦਾਨਾ ਹਜ਼ਾਰ-ਹਜ਼ਾਰ ਗੁਣਾ ਹੋ ਕੇ ਉਗਦਾ ਹੈ ਇਸ ਪ੍ਰਕਾਰ ਸਤਿਗੁਰਾਂ ਦੇ ਨਾਮ ਦਾ ਖਜ਼ਾਨਾ ਲੱਖਾਂ ਕਰੋੜਾਂ ਗੁਣਾਂ ਹੋ ਕੇ ਵੱਧਦਾ ਹੀ ਜਾਂਦਾ ਹੈ।

## ਕਹੁ ਨਾਨਕ; ਜਿਸੁ ਮਸਤਕਿ ਲੇਖੁ ਲਿਖਾਇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿਹੜਾ ਗੁਰਸਿੱਖੀ ਦੀ ਪ੍ਰਾਪਤੀ ਵਾਸਤੇ ਸੱਚੇ ਪਾਤਸ਼ਾਹ ਜੀ ਤੋਂ (ਮਸਤਕਿ) ਮੱਥੇ ਤੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ (ਲਿਖਾਇ) ਲਿਖਾ ਕੇ ਆਇਆ ਹੈ।

## ਸੁ ਏਤੁ ਖਜਾਨੈ; ਲਇਆ ਰਲਾਇ ॥੪॥੩੧॥੧੦੦॥

(ਸੁ) ਉਸ ਨੂੰ ਮਹਾਰਾਜ ਜੀ ਨੇ (ਏਤੁ) ਇਸ ਗੁਰਬਾਨੀ ਦੇ ਖਜ਼ਾਨੇ ਵਿੱਚ (ਰਲਾਇ) ਰਲਾ (ਲਇਆ) ਲਿਆ ਹੈ ਭਾਵ ਉਸ ਪੁਰਖ ਨੇ ਬਾਨੀ ਨੂੰ ਆਪਣਾ ਗੁਰੂ ਮੰਨ ਲਿਆ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫॥** *(ਅੰਗ : ੯੮੨)*

**ਅਥਵਾ :** ਜਿੰਨ੍ਹਾਂ ਗੁਰਸਿੱਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਯਕੀਨ ਕੀਤਾ ਹੈ (ਸੁ) ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਇਸ ਖਜਾਨੇ ਵਿਚ ਰਲਾ ਲਿਆ ਹੈ ਭਾਵ ਉਨ੍ਹਾਂ ਨੂੰ ਇਸ ਖਜਾਨੇ ਦਾ ਸਾਂਝੀ ਵਾਲ ਬਣਾ ਲਿਆ ਹੈ।

**ਅਥਵਾ :** (ਸੁ) ਉਹਨਾਂ ਨੂੰ (ਏਤੁ) ਇਸ ਭਗਤੀ ਰੂਪ ਖਜ਼ਾਨੇ ਵਿੱਚ (ਰਲਾਇ) ਮਿਲਾ ਕੇ ਅਭੇਦ ਕਰ (ਲਇਆ) ਲਿਆ ਹੈ।

## ਗਉੜੀ, ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸੰਗਤਾਂ ਨੂੰ ਪਤਾ ਲੱਗਾ ਕਿ ਸੁਲਹੀ ਖਾਨ ਫੌਜਾਂ ਸਮੇਤ ਗੁਰੂ ਘਰ ਤੇ ਚੜ੍ਹਾਈ ਕਰਕੇ ਆ ਰਿਹਾ ਹੈ ਤਾਂ ਇਹ ਖਬਰ ਸੁਣ ਕੇ ਸੰਗਤਾਂ ਬਹੁਤ ਭੈ ਭੀਤ ਹੋਈਆਂ। ਸੰਗਤਾਂ ਨੇ ਗੁਰੂ ਅਰਜਨ ਦੇਵ ਜੀ ਦੇ ਪਾਸ ਜਾ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਸੁਲਹੀ ਖਾਨ ਚੜ੍ਹਾਈ ਕਰਕੇ ਆ ਰਿਹਾ ਹੈ। ਹੁਣ ਕੀ ਹੋਵਗਾ? ਤਾਂ ਉਸ ਵੇਲੇ ਗੁਰਸਿੱਖਾਂ

ਦੇ ਭੈ ਦੀ ਨਿਰਵਿਰਤੀ ਵਾਸਤੇ ਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਡਰਿ ਡਰਿ ਮਰਤੇ; ਜਬ ਜਾਨੀਐ ਦੂਰਿ ॥

ਹੇ ਭਾਈ! ਇੰਨ੍ਹਾਂ ਜੀਵਾਂ ਦੇ, ਪਾਤਸ਼ਾਹਾਂ ਦੇ, ਉਮਰਾਵਾਂ ਦੇ (ਡਰਿ) ਡਰ ਕਰਕੇ ਉਦੋਂ ਤੱਕ ਹੀ ਡਰਾਂ ਦੇ (ਡਰਿ) ਡਰਾਏ (ਮਰਤੇ) ਮਰੀਦਾ ਹੈ। (ਜਬ) ਜਦੋਂ ਤੱਕ ਪ੍ਰਮੇਸਰ ਨੂੰ (ਦੂਰਿ) ਦੂਰ ਜਾਣੀਦਾ ਹੈ।

**ਅਥਵਾ :** ਇਹ ਜੀਵ ਜਮਾਂ ਦੇ (ਡਰਿ) ਡਰ ਕਰਕੇ ਮੌਤ ਦੇ (ਡਰਿ) ਡਰ ਕਰਕੇ ਉਹਨਾਂ ਚਿਰ ਤੱਕ (ਮਰਤੇ) ਮਰਦੇ ਰਹਿੰਦੇ ਹਨ, ਜਦੋਂ ਤੱਕ ਇੰਨ੍ਹਾਂ ਨੇ ਪ੍ਰਮੇਸਰ ਨੂੰ (ਦੂਰਿ) ਦੂਰ ਜਾਣਿਆ ਹੈ।

## ਡਰੁ ਚੂਕਾ; ਦੇਖਿਆ ਭਰਪੂਰਿ ॥੧॥

ਜਦੋਂ ਜੀਵਾਂ ਨੇ ਵਾਹਿਗੁਰੂ ਨੂੰ ਸਾਰੇ ਥਾਂ (ਭਰਪੂਰਿ) ਵਿਆਪਕ, ਲਬਾ ਲਬ ਪੂਰਿਆ ਹੋਇਆ (ਦੇਖਿਆ) ਦੇਖ ਲਿਆ ਕਿ ਸਾਰਿਆਂ ਵਿੱਚ ਜੋਤੀ ਸਰੂਪ ਪ੍ਰਮੇਸਰ ਆਪ ਹੀ ਹੈ, ਤਾਂ ਉਦੋਂ ਉਹਨਾਂ ਦਾ ਸਾਰਾ ਡਰ (ਚੂਕਾ) ਚੁੱਕਿਆ ਜਾਂਦਾ ਭਾਵ ਦੂਰ ਹੋ ਜਾਂਦੇ ਹਾਂ।

**ਪ੍ਰਸ਼ਨ :** ਪਰ ਇਹ ਦਾਤ ਕਿੱਥੋਂ ਮਿਲਦੀ ਹੈ?

## ਸਤਿਗੁਰੁ ਅਪੁਨੇ ਕਉ; ਬਲਿਹਾਰੈ ॥

**ਉੱਤਰ :** ਇਹ ਦਾਤ ਸਤਿਗੁਰੂ ਜੀ ਦੇ ਪਾਸੋਂ ਮਿਲਦੀ ਹੈ। ਇਸ ਕਰਕੇ ਅਸੀਂ (ਅਪੁਨੇ) ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਬ ਜੀ ਤੋਂ (ਬਲਿਹਾਰੈ) ਕੁਰਬਾਨ ਜਾਈਏ।

**ਪ੍ਰਸ਼ਨ :** ਹੇ ਮਹਾਰਾਜ! ਸੱਚੇ ਪਾਤਸ਼ਾਹ ਜੀ ਕੈਸੇ ਹਨ?

## ਛੋਡਿ ਨ ਜਾਈ; ਸਰਪਰ ਤਾਰੈ ॥੧॥ ਰਹਾਉ ॥

**ਉੱਤਰ :** ਜਿਹੜਾ ਵੀ ਕੋਈ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆ ਜਾਂਦਾ ਹੈ। ਸੱਚੇ ਪਾਤਸ਼ਾਹ ਜੀ ਉਸ ਨੂੰ ਕਦੇ ਵੀ (ਛੋਡਿ) ਛੱਡ ਕੇ ਨਹੀਂ (ਜਾਈ) ਜਾਂਦੇ, **ਵਾ:** ਉਸ ਨੂੰ ਛੱਡ ਕੇ ਕਿਸੇ ਹੋਰ (ਜਾਈ) ਜਗ੍ਹਾ ਤੇ ਨਹੀਂ ਜਾਂਦੇ। ਹਰ ਵਕਤ ਅੰਗ-ਸੰਗ ਰਹਿੰਦੇ ਹਨ ਅਤੇ (ਸਰਪਰ) ਜਰੂਰ ਪਰ ਜਰੂਰ ਉਸ ਨੂੰ ਸੰਸਾਰ ਸਮੁੰਦਰ ਤੋਂ (ਤਾਰੈ) ਤਾਰ ਦਿੰਦੇ ਹਨ।

## ਦੂਖੁ ਰੋਗੁ ਸੋਗੁ; ਬਿਸਰੈ ਜਬ ਨਾਮੁ ॥

ਹੇ ਭਾਈ! ਜੰਮਣ-ਮਰਨ ਦੇ (ਦੂਖੁ) ਦੁੱਖ, ਹਉਮੈ ਆਦਿਕਾਂ ਦੇ (ਰੋਗੁ) ਰੋਗ ਤੇ ਵਿਛੋੜੇ ਦਾ ਸੋਗੁ, ਉਦੋਂ ਹੀ ਇਸ ਜੀਵ ਨੂੰ ਚਿੰਬੜਦੇ ਹਨ (ਜਬ) ਜਦੋਂ ਇਸ ਨੂੰ ਪ੍ਰਮੇਸਰ ਦਾ ਨਾਮ (ਬਿਸਰੈ) ਭੁੱਲਦਾ ਹੈ

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥** *(ਅੰਗ : ੧੩੫)*

**ਦੁਖੁ ਤਦੇ ਜਾ ਵਿਸਰਿ ਜਾਵੈ ॥** *(ਅੰਗ : ੯੮)*

## ਸਦਾ ਅਨੰਦੁ; ਜਾ ਹਰਿ ਗੁਣ ਗਾਮੁ ॥੨॥

(ਜਾ) ਜੇਕਰ (ਹਰਿ) ਹਰੀ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਮੁ) ਗਾਉਣਾ ਕਰੀਏ ਤਾਂ ਸਦਾ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

**ਸਦਾ ਅਨੰਦੁ ਹਰਿ ਨਾਮਿ ਲਿਵ ਲਾਈ ॥੬॥** *(ਅੰਗ : ੨੩੩)*

## ਬੁਰਾ ਭਲਾ; ਕੋਈ ਨ ਕਹੀਜੈ ॥

ਹੇ ਭਾਈ ! ਨਾ ਹੀ ਕਿਸੇ ਨੂੰ ਵੀ ਕੋਈ ਬੁਰਾ ਵਾਕ ਕਹੋ ਅਤੇ ਨਾ ਹੀ ਕੋਈ ਆਪਣੇ ਆਪ ਨੂੰ ਭਲਾ ਵਾਕ (ਕਹੀਜੈ) ਕਹੋ, ਕਿਉਂਕਿ ਕਿਸੇ ਨੂੰ ਬੁਰਾ ਕਹਿਣ ਨਾਲ ਨਿੰਦਿਆ ਹੁੰਦੀ ਹੈ ਅਤੇ ਆਪਣੇ ਆਪ ਨੂੰ ਭਲਾ ਕਹਿਣ ਨਾਲ ਝੂਠ ਬੋਲਣਾ ਪੈਂਦਾ ਹੈ। ਜੇਕਰ ਗੁਣ ਹੀਣ ਆਦਮੀ ਨੂੰ ਭਲਾ ਕਹੀਏ ਤਾਂ ਇਹ ਉਸਦੀ ਖੁਸ਼ਾਮਦੀ ਹੁੰਦੀ ਹੈ। ਜੇਕਰ ਭਲੇ ਨੂੰ ਭਲਾ ਕਹੀਏ ਤਾਂ ਉਸਦੇ ਵਿੱਚ ਹਉਮੈ ਪੈਦਾ ਹੁੰਦੀ ਹੈ। ਇਸ ਕਰਕੇ ਕਿਸੇ ਨੂੰ ਵੀ ਕੋਈ ਬੁਰਾ ਅਤੇ ਭਲਾ ਵਾਕ ਨਹੀਂ ਕਹਿਣਾ ਚਾਹੀਦਾ।

**ਨੋਟ :** ਇੱਥੇ ਇਹ ਬ੍ਰਹਮ ਬੇਤਿਆਂ ਦੀ ਅਵਸਥਾ ਦੱਸੀ ਹੈ ਕਿ ਉਹ ਕਿਸੇ ਨੂੰ ਬੁਰਾ ਭਲਾ ਨਹੀਂ ਕਹਿੰਦੇ।

## ਛੋਡਿ ਮਾਨੁ; ਹਰਿ ਚਰਨ ਗਹੀਜੈ ॥੩॥

ਆਪਣੇ ਆਪ ਦੇ (ਮਾਨੁ) ਹੰਕਾਰ ਨੂੰ (ਛੋਡਿ) ਛੱਡ ਕੇ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ (ਚਰਨ) ਚਰਨਾਂ ਨੂੰ (ਗਹੀਜੈ) ਫੜਨਾ ਕਰੀਏ।

**ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ ॥** *(ਅੰਗ : ੫੩੧)*

## ਕਹੁ ਨਾਨਕ; ਗੁਰ ਮੰਤ੍ਰੁ ਚਿਤਾਰਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਗੁਰ) ਗੁਰੂ ਸਾਹਿਬ ਜੀ ਦੇ (ਮੰਤ੍ਰੁ) ਅੰਮ੍ਰਿਤ ਨਾਮ ਨੂੰ **ਵਾ:** (ਗੁਰ ਮੰਤ੍ਰੁ) ਵਾਹਿਗੁਰੂ ਮੰਤ੍ਰ ਨੂੰ ਚਿਤ ਦੇ ਨਾਲ (ਚਿਤਾਰਿ) ਚਿਤਾਰਨਾ ਕਰੋ। ਭਾਵ ਚੇਤੇ ਕਰੋ।

**ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥**
**ਗੁਰ ਮੰਤ੍ਰੜਾ ਚਿਤਾਰਿ ਨਾਨਕ ਦੁਖੁ ਨ ਥੀਵਈ ॥੨॥** *(ਅੰਗ : ੫੨੧)*

## ਸੁਖੁ ਪਾਵਹਿ; ਸਾਚੈ ਦਰਬਾਰਿ ॥੪॥੩੨॥੧੦੧॥

ਜਿਸ ਕਰਕੇ ਤੁਸੀਂ ਸਚਖੰਡ ਰੂਪ (ਸਾਚੈ ਦਰਬਾਰਿ) ਸੱਚੇ ਦਰਬਾਰ ਵਿੱਚ **ਵਾ:** ਸਾਧ ਸੰਗਤ ਰੂਪ (ਸਾਚੈ ਦਰਬਾਰਿ) ਸੱਚੇ ਦਰਬਾਰ ਵਿੱਚ **ਵਾ:** ਸਰੂਪ ਰੂਪ (ਸਾਚੈ ਦਰਬਾਰਿ) ਸੱਚੇ ਦਰਬਾਰ ਵਿੱਚ ਸੁੱਖ ਨੂੰ (ਪਾਵਹਿ) ਪ੍ਰਾਪਤ ਕਰ ਲਵੋਗੇ।

## ਗਉੜੀ ਮਹਲਾ ੫ ॥

## ਜਾ ਕਾ ਮੀਤੁ; ਸਾਜਨੁ ਹੈ ਸਮੀਆ ॥

ਹੇ ਭਾਈ ! (ਜਾਕਾ) ਜਿੰਨ੍ਹਾਂ ਦਾ (ਮੀਤੁ) ਮਿੱਤਰ (ਸਾਜਨੁ) ਅਕਾਲ ਪੁਰਖ ਵਾਹਿਗੁਰੂ ਸਾਰੇ ਥਾਂ ਵਿਆਪਕ ਰੂਪ ਵਿੱਚ (ਸਮੀਆ) ਸਮਾਇਆ ਹੋਇਆ ਹੈ। **ਵਾ:** ਜੋ ਵਾਸਨਾ ਤੋਂ ਰਹਿਤ ਸਮ ਰੂਪ ਹੋ ਕੇ ਵਰਤ ਰਿਹਾ ਹੈ।

## ਤਿਸੁ ਜਨ ਕਉ; ਕਹੁ ਕਾ ਕੀ ਕਮੀਆ ॥੧॥

(ਕਹੁ) ਦੱਸੋ ਭਾਈ ! (ਤਿਸੁ) ਉਸ (ਜਨ) ਪਿਆਰੇ ਨੂੰ (ਕਾ ਕੀ) ਕਿਹੜੀ ਚੀਜ ਦੀ (ਕਮੀਆ) ਕਮੀ ਰਹਿ ਜਾਂਦੀ ਹੈ, ਭਾਵ ਕੋਈ ਕਮੀ ਨਹੀਂ ਰਹਿੰਦੀ। ਪ੍ਰਮੇਸਰ ਨੇ ਸਭ ਰਿਧੀਆਂ-ਸਿਧੀਆਂ ਉਹਨਾਂ ਦੀ ਤਲੀ ਤੇ ਰੱਖੀਆਂ ਹੋਈਆਂ ਹਨ।

**ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥** (ਅੰਗ : ੧੦)

**ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥** (ਅੰਗ : ੧੦੪)

## ਜਾ ਕੀ ਪ੍ਰੀਤਿ; ਗੋਬਿੰਦ ਸਿਉ ਲਾਗੀ ॥

(ਜਾ ਕੀ) ਜਿੰਨ੍ਹਾਂ ਦੀ (ਪ੍ਰੀਤਿ) ਪ੍ਰੀਤੀ (ਗੋਬਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਮੇਸਰ ਦੇ (ਸਿਉ) ਨਾਲ (ਲਾਗੀ) ਲੱਗ ਗਈ ਹੈ।

## ਦੂਖੁ ਦਰਦੁ ਭ੍ਰਮੁ; ਤਾ ਕਾ ਭਾਗੀ ॥੧॥ ਰਹਾਉ ॥

ਉਹਨਾਂ ਦਾ (ਦੂਖੁ) ਜੰਮਣ-ਮਰਣ ਦਾ ਦੁੱਖ, ਅਵਿਦਿਆਂ ਆਦਿਕਾਂ ਦੀਆਂ (ਦਰਦੁ) ਪੀੜਾਂ ਅਤੇ ਸਰੂਪ ਦਾ (ਭ੍ਰਮੁ) ਭਰਮ ਸਾਰਾ ਹੀ (ਭਾਗੀ) ਭੱਜ ਗਿਆ ਹੈ ਭਾਵ ਨਵਿਰਤ ਹੋ ਗਿਆ ਹੈ।

## ਜਾ ਕਉ ਰਸੁ; ਹਰਿ ਰਸੁ ਹੈ ਆਇਓ ॥

(ਜਾ ਕਉ) ਜਿੰਨ੍ਹਾਂ ਨੂੰ ਦੁਨੀਆਂ ਦੇ (ਰਸੁ) ਰਸਾਂ ਸਬਦ, ਸਪਰਸ਼ ਆਦਿਕ (ਰਸੁ) ਰਸਾਂ ਦਾ ਤਿਆਗ ਕਰਕੇ ਸਤਿਗੁਰਾਂ ਦੁਆਰਾ ਹਰੀ ਦਾ ਰਸ (ਆਇਓ) ਆ ਕੇ ਪ੍ਰਾਪਤ ਹੋਇਆ ਹੈ।

**ਅਥਵਾ :** (ਜਾ ਕਉ) ਜਿੰਨ੍ਹਾਂ ਨੂੰ *ਖਟ ਰਸਾਂ ਵਿੱਚੋਂ (ਹਰਿ) ਹਰੀ ਦਾ ਰਸ (ਆਇਓ) ਆਇਆ ਹੈ।

## ਸੋ ਅਨ ਰਸ; ਨਾਹੀ ਲਪਟਾਇਓ ॥੨॥

(ਸੋ) ਉਹ ਕਿਸੇ ਪ੍ਰਕਾਰ ਵੀ (ਅਨ) ਹੋਰਨਾਂ ਦ੍ਵੈਤ ਵਾਲੇ (ਰਸ) ਰਸਾਂ ਵਿੱਚ (ਲਪਟਾਇਓ) ਲਿਪਾਇਮਾਨ (ਨਾਹੀ) ਨਹੀਂ ਹੁੰਦੇ।

**ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥੩੫॥** (ਅੰਗ : ੩੪੨)

## ਜਾ ਕਾ ਕਹਿਆ; ਦਰਗਹ ਚਲੈ ॥

(ਜਾ) ਜਿਸ ਪੁਰਖ ਦਾ (ਕਹਿਆ) ਕਿਹਾ ਹੋਇਆ ਪ੍ਰਮੇਸਰ ਦੀ (ਦਰਗਹ) ਦਰਗਾਹ ਵਿੱਚ (ਚਲੈ) ਚਲਦਾ ਹੈ ਭਾਵ ਜਿਸ ਦੀ ਬੇਨਤੀ ਵਾਹਿਗੁਰੂ ਦੀ ਦਰਗਾਹ ਵਿੱਚ ਮੰਨੀ ਜਾਂਦੀ ਹੈ।

**ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ ॥**

**ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥੧॥** (ਅੰਗ : ੭੪੮)

## ਸੋ ਕਿਸ ਕਉ; ਨਦਰਿ ਲੈ ਆਵੈ ਤਲੈ ॥੩॥

(ਸੋ) ਉਹ ਕਿਸ (ਕਉ) ਨੂੰ (ਨਦਰਿ) ਨਿਗ੍ਹਾ (ਤਲੈ) ਥੱਲੇ ਲੈ ਕੇ (ਆਵੈ) ਆਵੇ? ਭਾਵ ਉਹ ਕਿਸੇ ਦੀ ਉਪਾਸ਼ਨਾ ਨੂੰ ਆਪਣੀ ਨਿਗ੍ਹਾ ਹੇਠਾਂ ਨਹੀਂ ਲਿਆਉਂਦਾ, ਉਹ ਸਭ ਤੋਂ ਉੱਚਾ ਅਤੇ ਸੁੱਚਾ ਹੋ ਜਾਂਦਾ ਹੈ।

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ ॥**

ਅਰਥਾਤ ਉਹ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਦੀ ਉਪਾਸਨਾ ਦੀ ਅਤੇ ਇੰਦ੍ਰ ਦੇ ਸਵਰਗ ਦੀ ਇੱਛਾ ਨਹੀਂ ਰੱਖਦਾ ਉਹ ਜਾਣਦਾ ਹੈ ਕਿ :

---

***ਖਟ ਰਸ :** ਮਿੱਠਾ, ਸਲੂਣਾ, ਚਰਪਰਾ (ਤਿੱਖਾ), ਕਸੈਲਾ, ਖੱਟਾ ਅਤੇ ਕੌੜਾ। ਇਹ ਰਸਨਾ ਕਰਕੇ ਗ੍ਰਹਿਣ ਕਰਨ ਯੋਗ ਛੇ ਪ੍ਰਕਾਰ ਦੇ ਸਵਾਦ ਹਨ।

**ਬ੍ਰਹਮਾ ਬਿਸਨ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥** (ਅੰਗ : ੧੪੦੩)

## ਜਾ ਕਾ ਸਭੁ ਕਿਛੁ; ਤਾ ਕਾ ਹੋਇ ॥

ਹੇ ਭਾਈ ! (ਜਾ) ਜਿਸ ਵਾਹਿਗੁਰੂ ਦਾ ਇਹ ਸੰਸਾਰ ਆਦਿਕ ਸਭ (ਕਿਛੁ) ਕੁਝ ਰਚਿਆ ਹੋਇਆ ਹੈ, ਤੂੰ (ਤਾ) ਉਸ ਪ੍ਰਮੇਸਰ ਦਾ (ਹੋਇ) ਹੋਣਾ ਕਰ, ਬਣਨਾ ਕਰ।

**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥** (ਅੰਗ : ੧੩੮੨)

ਫਿਰ ਜਿਹੜਾ ਉਸ ਪ੍ਰਮੇਸਰ ਦਾ ਬਣ ਜਾਂਦਾ ਹੈ।

## ਨਾਨਕ; ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ (ਤਾ) ਉਸ ਪੁਰਖ (ਕਉ) ਨੂੰ ਸਦਾ ਵਾਸਤੇ ਨਿਤ ਰਹਿਣ ਵਾਲਾ (ਸੁਖੁ) ਅਨੰਦ ਪ੍ਰਾਪਤ (ਹੋਇ) ਹੋ ਜਾਂਦਾ ਹੈ।

## ਗਉੜੀ ਮਹਲਾ ੫ ॥

## ਜਾ ਕੈ; ਦੁਖੁ ਸੁਖੁ ਸਮ ਕਰਿ ਜਾਪੈ ॥

(ਜਾ ਕੈ) ਜਿੰਨ੍ਹਾਂ ਦੇ ਤਾਈਂ ਦੁੱਖ ਅਤੇ ਸੁੱਖ (ਸਮ) ਸਮਾਨ ਕਰਕੇ (ਜਾਪੈ) ਜਾਣੇ ਜਾਂਦੇ ਹਨ ਭਾਵ ਜਿੰਨ੍ਹਾਂ ਦੀ ਬਿਰਤੀ ਦੁੱਖ ਵਿੱਚ ਸੁੰਗੜਦੀ ਨਹੀ, ਘਬਰਾਉਂਦੀ ਨਹੀਂ ਅਤੇ ਸੁੱਖ ਵਿੱਚ ਫੈਲ ਕਰਕੇ ਬੁਰੇ ਕਰਮ ਨਹੀਂ ਕਰਦੀ। **ਵਾ:** ਜਿਹੜੇ ਸੁੱਖ ਦੁੱਖ ਨੂੰ ਸਮਾਨ ਬਿਰਤੀ (ਕਰਿ) ਕਰਕੇ (ਜਾਪੈ) ਜਾਣਦੇ ਹਨ ਕਿ ਚੰਗੇ ਕਰਮਾਂ ਦਾ ਫਲ ਸੁਖ ਹੈ ਅਤੇ ਪਾਪ ਕਰਮਾਂ ਦਾ ਫਲ ਦੁਖ ਹੈ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥** (ਅੰਗ : ੬੩੩)

## ਤਾ ਕਉ; ਕਾੜਾ ਕਹਾ ਬਿਆਪੈ ॥੧॥

(ਤਾ ਕਉ) ਉਹਨਾਂ ਨੂੰ (ਕਾੜਾ) ਝੋਰਾ (ਕਹਾ) ਕਿਸ ਪ੍ਰਕਾਰ (ਬਿਆਪੈ) ਵਿਆਪ ਸਕਦਾ ਹੈ? ਭਾਵ ਨਹੀਂ ਵਿਆਪ ਸਕਦਾ। **ਵਾ:** ਉਨ੍ਹਾਂ ਨੂੰ ਪਦਾਰਥਾਂ ਵਿੱਚ (ਕਾੜਾ) ਬੱਝਣਾ (ਕਹਾ) ਕਿਥੇ (ਬਿਆਪੈ) ਵਿਆਪਦਾ ਹੈ ਭਾਵ ਉਹ ਪਦਾਰਥਾਂ ਵਿੱਚ ਨਹੀਂ ਬੱਝਦੇ।

## ਸਹਜ ਅਨੰਦ; ਹਰਿ ਸਾਧੂ ਮਾਹਿ ॥

ਹਰੀ ਦੇ (ਸਾਧੂ) ਸੰਤਾਂ ਦੀ ਸੰਗਤ (ਮਾਹਿ) ਵਿੱਚ (ਸਹਜ) ਸੁਤੇ ਹੀ ਸਰੂਪ ਦਾ ਅਨੰਦ ਬਣਿਆ ਰਹਿੰਦਾ ਹੈ।

**ਅਥਵਾ :** ਜੋ ਹਰੀ ਦੇ ਸਾਧੂ ਹਨ। ਉਹਨਾਂ ਦੇ ਹਿਰਦੇ (ਮਾਹਿ) ਵਿੱਚ (ਸਹਜ) ਸਹਜੇ ਹੀ ਅਨੰਦ ਬਣਿਆ ਰਹਿੰਦਾ ਹੈ।

## ਆਗਿਆਕਾਰੀ; ਹਰਿ ਹਰਿ ਰਾਇ ॥੧॥ ਰਹਾਉ ॥

ਉਹ ਹਰ ਇਕ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਰਾਇ) ਰਾਜਾ ਰੂਪ (ਹਰਿ) ਹਰੀ ਪਰਮੇਸਰ ਦੇ ਆਗਿਆਕਾਰੀ ਸੰਤ ਹਨ ਭਾਵ ਉਹ ਵਾਹਿਗੁਰੂ ਦੇ ਭਾਣੇ ਨੂੰ ਮੰਨਦੇ ਹਨ, ਉਸ ਦੀ ਰਜਾ ਵਿੱਚ ਚੱਲਦੇ ਹਨ।

**ਅਥਵਾ :** ਉਹ (ਰਾਇ) ਰਾਜਾ ਰੂਪ (ਹਰਿ) ਹਰੀ (ਹਰਿ) ਪ੍ਰਮੇਸਰ ਆਪਣੇ ਸੰਤਾਂ ਭਗਤਾ ਦੀ (ਆਗਿਆ+ਕਾਰੀ) ਕੀਤੀ ਹੋਈ ਆਗਿਆ ਨੂੰ ਪੂਰੀ ਕਰ ਦਿੰਦਾ ਹੈ। ਪਰ ਉਹ ਸੰਤ ਜਨ ਆਪ ਪ੍ਰਮੇਸਰ ਦੇ ਆਗਿਆਕਾਰ ਹੀ ਰਹਿੰਦੇ ਹਨ।

**ਅਥਵਾ :** ਆਗਿਆਕਾਰੀ ਮਾਇਆ ਵੀ ਉਹਨਾਂ ਦੀ ਆਗਿਆ ਵਿੱਚ ਚਲਣ ਵਾਲੀ ਹੈ।

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥** *(ਅੰਗ : ੨੩੧)*

ਪਰ ਉਹ ਆਪ (ਰਾਇ) ਪਾਰਬ੍ਰਹਮ (ਹਰਿ) ਹਰੀ ਪ੍ਰਮੇਸਰ ਵਿੱਚ ਹੀ ਜੁੜੇ ਰਹਿੰਦੇ ਹਨ।

## ਜਾ ਕੈ; ਅਚਿੰਤੁ ਵਸੈ ਮਨਿ ਆਇ ॥

(ਜਾ ਕੈ) ਜਿੰਨ੍ਹਾਂ ਦੇ ਮਨ ਵਿੱਚ ਸਾਰੀਆਂ (ਅਚਿੰਤੁ) ਚਿੰਤਾ ਤੋਂ ਰਹਿਤ ਕਰਨ ਵਾਲਾ ਪਰਮੇਸਰ ਦਾ ਨਾਮ ਆ ਕੇ ਵੱਸ ਜਾਂਦਾ ਹੈ। **ਵਾ:** ਜਿੰਨ੍ਹਾਂ ਦੇ ਮਨ ਵਿਚ (ਅਚਿੰਤੁ) ਅਚਨਚੇਤ ਹੀ ਅਕਸ ਮਾਤਰ ਪ੍ਰਮੇਸਰ ਦਾ ਨਾਮ (ਆਇ) ਆ ਕੇ (ਵਸੈ) ਵੱਸ ਜਾਂਦਾ ਹੈ, ਉਹ ਆਪਣੇ ਮਨ ਨੂੰ ਸਾਰੀਆਂ ਚਿੰਤਾਂ ਤੋਂ ਦੂਰ ਰੱਖਦੇ ਹਨ।

**ਪਾਰਬ੍ਰਹਮ ਜਿ ਚੀਨਸੀ ਆਸਾ ਤੇ ਨਾ ਭਾਵਸੀ ॥**
**ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥** *(ਅੰਗ : ੪੮੬)*

## ਤਾ ਕਉ; ਚਿੰਤਾ ਕਤਹੂੰ ਨਾਹਿ ॥੨॥

(ਤਾ ਕਉ) ਉਹਨਾਂ ਨੂੰ (ਕਤਹੂੰ) ਕਿਸੇ ਥਾਂ ਵੀ (ਚਿੰਤਾ) ਫਿਕਰ (ਨਾਹਿ) ਨਹੀਂ ਹੁੰਦਾ। ਸਾਰੀਆਂ ਥਾਵਾਂ ਤੇ ਅਨੰਦ ਦੇ ਸਹਿਤ ਹੀ ਰਹਿੰਦੇ ਹਨ।

## ਜਾ ਕੈ ਬਿਨਸਿਓ; ਮਨ ਤੇ ਭਰਮਾ ॥

(ਜਾ ਕੈ) ਜਿੰਨ੍ਹਾਂ ਦੇ ਮਨ ਵਿੱਚੋਂ (ਭਰਮਾ) ਭੇਦ ਭਰਮ ਆਦਿਕ (ਬਿਨਸਿਓ) ਨਾਸ਼ ਹੋ ਗਿਆ ਹੈ।

## ਤਾ ਕੈ ; ਕਛੂ ਨਾਹੀ ਡਰੁ ਜਮਾ ॥੩॥

(ਤਾ ਕੈ) ਉਹਨਾਂ ਨੂੰ (ਜਮਾ) ਜਮਾਂ ਦਾ ਵੀ (ਕਛੂ) ਕੋਈ ਡਰ ਨਹੀਂ ਹੈ **ਵਾ:** (ਜਮਾ) ਜਮਾਨੇ ਦਾ ਵੀ ਕੋਈ ਡਰ ਨਹੀਂ ਹੈ **ਵਾ:** (ਜਮਾ) ਜਮ੍ਹਾ ਭਾਵ ਉੱਕਾ ਹੀ, ਕਿਸੇ ਪ੍ਰਕਾਰ ਦਾ (ਕਛੂ) ਕੋਈ ਡਰ (ਨਾਹੀ) ਨਹੀਂ ਹੈ।

## ਜਾ ਕੈ ਹਿਰਦੈ; ਦੀਓ ਗੁਰਿ ਨਾਮਾ ॥

(ਜਾ ਕੈ) ਜਿੰਨ੍ਹਾਂ ਦੇ ਹਿਰਦੇ ਅੰਦਰ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਨਾਮ ਬਖਸ਼ (ਦੀਓ) ਦਿੱਤਾ ਹੈ।

## ਕਹੁ ਨਾਨਕ; ਤਾ ਕੈ ਸਗਲ ਨਿਧਾਨਾ ॥੪॥੩੪॥੧੦੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਾ ਕੈ) ਉਹਨਾਂ ਦੇ ਤਾਂਈ (ਸਗਲ) ਸਾਰੀਆਂ ਨਿਧੀਆਂ ਦਾ (ਨਿਧਾਨਾ) ਖਜ਼ਾਨਾ ਆ ਕੇ ਪ੍ਰਾਪਤ ਹੋਇਆ ਹੈ।

## ਗਉੜੀ ਮਹਲਾ ੫ ॥

ਇਕ ਵੇਰੀ ਗੁਰਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਪਾਸ ਆ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਆਪ ਜੀ ਕਿਰਪਾ ਕਰਕੇ ਸਹਿਜ ਕਥਾ ਦਾ ਉਪਦੇਸ਼ ਦਿਓ। ਉਸ ਵਕਤ ਗੁਰਸਿੱਖਾਂ ਦੀ ਬੇਨਤੀ ਸੁਣ ਕੇ ਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਅਗਮ ਰੂਪ ਕਾ; ਮਨ ਮਹਿ ਥਾਨਾ ॥

ਹੇ ਗੁਰਸਿੱਖੋ ! ਜੋ (ਅਗਮ) ਮਨ ਦੀ ਗੰਮਤਾ ਤੋਂ ਪਰ੍ਹੇ ਸਰੂਪ ਹੈ ਭਾਵ ਜਿਸ ਨੂੰ ਮਨ ਨਹੀਂ ਜਾਣ ਸਕਦਾ। ਐਸੇ ਅਗਮ, ਅਪਾਰ, ਅਗੋਚਰ (ਰੂਪ) ਸਰੂਪ ਪ੍ਰਮੇਸਰ (ਕਾ) ਦਾ ਮਨ ਦੇ (ਮਹਿ) ਵਿੱਚ ਹੀ (ਥਾਨਾ) ਅਸਥਾਨ ਹੈ ਅਰਥਾਤ ਉਹ ਮਨ ਦੇ ਅੰਦਰ ਪ੍ਰਕਾਸ਼ਤਾ ਰੂਪ ਹੈ ਅਤੇ ਮਨ ਉਸ ਦੇ ਆਸਰੇ ਪ੍ਰਕਾਸ਼ਵਾਨ ਹੋ ਕੇ ਇੰਦ੍ਰੀਆਂ ਨੂੰ ਪ੍ਰਕਾਸ਼ਦਾ ਹੈ ਤੇ ਪ੍ਰਾਣ ਆਦਿਕਾਂ ਦੀ ਹੁੰਦੀ ਹੋਈ ਹਰ ਹਰਕਤ ਨੂੰ ਦੇਖਦਾ ਹੈ। ਇਸ ਪ੍ਰਕਾਰ ਅਗਮ ਸਰੂਪ ਪ੍ਰਮੇਸਰ ਦਾ ਆਪਣੇ ਮਨ ਦੇ ਵਿੱਚ ਹੀ ਅਸਥਾਨ ਹੈ।

## ਗੁਰ ਪ੍ਰਸਾਦਿ; ਕਿਨੈ ਵਿਰਲੈ ਜਾਨਾ ॥੧॥

ਪਰ (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਕਿਨੈ) ਕਿਸੇ ਵਿਰਲੇ ਨੇ ਹੀ ਉਸ ਵਿਆਪਕ ਸਰੂਪ ਪ੍ਰਮੇਸਰ ਨੂੰ (ਜਾਨਾ) ਜਾਣਿਆ ਹੈ, ਨਹੀਂ ਤਾਂ ਸਾਰੇ ਮਨ ਦੇ ਸੰਕਲਪਾਂ ਵਿੱਚ ਹੀ ਜੁੜੇ ਰਹਿੰਦੇ ਹਨ ਜਾਂ ਤਨ ਵਿੱਚ ਹੀ ਲੱਗੇ ਰਹਿੰਦੇ ਹਨ।

## ਸਹਜ ਕਥਾ ਕੇ; ਅੰਮ੍ਰਿਤ ਕੁੰਟਾ ॥

ਮਹਾਂਪੁਰਖਾਂ ਦੇ ਮੁਖ ਸਹਜ ਸਰੂਪ ਪਰਮੇਸਰ ਦੀ, ਸਹਿਜ ਅਵਸਥਾ ਦੀ ਕਥਾ ਦੇ ਅੰਮ੍ਰਿਤ (ਕੁੰਟਾ) ਕੁੰਡ ਬਣੇ ਹੋਏ ਹਨ।

**ਅਥਵਾ :** ਸੰਤਾਂ ਮਹਾਂਪੁਰਖਾਂ ਦੇ ਹਿਰਦੇ ਸਹਿਜ ਸਰੂਪ ਪ੍ਰਮੇਸਰ ਦੀ ਸਹਿਜ ਕਥਾ (ਕੇ) ਦੇ **ਵਾ:** (ਸਹਜ) ਸ਼ਾਂਤੀ ਵਾਲੀ ਕਥਾ ਦੇ, **ਵਾ:** (ਸਹਜ) ਗਿਆਨ ਦੀ ਕਥਾ ਦੇ (ਅੰਮ੍ਰਿਤ ਕੁੰਟਾ) ਅੰਮ੍ਰਿਤ ਦੇ ਕੁੰਡ ਬਣੇ ਹੋਏ ਹਨ।

## ਜਿਸਹਿ ਪਰਾਪਤਿ; ਤਿਸੁ ਲੈ ਭੁੰਚਾ ॥੧॥ ਰਹਾਉ॥

(ਜਿਸਹਿ) ਜਿੰਨ੍ਹਾਂ ਨੂੰ ਸਾਧਸੰਗਤ ਦੀ (ਪਰਾਪਤਿ) ਪ੍ਰਾਪਤੀ ਹੋਈ ਹੈ, (ਤਿਸੁ) ਉਹਨਾਂ ਨੇ ਸਾਧਸੰਗਤ ਦੇ ਪਾਸੋਂ ਉਸ ਅੰਮ੍ਰਿਤ ਨਾਮ ਨੂੰ ਲੈ ਕੇ (ਭੁੰਚਾ) ਭੁੰਚਣਾ ਭਾਵ ਛਕਣਾ ਕੀਤਾ ਹੈ।

## ਅਰਥ ਨੰ : ੧

## ਅਨਹਤ ਬਾਣੀ; ਥਾਨੁ ਨਿਰਾਲਾ ॥

ਜੋ (ਅਨਹਤ) ਨਾਸ਼ ਤੋ ਰਹਿਤ ਬਾਣੀ ਹੈ ਉਸ ਦਾ ਤੁਰੀਆ ਸਰੂਪ ਦੀ ਸਖਿਆਤਤਾ ਰੂਪ (ਥਾਨੁ) ਥਾਂ ਸਾਰੀ ਦੁਨੀਆਂ ਤੋ (ਨਿਰਾਲਾ) ਨਿਆਰਾ ਹੈ। **ਵਾ:** ਜਾਗ੍ਰਿਤ ਸੁਪਨ ਸਖੋਪਤ ਦਾ ਸਾਖੀ ਰੂਪ ਥਾਂ ਸਾਰਿਆਂ ਤੋਂ (ਨਿਰਾਲਾ) ਨਿਆਰਾ ਹੈ।

**ਅਥਵਾ :** (ਅਨਹਤ) ਨਾਸ਼ ਤੋਂ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਦਾ ਸਾਧਸੰਗਤ ਰੂਪ (ਥਾਨੁ) ਥਾਂ, ਦੁਨੀਆਂ ਦੀ ਲੋਕ ਵਾਰਤਾ, ਦੇਸ਼ ਵਾਰਤਾ, ਕੌਮ ਵਾਰਤਾ ਤੋਂ (ਨਿਰਾਲਾ) ਨਿਆਰਾ ਹੈ।

**ਅਥਵਾ :** ਜੋ (ਅਨਹਤ) ਨਾਸ਼ ਤੋਂ ਰਹਿਤ ਅਤੇ ਬਾਣੀ ਆਦਿਕਾਂ ਦਾ ਵਿਸ਼ਾ ਨਹੀਂ ਹੈ। ਉਹ ਸਰੂਪ ਰੂਪ (ਥਾਨੁ) ਥਾਂ ਸਭ ਤੋਂ (ਨਿਰਾਲਾ) ਨਿਆਰਾ ਹੈ, ਅਸੰਗ ਹੈ।

**ਅਥਵਾ :** ਜੋ ਮਹਾਂਪੁਰਖ (ਅਨਹਤ ਬਾਣੀ) ਨਾਸ਼ ਤੋਂ ਰਹਿਤ ਬਾਣੀ ਉਚਾਰਦੇ ਹਨ ਉਹਨਾਂ ਦਾ ਅੰਤਹਕਰਣ ਰੂਪ (ਥਾਨਿ) ਥਾਂ (ਨਿਰਾਲਾ) ਨਿਆਰਾ ਹੈ **ਵਾ:** ਰਾਗ-ਦ੍ਵੈਤ ਦੀ ਮੈਲ ਤੋਂ (ਨਿਰਾਲਾ) ਅਸੰਗ ਹੈ।

## ਤਾ ਕੀ ਧੁਨਿ; ਮੋਹੇ ਗੋਪਾਲਾ ॥੨॥

(ਤਾ) ਉਹਨਾਂ ਦੇ ਸਬਦ (ਕੀ) ਦੀ (ਧੁਨਿ) ਧੁਨੀ ਸੁਣ ਕੇ (ਗੋਪਾਲਾ) ਪ੍ਰਿਥਵੀ ਦਾ ਪਾਲਕ ਪ੍ਰਮੇਸਰ ਵੀ (ਮੋਹੇ) ਮੋਹਿਤ ਹੋ ਜਾਂਦਾ ਹੈ, ਕੀਰਤਨ ਸੁਣ ਕੇ ਅਨੰਦ ਦੇ ਸਹਿਤ ਹੋ ਜਾਂਦਾ ਹੈ।

**ਅਥਵਾ :** ਜਦੋਂ ਮਹਾਰਾਜ ਦੇ ਪਿਆਰੇ ਉਸ ਪ੍ਰਮੇਸਰ ਦੇ ਗੁਣ ਗਾਉਂਦੇ ਹਨ ਤਾਂ (ਤਾ ਕੀ ਧੁਨਿ) ਉਹਨਾਂ ਦੀ ਧੁਨੀਂ ਨੂੰ (ਗੋਪਾਲਾ) ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਵਿਸ਼ੇਸ ਰੂਪ ਧਾਰ ਕੇ ਪ੍ਰਸੰਨ ਹੋ ਕੇ ਉਹਨਾਂ ਦੇ ਮੂੰਹੋਂ ਸੁਣਦਾ ਹੈ। ਜਿਵੇਂ ਭਗਵਾਨ ਜੀ ਸਰਗੁਣ ਰੂਪ ਧਾਰ ਕੇ ਨਰਸੀ ਭਗਤ ਦੇ ਪਾਸੋਂ ਕੇਦਾਰਾ ਰਾਗ ਸੁਣਿਆ ਕਰਦੇ ਸਨ ਅਤੇ ਸੁਣ ਕੇ ਬਹੁਤ ਪ੍ਰਸੰਨ ਹੋਇਆ ਕਰਦੇ ਸਨ।

ਇਸੇ ਪ੍ਰਕਾਰ ਹੀ ਭਗਤ ਜੈ ਦੇਵ ਜੀ, ਜੋ ਜਗੰਨਾਥ ਪੁਰੀ ਵਿੱਚ ਰਹਿੰਦੇ ਸਨ। ਇੰਨ੍ਹਾਂ ਦੇ ਪਾਸੋਂ ਭਗਵਾਨ ਜੀ ਗੋਬਿੰਦ ਗੀਤ ਸੁਣਿਆ ਕਰਦੇ ਸਨ।

## ਸਾਖੀ—ਭਗਤ ਜੈਦੇਵ ਜੀ ਦੀ

ਭਗਤ ਜੈਦੇਵ ਜੀ ਦਾ ਜਨਮ ਜਗੰਨਾਥ ਵਿਚ ਹੋਇਆ ਹੈ ਉਹਨਾਂ ਦਾ ਗੋਬਿੰਦ ਗੀਤ ਨਾਮ ਦਾ ਇੱਕ ਗ੍ਰੰਥ ਹੈ ਜੋ ਸੰਸਕ੍ਰਿਤ ਵਿਚ ਲਿਖਿਆ ਹੋਇਆ ਹੈ ਇਸ ਦਾ ਅਕਾਰ ਛੋਟੀ ਜਿਹੀ ਪੁਸਤਕ ਵਰਗਾ ਹੈ ਇੱਕ ਦਿਨ ਭਗਤ ਨਾਮਦੇਵ ਜੀ ਗੋਬਿੰਦ ਗੀਤ ਦੀ ਰਚਨਾ ਕਰ ਰਹੇ ਸਨ ਤਾਂ ਤਿੰਨ ਚਰਨ ਲਿਖਣ ਤੋਂ ਬਾਅਦ ਚੌਥਾ ਚਰਨ ਨਾ ਔੜਿਆ ਜਿਵੇਂ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ ਕਿ

**ਅਖਰ ਇਕੁ ਨ ਆਵੜੈ ਪੁਸਤਕੁ ਬੰਨ੍ਹਿ ਸੰਧਿਆ ਕਰਿ ਆਵੈ ॥** *(ਵਾਰ ੧੦, ਪਉੜੀ ੧੦)*

ਜਿਸ ਵੇਲੇ ਭਗਤ ਜੈਦੇਵ ਜੀ ਇਸ਼ਨਾਨ ਕਰਨ ਵਾਸਤੇ ਗਏ ਅੰਤਰਜਾਮੀ ਭਗਵਾਨ ਜੀ ਭਗਤ ਜੀ ਦਾ ਰੂਪ ਧਾਰ ਕੇ ਭਗਤ ਜੀ ਦੀ ਪੁਸਤਕ ਵਿਚ ਚੌਥਾ ਚਰਨ ਲਿਖ ਕੇ ਛੰਦ ਸੰਪੂਰਨ ਕਰ ਗਏ। ਜਦੋਂ ਭਗਤ ਜੀ ਇਸ਼ਨਾਨ ਕਰਕੇ ਵਾਪਸ ਆਏ ਤਾਂ ਆਪਣੀ ਘਰਵਾਲੀ ਨੂੰ ਪੁੱਛਿਆ ਕਿ ਇਹ ਪਦਮਾਵਤੀ ਸਾਡੀ ਪੁਸਤਕ ਵਿਚ ਇਹ ਚੌਥਾ ਚਰਨ ਲਿਖ ਕੇ ਕਿਸ ਨੇ ਛੰਦ ਸੰਪੂਰਨ ਕੀਤਾ ਹੈ ਪਦਮਾਵਤੀ ਕਹਿਣ ਲਗੀ ਹੇ ਸੁਆਮੀ ਜੀ ਤੁਸੀਂ ਆਪ ਹੀ ਤਾਂ ਲਿਖ ਕੇ ਗਏ ਹੋ ਜਦੋਂ ਭਗਤ ਜੀ ਨੇ ਅੱਖਰ ਸਿਆਣੇ ਤਾਂ ਜਾਣਿਆ ਕਿ ਇਹ ਤਾਂ ਅੰਤਰਜਾਮੀ ਭਗਵਾਨ ਜੀ ਆਪ ਹੀ ਮੇਰਾ ਰੂਪ ਧਾਰ ਕੇ ਲਿਖ ਗਏ ਹਨ।

## ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੇ ਭਾਈ ਮਰਦਾਨੇ ਦੇ ਕੀਰਤਨ ਕਰਨ ਦੀ

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਭਾਈ ਮਰਦਾਨੇ ਦੇ ਕੋਲੋਂ ਕੀਰਤਨ ਸੁਣਿਆ ਕਰਦੇ ਸਨ। ਜਿਸ ਵਕਤ ਭਾਈ ਮਰਦਾਨਾ ਜੀ ਨੇ ਪਹਿਲੀ ਵਾਰੀ ਰਬਾਬ ਵਜਾਇਆ ਤਾਂ ਉਸ ਵੇਲੇ ਬ੍ਰਿਛਾਂ ਵਿੱਚੋਂ ਰਸ ਨੁੱਚੜਣ ਲੱਗ ਪਿਆ। ਸਾਰੇ ਪੰਛੀ ਆਪਣੇ ਖੰਭਾਂ ਨੂੰ ਪਸਾਰ ਕੇ ਬੈਠ ਗਏ। ਜਿਹੜੇ ਬਣ ਦੇ ਹਿਰਨ ਸਨ। ਉਹ ਵੀ ਆ ਕੇ ਖੜੇ ਹੋ ਗਏ ਉਹ ਸ਼ੇਰ, ਬਘਿਆੜ ਆਦਿ ਵੀ ਵਿਰੋਧ ਛੱਡ ਕੇ ਕੀਰਤਨ ਸੁਨਣ ਲੱਗ ਪਏ।

ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਦੱਸ ਮਰਦਾਨਿਆਂ ! ਤੂੰ ਕਿਹੋ ਜਿਹਾ ਰਬਾਬ ਵੇਖਿਆ। ਮਰਦਾਨਾ ਕਹਿਣ ਲੱਗਾ ਮਹਾਰਾਜ ! ਤੁਹਾਡੀ ਕੁਦਰਤ ਨੂੰ ਤੁਸੀਂ ਹੀ ਜਾਣਦੇ ਹੋ। ਬਹੁਤ ਹੀ ਅਸਚਰਜ ਹੈ। ਮੈਂ ਤਾਂ ਕਦੇ ਕਿਸੇ ਕੋਲੋਂ ਸਿੱਖਿਆ ਨਹੀਂ। ਇਸ ਦੇ ਵਿੱਚੋਂ "ਸਤਿ ਕਰਤਾਰ, ਤੂੰ ਹੀ ਨਿਰੰਕਾਰ" ਦੀ ਆਵਾਜ ਆਉਂਦੀ ਹੈ ਇਸ ਪ੍ਰਕਾਰ ਭਾਈ ਮਰਦਾਨਾ ਜੀ ਸਤਿ ਕਰਤਾਰ ਦੀ ਅਵਾਜ ਸੁਣ ਕੇ ਬੜੇ ਹੈਰਾਨ ਹੋਏ ਸਨ। ਫਿਰ ਭਾਈ ਫਿਰੰਦਾ, ਜੋ ਰਬਾਬ ਲੈ ਕੇ ਆਇਆ ਸੀ, ਉਹ ਮਹਾਰਾਜ ਨੂੰ ਕਹਿਣ ਲੱਗਾ ਕਿ ਮਹਾਰਾਜ ! ਮੈ ਇਹੋ ਜਿਹਾ ਰਾਗੀ ਪਹਿਲਾਂ ਕਦੇ ਵੀ ਨਹੀਂ ਦੇਖਿਆ। ਮਹਾਰਾਜ

ਕਹਿਣ ਲੱਗੇ ਹੇ ਭਾਈ! ਇਹ ਤਾਂ ਤਪੱਸਿਆ ਕਰਨ ਵਾਲਾ ਤਪੱਵਸੀ ਸੀ। ਇਹ ਚਾਹੁੰਦਾ ਸੀ ਕਿ ਮੈਨੂੰ ਸਰਗੁਣ ਸਰੂਪ ਦੇ ਦਰਸ਼ਨ ਹੋਣ ਪਰ ਜਦੋਂ ਤਪ ਕਰਦਿਆਂ-ਕਰਦਿਆਂ ਇਸਨੂੰ ਨਮੂਨੀਏਂ ਦੀ ਬਿਮਾਰੀ ਹੋਈ ਤਾਂ ਇਸ ਦੇ ਸੇਵਕਾਂ ਨੇ ਇਸਦੀ ਬਿਮਾਰੀ ਦੂਰ ਕਰਨ ਲਈ ਇਸਦੇ ਮੁਖ ਵਿੱਚ ਸ਼ਰਾਬ ਪਾ ਦਿੱਤੀ ਅਤੇ ਉਸ ਸ਼ਰਾਬ ਦੇ ਅਮਲ ਵਿੱਚ ਇਸਦੇ ਪ੍ਰਾਣ ਛੁੱਟ ਗਏ ਸਨ। ਫਿਰ ਇਸ ਨੇ ਜੋ ਤਪ ਕੀਤਾ ਸੀ ਉਸਦੇ ਫਲ ਕਰਕੇ ਇਹ ਮਰਾਸੀਆਂ ਦੇ ਘਰ ਵਿੱਚ ਪੈਦਾ ਹੋਇਆ ਹੈ। ਸਾਨੂੰ ਕੀਰਤਨ ਸੁਣਾਉਣਾ ਇਸਦਾ ਸੰਕਲਪ ਸੀ, ਇਸ ਕਰਕੇ ਸਾਡੇ ਅਵਤਾਰ ਵੇਲੇ ਮਰਦਾਨਾ ਬਣ ਕੇ ਪੈਦਾ ਹੋਇਆ ਹੈ। ਇਉਂ ਉਹਨਾਂ ਦੀ ਧੁਨੀ ਨੂੰ ਸੁਣ ਕੇ ਪ੍ਰਿਥਵੀ ਦਾ ਪਾਲਕ ਆਪ ਮੋਹਿਤ ਹੋ ਜਾਂਦਾ ਹੈ।

## ਤਹ ਸਹਜ ਅਖਾਰੇ; ਅਨੇਕ ਅਨੰਤਾ ॥

(ਤਹ) ਉਥੇ ਸੰਤਾ ਦੀ ਸੰਗਤ ਵਿੱਚ (ਸਹਜ) ਸੁੱਤੇ ਸਿੱਧ ਹੀ (ਅਖਾਰੇ) ਅਖਾੜੇ ਭਾਵ ਪਹਿਲਵਾਨਾਂ ਦੀਆਂ ਕੁਸ਼ਤੀਆਂ ਵਾਂਗ ਕਾਮ ਕ੍ਰੋਧ ਨੂੰ ਜਿੱਤਣ ਵਾਲੀਆਂ ਸਭਾ ਲੱਗੀਆਂ ਰਹਿੰਦੀਆਂ ਹਨ।

**ਵਾ:** (ਤਹ) ਉੱਥੇ (ਸਹਜ) ਸਹਜੇ ਹੀ ਸ੍ਰਵਣ, ਮੰਨਣ, ਨਿਧਿਆਸਣ ਦੇ ਅਖਾਰੇ ਭਾਵ ਸਭਾ ਲੱਗੀਆਂ ਰਹਿੰਦੀਆਂ ਹਨ, (ਅਨੇਕ) ਅਨੇਕਾਂ ਹੀ ਸਰੂਪ ਦੀ ਸਾਖਿਆਤਤਾ ਵਾਲੇ ਜੀਵਨ ਮੁਕਤ ਰਹਿੰਦੇ ਹਨ ਅਤੇ (ਅਨੰਤ) ਬੇਅੰਤ ਹੀ ਬਿਦੇਹ ਮੁਕਤ ਉਸ ਅਵਸਥਾ ਵਿੱਚ ਟਿਕੇ ਹੋਏ ਹਨ।

**ਅਥਵਾ :** ਜਿਵੇਂ ਕੀਰਤਨੀਆਂ ਦੀਆਂ ਸਭਾ ਲੱਗੀਆਂ ਹੁੰਦੀਆਂ ਹਨ, ਤਿਵੇਂ ਹੀ (ਤਹ) ਉੱਥੇ ਸਚਖੰਡ ਵਿੱਚ (ਸਹਜ) ਸਹਜੇ ਹੀ (ਅਨੰਤਾ) ਬੇਅੰਤ ਅਖਾੜੇ ਲੱਗੇ ਹੋਏ ਹਨ। ਜਿੱਥੇ ਬੈਠ ਕੇ (ਅਨੇਕ) ਅਨੇਕਾਂ ਸੰਤ ਪ੍ਰਮੇਸਰ ਦਾ ਜਸ ਕਰਦੇ ਹਨ।

**ਅਥਵਾ :** (ਤਹ) ਉੱਥੇ (ਅਨੰਤਾ) ਪ੍ਰਮੇਸਰ ਦੇ (ਅਨੇਕ) ਅਨੇਕਾਂ ਸੰਤਾਂ ਦੇ ਸਹਜੇ ਹੀ ਅਖਾੜੇ ਲੱਗੇ ਹੋਏ ਹਨ, ਜਿੱਥੇ ਬੈਠ ਕੇ ਉਹ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ।

## ਪਾਰਬ੍ਰਹਮ ਕੇ; ਸੰਗੀ ਸੰਤਾ ॥੩॥

ਇਉਂ ਉਥੇ ਉਹ ਪਾਰਬ੍ਰਹਮ (ਕੇ) ਦੇ ਸੰਗੀ (ਸੰਤਾ) ਸੰਤ ਮਹਾਤਮਾ ਜਨ ਰਹਿੰਦੇ ਹਨ। ਜੋ ਸਦਾ ਹੀ ਪਰਮੇਸਰ ਵਿੱਚ ਲਿਵ ਲਾਈ ਰੱਖਦੇ ਹਨ।

## ਹਰਖ ਅਨੰਤ; ਸੋਗ ਨਹੀ ਬੀਆ ॥

ਓਥੇ ਸਾਧਸੰਗਤ ਵਿੱਚ (ਅਨੰਤ) ਅੰਤ ਤੋਂ ਰਹਿਤ (ਹਰਖ) ਅਨੰਦ ਹੀ ਅਨੰਦ ਹੈ। ਕਦੇ ਸੋਗ (ਬੀਆ) ਪੈਦਾ ਨਹੀਂ ਹੁੰਦਾ। **ਵਾ:** ਓਥੇ ਸੋਗ ਵਾਲੀ ਕੋਈ (ਬੀਆ) ਦੂਜੀ ਚੀਜ ਹੀ ਨਹੀਂ ਹੈ।

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥** *(ਅੰਗ : ੧੩੦੨)*

## ਸੋ ਘਰੁ; ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੋ) ਉਹ ਸਤਸੰਗਤ ਰੂਪ ਘਰ, ਸਚਖੰਡ ਰੂਪ ਘਰ, ਸਰੂਪਾਨੰਦ ਰੂਪ ਘਰ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਉਥੇ ਸਰੂਪ (ਗੁਰਿ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡੇ ਤਾਂਈ (ਦੀਆ) ਦਿੱਤਾ ਹੈ।

**ਨੋਟ :** ਇਥੇ 'ਨਾਨਕ' ਸਬਦ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦਾ ਵਾਚਕ ਹੈ।

## ਅਰਥ ਨੰ : ੨

**ਅਨਹਤ ਬਾਣੀ; ਥਾਨੁ ਨਿਰਾਲਾ ॥**

ਪਰਮੇਸਰ ਦੇ ਸੰਗੀ ਸੰਤ ਮਰਿਆਂ ਨੂੰ ਜਿਉਂਦਾ ਕਰ ਦੇਣ ਵਾਲੀ (ਅਨਹਤ ਬਾਣੀ) ਨਾਸ਼ ਤੋਂ ਰਹਿਤ ਬਾਣੀ ਉਚਾਰਦੇ ਹਨ। ਉਹਨਾਂ ਦਾ ਹਿਰਦਾ ਰੂਪ (ਥਾਨੁ) ਥਾਂ ਰਾਗ-ਦ੍ਵੈਸ਼ ਤੋਂ (ਨਿਰਾਲਾ) ਅਸੰਗ ਹੀ ਰਹਿੰਦਾ ਹੈ।

**ਤਾ ਕੀ ਧੁਨਿ; ਮੋਹੇ ਗੋਪਾਲਾ ॥੨॥**

(ਤਾ ਕੀ) ਉਹਨਾਂ ਦੀ ਬਾਣੀ ਦਾ (ਧੁਨਿ) ਸੁੰਦਰ ਉਚਾਰਨ (ਗੋਪਾਲਾ) ਪ੍ਰਮੇਸਰ ਨੂੰ ਵੀ (ਮੋਹੇ) ਮੋਹਿਤ ਕਰ ਲੈਂਦਾ ਹੈ, ਫਿਰ ਜੀਵ ਜੰਤ ਕਿਉਂ ਨਾ ਮੋਹੇ ਜਾਣ।

**ਤਹ ਸਹਜ ਅਖਾਰੇ; ਅਨੇਕ ਅਨੰਤਾ ॥**

(ਤਹ) ਉੱਥੇ ਸਹਜ ਅਵਸਥਾ ਦੇ (ਅਖਾਰੇ) ਅਖਾੜੇ ਭਾਵ ਸਭਾ ਲੱਗੀਆਂ ਹੋਈਆਂ ਹਨ ਜਿੰਨ੍ਹਾਂ ਵਿੱਚ (ਅਨੇਕ) ਅਨੇਕਾਂ ਹੀ ਸ੍ਰਵਣ, ਮੰਨਣ ਕਰਨ ਵਾਲੇ ਪ੍ਰੇਮੀ ਹਨ ਅਤੇ (ਅਨੰਤਾ) ਬੇਅੰਤ ਹੀ ਨਿਧਿਆਸਣ ਦੁਆਰਾ ਸਾਖਿਆਤਤਾ ਵਾਲੇ ਹਨ।

**ਪਾਰਬ੍ਰਹਮ ਕੇ; ਸੰਗੀ ਸੰਤਾ ॥੩॥**

ਉਹ (ਪਾਰਬ੍ਰਹਮ) ਪ੍ਰਮੇਸਰ (ਕੇ) ਦੇ (ਸੰਗੀ) ਅਭੇਦਤਾ ਵਾਲੇ (ਸੰਤਾ) ਸੰਤ ਮਹਾਤਮਾ ਹਨ।

**ਹਰਖ ਅਨੰਤ; ਸੋਗ ਨਹੀ ਬੀਆ ॥**

ਉੱਥੇ (ਅਨੰਤ) ਅੰਤ ਤੋਂ ਰਹਿਤ (ਹਰਖ) ਅਨੰਦ ਹੀ ਅਨੰਦ ਹੈ। ਕਦੇ ਵੀ ਵਿਛੋੜੇ ਕਰਕੇ ਸੋਗ ਨਹੀ(ਬੀਆ) ਪੈਦਾ ਹੋਇਆ।

**ਸੋ ਘਰੁ; ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥**

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ (ਸੋ) ਉਹ ਘਰ (ਗੁਰਿ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡੇ ਤਾਂਈ (ਦੀਆ) ਦੇਣਾ ਕੀਤਾ ਹੈ, ਬਖਸਿਸ ਕੀਤਾ ਹਾਂ।

**ਨੋਟ :** 'ਗੁਰਿ' ਸਬਦ ਦੇ 'ਰ' ਨੂੰ ਸਿਹਾਰੀ ਹੈ ਇਸ ਲਈ ਅਰਥ ਕਰਨਾ ਹੈ ਕਿ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਗੁਰਾਂ ਨੇ ਭਾਵ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਨੂੰ ਬਖਸ਼ਣਾ ਕੀਤਾ ਹੈ।

## ਗਉੜੀ ਮਃ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬੇਨਤੀ ਰੂਪ ਸਬਦ ਉਚਾਰਨ ਕਰਦੇ ਹਨ।

**ਕਵਨ ਰੂਪੁ ਤੇਰਾ; ਆਰਾਧਉ ॥**

ਹੇ ਸੱਚੇ ਪਾਤਸ਼ਾਹ! ਤੇਰਾ (ਕਵਨ) ਕਿਹੜਾ ਰੂਪ (ਆਰਾਧਉ) ਆਰਾਧਨਾ ਕਰੀਏ?

**ਕਵਨ ਜੋਗ; ਕਾਇਆ ਲੇ ਸਾਧਉ ॥੧॥**

(ਕਵਨ) ਕਿਹੜਾ ਜੋਗ ਕਰਕੇ (ਕਾਇਆ) ਦੇਹ ਨੂੰ (ਸਾਧਉ) ਸਾਧਨਾ ਕਰੀਏ?

## ਅੰਗ:੧੮੭

### ਕਵਨ ਗੁਨੁ; ਜੋ ਤੁਝੁ ਲੈ ਗਾਵਉ ॥

ਉਹ (ਕਵਨ) ਕਿਹੜੇ (ਗੁਨੁ) ਗੁਣ ਹਨ, (ਜੋ) ਜਿੰਨ੍ਹਾਂ ਨੂੰ ਲੈ ਕੇ, ਪ੍ਰਾਪਤ ਕਰਕੇ (ਤੁਝੁ) ਆਪ ਜੀ ਨੂੰ (ਗਾਵਉ) ਗਾਉਣਾ ਕਰੀਏ?

### ਕਵਨ ਬੋਲ; ਪਾਰਬ੍ਰਹਮ ਰੀਝਾਵਉ ॥੧॥ ਰਹਾਉ॥

ਹੇ (ਪਾਰਬ੍ਰਹਮ) ਸੱਚੇ ਪਾਤਸ਼ਾਹ! ਉਹ ਕਿਹੜੇ (ਬੋਲ) ਬਚਨ ਹਨ, ਜਿੰਨ੍ਹਾਂ ਕਰਕੇ ਤੈਨੂੰ (ਰੀਝਾਵਉ) ਪ੍ਰਸੰਨ ਕਰੀਏ? ਯਥਾ:-

**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥** *(ਅੰਗ : ੨)*

### ਕਵਨ ਸੁ ਪੂਜਾ ਤੇਰੀ ; ਕਰਉ ॥

(ਸੁ) ਉਹ ਤੇਰੀ (ਕਵਨ) ਕਿਹੜੀ ਪੂਜਾ ਹੈ? ਜਿਸ ਨੂੰ ਅਸੀਂ (ਕਰਉ) ਕਰਨਾ ਕਰੀਏ।

### ਕਵਨ ਸੁ ਬਿਧਿ; ਜਿਤੁ ਭਵਜਲ ਤਰਉ ॥੨॥

ਉਹ (ਕਵਨ) ਕਿਹੜੀ (ਸੁ) ਸ੍ਰੇਸ਼ਟ (ਬਿਧਿ) ਬਿਧੀ ਹੈ? (ਜਿਤੁ) ਜਿਸ ਕਰਕੇ ਅਸੀਂ(ਭਵਜਲ) ਸੰਸਾਰ ਸਮੁੰਦਰ ਤੋਂ (ਤਰਉ) ਤਰ ਜਾਈਏ।

### ਕਵਨ ਤਪੁ; ਜਿਤੁ ਤਪੀਆ ਹੋਇ ॥

ਉਹ (ਕਵਨ) ਕਿਹੜਾ ਤਪ ਹੈ (ਜਿਤੁ) ਜਿਸ ਕਰਕੇ ਤਪੀਆ (ਹੋਇ) ਹੋ ਸਕੀਦਾ ਹੈ?

### ਕਵਨੁ ਸੁ ਨਾਮੁ; ਹਉਮੈ ਮਲੁ ਖੋਇ ॥੩॥

(ਸੁ) ਉਹ (ਕਵਨੁ) ਕਿਹੜਾ ਨਾਮ ਹੈ? ਜਿਸ ਕਰਕੇ ਹਉਮੈ ਦੀ (ਮਲੁ) ਮੈਲ (ਖੋਇ) ਮਿਟ ਜਾਵੇਗੀ।

### ਗੁਣ ਪੂਜਾ ਗਿਆਨ ਧਿਆਨ; ਨਾਨਕ ਸਗਲ ਘਾਲ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਓਹੋ ਹੀ ਗੁਣ, ਓਹੋ ਹੀ ਪੂਜਾ, ਓਹੋ ਹੀ ਗਿਆਨ, ਓਹੋ ਹੀ ਧਿਆਨ, ਓਹੋ ਹੀ (ਸਗਲ) ਸਾਰੀਆਂ (ਘਾਲ) ਕਮਾਈਆਂ ਹਨ।

### ਜਿਸੁ ਕਰਿ ਕਿਰਪਾ; ਸਤਿਗੁਰੁ ਮਿਲੈ ਦਇਆਲ ॥੪॥

ਜਿਨ੍ਹਾਂ ਦੁਆਰਾ (ਦਇਆਲ) ਦਿਆਲੂ ਸਤਿਗੁਰੂ ਜੀ ਆਪ ਕਿਰਪਾ (ਕਰਿ) ਕਰਕੇ (ਮਿਲੈ) ਮਿਲ ਜਾਂਦੇ ਹਨ।

### ਤਿਸ ਹੀ ਗੁਨੁ; ਤਿਨ ਹੀ ਪ੍ਰਭੁ ਜਾਤਾ ॥

ਹੇ ਭਾਈ! (ਤਿਸ) ਉਸ ਦੇ ਵਿੱਚ ਹੀ ਸਾਰੇ (ਗੁਨੁ) ਗੁਣ ਹਨ ਅਤੇ (ਤਿਨ) ਉਹਨਾਂ ਨੇ ਹੀ (ਪ੍ਰਭੁ) ਪ੍ਰਭੂ ਨੂੰ (ਜਾਤਾ) ਜਾਣਿਆ ਹੈ।

**ਜਿਸ ਕੀ ਮਾਨਿ ਲੇਇ; ਸੁਖਦਾਤਾ ॥੧॥ ਰਹਾਉ ਦੂਜਾ ॥੩੬॥੧੦੫॥**

(ਸੁਖਦਾਤਾ) ਸਾਰੇ ਸੁੱਖਾਂ ਨੂੰ ਦੇਣ ਵਾਲਾ ਅਕਾਲ ਪੁਰਖ ਪ੍ਰਮੇਸਰ, ਕਿਰਪਾ ਕਰਕੇ (ਜਿਸ) ਜਿੰਨ੍ਹਾਂ (ਕੀ) ਦੀ ਬੇਨਤੀ ਨੂੰ (ਮਾਨਿ ਲੇਇ) ਮੰਨ ਲੈਂਦਾ ਹੈ।

**ਨੋਟ :** ਇਹ ਦੂਜਾ ਰਹਾਉ ਰਚ ਕੇ ਸਤਿਗੁਰੂ ਜੀ ਨੇ ਉਪਰੋਕਤ ਪ੍ਰਸ਼ਨਾਂ ਦਾ ਸੰਖਿਪਤ ਉੱਤਰ ਬਖਸ਼ਿਆ ਹੈ।

## ਅਰਥ ਨੰ : ੨

**ਕਵਨ ਰੂਪੁ; ਤੇਰਾ ਆਰਾਧਉ ॥**

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ ! ਗ੍ਰੰਥਾਂ ਵਿੱਚ ਤਾਂ (ਤੇਰਾ) ਆਪ ਜੀ ਦੇ ਚਾਰ ਜਾਂ ਪੰਜ ਮੂੰਹਾਂ ਵਾਲਾ, ਮੋਰ ਮੁਕਟ ਵਾਲਾ ਜਾਂ ਚਾਰ ਭੁਜਾਂ ਵਾਲਾ ਆਦਿਕ ਬਹੁਤ ਰੂਪ ਦੱਸੇ ਹਨ। ਪਰ ਅਸੀਂ ਇਹਨਾਂ ਵਿੱਚੋਂ (ਕਵਨ) ਕਿਹੜਾ ਰੂਪ ਆਰਾਧਨਾ ਕਰੀਏ?

**ਉੱਤਰ :** ਜੋ ਪਰਮੇਸਰ ਦਾ ਆਦਿ ਪੂਰਨ ਮਧਿ ਪੂਰਨ, ਸਤ ਚਿਤ ਆਨੰਦ ਰੂਪ ਵਿਆਪਕ ਸਰੂਪ ਹੈ। ਉਸ ਨੂੰ ਅਰਾਧਨਾ ਕਰ।

**ਕਵਨ ਜੋਗ; ਕਾਇਆ ਲੇ ਸਾਧਉ ॥੧॥**

**ਪ੍ਰਸ਼ਨ :** ਮਹਾਰਾਜ ! ਹਠ ਜੋਗ, ਲੈ ਜੋਗ, ਮੰਤ੍ਰ ਜੋਗ, ਰਾਜ ਜੋਗ ਜਾਂ ਗਿਆਨ ਜੋਗ ਆਦਿਕ ਬਹੁਤ ਪ੍ਰਕਾਰ ਦੇ ਜੋਗ ਹਨ। ਪਰ ਇਹਨਾਂ ਵਿੱਚੋਂ ਉਹ ਕਿਹੜਾ ਜੋਗ ਹੈ? ਜਿਸ ਨੂੰ (ਲੇ) ਲੈ ਕੇ ਅਸੀਂ (ਕਾਇਆ) ਦੇਹ ਨੂੰ (ਸਾਧਉ) ਸਾਧਨਾ ਕਰੀਏ?

**ਉੱਤਰ :** ਹੇ ਭਾਈ ! ਇਹਨਾਂ ਸਭ ਪ੍ਰਕਾਰ ਦੇ ਜੋਗਾਂ ਵਿੱਚੋਂ ਉੱਤਮ ਭਗਤੀ ਜੋਗ ਹੈ।

**ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ ॥** *(ਅੰਗ : ੧੪੦੭)*

ਇਸ ਜੋਗ ਨੂੰ ਲੈ ਕੇ ਤੂੰ ਆਪਣੀ (ਕਾਇਆ) ਦੇਹ ਨੂੰ **ਵਾ:** (ਕਾਇਆ) ਬੁੱਧੀ ਵਿੱਚੋਂ ਵਿਕਾਰਾਂ ਨੂੰ ਸਾਧਨਾ ਕਰ।

**ਕਵਨ ਗੁਨੁ; ਜੋ ਤੁਝੁ ਲੇ ਗਾਵਉ ॥**

**ਪ੍ਰਸ਼ਨ :** ਹੇ ਮਹਾਰਾਜ ! ਉਹ ਕਿਹੜੇ ਗੁਣ ਹਨ, ਜਿੰਨ੍ਹਾਂ ਵਿੱਚ ਬਿਰਤੀ ਨੂੰ ਲੈ ਕਰਕੇ (ਤੁਝੁ) ਆਪ ਜੀ (ਗਾਵਉ) ਗਾਉਣਾ ਕਰੀਏ?

**ਉੱਤਰ :** ਹੇ ਭਾਈ ! ਸਤ, ਸੰਤੋਖ ਆਦਿਕ ਗੁਣਾਂ ਸਹਿਤ ਹੋ ਕੇ ਪ੍ਰਮੇਸ਼ਰ ਨੂੰ ਗਾਉਣਾ ਕਰੋ।

**ਕਵਨ ਬੋਲ; ਪਾਰਬ੍ਰਹਮ ਰੀਝਾਵਉ ॥੧॥ ਰਹਾਉ॥**

**ਪ੍ਰਸ਼ਨ :** ਹੇ (ਪਾਰਬ੍ਰਹਮ) ਪ੍ਰਮੇਸਰ ! ਉਹ (ਕਵਨ) ਕਿਹੜੇ ਬੋਲ ਹਨ? ਜਿੰਨ੍ਹਾਂ ਕਰਕੇ ਆਪ ਜੀ ਨੂੰ (ਰੀਝਾਵਉ) ਪ੍ਰਸੰਨ ਕਰ ਲਈਏ?

**ਉੱਤਰ :** ਹੇ ਭਾਈ ! ਸਤਿਗੁਰਾਂ ਦੇ ਸਤਿਨਾਮ ਵਾਹਿਗੁਰੂ ਰੂਪ ਮਹਾਂਵਾਕ ਹੀ ਉਹ ਬਚਨ ਹਨ। ਜਿੰਨ੍ਹਾਂ ਕਰਕੇ ਪਰਮੇਸ਼ਰ ਨੂੰ ਰਿਝਾਇਆ, ਪ੍ਰਸੰਨ ਕੀਤਾ ਜਾਂਦਾ ਹੈ। ਭਾਵ ਸਤਿਨਾਮ ਵਾਹਿਗੁਰੂ ਨਾਮ ਅਤੇ ਗੁਰਬਾਨੀ ਦੇ ਸ੍ਰਵਣ, ਮੰਨਣ ਕਰਨ ਕਰਕੇ ਹੀ ਪਰਮੇਸ਼ਰ ਦੀ ਪ੍ਰਸੰਨਤਾ ਪ੍ਰਾਪਤ ਹੋ ਸਕਦੀ ਹੈ।

**ਵਾ:** ਜੋ ਨਿਮਰਤਾ ਅਤੇ ਬੇਨਤੀਆਂ ਭਰਪੂਰ ਮਿੱਠੇ (ਬੋਲ) ਬਚਨ ਹਨ। ਯਥਾ :-

**ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥**

**ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥** *(ਅੰਗ : ੬੧੩)*

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥**

**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥** *(ਅੰਗ : ੭੮੪)*

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥** *(ਅੰਗ : ੭੬੩)*

ਇਸ ਪ੍ਰਕਾਰ ਆਪਾ ਭਾਵ ਹੰਕਾਰ ਨੂੰ ਛੱਡ ਕੇ, ਨਿਮਰਤਾ ਨਾਲ ਬੇਨਤੀਆਂ ਕਰ। ਤਾਂ ਤੈਨੂੰ ਪਾਰਬ੍ਰਹਮ ਪਰਮੇਸ਼ਰ ਦੀ ਪ੍ਰਸੰਨਤਾ ਪ੍ਰਾਪਤ ਹੋਵੇਗੀ।

**ਕਵਨ ਸੁ ਪੂਜਾ; ਤੇਰੀ ਕਰਉ ॥**

**ਪ੍ਰਸ਼ਨ :** ਹੇ ਮਹਾਰਾਜ ! ਆਪ ਜੀ ਦੀ (ਕਵਨ) ਕਿਹੜੀ ਪੂਜਾ (ਕਰਉ) ਕਰੀਏ?

**ਉੱਤਰ :** ਹੇ ਭਾਈ ! ਦੇਹ ਆਦਿਕਾਂ ਦੀ ਹੰਗਤਾ, ਮਮਤਾ ਨੂੰ ਛੱਡ ਕੇ ਆਪਣਾ ਤਨ ਅਤੇ ਮਨ ਉਸ ਵਾਹਿਗੁਰੂ ਨੂੰ ਅਰਪਣ ਕਰਨ ਰੂਪ ਪੂਜਾ ਕਰਨਾ ਕਰ। ਯਥਾ :-

**ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰਪਰਸਾਦਿ ਨਿਰੰਜਨੁ ਪਾਵਉ ॥੪॥** *(ਅੰਗ : ੫੨੫)*

**ਸਤਿਗੁਰੁ ਪੂਜਉ ਸਦਾ ਸਦਾ ਮਨਾਵਉ ॥ ਐਸੀ ਸੇਵ ਦਰਗਹ ਸੁਖੁ ਪਾਵਉ ॥** *(ਅੰਗ : ੧੧੫੮)*

**ਕਵਨ ਸੁ ਬਿਧਿ; ਜਿਤੁ ਭਵਜਲ ਤਰਉ ॥੨॥**

**ਪ੍ਰਸ਼ਨ :** (ਸੁ) ਉਹ (ਕਵਨ) ਕਿਹੜੀ (ਬਿਧਿ) ਵਿਧੀ ਹੈ (ਜਿਤੁ) ਜਿਸ ਕਰਕੇ (ਭਵਜਲ) ਸੰਸਾਰ ਸਮੁੰਦਰ ਤੋਂ (ਤਰਉ) ਤਰ ਜਾਈਏ?

**ਉੱਤਰ :** ਉਹ ਸ੍ਰੇਸ਼ਟ ਵਿਧੀ ਸ਼ਰਧਾ ਵਾਲੀ ਹੈ। ਯਥਾ :

**ਸਰਧਾਵਾਨੰ ਲਭਤੇ ਗਿਆਨਮ ॥** *(ਸ੍ਰਤੀ ਪ੍ਰਮਾਣ)*

ਕਿਉਂਕਿ ਜਦੋਂ ਪ੍ਰਮੇਸ਼ਰ ਵਿੱਚ ਪੂਰਨ ਸ਼ਰਧਾ ਭਾਵਨਾ ਲੱਗ ਜਾਵੇ, ਉਦੋਂ ਹੀ ਸੰਸਾਰ ਤੋਂ ਤਰਨਾ ਹੁੰਦਾ ਹੈ।

**ਵਾ:** ਭੈ ਧਾਰਨ ਰੂਪ ਸ੍ਰੇਸ਼ਟ ਵਿਧੀ ਹੈ।

**ਭਉ ਬੇੜਾ ਜੀਉ ਚੜਾਉ ॥** *(ਅੰਗ : ੯੯੦)*

**ਵਾ:** ਭਾਣੇ ਅੰਦਰ ਚਲਣਾ ਹੀ ਸ੍ਰੇਸ਼ਟ ਵਿਧੀ ਹੈ।

**ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥** *(ਅੰਗ : ੪੦)*

**ਵਾ:** ਨਿੰਮ੍ਰਤਾ ਸਹਿਤ ਬੇਨਤੀਆਂ ਕਰਨੀਆਂ ਵੀ ਸ੍ਰੇਸ਼ਟ ਵਿਧੀ ਹੈ।

**ਦੁਇ ਕਰ ਜੋੜਿ ਕਰਉ ਅਰਦਾਸਿ ॥** *(ਅੰਗ : ੭੩੭)*

**ਕਵਨ ਤਪੁ; ਜਿਤੁ ਤਪੀਆ ਹੋਇ ॥**

**ਪ੍ਰਸ਼ਨ :** ਉਹ (ਕਵਨ) ਕਿਹੜਾ ਤਪ ਹੈ (ਜਿਤੁ) ਜਿਸ ਕਰਕੇ ਤਪੀਆ (ਹੋਇ) ਹੋ ਸਕੀਦਾ ਹੈ?

**ਉੱਤਰ :** **ਤਪ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਏ।** *(ਸ਼ਾਸਤ੍ਰ ਪ੍ਰਮਾਣ)*

ਦੁਖ ਸੁੱਖ ਆਦਿਕ ਸਭ ਅਵਸਥਾਵਾਂ ਨੂੰ ਭੋਗਦਿਆਂ ਵੀ, ਚਿਤ ਨੂੰ ਇਕਾਗਰ ਕਰਕੇ, ਹਰ ਵਕਤ ਪਰਮੇਸ਼ਰ ਵਿੱਚ ਜੋੜੀ ਰੱਖਣਾ। ਇਹੋ ਹੀ ਸਭ ਤੋਂ ਵੱਡਾ ਤਪ ਹੈ, ਜਿਸ ਤਪਨੂੰ ਕਰਕੇ ਪੁਰਖ ਤਪੀਆ ਬਣਦਾ ਹੈ। ਯਥਾ :-

**ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥** *(ਅੰਗ : ੯੯)*

**ਵਾ:** ਗੁਰਾਂ ਦੇ ਗਿਆਨ ਨੂੰ ਧਾਰਨ ਕਰਨਾ ਵੀ ਤਪ ਹੈ। ਯਥਾ :-

**ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥** *(ਅੰਗ : ੪੮੬)*

**ਵਾ:** ਸਤਿਗੁਰਾਂ ਦੀ ਸੇਵਾ ਤਪਾਂ ਵਿੱਚੋਂ ਸ਼੍ਰੋਮਣੀ ਤਪ ਹੈ। ਯਥਾ :-

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਅੰਗ : ੪੨੩)*

**ਕਵਨੁ ਸੁ ਨਾਮੁ; ਹਉਮੈ ਮਲੁ ਖੋਇ ॥੩॥**

**ਪ੍ਰਸ਼ਨ :** (ਸੁ) ਉਹ ਕਿਹੜਾ ਨਾਮ ਹੈ? ਜਿਸ ਕਰਕੇ ਹਉਮੈ ਦੀ (ਮਲੁ) ਮੈਲ (ਖੋਇ) ਮਿਟ ਜਾਵੇਗੀ।

**ਉੱਤਰ :** ਵਾਹਿਗੁਰੂ ਗੁਰ ਮੰਤ੍ਰ ਹੈ, ਜਿਸ ਕਰਕੇ ਹਉਮੈ ਦੀ ਮੈਲ ਮਿਟ ਜਾਂਦੀ ਹੈ।

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥** *(ਵਾਰ ੧੩, ਪਉੜੀ ੨)*

ਜਿਸ ਵੇਲੇ ਬ੍ਰਹਮਾਹੰਕਾਰ ਕਰਨ ਕਰਕੇ ਕਮਲ ਫੁੱਲ ਦੀ ਨਾਲੀ ਵਿੱਚ ਡਿੱਗਾ ਸੀ। ਉਸ ਵੇਲੇ ਅਕਾਲ ਪੁਰਖ ਵਾਹਿਗੁਰੂ ਨੇ ਆਪ (੧ ਅੱਖਰ ਦਾ ੯ ਜੁਗ ਜਾਪ ਕਰਕੇ) ੩੬ ਜੁਗਾਂ ਵਿੱਚ ੪ ਅੱਖਰਾਂ ਦਾ ਜਾਪ ਕੀਤਾ। ਯਥਾ :-

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥** *(ਅੰਗ : ੧੦੨੬)*

ਫਿਰ ਇਹਨਾਂ ਚਾਰਾਂ ਅੱਖਰਾਂ ਵਿੱਚੋਂ ਸਤਿਜੁਗ ਵਿੱਚ ਬ੍ਰਹਮਾ ਨੂੰ ਜਪਨ ਵਾਸਤੇ 'ਵਾਸਦੇਵ' ਮੰਤ੍ਰ, ਤ੍ਰੇਤੇ ਵਿੱਚ ਮਨੂ ਰਿਸ਼ੀ ਨੂੰ 'ਹਰਿ' ਮੰਤ੍ਰ, ਦੁਆਪਰ ਵਿੱਚ ਬਿਆਸ ਰਿਖੀ ਨੂੰ 'ਗੋਬਿੰਦ' ਅੱਖਰ ਅਤੇ ਕਲਜੁਗ ਵਿੱਚ ਸ਼ੰਕਰਾਚਾਰਜ ਨੂੰ 'ਰਾਮ' ਅੱਖਰ ਦਾ ਜਾਪ ਦਿੱਤਾ। ਪਰ ਜਦੋਂ ਆਪ ਅਕਾਲ ਪੁਰਖ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਰਗਟ ਹੋਏ, ਤਾਂ :-

**...ਗੁਪਤ ਨਾਮ ਪਰਗਾਝ਼ਾ ॥** *(ਅੰਗ : ੬੯੭)*

ਸਤਿਗੁਰਾਂ ਨੇ ਚਾਰੇ ਜੁਗਾਂ ਦੇ ਮੰਤ੍ਰਾਂ ਦਾ ਬੀਜ ਰੂਪ ਵਾਹਿਗੁਰੂ ਮੰਤ੍ਰ ਪਰਗਟ ਕੀਤਾ ਹੈ। ਇਸ ਦਾ ਇਹ ਮਹਾਤਮ ਹੈ ਕਿ ਇੱਕ ਵਾਰ ਵਾਹਿਗੁਰੂ ਉਚਾਰਨ ਕਰਨ ਨਾਲ ਚਾਰ ਜੁਗਾਂ ਦੇ ਮੰਤ੍ਰਾਂ ਦੇ ਜਾਪ ਦਾ ਫਲ ਪ੍ਰਾਪਤ ਹੁੰਦਾ ਹੈ। ਇਸ ਪ੍ਰਕਾਰ, ਇਸ ਮਹਾਨ ਵਾਹਿਗੁਰੂ ਗੁਰਮੰਤ੍ਰ ਨੂੰ ਜਪਨ ਕਰਕੇ ਹਉਮੈ ਨਾਸ਼ ਹੋ ਜਾਂਦੀ ਹੈ। ਵਾਹਿਗੁਰੂ ਪਦਾ ਦਾ ਮਹਾਤਮ ਇਸ ਪ੍ਰਕਾਰ ਹੈ :-

**ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ ॥** *(ਅੰਗ : ੫੧੫)*

**ਬੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ।** *(ਵਾਰ ੧੨, ਪਉੜੀ ੧੭)*

**ਜੈਸੇ ਅਠਸਠਿ ਤੀਰਥ ਪਰਸ ਕੀਏ, ਜੁਗ ਚਾਰ ਚਲਿਓ ਕੈਲਾਸ ਰਹਿਓ।**
**ਜੈਸੇ ਕੋਟਿ ਜਨਮ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹ ਦਇਓ।**
**ਜੈਸੇ ਲਾਖ ਬਾਰ ਕੁਰਛੇਤ੍ਰ ਮੈ, ਅਸਮੇਧ ਜਗ ਅਭੰਗ ਠਇਓ।**
**ਫੁਨ ਅੰਮ੍ਰਿਤ ਨਾਮ ਬਿਸ਼ੇਸ਼ ਇਤੇ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।** *(ਕਬਿੱਤ ਸ੍ਵੈਯੇ ਭਾਈ ਗੁਰਦਾਸ ਜੀ)*

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ ॥** *(ਅੰਗ : ੧੪੦੨)*

**ਨਿਰਗੁਣ ਸਰਗੁਣ ਨਾਮ ਜੇ, ਵਾਹਿਗੁਰੂ ਤਿਨ ਮੇਰੁ।**
**ਸਭ ਤੇ ਊਚਾ ਜਾਨੀਐ, ਲੇਤ ਨ ਕੀਜੈ ਦੇਰ।**

**ਗੁਣ ਪੂਜਾ ਗਿਆਨ ਧਿਆਨ; ਨਾਨਕ ਸਗਲ ਘਾਲ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਵਿੱਚ ਹੀ ਸਤ, ਸੰਤੋਖ ਆਦਿਕ ਗੁਣ ਹਨ, ਅਤੇ ਉਹਨਾਂ ਦੀ ਮਨ ਤਨ ਅਰਪਣ ਰੂਪ ਕੀਤੀ ਹੋਈ ਪੂਜਾ, ਨਿਰਗੁਣ ਵਿਆਪਕ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ, ਇਹ (ਸਗਲ) ਸਾਰੀਆਂ ਨਿਸ਼ਕਾਮ ਕਰਮਾਂ ਦੀਆਂ (ਘਾਲ) ਕਮਾਈਆਂ ਸਫਲੀਆਂ ਹਨ।

**ਜਿਸੁ ਕਰਿ ਕਿਰਪਾ; ਸਤਿਗੁਰੁ ਮਿਲੈ ਦਇਆਲ ॥੪॥**

(ਜਿਸ) ਜਿੰਨ੍ਹਾਂ ਨੂੰ ਸਤਿਗੁਰਾਂ ਦੀ ਕਿਰਪਾ (ਕਰਿ) ਕਰਕੇ (ਦਇਆਲ) ਦਿਆਲੂ ਪ੍ਰਮੇਸਰ (ਮਿਲੈ) ਮਿਲ ਪੈਂਦਾ ਹੈ।

**ਤਿਸ ਹੀ ਗੁਨੁ; ਤਿਨ ਹੀ ਪ੍ਰਭੁ ਜਾਤਾ ॥**

ਹੇ ਭਾਈ ! (ਤਿਸ) ਉਹਨਾਂ ਵਿਚ ਹੀ (ਗੁਨੁ) ਸਤ, ਸੰਤੋਖ ਆਦਿਕ ਗੁਣ ਹਨ। **ਵਾ:** (ਗੁਨੁ) ਗਿਆਨ ਆਦਿਕ ਸੁਭਾਅ ਹਨ ਅਤੇ (ਤਿਨ ਹੀ) ਉਹਨਾਂ ਨੇ ਹੀ ਪ੍ਰਭੂ ਨੂੰ (ਜਾਤਾ) ਜਾਣਿਆ ਹੈ।

**ਜਿਸ ਕੀ ਮਾਨਿ ਲੇਇ; ਸੁਖਦਾਤਾ ॥੧॥ ਰਹਾਉ ਦੂਜਾ ॥੩੯॥੧੦੫॥**

(ਜਿਸ) ਜਿੰਨ੍ਹਾਂ ਦੀ (ਸੁਖਦਾਤਾ) ਪ੍ਰਮੇਸਰ ਬੇਨਤੀ ਨੂੰ, ਭਗਤੀ ਨੂੰ, ਭਾਵਨਾ ਨੂੰ (ਮਾਨਿ) ਮੰਨ (ਲੇਇ) ਲੈਂਦਾ ਹੈ।

## ਗਉੜੀ ਮਹਲਾ ੫ ॥

**ਉਥਾਨਕਾ :**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਗੁਰਸਿੱਖਾਂ ਨੇ ਆ ਕੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ ! ਇਸ ਸੰਸਾਰ ਦੇ ਪਦਾਰਥਾਂ ਵਿੱਚੋਂ ਅੰਤ ਨੂੰ ਕਿਹੜੀ ਚੀਜ਼ ਆਪਣੀ ਹੋਵੇਗੀ ? ਤਾਂ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਪਾਵਨ ਉਪਦੇਸ਼ ਬਖਸ਼ਦੇ ਹਨ।

## ਆਪਨ ਤਨੁ ਨਹੀ ; ਜਾ ਕੋ ਗਰਬਾ ॥

ਹੇ ਜੀਵ ! ਤੂੰ(ਜਾ) ਜਿਸ (ਤਨੁ) ਦੇਹੀ (ਕੋ) ਦਾ (ਗਰਬਾ) ਹੰਕਾਰ ਕਰਦਾ ਹੈਂ। ਇਹ ਵੀ(ਆਪਨ) ਆਪਣਾ ਨਹੀਂ ਹੈ।

**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥** *(ਅੰਗ : ੬੩)*

ਇਹ ਸਰੀਰ ਮਾਤਾ-ਪਿਤਾ ਦੇ ਸੰਬੰਧ ਕਰਕੇ ਰਕਤ-ਬਿੰਦ ਤੋਂ ਮਿਲਕੇ ਬਣਿਆ ਹੈ। ਤੂੰ ਇਸ ਪੱਚੀ ਪ੍ਰਕਿਰਤੀ ਰੂਪ ਹੱਡ ਚੰਮ ਦੇ ਦੇਹ ਦਾ ਹੰਕਾਰ ਕਰਦਾ ਹੈਂ। ਇਸ ਵਿਚ ਤਾਂ

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥**
**ਹਾਡ ਮਾਸ ਨਾੜੀਂ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥੧॥** *(ਅੰਗ : ੬੫੯)*

ਪਾਣੀ ਆਖਦਾ ਹੈ ਕਿ ਇਹ ਮੇਰੇ ਤੋਂ ਬਣਿਆ ਹੈ, ਇਸ ਨੂੰ ਮੈਂ ਆਪਣੇ ਵਿੱਚ ਡੋਬ ਲਵਾਂ। ਅੱਗ ਆਖਦੀ ਹੈ ਕਿ ਇਸ ਸਰੀਰ ਨੂੰ ਸਾੜ ਕੇ ਆਪਣਾ ਰੂਪ ਬਣਾ ਲਵਾਂ। ਸ਼ੇਰ ਬਘਿਆੜ ਇਸ ਨੂੰ ਆਪਣਾ ਖਾਜਾ ਦੱਸਦੇ ਹਨ ਅਤੇ ਤੇਰੇ ਸੰਬੰਧੀ ਕਹਿੰਦੇ ਹਨ ਕਿ ਇਹ ਸਾਡਾ ਹੈ। ਤੇਰੀ ਇਸਤਰੀ ਕਹਿੰਦੀ ਹੈ ਕਿ ਮੇਰਾ ਇਸ ਨਾਲ ਵਿਆਹ ਹੋਇਆ ਹੈ ਇਸ ਲਈ ਇਸ ਉੱਤੇ ਮੇਰਾ ਹੀ ਹੱਕ ਹੈ। ਇਸ ਪ੍ਰਕਾਰ ਏਨੇ ਜਾਣਿਆਂ ਦੀ ਮੇਰ ਹੈ, ਫਿਰ ਤੂੰ ਕਿਸ ਵਾਸਤੇ ਹੰਕਾਰ ਕਰਦਾ ਹੈਂ।

## ਰਾਜ ਮਿਲਖ; ਨਹੀ ਆਪਨ ਦਰਬਾ ॥੧॥

*('ਨਹੀ' ਪਦ ਦੇਹਲੀ ਦੀਪਕ ਹੈ)*

ਇਹ ਰਾਜ, (ਮਿਲਖ) ਜਗੀਰਾਂ ਅਤੇ (ਦਰਬਾ) ਧਨ ਵੀ ਕਿਸੇ ਦਾ (ਆਪਨ) ਆਪਣਾ ਨਹੀਂ।

## ਆਪਨ ਨਹੀ; ਕਾ ਕਉ ਲਪਟਾਇਓ ॥

ਹੇ ਜੀਵ ! ਜਦੋਂ ਇਹ ਦੇਹ ਆਦਿਕ ਚੀਜਾਂ (ਆਪਨ) ਆਪਣੀਆਂ ਹੈ ਹੀ ਨਹੀਂ, ਤਾਂ ਫਿਰ (ਕਾ ਕਉ) ਕਿਸ ਵਾਸਤੇ ਨੂੰ ਇੰਨ੍ਹਾਂ ਵਿੱਚ (ਲਪਟਾਇਓ) ਲਪਟਿਆ ਹੋਇਆ, ਫਸਿਆ ਹੋਇਆਂ ਹੈ। **ਵਾ:** ਤੂੰ ਆਪਣੇ ਚਿਤ ਨੂੰ ਇੰਨਾਂ ਪਦਾਰਥਾਂ ਵਿੱਚ ਕਿਉਂ (ਲਪਟਾਇਓ) ਫਸਾਇਆ ਹੋਇਆ ਹੈ?

## ਆਪਨ ਨਾਮੁ; ਸਤਿਗੁਰ ਤੇ ਪਾਇਓ ॥੧॥ ਰਹਾਉ ॥

(ਆਪਨ) ਆਪਣਾ ਤਾਂ ਕੇਵਲ ਨਾਮ ਹੀ ਹੈ, ਜੋ ਇਸ ਲੋਕ ਵਿੱਚ ਵਿਕਾਰਾਂ ਤੋਂ ਬਚਾਉਣ ਵਾਲਾ ਅਤੇ ਪ੍ਰਲੋਕ ਵਿਚ ਵੀ ਜਮਾਂ ਤੋ ਛੁਡਾ ਕੇ ਸਹਾਇਤਾ ਕਰਨ ਵਾਲਾ ਹੈ। ਐਸਾ ਨਾਮ ਜੇਕਰ ਕਿਸੇ ਨੇ ਪ੍ਰਾਪਤ ਕੀਤਾ ਹੈ ਤਾਂ ਸਤਿਗੁਰੂ ਸਾਹਿਬ ਜੀ ਤੋਂ ਹੀ (ਪਾਇਓ) ਪ੍ਰਾਪਤ ਕੀਤਾ ਹੈ।

## ਸੁਤ ਬਨਿਤਾ; ਆਪਨ ਨਹੀ ਭਾਈ ॥

ਹੇ ਭਾਈ! ਇਹ (ਸੁਤ) ਪੁੱਤਰ, (ਬਨਿਤਾ) ਇਸਤਰੀ, (ਭਾਈ) ਭਰਾ ਆਦਿਕ ਸੰਬੰਧੀ ਵੀ (ਆਪਨ) ਆਪਣੇ ਨਹੀਂ ਹਨ। ਯਥਾ:-

**ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ ॥੧॥ ਰਹਾਉ ॥** *(ਅੰਗ : ੬੯੨)*

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥**

**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰ ਭਾਗੀ ॥੨॥** *(ਅੰਗ : ੬੩੪)*

ਇਹ ਸੰਬੰਧੀ ਤਾਂ ਐਸੇ ਹਨ ਕਿ ਜਾਇਦਾਦ ਦੇ ਰੌਲੇ ਵਿੱਚ ਭਰਾ ਸਕੇ ਭਰਾਵਾਂ ਨੂੰ ਮਾਰ ਦਿੰਦੇ ਹਨ। ਫਿਰ ਜਦੋਂ ਆਦਮੀ ਬਜੁਰਗ ਹੋ ਜਾਂਦਾ ਹੈ, ਤਾਂ ਪੁੱਤਰ ਸਾਥ ਛੱਡ ਜਾਂਦੇ ਹਨ ਤੇ ਕੋਈ ਪਾਣੀ ਵੀ ਨਹੀਂ ਪੁੱਛਦਾ। ਯਥਾ :

**ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ ॥ ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ ॥**

**ਕਹਤੁ ਕਬੀਰੁ ਕੋਈ ਨਹੀ ਤੇਰਾ ॥ ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥** *(ਅੰਗ : ੬੫੬)*

ਅਤੇ ਇਸਤ੍ਰੀ ਤੇ ਮਿੱਤਰਾਂ ਦੀ ਤਾਂ ਹਾਲਤ ਸਦਾ ਹੀ ਐਸੀ ਹੈ ਕਿ :

**ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥**

**ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥** *(ਅੰਗ : ੧੫੫)*

## ਇਸਟ ਮੀਤ; ਆਪ ਬਾਪੁ ਨ ਮਾਈ ॥੨॥

ਜਿਹੜੇ ਪ੍ਰਾਣਾਂ ਤੋਂ ਵੀ (ਇਸਟ) ਪਿਆਰੇ ਸੁਖਦਾਇਕ (ਮੀਤ) ਮਿੱਤਰ ਮੰਨੇ ਹਨ। **ਵਾ:** (ਇਸਟ) ਦੇਵਤੇ ਮੰਨੇ ਹਨ। ਜੋ ਹਰ ਵਕਤ ਆਪਣੀ ਪੂਜਾ ਪ੍ਰਤਿਸ਼ਠਾ ਵਿੱਚ ਲਾ ਕੇ ਆਪਣੇ ਅਧੀਨ ਰੱਖਦੇ ਅਤੇ (ਮਾਈ) ਮਾਂ ਤੇ ਬਾਪ ਆਦਿਕ ਵੀ (ਆਪ) ਆਪਣੇ (ਨ) ਨਹੀਂ ਹਨ। **ਵਾ:** ਜੋ ਵਿਗੜੇ ਹੋਏ ਮਨ ਅਤੇ ਬੁੱਧੀ ਹਨ, ਇਹ ਵੀ ਆਪਣੇ ਨਹੀਂ।

## ਸੁਇਨਾ ਰੂਪਾ; ਫੁਨਿ ਨਹੀ ਦਾਮ ॥

(ਸੁਇਨਾ) ਸੋਨਾ, (ਰੂਪਾ) ਚਾਂਦੀ (ਫੁਨਿ) ਫਿਰ (ਦਾਮ) ਟਕਸਾਲੀ ਬਣੇ ਹੋਏ ਦਮੜੇ **ਵਾ:** (ਦਾਮ) ਸੁਾਸ ਵੀ ਆਪਣੇ ਨਹੀਂ ਹਨ।

## ਹੈਵਰ ਗੈਵਰ; ਆਪਨ ਨਹੀ ਕਾਮ ॥੩॥

(ਹੈਵਰ) ਸ੍ਰੇਸ਼ਟ ਦਰਿਆਈ ਘੋੜੇ ਅਤੇ (ਗੈਵਰ) ਚਿੱਟੇ ਹਾਥੀ ਆਦਿਕ ਵੀ (ਆਪਨ) ਆਪਣੇ (ਕਾਮ) ਕੰਮ ਆਉਣ ਵਾਲੇ ਨਹੀਂ ਹਨ।

**ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ ॥**

**ਜਬ ਤੇ ਹੋਈ ਲਾਂਮੀ ਧਾਈ ਚਲਹਿ ਨਾਹੀ ਇਕ ਪੈਰੇ ॥੪॥** *(ਅੰਗ : ੪੯੭)*

ਇਕ ਕਦਮ ਵੀ ਇਹ ਨਾਲ ਨਹੀਂ ਚੱਲਦੇ।

## ਕਹੁ ਨਾਨਕ; ਜੋ ਗੁਰਿ ਬਖਸਿ ਮਿਲਾਇਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿੰਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਨਾਮ ਦੀ ਦਾਤ (ਬਖਸਿ) ਬਖਸਕੇ ਆਪਣੇ ਨਾਲ (ਮਿਲਾਇਆ) ਮੇਲ ਲਿਆ ਹੈ।

## ਤਿਸ ਕਾ ਸਭੁ ਕਿਛੁ; ਜਿਸ ਕਾ ਹਰਿ ਰਾਇਆ ॥੪॥੩੭॥੧੦੬॥

ਉਹ (ਰਾਇਆ) ਰਾਜਾਰੂਪ (ਹਰਿ) ਹਰੀ ਅਕਾਲ ਪੁਰਖ ਪ੍ਰਮੇਸ਼ਰ (ਜਿਸ ਕਾ) ਜਿੰਨ੍ਹਾਂ ਦਾ ਆਪਣਾ ਬਣ ਗਿਆ। (ਤਿਸ) ਉਹਨਾਂ (ਕਾ) ਦਾ ਸਭ (ਕਿਛੁ) ਕੁਝ ਹੀ ਭਾਵ ਇਸਤਰੀ, ਪੁੱਤਰ, ਧਨ, ਦੌਲਤ ਆਦਿਕ ਸਫਲਾ ਹੈ।

**ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥** *(ਅੰਗ : ੬੪੮)*

ਪਰ ਜਿੰਨ੍ਹਾਂ ਦਾ ਪ੍ਰਮੇਸਰ ਨਹੀਂ ਬਣਿਆ, ਉਹਨਾਂ ਨੂੰ ਸਾਰੇ ਹੀ ਪਦਾਰਥ ਅੰਤ ਨੂੰ ਜਵਾਬ ਦੇ ਜਾਣਗੇ।

## ਗਉੜੀ ਮਹਲਾ ੫ ॥

## ਗੁਰ ਕੇ ਚਰਣ; ਊਪਰਿ ਮੇਰੇ ਮਾਥੇ ॥

(ਗੁਰ) ਸਤਿਗੁਰ ਸਾਹਿਬ ਜੀ (ਕੇ) ਦੇ ਪਵਿੱਤਰ ਚਰਨ ਹਰ ਵਕਤ ਛਤ੍ਰ ਦੀ ਨਿਆਈਂ ਹੋਕੇ (ਮੇਰੇ) ਸਾਡੇ (ਮਾਥੇ) ਮੱਥੇ (ਊਪਰਿ) ਉੱਤੇ, ਵਾ: (ਮਾਥੇ) ਅੰਤਹਕਰਣ ਰੂਪ ਮੱਥੇ ਅੰਦਰ ਟਿਕੇ ਰਹਿਣ। ਜਿਸ ਕਰਕੇ ਸਾਨੂੰ ਜਮਾਂ ਦੀ ਤਾੜਨਾ ਰੂਪ ਧੁੱਪ ਨਾ ਲੱਗੇ।

## ਤਾ ਤੇ; ਦੂਖ ਮੇਰੇ ਸਗਲੇ ਲਾਥੇ ॥੧॥

ਗੁਰੂ ਸਾਹਿਬ ਜੀ ਦੇ (ਤਾ) ਉਹਨਾਂ ਪਵਿੱਤਰ ਚਰਨਾਂ ਦੇ ਸਾਡੇ ਅੰਤਹਕਰਣ ਰੂਪ ਮੱਥੇ ਤੇ ਟਿਕੇ ਰਹਿਣ (ਤੇ) ਕਰਕੇ (ਮੇਰੇ) ਸਾਡੇ ਜੰਮਣ-ਮਰਣ ਦੇ (ਸਗਲੇ) ਸਾਰੇ ਦੁੱਖ (ਲਾਥੇ) ਲਹਿ ਗਏ ਭਾਵਨ ਵਿਰਤ ਹੋ ਗਏ ਹਨ।

## ਸਤਿਗੁਰ ਅਪੁਨੇ ਕਉ ; ਕੁਰਬਾਨੀ ॥

ਹੇ ਭਾਈ ! (ਅਪੁਨੇ) ਆਪਣੇ (ਸਤਿਗੁਰ) ਸਤਿਗੁਰੂ ਸੱਚੇ ਪਾਤਸ਼ਾਹ ਜੀ (ਕਉ) ਤੋਂ (ਕੁਰਬਾਨੀ) ਬਲਿਹਾਰ, ਕੁਰਬਾਨ ਜਾਈਏ।

## ਆਤਮ ਚੀਨਿ; ਪਰਮ ਰੰਗ ਮਾਨੀ ॥੧॥ ਰਹਾਉ ॥

ਜਿੰਨ੍ਹਾਂ ਦੀ ਕਿਰਪਾ ਕਰਕੇ ਆਪਣੇ ਆਤਮ ਸਰੂਪ ਨੂੰ (ਚੀਨਿ) ਜਾਣ ਕੇ (ਪਰਮ) ਵੱਡੇ (ਰੰਗ) ਅਨੰਦ ਨੂੰ (ਮਾਨੀ) ਮਾਣੀਦਾ ਹੈ।

## ਚਰਣ ਰੇਣੁ ਗੁਰ ਕੀ; ਮੁਖਿ ਲਾਗੀ ॥

(ਗੁਰ) ਸਤਿਗੁਰੂ ਸਾਹਿਬ ਜੀ ਦੇ ਚਰਣਾਂ (ਕੀ) ਦੀ (ਰੇਣੁ) ਧੂੜੀ ਜਿੰਨ੍ਹਾਂ ਦੇ (ਮੁਖਿ) ਮਸਤਕ ਉੱਤੇ (ਲਾਗੀ) ਲੱਗੀ ਹੈ ਵਾ: (ਮੁਖਿ) ਅੰਤਹਕਰਣ ਵਿੱਚ ਸ਼ਰਧਾ ਰੂਪ ਧਾਰਨ ਹੋਈ ਹੈ।

## ਅਹੰਬੁਧਿ; ਤਿਨਿ ਸਗਲ ਤਿਆਗੀ ॥੨॥

(ਤਿਨਿ) ਉਹਨਾਂ ਗੁਰਮੁਖਾਂ ਨੇ ਗੁਰੂ ਸਾਹਿਬ ਜੀ ਦੇ ਚਰਨਾਂ ਦੀ ਧੂੜ ਬਣ ਕੇ ਆਪਣੀ (ਸਗਲ) ਸਾਰੀ (ਅਹੰਬੁਧਿ) ਹੰਕਾਰ ਵਾਲੀ ਬੁੱਧੀ (ਤਿਆਗੀ) ਛੱਡ ਦਿੱਤੀ ਹੈ।

## ਗੁਰ ਕਾ ਸਬਦੁ; ਲਗੋ ਮਨਿ ਮੀਠਾ ॥

ਹੇ ਭਾਈ ! ਸਾਡੇ ਮਨ ਵਿੱਚ ਵੀ (ਗੁਰ) ਗੁਰੂ ਸਾਹਿਬ ਜੀ (ਕਾ) ਦਾ ਸਬਦ (ਮੀਠਾ) ਮਿੱਠਾ ਭਾਵ ਪਿਆਰਾ (ਲਗੋ) ਲੱਗ ਆਇਆ ਹੈ।

## ਪਾਰਬ੍ਰਹਮੁ; ਤਾ ਤੇ ਮੋਹਿ ਡੀਠਾ ॥੩॥

(ਤਾ ਤੇ) ਤਿਸ ਕਰਕੇ (ਮੋਹਿ) ਅਸੀਂ (ਪਾਰਬ੍ਰਹਮੁ) ਪ੍ਰਮੇਸਰ ਨੂੰ (ਡੀਠਾ) ਵੇਖ ਲਿਆ ਹੈ।

## ਗੁਰੁ ਸੁਖਦਾਤਾ; ਗੁਰੁ ਕਰਤਾਰੁ ॥

(ਗੁਰੁ) ਸਤਿਗੁਰੂ ਸਾਹਿਬ ਜੀ (ਸੁਖਦਾਤਾ) ਸੁੱਖਾਂ ਦੇ ਦਾਤੇ ਹਨ ਅਤੇ ਗੁਰੂ ਜੀ ਆਪ ਹੀ (ਕਰਤਾਰੁ) ਕਰਤਾ ਅਕਾਲ ਪੁਰਖ ਵਾਹਿਗੁਰੂ ਦਾ ਰੂਪ ਹਨ।

## ਜੀਅ ਪ੍ਰਾਣ; ਨਾਨਕ, ਗੁਰੁ ਆਧਾਰੁ ॥੪॥੩੮॥੧੦੭॥

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ ਸਾਡੇ ਸਾਰੇ (ਜੀਅ) ਜੀਵਾਂ ਦੇ (ਪ੍ਰਾਣ) ਪ੍ਰਾਣਾਂ ਦਾ (ਆਧਾਰੁ) ਆਸਰਾ ਹਨ।

## ਗਉੜੀ ਮਹਲਾ ੫ ॥

## ਰੇ ਮਨ ਮੇਰੇ; ਤੂੰ ਤਾ ਕਉ ਆਹਿ ॥

(ਰੇ) ਹੇ ਮੇਰੇ ਪਿਆਰੇ ਮਨਾ ! ਤੂੰ (ਤਾ) ਉਸ ਵਾਹਿਗੁਰੂ (ਕਉ) ਨੂੰ (ਆਹਿ) ਚਾਹਿਆ ਕਰ।

## ਜਾ ਕੈ; ਊਣਾ ਕਛਹੂ ਨਾਹਿ ॥੧॥

(ਜਾ) ਜਿਸ ਵਾਹਿਗੁਰੂ (ਕੈ) ਦੇ ਘਰ ਵਿੱਚ (ਕਛਹੂ) ਕੋਈ ਵੀ (ਊਣਾ) ਊਣਤਾਈ (ਨਾਹਿ) ਨਹੀਂ ਭਾਵ ਕਿਸੇ ਪ੍ਰਕਾਰ ਦੀ ਕੋਈ ਕਮੀ ਨਹੀਂ ਹੈ।

## ਹਰਿ ਸਾ ਪ੍ਰੀਤਮੁ; ਕਰਿ ਮਨ ਮੀਤ ॥

(ਸਾ) ਉਹ (ਹਰਿ) ਪ੍ਰਮੇਸਰ ਸਭ ਦਾ (ਪ੍ਰੀਤਮੁ) ਪਿਆਰਾ ਹੈ, ਜੋ ਅਕ੍ਰਿਤਘਣਾ ਦੀ ਵੀ ਪਾਲਣਾ ਕਰਦਾ ਹੈ, ਇਸ ਵਾਸਤੇ ਹੇ ਪਿਆਰੇ ਮਨਾ ! ਉਸ ਵਾਹਿਗੁਰੂ ਪ੍ਰਮੇਸਰ ਨੂੰ (ਮੀਤ) ਮਿੱਤਰ ਬਣਾਉਣਾ ਕਰ।

**ਅਥਵਾ :** ਹੇ ਪਿਆਰੇ ਮਿੱਤਰ ਮਨ ! ਉਹ (ਹਰਿ) ਪ੍ਰਮੇਸਰ ਜੋ ਮਾਤਾ ਦੇ ਗਰਭ ਵਿੱਚ ਰੱਖਿਆ ਕਰਨ ਵਾਲਾ ਹੈ ਉਸ ਨੂੰ ਆਪਣਾ ਪ੍ਰੀਤਮ ਬਣਾਉਣਾ ਕਰ।

## ਪ੍ਰਾਨ ਅਧਾਰੁ; ਰਾਖਹੁ ਸਦ ਚੀਤ ॥੧॥ ਰਹਾਉ ॥

ਉਹ ਪ੍ਰਮੇਸਰ (ਪ੍ਰਾਨ) ਪ੍ਰਾਣਾਂ ਦਾ (ਅਧਾਰੁ) ਆਸਰਾ ਰੂਪ ਹੈ ਇਸ ਵਾਸਤੇ (ਸਦ) ਸਦਾ ਹੀ ਉਸ ਪ੍ਰਮੇਸਰ ਨੂੰ ਆਪਣੇ (ਚੀਤ) ਚਿਤ ਵਿੱਚ ਰੱਖਿਆ ਕਰ। ਹਰੀ ਜੈਸਾ ਤਾਂ ਹਰੀ ਆਪ ਹੀ ਹੈ।

## ਰੇ ਮਨ ਮੇਰੇ; ਤੂੰ ਤਾ ਕਉ ਸੇਵਿ ॥

(ਰੇ) ਹੇ ਮੇਰੇ ਪਿਆਰੇ ਮਨਾਂ ! ਤੂੰ (ਤਾ) ਉਸ ਵਾਹਿਗੁਰੂ ਦਾ (ਸੇਵਿ) ਸੇਵਨ ਭਜਨ ਕਰਿਆ ਕਰ।

## ਆਦਿ ਪੁਰਖ; ਅਪਰੰਪਰ ਦੇਵ ॥੨॥

ਜੋ ਸਾਰੇ ਜਗਤ ਦਾ (ਆਦਿ) ਮੁੱਢ ਹੈ (ਪੁਰਖ) ਪੂਰਨ ਹੈ (ਅਪਰੰਪਰ) ਪ੍ਰਕਿਰਤੀ ਤੋਂ ਪਰ੍ਹੇ (ਦੇਵ) ਪ੍ਰਕਾਸ਼ ਸਰੂਪ ਹੈ।

## ਤਿਸੁ ਊਪਰਿ; ਮਨ ਕਰਿ ਤੂੰ ਆਸਾ ॥

ਹੇ ਮਨਾ ! ਤੂੰ (ਤਿਸੁ) ਉਸ ਵਾਹਿਗੁਰੂ ਦੇ ਉਪਰ (ਆਸਾ) ਆਸ ਰਖਿਆ ਕਰ।

## ਆਦਿ ਜੁਗਾਦਿ; ਜਾ ਕਾ ਭਰਵਾਸਾ ॥੩॥

ਜੋ ਸਾਡੇ ਜਗਤ ਦੇ ਆਦਿ ਵਿਚ ਅਤੇ (ਜੁਗਾਦਿ) ਜੁਗ ਆਦਿਕਾਂ ਭਾਵ ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਵਿੱਚ ਵੀ ਹੈ। **ਵਾ:** (ਜੁਗ+ਆਦਿ) ਜੁਗ ਭਾਵ ਦੋ। 'ਦੋ' ਕੌਣ ਜੀਵ ਤੇ ਈਸ਼ਰ। ਉਹ ਜੀਵ ਤੇ ਈਸ਼ਰ ਆਦਿਕਾਂ ਦੇ ਆਦਿ ਵਿਚ ਵੀ ਹੈ ਅਤੇ (ਜਾ ਕਾ) ਜਿਸਦਾ ਭਗਤ ਜਨਾਂ ਨੂੰ ਸਦਾ ਹੀ (ਭਰਵਾਸਾ) ਭਰੋਸਾ ਹੈ।

## ਜਾ ਕੀ ਪ੍ਰੀਤਿ; ਸਦਾ ਸੁਖੁ ਹੋਇ ॥

(ਜਾ ਕੀ) ਜਿਸ ਵਾਹਿਗੁਰੂ ਦੀ ਪ੍ਰੀਤੀ ਕਰਕੇ ਭਗਤ ਜਨਾਂ ਨੂੰ, ਪਿੱਛੇ ਵੀ ਸਦਾ ਸੁੱਖ ਦੀ ਪ੍ਰਾਪਤੀ ਹੋਈ ਹੈ। ਹੁਣ ਵੀ ਹੁੰਦੀ ਹੈ ਅਤੇ ਅੱਗੇ ਨੂੰ ਵੀ ਹੋਵੇਗੀ।

## ਨਾਨਕੁ ਗਾਵੈ; ਗੁਰ ਮਿਲਿ ਸੋਇ ॥੪॥੩੯॥੧੦੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਤਾਂ (ਗੁਰ) ਗੁਰਾਂ ਨਾਲ ਮਿਲਕੇ (ਸੋਇ) ਉਸ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਗਾਵੈ) ਗਾਉਂਦੇ ਹਾਂ, ਤੁਸੀਂ ਵੀ ਗਾਉਣਾ ਕਰੋ।

## ਗਉੜੀ ਮਹਲਾ ੫ ॥

## ਮੀਤੁ ਕਰੈ; ਸੋਈ ਹਮ ਮਾਨਾ ॥

ਹੇ ਭਾਈ ! ਸਾਡਾ (ਮੀਤੁ) ਮਿੱਤਰ ਅਕਾਲ ਪੁਰਖ ਵਾਹਿਗੁਰੂ ਜੋਵੀ (ਕਰੈ) ਕਰ ਰਿਹਾ ਹੈ, (ਸੋਈ) ਉਹਹੀ (ਹਮ) ਅਸੀਂ ਬੜਾ ਚੰਗਾ ਕਰਕੇ (ਮਾਨਾ) ਮੰਨਿਆ ਹੈ।

ਜਿਸ ਪ੍ਰਕਾਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਤੱਤੀਆਂ ਲੋਹਾਂ 'ਤੇ ਬੈਠ ਕੇ ਵੀ ਕਿਹਾ ਕਿ **"ਤੇਰਾ ਕੀਆ ਮੀਠਾ ਲਾਗੈ ॥"** ਸੀਸ ਉੱਪਰ ਪੈਂਦੇ ਹੋਏ ਗਰਮ ਰੇਤਾ ਨੂੰ ਵੀ ਚੰਦਨ ਦਾ ਬੂਰ ਸਮਝਿਆ ਹੈ, ਉਬਲਦੀ ਦੇਗ ਨੂੰ ਵੀ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਹਰਿ ਕੀ ਪਉੜੀ ਦਾ ਚੁੱਭਾ ਸਮਝਿਆ ਹੈ। ਇਉਂ ਸਤਿਗੁਰੂ ਸਾਹਿਬ ਜੀ ਨੇ ਪ੍ਰਮੇਸਰ ਦੇ ਆਪ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਹੈ ਅਤੇ ਹੋਰਨਾਂ ਨੂੰ ਮੰਨਣ ਦਾ ਉਪਦੇਸ਼ ਬਖਸ਼ਿਆ ਹੈ।

## ਮੀਤ ਕੇ ਕਰਤਬ; ਕੁਸਲ ਸਮਾਨਾ ॥੧॥ (ਪਾਠ 'ਕਰਤਬ' ਕਰੋ 'ਕਰਤੱਬ' ਨਹੀਂ)

ਸਾਡੇ (ਮੀਤ) ਮਿੱਤਰ ਅਕਾਲ ਪੁਰਖ ਵਾਹਿਗੁਰੂ ਦੇ (ਕਰਤਬ) ਕੌਤਕ (ਕੁਸਲ) ਸੁੱਖ ਦੇ ਵਿਚ (ਸਮਾਨਾ) ਸਮਾਉਣ ਵਾਲੇ, ਮੇਲਣ ਵਾਲੇ ਹਨ।

**ਅਥਵਾ :** ਜੋ (ਮੀਤ) ਮਿੱਤਰ ਵਾਹਿਗੁਰੂ (ਕੇ) ਦੇ ਕਰਤੱਬਾਂ ਤੇ ਇਸ ਪ੍ਰਕਾਰ ਪ੍ਰਸੰਨ ਰਹਿੰਦਾ ਹੈ ਕਿ ਜੋ ਪ੍ਰਮੇਸਰ ਕਰਦਾ ਹੈ ਭਲਾ ਹੀ ਕਰਦਾ ਹੈ। ਉਹ (ਕੁਸਲ) ਅਨੰਦ ਸਰੂਪ ਵਿੱਚ (ਸਮਾਨਾ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ।

**ਅਥਵਾ :** ਜੋ (ਕੁਸਲ) ਸੁੱਖ ਸਰੂਪ ਪ੍ਰਮੇਸ਼ਰ ਸਾਰਿਆਂ ਵਿੱਚ (ਸਮਾਨਾ) ਸਮਾਇਆ ਹੋਇਆ ਹੈ ਉਸ (ਮੀਤ) ਮਿੱਤਰ ਦੇ ਕਰਤਬ ਸੁੱਖ ਵਿੱਚ ਅਭੇਦ ਕਰਨ ਵਾਲੇ ਹਨ। **ਵਾ:** (ਕੁਸਲ) ਸੁੱਖ ਅਤੇ (ਸਮਾਨਾ) ਮਾਨ ਦੇਣ ਵਾਲੇ ਹਨ।

## ਏਕਾ ਟੇਕ; ਮੇਰੈ ਮਨਿ ਚੀਤ ॥

(ਮੇਰੈ) ਸਾਡੇ ਮਨ ਅਤੇ (ਚੀਤ) ਚਿਤਵਨੀ ਵਿੱਚ (ਏਕਾ) ਇੱਕ ਚੇਤਨ ਪ੍ਰਮੇਸਰ ਦੀ ਹੀ (ਟੇਕ) ਓਟ ਹੈ।

## ਜਿਸੁ ਕਿਛੁ ਕਰਣਾ; ਸੁ ਹਮਰਾ ਮੀਤ ॥੧॥ ਰਹਾਉ ॥

ਹੇ ਭਾਈ! ਜਿਸ ਨੇ (ਕਿਛੁ) ਕੁਝ ਕਰਨਾ ਹੈ, (ਸੁ) ਉਹ (ਹਮਾਰਾ) ਸਾਡਾ (ਮੀਤ) ਮਿੱਤਰ ਅਕਾਲ ਪੁਰਖ ਵਾਹਿਗੁਰੂ ਹੈ। ਭਾਵ ਉਹ ਵਾਹਿਗੁਰੂ ਹੀ ਸਭ ਕੁਝ ਕਰਨ ਕਰਾਉਣ ਵਾਲਾ ਹੈ ਅਤੇ ਉਹ ਜੋ ਕਰੇਗਾ ਚੰਗਾ ਹੀ ਕਰੇਗਾ। ਉਸ ਤੋਂ ਬਿਨਾਂ ਕਿਸੇ ਨੇ ਕੀ ਕਰ ਲੈਣਾ ਹੈ?

## ਮੀਤੁ ਹਮਾਰਾ; ਵੇਪਰਵਾਹਾ ॥

(ਹਮਾਰਾ) ਸਾਡਾ (ਮੀਤ) ਮਿੱਤਰ ਅਕਾਲ ਪੁਰਖ ਵਾਹਿਗੁਰੂ (ਵੇਪਰਵਾਹਾ) ਬੇ-ਖੁਆਹਿਸ਼ ਭਾਵ ਇੱਛਾ ਤੋਂ ਰਹਿਤ ਹੈ। ਉਹ ਕਿਸੇ ਨਿਆਜ ਸ਼ੀਰਨੀ ਤੇ ਖੁਸ ਹੋਣ ਵਾਲਾ ਨਹੀਂ।

## ਗੁਰ ਕਿਰਪਾ ਤੇ; ਮੋਹਿ ਅਸਨਾਹਾ ॥੨॥

(ਗੁਰ) ਸਤਿਗੁਰਾਂ ਦੀ ਕਿਰਪਾ ਕਰਕੇ (ਮੋਹਿ) ਸਾਡਾ ਉਸ ਪ੍ਰਮੇਸਰ ਨਾਲ (ਅਸਨਾਹਾ) ਪਿਆਰ ਪਿਆ ਹੋਇਆ ਹੈ। **ਵਾ:** (ਅਸਨਾਹਾ) ਦੋਸਤੀ **ਵਾ:** *(ਅਸਨਾਹਾ) ਸਿਆਣ ਭਾਵ ਜਾਣ-ਪਛਾਣ ਪਈ ਹੈ।

## ਮੀਤੁ ਹਮਾਰਾ; ਅੰਤਰਜਾਮੀ ॥

ਜੋ (ਹਮਾਰਾ) ਸਾਡਾ (ਮੀਤੁ) ਮਿੱਤਰ ਅਕਾਲ ਪੁਰਖ ਵਾਹਿਗੁਰੂ ਸਭ ਦੇ (ਅੰਤਰਜਾਮੀ) ਅੰਦਰ ਦੀ ਜਾਨਣ ਵਾਲਾ ਹੈ।

## ਸਮਰਥ ਪੁਰਖੁ; ਪਾਰਬ੍ਰਹਮੁ ਸੁਆਮੀ ॥੩॥

ਉਹ ਵਾਹਿਗੁਰੂ ਪ੍ਰਮੇਸਰ (ਸਮਰਥ) ਸਰਬ ਕਲਾ ਸਮਰੱਥ (ਪੁਰਖੁ) ਪੂਰਨ (ਪਾਰ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮੁ) ਵਿਆਪਕ ਅਤੇ ਸਾਰਿਆਂ ਦਾ (ਸੁਆਮੀ) ਮਾਲਕ ਹੈ।

## ਹਮ ਦਾਸੇ; ਤੁਮ ਠਾਕੁਰ ਮੇਰੇ ॥

ਹੇ ਸੱਚੇ ਪਾਤਸ਼ਾਹ! (ਹਮ) ਅਸੀਂ ਆਪ ਜੀ ਦੇ (ਦਾਸੇ) ਸੇਵਕ ਹਾਂ ਅਤੇ (ਤੁਮ) ਤੁਸੀਂ (ਮੇਰੇ) ਸਾਡੇ (ਠਾਕੁਰ) ਮਾਲਕ ਹੋ।

---

***ਅਸਨਾਹਾ :** ਫਾਰਸੀ ਵਿੱਚ ਅਸਨਾਹਾ ਦੋਸਤੀ ਦਾ ਨਾਮ ਹੈ ਅਤੇ ਸੰਪਦ੍ਰਾ ਵਾਲੇ ਅਸਨਾਹਾ ਦਾ ਅਰਥ ਸਿਆਣ-ਪਛਾਣ ਵੀ ਕਰਦੇ ਹਨ।

## ਅੰਗ:੧੯੮

## ਮਾਨੁ ਮਹਤੁ; ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥

(ਮਹੱਤ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਵਾਹਿਗੁਰੂ ਜੀ! ਸਾਨੂੰ ਜੋ ਗੁਰਤਾ ਗੱਦੀ ਰੂਪ (ਮਹਤੁ) ਮਰਾਤਬਾ ਪ੍ਰਾਪਤ ਹੋਇਆ ਹੈ। ਇਹ ਵੀ (ਤੇਰੇ) ਆਪ ਜੀ ਦੇ ਉੱਪਰ ਹੀ ਹੈ, ਭਾਵ ਆਪ ਜੀ ਪਾਸੋਂ ਹੀ ਮਿਲਿਆ ਹੈ ਅਤੇ ਜੋ ਸੰਗਤਾ ਵਿੱਚ (ਮਾਨੁ) ਸਤਿਕਾਰ ਪ੍ਰਾਪਤ ਹੋਣਾ ਹੈ, ਇਹ ਵੀ ਆਪ ਦਾ ਹੀ ਦਿੱਤਾ ਹੋਇਆ ਹੈ। **ਵਾ:** ਜੋ ਬ੍ਰਹਮ ਸਰੂਪ ਦੀ ਏਕਤਾ ਰੂਪੀ (ਮਹਤੁ) ਮਰਾਤਬਾ ਹੈ, ਇਹ ਵੀ ਆਪ ਜੀ ਪਾਸੋਂ ਹੀ ਪ੍ਰਾਪਤ ਕੀਤਾ ਹੈ। **ਵਾ:** ਸੰਪ੍ਰਦਾਈ ਗਿਆਨੀ ਪ੍ਰਣਾਲੀ ਵਿੱਚ ਇਸ ਅਰਥ ਨੂੰ ਇਸ ਪ੍ਰਕਾਰ ਵੀ ਕਰਦੇ ਹਨ ਕਿ **"ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥"** ਰੂਪ (ਮਾਨੁ) ਸਤਿਕਾਰ ਅਤੇ **"ਜਿਨਿ ਜਾਤਾ ਸੋ ਤਿਸ ਹੀ ਜੇਹਾ ॥"** ਰੂਪ (ਮਹਤੁ) ਮਰਾਤਬਾ ਵੀ ਤੇਰੇ ਉੱਪਰ ਹੀ ਹੈ। ਭਾਵ ਤੇਰੇ ਪਾਸੋਂ ਹੀ ਪ੍ਰਾਪਤ ਹੋਇਆ ਹੈ।

## ਗਉੜੀ ਮਹਲਾ ੫ ॥

## ਜਾ ਕਉ ਤੁਮ ਭਏ ; ਸਮਰਥ ਅੰਗਾ ॥

ਹੇ (ਸਮਰਥ) ਸਰਬ ਕਲਾ ਸਮਰੱਥ (ਅੰਗਾ) ਪਿਆਰੇ ਪ੍ਰਮੇਸਰ! (ਜਾ ਕਉ) ਜਿੰਨ੍ਹਾਂ ਦੇ (ਤੁਮ) ਤੁਸੀਂ ਅੰਗ-ਸੰਗ ਹੋ ਕੇ (ਅੰਗਾ) ਪੱਖ ਕਰਨ ਵਾਲੇ ਹੋਏ ਹੋ, **ਵਾ:** ਪੱਖੀ ਹੋਏ ਹੋ।

**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥** (ਅੰਗ : ੯੧੭)

**ਨੋਟ :** ਇਥੇ **'ਅੰਗਾ'** ਪਦ ਦੇ ਕਰਤਾ ਅਤੇ ਕਿਰਿਆ ਭੇਦ ਤੋਂ 'ਪੱਖ' ਅਤੇ 'ਪੱਖੀ' ਦੋ ਅਰਥ ਸਮਝਣੇ। 'ਪੱਖ' ਕਿਰਿਆ ਵਾਚਕ ਅਰਥ ਹੈ, ਜਦਕਿ 'ਪੱਖੀ' ਕਰਤਾ ਵਾਚਕ ਅਰਥ ਹੈ।

## ਤਾ ਕਉ; ਕਛੁ ਨਾਹੀ ਕਾਲੰਗਾ ॥੧॥

(ਤਾ) ਉਹਨਾਂ (ਕਉ) ਨੂੰ (ਕਛੁ) ਕਿਸੇ ਪ੍ਰਕਾਰ ਦੇ (ਕਾਲੰਗਾ) ਕਲੰਕ ਭਾਵ ਦੂਸ਼ਣ ਨਹੀਂ ਲੱਗਦੇ।

**ਅਥਵਾ :** (ਕਾਲ+ਅੰਗਾ) ਉਹਨਾਂ ਦੇ ਅੰਗਾਂ (ਕਉ) ਨੂੰ ਕਿਸੇ ਪ੍ਰਕਾਰ ਵੀ ਕਾਲ ਨਹੀਂ ਆ ਕੇ ਚਿੰਬੜਦਾ। **ਵਾ:** ਉਹ ਪੁਰਖ ਕਾਲ ਦੇ (ਅੰਗਾ) ਪੱਖ ਵਿੱਚ ਨਹੀਂ ਆਉਂਦੇ। ਭਾਵ ਉਹਨਾਂ ਨੂੰ ਕਾਲ ਨਹੀਂ ਖਾ ਸਕਦਾ।

**ਅਥਵਾ :** (ਕਾਲ) ਕਾਲਾ ਅਗਿਆਨ ਉਹਨਾਂ ਦੇ (ਅੰਗਾ) ਹਿਰਦੇ ਅੰਦਰ ਨਹੀਂ ਚਿੰਬੜਦਾ।

**ਅਥਵਾ :** ਉਹਨਾਂ ਨੂੰ (ਕਾਲ) ਪਾਪਾਂ ਦਾ (ਕਛੁ) ਕਿਸੇ ਪ੍ਰਕਾਰ ਦਾ (ਅੰਗਾ) ਪੱਖ ਨਹੀਂ ਲੱਗਦਾ।

## ਮਾਧਉ; ਜਾ ਕਉ ਹੈ ਆਸ ਤੁਮਾਰੀ ॥

ਹੇ (ਮਾਧਉ) ਮਾਇਆ ਦੇ ਪਤੀ ਪ੍ਰਮੇਸਰ! (ਜਾ ਕਉ) ਜਿੰਨ੍ਹਾਂ ਨੂੰ (ਤੁਮਾਰੀ) ਆਪ ਜੀ ਦੀ ਆਸ ਹੈ।

## ਤਾ ਕਉ; ਕਛੁ ਨਾਹੀ ਸੰਸਾਰੀ ॥੧॥ ਰਹਾਉ ॥

(ਤਾ ਕਉ) ਉਹਨਾਂ ਨੂੰ ਸੰਸਾਰੀ ਲੋਕ (ਕਛੁ) ਕੁਝ ਵੀ ਨਹੀਂ ਕਰ ਸਕਦੇ ਭਾਵ ਉਹਨਾਂ ਦਾ ਕੁਝ ਵੀ ਵਿਗਾੜ ਨਹੀਂ ਸਕਦੇ।

## ਜਾ ਕੈ ਹਿਰਦੈ; ਠਾਕੁਰੁ ਹੋਇ ॥

ਹੇ (ਠਾਕੁਰੁ) ਅਕਾਲ ਪੁਰਖ ਵਾਹਿਗੁਰੂ ਜੀ! (ਜਾ ਕੈ) ਜਿੰਨ੍ਹਾਂ ਦੇ ਹਿਰਦੇ ਵਿੱਚ ਆਪ ਜੀ ਪ੍ਰਗਟ ਹੋਏ ਹੋ।

## ਤਾ ਕਉ; ਸਹਸਾ ਨਾਹੀ ਕੋਇ ॥੨॥

(ਤਾ ਕਉ) ਉਹਨਾਂ ਨੂੰ (ਕੋਇ) ਕਿਸੇ ਪ੍ਰਕਾਰ ਦਾ ਕੋਈ (ਸਹਸਾ) ਫਿਕਰ **ਵਾ:** (ਸਹਸਾ) ਪ੍ਰਮਾਣਗਤ, ਪ੍ਰਮੇਯਗਤ, ਆਦਿਕ ਸੰਸਾ ਨਹੀਂ ਹੁੰਦਾ।

## ਜਾ ਕਉ; ਤੁਮ ਦੀਨੀ ਪ੍ਰਭ ਧੀਰ ॥

ਹੇ (ਪ੍ਰਭ) ਸੱਚੇ ਪਾਤਸ਼ਾਹ ਜੀ! (ਜਾ ਕਉ) ਜਿੰਨ੍ਹਾਂ ਨੂੰ (ਤੁਮ) ਆਪ ਜੀ ਨੇ ਕਿਰਪਾ ਕਰਕੇ (ਧੀਰ) ਧੀਰਜ ਬਖਸ਼ਿਸ਼ ਕਰ (ਦੀਨੀ) ਦਿੱਤੀ ਹੈ, ਦਿਲਾਸਾ ਦੇ ਦਿੱਤਾ ਹੈ।

## ਤਾ ਕੈ; ਨਿਕਟਿ ਨ ਆਵੈ ਪੀਰ ॥੩॥

ਕੋਈ (ਪੀਰ) ਪੀਰੀਆਂ ਲਾਉਣ ਵਾਲਾ ਕਰਾਮਾਤੀ ਪੀਰ (ਤਾ ਕੈ) ਉਹਨਾਂ ਦੇ (ਨਿਕਟਿ) ਨੇੜੇ ਨਹੀਂ ਆ ਸਕਦਾ। ਜਿਸ ਤਰ੍ਹਾਂ ਸੁੰਦਰ ਸ਼ਾਹ ਪੀਰ ਭਾਈ ਬਿਧੀਚੰਦ ਸਾਹਿਬ ਜੀ ਉੱਤੇ ਪ੍ਰਭਾਵ ਪਾਉਣ ਲਈ ਸ਼ੇਰ ਦੀ ਸਵਾਰੀ ਕਰਕੇ, ਮਿਲਣ ਵਾਸਤੇ ਆਇਆ ਸੀ। ਪਰ ਸ਼ੇਰ ਸਮੇਤ ਭਾਈ ਸਾਹਿਬ ਜੀ ਦੇ ਨੇੜੇ ਨਹੀਂ ਆ ਸਕਿਆ ਸੀ ਜਦੋਂ ਸ਼ੇਰ ਨੇ ਭਾਈ ਸਾਹਿਬ ਜੀ ਦੇ ਦਰਸ਼ਨ ਕੀਤੇ ਸਨ ਤਾਂ ਸ਼ੇਰ ਉਸੇ ਵਕਤ ਜੜ੍ਹ ਹੋ ਗਿਆ ਸੀ।

**ਅਥਵਾ :** ਉਨ੍ਹਾਂ ਦੇ (ਪੀਰ) ਹਾਥੀ ਆਦਿਕ ਚੌਰਾਸੀ ਲੱਖ ਜੂਨਾਂ ਵੀ ਨੇੜੇ ਨਹੀਂ ਆ ਸਕਦੀਆਂ।

**ਅਥਵਾ :** ਉਹਨਾਂ ਦੇ ਨੇੜੇ ਜਮਾ ਦੀ (ਪੀਰ) ਪੀੜਾ ਵੀ ਨਹੀਂ ਆ ਸਕਦੀ।

## ਕਹੁ ਨਾਨਕ; ਮੈ ਸੋ ਗੁਰੁ ਪਾਇਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਸੋ) ਉਹ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ (ਗੁਰੁ) ਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਪਾਰਬ੍ਰਹਮ; ਪੂਰਨ ਦੇਖਾਇਆ ॥੪॥੪੧॥੧੧੦॥

ਜਿੰਨ੍ਹਾਂ ਨੇ ਕਿਰਪਾ ਕਰਕੇ ਪੂਰਨ ਪਾਰਬ੍ਰਹਮ ਪ੍ਰਮੇਸਰ ਸਾਰਿਆਂ ਵਿੱਚ ਪ੍ਰਗਟ ਕਰਕੇ (ਦਿਖਾਇਆ) ਦਿਖਾ ਦਿੱਤਾ ਹੈ।

## ਗਉੜੀ ਮਹਲਾ ੫ ॥

## ਦੁਲਭ ਦੇਹ; ਪਾਈ ਵਡਭਾਗੀ ॥

ਹੇ ਭਾਈ! (ਦੁਲਭ) ਬਹੁਤ ਕਠਨਾਈ ਨਾਲ ਲੱਭਣ ਵਾਲੀ ਇਹ ਮਨੁੱਖਾ ਦੇਹ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈ) ਪਾਉਣਾ ਕੀਤੀ ਹੈ।

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥** (ਅੰਗ : ੬੩੧)

## ਨਾਮੁ ਨ ਜਪਹਿ; ਤੇ ਆਤਮਘਾਤੀ ॥੧॥

ਜਿਹੜੇ ਮਨੁੱਖਾ ਦੇਹ ਨੂੰ ਪ੍ਰਾਪਤ ਕਰਕੇ ਅੰਮ੍ਰਿਤ ਨਾਮ ਨਹੀਂ ਜਪਦੇ (ਤੇ) ਉਹਨਾਂ ਨੂੰ ਖੁਦਕੁਸ਼ੀ ਕਰਕੇ ਮਰਨ ਵਾਲੇ ਆਤਮ ਘਾਤੀ ਸਮਝਣਾ ਕਰੋ।

**ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ ॥੨॥੮੨॥੧੦੫॥** *(ਅੰਗ : ੧੨੨੪)*

ਜੇਕਰ ਕੋਈ ਆਪਣੀ ਹੀ ਕਟਾਰੀ ਮਾਰ ਕੇ ਖੁਦਕੁਸ਼ੀ ਕਰ ਲਵੇ ਭਾਵ ਮਰ ਜਾਵੇ ਤਾਂ ਉਸ ਆਦਮੀ ਦੇ ਤਾਂਈ ਸਾਰੇ ਜਗਤ ਨੂੰ ਮਾਰਨ ਜਿੰਨ੍ਹਾਂ ਪਾਪ ਲੱਗਦਾ ਹੈ ਯਥਾ :

**ਆਤਮਘਾਤੀ ਹੈ ਜਗਤ ਕਸਾਈ ॥** *(ਅੰਗ : ੧੧੮)*

ਸੋ ਜਿਹੜੇ ਮਨੁੱਖਾ ਦੇਹੀ ਨੂੰ ਪ੍ਰਾਪਤ ਕਰਤੇ ਪ੍ਰਮੇਸਰ ਦਾ ਨਾਮ ਨਹੀਂ ਜਪਦੇ ਉਹਨਾਂ ਨੂੰ ਸੱਚੇ ਪਾਤਸ਼ਾਹ ਨੇ ਆਤਮ ਘਾਤੀ ਕਿਹਾ ਹੈ। ਫਿਰ ਉਹਨਾਂ ਨੂੰ ਮਨੁੱਖਾ ਜਨਮ ਪ੍ਰਾਪਤ ਨਹੀਂ ਹੁੰਦਾ। ਟੇਢੀਆਂ ਜੂਨਾਂ ਵਿੱਚ ਹੀ ਭਟਕਦੇ ਰਹਿੰਦੇ ਹਨ।

## ਮਰਿ ਨ ਜਾਹੀ; ਜਿਨਾ ਬਿਸਰਤ ਰਾਮ ॥

ਸਤਿਗੁਰੂ ਜੀ ਆਖਦੇ ਹਨ ਕਿ (ਜਿਨਾ) ਜਿੰਨ੍ਹਾਂ ਨੂੰ (ਰਾਮ) ਪ੍ਰਮੇਸਰ ਦਾ ਨਾਮ (ਬਿਸਰਤ) ਭੁੱਲ ਜਾਂਦਾ ਹੈ। ਉਹ ਪੁਰਸ਼ (ਮਰਿ) ਮਰ ਕਿਉਂ (ਨ ਜਾਹੀ) ਨਹੀਂ ਜਾਂਦੇ? ਜਿਉਂਦੇ ਕਿਸ ਵਾਸਤੇ ਹਨ?

ਇਉਂ ਨਾਮ ਨਾ ਜਪਣ ਵਾਲੇ ਜੀਵ ਸਤਿਗੁਰੂ ਜੀ ਦਾ ਇਤਨਾ ਵੱਡਾ ਉਲਾਂਭਾ ਸਹਾਰਦੇ ਹਨ। ਭਾਵੇਂ ਕਿ ਕੋਈ ਕਿਸੇ ਦਾ ਦਿੱਤਾ ਹੋਇਆ ਉਲਾਂਭਾ ਸਹਾਰਦਾ ਨਹੀਂ ਹੈ, ਜਿਵੇਂ ਕੋਈ ਕਿਸੇ ਨੂੰ ਕਹੇ ਕਿ ਤੂੰ ਮਰ ਕਿਉਂ ਨਹੀਂ ਜਾਂਦਾ। ਤਾਂ ਉਹ ਅੱਗੋਂ ਕਹਿੰਦਾ ਹੈ ਕਿ ਮੈਂ ਕਿਉਂ ਮਰਾਂ, ਤੂੰ ਮਰ। ਪਰ ਸਤਿਗੁਰੂ ਸਾਹਿਬ ਜੀ ਇਥੇ ਨਾਮ ਨਾ ਜਪਣ ਵਾਲੇ ਨੂੰ ਠੀਕ ਹੀ ਉਲਾਂਭਾ ਦਿੱਤਾ ਹੈ।

**ਅਥਵਾ :** (ਜਿਨਾ) ਜਿੰਨ੍ਹਾਂ ਨੂੰ (ਰਾਮ) ਪ੍ਰਮੇਸਰ ਦਾ ਨਾਮ (ਬਿਸਰਤ) ਭੁੱਲਦਾ ਹੈ ਉਹ ਜੀਵਤ ਭਾਵ ਤੋਂ ਮਰ ਕੇ ਮੁਕਤ ਕਿਉਂ ਨਹੀਂ ਹੋ (ਜਾਂਦੇ) ਜਾਂਦੇ? ਉਹ ਕਿਸ ਵਾਸਤੇ ਪ੍ਰਮੇਸਰ ਦਾ ਨਾਮ ਭੁਲਾਈ ਬੈਠੇ ਹਨ?

## ਨਾਮ ਬਿਹੂਨ; ਜੀਵਨ ਕਉਨ ਕਾਮ ॥੧॥ ਰਹਾਉ ॥

ਸੱਚੇ ਪਾਤਸ਼ਾਹ ਦੇ ਨਾਮ ਤੋਂ (ਬਿਹੂਨ) ਬਿਨਾ (ਜੀਵਨ) ਜਿਊਣਾ (ਕਉਨ) ਕਿਸ ਕੰਮ ਹੈ ਭਾਵ ਨਿਸ਼ਫਲ ਹੈ।

## ਖਾਤ ਪੀਤ ਖੇਲਤ ਹਸਤ; ਬਿਸਥਾਰ ॥

ਇਹ ਜੀਵ ਦਿਨ ਰਾਤ ਬੜਾ ਵਿਸਥਾਰ ਪੂਰਵਕ (ਖਾਤ) ਖਾਣ (ਪੀਤ) ਪੀਣ (ਹਸਤ) ਹੱਸਣ ਅਤੇ (ਖੇਲਤ) ਖੇਡਾਂ ਖੇਡਣ ਵਿੱਚ ਹੀ ਮਸਤ ਰਹਿੰਦਾ ਹੈ। ਭਾਵ ਖਾਂਦਾ ਹੋਇਆ ਵੀ ਬਹੁਤ ਖਿਲਬਲੀਆਂ ਕਰਦਾ ਹੈ। ਬਹੁਤ ਰਸਾਂ-ਕਸਾਂ ਨੂੰ ਪੀਣ ਲੱਗਾ ਵੀ ਸੁਆਦ ਚੱਖ ਕੇ ਖੁਸ਼ ਹੁੰਦਾ ਹੈ। ਫਿਰ ਸ਼ਰਾਬ ਆਦਿਕ ਭੈੜੇ ਪਾਣੀਆਂ ਦੀਆਂ ਬੋਤਲਾਂ ਨੂੰ ਮੂੰਹ ਨਾਲ ਲਾ ਕੇ ਖੇਲਾਂ ਮਾਰਦਾ ਹੈ, ਖਿਲਬਲੀਆਂ ਕਰਦਾ ਹੋਇਆ ਹੱਸਦਾ ਹੈ।

## ਕਵਨ ਅਰਥ; ਮਿਰਤਕ ਸੀਗਾਰ ॥੨॥

ਪਰ ਜਿਸ ਪ੍ਰਕਾਰ (ਮਿਰਤਕ) ਮਰੇ ਹੋਏ ਆਦਮੀ ਦੇ ਸਿੰਗਾਰ (ਕਵਨ) ਕਿਸ ਅਰਥ ਹਨ? ਭਾਵ ਕਿਸੇ ਵੀ ਅਰਥ ਨਹੀਂ, ਨਿਸ਼ਫਲ ਹੀ ਹਨ। ਇਸੇ ਪ੍ਰਕਾਰ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਖਾਣਾ, ਪੀਣਾ, ਹੱਸਣਾ, ਖੇਡਣਾ ਸਭ ਮਰੇ ਹੋਏ ਆਦਮੀ ਦੇ ਸਰੀਰ ਨੂੰ ਸਿੰਗਾਰ ਕਰਨ ਦੇ ਸਮਾਨ ਹਨ। ਭਾਵ ਇਨ੍ਹਾਂ ਦਾ ਕੋਈ ਵੀ ਲਾਭ ਨਹੀਂ ਹੈ।

ਜਿਵੇਂ ਮੁਰਦੇ ਆਦਮੀ ਦੇ ਫੁੱਲਾਂ ਦਾ ਹਾਰ, ਕੰਠਾ ਆਦਿਕ ਪਾਉਣ ਜਾਂ ਟਿੱਕਾ ਲਾਉਣ ਤੇ ਲੋਕ ਕਹਿੰਦੇ ਹਨ ਕਿ ਭਾਈ ਮੁਰਦੇ ਦਾ ਸਿੰਗਾਰ ਕਿਸ ਅਰਥ ਹੈ? ਇਸ ਨੇ ਕਿਹੜਾ ਖੁਸ਼ ਹੋ ਕੇ ਕੋਈ ਵਰਦਾਨ ਦੇ ਦੇਣਾ ਹੈ।

**ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥**

**ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ॥ ਤਾਂ ਮਿਰਤਕ ਕਾ ਕਿਆ ਘਟਿ ਜਾਈ ॥** *(ਅੰਗ : ੧੧੬੦)*

**ਇਸ ਪ੍ਰਕਾਰ ਜੋ ਵਾਹਿਗੁਰੂ ਵੱਲੋਂ ਮਰੇ ਹੋਏ ਹਨ ਉਹਨਾਂ ਦਾ ਹੱਸਣਾ, ਖੇਡਣਾ, ਖਾਣਾ, ਪੀਣਾ ਸਭ ਮੁਰਦੇ ਦੇ ਸਿੰਗਾਰ ਦੀ ਨਿਆਈਂ ਵਿਅਰਥ ਹੈ। ਭਾਵ ਉਹਨਾਂ ਨੂੰ ਕੋਈ ਲਾਭ ਪ੍ਰਾਪਤ ਨਹੀਂ ਹੁੰਦਾ।**

## ਜੋ ਨ ਸੁਨਹਿ; ਜਸੁ ਪਰਮਾਨੰਦਾ ॥

(ਜੋ) ਜਿਹੜਾ ਕਦੇ ਵੀ ਸੰਗਤ ਵਿਚ ਬੈਠ ਕੇ (ਪਰਮਾਨੰਦਾ) ਪਰਮਾਨੰਦ ਸਰੂਪ ਪ੍ਰਮੇਸਰ ਦੇ ਜਸ ਨੂੰ ਨਹੀਂ (ਸੁਨਹਿ) ਸੁਣਦਾ।

## ਪਸੁ ਪੰਖੀ ਤ੍ਰਿਗਦ; ਜੋਨਿ ਤੇ ਮੰਦਾ ॥੩॥

**ਉਹ (ਪਸੁ) ਪਸ਼ੂ (ਪੰਖੀ) ਪੰਛੀ ਅਤੇ ਸੱਪ, ਚੂਹੇ, ਕਿਰਲੀਆਂ ਆਦਿਕ (ਤ੍ਰਿਗਦ) ਟੇਢੀਆਂ ਜੂਨਾਂ ਤੋਂ ਵੀ ਭੈੜਾ ਹੈ। ਪਸ਼ੂ ਵੀ ਉਹਨਾਂ ਪੁਰਸ਼ਾਂ ਤੋਂ ਚੰਗੇ ਹਨ ਕਿਉਂਕਿ**

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥** *(ਅੰਗ : ੪੮੯)*

**ਪਸ਼ੂਆਂ ਤੋਂ ਤਾਂ ਚੰਗੇ ਗੁਣ ਮਿਲਦੇ ਹਨ। ਕਿਉਂਕਿ ਉਹ ਘਾਹ ਖਾ ਕੇ ਅੰਮ੍ਰਿਤ ਵਰਗਾ ਦੁੱਧ ਦਿੰਦੇ ਹਨ। ਪਰ ਇਹ ਜੀਵ ਚੰਗੇ-ਚੰਗੇ ਮਿੱਠੇ ਪਦਾਰਥ ਖਾ ਕੇ ਵੀ ਮੈਲ ਕਰ ਦਿੰਦਾ ਹੈ।**

**ਨਰੂ ਮਰੈ ਨਰੁ ਕਾਮਿ ਨ ਆਵੈ ॥ ਪਸੂ ਮਰੈ ਦਸ ਕਾਜ ਸਵਾਰੈ ॥੧॥** *(ਅੰਗ : ੮੭੦)*

**ਜੇਕਰ ਆਦਮੀ ਮਰ ਜਾਵੇ ਤਾਂ ਗੱਡਾ ਬਾਲਣ ਦਾ ਬਾਲਣਾ ਪੈਂਦਾ ਹੈ ਜਾਂ ਕਬਰ ਪੁੱਟਣੀ ਪੈਂਦੀ ਹੈ ਅਤੇ ਜੇਕਰ ਪਸ਼ੂ ਮਰ ਜਾਵੇ ਤਾਂ ਦੱਸ ਕੰਮ ਸਵਾਰ ਦਿੰਦਾ ਹੈ ਭਾਵ ਉਸ ਦੇ ਚੰਮਦਾ *ਬੋਕਾ ਵੀ ਬਣ ਜਾਂਦਾ ਹੈ, ਜੁੱਤੀਆਂ ਵੀ ਬਣ ਜਾਂਦੀਆਂ ਹਨ ਅਤੇ ਹੋਰ ਵੀ ਅਨੇਕਾਂ ਤਰ੍ਹਾਂ ਦੇ ਕੰਮ ਸਵਰ ਜਾਂਦੇ ਹਨ। ਪਰ ਇਹ ਮਰਿਆ ਹੋਇਆ ਮਨੁੱਖ ਮਨੁੱਖਾਂ ਦੇ ਕੰਮ ਹੀ ਨਹੀਂ ਆਉਂਦਾ ਹੈ।**

ਫਿਰ ਪਸ਼ੂ ਪੰਛੀ ਵੀ ਧਰਮ ਦੇ ਕਾਰਜ ਕਰਦੇ ਹਨ। ਜਿਸ ਤਰ੍ਹਾਂ ਇੱਕ ਸ਼ਿਕਾਰੀ ਠੰਡ ਦੇ ਦਿਨਾਂ ਵਿੱਚ ਸ਼ਿਕਾਰ ਖੇਡਣ ਗਿਆ। ਇੱਕ ਤਾਂ ਸ਼ਿਕਾਰ ਨਾ ਮਿਲਣ ਕਰਕੇ ਭੁੱਖ ਨਾਲ ਬੇਹਾਲ ਹੋ ਗਿਆ, ਉਪਰੋਂ ਠੰਢ ਨਾਲ ਕੰਬਦਾ ਹੋਇਆ ਇੱਕ ਰੁੱਖ ਥੱਲੇ ਖੜ੍ਹ ਗਿਆ। ਉਸ ਰੁੱਖ ਉੱਤੇ ਇੱਕ ਕਬੂਤਰ ਤੇ ਕਬੂਤਰੀ ਬੈਠੇ ਸਨ। ਉਸ ਕਬੂਤਰ ਨੇ ਆਖਿਆ, ਭਾਗਵਾਨੇ! ਇਹ ਆਦਮੀ ਆਪਣੇ ਘਰ ਅਤਿਥੀ ਆਇਆ ਹੈ। ਸਾਨੂੰ ਇਸ ਦੀ ਸੇਵਾ ਕਰਨੀ ਚਾਹੀਦੀ ਹੈ। ਤੂੰ ਬੱਚਿਆਂ ਨੂੰ ਸੰਭਾਲ ਲਵੀਂ। ਮੈਂ ਇਸ ਦੀ ਖੁਰਾਕ ਬਣਦਾ ਹਾਂ। ਇਸ ਤਰ੍ਹਾਂ ਆਖ ਕੇ ਕਬੂਤਰ ਨੇ ਪਹਿਲਾਂ ਕੁਝ ਸੁੱਕੇ ਤਿਣ ਤੇ ਰੋੜ ਉੱਤੋਂ ਸੁੱਟੇ। ਉਹਨਾਂ ਰੋੜਾਂ ਦੇ ਆਪਸ ਵਿੱਚ ਘਸਣ ਕਰਕੇ ਤਿਣਾਂ ਨੂੰ ਅੱਗ ਲੱਗ ਗਈ। ਕਬੂਤਰ ਨੇ ਕੁਝ ਹੋਰ ਘਾਹ ਪੱਤੇ ਉਸ ਵਿੱਚ ਸੁੱਟ ਕੇ ਅੱਗ ਬਾਲ ਦਿੱਤੀ। ਸ਼ਿਕਾਰੀ ਅੱਗ ਸੇਕਣ ਲੱਗ ਪਿਆ। ਫੇਰ ਕਬੂਤਰ ਆਪ ਉਸ ਸ਼ਿਕਾਰੀ ਦੀ ਭੁੱਖ ਮਿਟਾਉਣ ਲਈ ਅੱਗ ਵਿੱਚ ਜਾ ਪਿਆ। ਉਸ ਨੂੰ ਦੇਖ ਕੇ ਕਬੂਤਰੀ ਨੇ ਵੀ ਨਾਲ ਹੀ ਅੱਗ ਵਿੱਚ ਛਾਲ ਮਾਰ ਦਿੱਤੀ ਅਤੇ ਦੋਵੇਂ ਮਰ ਕੇ ਸ਼ਿਕਾਰੀ ਦੀ ਖੁਰਾਕ ਬਣ ਗਏ। ਇਨ੍ਹਾਂ ਨੂੰ ਦੇਖ ਕੇ ਉਸ ਸ਼ਿਕਾਰੀ ਦੇ ਮਨ ਵਿਚ ਵੈਰਾਗ ਪੈਦਾ ਹੋ ਗਿਆ ਤੇ ਉਸ ਨੇ ਸਦਾ ਵਾਸਤੇ ਸ਼ਿਕਾਰ ਖੇਡਣਾ ਛੱਡ ਦਿੱਤਾ।

---
***ਬੋਕਾ** : ਚਮੜੇ ਦਾ ਡੋਲ।

ਇਸੇ ਤਰ੍ਹਾਂ ਸੱਪ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸੀਸ ਉੱਪਰ ਛਾਂ ਕਰਨ ਦੀ ਸੇਵਾ ਕੀਤੀ। ਫਿਰ ਬਾਕੀ ਸਤਿਗੁਰਾਂ ਦੀ ਹਜ਼ੂਰੀ ਵਿੱਚ ਵੀ ਘੋੜੇ, ਬਾਜ, ਹਾਥੀ ਆਦਿਕ ਜਾਨਵਰਾਂ ਨੇ ਸੇਵਾਵਾਂ ਕੀਤੀਆਂ। ਇਸ ਪ੍ਰਕਾਰ ਪਸ਼ੂ, ਪੰਛੀ ਵੀ ਚੰਗਿਆਈਆਂ ਕਰ ਲੈਂਦੇ ਹਨ। ਪਰ ਜੋ ਪੁਰਖ ਪਰਮੇਸ਼ਰ ਦੇ ਨਾਮ ਦਾ ਸਰਵਨ, ਮੰਨਣ ਨਹੀਂ ਕਰਦੇ, ਉਹ ਇਨ੍ਹਾਂ ਜਾਨਵਰਾਂ ਤੋਂ ਵੀ ਬੁਰੇ ਹਨ।

## ਕਹੁ ਨਾਨਕ; ਗੁਰਿ ਮੰਤ੍ਰੁ ਦ੍ਰਿੜਾਇਆ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਫਰਮਾਉਂਦੇ ਹਨ ਕਿ ਹੇ ਭਾਈ! (ਗੁਰਿ) ਸਤਿਗੁਰਾਂ ਨੇ ਸਾਨੂੰ ਅੰਮ੍ਰਿਤ ਨਾਮ ਰੂਪ (ਮੰਤ੍ਰੁ) ਮੰਤਰ (ਦ੍ਰਿੜਾਇਆ) ਦ੍ਰਿੜ ਕਰਵਾਇਆ ਹੈ।

## ਕੇਵਲ ਨਾਮੁ; ਰਿਦ ਮਾਹਿ ਸਮਾਇਆ ॥੪॥੪੨॥੧੧੧॥

ਜਿਸ ਕਰਕੇ ਪ੍ਰਮੇਸਰ ਨੇ (ਕੇਵਲ) ਕੈਵਲ ਮੁਕਤੀ ਨੂੰ ਦੇਣ ਵਾਲਾ (ਕੇਵਲ) ਇੱਕੋ-ਇਕ ਮਹਾਰਾਜ ਸਾਹਿਬ ਜੀ ਦਾ ਨਾਮ ਸਾਡੇ (ਰਿਦ) ਹਿਰਦੇ (ਮਾਹਿ) ਵਿਚ (ਸਮਾਇਆ) ਮਿਲਾਇਆ ਹੈ।

**ਅਥਵਾ :** ਜੋ ਪ੍ਰਮੇਸਰ ਹਰ ਵਕਤ (ਰਿਦ) ਹਿਰਦੇ (ਮਾਹਿ) ਵਿੱਚ (ਸਮਾਇਆ) ਵਿਆਪਕ ਹੈ। ਕੇਵਲ ਪ੍ਰਮੇਸਰ ਦੇ ਨਾਮ ਨੇ ਹੀ ਸਾਨੂੰ ਉਸ ਦੇ ਨਾਲ ਮਿਲਾਇਆ ਹੈ। ਇਸ ਪ੍ਰਕਾਰ ਅਸੀਂ ਅਨੰਦ ਨੂੰ ਪ੍ਰਾਪਤ ਹੋਏ ਹਾਂ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਨਿਵਾਸ ਕਰ ਰਹੇ ਸਨ। ਉੱਥੇ ਇਕ ਸ਼ਾਹੂਕਾਰ ਰਹਿੰਦਾ ਸੀ, ਜਿਸਦਾ ਪੁੱਤਰ ਗੁਜਰ ਚੁੱਕਾ ਸੀ। ਉਸ ਨੂੰ ਆਪਣੇ ਪੁੱਤਰ ਦਾ ਮੋਹ ਆਉਂਦਾ ਸੀ, ਇਸ ਲਈ ਉਹ ਰੋਣੋਂ ਨਹੀਂ ਹੱਟਦਾ ਸੀ। ਉਸਦੇ ਸੰਬੰਧੀ ਉਸ ਨੂੰ ਗੁਰੂ ਸਾਹਿਬ ਜੀ ਦੇ ਪਾਸ ਲੈ ਕੇ ਗਏ ਅਤੇ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਮਹਾਰਾਜ! ਇਸ ਸ਼ਾਹੂਕਾਰ ਦਾ ਪੁੱਤਰ ਗੁਜਰ ਗਿਆ ਹੈ ਅਤੇ ਪੁੱਤਰ ਦੇ ਮੋਹ ਕਰਕੇ ਹੁਣ ਇਹ ਰੋਣੋਂ ਹੀ ਨਹੀਂ ਹੱਟਦਾ। ਇਸ ਲਈ ਆਪ ਜੀ ਕਿਰਪਾ ਕਰਕੇ ਇਸ ਨੂੰ ਸ਼ੁੱਭ ਸਿੱਖਿਆ ਦਿਉ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਕਿਹਾ ਕਿ ਹੇ ਭਾਈ! ਤੂੰ ਕੀ ਚਾਹੁੰਦਾ ਹੈਂ? ਤਾਂ ਇਸਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ! ਕਿਰਪਾ ਕਰਕੇ ਮੇਰੇ ਪੁੱਤਰ ਦੀ ਰੂਹ ਨੂੰ ਬੁਲਾ ਕੇ ਮੈਨੂੰ ਉਸਦੇ ਦਰਸ਼ਨ ਕਰਵਾ ਦਿਉ। ਇਹ ਸੁਣ ਕੇ ਸਰਵ-ਸ਼ਕਤੀਮਾਨ ਸਤਿਗੁਰੂ ਸਾਹਿਬ ਜੀ ਨੇ ਉਸਦੇ ਪੁੱਤਰ ਦੀ ਰੂਹ ਨੂੰ ਪਾਸ ਬੁਲਾ ਕੇ, ਉਸਦੇ ਸਾਹਮਣੇ ਖੜ੍ਹਾ ਕਰ ਦਿੱਤਾ। ਪੁੱਤਰ ਦੀ ਰੂਹ ਨੂੰ ਸਾਹਮਣੇ ਦੇਖ ਕੇ ਮੋਹ ਵੱਸ ਹੋਏ ਸ਼ਾਹੂਕਾਰ ਨੇ ਭੱਜ ਕੇ ਗਲਵਕੜੀ ਵਿੱਚ ਲੈਣ ਦਾ ਯਤਨ ਕੀਤਾ, ਪਰ ਕੁਝ ਵੀ ਹੱਥ ਨਾ ਆਇਆ। ਇਹ ਦੇਖ ਕੇ ਸ਼ਾਹੂਕਾਰ ਕਹਿਣ ਲੱਗਾ, 'ਤੂੰ ਮੇਰਾ ਪੁੱਤਰ ਹੈਂ। ਮੇਰੇ ਕਲਾਵੇ ਵਿੱਚ ਕਿਉਂ ਨਹੀਂ ਆਉਂਦਾ?' ਉਸ ਰੂਹ ਨੇ ਉੱਤਰ ਦਿੱਤਾ ਕਿ ਇਹ ਰੂਹ ਕਿਸੇ ਦਾ ਪੁੱਤਰ ਨਹੀਂ ਹੈ। ਉਹ ਸਰੀਰ ਤੇਰਾ ਪੁੱਤਰ ਸੀ। ਉਹ ਸਮਾਪਤ ਹੋ ਗਿਆ ਹੈ। ਹੁਣ ਤੂੰ ਕਿਉਂ ਮੋਹ ਕਰਦਾ ਹੈ? ਕਈ ਵਾਰ ਤੂੰ ਮੇਰਾ ਪਿਤਾ ਬਣਿਆ ਹੈਂ ਤੇ ਮੈਂ ਤੇਰਾ ਪੁੱਤਰ ਬਣਿਆ ਹਾਂ ਅਤੇ ਕਈ ਵਾਰੀ ਮੈਂ ਤੇਰਾ ਪਿਤਾ ਬਣਿਆ ਹਾਂ ਅਤੇ ਤੂੰ ਮੇਰਾ ਪੁੱਤਰ ਬਣਿਆ ਹੈਂ। ਇਸ ਲਈ ਇਹ ਜੀਵੜਾ ਮਰਨ ਵਾਲਾ ਨਹੀਂ ਹੈ। ਤੇਰਾ ਤਾਂ ਉਸ ਸਰੀਰ ਨਾਲ ਸੰਬੰਧ ਸੀ। ਇਸ ਰੂਹ ਨਾਲ ਤੇਰਾ ਕੋਈ ਸੰਬੰਧ ਨਹੀਂ ਹੈ। ਨਾ ਹੀ ਇਹ ਰੂਹ ਕਿਸੇ ਦਾ ਪਿਤਾ ਹੈ ਅਤੇ ਨਾ ਹੀ ਪੁੱਤਰ ਹੈ"। ਜਦੋਂ ਸ਼ਾਹੂਕਾਰ ਨੇ ਇਸ ਤਰ੍ਹਾਂ ਸੁਣਿਆਂ ਤਾਂ ਚੁੱਪ ਹੋ ਗਿਆ ਅਤੇ ਪੁੱਤਰ ਦੇ ਝੂਠੇ ਮੋਹ ਨੂੰ ਛੱਡ ਕੇ ਗੁਰਮਤਿ ਦਾ ਧਾਰਨੀ ਹੋ ਗਿਆ। ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਇਹ ਵੈਰਾਗਮਈ ਸ਼ਬਦ ਉਚਾਰਨ ਕਰਕੇ ਸ਼ਾਹੂਕਾਰ ਨੂੰ ਉਪਦੇਸ਼ ਬਖਸ਼ਿਸ ਕੀਤਾ ਹੈ।

## ਕਾ ਕੀ ਮਾਈ; ਕਾ ਕੋ ਬਾਪ ॥

ਹੇ ਭਾਈ ! ਕੌਣ (ਕਾ) ਕਿਸ (ਕੀ) ਦੀ (ਮਾਈ) ਮਾਂ ਹੈ ਅਤੇ ਕੌਣ (ਕਾ) ਕਿਸੇ (ਕੋ) ਦਾ (ਬਾਪ) ਪਿਤਾ ਹੈ? ਭਾਵ ਨਾ ਕਿਸੇ ਦੀ ਕੋਈ ਮਾਤਾ ਹੈ ਅਤੇ ਨਾ ਕਿਸੇ ਦਾ ਕੋਈ ਬਾਪ ਹੈ।

## ਨਾਮ ਧਾਰੀਕ; ਝੂਠੇ ਸਭਿ ਸਾਕ ॥੧॥

(ਧਾਰੀਕ=ਧਰ+ਇਕ) ਇਹ (ਸਭਿ) ਸਾਰੇ ਤਾਂ ਇਕ ਨਾਮ ਮਾਤਰ ਹੀ (ਝੂਠੇ) ਅਣਹੋਏ ਸਾਕ-ਸੰਬੰਧ (ਧਰ) ਰੱਖਣਾ ਕੀਤੇ ਹਨ ਕਿ ਇਹ ਮਾਤਾ ਹੈ, ਇਹ ਪਿਤਾ ਹੈ ਤੇ ਇਹ ਸਾਡੇ ਸਾਕ-ਸੰਬੰਧੀ ਹਨ। ਵਾਸਤਵ ਵਿੱਚ ਕੋਈ ਵੀ ਸਾਕ ਸੰਬੰਧੀ ਨਹੀਂ ਹੈ। ਇਹ ਮਾਤਾ-ਪਿਤਾ ਆਦਿਕ ਤਾਂ ਸਾਡੇ ਸਰੀਰ ਦੇ ਹੀ ਸੰਬੰਧੀ ਹਨ। ਜਦੋਂ ਸਰੀਰ ਵਿੱਚੋਂ ਰੂਹ ਨਿਕਲ ਜਾਂਦੀ ਹੈ ਉਸ ਵੇਲੇ ਮੁਰਦੇ ਸਰੀਰ ਦਾ ਅਤੇ ਉਸ ਤੋਂ ਵਿਛੜੀ ਰੂਹ ਦਾ ਕੋਈ ਮਾਤਾ ਪਿਤਾ ਨਹੀਂ ਹੁੰਦਾ।

**ਘਟ ਫੂਟੇ ਕੋਊ ਬਾਤ ਨ ਪੂਛੈ ਕਾਢਹੁ ਕਾਢਹੁ ਹੋਈ ॥੨॥** *(ਅੰਗ : ੪੭੮)*

ਇਸ ਪ੍ਰਕਾਰ ਇਹ ਜੀਵ ਐਵੇਂ ਹੀ ਇਹਨਾਂ ਅਣਹੋਏ ਸਾਕ ਸੰਬੰਧਾਂ ਵਿੱਚ ਪਰਚੇ ਹੋਏ ਹਨ।

## ਕਾਹੇ ਕਉ; ਮੂਰਖ ਭਖਲਾਇਆ ॥

ਹੇ (ਮੂਰਖ) ਬੇਸਮਝਾ ! 'ਇਹ ਮੇਰਾ ਪੁੱਤਰ ਸੀ, ਮੇਰਾ ਪੁੱਤਰ ਸੀ', ਇਸ ਪ੍ਰਕਾਰ ਕਹਿ ਕੇ ਤੂੰ (ਕਾਹੇ ਕਉ) ਕਿਸ ਵਾਸਤੇ (ਭਖਲਾਇਆ) ਭਟਕਣਾ ਕੀਤਾ ਹੈ?

**ਅਥਵਾ :** ਜਿਸ ਤਰ੍ਹਾਂ ਹਵਾ ਸਦਾ ਇਧਰ ਉਧਰ ਭਟਕਦੀ ਫਿਰਦੀ ਹੈ। **ਵਾ:** ਜਿਸ ਤਰ੍ਹਾਂ ਗਰਮੀ ਦੇ ਦਿਨਾਂ ਵਿੱਚ ਜਦੋਂ (ਭਖ ਲਾਇਆ) ਭੱਖ ਲੱਗਦੇ ਹਨ, ਤਾਂ ਉਸ ਵੇਲੇ ਹਿਰਨ, ਮ੍ਰਿਗ ਤ੍ਰਿਸ਼ਨਾ ਦਾ (ਭਖਲਾਇਆ) ਭਟਕਾਇਆ ਹੋਇਆ, ਇਧਰ-ਓਧਰ ਭਟਕਦਾ ਰਹਿੰਦਾ ਹੈ। ਇਸ ਤਰ੍ਹਾਂ, ਇਸ ਸੰਸਾਰ ਵਿਚ ਤ੍ਰਿਸ਼ਨਾਂ ਦੇ ਭੱਖ ਲੱਗ ਰਹੇ ਹਨ। ਹੇ ਮੂਰਖ ਜੀਵ ! ਤੂੰ ਇਸ ਵਿਚ, ਇਨ੍ਹਾਂ ਮ੍ਰਿਗ ਤ੍ਰਿਸ਼ਨਾ ਸਮਾਨ ਪਦਾਰਥਾਂ ਦੇ ਭਰਮ ਕਰਕੇ, ਕਿਸ ਵਾਸਤੇ ਭਟਕਦਾ ਫਿਰਦਾ ਹੈਂ? ਭਾਵ ਤੈਨੂੰ ਇੰਨ੍ਹਾਂ ਪਦਾਰਥਾਂ ਦੇ ਭਰਮਾਂ ਵਿਚ ਪੈ ਭਟਕਣਾ ਨਹੀਂ ਚਾਹੀਦਾ ਸੀ।

## ਮਿਲਿ ਸੰਜੋਗਿ; ਹੁਕਮਿ ਤੂੰ ਆਇਆ ॥੧॥ ਰਹਾਉ ॥

ਹੇ ਭਾਈ ! ਪੂਰਬਲੇ (ਸੰਜੋਗਿ) ਕਰਮਾਂ ਦੇ ਜੋ ਸੰਜੋਗ ਸਨ, ਉਹਨਾਂ ਦੇ ਲੈਣੇ-ਦੇਣੇ ਕਰਕੇ **ਵਾ:** (ਸੰਜੋਗਿ) ਪੁੰਨਾਂ ਦੇ ਸੰਜੋਗ ਦੇ ਨਾਲ ਮਿਲ ਕੇ ਤੂੰ ਕਿਸੇ ਦਾ ਪੁੱਤਰ ਅਤੇ ਕਿਸੇ ਦਾ ਪਿਤਾ ਬਣ ਕੇ ਵਾਹਿਗੁਰੂ ਦੇ ਹੁਕਮ ਦੁਆਰਾ ਇਸ ਸੰਸਾਰ ਵਿੱਚ ਆਇਆ ਹੈਂ।

## ਸਾਖੀ—ਪੰਡਿਤ ਤੋਂ ਹਿਸਾਬ ਲੈਣ ਵਾਲੇ ਬੱਚਿਆਂ ਦੀ

ਜਿਸ ਪ੍ਰਕਾਰ ਇਕ ਪਿੰਡ ਵਿਚ, ਇੱਕ ਪੰਡਿਤ ਰਹਿੰਦਾ ਸੀ, ਜੋ ਚੰਗਾ ਜੋਤਸ਼ੀ ਵੀ ਸੀ। ਉਸ ਦੇ ਘਰ ਵਿੱਚ ਇੱਕ ਪੁੱਤਰ ਨੇ ਜਨਮ ਲਿਆ, ਜਿਸਨੇ ਉਸ ਪੰਡਿਤ ਦੇ ਪਿਛਲੇ ਜਨਮ ਦੇ ਇਕ ਹਜਾਰ ਰੁਪਏ ਦੇਣੇ ਸਨ। ਪੰਡਿਤ ਨੇ ਆਪਣੀ ਜੋਤਿਸ਼ ਵਿਦਿਆ ਨਾਲ ਵੇਖਿਆ ਕਿ ਜਦੋਂ ਇਹ ਹਜਾਰ ਰੁਪਏ ਕਮਾ ਕੇ ਦੇਵੇਗਾ। ਉਦੋਂ ਇਸਦੀ ਮੌਤ ਹੋਣੀ ਲਿਖੀ ਹੈ। ਇਸ ਪ੍ਰਕਾਰ ਮੋਹ ਦੇ ਨਾਲ ਉਸ ਬੱਚੇ ਨੂੰ ਪਾਲਣ ਲੱਗਾ ਜਦੋਂ ਬੱਚਾ ਥੋੜ੍ਹਾ ਵੱਡਾ ਹੋਇਆ ਤਾਂ ਇਕ ਦਿਨ ਕਿਸੇ ਕਾਰਣ ਵੱਸ ਸੰਬੰਧੀਆਂ ਨੇ ਇਸ ਬੱਚੇ ਨੂੰ ਇੱਕ ਹਜਾਰ ਰੁਪਏ ਦਿੱਤੇ। ਪੈਸੇ ਮਿਲਦਿਆਂ ਸਾਰ ਲੜਕਾ ਉਸੇ ਵੇਲੇ ਹੀ ਮਰ ਗਿਆ। ਪੰਡਿਤ ਵੇਖ ਕੇ ਬਹੁਤ ਹੈਰਾਨ ਹੋਇਆ ਕਿ ਸੰਬੰਧੀਆਂ ਨੇ ਪਹਿਲਾਂ ਹੀ ਇਸ ਨੂੰ ਹਜਾਰ ਰੁਪਏ ਦੇ ਦਿੱਤੇ, ਜਿਸ ਕਰਕੇ ਇਹ ਗੁਜ਼ਰ ਗਿਆ ਹੈ। ਫਿਰ ਉਸ ਪੰਡਿਤ ਦੇ ਇੱਕ ਹੋਰ ਲੜਕਾ ਪੈਦਾ ਹੋਇਆ। ਉਸਨੇ ਪਿਛਲੇ ਜਨਮ ਵਿਚ

ਪੰਡਿਤ ਦੇ ਪਾਸੋਂ ਇਕ ਹਜਾਰ ਰੁਪਏ ਲੈਣੇ ਸਨ। ਜਦੋਂ ਪੰਡਿਤ ਨੇ ਬੱਚੇ ਦੀ ਖੁਸ਼ੀ ਵਿੱਚ ਹਜਾਰ ਰੁਪਏ ਖਰਚ ਕਰ ਦਿੱਤੇ ਤਾਂ ਉਹ ਬੱਚਾ ਵੀ ਉਦੋਂ ਹੀ ਗੁਜ਼ਰ ਗਿਆ।

**ਅਥਵਾ :** ਹੇ ਜੀਵ ! ਪ੍ਰਮੇਸਰ ਦੇ ਹੁਕਮ ਨਾਲ ਪੂਰਬਲੇ ਕਰਮਾਂ ਦੇ ਸੰਜੋਗ ਕਰਕੇ ਤੈਨੂੰ ਮਨੁੱਖਾ ਦੇਹ (ਮਿਲਿ) ਮਿਲੀ ਹੈ। ਜਿਸ ਦੇਹੀ ਨੂੰ ਧਾਰ ਕੇ ਤੂੰ ਸੰਸਾਰ ਵਿੱਚ ਆਇਆ ਹੈਂ।

## ਏਕਾ ਮਾਟੀ; ਏਕਾ ਜੋਤਿ ॥

ਸਾਰਿਆਂ ਦੇ ਅੰਦਰ (ਏਕਾ) ਇੱਕੋ ਹੀ ਪੰਜ ਤੱਤਾਂ ਦੀ (ਮਾਟੀ) ਮਿੱਟੀ ਹੈ ਅਤੇ (ਏਕਾ) ਇੱਕੋ ਹੀ ਪ੍ਰਮੇਸਰ ਦੀ ਚੇਤਨ ਸੱਤਾ ਰੂਪ (ਜੋਤਿ) ਗਿਆਤ ਹੈ।

**ਅਥਵਾ :** ਇਕ ਤੱਤਾਂ ਰੂਪ ਮਿੱਟੀ ਅਤੇ ਇਕ ਜਠਰਾਗਨ ਰੂਪ ਜੋਤ ਤੋਂ ਹੀ ਸਰੀਰ ਬਣ ਰਹੇ ਹਨ।

## ਏਕੋ ਪਵਨੁ; ਕਹਾ ਕਉਨੁ ਰੋਤਿ ॥੨॥

(ਏਕੋ) ਇਕੋ (ਪਵਨੁ) ਹਵਾ ਹੀ ਸਾਰਿਆਂ ਵਿੱਚ ਸਵਾਸ ਬਣੀ ਹੋਈ ਹੈ। (ਕਹਾ ਕਉਨੁ) ਹੇ ਭਾਈ! ਇਸ ਸਰੀਰ ਦੇ ਅੰਦਰ ਉਸ ਪ੍ਰਮੇਸਰ ਦੀ ਜੋਤੀ ਤੋਂ ਬਿਨਾਂ ਕੌਣ ਹੈ? (ਕਉਨੁ) ਕੌਣ (ਰੋਤਿ) ਰੋਂਦਾ ਹੈ? **ਵਾ:** ਤੂੰ (ਕਉਨੁ) ਕਿਸਨੂੰ (ਰੋਤਿ) ਰੋਂਦਾ ਹੈਂ?

## ਮੇਰਾ ਮੇਰਾ; ਕਰਿ ਬਿਲਲਾਹੀ ॥

ਹੇ ਸ਼ਾਹੂਕਾਰ ! "ਇਹ ਮੇਰਾ ਪੁੱਤਰ ਹੈ, ਮੇਰਾ ਪੁੱਤਰ ਹੈ" ਇਸ ਪ੍ਰਕਾਰ ਤੂੰ ਮੇਰ (ਕਰਿ) ਕਰਕੇ (ਬਿਲਲਾਹੀ) ਵਿਰਲਾਪ ਕਰਦਾ ਹੈ। **ਵਾ:** ਹੇ ਜੀਵ ! ਤੂੰ ਹਮੇਸ਼ਾਂ ਇੰਨ੍ਹਾਂ ਪਦਾਰਥਾਂ ਦੇ ਵਿਛੋੜੇ ਤੋਂ ਸੋਗ ਕਰਕੇ, "ਇਹ ਪਦਾਰਥ ਵੀ ਮੇਰਾ ਸੀ, ਇਹ ਵੀ ਮੇਰਾ ਸੀ।" ਇਸ ਪ੍ਰਕਾਰ ਕਹਿ ਕੇ ਵਿਰਲਾਪ ਕਰਦਾ ਰਹਿੰਦਾ ਹੈਂ।

## ਮਰਣਹਾਰੁ; ਇਹੁ ਜੀਅਰਾ ਨਾਹੀ ॥੩॥

ਪਰ (ਇਹੁ) ਇਹ (ਜੀਅਰਾ) ਜੀਵ (ਮਰਣਹਾਰੁ) ਮਰਨ ਵਾਲਾ (ਨਾਹੀ) ਨਹੀਂ ਹੈ। ਇਹ ਤਾਂ ਹੁਕਮ ਅਨੁਸਾਰ ਕਾਇਆ ਬਦਲਦਾ ਹੈ। ਜਿਥੇ-ਜਿਥੇ ਪ੍ਰਮੇਸਰ ਦੀ ਰਜਾ ਹੁੰਦੀ ਹੈ, ਉੱਥੇ-ਉੱਥੇ ਦੇਹਾਂ ਵਿੱਚ ਜਾ ਪੈਂਦਾ ਹੈ। ਇਸ ਲਈ ਇਹ ਆਤਮਾ ਚੇਤਨ ਪ੍ਰਮੇਸਰ ਦੀ ਜੋਤ ਹੋਣ ਕਰਕੇ ਮਰਨ ਵਾਲਾ ਨਹੀਂ ਹੈ। ਜਿਸ ਪ੍ਰਕਾਰ ਸ੍ਰੀ ਕ੍ਰਿਸ਼ਨ ਜੀ ਨੇ ਭਗਵਤ ਗੀਤਾ ਅੰਦਰ ਕਿਹਾ ਹੈ :-

**ਨਈਨਮ ਛਿੰਦੰਤੀ ਸ਼ਸ਼ਤ੍ਰਾਣੀ ਨਈਨਮ ਦਹਤੀ ਪਾਵਕਹ ॥**
**ਨ ਚਈਨਮ ਕਲੇਦਯੰਤਿ ਆਪੋ ਨ ਸ਼ੋਛਿਅਤੀ ਮਾਰੁਤਹ ॥** *(ਸ਼੍ਰੁਤੀ ਪ੍ਰਮਾਣ)*

## ਕਹੁ ਨਾਨਕ; ਗੁਰਿ ਖੋਲੇ ਕਪਾਟ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਗੁਰਿ) ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਡੇ ਭਰਮ ਦੇ **ਵਾ:** ਆਸਾ ਅੰਦੇਸਾ ਦੇ **ਵਾ:** ਪੰਜ ਕੋਸ਼ਾਂ ਦੇ (ਕਪਾਟ) ਤਖਤੇ (ਖੋਲੇ) ਖੋਲ੍ਹ ਦਿੱਤੇ ਹਨ।

## ਮੁਕਤੁ ਭਏ; ਬਿਨਸੇ ਭ੍ਰਮ ਥਾਟ ॥੪॥੪੩॥੧੧੨॥

ਹੇ ਭਾਈ ! ਇਸ ਪ੍ਰਕਾਰ (ਭ੍ਰਮ) ਭਰਮ ਦੀ (ਥਾਟ) ਬਨਾਵਟ (ਬਿਨਸੇ) ਨਾਸ਼ ਹੋਣ ਕਰਕੇ ਅਸੀਂ ਦੇਹਾਂ ਦੀ ਕੈਦ ਤੋਂ (ਮੁਕਤੁ ਭਏ) ਛੁੱਟ ਗਏ ਹਾਂ।

**ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥** *(ਅੰਗ : ੧੨੯)*

ਹੁਣ ਅਸੀਂ ਗੁਰਾਂ ਦੇ ਸ਼ਬਦ ਦੁਆਰਾ ਉਸ ਬ੍ਰਹਮ ਦੀ ਵਿਚਾਰ ਕਰਕੇ ਇਹ ਜਾਣਿਆ ਹੈ ਕਿ ਨਾ ਅਸੀਂ ਕਾਰਨ ਦੇਹ ਹਾਂ, ਨਾ ਸੂਖਮ ਦੇਹ ਹਾਂ ਅਤੇ ਨਾ ਹੀ ਅਸਥੂਲ ਦੇਹ ਹਾਂ। ਇਸ ਪ੍ਰਕਾਰ ਮੋਹ ਆਦਿਕ ਬੰਧਨਾਂ ਨੂੰ ਕੱਟ ਕੇ ਅਤੇ ਆਪਣੇ ਸਰੂਪ ਨੂੰ ਪਾ ਕੇ, ਮੁਕਤ ਹੋ ਗਏ ਹਾਂ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਗੁਰਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਮਹਾਰਾਜ! ਦੁਨੀਆਂ ਦੇ ਅੰਦਰ ਤਾਂ ਬਹੁਤ ਪ੍ਰਕਾਰ ਦੀ ਵਡਿਆਈ ਹੈ। ਪਰ ਇਹਨਾਂ ਦੁਨਿਆਵੀ ਵਡਿਆਈਆਂ ਦੀ ਵਾਸਤਿਵਕਤਾ ਕੀ ਹੈ? ਉਸ ਵਕਤ ਗੁਰਸਿੱਖਾਂ ਨੂੰ ਉਪਦੇਸ਼ ਬਖਸ਼ਿਸ ਕਰਨ ਲਈ ਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

### ਵਡੇ ਵਡੇ; ਜੋ ਦੀਸਹਿ ਲੋਗ ॥

ਹੇ ਭਾਈ! ਜੋ ਵਡਿਆਈ ਤੇ ਪਦਾਰਥਾਂ ਕਰਕੇ ਵੱਡੇ (ਲੋਗ) ਲੋਕ (ਦੀਸਹਿ) ਦਿਸ ਰਹੇ ਹਨ। ਉਹਨਾਂ ਨੂੰ ਭਾਵੇਂ ਪਦਾਰਥਾਂ ਅਤੇ ਵਡਿਆਈ ਦਾ ਕੋਈ ਘਾਟਾ ਨਹੀਂ। ਪਰ ਫਿਰ ਵੀ

### ਤਿਨ ਕਉ ਬਿਆਪੈ; ਚਿੰਤਾ ਰੋਗ ॥

(ਤਿਨ ਕਉ) ਉਹਨਾਂ ਦੇ ਤਾਂਈ *ਚਿੰਤਾ ਰੂਪ ਰੋਗ (ਬਿਆਪੈ) ਚਿੰਬੜਿਆ ਹੀ ਰਹਿੰਦਾ ਹੈ। ਚਿੰਤਾ ਚਿਖਾ ਦੀ ਨਿਆਈਂ ਮੰਨੀ ਗਈ ਹੈ। ਚਿੰਤਾ ਵਿੱਚ ਪੈਣਾ ਚਿਖਾ 'ਤੇ ਚੜ੍ਹਨ ਦੇ ਬਰਾਬਰ ਹੈ। ਉਹਨਾਂ ਪੁਰਖਾਂ ਨੂੰ ਪਦਾਰਥਾਂ ਦਾ ਵੀ ਘਾਟਾ ਨਹੀਂ, ਸੁੱਖਾਂ ਦਾ ਵੀ ਘਾਟਾ ਨਹੀਂ ਉਹਨਾਂ ਨੂੰ ਅਣਹੋਈ ਚਿੰਤਾ ਚਿੰਬੜੀ ਹੀ ਰਹਿੰਦੀ ਹੈ। ਵੱਡੇ-ਵੱਡੇ ਸ਼ਾਹੂਕਾਰ ਲੋਕ ਜਦੋਂ ਜੰਗ ਦਾ ਦੌਰ ਦੇਖਦੇ ਹਨ ਤਾਂ ਉਸ ਵੇਲੇ ਦੁਕਾਨਾਂ ਛੱਡ ਕੇ, ਬਲਕਿ ਆਪਣੇ ਸ਼ਹਿਰਾਂ ਦਾ ਵੱਸਣਾ ਛੱਡ ਕੇ ਹੋਰ ਪਾਸੇ ਦੌੜ ਜਾਂਦੇ ਹਨ। ਇਸ ਪ੍ਰਕਾਰ ਉਹ ਧਨ ਦੌਲਤ ਅਤੇ ਮਾਇਕ ਵਡਿਆਈਆਂ ਕਰਕੇ ਵੱਡੇ ਕਹਾਉਣ ਵਾਲੇ ਲੋਕ ਕਾਲ, ਵੈਰੀ ਆਦਿਕਾਂ ਦੇ ਡਰ ਕਰਕੇ, ਹਰ ਸਮੇਂ ਚਿੰਤਾ ਕਰਕੇ ਝੁਰਦੇ ਰਹਿੰਦੇ ਹਨ।

### ਕਉਨ ਵਡਾ; ਮਾਇਆ ਵਡਿਆਈ ॥

ਹੇ ਭਾਈ! ਆਪੋ ਕਉਣ ਵੱਡਾ ਹੈ? ਭਾਵ ਕੋਈ ਵੀ ਵੱਡਾ ਨਹੀਂ। ਇਹ ਸਾਰੀ ਤਾਂ ਮਾਇਆ ਦੀ ਹੀ ਵਡਿਆਈ ਹੈ। ਜਦੋਂ ਕਿਸੇ ਕੋਲ ਚਾਰ ਪੈਸੇ ਹੋਣ, ਉਸ ਨੂੰ ਲੋਕ ਚੰਗਾ ਸਮਝਦੇ ਹਨ। ਪਰ ਜਦੋਂ ਧਨ ਰੋਕੜੀ ਨਾ ਹੋਵੇ, ਤਾਂ ਲੋਕ ਨਾਮ ਵੀ ਪੂਰਾ ਨਹੀਂ ਲੈਂਦੇ। ਜਿਸ ਪ੍ਰਕਾਰ ਲੋਕਾਂ ਦੀ ਕਹਾਵਤ ਹੈ ਕਿ,

**ਇਸ ਮਾਇਆ ਕੇ ਤੀਨ ਨਾਮ। ਪਰਸੂ ਪਰਸਾ ਪਰਸਰਾਮ।** *(ਲੌਕਿਕ ਪ੍ਰਮਾਣ)*

ਧਨ ਤੋਂ ਹੀਣੇ ਕੰਗਾਲ ਨੂੰ ਪਰਸੂ ਕਹਿੰਦੇ ਹਨ। ਜਦੋਂ ਦੋ ਕੌਡੀਆਂ ਜਮ੍ਹਾਂ ਹੋ ਜਾਣ, ਤਾਂ ਪਰਸਾ ਕਹਿ ਦਿੰਦੇ ਹਨ। ਜਦੋਂ ਧਨੀ ਹੋ ਜਾਂਦਾ ਹੈ, ਤਾਂ ਪਰਸ ਰਾਮ ਆਖਣ ਲੱਗ ਜਾਂਦੇ ਹਨ। ਇਸ ਪ੍ਰਕਾਰ ਇਹ ਸਾਰੀ ਮਾਇਆ ਦੀ ਵਡਿਆਈ ਹੈ, ਜਿਸ ਕੋਲ ਚਾਰ ਕਉਡੀਆਂ ਹੁੰਦੀਆਂ ਹਨ, ਉਸ ਨੂੰ ਇਹ ਲੋਕ ਸਲਾਮਾਂ ਕਰਦੇ ਹਨ।

---

* **ਚਿੰਤਾ** : ਆਈ ਹੋਈ ਬਿਪਤਾ ਨੂੰ ਨਾ ਸਹਾਰ ਸਕਣਾ। ਐਸੀ ਜਿਹੜੀ ਚਿਤ ਦੀ ਬਿਹਬਲ ਹਾਲਤ ਹੈ ਉਸਦਾ ਨਾਮ ਚਿੰਤਾ ਹੈ।

## ਸਾਖੀ—ਭੰਗੀ ਦੀ

ਜਿਸ ਪ੍ਰਕਾਰ ਕਾਂਸ਼ੀ ਵਿੱਚ ਇਕ ਭੰਗੀ ਰਹਿੰਦਾ ਸੀ, ਜੋ ਘਾਹ ਖੋਤ ਕੇ ਗੁਜ਼ਾਰਾ ਕਰਦਾ ਸੀ। ਇੱਕ ਦਿਨ ਘਾਹ ਖੋਤਦੇ ਹੋਏ ਨੂੰ ਬਹੁਤ ਸਾਰੀ ਮਾਇਆ ਲੱਭ ਗਈ। ਜਿਸ ਕਰਕੇ ਉਹ ਸ਼ਾਹੂਕਾਰ ਬਣ ਗਿਆ। ਜਿਸ ਕਰਕੇ ਉਸਨੇ ਵੱਡੇ-ਵੱਡੇ ਮਕਾਨ ਬਣਾ ਲਏ। ਜਦੋਂ ਉਹ ਬੱਘੀ ਤੇ ਚੜ੍ਹ ਕੇ ਜਾਇਆ ਕਰੇ, ਤਾਂ ਲੋਕ ਉਸ ਨੂੰ ਸਲੂਟ ਕਰਿਆ ਕਰਨ, ਉਹ ਸ਼ਾਹੂਕਾਰ ਅੱਗੋਂ ਕਹਿ ਦਿਆ ਕਰੇ ਕਿ, "ਕਹਿ ਦਿਆਂਗਾ" ਲੋਕ ਬੜੇ ਹੈਰਾਨ ਹੋਏ ਕਿ ਇਸ ਕੋਲ ਚਾਰ ਪੈਸੇ ਕੀ ਆ ਗਏ, ਇਹ ਤਾਂ ਅੱਗੋਂ ਮਸ਼ਕਰੀਆਂ ਕਰਦਾ ਹੈ। ਜਦੋਂ ਲੋਕਾਂ ਪੁੱਛਿਆ ਕਿ ਜੋ ਤੂੰ ਕਹਿੰਦਾ ਹੈ ਕਿ, "ਕਹਿ ਦਿਆਂਗਾ" ਇਸ ਦਾ ਕੀ ਕਾਰਨ ਹੈ? ਤਾਂ ਕਹਿਣ ਲੱਗਾ ਕਿ ਜੀ ਮੈਂ ਤਾਂ ਉਹੀ ਘਾਹ ਖੋਤਣ ਵਾਲਾ ਭੰਗੀ ਹਾਂ। ਆਹ ਦੇਖੋ ਮੇਰਾ ਰੰਬਾ ਅਤੇ ਤੰਗੜੀ ਮੈਂ ਆਪਣੇ ਕੋਲ ਹੀ ਰੱਖੀ ਹੈ। ਇਹ ਲੋਕ ਮੈਨੂੰ ਸਲੂਟ ਨਹੀਂ ਕਰਦੇ, ਇਹ ਤਾਂ ਜਿਹੜੀ ਮੇਰੇ ਕੋਲ ਮਾਇਆ ਆਈ ਹੈ। ਉਸ ਨੂੰ ਸਲੂਟ ਕਰਦੇ ਹਨ। ਮੈਨੂੰ ਤਾਂ ਤੁਸੀਂ ਰੋਟੀ ਵੀ ਨਹੀਂ ਸੀ ਦਿੰਦੇ, ਘਾਹ ਖੋਤ ਕੇ ਗੁਜ਼ਾਰਾ ਕਰਦਾ ਸੀ। ਇਸ ਕਰਕੇ ਮੈਂ ਕਹਿ ਦਿੰਦਾ ਹਾਂ ਕਿ ਜਿਸ ਮਾਇਆ ਨੂੰ ਤੁਸੀਂ ਸਲੂਟ ਕਰਦੇ ਹੋ, ਮੈਂ ਜਾ ਕੇ ਉਸ ਨੂੰ ਤੁਹਾਡੀ ਸਲਾਮ ਕਹਿ ਦਿਆਂਗਾ।

**ਅਥਵਾ :** ਮਾਇਆ ਦੀ ਵਡਿਆਈ ਕਰਕੇ (ਕਉ+ਨ) (ਕਉ) ਕੋਈ ਵੀ ਵੱਡਾ (ਨ) ਨਹੀਂ ਹੈ। ਇਸ ਮਾਇਆ ਕਰਕੇ *ਅਤਸਹਿਤਾ, ਖੈਯਤਾ ਅਤੇ ਖੀਣਤਾ ਆਦਿਕ ਦੋਸ਼ ਬਣੇ ਹੀ ਰਹਿੰਦੇ ਹਨ।

**ਨਾਂਗੇ ਪਾਵਹੁ ਤੇ ਗਏ ਜਿਨ ਕੇ ਲਾਖ ਕਰੋਰਿ ॥੨੭॥** (ਅੰਗ : ੧੩੬੫)

## ਸੋ ਵਡਾ; ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥

ਗੁਰਮਤਿ ਦੇ, ਸੰਗਤਾਂ ਦੇ, ਅਤੇ ਭਾਉ ਭਗਤੀ ਵਾਲੇ ਮਹਾਪੁਰਖਾਂ ਦੇ ਸਿਧਾਂਤ ਅਨੁਸਾਰ ਤਾਂ (ਸੋ) ਓਹ ਹੀ (ਵਡਾ) ਵੱਡਾ ਹੈ, (ਜਿਨਿ) ਜਿਸ ਨੇ (ਰਾਮ) ਪ੍ਰਮੇਸਰ ਦੇ ਵਿੱਚ (ਲਿਵ) ਬਿਰਤੀ ਨੂੰ (ਲਾਈ) ਲਾਉਣਾ ਕੀਤਾ ਹੈ।

## ਭੂਮੀਆ; ਭੂਮਿ ਊਪਰਿ, ਨਿਤ ਲੁਝੈ ॥

('ਲੁਝੈ' ਬੋਲੋ)

(ਭੂਮੀਆ) ਜਿਮੀਂਦਾਰ, ਜਗੀਰਦਾਰ ਲੋਕ (ਭੂਮਿ) ਧਰਤੀ (ਊਪਰਿ) ਉੱਤੇ (ਨਿਤ) ਹਰ ਵਕਤ (ਲੁਝੈ) ਝਗੜਦੇ ਹੀ ਰਹਿੰਦੇ ਹਨ। ਉਹ ਚਾਹੁੰਦੇ ਹਨ ਕਿ ਇਹ ਜਮੀਨ ਮੇਰੀ ਹੋਵੇ, ਕੋਈ ਮੇਰਾ ਸਿਆੜ ਨਾ ਰੱਖ ਜਾਵੇ, ਕੋਈ ਮੇਰੀ ਜਮੀਨ ਨਾ ਵਾਹ ਜਾਵੇ। ਇਸ ਪ੍ਰਕਾਰ ਧਰਤੀ ਵਾਸਤੇ ਝਗੜਦੇ ਹੀ ਰਹਿੰਦੇ ਹਨ।

## ਛੋਡਿ ਚਲੈ; ਤ੍ਰਿਸਨਾ ਨਹੀ ਬੁਝੈ ॥੨॥

ਅੰਤ ਨੂੰ ਸਭ ਕੁਝ ਇੱਥੇ ਹੀ (ਛੋਡਿ) ਛੱਡ ਕੇ (ਚਲੈ) ਚਲੇ ਜਾਂਦੇ, ਕੂਚ ਕਰ ਜਾਂਦੇ ਹਨ। ਪਰ ਉਹਨਾਂ ਦੀ ਤ੍ਰਿਸਨਾ ਨਹੀਂ (ਬੁਝੈ) ਬੁਝਦੀ ਭਾਵ ਨਵਿਰਤ ਨਹੀਂ ਹੁੰਦੀ।

---

* **ਅਤਸਹਿਤਾ :** ਹਜਾਰ ਰੁਪਏ ਜਮ੍ਹਾਂ ਪੂੰਜੀ ਵਾਲਾ ਆਦਮੀ ਦੋ ਹਜਾਰ ਰੁਪਏ ਵਾਲੇ ਨੂੰ ਦੇਖ ਕੇ ਅੱਖਾਂ ਨੀਵੀਆਂ ਕਰ ਲੈਂਦਾ ਹੈ ਅਤੇ ਦੋ ਹਜਾਰ ਰੁਪਏ ਵਾਲਾ, ਚਾਰ ਹਜਾਰ ਰੁਪਏ ਵਾਲੇ ਨੂੰ ਦੇਖ ਨਹੀਂ ਸਹਾਰਦਾ। ਇਸਦਾ ਨਾਮ ਅਤਸਹਿਤਾ ਦੋਸ਼ ਹੈ।

**ਖੈਯਤਾ :** ਪਦਾਰਥਾਂ ਦੇ ਨਾਸ਼ ਹੋਣ ਦਾ ਡਰ ਰਹਿਣਾ, ਖੈਯਤਾ ਦੋਸ਼ ਹੈ

**ਖੀਣਤਾ:** "ਉਮਰ ਮੁਕਦੀ ਜਾਂਦੀ ਹੈ ਮੇਰੇ ਪਦਾਰਥਾਂ ਨੂੰ ਕੋਈ ਸਾਂਭ ਨਾ ਲਵੇ, ਇਸ ਮਾਇਆ ਨੂੰ ਕਿੱਥੇ ਲਾਉਣਾ ਕਰਾਂ" ਇਸ ਤਰ੍ਹਾਂ ਫਿਕਰ ਦਾ ਹੋਣਾ ਖੀਣਤਾ ਦੋਸ਼ ਹੈ। ਇਸ ਮਾਇਆ ਵਿਚ ਐਸੇ ਦੂਸ਼ਣ ਹਨ। ਇਸ ਲਈ ਮਾਇਆ ਦੀ ਵਡਿਆਈ ਕਰਕੇ ਕੋਈ ਵੀ ਵੱਡਾ ਨਹੀਂ ਹੋ ਸਕਦਾ।

## ਸਾਖੀ—ਘੋਗੜ ਦੀ

ਜਿਸ ਵਕਤ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸ੍ਰੀ ਮੁਕਤਸਰ ਸਾਹਿਬ ਤੋਂ ਤਿੰਨ-ਚਾਰ ਮੀਲ ਦੂਰੀ ਤੇ ਰੁਪਾਣਾ ਨਾਮੇ ਨਗਰ ਵਿਚ ਪਹੁੰਚੇ, ਤਾਂ ਉੱਥੇ ਇਕ ਘੋਗੜ (ਕਲਮੁਰਗ ਪੰਛੀ) ਬੈਠਾ ਹੋਇਆ ਬਿਸਟਾ ਫਰੋਲ ਰਿਹਾ ਸੀ। ਸਤਿਗੁਰੂ ਸਾਹਿਬ ਜੀ ਨੇ ਤੀਰ ਮਾਰ ਕੇ ਉਸਦਾ ਕਲਿਆਣ ਕਰ ਦਿੱਤਾ (ਸਿਕਾਰ ਕੀਤਾ)। ਇਹ ਦੇਖ ਕੇ ਭਾਈ ਦਾਨ ਸਿੰਘ ਨੇ ਬੇਨਤੀ ਕੀਤੀ ਮਹਾਰਾਜ! ਇਹ ਤੁਸੀਂ ਕਿਹੜਾ ਸ਼ਿਕਾਰ ਕਰ ਦਿੱਤਾ, ਇਹ ਤਾਂ ਬਿਸਟਾ ਫਰੋਲਣ ਵਾਲਾ ਨੀਚ ਜਾਨਵਰ ਹੈ। ਇਸ ਦੇ ਸ਼ਿਕਾਰ ਕਰਨ ਦਾ ਕੀ ਕਾਰਨ ਹੈ? ਤਾਂ ਉਸ ਸਮੇਂ ਮਹਾਰਾਜ ਕਹਿਣ ਲੱਗੇ ਕਿ ਭਾਈ! ਇਹ ਇਸ ਇਲਾਕੇ ਤੇ ਰਾਜ ਕਰਦਾ ਸੀ। ਇਕ ਸਤ ਵਾਲੀ, ਚੰਗੇ ਜੀਵਨ ਵਾਲੀ, ਆਚਰਨ ਵਾਲੀ ਲੜਕੀ ਸੀ। ਜਿਸ ਵਕਤ ਉਹ ਨਦੀ ਤੇ ਇਸ਼ਨਾਨ ਕਰਨ ਵਾਸਤੇ ਆਈ ਤਾਂ ਇਸ ਰਾਜੇ ਨੇ ਉਸਦਾ ਸੁੰਦਰ ਰੂਪ ਦੇਖ ਕੇ ਉਸਦਾ ਸਤ ਤੋੜਨਾ ਚਾਹਿਆ ਤਾਂ ਇਸਦੇ ਹੱਥ ਆਉਣ ਨਾਲੋਂ, ਪਾਣੀ ਵਿਚ ਡੁੱਬ ਕੇ ਜਾਨ ਦੇਣਾ ਬਿਹਤਰ ਸਮਝਿਆ। ਪਰ ਪਾਣੀ ਵਿੱਚ ਡੁੱਬਦੀ ਹੋਈ ਲੜਕੀ ਨੇ ਉਸ ਰਾਜੇ ਨੂੰ ਸਰਾਪ ਦੇ ਦਿੱਤਾ ਕਿ "ਜਾ ਨੀਚਾ! ਘੋਗੜ ਬਣ ਕੇ ਬਿਸਟਾ ਫਰੋਲਿਆ ਕਰ।" ਇਸ ਰਾਜੇ ਦੀ ਇੱਥੇ ਹੀ ਜਮੀਨ ਸੀ। ਉਸ ਸਤ ਵਾਲੀ ਲੜਕੀ ਦੇ ਸਰਾਪ ਕਾਰਨ ਇਹ ਘੋਗੜ ਬਣਿਆ ਹੈ ਅਤੇ ਹੁਣ ਇਹ ਆਪਣੀ ਜਮੀਨ ਦੀ ਮਾਲਕੀ ਨਹੀਂ ਛੱਡਦਾ। ਇਸ ਕਰਕੇ ਹਮੇਸ਼ਾਂ ਹੀ ਇਸ ਥੇਹ ਦੇ ਆਲੇ-ਦੁਆਲੇ ਹੀ ਫਿਰਦਾ ਰਹਿੰਦਾ ਹੈ। ਸਾਡਾ ਅਵਤਾਰ ਜੀਵਾਂ ਦੇ ਕਲਿਆਣ ਵਾਸਤੇ ਹੋਇਆ ਹੈ। ਫਿਰ ਅਸੀਂ ਕਿਸ ਵਾਸਤੇ ਇਸ ਨੂੰ ਜੂਨਾਂ ਵਿੱਚ ਭਟਕਣ ਦੇਈਏ? ਇਸ ਕਰਕੇ ਅਸੀਂ ਇਸਦੇ ਤਾਂਈ ਤੀਰ ਬਖਸ ਕੇ ਇਸਦੀ ਮੁਕਤੀ ਕਰ ਦਿੱਤੀ ਹੈ। ਸੋ ਇਸ ਪ੍ਰਕਾਰ ਗੁਰੂ ਸਾਹਿਬ ਜੀ ਨੇ ਘੋਗੜ ਦਾ ਉਧਾਰ ਕੀਤਾ, ਜੋ ਬੇਅੰਤ ਹੀ ਜਨਮ ਘੋਗੜ ਬਣ ਕੇ ਧਾਰ ਚੁੱਕਾ ਸੀ।

ਇਸੇ ਪ੍ਰਕਾਰ ਜਿਵੇਂ ਰੇਵਾ ਦਾ ਪੁੱਤਰ ਰਵਾਲ ਵਾਰ-ਵਾਰ ਟੇਢੀਆਂ ਜੂਨਾਂ ਨੂੰ ਧਾਰਦਾ ਸੀ। ਉਸਦਾ ਉਧਾਰ ਵੀ ਸਤਿਗੁਰੂ ਜੀ ਨੇ ਹੀ ਕੀਤਾ ਸੀ।

**ਜਿਨੈ ਪਾਤਸਾਹੀ ਕਰੀ ਕੋਟ ਜੁੱਗਿਯੰ॥ ਰਸੰ ਆਨਰਸੰ ਭਲੀ ਭਾਂਤ ਭੁਗਿਯੰ॥**
**ਵਹੈ ਰਮੰਤ ਕੋ ਪਾਵ ਨਾਗੇ ਪਧਾਰੇ॥ ਗਿਰੇ ਦੀਨ ਦੇਖੇ ਹਠੀ ਕਾਲ ਮਾਰੇ॥੬੮॥** *(ਬਚਿਤ੍ਰ ਨਾਟਕ)*

ਇਸ ਪ੍ਰਕਾਰ ਵੱਡੇ ਵੱਡੇ ਲੋਕ ਧਰਤੀ ਨੂੰ ਛੱਡ ਕੇ ਚਲੇ ਗਏ। ਪਰ ਉਨ੍ਹਾਂ ਦੀ ਤ੍ਰਿਸ਼ਨਾਂ ਨਹੀਂ ਬੁਝੀ।

### ਕਹੁ ਨਾਨਕ; ਇਹੁ ਤਤੁ ਬੀਚਾਰਾ॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਭਾਈ! (ਇਹੁ) ਇਸ (ਤਤੁ) ਤੱਤ ਸਿਧਾਂਤ ਨੂੰ ਅਸੀਂ (ਬਿਚਾਰਾ) ਵਿਚਾਰ ਕੇ ਕਿਹਾ ਹੈ ਕਿ

### ਬਿਨੁ ਹਰਿ ਭਜਨ; ਨਾਹੀ ਛੁਟਕਾਰਾ॥੩॥੪੪॥੧੧੩॥

(ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ *(ਭਜਨ) ਕੀਰਤਨ ਕਰਨ ਤੋਂ ਬਗੈਰ ਕਿਸੇ ਦਾ ਵੀ ਛੁਟਕਾਰਾ (ਨਾਹੀ) ਨਹੀਂ ਹੋਵੇਗਾ ਭਾਵ ਕੋਈ ਵੀ ਮੁਕਤ ਨਹੀਂ ਹੋ ਸਕੇਗਾ।

### ਗਉੜੀ ਮਹਲਾ ੫॥

### ਪੂਰਾ ਮਾਰਗੁ; ਪੂਰਾ ਇਸਨਾਨੁ॥

ਹੇ ਗੁਰਸਿੱਖੋ! ਜਿੰਨ੍ਹਾਂ ਨੂੰ ਭਾਉ ਭਗਤੀ ਦਾ **ਵਾ:** ਭਗਤੀ ਸਹਿਤ ਬ੍ਰਹਮ ਗਿਆਨ ਦਾ ਮਾਰਗ **ਵਾ:** ਪ੍ਰੇਮ ਰੂਪ ਮਾਰਗ ਪ੍ਰਾਪਤ ਹੋਇਆ ਹੈ। ਉਹਨਾਂ ਦਾ ਹੀ (ਪੂਰਾ) ਪੂਰਨ ਇਸ਼ਨਾਨ ਹੈ।

---

*ਭਜਨ : ਪੂਰਵ ਦੇ ਇਲਾਕੇ ਵਿਚ ਕੀਰਤਨ ਨੂੰ ਭਜਨ ਕਹਿੰਦੇ ਹਨ।

ਇਸ਼ਨਾਨ ਕਈ ਪ੍ਰਕਾਰ ਦੇ ਹਨ, ਜਿਸ ਤਰ੍ਹਾਂ ਇਕ ਤਾਂ ਕੇਸਾਂ ਦੇ ਇਸ਼ਨਾਨ ਤੋਂ ਬਿਨਾਂ ਕੇਵਲ ਗਲੇ ਤੱਕ ਹੀ ਇਸ਼ਨਾਨ ਕਰਨਾ, ਦੂਸਰਾ ਸਣ-ਕੇਸੀ ਇਸ਼ਨਾਨ ਕਰਨਾ, ਤੀਸਰਾ ਕਪੜਿਆਂ ਸਮੇਤ ਹੀ ਇਸ਼ਨਾਨ ਕਰਨਾ, ਚੌਥਾ ਆਪਣੀ ਉਤਮਤਾ ਵਾਸਤੇ ਸਾਧ ਸੰਗਤ ਦੀ ਧੂੜ ਵਿੱਚ ਇਸ਼ਨਾਨ ਕਰਨਾ ਅਤੇ ਪੰਜਵਾਂ **"ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥"** ਰੂਪ ਇਸ਼ਨਾਨ ਹੈ। ਜੋ ਪ੍ਰਮੇਸਰ ਦੇ ਨਾਮ ਦਾ ਸ੍ਰਵਣ, ਮੰਨਣ ਅਤੇ ਨਿਧਿਆਸਣ ਕਰਕੇ ਆਪਣੇ ਅੰਦਰ ਹੀ ਪ੍ਰਾਪਤ ਆਤਮਾ ਰੂਪ ਤੀਰਥ ਵਿਚ ਇਸ਼ਨਾਨ ਕਰਦੇ ਹਨ, ਫਿਰ ਉਹਨਾਂ ਦੇ ਅੰਦਰ ਅਵਿਦਿਆ ਰੂਪ ਮੈਲ ਨਹੀਂ ਰਹਿੰਦੀ, ਉਹ ਪੁਰਖ ਮੁਕਤ ਹੋ ਜਾਂਦੇ ਹਨ। ਇਸ ਪ੍ਰਕਾਰ ਉਹਨਾਂ ਦਾ ਪੂਰਨ ਇਸ਼ਨਾਨ ਹੈ।

**ਨੋਟ :** ਨਾਮਧਾਰੀਏ ਗਲ ਤੱਕ ਇਸ਼ਨਾਨ ਕਰਨ ਨੂੰ ਕੁੱਤਾ ਇਸ਼ਨਾਨ ਕਹਿੰਦੇ ਹਨ, ਉਹਨਾਂ ਦਾ ਕਹਿਣਾ ਹੈ ਕਿ ਕੁੱਤੇ ਮੂੰਹ ਨਹੀਂ ਭਿਉਂਦੇ, ਇਸ ਲਈ ਇਹ ਕੁੱਤਾ ਇਸ਼ਨਾਨ ਹੈ ਜੇਕਰ ਕੋਈ ਇਸ਼ਨਾਨ ਕਰਦਾ ਸਿਰ ਵੀ ਭਿਉਂ ਲਵੇ ਤਾਂ ਉਸ ਨੂੰ ਝੋਟਾ ਇਸ਼ਨਾਨ ਕਹਿੰਦੇ ਹਨ।

## ਸਭੁ ਕਿਛੁ ਪੂਰਾ; ਹਿਰਦੈ ਨਾਮੁ ॥੧॥

ਜਿੰਨ੍ਹਾਂ ਦੇ (ਹਿਰਦੈ) ਹਿਰਦੇ ਵਿੱਚ ਪ੍ਰਮੇਸਰ ਦਾ ਨਾਮ ਹੈ, ਉਹਨਾਂ ਨੂੰ ਸਭ (ਕਿਛੁ) ਕੁਝ ਹੀ (ਪੂਰਾ) ਪੂਰਨ ਪ੍ਰਤੀਤ ਹੋ ਰਿਹਾ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ (ਪੂਰਾ) ਪੂਰਨ ਪ੍ਰਮੇਸਰ ਦੇ ਨਾਮ ਨਾਲ (ਪੂਰਾ) ਪੂਰੇ ਭਰੇ ਹੋਏ ਹਨ, ਉਹਨਾਂ ਨੂੰ ਸਭ ਕੁਝ ਮਿਲ ਗਿਆ ਹੈ। **ਵਾ:** ਉਹਨਾਂ ਦੀਆਂ (ਸਭ) ਸਾਰੀਆਂ ਇੱਛਾਵਾਂ (ਪੂਰਾ) ਪੂਰੀਆਂ ਹੋ ਗਈਆਂ ਹਨ।

## ਪੂਰੀ ਰਹੀ; ਜਾ ਪੂਰੈ ਰਾਖੀ ॥

ਉਹਨਾਂ ਦੀ ਹੀ (ਪੂਰੀ) ਪੂਰਨ ਕਰਨੀ, ਕਮਾਈ (ਰਹੀ) ਰਹਿ ਗਈ ਹੈ, (ਜਾ) ਜਿੰਨ੍ਹਾਂ ਦੀ (ਪੂਰੈ) ਪੂਰਨ ਸਤਿਗੁਰੂ ਸਾਹਿਬ ਜੀ ਨੇ ਵਿਕਾਰਾਂ ਅਤੇ ਜਮ ਆਦਿਕਾਂ ਤੋਂ (ਰਾਖੀ) ਰੱਖਿਆ ਕੀਤੀ ਹੈ।

## ਪਾਰਬ੍ਰਹਮ ਕੀ ਸਰਣਿ; ਜਨ ਤਾਕੀ ॥੧॥ ਰਹਾਉ ॥

(ਤਾੱਕੀ ਬੋਲੋ)

ਜਿੰਨ੍ਹਾਂ (ਜਨ) ਜਨਾਂ ਨੇ (ਪਾਰਬ੍ਰਹਮ) ਪ੍ਰਮੇਸਰ ਦੀ ਸਰਣ (ਤਾਕੀ) ਤੱਕਣਾ ਕੀਤੀ ਹੈ ਭਾਵ ਪ੍ਰਭੂ ਦੀ ਓਟ ਲਈ ਹੈ।

## ਪੂਰਾ ਸੁਖੁ; ਪੂਰਾ ਸੰਤੋਖੁ ॥

ਉਹਨਾਂ ਨੂੰ ਹੀ ਆਤਮਾਨੰਦ, ਬ੍ਰਹਮਾਨੰਦ ਰੂਪ (ਪੂਰਾ) ਪੂਰਨ ਸੁੱਖ ਪ੍ਰਾਪਤ ਹੋਇਆ ਹੈ ਅਤੇ ਸਾਰੀਆਂ ਵਾਸਨਾਵਾਂ ਖੈ ਹੋਣ ਰੂਪ (ਪੂਰਾ) ਪੂਰਨ ਸੰਤੋਖ ਆਇਆ ਹੈ।

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥੨॥** (ਅੰਗ : ੭੧੩)

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** (ਅੰਗ : ੨੭੯)

ਸੰਤੋਖ, ਨਿਰਧੂਮ ਅਗਨੀ ਦੀ ਨਿਆਈਂ ਹੋ ਕੇ, ਗਿਆਨ ਦਾ ਨਿਸ਼ਾਨ ਹੈ। ਕਿਉਂਕਿ ਸੰਤੋਖੀ ਪੁਰਖ ਦੇ ਮਨ ਵਿਚੋਂ ਸਭ ਵਾਸ਼ਨਾਵਾਂ ਰੂਪ ਧੂੰਆਂ ਮਿਟ ਚੁੱਕਿਆ ਹੁੰਦਾ ਹੈ। ਇਸ ਕਰਕੇ ਉਸ ਨੂੰ ਆਪਣੇ ਸਰੂਪ ਦਾ ਗਿਆਨ, ਉਸ ਧੂੰਏ ਤੋਂ ਰਹਿਤ ਅੱਗ ਵਰਗਾ ਹੁੰਦਾ ਹੈ, ਜਿਸ ਵਿੱਚ ਸਿਰਫ ਕੋਲੇ ਹੀ ਦਗ-ਦਗ ਕਰਦੇ ਦਿੱਸਦੇ ਹਨ। ਸੰਤੋਖ ਦਾ ਲੱਖਣ ਇਸ ਪ੍ਰਕਾਰ ਹੈ-

**"ਯਥਾ ਲਾਭ ਤਥਾ ਸੰਤੁਸ਼ਟ"।**

ਜੈਸਾ ਲਾਭ ਹੋਵੇ, ਉਸ ਦੇ ਵਿਚ ਹੀ ਸੰਤੁਸ਼ਟ, ਪ੍ਰਸੰਨ ਰਹਿਣਾ। ਇਸੇ ਦਾ ਨਾਮ ਸੰਤੋਖ ਹੈ।

**ਤੁਧੁ ਭਾਵੈ ਅਧੀ ਪਰਵਾਣੁ ॥ ਨਾਨਕ ਜਾਣੈ ਜਾਣੁ ਸੁਜਾਣੁ ॥੪॥੪॥੬॥** (ਅੰਗ : ੬੬੨)

ਜੇਕਰ ਪ੍ਰਮੇਸ਼ਰ ਨੂੰ ਭਾ ਜਾਈਏ, ਤਾਂ ਅੱਧੀ ਉਮਰ ਹੀ ਚੰਗੀ ਹੈ। ਜਿਹੜੀ ਤੇਰੇ ਸਿਮਰਨ ਵਿਚ ਹੀ ਬਤੀਤ ਹੋਵੇ ਅਤੇ ਅੱਧੀ ਰੋਟੀ ਤੇ ਹੀ ਗੁਜਾਰਾ ਕਰ ਲੈਣਾ ਚੰਗਾ ਹੈ, ਪਰ ਜੋ ਬੇ-ਸੰਤੋਖੀ ਪੁਰਸ਼ ਹਨ, ਉਹਨਾਂ ਲਈ ਮਹਾਰਾਜ ਕਹਿੰਦੇ ਹਨ ਕਿ:

**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ ॥੨॥**
**ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥**
**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥੩॥** (ਅੰਗ : ੮੧੧)

ਸੋ ਸੰਤੋਖ ਕਰਕੇ ਪੂਰਨ ਸੁੱਖ ਪ੍ਰਾਪਤ ਹੁੰਦਾ ਹੈ। ਸੰਤੋਖ ਦੋ ਪ੍ਰਕਾਰ ਦਾ ਹੈ। ਇੱਕ ਸੰਤੋਖ ਉਹ ਹੁੰਦਾ ਹੈ ਜਦੋਂ ਕੋਈ ਚੀਜ ਪ੍ਰਾਪਤ ਨਾ ਹੋਣੀ ਤੇ ਕਹਿਣਾ ਕਿ ਜੀ ਮੈਂ ਸੰਤੋਖੀ ਹਾਂ। ਉਸਦੇ ਅੰਦਰ ਵਸਤੂ ਨੂੰ ਪ੍ਰਾਪਤ ਕਰਨ ਦੀ ਇੱਛਾ ਤਾਂ ਹੁੰਦੀ ਹੈ, ਪਰ ਉਹ ਆਪਣੀ ਵਡਿਆਈ ਵਾਸਤੇ ਕਹਿੰਦਾ ਹੈ ਕਿ ਮੈਂ ਸੰਤੋਖੀ ਹਾਂ। ਦੂਸਰਾ ਸੰਤੋਖ ਉਹ ਹੈ ਕਿ ਜੈਸਾ ਲਾਭ ਪ੍ਰਾਪਤ ਹੋਵੇ, ਉਸੇ ਵਿੱਚ ਹੀ ਪ੍ਰਸੰਨ ਰਹਿਣਾ, ਵਾਹਿਗੁਰੂ ਦੀ ਰਜਾ ਵਿੱਚ ਚਲਣਾ, ਸਭ ਵਿਸ਼ਿਆਂ ਤੋਂ ਰਹਿਤ ਹੋ ਜਾਣਾ, ਲੋਭ, ਮੋਹ ਆਦਿਕਾਂ ਦੀ ਨਵਿਰਤੀ ਹੋ ਜਾਣੀ,ਇਸ ਪ੍ਰਕਾਰ ਮਨ ਦਾ ਸੰਤੁਸ਼ਟ ਰਹਿਣਾ ਹੀ ਪੂਰਨ ਸੰਤੋਖ ਹੈ।

## ਪੂਰਾ ਤਪੁ; ਪੂਰਨ ਰਾਜੁ ਜੋਗੁ ॥੨॥

ਉਹਨਾਂ ਦਾ ਹੀ (ਪੂਰਾ) ਪੂਰਨ ਤਪ ਹੈ, ਜਿਨ੍ਹਾਂ ਦਾ ਚਿਤ ਹਰ ਵਕਤ ਇਕਾਗਰ ਰਹਿੰਦਾ ਹੈ **ਵਾ:** ਜੋ ਪੂਰਨ ਗੁਰਾਂ ਦੀ (ਤਪੁ) ਸੇਵਾ ਵਿੱਚ ਜੁੜੇ ਰਹਿੰਦੇ ਹਨ, ਜੋ (ਰਾਜੁ) ਪ੍ਰਕਾਸ਼ ਸਰੂਪ ਵਿੱਚ (ਜੋਗੁ) ਜੁੜੇ ਰਹਿੰਦੇ ਹਨ, ਉਹ ਪੂਰਨ ਮਹਾਂਪੁਰਖ ਹਨ। ਜਿਸ ਪ੍ਰਕਾਰ ਰਾਜ ਜੋਗ, ਮੰਤਰ ਜੋਗ, ਲੈ ਜੋਗ, ਹਠ ਜੋਗ ਹਨ, ਇਸੇ ਪ੍ਰਕਾਰ ਸਰੂਪ ਵਿੱਚ ਜੁੜ ਜਾਣਾ ਪੂਰਨ ਰਾਜ ਜੋਗ ਹੈ।

## ਹਰਿ ਕੈ ਮਾਰਗਿ; ਪਤਿਤ ਪੁਨੀਤ ॥

(ਹਰਿ) ਪ੍ਰਮੇਸਰ ਦੀ ਭਗਤੀ ਦੇ (ਮਾਰਗਿ) ਰਸਤੇ ਚੱਲਣ ਵਾਲੇ (ਪਤਿਤ) ਪਾਪੀ ਪੁਰਖ ਵੀ (ਪੁਨੀਤ) ਪਵਿੱਤਰ ਹੋ ਜਾਂਦੇ ਹਨ। ਜਿਵੇਂ ਅਜਾਮਲ, ਗਨਿਕਾ ਆਦਿਕ ਸਾਰੇ ਹੀ ਪਵਿੱਤਰ ਹੋ ਗਏ ਸਨ।

## ਪੂਰੀ ਸੋਭਾ; ਪੂਰਾ ਲੋਕੀਕ ॥੩॥

ਉਹਨਾਂ ਦੀ ਇਸ ਸੰਸਾਰ ਵਿੱਚ ਵੀ ਪੂਰੀ ਸੋਭਾ ਹੈ ਅਤੇ ਲੋਕਾਂ ਦੇ ਅੰਦਰ (ਲੋਕੀਕ) ਲੌਕਿਕ ਰੀਤੀ, ਮਰਿਆਦਾ ਵਿੱਚ ਵੀ ਉਹ (ਪੂਰਾ) ਪੂਰਨ ਪੁਰਖ ਹਨ।

**ਅਥਵਾ :** ਉਹਨਾਂ ਦਾ ਇਹ ਲੋਕ ਵੀ ਪੂਰਾ ਹੈ ਅਤੇ ਪ੍ਰਲੋਕ ਵਿੱਚ ਵੀ ਪੂਰੀ ਸੋਭਾ ਹੈ।

**ਅਥਵਾ :** ਲੋਕਾਂ ਵਿਚ ਵੀ ਉਹਨਾਂ ਦੀ ਪੂਰੀ ਸੋਭਾ ਹੈ ਅਤੇ ਪ੍ਰਮੇਸਰ ਵੱਲ ਵੀ ਉਹ ਪੂਰਨ ਹਨ। **ਵਾ:** (ਪੂਰਾ ਲੋਕੀਕ) ਪਰ ਇਕ-ਅੱਧਾ (ਲੋਕ) ਪੁਰਖ ਹੈ, ਜਿਹੜਾ ਪੂਰਾ ਹੈ, ਬਹੁਤੇ ਨਹੀਂ ਹਨ। **ਵਾ:** (ਪੂਰਾ ਲੋਕੀਕ) ਇੱਕ-ਅੱਧਾ ਹੀ ਕੋਈ ਪੁਰਸ਼ ਹੈ, ਜਿਸਦੇ ਅੰਦਰ (ਪੂਰਨ) ਪੂਰੇ ਗਿਆਨ ਦਾ (ਲੋ) ਪ੍ਰਕਾਸ਼ ਹੋਇਆ। ਯਥਾ:

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥** (ਅੰਗ : ੨੧੮)

## ਕਰਣਹਾਰੁ; ਸਦ ਵਸੈ ਹਦੂਰਾ ॥

ਜਿੰਨ੍ਹਾਂ ਨੂੰ ਜਗਤ ਦੇ (ਕਰਣਹਾਰੁ) ਕਰਨਵਾਲਾ ਪ੍ਰਮੇਸਰ (ਸਦ) ਹਰ ਵਕਤ (ਹਦੂਰਾ) ਨੇੜੇ ਹੀ ਵੱਸਦਾ ਦਿੱਸਦਾ ਹੈ।

## ਕਹੁ ਨਾਨਕ; ਮੇਰਾ ਸਤਿਗੁਰੁ ਪੂਰਾ ॥੪॥੪੫॥੧੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ (ਮੇਰਾ) ਸਾਡੇ (ਪੂਰਾ) ਪੂਰਨ ਸਤਿਗੁਰੂ ਹਨ। ਉਹਨਾਂ ਦੀ ਕਿਰਪਾ ਕਰਕੇ ਹੀ ਪ੍ਰਮੇਸਰ ਹਰ ਵਕਤ ਨਿਕਟ ਭਾਵ ਨੇੜੇ ਵੱਸਦਾ ਹੋਇਆ ਦਿੱਸਦਾ ਹੈ।

## ਗਉੜੀ ਮਹਲਾ ੫ ॥

## ਸੰਤ ਕੀ ਧੂਰਿ; ਮਿਟੇ ਅਘ ਕੋਟ ॥

(ਸੰਤ) ਮਹਾਰਾਜ ਦੇ ਪਿਆਰੇ ਸੰਤਾ ਦੀ **ਵਾ:** (ਸੰਤ) ਸਾਧਸੰਗਤ (ਕੀ) ਦੀ (ਧੂਰਿ) ਧੂੜ ਕਰਕੇ (ਕੋਟ) ਕਰੋੜਾਂ ਜਨਮਾਂ ਦੇ (ਅਘ) ਪਾਪ (ਮਿਟੇ) ਮਿਟ ਜਾਂਦੇ ਹਨ **ਵਾ:** (ਕੋਟ) ਕਿਲ੍ਹਿਆਂ ਦੀ ਨਿਆਈਂ ਉਸਰੇ ਹੋਏ ਕਰੋੜਾਂ ਪਾਪ ਨਾਸ ਹੋ ਜਾਂਦੇ ਹਨ।

## ਅੰਗ:੧੯੯

## ਸੰਤ ਪ੍ਰਸਾਦਿ; ਜਨਮ ਮਰਣ ਤੇ ਛੋਟ ॥੧॥

(ਸੰਤ) ਗੁਰਾਂ ਦੀ, **ਵਾ:** ਸੰਤਾਂ ਮਹਾਂਪੁਰਖਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਜੰਮਣ-ਮਰਨ (ਤੇ) ਤੋਂ (ਛੋਟ) ਛੁਟਕਾਰਾ ਪਾ ਲਈਦਾ ਹੈ।

## ਸੰਤ ਕਾ ਦਰਸੁ; ਪੂਰਨ ਇਸਨਾਨੁ ॥

(ਸੰਤ) ਸੰਤਾਂ ਭਗਤਾਂ (ਕਾ) ਦਾ (ਦਰਸੁ) ਦਰਸਨ ਅਠਾਹਠ ਤੀਰਥਾਂ ਦਾ ਪੂਰਨ ਇਸ਼ਨਾਨ ਹੈ। ਭਾਵ ਸੰਤਾਂ ਦੇ ਦਰਸ਼ਨ ਕਰਕੇ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਜਾਂਦਾ ਹੈ। ਬਾਕੀ ਦੇ ਇਸ਼ਨਾਨ ਤਾਂ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨ ॥**

**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥** *(ਅੰਗ : ੧੪੨੮)*

ਸਤਸੰਗਤ ਕਰਕੇ ਹੰਕਾਰ ਮਿਟਦਾ ਹੈ, ਫਿਰ ਪੂਰਨ ਬ੍ਰਹਮ ਦੀ ਸਖਿਆਤਤਾ ਤੇ ਅਭੇਦਤਾ ਅਤੇ ਬ੍ਰਹਮਾਨੰਦ ਰਸ ਦੀ ਪ੍ਰਾਪਤੀ ਹੁੰਦੀ ਹੈ। ਦੇਹ ਦੀ ਹੰਗਤਾ ਦੀ ਮੈਲ ਧੋਤੀ ਜਾਣ ਕਰਕੇ ਉਹਨਾਂ ਨੂੰ ਸਾਰੇ ਹੀ ਜੋਤੀ ਸਰੂਪ ਪ੍ਰਮੇਸਰ ਪ੍ਰਤੀਤ ਹੋ ਆਇਆ ਹੈ। ਇਸ ਪ੍ਰਕਾਰ ਸਤਸੰਗੀਆਂ ਨੂੰ ਪੂਰਨ ਇਸ਼ਨਾਨ ਪ੍ਰਾਪਤ ਹੋਇਆ ਹੈ।

## ਸੰਤ ਕ੍ਰਿਪਾ ਤੇ; ਜਪੀਐ ਨਾਮੁ ॥੧॥ ਰਹਾਉ ॥

(ਸੰਤ) ਗੁਰਾਂ ਦੀ (ਕ੍ਰਿਪਾ ਤੇ) ਕਿਰਪਾ ਕਰਕੇ ਵਾਹਿਗੁਰੂ ਦੇ ਨਾਮ ਦਾ (ਜਪੀਐ) ਜਾਪ ਕਰੀਦਾ ਹੈ।

## ਸੰਤ ਕੈ ਸੰਗਿ; ਮਿਟਿਆ ਅਹੰਕਾਰੁ ॥

ਜਦੋਂ (ਸੰਤ) ਗੁਰਾਂ ਦੀ ਕਿਰਪਾ (ਸੰਗਿ) ਨਾਲ ਹੀ ਇਸ ਜੀਵ ਦਾ (ਅਹੰਕਾਰੁ) ਹੰਕਾਰ ਮਿਟ ਜਾਂਦਾ ਹੈ ਅਤੇ ਜਿਹੜੀ ਇਸਨੂੰ ਅਹੰ-ਅਹੰ ਕਰਨ ਰੂਪ ਕਾਲਖ ਚਿੰਬੜੀ ਹੋਈ ਸੀ ਇਹ ਵੀ ਮਿਟ ਜਾਂਦੀ ਹੈ।

## ਦ੍ਰਿਸਟਿ ਆਵੈ; ਸਭੁ ਏਕੰਕਾਰੁ ॥੨॥

ਤਾਂ ਇਸ ਨੂੰ (ਸਭੁ) ਸਾਰਿਆਂ ਵਿੱਚ (ਏਕੰਕਾਰੁ) ਇੱਕੋ ਹੀ ਅਕਾਰ ਭਾਵ ਬ੍ਰਹਮ ਦਾ ਸਰੂਪ (ਦ੍ਰਿਸਟਿ) ਨਿਗ੍ਹਾ ਵਿੱਚ (ਆਵੈ) ਆ ਜਾਂਦਾ ਹੈ।

## ਸੰਤ ਸੁਪ੍ਰਸੰਨ; ਆਏ ਵਸਿ ਪੰਚਾ ॥

ਜਿੰਨ੍ਹਾਂ ਉੱਤੇ ਸੰਤ, ਮਹਾਂਪੁਰਖ (ਸੁਪ੍ਰਸੰਨ) ਭਲੀ ਪ੍ਰਕਾਰ ਪ੍ਰਸੰਨ ਹੋਏ ਹਨ, ਉਹਨਾਂ ਦੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਸ ਵਿੱਚ (ਆਏ) ਆ ਗਏ ਹਨ ਭਾਵ ਉਹਨਾਂ ਨੇ ਪੰਜੇ ਵਿਕਾਰ ਚੰਗੀ ਤਰ੍ਹਾਂ ਅਧੀਨ ਕਰ ਲਏ, ਵਸ ਕਰ ਲਏ ਹਨ।

**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥** *(ਅੰਗ : ੧੮)*

## ਅੰਮ੍ਰਿਤੁ ਨਾਮੁ; ਰਿਦੈ ਲੈ ਸੰਚਾ ॥੩॥

ਸੰਤਾਂ ਮਹਾਂਪੁਰਖਾਂ ਨੇ ਸਤਿਗੁਰਾਂ ਦੇ ਪਾਸੋਂ ਅੰਮ੍ਰਿਤ ਰੂਪ ਨਾਮ ਲੈ ਕੇ ਉਹਨਾਂ ਗੁਰਸਿੱਖਾਂ ਦੇ (ਰਿਦੈ) ਹਿਰਦੇ ਵਿੱਚ (ਸੰਚਾ) ਇਕੱਤਰ ਕਰ ਦਿੱਤਾ ਹੈ ਇਸ ਤਰ੍ਹਾਂ ਉਹਨਾਂ ਨੇ ਅੰਮ੍ਰਿਤ ਨਾਮ ਦਾ ਸੰਚਨ ਕਰ ਲਿਆ ਹੈ ਭਾਵ ਉਹਨਾਂ ਦੇ ਚਿਤ ਅੰਦਰ ਸੰਚ ਦਿੱਤਾ ਹੈ।

## ਕਹੁ ਨਾਨਕ; ਜਾ ਕਾ ਪੂਰਾ ਕਰਮ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕਾ) ਜਿੰਨ੍ਹਾਂ ਪੁਰਖਾਂ ਦਾ (ਪੂਰਾ) ਪੂਰਬਲੇ ਜਨਮਾਂ ਦਾ ਨਿਸ਼ਕਾਮ ਕਰਮ (ਪੂਰਾ) ਪੂਰਨ ਹਨ।

## ਤਿਸੁ ਭੇਟੇ; ਸਾਧੂ ਕੇ ਚਰਨ ॥੪॥੪੬॥੧੧੫॥

(ਤਿਸੁ) ਉਹਨਾਂ ਨੂੰ (ਸਾਧੂ) ਸਾਧੂਆਂ, ਮਹਾਪੁਰਖਾਂ ਦੇ ਚਰਨ (ਭੇਟੇ) ਮਿਲੇ ਹਨ, ਪ੍ਰਾਪਤ ਹੋਏ ਹਨ, ਭਾਵ ਉਹ ਪੁਰਖ ਸਾਧੂਆਂ ਮਹਾਂਪੁਰਖਾਂ ਦੀ ਸੰਗਤ ਕਰਦੇ ਹਨ।

## ਗਉੜੀ ਮਹਲਾ ੫ ॥

## ਹਰਿ ਗੁਣ ਜਪਤ; ਕਮਲੁ ਪਰਗਾਸੈ ॥

ਹੇ ਭਾਈ! (ਹਰਿ) ਅਕਾਲ ਪੁਰਖ ਦੇ (ਗੁਣ) ਗੁਣਾਂ ਨੂੰ (ਜਪਤ) ਜਪਣ ਭਾਵ ਗਾਉਣ ਨਾਲ (ਕਮਲੁ) ਹਿਰਦਾ ਕਮਲ (ਪਰਗਾਸੈ) ਖਿੜ ਆਉਂਦਾ ਹੈ। **ਵਾ:** ਗਿਆਨ ਰੂਪ ਸੂਰਜ ਦੇ ਚੜ੍ਹਨੇ ਕਰਕੇ ਅਵਿਦਿਆ ਰੂਪ ਰਾਤ ਹਟ ਜਾਂਦੀ ਹੈ ਤੇ ਹਿਰਦਾ ਕਮਲ ਖਿੜ ਆਉਂਦਾ ਹੈ।

## ਹਰਿ ਸਿਮਰਤ; ਤ੍ਰਾਸ ਸਭ ਨਾਸੈ ॥੧॥

(ਹਰਿ) ਹਰੀ ਅਕਾਲ ਪੁਰਖ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਸੱਤ ਪ੍ਰਕਾਰ ਦੇ ਸਾਰੇ (ਤ੍ਰਾਸ) *ਭੈ (ਨਾਸੈ) ਨਾਸ਼ ਹੋ ਜਾਂਦੇ ਹਨ।

---

***ਸੱਤ ਪ੍ਰਕਾਰ ਦਾ ਭੈ** : ਪੰਨਾ ਨੰ. ੧੧ 'ਤੇ ਵੇਖੋ।

## ਸਾ ਮਤਿ ਪੂਰੀ ; ਜਿਤੁ ਹਰਿ ਗੁਣ ਗਾਵੈ ॥

ਅਸਲ ਵਿਚ (ਪੂਰੀ) ਪੂਰਨ ਮੱਤ (ਸਾ) ਉਹ ਹੈ, (ਜਿਤੁ) ਜਿਸ ਵਿਚ ਹਰੀ ਦੇ (ਗੁਣ) ਗੁਣਾਂ ਨੂੰ (ਗਾਵੈ) ਗਾਈਦਾ ਹੈ। ਬਾਕੀ ਸਾਰੀਆਂ ਜੋ ਚਿੰਤਾ ਤੇ ਫਿਕਰਾਂ ਵਾਲੀਆਂ, ਸਿਆਣਪਾਂ ਵਾਲੀਆਂ ਬੁੱਧੀਆਂ ਹਨ ਉਹ ਅਧੂਰੀਆਂ ਮੱਤਾਂ ਹਨ।

**ਅਥਵਾ :** (ਸਾ) ਉਹ (ਪੂਰੀ) ਪੂਰਨ (ਮਤਿ) ਸਿੱਖਿਆ ਹੈ (ਜਿਤੁ) ਜਿਸ ਨਾਲ ਹਰੀ ਦੇ ਗੁਣ (ਗਾਵੈ) ਗਾਏ ਜਾਣ।

## ਵਡੈ ਭਾਗਿ; ਸਾਧੂ ਸੰਗੁ ਪਾਵੈ ॥੧॥ ਰਹਾਉ ॥

ਪਰ ਇਹ ਦਾਤ (ਵਡੈ ਭਾਗਿ) ਵੱਡਿਆਂ ਭਾਗਾਂ ਨਾਲ ਸਾਧੂ, ਮਹਾਤਮਾ ਦੀ (ਸੰਗੁ) ਸੰਗਤ ਕਰਕੇ (ਪਾਵੈ) ਪਾਈਦੀ ਹੈ।

## ਸਾਧਸੰਗਿ; ਪਾਈਐ ਨਿਧਿ ਨਾਮਾ ॥

ਮਹਾਰਾਜ ਜੀ ਦੀ (ਸਾਧਸੰਗਿ) ਸਤਸੰਗਤ ਵਿੱਚ ਮਿਲ ਕਰਕੇ (ਨਾਮਾ) ਨਾਮ ਰੂਪ (ਨਿਧਿ) ਖਜਾਨੇ ਨੂੰ (ਪਾਈਐ) ਪਾਈਦਾ ਹੈ।

## ਸਾਧਸੰਗਿ; ਪੂਰਨ ਸਭਿ ਕਾਮਾ ॥੨॥

(ਸਾਧਸੰਗਿ) ਸਤਸੰਗਤ ਕਰਨੇ ਕਰਕੇ (ਸਭਿ) ਸਾਰੀਆਂ (ਕਾਮਾ) ਕਾਮਨਾਵਾਂ (ਪੂਰਨ) ਪੂਰੀਆਂ ਹੋ ਜਾਂਦੀਆਂ ਹਨ ਭਾਵ ਧਰਮ, ਅਰਥ, ਕਾਮ, ਮੋਖ ਸਾਰੇ ਹੀ ਪ੍ਰਾਪਤ ਹੋ ਜਾਂਦੇ ਹਨ।

## ਹਰਿ ਕੀ ਭਗਤਿ; ਜਨਮੁ ਪਰਵਾਣੁ ॥

ਜੋ (ਹਰਿ) ਪ੍ਰਮੇਸਰ (ਕੀ) ਦੀ ਭਾਉ ਭਗਤੀ ਕਰਦੇ ਹਨ, ਉਹਨਾਂ ਦਾ ਮਨੁੱਖਾ ਜਨਮ (ਪਰਵਾਣੁ) ਪ੍ਰਵਾਣਨੀਕ ਭਾਵ ਸਫਲਾ ਹੈ।

## ਗੁਰ ਕਿਰਪਾ ਤੇ; ਨਾਮੁ ਵਖਾਣੁ ॥੩॥

ਹੇ ਭਾਈ ! (ਗੁਰ ਕਿਰਪਾ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਮੇਸਰ ਦੇ ਨਾਮ ਦਾ (ਵਖਾਣੁ) ਕਥਨ ਕਰੀਦਾ ਹੈ।

**ਅਥਵਾ :** ਜਿੰਨ੍ਹਾਂ ਕੋਲ ਨਾਮ ਦਾ ਉਚਾਰਨ ਹੈ, ਉਹ ਸਮਝਣਾ ਕਰੇ ਕਿ ਮੇਰੇ ਤੇ (ਗੁਰ) ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕੀਤੀ ਹੈ।

## ਕਹੁ ਨਾਨਕ; ਸੋ ਜਨੁ ਪਰਵਾਨੁ ॥

ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ (ਸੋ) ਉਹ (ਜਨੁ) ਪ੍ਰੇਮੀ (ਪਰਵਾਨੁ) ਪ੍ਰਵਾਣਨੀਕ ਪੁਰਖ ਹਨ।

## ਜਾ ਕੈ; ਰਿਦੈ ਵਸੈ ਭਗਵਾਨੁ ॥੪॥੪੭॥੧੧੬॥

(ਜਾ ਕੈ) ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿੱਚ (ਭਗਵਾਨੁ) *ਖਟ ਭਗਾ ਸੰਪੰਨ ਪ੍ਰਮੇਸਰ (ਵਸੈ) ਵਸ ਜਾਂਦਾ ਹੈ।

---

* ਧਰਮ ਸੁਜਸ ਵੈਰਾਗ ਪੁਨ ਐਸ਼ਵਰਜ ਸ਼੍ਰੇਯ ਵਿਗਿਆਨ।
ਯਹ ਖਟ ਭਗਾਂ ਸਪੰਨ ਜੋ ਕਹਤ ਤਾਹਿ ਭਗਵਾਨ।

## ਗਉੜੀ ਮਹਲਾ ੫ ॥

## ਏਕਸੁ ਸਿਉ; ਜਾ ਕਾ ਮਨੁ ਰਾਤਾ ॥

(ਜਾ ਕਾ) ਜਿਸ ਦਾ (ਏਕਸੁ) ਇੱਕ ਅਕਾਲ ਪੁਰਖ ਵਾਹਿਗੁਰੂ (ਸਿਉ) ਨਾਲ ਮਨ (ਰਾਤਾ) ਰੰਗਿਆ ਗਿਆ ਹੈ।

## ਵਿਸਰੀ ਤਿਸੈ; ਪਰਾਈ ਤਾਤਾ ॥੧॥

(ਤਿਸੈ) ਉਸ ਨੂੰ *ਪਰਾਈ (ਤਾਤਾ) ਖਵਾਹਿਸ਼ (ਵਿਸਰੀ) ਭੁੱਲ ਗਈ ਹੈ।

**ਅਥਵਾ :** ਜੋ (ਪਰਾਈ) ਪਰਾਏ ਪਦਾਰਥਾਂ ਵੱਲ ਵੇਖ ਕੇ (ਤਾਤਾ) ਤਪਦੇ ਰਹਿਣਾ ਹੈ ਉਹ (ਤਿਸੈ) ਉਸ ਨੂੰ (ਵਿਸਰੀ) ਵਿਸਰ ਗਿਆ ਹੈ ਭਾਵ ਉਹ ਤਪਦਾ ਨਹੀਂ, ਗਾਲ੍ਹਾਂ ਨਹੀਂ ਕੱਢਦਾ ਕਿ ਇਸ ਦੀ ਖੇਤੀ ਕਿਉਂ ਹਰੀ-ਭਰੀ ਹੈ, ਮੇਰੀ ਖੇਤੀ ਕਿਉਂ ਕਮਜ਼ੋਰ ਹੈ। ਇਸਦੇ ਧੀਆਂ-ਪੁੱਤਰ ਕਿਉਂ ਲਾਇਕ ਹਨ। ਇਸ ਪ੍ਰਕਾਰ ਜਿੰਨ੍ਹਾਂ ਪੁਰਖਾਂ ਨੂੰ ਪਰਾਈ ਤਾਤ ਹੈ ਉਹਨਾਂ ਦਾ ਕਦੇ ਵੀ ਭਲਾ ਨਹੀਂ ਹੁੰਦਾ।

**ਜਿਸ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥**
**ਓਸ ਦੈ ਆਖਿਐ ਕੋਈ ਨ ਲਗੈ ਨਿਤ ਉਜਾੜੀ ਪੂਕਾਰੇ ਖਲਾ ॥** *(ਅੰਗ : ੩੦੮)*

## ਬਿਨੁ ਗੋਬਿੰਦ; ਨ ਦੀਸੈ ਕੋਈ ॥

ਜਿੰਨ੍ਹਾਂ ਨੂੰ ਪਰਾਈ ਤਾਤ ਭਾਵ ਖਵਾਹਿਸ਼ ਭੁੱਲ ਗਈ ਹੈ, ਐਸੇ ਭਾਗਾਂ ਵਾਲੇ ਪੁਰਖ ਜਾਗ ਪਏ ਹਨ, ਉਹਨਾਂ ਦੀ ਦ੍ਰਿਸ਼ਟੀ ਵਿੱਚ (ਬਿਨੁ ਗੋਬਿੰਦ) ਪ੍ਰਮੇਸਰ ਤੋਂ ਬਿਨਾਂ ਹੋਰ ਕੋਈ ਵੀ (ਦੀਸੈ) ਦਿੱਸਦਾ ਨਹੀਂ। ਇਸ ਪ੍ਰਕਾਰ ਉਹਨਾਂ ਦੀ ਨਿਗ੍ਹਾ ਖੁੱਲ ਗਈ ਹੈ।

## ਕਰਨ ਕਰਾਵਨ; ਕਰਤਾ ਸੋਈ ॥੧॥ ਰਹਾਉ ॥

ਉਹਨਾਂ ਨੂੰ ਨਿਸ਼ਚਾ ਹੋ ਜਾਂਦਾ ਹੈ ਕਿ ਸਾਰੇ ਕਾਰਜਾਂ ਦੇ ਕਰਨ ਵਾਲਾ ਅਤੇ (ਕਰਾਵਨ) ਕਰਾਉਣ ਵਾਲਾ (ਸੋਈ) ਉਹ (ਕਰਤਾ) ਪੁਰਖ ਆਪ ਹੀ ਹੈ।

## ਮਨਹਿ ਕਮਾਵੈ; ਮੁਖਿ ਹਰਿ ਹਰਿ ਬੋਲੈ ॥

ਜੋ (ਮਨਹਿ) ਮਨ ਨਾਲ ਸਤਿਗੁਰਾਂ ਦੇ ਨਾਮ ਦੀ (ਕਮਾਵੈ) ਕਮਾਈ ਕਰਦੇ ਹਨ ਅਤੇ (ਮੁਖਿ) ਮੁਖ ਤੋਂ ਵੀ (ਹਰਿ ਹਰਿ) ਪ੍ਰਮੇਸਰ ਦੇ ਨਾਮ ਨੂੰ (ਬੋਲੈ) ਬੋਲਦੇ ਹਨ। ਯਥਾ :

**ਕਹੁ ਕਬੀਰ ਜਾਨੈਗਾ ਸੋਇ ॥ ਹਿਰਦੈ ਰਾਮੁ ਮੁਖਿ ਰਾਮੈ ਹੋਇ ॥੩॥੨੯॥** *(ਅੰਗ : ੩੨੯)*

**ਵਾ:** ਜਿਹੜੇ ਆਪ ਵੀ ਮਨ ਨਾਲ ਸ਼ਬਦ ਦੀ ਕਮਾਈ ਕਰਦੇ ਹਨ ਅਤੇ ਹੋਰਨਾਂ ਨੂੰ ਵੀ ਮੁਖ ਤੋਂ ਹਰੀ ਪ੍ਰਮੇਸਰ ਦੇ ਨਾਮ ਨੂੰ ਬੋਲਣ ਦਾ ਉਪਦੇਸ਼ ਦਿੰਦੇ ਹਨ। ਯਥਾ :

**ਆਪਿ ਕਮਾਉ ਅਵਰਾ ਉਪਦੇਸ ॥** *(ਅੰਗ : ੧੮੫)*

## ਸੋ ਜਨੁ ਇਤ ਉਤ; ਕਤਹਿ ਨ ਡੋਲੈ ॥੨॥

(ਸੋ) ਉਹਨਾਂ ਗੁਰਮੁਖ (ਜਨੁ) ਜਨਾਂ ਦਾ ਚਿਤ (ਇਤ) ਇਸ ਲੋਕ ਦੇ ਪਦਾਰਥਾਂ ਅਤੇ (ਉਤ) ਸਵਰਗ

---

* ਕਿਸੇ ਦੇ ਪਦਾਰਥ ਦੇਖ ਕੇ ਇਹ ਖਾਹਿਸ਼ ਕਰਨੀ ਕਿ ਇਹ ਪਦਾਰਥ ਇਸਦੇ ਪਾਸੋਂ ਨਾਸ਼ ਹੋ ਜਾਵੇ ਤੇ ਮੇਰੇ ਪਾਸ ਆ ਜਾਵੇ, ਇਸਦਾ ਨਾਮ ਪਰਾਈ ਖਾਹਸ਼ ਹੈ।

ਆਦਿਕਾਂ ਦੇ ਦਿਬ ਭੋਗਾਂ ਤੇ ਅਪੱਛਰਾਂ ਆਦਿਕਾਂ ਦੇ ਨਾਚਾਂ ਵਿੱਚ (ਕਤਹਿ) ਕਦੇ ਵੀ (ਨ ਡੋਲੈ) ਡੋਲਦਾ ਨਹੀਂ ਹੈ। ਭਾਵ ਉਹਨਾਂ ਦਾ ਮਨ ਵਿਸਰਾਮ ਪਾ ਲੈਂਦਾ ਹੈ। ਇਸ ਪ੍ਰਕਾਰ ਉਹਨਾਂ ਵਿੱਚ ਇਹ ਗੁਣ ਆ ਜਾਂਦੇ ਹਨ।

**ਅਥਵਾ :** (ਸੋ) ਉਹ ਪ੍ਰਮੇਸ਼ਰ ਦੇ ਪਿਆਰੇ (ਕਤਹਿ) ਕਦੇ ਵੀ (ਇਤ) ਇਸ ਲੋਕ ਵਿਚ ਆ ਕੇ ਜੂਨਾਂ ਵਿਚ ਅਤੇ ਪ੍ਰਲੋਕ ਵਿਚ ਜਾ ਕੇ ਸੁਰਗ, ਨਰਕ ਆਦਿਕਾਂ ਵਿਚ ਨਹੀਂ ਡੋਲਦੇ ਹਨ।

## ਸਾਖੀ—ਰਾਜੇ ਰੁਕਮਾਂਗਦ ਦੀ

ਕਿਸੇ ਸਮੇਂ ਇੱਕ ਰਾਜਾ ਰੁਕਮਾਂਗਦ ਨਾਮੇ ਬਹੁਤ ਧਰਮਾਤਮਾ ਰਾਜਾ ਹੋਇਆ ਹੈ।ਇਸਦੀ ਪਤਨੀ ਦਾ ਨਾਮ ਮੋਹਨੀ ਅਤੇ ਪੁੱਤਰ ਦਾ ਨਾਮ ਰਾਜਾ 'ਧਰਮਾਂਗਦ' ਸੀ। ਕੁਦਰਤਨ, ਇਸ ਨੂੰ ਬਾਗ ਬਗੀਚਿਆਂ ਦੇ ਲਗਾਉਣ ਦਾ ਬਹੁਤ ਸ਼ੌਂਕ ਸੀ। ਇਸ ਕਰਕੇ ਇਸ ਨੇ ਬਾਗ ਲਗਾਉਣ ਤੇ ਉਹਨਾਂ ਦੀ ਰਾਖੀ ਲਈ ਬਹੁਤ ਹੀ ਮਾਲੀ ਰਾਖੇ ਰੱਖੇ ਹੋਏ ਸਨ। ਇਸ ਦੇ ਬਾਗ ਵਿਚ ਭਾਂਤ-ਭਾਂਤ ਦੇ ਬੂਟੇ, ਫੁੱਲ, ਦਰੱਖਤ, ਵੇਲਾਂ ਪਾਈਆਂ ਜਾਂਦੀਆਂ ਹਨ। ਬਾਗ ਇਤਨਾਂ ਸੁੰਦਰ ਤੇ ਦਿਲ ਖਿਚਵਾਂ ਸੀ ਕਿ ਜੋ ਵੀ ਇਕ ਵਾਰੀ ਬਾਗ ਵਿੱਚ ਵੜ ਜਾਂਦਾ ਸੀ, ਫਿਰ ਉਸਦਾ ਬਾਹਰ ਨਿਕਲਣ ਦਾ ਜੀਅ ਹੀ ਨਹੀਂ ਕਰਦਾ ਸੀ। ਸ਼ਾਮਾਂ ਦੇ ਵੇਲੇ ਤਾਂ ਬਾਗ ਵਿੱਚ, ਪੂਰੇ ਭਰੇ ਹੋਏ ਮੇਲੇ ਜਿਤਨੀ ਰੌਣਕ ਹੋ ਜਾਂਦੀ ਸੀ।

ਮਾਲੀਆਂ ਦੀ ਮਿਹਨਤ ਤੇ ਰਾਜੇ ਦੇ ਉਤਸ਼ਾਹ ਦਾ ਸਦਕਾ ਬਾਗ ਵਿੱਚ ਇਤਨੇ ਸੁੰਦਰ-ਸੁੰਦਰ ਫਲ ਬੂਟੇ ਲੱਗੇ ਹੋਏ ਸਨ, ਜੋ ਸਵਰਗ ਦੇ ਰਾਜੇ ਇੰਦਰ ਦੇ ਬਾਗ ਨੂੰ ਵੀ ਮਾਤ ਪਾਉਂਦੇ ਸਨ। ਸ਼ਾਇਦ, ਇਸੇ ਕਰਕੇ ਹੀ ਇੰਦਰ ਆਪਣੇ ਦਰਬਾਰ ਦੀ ਸਜਾਵਟ ਲਈ ਅਪਛਰਾਂ ਭੇਜ ਕੇ ਇਸ ਬਾਗ ਵਿੱਚੋਂ ਚੋਰੀ ਫੁੱਲ ਮੰਗਵਾਇਆ ਕਰਦਾ ਸੀ।

ਇੰਦਰ ਦੀ ਭੇਜੀ ਹੋਈ ਅਪਛਰਾ ਰੋਜ ਆਇਆ ਕਰੇ ਤੇ ਸੋਹਣੇ-ਸੋਹਣੇ ਫੁੱਲ ਤੋੜ ਕੇ ਲੈ ਜਾਇਆ ਕਰੇ। ਇਸ ਤਰ੍ਹਾਂ ਕਰਦਿਆਂ-ਕਰਦਿਆਂ ਬਹੁਤ ਫੁੱਲਾਂ ਦੇ ਟੁੱਟ ਜਾਣ ਤੇ ਮਾਲੀਆਂ ਨੂੰ ਪਤਾ ਲੱਗਣ ਤੇ ਉਹ ਰਾਜੇ ਦੇ ਭੈ ਕਰਕੇ ਅੱਗੇ ਨਾਲੋਂ ਜਿਆਦਾ ਨਿਗਰਾਨੀ ਕਰਨ ਲੱਗ ਪਏ। ਪਰ ਕੋਈ ਪੇਸ਼ ਨਾ ਜਾਂਦੀ ਦੇਖ ਕੇ, ਉਹਨਾਂ ਨੇ ਰਾਜੇ ਰੁਕਮਾਂਗਦ ਪਾਸ ਬੇਨਤੀ ਕੀਤੀ ਕਿ ਰਾਜਨ! ਅਸੀਂ ਬਹੁਤ ਹੁਸ਼ਿਆਰੀ ਨਾਲ ਪਹਿਰਾ ਦਿੱਤਾ ਹੈ, ਪਰ ਪਤਾ ਨਹੀਂ ਲੱਗਦਾ ਕਿ ਬਾਗ ਵਿੱਚੋਂ ਫੁੱਲ ਕੌਣ ਤੋੜ ਕੇ ਲੈ ਜਾਂਦਾ ਹੈ।

ਮਾਲੀਆਂ ਦੇ ਕਹਿਣ ਤੇ ਰਾਜੇ ਨੇ ਹੋਰ ਰਾਖੇ ਰੱਖ ਦਿੱਤੇ। ਪਰ ਫਿਰ ਵੀ ਪਤਾ ਨਾ ਲੱਗਾ, ਕਿਉਂਕਿ ਅਪਛਰਾ ਤਾਂ ਅੱਧੀ ਰਾਤ ਆਉਂਦੀ ਤੇ ਮਨ ਮਰਜੀ ਦੇ ਫੁੱਲ ਤੋੜ ਕੇ ਲੈ ਜਾਂਦੀ ਸੀ। ਬਾਗ ਨੂੰ ਉਜੜਦਿਆਂ ਦੇਖ ਕੇ ਰਾਜੇ ਨੂੰ ਵੀ ਚਿੰਤਾ ਹੋਈ। ਬਹੁਤ ਉਪਰਾਲੇ ਕੀਤੇ ਗਏ, ਪਰ ਫੁੱਲ ਤੋੜਨ ਵਾਲੇ ਦਾ ਪਤਾ ਨਾ ਲੱਗਾ। ਆਖਿਰ ਇੱਕ ਦਿਨ ਰਾਜੇ ਨੂੰ ਵਿਚਾਰ ਆਉਣ ਤੇ ਜੋਤਸ਼ੀਆਂ ਨੂੰ ਸੱਦ ਕੇ ਸਾਰੀ ਵਾਰਤਾ ਕਹਿ ਸੁਣਾਈ ਤੇ ਚੋਰ ਦੇ ਪਕੜਨ ਦਾ ਉਪਾਅ ਪੁੱਛਿਆ।

ਰਾਜੇ ਦੇ ਹੁਕਮ ਅਨੁਸਾਰ ਜੋਤਸ਼ੀਆਂ ਨੇ ਜੋਤਿਸ਼ ਲਗਾ ਕੇ ਕਿਹਾ, 'ਹੇ ਰਾਜਨ! ਜੇ ਤੂੰ ਆਪਣੇ ਚੋਰ ਨੂੰ ਪਕੜਨਾ ਚਾਹੁੰਦਾ ਹੈ, ਤਾਂ ਇੰਜ ਕਰ ਕਿ ਬਾਗ ਵਿੱਚ ਹਰ ਬੂਟੇ ਨਾਲ ਇੱਕ-ਇੱਕ ਬਤਾਉਂ ਦਾ ਬੂਟਾ ਬੀਜ ਦੇਹ'। ਜੋਤਸ਼ੀਆਂ ਦੇ ਕਹਿਣ ਮੁਜਬ ਰਾਜੇ ਨੇ ਮਾਲੀਆਂ ਨੂੰ ਕਹਿ ਕੇ ਬਾਗ ਵਿਖੇ ਹਰ ਬੂਟੇ ਦੇ ਨਾਲ-ਨਾਲ ਇੱਕ ਬੂਟਾ ਬਤਾਉਂ ਦਾ ਬੀਜ ਦਿੱਤਾ।

ਸਮਾਂ ਪਾ ਕੇ ਬਤਾਉਂਆਂ ਦੇ ਬੂਟੇ ਵੱਡੇ ਹੋ ਗਏ। ਉਧਰ ਅਪਛਰਾ ਵੀ ਰੋਜ ਅੱਧੀ ਰਾਤ ਨੂੰ ਫੁੱਲ ਤੋੜਨ ਆਉਂਦੀ ਸੀ। ਇੱਕ ਰਾਤ ਫੁੱਲ ਤੋੜਦਿਆਂ-ਤੋੜਦਿਆਂ ਸੁੰਦਰ ਫੁੱਲ ਦੇਖ ਤੋੜਨ ਦੀ ਇੱਛਾ ਕਰਕੇ ਕਿਆਰੀ ਵਿਚ ਵੜ ਗਈ ਕਿਉਂਕਿ ਉਹ ਫੁੱਲ ਉਸਦੇ ਹੱਥ ਦੀ ਪਹੁੰਚ ਤੋਂ ਬਾਹਰ ਸੀ, ਅਜੇ ਉਸਨੇ ਕਿਆਰੀ ਵਿਚ ਪੈਰ ਹੀ ਧਰਿਆ ਸੀ ਕਿ ਬਤਾਉਂ

ਦੇ ਬੂਟੇ ਦਾ ਕੰਡਾ ਉਸਦੇ ਪੈਰ ਵਿਚ ਚੁੱਭ ਗਿਆ। ਚੁੱਭਿਆ ਵੀ ਐਸਾ ਕਿ ਅਪਛਰਾ ਉੱਥੇ ਹੀ ਬੈਠ ਗਈ ਤੇ ਉਸ ਵਿੱਚ ਉੱਡਣ ਦੀ ਸ਼ਕਤੀ ਵੀ ਨਹੀਂ ਰਹੀ। ਜਿਸ ਕਰਕੇ ਉਹ ਸਵੇਰ ਹੋਣ ਤੱਕ ਉੱਥੇ ਫੁੱਲਾਂ ਦੀ ਕਿਆਰੀ ਕੋਲ ਹੀ ਬੈਠੀ ਰਹੀ। ਮਾਲੀਆਂ ਨੂੰ ਪਤਾ ਲੱਗ ਗਿਆ ਕਿ ਅੱਜ ਚੋਰ ਪਕੜਿਆ ਗਿਆ ਹੈ। ਕਈ ਤਾਂ ਅਣਵੇਖੇ ਹੀ ਇੱਕ ਦੂਸਰੇ ਦੇ ਕਹੇ ਰਾਜ ਮਹਿਲਾਂ ਵੱਲ ਨੱਠ ਉੱਠੇ। ਜਦ ਰਾਜ ਮੰਦਰਾਂ ਵਿੱਚ ਪਹੁੰਚ ਗਏ, ਤਾਂ ਉਸ ਵੇਲੇ ਰਾਜੇ ਨੇ ਮਾਲੀਆਂ ਨੂੰ ਵੇਖ ਕਿ ਆਉਣ ਦਾ ਕਾਰਨ ਪੁੱਛਿਆ ਕਿ ਕੀ ਕਾਰਨ ਹੈ? ਜੋ ਅੱਜ ਪਹੁ ਫੁਟਦਿਆਂ ਨਾਲ ਹੀ ਆ ਗਏ ਹੋ? ਅਜੇ ਰਾਜੇ ਦੇ ਅਖੀਰਲੇ ਸ਼ਬਦ 'ਆ ਗਏ ਹੋ' ਮੂੰਹ ਵਿੱਚ ਹੀ ਸਨ ਕਿ ਸਾਰੇ ਇੱਕ ਦਮ ਬੋਲ ਉੱਠੇ "ਰਾਜਾ ਜੀ! ਚੋਰ ਪਕੜਿਆ ਗਿਆ, ਰਾਜਾ ਜੀ! ਆਪ ਜੀ ਦਾ ਚੋਰ ਪਕੜਿਆ ਗਿਆ, ਜੋ ਆਪ ਜੀ ਦੇ ਅਲੌਕਿਕ ਬਾਗ ਵਿੱਚੋਂ ਫੁੱਲ ਤੋੜ ਕੇ ਲਿਜਾਂਦਾ ਸੀ।"

ਮਾਲੀਆਂ ਪਾਸੋਂ ਚੋਰ ਫੜੇ ਜਾਣ ਦੀ ਵਾਰਤਾ ਸੁਣ ਰਾਜਾ ਰੁਕਮਾਂਗਦ ਆਪ ਚੱਲ ਕੇ ਬਾਗ ਵਿੱਚ ਆਇਆ ਸੂਰਜ ਦੇ ਚੜ੍ਹਨ ਕਰਕੇ ਹੋਰ ਵੀ ਬਹੁਤ ਲੋਕ ਬਾਗ ਵਿੱਚ ਸੈਰ ਕਰਨ ਆਏ ਹੋਏ ਸਨ। ਉਸ ਜਗ੍ਹਾ ਵਿਖੇ ਜਿੱਥੇ ਅਪਛਰਾ ਉੱਡਣ ਦੀ ਸ਼ਕਤੀ ਨਸ਼ਟ ਹੋ ਜਾਣ ਕਰਕੇ ਬੈਠੀ ਹੋਈ ਸੀ, ਬਹੁਤ ਲੋਕ ਇਕੱਠੇ ਹੋਏ ਸਨ। ਅਪਛਰਾ ਦਾ ਹੁਸਨ ਜਵਾਨੀ, ਚਿਹਰੇ ਦਾ ਗੋਰਾ ਰੰਗ ਤੇ ਦਿਲ ਖਿਚਵੇਂ ਨੇਤਰਾਂ ਦੀ ਤੱਕਣੀ ਤੱਕ ਕੇ ਸਾਰੇ ਹੀ ਉਸ 'ਤੇ ਮੋਹਿਤ ਹੋ ਗਏ। ਕਈਆਂ ਦੇ ਮਨਾਂ ਵਿੱਚ ਕਾਮ ਵਾਸਨਾ ਚੱਕਰ ਲਗਾ ਰਹੀਆਂ ਸਨ, ਪਰ ਪੇਸ਼ ਕਿਸੇ ਦੀ ਨਹੀਂ ਸੀ ਜਾਂਦੀ। ਪਰ ਜਿਸ ਵੇਲੇ ਰਾਜਾ ਰੁਕਮਾਂਗਦ ਪੁੱਜਾ ਤਾਂ ਉਸਦੇ ਮਨ ਤੇ ਅਪਛਰਾ ਦੇ ਹਾਵ-ਭਾਵ ਤੇ ਚੇਹਰੇ ਮੋਹਰੇ ਦਾ ਰੰਚਕ ਮਾਤਰ ਵੀ ਅਸਰ ਨਾ ਹੋਇਆ। ਮਨ ਜਿਉਂ ਦਾ ਤਿਉਂ ਹੀ ਆਪਣੀ ਪਹਿਲੀ ਅਵਸਥਾ ਵਿੱਚ ਰਿਹਾ ਰਾਜੇ ਨੇ ਪੁੱਛਿਆ, "ਹੇ ਕੰਨਿਆ! ਤੂੰ ਸੱਚ ਦੱਸ! ਤੂੰ ਕਿਸਦੀ ਭੇਜੀ ਹੋਈ ਬਾਗ ਵਿੱਚ ਫੁੱਲ ਤੋੜਨ ਆਉਂਦੀ ਸੀ? ਕੀ ਤੈਨੂੰ ਕਿਸੇ ਦਾ ਡਰ ਨਹੀਂ ਸੀ ਕਿ ਜੇ ਪਕੜੀ ਗਈ ਤਾਂ ਰਾਜ ਦੰਡ ਮਿਲੇਗਾ?"

ਬੇਵੱਸ ਹੋਈ ਅਪਛਰਾ ਨੇ ਕਿਹਾ, "ਮਹਾਰਾਜ! ਇਸ ਵਿੱਚ ਮੇਰਾ ਕੋਈ ਦੋਸ਼ ਨਹੀਂ, ਮੈਂ ਤਾਂ ਰਾਜਾ ਇੰਦਰ ਦੇ ਹੁਕਮ ਦੀ ਬੱਝੀ ਹੋਈ ਇੰਦਰ ਦੇ ਬਾਗ ਨਾਲੋਂ ਵੀ ਸੁੰਦਰ ਤੁਹਾਡੇ ਬਾਗ ਦੇ ਵਿੱਚੋਂ ਸੋਹਣੇ-ਸੋਹਣੇ ਫੁੱਲ ਲੈਣ ਵਾਸਤੇ ਆਉਂਦੀ ਸੀ।

ਇਸ ਤਰ੍ਹਾਂ ਦੇ ਬਚਨ ਅਪਛਰਾ ਤੋਂ ਸੁਣ ਕੇ ਰਾਜਾ ਰੁਕਮਾਂਗਦ ਨੇ ਸੋਚਿਆ ਇਹ ਤਾਂ ਠੀਕ ਕਹਿੰਦੀ ਹੈ ਇਸ ਵਿੱਚ ਇਸਦਾ ਕੀ ਦੋਸ਼ ਹੈ? ਇਹ ਵਿਚਾਰ ਕਰਦਿਆਂ ਹੋਇਆ ਵੀ ਰਾਜਨੀਤੀ ਨੂੰ ਮੁੱਖ ਰਖਦਿਆ ਕਿਹਾ, "ਹੁਣ ਤਾਂ ਤੈਨੂੰ ਜਾਣ ਦਿੰਦੇ ਹਾਂ, ਕੁਝ ਨਹੀਂ ਕਹਿੰਦੇ, ਪਰ ਜੇ ਮੁੜ ਕੇ ਫੁੱਲ ਤੋੜਨ ਵਾਸਤੇ ਆਈ, ਤੇ ਤੂੰ ਪਕੜੀ ਗਈ ਤਾਂ ਭਾਰੀ ਸਜਾ ਮਿਲੇਗੀ।" ਰਾਜੇ ਦੇ ਮੁਖੋਂ ਛੁਟਕਾਰੇ ਦੇ ਬਚਨ ਸੁਣ ਕੇ ਅਪੱਛਰਾ ਨੇ ਬੇਨਤੀ ਕੀਤੀ ਕਿ ਹੇ ਰਾਜਨ! ਮੇਰੇ ਪੈਰ ਵਿੱਚ ਕੰਡਾ ਚੁਭਿਆ ਹੋਇਆ ਹੈ, ਜਿਸ ਕਰਕੇ ਮੇਰੇ ਵਿੱਚ ਉਡ ਕੇ ਸਵਰਗ ਲੋਕ ਤਕ ਜਾਣ ਦੀ ਸ਼ਕਤੀ ਨਹੀਂ ਰਹੀ। ਜੇਕਰ ਕੋਈ ਮੈਨੂੰ ਇੱਕ ਇਕਾਦਸੀ ਦੇ ਵਰਤ ਦਾ ਫਲ ਦੇ ਦੇਵੇ, ਤਾਂ ਮੈਂ ਸਵਰਗ ਨੂੰ ਜਾ ਸਕਦੀ ਹਾਂ। ਇਹ ਗੱਲ ਸੁਣ ਕੇ ਰਾਜੇ ਰੁਕਮਾਂਗਦ ਨੇ ਕਿਹਾ, "ਮੈਂ ਤਾਂ ਕਦੀ ਇਕਾਦਸੀ ਦਾ ਵਰਤ ਰੱਖਿਆ ਹੀ ਨਹੀਂ, ਮੈਂ ਇਕ ਈਸ਼ਵਰ ਦੇ ਨਾਮ ਦਾ ਸਿਮਰਨ ਕਰਦਾ ਹਾਂ। ਇਹ ਵੀ ਯਕੀਨਨ ਗੱਲ ਹੈ ਕਿ ਮੇਰੀ ਪਰਜਾ ਵੀ ਵਰਤ ਨਹੀਂ ਰੱਖਦੀ ਹੋਵੇਗੀ। ਫੇਰ ਪਤਾ ਕਰਨ ਤੇ ਵੀ ਕੋਈ ਨਾਂ ਮਿਲਿਆ ਜੋ ਇਕਾਦਸੀ ਦਾ ਵਰਤ ਰੱਖਦਾ ਹੋਵੇ। ਇਸ ਤੇ ਅਪਛਰਾ ਨੂੰ ਬੜੀ ਚਿੰਤਾ ਹੋਈ। ਫੇਰ ਸੰਕਲਪ ਫੁਰਿਆ ਕਿ ਕੱਲ ਇਕਾਦਸੀ ਦਾ ਦਿਨ ਸੀ। ਹੋ ਸਕਦਾ ਹੈ ਕਿਸੇ ਨੇ ਕਿਸੇ ਕਾਰਨ ਕਰਕੇ ਅੰਨ੍ਹ ਜਲ ਨਾ ਛਕਿਆ ਹੋਵੇ। ਇਸ ਵਿਚਾਰ ਦੇ ਫੁਰਨ ਤੇ ਰਾਜੇ ਰੁਕਮਾਂਗਦ ਨੂੰ ਕਿਹਾ ਹੇ ਰਾਜਨ! ਜੇਕਰ ਕਿਸੇ ਨੇ ਉਂਜ ਵੀ ਕਿਸੇ ਕਾਰਨ ਕਰਕੇ ਕੱਲ ਅੰਨ੍ਹ-ਜਲ ਨਾ ਛਕਿਆ ਹੋਵੇ, ਉਹ ਮੈਨੂੰ ਉਸਦਾ ਮਹਾਤਮ ਦੇ ਦੇਵੇ ਤਾਂ ਵੀ ਮੈਂ ਸਵਰਗਾਂ ਵਿੱਚ ਪੁੱਜ ਸਕਦੀ ਹਾਂ। ਖੋਜ ਕਰਨ ਤੇ ਆਖਰ ਪਤਾ ਲੱਗ ਹੀ ਗਿਆ ਕਿ ਅਮਕੀ ਦਾਸੀ ਨੂੰ ਮਹਾਰਾਣੀ ਨੇ ਗੁੱਸੇ ਵਿੱਚ ਆ

ਕੇ ਖਾਣ-ਪੀਣ ਨੂੰ ਕੁੱਝ ਨਹੀਂ ਸੀ ਦਿੱਤਾ। ਇਸ ਲਈ ਉਸ ਦਾਸੀ ਨੂੰ ਬਾਗ ਵਿੱਚ ਸੌਂਦਿਆ ਗਿਆ। ਫਿਰ ਉਸ ਦੇ ਉਸ ਮਹਾਤਮ ਦੇ ਅਰਪਣ ਕਰਨ ਤੇ ਅਪਛਰਾ ਉੱਡ ਕੇ ਸਵਰਗ ਲੋਕ ਨੂੰ ਚਲੀ ਗਈ ਤੇ ਸਭ ਲੋਕ ਰਾਜੇ ਰੁਕਮਾਂਗਦ ਦੀ ਕਰਤੱਬਤਾ ਨੂੰ ਦੇਖ ਉਸਦਾ ਜਸ ਕਰਦੇ ਆਪੋ-ਆਪਣੀ ਘਰੀਂ ਚਲੇ ਗਏ।

ਇਸ ਪ੍ਰਕਾਰ ਜਿਵੇਂ ਰਾਜਾ ਰੁਕਮਾਂਗਦ ਅਪਛਰਾ ਦੇ ਰੂਪ ਨੂੰ ਦੇਖ ਕੇ ਡੋਲਿਆ ਨਹੀਂ ਸੀ।

**ਰੁਕਮਾਂਗਦ ਕਰਤੂਤਿ ਰਾਮੁ ਜੰਪਹੁ ਨਿਤ ਭਾਈ ॥** *(ਅੰਗ : ੧੩੪੫)*

ਉਸੇ ਪ੍ਰਕਾਰ ਮਨ ਨੂੰ ਅਡੋਲ ਕਰਕੇ ਰਾਮ ਦੇ ਨਾਮ ਨੂੰ ਜਪਣਾ ਕਰੋ।

## ਜਾ ਕੈ ਹਰਿ ਧਨੁ; ਸੋ ਸਚ ਸਾਹੁ ॥

ਹੇ ਭਾਈ! (ਜਾ ਕੈ) ਜਿੰਨ੍ਹਾਂ ਦੇ ਪਾਸ (ਹਰਿ) ਪ੍ਰਮੇਸਰ ਦਾ ਨਾਮ ਰੂਪ ਸੱਚਾ ਧਨ ਹੈ (ਸੋ) ਉਹ (ਸਚ) ਸੱਚੇ (ਸਾਹੁ) ਸ਼ਾਹੂਕਾਰ ਹਨ।

## ਗੁਰਿ ਪੂਰੈ; ਕਰਿ ਦੀਨੋ ਵਿਸਾਹੁ ॥੩॥

ਇਹ (ਗੁਰਿ ਪੂਰੈ) ਪੂਰੇ ਸਤਿਗੁਰਾਂ ਨੇ ਜਿੰਨ੍ਹਾਂ ਨੂੰ (ਵਿਸਾਹੁ) ਭਰੋਸਾ (ਦੀਨੋ) ਦੇਣਾ ਕੀਤਾ ਹੈ, ਉਹਨਾਂ ਦੇ ਮਨ ਚੰਗੇ ਹੋਏ ਹਨ।

## ਜੀਵਨ ਪੁਰਖੁ; ਮਿਲਿਆ ਹਰਿ ਰਾਇਆ ॥

ਜਿੰਨ੍ਹਾਂ ਨੂੰ ਸਾਰਿਆਂ ਦਾ (ਰਾਇਆ) ਰਾਜਾ ਰੂਪ, (ਪੁਰਖੁ) ਪੂਰਨ ਅਤੇ ਜੀਵਨ ਰੂਪ ਚੇਤਨ (ਹਰਿ) ਹਰੀ ਪ੍ਰਮੇਸਰ ਮਿਲ ਗਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਸਾਰਿਆਂ ਦੇ ਤਾਈਂ ਜੀਵਨ ਦੇਣ ਵਾਲਾ ਚੇਤਨ ਸਰੂਪ ਹਰੀ (ਰਾਇਆ) ਰਾਜਾ ਮਿਲ ਗਿਆ ਹੈ, ਉਹ ਜੀਵਨ ਵਾਲੇ ਪੁਰਖ ਹਨ ਭਾਵ ਮਰਨ ਤੋਂ ਰਹਿਤ ਹਨ।

**ਜੀਵਨੋ ਮੈ ਜੀਵਨੁ ਪਾਇਆ ਗੁਰਮੁਖਿ ਭਾਏ ਰਾਮ ॥** *(ਅੰਗ : ੪੪੨)*

## ਕਹੁ ਨਾਨਕ; ਪਰਮ ਪਦੁ ਪਾਇਆ ॥੪॥੪੮॥੧੧੭॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਉਹਨਾਂ ਨੇ ਹੀ ਪਰਮ (ਪਦੁ) ਪਦਵੀ, ਕੈਵਲ ਮੋਖ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਗਉੜੀ ਮਹਲਾ ੫ ॥

## ਨਾਮੁ ਭਗਤ ਕੈ; ਪ੍ਰਾਨ ਅਧਾਰੁ ॥

ਹੇ ਭਾਈ! ਪ੍ਰਮੇਸਰ ਦਾ ਨਾਮ ਹੀ ਭਗਤ ਜਨਾਂ (ਕੈ) ਦੇ (ਪ੍ਰਾਨ) ਪ੍ਰਾਣਾਂ ਦਾ (ਅਧਾਰੁ) ਆਸਰਾ ਹੈ।

**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ ॥** *(ਅੰਗ : ੩੮੩)*

## ਨਾਮੋ ਧਨੁ; ਨਾਮੋ ਬਿਉਹਾਰੁ ॥੧॥

ਮਹਾਰਾਜ ਦੇ ਪਿਆਰਿਆਂ ਨੇ (ਨਾਮੋ) ਨਾਮ ਨੂੰ ਹੀ ਆਪਣਾ ਧਨ ਸਮਝਿਆ ਅਤੇ ਉਹ (ਨਾਮੋ) ਨਾਮ ਨਾਲ ਹੀ (ਬਿਉਹਾਰੁ) ਵਪਾਰ ਚਲਾਉਂਦੇ ਹਨ ਭਾਵ ਆਪ ਨਾਮ ਜਪਦੇ ਅਤੇ ਹੋਰਨਾਂ ਨੂੰ ਜਪਾਉਂਦੇ ਹਨ।

## ਨਾਮ ਵਡਾਈ; ਜਨੁ ਸੋਭਾ ਪਾਏ ॥

ਉਹ ਗੁਰਮੁਖ ਜਨ ਜਾਣਦੇ ਹਨ ਕਿ ਨਾਮ ਦੀ ਹੀ ਸਾਰੀ ਵਡਿਆਈ ਹੈ ਜਿਸ ਕਰਕੇ ਉਹ ਲੋਕ ਤੇ ਪ੍ਰਲੋਕ ਵਿੱਚ ਸੋਭਾ (ਪਾਏ) ਪਾਉਂਦੇ ਹਨ।

**ਅਥਵਾ :** ਇਸ ਦੁਨੀਆਂ ਵਿੱਚ ਨਾਮ ਦੀ ਹੀ (ਵਡਾਈ) ਵਡਿਆਈ ਹੈ ਅਤੇ ਪ੍ਰਮੇਸਰ ਦੇ (ਜਨ) ਪਿਆਰੇ ਨਾਮ ਕਰਕੇ ਪ੍ਰਲੋਕ ਵਿਚ ਸੋਭਾ ਨੂੰ (ਪਾਏ) ਪਾਉਂਦੇ ਹਨ।

## ਕਰਿ ਕਿਰਪਾ; ਜਿਸੁ ਆਪਿ ਦਿਵਾਏ ॥੧॥ ਰਹਾਉ ॥

ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਵਾਹਿਗੁਰੂ ਆਪ ਹੀ ਕਿਰਪਾ ਕਰਕੇ ਜਿਸ ਦੇ ਤਾਂਈ ਸਤਿਗੁਰਾਂ ਪਾਸੋਂ ਨਾਮ ਨੂੰ (ਦਿਵਾਏ) ਦਿਵਾ ਦਿੰਦਾ ਹੈ ਉਹ ਹੀ ਨਾਮ ਨੂੰ ਪ੍ਰਾਪਤ ਕਰਦੇ ਹਨ।

## ਨਾਮੁ ਭਗਤ ਕੈ; ਸੁਖ ਅਸਥਾਨੁ ॥

ਪ੍ਰਮੇਸਰ ਦਾ ਨਾਮ ਹੀ ਭਗਤ ਜਨਾਂ ਦੇ ਸੁਖ ਦਾ (ਅਸਥਾਨੁ) ਥਾਂ ਹੈ **ਵਾ:** (ਸੁਖ ਅਸਥਾਨੁ) ਕੈਵਲ ਮੋਖ ਦੇ ਦੇਣ ਵਾਲਾ ਸੁਖ ਰੂਪ ਥਾਂ ਹੈ।

## ਨਾਮ ਰਤੁ; ਸੋ ਭਗਤੁ ਪਰਵਾਨੁ ॥੨॥

ਜੋ ਨਾਮ ਦੇ ਨਾਲ (ਰਤੁ) ਰੰਗਿਆ ਹੋਇਆ ਰਹਿੰਦਾ ਹੈ **ਵਾ:** (ਨਾਮ ਰਤੁ) ਜਿਸ ਦੀ ਨਾਮ ਨਾਲ ਪ੍ਰੀਤੀ ਹੈ (ਸੋ) ਉਹ ਭਗਤ (ਪਰਵਾਨੁ) ਪ੍ਰਵਾਣਨੀਕ ਹੈ।

## ਹਰਿ ਕਾ ਨਾਮੁ; ਜਨ ਕਉ ਧਾਰੈ ॥

*(ਦੂਜਾ ਪਾਠ 'ਜਨਕ ਉਧਾਰੈ')*

ਹਰੀ (ਕਾ) ਦਾ ਨਾਮ (ਜਨ ਕਉ) ਜਨਾਂ ਦੇ ਤਾਂਈ ਸਦਾ ਵਾਸਤੇ (ਧਾਰੈ) ਧਾਰਨੇ ਯੋਗ ਹੈ।

**ਅਥਵਾ :** ਹਰੀ ਪ੍ਰਮੇਸਰ ਦੇ ਨਾਮ ਨੇ (ਜਨਕ ਉਧਾਰੈ) ਜਨਕ ਦਾ ਵੀ ਉਧਾਰ ਕਰ ਦਿੱਤਾ ਹੈ। ਜਨਮਸਾਖੀ ਵਿੱਚ ਰਾਜਾ ਜਨਕ ਬਾਬਤ ਇਸ ਪ੍ਰਕਾਰ ਬਚਨ ਆਉਂਦੇ ਹਨ :

**ਧੰਨ ਧੰਨ ਰਾਜਾ ਜਨਕ ਹੈ ਜਿਨ ਸਿਮਰਨ ਕੀਆ ਬਿਬੇਕ।**
**ਏਕ ਘੜੀ ਕੇ ਸਿਮਰਨੇ ਪਾਪੀ ਤਰੇ ਅਨੇਕ।**
**ਐਸਾ ਸਿਮਰਨ ਜਾਣ ਕੇ ਸੰਤਾਂ ਪਕਰੀ ਟੇਕ।**
**ਨਾਨਕ ਸਿਮਰਨ ਸਾਰ ਹੈ ਬਿਸਰੇ ਘੜੀ ਨ ਏਕ।** *(ਜਨਮ ਸਾਖੀ)*

**ਅਥਵਾ :** ਹਰੀ ਦਾ ਨਾਮ ਦੇ ਕੇ ਜਨਕ ਨੇ ਸੁਕਦੇਉ ਦਾ ਵੀ (ਉਧਾਰੈ) ਉਧਾਰ ਕਰ ਦਿੱਤਾ ਸੀ।

**ਅਥਵਾ :** ਹਰੀ ਦੇ ਨਾਮ ਕਰਕੇ ਜਨਕ ਨੇ ਅਠਾਰਾਂ ਨਰਕ ਖਾਲੀ ਕਰ ਦਿੱਤੇ ਸੀ ਭਾਵ ਨਾਮ ਦੇ ਪ੍ਰਤਾਪ ਕਰਕੇ ਨਰਕਾਂ ਵਿੱਚੋਂ ਸਾਰੇ ਜੀਵ ਛੁੱਟੇ ਸਨ।

**ਗਹਿਣੇ ਧਰਿਅਨੁ ਏਕ ਨਾਉ ਪਾਪਾ ਨਾਲਿ ਕਰੈ ਨਿਰਜਾਸੀ।**
**ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁ ਸਿਲਕ ਜਮ ਫਾਸੀ।** *(ਵਾਰ ੧੦, ਪਉੜੀ ੫)*

**ਅਥਵਾ :** (ਜਨਕ) ਪਿਤਾ ਅਕਾਲ ਪੁਰਖ ਵਾਹਿਗੁਰੂ ਜੀ (ਹਰਿ) ਹਰੀ ਦਾ ਨਾਮ ਜਪਣ ਵਾਲਿਆਂ ਦਾ ਉਧਾਰ ਕਰ ਦਿੰਦੇ ਹਨ।

**ਨੋਟ :** **'ਜਨ ਕਉ ਧਾਰੇ'** ਸ੍ਰੀ ਦਮਦਮਾ ਸਾਹਿਬ ਜੀ ਦਾ ਪਾਠ ਹੈ। ਸ੍ਰੀ ਅੰਮ੍ਰਿਤਸਰ ਸਾਹਿਬ ਵਾਲੇ **'ਜਨਕ ਉਧਾਰੇ'** ਪਾਠ ਕਰਦੇ ਹਨ।

**ਸਾਸਿ ਸਾਸਿ; ਜਨੁ ਨਾਮੁ ਸਮਾਰੇ ॥੩॥**

ਜੋ ਮਹਾਰਾਜ ਦੇ (ਜਨੁ) ਪਿਆਰੇ ਹਨ, ਉਹ (ਸਾਸਿ ਸਾਸਿ) ਸੁਾਸ-ਸੁਾਸ ਪ੍ਰਮੇਸਰ ਦੇ ਨਾਮ ਨੂੰ (ਸਮਾਰੈ) ਸੰਭਾਲਦੇ ਹਨ, ਭਾਵ ਯਾਦ ਕਰਦੇ ਹਨ।

**ਕਹੁ ਨਾਨਕ; ਜਿਸੁ ਪੂਰਾ ਭਾਗੁ ॥**

ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ (ਜਿਸੁ) ਜਿੰਨ੍ਹਾਂ ਪੁਰਖਾਂ ਦੇ (ਪੂਰਾ) ਪੂਰਨ (ਭਾਗੁ) ਭਾਗ ਹਨ। ਭਾਵ ਪੂਰਨ ਲੇਖ ਹਨ।

**ਨਾਮ ਸੰਗਿ; ਤਾ ਕਾ ਮਨੁ ਲਾਗੁ ॥੪॥੪੯॥੧੧੮॥**

(ਤਾ ਕਾ) ਉਹਨਾਂ ਦਾ ਮਨ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੇ (ਸੰਗਿ ) ਨਾਲ (ਲਾਗੁ) ਲੱਗ ਗਿਆ ਹੈ ਭਾਵ ਜੁੜ ਗਿਆ ਹੈ।

**ਗਉੜੀ ਮਹਲਾ ੫ ॥**

**ਸੰਤ ਪ੍ਰਸਾਦਿ; ਹਰਿ ਨਾਮੁ ਧਿਆਇਆ ॥**

ਹੇ ਭਾਈ ! ਜਦੋਂ ਤੋਂ ਅਸੀਂ (ਸੰਤ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ **ਵਾ:** (ਸੰਤ) ਭਾਈ ਬੁੱਢਾ ਸਾਹਿਬ ਜੀ ਆਦਿਕ ਗੁਰਮੁਖਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਹਰਿ) ਪ੍ਰਮੇਸਰ ਦੇ ਨਾਮ ਨੂੰ ਧਿਆਇਆ ਹੈ।

**ਤਬ ਤੇ ਧਾਵਤੁ; ਮਨੁ ਤ੍ਰਿਪਤਾਇਆ ॥੧॥**

*('ਮਨ' ਪਦ ਦਹਲੀ ਦੀਪਕ ਹੈ)*

(ਤਬ ਤੇ) ਉਦੋਂ ਦਾ ਹੀ ਪਦਾਰਥਾਂ ਵੱਲ (ਧਾਵਤੁ) ਦੌੜਦਾ ਹੋਇਆ ਮਨ (ਤ੍ਰਿਪਤਾਇਆ) ਤ੍ਰਿਪਤੀ ਵਿੱਚ ਆ ਗਿਆ ਹੈ ਭਾਵ ਟਿਕ ਗਿਆ ਹੈ।

**ਸੁਖ ਬਿਸ੍ਰਾਮੁ ਪਾਇਆ; ਗੁਣ ਗਾਇ ॥**

ਮਹਾਰਾਜ ਦੇ (ਗੁਣ) ਗੁਣਾਂ ਨੂੰ (ਗਾਇ) ਗਾ ਕੇ ਸੁਖ ਸਰੂਪ ਵਿੱਚ (ਬਿਸ੍ਰਾਮੁ) ਟਿਕਾਅ (ਪਾਇਆ) ਪਾ ਲਿਆ ਹੈ।

**ਸ੍ਰਮੁ ਮਿਟਿਆ; ਮੇਰੀ ਹਤੀ ਬਲਾਇ ॥੧॥ ਰਹਾਉ ॥**

ਜੋ ਜੂਨਾਂ ਵਿੱਚ ਪੈਣ ਦੀ (ਸ੍ਰਮੁ) ਥਕਾਵਟ ਸੀ ਉਹ ਸਾਰਾ ਹੀ ਥਕੇਵਾਂ (ਮਿਟਿਆ) ਮਿਟ ਗਿਆ ਹੈ ਅਤੇ ਮਹਾਰਾਜ ਸਾਹਿਬ ਜੀ ਦੇ ਨਾਮ ਨੇ ਸਾਡੀ ਅਵਿਦਿਆ ਰੂਪ (ਬਲਾਇ) ਬਲਾਅ ਵੀ (ਹਤੀ) ਨਾਸ਼ ਕਰ ਦਿੱਤੀ ਹੈ।

**ਚਰਨ ਕਮਲ; ਅਰਾਧਿ ਭਗਵੰਤਾ ॥**

ਹੇ ਭਾਈ ! ਤੂੰ (ਭਗਵੰਤਾ) ਪ੍ਰਮੇਸਰ ਦਿਆ ਚਰਨ (ਕਮਲ) ਕਮਲਾਂ ਨੂੰ (ਅਰਾਧਿ) ਅਰਾਧਿਆ ਕਰ।

**ਅਥਵਾ :** ਅਸੀਂ ਮਹਾਰਾਜ ਜੀ ਦੇ ਚਰਨਾਂ ਕਮਲਾਂ ਨੂੰ ਇਸ ਕਰਕੇ ਅਰਾਧਦੇ ਹਾਂ,

**ਹਰਿ ਸਿਮਰਨ ਤੇ; ਮਿਟੀ ਮੇਰੀ ਚਿੰਤਾ ॥੨॥**

ਕਿਉਂਕਿ (ਹਰਿ) ਹਰੀ ਦੇ ਸਿਮਰਨ ਕਰਕੇ (ਮੇਰੀ) ਸਾਡੀਆਂ ਨਾ ਸਹਾਰੀਆਂ ਜਾਣ ਵਾਲੀਆਂ ਹੋਈਆਂ ਸਾਰੀਆਂ (ਚਿੰਤਾ) ਬਿਪਤਾਵਾਂ (ਮਿਟੀ) ਨਾਸ਼ ਹੋ ਗਈਆਂ ਹਨ।

**ਸਭ ਤਜਿ ਅਨਾਥੁ; ਏਕ ਸਰਣਿ ਆਇਓ ॥**

ਮਹਾਰਾਜ ! ਅਸੀਂ (ਅਨਾਥੁ) ਗਰੀਬ, ਯਤੀਮ (ਸਭ) ਸਾਰਿਆਂ ਆਸਰਿਆਂ ਨੂੰ (ਤਜਿ) ਛੱਡ ਕੇ (ਏਕ) ਇੱਕ ਆਪ ਜੀ ਦੀ ਸ਼ਰਣ ਵਿੱਚ (ਆਇਓ) ਆਏ ਹਾਂ।

**ਊਚ ਅਸਥਾਨੁ; ਤਬ ਸਹਜੇ ਪਾਇਓ ॥੩॥**

(ਤਬ) ਉਦੋਂ ਦਾ ਅਸੀਂ (ਊਚ) ਉੱਚਾ ਤ੍ਰਿਗੁਣ ਅਤੀਤ ਤੁਰੀਆ ਪਦ ਰੂਪ ਅਸਥਾਨ, **ਵਾ:** (ਅਸਥਾਨੁ) ਸਰੂਪ ਰੂਪ ਥਾਂ (ਸਹਜੇ) ਸੁਤੇ ਸਿੱਧ ਹੀ (ਪਾਇਓ) ਪਾ ਲਿਆ ਹੈ। **ਵਾ:** (ਸਹਜੇ) ਸ਼ਾਂਤੀ ਅਵਸਥਾ ਨੂੰ, **ਵਾ:** (ਸਹਜੇ) ਗਿਆਨ ਨੂੰ ਵੀ ਪ੍ਰਾਪਤ ਕਰ ਲਿਆ ਹੈ।

**ਦੂਖੁ ਦਰਦੁ ਭ੍ਰਮੁ; ਭਉ ਨਸਿਆ ॥**

ਜੰਮਣ-ਮਰਨ ਦਾ (ਦੂਖੁ) ਦੁੱਖ, ਅਵਿਦਿਆ ਆਦਿਕ ਪੰਜ ਕਲੇਸ਼ਾਂ ਦੀਆਂ (ਦਰਦੁ) ਪੀੜਾਂ, ਸਰੂਪ ਦਾ ਭਰਮ ਅਤੇ ਕਾਲ ਦਾ ਭਉ ਸਭ (ਨਸਿਆ) ਨੱਸ ਗਿਆ, **ਵਾ:** ਨਾਸ਼ ਹੋ ਗਿਆ ਹੈ।

**ਕਰਣਹਾਰੁ; ਨਾਨਕ ਮਨਿ ਬਸਿਆ ॥੪॥੫੦॥੧੧੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੁਣ ਸਾਡੇ ਮਨ ਵਿਚ (ਕਰਣਹਾਰੁ) ਪ੍ਰਮੇਸਰ ਆ ਕੇ (ਬਸਿਆ) ਵਸ ਗਿਆ ਹੈ।

**ਗਉੜੀ ਮਹਲਾ ੫ ॥**

**ਕਰ ਕਰਿ ਟਹਲ; ਰਸਨਾ ਗੁਣ ਗਾਵਉ ॥**

ਹੇ ਭਾਈ ! *(ਕਰ) ਹੱਥਾਂ ਦੇ ਨਾਲ (ਟਹਲ) ਸੇਵਾ **(ਕਰਿ) ਕਰਨਾ ਕਰੋ ਅਤੇ ਰਸਨਾ ਕਰਕੇ **ਵਾ:** (ਰਸਨਾ) ਰਸਨਾ ਨੂੰ ਰਸਾ ਕੇ ਵਾਕ ਇੰਦ੍ਰੀਏ ਦੁਆਰਾ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਵਉ) ਗਾਉਣਾ ਕਰੋ। **ਵਾ:** (ਰਸਨਾ) ਰਸਨਾ ਨਾਲ ਮਹਾਰਾਜ ਦੇ ਗੁਣਾ ਨੂੰ ਗਾ ਕੇ ਰਸ ਲੈਣਾ ਕਰੋ।

**ਅੰਗ:੧੯੦**

**ਚਰਨ; ਠਾਕੁਰ ਕੈ ਮਾਰਗਿ ਧਾਵਉ ॥੧॥**

ਫਿਰ (ਚਰਨ) ਪੈਰਾਂ ਕਰਕੇ (ਠਾਕੁਰ) ਪ੍ਰਮੇਸਰ (ਕੈ) ਦੇ ਸਾਧਸੰਗਤ ਦੇ (ਮਾਰਗਿ) ਰਸਤੇ 'ਤੇ (ਧਾਵਉ) ਦੌੜਨਾ ਕਰੋ, ਚਲਣਾ ਕਰੋ।

---

* **ਕਰ :** ਇਹ 'ਕਰ' ਹੱਥ ਦਾ ਵਾਚਕ ਹੈ।

** **ਕਰਿ :** ਇਹ 'ਕਰਿ' ਦੇ ਰਾਰੇ ਨੂੰ ਸਿਹਾਰੀ ਹੋਣ ਕਰਕੇ ਕਿਰਿਆ ਦਾ ਵਾਚਕ ਹੈ।

## ਭਲੋ ਸਮੋ; ਸਿਮਰਨ ਕੀ ਬਰੀਆ ॥

ਤੁਹਾਨੂੰ ਇਹ ਮਨੁੱਖਾ ਜਨਮ ਦਾ (ਭਲੋ ਸਮੋ) ਸੋਹਣਾ ਸਮਾਂ ਮਿਲਿਆ ਹੈ, ਜਿਸ ਵਿੱਚ ਪ੍ਰਮੇਸਰ ਦੇ ਸਿਮਰਨ (ਕੀ) ਦੀ (ਬਰੀਆ) ਵਾਰੀ ਹੈ।

**ਅਥਵਾ :** ਕਲਜੁਗ ਦਾ (ਭਲੋ ਸਮੋ) ਸੋਹਣਾ ਸਮਾਂ ਹੈ, ਜਿਸ ਵਿਚ ਸਿਮਰਨ (ਕੀ) ਦੀ (ਬਰੀਆ) ਵਾਰੀ ਹੈ ਭਾਵ ਸਤਜੁਗ ਵਿੱਚ ਲੋਕ ਲੱਖ ਵਰ੍ਹਾ ਯੋਗ ਕਮਾਉਂਦੇ ਸੀ, ਤ੍ਰੇਤੇ ਵਿਚ ਜੱਗ ਕਰਦੇ ਸਨ, ਦੁਆਪਰ ਵਿੱਚ ਟੱਲੀਆਂ ਖੜਕਾ ਕੇ ਪੂਜਾ ਕਰਦੇ ਰਹਿੰਦੇ ਸਨ। ਇਸ ਲਈ ਸਾਨੂੰ ਕਲਜੁਗ ਦਾ ਸੋਹਣਾ ਸਮਾਂ ਮਿਲਿਆ ਹੈ ਜਿਸ ਵਿਚ ਸਿਮਰਨ ਕਰਨ ਦੀ ਵਾਰੀ ਹੈ।

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥** *(ਅੰਗ : ੧੧੮੫)*

## ਸਿਮਰਤ ਨਾਮੁ; ਭੈ ਪਾਰਿ ਉਤਰੀਆ ॥੧॥ ਰਹਾਉ ॥

*('ਉੱਤਰੀਆ' ਬੋਲੋ)*

ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਜੰਮਣ-ਮਰਨ ਦੇ ਭੈ ਤੋਂ ਬੇਅੰਤ ਜੀਵ ਪਾਰ (ਉਤਰੀਆ) ਉਤਰ ਗਏ ਹਨ, ਹੁਣ ਵੀ ਉਤਰ ਰਹੇ ਹਨ ਅਤੇ ਅੱਗੇ ਵੀ ਉਤਰਨਗੇ।

## ਨੇਤ੍ਰ; ਸੰਤਨ ਕਾ ਦਰਸਨੁ ਪੇਖੁ ॥

(ਨੇਤ੍ਰ) ਨੇਤਰਾਂ ਦੇ ਨਾਲ (ਸੰਤਨ) ਸੰਤਾਂ ਦੇ ਦਰਸ਼ਨ (ਪੇਖ) ਦੇਖ ਕਰਕੇ ਇਨ੍ਹਾਂ ਅੱਖਾਂ ਨੂੰ ਸਫਲਾ ਕਰੋ।

## ਪ੍ਰਭ ਅਵਿਨਾਸੀ; ਮਨ ਮਹਿ ਲੇਖੁ ॥੨॥

ਹੇ ਭਾਈ! ਫੇਰ ਸਤਿਗੁਰਾਂ ਦੇ ਉਪਦੇਸ਼ ਦੁਆਰਾ (ਅਵਿਨਾਸੀ) ਨਾਸ਼ ਤੋਂ ਰਹਿਤ (ਪ੍ਰਭ) ਪ੍ਰਮੇਸਰ ਨੂੰ (ਮਨ ਮਹਿ ਲੇਖੁ) ਮਨ ਵਿੱਚ (ਲੇਖੁ) ਲਖਣਾ ਭਾਵ ਜਾਨਣਾ ਕਰੋ। **ਵਾ:** (ਮਨ ਮਹਿ ਲੇਖੁ) ਪ੍ਰੇਮ ਦੀ ਕਲਮ ਦੁਆਰਾ ਅੰਤਹਕਰਣ ਰੂਪ ਕਾਗਜ ਦੇ ਉੱਤੇ ਸ਼ਰਧਾ ਰੂਪ ਸਿਆਹੀ ਨਾਲ ਪ੍ਰਮੇਸਰ ਦੇ ਜਸ ਨੂੰ ਲਿਖਣਾ ਕਰੋ।

## ਸੁਣਿ ਕੀਰਤਨੁ; ਸਾਧ ਪਹਿ ਜਾਇ ॥

(ਸਾਧ) ਸਾਧਸੰਗਤ ਦੇ (ਪਹਿ) ਪਾਸ (ਜਾਇ) ਜਾ ਕੇ ਕੀਰਤਨ (ਸੁਣਿ) ਸੁਣਨਾ ਕਰੋ।

**ਅਥਵਾ :** ਜਿੰਨ੍ਹਾਂ ਦਾ ਮਨ (ਸਾਧ) ਸਾਧਸੰਗਤ ਵਿਚ ਜੁੜਿਆ ਹੈ, ਉਹਨਾਂ ਦੇ (ਪਹਿ) ਪਾਸ (ਜਾਇ) ਜਾ ਕੇ ਕੀਰਤਨ (ਸੁਣਿ) ਸੁਣਿਆ ਕਰੋ।

## ਜਨਮ ਮਰਣ ਕੀ; ਤ੍ਰਾਸ ਮਿਟਾਇ ॥੩॥

ਇਹ ਜੋ (ਜਨਮ ਮਰਣ) ਜੰਮਣ-ਮਰਣ ਦਾ (ਤ੍ਰਾਸ) ਡਰ ਤੇਰੇ ਅੰਦਰ ਪਿਆ ਹੋਇਆ ਹੈ, ਜਿਸ ਕਰਕੇ ਤੂੰ ਭੜਕ-ਭੜਕ ਕੇ ਉੱਠਦਾ ਹੈ, ਕੰਬਦਾ ਰਹਿੰਦਾ ਹੈਂ, ਇਸ (ਤ੍ਰਾਸ) ਡਰ ਨੂੰ ਅੰਦਰੋਂ (ਮਿਟਾਇ) ਮੇਟ ਦੇਣਾ ਕਰ।

## ਚਰਣ ਕਮਲ ਠਾਕੁਰ; ਉਰਿ ਧਾਰਿ ॥

ਉਸ ਸਰਗੁਣ ਸਰੂਪ (ਠਾਕੁਰ) ਸੁਆਮੀ ਦੇ (ਚਰਣ) ਚਰਨਾਂ ਕਮਲਾਂ ਨੂੰ **ਵਾ:** (ਚਰਣ) ਗੁਰੂ ਸਾਹਿਬ ਜੀ ਦੇ ਸਬਦ ਰੂਪ ਚਰਨਾਂ ਨੂੰ (ਉਰਿ) ਹਿਰਦੇ ਵਿਚ (ਧਾਰਿ) ਵਸਾਉਣਾ ਕਰੋ।

**ਅਥਵਾ :** ਜੋ ਅਚੱਲ ਰੂਪ ਪ੍ਰਮੇਸਰ ਨਿਰਗੁਣ ਸਰੂਪ ਵਿੱਚ (ਚਰਣ) ਅਧਿਸਠਾਨ ਰੂਪ ਹੈ। ਉਸ ਕਮਲ ਦੀ ਨਿਆਈਂ ਪ੍ਰਕਾਸ਼ਮਾਨ (ਠਾਕੁਰ) ਸੁਆਮੀ ਨੂੰ ਹਿਰਦੇ ਵਿੱਚ ਵਸਾਉਣਾ ਕਰੋ। ਯਥਾ :

**ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਂਧਿਓ ਪਾਲ ॥੨॥੭॥੩੯॥** *(ਅੰਗ : ੬੮੦)*

**ਅਥਵਾ :** ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਲ ਵਤ ਪ੍ਰਕਾਸ਼ਮਯ ਸ਼ਬਦ ਰੂਪ ਚਰਨ ਹਨ, ਉਨ੍ਹਾਂ ਨੂੰ ਆਪਣੇ ਹਿਰਦੇ ਵਿਚ ਧਾਰਨਾ ਕਰੋ।

## ਦੁਲਭ ਦੇਹ; ਨਾਨਕ ਨਿਸਤਾਰਿ ॥੪॥੫੧॥੧੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਜੋ ਤੈਨੂੰ ਇਹ (ਦੁਲਭ) ਬਹੁਤ ਕਠਿਨਾਈ ਨਾਲ ਲੱਭਣ ਵਾਲੀ ਮਨੁੱਖਾ ਦੇਹ ਪ੍ਰਾਪਤ ਹੋਈ ਹੈ। ਇਸ ਨੂੰ (ਨਿਸਤਾਰਿ) ਸੰਸਾਰ ਸਮੁੰਦਰ ਤੋਂ ਤਾਰ ਲੈਣਾ ਕਰੋ।

## ਗਉੜੀ ਮਹਲਾ ੫ ॥

## ਜਾ ਕਉ; ਅਪਨੀ ਕਿਰਪਾ ਧਾਰੈ ॥

ਹੇ ਪ੍ਰੇਮੀ ਜਨੋ! (ਜਾ ਕਉ) ਜਿੰਨ੍ਹਾਂ ਦੇ ਉੱਤੇ ਮੇਰਾ ਵਾਹਿਗੁਰੂ (ਅਪਨੀ) ਆਪਣੀ ਕਿਰਪਾ ਦ੍ਰਿਸ਼ਟੀ (ਧਾਰੈ) ਧਾਰਦਾ ਭਾਵ ਕਰਦਾ ਹੈ।

## ਸੋ ਜਨੁ; ਰਸਨਾ ਨਾਮੁ ਉਚਾਰੈ ॥੧॥

(ਸੋ) ਉਹੀ (ਜਨੁ) ਪੁਰਖ ਰਸਨਾ ਕਰਕੇ ਪ੍ਰਮੇਸਰ ਦੇ ਨਾਮ ਦਾ (ਉਚਾਰੈ) ਉਚਾਰਨ ਕਰਦੇ ਹਨ। ਸਾਰਿਆਂ ਕੋਲੋਂ ਨਹੀਂ ਜਪਿਆ ਜਾਂਦਾ।

**ਈਹਾ ਨਾਮ ਸੋਈ ਜਪੈ ਜੋ ਜਪ ਆਇਆ ਹੋਇ।**
**ਕੇਸਰ ਕਿਆਰੀ ਕਸ਼ਮੀਰ ਬਿਨ ਕੇਸਰ ਮੂਲ ਨਾ ਹੋਇ।**

ਜਿਸ ਪ੍ਰਕਾਰ ਕਸ਼ਮੀਰ ਵਿੱਚ ਤਿੰਨ-ਚਾਰ ਕੋਹਾਂ ਦੇ ਅੰਦਰ ਉੱਚੀ-ਨੀਵੀਂ ਧਰਤੀ ਹੈ, ਜਿੱਥੇ ਕੇਸਰ ਪੈਦਾ ਹੁੰਦਾ ਹੈ। ਇੱਕ ਸਾਲ ਉੱਤੇ ਕਣਕ ਬੀਜਦੇ ਅਤੇ ਇੱਕ ਸਾਲ ਲੋਕ ਕੇਸਰ ਪੈਦਾ ਕਰਦੇ ਹਨ। ਉਸ ਜਗ੍ਹਾ ਤੋਂ ਮਿੱਟੀ ਲਿਜਾ ਕੇ ਵਲਾਇਤ ਵਿਚ ਵੀ ਕੇਸਰ ਬੀਜ ਚੁੱਕੇ ਹਨ, ਪਰ ਕੇਸਰ ਹਰਾ ਨਹੀਂ ਹੋਇਆ ਭਾਵ ਪੈਦਾ ਨਹੀਂ ਕਰ ਸਕਿਆ। ਸੋ ਇਸ ਪ੍ਰਕਾਰ ਜਿੰਨ੍ਹਾਂ ਤੇ ਕਿਰਪਾ ਦ੍ਰਿਸ਼ਟੀ ਹੁੰਦੀ ਹੈ ਉਹੋ ਹੀ ਨਾਮ ਜਪਦੇ ਹਨ, ਦੂਸਰੇ ਨਹੀਂ।

## ਹਰਿ ਬਿਸਰਤ; ਸਹਸਾ ਦੁਖੁ ਬਿਆਪੈ ॥

ਜਿੰਨ੍ਹਾਂ ਨੂੰ (ਹਰਿ) ਹਰੀ ਅਕਾਲ ਪੁਰਖ (ਬਿਸਰਤ) ਭੁੱਲ ਜਾਂਦਾ ਹੈ, ਉਹਨਾਂ ਨੂੰ (ਸਹਸਾ) ਪ੍ਰਮਾਣਗਤਿ, ਪ੍ਰਮੇਯਗਤਿ, ਵਿਪਰਜੇ ਆਦਿਕ ਸੰਸਾ ਚਿੰਬੜਿਆ ਰਹਿੰਦਾ ਹੈ ਅਤੇ ਜੰਮਣ-ਮਰਣ ਦਾ ਦੁੱਖ (ਬਿਆਪੈ) ਲੱਗਿਆ ਰਹਿੰਦਾ ਹੈ।

## ਸਿਮਰਤ ਨਾਮੁ; ਭਰਮੁ ਭਉ ਭਾਗੈ ॥੧॥ ਰਹਾਉ ॥

ਜੋ ਮਹਾਰਾਜ ਦੇ (ਸਿਮਰਤ ਨਾਮੁ) ਨਾਮ ਦਾ ਸਿਮਰਨ ਕਰਦੇ ਹਨ, ਉਹਨਾਂ ਦਾ ਭਰਮ ਅਤੇ (ਭਉ) ਭੈ ਸਭ ਨਵਿਰਤ ਹੋ ਜਾਂਦਾ ਹੈ। **ਵਾ:** ਉਨ੍ਹਾਂ ਦੇ ਅੰਦਰੋਂ ਸਰੂਪ ਦਾ ਭਰਮ ਅਤੇ ਕਾਲ ਦਾ (ਭਉ) ਭੈ (ਭਾਗੈ) ਭੱਜ ਜਾਂਦਾ ਹੈ ਭਾਵ ਦੂਰ ਹੋ ਜਾਂਦਾ ਹੈ।

## ਹਰਿ ਕੀਰਤਨੁ ਸੁਣੈ; ਹਰਿ ਕੀਰਤਨੁ ਗਾਵੈ ॥

ਜੋ (ਹਰਿ ਕੀਰਤਨੁ) ਹਰੀ ਦੇ ਕੀਰਤਨ ਨੂੰ ਸ਼ਰਧਾ ਅਤੇ ਭਰੋਸੇ ਰੂਪ ਕੰਨਾਂ ਨਾਲ (ਸੁਣੈ) ਸੁਣਦੇ ਹਨ ਅਤੇ ਪ੍ਰੀਤ ਰੂਪ ਜਬਾਨ ਨਾਲ (ਹਰਿ ਕੀਰਤਨੁ) ਹਰੀ ਪ੍ਰਮੇਸਰ ਦੇ ਕੀਰਤਨ ਨੂੰ (ਗਾਵੈ) ਗਾਉਂਦੇ ਹਨ।

## ਤਿਸੁ ਜਨ; ਦੂਖੁ ਨਿਕਟਿ ਨਹੀ ਆਵੈ ॥੨॥

(ਤਿਸੁ ਜਨ) ਉਹਨਾਂ ਪ੍ਰੇਮੀ ਜਨਾਂ ਦਾ ਜੰਮਣ-ਮਰਣ ਦਾ (ਦੂਖੁ) ਦੁੱਖ (ਨਿਕਟਿ) ਨੇੜੇ ਨਹੀਂ (ਆਵੈ) ਆਉਂਦਾ ਭਾਵ ਉਹ ਮੁਕਤ ਹੋ ਜਾਂਦੇ ਹਨ।

## ਹਰਿ ਕੀ ਟਹਲ ਕਰਤ; ਜਨੁ ਸੋਹੈ ॥

ਜੋ ਸਾਰਿਆਂ ਵਿੱਚ ਪ੍ਰਮੇਸਰ ਦੀ ਜੋਤ ਜਾਣਕੇ (ਹਰਿ) ਹਰੀ ਦੀ (ਟਹਲ) ਸੇਵਾ (ਕਰਤ) ਕਰਦਾ ਹੈ, **ਵਾ:** ਜੋ (ਹਰਿ) ਅਕਾਲ ਪੁਰਖ ਜੀ ਦੀ ਟਹਿਲ ਜਾਣ ਕੇ ਸੇਵਾ ਕਰਦਾ ਹੈ। ਉਹ ਪ੍ਰੇਮੀ ਜਨ (ਸੋਹੈ) ਸੋਭਾ ਨੂੰ ਪਾਉਂਦਾ ਹੈ **ਵਾ:** (ਸੋਹੈ) ਸੋਭਦਾ ਹੈ।

## ਸਾਖੀ—ਭਾਈ ਘਨੱਈਆ ਜੀ

ਜਿਵੇਂ ਭਾਈ ਘਨੱਈਆ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਹੱਥ ਸਮਝ ਕੇ ਸਾਰਿਆਂ ਦੇ ਹੱਥਾਂ ਤੇ ਪਾਨੀ ਪਾ ਦਿੰਦੇ ਸਨ ਭਾਵ ਸਾਰਿਆਂ ਵਿੱਚ ਕਲਗੀਧਰ ਪਾਤਸ਼ਾਹ ਦਾ ਰੂਪ ਦੇਖ ਕੇ ਪਾਨੀ ਪੀਆਉਣ ਦੀ ਸੇਵਾ ਕਰਿਆ ਕਰਦੇ ਸਨ। ਜਿਸ ਵੇਲੇ ਜੰਗ ਚਲਦਾ ਸੀ ਤਾਂ ਭਾਈ ਘਨੱਈਆ ਜੀ ਮਸ਼ਕ ਲੈ ਕੇ ਪਹਾੜੀਏ ਪਠਾਣਾ, ਤੁਰਕਾਂ ਦੀ ਸ਼ਾਹੀ ਸੈਨਾ ਅਤੇ ਸਿੱਖਾਂ ਆਦਿ ਨੂੰ ਗੁਰੂ ਦਾ ਹੀ ਰੂਪ ਜਾਣ ਕੇ ਪਾਨੀ ਪਿਆਇਆ ਕਰਦੇ ਸਨ। ਸਿੱਖਾਂ ਨੇ ਗੁਰੂ ਸਾਹਿਬ ਜੀ ਨੂੰ ਸ਼ਿਕਾਇਤ ਕੀਤੀ ਕਿ ਮਹਾਰਾਜ ਅਸੀਂ ਇਤਨੀ ਮੁਸ਼ਕਿਲ ਨਾਲ ਯੁੱਧ ਵਿੱਚ ਦੁਸ਼ਮਣਾਂ ਨੂੰ ਮਾਰਦੇ ਹਾਂ, ਪਰ ਇਹ ਭਾਈ ਘਨੱਈਆ ਉਹਨਾਂ ਨੂੰ ਪਾਨੀ ਪਿਲਾ ਕੇ ਮੁੜ ਸਾਡੇ ਨਾਲ ਲੜਨ ਲਈ ਤਿਆਰ ਕਰਦਾ ਹੈ ਤਾਂ ਗੁਰੂ ਸਾਹਿਬ ਜੀ ਨੇ ਭਾਈ ਘਨੱਈਆ ਜੀ ਨੂੰ ਕੋਲ ਬੁਲਾ ਕੇ ਪੁੱਛਿਆ ਕਿ ਸੰਤ ਜੀ! ਤੁਸੀਂ ਕਿਉਂ ਖੇਚਲ ਕਰਦੇ ਹੋ? ਤੁਹਾਡੇ ਤਾਂ ਵਰ ਨਾਲ ਵੀ ਖਾਲਸਾ ਜੰਗ ਜਿੱਤ ਲਵੇਗਾ। ਤੁਸੀਂ ਖੇਚਲ ਨਾ ਕਰਿਆ ਕਰੋ। ਭਾਈ ਘਨੱਈਆ ਜੀ ਕਹਿਣ ਲੱਗੇ ਕਿ ਨਹੀਂ ਮਹਾਰਾਜ ਜਿੱਥੇ ਖਾਲਸਾ ਸ਼ਸਤਰ ਪਕੜ ਕੇ ਜਰਵਾਣਿਆ ਦਾ ਮੁਕਾਬਲਾ ਕਰਦਾ ਹੈ, ਧਰਮ ਦੀ ਰੱਖਿਆ ਕਰਦਾ ਹੈ, ਉੱਥੇ ਮੇਰਾ ਵੀ ਫਰਜ ਬਣਦਾ ਹੈ ਕਿ ਮੈਂ ਵੀ ਜੰਗ ਕਰਾਂ ਪਰ ਮੈਂ ਸ਼ਸਤਰ ਚੁੱਕਣ ਜੋਗਾ ਤਾਂ ਹੈ ਨਹੀਂ, ਇਸ ਲਈ ਮਸ਼ਕ ਚੁੱਕ ਕੇ ਪਾਨੀ ਪਿਆਈ ਜਾਂਦਾ ਹੈ। ਮਹਾਰਾਜ ਕਹਿਣ ਲੱਗੇ ਕਿ ਸੰਤ ਜੀ! ਸਿੰਘ ਤੁਹਾਡੀ ਸ਼ਿਕਾਇਤ ਕਰਦੇ ਹਨ ਕਿ ਤੁਸੀਂ ਸਿੱਖਾਂ ਨੂੰ ਤਾਂ ਪਾਨੀ ਪਿਆਉ ਪਰ ਤੁਰਕਾਂ ਨੂੰ ਕਿਉਂ ਪਿਆਉਂਦੇ ਹੋ? ਤਾਂ ਭਾਈ ਘਨੱਈਆ ਜੀ ਨੇ ਹਜ਼ੂਰ ਦੇ ਅੱਗੇ ਬੇਨਤੀ ਕੀਤੀ, ਮਹਾਰਾਜ! ਮੈਂ ਜਿਸ ਪਾਸੇ ਵੀ ਵੇਖਦਾ ਹਾਂ ਮੈਨੂੰ ਆਪ ਜੀ ਦਾ ਹੀ ਰੂਪ ਨਜ਼ਰ ਆਉਂਦਾ ਹੈ, ਜਿਸ ਦੇ ਵੀ ਹੱਥਾਂ ਤੇ ਪਾਨੀ ਪਾਉਂਦਾ ਹਾਂ ਤਾਂ ਮੈਨੂੰ ਆਪ ਜੀ ਦੇ ਹੀ ਹਸਤ ਕਮਲ ਦਿਸਦੇ ਹਨ। ਮੈਨੂੰ ਕੋਈ ਵੀ ਪਹਾੜੀਆ ਜਾਂ ਤੁਰਕਾਂ ਦੀ ਸੈਨਾ ਨਹੀਂ ਦਿਸਦੀ ਸਾਰਿਆਂ ਵਿੱਚ ਆਪ ਹੀ ਬਿਰਾਜਮਾਨ ਹੋ। ਜਦੋਂ ਗੁਰੂ ਸਾਹਿਬ ਜੀ ਨੇ ਇੰਨ੍ਹਾਂ ਦਾ ਹਿਰਦਾ ਦੇਖਿਆ ਤਾਂ, **"ਤੁਝ ਬਿਨੁ ਦੂਜਾ ਨਾਹੀ ਕੋਇ"** ਐਸੀ ਲਿਵ ਜੁੜੀ ਹੋਈ ਸੀ। ਹਿਰਦਾ ਲਿਵ ਵਿੱਚ ਲੱਗਾ ਦੇਖ ਕੇ ਹਜ਼ੂਰ ਬਹੁਤ ਪ੍ਰਸੰਨ ਹੋਏ ਅਤੇ ਭਾਈ ਘਨੱਈਆ ਜੀ ਨੂੰ ਛਾਤੀ ਨਾਲ ਲਾ ਕੇ ਕਿਹਾ, "ਤੂੰ ਸਾਰਿਆਂ ਵਿੱਚ ਸਾਡੇ ਸਰੂਪ ਨੂੰ ਦੇਖ ਲਿਆ ਹੈ ਤੇਰੇ ਅੰਦਰ ਦਾ *ਦੁੰਦਵਾਦ ਮਿਟ ਚੁੱਕਾ ਹੈ। ਗੁਰੂ ਸਾਹਿਬ ਜੀ ਨੇ ਖਾਲਸੇ ਨੂੰ ਕਿਹਾ ਕਿ ਖਾਲਸਾ ਜੀ! ਤੁਸੀਂ ਇਸ ਨੂੰ ਕਿਸੇ ਦਾ ਸੂਹੀਆਂ ਜਾ ਖੁਫੀਆ ਨਾ ਸਮਝੋ ਇਸਨੇ ਦੁੰਦਵਾਦ ਤੋਂ ਰਹਿਤ

---

* **ਦੁੰਦਵਾਦ :** ਦ੍ਵੈਤ ਭਾਵ।

ਹੋ ਕੇ ਸਾਡੇ ਸਰੂਪ ਨੂੰ ਦੇਖ ਲਿਆ ਹੈ। ਗੁਰੂ ਸਾਹਿਬ ਜੀ ਨੇ ਕੋਲੋਂ ਮਲ੍ਹਮ ਦੀ ਡੱਬੀ ਦੇ ਕੇ ਕਿਹਾ ਕਿ ਪਾਣੀ ਪਿਲਾ ਕੇ ਫੱਟਾਂ ਉਪਰ ਮਲ੍ਹਮ ਵੀ ਲਗਾ ਦਿਆ ਕਰੋ। ਇਹ ਸੱਚੇ ਪਾਤਸ਼ਾਹ ਦੀ ਏਕਤਾ ਹੈ, ਕਿਉਂਕਿ ਮਹਾਰਾਜ ਸਾਹਿਬ ਜੀ ਦਾ ਨਾਂ ਹੀ ਕਿਸੇ ਨਾਲ ਵੈਰ ਅਤੇ ਨਾ ਹੀ ਕਿਸੇ ਦਾ ਮੋਹ ਹੈ। ਇਕ ਰਸ ਰਹਿਣ ਵਾਲੇ ਸੱਚੇ ਪਾਤਸ਼ਾਹ ਨੇ ਮੁਲਕ ਦੀ ਰੱਖਿਆ ਕੀਤੀ ਹੈ ਅਤੇ ਸਾਰਿਆਂ ਨਾਲ ਪਿਆਰ ਕਰਨ ਵਾਲੇ ਹਨ। ਪੀਰ ਬੁੱਧੂ ਸ਼ਾਹ ਵਰਗੇ **ਸਾਦਿਕਾਂ ਨੂੰ ਵੀ ਗੁਰੂ ਸਾਹਿਬ ਜੀ ਨੇ ਨਿਹਾਲ ਕੀਤਾ। ਮਹਾਰਾਜ ਜੀ ਦੀ ਸ਼ਰਨ ਆਏ ਬੰਦੇ ਬਹਾਦਰ ਵਰਗੇ ਵੈਰਾਗੀਆਂ ਨੂੰ ਵੀ ਸਿੱਧੀ ਬਖਸ਼ ਕੇ ਨਿਹਾਲ ਕਰ ਦਿੱਤਾ। ਇਸ ਪ੍ਰਕਾਰ ਗੁਰੂ ਸਾਹਿਬ ਜੀ ਤਾਂ ਸਾਰਿਆਂ ਨਾਲ ਪਿਆਰ ਕਰਨ ਵਾਲੇ ਹਨ।

## ਸਾਖੀ—ਭਾਈ ਸੰਤੋਖ ਸਿੰਘ ਜੀ ਦੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਕਤ ਭਾਈ ਸੰਤੋਖ ਸਿੰਘ ਜੀ ਹੋਏ ਹਨ। ਇਕ ਵੇਰੀ ਮਹਾਰਾਜ ਜੀ ਨੇ ਉਹਨਾਂ ਦੇ ਤਾਈਂ ਬਚਨ ਕੀਤਾ ਕਿ ਤੁਸੀਂ ਹਜ਼ੂਰ ਸਾਹਿਬ ਵਿੱਚ ਮੰਦਰ ਨਹੀਂ ਬਣਾਉਣਾ ਅਤੇ ਏਥੇ ਹੀ ਲੰਗਰ ਚਲਾਈ ਜਾਣਾ। ਭਾਈ ਸੰਤੋਖ ਸਿੰਘ ਨੇ ਬੇਨਤੀ ਕੀਤੀ, "ਮਹਾਰਾਜ! ਲੰਗਰ ਕਾਹਦਾ ਚਲਾਵਾਂ, ਸਿੱਖ ਸੰਗਤਾਂ ਤਾਂ ਇੱਥੇ ਹੈ ਨਹੀਂ।" ਗੁਰੂ ਸਾਹਿਬ ਜੀ ਨੇ ਕਿਹਾ ਭਾਈ ਇਹ ਥਾਂ ਸਿੱਖ ਸੰਗਤਾਂ ਤੋਂ ਬਗੈਰ ਨਹੀਂ ਰਹੇਗਾ। ਇੱਥੇ ਲੰਗਰ ਚਲਾਉਣ ਵਾਲੇ ਇੱਕ-ਦੋ ਜਥੇ ਬਣੇ ਹੀ ਰਿਹਾ ਕਰਨਗੇ।

ਸਤਿਗੁਰਾਂ ਦੇ ਬਚਨ ਕਰਕੇ ਬ੍ਰਹਮ ਗਿਆਨੀ ਭਾਈ ਸੰਤੋਖ ਸਿੰਘ ਜੀ ਏਨੇ ਮਸਤ ਹੋਏ ਕਿ ਜਿੰਨ੍ਹੀਂ ਵੀ ਸੰਗਤ ਆਉਂਦੀ, ਲੰਗਰ ਪਕਾ ਕੇ ਉਹਨਾਂ ਨੂੰ ਵਰਤਾਈ ਜਾਇਆ ਕਰਦੇ। ਪਤਾ ਨਹੀਂ ਰਸਤਾਂ ਕਿਧਰੋਂ ਆਉਂਦੀਆਂ ਸਨ, ਪਰ ਲੰਗਰ ਅਤੁੱਟ ਹੀ ਚਲਦਾ ਸੀ। ਉਹਨਾਂ ਨੂੰ ਸੰਗਤ ਵਿੱਚ ਕੋਈ ਵੀ ਦੱਖਣੀਆ, ਮੁਸਲਮਾਨ ਅਤੇ ਪੰਜਾਬੀ ਪ੍ਰਤੀਤ ਨਹੀਂ ਹੁੰਦਾ ਸੀ। ਬਸ ਪ੍ਰਸਾਦਾ-ਪਾਣੀ ਤਿਆਰ ਕਰਕੇ ਵਰਤਾਈ ਜਾਇਆ ਕਰਦੇ ਸਨ। ਭਾਈ ਸੰਤੋਖ ਸਿੰਘ ਨੇ ਗੁਰੂ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ੫੩ ਸਾਲ ਉਹਨਾਂ ਦੇ ਅੰਗੀਠੇ ਵਾਲੇ ਸਥਾਨ ਤੇ ਪਹਿਰਾ ਦਿੱਤਾ ਅਤੇ ਲੰਗਰ ਚਲਾਉਂਦੇ ਰਹੇ। ਫਿਰ ਬਾਅਦ ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਉੱਥੇ ਦਰਬਾਰ ਬਣਾਇਆ ਸੀ। ਇਸ ਪ੍ਰਕਾਰ ਭਾਈ ਸੰਤੋਖ ਸਿੰਘ ਜੀ 'ਤੇ ਸਤਿਗੁਰ ਸਾਹਿਬ ਦੀ ਬਖਸ਼ਿਸ਼ ਹੋਈ। ਇਉਂ ਪ੍ਰਮੇਸਰ ਦੀ ਟਹਿਲ ਜਾਣ ਕੇ ਸੇਵਾ ਕਰਨ ਵਾਲੇ ਪ੍ਰੇਮੀ ਜਨ ਸ਼ੋਭਿਨੀਕ ਹੁੰਦੇ ਹਨ।

## ਤਾ ਕਉ; ਮਾਇਆ ਅਗਨਿ ਨ ਪੋਹੈ ॥੩॥

(ਤਾ ਕਉ) ਉਹਨਾਂ ਨੂੰ ਮਾਇਆ ਦੀ, ਤ੍ਰਿਸ਼ਨਾ ਦੀ, ਈਰਖਾ ਦੀ ਕੋਈ ਵੀ (ਅਗਨਿ) ਅੱਗ ਨਹੀਂ (ਪੋਹੈ) ਪੋਂਹਦੀ। ਭਾਵ ਨਹੀਂ ਲੱਗਦੀ।

## ਮਨਿ ਤਨਿ ਮੁਖਿ; ਹਰਿ ਨਾਮੁ ਦਇਆਲ ॥

ਜਿੰਨ੍ਹਾਂ ਦੇ ਮਨ, ਤਨ ਤੇ ਮੁਖ ਵਿੱਚ ਵੀ (ਹਰਿ ਨਾਮੁ ਦਇਆਲ) ਹਰੀ ਅਕਾਲ ਪੁਰਖ ਦਿਆਲੂ ਦਾ ਨਾਮ ਹੈ।

## ਨਾਨਕ; ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ ਨੇ (ਅਵਰਿ) ਹੋਰ ਸਾਰੇ ਹੀ (ਜੰਜਾਲ) ਬੰਧਨ (ਤਜੀਅਲੇ) ਛੱਡ ਦਿੱਤੇ ਹਨ ਭਾਵ ਉਹ ਮੁਕਤ ਹੋ ਗਏ ਹਨ।

---

** ਸਾਦਿਕ : ਸਿਦਕ ਰੱਖਣ ਵਾਲਾ।

## ਗਉੜੀ ਮਹਲਾ ੫ ॥

### ਛਾਡਿ ਸਿਆਨਪ; ਬਹੁ ਚਤੁਰਾਈ ॥

ਹੇ ਭਾਈ ! ਬੁੱਧੀ ਦੀ ਸਿਆਣਪ ਅਤੇ ਬਾਣੀ ਦੀ (ਬਹੁ) ਬਹੁਤੀ ਚਤੁਰਾਈ ਕਰਨੀ (ਛਾਡਿ) ਛੱਡਣਾ ਕਰ। **ਵਾ**: ਬਹੁਤੀਆਂ ਚਤੁਰਾਈਆਂ ਦੀਆਂ ਗੱਲਾਂ ਕਰਨੀਆਂ (ਛਾਡਿ) ਤਿਆਗਣਾ ਕਰ। ਭਾਵ ਜਿਹੜੀ ਬੁੱਧੀ ਦੀ ਸਿਆਣਪ ਦੇ ਨਾਲ ਘਾਟੇ-ਵਾਧੇ ਸੋਚਦਾ ਰਹਿੰਦਾ ਹੈ, ਆਪ ਹੀ ਦਲੀਲ ਬਣਾ ਕੇ ਫਿਰ ਆਪ ਹੀ ਢਾਹ ਲੈਂਦਾ ਹੈ ਕਿ ਕਿਤੇ ਇਸ ਤਰ੍ਹਾਂ ਨਾ ਹੋ ਜਾਵੇ, ਉਸ ਤਰ੍ਹਾਂ ਨਾ ਹੋ ਜਾਵੇ। ਇਹ ਜੋ ਬੁੱਧੀ ਦੀ ਸਿਆਣਪ ਹੈ ਅਤੇ ਜੋ ਲੋਕਾਂ ਦੇ ਵਿਚ ਬਹੁਤੀਆਂ ਗੱਲਾ ਮਾਰ-ਮਾਰ ਕੇ ਆਪਣੇ ਆਪ ਨੂੰ ਚਤੁਰ ਕਹਾਉਣ ਦੀ ਚਤੁਰਤਾ ਹੈ। ਇਹ ਬੁੱਧੀ ਦੀ ਸਿਆਣਪ ਤੇ ਗੱਲਾਂ ਦੀ ਚਤੁਰਤਾ ਛੱਡ ਦੇਣਾ ਕਰ।

### ਗੁਰ ਪੂਰੇ ਕੀ; ਟੇਕ ਟਿਕਾਈ ॥੧॥

ਉਹ ਗੁਰਮੁਖ ਧੰਨ ਹਨ, ਜਿੰਨ੍ਹਾਂ ਨੇ ਬੁੱਧੀ ਦੀ ਸਿਆਣਪ ਅਤੇ ਵਾਕਾਂ ਦੀ ਚਤੁਰਾਈ ਛੱਡ ਕੇ ਹਿਰਦੇ ਵਿੱਚ (ਪੂਰੇ) ਪੂਰਨ (ਗੁਰ) ਸਤਿਗੁਰਾਂ ਦੀ (ਟੇਕ) ਓਟ (ਟਿਕਾਈ) ਟਿਕਾਉਣਾ ਕੀਤੀ ਹੈ।

### ਦੂਖ ਬਿਨਸੇ; ਸੁਖ ਹਰਿ ਗੁਣ ਗਾਇ ॥

ਉਹਨਾਂ ਦੇ ਜੰਮਣ-ਮਰਣ ਦੇ ਸਾਰੇ ਦੁੱਖ (ਬਿਨਸੇ) ਨਾਸ ਹੋ ਗਏ ਹਨ ਅਤੇ ਉਹਨਾਂ ਨੂੰ (ਹਰਿ) ਪ੍ਰਮੇਸਰ ਦੇ ਗੁਣ (ਗਾਇ) ਗਾਉਣੇ ਕਰਕੇ ਸੁਖ ਦੀ ਪ੍ਰਾਪਤੀ ਹੋਈ ਹੈ।

### ਗੁਰੁ ਪੂਰਾ ਭੇਟਿਆ; ਲਿਵ ਲਾਇ ॥੧॥ ਰਹਾਉ ॥

ਜਦੋਂ ਉਹਨਾਂ ਨੂੰ (ਪੂਰਾ) ਪੂਰਨ (ਗੁਰੁ) ਸਤਿਗੁਰੂ ਸਾਹਿਬ ਜੀ (ਭੇਟਿਆ) ਮਿਲੇ ਤਾਂ ਸੱਚੇ ਪਾਤਸ਼ਾਹ ਨੇ ਉਨ੍ਹਾਂ ਦੀ ਆਪਣੇ ਵਿਚ (ਲਿਵ) ਬਿਰਤੀ (ਲਾਇ) ਲਗਾ ਦਿੱਤੀ।

### ਹਰਿ ਕਾ ਨਾਮੁ; ਦੀਓ ਗੁਰਿ ਮੰਤ੍ਰੁ ॥

ਹੇ ਭਾਈ ! ਜੋ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਨੂੰ (ਹਰਿ ਕਾ ਨਾਮੁ) ਅਕਾਲ ਪੁਰਖ ਜੀ ਦਾ ਨਾਮ ਰੂਪ (ਮੰਤ੍ਰੁ) ਮੰਤਰ (ਦੀਓ) ਦਿੱਤਾ ਹੈ। ਉਹ ਹੋਰ ਕਿਸੇ ਦੇਵੀ ਦੇਵਤੇ ਦਾ ਨਾਮ ਮੰਤਰ ਨਹੀਂ ਬਖਸ਼ਿਆ।

### ਮਿਟੇ ਵਿਸੂਰੇ ; ਉਤਰੀ ਚਿੰਤ ॥੨॥

ਇਸ ਨਾਮ ਕਰਕੇ ਸਾਡੇ ਸਾਰੇ (ਵਿਸੂਰੇ) ਝੋਰੇ ਵੀ (ਮਿਟੇ) ਮਿਟ ਗਏ ਹਨ ਅਤੇ (ਚਿੰਤ) ਚਿੰਤਾ ਵੀ (ਉਤਰੀ) ਲਹਿ ਗਈ ਹੈ।

**ਅਥਵਾ :** ਜੋ (ਵਿ+ਸੂਰੇ) (ਵਿ) ਵਿਸ਼ੇਸ ਕਰਕੇ ਜੰਮਣ-ਮਰਨ ਦੇ (ਸੂਰੇ) ਸੂਲ ਭਾਵ ਦੁੱਖ ਸੀ, ਉਹ ਵੀ (ਮਿਟੇ) ਮਿਟ ਗਏ ਹਨ ਅਤੇ ਚਿਤ ਦੀ ਬਿਹਬਲ ਹਾਲਤ ਰੂਪ (ਚਿੰਤ) ਚਿੰਤਾ ਵੀ (ਉਤਰੀ) ਲਹਿ ਗਈ।

### ਅਨਦ ਭਏ; ਗੁਰ ਮਿਲਤ ਕ੍ਰਿਪਾਲ ॥

ਇਸ ਪ੍ਰਕਾਰ (ਕ੍ਰਿਪਾਲ) ਕਿਰਪਾਲੂ (ਗੁਰ) ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਤ) ਮਿਲਣੇ ਕਰਕੇ ਸਾਨੂੰ (ਅਨਦ) ਅਨੰਦ ਪ੍ਰਾਪਤ (ਭਏ) ਹੋਇਆ ਹੈ।

## ਕਰਿ ਕਿਰਪਾ; ਕਾਟੇ ਜਮ ਜਾਲ ॥੩॥

ਸੱਚੇ ਪਾਤਸ਼ਾਹ ਜੀ ਨੇ (ਕਰਿ ਕਿਰਪਾ) ਕਿਰਪਾ ਕਰਕੇ ਸਾਡੇ (ਜਮ ਜਾਲ) ਜਮਾਂ ਦੇ ਜਾਲ (ਕਾਟੇ) ਕੱਟ ਦਿੱਤੇ ਹਨ। ਐਸੀ ਸਤਿਗੁਰੂ ਜੀ ਨੇ ਬਖਸ਼ਿਸ਼ ਕੀਤੀ ਹੈ।

## ਕਹੁ ਨਾਨਕ; ਗੁਰੁ ਪੂਰਾ ਪਾਇਆ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ, ਕਿਉਂਕਿ ਅਸੀਂ (ਪੂਰਾ) ਪੂਰਨ (ਗੁਰੁ) ਸਤਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਤਾ ਤੇ; ਬਹੁਰਿ ਨ ਬਿਆਪੈ ਮਾਇਆ ॥੪॥੫੩॥੧੨੨॥

(ਤਾ ਤੇ) ਇਸ ਕਰਕੇ ਮਾਇਆ ਸਾਨੂੰ (ਬਹੁਰਿ) ਫੇਰ ਤੋਂ (ਬਿਆਪੈ) ਚਿੰਬੜਦੀ (ਨ) ਨਹੀਂ ਹੈ ਭਾਵ ਅਸੀਂ ਮਾਇਆ ਤੋਂ ਸਦਾ ਨਿਰਲੇਪ ਤੇ ਸੁਤੰਤਰ ਰਹਿੰਦੇ ਹਾਂ।

## ਗਉੜੀ ਮਹਲਾ ੫ ॥

## ਰਾਖਿ ਲੀਆ; ਗੁਰਿ ਪੂਰੈ ਆਪਿ ॥

(ਪੂਰੈ) ਪੂਰੇ (ਗੁਰਿ) ਸਤਿਗੁਰਾਂ ਨੇ (ਆਪਿ) ਆਪ ਦੇ ਸਿੱਖਾਂ ਨੂੰ (ਆਪਿ) ਆਪਣੇ ਸੇਵਕ ਜਾਣ ਕਰਕੇ (ਰਾਖਿ) ਰੱਖ (ਲੀਆ) ਲਿਆ ਹੈ।

## ਮਨਮੁਖ ਕਉ; ਲਾਗੋ ਸੰਤਾਪੁ ॥੧॥

(ਮਨਮੁਖ) ਬੇ ਸਿੱਖੀਏ ਆਦਿਕ ਮਨਮੁਖਤਾ ਕਰਨ ਵਾਲਿਆਂ (ਕਉ) ਨੂੰ (ਸੰਤਾਪੁ) ਸਾੜ (ਲਾਗੋ) ਲੱਗਾ ਹੋਇਆ ਹੈ ਭਾਵ ਉਹ ਹਰ ਵਕਤ ਦੁਖੀ ਹੀ ਰਹਿੰਦੇ ਹਨ।

## ਗੁਰੂ ਗੁਰੂ ਜਪਿ; ਮੀਤ ਹਮਾਰੇ ॥

ਹੇ (ਹਮਾਰੇ) ਸਾਡੇ (ਮੀਤ) ਮਿੱਤਰ ਭਾਈ ਗੁਰਦਾਸ ਜੀ ਅਤੇ ਭਾਈ ਮੰਝ ਆਦਿਕ ਪਿਆਰੇ ਗੁਰਸਿੱਖ ਸੱਜਣੋ ! (ਗੁਰੂ) ਅਗਿਆਨ ਦਾ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ (ਗੁਰੂ) ਚੇਤਨ ਸਰੂਪ ਵਾਹਿਗੁਰੂ ਪ੍ਰਮੇਸਰ ਦਾ (ਜਪਿ) ਜਾਪ ਕਰੋ।

## ਮੁਖ ਊਜਲ ਹੋਵਹਿ; ਦਰਬਾਰੇ ॥੧॥ ਰਹਾਉ ॥

ਵਾਹਿਗੁਰੂ ਪ੍ਰਮੇਸਰ ਦਾ ਜਾਪ ਕਰਨੇ ਕਰਕੇ ਤੁਹਾਡਾ (ਦਰਬਾਰੇ) ਸਾਧਸੰਗਤ ਰੂਪ **ਵਾ:** ਸ੍ਰੀ ਹਰਿਮੰਦਰ ਸਾਹਿਬ ਜੀ ਰੂਪ **ਵਾ:** ਸੱਚਖੰਡ ਰੂਪ **ਵਾ:** ਸਰੂਪ ਰੂਪ (ਦਰਬਾਰੇ) ਦਰਬਾਰ ਵਿਚ ਵੀ (ਮੁਖ ਊਜਲ) ਮੁੱਖ ਉੱਜਲਾ (ਹੋਵਹਿ) ਹੋਵੇਗਾ। **ਵਾ:** ਤੁਹਾਡਾ ਅੰਤਹਕਰਣ ਰੂਪ ਮੁਖ ਉੱਜਲ ਹੋਵੇਗਾ। **ਵਾ:** (ਮੁਖ ਊਜਲ) ਤੁਸੀਂ ਉੱਜਲ ਅੰਤਹਕਰਣ ਰੂਪ ਮੁਖ ਦੇ ਸਹਿਤ (ਹੋਵਹਿ) ਹੋਵੋਗੇ।

## ਗੁਰ ਕੇ ਚਰਣ; ਹਿਰਦੈ ਵਸਾਇ ॥

(ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ (ਕੇ) ਦੇ ਉਹਨਾਂ ਪਰਮ ਪਵਿੱਤਰ (ਚਰਣ) ਚਰਨਾਂ ਨੂੰ ਹਿਰਦੇ ਵਿੱਚ (ਵਸਾਇ) ਵਸਾਉਣਾ ਕਰੋ, ਜਿੰਨ੍ਹਾਂ ਚਰਨਾਂ ਨਾਲ ਸਤਿਗੁਰਾਂ ਨੇ ਕਾਬਾ ਫੇਰਿਆ ਹੈ ਅਤੇ ਸਾਰੀ ਦੁਨੀਆਂ ਨੂੰ ਨਿਹਾਲ ਕੀਤਾ ਹੈ।

ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ ॥
ਗੁਰਮੁਖਿ ਕਲਿ ਵਿਚ ਪਰਗਟੁ ਹੋਆ ॥੨੭॥ (ਵਾਰ: ੧, ਪਉੜੀ: ੨੭)

## ਦੂਖ ਦੁਸਮਨ; ਤੇਰੀ ਹਤੈ ਬਲਾਇ ॥੨॥

ਫੇਰ ਮਹਾਰਾਜ ! ਤੁਹਾਡੇ ਜੰਮਣ-ਮਰਨ ਦੇ ਦੁੱਖ, (ਦੁਸਮਨ) ਦੁਸ਼ਮਣੀ ਕਰਨ ਵਾਲੇ ਕਾਮ, ਕ੍ਰੋਧ ਆਦਿਕ ਅਤੇ (ਤੇਰੀ) ਤੁਹਾਡੀਆਂ (ਬਲਾਇ) ਅਵਿਦਿਆ ਆਦਿਕ ਸਾਰੀਆਂ ਬਲਾਵਾਂ ਦਾ (ਹਤੈ) ਨਾਸ਼ ਕਰ ਦੇਣਗੇ।

## ਗੁਰ ਕਾ ਸਬਦੁ; ਤੇਰੈ ਸੰਗਿ ਸਹਾਈ ॥

(ਗੁਰ) ਸਤਿਗੁਰੂ ਸਾਹਿਬ ਜੀ (ਕਾ) ਦਾ ਸਬਦ ਇਸ ਲੋਕ ਵਿਚ ਅਤੇ ਪ੍ਰਲੋਕ ਵਿਚ ਵੀ (ਤੇਰੈ) ਤੁਹਾਡੇ (ਸੰਗਿ) ਨਾਲ ਹੋ ਕੇ (ਸਹਾਈ) ਸਹਾਇਤਾ ਕਰਨ ਵਾਲਾ ਹੈ।

## ਦਇਆਲ ਭਏ; ਸਗਲੇ ਜੀਅ ਭਾਈ ॥੩॥

ਹੇ ਭਾਈ ! (ਸਗਲੇ) ਸਾਰੇ (ਜੀਅ) ਜੀਵ (ਦਇਆਲ) ਦਿਆਲੂ (ਭਏ) ਹੋ ਗਏ ਹਨ।

**ਅਥਵਾ :** ਸਭਨਾ ਜੀਵਾਂ ਦਾ ਦਿਆਲੂ ਹੋ ਜਾਣਾ, ਕ੍ਰਿਪਾਲੂ ਹੋ ਜਾਣਾ ਤੇ ਰਾਗ-ਦ੍ਵੈਸ਼ ਤੋਂ ਰਹਿਤ ਹੋ ਕੇ ਮਿਲ ਪੈਣਾ ਵਾਹਿਗੁਰੂ ਦੀ ਕਿਰਪਾਲਤਾ ਦੀ ਨਿਸ਼ਾਨੀ ਹੀ ਹੈ।

## ਗੁਰਿ ਪੂਰੈ; ਜਬ ਕਿਰਪਾ ਕਰੀ ॥

(ਜਬ) ਜਦੋਂ (ਪੂਰੈ) ਪੂਰੇ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਪਾ ਦ੍ਰਿਸ਼ਟੀ (ਕਰੀ) ਕੀਤੀ।

## ਭਨਤਿ ਨਾਨਕ; ਮੇਰੀ ਪੂਰੀ ਪਰੀ ॥੪॥੫੪॥੧੨੩॥

ਸਤਿਗੁਰੂ ਸਾਹਿਬ ਜੀ (ਭਨਤਿ) ਕਹਿੰਦੇ ਹਨ ਕਿ ਹੇ ਗੁਰਸਿੱਖੋ ! ਤਦੋਂ (ਮੇਰੀ) ਸਾਡੀ ਭਗਤੀ ਦੀ ਕਮਾਈ (ਪੂਰੀ) ਪੂਰਨ ਲੇਖੇ ਵਿਚ (ਪਰੀ) ਪੈ ਗਈ।

## ਗਉੜੀ ਮਹਲਾ ੫ ॥

## ਅਨਿਕ ਰਸਾ ਖਾਏ; ਜੈਸੇ ਢੋਰ ॥

ਹੇ ਜੀਵ ! ਜਿਹੜੇ ਤੂੰ (ਅਨਿਕ) ਅਨੇਕਾਂ ਪ੍ਰਕਾਰ ਦੇ (ਰਸਾ) ਰਸ-ਕਸ ਭਾਵ ਛੱਤੀ ਪ੍ਰਕਾਰ ਦੇ ਭੋਜਨ ਬਣਾ-ਬਣਾ ਕੇ (ਖਾਏ) ਖਾਧੇ ਹਨ, ਇਹ ਤਾਂ ਇਉਂ ਹਨ, (ਜੈਸੇ) ਜਿਵੇਂ (ਢੋਰ) ਪਸ਼ੂ ਟਾਂਡਿਆਂ ਨੂੰ ਚੱਬਦੇ ਹਨ, ਪੱਠੇ ਆਦਿਕ ਖਾਂਦੇ ਹਨ। ਭਾਵ ਜਿਸ ਪ੍ਰਕਾਰ ਢੋਰ ਪਸ਼ੂ ਕੱਖ ਖਾ-ਖਾ ਕੇ ਪੇਟ ਭਰ ਲੈਂਦਾ ਹੈ। ਤਿਵੇਂ ਹੀ ਤੂੰ ਅਨੇਕ ਪ੍ਰਕਾਰ ਦੇ ਰਸਾਂ ਕਸਾਂ ਨੂੰ ਖਾ ਕੇ ਪੇਟ ਭਰ ਲੈਂਦਾ ਹੈਂ।

## ਮੋਹ ਕੀ ਜੇਵਰੀ; ਬਾਧਿਓ ਚੋਰ ॥੧॥

ਤੂੰ ਮੋਹ (ਕੀ) ਦੀ (ਜੇਵਰੀ) ਰੱਸੀ ਵਿਚ ਰਾਤ-ਦਿਨ ਇਸ ਪ੍ਰਕਾਰ (ਬਾਧਿਓ) ਬੱਝਾ ਰਹਿੰਦਾ ਹੈਂ, ਜਿਵੇਂ ਚੋਰ ਬੰਨ੍ਹ ਕੇ ਕੈਦੀ ਬਣਾ ਲਈਦਾ ਹੈ।

**ਅਥਵਾ :** ਮੋਹ ਆਦਿਕ, ਅਗਿਆਨ ਆਦਿਕਾਂ ਨੇ ਤੈਨੂੰ ਚੋਰ ਦੀ ਨਿਆਈਂ ਮਮਤਾ ਰੂਪ (ਜੇਵਰੀ) ਰੱਸੀ ਵਿਚ (ਬਾਧਿਓ) ਬੰਨ੍ਹ ਲਿਆ ਹੈ। ਤੂੰ ਪ੍ਰਮੇਸਰ ਦੇ ਨਾਮ ਦਾ ਸਿਮਰਨ ਨਹੀਂ ਕਰਦਾ। ਇਸ ਲਈ ਤੂੰ ਪ੍ਰਮੇਸਰ ਦੇ ਨਾਮ ਦਾ ਚੋਰ ਹੈਂ। ਯਥਾ :

ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥ (ਅੰਗ : ੧੩੨੮)

## ਮਿਰਤਕ ਦੇਹ; ਸਾਧਸੰਗ ਬਿਹੂਨਾ ॥

ਹੇ ਭਾਈ ! ਤੇਰਾ ਸਰੀਰ ਭਾਵੇਂ ਕਿੰਨਾ ਵੀ ਦਗ-ਦਗ ਕਿਉਂ ਨਾ ਕਰਦਾ ਹੋਵੇ, ਪਰ ਸਾਧਸੰਗਤ ਕਰਨ ਤੋਂ (ਬਿਹੂਨਾ) ਬਗੈਰ ਹੋਣ ਕਰਕੇ ਇਸਨੂੰ (ਮਿਰਤਕ) ਮੁਰਦਾ ਦੇਹ ਦੀ ਨਿਆਈਂ ਸਮਝਣਾ ਕਰ। ਭਾਵ ਜਿਵੇਂ ਮੁਰਦੇ ਵਿਚ ਕੋਈ ਸੱਤਾ ਨਹੀਂ ਹੁੰਦੀ। ਇਵੇਂ ਹੀ ਸਤਸੰਗਤ ਕਰਨ ਤੋਂ ਬਿਨਾਂ ਜੀਵਨ ਵਿੱਚ ਚੰਗੇ ਕੰਮ ਕਰਨ ਦੀ ਸਤਿਆ ਭਾਵ ਸ਼ਕਤੀ ਨਹੀਂ ਹੁੰਦੀ।

## ਆਵਤ ਜਾਤ; ਜੋਨੀ ਦੁਖ ਖੀਨਾ ॥੧॥ ਰਹਾਉ ॥

ਫਿਰ ਇਹ ਜੀਵ ਮਾਤਾ ਦੇ ਗਰਭ ਦੁਆਰਾ ਜਨਮ ਧਾਰ ਕੇ (ਆਵਤ) ਆਉਂਦਾ ਅਤੇ ਮਰ ਕੇ (ਜਾਤ) ਜਾਂਦਾ ਹੋਇਆ (ਜੋਨੀ) ਜੂਨਾਂ ਦੇ ਦੁੱਖ ਵਿੱਚ ਹੀ (ਖੀਨਾ) ਨਾਸ਼ ਹੁੰਦਾ ਰਹਿੰਦਾ ਹੈ ਭਾਵ ਹਰ ਵਕਤ ਜੂਨਾਂ ਵਿੱਚ ਪੈ ਕੇ ਦੁਖੀ ਹੁੰਦਾ ਰਹਿੰਦਾ ਹੈ।

## ਅਨਿਕ ਬਸਤ੍ਰ; ਸੁੰਦਰ ਪਹਿਰਾਇਆ ॥

ਇਸ ਜੀਵ ਨੂੰ ਜਿਹੜੇ (ਅਨਿਕ) ਅਨੇਕਾਂ ਹੀ ਬੜੇ ਚੰਗੇ-ਚੰਗੇ ਸੁੰਦਰ (ਬਸਤ੍ਰ) ਬਸਤਰ (ਪਹਿਰਾਇਆ) ਪਹਿਨਾ ਦਿੱਤੇ ਹਨ।

## ਜਿਉ ਡਰਨਾ; ਖੇਤ ਮਾਹਿ ਡਰਾਇਆ ॥੨॥

ਇਹ ਤਾਂ ਇਉਂ ਹੈ ਜਿਵੇਂ ਹਿਰਨੀਆਂ ਨੂੰ (ਡਰਾਇਆ) ਡਰਾਉਣ ਵਾਸਤੇ (ਖੇਤ ਮਾਹਿ) ਖੇਤ ਵਿੱਚ ਡਰਨਾ ਗੱਡਿਆ ਹੁੰਦਾ ਹੈ। ਅਰਥਾਤ ਜਿਵੇਂ ਖੇਤਾਂ ਵਿੱਚ *ਸੂਬੀ ਜਿਹਾ ਬਣਾ ਕੇ ਉਸਦੇ ਗਲ ਵਿੱਚ ਕਮੀਜ ਪਾ ਦਿੰਦੇ ਹਨ। ਫਿਰ ਉਸਦੇ ਸਿਰ ਦੇ ਪੱਗ ਵੀ ਬੰਨ੍ਹ ਦਿੰਦੇ ਹਨ, ਉਸ ਨੂੰ ਡਰਨਾ ਕਿਹਾ ਜਾਂਦਾ ਹੈ, ਉਪਰੋਂ ਭਾਵੇਂ ਡਰਨੇ ਦੀ ਬਣਾਵਟ ਬਹੁਤ ਚੰਗੀ ਹੁੰਦੀ ਹੈ ਪਰ ਜਿਸ ਵਕਤ ਹਿਰਨੀਆਂ ਨੂੰ ਪਤਾ ਲੱਗ ਜਾਵੇ ਕਿ ਇਹ ਬਣਾਉਟੀ ਹੈ ਤਾਂ ਉਹ ਉਸ ਡਰਨੇ ਦੇ ਕੋਲੋਂ ਹੀ ਸਾਰੀ ਖੇਤੀ ਖਾ ਜਾਂਦੀਆਂ ਹਨ। ਇਸੇ ਤਰ੍ਹਾਂ ਇਸ ਸੰਸਾਰ ਵਿਚ ਇਹ ਜੀਵ ਉਪਰੋਂ ਤਾਂ ਬੜਾ ਸੱਜ ਫੱਬ ਕੇ ਰਹਿੰਦਾ ਹੈ, ਪਰ ਸਤਸੰਗਤ ਨਾ ਕਰਨੇ ਕਰਕੇ ਕਾਮ ਆਦਿਕ ਹਿਰਨ ਇਸ ਦੀ ਸ਼ੁੱਭ ਗੁਣਾਂ ਦੀ ਸਾਰੀ ਖੇਤੀ ਖਾ ਜਾਂਦੇ ਹਨ। ਫਿਰ ਇਹ ਜੀਵ ਸ਼ੁਭ ਗੁਣਾਂ ਤੋਂ ਖਾਲੀ ਹੀ ਰਹਿ ਜਾਂਦਾ ਹੈ।

## ਸਗਲ ਸਰੀਰ; ਆਵਤ ਸਭ ਕਾਮ ॥

ਹੇ ਭਾਈ ! ਦੇਖ ਲਵੋ ਕਿ (ਸਗਲ) ਸਾਰੇ ਪਸ਼ੂਆਂ, ਪੰਛੀਆਂ ਆਦਿ ਦੇ ਸਰੀਰ (ਕਾਮ) ਕੰਮ ਆ ਜਾਂਦੇ ਹਨ, ਭਾਵ ਵਰਤੋਂ ਵਿੱਚ ਆ ਜਾਂਦੇ ਹਨ।

## ਨਿਹਫਲ ਮਾਨੁਖੁ; ਜਪੈ ਨਹੀ ਨਾਮ ॥੩॥

ਬਸ ਇਹ ਮਨੁੱਖ ਦਾ ਸਰੀਰ ਹੀ (ਨਿਹਫਲ) ਨਿਸਫਲ ਹੈ ਜੋ ਪ੍ਰਮੇਸਰ ਦਾ ਨਾਮ ਨਹੀਂ (ਜਪੈ) ਜਪਦਾ। ਭਾਵ

* **ਸੂਬੀ** : ਇਹ ਅਰਬ ਦੀ ਇਕ ਪੁਰਾਣੀ ਜਾਤ ਹੈ। ਇਸ ਦਾ ਸ਼ੁੱਧ ਉਚਾਰਨ ਸਾਬੀ ਹੈ। ਇਹ ਸਾਬਾ ਲੋਕ ਲੰਮੇ ਕੇਸ ਅਤੇ ਦਾੜ੍ਹੀ ਰੱਖਦੇ ਹਨ।

ਪਸ਼ੂ ਆਦਿਕ ਦੇ ਮਰਨ ਤੋਂ ਬਾਅਦ ਤਾਂ ਉਨ੍ਹਾਂ ਦਾ ਸਰੀਰ ਕਿਸੇ ਨਾ ਕਿਸੇ ਕੰਮ ਆ ਹੀ ਜਾਂਦਾ ਹੈ ਪਰ ਜੇ ਕਿਤੇ ਇਹ ਮਨੁੱਖ ਮਰ ਜਾਵੇ ਤਾਂ ਹੋਰਨਾਂ ਕਈਆਂ ਨੂੰ ਜੇਲ੍ਹ ਕਰਾ ਦਿੰਦਾ ਹੈ, ਕਈਆਂ ਦੇ ਖ਼ੂਨ ਕਰਾ ਜਾਂਦਾ ਹੈ ਤੇ ਕਈਆਂ ਦੇ ਲੜਾਈ-ਟੰਟੇ ਭਾਵ ਝਗੜੇ ਕਰਵਾ ਜਾਂਦਾ ਹੈ। ਇਸ ਪ੍ਰਕਾਰ ਪ੍ਰਮੇਸਰ ਦਾ ਨਾਮ ਨਾ ਜਪਣੇ ਕਰਕੇ ਇਹ ਮਨੁੱਖ ਨਿਸਫਲ ਹੀ ਹੈ।

## ਕਹੁ ਨਾਨਕ; ਜਾ ਕਉ ਭਏ ਦਇਆਲਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕਉ) ਜਿੰਨ੍ਹਾਂ 'ਤੇ ਮੇਰੇ ਵਾਹਿਗੁਰੂ ਜੀ (ਦਇਆਲਾ) ਦਿਆਲੂ (ਭਏ) ਹੋਏ ਹਨ।

## ਸਾਧਸੰਗਿ ਮਿਲਿ; ਭਜਹਿ ਗੁੋਪਾਲਾ ॥੪॥੫੫॥੧੨੪॥

ਹੇ ਭਾਈ ! ਉਹ (ਸਾਧਸੰਗਿ) ਸਾਧਸੰਗਤ ਵਿਚ ਮਿਲ ਕੇ (ਗੁੋਪਾਲਾ) ਪ੍ਰਿਥਵੀ ਦੇ ਪਾਲਕ ਅਕਾਲ ਪੁਰਖ ਦਾ (ਭਜਹਿ) ਭਜਨ ਕਰਦੇ ਹਨ।

## ਅੰਗ:੧੯੧

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਰਾਮਸਰ ਤੀਰਥ 'ਤੇ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ ਹੈ। ਉਸ ਵੇਲੇ ਗੁਰਸਿੱਖਾਂ ਨੇ ਆ ਕੇ ਆਪ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਗੁਰ ਸਬਦ ਦੀ ਕਿਤਨੀ ਕੁ ਮਹਿਮਾ ਹੈ? ਤਾਂ ਹਜ਼ੂਰ ਨੇ ਸਿੱਖਾਂ ਨੂੰ ਉਪਦੇਸ਼ ਦਿੰਦਿਆਂ ਹੋਇਆ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਕਲਿ ਕਲੇਸ; ਗੁਰ ਸਬਦਿ ਨਿਵਾਰੇ ॥

ਹੇ ਭਾਈ ! ਜਿੰਨ੍ਹਾਂ ਗੁਰਸਿੱਖਾਂ ਦੇ ਹਿਰਦੇ ਵਿੱਚ ਗੁਰ ਸਬਦ ਦਾ ਵਾ: ਗੁਰਾਂ ਦੇ (ਸਬਦਿ) ਉਪਦੇਸ਼ ਦਾ ਨਿਵਾਸ ਹੋਇਆ ਹੈ, (ਗੁਰ) ਸਤਿਗੁਰਾਂ ਦੇ (ਸਬਦਿ) ਉਪਦੇਸ਼ ਨੇ ਉਹਨਾਂ ਦੇ ਪੰਜ ਪ੍ਰਕਾਰ ਦੇ ਕਲੇਸ਼ ਅਤੇ ਸੰਸਾਰ ਦੀਆਂ ਕਲਪਨਾਵਾਂ, ਮਨ ਦੀਆਂ ਕਲਪਨਾਵਾਂ ਆਦਿ ਸਾਰੀਆਂ ਹੀ ਨਵਿਰਤ ਕਰ ਦਿੱਤੀਆਂ ਹਨ, ਭਾਵ ਮੇਟ ਦਿਤੀਆਂ ਹਨ।

**ਪ੍ਰਸ਼ਨ :** ਮਹਾਰਾਜ ! ਗੁਰ ਸਬਦ ਨੇ ਕਲਪਨਾ ਤੇ ਕਲੇਸ ਹੀ ਨਵਿਰਤ ਕੀਤੇ ਹਨ ਜਾਂ ਕੁਝ ਹੋਰ ਵੀ ਦੂਰ ਹੋਇਆ ਹੈ?

## ਆਵਣ ਜਾਣ ਰਹੇ; ਸੁਖ ਸਾਰੇ ॥੧॥

**ਉੱਤਰ :** ਹੇ ਭਾਈ ! ਉਹ ਜਨਮ ਧਾਰ ਕੇ (ਆਵਣ) ਆਉਣ ਅਤੇ ਮਰ ਕੇ ਜਾਣ ਤੋਂ ਵੀ (ਰਹੇ) ਰਹਿਤ ਹੋ ਗਏ ਹਨ। ਭਾਵ ਉਹਨਾਂ ਦਾ ਆਉਣਾ-ਜਾਣਾ, ਦੋਵੇਂ ਹੀ ਨਵਿਰਤ ਹੋ ਗਏ ਹਨ ਅਤੇ ਉਹਨਾਂ ਨੂੰ (ਸੁਖ ਸਾਰੇ) ਸਾਰੇ ਪੂਰਨ ਸੁੱਖਾਂ ਦੀ ਪ੍ਰਾਪਤੀ ਹੋਈ ਹੈ। **ਵਾ:** ਉਨ੍ਹਾਂ ਨੂੰ (ਸਾਰੇ) ਸ੍ਰੇਸਟ ਸੁੱਖਾਂ ਦੀ ਪ੍ਰਾਪਤੀ ਹੋਈ ਹੈ। **ਵਾ:** ਉਹਨਾਂ ਨੂੰ (ਸੁਖ ਸਾਰੇ) ਸਾਰੇ ਥਾਵਾਂ ਵਿੱਚ ਸੁੱਖ ਹੀ ਸੁੱਖ ਪ੍ਰਾਪਤ ਹੁੰਦਾ ਹੈ। **ਵਾ:** ਉਨ੍ਹਾਂ ਨੂੰ (ਸੁਖ ਸਾਰੇ) ਸਾਰ ਰੂਪ, ਸੁਖ ਰੂਪ ਬ੍ਰਹਮ ਦੀ ਪ੍ਰਾਪਤੀ ਹੋਈ ਹੈ।

**ਪ੍ਰਸ਼ਨ :** ਮਹਾਰਾਜ! ਉਹਨਾਂ ਨੂੰ ਹੋਰ ਕਿਹੜੀ-ਕਿਹੜੀ ਵਸਤੂ ਪ੍ਰਾਪਤ ਹੋਈ ਹੈ?

## ਭੈ ਬਿਨਸੇ; ਨਿਰਭਉ ਹਰਿ ਧਿਆਇਆ ॥

**ਉੱਤਰ :** ਉਹਨਾਂ ਦੇ ਸੱਤ ਪ੍ਰਕਾਰ ਦੇ ਭੈ **ਵਾ:** ਲੋਕ-ਪ੍ਰਲੋਕ ਦੇ ਭੈ (ਬਿਨਸੇ) ਨਾਸ਼ ਹੋ ਗਏ ਹਨ।

**ਪ੍ਰਸ਼ਨ :** ਕਿਸ ਪ੍ਰਕਾਰ ਨਾਸ਼ ਹੋਏ ਹਨ?

**ਉੱਤਰ :** **(ਨਿਰਭਉ ਹਰਿ ਧਿਆਇਆ)** ਨਿਰਭਉ ਸਰੂਪ (ਹਰਿ) ਪ੍ਰਮੇਸਰ ਨੂੰ (ਧਿਆਇਆ) ਧਿਆਉਣ ਕਰਕੇ ਉਨ੍ਹਾਂ ਦੇ ਸਾਰੇ ਭੈ ਨਾਸ਼ ਹੋ ਗਏ ਹਨ।

**ਨਿਰਭਉ ਜਪੈ ਸਗਲ ਭਉ ਮਿਟੈ ॥** *(ਅੰਗ : ੨੯੩)*

**ਪ੍ਰਸ਼ਨ :** ਪਰ ਧਿਆਉਣਾ ਕਿਸ ਪ੍ਰਕਾਰ ਹੈ?

**ਉੱਤਰ :** ਧਿਆਤਾ, ਧਿਆਨ ਅਤੇ ਧੇਯ ਨੂੰ ਤ੍ਰਿਕੁਟੀ ਕਹਿੰਦੇ ਹਨ। ਜਦੋਂ ਤ੍ਰਿਕੁਟੀ ਦਾ ਅਭਾਵ ਹੋ ਜਾਂਦਾ ਹੈ ਤਾਂ ਬਿਰਤੀ ਧੇਯਾਕਾਰ ਹੋ ਜਾਂਦੀ ਹੈ। ਇਸ ਪ੍ਰਕਾਰ ਧੇਯਾਕਾਰ ਬਿਰਤੀ ਕਰਕੇ ਉਸ ਪ੍ਰਮੇਸਰ ਨੂੰ ਧਿਆਉਣਾ ਕਰੋ। ਭਗਤ ਕਬੀਰ ਜੀ ਧਿਆਨ ਦੇ ਲੱਖਣ ਕਰਦੇ ਹੋਏ ਕਹਿੰਦੇ ਹਨ,

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥** *(ਅੰਗ : ੧੩੭੫)*

**ਧਿਆਨ ਰੂਪਿ ਹੋਇ ਆਸਣੁ ਪਾਵੈ ॥** *(ਅੰਗ : ੮੭੭)*

**ਪ੍ਰਸ਼ਨ :** ਮਹਾਰਾਜ! ਪ੍ਰਮੇਸਰ ਦੇ ਗੁਣ ਕਿੱਥੇ ਗਾਏ ਜਾਂਦੇ ਹਨ?

## ਸਾਧਸੰਗਿ; ਹਰਿ ਕੇ ਗੁਣ ਗਾਇਆ ॥੧॥ ਰਹਾਉ ॥

**ਉੱਤਰ :** ਹੇ ਭਾਈ! (ਸਾਧਸੰਗਿ) ਸਾਧਸੰਗਤ ਨਾਲ ਮਿਲ ਕੇ ਹੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ (ਕੇ) ਦੇ ਗੁਣਾਂ ਨੂੰ ਗਾਇਆ ਜਾਂਦਾ ਹੈ।

**ਅਥਵਾ :** ਜਿਸ ਨੇ ਵੀ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ ਗਾਇਆ ਹੈ। ਉਸ ਨੇ (ਸਾਧਸੰਗਿ) ਸਾਧਸੰਗਤ ਨਾਲ ਮਿਲ ਕੇ ਹੀ ਗਾਇਆ ਹੈ।

## ਚਰਨ ਕਵਲ; ਰਿਦ ਅੰਤਰਿ ਧਾਰੇ ॥

ਜਿਨ੍ਹਾਂ ਪੁਰਖਾਂ ਨੇ ਮਹਾਰਾਜ ਸਾਹਿਬ ਜੀ ਦੇ ਚਰਨ (ਕਵਲ) ਕਮਲ (ਰਿਦ) ਹਿਰਦੇ (ਅੰਤਰਿ) ਅੰਦਰ (ਧਾਰੇ) ਧਾਰਨ ਕੀਤੇ ਹਨ।

**ਅਥਵਾ :** ਜਿਨ੍ਹਾਂ ਨੇ ਮਹਾਰਾਜ ਜੀ ਦੇ (ਚਰਨ) ਪੂਜਨੀਕ (ਕਵਲ) ਕਮਲ ਵਤ ਪ੍ਰਕਾਸ਼ਮਯ ਚਰਨਾਂ ਨੂੰ ਹਿਰਦੇ ਅੰਦਰ ਧਾਰਿਆ ਹੈ।

**ਅਥਵਾ :** ਜਿਨ੍ਹਾਂ ਪੁਰਖਾਂ ਨੇ ਮਹਾਰਾਜ ਸਾਹਿਬ ਜੀ ਦੇ ਜਹਾਜ ਦੀ ਨਿਆਈਂ ਤਾਰਨ ਵਾਲੇ ਤੇ ਕਵਲ ਦੀ ਨਿਆਈ ਵਿਕਾਰਾਂ ਤੋਂ ਨਿਰਲੇਪ ਰੱਖਣ ਵਾਲੇ ਚਰਨਾਂ ਨੂੰ ਹਿਰਦੇ ਅੰਦਰ ਧਾਰਨ ਕੀਤਾ ਹੈ।

**ਪ੍ਰਸ਼ਨ :** ਮਹਾਰਾਜ! ਉਹਨਾਂ ਨੂੰ ਕੀ ਲਾਭ ਪ੍ਰਾਪਤ ਹੁੰਦਾ ਹੈ?

## ਅਗਨਿ ਸਾਗਰ; ਗੁਰਿ ਪਾਰਿ ਉਤਾਰੇ ॥੨॥

**ਉੱਤਰ :** (ਗੁਰਿ) ਸਤਿਗੁਰੂ ਸਾਹਿਬ ਜੀ ਨੇ ਉਹਨਾਂ ਨੂੰ ਤ੍ਰਿਸ਼ਨਾ, ਅਗਿਆਨ, ਨਰਕ, ਚਿੰਤਾ, ਈਰਖਾ, ਮਾਤਾ ਦੇ ਗਰਭ ਆਦਿਕਾਂ ਦੀ (ਅਗਨਿ) ਅਗਨੀ ਵਾਲੇ (ਸਾਗਰ) ਸੰਸਾਰ ਸਮੁੰਦਰ ਤੋਂ (ਪਾਰਿ ਉਤਾਰੇ) ਪਾਰ ਉਤਾਰ

ਦਿੱਤਾ ਹੈ ਭਾਵ ਮੁਕਤ ਕਰ ਦਿੱਤਾ ਹੈ। **ਵਾ:** ਜਿਸ ਸਮੁੰਦਰ ਵਿਚ ਪ੍ਰਤੱਖ ਹੀ ਅਗਨੀ ਹੈ, ਉਸ ਤੋਂ (ਪਾਰਿ ਉਤਾਰੇ) ਪਾਰ ਉਤਾਰ ਦਿੱਤਾ ਹੈ।

## ਬੂਡਤ ਜਾਤ; ਪੂਰੈ ਗੁਰਿ ਕਾਢੇ ॥

ਜਿੰਨ੍ਹਾਂ ਜੀਵਾਂ ਦੀਆਂ ਕੁਲਾਂ ਦੀਆਂ ਕੁਲਾਂ ਇਸ ਸੰਸਾਰ ਸਮੁੰਦਰ ਵਿਚ (ਬੂਡਤ) ਡੁੱਬਦੀਆਂ (ਜਾਤ) ਜਾ ਰਹੀਆਂ ਸਨ। (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਕਿਰਪਾ ਕਰਕੇ ਉਹ ਮੋਖ ਰੂਪ ਕਿਨਾਰੇ ਉੱਤੇ (ਕਾਢੇ) ਕੱਢ ਦਿੱਤੇ ਹਨ।

## ਜਨਮ ਜਨਮ ਕੇ; ਟੂਟੇ ਗਾਢੇ ॥੩॥

ਜਿੰਨ੍ਹਾਂ ਦੇ ਮਨ (ਜਨਮ ਜਨਮ) ਜਨਮਾਂ-ਜਨਮਾਂਤਰਾਂ (ਕੇ) ਦੇ ਮਹਾਰਾਜ ਦੀ ਲਿਵ ਵੱਲੋਂ (ਟੂਟੇ) ਟੁੱਟੇ ਹੋਏ ਸੀ, ਉਹਨਾਂ ਦੇ ਮਨ ਸਤਿਗੁਰੂ ਸਾਹਿਬ ਜੀ ਨੇ ਫਿਰ ਤੋਂ ਲਿਵ ਵਿੱਚ (ਗਾਢੇ) ਗੰਢ ਦਿੱਤੇ ਭਾਵ ਜੋੜ ਦਿੱਤੇ ਹਨ।

## ਕਹੁ ਨਾਨਕ; ਤਿਸੁ ਗੁਰ ਬਲਿਹਾਰੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਸ ਅਕਾਲ ਪੁਰਖ ਦੇ ਸਰੂਪ (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ (ਬਲਿਹਾਰੀ) ਬਲਿਹਾਰ ਜਾਈਏ।

## ਜਿਸੁ ਭੇਟਤ; ਗਤਿ ਭਈ ਹਮਾਰੀ ॥੪॥੫੬॥੧੨੫॥

(ਜਿਸੁ) ਜਿੰਨ੍ਹਾਂ ਸਤਿਗੁਰਾਂ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਜੀ ਦੇ ਨਾਲ (ਭੇਟਤ) ਮਿਲਣੇ ਕਰਕੇ (ਹਮਾਰੀ) ਸਾਡੀ (ਗਤਿ) ਗਤੀ (ਭਈ) ਹੋ ਗਈ ਹੈ। **ਵਾ:** (ਹਮਾਰੀ) ਤਮਾਮ ਭਾਵ ਸਾਰਿਆਂ ਦੀ (ਗਤਿ) ਕਲਿਆਣ ਹੋ ਗਈ ਹੈ।

## ਗਉੜੀ ਮਹਲਾ ੫ ॥

## ਸਾਧਸੰਗਿ; ਤਾ ਕੀ ਸਰਨੀ ਪਰਹੁ ॥

ਹੇ ਭਾਈ! (ਸਾਧਸੰਗਿ) ਸਾਧਸੰਗਤ ਕਰਕੇ (ਤਾ ਕੀ) ਉਸ ਵਾਹਿਗੁਰੂ ਦੀ (ਸਰਨੀ) ਸ਼ਰਣ (ਪਰਹੁ) ਪੈਣਾ ਕਰੋ, ਕਿਉਂਕਿ ਸਾਧਸੰਗਤ ਤੋਂ ਬਿਨਾਂ ਆਪਣੇ ਆਪ ਵਾਹਿਗੁਰੂ ਦੀ ਸ਼ਰਣ ਨਹੀਂ ਪਿਆ ਜਾਂਦਾ।

**ਅਥਵਾ :** (ਸਾਧਸੰਗਿ) ਸਾਧਸੰਗਤ ਦੀ ਸ਼ਰਣ ਲੈ ਕੇ (ਤਾ) ਤਿਸ ਵਾਹਿਗੁਰੂ (ਕੀ) ਦੀ (ਸਰਨੀ) ਸ਼ਰਣ (ਪਰਹੁ) ਪੈਣਾ ਕਰੋ।

## ਮਨੁ ਤਨੁ ਅਪਨਾ; ਆਗੈ ਧਰਹੁ ॥੧॥

ਹੇ ਭਾਈ! ਆਪਣਾ ਮਨ ਅਤੇ ਤਨ ਉਸ ਪ੍ਰਮੇਸਰ ਦੇ (ਆਗੈ) ਅੱਗੇ (ਧਰਹੁ) ਧਰਨਾ ਕਰੋ ਭਾਵ ਅਰਪਣਾ ਕਰੋ **ਵਾ:** ਆਪਣੇ ਮਨ ਦੇ ਸੰਕਲਪਾਂ ਨੂੰ ਮੇਟਣਾ ਕਰੋ ਅਤੇ ਜਿਸ ਤਨ ਨੂੰ (ਅਪਨਾ) ਆਪਣਾ ਮੰਨੀ ਬੈਠੇ ਹੋ। ਇਸ ਤਨ ਨੂੰ ਸੇਵਾ ਵਿੱਚ (ਧਰਹੁ) ਰੱਖਣਾ ਕਰੋ।

## ਅੰਮ੍ਰਿਤ ਨਾਮੁ; ਪੀਵਹੁ ਮੇਰੇ ਭਾਈ ॥

ਹੇ ਮੇਰੇ (ਭਾਈ) ਭਰਾਵੋ! ਬਾਣੀ ਕਰਕੇ ਅੰਮ੍ਰਿਤ ਨਾਮ ਨੂੰ (ਪੀਵਹੁ) ਪੀਣਾ ਭਾਵ ਸਿਮਰਨਾ ਕਰੋ।

## ਸਿਮਰਿ ਸਿਮਰਿ; ਸਭ ਤਪਤਿ ਬੁਝਾਈ ॥੧॥ ਰਹਾਉ ॥

ਫੇਰ ਤੁਹਾਨੂੰ ਪ੍ਰਮੇਸਰ ਦੇ (ਸਿਮਰਿ) ਸਿਮਰਨ ਨੂੰ (ਸਿਮਰਿ) ਸਿਮਰਨ ਦਾ ਐਸਾ ਫਲ ਪ੍ਰਾਪਤ ਹੋਵੇਗਾ ਕਿ ਇਹ ਤੁਹਾਡੇ ਅੰਦਰੋਂ ਈਰਖਾ, ਚਿੰਤਾ, ਤ੍ਰਿਸ਼ਨਾ ਆਦਿਕਾਂ ਦੀਆਂ ਸਾਰੀਆਂ (ਤਪਤਿ) ਤਪਸ਼ਾਂ (ਬੁਝਾਈ) ਬੁਝਾ ਦੇਵੇਗਾ।

**ਅਥਵਾ :** ਜਿਨ੍ਹਾਂ ਨੇ ਪ੍ਰਮੇਸਰ ਨੂੰ (ਸਿਮਰਿ) ਸਿਮਰਿਆ ਹੈ ਉਨ੍ਹਾਂ ਦੀ ਵੀ ਸਾਰੀ ਤਪਸ਼ ਬੁਝ ਗਈ ਹੈ ਅਤੇ ਜੋ ਅੱਗੇ (ਸਿਮਰਿ) ਸਿਮਰਨ ਕਰਨਗੇ, ਉਹਨਾਂ ਦੀ ਵੀ (ਸਭ) ਸਾਰੀ (ਤਪਤਿ) ਤਪਸ਼ (ਬੁਝਾਈ) ਬੁਝ ਜਾਵੇਗੀ ਅਤੇ ਵਿਛੋੜੇ ਦਾ ਸਾੜ ਵੀ ਮਿਟ ਜਾਵੇਗਾ।

## ਤਜਿ ਅਭਿਮਾਨੁ; ਜਨਮ ਮਰਣੁ ਨਿਵਾਰਹੁ ॥

ਹੇ ਭਾਈ! ਦੇਹ ਦੇ (ਅਭਿਮਾਨੁ) ਹੰਕਾਰ ਨੂੰ (ਤਜਿ) ਛੱਡ ਕਰਕੇ **ਵਾ:** (ਅਭਿ) ਹਿਰਦੇ ਦੇ ਅੰਦਰੋਂ ਸੂਖਮ ਦੇਹ, ਕਾਰਨ ਦੇਹ, ਸਥੂਲ ਦੇਹ ਦੇ (ਮਾਨੁ) ਅਭਿਮਾਨ ਨੂੰ (ਤਜਿ) ਛੱਡ ਕੇ ਆਪਣੇ ਜੰਮਣ-ਮਰਣ ਨੂੰ (ਨਿਵਾਰਹੁ) ਨਵਿਰਤ ਕਰ ਲਵੋ ਕਿਉਂਕਿ ਜੰਮਣ ਮਰਨ ਵੀ ਉਤਨਾ ਚਿਰ ਤੱਕ ਹੀ ਹੈ, ਜਿਤਨੇ ਚਿਰ ਤੱਕ ਅੰਦਰ ਹੰਕਾਰ ਹੈ।

**ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥** *(ਅੰਗ : ੪੬੬)*

ਜਦੋਂ ਹੰਕਾਰ ਨੂੰ ਛੱਡ ਦੇਵੋਗੇ ਤਦੋਂ ਤੁਸੀਂ ਆਪਣੇ ਜੰਮਣ-ਮਰਨ ਨੂੰ ਨਵਿਰਤ ਕਰ ਲਵੋਗੇ।

**ਪ੍ਰਸ਼ਨ :** ਮਹਾਰਾਜ! ਐਸੇ ਕੌਣ ਹਨ ਜਿਨ੍ਹਾਂ ਨੇ ਹੰਕਾਰ ਛੱਡਿਆ ਹੈ?

## ਹਰਿ ਕੇ ਦਾਸ ਕੇ; ਚਰਣ ਨਮਸਕਾਰਹੁ ॥੨॥

**ਉੱਤਰ :** ਉਹ ਅਕਾਲ ਪੁਰਖ ਵਾਹਿਗੁਰੂ ਜੀ ਦੇ ਸੇਵਕ ਹਨ। ਜਿਨ੍ਹਾਂ ਨੇ ਹੰਕਾਰ ਛੱਡਿਆ ਹੈ। ਇਸ ਲਈ ਹੇ ਭਾਈ! ਤੁਸੀਂ ਵੀ (ਹਰਿ) ਪ੍ਰਮੇਸਰ (ਕੇ) ਦੇ (ਦਾਸ) ਸੇਵਕਾਂ (ਕੇ) ਦੇ ਚਰਨਾਂ 'ਤੇ (ਨਮਸਕਾਰਹੁ) ਨਮਸਕਾਰ ਕਰੋ, ਬੰਦਨਾ ਕਰੋ।

## ਸਾਸਿ ਸਾਸਿ; ਪ੍ਰਭੁ ਮਨਹਿ ਸਮਾਲੇ ॥

ਹੇ ਭਾਈ! ਗੁਰਮੁਖ ਪਿਆਰੇ (ਸਾਸਿ ਸਾਸਿ) ਸੁਆਸ-ਸੁਆਸ ਤੇ (ਮਨਹਿ) ਮਨ ਦੁਆਰਾ (ਪ੍ਰਭੁ) ਵਾਹਿਗੁਰੂ ਪ੍ਰਮੇਸਰ ਨੂੰ (ਸਮਾਲੇ) ਸੰਮਾਲਦੇ ਹਨ। ਹੇ ਭਾਈ! ਤੁਸੀਂ ਵੀ ਪ੍ਰਭੂ ਨੂੰ ਸੁਆਸ-ਸੁਆਸ ਅਤੇ ਮਨ ਨਾਲ ਚੇਤੇ ਕਰੋ ਅਤੇ

## ਸੋ ਧਨੁ ਸੰਚਹੁ; ਜੋ ਚਾਲੈ ਨਾਲੇ ॥੩॥

(ਸੋ) ਉਹ ਨਾਮ ਧਨ (ਸੰਚਹੁ) ਇਕੱਤਰ ਕਰੋ, (ਜੋ) ਜਿਹੜਾ ਪ੍ਰਲੋਕ ਵਿਚ ਵੀ ਤੁਹਾਡੇ (ਨਾਲੇ) ਨਾਲ (ਚਾਲੈ) ਚੱਲਣਾ ਕਰੇ।

**ਪ੍ਰਸ਼ਨ :** ਮਹਾਰਾਜ! ਉਹ ਕਿਹੜਾ ਧਨ ਹੈ?

**ਉੱਤਰ :** ਹੇ ਭਾਈ! ਉਹ ਨਾਮ ਧਨ ਹੈ।

**ਪ੍ਰਸ਼ਨ :** ਮਹਾਰਾਜ! ਉਹ ਨਾਮ ਧਨ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਤਿਸਹਿ ਪਰਾਪਤਿ; ਜਿਸੁ ਮਸਤਕਿ ਭਾਗੁ ॥

**ਉੱਤਰ :** (ਜਿਸੁ) ਜਿੰਨ੍ਹਾਂ ਦੇ (ਮਸਤਕਿ) ਮੱਥੇ ਦੇ ਉੱਤਮ ਭਾਗ ਹਨ, (ਤਿਸਹਿ) ਉਹਨਾਂ ਨੂੰ ਸਾਧ ਸੰਗਤ ਦੁਆਰਾ ਨਾਮ ਦੀ (ਪਰਾਪਤਿ) ਪ੍ਰਾਪਤੀ ਹੋਈ ਹੈ।

## ਕਹੁ ਨਾਨਕ; ਤਾ ਕੀ ਚਰਣੀ ਲਾਗੁ ॥੪॥੫੭॥੧੨੬॥

ਸਤਿਗੁਰੂ ਸਾਹਿਬ ਜੀ (ਕਹੁ) ਕਹਿੰਦੇ ਹਨ ਕਿ ਹੇ ਪਿਆਰੇ ! ਤੂੰ (ਤਾ) ਉਹਨਾਂ ਗੁਰਮੁਖ ਪਿਆਰਿਆਂ (ਕੀ) ਦੀ (ਚਰਣੀ) ਚਰਨੀ (ਲਾਗੁ) ਲਗਣਾ ਕਰ।

## ਗਉੜੀ ਮਹਲਾ ੫ ॥

**ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਇਕ ਕੁਸ਼ੱਲਿਆ ਦੇਵੀ ਨਾਮ ਦੀ ਇਕ ਮਾਈ ਰਹਿੰਦੀ ਸੀ ਜਿਸ ਦੀ ਨੂੰਹ ਦਾ ਨਾਮ ਭਾਗਵੰਤੀ ਸੀ। ਪ੍ਰਮੇਸ਼ਰ ਦੀ ਕ੍ਰਿਪਾ ਨਾਲ ਇਸ ਮਾਈ ਦੇ ਘਰ ਇਕ ਪੋਤਰੇ ਨੇ ਜਨਮ ਲਿਆ। ਜਦੋਂ ਉਹ ਅੱਠਾਂ ਮਹੀਨਿਆਂ ਦਾ ਹੋਇਆ ਤਾਂ ਉਸ ਨੂੰ ਸੋਕੜੇ ਦੀ ਬਿਮਾਰੀ ਨੇ ਗ੍ਰਸ ਲਿਆ। ਆਪਣੇ ਪੋਤਰੇ ਦੀ ਐਸੀ ਹਾਲਤ ਦੇਖ ਕੇ ਕੁਸ਼ੱਲਿਆ ਦੇਵੀ ਆਪਣੀ ਨੂੰਹ ਤੇ ਪੋਤਰੇ ਨੂੰ ਨਾਲ ਲੈ ਕੇ ਸ੍ਰੀ ਰਾਮਸਰ ਸਾਹਿਬ ਵਿਖੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਪੁੱਜੀ ਅਤੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਕ੍ਰਿਪਾ ਕਰਕੇ ਮੇਰੇ ਪੋਤਰੇ ਨੂੰ ਰਾਜੀ ਕਰੋ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਦਇਆ ਦੇ ਘਰ ਵਿੱਚ ਆ ਕੇ ਉਸ ਮਾਈ ਨੂੰ ਸ੍ਰੀ ਰਾਮਸਰ ਸਾਹਿਬ ਵਾਲੇ ਸਰੋਵਰ ਵਿੱਚ ਬੱਚੇ ਦਾ ਇਸ਼ਨਾਨ ਕਰਵਾਉਣ ਵਾਸਤੇ ਕਿਹਾ। ਜਦੋਂ ਮਾਈ ਨੇ ਬੱਚੇ ਦਾ ਇਸ਼ਨਾਨ ਕਰਵਾਇਆ ਤਾਂ ਬੱਚਾ ਉਸੇ ਵੇਲੇ ਰਾਜੀ ਹੋ ਗਿਆ। ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ। (ਕਈ ਲੋਕ ਇਸ ਸਬਦ ਦਾ ਪ੍ਰਯੋਗ ਕਰਕੇ ਸੁੱਕੇ ਹੋਏ ਬੂਟਿਆਂ ਨੂੰ ਹਰੇ ਕਰਨ ਵਾਸਤੇ ਉਹਨਾਂ ਦੇ ਛਿਲੇ ਕੱਟਦੇ ਹਨ।)

## ਸੂਕੇ ਹਰੇ ਕੀਏ; ਖਿਨ ਮਾਹੇ ॥

ਹੇ ਭਾਈ ! ਅੰਤਰਜਾਮੀ ਸੱਚੇ ਪਾਤਸ਼ਾਹ ਨੇ (ਸੂਕੇ) ਸੁੱਕੇ ਹੋਏ ਬੱਚੇ ਵੀ ਇਕ (ਖਿਨ ਮਾਹੇ) ਖਿਨ ਦੇ ਵਿਚ ਹੀ (ਹਰੇ ਕੀਏ) ਹਰੇ ਕਰ ਦਿੱਤੇ ਹਨ।

**ਅਥਵਾ :** ਜਿਹੜੇ ਕੜਸੋਕੜ ਬ੍ਰਿਛ ਦੀ ਨਿਆਈਂ (ਸੂਕੇ) ਸੁੱਕੇ ਹੋਏ ਮਨ ਸਨ ਭਾਵ ਜਿੰਨ੍ਹਾਂ ਦੀ ਸ਼ਰਧਾ ਰੂਪ ਜੜ੍ਹ, ਪ੍ਰੇਮ ਰੂਪ ਰਸ, ਸਤ-ਸੰਤੋਖ ਰੂਪ ਪੱਤਰੇ ਭਾਵ ਪੱਤੇ, ਧਰਮ ਰੂਪ ਫੁੱਲ, ਗਿਆਨ ਰੂਪ ਫਲ ਨਹੀਂ ਰਿਹਾ ਸੀ। ਸੱਚੇ ਪਾਤਸ਼ਾਹ ਨੇ ਅੰਮ੍ਰਿਤ ਨਾਮ ਦੀ ਵਰਖਾ ਕਰਕੇ ਉਹ ਮਨ (ਖਿਨ ਮਾਹੇ) ਖਿਨ ਦੇ ਵਿੱਚ ਹੀ (ਹਰੇ ਕੀਏ) ਹਰੇ ਕਰ ਦਿੱਤੇ ਹਨ।

**ਅਥਵਾ :** ਜਿਹੜੇ ਪ੍ਰੇਮ ਰੂਪ ਜਲ ਤੋਂ ਬਿਨਾਂ ਨਿਸ਼ਰਧਕ ਹਿਰਦੇ ਸੁਕ ਰਹੇ ਸੀ, ਉਹ ਵੀ ਮਹਾਰਾਜ ਦੀ ਕਿਰਪਾ ਨਾਲ ਕਰੁਣਾ, ਮੁਦਤਾ ਆਦਿ ਦੀਆਂ ਟਾਹਣੀਆਂ ਸਹਿਤ ਇਕ ਛਿਨ ਦੇ ਵਿਚ ਹੀ ਹਰੇ ਭਰੇ ਹੋ ਗਏ ਹਨ।

## ਅੰਮ੍ਰਿਤ ਦ੍ਰਿਸਟਿ ਸੰਚਿ; ਜੀਵਾਏ ॥੧॥

ਜਿਹੜੇ ਪੁਰਖ ਪ੍ਰਮੇਸਰ ਵੱਲੋਂ ਬੇਮੁਖ ਹੋਣ ਰੂਪ ਮਰੇ ਹੋਏ ਸੀ, ਉਹ ਅਕਾਲ ਪੁਰਖ ਵਾਹਿਗੁਰੂ ਜੀ ਨੇ (ਅੰਮ੍ਰਿਤ ਦ੍ਰਿਸਟਿ) ਅੰਮ੍ਰਿਤ ਵਾਲੀ ਦ੍ਰਿਸ਼ਟੀ ਨੂੰ ਸੰਚ ਕੇ (ਜੀਵਾਏ) ਜੀਉਂਦੇ ਕਰ ਦਿੱਤੇ ਹਨ।

## ਕਾਟੇ ਕਸਟ; ਪੂਰੇ ਗੁਰਦੇਵ ॥

(ਪੂਰੇ ਗੁਰਦੇਵ) ਪੂਰੇ ਸਤਿਗੁਰਾਂ ਨੇ ਸਾਰੇ (ਕਸਟ) ਦੁੱਖ (ਕਾਟੇ) ਕੱਟ ਦਿੱਤੇ ਭਾਵ ਮੇਟ ਦਿੱਤੇ ਹਨ ਅਤੇ

## ਸੇਵਕ ਕਉ; ਦੀਨੀ ਅਪੁਨੀ ਸੇਵ ॥੧॥ ਰਹਾਉ ॥

ਸਤਿਗੁਰੂ ਸਾਹਿਬ ਜੀ ਨੇ ਆਪਣੇ (ਸੇਵਕ ਕਉ) ਸੇਵਕਾਂ ਨੂੰ (ਅਪੁਨੀ) ਆਪਣੀ (ਸੇਵ) ਟਹਿਲ (ਦੀਨੀ) ਦੇਣਾ ਕੀਤੀ ਭਾਵ ਬਖਸ਼ਣਾ ਕੀਤੀ ਹੈ।

## ਮਿਟਿ ਗਈ ਚਿੰਤ; ਪੁਨੀ ਮਨ ਆਸਾ ॥

ਉਹਨਾਂ ਦੀ (ਚਿੰਤ) ਆਉਣ ਵਾਲੀ ਬਿਪਤ ਨੂੰ ਨਾ ਸਹਾਰ ਸਕਣ ਰੂਪ ਚਿੰਤਾ **ਵਾ**: ਚਿਤ ਦੀ ਬਿਹਬਲ ਹਾਲਤ ਹੋ ਜਾਣ ਰੂਪ ਚਿੰਤਾ ਵੀ (ਮਿਟਿ) ਮਿਟ ਗਈ ਹੈ ਅਤੇ ਮਨ ਦੀਆਂ ਸਾਰੀਆਂ ਆਸਾਂ ਵੀ (ਪੁਨੀ) ਪੂਰੀਆਂ ਹੋ ਗਈਆਂ ਹਨ।

## ਕਰੀ ਦਇਆ; ਸਤਿਗੁਰਿ ਗੁਣਤਾਸਾ ॥੨॥

ਜੋ (ਸਤਿਗੁਰਿ) ਸਤਿਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਸਾਰੇ (ਗੁਣਤਾਸਾ) ਗੁਣਾਂ ਦੇ (ਤਾਸਾ) ਪਾਤਰ ਭਾਵ ਖਜਾਨੇ ਹਨ। ਉਹਨਾਂ ਨੇ ਇਹ (ਦਇਆ) ਦਿਆਲਤਾ (ਕਰੀ) ਕੀਤੀ ਹੈ, ਕਿਰਪਾਲਤਾ ਕੀਤੀ ਹੈ।

## ਦੁਖ ਨਾਠੇ; ਸੁਖ ਆਇ ਸਮਾਏ ॥

ਉਹਨਾਂ ਦੇ ਜੰਮਣ-ਮਰਣ ਦੇ ਦੁੱਖ (ਨਾਠੇ), ਭੱਜ ਗਏ ਅਤੇ ਉਨ੍ਹਾਂ ਦੇ ਹਿਰਦੇ ਵਿਚ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤੱਤ-ਤ੍ਵੰ ਦਾ ਸੋਧਨ, ਸਲੋਕ, ਸਮੀਪ, ਸਰੂਪ, ਸਯੁਜ ਆਦਿਕ ਮੁਕਤੀਆਂ ਦੇ ਸਾਰੇ ਸੁੱਖ (ਆਇ) ਆ ਕੇ (ਸਮਾਏ) ਸਮਾ ਗਏ ਹਨ, ਭਾਵ ਪ੍ਰਾਪਤ ਹੋ ਗਏ ਹਨ।

## ਢੀਲ ਨ ਪਰੀ; ਜਾ ਗੁਰਿ ਫੁਰਮਾਏ ॥੩॥

ਫਿਰ ਇਹਨਾਂ ਸੁੱਖਾਂ ਦੇ ਆਉਂਦਿਆਂ (ਢੀਲ ਨ ਪਰੀ) ਢਿੱਲ ਨਹੀਂ ਪਈ ਭਾਵ ਕੋਈ ਦੇਰ ਨਹੀਂ ਲੱਗੀ (ਜਾ) ਜਦੋਂ (ਗੁਰਿ) ਸਤਿਗੁਰੂ ਸਾਹਿਬ ਜੀ ਨੇ (ਫੁਰਮਾਏ) ਫੁਰਮਾਉਣਾ ਕੀਤਾ ਭਾਵ ਗੁਰੂ ਸਾਹਿਬ ਜੀ ਦੀ ਆਗਿਆ ਨਾਲ ਇਹ ਸਾਰੇ ਸੁੱਖ ਝੱਟ ਹੀ, ਛੇਤੀ ਹੀ ਆ ਕੇ ਪ੍ਰਾਪਤ ਹੋ ਗਏ।

**ਅਥਵਾ :** (ਜਾ) ਜਦੋਂ ਗੁਰਾਂ ਦੇ (ਫੁਰਮਾਏ) ਹੁਕਮ ਅਨੁਸਾਰ ਅਸੀਂ ਜੀਵਨ ਬਣਾਇਆ ਤਾਂ ਇਹਨਾਂ ਸੁੱਖਾਂ ਦੇ ਪ੍ਰਾਪਤ ਹੋਣ ਵਿੱਚ (ਢੀਲ ਨ ਪਰੀ) ਢਿੱਲ ਨਹੀਂ ਪਈ, ਦੇਰ ਨਹੀਂ ਲੱਗੀ ਭਾਵ ਝੱਟ ਹੀ, ਛੇਤੀ ਹੀ ਪ੍ਰਾਪਤ ਹੋ ਗਏ।

## ਇਛ ਪੁਨੀ; ਪੂਰੇ ਗੁਰ ਮਿਲੇ ॥

ਜਦੋਂ (ਪੂਰੇ) ਪੂਰਨ (ਗੁਰ) ਸਤਿਗੁਰੂ ਸਾਹਿਬ ਜੀ ਮਿਲੇ ਤਾਂ ਉਨ੍ਹਾਂ ਗੁਰਮੁਖਾ ਦੀਆਂ ਸਾਰੀਆਂ (ਇਛ) ਇੱਛਾਵਾਂ (ਪੁਨੀ) ਪੂਰੀਆਂ ਹੋ ਗਈਆਂ।

**ਅਥਵਾ :** ਜਿੰਨ੍ਹਾਂ ਨੂੰ ਇਛ ਪੁੰਨੀ ਪ੍ਰਮੇਸਰ ਦਾ ਰੂਪ **ਵਾ**: ਸਾਰਿਆਂ ਦੀਆਂ (ਇਛ) ਇੱਛਾ (ਪੁਨੀ) ਪੂਰੀਆਂ ਕਰਨ ਵਾਲੇ (ਪੂਰੇ) ਪੂਰਨ (ਗੁਰ) ਸਤਿਗੁਰੂ ਸਾਹਿਬ ਜੀ ਮਿਲ ਗਏ ਹਨ।

## ਨਾਨਕ; ਤੇ ਜਨ ਸੁਫਲ ਫਲੇ ॥੪॥੫੮॥੧੨੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤੇ) ਉਹ ਪ੍ਰੇਮੀ ਜਨ (ਸੁ) ਸਹਿਤ (ਫਲ) ਗਿਆਨ ਫਲ ਦੇ (ਫਲੇ) ਫਲੀਭੂਤ ਹੋਏ ਹਨ **ਵਾ:** (ਸੁਫਲ ਫਲੇ) ਸ੍ਰਵਣ, ਮੰਨਣ, ਨਿਧਿਆਸਣ, ਤੱਤ-ਤ੍ਵੰ ਦਾ ਸੋਧਨ ਆਦਿਕ ਫਲ ਦੇ ਸਹਿਤ ਹੋਣੇ ਕਰਕੇ ਫਲੇ ਹਨ। **ਵਾ:** (ਸੁਫਲ ਫਲੇ) ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਸਾਖਿਆਤਤਾ ਦੇ ਗਿਆਨ ਰੂਪ ਫਲ ਦੇ ਸਹਿਤ ਹੋਣੇ ਕਰਕੇ ਫਲੇ ਹਨ। **ਵਾ:** ਉਹ (ਸੁ+ਫਲ) ਆਪ ਵੀ ਬ੍ਰਹਮ ਗਿਆਨ ਦੇ ਫਲ ਸਹਿਤ ਹਨ ਅਤੇ ਹੋਰਨਾਂ ਨੂੰ ਵੀ (ਫਲੇ) ਬ੍ਰਹਮ ਗਿਆਨ ਦਾ ਫਲ ਬਖਸ਼ਦੇ ਹਨ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੀਤਲਾ ਨਿਕਲੀ ਸੀ ਤਾਂ ਉਸ ਵੇਲੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸਤਿਨਾਮ ਵਾਹਿਗੁਰੂ ਕਹਿ ਕੇ ਸਾਹਿਬਜਾਦੇ ਦੇ ਸਰੀਰ 'ਤੇ ਹੱਥ ਫੇਰਕੇ ਇਸ ਰੋਗ ਦੀ ਨਵਿਰਤੀ ਕੀਤੀ ਸੀ। ਸੋ ਇਸੇ ਪ੍ਰਥਾਏ ਹੀ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਤਾਪ ਗਏ; ਪਾਈ ਪ੍ਰਭਿ ਸਾਂਤਿ ॥

ਹੇ ਭਾਈ ! ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ (ਤਾਪ) ਬੁਖਾਰ ਵੀ ਚਲਿਆ ਗਿਆ ਹੈ ਤੇ (ਪ੍ਰਭਿ) ਪ੍ਰਮੇਸਰ ਨੇ ਉਹਨਾਂ ਦੇ ਅੰਦਰ ਸ਼ਾਂਤੀ ਪਾ ਦਿੱਤੀ ਹੈ।

**ਅਥਵਾ :** ਗੁਰਮੁਖ ਜਨਾਂ ਦੇ *ਅਧਿਆਤਮ, ਅਧਿਭੂਤ, ਅਧਿਦੈਵ ਰੂਪ ਸਾਰੇ ਤਾਪ ਚਲੇ ਗਏ ਹਨ ਤੇ (ਪ੍ਰਭਿ) ਅਕਾਲ ਪੁਰਖ ਵਾਹਿਗੁਰੂ ਨੇ ਉਹਨਾਂ ਅੰਦਰ (ਸਾਂਤਿ) ਸਾਂਤੀ (ਪਾਈ) ਪਾ ਦਿੱਤੀ ਹੈ, ਭਾਵ ਉਹ ਸਾਂਤ ਚਿਤ ਵਾਲੇ ਹੋ ਗਏ ਹਨ ਅਤੇ ਉਹਨਾਂ ਨੂੰ ਭਾਉ ਭਗਤੀ ਦੀ, ਪ੍ਰੇਮ ਦੀ, ਬ੍ਰਹਮ ਵਿਦਿਆ ਦੀ ਦਾਤ ਦੇਣਾ ਕੀਤੀ ਹੈ।

## ਸੀਤਲ ਭਏ; ਕੀਨੀ ਪ੍ਰਭ ਦਾਤਿ ॥੧॥

ਜਦੋਂ ਤੋਂ (ਪ੍ਰਭ) ਮਹਾਰਾਜ ਸਾਹਿਬ ਜੀ ਨੇ ਅੰਮ੍ਰਿਤ ਨਾਮ ਦੀ (ਦਾਤਿ) ਦਾਤ ਦੇਣਾ (ਕੀਨੀ) ਕੀਤੀ ਹੈ। ਉਦੋਂ ਦੇ ਹੀ ਉਹਨਾਂ ਦੇ ਮਨ (ਸੀਤਲ) ਠੰਡੇ (ਭਏ) ਹੋ ਗਏ ਹਨ।

**ਅਥਵਾ :** ਜਿਨ੍ਹਾਂ ਨੂੰ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੀ ਭਾਉ ਭਗਤੀ, ਬ੍ਰਹਮ ਵਿਦਿਆ ਦੀ ਦਾਤ ਦੇਣਾ ਕੀਤੀ ਹੈ। ਉਹ ਗੁਰਮੁਖ ਪੁਰਖ (ਸੀਤਲ) ਸਾਂਤ ਚਿਤ ਵਾਲੇ (ਭਏ) ਹੋ ਗਏ ਹਨ।

---

* **ਅਧਿਆਤਮ :** ਮਨ ਦੇ ਆਸਰੇ ਹੋਣ ਵਾਲੇ ਕਾਮ ਆਦਿਕ।

**ਅਧਿਭੂਤ :** ਤਤਾਂ ਦੀਆਂ ਖਿਲਤਾਂ ਵਿਗੜਨੇ ਕਰਕੇ ਹੋਣ ਵਾਲੇ ਵਾਇ ਪਿਤ ਕਫ ਆਦਿਕ ਤਾਪ।

**ਅਧਿਦੈਵ :** ਬਾਹਰੋਂ ਹੋਣ ਵਾਲੇ ਤਾਪ। ਜਿਵੇਂ ਕਿਸੇ ਨਾਲ ਡਾਂਗ ਸੋਟਾ ਹੋ ਜਾਣਾ ਜਾਂ ਭੂਤ ਪ੍ਰੇਤ ਦੀ ਪੀੜਾ ਆਦਿਕ ਹੋਣੀ।

ਚਾਰ ਪ੍ਰਕਾਰ ਦੇ ਹੋਰ ਤਾਪ ਮੰਨੇ ਗਏ ਹਨ। ਜੋ ਪੰਡਿਤ ਵਿਦਵਾਨ ਲੋਕਾਂ ਨੂੰ ਹੁੰਦੇ ਹਨ।

**ਚਾਰ ਪ੍ਰਕਾਰ ਦੇ ਤਾਪ ਇਸ ਪ੍ਰਕਾਰ ਹਨ :**

੧. ਵਿਦਿਆ ਦਾ ਅਭਿਆਸ ਕਰਨ ਰੂਪ ਤਾਪ।

੨. ਜੋ ਇਨ੍ਹਾਂ ਨੂੰ ਸੰਸਾ ਬਣਿਆ ਰਹਿੰਦਾ ਹੈ ਕਿ ਪੜ੍ਹੀ ਹੋਈ ਵਿਦਿਆ ਭੁੱਲ ਨਾ ਜਾਵੇ, ਇਹ ਦੂਸਰਾ ਤਾਪ ਹੈ।

੩. ਜੋ ਇਨ੍ਹਾਂ ਨੂੰ ਮਾਣ ਦੀ ਇੱਛਾ ਬਣੀ ਰਹਿੰਦੀ ਹੈ। ਇਹ ਤੀਸਰਾ ਤਾਪ ਹੈ।

੪. ਜੋ ਚਿੰਤਾ ਬਣੀ ਰਹਿਣੀ ਹੈ ਕਿ ਕਿਤੇ ਮੇਰੇ ਸਤਿਕਾਰ ਵਿਚ ਫਰਕ ਨਾ ਪੈ ਜਾਵੇ, ਇਹ ਚੌਥਾ ਤਾਪ ਹੈ।

## ਪ੍ਰਭ ਕਿਰਪਾ ਤੇ; ਭਏ ਸੁਹੇਲੇ ॥

(ਪ੍ਰਭ) ਵਾਹਿਗੁਰੂ ਦੀ ਕਿਰਪਾ (ਤੇ) ਕਰਕੇ ਗੁਰਮੁਖ ਜਨ (ਸੁਹੇਲੇ) ਸੁਖੀ (ਭਏ) ਹੋ ਗਏ ਹਨ।

## ਜਨਮ ਜਨਮ ਕੇ; ਬਿਛੁਰੇ ਮੇਲੇ ॥੧॥ ਰਹਾਉ ॥

ਜਿਹੜੇ ਇਕ ਜਨਮ ਨਹੀਂ ਬਲਕਿ (ਜਨਮ ਜਨਮ) ਜਨਮਾਂ-ਜਨਮਾਂਤਰਾਂ (ਕੇ) ਦੇ ਮਹਾਰਾਜ ਨਾਲੋਂ (ਬਿਛੁਰੇ) ਵਿਛੜੇ ਹੋਏ ਸਨ। ਮਹਾਰਾਜ ਸਾਹਿਬ ਜੀ ਨੇ ਨਾਮ ਦੇ ਵਿੱਚ ਲਿਵ ਲਗਾ ਕੇ ਉਹਨਾਂ ਨੂੰ ਵਾਹਿਗੁਰੂ ਦੇ ਨਾਲ (ਮੇਲੇ) ਮੇਲ ਦਿੱਤਾ ਹੈ।

## ਸਿਮਰਤ ਸਿਮਰਤ; ਪ੍ਰਭ ਕਾ ਨਾਉ ॥

(ਸਿਮਰਤ) ਸਿਮਰਨੇ ਯੋਗ ਜੋ (ਪ੍ਰਭ) ਪ੍ਰਮੇਸਰ (ਕਾ) ਦਾ (ਨਾਉ) ਨਾਮ ਹੈ, ਉਸ ਨੂੰ ਮਨ, ਬਾਣੀ, ਸਰੀਰ ਦੁਆਰਾ ਜਦੋਂ (ਸਿਮਰਤ) ਸਿਮਰਨਾ ਕੀਤਾ ਤਾਂ

## ਸਗਲ ਰੋਗ ਕਾ; ਬਿਨਸਿਆ ਥਾਉ ॥੨॥

ਜੋ ਅੰਤਹਕਰਣ ਵਿਚ (ਸਗਲ) ਸਾਰੇ (ਰੋਗ) ਰੋਗਾਂ (ਕਾ) ਦਾ (ਥਾਉ) ਥਾਂ ਅਗਿਆਨ ਸੀ ਭਾਵ ਜਿਸ ਅਗਿਆਨ ਕਰਕੇ ਹੰਕਾਰ ਆਦਿਕ ਸਾਰੇ ਰੋਗ ਸਨ ਅਤੇ ਬੁਰਾ-ਭਲਾ, ਅਧਿਆਸ, ਰਾਗ-ਦ੍ਵੈਸ਼, ਮਿੱਤਰ-ਸ਼ੱਤਰ ਆਦਿਕ ਫੁਰਨੇ ਫੁਰਦੇ ਸਨ ਉਹ ਅਗਿਆਨ (ਬਿਨਸਿਆ) ਨਾਸ਼ ਹੋ ਗਿਆ ਹੈ।

**ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥** *(ਅੰਗ : ੪੪੧)*

## ਸਹਜਿ ਸੁਭਾਇ; ਬੋਲੈ ਹਰਿ ਬਾਣੀ ॥

ਹੁਣ ਅਸੀਂ (ਸਹਜਿ ਸੁਭਾਇ) ਸੁਤੇ ਸਿੱਧ ਹੀ (ਹਰਿ) ਹਰੀ ਅਕਾਲ ਪੁਰਖ ਜੀ ਦੇ ਸੰਬੰਧੀ ਬਾਣੀ ਨੂੰ (ਬੋਲੈ) ਬੋਲਦੇ ਹਾਂ ਭਾਵ ਉਚਾਰਨ ਕਰਦੇ ਹਾਂ ਅਤੇ

## ਆਠ ਪਹਰ; ਪ੍ਰਭ ਸਿਮਰਹੁ, ਪ੍ਰਾਣੀ ॥੩॥

ਹੋਰਨਾਂ ਸੱਜਣਾਂ ਨੂੰ ਵੀ ਸਿਖਿਆ ਦਿੰਦੇ ਹਾਂ ਕਿ ਹੇ ਪ੍ਰਾਣਾਧਾਰੀ ਜੀਵ! (ਆਠ) ਅੱਠੇ (ਪਹਰ) ਪਹਿਰ (ਪ੍ਰਭ) ਵਾਹਿਗੁਰੂ ਦਾ (ਸਿਮਰਹੁ) ਸਿਮਰਨ ਕਰੋ।

ਹੁਣ ਸਤਿਗੁਰੂ ਜੀ ਸਭ ਪ੍ਰਾਣੀਆਂ ਨੂੰ ਸਾਂਝਾ ਉਪਦੇਸ਼ ਬਖਸਿਸ ਕਰਦੇ ਹਨ।

## ਦੂਖੁ ਦਰਦੁ; ਜਮੁ ਨੇੜਿ ਨ ਆਵੈ ॥

ਹੇ ਭਾਈ! ਜੰਮਣ-ਮਰਨ ਦਾ (ਦੂਖੁ) ਦੁੱਖ, ਅਵਿਦਿਆ ਦੀਆਂ (ਦਰਦੁ) ਦਰਦਾਂ ਅਤੇ ਜਮ ਆਦਿਕ ਕੋਈ ਵੀ ਉਸ ਦੇ (ਨੇੜਿ) ਨੇੜੇ (ਨ) ਨਹੀਂ (ਆਵੈ) ਆ ਸਕਣਗੇ।

## ਕਹੁ ਨਾਨਕ; ਜੋ ਹਰਿ ਗੁਨ ਗਾਵੈ ॥੪॥੫੯॥੧੨੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜੋ) ਜਿਹੜਾ ਵੀ (ਹਰਿ) ਅਕਾਲ ਪੁਰਖ ਵਾਹਿਗੁਰੂ ਦੇ (ਗੁਨ) ਗੁਣਾਂ ਨੂੰ (ਗਾਵੈ) ਗਾਵੇਗਾ।

# ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਗਰੀਬ ਨਿਵਾਜ, ਅੰਤਰਜਾਮੀ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਰਾਮਦਾਸ ਜੀ ਪਾਸੋਂ ਗੁਰਤਾ ਗੱਦੀ ਪ੍ਰਾਪਤ ਕਰਕੇ ਦੁੱਖ-ਭੰਜਨੀ ਬੇਰੀ ਹੇਠਾਂ ਸਜੇ ਹੋਏ ਸਨ। ਉਸ ਵੇਲੇ ਸੰਗਤਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਅਤੇ ਵਧਾਈਆਂ ਦਿੱਤੀਆਂ। ਉਸ ਵਕਤ ਗੁਰੂ ਸਾਹਿਬ ਜੀ ਨੇ ਪ੍ਰੇਮ ਦੇ ਨਾਲ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਭਲੇ ਦਿਨਸ; ਭਲੇ ਸੰਜੋਗ ॥

ਹੇ ਭਾਈ ! ਸਾਡੇ 'ਤੇ ਗੁਰੂ ਸਾਹਿਬ ਜੀ ਦੇ (ਭਲੇ) ਚੰਗੇ (ਸੰਜੋਗ) ਮਿਲਾਪ ਵਾਲੇ (ਭਲੇ) ਚੰਗੇ (ਦਿਨਸ) ਦਿਨ ਆ ਗਏ ਹਨ।

**ਅਥਵਾ :** ਇਹ ਸਾਡੇ ਬਹੁਤ ਹੀ ਭਲੇ ਦਿਨ ਆ ਗਏ ਹਨ ਜੋ ਸਾਨੂੰ ਗੁਰੂ ਸਾਹਿਬ ਜੀ ਦੇ ਨਾਲ (ਸੰਜੋਗ) ਮਿਲਾਪ ਕਰਨ ਦਾ ਸਮਾਂ ਪ੍ਰਾਪਤ ਹੋਇਆ ਹੈ।

**ਅਥਵਾ :** ਉਹ (ਦਿਨਸ) ਦਿਨ ਵੀ ਭਲੇ ਹਨ, ਜਦੋਂ ਅਸੀਂ ਗੁਰੂ ਸਾਹਿਬ ਜੀ ਤੋਂ ਉਪਦੇਸ਼ ਲਿਆ ਅਤੇ ਉਹ ਸੰਜੋਗ ਵੀ ਭਲਾ ਹੈ, ਜਿਸ ਵਕਤ ਜੀਵ ਈਸ਼ ਦੀ ਏਕਤਾ ਹੋਈ।

**ਅਥਵਾ :** ਉਹ (ਦਿਨਸ) ਦਿਨ ਵੀ ਭਲੇ ਹਨ ਤੇ ਸੰਜੋਗ ਵੀ ਭਲੇ ਹਨ।

## ਜਿਤੁ ਭੇਟੇ; ਪਾਰਬ੍ਰਹਮ ਨਿਰਜੋਗ ॥੧॥

(ਜਿਤੁ) ਜਿਸ ਕਰਕੇ ਅਸੀਂ (ਨਿਰਜੋਗ) ਕਰਤਾ-ਭੋਗਤਾਪੁਣੇ ਦੇ ਬੰਧਨਾਂ ਤੋਂ ਰਹਿਤ (ਪਾਰਬ੍ਰਹਮ) ਪ੍ਰਮੇਸਰ ਦੇ ਨਾਲ (ਭੇਟੇ) ਮਿਲ ਗਏ ਹਾਂ।

**ਅਥਵਾ :** ਜਿਸ ਕਰਕੇ ਅਸੀਂ (ਨਿਰ+ਜੋਗ) ਕਿਸੇ ਨਾਲ ਵੀ (ਜੋਗ) ਜੁੜਨ ਤੋਂ (ਨਿਰ) ਰਹਿਤ ਹੋਏ ਹਾਂ **ਵਾ:** ਜਿਸ ਕਰਕੇ ਸਾਡਾ (ਨਿਰ) ਵਿਸ਼ੇਸ਼ ਕਰਕੇ ਸਾਰਿਆਂ ਵਿੱਚ (ਜੋਗ) ਜੁੜਨ ਵਾਲੇ (ਪਾਰ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਪ੍ਰਮੇਸਰ ਦੇ ਨਾਲ (ਭੇਟੇ) ਮੇਲ ਹੋਇਆ ਹੈ।

## ਓਹ ਬੇਲਾ ਕਉ; ਹਉ ਬਲਿ ਜਾਉ ॥

ਹੇ ਭਾਈ ! (ਓਹ) ਉਸ (ਬੇਲਾ) ਵਕਤ ਤੋਂ (ਹਉ) ਅਸੀਂ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਂਦੇ ਹਾਂ।

## ਜਿਤੁ ਮੇਰਾ ਮਨੁ; ਜਪੈ ਹਰਿ ਨਾਉ ॥੧॥ ਰਹਾਉ॥

(ਜਿਤੁ) ਜਿਸ ਵਕਤ (ਮੇਰਾ) ਸਾਡਾ ਮਨ (ਹਰਿ) ਪ੍ਰਮੇਸਰ ਦੇ (ਨਾਉ) ਨਾਮ ਦਾ (ਜਪੈ) ਜਾਪ ਕਰਦਾ ਹੈ।

## ਸਫਲ ਮੂਰਤੁ; ਸਫਲ ਓਹ ਘਰੀ ॥

ਉਹ (ਮੂਰਤੁ) ਮਹੂਰਤ ਸਫਲਾ ਹੈ, ਜਿਸ ਵੇਲੇ ਅਸੀਂ ਆ ਕੇ ਗੁਰੂ ਸਾਹਿਬ ਜੀ ਦੇ ਦਰਸ਼ਨ ਕੀਤੇ ਹਨ ਅਤੇ ਉਹ (ਘਰੀ) ਘੜੀ ਵੀ (ਸਫਲ) ਸਫਲੀ ਹੈ, ਜਿਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਸਾਨੂੰ ਆਪਣੇ ਬਣਾ ਲਿਆ ਹੈ।

**ਅਥਵਾ :** ਉਹ (ਮੂਰਤੁ) ਦੋ ਘੜੀਆਂ ਅਤੇ (ਓਹ) ਉਹ (ਘਰੀ) ਇਕ ਘੜੀ (ਸਫਲ) ਸਫਲੀ ਹੈ।

## ਜਿਤੁ ਰਸਨਾ; ਉਚਰੈ ਹਰਿ ਹਰੀ ॥੨॥

(ਜਿਤੁ) ਜਿਸ ਵਕਤ ਰਸਨਾ ਕਰਕੇ ਸਾਰਿਆਂ ਦੀ ਚਿਤ ਦੀ ਬਿਰਤੀ ਨੂੰ (ਹਰਿ) ਹਰੇ ਕਰਨ ਵਾਲੇ (ਹਰੀ) ਪ੍ਰਮੇਸਰ ਦਾ ਨਾਮ (ਉਚਰੈ) ਉਚਾਰੀਦਾ ਹੈ।

## ਸਫਲੁ ਓਹੁ ਮਾਥਾ; ਸੰਤ ਨਮਸਕਾਰਸਿ ॥

ਹੇ ਭਾਈ! (ਓਹੁ) ਉਹ (ਮਾਥਾ) ਮੱਥਾ (ਸਫਲੁ) ਸਹਿਤ ਗਿਆਨ ਫਲ ਦੇ ਹੈ, ਜੋ (ਸੰਤ) ਸੰਤਾਂ ਨੂੰ (ਨਾਮਸਕਾਰਸਿ) ਨਮਸਕਾਰ ਕਰਦਾ ਹੈ।

**ਅਥਵਾ :** (ਓਹੁ) ਉਹ (ਮਾਥਾ) ਅੰਤਹਕਰਨ ਰੂਪ ਮਥਾ ਸਫਲਾ ਹੈ ਜੋ ਨਿਮਰਤਾ ਸਹਿਤ (ਸੰਤ) ਗੁਰਾਂ ਦੇ ਅੱਗੇ ਝੁਕ ਕੇ ਨਮਸਕਾਰ ਕਰਦਾ ਹੈ।

## ਚਰਣ ਪੁਨੀਤ; ਚਲਹਿ ਹਰਿ ਮਾਰਗਿ ॥੩॥

ਉਹ (ਚਰਣ) ਪੈਰ ਵੀ (ਪੁਨੀਤ) ਪਵਿੱਤਰ ਹਨ, ਜਿਹੜੇ ਕੀਰਤਨ ਸੁਨਣ ਵਾਸਤੇ (ਹਰਿ) ਹਰੀ ਦੇ (ਮਾਰਗਿ) ਸਤਸੰਗਤ ਰੂਪ ਰਸਤੇ 'ਤੇ (ਚਲਹਿ) ਚੱਲਦੇ ਹਨ।

**ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ**
**ਜੋ ਮਾਰਗਿ ਧਰਮ ਚਲੇਸਹਿ ਰਾਮ ॥** *(ਅੰਗ : ੫੪੦)*

ਜਿਸ ਪ੍ਰਕਾਰ ਦਰੋਪਤਾ ਨੇ ਬਾਲਮੀਕ ਰਿਸ਼ੀ ਨੂੰ ਕਿਹਾ ਸੀ ਕਿ

**"ਬਿਧਵਤ ਜਗ ਕਰਤ ਸਦਾ, ਜੇ ਦ੍ਵਿਜ ਉਤਮ ਗੋਤ।"**
**"ਸਾਧ ਨਿਕਟ ਚਲ ਜਾਤ ਹੀ, ਸੋ ਫਲੁ ਪਗੁ ਪਗੁ ਹੋਤ॥"** *(ਵਿਚਾਰ ਮਾਲਾ)*

## ਕਹੁ ਨਾਨਕ; ਭਲਾ ਮੇਰਾ ਕਰਮ ॥

ਸਤਿਗੁਰੂ ਸਾਹਿਬ ਜੀ ਨਿਮਰਤਾ ਨਾਲ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਹਿਰਦੇ ਵਿੱਚ ਇਹ ਨਿਸ਼ਚੇ ਕਰੋ ਕਿ (ਮੇਰਾ) ਸਾਡਾ ਇਹ ਬਹੁਤ (ਭਲਾ) ਚੰਗਾ (ਕਰਮ) ਭਾਗ ਹੈ।

## ਜਿਤੁ ਭੇਟੇ; ਸਾਧੂ ਕੇ ਚਰਨ ॥੪॥੬੦॥੧੨੯॥

(ਜ਼ਿਤੁ) ਜਿਸ ਕਰਕੇ ਅਸੀਂ (ਸਾਧੂ) ਸੰਤਾਂ (ਕੇ) ਦੇ (ਚਰਨ) ਚਰਨਾਂ ਨੂੰ (ਭੇਟੇ) ਮਿਲੇ ਹਾਂ, ਪ੍ਰਾਪਤ ਹੋਏ ਹਾਂ।

## ਅੰਗ:੧੯੨

## ਗਉੜੀ ਮਹਲਾ ੫ ॥

## ਗੁਰ ਕਾ ਸਬਦੁ; ਰਾਖੁ ਮਨ ਮਾਹਿ ॥

ਹੇ ਭਾਈ! ਤੂੰ (ਗੁਰ ਕਾ ਸਬਦੁ) ਗੁਰੂ ਦੇ ਸਬਦ ਨੂੰ ਹਰ ਵਕਤ ਮਨ (ਮਾਹਿ) ਵਿਚ **ਵਾ:** (ਮਨ) ਹਿਰਦੇ (ਮਾਹਿ) ਵਿਚ ਵਸਾ ਕੇ (ਰਾਖੁ) ਰੱਖਣਾ ਕਰ।

## ਨਾਮੁ ਸਿਮਰਿ; ਚਿੰਤਾ ਸਭ ਜਾਹਿ ॥੧॥

ਜੇਕਰ ਤੂੰ ਨਾਮ ਦਾ (ਸਿਮਰਿ) ਸਿਮਰਨ ਕਰੇਗਾ ਤਾਂ ਤੇਰੀਆਂ (ਸਭ) ਸਾਰੀਆਂ ਹੀ ਚਿੰਤਾ ਚਲੀਆਂ (ਜਾਹਿ) ਜਾਣਗੀਆਂ। ਤੈਨੂੰ ਕਿਸੇ ਪ੍ਰਕਾਰ ਦਾ ਕੋਈ ਫਿਕਰ ਨਹੀਂ ਰਹੇਗਾ।

## ਬਿਨੁ ਭਗਵੰਤ; ਨਾਹੀ ਅਨ ਕੋਇ ॥

ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਤੇਰੇ ਅੰਦਰ ਐਸਾ ਪ੍ਰਕਾਸ਼ ਹੋ ਜਾਵੇਗਾ ਕਿ (ਬਿਨੁ ਭਗਵੰਤ) ਪ੍ਰਮੇਸਰ ਤੋਂ ਬਿਨਾਂ (ਅਨ) ਹੋਰ (ਕੋਇ) ਕੋਈ (ਨਾਹੀ) ਨਹੀਂ ਹੈ। ਭਾਵ ਤੂੰ ਇਹ ਜਾਣ ਲਵੇਂਗਾ ਕਿ ਜੋ ਕੁਝ ਵੀ ਪ੍ਰਤੀਤ ਹੋ ਰਿਹਾ ਹੈ ਇਹ ਦ੍ਵੈਤ ਕਰ ਕੇ ਹੀ ਪ੍ਰਤੀਤ ਹੋ ਰਿਹਾ ਹੈ। ਪ੍ਰਮੇਸਰ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਹੈ।

## ਮਾਰੈ ਰਾਖੈ; ਏਕੋ ਸੋਇ ॥੧॥ ਰਹਾਉ ॥

ਸਾਰਿਆਂ ਨੂੰ (ਮਾਰੈ) ਨਾਸ਼ ਕਰਨ ਵਾਲਾ ਅਤੇ ਸਾਰਿਆਂ ਦੀ (ਰਾਖੈ) ਰੱਖਿਆ ਕਰਨ ਵਾਲਾ (ਸੋਇ) ਉਹ (ਏਕੋ) ਇਕੋ ਹੀ ਪ੍ਰਮੇਸਰ ਹੈ।

## ਗੁਰ ਕੇ ਚਰਣ; ਰਿਦੈ ਉਰਿ ਧਾਰਿ ॥

ਹੇ ਭਾਈ! ਤੂੰ (ਗੁਰ) ਸਤਿਗੁਰੂ ਸਾਹਿਬ ਜੀ (ਕੇ) ਦੇ (ਚਰਣ) ਚਰਨਾਂ ਕਮਲਾਂ ਨੂੰ (ਰਿਦੈ) ਹਿਰਦੇ (ਉਰਿ) ਅੰਦਰ (ਧਾਰਿ) ਧਾਰਨਾ ਕਰ, ਵਸਾਉਣਾ ਕਰ।

## ਅਗਨਿ ਸਾਗਰੁ; ਜਪਿ ਉਤਰਹਿ ਪਾਰਿ ॥੨॥

ਜੇਕਰ ਤੂੰ ਗੁਰੂ ਸਾਹਿਬ ਜੀ ਦੇ ਚਰਨਾਂ ਕਮਲਾਂ ਦਾ ਧਿਆਨ ਕਰੇਂਗਾ, ਨਾਮ (ਜਪਿ) ਜਪੇਂਗਾ ਤਾਂ ਇਸ ਕਾਮ, ਕ੍ਰੋਧ, ਈਰਖਾ ਆਦਿ ਦੀ (ਅਗਨਿ) ਅਗਨੀ ਵਾਲੇ (ਸਾਗਰੁ) ਸੰਸਾਰ ਸਮੁੰਦਰ ਤੋਂ ਪਾਰ (ਉਤਰਹਿ) ਉੱਤਰ ਜਾਵੇਂਗਾ।

## ਗੁਰ ਮੂਰਤਿ ਸਿਉ; ਲਾਇ ਧਿਆਨੁ ॥

(ਗੁਰ ਮੂਰਤਿ) ਗੁਰੂ ਸਾਹਿਬ ਜੀ ਦੇ ਸਰੂਪ ਨੂੰ ਅਕਾਲ ਮੂਰਤ ਗੁਰਦੇਵ ਸਮਝ ਕੇ, ਉਨ੍ਹਾਂ ਦੇ ਸਤ, ਚਿਤ, ਆਨੰਦ ਸਰੂਪ ਦੇ (ਸਿਉ) ਨਾਲ ਆਪਣਾ ਧਿਆਨ (ਲਾਇ) ਲਾਉਣਾ ਕਰ। ਭਾਵ ਸਤ, ਚਿਤ, ਆਨੰਦ ਸਰੂਪ ਵਿਚ ਆਪਣੇ ਚਿਤ ਦੀ ਬਿਰਤੀ ਨੂੰ ਲਾਉਣਾ ਕਰ।

**ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ ॥** (ਅੰਗ : ੨੫੦)

## ਈਹਾ ਊਹਾ; ਪਾਵਹਿ ਮਾਨੁ ॥੩॥

ਫੇਰ ਤੂੰ (ਈਹਾ) ਇਸ ਲੋਕ ਅਤੇ (ਊਹਾ) ਪ੍ਰਲੋਕ ਵਿੱਚ ਵੀ (ਮਾਨੁ) ਸਤਿਕਾਰ (ਪਾਵਹਿ) ਪਾਵੇਂਗਾ।

## ਸਗਲ ਤਿਆਗਿ; ਗੁਰ ਸਰਣੀ ਆਇਆ ॥

ਹੇ ਭਾਈ! ਜਿਹੜਾ (ਸਗਲ) ਸਾਰਿਆਂ ਦਾ ਆਸਰਾ (ਤਿਆਗਿ) ਛੱਡ ਕੇ (ਗੁਰ) ਗੁਰੂ ਸਾਹਿਬ ਜੀ ਦੀ (ਸਰਣੀ) ਸਰਨ ਵਿੱਚ (ਆਇਆ) ਆ ਗਿਆ ਹੈ।

## ਮਿਟੇ ਅੰਦੇਸੇ; ਨਾਨਕ ਸੁਖੁ ਪਾਇਆ ॥੪॥੬੧॥੧੩੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਦੇ ਸਾਰੇ (ਅੰਦੇਸੇ) ਸੰਸੇ (ਮਿਟੇ) ਮਿਟ ਗਏ ਹਨ ਅਤੇ ਉਸ ਨੇ ਸੁਖ ਸਰੂਪ ਪ੍ਰਮੇਸਰ ਨੂੰ (ਪਾਇਆ) ਪਾਉਣਾ ਕੀਤਾ ਹੈ।

ਜਿਵੇਂ ਭਾਈ ਨੰਦ ਲਾਲ ਜੀ ਸਾਰਿਆਂ ਦੇ ਅੰਦਰ ਕਲਗੀਧਰ ਪਾਤਸ਼ਾਹ ਨੂੰ ਦੇਖਦੇ ਸਨ। ਭਾਈ ਨੰਦ ਲਾਲ

ਜੀ ਮਹਾਰਾਜ ਜੀ ਦੇ ਸਾਪ੍ਰਤੱਖ ਸਰਗੁਣ ਸਰੂਪ ਦੇ ਵੀ ਦਰਸ਼ਨ ਕਰਦੇ ਸਨ ਅਤੇ ਸਾਰਿਆਂ ਦੀਆਂ ਅੱਖਾਂ ਵਿਚ ਵੀ ਮਹਾਰਾਜ ਸਾਹਿਬ ਜੀ ਦਾ ਜਲਵਾ ਹੀ ਵੇਖਦੇ ਸਨ।

## ਗਉੜੀ ਮਹਲਾ ੫ ॥

## ਜਿਸੁ ਸਿਮਰਤ; ਦੂਖੁ ਸਭੁ ਜਾਇ ॥

ਹੇ ਜੀਵ! ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਤੇਰੇ ਜਨਮ ਤੋਂ ਲੈ ਕੇ ਮ੍ਰਿਤੂ ਭਾਵ ਮੌਤ ਤੱਕ ਦੇ (ਸਭੁ) ਸਾਰੇ (ਦੂਖੁ) ਦੁੱਖ ਚਲੇ (ਜਾਇ) ਜਾਣਗੇ ਅਤੇ

## ਨਾਮੁ ਰਤਨੁ; ਵਸੈ ਮਨਿ ਆਇ ॥੧॥

ਰਤਨ ਦੀ ਨਿਆਈਂ ਅਮੋਲਕ ਨਾਮ ਤੇਰੇ ਮਨ ਵਿੱਚ (ਆਇ) ਆ ਕੇ (ਵਸੈ) ਵੱਸ ਜਾਵੇਗਾ।

## ਜਪਿ ਮਨ ਮੇਰੇ; ਗੋਵਿੰਦ ਕੀ ਬਾਣੀ ॥

ਹੇ ਮੇਰੇ ਪਿਆਰੇ ਮਨਾ! ਐਸੇ (ਗੋਵਿੰਦ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਜੋ ਧੁਰ ਕੀ ਬਾਣੀ ਆਈ ਹੈ, ਉਸ ਬਾਣੀ ਦਾ (ਜਪਿ) ਜਾਪ ਕਰਨਾ ਕਰ।

## ਸਾਧੂ ਜਨ; ਰਾਮੁ ਰਸਨ ਵਖਾਣੀ ॥੧॥ ਰਹਾਉ ॥

(ਸਾਧੂ) ਸੰਤ ਮਹਾਤਮਾ ਜਨ ਤਾਂ ਹਰ ਵਕਤ ਉਸ (ਰਾਮੁ) ਪ੍ਰਮੇਸਰ ਨੂੰ (ਰਸਨ) ਰਸਨਾ ਕਰਕੇ (ਵਖਾਣੀ) ਕਥਨ ਕਰਦੇ ਹਨ ਕਿ

## ਇਕਸੁ ਬਿਨੁ; ਨਾਹੀ ਦੂਜਾ ਕੋਇ ॥

ਉਸ (ਇਕਸੁ) ਇਕ ਵਾਹਿਗੁਰੂ ਤੋਂ (ਬਿਨੁ) ਬਿਨਾਂ (ਦੂਜਾ) ਦੂਸਰਾ (ਕੋਇ) ਕੋਈ (ਨਾਹੀ) ਨਹੀਂ ਹੈ। ਭਾਵ ਜਿਵੇਂ ਪਾਰਸ ਕਲਾ ਅੱਠ ਧਾਤਾਂ ਵਿਚ ਵਰਤਦੀ ਹੈ ਅੱਠੇ ਧਾਤਾਂ ਪਾਰਸ ਨੂੰ ਛੋਹ ਕੇ ਸੋਨਾ ਹੀ ਬਣ ਜਾਂਦੀਆਂ ਹਨ। ਇਸੇ ਪ੍ਰਕਾਰ ਜਦੋਂ ਉਨ੍ਹਾਂ ਦਾ ਮਨ ਸੰਕਲਪਾਂ ਤੋਂ ਹਟ ਕੇ ਸਿਮਰਨ ਵਿਚ ਜੁੜ ਜਾਂਦਾ ਹੈ, ਸੁਆਸ ਅਤੇ ਰਸਨਾ ਸਿਮਰਨ ਵਿਚ ਜੁੜ ਜਾਂਦੇ ਹਨ ਤਾਂ ਉਸ ਵੇਲੇ ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਐਸੀ ਨਾਮ ਦੀ ਪਾਰਸ ਕਲਾ ਵਰਤਦੀ ਹੈ ਕਿ ਸਭ ਥਾਂਵਾਂ ਵਿਚ ਉਸ ਇਕ ਵਾਹਿਗੁਰੂ ਜੀ ਤੋਂ ਬਿਨਾਂ ਦੂਸਰਾ ਹੋਰ ਕੋਈ ਵੀ ਨਜਰ ਨਹੀਂ ਆਉਂਦਾ ਹੈ।

## ਜਾ ਕੀ ਦ੍ਰਿਸਟਿ; ਸਦਾ ਸੁਖੁ ਹੋਇ ॥੨॥

(ਜਾ) ਜਿਸ ਵਾਹਿਗੁਰੂ (ਕੀ) ਦੀ ਕਿਰਪਾ (ਦ੍ਰਿਸਟਿ) ਦ੍ਰਿਸਟੀ ਕਰਕੇ ਤੈਨੂੰ ਸਦਾ (ਸੁਖੁ) ਸੁੱਖਾਂ ਦੀ ਪ੍ਰਾਪਤੀ (ਹੋਇ) ਹੋਵੇਗੀ।

## ਸਾਜਨੁ ਮੀਤੁ; ਸਖਾ ਕਰਿ ਏਕੁ ॥

ਹੇ ਭਾਈ! ਤੂੰ ਉਸ (ਏਕੁ) ਇਕ ਵਾਹਿਗੁਰੂ ਨੂੰ ਹੀ ਮਾਤਾ ਦੇ ਗਰਭ ਦਾ (ਸਾਜਨੁ) ਸੱਜਣ, ਇਸ ਲੋਕ ਦਾ (ਮੀਤੁ) ਮਿੱਤਰ ਅਤੇ ਪ੍ਰਲੋਕ ਦਾ ਸਖਾ (ਕਰਿ) ਕਰਨਾ ਕਰ।

## ਹਰਿ ਹਰਿ ਅਖਰ; ਮਨ ਮਹਿ ਲੇਖੁ ॥੩॥

ਜੋ (ਹਰਿ) ਪ੍ਰਮੇਸਰ ਸਾਰਿਆਂ ਦੇ ਪਾਪਾਂ ਨੂੰ (ਹਰਿ) ਹਰਨ ਵਾਲਾ ਹੈ। **ਵਾ:** ਜੋ ਤਤ ਪਦ ਅਤੇ ਤ੍ਵੰ ਪਦ ਦਾ ਲਖ ਅਰਥ ਰੂਪ ਹਰੀ ਪ੍ਰਮੇਸ਼ਰ ਹੈ। ਉਸ ਦੇ ਗੁਰਬਾਣੀ ਰੂਪ (ਅਖਰ) ਅੱਖਰਾਂ ਨੂੰ ਮਨ ਦੇ (ਮਹਿ) ਵਿਚ (ਲੇਖੁ) ਲਿਖ ਲੈਣਾ ਕਰ। ਕਦੇ ਵੀ ਭੁਲਾਉਣਾ ਨਾ ਕਰ।

**ਅਥਵਾ :** ਜੋ (ਅਖਰ) ਅੱਖਰ ਰੂਪ **ਵਾ:** (ਅ+ਖਰ) (ਖਰ) ਖਰਨ ਤੋਂ (ਅ) ਰਹਿਤ (ਹਰਿ) ਹਰੀ (ਹਰਿ) ਪ੍ਰਮੇਸਰ ਹੈ, ਉਸ ਨੂੰ ਮਨ ਦੇ (ਮਹਿ) ਵਿਚ (ਲੇਖੁ) ਲਖਣਾ ਭਾਵ ਜਾਨਣਾ ਕਰ।

**ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥**
**ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥** *(ਅੰਗ : ੪)*

## ਰਵਿ ਰਹਿਆ ਸਰਬਤ; ਸੁਆਮੀ ॥

*(ਸਰਬੱਤ ਬੋਲੋ)*

ਹੇ ਭਾਈ! ਜੋ (ਸਰਬਤ) ਸਾਰਿਆਂ ਦਾ (ਸੁਆਮੀ) ਮਾਲਕ ਹੈ ਅਤੇ ਆਤਮਾ ਰੂਪ ਹੋ ਕੇ ਸਾਰਿਆਂ ਵਿੱਚ (ਰਵਿ ਰਹਿਆ) ਵਿਆਪਕ ਹੋ ਰਿਹਾ ਹੈ।

## ਗੁਣ ਗਾਵੈ ਨਾਨਕੁ; ਅੰਤਰਜਾਮੀ ॥੪॥੬੨॥੧੩੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਉਸ ਅੰਤਰਜਾਮੀ ਅਕਾਲ ਪੁਰਖ ਦੇ (ਗੁਣ) ਗੁਣਾਂ ਨੂੰ (ਗਾਵੈ) ਗਾਉਂਦੇ ਹਾਂ। ਤੁਸੀਂ ਵੀ ਗਾਉਣਾ ਕਰੋ।

## ਗਉੜੀ ਮਹਲਾ ੫ ॥

## ਭੈ ਮਹਿ ਰਚਿਓ; ਸਭੁ ਸੰਸਾਰਾ ॥

ਪ੍ਰਮੇਸਰ ਨੇ ਪਹਿਲਾਂ ਕਾਲ ਰਚ ਕੇ, ਇਹ (ਸਭੁ) ਸਾਰਾ (ਸੰਸਾਰਾ) ਸੰਸਾਰ ਕਾਲ ਦੇ ਭੈ (ਮਹਿ) ਵਿਚ ਹੀ (ਰਚਿਓ) ਰਚਨਾ ਕੀਤਾ ਹੈ। ਭਾਵ ਇਸ ਸੰਸਾਰ ਵਿੱਚ ਸਾਰਿਆਂ ਦੇ ਸਿਰ ਦੇ ਕਾਲ ਦਾ ਭੈ ਰੱਖਿਆ ਹੋਇਆ ਹੈ।

**ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥**
**ਕਾਲ ਪਾਇ ਕਰ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥** *(ਚੌਪਈ ਸਾਹਿਬ)*

**ਕਾਲ ਹੀ ਪਾਇ ਭਯੋ ਭਗਵਾਨ ਸੁ ਜਾਗਤ ਯਾ ਜਗ ਜਾ ਕੀ ਕਲਾ ਹੈ ॥**
**ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥**
**ਕਾਲ ਹੀ ਪਾਇ ਸੁਰਾਸੁਰ ਗੰਧ੍ਰਬ ਜੱਛ ਭੁਜੰਗ ਦਿਸਾ ਬਿਦਿਸਾ ਹੈ ॥**
**ਔਰ ਸੁਕਾਲ ਸਭੈ ਬਸਿ ਕਾਲ ਕੇ ਏਕ ਹੀ ਕਾਲ ਅਕਾਲ ਸਦਾ ਹੈ ॥** *(ਬਚਿਤ੍ਰ ਨਾਟਕ)*

## ਤਿਸੁ ਭਉ ਨਾਹੀ; ਜਿਸੁ ਨਾਮੁ ਅਧਾਰਾ ॥੧॥

(ਜਿਸੁ) ਜਿੰਨ੍ਹਾਂ ਨੂੰ ਪ੍ਰਮੇਸਰ ਦੇ ਨਾਮ ਦਾ (ਅਧਾਰਾ) ਆਸਰਾ ਹੈ (ਤਿਸੁ) ਉਹਨਾਂ ਨੂੰ ਕਿਸੇ ਪ੍ਰਕਾਰ ਦਾ (ਭਉ) ਡਰ (ਨਾਹੀ) ਨਹੀਂ ਰਹਿੰਦਾ, ਉਹ ਨਿਰਭੈ ਹੋ ਜਾਂਦੇ ਹਨ।

## ਭਉ ਨ ਵਿਆਪੈ; ਤੇਰੀ ਸਰਣਾ ॥

ਹੇ ਪ੍ਰਮੇਸਰ ! (ਤੇਰੀ) ਆਪ ਜੀ ਦੀ (ਸਰਣਾ) ਸਰਣ ਲੈਣੇ ਕਰਕੇ ਪ੍ਰਾਣੀਆਂ ਨੂੰ ਕਿਸੇ ਪ੍ਰਕਾਰ (ਭਉ) ਡਰ (ਨ) ਨਹੀਂ (ਵਿਆਪੈ) ਵਿਆਪ ਸਕਦਾ।

## ਜੋ ਤੁਧੁ ਭਾਵੈ; ਸੋਈ ਕਰਣਾ ॥੧॥ ਰਹਾਉ ॥

ਮਹਾਰਾਜ ! ਜੋ (ਤੁਧੁ) ਆਪ ਜੀ ਨੂੰ (ਭਾਵੈ) ਭਾਉਂਦਾ ਹੈ (ਸੋਈ) ਉਹੋ ਹੀ ਅਸੀਂ ਪਿੱਛੇ (ਕਰਣਾ) ਕਰਦੇ ਸੀ, ਹੁਣ ਕਰਦੇ ਹਾਂ ਅਤੇ ਅੱਗੇ ਵੀ ਓਹੀ ਕਰਨਾ ਹੈ।

## ਸੋਗ ਹਰਖ ਮਹਿ; ਆਵਣ ਜਾਣਾ ॥

ਜਿੰਨਾ ਚਿਰ ਇਹ ਜੀਵ ਪਦਾਰਥਾਂ ਦੇ ਗਏ ਤੋਂ (ਸੋਗ) ਦੁੱਖ ਦੇ ਸਹਿਤ ਹੁੰਦਾ ਹੈ ਤੇ ਪਦਾਰਥਾਂ ਦੇ ਪ੍ਰਾਪਤ ਹੋਣ ਤੋਂ (ਹਰਖ) ਖੁਸ਼ੀ ਮਨਾਉਂਦਾ ਹੈ ਉਤਨੇ ਚਿਰ ਤੱਕ ਇਸ ਦਾ (ਆਵਣ ਜਾਣਾ) ਆਉਣਾ-ਜਾਣਾ ਭਾਵ ਜੰਮਣਾ-ਮਰਣਾ ਬਣਿਆ ਹੀ ਰਹਿੰਦਾ ਹੈ।

**ਅਥਵਾ :** ਕਦੇ ਤਾਂ ਇਹ ਜੀਵ ਸੋਗ ਦੇ ਵਿਚ ਪਿਆ ਹੋਇਆ (ਆਵਣ) ਜਨਮ ਧਾਰ ਕੇ ਆ ਜਾਂਦਾ ਹੈ ਤੇ ਕਦੇ ਖੁਸੀਆਂ ਵਿਚ ਪਿਆ ਹੋਇਆ ਹੀ ਮਰ ਕੇ ਚਲਿਆ ਜਾਂਦਾ ਹੈ।

**ਅਥਵਾ :** ਜਿਤਨੇ ਚਿਰ ਤੱਕ ਪਦਾਰਥਾਂ ਦੇ (ਆਵਣ) ਆਉਣ ਨਾਲ ਹਿਰਦੇ ਵਿਚ ਹਰਖ ਤੇ ਜਾਣ ਕਰਕੇ (ਸੋਗ) ਦੁੱਖ ਪ੍ਰਤੀਤ ਹੁੰਦਾ ਹੈ ਉਤਨੇ ਚਿਰ ਤੱਕ ਆਉਣਾ-ਜਾਣਾ ਅਰਥਾਤ ਜੰਮਣਾ-ਮਰਣਾ ਬਣਿਆ ਹੀ ਰਹਿੰਦਾ ਹੈ।

**ਅਥਵਾ :** ਕਦੇ ਤਾਂ ਇਸ ਜੀਵ ਨੂੰ ਸੰਸਾਰ (ਮਹਿ) ਵਿਚ ਪੈਦਾ ਹੋ ਕੇ ਆਉਣ ਤੇ (ਹਰਖ) ਖੁਸ਼ੀਆਂ ਭਾਵ ਵਧਾਈਆਂ ਮਿਲਦੀਆਂ ਹਨ ਤੇ ਕਦੇ ਮਰ ਕੇ ਸੰਸਾਰ ਤੋਂ ਜਾਣ 'ਤੇ ਲੋਕ ਮਰੇ ਹੋਏ ਦਾ ਸੋਗ ਕਰਦੇ ਹਨ। ਮਕਾਣੀ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ! ਪੂਰਨ ਸੁਖ ਕਿਸ ਨੂੰ ਪ੍ਰਾਪਤ ਹੁੰਦਾ ਹੈ?

## ਤਿਨਿ ਸੁਖੁ ਪਾਇਆ; ਜੋ ਪ੍ਰਭ ਭਾਣਾ ॥੨॥

**ਉੱਤਰ :** (ਤਿਨਿ) ਉਸ ਨੇ ਹੀ ਸੁਖ ਨੂੰ (ਪਾਇਆ) ਪਾਉਣਾ ਕੀਤਾ ਹੈ। (ਜੋ) ਜਿਹੜਾ (ਪ੍ਰਭ) ਪ੍ਰਮੇਸਰ ਨੂੰ (ਭਾਣਾ) ਭਾਅ ਜਾਂਦਾ ਹੈ।

**ਅਥਵਾ :** (ਜੋ) ਜਿਹੜਾ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦਾ ਭਾਣਾ ਮੰਨ ਕੇ ਉਸ ਵਿਚ ਹੀ ਪ੍ਰਸੰਨ ਰਹਿੰਦਾ ਹੈ ਉਸ ਨੇ ਹੀ ਪੂਰਨ ਸੁਖ ਨੂੰ (ਪਾਇਆ) ਪ੍ਰਾਪਤ ਕੀਤਾ ਹੈ

## ਅਗਨਿ ਸਾਗਰੁ; ਮਹਾ ਵਿਆਪੈ ਮਾਇਆ ॥

*('ਮਹਾ' ਦੇਹਲੀ ਦੀਪਕ ਹੈ)*

ਇਹ ਸੰਸਾਰ (ਅਗਨਿ) ਅੱਗ ਦਾ (ਸਾਗਰੁ) ਸਮੁੰਦਰ ਹੈ ਇਸ ਵਿਚ (ਮਹਾ) ਵੱਡੀ ਮਾਇਆ ਜੀਵਾਂ ਦੇ ਤਾਂਈ, ਸਾਰੇ ਜਨਮਾਂ ਅਤੇ ਜੂਨਾਂ ਵਿੱਚ ਚਿੰਬੜਨ ਵਾਲੀ ਹੋ ਕੇ (ਵਿਆਪੈ) ਚਿੰਬੜੀ ਹੋਈ ਹੈ, ਲੱਗੀ ਹੋਈ ਹੈ।

## ਸੇ ਸੀਤਲ; ਜਿਨ ਸਤਿਗੁਰੁ ਪਾਇਆ ॥੩॥

(ਸੇ) ਉਹਨਾਂ ਪੁਰਖਾਂ ਦੇ ਚਿਤ (ਸੀਤਲ) ਠੰਡੇ ਹੋ ਗਏ ਹਨ (ਜਿਨ) ਜਿੰਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਉਪਦੇਸ਼ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

## ਰਾਖਿ ਲੇਇ; ਪ੍ਰਭੁ ਰਾਖਨਹਾਰਾ ॥

ਇਸ ਪ੍ਰਕਾਰ ਬੇਨਤੀਆਂ ਕਰੀਏ ਕਿ ਹੇ (ਰਾਖਨਹਾਰਾ) ਰੱਖਿਆ ਕਰਨ ਵਾਲੇ (ਪ੍ਰਭੁ) ਵਾਹਿਗੁਰੂ! ਆਪ ਜੀ ਸਾਡੀ ਵੀ (ਰਾਖਿ) ਰੱਖਿਆ ਕਰਨੀ ਕਰੋ।

## ਕਹੁ ਨਾਨਕ; ਕਿਆ ਜੰਤ ਵਿਚਾਰਾ ॥੪॥੬੩॥੧੩੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਵਿਚਾਰਾ ਤੁਛ (ਜੰਤ) ਜੀਵ (ਕਿਆ) ਕੀ ਹੈ? ਭਾਵ ਕੁਝ ਵੀ ਨਹੀਂ ਹੈ। ਇਹ ਅਲਪੱਗ ਹੋਣੇ ਕਰਕੇ ਆਪਣੇ ਆਪ ਦਾ ਬਚਾ ਨਹੀਂ ਕਰ ਸਕਦਾ।

## ਗਉੜੀ ਮਹਲਾ ੫ ॥

## ਤੁਮਰੀ ਕ੍ਰਿਪਾ ਤੇ; ਜਪੀਐ ਨਾਉ ॥

ਹੇ ਸੱਚੇ ਪਾਤਸ਼ਾਹ! ਜਦੋਂ ਆਪ ਜੀ ਦੀ ਕਿਰਪਾ ਹੁੰਦੀ ਹੈ ਉਦੋਂ ਹੀ ਨਾਮ (ਜਪੀਐ) ਜਪਿਆ ਜਾਂਦਾ ਹੈ।

**ਅਥਵਾ :** (ਤੁਮਰੀ) ਤੁਹਾਡੀ (ਕ੍ਰਿਪਾ) ਕਿਰਪਾ (ਤੇ) ਕਰਕੇ ਹੀ (ਨਾਉ) ਨਾਮ (ਜਪੀਐ) ਜਪੀਦਾ ਹੈ। ਭਾਵ ਜਦੋਂ ਨਾਮ ਵਿਚ ਚਿਤ ਜੁੜਿਆ ਹੋਵੇ ਉਦੋਂ ਵੀ ਹੰਕਾਰ ਨਹੀਂ ਕਰਨਾ ਚਾਹੀਦਾ ਕਿ ਹੁਣ ਮੇਰੇ ਅੰਦਰ ਨਾਮ ਵੱਸ ਗਿਆ ਹੈ, ਮੈਂ ਨਾਮ ਜਪਦਾ ਹਾਂ। ਬਲਕਿ ਇਉਂ ਬੇਨਤੀ ਕਰਨੀ ਹੈ ਕਿ ਹੇ ਪ੍ਰਭੂ ਜੀ! ਮੈ ਤਾਂ ਤੁਹਾਡੀ ਕਿਰਪਾ ਕਰਕੇ ਹੀ ਨਾਮ ਜਪਦਾ ਹਾਂ। ਇਉਂ ਮਹਾਰਾਜ ਜੀ ਦੀ ਕਿਰਪਾ ਦਾ ਪਾਤਰ ਬਣਨਾ ਚਾਹੀਦਾ ਹੈ।

## ਤੁਮਰੀ ਕ੍ਰਿਪਾ ਤੇ; ਦਰਗਹ ਥਾਉ ॥੧॥

ਮਹਾਰਾਜ! (ਤੁਮਰੀ) ਤੁਹਾਡੀ ਕਿਰਪਾ (ਤੇ) ਕਰਕੇ ਹੀ (ਦਰ) ਅੰਦਰਲੀ ਤੁਰੀਆ ਪਦ ਰੂਪ (ਗਹ) ਜਗ੍ਹਾ ਵਿਚ (ਥਾਉ) ਇਸਥਿਤੀ ਪ੍ਰਾਪਤ ਹੁੰਦੀ ਹੈ।

**ਅਥਵਾ :** ਤੁਹਾਡੀ ਕਿਰਪਾ ਕਰਕੇ ਹੀ ਸਚਖੰਡ **ਵਾ:** ਸਾਧਸੰਗਤ ਰੂਪ (ਦਰਗਹ) ਦਰਗਾਹ ਵਿੱਚ (ਥਾਉ) ਥਾਂ ਮਿਲਦਾ ਹੈ।

## ਤੁਝ ਬਿਨੁ ਪਾਰਬ੍ਰਹਮ; ਨਹੀ ਕੋਇ ॥

ਹੇ (ਪਾਰ+ਬ੍ਰਹਮ) (ਪਾਰ) ਪਾਪਾਂ ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ ਪ੍ਰਮੇਸਰ! (ਤੁਝ) ਆਪ ਤੋਂ (ਬਿਨੁ) ਬਿਨਾਂ ਸਾਡਾ ਹੋਰ (ਕੋਇ) ਕੋਈ ਨਹੀਂ ਹੈ।

## ਤੁਮਰੀ ਕ੍ਰਿਪਾ ਤੇ; ਸਦਾ ਸੁਖੁ ਹੋਇ ॥੧॥ ਰਹਾਉ ॥

(ਤੁਮਰੀ) ਆਪ ਜੀ ਦੀ (ਕ੍ਰਿਪਾ) ਕ੍ਰਿਪਾਲਤਾ (ਤੇ) ਕਰਕੇ ਹੀ ਸਦਾ ਰਹਿਣ ਵਾਲਾ ਸੁੱਖ ਪ੍ਰਾਪਤ (ਹੋਇ) ਹੁੰਦਾ ਹੈ।

## ਤੁਮ ਮਨਿ ਵਸੇ; ਤਉ ਦੂਖੁ ਨ ਲਾਗੈ ॥

ਮਹਾਰਾਜ! ਜਦੋਂ (ਤੁਮ) ਆਪ ਜੀ ਮਨ ਵਿਚ (ਵਸੇ) ਵੱਸ ਜਾਂਦੇ ਹੋ (ਤਉ) ਤਦੋਂ ਫਿਰ ਕੋਈ ਵੀ (ਦੂਖੁ) ਦੁੱਖ (ਨ) ਨਹੀਂ (ਲਾਗੈ) ਲੱਗਦਾ ਹੈ।

## ਤੁਮਰੀ ਕ੍ਰਿਪਾ ਤੇ; ਭ੍ਰਮੁ ਭਉ ਭਾਗੈ ॥੨॥

(ਤੁਮਰੀ) ਆਪ ਜੀ ਦੀ (ਕ੍ਰਿਪਾ ਤੇ) ਕਿਰਪਾ ਦੁਆਰਾ, ਜੀਵ ਭਾਵ ਕਰਕੇ ਪਿਆ ਹੋਇਆ ਸਰੂਪ ਦਾ (ਭ੍ਰਮੁ) ਭਰਮ ਅਤੇ ਕਾਲ ਦਾ (ਭਉ) ਭੈ ਆਦਿਕ ਸਾਰੇ (ਭਾਗੈ) ਭੱਜ ਜਾਂਦੇ ਹਨ।

## ਪਾਰਬ੍ਰਹਮ; ਅਪਰੰਪਰ ਸੁਆਮੀ ॥

ਹੇ ਪਾਪਾਂ-ਪੁੰਨਾਂ ਤੋਂ (ਪਾਰ) ਪਾਰ (ਬ੍ਰਹਮ) ਵਿਆਪਕ (ਅਪਰੰਪਰ) ਪ੍ਰਕਿਰਤੀ ਤੋਂ ਪਰੇ, (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ।

## ਸਗਲ ਘਟਾ ਕੇ; ਅੰਤਰਜਾਮੀ ॥੩॥

ਆਪ ਜੀ (ਸਗਲ) ਸਾਰਿਆਂ (ਘਟਾ) ਸਰੀਰਾਂ ਦੇ **ਵਾ:** ਅੰਡਜ, ਜੇਰਜ, ਸੇਤਜ ਅਤੇ ਉਤਭੁਜ ਖਾਣੀਆਂ ਦੇ ਘਟਾਂ (ਕੇ) ਦੇ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ ਹੋ।

## ਕਰਉ ਅਰਦਾਸਿ; ਅਪਨੇ ਸਤਿਗੁਰ ਪਾਸਿ ॥

ਹੇ ਸਾਡੇ (ਅਪਨੇ) ਆਪਣੇ ਪਿਆਰੇ (ਸਤਿਗੁਰ) ਸਤਿਗੁਰੂ ਜੀ ! ਅਸੀਂ ਤਾਂ ਕੇਵਲ ਆਪ ਜੀ ਦੇ ਪਾਸ ਹੀ ਅਰਦਾਸ (ਕਰਉ) ਕਰਦੇ ਹਾਂ। ਕਿਉਂਕਿ ਤੁਹਾਡੇ ਤੋਂ ਬਿਨਾਂ ਸਾਡਾ ਹੋਰ ਕੋਈ ਨਹੀਂ ਹੈ।

## ਨਾਨਕ; ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ! ਸਾਨੂੰ ਆਪ ਜੀ ਦੇ ਨਾਮ ਦੀ (ਸਚੁ) ਸੱਚੀ (ਰਾਸਿ) ਪੂੰਜੀ (ਮਿਲੈ) ਪ੍ਰਾਪਤ ਹੋਵੇ। **ਵਾ:** (ਰਾਸਿ) ਸਚਿਆਈ ਦੇਣ ਵਾਲੀ ਸੱਚੀ ਪੂੰਜੀ ਪ੍ਰਾਪਤ ਹੋਵੇ।

**ਅਥਵਾ :** ਸਾਨੂੰ ਤੁਹਾਡੇ (ਸਚੁ) ਸੱਚੇ ਨਾਮ ਦੀ (ਰਾਸਿ) ਸ਼ਰਧਾ ਰੂਪ ਪੂੰਜੀ (ਮਿਲੈ) ਪ੍ਰਾਪਤ ਹੋਵੇ।

## ਗਉੜੀ ਮਹਲਾ ੫ ॥

**ਉਥਾਨਕਾ :**

ਗੁਰਸਿੱਖਾਂ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਚਰਨਾ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਨਾਮ ਤੋਂ ਬਿਨਾਂ ਕਿੰਨਾ ਕੁ ਘਾਟਾ ਹੈ? ਤਾਂ ਸਤਿਗੁਰੂ ਸਾਹਿਬ ਜੀ ਨੇ ਉਤਰ ਦਿੰਦੇ ਹੋਏ ਇਹ ਸਬਦ ਉਚਰਨ ਕੀਤਾ।

## ਕਣ ਬਿਨਾ; ਜੈਸੇ ਥੋਥਰ ਤੁਖਾ ॥

*('ਤੁਖਾ' ਪੋਲਾ ਬੋਲੋ)*

ਹੇ ਭਾਈ ! (ਜੈਸੇ) ਜਿਸ ਪ੍ਰਕਾਰ ਚੌਲਾ ਦੇ (ਕਣ) ਦਾਨੇ ਤੋਂ (ਬਿਨਾ) ਬਗੈਰ (ਤੁਖਾ) ਚੌਲਾਂ ਦਾ ਫੂਸ (ਥੋਥਰ) ਖਾਲੀ ਹੀ ਰਹੀ ਜਾਂਦਾ ਹੈ।

## ਨਾਮ ਬਿਹੂਨ; ਸੂਨੇ ਸੇ ਮੁਖਾ ॥੧॥

ਤਿਸੀ ਪ੍ਰਕਾਰ ਹੀ ਜਿਹੜੇ ਨਾਮ ਤੋਂ (ਬਿਹੂਨ) ਵਿਹੂਣੇ ਮੂੰਹ ਹਨ (ਸੇ) ਉਹ (ਮੁਖਾ) ਮੂੰਹ ਚੌਲ਼ਾ ਦੇ ਫੂਸ ਦੀ ਨਿਆਈਂ (ਸੂਨੇ) ਸੁੰਨੇ ਭਾਵ ਖਾਲੀ ਹੀ ਹਨ। ਅਰਥਾਤ ਉਹ ਚੌਲ਼ਾ ਦੇ ਛਿਲਕਿਆਂ ਵਾਂਗ ਕੇਵਲ ਅਕਾਰ ਹੀ ਬਣੇ ਹੋਏ ਹਨ।

## ਹਰਿ ਹਰਿ ਨਾਮੁ; ਜਪਹੁ ਨਿਤ ਪ੍ਰਾਣੀ ॥

ਹੇ (ਪ੍ਰਾਣੀ) ਪ੍ਰਾਣਾਧਾਰੀ ਜੀਵ ! (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ (ਨਿਤ) ਸਦਾ ਹੀ (ਜਪਹੁ) ਜਪਣਾ ਕਰੋ ਕਿਉਂਕਿ,

## ਨਾਮ ਬਿਹੂਨ; ਧ੍ਰਿਗੁ ਦੇਹ ਬਿਗਾਨੀ ॥੧॥ ਰਹਾਉ ॥

ਅਕਾਲ ਪੁਰਖ ਦੇ ਨਾਮ (ਬਿਹੂਨ) ਬਿਨਾਂ ਇਹ ਦੇਹ *(ਧ੍ਰਿਗੁ) ਧ੍ਰਿਕਾਰਯੋਗ ਅਤੇ (ਬਿਗਾਨੀ) ਬੇਗਿਆਤ ਹੋ ਰਹੀ ਹੈ। **ਵਾ:** ਇਹ ਦੇਹ (ਬਿਗਾਨੀ) ਪਰਾਈ ਹੈ ਭਾਵ ਇਹ ਪਾਣੀ, ਅੱਗ, ਸੱਪਾਂ, ਬਘਿਆੜਾਂ, ਜਮਦੂਤਾਂ ਤੇ ਕਾਲ ਦਾ ਹੀ ਖਾਜਾ ਹੈ। ਪਾਣੀ ਕਹਿੰਦਾ ਹੈ ਕਿ ਮੈਂ ਇਸਨੂੰ ਡੋਬ ਲਵਾਂ, ਅੱਗ ਕਹਿੰਦੀ ਹੈ ਕਿ ਮੈਂ ਇਸ ਨੂੰ ਸਾੜ ਲਵਾਂ, ਸੱਪ ਕਹਿੰਦੇ ਹਨ ਕਿ ਮੈਂ ਇਸ ਨੂੰ ਡੱਸ ਲਵਾਂ ਤੇ ਕਾਲ ਕਹਿੰਦਾ ਹੈ ਕਿ ਮੈਂ ਕਦੋਂ ਇਸ ਦਾ ਨਾਸ਼ ਕਰਾਂ। ਇਉਂ ਇਹ ਦੇਹ ਜਿਸ ਦੇ ਵੀ ਅੜਿੱਕੇ ਆ ਜਾਂਦੀ ਹੈ। ਉਹੀ ਇਸ ਦਾ ਨਾਸ਼ ਕਰ ਦਿੰਦਾ ਹੈ। **ਵਾ:** ਇਹ ਦੇਹ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਕਰਕੇ (ਬਿਗਾਨੀ) ਪਰਾਈ ਹੋ ਰਹੀ ਹੈ।

## ਨਾਮ ਬਿਨਾ; ਨਾਹੀ ਮੁਖਿ ਭਾਗੁ ॥

ਸੱਚੇ ਪਾਤਸ਼ਾਹ ਦੇ ਨਾਮ ਤੋਂ ਬਿਨਾਂ (ਮੁਖਿ) ਮੂੰਹ ਤੇ ਨਿਹਾਲ ਹੋਣ ਵਾਲਾ, ਮਸਤੀ ਵਾਲਾ (ਭਾਗੁ) ਕਰਮ ਨਹੀਂ ਹੁੰਦਾ ਭਾਵੇਂ ਕਿਸੇ ਦੀ ਕਿੰਨੀ ਵੀ ਚਿੱਟੀ ਚਮੜੀ ਕਿਉਂ ਨਾ ਹੋਵੇ। **ਵਾ:** (ਭਾਗੁ) ਨਿਸ਼ਕਾਮ ਕਰਮਾਂ ਦਾ ਭਾਗ **ਵਾ:** (ਭਾਗੁ) ਬ੍ਰਹਮ ਗਿਆਨ ਦਾ ਭਾਗ ਨਹੀਂ ਹੁੰਦਾ।

## ਭਰਤ ਬਿਹੂਨ; ਕਹਾ ਸੋਹਾਗੁ ॥੨॥

ਜਿਵੇਂ (ਭਰਤ) ਪਤੀ ਤੋਂ (ਬਿਹੂਨ) ਬਿਨਾਂ ਇਸਤਰੀ ਦਾ ਸੁਹਾਗ (ਕਹਾ) ਕਿਵੇਂ ਹੋ ਸਕਦਾ ਹੈ? ਭਾਵ ਨਹੀਂ ਹੁੰਦਾ। ਇਸੇ ਪ੍ਰਕਾਰ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਅਨੰਦ ਕਿਵੇਂ ਪ੍ਰਾਪਤ ਹੋ ਸਕਦਾ? ਭਾਵ ਨਹੀਂ ਹੋ ਸਕਦਾ।

## ਨਾਮੁ ਬਿਸਾਰਿ; ਲਗੈ ਅਨ ਸੁਆਇ ॥

ਜਿਹੜੇ ਪ੍ਰਮੇਸਰ ਦੇ ਨਾਮ ਨੂੰ (ਬਿਸਾਰਿ) ਭੁਲਾ ਕੇ ਸ਼ਰਾਬ ਪੀਣ, ਆਂਡੇ ਖਾਣ, ਮਾਸ ਖਾਣ, ਬੁਰੇ ਕਰਮ ਕਰਨ ਰੂਪ (ਅਨ) ਹੋਰਨਾਂ (ਸੁਆਇ) ਸੁਆਦਾਂ ਵਿੱਚ ਲੱਗੇ ਰਹਿੰਦੇ ਹਨ।

## ਤਾ ਕੀ ਆਸ; ਨ ਪੂਜੈ ਕਾਇ ॥੩॥

(ਤਾ ਕੀ) ਉਹਨਾਂ ਦੀ (ਕਾਇ) ਕੋਈ ਵੀ (ਆਸ) ਆਸਾ (ਪੂਜੈ) ਪੂਰੀ (ਨ) ਨਹੀਂ ਹੁੰਦੀ। ਉਹ ਆਸਾ ਲੈ ਕੇ ਹੀ ਇਸ ਦੁਨੀਆਂ ਤੋਂ ਕੂਚ ਕਰ ਜਾਂਦੇ ਹਨ।

**ਕਬੀਰ ਬਿਕਾਰਹ ਚਿਤਵਤੇ ਝੂਠੇ ਕਰਤੇ ਆਸ ॥**
**ਮਨੋਰਥੁ ਕੋਇ ਨ ਪੂਰਿਓ ਚਾਲੇ ਊਠਿ ਨਿਰਾਸ ॥੨੦੫॥** *(ਅੰਗ : ੧੩੭੫)*

## ਕਰਿ ਕਿਰਪਾ ਪ੍ਰਭ; ਅਪਨੀ ਦਾਤਿ ॥

ਹੇ ਕਿਰਪਾ ਕਰਨ ਵਾਲੇ (ਪ੍ਰਭ) ਵਾਹਿਗੁਰੂ ਜੀ! ਤੁਸੀਂ ਕਿਰਪਾ (ਕਰਿ) ਕਰਕੇ ਸਾਨੂੰ (ਅਪਨੀ) ਆਪਣੀ ਦਾਤ ਬਖਸ਼ਿਸ ਕਰਨਾ ਕਰੋ।

**ਪ੍ਰਸ਼ਨ :** ਕਿਹੜੀ ਦਾਤ ਮੰਗਦੇ ਹੋ?

## ਨਾਨਕ; ਨਾਮੁ ਜਪੈ ਦਿਨ ਰਾਤਿ ॥੪॥੬੫॥੧੩੪॥

**ਉੱਤਰ :** ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ ਹੇ ਮਹਾਰਾਜ! ਕਿਰਪਾ ਕਰਕੇ

---

* **ਧ੍ਰਿਗ:** ਸੌ ਵਾਰ ਫਿਟੇ ਮੂੰਹ ਕਹਿਣ ਨਾਲ ਇਕ ਲਾਹਨਤ ਬਣਦੀ ਹੈ। ਸੌ ਵਾਰ ਲਾਹਨਤ ਕਹਿਣ ਨਾਲ ਇਕ ਧ੍ਰਿਗ ਬਣਦਾ ਹੈ।

ਸਾਨੂੰ ਆਪਣੇ ਨਾਮ ਦੀ ਦਾਤ ਬਖਸ਼ਿਸ਼ ਕਰੋ ਤਾਂ ਜੋ ਅਸੀਂ ਦਿਨ-ਰਾਤ ਹੀ ਆਪ ਜੀ ਦਾ ਨਾਮ (ਜਪੈ) ਜਪਣਾ ਕਰੀਏ।

## ਅੰਗ:੧੯੩

### ਗਉੜੀ ਮਹਲਾ ੫ ॥

### ਤੂੰ ਸਮਰਥੁ; ਤੂੰਹੈ ਮੇਰਾ ਸੁਆਮੀ ॥

ਹੇ ਮਹਾਰਾਜ ! (ਤੂੰ) ਤੁਸੀਂ ਸਰਬ ਕਲਾ ਸਮਰੱਥ ਹੋ ਅਤੇ (ਤੂੰਹੈ) ਤੁਸੀਂ ਹੀ (ਮੇਰਾ) ਮੇਰੇ (ਸੁਆਮੀ) ਮਾਲਕ ਹੋ।

### ਸਭੁ ਕਿਛੁ ਤੁਮ ਤੇ; ਤੂੰ ਅੰਤਰਜਾਮੀ ॥੧॥

ਸਾਰੇ ਜੀਵਾਂ ਨੂੰ (ਤੁਮ ਤੇ) ਤੇਰੇ ਪਾਸੋਂ ਹੀ ਸਭ (ਕਿਛੁ) ਕੁਝ ਪ੍ਰਾਪਤ ਹੋਇਆ ਹੈ। (ਤੂੰ) ਤੁਸੀਂ ਸਾਰਿਆਂ ਦੇ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ ਪ੍ਰੇਰਕ ਹੋ।

### ਪਾਰਬ੍ਰਹਮ ਪੂਰਨ; ਜਨ ਓਟ ॥

ਹੇ (ਪਾਰ+ਬ੍ਰਹਮ) ਪਾਪਾ-ਪੁੰਨਾਂ ਤੋਂ (ਪਾਰ) ਪਾਰ, (ਬ੍ਰਹਮ) ਵਿਆਪਕ ਅਤੇ ਸਾਰਿਆਂ ਦੇ ਪੇਟਾਂ ਦੀ (ਪੂਰਨ) ਪੂਰਤੀ ਕਰਨ ਵਾਲੇ ਅਕਾਲ ਪੁਰਖ ਵਾਹਿਗੁਰੂ ! ਆਪ (ਜਨ) ਭਗਤਾਂ ਦੀ (ਓਟ) ਟੇਕ ਹੋ, ਆਸਰਾ ਹੋ।

### ਤੇਰੀ ਸਰਣਿ; ਉਧਰਹਿ ਜਨ ਕੋਟਿ ॥੧॥ ਰਹਾਉ ॥

ਹੇ ਮਹਾਰਾਜ ! ਤੇਰੀ (ਸਰਣਿ) ਸ਼ਰਣ ਪੈਣੇ ਕਰਕੇ ਤੇਰੇ (ਜਨ) ਪਿਆਰੇ (ਕੋਟਿ) ਕਰੋੜਾਂ ਪਾਪਾਂ ਤੋਂ (ਉਧਰਹਿ) ਉਧਰ ਜਾਂਦੇ ਹਨ।

**ਅਥਵਾ :** (ਤੇਰੀ) ਆਪ ਜੀ ਦੀ (ਸਰਣਿ) ਸਰਨ ਲੈ ਕੇ (ਕੋਟਿ) ਕਰੋੜਾਂ ਹੀ ਜਨ (ਉਧਰਹਿ) ਉਧਰ ਗਏ ਹਨ।

### ਜੇਤੇ ਜੀਅ; ਤੇਤੇ ਸਭਿ ਤੇਰੇ ॥

ਹੇ ਮਹਾਰਾਜ ! (ਜੇਤੇ) ਜਿੰਨ੍ਹੇ ਵੀ ਜੀਵ ਜੰਤ ਹਨ (ਤੇਤੇ) ਉਤਨੇ (ਸਭਿ) ਸਾਰੇ (ਤੇਰੇ) ਆਪ ਜੀ ਦੇ ਹੀ ਪੈਦਾ ਕੀਤੇ ਹੋਏ ਹਨ।

### ਤੁਮਰੀ ਕ੍ਰਿਪਾ ਤੇ; ਸੂਖ ਘਨੇਰੇ ॥੨॥

(ਤੁਮਰੀ) ਤੁਹਾਡੀ ਕਿਰਪਾ (ਤੇ) ਕਰਕੇ ਹੀ ਸਾਰਿਆਂ ਨੂੰ (ਘਨੇਰੇ) ਘਣੇ (ਸੂਖ) ਸੁੱਖ ਪ੍ਰਾਪਤ ਹੋ ਰਹੇ ਹਨ। ਭਾਵ ਜਿਤਨੇ ਵੀ ਕਿਸੇ ਨੂੰ ਸੁੱਖ ਪ੍ਰਾਪਤ ਹੋ ਰਹੇ ਹਨ, ਆਪ ਜੀ ਦੀ ਕਿਰਪਾ ਕਰਕੇ ਹੀ ਪ੍ਰਾਪਤ ਹੋ ਰਹੇ ਹਨ।

### ਜੋ ਕਿਛੁ ਵਰਤੈ; ਸਭ ਤੇਰਾ ਭਾਣਾ ॥

ਹੇ ਮਹਾਰਾਜ ! ਜੋ (ਕਿਛੁ) ਕੁਝ ਵਰਤਾਰਾ (ਵਰਤੈ) ਵਰਤ ਰਿਹਾ ਹੈ, ਸਭ (ਤੇਰਾ) ਆਪ ਜੀ ਦੀ (ਭਾਣਾ) ਰਜਾ ਵਿੱਚ ਹੀ ਵਰਤ ਰਿਹਾ ਹੈ ਭਾਵ ਸਭ ਕੁਝ ਆਪ ਦੇ ਭਾਣੇ ਅਨੁਸਾਰ ਹੀ ਹੋ ਰਿਹਾ ਹੈ।

### ਹੁਕਮੁ ਬੂਝੈ; ਸੋ ਸਚਿ ਸਮਾਣਾ ॥੩॥

ਜਿਹੜਾ ਆਪ ਜੀ ਦੀ (ਹੁਕਮੁ) ਰਜਾ ਨੂੰ (ਬੂਝੈ) ਬੁੱਝ ਲੈਂਦਾ ਹੈ, (ਸੋ) ਉਹ (ਸਚਿ) ਸੱਚ ਸਰੂਪ ਵਿੱਚ (ਸਮਾਣਾ) ਸਮਾ ਜਾਂਦਾ ਹੈ।

## ਕਰਿ ਕਿਰਪਾ; ਦੀਜੈ ਪ੍ਰਭ ਦਾਨੁ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਕਿਰਪਾ (ਕਰਿ) ਕਰਕੇ ਆਪਣੇ ਨਾਮ ਦਾ ਦਾਨ ਬਖਸ਼ੋ।

## ਨਾਨਕ; ਸਿਮਰੈ ਨਾਮੁ ਨਿਧਾਨੁ ॥੪॥੬੬॥੧੩੫॥

ਸਤਿਗੁਰੂ ਸਾਹਿਬ ਜੀ ਸਾਡੇ ਤਾਈਂ ਜਾਚ ਦੱਸਦੇ ਹੋਏ ਕਹਿੰਦੇ ਹਨ ਹੇ ਮਹਾਰਾਜ ! ਐਸੀ ਕਿਰਪਾ ਕਰੋ ਕਿ ਆਪ ਜੀ ਦੇ ਨਾਮ ਦੇ (ਨਿਧਾਨੁ) ਖਜ਼ਾਨੇ ਨੂੰ ਪ੍ਰਾਪਤ ਕਰਕੇ ਅਸੀਂ (ਸਿਮਰੈ) ਸਿਮਰਨ ਕਰਦੇ ਰਹੀਏ।

## ਗਉੜੀ ਮਹਲਾ ੫ ॥

## ਤਾ ਕਾ ਦਰਸੁ; ਪਾਈਐ ਵਡਭਾਗੀ ॥

ਹੇ ਭਾਈ ! (ਤਾ ਕਾ) ਉਹਨਾਂ ਪਿਆਰੇ ਗੁਰਮੁਖਾਂ ਦਾ (ਦਰਸੁ) ਦਰਸ਼ਨ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈਐ) ਪਾਈਦਾ ਹੈ।

## ਜਾ ਕੀ; ਰਾਮ ਨਾਮਿ ਲਿਵ ਲਾਗੀ ॥੧॥

(ਜਾ ਕੀ) ਜਿਨ੍ਹਾਂ ਦੀ (ਲਿਵ) ਬਿਰਤੀ ਬ੍ਰਹਮਾਕਾਰ ਹੋ ਕੇ (ਰਾਮ) ਪ੍ਰਮੇਸਰ ਦੇ ਨਾਮ ਵਿਚ (ਲਾਗੀ) ਲੱਗ ਚੁੱਕੀ ਹੈ, ਭਾਵ ਜੁੜ ਚੁੱਕੀ ਹੈ।

## ਜਾ ਕੈ ਹਰਿ ਵਸਿਆ; ਮਨ ਮਾਹੀ ॥

ਹੇ ਗੁਰਸਿੱਖੋ ! (ਜਾ ਕੈ) ਜਿਨ੍ਹਾਂ ਦੇ ਮਨ (ਮਾਹੀ) ਵਿੱਚ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਵਸਿਆ) ਵੱਸ ਗਿਆ ਹੈ।

## ਤਾ ਕਉ ਦੁਖੁ; ਸੁਪਨੈ ਭੀ ਨਾਹੀ ॥੧॥ ਰਹਾਉ ॥

(ਤਾ ਕਉ) ਉਹਨਾਂ ਨੂੰ ਜਾਗਦਿਆਂ ਹੋਇਆਂ ਤਾਂ ਕੀ ਦੁੱਖ ਹੋਣਾ, (ਸੁਪਨੈ) ਸੁਪਨੇ ਵਿੱਚ (ਭੀ) ਵੀ ਦੁੱਖ (ਨਾਹੀ) ਨਹੀਂ ਹੁੰਦਾ।

**ਅਥਵਾ :** ਸੁਪਨੇ ਦੀ ਨਿਆਈਂ ਜੋ ਸੰਸਾਰ ਹੈ, ਇਸ ਵਿਚ (ਭੀ) ਵੀ ਉਨ੍ਹਾਂ ਨੂੰ ਦੁੱਖ (ਨਾਹੀ) ਨਹੀਂ ਪ੍ਰਤੀਤ ਹੁੰਦਾ।

## ਸਰਬ ਨਿਧਾਨ; ਰਾਖੇ ਜਨ ਮਾਹਿ ॥

ਸੱਚੇ ਪਾਤਸ਼ਾਹ ਨੇ (ਸਰਬ) ਸਾਰੇ (ਨਿਧਾਨ) ਖਜ਼ਾਨੇ (ਜਨ) ਗੁਰਮੁਖ ਜਨਾਂ ਦੇ ਹਿਰਦਿਆਂ ਵਿੱਚ (ਰਾਖੇ) ਰੱਖੇ ਹੋਏ ਹਨ।

**ਅਥਵਾ :** ਜਿਨ੍ਹਾਂ (ਜਨ) ਗੁਰਮੁਖ ਜਨਾਂ ਦੀ ਸੰਗਤ (ਮਾਹਿ) ਵਿੱਚ ਸੱਚੇ ਪਾਤਸ਼ਾਹ ਜੀ ਨੇ ਨੌਂ ਨਿਧੀਆਂ ਦੇ, ਨਵਧਾ ਭਗਤੀ ਆਦਿਕਾਂ ਦੇ (ਸਰਬ) ਸਾਰੇ (ਨਿਧਾਨ) ਖਜ਼ਾਨੇ (ਰਾਖੇ) ਰੱਖੇ ਹੋਏ ਹਨ।

## ਤਾ ਕੈ ਸੰਗਿ; ਕਿਲਵਿਖ ਦੁਖ ਜਾਹਿ ॥੨॥

(ਤਾ ਕੈ) ਉਹਨਾਂ ਦੀ (ਸੰਗਿ) ਸੰਗਤ ਕਰਕੇ ਚਾਰ ਪ੍ਰਕਾਰ ਦੇ (ਕਿਲਵਿਖ) ਪਾਪ ਵੀ ਮਿਟ ਜਾਂਦੇ ਹਨ ਅਤੇ ਇਹਨਾਂ ਪਾਪਾਂ ਦੇ ਸਾਰੇ ਦੁੱਖ ਵੀ (ਜਾਹਿ) ਚਲੇ ਜਾਂਦੇ ਹਨ। ਚਾਰ ਪ੍ਰਕਾਰ ਦੇ ਪਾਪ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥** (ਅੰਗ : ੧੪੧੩)

ਬ੍ਰਹਮ ਗਿਆਨੀ ਨੂੰ ਮਾਰਨਾ, ਗਊ ਨੂੰ ਮਾਰਨਾ, ਕੰਨਿਆਂ ਨੂੰ ਮਾਰਨਾ ਅਤੇ ਅਣਚਾਰੀ ਦਾ ਧਾਨ ਖਾਣਾ। ਯਥਾ :

ਜਾ ਕੀ ਰਹਤ ਨ ਜਾਣੀਐ ਗੁਰ ਮੰਤਰ ਨਹੀ ਚੀਤ ॥
ਤਾ ਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉ ਪ੍ਰੀਤ ॥ (ਪ੍ਰਮਾਣ)

ਇਹ ਚਾਰ ਪ੍ਰਕਾਰ ਦੇ ਪਾਪ ਮੰਨੇ ਹਨ।
ਹਿੰਦੂ ਪੁਸਤਕਾਂ ਵਿੱਚ ਇਸ ਤੋਂ ਇਲਾਵਾ ਹੋਰ ਵੀ ਪਾਪ ਦੱਸੇ ਹਨ : ਬ੍ਰਾਹਮਣ ਨੂੰ ਮਾਰਨਾ, ਸ਼ਰਾਬ ਪੀਣਾ, ਸੋਨਾ ਆਦਿਕ ਜਾਂ ਕਿਸੇ ਹੋਰ ਵਸਤੂ ਦੀ ਚੋਰੀ ਕਰਨੀ ਅਤੇ ਗੁਰ ਤਲਪਾ ਦਾ ਗਮਨ ਕਰਨਾ ਆਦਿ।

## ਜਨ ਕੀ ਮਹਿਮਾ; ਕਥੀ ਨ ਜਾਇ ॥

ਮਹਾਰਾਜ ਦੇ ਪਿਆਰੇ (ਜਨ) ਗੁਰਮੁਖ ਜਨਾਂ (ਕੀ) ਦੀ (ਮਹਿਮਾ) ਵਡਿਆਈ ਮਹੱਤਤਾ (ਕਥੀ) ਕਹੀ (ਨ) ਨਹੀਂ (ਜਾਇ) ਜਾ ਸਕਦੀ।

## ਪਾਰਬ੍ਰਹਮੁ; ਜਨੁ ਰਹਿਆ ਸਮਾਇ ॥੩॥

ਉਹ (ਪਾਰਬ੍ਰਹਮੁ) ਪ੍ਰਮੇਸਰ ਆਪਣੇ (ਜਨੁ) ਗੁਰਮੁਖ ਜਨਾਂ ਵਿੱਚ ਹੀ (ਸਮਾਇ) ਸਮਾ (ਰਹਿਆ) ਰਿਹਾ ਹੈ। ਮਿਲ ਰਿਹਾ ਹੈ।

**ਅਥਵਾ :** (ਜਨੁ) ਗੁਰਮੁਖ ਜਨ (ਪਾਰਬ੍ਰਹਮੁ) ਪ੍ਰਮੇਸਰ ਵਿੱਚ (ਸਮਾਇ) ਸਮਾ (ਰਹਿਆ) ਰਹੇ ਹਨ।

## ਕਰਿ ਕਿਰਪਾ ਪ੍ਰਭ; ਬਿਨਉ ਸੁਨੀਜੈ ॥

ਹੇ (ਪ੍ਰਭ) ਸੱਚੇ ਪਾਤਸ਼ਾਹ ਜੀ ! ਆਪ ਜੀ ਕਿਰਪਾ (ਕਰਿ) ਕਰਕੇ ਸਾਡੀ (ਬਿਨਉ) ਬੇਨਤੀ (ਸੁਨੀਜੈ) ਸੁਣਨਾ ਕਰੋ।

## ਦਾਸ ਕੀ ਧੂਰਿ; ਨਾਨਕ ਕਉ ਦੀਜੈ ॥੪॥੬੭॥੧੩੬॥

ਸਤਿਗੁਰੂ ਸਾਹਿਬ ਜੀ ਗੁਰਸਿੱਖਾਂ ਨੂੰ ਬੇਨਤੀ ਕਰਨ ਦੀ ਜਾਚ ਦੱਸਦੇ ਹੋਏ ਕਹਿੰਦੇ ਹਨ ਕਿ :
ਹੇ ਮਹਾਰਾਜ ! ਮੈਨੂੰ ਆਪ ਦੇ (ਦਾਸ) ਸੇਵਕਾਂ (ਕੀ) ਦੀ (ਧੂਰਿ) ਧੂੜ (ਦੀਜੈ) ਦੇਣਾ ਕਰੋ, ਬਖਸ਼ਿਸ਼ ਕਰੋ।

## ਗਉੜੀ ਮਹਲਾ ੫ ॥

ਕਈ ਕਹਿੰਦੇ ਹਨ ਕਿ ਸਾਨੂੰ ਬਲਾਅ ਚਿੰਬੜੀ ਹੋਈ ਹੈ, ਕਈ ਕਹਿੰਦੇ ਹਨ ਕਿ ਸਾਨੂੰ ਭੂਤ ਚਿੰਬੜਿਆ ਹੋਇਆ ਹੈ, ਇਸ ਪ੍ਰਕਾਰ ਕੋਈ ਇਸਨੂੰ ਛਾਇਆ ਦੱਸਦਾ ਹੈ, ਕੋਈ ਅਵਿਦਿਆ ਦੀ ਬਲਾਅ ਦੱਸਦਾ ਹੈ, ਕੋਈ ਕੁਝ ਕਹਿੰਦਾ ਅਤੇ ਕੋਈ ਕੁਝ ਕਹਿੰਦਾ ਹੈ, ਪਰ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ

## ਹਰਿ ਸਿਮਰਤ; ਤੇਰੀ ਜਾਇ ਬਲਾਇ ॥

ਹੇ ਭਾਈ ! (ਹਰਿ) ਪ੍ਰਮੇਸਰ ਦਾ (ਸਿਮਰਤ) ਸਿਮਰਨ ਕਰਨੇ ਕਰਕੇ ਤੇਰੀ (ਬਲਾਇ) ਮੌਤ ਰੂਪ ਬਲਾਅ **ਵਾ:** ਅਵਿਦਿਆ ਰੂਪ ਬਲਾਅ **ਵਾ:** ਤ੍ਰਿਸ਼ਨਾ ਰੂਪ ਬਲਾਅ ਚਲੀ (ਜਾਇ) ਜਾਵੇਗੀ।

## ਸਰਬ ਕਲਿਆਣ; ਵਸੈ ਮਨਿ ਆਇ ॥੧॥

ਜਦੋਂ ਤੇਰੇ ਮਨ ਵਿਚ ਪ੍ਰਮੇਸਰ (ਆਇ) ਆ ਕੇ (ਵਸੈ) ਵੱਸ ਜਾਵੇਗਾ ਤਾਂ ਉਦੋਂ ਤੈਨੂੰ ਸਲੋਕ, ਸਾਮੀਪ,

ਸਾਰੂਪ, ਸਾਯੁਜ (ਬੈਕੁੰਠ ਦੀਆਂ ਮੁਕਤੀਆਂ), ਕੈਵਲ-ਮੁਕਤੀ, ਵਿਦੇਹ-ਮੁਕਤੀ, ਜੀਵਨ ਮੁਕਤੀ ਆਦਿਕ (ਸਰਬ) ਸਾਰੀਆਂ (ਕਲਿਆਣ) ਮੁਕਤੀਆਂ ਪ੍ਰਾਪਤ ਹੋ ਜਾਣਗੀਆਂ।

**ਭਜੁ ਮਨ ਮੇਰੇ; ਏਕੋ ਨਾਮ ॥**

ਹੇ ਮੇਰੇ ਪਿਆਰੇ (ਮਨ) ਮਨਾ! ਜੋ ਗੁਰੂ ਸਾਹਿਬ ਜੀ ਦਾ ਬਖ਼ਸ਼ਿਆ ਹੋਇਆ (ਏਕੋ) ਇੱਕ ਨਾਮ ਹੈ, ਉਸ ਨੂੰ (ਭਜੁ) ਭਜਨਾ ਕਰ, ਜਪਣਾ ਕਰ।

**ਜੀਅ ਤੇਰੇ ਕੈ; ਆਵੈ ਕਾਮ ॥੧॥ ਰਹਾਉ ॥**

ਇਹ ਨਾਮ ਪ੍ਰਲੋਕ ਦੇ ਅੰਦਰ ਤੇਰੇ (ਜੀਅ) ਜੀਵ ਆਤਮਾ (ਕੈ) ਦੇ ਤਾਂਈ (ਕਾਮ) ਕੰਮ (ਆਵੈ) ਆਵੇਗਾ।

**ਰੈਣਿ ਦਿਨਸੁ; ਗੁਣ ਗਾਉ ਅਨੰਤਾ ॥**

ਹੇ ਜੀਵ! (ਰੈਣਿ) ਰਾਤ (ਦਿਨਸੁ) ਦਿਨ (ਅਨੰਤਾ) ਅੰਤ ਤੋਂ ਰਹਿਤ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਉ) ਗਾਉਣਾ ਕਰ ਅਤੇ

**ਗੁਰ ਪੂਰੇ ਕਾ; ਨਿਰਮਲ ਮੰਤਾ ॥੨॥**

(ਪੂਰੇ) ਪੂਰਨ (ਗੁਰ) ਗੁਰਾਂ (ਕਾ) ਦਾ (ਮੰਤਾ) ਮੰਤਰ ਭਾਵ ਉਪਦੇਸ਼ ਹੈ। ਇਸ ਨੂੰ ਧਾਰਨ ਕਰ ਕਿਉਂਕਿ ਗੁਰਾਂ ਦਾ ਉਪਦੇਸ਼ ਸਾਰੀਆਂ (ਨਿਰਮਲ) ਮੈਲਾਂ ਤੋਂ ਰਹਿਤ ਕਰਨ ਵਾਲਾ ਹੈ।

**ਛੋਡਿ ਉਪਾਵ; ਏਕ ਟੇਕ ਰਾਖੁ ॥**

ਫਿਰ ਹੋਰਨਾਂ (ਉਪਾਵ) ਯਤਨਾਂ ਨੂੰ (ਛੋਡਿ) ਛੱਡ ਕੇ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਦੀ ਹਿਰਦੇ ਵਿਚ (ਟੇਕ) ਓਟ (ਰਾਖੁ) ਰੱਖਣਾ ਕਰ, ਭਾਵ ਹੋਰ ਜਿਤਨੇ ਵੀ ਯਤਨ ਕਰਨੇ ਹਨ, ਉਹਨਾਂ ਸਾਰਿਆਂ ਤੋਂ ਨਿਰਾਸਾ ਹੋ ਜਾਣਾ ਕਰ।

**ਮਹਾ ਪਦਾਰਥੁ; ਅੰਮ੍ਰਿਤ ਰਸੁ ਚਾਖੁ ॥੩॥**

ਸਾਰਿਆਂ ਪਦਾਰਥਾਂ ਤੋਂ (ਮਹਾ) ਵੱਡਾ ਪਦਾਰਥ ਜੋ ਅੰਮ੍ਰਿਤ ਨਾਮ ਰਸ ਹੈ ਉਸ ਨੂੰ (ਰਸੁ) ਪ੍ਰੇਮ ਨਾਲ (ਚਾਖੁ) ਚੱਖ ਕੇ ਹਿਰਦੇ ਵਿੱਚ ਧਾਰਨਾ ਕਰ।

**ਬਿਖਮ ਸਾਗਰੁ; ਤੇਈ ਜਨ ਤਰੇ ॥**

ਹੇ ਭਾਈ! ਇਸ (ਬਿਖਮ) ਕਠਨ ਤਰੇ ਜਣਿ ਵਾਲੇ ਸੰਸਾਰ (ਸਾਗਰੁ) ਸਮੁੰਦਰ ਤੋਂ (ਤੇਈ) ਉਹ (ਜਨ) ਪੁਰਖ ਤਰੇ ਹਨ।

**ਨਾਨਕ; ਜਾ ਕਉ ਨਦਰਿ ਕਰੇ ॥੪॥੬੮॥੧੩੭॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕਉ) ਜਿੰਨ੍ਹਾਂ ਦੇ ਉੱਪਰ ਮੇਰਾ ਵਾਹਿਗੁਰੂ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ।

**ਗਉੜੀ ਮਹਲਾ ੫ ॥**

**ਹਿਰਦੈ; ਚਰਨ ਕਮਲ ਪ੍ਰਭ ਧਾਰੇ ॥**

ਜਿੰਨ੍ਹਾਂ ਨੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨ (ਕਮਲ) ਕਵਲ (ਹਿਰਦੈ) ਹਿਰਦੇ ਵਿਚ (ਧਾਰੇ) ਧਾਰਨ ਕੀਤੇ ਹਨ।

## ਪੂਰੇ ਸਤਿਗੁਰ ਮਿਲਿ; ਨਿਸਤਾਰੇ ॥੧॥

ਪ੍ਰਮੇਸਰ ਨੇ ਉਹਨਾਂ ਨੂੰ ਪੂਰੇ (ਸਤਿਗੁਰ) ਸਤਿਗੁਰਾਂ ਦੇ ਨਾਲ (ਮਿਲ) ਮੇਲ ਕਰਕੇ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਦਿੱਤਾ ਹੈ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੈ ਅਰਥ :**

**ਹਿਰਦੈ; ਚਰਨ ਕਮਲ ਪ੍ਰਭ ਧਾਰੇ ॥**
**ਪੂਰੇ ਸਤਿਗੁਰ ਮਿਲਿ; ਨਿਸਤਾਰੇ ॥੧॥**

ਜਿੰਨ੍ਹਾਂ ਨੇ ਪੂਰੇ (ਸਤਿਗੁਰ) ਗੁਰਾਂ ਨਾਲ (ਮਿਲਿ) ਮਿਲ ਕਰਕੇ (ਪ੍ਰਭ) ਵਾਹਿਗੁਰੂ ਦੇ ਚਰਨ (ਕਮਲ) ਕਵਲ (ਹਿਰਦੈ) ਹਿਰਦੇ ਵਿਚ (ਧਾਰੇ) ਧਾਰਨ ਕੀਤੇ ਹਨ। ਸਤਿਗੁਰੂ ਸਾਹਿਬ ਜੀ ਨੇ ਉਹਨਾਂ ਨੂੰ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਦਿੱਤਾ ਹੈ।

## ਗੋਵਿੰਦ ਗੁਣ ਗਾਵਹੁ; ਮੇਰੇ ਭਾਈ ॥

ਹੇ ਗੁਰਸਿਖੋ ! ਤੁਸੀਂ ਚੇਤਨ ਦੀ ਅੰਸ਼ ਹੋਣੇ ਕਰਕੇ ਸਾਡੇ ਗੁਰ ਭਾਈ ਹੋ। **ਵਾ:** ਹੇ ਮੇਰੇ (ਭਾਈ) ਭਰਾਵੋ ! ਤੁਸੀਂ (ਗੋਵਿੰਦ) ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਵਹੁ) ਗਾਉਣਾ ਕਰੋ ਅਤੇ

## ਮਿਲਿ ਸਾਧੂ; ਹਰਿ ਨਾਮੁ ਧਿਆਈ ॥੧॥ ਰਹਾਉ ॥

(ਸਾਧੂ) ਸਾਧਸੰਗਤ ਦੇ ਨਾਲ ਮਿਲ ਕੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ (ਧਿਆਈ) ਧਿਆਇਆ ਕਰੋ।

## ਦੁਲਭ ਦੇਹ; ਹੋਈ ਪਰਵਾਨੁ ॥

ਇਹ (ਦੁਲਭ) ਕਠਨਤਾਈ ਨਾਲ ਲੱਭਣ ਵਾਲੀ ਮਨੁੱਖਾ ਦੇਹ ਉਹਨਾਂ ਦੀ (ਪਰਵਾਨੁ) ਪ੍ਰਵਾਣਨੀਕ ਹੋਈ, ਸਫਲੀ ਹੋਈ ਹੈ।

## ਸਤਿਗੁਰ ਤੇ ਪਾਇਆ; ਨਾਮ ਨੀਸਾਨੁ ॥੨॥

ਜਿੰਨ੍ਹਾਂ ਨੇ (ਸਤਿਗੁਰ ਤੇ) ਸਤਿਗੁਰਾਂ ਦੇ ਪਾਸੋਂ (ਨਾਮ ਨੀਸਾਨੁ) ਨਾਮ ਦਾ ਨਿਸ਼ਾਨਾ (ਪਾਇਆ) ਪ੍ਰਾਪਤ ਕੀਤਾ ਹੈ।

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥** *(ਅੰਗ : ੪੭੭)*

**ਵਾ:** ਜਿੰਨ੍ਹਾਂ ਨੇ ਨਾਮ ਦੇ (ਨੀਸਾਨੁ) ਲੇਖ ਨੂੰ ਹਿਰਦੇ ਵਿਚ ਲਿਖ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਸਤਿਗੁਰ ਤੇ) ਸਤਿਗੁਰਾਂ ਪਾਸੋਂ ਨਾਮ ਕਰਕੇ ਪ੍ਰਮੇਸਰ ਦੀ (ਨੀਸਾਨੁ) ਪ੍ਰਗਟਤਾਈ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਜਿੰਨ੍ਹਾ ਨੇ ਲੱਖਣਾ ਬਿਰਤੀ ਦੁਆਰਾ (ਸਤਿਗੁਰ ਤੇ) ਸਤਿਗੁਰਾਂ ਤੋਂ ਲਖ ਅਰਥ ਰੂਪ ਦੀ ਸਾਖਿਆਤਤਾ ਵਾਲਾ ਨਾਮ ਰੂਪ ਸੱਚਾ (ਨੀਸਾਨੁ) ਨਿਸ਼ਾਨਾ (ਪਾਇਆ) ਪਾ ਲਿਆ ਹੈ।

**ਅਥਵਾ :** ਜੋ (ਨੀਸਾਨੁ) ਧੌਂਸਿਆਂ ਦੀ ਨਿਆਈਂ ਨਾਮ ਉਚਾਰਨ ਵਾਲੇ ਪ੍ਰਮੇਸਰ ਦੇ ਭਗਤ ਹਨ ਉਹਨਾਂ ਨੇ ਪ੍ਰਲੋਕ ਵਾਸਤੇ, ਨਿਸ਼ਾਨ ਸਾਹਿਬ ਦੇ ਝੰਡੇ ਦੀ ਨਿਆਈਂ, (ਸਤਿਗੁਰ ਤੇ) ਗੁਰਾਂ ਤੋਂ (ਨਾਮ ਨੀਸਾਨੁ) ਨਾਮ ਦੀ ਨਿਸ਼ਾਨੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ।

ਸਗਲ ਭਗਤ ਜਾਚੈ ਨੀਸਾਣਿ ॥ (ਅੰਗ : ੧੨੯੨)

ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ ॥

ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ ॥੩॥ (ਅੰਗ : ੯੭੦)

ਜਿਸ ਪ੍ਰਕਾਰ ਜਰਨਲ, ਕਰਨਲ ਆਦਿਕ ਦੇ ਮੋਢਿਆਂ ਤੇ ਜਰਨਲ, ਕਰਨਲ ਪਦਵੀਆਂ ਦੇ ਚਿੰਨ੍ਹ ਲੱਗੇ ਹੁੰਦੇ ਹਨ। ਇਸੇ ਪ੍ਰਕਾਰ ਜਿੰਨ੍ਹਾਂ ਦੇ ਹਿਰਦੇ ਅੰਦਰ ਨਾਮ ਦੀ ਮੋਹਰ ਛਾਪ ਲੱਗੀ ਹੁੰਦੀ ਹੈ। ਉਹ ਬ੍ਰਹਮ ਗਿਆਨੀ ਜੀਵਨ ਮੁਕਤ, ਵਿਦੇਹ ਮੁਕਤ ਹਨ। ਸੋ ਇਉਂ ਜਿੰਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਦੇ ਨਿਸ਼ਾਨੇ ਨੂੰ ਪਾਇਆ ਹੈ, ਉਹ ਪੁਰਖ ਧੰਨ ਹਨ।

## ਹਰਿ ਸਿਮਰਤ ; ਪੂਰਨ ਪਦੁ ਪਾਇਆ ॥

ਜਿੰਨ੍ਹਾਂ ਨੇ (ਹਰਿ) ਹਰੀ ਪ੍ਰਮੇਸਰ ਦਾ (ਸਿਮਰਤ) ਸਿਮਰਨ ਕੀਤਾ ਹੈ, ਉਹਨਾਂ ਨੇ ਪੂਰਨ (ਪਦ) ਪਦਵੀ ਭਾਵ ਕੈਵਲ ਮੋਖ ਨੂੰ (ਪਾਇਆ) ਪਾ ਲਿਆ ਹੈ ਅਤੇ

## ਸਾਧਸੰਗਿ; ਭੈ ਭਰਮ ਮਿਟਾਇਆ ॥੩॥

ਉਹਨਾਂ ਨੇ (ਸਾਧਸੰਗਿ) ਸਾਧ ਸੰਗਤ ਵਿਚ ਮਿਲ ਕੇ ਸੱਤ ਪ੍ਰਕਾਰ ਦਾ ਭੈ ਤੇ ਪੰਜ ਪ੍ਰਕਾਰ ਦਾ ਭਰਮ ਵੀ (ਮਿਟਾਇਆ) ਮੇਟ ਲਿਆ ਹੈ।

## ਜਤ ਕਤ ਦੇਖਉ; ਤਤ ਰਹਿਆ ਸਮਾਇ ॥

ਹੇ ਭਾਈ ! ਅਸੀਂ (ਜਤ ਕਤ) ਜਿੱਥੇ-ਕਿਤੇ ਵੀ (ਦੇਖਉ) ਦੇਖਦੇ ਹਾਂ, (ਤਤ) ਉੱਥੇ ਹੀ ਪ੍ਰਮੇਸਰ (ਸਮਾਇ) ਸਮਾ ਰਿਹਾ ਭਾਵ ਵਿਆਪਕ ਹੋ ਰਿਹਾ ਹੈ।

## ਨਾਨਕ ਦਾਸ; ਹਰਿ ਕੀ ਸਰਣਾਇ ॥੪॥੬੯॥੧੩੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਦਾਸਾ ਭਾਵ ਧਾਰ ਦੇ ਹਰੀ ਦੀ ਸਰਨ ਪਏ ਹਾਂ। **ਵਾ:** ਜਿਹੜੇ (ਦਾਸ) ਦਾਸਾ ਭਾਵ ਧਾਰ ਕੇ ਪਿਆਰੇ (ਹਰਿ) ਹਰੀ ਪ੍ਰਮੇਸਰ (ਕੀ) ਦੀ (ਸਰਣਾਇ) ਸ਼ਰਨ ਪਏ ਹੋਏ ਹਨ, ਉਹ ਜਿੱਥੇ-ਕਿਤੇ ਵੀ ਦੇਖਦੇ ਹਨ, ਤਾਂ ਇਸ ਪ੍ਰਕਾਰ ਹੀ ਦੇਖਦੇ ਹਨ ਕਿ ਲੋਕ-ਪ੍ਰਲੋਕ ਵਿੱਚ ਸਾਰੇ ਥਾਂ ਪ੍ਰਮੇਸਰ ਹੀ ਸਮਾ ਰਿਹਾ ਹੈ।

## ਗਉੜੀ ਮਹਲਾ ੫ ॥

## ਗੁਰ ਜੀ ਕੇ; ਦਰਸਨ ਕਉ ਬਲਿ ਜਾਉ ॥

ਹੇ ਭਾਈ ! ਗਰੀਬ ਨਿਵਾਜ (ਗੁਰ) ਸਤਿਗੁਰੂ ਸਾਹਿਬ ਜੀ (ਕੇ) ਦੇ ਪਵਿੱਤਰ ਦਰਸ਼ਨ ਦਿਦਾਰਾਂ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਈਏ ਅਤੇ

## ਜਪਿ ਜਪਿ ਜੀਵਾ; ਸਤਿਗੁਰ ਨਾਉ ॥੧॥

ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਅੰਮ੍ਰਿਤ ਨਾਮ ਨੂੰ (ਜਪਿ ਜਪਿ) ਜੱਪ-ਜੱਪ ਕੇ (ਜੀਵਾ) ਜਿਊਣਾ ਕਰੀਏ।

**ਪਾਰਬ੍ਰਹਮ; ਪੂਰਨ ਗੁਰਦੇਵ ॥**

ਹੇ ਪਾਰਬ੍ਰਹਮ ਪ੍ਰਮੇਸਰ ਦਾ ਰੂਪ ਪੂਰਨ (ਗੁਰਦੇਵ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ!

**ਕਰਿ ਕਿਰਪਾ; ਲਾਗਉ ਤੇਰੀ ਸੇਵ ॥੧॥ ਰਹਾਉ ॥**

ਆਪ ਜੀ (ਕਰਿ ਕਿਰਪਾ) ਕਿਰਪਾ ਕਰੋ ਤਾਂ ਕਿ ਅਸੀਂ (ਤੇਰੀ) ਤੁਹਾਡੀ (ਸੇਵ) ਸੇਵਾ ਵਿਚ (ਲਾਗਉ) ਲੱਗਣਾ ਕਰੀਏ ਅਤੇ

**ਚਰਨ ਕਮਲ; ਹਿਰਦੈ ਉਰ ਧਾਰੀ ॥**

ਆਪ ਜੀ ਦੇ (ਕਮਲ) ਕਵਲਾਂ ਦੀ ਨਿਆਈਂ ਪ੍ਰਕਾਸ਼ਮਯ (ਚਰਨ) ਚਰਨਾਂ ਨੂੰ (ਹਿਰਦੈ) ਹਿਰਦੇ ਦੇ (ਉਰ) ਅੰਦਰ (ਧਾਰੀ) ਧਾਰਨਾ ਕਰੀਏ, ਭਾਵ ਵਸਾਉਣਾ ਕਰੀਏ।

**ਮਨ ਤਨ ਧਨ; ਗੁਰ ਪ੍ਰਾਨ ਅਧਾਰੀ ॥੨॥**

ਹੇ (ਗੁਰ) ਸਤਿਗੁਰੂ ਸਾਹਿਬ ਜੀ! ਸਾਡੇ ਮਨ ਅਤੇ ਤਨ ਦੇ ਅੰਦਰ ਆਪ ਜੀ ਦਾ ਹੀ ਨਿਵਾਸ ਹੈ। ਫਿਰ ਸਾਡੀ (ਧਨ) ਦੌਲਤ ਅਤੇ (ਪ੍ਰਾਨ) ਪ੍ਰਾਣਾਂ ਦਾ (ਅਧਾਰੀ) ਆਸਰਾ ਰੂਪ ਵੀ ਆਪ ਹੀ ਹੋ।

**ਅਥਵਾ :** ਹੇ (ਗੁਰ) ਸਤਿਗੁਰੂ ਸਾਹਿਬ ਜੀ! ਅਸੀਂ ਆਪ ਜੀ ਨੂੰ ਤਨ, ਮਨ ਅਤੇ ਧਨ ਅਰਪਣਾ ਕਰੀਏ, ਕਿਉਂਕਿ ਆਪ ਜੀ ਚੇਤਨ ਸਰੂਪ ਹੋਣੇ ਕਰਕੇ ਸਾਡੇ (ਪ੍ਰਾਨ) ਪ੍ਰਾਣਾਂ ਦਾ (ਅਧਾਰੀ) ਅਧਾਰ ਰੂਪ ਹੋ।

**ਸਫਲ ਜਨਮੁ; ਹੋਵੈ ਪਰਵਾਣੁ ॥**

ਉਹਨਾਂ ਦਾ ਹੀ ਜਨਮ (ਸਫਲ) ਸਫਲਾ ਹੁੰਦਾ ਹੈ ਅਤੇ ਉਹੋ ਹੀ ਪ੍ਰਲੋਕ ਵਿਚ (ਪਰਵਾਣੁ) ਪ੍ਰਵਾਣਨੀਕ (ਹੋਵੈ) ਹੁੰਦੇ ਹਨ।

**ਗੁਰੁ ਪਾਰਬ੍ਰਹਮੁ; ਨਿਕਟਿ ਕਰਿ ਜਾਣੁ ॥੩॥**

ਜਿੰਨ੍ਹਾਂ ਨੇ (ਪਾਰਬ੍ਰਹਮੁ) ਅਕਾਲ ਪੁਰਖ (ਗੁਰੁ) ਵਾਹਿਗੁਰੂ ਨੂੰ (ਨਿਕਟਿ) ਨੇੜੇ (ਕਰਿ) ਕਰਕੇ (ਜਾਣੁ) ਜਾਨਣਾ ਕੀਤਾ ਹੈ।

**ਸੰਤ ਧੂਰਿ; ਪਾਈਐ ਵਡਭਾਗੀ ॥**

ਹੇ ਭਾਈ! ਜੋ ਵਾਹਿਗੁਰੂ ਨੂੰ ਨੇੜੇ ਕਰਕੇ ਜਾਨਣ ਵਾਲੇ ਗੁਰਮੁਖ ਪੁਰਸ਼ ਹਨ ਉਹਨਾਂ ਦਾ ਨਾਮ ਸੰਤ ਹੈ ਅਤੇ ਐਸੇ ਸੰਤਾਂ ਦੀ ਚਰਨ (ਧੂਰਿ) ਧੂੜੀ (ਵਡਭਾਗੀ) ਵੱਡਿਆਂ ਭਾਗਾਂ ਕਰਕੇ (ਪਾਈਐ) ਪਾਈਦੀ ਹੈ।

**ਨਾਨਕ, ਗੁਰ ਭੇਟਤ; ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਗੁਰ) ਗੁਰਾਂ ਨਾਲ (ਭੇਟਤ) ਮਿਲਣੇ ਕਰਕੇ ਉਹਨਾਂ ਗੁਰਮੁਖ ਜਨਾਂ ਦੀ (ਹਰਿ) ਪ੍ਰਮੇਸਰ (ਸਿਉ) ਨਾਲ (ਲਿਵ) ਬਿਰਤੀ (ਲਾਗੀ) ਲੱਗ ਗਈ ਹੈ, ਭਾਵ ਜੁੜ ਗਈ ਹੈ। ਅਰਥਾਤ ਉਹ ਪਰਮੇਸਰ ਦਾ ਰੂਪ ਹੀ ਹੋ ਗਏ ਹਨ।

# ਅੰਗ:੧੯੪

## ਗਉੜੀ ਮਹਲਾ ੫ ॥

**ਉਥਾਨਕਾ:**

ਕੋਈ ਰਮਾਨਾ ਭੇਖ ਨੂੰ ਧਾਰਨ ਵਾਲਾ ਆਦਮੀ ਸਤਿਗੁਰੂ ਸਾਹਿਬ ਜੀ ਦੇ ਪਾਸ ਆਇਆ। ਉਸ ਨੂੰ ਉਪਦੇਸ਼ ਦਿੰਦਿਆਂ ਹੋਇਆਂ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸਬਦ ਉਚਾਰਨ ਕੀਤਾ।

## ਕਰੈ ਦੁਹਕਰਮ; ਦਿਖਾਵੈ ਹੋਰੁ ॥

ਹੇ ਭਾਈ! ਜਿਹੜਾ ਪੁਰਸ਼ ਅੰਦਰ ਵੜਕੇ (ਦੁਹਕਰਮ) ਖੋਟੇ ਕਰਮ (ਕਰੈ) ਕਰਦਾ ਹੈ, ਪਰ ਉਪਰੋਂ (ਦਿਖਾਵੈ) ਦਿਖਾਉਂਦਾ ਕੁਝ ਹੋਰ ਹੈ, ਭਾਵ ਜਿਹੜਾ ਲੁਕ-ਲੁਕ ਕੇ ਮੰਦ ਕਰਮ ਕਰਦਾ ਹੈ, ਚੋਰੀਆਂ ਕਰਦਾ ਹੈ, ਵਿਕਾਰਾਂ ਵਾਲੀ ਦ੍ਰਿਸ਼ਟੀ ਰੱਖਦਾ ਹੈ, **"ਲੰਪਟ ਤ੍ਰਿਸ਼ਨਾ ਅਭਾਖੰ"** ਵਾਲੇ ਸੁਭਾਅ ਵਾਲਾ ਹੈ, ਪਰ ਲੋਕਾਂ ਨੂੰ ਦਿਖਾਉਣ ਵਾਸਤੇ ਤਿਲਕ, ਛਾਪ, ਪੂਜਾ, ਪ੍ਰਤਿਸ਼ਠਾ, ਇਸਨਾਨ ਆਦਿਕ ਚੰਗੇ ਕੰਮ ਕਰਦਾ ਹੈ।

## ਰਾਮ ਕੀ ਦਰਗਹ; ਬਾਧਾ ਚੋਰੁ ॥੧॥

ਉਹ ਤਾਂ ਚੋਰ ਹੈ, ਉਹ (ਰਾਮ) ਪ੍ਰਮੇਸਰ (ਕੀ) ਦੀ (ਦਰਗਹ) ਦਰਗਾਹ ਵਿਚ (ਬਾਧਾ) ਬੱਝਿਆ ਹੀ ਜਾਵੇਗਾ ਭਾਵ ਉਸ ਨੂੰ ਕੈਦੀ ਕੀਤਾ ਜਾਵੇਗਾ, ਕੁਟਿਆ ਜਾਵੇਗਾ।

**ਉਪਰੋਕਤ ਦੋ ਪੰਕਤੀਆ ਦਾ ਦੂਸਰਾ ਅਰਥ:**

**ਕਰੈ ਦੁਹਕਰਮ; ਦਿਖਾਵੈ ਹੋਰੁ ॥**

ਜਿਹੜਾ ਅੰਦਰੋਂ ਤਾਂ (ਦੁਹ+ਕਰਮ) ਦ੍ਵੈਤ ਵਾਲੇ ਕਰਮ ਕਰਦਾ ਹੈ। ਪਰ ਉਪਰੋਂ ਦਿਖਾਉਂਦਾ ਕੁਝ ਹੋਰ ਹੈ ਭਾਵ ਉਪਰੋਂ ਸਮਤਾ ਵਾਲੀ ਬਿਰਤੀ ਦਿਖਾਉਂਦਾ ਹੈ।

**ਰਾਮ ਕੀ ਦਰਗਹ; ਬਾਧਾ ਚੋਰੁ ॥੧॥**

ਉਹ (ਰਾਮ) ਪ੍ਰਮੇਸਰ (ਕੀ) ਦੀ (ਦਰਗਹ) ਦਰਗਾਹ ਵਿਚ *ਚੋਰ ਦੀ ਨਿਆਈਂ (ਬਾਧਾ) ਬੰਨਿਆ ਜਾਵੇਗਾ ਭਾਵ ਉਹ ਪ੍ਰਮੇਸਰ ਦਾ ਚੋਰ ਹੈ ਕਿਉਂਕਿ ਅੰਤਰਜਾਮੀ ਪ੍ਰਮੇਸਰ ਉਸਦੇ ਸਾਰੇ ਗੁਪਤ ਕੰਮਾਂ ਨੂੰ ਜਾਣਦਾ ਹੈ।

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥**
**ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥** *(ਅੰਗ : ੧੯੮)*

ਇਕ ਧਨ ਨੂੰ ਚਰਾਉਣ ਵਾਲੇ ਚੋਰ ਹੁੰਦੇ ਹਨ, ਇਕ ਕਵਿਤਾ ਦੇ ਚੋਰ ਹੁੰਦੇ ਹਨ, ਇਕ ਆਪਣੇ ਔਗੁਣਾਂ ਨੂੰ ਲੁਕੋ ਕੇ ਰੱਖਣ ਵਾਲੇ ਚੋਰ ਹੁੰਦੇ ਅਤੇ ਚੌਥੇ ਪ੍ਰਮੇਸਰ ਦੇ ਚੋਰ ਹੁੰਦੇ ਹਨ। ਜੋ ਪ੍ਰਮੇਸਰ ਦਾ ਨਾਮ ਨਹੀਂ ਜਪਦੇ ਅਤੇ ਪੰਜਾਹਵੇਂ ਕੋਟ ਦੀ ਧਰਤੀ, ਤਾਂਬੇ ਦੀ ਧਰਤੀ ਵਿਚ ਵੱਸਦੇ ਹਨ।

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥੨॥** *(ਅੰਗ : ੧੩੨੮)*

---

* **ਚੋਰ:** ਚੋਰਾਂ ਦੇ ਵਿਸਥਾਰ ਸਹਿਤ ਨਿਰਣੇ ਵਾਸਤੇ ਵੇਖੋ ਸ਼੍ਰੋਮਣੀ ਦਮਦਮੀ ਸਟੀਕ, ਪੋਥੀ ਪਹਿਲੀ, ਪੰਨਾ ਨੰ: ੪੦੧-੪੦੨ ਤੇ।

ਇਕ ਰਮਾਣਾ ਭੇਖ ਹੈ, ਉਸ ਭੇਖ ਨੂੰ ਧਾਰਨ ਕਰਨ ਵਾਲੇ ਆਪਣੇ ਆਪ ਨੂੰ ਰਮਾਣਾ ਭੇਖ ਵਾਲੇ ਕਹਾਉਂਦੇ ਹਨ। ਇਸ ਪ੍ਰਕਾਰ ਭੇਖਾਂ ਦੇ ਵੱਖੋ-ਵੱਖਰੇ ਨਾਮ ਹਨ, ਪਰ ਮਹਾਰਾਜ ਕਹਿੰਦੇ ਹਨ ਕਿ

## ਰਾਮੁ ਰਮੈ; ਸੋਈ ਰਾਮਾਣਾ ॥

ਜੋ ਰਮੇ ਹੋਏ ਰਾਮ ਨੂੰ (ਰਮੈ) ਉਚਾਰਨ ਕਰਦਾ ਹੈ (ਸੋਈ) ਉਹ ਹੀ ਰਮਾਣਾ ਭੇਖ ਵਾਲਾ ਹੈ। **ਵਾ:** ਉਸ ਦੇ ਤਾਈਂ ਸਾਰਿਆਂ ਦੇ (ਆਣਾ) ਘਰ ਰੂਪ ਰਮੇ ਹੋਏ (ਰਾਮੁ) ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਜੋ (ਰਾਮੁ) ਪ੍ਰਮੇਸਰ ਨੂੰ (ਰਮੈ) ਉਚਾਰਨ ਕਰਦਾ ਹੈ, (ਸੋਈ) ਉਹੀ (ਰਾਮ+ਆਣਾ) (ਰਾਮ) ਪ੍ਰਮੇਸਰ ਦੀ ਸਰਣ (ਆਣਾ) ਆਇਆ ਹੋਇਆ ਸੇਵਕ ਹੁੰਦਾ ਹੈ ਭਾਵ ਉਹੀ ਰਾਮ ਦਾ ਸੇਵਕ ਹੁੰਦਾ ਹੈ।

**ਅਥਵਾ :** (ਸੋਈ) ਉਹ (ਰਾਮੁ) ਪ੍ਰਮੇਸਰ ਨੂੰ (ਰਮੈ) ਰਮਿਆ ਹੋਇਆ ਜਾਣਦਾ ਹੈ, ਜੋ (ਰਮਾਣਾ) ਰਾਮ ਦਾ ਸੇਵਕ ਹੈ, ਉਪਾਸ਼ਕ ਹੈ।

**ਵਾ:** ਕਈ ਘੂੰਘਰੂ ਬੰਨ੍ਹ ਕੇ ਆਪਣੇ ਆਪ ਨੂੰ ਰਾਮਦਾਸੀਏ ਕਹਾਉਂਦੇ ਹਨ।

**ਘੂੰਘਰ ਬਾਧਿ ਭਏ ਰਾਮਦਾਸਾ...** *(ਅੰਗ : ੧੦੦੩)*

ਪਰ ਓਹੀ ਰਾਮ ਦੀ ਸ਼ਰਨ ਵਿਚ ਆਇਆ ਹੋਇਆ ਰਾਮ ਦਾ ਸੇਵਕ ਕਹਾ ਸਕਦਾ ਹੈ।

## ਜਲਿ ਥਲਿ ਮਹੀਅਲਿ; ਏਕੁ ਸਮਾਣਾ ॥੧॥ ਰਹਾਉ ॥

ਜਿਹੜਾ (ਏਕੁ) ਇਕ ਪ੍ਰਮੇਸਰ ਨੂੰ ਹੀ (ਜਲਿ ਥਲਿ) ਜਲਾਂ-ਥਲਾਂ ਵਿਚ, (ਮਹੀ) ਧਰਤੀ ਅਤੇ (ਅਲਿ) ਅਕਾਸ ਆਦਿਕ ਸਾਰਿਆਂ ਵਿਚ (ਸਮਾਣਾ) ਸਮਾਇਆ ਹੋਇਆ ਵਿਆਪਕ ਜਾਣਦਾ ਹੈ।

## ਅੰਤਰਿ ਬਿਖੁ; ਮੁਖਿ ਅੰਮ੍ਰਿਤੁ ਸੁਣਾਵੈ ॥

ਜਿਹੜਾ (ਅੰਤਰਿ) ਅੰਦਰ ਤਾਂ (ਬਿਖੁ) ਵਿਹੁ ਖਾਂਦਾ ਹੋਵੇ ਭਾਵ ਸ਼ਰਾਬ, ਤੰਬਾਕੂ, ਸਿਗਰਟ ਆਦਿਕ ਪੀਂਦਾ ਹੋਵੇ **ਵਾ:** ਜਿਸ ਦੇ (ਅੰਤਰਿ) ਅੰਦਰ (ਬਿਖੁ) ਵਿਸ਼ਿਆਂ ਦੀ ਵਾਸ਼ਨਾ ਹੋਵੇ, ਪਰ (ਮੁਖਿ) ਮੂੰਹ ਰਾਹੀਂ ਅੰਮ੍ਰਿਤ ਵਰਗੀਆਂ ਗਿਆਨ ਦੀਆਂ ਗੱਲਾਂ ਦਾ ਪ੍ਰਚਾਰ ਕਰਕੇ (ਸੁਣਾਵੈ) ਸੁਣਾਵੇ ਕਿ ਇਹ ਜਗਤ ਮਿਥਿਆ ਹੈ, ਝੂਠਾ ਹੈ ਆਦਿ।

## ਜਮ ਪੁਰਿ ਬਾਧਾ; ਚੋਟਾ ਖਾਵੈ ॥੨॥

ਐਸਾ ਪੁਰਖ (ਜਮ ਪੁਰਿ) ਜਮਾਂ ਦੀ ਪੁਰੀ ਵਿਚ (ਬਾਧਾ) ਬੱਧਾ ਭਾਵ ਬੱਝਾ ਹੋਇਆ (ਚੋਟਾ) ਸੱਟਾਂ (ਖਾਵੈ) ਖਾਵੇਗਾ।

## ਅਨਿਕ ਪੜਦੇ ਮਹਿ; ਕਮਾਵੈ ਵਿਕਾਰ ॥

ਜਿਹੜਾ (ਅਨਿਕ) ਅਨੇਕਾਂ (ਪੜਦੇ ਮਹਿ) ਪਰਦਿਆਂ ਵਿਚ, ਤਹਿਖਾਨਿਆਂ ਵਿਚ ਬੈਠ ਕੇ (ਵਿਕਾਰ) ਮੰਦ ਕਰਮ (ਕਮਾਵੈ) ਕਮਾਉਂਦਾ ਭਾਵ ਖੋਟੇ ਕਰਮ ਕਰਦਾ ਹੈ।

## ਖਿਨ ਮਹਿ; ਪ੍ਰਗਟ ਹੋਹਿ ਸੰਸਾਰ ॥੩॥

ਉਸ ਦੇ ਸਾਰੇ ਮੰਦ ਕਰਮ ਇਕ (ਖਿਨ) ਛਿਣ (ਮਹਿ) ਵਿਚ ਹੀ ਸੰਸਾਰ ਦੇ ਵਿਚ ਪ੍ਰਗਟ (ਹੋਹਿ) ਹੋ ਜਾਂਦੇ ਹਨ ਭਾਵ ਲੁਕੇ-ਛਿਪੇ ਨਹੀਂ ਰਹਿੰਦੇ ਹਨ।

## ਅੰਤਰਿ ਸਾਚਿ; ਨਾਮਿ ਰਸਿ ਰਾਤਾ ॥

ਜਿਸਦੇ (ਅੰਤਰਿ) ਅੰਦਰ (ਸਾਚਿ) ਸੱਚਾ ਨਾਮ ਹੈ। **ਵਾ**: (ਸਾਚਿ) ਸੱਚੇ ਨਾਮ ਦਾ ਰਸ ਹੈ ਅਤੇ ਹਰ ਵਕਤ (ਰਸਿ) ਪ੍ਰੇਮ ਰਸ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

## ਨਾਨਕ; ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਤਿਸੁ) ਉਸ ਉਪਰ ਮੇਰਾ (ਬਿਧਾਤਾ) ਵਾਹਿਗੁਰੂ (ਕਿਰਪਾਲੁ) ਕਿਰਪਾਲੂ ਹੁੰਦਾ ਹੈ।

**ਅਥਵਾ :** (ਤਿਸੁ) ਉਸ ਉਪਰ (ਬਿਧਾਤਾ) ਕਰਮਾਂ ਅਨੁਸਾਰ ਫਲ ਪ੍ਰਦਾਤੇ ਪ੍ਰਮੇਸਰ ਦੀ (ਕਿਰਪਾਲੁ) ਕਿਰਪਾਲਤਾ ਸਮਝਣਾ ਕਰੋ। ਅਰਥਾਤ ਜਿਸ ਪ੍ਰਕਾਰ ਦੀ ਕਿਸੇ ਦੀ ਕਰਨੀ ਹੁੰਦੀ ਹੈ, ਉਸ ਦੀ ਕਰਨੀ ਅਨੁਸਾਰ ਹੀ ਫ਼ਲ ਪ੍ਰਦਾਤਾ ਪ੍ਰਮੇਸਰ ਉਸ ਨੂੰ ਫਲ ਦਿੰਦਾ ਹੈ।

**ਜੋ ਧਰਮ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** *(ਅੰਗ : ੧੩੮)*

ਜਿਹੜਾ ਧਰਮ ਦੀ ਕਮਾਈ ਕਰਦਾ ਹੈ, ਉਸਦਾ ਨਾਮ ਧਰਮ ਵਾਲਾ ਭਾਵ ਧਰਮੀ ਹੋ ਜਾਂਦਾ ਹੈ। ਜਿਹੜਾ ਪਾਪ ਦੀ ਕਮਾਈ ਕਰਨ ਵਾਲਾ ਹੁੰਦਾ ਹੈ, ਉਹ ਪਾਪੀ ਜਾਣਿਆ ਜਾਂਦਾ ਹੈ। ਇਸ ਪ੍ਰਕਾਰ ਉਹ ਪ੍ਰਮੇਸਰ ਫਲ ਪ੍ਰਦਾਤਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ:**

**ਅੰਤਰਿ ਸਾਚਿ; ਨਾਮਿ ਰਸਿ ਰਾਤਾ ॥**
**ਨਾਨਕ ; ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥**

ਕਰਮਾਂ ਅਨੁਸਾਰ ਫਲ ਦੇਣ ਵਾਲਾ (ਬਿਧਾਤਾ) ਪ੍ਰਮੇਸਰ (ਤਿਸ) ਉਸ ਉਤੇ ਕਿਰਪਾਲੂ ਹੁੰਦਾ ਹੈ। ਜਿਸ ਦੇ ਅੰਦਰ ਸੱਚਾ ਨਾਮ ਹੈ ਅਤੇ ਜੋ (ਰਸਿ) ਪ੍ਰੇਮ ਰਸ ਵਿਚ **ਵਾ**: ਪ੍ਰੇਮ ਰੰਗ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

## ਗਉੜੀ ਮਹਲਾ ੫ ॥

ਅੰਤਰਜਾਮੀ ਸਤਿਗੁਰੂ ਸਾਹਿਬ ਜੀ ਨੇ ਸਾਰੇ ਜੀਵਾਂ ਦੇ ਅਧਾਰ ਵਾਸਤੇ ਜੋ **"ਭਵਜਲੁ ਸਾਇਰੁ ਸੇਤੁ ਨਾਮੁ ਹਰੀ ਕਾ ਬੋਹਿਥਾ"** ਅੰਮ੍ਰਿਤ ਰੂਪ ਬਾਣੀ ਦਾ ਜਹਾਜ ਤਿਆਰ ਕੀਤਾ ਹੈ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਨਾ ਕੀਤੇ ਹਨ। ਉਹ ਸਾਰਿਆਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਸਤੇ ਪੁਲ ਦੀ ਨਿਆਈਂ ਹੈ। ਜਿਸ ਪ੍ਰਕਾਰ ਇਕ ਪੁਲ ਤੋਂ ਬਾਲਕ, ਨੌਜਵਾਨ, ਬਿਰਧ, ਪਿੰਗਲੇ, ਅੰਗਾਂ ਤੋਂ ਹੀਣੇ, ਇਸਤਰੀ-ਪੁਰਖ ਆਦਿਕ ਸਾਰੇ ਹੀ ਲੰਘ ਜਾਂਦੇ ਹਨ। ਇਸੇ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਲੈਣੇ ਕਰਕੇ ਜੋ ਬਾਲਕਾਂ ਦੀ ਨਿਆਈਂ ਜਗਿਆਸੂ ਹਨ, ਉਹ ਵੀ ਪਾਰ ਹੋ ਸਕਦੇ ਹਨ। ਨੌਜਵਾਨਾਂ ਦੀ ਨਿਆਈਂ ਜੋ ਸਾਧਨ ਸੰਪੰਨ ਹਨ, ਉਹ ਵੀ ਸਾਧਨਾ ਦੇ ਅਭਿਮਾਨ ਤੋਂ ਰਹਿਤ ਹੋ ਕੇ ਮੁਕਤ ਹੋ ਸਕਦੇ ਹਨ। ਬਿਰਧ ਭਾਵ ਬਜੁਰਗਾਂ ਦੀ ਨਿਆਈਂ ਸਾਧਨਾ ਕਰਕੇ ਜੋ ਨਿਰਾਸੇ ਹੋ ਚੁੱਕੇ ਹਨ, ਉਹਨਾਂ ਦਾ ਵੀ ਉਧਾਰ ਹੋ ਸਕਦਾ ਹੈ। ਪਿੰਗਲਿਆਂ ਦੀ ਨਿਆਈਂ ਜੋ ਸਾਧਨਾ ਰੂਪ ਚਰਨ ਭਾਵ ਪੈਰਾਂ ਅਤੇ ਪ੍ਰੇਮ ਰੂਪ ਹੱਥਾਂ ਤੋਂ ਰਹਿਤ ਹਨ, ਉਹ ਵੀ ਪਾਰ ਹੋ ਸਕਦੇ ਹਨ। ਇਸਤਰੀਆਂ ਦੀ ਨਿਆਈਂ ਸਾਰੇ ਉਪਾਸ਼ਕ ਲੋਕਾਂ ਦਾ ਅਤੇ ਪੁਰਖਾਂ ਦੀ ਨਿਆਈਂ ਬ੍ਰਹਮ ਬੇਤਿਆਂ ਆਦਿਕਾਂ ਦਾ ਵੀ ਉਧਾਰ ਹੋ ਸਕਦਾ ਹੈ। ਇਸ ਪ੍ਰਕਾਰ ਸਾਰਿਆਂ ਦਾ ਉਧਾਰ ਕਰਨ ਵਾਸਤੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਅੰਮ੍ਰਿਤ ਰੂਪ ਬਾਣੀ ਦੇ ਜਹਾਜ ਦੀ ਰਚਨਾ ਕੀਤੀ ਹੈ। ਸੋ ਇਸ ਪਾਵਨ ਸ਼ਬਦ ਦੁਆਰਾ ਸਾਰਿਆਂ ਦੇ ਤਾਈਂ ਉਪਦੇਸ਼ ਬਖਸ਼ਿਸ਼ ਕਰਦੇ ਹਨ।

## ਰਾਮ ਰੰਗੁ; ਕਦੇ ਉਤਰਿ ਨ ਜਾਇ ॥

ਹੇ ਭਾਈ! ਉਹਨਾਂ ਗੁਰਮੁਖਾਂ ਦੇ ਤਾਈਂ (ਰਾਮ) ਰਮੇ ਹੋਏ ਪ੍ਰਮੇਸਰ ਦਾ ਚੜ੍ਹਿਆ ਹੋਇਆ (ਰੰਗੁ) ਅਨੰਦ, **ਵਾ:** (ਰੰਗੁ) ਪ੍ਰੇਮ ਕਦੇ ਵੀ ਕਿਤੇ ਉਤਰ ਕੇ ਨਹੀਂ (ਜਾਇ) ਜਾਂਦਾ।

ਅਰਥਾਤ ਉਨ੍ਹਾਂ ਗੁਰਮੁਖਾਂ ਨੂੰ ਚੜ੍ਹਿਆ ਹੋਇਆ ਪ੍ਰੇਮ ਰੂਪ ਰੰਗ, ਪੱਕੇ ਮਜੀਠੀ ਰੰਗ ਦੀ ਨਿਆਈਂ ਕਦੇ ਲਹਿੰਦਾ ਨਹੀਂ ਹੈ ਅਤੇ ਨਾ ਹੀ ਉਹ ਵਿਸ਼ਿਆ ਦੇ ਰਸ ਕਰਕੇ ਕਦੇ ਡੱਬ-ਖੜੱਬੇ ਹੁੰਦੇ ਹਨ।

## ਗੁਰੁ ਪੂਰਾ; ਜਿਸੁ ਦੇਇ ਬੁਝਾਇ ॥੧॥

(ਜਿਸੁ) ਜਿੰਨ੍ਹਾਂ ਦੇ ਤਾਈਂ (ਪੂਰਾ) ਪੂਰਨ (ਗੁਰੁ) ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਅੰਮ੍ਰਿਤ ਨਾਮ ਦੇ ਅਨੰਦ ਨੂੰ, ਪ੍ਰੇਮ ਨੂੰ (ਬੁਝਾਇ) ਬੁਝਾ ਦਿੰਦੇ ਹਨ ਭਾਵ ਸਮਝਾ ਦਿੰਦੇ ਹਨ।

## ਹਰਿ ਰੰਗਿ ਰਾਤਾ; ਸੋ ਮਨੁ ਸਾਚਾ ॥

ਜੋ (ਹਰਿ) ਪ੍ਰਮੇਸਰ ਦੇ (ਰੰਗਿ) ਪ੍ਰੇਮ ਰੰਗ ਵਿੱਚ (ਰਾਤਾ) ਰੰਗਿਆ ਹੋਇਆ ਹੈ। (ਸੋ) ਉਹੋ ਹੀ ਮਨ (ਸਾਚਾ) ਸੱਚਾ ਹੈ, ਸਫਲਾ ਹੈ। **ਵਾ:** (ਸੋ ਮਨੁ ਸਾਚਾ) ਉਹੋ ਹੀ ਮਨ ਸੱਚ ਦੀ ਪ੍ਰਾਪਤੀ ਵਾਲਾ ਹੈ ਅਤੇ

## ਲਾਲ ਰੰਗ; ਪੂਰਨ ਪੁਰਖੁ ਬਿਧਾਤਾ ॥੧॥ ਰਹਾਉ ॥

ਉਹ ਹੀ ਕਰਮਾਂ ਅਨੁਸਾਰ (ਬਿਧਾਤਾ) ਫਲ ਪ੍ਰਦਾਤੇ ਪੂਰਨ ਅਕਾਲ ਪੁਰਖ ਦਾ ਰੂਪ ਹੈ, ਜਿਸ ਨੂੰ (ਲਾਲ) ਪਿਆਰੇ ਪ੍ਰਮੇਸਰ ਦਾ ਰੰਗ ਲੱਗਾ ਹੋਇਆ ਹੈ। **ਵਾ:** (ਲਾਲ ਰੰਗ) ਜਿਸ ਦੇ ਤਾਈਂ ਭਾਉ ਭਗਤੀ ਦਾ ਪ੍ਰੇਮ ਰੂਪੀ ਮਜੀਠੀ ਰੰਗ ਭਾਵ ਪੱਕਾ ਰੰਗ ਚੜ੍ਹ ਗਿਆ ਹੈ।

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥** *(ਅੰਗ : ੮੦੮)*

## ਸੰਤਹ ਸੰਗਿ; ਬੈਸਿ ਗੁਨ ਗਾਇ ॥

ਜੋ ਪੁਰਖ ਸੰਤਾਂ ਦੀ ਸੰਗਤ ਵਿਚ **ਵਾ:** (ਸੰਤਹ ਸੰਗਿ) ਸਤਸੰਗਤ ਵਿੱਚ (ਬੈਸਿ) ਬੈਠ ਕਰਕੇ, ਅੰਤਰਜਾਮੀ ਵਾਹਿਗੁਰੂ ਦੇ (ਗੁਨ) ਗੁਣਾਨਵਾਦ (ਗਾਇ) ਗਾਇਨ ਕਰਦੇ ਹਨ।

## ਤਾ ਕਾ ਰੰਗੁ; ਨ ਉਤਰੈ ਜਾਇ ॥੨॥

ਉਹਨਾਂ ਨੂੰ ਐਸਾ ਅਨੰਦ ਚੜ੍ਹਦਾ ਹੈ ਕਿ ਕਿਸੇ ਦੇ ਉਤਾਰਿਆਂ, ਕਿਸੇ ਪ੍ਰਕਾਰ ਵੀ (ਤਾ ਕਾ) ਉਹਨਾਂ ਦਾ (ਰੰਗੁ) ਅਨੰਦ (ਉਤਰੈ) ਉਤਰ ਕੇ ਕਿਤੇ (ਨ) ਨਹੀਂ (ਜਾਇ) ਜਾਂਦਾ, ਭਾਵ ਲਹਿੰਦਾ ਨਹੀਂ ਹੈ। **ਵਾ:** ਨਾ ਹੀ ਕਿਤੇ ਉੱਡ ਕੇ (ਜਾਇ) ਜਾਂਦਾ ਹੈ। **ਵਾ:** ਸਰਬ ਥਾਂ ਅਨੰਦ ਦਾ ਅਭਾਵ ਹੋ ਜਾਣਾ, ਇਹ ਰੰਗ ਉੱਤਰਨ ਦੀ ਨਿਆਈਂ ਹੈ ਅਤੇ ਵਿਘਨ ਪੈਣ ਕਰਕੇ ਕਦੇ ਚਿਤ ਦਾ ਟਿਕ ਜਾਣਾ, ਕਦੇ ਨਾ ਟਿਕਣਾ ਇਹ ਡੱਬ ਖੜੱਬੇ ਰੰਗ ਦੀ ਨਿਆਈਂ ਹੈ। ਇਸ ਪ੍ਰਕਾਰ ਸਰਬ ਥਾਂ ਅਭਾਵ ਹੋਣ ਰੂਪ ਨਾ ਹੀ ਉਨ੍ਹਾਂ ਦਾ ਅਨੰਦ ਉਤਰਦਾ ਹੈ ਅਤੇ ਨਾ ਹੀ ਵਿਘਨ ਪੈਣ ਕਰਕੇ ਚਿਤ ਦੇ ਟਿਕਣ ਅਤੇ ਨਾ ਟਿਕਣ ਦੀ ਤਰ੍ਹਾਂ ਡੱਬ-ਖੜੱਬਾ ਹੁੰਦਾ ਹੈ।

**ਅਥਵਾ :** ਨਾ ਹੀ (ਤਾ ਕਾ) ਉਹਨਾਂ ਦਾ ਪ੍ਰੇਮ ਰੂਪ ਰੰਗ (ਉਤਰੈ) ਉਤਰਦਾ ਹੈ ਅਤੇ (ਨ) ਨਾ ਹੀ ਉਹ ਕਿਤੇ (ਜਾਇ) ਪੈਦਾ ਹੁੰਦੇ ਹਨ **ਵਾ:** ਨਾ ਹੀ ਕਿਸੇ ਦੇਸ਼ ਪ੍ਰਦੇਸ਼ ਵਿੱਚ ਉਹਨਾਂ ਦੀ ਰੂਹ (ਜਾਇ) ਜਾਂਦੀ ਭਾਵ ਗਮਨ ਕਰਦੀ ਹੈ।

**ਆਵਣ ਜਾਣ ਰਹੇ ਥਿਤਿ ਪਾਈ ਜਨਮ ਮਰਣ ਕੇ ਮਿਟੇ ਬਿਸੂਰੇ ॥੧॥** *(ਅੰਗ : ੮੨੫)*

## ਬਿਨੁ ਹਰਿ ਸਿਮਰਨ; ਸੁਖੁ ਨਹੀ ਪਾਇਆ ॥

(ਹਰਿ) ਹਰੀ ਪ੍ਰਮੇਸਰ ਦਾ ਸਿਮਰਨ ਕਰਨ ਤੋਂ (ਬਿਨੁ) ਬਗੈਰ ਕਿਸੇ ਨੇ ਵੀ ਸੁਖ ਨਹੀਂ (ਪਾਇਆ) ਪਾਉਣਾ ਕੀਤਾ।

## ਆਨ ਰੰਗ ਫੀਕੇ; ਸਭ ਮਾਇਆ ॥੩॥

ਦੁਨੀਆਂ ਤੇ (ਆਨ) ਹੋਰ ਜਿਤਨੇ ਵੀ (ਮਾਇਆ) ਮਾਇਕੀ ਰੰਗ ਹਨ, ਉਹ (ਸਭ) ਸਾਰੇ ਹੀ (ਫੀਕੇ) ਬੇਰਸੀ ਕਰਨ ਵਾਲੇ ਹਨ ਕਿਉਂਕਿ ਇਹਨਾਂ ਰੰਗਾਂ ਨਾਲ ਸੰਬੰਧੀਆਂ ਤੋਂ ਲੈ ਕੇ ਪ੍ਰਮੇਸਰ ਤੱਕ ਕਿਸੇ ਨਾਲ ਵੀ ਰਸ ਨਹੀਂ ਰਹਿੰਦਾ।

## ਗੁਰਿ ਰੰਗੇ; ਸੇ ਭਏ ਨਿਹਾਲ ॥

ਜਿੰਨ੍ਹਾਂ ਨੂੰ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਅੰਮ੍ਰਿਤ ਨਾਮ ਵਿੱਚ (ਰੰਗੇ) ਰੰਗ ਦਿੱਤਾ ਹੈ। **ਵਾ:** (ਰੰਗੇ) ਸਾਧਸੰਗਤ ਰੂਪ ਮੱਟੀ ਵਿੱਚ ਪ੍ਰੇਮ ਰੂਪ ਜਲ ਪਾ ਕੇ ਨਾਮ ਦੇ ਰੰਗ ਵਿੱਚ ਰੰਗ ਦਿੱਤਾ ਹੈ। (ਸੇ) ਉਹ (ਨਿ+ਹਾਲ) ਦੁੱਖਾਂ ਤੋਂ (ਨਿ) ਰਹਿਤ (ਭਏ) ਹੋ ਗਏ ਹਨ।

## ਕਹੁ ਨਾਨਕ; ਗੁਰ ਭਏ ਹੈ ਦਇਆਲ ॥੪॥੭੨॥੧੪੧॥

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ (ਗੁਰ) ਸਤਿਗੁਰੂ ਸਾਹਿਬ ਜੀ ਜਿੰਨ੍ਹਾਂ ਤੇ (ਦਇਆਲ) ਦਿਆਲ (ਭਏ) ਹੋਏ ਹਨ। ਉਹਨਾਂ ਨੂੰ ਇਹ ਦਾਤ ਪ੍ਰਾਪਤ ਹੋਈ ਹੈ।

## ਗਉੜੀ ਮਹਲਾ ੫ ॥

## ਸਿਮਰਤ ਸੁਆਮੀ; ਕਿਲਵਿਖ ਨਾਸੇ ॥

ਹੇ ਭਾਈ! ਜੋ ਸਾਰਿਆਂ ਦੇ (ਸੁਆਮੀ) ਮਾਲਕ ਦਾ **ਵਾ:** ਜੋ (ਸੁ) ਭਲੀ ਪ੍ਰਕਾਰ **"ਅੰਮ੍ਰਿਤਾ ਮ੍ਰਿਤ ਹੈਂ"** (ਆਮੀ) ਅੰਮ੍ਰਿਤ ਰੂਪ ਪ੍ਰਮੇਸਰ ਦਾ **ਵਾ:** ਜੋ (ਸੁ) ਸ੍ਵੈ ਭਾਵ ਆਪਣੇ ਆਪ ਨੂੰ ਸਾਰਿਆਂ ਵਿੱਚ ਪੈਦਾ ਕਰਨ ਵਾਲੇ (ਆਮੀ) ਅੰਮ੍ਰਿਤ ਰੂਪ ਵਾਹਿਗੁਰੂ ਪ੍ਰਮੇਸਰ ਦਾ (ਸਿਮਰਤ) ਸਿਮਰਨ ਕਰਦੇ ਹਨ। ਉਹਨਾਂ ਦੇ ਚਾਰ ਪ੍ਰਕਾਰ ਦੇ ਸਾਰੇ (ਕਿਲਵਿਖ) ਪਾਪ (ਨਾਸੇ) ਨਾਸ਼ ਹੋ ਜਾਂਦੇ ਹਨ।

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਦਾ ਧਾਨੁ ॥** *(ਅੰਗ : ੧੪੧੩)*

## ਸੂਖ ਸਹਜ; ਆਨੰਦ ਨਿਵਾਸੇ ॥੧॥

ਉਹਨਾਂ ਦਾ ਮਨ, ਬਾਣੀ, ਸਰੀਰ ਕਰਕੇ (ਸਹਜ) ਅਚੁਤ (ਸੂਖ) ਸੁੱਖ ਰੂਪ ਪ੍ਰਮੇਸਰ ਦੇ (ਆਨੰਦ) ਅਨੰਦ ਸਰੂਪ ਵਿੱਚ (ਨਿਵਾਸੇ) ਨਿਵਾਸ ਭਾਵ ਟਿਕਾਉ ਹੁੰਦਾ ਹੈ।

## ਰਾਮ ਜਨਾ ਕਉ; ਰਾਮ ਭਰੋਸਾ ॥

ਹੇ ਭਾਈ! (ਰਾਮ) ਪ੍ਰਮੇਸਰ ਦੇ (ਜਨਾ) ਪਿਆਰਿਆਂ (ਕਉ) ਨੂੰ (ਰਾਮ) ਪ੍ਰਮੇਸਰ ਦਾ ਹੀ ਭਰੋਸਾ ਹੈ।

## ਨਾਮੁ ਜਪਤ; ਸਭੁ ਮਿਟਿਓ ਅੰਦੇਸਾ ॥੧॥ ਰਹਾਉ ॥

ਸੱਚੇ ਪਾਤਸ਼ਾਹ ਦੇ ਅੰਮ੍ਰਿਤ ਨਾਮ ਨੂੰ (ਜਪਤ) ਜਪਣੇ ਕਰਕੇ ਉਹਨਾਂ ਦੇ (ਅੰਦੇਸਾ) ਪ੍ਰਮਾਣਗਤ, ਪ੍ਰਮੇਯਗਤ,

ਸੰਸੇ ਅਤੇ ਵਿਪ੍ਰੀਤ ਭਾਵਨਾ ਆਦਿਕ (ਸਭੂ) ਸਾਰੇ (ਮਿਟਿਓ) ਨਾਸ਼ ਹੋ ਗਏ ਹਨ।

**ਸਾਧਸੰਗਿ; ਕਛੁ ਭਉ ਨ ਭਰਾਤੀ ॥**

(ਸਾਧਸੰਗਿ) ਸਾਧਸੰਗਤ ਕਰਨੇ ਕਰਕੇ ਇਸ ਜੀਵ ਦੇ ਤਾਈਂ (ਕਛੁ) ਕਿਸੇ ਪ੍ਰਕਾਰ ਦਾ (ਭਉ) ਡਰ ਅਤੇ (ਭਰਾਤੀ) *ਭ੍ਰਾਂਤੀ (ਨ) ਨਹੀਂ ਰਹਿੰਦੀ।

**ਗੁਣ ਗੋਪਾਲ; ਗਾਈਅਹਿ ਦਿਨੁ ਰਾਤੀ ॥੨॥**

ਇਸ ਕਰਕੇ (ਗੋ) ਪ੍ਰਿਥਵੀ ਦੇ (ਪਾਲ) ਪਾਲਕ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਦਿਨੁ ਰਾਤੀ) ਦਿਨ-ਰਾਤ ਭਾਵ ਨਿਤਾਪ੍ਰਤੀ (ਗਾਈਅਹਿ) ਗਾਉਣਾ ਕਰੀਏ।

**ਕਰਿ ਕਿਰਪਾ ਪ੍ਰਭ; ਬੰਧਨ ਛੋਟ ॥**

ਹੇ (ਪ੍ਰਭ) ਸੱਚੇ ਪਾਤਸ਼ਾਹ ਜੀ! ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਾਡਾ ਕਰਤਾ ਭੋਗਤਾ ਦੇ, ਹਉਮੈ ਅਤੇ ਜੰਮਣ-ਮਰਨ ਦੇ (ਬੰਧਨ) ਬੰਧਨਾਂ ਤੋਂ (ਛੋਟ) ਛੁਟਕਾਰਾ ਪਵਾਉਣਾ ਕਰੋ।

**ਅਥਵਾ :** (ਪ੍ਰਭ) ਅਕਾਲ ਪੁਰਖ ਵਾਹਿਗੁਰੂ ਨੇ (ਕਰਿ ਕਿਰਪਾ) ਕਿਰਪਾ ਕਰਕੇ ਆਪਣੇ ਪਿਆਰਿਆਂ ਦਾ ਸਾਰੇ (ਬੰਧਨ) ਬੰਧਨਾਂ ਤੋਂ (ਛੋਟ) ਛੁਟਕਾਰਾ ਕਰਾ ਦਿੱਤਾ ਹੈ ਅਤੇ

**ਚਰਣ ਕਮਲ ਕੀ; ਦੀਨੀ ਓਟ ॥੩॥**

ਉਹਨਾਂ ਨੂੰ ਆਪਣੇ ਚਰਨ (ਕਮਲ) ਕਵਲਾਂ (ਕੀ) ਦੀ (ਓਟ) ਟੇਕ ਦੇ ਦਿੱਤੀ ਹੈ।

**ਕਹੁ ਨਾਨਕ; ਮਨਿ ਭਈ ਪਰਤੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਦੇ ਮਨ ਵਿੱਚ (ਪਰਤੀਤ) ਪਰਤੀਤੀ (ਭਈ) ਹੋ ਗਈ ਹੈ, ਭਰੋਸਾ ਹੋ ਗਿਆ ਹੈ, ਨਿਸ਼ਚਾ ਆ ਗਿਆ ਹੈ।

**ਨਿਰਮਲ ਜਸੁ; ਪੀਵਹਿ ਜਨ ਨੀਤ ॥੪॥੭੩॥੧੪੨॥**

ਉਹ ਪ੍ਰਮੇਸਰ ਦੇ (ਜਨ) ਪਿਆਰੇ (ਨੀਤ) ਨਿਤਾਪ੍ਰਤੀ ਐਸੇ ਜਸ ਰੂਪ (ਨਿਰਮਲ) ਉੱਜਲ ਅੰਮ੍ਰਿਤ ਨੂੰ (ਪੀਵਹਿ) ਪੀਂਦੇ ਹਨ। ਜਿਸ ਵਿਚ ਮਾਇਆ ਦੀ ਲਾਲਚ ਲਿਪਸਾ ਆਦਿਕ ਕੋਈ ਮੈਲ ਨਹੀਂ ਹੈ।

**ਗਉੜੀ ਮਹਲਾ ੫ ॥**

**ਹਰਿ ਚਰਣੀ; ਜਾ ਕਾ ਮਨੁ ਲਾਗਾ ॥**

ਹੇ ਭਾਈ! (ਜਾ ਕਾ) ਜਿੰਨ੍ਹਾਂ ਦਾ ਮਨ (ਹਰਿ) ਹਰੀ ਪ੍ਰਮੇਸਰ ਦੇ ਪਵਿੱਤਰ (ਚਰਣੀ) ਚਰਨ ਕਮਲਾਂ ਵਿੱਚ (ਲਾਗਾ) ਲੱਗ ਗਿਆ ਹੈ ਭਾਵ ਜੁੜ ਗਿਆ ਹੈ।

---

* **ਭ੍ਰਾਂਤੀ :** ਵਸਤੂ ਦਾ ਨਿਸ਼ਚਾ ਨਾ ਹੋ ਸਕਣਾ ਕਿ ਇਹ ਸੱਪ ਹੈ ਜਾਂ ਰੱਸੀ ਹੈ, ਇਹ ਭ੍ਰਾਂਤੀ ਹੈ। **ਵਾ:** 'ਭ੍ਰਾਂਤੀ' ਅਧਿਆਸ ਨੂੰ ਕਹਿੰਦੇ ਹਨ। ਭ੍ਰਾਂਤੀ ਗਿਆਨ ਦਾ ਵਿਸ਼ਾ ਜੋ ਮਿਥਿਆ ਵਸਤੂ (ਸੱਪ) ਹੈ। ਉਸ ਮਿਥਿਆ ਵਸਤੂ ਅਤੇ ਭ੍ਰਾਂਤੀ ਗਿਆਨ ਨੂੰ ਅਧਿਆਸ ਕਿਹਾ ਜਾਂਦਾ ਹੈ।

## ਦੂਖੁ ਦਰਦੁ ਭ੍ਰਮੁ; ਤਾ ਕਾ ਭਾਗਾ ॥੧॥

(ਤਾ ਕਾ) ਉਹਨਾਂ ਦਾ ਜੰਮਣ-ਮਰਨ ਦਾ (ਦੂਖੁ) ਦੁੱਖ, ਅਵਿਦਿਆ ਆਦਿਕਾਂ ਦੀਆਂ (ਦਰਦੁ) ਪੀੜਾਂ ਤੇ (ਭ੍ਰਮੁ) ਭਰਮ ਆਦਿਕ ਸਭ (ਭਾਗਾ) ਭੱਜ ਗਿਆ ਹੈ, ਨਵਿਰਤ ਹੋ ਗਿਆ ਹੈ।

## ਹਰਿ ਧਨ ਕੋ; ਵਾਪਾਰੀ ਪੂਰਾ ॥

ਜੋ (ਹਰਿ) ਹਰੀ ਪ੍ਰਮੇਸਰ ਦੇ ਨਾਮ ਧਨ (ਕੋ) ਦਾ (ਵਾਪਾਰੀ) ਵਪਾਰੀ ਹੈ ਭਾਵ ਜੋ ਸਤਿਗੁਰੂ ਸਾਹਿਬ ਜੀ ਨੂੰ ਤਨ, ਮਨ, ਧਨ ਅਰਪਣ ਕਰਕੇ ਉਹਨਾਂ ਪਾਸੋਂ ਹਰੀ ਦੇ ਨਾਮ ਧਨ ਨੂੰ ਲੈਣ ਵਾਲਾ ਹੈ। ਉਹ (ਪੂਰਾ) ਪੂਰਨ ਤੱਤ ਬੇਤਾ, ਬ੍ਰਹਮ ਗਿਆਨੀ ਹੈ।

## ਜਿਸਹਿ ਨਿਵਾਜੇ; ਸੋ ਜਨੁ ਸੂਰਾ ॥੧॥ ਰਹਾਉ ॥

(ਜਿਸਹਿ) ਜਿਸ ਨੂੰ ਸਤਿਗੁਰੂ ਸਾਹਿਬ ਜੀ (ਨਿਵਾਜੇ) ਨਿਵਾਜਦੇ ਹਨ, ਵਡਿਆਉਂਦੇ ਹਨ, ਪਾਲਦੇ ਹਨ, (ਸੋ) ਉਹ (ਜਨੁ) ਪੁਰਖ ਹੀ ਮਨ ਨੂੰ, ਕਾਮ ਆਦਿਕਾਂ ਨੂੰ ਜਿੱਤਣ ਵਾਲਾ (ਸੂਰਾ) ਸੂਰਮਾ ਹੁੰਦਾ ਹੈ, ਬਹਾਦਰ ਹੁੰਦਾ ਹੈ।

## ਜਾ ਕਉ ਭਏ; ਕ੍ਰਿਪਾਲ ਗੁਸਾਈ ॥

(ਜਾ ਕਉ) ਜਿੰਨ੍ਹਾਂ ਤੇ (ਗੁ) ਪ੍ਰਿਥਵੀ ਦੇ (ਸਾਈ) ਮਾਲਕ ਪ੍ਰਮੇਸਰ ਜੀ (ਕ੍ਰਿਪਾਲ) ਕਿਰਪਾਲੂ (ਭਏ) ਹੋਏ ਹਨ।

## ਸੇ ਜਨ ਲਾਗੇ; ਗੁਰ ਕੀ ਪਾਈ ॥੨॥

(ਸੇ) ਉਹ ਮਹਾਰਾਜ ਜੀ ਦੇ (ਜਨ) ਪਿਆਰੇ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ (ਪਾਈ) ਚਰਨੀ ਭਾਵ ਚਰਨਾ ਕਮਲਾਂ ਵਿਚ (ਲਾਗੇ) ਲੱਗੇ ਹਨ, ਜੁੜੇ ਹਨ।

## ਸੂਖ ਸਹਜ; ਸਾਂਤਿ ਆਨੰਦਾ ॥

ਉਹਨਾਂ ਦੇ ਤਾਈਂ (ਸਾਂਤਿ) ਸਾਂਤੀ, (ਆਨੰਦਾ) ਆਤਮ ਅਨੰਦ ਦਾ (ਸੂਖ) ਸੁੱਖ ਅਤੇ ਸਹਜ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ।

**"ਸੁਤ ਬਿਤ ਲੋਕ ਈਖਣਾ ਤੀਨੀ"** ਸਾਰੀ ਵਾਸ਼ਨਾ ਦਾ ਖੈਅ ਹੋ ਜਾਣਾ ਭਾਵ ਵਾਸ਼ਨਾ ਮਿਟ ਜਾਣੀ। ਇਸ ਦਾ ਨਾਮ ਸ਼ਾਂਤੀ ਹੈ। ਰਾਗ-ਦ੍ਵੈਸ਼ ਵਿਚ ਇਕੋ ਜਿਹੀ ਬਿਰਤੀ ਰਹਿਣੀ, **"ਮ੍ਰਿਤ ਸਤ੍ਰ ਜਾ ਕੈ ਏਕ ਸਮਾਨੈ ॥"** ਮਿੱਤਰ ਅਤੇ ਸਤਰੂ ਭਾਵ ਵੈਰੀ ਨੂੰ ਇਕ ਸਮਾਨ ਕਰਕੇ ਜਾਨਣਾ, ਇਹ ਸਹਜ ਅਵਸਥਾ ਹੈ ਅਤੇ ਅਦ੍ਵੈਤ ਅਨੰਦ ਦੀ ਪ੍ਰਾਪਤੀ ਦਾ ਨਾਮ ਸੁੱਖ ਹੈ।

**ਅਥਵਾ :** (ਆਨੰਦਾ) ਅਨੰਦ ਸਰੂਪ ਪ੍ਰਮੇਸਰ ਨੂੰ ਪਾ ਕੇ ਦੁਨੀਆਂ ਦੇ ਚਕਰਵਰਤੀ ਪਾਤਸ਼ਾਹ ਤੋਂ ਲੈ ਕੇ ਬ੍ਰਹਮਾ ਦੇ ਦਰਜੇ ਤੱਕ ਦੇ ਸਾਰੇ (ਸੂਖ) ਸੁੱਖ ਉਹਨਾਂ ਨੂੰ (ਸਹਜ) ਸਹਿਜੇ ਹੀ ਪ੍ਰਾਪਤ ਹੋ ਗਏ ਹਨ ਅਤੇ ਉਹਨਾਂ ਦਾ ਮਨ ਵੀ ਵਾਸ਼ਨਾ ਤੋਂ ਰਹਿਤ ਹੋ ਕੇ ਸ਼ਾਂਤ (ਸਾਂਤਿ) ਠੰਡਾ ਹੋ ਗਿਆ ਹੈ। ਇਸ ਪ੍ਰਕਾਰ ਉਹਨਾਂ ਨੂੰ ਅਨੰਦ ਪ੍ਰਾਪਤ ਹੋਇਆ ਹੈ।

**ਅਥਵਾ :** ਉਨ੍ਹਾਂ ਨੂੰ ਸਹਜੇ ਹੀ ਸਾਂਤੀ ਹੋਣ ਤੇ ਅਨੰਦ ਸਰੂਪ ਦਾ ਸੁਖ ਪ੍ਰਾਪਤ ਹੋ ਗਿਆ ਹੈ।

## ਜਪਿ ਜਪਿ ਜੀਵੇ; ਪਰਮਾਨੰਦਾ ॥੩॥

ਗੁਰਮੁਖ ਜਨ (ਪਰਮਾਨੰਦਾ) ਪਰਮ ਅਨੰਦ ਸਰੂਪ ਪ੍ਰਮੇਸਰ ਦੇ ਜਾਪ ਨੂੰ (ਜਪਿ ਜਪਿ) ਜਪ-ਜਪ ਕੇ (ਜੀਵੇ) ਜਿਉਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਸੂਖ ਸਹਜ; ਸਾਂਤਿ ਆਨੰਦਾ ॥ ਜਪਿ ਜਪਿ ਜੀਵੇ; ਪਰਮਾਨੰਦਾ ॥੩॥**

ਸਾਂਤੀ ਪੂਰਵਕ ਪਰਮ ਅਨੰਦ ਸਰੂਪ ਦੇ ਜਾਪ ਨੂੰ ਜਪਣੇ ਕਰਕੇ ਉਨ੍ਹਾਂ ਨੂੰ (ਸੂਖ ਸਹਜ) ਅਚੁਤ ਸੁੱਖ ਸਰੂਪ ਦੀ ਪ੍ਰਾਪਤੀ ਹੋ ਗਈ ਹੈ ਜਿਸ ਕਰਕੇ ਉਹ ਅਨੰਦ ਸਹਿਤ ਜਿਊਂਦੇ ਹਨ।

## ਨਾਮ ਰਾਸਿ; ਸਾਧ ਸੰਗਿ ਖਾਟੀ ॥

ਉਹਨਾਂ ਨੇ (ਸਾਧ ਸੰਗਿ) ਸਾਧ ਸੰਗਤ ਵਿਚੋਂ ਨਾਮ ਰੂਪ (ਰਾਸਿ) ਪੂੰਜੀ (ਖਾਟੀ) ਖੱਟੀ ਹੈ ਭਾਵ ਪ੍ਰਾਪਤ ਕੀਤੀ ਹੈ।

## ਕਹੁ ਨਾਨਕ; ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ (ਪ੍ਰਭਿ) ਵਾਹਿਗੁਰੂ ਨੇ ਉਹਨਾਂ ਦੀ ਜੰਮਣ-ਮਰਨ ਦੀ ਸਾਰੀ (ਅਪਦਾ) ਬਿਪਤਾ (ਕਾਟੀ) ਕੱਟ ਦਿੱਤੀ ਹੈ, ਭਾਵ ਮੇਟ ਦਿੱਤੀ ਹੈ।

## ਗਉੜੀ ਮਹਲਾ ੫ ॥

## ਹਰਿ ਸਿਮਰਤ; ਸਭਿ ਮਿਟਹਿ ਕਲੇਸ ॥

ਹੇ ਭਾਈ! ਜੋ (ਹਰਿ) ਅਕਾਲ ਪੁਰਖ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਦੇ ਹਨ, ਉਹਨਾਂ ਦੇ ਪੰਜ ਪ੍ਰਕਾਰ ਦੇ (ਸਭਿ) ਸਾਰੇ ਕਲੇਸ (ਮਿਟਹਿ) ਮਿਟ ਜਾਂਦੇ ਹਨ ਅਤੇ

## ਚਰਣ ਕਮਲ; ਮਨ ਮਹਿ ਪਰਵੇਸ ॥੧॥

ਉਹਨਾਂ ਗੁਰਸਿੱਖਾਂ ਦੇ (ਮਨ) ਮਨਾਂ ਵਿਚ, ਹਿਰਦਿਆਂ ਵਿਚ ਮਹਾਰਾਜ ਜੀ ਦੇ ਚਰਨਾਂ ਕਵਲਾਂ ਦਾ (ਪਰਵੇਸ) ਪ੍ਰਵੇਸ ਹੋ ਜਾਂਦਾ ਹੈ, ਵਾਸਾ ਹੋ ਜਾਂਦਾ ਹੈ।

## ਸਾਖੀ—ਸੌਦਾਗਰ ਸਿੱਖ ਦੀ (ਪਾ:੬)

ਜਿਵੇਂ ਛੇਵੇਂ ਪਾਤਿਸ਼ਾਹ ਜੀ ਦੇ ਸਮੇਂ ਇਕ ਸੌਦਾਗਰ ਨੇ ਪੰਜ ਘੋੜੇ ਅਤੇ ਇਤਿਆਦਿਕ ਹੋਰ ਵਸਤਾਂ ਸਤਿਗੁਰਾਂ ਨੂੰ ਭੇਟ ਕੀਤੀਆਂ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਖਾ! ਜੋ ਚਾਹੁੰਦਾ ਹੈ, ਉਹ ਮੰਗ ਲੈ। ਉਸ ਸੌਦਾਗਰ ਨੇ ਅੱਗੋਂ ਕਿਹਾ ਕਿ ਮਹਾਰਾਜ! ਜੀ ਜੇਕਰ ਆਪ ਤੁਠੇ ਹੋ ਤਾਂ ਐਸੀ ਕਿਰਪਾ ਮੇਰੇ ਉੱਪਰ ਕਰੋ ਕਿ ਆਪ ਜੀ ਦੇ ਪਾਵਨ ਚਰਨ ਕਮਲ ਹਰ ਵਕਤ ਮੇਰੇ ਹਿਰਦੇ ਵਿੱਚ ਵਸਦੇ ਰਹਿਣ ਕਦੇ ਵੀ ਭੁੱਲਣ ਨਾ। ਹੇ ਮਹਾਰਾਜ! ਜੇਕਰ ਮੈਂ ਆਪਣੇ ਕਰਮਾਂ ਅਨੁਸਾਰ ਹੋਰ ਜਨਮਾਂ ਵਿਚ ਵੀ ਜਾਵਾਂ ਤਾਂ ਵੀ ਤੁਹਾਡਾ ਸਿੱਖ ਹੀ ਰਹਾਂ। ਮਹਾਰਾਜ ਜੀ ਕਹਿਣ ਲੱਗੇ ਕਿ ਹੇ ਸਿੱਖਾ! ਜਿਸ ਦੇ ਹਿਰਦੇ ਵਿਚ ਸਾਡੇ ਚਰਨ ਵੱਸ ਜਾਂਦੇ ਹਨ, ਫਿਰ ਉਹ ਜਨਮ-ਮਰਨ ਵਿਚ ਨਹੀਂ ਆਉਂਦਾ। ਤੂੰ ਤਾਂ ਪਹਿਲਾਂ ਹੀ ਇਹ ਵਸਤੂ ਮੰਗ ਲਈ ਹੈ ਕਿ ਆਪ ਦੇ ਚਰਨ ਮੇਰੇ ਹਿਰਦੇ ਵਿੱਚ ਰਹਿਣ। ਫਿਰ ਤੂੰ ਜੂਨਾਂ ਵਿਚ ਕਿਵੇਂ ਆਵੇਂਗਾ? ਭਾਵ ਨਹੀਂ ਆਵੇਂਗਾ। ਸੋ ਇਸ ਪ੍ਰਕਾਰ ਜਿੰਨ੍ਹਾਂ ਦੇ ਹਿਰਦੇ ਵਿਚ ਸਤਿਗੁਰਾਂ ਦੇ ਕਵਲਾਂ ਦੀ ਨਿਆਈਂ ਪ੍ਰਕਾਸ਼ਮਯ ਚਰਨ ਪ੍ਰਵੇਸ਼ ਹੋ ਜਾਂਦੇ ਹਨ, ਵੱਸ ਜਾਂਦੇ ਹਨ, ਉਹ ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ।

## ਉਚਰਹੁ; ਰਾਮ ਨਾਮੁ ਲਖ ਬਾਰੀ ॥

ਹੇ ਭਾਈ ! ਅੱਠਾਂ ਪਹਿਰਾਂ ਵਿਚ (ਲਖ) ਲੱਖ (ਬਾਰੀ) ਵਾਰੀ (ਰਾਮ) ਪ੍ਰਮੇਸਰ ਦਾ ਨਾਮ (ਉਚਰਹੁ) ਉਚਾਰਿਆ ਕਰੋ।

**ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥** (ਅੰਗ : ੭)

ਇਸ ਪ੍ਰਕਾਰ ਜਿਹੜਾ ਵੀ ਉਚਾਰਨ ਕਰੇਗਾ, ਉਸਦੀ ਆਪਣੇ ਆਪ ਹੀ ਲਿਵ ਲੱਗ ਜਾਵੇਗੀ। ਜਦੋਂ ਮਹਾਰਾਜ ਕਿਰਪਾ ਕਰਨ ਉਦੋਂ ਭਾਗ ਜਾਗਦੇ ਹਨ। ਫਿਰ ਭਾਗ ਜਾਗਣ ਤੇ ਜਦੋਂ ਆਦਮੀ ਚੌਵੀ ਘੰਟੇ ਪ੍ਰੇਮ ਨਾਲ ਵਾਹਿਗੁਰੂ ਦਾ ਚਿੰਤਨ ਕਰਨ ਲੱਗ ਜਾਂਦਾ ਹੈ। ਤਾਂ ਉਦੋਂ ਉਸਦੀ ਸੁਤੇ ਹੀ ਲਿਵ ਲੱਗ ਜਾਂਦੀ ਹੈ।

## ਅੰਮ੍ਰਿਤ ਰਸੁ ਪੀਵਹੁ; ਪ੍ਰਭ ਪਿਆਰੀ ॥੧॥ ਰਹਾਉ ॥

ਹੇ ਮੇਰੀ ਰਸਨਾ ! ਜਗਿਆਸੂਆਂ ਦੀ ਸੰਗਤ ਵਿਚ ਅੰਮ੍ਰਿਤ ਰਸ ਰੂਪ ਵਾਹਿਗੁਰੂ ਦੇ ਨਾਮ ਨੂੰ (ਪੀਵਹੁ) ਪੀਣਾ ਕਰ। ਜਿਸ ਕਰਕੇ ਤੂੰ (ਪ੍ਰਭ) ਪ੍ਰਮੇਸਰ ਨੂੰ ਪਿਆਰੀ ਹੋ ਜਾਵੇਗੀ, ਕਿਉਂਕਿ ਪ੍ਰਮੇਸਰ ਨੂੰ ਭਗਤੀ ਪਿਆਰੀ ਲਗਦੀ ਹੈ ਅਤੇ

## ਸੂਖ ਸਹਜ; ਰਸ ਮਹਾ ਅਨੰਦਾ ॥

ਫਿਰ ਤੈਨੂੰ (ਸੂਖ ਸਹਜ) ਅਚੁਤ ਸੁੱਖ ਅਤੇ (ਮਹਾ ਅਨੰਦਾ) ਬ੍ਰਹਮਾਨੰਦ ਰੂਪ ਰਸ ਦੀ ਪ੍ਰਾਪਤੀ ਹੋਵੇਗੀ।

**ਅਥਵਾ :** ਜੋ ਪੁਰਖ ਪ੍ਰਮੇਸਰ ਦੇ ਨਾਲ (ਰਸ) ਪ੍ਰੇਮ ਕਰੇਗਾ। ਉਹਨਾਂ ਨੂੰ (ਸੂਖ ਸਹਜ) ਅਚੁਤ ਸੁੱਖ ਰੂਪ ਪ੍ਰਮੇਸਰ ਦਾ (ਮਹਾ ਅਨੰਦਾ) ਵੱਡਾ ਅਨੰਦ ਭਾਵ ਬ੍ਰਹਮਾਨੰਦ ਪ੍ਰਾਪਤ ਹੋਵੇਗਾ।

**ਅਥਵਾ :** ਜੋ (ਰਸ) ਪ੍ਰੇਮ ਦੇ ਨਾਲ (ਮਹਾ ਅਨੰਦਾ) ਮਹਾ ਅਨੰਦ ਰੂਪ ਬ੍ਰਹਮ ਦਾ ਪ੍ਰਮੇਸਰ ਦਾ ਚਿੰਤਨ ਕਰਦੇ ਹਨ, ਉਹਨਾਂ ਨੂੰ (ਸਹਜ) ਸਹਿਜੇ ਹੀ (ਸੂਖ) ਸੁੱਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

## ਜਪਿ ਜਪਿ ਜੀਵੇ; ਪਰਮਾਨੰਦਾ ॥੨॥

ਜਿਹੜੇ ਭਗਤ ਜਨ (ਪਰਮਾਨੰਦਾ) ਪਰਮਾਨੰਦ ਸਰੂਪ ਦੇ (ਜਪਿ) ਜਾਪ ਨੂੰ (ਜਪਿ) ਜਪਦੇ ਹਨ, ਉਹ (ਜੀਵੇ) ਜਿਉਂਦੇ ਹਨ।

**ਅਥਵਾ :** ਪ੍ਰਮੇਸਰ ਦੇ ਪਿਆਰੇ (ਪਰਮਾਨੰਦਾ) ਪਰਮਾਨੰਦ ਸੂਰਪ ਪ੍ਰਮੇਸਰ ਦੇ ਨਾਮ ਨੂੰ (ਜਪਿ ਜਪਿ) ਜਪ ਜਪ ਕੇ (ਜੀਵੇ) ਜਿਉਂਦੇ ਹਨ। ਉਹਨਾਂ ਨੂੰ ਇਸ ਲੋਕ ਵਿਚ ਵੀ ਸਹਿਜੇ ਹੀ ਸੁੱਖ ਪ੍ਰਾਪਤ ਹੋ ਜਾਂਦੇ ਹਨ ਅਤੇ ਪ੍ਰਲੋਕ ਵਾਸਤੇ ਵੀ ਕੈਵਲ ਮੁਕਤੀ ਦਾ ਪਰਮ ਅਨੰਦ ਪ੍ਰਾਪਤ ਹੋ ਜਾਂਦਾ ਹੈ। ਇਉਂ ਉਹ ਪੁਰਖ **"ਇਹ ਲੋਕ ਸੁਖੀਏ ਪਰਲੋਕ ਸੁਹੇਲੇ"** ਹੋ ਜਾਂਦੇ ਹਨ।

## ਕਾਮ ਕ੍ਰੋਧ ਲੋਭ; ਮਦ ਖੋਏ ॥

ਸੱਚੇ ਪਾਤਸਾਹ ਜੀ ਨੇ ਉਹਨਾਂ ਦੇ ਕਾਮ, ਕ੍ਰੋਧ, ਲੋਭ ਅਤੇ (ਮਦ) ਹੰਕਾਰ ਆਦਿਕ ਸਾਰੇ ਹੀ (ਖੋਏ) ਗੁਆ ਦਿੱਤੇ ਹਨ ਭਾਵ ਉਹਨਾਂ ਦੇ ਕਾਮ ਦੇ ਫੁਰਨੇ ਵੀ ਸਾੜ ਦਿੱਤੇ ਹਨ, ਕ੍ਰੋਧ ਅਤੇ ਲੋਭ ਵੀ ਮਿਟਾ ਦਿੱਤਾ ਹੈ। ਗਰੂਰ ਨਾ ਛੱਡਣਾ, ਉਪਦੇਸ਼ ਨੂੰ ਨਾ ਧਾਰਨ ਕਰਨਾ। ਇਹ ਹੰਕਾਰ ਵੀ ਮੇਟ ਦਿੱਤਾ ਹੈ।

## ਸਾਧ ਕੈ ਸੰਗਿ; ਕਿਲਬਿਖ ਸਭ ਧੋਏ ॥੩॥

ਸਿਮਰਨ ਕਰਨ ਵਾਲੇ (ਸਾਧ) ਮਹਾਂਪੁਰਖਾਂ ਦੀ (ਸੰਗਿ) ਸੰਗਤ ਕਰਨੇ ਕਰਕੇ ਉਹਨਾਂ ਦੇ (ਸਭ) ਸਾਰੇ (ਕਿਲਬਿਖ) ਪਾਪ ਵੀ (ਧੋਏ) ਧੋਤੇ ਗਏ ਹਨ।

## ਕਰਿ ਕਿਰਪਾ ਪ੍ਰਭ; ਦੀਨ ਦਇਆਲਾ ॥

ਹੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ! ਸਾਡੇ ਤੇ ਕਿਰਪਾ ਦ੍ਰਿਸ਼ਟੀ (ਕਰਿ) ਕਰੋ। ਆਪ ਜੀ (ਦੀਨ) ਗਰੀਬਾਂ 'ਤੇ (ਦਇਆਲਾ) ਦਿਆਲਤਾ ਕਰਨ ਵਾਲੇ ਹੋ।

## ਨਾਨਕ ਦੀਜੈ; ਸਾਧ ਰਵਾਲਾ ॥੪॥੭੫॥੧੪੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਸਾਨੂੰ ਆਪ ਦੇ ਪਿਆਰੇ (ਸਾਧ) ਸੰਤਾਂ ਦੀ ਕਿਣਕਾ ਮਾਤਰ (ਰਵਾਲਾ) ਧੂੜੀ (ਦੀਜੈ) ਦੇਣਾ ਕਰੋ।

## ਅੰਗ:੧੯੫

## ਗਉੜੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਵਾਹਿਗੁਰੂ ਪ੍ਰਮੇਸਰ ਦੇ ਉਪਕਾਰ, ਇਸ ਜੀਵ ਨੂੰ ਚੇਤੇ ਕਰਵਾਉਂਦੇ ਹੋਏ, ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਜਿਸ ਕਾ ਦੀਆ; ਪੈਨੈ ਖਾਇ ॥

ਜਿਸ ਵਾਹਿਗੁਰੂ ਪ੍ਰਮੇਸਰ (ਕਾ) ਦਾ (ਦੀਆ) ਦਿੱਤਾ ਹੋਇਆ ਜੀਵ ਬਸਤਰ (ਪੈਨੈ) ਪਹਿਨਦਾ ਹੈ ਅਤੇ ਪਦਾਰਥ (ਖਾਇ) ਖਾਂਦਾ ਹੈ।

## ਤਿਸੁ ਸਿਉ; ਆਲਸੁ ਕਿਉ ਬਨੈ ਮਾਇ ॥੧॥

ਹੇ (ਮਾਇ) ਮਾਤਾ-ਪਿਤਾ ਰੂਪ ਸੰਤ ਜਨੋ! (ਤਿਸੁ) ਉਸ ਪ੍ਰਮੇਸਰ (ਸਿਉ) ਨਾਲ ਆਲਸ ਕਰਕੇ ਇਸ ਜੀਵ ਦੀ (ਕਿਉ) ਕਿਵੇਂ (ਬਨੈ) ਬਣ ਸਕਦੀ ਹੈ ਭਾਵ ਆਲਸ ਨਹੀਂ ਕਰਨੀ ਚਾਹੀਦੀ, ਹਰ ਵਕਤ ਪ੍ਰਮੇਸਰ ਵਿਚ ਜੁੜੇ ਰਹਿਣਾ ਚਾਹੀਦਾ ਹੈ।

ਜੇਕਰ ਇਹ ਜੀਵ ਕਹੇ ਕਿ ਮੈਂ ਆਪਣੇ ਪੈਸਿਆਂ ਦਾ ਖਾਂਦਾ ਅਤੇ ਪਹਿਨਦਾ ਹਾਂ, ਜੇ ਉਹ ਪ੍ਰਮੇਸਰ ਅੰਨ ਅਤੇ ਕਪਾਹ ਹੀ ਨਹੀਂ ਪੈਦਾ ਕਰਦਾ ਤਾਂ ਇਹ ਜੀਵ ਅੰਨ੍ਹ ਕਿੱਥੋਂ ਖਾਂਦਾ? ਬਸਤਰ ਕਿਥੋਂ ਪਹਿਨਦਾ? ਜੇਕਰ ਕਹੇ ਕਿ ਮੈਂ ਮਾਇਆ ਨਾਲ ਖਰੀਦਦਾ ਹਾਂ ਤਾਂ ਇਹ ਮਾਇਆ ਵੀ ਪ੍ਰਮੇਸਰ ਦੀ ਦਾਤ ਹੈ। ਸੋ ਇਸ ਪ੍ਰਕਾਰ ਇਹ ਸਭ ਕੁਝ ਵਾਹਿਗੁਰੂ ਪ੍ਰਮੇਸਰ ਦਾ ਦਿੱਤਾ ਹੋਇਆ ਹੈ।

## ਖਸਮੁ ਬਿਸਾਰਿ; ਆਨ ਕੰਮਿ ਲਾਗਹਿ ॥

ਜਿਹੜੇ (ਖਸਮੁ) ਵਾਹਿਗੁਰੂ ਨੂੰ (ਬਿਸਾਰਿ) ਭੁਲਾ ਕਰਕੇ (ਆਨ) ਹੋਰਨਾਂ ਦ੍ਵੈਤ ਵਾਲੇ (ਕੰਮਿ) ਕੰਮਾਂ ਵਿਚ (ਲਾਗਹਿ) ਲੱਗੇ ਰਹਿੰਦੇ ਹਨ।

## ਕਉਡੀ ਬਦਲੇ; ਰਤਨੁ ਤਿਆਗਹਿ ॥੧॥ ਰਹਾਉ ॥

ਉਹ ਵਿਸ਼ੇ ਸੁੱਖ ਰੂਪ (ਕਉਡੀ) ਮਾਇਆ ਦੇ ਬਦਲੇ ਨਾਮ ਰੂਪ ਅਮੋਲਕ ਰਤਨ ਨੂੰ (ਤਿਆਗਹਿ) ਤਿਆਗ ਦਿੰਦੇ ਹਨ। ਜਿਵੇਂ ਇਕ ਸਾਧ ਨੇ ਕਉਡੀ ਦੇ ਬਦਲੇ ਆਪਣੇ ਰਤਨ ਨੂੰ ਗੋਦੜੀ ਦੇ ਅੰਦਰ ਹੀ ਛੱਡ ਦਿੱਤਾ ਸੀ, ਜਿਸ ਨੂੰ ਬਾਅਦ ਵਿੱਚ ਠੱਗ ਚੁਰਾ ਕੇ ਲੈ ਗਏ ਸਨ।

## ਪ੍ਰਭੂ ਤਿਆਗਿ; ਲਾਗਤ ਅਨ ਲੋਭਾ ॥

ਜੋ (ਪ੍ਰਭੂ) ਵਾਹਿਗੁਰੂ ਨੂੰ (ਤਿਆਗਿ) ਛੱਡ ਕੇ ਦ੍ਵੈਤ ਦੇ (ਅਨ) ਹੋਰਨਾ (ਲੋਭਾ) ਲੋਭ-ਲਾਲਚਾਂ ਵਿਚ (ਲਾਗਤ) ਲੱਗਦਾ ਹੈ।

## ਦਾਸਿ ਸਲਾਮੁ ਕਰਤ; ਕਤ ਸੋਭਾ ॥੨॥

ਉਹ (ਦਾਸਿ) ਦਾਸੀ ਭਾਵ ਮਾਇਆ ਨੂੰ ਸਲਾਮ ਕਰਦੇ (ਕਤ) ਕਿਥੇ ਸੋਭਾ ਪਾਉਂਦੇ ਹਨ ਭਾਵ ਨਹੀਂ ਪਾਉਂਦੇ।

**ਅਥਵਾ:** ਜਿਵੇਂ ਕੋਈ ਚੱਕਰਵਰਤੀ ਪਾਤਸ਼ਾਹ ਸਾਹਮਣੇ ਬੈਠਾ ਹੋਵੇ ਅਤੇ ਉਸ ਨੂੰ ਛੱਡ ਕੇ ਕੋਈ ਨੌਕਰ ਨੂੰ ਸਲਾਮਾਂ ਕਰੀ ਜਾਵੇ ਤਾਂ ਇਸ ਤਰ੍ਹਾਂ ਸੋਭਦਾ ਨਹੀ। ਇਸੇ ਪ੍ਰਕਾਰ ਜੋ ਵਾਹਿਗੁਰੂ ਨੂੰ ਛੱਡ ਕੇ ਮਾਇਆ ਰੂਪ (ਦਾਸਿ) ਦਾਸੀ **ਵਾ:** (ਦਾਸਿ) ਨੌਕਰਾਂ ਭਾਵ ਦੇਵੀ ਦੇਵਤਿਆਂ ਨੂੰ ਸਲਾਮ (ਕਰਤ) ਕਰਦੇ ਹਨ, ਉਹਨਾਂ ਦੀ (ਕਤ) ਕੀ ਸੋਭਾ ਹੋਵੇਗੀ ਭਾਵ ਕੋਈ ਸੋਭਾ ਨਹੀਂ ਹੁੰਦੀ।

**ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੇ ਰੰਨੇ ਦੀ ॥**

ਇਸ ਪ੍ਰਕਾਰ ਉਹ ਤਾਂ ਪਹਾੜਾਂ ਵਾਲੀ ਨੂੰ ਹੀ ਸਲਾਮਾਂ ਕਰਨ ਵਿਚ ਲੱਗੇ ਰਹਿੰਦੇ ਹਨ।

ਜਿਵੇਂ ਅੰਗਰੇਜਾਂ ਦੇ ਰਾਜ ਵੇਲੇ ਸਿੱਖ ਫੌਜੀ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜੂਰੀ ਵਿਚ ਜਾਇਆ ਕਰਦੇ ਸਨ ਤਾਂ ਉਹ ਸਤਿਗੁਰੂ ਸਾਹਿਬ ਜੀ ਨੂੰ ਮੱਥਾ ਟੇਕ ਕੇ ਆਪਸ ਵਿਚ ਫਤਿਹ ਬੁਲਾਇਆ ਕਰਦੇ ਸਨ। ਕਈ ਅੰਗਰੇਜ ਇਸ ਗਲ ਕਰਕੇ ਗੁੱਸੇ ਹੋ ਜਾਂਦੇ ਸਨ ਸਲੂਟ ਕਿਉਂ ਨਹੀਂ ਮਾਰਦੇ। ਫਿਰ ਸਿੱਖ ਫੌਜੀ ਅੱਗੋਂ ਕਿਹਾ ਕਰਦੇ ਸਨ ਕਿ ਪਾਤਸਾਹ ਦੇ ਹੁੰਦਿਆ ਹੋਇਆਂ ਨੌਕਰਾਂ ਨੂੰ ਸਲਾਮ ਕਰਨ ਨਾਲ ਕੀ ਸੋਭਾ ਹੋਵੇਗੀ। ਜਦੋਂ ਸਤਿਗੁਰੂ ਸਾਹਿਬ ਜੀ ਦੇ ਅੱਗੇ ਸਿਰ ਝੁਕ ਗਿਆ ਤਾਂ ਸਾਰਿਆਂ ਨੂੰ ਮੱਥਾ ਟੇਕਿਆ ਗਿਆ। ਇਸ ਕਰਕੇ ਮਹਾਰਾਜ ਜੀ ਦੇ ਪਾਸ ਬੈਠ ਕੇ ਕਿਸੇ ਨੂੰ ਮੱਥਾ ਟੇਕਣਾ ਯੋਗ ਨਹੀਂ ਹੈ।

## ਅੰਮ੍ਰਿਤ ਰਸੁ; ਖਾਵਹਿ ਖਾਨ ਪਾਨ ॥

ਹੇ ਜੀਵ ! ਜਿਸ ਵਾਹਿਗੁਰੂ ਨੇ ਤੈਨੂੰ (ਖਾਨ) ਘਰ **ਵਾ:** (ਖਾਨ) ਸਰਦਾਰੀਆਂ ਦਿੱਤੀਆਂ ਹਨ, ਜਿਸ ਦੇ ਦਿੱਤੇ ਹੋਏ ਅੰਮ੍ਰਿਤ ਰੂਪ ਰਸਾਂ ਨੂੰ ਤੂੰ (ਪਾਨ) ਪੀਂਦਾ ਅਤੇ ਪਦਾਰਥਾਂ ਨੂੰ (ਖਾਨ) ਖਾਂਦਾ ਹੈ।

## ਜਿਨਿ ਦੀਏ; ਤਿਸਹਿ ਨ ਜਾਨਹਿ ਸੁਆਨ ॥੩॥

ਫਿਰ (ਜਿਨਿ) ਜਿਸ ਵਾਹਿਗੁਰੂ ਨੇ ਤੈਨੂੰ ਖਾਣ, ਪੀਣ ਅਤੇ ਪਹਿਨਣ ਨੂੰ ਇੰਨਾ ਕੁਝ (ਦੀਏ) ਦਿੱਤਾ ਹੈ, ਤੂੰ (ਤਿਸਹਿ) ਉਸ ਵਾਹਿਗੁਰੂ ਨੂੰ ਹੀ (ਨ) ਨਹੀਂ (ਜਾਨਹਿ) ਜਾਣਦਾ, ਐਸਾ ਤੂੰ (ਸੁਆਨ) ਕੂਕਰ ਬਣ ਰਿਹਾ ਹੈਂ।

## ਕਹੁ ਨਾਨਕ; ਹਮ ਲੂਣ ਹਰਾਮੀ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਵਾਹਿਗੁਰੂ ਨੂੰ (ਕਹੁ) ਕਹਿਣਾ ਕਰੋ ਭਾਵ ਪਰਮੇਸਰ ਦੇ ਅੱਗੇ ਅਰਦਾਸ ਕਰੋ ਕਿ ਹੇ ਸੱਚੇ ਪਾਤਸ਼ਾਹ ! (ਹਮ) ਅਸੀਂ (ਲੂਣ) ਨਮਕ ਹਰਾਮੀ ਹਾਂ। ਤੇਰੇ ਦਿੱਤੇ ਹੋਏ ਪਦਾਰਥਾਂ ਨੂੰ ਖਾ ਕੇ ਆਪਣੇ ਜੀਵਨ ਨੂੰ ਅਜਾਈਂ ਹੀ ਬਤੀਤ ਕਰੀ ਜਾਂਦੇ ਹਾਂ, ਗਵਾਈ ਜਾਂਦੇ ਹਨ।

## ਬਖਸਿ ਲੇਹੁ; ਪ੍ਰਭ ਅੰਤਰਜਾਮੀ ॥੪॥੭੬॥੧੪੫॥

ਹੇ ਸਾਰਿਆਂ ਦੇ (ਅੰਤਰਜਾਮੀ) ਅੰਦਰ ਦੀ ਜਾਨਣ ਵਾਲੇ (ਪ੍ਰਭ) ਪ੍ਰਮੇਸਰ ਜੀ! ਕਿਰਪਾ ਕਰਕੇ ਸਾਨੂੰ ਬਖਸ਼ (ਲੇਹੁ) ਲੈਣਾ ਕਰੋ।

## ਗਉੜੀ ਮਹਲਾ ੫ ॥

## ਪ੍ਰਭ ਕੇ ਚਰਨ; ਮਨ ਮਾਹਿ ਧਿਆਨੁ ॥

ਹੇ ਭਾਈ ! (ਪ੍ਰਭ) ਵਾਹਿਗੁਰੂ (ਕੇ) ਦੇ ਚਰਨਾਂ ਕਵਲਾਂ ਦਾ ਮਨ (ਮਾਹਿ) ਵਿਚ ਧਿਆਨ ਕਰਨਾ ਕਰੋ।

## ਸਗਲ ਤੀਰਥ; ਮਜਨ ਇਸਨਾਨੁ ॥੧॥

ਜਿਹੜਾ ਪੁਰਖ ਵਾਹਿਗੁਰੂ ਦੇ ਚਰਨਾਂ ਕਮਲਾਂ ਨੂੰ ਮਨ ਦੇ ਵਿਚ ਧਿਆਉਂਦਾ ਹੈ, ਉਸ ਆਦਮੀ ਦਾ (ਸਗਲ) ਸਾਰੇ ਤੀਰਥਾਂ ਦੇ (ਮਜਨ) ਪੁਰਬਾਂ ਦਾ ਇਸ਼ਨਾਨ ਹੋ ਜਾਂਦਾ ਹੈ। ਭਾਵ ਜਦੋਂ ਮਹਾਰਾਜ ਜੀ ਦੇ ਚਰਨ ਚਿਤ ਦੇ ਧਿਆਨ ਵਿਚ ਆ ਕੇ ਵੱਸ ਜਾਂਦੇ ਹਨ, ਤਾਂ ਜੋ ਸਾਢੇ ਤਿੰਨ ਕਰੋੜ ਤੀਰਥ ਮੰਨੇ ਹਨ, ਉਹਨਾਂ ਸਾਰਿਆਂ ਦਾ ਹੀ ਇਸ਼ਨਾਨ ਹੋ ਜਾਂਦਾ ਹੈ।

## ਹਰਿ ਦਿਨੁ; ਹਰਿ ਸਿਮਰਨੁ ਮੇਰੇ ਭਾਈ ॥

*(ਪਾਠਾਂਤ੍ਰ "ਹਰਿ ਬਿਨੁ")*

ਹੇ ਮੇਰੇ (ਭਾਈ) ਭਰਾਵੋ ! (ਹਰਿ) ਹਰੇਕ ਦਿਨ ਵਿਚ ਭਾਵ ਜਿੰਦਗੀ ਦੀਆਂ ਜਿੰਨੀਆਂ ਦਿਹਾੜੀਆਂ ਮਿਲੀਆਂ ਹਨ, ਉਹਨਾਂ ਸਾਰੀਆਂ ਵਿਚ (ਹਰਿ) ਹਰੀ ਪ੍ਰਮੇਸਰ ਦਾ ਸਿਮਰਨ ਕਰੋ।

**ਨੋਟ :** ਕਈ ਪੋਥੀਆਂ ਵਿਚ "ਹਰਿ ਬਿਨੁ" ਪਾਠ ਵੀ ਆਉਂਦਾ ਹੈ। ਇਹ ਦੂਸਰਾ ਪਾਠ ਸਮਝਣਾ ਕਿ ਹੇ ਮੇਰੇ (ਭਾਈ) ਭਰਾਵੋ ! ਹਰੀ ਦੇ ਅੱਗੇ (ਬਿਨੁ) ਬੇਨਤੀ ਕਰੋ ਅਤੇ ਹਰੀ ਦਾ ਸਿਮਰਨ ਕਰੋ।

## ਕੋਟਿ ਜਨਮ ਕੀ; ਮਲੁ ਲਹਿ ਜਾਈ ॥੧॥ ਰਹਾਉ ॥

ਜਿਸ ਕਰਕੇ (ਕੋਟਿ) ਕਰੋੜਾਂ (ਜਨਮ) ਜਨਮਾਂ ਦੇ ਪਾਪਾਂ (ਕੀ) ਦੀ (ਮਲੁ) ਮੈਲ (ਲਹਿ) ਲੱਥ (ਜਾਈ) ਜਾਂਦੀ ਹੈ।

## ਹਰਿ ਕੀ ਕਥਾ; ਰਿਦ ਮਾਹਿ ਬਸਾਈ ॥

ਜਿੰਨ੍ਹਾ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਕੀ) ਦੀ ਕਥਾ ਆਪਣੇ (ਰਿਦ) ਹਿਰਦੇ (ਮਾਹਿ) ਵਿਚ (ਬਸਾਈ) ਵਸਾ ਲਈ ਹੈ।

## ਮਨ ਬਾਂਛਤ; ਸਗਲੇ ਫਲ ਪਾਈ ॥

ਉਹਨਾਂ ਨੇ ਮਨ (ਬਾਂਛਤ) ਇੱਛਤ ਧਰਮ, ਅਰਥ, ਕਾਮ ਅਤੇ ਮੋਖ (ਸਗਲੇ) ਸਾਰੇ ਫਲ (ਪਾਈ) ਪਾ ਲਏ ਹਨ।

## ਜੀਵਨ ਮਰਣੁ; ਜਨਮੁ ਪਰਵਾਨੁ ॥

ਉਹ (ਜੀਵਨ) ਜੀਵਤ ਭਾਵ ਤੋਂ (ਮਰਣੁ) ਮਰੇ ਹੋਏ ਹਨ, ਉਹਨਾਂ ਦਾ ਜੀਉਂਦਿਆਂ ਹੋਇਆ ਦਾ ਵੀ ਜਨਮ (ਪਰਵਾਨੁ) ਪ੍ਰਵਾਨ ਹੈ ਅਤੇ ਜੇਕਰ ਸਰੀਰ ਛੱਡ ਜਾਂਦੇ ਹਨ ਤਾਂ ਵੀ ਉਹਨਾਂ ਮਰਿਆ ਹੋਇਆ ਦਾ ਵੀ ਜੀਵਨ ਪ੍ਰਵਾਨ ਹੈ। **"ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ"** ਗੁਰਮੁਖ ਜਨ ਜਿਉਂਦੇ ਵੀ ਪ੍ਰਵਾਣਨੀਕ ਹਨ। ਕਿਉਂਕਿ ਉਹ ਪ੍ਰਮੇਸਰ ਦਾ ਸਿਮਰਨ ਕਰਨੇ ਕਰਕੇ ਆਪ ਵੀ ਮੁਕਤ ਹੁੰਦੇ ਹਨ ਅਤੇ ਹੋਰਨਾਂ ਨੂੰ ਵੀ

ਮੁਕਤ ਕਰ ਦਿੰਦੇ ਹਨ। ਫਿਰ ਜਦੋਂ ਸਰੀਰ ਛੱਡ ਕੇ ਜਾਂਦੇ ਹਨ, ਤਾਂ ਉਹਨਾਂ ਦੇ ਪਿੱਛੋਂ ਜਗਿਆਸੂਆਂ ਨੂੰ ਵੈਰਾਗ ਹੋ ਜਾਂਦਾ ਹੈ ਅਤੇ ਬੰਦਗੀ ਕਰਕੇ ਉਹ ਵੀ ਉਧਰ ਜਾਂਦੇ ਹਨ। ਇਸ ਪ੍ਰਕਾਰ ਗੁਰਮੁਖ ਜਨ ਜੀਵਤ ਭਾਵ ਤੋਂ ਮਰਕੇ ਵੀ ਪ੍ਰਮਾਣਨੀਕ ਹਨ ਅਤੇ ਜਦੋਂ ਸਰੀਰ ਛੱਡਦੇ ਹਨ, ਉਦੋਂ ਵੀ ਪ੍ਰਮਾਣਨੀਕ ਹਨ।

## ਜਾ ਕੈ ਰਿਦੈ; ਵਸੈ ਭਗਵਾਨੁ ॥੩॥

(ਜਾ ਕੈ) ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿਚ (ਭਗਵਾਨੁ) ਖਟ ਭਗਾਂ ਸੰਪੰਨ ਪ੍ਰਮੇਸਰ (ਵਸੈ) ਵੱਸਦਾ ਹੈ।

## ਕਹੁ ਨਾਨਕ; ਸੇਈ ਜਨ ਪੂਰੇ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸੇਈ) ਉਹੀ (ਜਨ) ਪੁਰਖ ਸੰਸਾਰ ਵਿਚ (ਪੂਰੇ) ਪੂਰਨ ਹਨ।

## ਜਿਨਾ ਪਰਾਪਤਿ; ਸਾਧੂ ਧੂਰੇ ॥੪॥੭੭॥੧੪੬॥

(ਜਿਨਾ) ਜਿੰਨ੍ਹਾਂ ਨੂੰ ਸ਼ਰਧਾ ਨਾਲ (ਸਾਧੂ) ਮਹਾਂਪੁਰਖਾਂ ਦੀ ਚਰਨ (ਧੂਰੇ) ਧੂੜ (ਪਰਾਪਤਿ) ਪ੍ਰਾਪਤ ਹੋ ਜਾਂਦੀ ਹੈ।

## ਗਉੜੀ ਮਹਲਾ ੫ ॥

## ਖਾਦਾ ਪੈਨਦਾ; ਮੂਕਰਿ ਪਾਇ ॥

ਹੇ ਜੀਵ! ਤੂੰ ਵਾਹਿਗੁਰੂ ਦੇ ਦਿੱਤੇ ਹੋਏ ਪਦਾਰਥਾਂ ਨੂੰ ਖਾਂਦਾ ਹੈ ਅਤੇ ਬਸਤਰਾਂ ਨੂੰ (ਪੈਨਦਾ) ਪਹਿਨਦਾ ਹੈ, ਫਿਰ ਤੂੰ ਮੁਕਰ ਪੈਂਦਾ ਹੈਂ ਕਿ "ਪ੍ਰਮੇਸਰ ਨੇ ਮੈਨੂੰ ਕੀ ਦਿੱਤਾ ਹੈ", ਸਤਿਗੁਰੂ ਸਾਰਿਬ ਜੀ ਸਮਝਾਉਂਦੇ ਹਨ ਕਿ ਹੇ ਭਾਈ! ਜੋ ਬੇਮੁਖ ਪੁਰਸ਼ ਖਾ-ਪੀ ਕੇ, ਪਹਿਨ ਕੇ (ਮੂਕਰਿ) ਮੁੱਕਰ (ਪਾਇ) ਪੈਂਦਾ, ਭਾਵ ਮੁੱਕਰ ਜਾਂਦਾ ਹੈ।

## ਤਿਸ ਨੋ ਜੋਹਹਿ; ਦੂਤ ਧਰਮਰਾਇ ॥੧॥

(ਤਿਸ) ਉਸ ਅਕ੍ਰਿਤਘਣ ਪੁਰਸ਼ ਨੂੰ (ਧਰਮਰਾਇ) ਧਰਮਰਾਜ ਦੇ ਦੂਤ ਹਰ ਵਕਤ (ਜੋਹਹਿ) ਤਾੜਦੇ ਰਹਿੰਦੇ ਹਨ, ਦੇਖਦੇ ਰਹਿੰਦੇ ਹਨ, ਭਾਵ ਡੰਨ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ! ਉਹਨਾਂ ਨੂੰ ਜਮਦੂਤ ਤਾੜਦੇ ਕਿਉਂ ਹਨ ਅਤੇ ਸਜਾਵਾਂ ਕਿਉਂ ਦਿੰਦੇ ਹਨ?

## ਤਿਸੁ ਸਿਉ ਬੇਮੁਖੁ; ਜਿਨਿ ਜੀਉ ਪਿੰਡੁ ਦੀਨਾ ॥

**ਉੱਤਰ :** ਕਿਉਂਕਿ ਉਹ (ਤਿਸੁ) ਉਸ ਵਾਹਿਗੁਰੂ ਪ੍ਰਮੇਸਰ ਤੋਂ ਬੇਮੁੱਖ ਹੈ, (ਜਿਨਿ) ਜਿਸ ਵਾਹਿਗੁਰੂ ਨੇ ਸਾਰੇ ਜੀਵਾਂ ਨੂੰ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਆਦਿਕ (ਦੀਨਾ) ਦੇਣਾ ਕੀਤੇ ਹਨ।

## ਕੋਟਿ ਜਨਮ; ਭਰਮਹਿ ਬਹੁ ਜੂਨਾ ॥੧॥ ਰਹਾਉ ॥

ਉਹ ਅਕ੍ਰਿਤਘਣ ਪੁਰਸ਼ (ਬਹੁ) ਬਹੁਤੀਆਂ ਜੂਨਾਂ ਵਿਚ ਪੈ-ਪੈ ਕੇ (ਕੋਟਿ) ਕਰੋੜਾਂ (ਜਨਮ) ਜਨਮ ਧਾਰ-ਧਾਰ ਕੇ (ਭਰਮਹਿ) ਭਰਮਦਾ ਹੈ।

## ਸਾਕਤ ਕੀ; ਐਸੀ ਹੈ ਰੀਤਿ ॥

ਜੋ ਕਠੋਰ ਚਿਤ ਵਾਲਾ ਸਾਕਤ ਪੁਰਖ (ਸਾਕਤ) ਸ਼ਕਤੀ ਦਾ ਚੇਲਾ ਹੈ, ਮਾਇਆ ਦਾ ਉਪਾਸ਼ਕ ਹੈ, ਉਸ (ਕੀ) ਦੀ (ਐਸੀ) ਅਜਿਹੀ (ਰੀਤਿ) ਰੀਤੀ ਹੈ, ਤਰੀਕਾ ਹੈ, ਮਰਯਾਦਾ ਹੈ ਕਿ

## ਜੋ ਕਿਛੁ ਕਰੈ; ਸਗਲ ਬਿਪਰੀਤ ॥੨॥

ਉਹ ਜੋ (ਕਿਛੁ) ਕੁਝ ਵੀ (ਕਰੈ) ਕਰਦਾ ਹੈ, (ਸਗਲ) ਸਭ ਕੁਝ ਗੁਰਾਂ ਦੀ, ਬਾਣੀ ਦੀ, ਵੇਦਾਂ-ਸ਼ਾਸਤਰਾਂ ਦੀ ਆਗਿਆ ਤੋਂ (ਬਿਪਰੀਤ) ਉਲਟਾ ਹੀ ਕਰਦਾ ਹੈ।

## ਜੀਉ ਪ੍ਰਾਣ; ਜਿਨਿ ਮਨੁ ਤਨੁ ਧਾਰਿਆ ॥

(ਜਿਨਿ) ਜਿਸ ਵਾਹਿਗੁਰੂ ਨੇ ਇਸ ਜੀਵ ਨੂੰ (ਜੀਉ) ਜਿੰਦਗੀ ਦਿੱਤੀ ਹੈ, ਇਸ ਦੇ ਅੰਦਰ (ਪ੍ਰਾਣ) ਸੁਆਸ ਪਾਏ ਹਨ ਅਤੇ (ਮਨੁ) ਸੂਖਮ ਸਰੀਰ, (ਤਨੁ) ਸਥੂਲ ਅਤੇ ਕਾਰਨ ਸਰੀਰ ਆਦਿਕਾਂ ਨੂੰ ਆਪਣੇ ਆਸਰੇ (ਧਾਰਿਆ) ਧਾਰਨ ਕੀਤਾ ਹੋਇਆ ਹੈ, ਭਾਵ ਧਾਰਨ ਕਰਕੇ ਰੱਖਿਆ ਹੈ।

## ਸੋਈ ਠਾਕੁਰੁ; ਮਨਹੁ ਬਿਸਾਰਿਆ ॥੩॥

(ਸੋਈ) ਉਸ (ਠਾਕੁਰੁ) ਮਾਲਕ ਅਕਾਲ ਪੁਰਖ ਵਾਹਿਗੁਰੂ ਨੂੰ ਇਸ ਸਾਕਤ ਜੀਵ ਨੇ ਆਪਣੇ (ਮਨਹੁ) ਮਨ ਵਿਚੋਂ (ਬਿਸਾਰਿਆ) ਭੁਲਾ ਛੱਡਿਆ ਹੈ।

## ਬਧੇ ਬਿਕਾਰ; ਲਿਖੇ ਬਹੁ ਕਾਗਰ ॥

*('ਬੱਧੇ' ਨਹੀਂ ਬੋਲਣਾ)*

ਉਹਨਾਂ ਸਾਕਤ ਪੁਰਸ਼ਾਂ ਦੇ ਕੀਤੇ ਹੋਏ ਪਾਪਾਂ ਨੂੰ ਚਿੱਤਰ ਗੁਪਤ ਨੇ (ਬਹੁ) ਬਹੁਤ ਸਾਰੇ (ਕਾਗਰ) ਕਾਗਜਾਂ 'ਤੇ (ਲਿਖੇ) ਲਿਖਣਾ ਕੀਤਾ ਹੈ ਪਰ ਉਹਨਾਂ ਦੇ (ਬਿਕਾਰ) ਪਾਪ ਕਰਮ (ਬਧੇ) ਵਧ ਜਾਂਦੇ ਹਨ ਤੇ ਕਾਗਜ ਮੁੱਕ ਜਾਂਦੇ ਹਨ ਭਾਵ ਕਾਗਜਾਂ 'ਤੇ ਲਿਖੇ ਨਹੀਂ ਜਾਂਦੇ।

**ਅਥਵਾ :** (ਬਿਕਾਰ) ਵਿਕਾਰੀ ਪੁਰਸ਼ਾਂ ਦੇ ਅੰਤਹਕਰਨ ਰੂਪ (ਕਾਗਰ) ਕਾਗਜ ਉੱਤੇ (ਬਹੁ) ਬਹੁਤ ਸਾਰੇ ਸੰਸਕਾਰਾਂ ਰੂਪ ਅੱਖਰ ਲਿਖੇ ਹੋਣ ਕਰਕੇ, ਉਹ (ਬਧੇ) ਬੰਧਨਾਂ ਵਿਚ ਪੈ ਜਾਂਦੇ ਹਨ **ਵਾ:** ਉਹ (ਬਿਕਾਰ) ਵਿਕਾਰਾਂ ਕਰਕੇ (ਬਧੇ) ਬੱਝ ਜਾਂਦੇ ਹਨ।

**ਅਥਵਾ :** **"ਚਿਤ੍ਰ ਗੁਪਤੁ ਸਭ ਲਿਖਤੇ ਲੇਖਾ"** ਚਿਤਰ ਗੁਪਤ ਦੁਆਰਾ ਵਿਕਾਰੀ ਪੁਰਸ਼ਾਂ ਦੇ (ਬਹੁ) ਬਹੁਤ ਸਾਰੇ ਪਾਪ ਕਰਮਾਂ ਦੇ (ਕਾਗਰ) ਕਾਗਜ ਲਿਖੇ ਜਾਂਦੇ ਹਨ, ਉਹਨਾਂ ਦਾ ਇੰਨਾ ਹਿਸਾਬ-ਕਿਤਾਬ ਬਣ ਜਾਂਦਾ ਹੈ ਕਿ ਉਹ (ਬਿਕਾਰ) ਵਿਕਾਰਾਂ ਵਿਚ ਹੀ (ਬਧੇ) ਬਾਧ ਭਾਵ ਨਾਸ਼ ਹੋ ਜਾਂਦੇ ਹਨ।

## ਨਾਨਕ; ਉਧਰੁ ਕ੍ਰਿਪਾ ਸੁਖ ਸਾਗਰ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਜੋ (ਕ੍ਰਿਪਾ) ਕਿਰਪਾ ਕਰਨ ਵਾਲਾ (ਸੁਖ) ਸੁੱਖਾਂ ਦਾ (ਸਾਗਰ) ਸਮੁੰਦਰ ਪ੍ਰਮੇਸਰ ਹੈ, ਉਸ ਦੀ ਕਿਰਪਾ ਕਰਕੇ ਆਪਣੇ ਆਪ ਨੂੰ (ਉਧਰੁ) ਉਧਾਰ ਲੈ। ਜੇਕਰ ਤੂੰ ਕਾਗਜਾਂ ਨਾਲ ਹਿਸਾਬ ਕਰਵਾਵੇਂਗਾ ਤਾਂ ਤੂੰ ਮੁਕਤ ਨਹੀਂ ਹੋ ਸਕਣਾ, ਭਾਵ ਤੇਰਾ ਛੁਟਕਾਰਾ ਨਹੀਂ ਹੋ ਸਕਣਾ।

**ਅਥਵਾ :** ਸਤਿਗੁਰੂ ਸਾਹਿਬ ਜੀ ਬੇਨਤੀ ਕਰਨ ਦੀ ਜਾਚ ਦੱਸਦੇ ਹਨ ਕਿ ਹੇ (ਸੁਖ ਸਾਗਰ) ਸੁਖਾਂ ਦੇ ਸਾਗਰ ਪਰਮੇਸਰ! ਕਿਰਪਾ ਕਰਕੇ ਸਾਡਾ ਉਧਾਰ ਕਰਨਾ ਕਰੋ।

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥** *(ਅੰਗ : ੭੧੩)*

**ਕਾਗਜ ਲੇਖਾ ਜਉ ਕਰੌ ਕਹਾ ਪੁਜਾਵਉ ਨਾਥ ॥ ਔਗੁਣ ਹਮਰੇ ਬਖਸੀਏ ਮਾਥੇ ਧਰ ਕੇ ਹਾਥ ॥**

**ਪਾਰਬ੍ਰਹਮ; ਤੇਰੀ ਸਰਣਾਇ ॥**

ਹੇ (ਪਾਰਬ੍ਰਹਮ) ਪ੍ਰਮੇਸਰ ! ਮੈਂ (ਤੇਰੀ) ਆਪ ਜੀ ਦੀ (ਸਰਣਾਇ) ਸ਼ਰਣ ਆਇਆ ਹਾਂ।

**ਬੰਧਨ ਕਾਟਿ; ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥੭੮॥੧੪੭॥**

ਹੇ (ਹਰਿ) ਸੱਚੇ ਪਾਤਸ਼ਾਹ ! ਜਿਵੇਂ ਆਪ ਜੀ ਦੇ ਭਗਤ ਆਪ ਦੇ ਨਾਮ ਕਰਕੇ ਸੰਸਾਰ ਸਮੁੰਦਰ ਤੋਂ ਤਰੇ ਹਨ, ਇਸੇ ਪ੍ਰਕਾਰ ਸਾਨੂੰ ਵੀ ਸੰਸਾਰ ਸਮੁੰਦਰ ਤੋਂ (ਤਰੈ) ਤਰਨ ਵਾਸਤੇ ਆਪਣਾ (ਨਾਇ) ਨਾਮ ਬਖਸ਼ਣਾ ਕਰੋ ਅਤੇ ਸਾਡੇ (ਬੰਧਨ) ਬੰਧਨਾਂ ਨੂੰ (ਕਾਟਿ) ਕੱਟਣਾ ਕਰੋ।

ਸਤਿਗੁਰੂ ਸਾਹਿਬ ਜੀ ਨੇ ਇਹ ਦੂਜਾ ਰਹਾਉ ਰਚ ਕੇ ਉੱਤਰ ਦਿੱਤਾ ਹੈ।

**ਗਉੜੀ ਮਹਲਾ ੫ ॥**

**ਅਪਨੇ ਲੋਭ ਕਉ; ਕੀਨੋ ਮੀਤੁ ॥**

ਉਹ ਪੁਰਸ਼ ਧੰਨ ਹਨ ਜਿੰਨ੍ਹਾਂ ਨੇ (ਅਪਨੇ) ਆਪਣੇ (ਲੋਭ) ਲਾਲਚ ਕਰਕੇ ਪ੍ਰਮੇਸਰ (ਕਉ) ਨੂੰ ਆਪਣਾ (ਮੀਤੁ) ਮਿੱਤਰ (ਕੀਨੋ) ਕੀਤਾ ਹੈ, ਭਾਵ ਮਿੱਤਰ ਬਣਾ ਲਿਆ ਹੈ।

**ਸਗਲ ਮਨੋਰਥ; ਮੁਕਤਿ ਪਦੁ ਦੀਤੁ ॥੧॥**

ਪ੍ਰਮੇਸਰ ਨੇ ਉਹਨਾਂ ਦੇ (ਸਗਲ) ਸਾਰੇ (ਮਨੋਰਥ) ਸੰਕਲਪ ਪੂਰੇ ਕਰ ਦਿੱਤੇ ਹਨ ਅਤੇ ਮੁਕਤੀ ਦੀ (ਪਦੁ) ਪਦਵੀ ਵੀ ਦੇ (ਦੀਤੁ) ਦਿੱਤੀ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਅਪਨੇ ਲੋਭ ਕਉ; ਕੀਨੋ ਮੀਤੁ ॥**

ਧ੍ਰੂ ਭਗਤ ਨੇ ਵੀ (ਅਪਨੇ) ਆਪਣੇ (ਲੋਭ) ਲਾਲਚ ਕਰਕੇ ਪ੍ਰਮੇਸਰ (ਕਉ) ਨੂੰ ਆਪਣਾ (ਮੀਤੁ) ਮਿੱਤਰ ਬਣਾਉਣਾ (ਕੀਨੋ) ਕੀਤਾ ਸੀ।

**ਸਗਲ ਮਨੋਰਥ; ਮੁਕਤਿ ਪਦੁ ਦੀਤ ॥੧॥**

ਪ੍ਰਮੇਸ਼ਰ ਨੇ ਧ੍ਰੂ ਭਗਤ ਨੂੰ ਰਾਜ ਦੇ ਕੇ ਇਸਦੇ (ਸਗਲ) ਸਾਰੇ (ਮਨੋਰਥ) ਸੰਕਲਪ ਵੀ ਪੂਰੇ ਕਰ ਦਿੱਤੇ ਅਤੇ (ਮੁਕਤਿ) ਮੁਕਤੀ ਦੀ (ਪਦੁ) ਪਦਵੀ ਵੀ ਬਖਸ਼ (ਦੀਤ) ਦਿੱਤੀ ਸੀ।

## ਸਾਖੀ—ਧ੍ਰੂ ਭਗਤ ਦੀ

**ਝੁਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ ॥**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜੀਤਾ ॥**
**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ ॥**
**ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ॥**

*(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧)*

ਜਿਸ ਵਕਤ ਧ੍ਰੂ ਭਗਤ ਦੀ ਮਤ੍ਰੇਈ ਮਾਂ ਨੇ ਉਸਦੇ ਚੰਡਾਂ ਭਾਵ ਚਪੇੜਾਂ ਮਾਰੀਆਂ ਤਾਂ ਉਹ ਰੋਂਦਾ-ਰੋਂਦਾ ਆਪਣੀ ਮਾਂ ਸੁਨੀਤਾ ਦੇ ਪਾਸ ਆ ਕੇ ਉਸਦੀ ਗੋਦੀ ਵਿਚ ਬੈਠ ਗਿਆ ਅਤੇ ਹਉਕੇ ਲੈਂਦਾ ਹੋਇਆ ਕਹਿਣ ਲੱਗਾ, "ਮਾਂ !

ਮੈਨੂੰ ਦੱਸਣਾ ਕਰਿ ਕਿ ਤੂੰ ਪਟਰਾਣੀ ਹੈ ਜਾਂ (ਸੁਰੀਤਾ) ਗੋਲੀ ਹੈਂ।" ਤਾਂ ਮਾਂ ਨੇ ਕਿਹਾ, "ਜਦੋਂ ਦਾ ਤੂੰ ਮੇਰੀ ਕੁੱਖੋਂ ਜਨਮ ਧਾਰਿਆ ਹੈ, ਉਦੋਂ ਦੀ ਮੈਂ ਪਟਰਾਣੀ ਹਾਂ, ਤੇਰੇ ਜਨਮ ਹੋਣ ਕਰਕੇ ਹੀ ਮੇਰਾ ਨਾਮ ਪਟਰਾਣੀ ਪਿਆ ਹੋਇਆ ਹੈ। ਮੈਂ ਪਾਤਸ਼ਾਹ ਦੀ ਪੁੱਤਰੀ ਹਾਂ, ਪਰ ਮੈਂ ਬਾਣੀ ਕਰਕੇ ਨਾਮ ਨਹੀਂ ਜਪਿਆ, ਸਰੀਰ ਕਰਕੇ ਭਗਤੀ ਨਹੀਂ ਕੀਤੀ ਅਤੇ ਮਨ ਕਰਕੇ ਨਾਮ ਨੂੰ ਦ੍ਰਿੜ ਨਹੀਂ ਕੀਤਾ। ਇਸ ਕਰਕੇ ਮੇਰੇ ਵਿਚ ਅਉਗੁਣ ਹਨ।" ਤਾਂ ਧ੍ਰੂ ਕਹਿਣ ਲੱਗਾ, "ਮੈਨੂੰ ਕਿਸ ਉਦਮ ਕਰਕੇ ਰਾਜ ਪ੍ਰਾਪਤ ਹੋ ਸਕਦਾ ਹੈ ਅਤੇ ਕਿਵੇਂ ਸਾਰੇ ਦੁਸ਼ਮਣ ਮਿੱਤਰ ਹੋ ਸਕਦੇ ਹਨ।"

ਤਾਂ ਸੁਚੱਜੀ ਮਾਂ ਨੇ ਸਿੱਖਿਆ ਦਿੱਤੀ ਕਿ ਹੇ ਧ੍ਰੂ! ਪ੍ਰਮੇਸਰ ਦੇ ਨਾਮ ਨੂੰ ਆਰਾਧਣਾ ਕਰ ਜਿਸ ਨਾਮ ਕਰਕੇ ਪਾਪੀ ਵੀ ਪਵਿੱਤਰ ਹੋ ਜਾਂਦੇ ਹਨ। ਇਸ ਤਰ੍ਹਾਂ ਦੇ ਲੋਭ ਵਾਸਤੇ ਧ੍ਰੂ ਨੇ ਪ੍ਰਮੇਸਰ ਨੂੰ ਅਰਾਧਣਾ ਕੀਤਾ ਭਾਵ ਉਸਦਾ ਸਿਮਰਨ ਕੀਤਾ ਸੀ।

ਫਿਰ ਇਸਦੀ ਮਤ੍ਰੇਈ ਮਾਂ ਦਾ ਪੁੱਤਰ, ਜੋ ਸ਼ਿਕਾਰ ਹੀ ਖੇਡਦਾ ਰਹਿੰਦਾ ਸੀ। ਉਹ ਵੀ ਯੱਛਾਂ ਨਾਲ ਜੰਗ ਕਰਦਾ ਹੋਇਆ ਮਾਰਿਆ ਗਿਆ ਸੀ ਅਤੇ ਧ੍ਰੂ ਭਗਤ ਦੀ ਮਤ੍ਰੇਈ ਮਾਂ ਵੀ ਆਪਣੇ ਪੁੱਤਰ ਨੂੰ ਲੱਭਣ ਗਈ ਡਉ ਅਗਨੀ ਭਾਵ ਜੰਗਲ ਦੀ ਅੱਗ ਵਿਚ ਸੜ ਕੇ ਮਰ ਗਈ ਸੀ। ਇਸ ਪ੍ਰਕਾਰ ਧ੍ਰੂ ਭਗਤ ਨੇ ਸਤਜੁਗ ਵਿਚ ਆਗਰੇ ਦਾ ਰਾਜਾ ਬਣ ਕੇ ੩੬੦੦੦ ਵਰ੍ਹਾ ਨਿਸ਼ੰਕਟ ਹੋ ਕੇ ਰਾਜ ਕੀਤਾ ਸੀ। "**ਧ੍ਰੂ ਅਟਲ ਅਜਹੂ ਨ ਟਾਰਿਓ**" ਜਿੰਨੇ ਵੀ ਤੇਤੀ ਕਰੋੜ ਤਾਰਾ ਮੰਡਲ ਹਨ, ਸਾਰੇ ਹੀ ਪ੍ਰਕਰਮਾ ਕਰਦੇ ਹਨ, ਪਰ ਧ੍ਰੂ ਅੱਠੇ ਪਹਿਰ ਇਕ ਥਾਂ ਅਟੱਲ ਰਹਿੰਦਾ ਹੈ। ਇਸ ਪ੍ਰਕਾਰ ਧ੍ਰੂ ਭਗਤ ਨੇ ਅਚੱਲ ਪਦਵੀ ਨੂੰ ਪ੍ਰਾਪਤ ਕਰਕੇ ਸਾਰੀ ਦੁਨੀਆਂ ਨੂੰ ਦੱਸ ਦਿੱਤਾ ਸੀ ਕਿ ਭਗਤੀ ਦਾ ਏਡੋ ਵੱਡਾ ਪ੍ਰਤਾਪ ਹੈ।

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥** *(ਅੰਗ : ੯੯੯)*

## ਐਸਾ ਮੀਤੁ; ਕਰਹੁ ਸਭੁ ਕੋਇ ॥

ਹੇ ਭਾਈ! ਐਸਾ ਜੋ (ਮੀਤੁ) ਮਿੱਤਰ ਅਕਾਲ ਪੁਰਖ ਹੈ ਉਸ ਨੂੰ ਸਭ ਕੋਈ ਆਪਣਾ ਪਿਆਰਾ ਬਣਾਉਣਾ (ਕਰਹੁ) ਕਰੋ।

**ਅਥਵਾ :** ਜਿਵੇਂ ਧ੍ਰੂ ਅਤੇ ਪ੍ਰਹਿਲਾਦ ਨੇ ਅਕਾਲ ਪੁਰਖ ਨੂੰ ਆਪਣਾ ਮਿੱਤਰ ਬਣਾਇਆ ਸੀ (ਐਸਾ) ਇਸ ਤਰ੍ਹਾਂ ਸਭ ਕੋਈ ਅਕਾਲ ਪੁਰਖ ਵਾਹਿਗੁਰੂ ਨੂੰ ਆਪਣਾ (ਮੀਤੁ) ਮਿੱਤਰ ਬਣਾਉਣਾ ਕਰੋ।

## ਜਾ ਤੇ; ਬਿਰਥਾ ਕੋਇ ਨ ਹੋਇ ॥੧॥ ਰਹਾਉ ॥

(ਜਾ ਤੇ) ਜਿਸ ਵਾਹਿਗੁਰੂ ਦੀ ਸ਼ਰਨ ਪੈਣੇ ਕਰਕੇ (ਕੋਇ) ਕੋਈ ਵੀ (ਬਿਰਥਾ) ਪੀੜਾ (ਨ) ਨਹੀਂ (ਹੋਇ) ਹੁੰਦੀ **ਵਾ:** (ਕੋਇ) ਕੋਈ ਵੀ (ਬਿਰਥਾ) ਖਾਲੀ (ਨ) ਨਹੀਂ (ਹੋਇ) ਹੁੰਦਾ ਭਾਵ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।

## ਅਪੁਨੈ ਸੁਆਇ; ਰਿਦੈ ਲੈ ਧਾਰਿਆ ॥

ਜਿੰਨ੍ਹਾਂ ਨੇ (ਅਪੁਨੈ) ਆਪਣੇ (ਸੁਆਇ) ਪ੍ਰਯੋਜਨ ਦੇ ਵਾਸਤੇ ਪ੍ਰਮੇਸਰ ਨੂੰ (ਰਿਦੈ) ਦਿਲ ਵਿਚ ਲੈ ਕੇ (ਧਾਰਿਆ) ਧਾਰਨ ਕੀਤਾ ਹੈ, ਵਸਾਇਆ ਹੈ।

## ਦੂਖ ਦਰਦ ਰੋਗ; ਸਗਲ ਬਿਦਾਰਿਆ ॥੨॥

ਪ੍ਰਮੇਸਰ ਨੇ ਉਹਨਾਂ ਦਾ ਜੰਮਣ-ਮਰਨ ਦਾ (ਦੂਖ) ਦੁੱਖ, ਅਵਿਦਿਆ ਦੀਆਂ (ਦਰਦ) ਦਰਦਾਂ, ਹਉਮੈ ਦਾ ਰੋਗ ਆਦਿ (ਸਗਲ) ਸਾਰਾ ਹੀ (ਬਿਦਾਰਿਆ) ਮੇਟ ਦਿੱਤਾ ਹੈ।

## ਰਸਨਾ ਗੀਧੀ; ਬੋਲਤ ਰਾਮ ॥

ਜਿੰਨ੍ਹਾਂ ਦੀ ਰਸਨਾ (ਰਾਮ) ਪ੍ਰਮੇਸਰ ਦੇ ਗੁਣ (ਬੋਲਤ) ਬੋਲਣ ਵਿਚ (ਗੀਧੀ) ਗਿੱਝ ਗਈ ਹੈ, ਭਾਵ ਹਰ ਵਕਤ ਜੁੜੀ ਰਹਿੰਦੀ ਹੈ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** (ਅੰਗ : ੨੬੩)

## ਪੂਰਨ ਹੋਏ; ਸਗਲੇ ਕਾਮ ॥੩॥

ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਉਹਨਾਂ ਦੇ (ਸਗਲੇ) ਸਾਰੇ (ਕਾਮ) ਕੰਮ (ਪੂਰਨ) ਪੂਰੇ (ਹੋਏ) ਹੋ ਗਏ ਹਨ।

## ਅਨਿਕ ਬਾਰ; ਨਾਨਕ ਬਲਿਹਾਰਾ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਅਨਿਕ) ਅਨੇਕਾਂ (ਬਾਰ) ਵਾਰੀ ਸੱਚੇ ਪਾਤਸ਼ਾਹ ਤੋਂ ਬਲਿਹਾਰ, ਕੁਰਬਾਨ ਜਾਂਦੇ ਹਾਂ।

## ਸਫਲ ਦਰਸਨੁ; ਗੋਬਿੰਦੁ ਹਮਾਰਾ ॥੪॥੭੯॥੧੪੮॥

ਹੇ (ਹਮਾਰਾ) ਸਾਡੇ (ਗੋਬਿੰਦੁ) ਪ੍ਰਮੇਸਰ ! ਆਪ ਜੀ ਦੇ ਦਰਸਨ ਕਰਕੇ ਸਫਲੇ ਹੋ ਜਾਈਦਾ ਹੈ। **ਵਾ:** (ਸ+ਫਲ) ਗਿਆਨ ਫਲ ਦੇ ਸਹਿਤ ਹੋ ਜਾਈਦਾ ਹੈ, ਕੋਈ ਅਧੂਰਤਾਈਂ ਨਹੀਂ ਰਹਿ ਜਾਂਦੀ। ਭਾਵ ਆਪ ਜੀ ਦਾ ਦਰਸ਼ਨ ਗਿਆਨ ਫਲ ਦੇ ਸਹਿਤ ਹੈ।

## ਗਉੜੀ ਮਹਲਾ ੫ ॥

## ਕੋਟਿ ਬਿਘਨ; ਹਿਰੇ ਖਿਨ ਮਾਹਿ ॥

ਸੱਚੇ ਪਾਤਸ਼ਾਹ ਨੇ ਉਹਨਾਂ ਦੇ ਆਧੀ, ਬਿਆਧੀ, ਉਪਾਧੀ ਆਦਿਕਾਂ ਦੇ ਜੋ (ਕੋਟਿ) ਕਰੋੜਾਂ (ਬਿਘਨ) ਵਿਘਨ ਸਨ, ਉਹ ਇਕ (ਖਿਨ) ਛਿਨ (ਮਾਹਿ) ਵਿਚ ਹੀ (ਹਿਰੇ) ਨਾਸ਼ ਕਰ ਦਿੱਤੇ ਹਨ, ਮੇਟ ਦਿੱਤੇ ਹਨ।

## ਹਰਿ ਹਰਿ ਕਥਾ; ਸਾਧਸੰਗਿ ਸੁਨਾਹਿ ॥੧॥

ਜੋ (ਸਾਧਸੰਗਿ) ਸਾਧਸੰਗਤ ਵਿਚ ਮਿਲ ਕਰਕੇ (ਹਰਿ ਹਰਿ) ਪ੍ਰਮੇਸਰ ਦੀ ਕਥਾ ਅਤੇ ਕੀਰਤਨ ਨੂੰ ਆਪ ਸਰਵਨ ਕਰਦੇ ਹਨ ਅਤੇ ਹੋਰਨਾਂ ਨੂੰ (ਸੁਨਾਹਿ) ਸੁਣਾਉਂਦੇ ਹਨ।

## ਪੀਵਤ ਰਾਮ ਰਸੁ; ਅੰਮ੍ਰਿਤ ਗੁਣ ਜਾਸੁ ॥

ਉਹ (ਰਸ) ਪ੍ਰੇਮ ਦੇ ਨਾਲ (ਰਾਮ) ਪ੍ਰਮੇਸਰ ਦੇ ਉਸ ਨਾਮ ਰਸ ਨੂੰ (ਪੀਵਤ) ਪੀਂਦੇ ਹਨ, (ਜਾਸੁ) ਜਿਸ ਵਿਚ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲਾ, ਮੁਕਤ ਕਰਨ ਵਾਲਾ, ਬ੍ਰਹਮ ਗਿਆਨ ਦੇਣ ਵਾਲਾ ਗੁਣ ਹੈ ਅਤੇ ਜਿਸ ਦਾ ਸਾਰੀ ਦੁਨੀਆਂ ਵਿਚ ਸਭ ਤੋਂ ਉੱਚਾ (ਜਾਸੁ) ਜੱਸ ਹੈ।

## ਜਪਿ ਹਰਿ ਚਰਣ; ਮਿਟੀ ਖੁਧਿ ਤਾਸੁ ॥੧॥ ਰਹਾਉ ॥

ਜਿੰਨ੍ਹਾਂ ਜਿੰਨ੍ਹਾਂ ਨੇ ਵੀ (ਹਰਿ) ਹਰੀ ਪ੍ਰਮੇਸਰ ਦੇ (ਚਰਣ) ਚਰਨਾ ਕਵਲਾਂ ਦਾ ਧਿਆਨ ਕੀਤਾ ਹੈ, ਉਸਦੇ ਨਾਮ ਨੂੰ (ਜਪਿ) ਜਪਿਆ ਹੈ, (ਤਾਸੁ) ਤਿਨ੍ਹਾਂ ਦੀ ਆਸਾ ਰੂਪ (ਖੁਧਿ) ਭੁੱਖ ਅਤੇ ਤ੍ਰਿਸਨਾ ਰੂਪ (ਤਾਸੁ) ਤ੍ਰੇਹ ਸਾਰੀ ਮਿਟ ਗਈ ਹੈ।

## ਸਰਬ ਕਲਿਆਣ; ਸੁਖ ਸਹਜ ਨਿਧਾਨ ॥

ਉਹਨਾਂ ਨੂੰ ਸਾਲੋਕ, ਸਾਮੀਪ, ਸਾਰੂਪ, ਅਤੇ ਸਾਯੁਜ ਆਦਿਕ (ਸਰਬ) ਸਾਰੀਆਂ (ਕਲਿਆਣ) ਮੁਕਤੀਆਂ ਪ੍ਰਾਪਤ ਹੋ ਗਈਆਂ ਹਨ ਅਤੇ (ਸਹਜ) ਸਹਿਜੇ ਹੀ (ਸੁਖ) ਸੁੱਖਾਂ ਦਾ (ਨਿਧਾਨ) ਖਜ਼ਾਨਾ ਅੰਤਰਜਾਮੀ ਅਕਾਲ ਪੁਰਖ ਵਾਹਿਗੁਰੂ ਪ੍ਰਾਪਤ ਹੋ ਗਿਆ ਹੈ।

## ਜਾ ਕੈ ਰਿਦੈ; ਵਸਹਿ ਭਗਵਾਨ ॥੨॥

(ਜਾ ਕੈ) ਜਿਨ੍ਹਾਂ ਦੇ (ਰਿਦੈ) ਹਿਰਦੇ ਵਿਚ (ਭਗਵਾਨ) ਪ੍ਰਮੇਸਰ ਪ੍ਰਗਟ ਹੋ ਕੇ, ਪ੍ਰਤੱਖ ਹੋ ਕੇ (ਵਸਹਿ) ਵੱਸ ਜਾਂਦਾ ਹੈ।

## ਅੰਗ:੧੯੬

## ਅਉਖਧ ਮੰਤ੍ਰ ਤੰਤ; ਸਭਿ ਛਾਰੁ ॥

ਇਹ (ਅਉਖਧ) ਅਉਖਧੀਆਂ ਭਾਵ ਦਵਾਈਆਂ, ਮੰਤਰ, (ਤੰਤ) ਤੰਤਰ ਆਦਿਕ (ਸਭਿ) ਸਾਰੇ ਹੀ ਅੰਤ ਨੂੰ ਕਾਲ ਕਰਕੇ (ਛਾਰੁ) ਸਵਾਹ ਹੋਣ ਵਾਲੇ ਹਨ। ਇੰਨ੍ਹਾਂ ਵਿਚੋਂ ਕੋਈ ਵੀ ਨਾਲ ਨਹੀਂ ਜਾਂਦਾ। ਜਦੋਂ ਅੰਤਲਾ ਸਮਾਂ ਆਉਂਦਾ ਹੈ ਤਾਂ ਇਹ ਔਸ਼ਧੀਆਂ ਵੀ ਇੱਥੇ ਹੀ ਰਹਿ ਜਾਂਦੀਆਂ ਹਨ, ਨਾਮ ਤੋਂ ਬਗੈਰ ਕੋਈ ਮੰਤਰ ਵੀ ਨਹੀਂ ਫੁਰਦਾ, ਅਤੇ ਜੋ ਧਾਗਿਆਂ ਦੇ ਉੱਤੇ ਮੰਤਰ ਪੜ੍ਹ-ਪੜ੍ਹ ਕੇ ਤੰਤਰ ਆਦਿਕ ਦੇਣ ਵਾਲੇ ਹਨ, ਉਹਨਾਂ ਨੂੰ ਵੀ ਪ੍ਰੇਤਾਂ ਦੀਆਂ ਜੂਨਾਂ ਵਿਚ ਪੈਣਾ ਪੈਂਦਾ ਹੈ। ਇਸ ਪ੍ਰਕਾਰ ਇਹ ਸਭ ਕੁਝ ਸਵਾਹ ਹੋਣ ਵਾਲਾ ਹੀ ਹੈ।

## ਕਰਣੈਹਾਰੁ; ਰਿਦੇ ਮਹਿ ਧਾਰੁ ॥੩॥

ਹੇ ਜੀਵ ! ਜੋ ਸਭ ਕੁਝ (ਕਰਣੈਹਾਰ) ਕਰਨ ਵਾਲਾ ਪ੍ਰਮੇਸਰ ਹੈ, ਉਸ ਨੂੰ (ਰਿਦੇ) ਹਿਰਦੇ (ਮਹਿ) ਵਿਚ (ਧਾਰੁ) ਧਾਰਨਾ ਕਰ, ਵਸਾਉਣਾ ਕਰ। ਨਹੀਂ ਤਾਂ ਵਿਅਰਥ ਹੀ ਮਨੁੱਖਾ ਜਨਮ ਨੂੰ ਛੱਡ ਕੇ, ਪ੍ਰੇਤ ਬਣ ਕੇ ਲੱਖਾਂ ਕਰੋੜਾਂ ਵਰ੍ਹੇ ਟੇਡੀਆਂ ਜੂਨਾਂ ਵਿਚ ਹੀ ਭਰਮਦਾ ਫਿਰੇਂਗਾ।

## ਤਜਿ ਸਭਿ ਭਰਮ; ਭਜਿਓ ਪਾਰਬ੍ਰਹਮੁ ॥

(ਸਭਿ) ਸਾਰੇ ਵਹਿਮਾਂ-ਭਰਮਾਂ ਨੂੰ (ਤਜਿ) ਛੱਡ ਕੇ (ਪਾਰਬ੍ਰਹਮੁ) ਪ੍ਰਮੇਸਰ ਦਾ (ਭਜਿਓ) ਭਜਨ ਕਰਨਾ ਕਰ। **ਵਾ:** ਜਿੰਨ੍ਹਾਂ ਨੇ ਸਾਰੇ ਭਰਮਾਂ ਨੂੰ ਛੱਡ ਕੇ ਪਾਰਬ੍ਰਹਮ ਅਕਾਲ ਪੁਰਖ ਵਾਹਿਗੁਰੂ ਦਾ ਭਜਨ ਸਿਮਰਨ ਕੀਤਾ ਹੈ। ਉਨ੍ਹਾਂ ਨੂੰ ਪਾਰਬ੍ਰਹਮ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ। ਇਸ ਕਰਕੇ

## ਕਹੁ ਨਾਨਕ; ਅਟਲ ਇਹੁ ਧਰਮੁ ॥੪॥੮੦॥੧੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੋ ਪ੍ਰਮੇਸਰ ਦੇ ਅੰਮ੍ਰਿਤ ਨਾਮ ਦਾ ਭਜਨ ਕਰਨਾ ਹੈ। (ਇਹੁ) ਇਹ (ਅਟਲ) ਨਾ ਟਲਣ ਵਾਲਾ ਭਾਵ ਸਦਾ ਰਹਿਣ ਵਾਲਾ (ਧਰਮੁ) ਪੁੰਨ ਹੈ।

## ਗਉੜੀ ਮਹਲਾ ੫ ॥

## ਕਰਿ ਕਿਰਪਾ; ਭੇਟੇ ਗੁਰ ਸੋਈ ॥

ਜਿਨ੍ਹਾਂ ਉੱਤੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਅਕਾਲ ਪੁਰਖ ਸੱਚੇ ਪਾਤਸ਼ਾਹ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ

ਸਤਿਗੁਰੂ ਜੀ ਨਾਲ ਮੇਲ ਦਿੱਤਾ ਹੈ। ਉਹਨਾਂ ਨੂੰ ਹੀ (ਸੋਈ) ਉਸ ਪ੍ਰਮੇਸਰ ਦਾ ਰੂਪ (ਗੁਰ) ਸਤਿਗੁਰੂ ਸਾਹਿਬ ਜੀ (ਭੇਟੇ) ਮਿਲੇ ਹਨ ਅਤੇ

## ਤਿਤੁ ਬਲਿ; ਰੋਗੁ ਨ ਬਿਆਪੈ ਕੋਈ ॥੧॥

ਉਹਨਾਂ ਨੂੰ (ਤਿਤੁ) ਤਿਸ ਸਤਿਗੁਰੂ ਸਾਹਿਬ ਜੀ ਦੇ ਬਲ ਕਰਕੇ, ਸ਼ਕਤੀ ਕਰਕੇ, **ਵਾ:** ਬਿਬੇਕ ਰੂਪ ਬਲ ਪ੍ਰਾਪਤ ਹੋਣ ਕਰਕੇ ਹੰਕਾਰ ਆਦਿਕ ਕੋਈ ਰੋਗ (ਨ ਬਿਆਪੈ) ਨਹੀਂ ਵਿਆਪਦਾ, ਲੱਗਦਾ।

## ਰਾਮ ਰਮਣ; ਤਰਣ ਭੈ ਸਾਗਰ ॥

ਜੋ (ਰਾਮ) ਪ੍ਰਮੇਸਰ ਦਾ (ਰਮਣ) ਉਚਾਰਨ ਕਰਨਾ ਹੈ, ਇਹ ਭੈ ਦਾਇਕ ਸੰਸਾਰ (ਸਾਗਰ) ਸਮੁੰਦਰ ਤੋਂ ਤਾਰਨ ਵਾਸਤੇ (ਤਰਣ) ਜਹਾਜ ਹੈ।

## ਸਰਣਿ ਸੂਰ; ਫਾਰੇ ਜਮ ਕਾਗਰ ॥੧॥ ਰਹਾਉ ॥

ਸਤਿਗੁਰੂ ਸਾਹਿਬ ਜੀ ਸ਼ਰਣ ਆਇਆਂ ਨੂੰ ਰੱਖਣ ਵਾਸਤੇ (ਸੂਰ) ਸੂਰਬੀਰ ਹਨ ਅਤੇ ਜਮਾਂ ਦੇ (ਕਾਗਰ) ਕਾਗਜ ਵੀ (ਫਾਰੇ) ਪਾੜ ਦਿੰਦੇ ਹਨ। **ਵਾ:** ਅੰਤਹਕਰਣ ਰੂਪ (ਕਾਗਰ) ਕਾਗਜ ਉੱਤੇ ਜਮਾਂ ਦੇ ਲਿਖੇ ਹੋਏ ਸਾਰੇ ਲੇਖੇ ਵੀ ਪਾੜ ਦਿੰਦੇ ਹਨ। ਯਥਾ :-

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥** *(ਅੰਗ : ੬੯੮)*

## ਸਤਿਗੁਰਿ ਮੰਤ੍ਰੁ ਦੀਓ; ਹਰਿ ਨਾਮ ॥

ਹੇ ਭਾਈ! ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ (ਹਰਿ) ਹਰੀ ਪ੍ਰਮੇਸਰ ਦਾ ਨਾਮ ਹੀ (ਮੰਤ੍ਰੁ) ਮੰਤਰ (ਦੀਓ) ਦਿੱਤਾ ਹੈ।

## ਇਹ ਆਸਰ; ਪੂਰਨ ਭਏ ਕਾਮ ॥੨॥

ਉਹਨਾਂ ਦੇ (ਇਹ) ਇਸ ਵਾਹਿਗੁਰੂ ਨਾਮ ਦੇ ਆਸਰੇ ਲੋਕ-ਪ੍ਰਲੋਕ ਦੇ ਸਾਰੇ (ਕਾਮ) ਕੰਮ (ਪੂਰਨ) ਪੂਰੇ (ਭਏ) ਹੋ ਗਏ ਹਨ। ਕੋਈ ਵੀ ਕੰਮ ਅਧੂਰਾ ਨਹੀਂ ਰਿਹਾ ਹੈ।

## ਜਪ ਤਪ ਸੰਜਮ; ਪੂਰੀ ਵਡਿਆਈ ॥

ਉਹਨਾਂ ਦੇ *ਜਪ, **ਤਪ ਅਤੇ (ਸੰਜਮ) ਇੰਦਰੀਆਂ ਦਾ ਦਮਨ ਆਦਿਕ ਸਾਰੇ ਸਾਧਨ ਵੀ ਪੂਰਨ ਹਨ ਅਤੇ ਉਹਨਾਂ ਨੂੰ ਬ੍ਰਹਮ ਵਿਦਿਆ ਦੀ ਪ੍ਰਾਪਤੀ ਕਰਕੇ ਜੀਵਨ ਮੁਕਤੀ ਦੀ ਪੂਰਨ ਵਡਿਆਈ ਵੀ ਪ੍ਰਾਪਤ ਹੋਈ ਹੈ।

---

* **ਜਪ** : ਬਾਣੀ ਕਰਕੇ ਕਿਸੇ ਦੇਵਤੇ ਦਾ ਜਾਪ ਕਰਨਾ, ਇਸ ਨੂੰ ਜਾਪ ਕਹਿੰਦੇ ਹਨ। ਜਾਪ ਤਿੰਨ ਪ੍ਰਕਾਰ ਦਾ ਹੈ :

੧. **ਰਾਜਸੀ** : ਇੰਦਰੀਆਂ ਨੂੰ ਦਮਨ ਕਰਕੇ ਜਾਪ ਕਰਦੇ ਰਹਿਣਾ, ਪਰ ਮਨ ਦਾ ਫੁਰਨਾ ਨਾ ਰੁਕਣਾ।

੨. **ਸਾਂਤਕੀ** : ਮਨ ਦਾ ਬਿਸ੍ਰਾਮ ਪਾ ਜਾਣਾ।

੩. **ਤਾਮਸੀ** : ਕਿਸੇ ਨੂੰ ਮਾਰਨ ਵਾਸਤੇ ਜਾਪ ਕਰਨਾ।

** **ਤਪ** : ਕਿਸੇ ਵਿਸ਼ੇਸ਼ ਮਨੋਰਥ (ਜਾਂ ਪ੍ਰਮੇਸਰ) ਦੀ ਪ੍ਰਾਪਤੀ ਦੇ ਲਈ ਸਰੀਰ ਕਰਕੇ ਭੁੱਖੇ-ਤਿਹਾਏ ਰਹਿ ਕੇ ਵਰਤ ਰੱਖਣੇ, ਜਲਧਾਰੇ ਕਰਨੇ, ਧੂਣੀਆਂ ਤਪਾਉਣੀਆਂ, ਇਸ ਨੂੰ ਤਪ ਕਹਿੰਦੇ ਹਨ। ਤਪ ਤਿੰਨ ਪ੍ਰਕਾਰ ਦਾ ਹੈ :

੧. **ਰਾਜਸੀ** : ਇੰਦਰੀਆਂ ਦਾ ਦਮਨ ਕਰਕੇ ਰੱਖਣਾ।

੨. **ਸਾਂਤਕੀ** : ਚਿਤ ਦੀ ਇਕਾਗਰਤਾ ਸਾਂਤਕੀ ਤਪ ਹੈ।

੩. **ਤਾਮਸੀ** : ਧੂਣੀਆਂ ਤਾਉਣੀਆਂ, ਵਰਤ ਰੱਖਣੇ, ਜਲਧਾਰੇ ਕਰਨੇ, ਇਹ ਤਾਮਸੀ ਤਪ ਹੈ।

## ਗੁਰ ਕਿਰਪਾਲ; ਹਰਿ ਭਏ ਸਹਾਈ ॥੩॥

ਜਿੰਨ੍ਹਾਂ 'ਤੇ ਗੁਰੂ ਸਾਹਿਬ ਜੀ ਦੀ ਕਿਰਪਾਲਤਾ ਕਰਕੇ ਅੰਤਰਜਾਮੀ ਪ੍ਰਮੇਸ਼ਰ ਸਹਾਈ ਹੋਏ ਹਨ।

**ਅਥਵਾ:** ਗੁਰੂ ਸਾਹਿਬ ਜੀ ਕਿਰਪਾਲੂ ਹੋ ਗਏ ਤਾਂ ਆਪ ਅੰਤਰਜਾਮੀ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਵੀ (ਸਹਾਈ) ਸਹਾਇਕ (ਭਏ) ਹੋ ਗਏ।

## ਮਾਨ ਮੋਹ ਖੋਏ; ਗੁਰਿ ਭਰਮ ॥

ਜੋ (ਮਾਨ) ਸਤਿਕਾਰ ਦੀ ਇੱਛਾ ਸੀ ਕਿ ਲੋਕ ਮੇਰਾ ਆਦਰ ਕਰਨ, ਪਾਲਕੀ ਤੇ ਚੜ੍ਹਾ ਕੇ ਜਲੂਸ ਹੀ ਕੱਢਦੇ ਰਹਿਣ ਇਤਿਆਦਿਕ। ਫਿਰ ਪਦਾਰਥਾਂ, ਸਰੀਰਾਂ ਅਤੇ ਸੰਬੰਧੀਆਂ ਆਦਿ ਦਾ ਮੋਹ ਅਤੇ ਭਰਮ ਆਦਿਕ ਸੀ। ਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਇਹ ਸਾਰੇ ਵੀ (ਖੋਏ) ਗਵਾ ਦਿੱਤੇ ਹਨ।

## ਪੇਖੁ ਨਾਨਕ; ਪਸਰੇ ਪਾਰਬ੍ਰਹਮ ॥੪॥੮੧॥੧੫੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਪੇਖੁ) ਵੇਖਣਾ ਕਰੋ, (ਪਾਰਬ੍ਰਹਮ) ਪ੍ਰਮੇਸਰ ਹੀ ਸਾਰੇ (ਪਸਰੇ) ਪਸਰਿਆ ਹੋਇਆ ਹੈ, ਫੈਲਿਆ ਹੋਇਆ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰੋਂ ਗੁਰੂ ਸਾਹਿਬ ਜੀ ਕਿਰਪਾ ਕਰਕੇ ਮਾਣ ਦੀ ਇੱਛਾ, ਮੋਹ ਤੇ ਭਰਮ ਨਾਸ਼ ਹੋ ਗਿਆ ਹੈ। ਉਹਨਾਂ ਗੁਰਮੁਖਾਂ ਅੰਦਰ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ ਉਹ ਸਭ ਪਾਸੇ ਉਸੇ ਪਾਰਬ੍ਰਹਮ ਨੂੰ (ਪਸਰੇ) ਫੈਲਿਆ ਹੋਇਆ ਭਾਵ ਵਿਆਪਕ ਹੋ ਰਿਹਾ (ਦੇਖ) ਦੇਖਦੇ ਹਨ।

## ਗਉੜੀ ਮਹਲਾ ੫ ॥

## ਬਿਖੈ ਰਾਜ ਤੇ; ਅੰਧੁਲਾ ਭਾਰੀ ॥

ਹਰ ਵਕਤ ਵਿਸ਼ਿਆਂ ਨੂੰ ਭੋਗਣ ਵਾਲੇ (ਬਿਖੈ) ਵਿਸ਼ਈ ਰਾਜੇ ਦੇ ਨਾਲੋਂ ਕੋਈ (ਅੰਧੁਲਾ) ਅੱਖਾਂ ਤੋ ਹੀਣਾ ਸੂਰਮਾ ਭਾਵ ਅੰਨ੍ਹਾ ਗਰੀਬ ਆਦਮੀ ਵੀ (ਭਾਰੀ) ਭਾਰੇ ਗੁਣਾਂ ਵਾਲਾ ਹੈ, **ਵਾ:** ਵੱਡਾ ਸ੍ਰੇਸਟ ਹੈ।

## ਦੁਖਿ ਲਾਗੈ; ਰਾਮ ਨਾਮੁ ਚਿਤਾਰੀ ॥੧॥

ਉਹ ਅੰਨ੍ਹਾ (ਦੁਖਿ ਲਾਗੈ) ਦੁੱਖ ਲੱਗਣ ਤੇ ਰਾਮ ਦੇ ਨਾਮ ਨੂੰ (ਚਿਤਾਰੀ) ਚੇਤੇ ਕਰਦਾ ਹੈ। **ਵਾ:** ਪਰ ਜਦੋਂ ਵਿਸ਼ਈ ਰਾਜੇ ਕੋਲ (ਰਾਮ) ਪ੍ਰਮੇਸਰ ਦਾ ਨਾਮ (ਚਿਤਾਰੀ) ਚੇਤੇ ਕਰੀਏ ਤਾਂ ਉਸ ਨੂੰ ਦੁੱਖ (ਲਾਗੈ) ਲੱਗਾ ਪ੍ਰਤੀਤ ਹੁੰਦਾ ਹੈ। **ਯਥਾ : ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥** *(ਅੰਗ : ੮੯੩)*

ਭਾਵ ਭੈੜੇ ਆਦਮੀਆਂ ਦੇ ਤਾਈਂ ਨਾਮ ਨੂੰ ਸੁਣ ਕੇ ਇਹੋ ਜਿਹਾ ਪ੍ਰਤੀਤ ਹੁੰਦਾ ਹੈ, ਜਿਵੇਂ ਬਿੱਛੂ ਨੇ ਡੰਗ ਮਾਰ ਦਿੱਤਾ ਹੋਵੇ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਬਿਖੈ ਰਾਜ ਤੇ; ਅੰਧੁਲਾ ਭਾਰੀ ॥**

ਜੋ (ਬਿਖੈ) ਵਿਸ਼ਈ ਹੈ ਭਾਵੇਂ ਉਹ ਰਾਜਾ ਵੀ ਹੈ, ਫਿਰ ਵੀ ਉਹ ਭਾਰੀ (ਅੰਧੁਲਾ) ਅੰਨ੍ਹਾ ਹੈ, ਕਿਉਂਕਿ ਉਸ ਨੂੰ ਰਾਮ ਦਾ ਨਾਮ (ਚਿਤਾਰੀ) ਚੇਤੇ ਕਰਦਿਆਂ ਤੋਂ ਦੁੱਖ (ਲਾਗੈ) ਲੱਗਦਾ ਹੈ।

**ਪ੍ਰਸ਼ਨ :** ਮਹਾਰਾਜ! ਸੂਰਮਾ (ਅੰਨ੍ਹਾ) ਪੁਰਖ ਵਿਸ਼ਈ ਰਾਜੇ ਨਾਲੋਂ ਕਿਵੇਂ ਵੱਡਾ ਹੈ?

**ਦੁਖਿ ਲਾਗੈ; ਰਾਮ ਨਾਮੁ ਚਿਤਾਰੀ ॥੧॥**

ਉਹ ਸੂਰਮਾ ਭਾਵ ਅੰਨ੍ਹਾ ਪੁਰਖ (ਦੁਖਿ ਲਾਗੈ) ਦੁੱਖ ਲੱਗਣ ਤੇ ਰਾਮ ਦੇ ਨਾਮ ਨੂੰ (ਚਿਤਾਰੀ) ਚਿਤਾਰਦਾ ਹੈ, ਭਾਵ ਚੇਤੇ ਕਰਦਾ ਹੈ ਕਿ ਹੇ ਪ੍ਰਮੇਸਰ ਤੂੰ ਮੈਨੂੰ ਕਿਸ ਪਾਪ ਕਰਕੇ ਅੰਨ੍ਹਾ ਕੀਤਾ ਹੈ। ਇਸ ਕਰਕੇ ਉਹ ਉਸ ਵਿਸ਼ਈ ਰਾਜੇ ਨਾਲੋਂ ਵੱਡਾ ਹੈ।

**ਅਥਵਾ :** ਜਿਵੇਂ ਕਈ ਨੇਤ੍ਰਾਂ ਤੋਂ ਹੀਣੇ ਰਾਗੀ ਬਣ ਕੇ ਦਰਬਾਰ ਸਾਹਿਬ ਸਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿੱਚ ਕੀਰਤਨ ਕਰਦੇ ਹਨ, ਉਹਨਾਂ ਨੂੰ ਨੇਤ੍ਰਾਂ ਤੋਂ ਹੀਣੇ ਹੋਣ ਦਾ ਦੁੱਖ ਲੱਗਾ ਹੋਇਆ ਹੈ, ਪਰ ਉਹ ਪ੍ਰਮੇਸਰ ਨੂੰ ਚੇਤੇ ਕਰਨ ਵਾਲੇ ਬਣ ਗਏ ਹਨ। ਇਸ ਪ੍ਰਕਾਰ ਉਹ ਇਤਨੇ ਵੱਡੇ ਗੁਣਾਂ ਵਾਲੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਬਿਖੈ ਰਾਜ ਤੇ; ਅੰਧੁਲਾ ਭਾਰੀ ॥ ਦੁਖਿ ਲਾਗੈ; ਰਾਮ ਨਾਮੁ ਚਿਤਾਰੀ ॥੧॥**

ਜਿੰਨ੍ਹਾਂ ਚਿਰ ਇਸ ਜੀਵ ਦੇ ਤਾਈਂ (ਬਿਖੈ) ਵਿਸ਼ਿਆਂ ਦੀ (ਰਾਜ) ਬਹੁਲਤਾ ਪ੍ਰਾਪਤ ਹੈ, ਉਨ੍ਹਾਂ ਚਿਰ ਇਹ ਭਾਰੀ (ਅੰਧੁਲਾ) ਅੰਨ੍ਹਾ ਭਾਵ ਅਗਿਆਨੀ ਬਣਿਆ ਰਹਿੰਦਾ ਹੈ, ਦੁਸ਼ਟ ਸੁਭਾਅ ਰੱਖਦਾ ਹੈ। ਜੇ ਕੋਈ ਇਸਦੇ ਕੋਲ ਰਾਮ ਦਾ ਨਾਮ (ਚਿਤਾਰੇ) ਜਪੇ ਜਾਂ ਜਪਾਵੇ ਤਾਂ ਇਸ ਨੂੰ ਦੁੱਖ (ਲਾਗੈ) ਲੱਗਦਾ ਹੈ, ਪੀੜਾ ਹੁੰਦੀ ਹੈ, ਪ੍ਰਮੇਸਰ ਦਾ ਨਾਮ ਨਹੀਂ ਸੁਨਣਾ ਚਾਹੁੰਦਾ ਹੈ।

**ਅਥਵਾ :** **(ਬਿਖੈ ਰਾਜ ਤੇ ਅੰਧੁਲਾ ਭਾਰੀ)** ਜਿੰਨ੍ਹਾਂ ਦੇ ਤਾਈਂ ਅੰਦਰੋਂ (ਰਾਜ) ਗਿਆਨ ਦਾ ਵਿਸ਼ਾ ਪ੍ਰਾਪਤ ਹੋਇਆ ਹੈ, ਉਹ (ਅੰਧੁਲਾ) ਅਗਿਆਨੀ ਪੁਰਸ਼ਾਂ ਨਾਲੋਂ ਭਾਰੀ ਗੁਣਾਂ ਵਾਲੇ ਪੁਰਖ ਹਨ। ਅਗਿਆਨੀ ਤਾਂ ਸਦਾ ਹੀ ਵਿਸ਼ਿਆਂ ਦੇ ਅਧੀਨ ਰਹਿੰਦੇ ਹਨ। **ਵਾ:** ਜਿੰਨ੍ਹਾਂ ਨੇ (ਬਿਖੈ) ਵਿਸ਼ਿਆਂ ਦੇ ਅੰਦਰਲੇ (ਰਾਜ) ਭੇਦ ਨੂੰ ਜਾਣ ਲਿਆ ਹੈ, ਭਾਵ ਜੋ ਵਿਸ਼ਿਆਂ ਨੂੰ ਛੱਡ ਕੇ ਅਤੇ ਆਪਣੇ ਚਿਤ ਨੂੰ ਅਭੇਦ ਕਰਕੇ ਪ੍ਰਮੇਸਰ ਦੀ ਜੋਤ ਹੀ ਦੇਖਦੇ ਹਨ, ਉਹ ਅਗਿਆਨੀਆਂ ਤੋਂ ਭਾਰੀ ਗੁਣਾਂ ਵਾਲੇ ਹਨ। **ਵਾ:** ਉਹ ਅਗਿਆਨ ਦੀ (ਅੰਧੁ) ਅੰਧਤਾਈ ਤੋਂ (ਲਾ) ਰਹਿਤ ਹੋ ਕੇ (ਭਾਰੀ) ਅਧਿਸ਼ਠਾਨ ਸਰੂਪ ਪ੍ਰਮੇਸਰ ਨੂੰ ਪ੍ਰਾਪਤ ਕਰਨ ਵਾਲੇ ਹੋ ਗਏ ਹਨ। **ਵਾ:** ਜਿਹੜਾ (ਬਿਖੈ) ਵਿਸ਼ਈ ਪੁਰਸ਼ ਭਾਰੀ ਅੰਧਾ ਹੈ, ਉਸ ਤੋਂ (ਰਾਜ) ਗਿਆਨ ਦੇ ਪ੍ਰਕਾਸ਼ ਵਾਲੇ ਬ੍ਰਹਮ ਗਿਆਨੀ ਵੱਡੇ ਹਨ। ਕਿਉਂਕਿ ਉਹਨਾਂ ਨੇ ਜੀਵਨ ਮੁਕਤੀ ਦੇ ਅਨੰਦ ਨੂੰ ਪ੍ਰਾਪਤ ਕੀਤਾ ਹੈ ਅਤੇ ਉਹਨਾਂ ਨੂੰ ਵਾਹਿਗੁਰੂ ਦੇ ਸਰੂਪ ਦਾ ਪ੍ਰਕਾਸ਼ ਹੋਇਆ ਹੈ।

**(ਦੁਖਿ ਲਾਗੈ ਰਾਮ ਨਾਮੁ ਚਿਤਾਰੀ)** ਰਾਮ ਨਾਮ ਦੇ (ਚਿਤਾਰੀ) ਚਿਤਾਰਨੇ ਕਰਕੇ ਸਾਰੇ ਦੁੱਖ ਉਹਨਾਂ ਤੋਂ (ਲਾਗੈ) ਲਾਗੇ ਭਾਵ ਪਰੇ ਹੋ ਗਏ ਹਨ। **ਵਾ:** ਕਿਉਂਕਿ ਉਹ (ਚਿਤ+ਅਰੀ) (ਚਿਤ) ਚੇਤਨ (ਰਾਮੁ) ਪ੍ਰਮੇਸਰ ਦੁੱਖਾਂ ਦਾ (ਅਰੀ) ਵੈਰੀ ਹੈ। ਇਸ ਕਰਕੇ ਜਿੰਨ੍ਹਾਂ ਨੂੰ ਦੁੱਖ ਲੱਗਾ ਹੋਇਆ ਹੈ, ਉਹ (ਰਾਮ) ਪ੍ਰਮੇਸ਼ਰ ਦੇ ਨਾਮ ਨੂੰ ਚੇਤੇ ਕਰਕੇ ਦੁੱਖਾਂ ਤੋਂ (ਲਾਗੈ) ਪਾਸੇ ਹੋ ਗਏ ਹਨ।

## ਤੇਰੇ ਦਾਸ ਕਉ; ਤੁਹੀ ਵਡਿਆਈ ॥

ਹੇ ਸੱਚੇ ਪਾਤਸ਼ਾਹ ! ਜੋ ਆਪ ਜੀ ਦੇ ਸੇਵਕ ਬਣੇ ਹਨ, ਉਹਨਾਂ ਨੂੰ ਤੁਸੀਂ ਆਪ ਹੀ ਜੀਵਨ ਮੁਕਤੀ ਦੀਆਂ ਵਡਿਆਈਆਂ ਦੇਣ ਵਾਲੇ ਹੋ।

## ਮਾਇਆ ਮਗਨੁ; ਨਰਕਿ ਲੈ ਜਾਈ ॥੧॥ ਰਹਾਉ ॥

ਜਿਹੜੇ ਜੀਵ ਮਾਇਆ ਦੇ ਮੋਹ ਵਿਚ ਮਸਤ ਹੋਏ ਹਨ, ਮਾਇਆ ਦਾ ਮੋਹ ਉਹਨਾਂ ਨੂੰ (ਨਰਕਿ) ਨਰਕਾਂ

ਵਿਚ ਲੈ (ਜਾਈ) ਜਾਂਦਾ ਹੈ। **ਵਾ:** ਇਹ ਮਾਇਆ ਦੀ ਮਗਨਤਾਈ ਹੀ ਹੈ ਜੋ ਰਾਜਿਆਂ ਨੂੰ ਨਰਕਾਂ ਵਿਚ ਲੈ ਜਾਂਦੀ ਹੈ।

## ਰੋਗ ਗਿਰਸਤ; ਚਿਤਾਰੇ ਨਾਉ ॥

ਜੇਕਰ (ਰੋਗ ਗਿਰਸਤ) ਰੋਗਾਂ ਦਾ ਗ੍ਰਸਿਆ ਹੋਇਆ ਆਦਮੀ ਦੁੱਖ ਵੇਲੇ (ਨਾਉ) ਨਾਮ ਨੂੰ (ਚਿਤਾਰੇ) ਚੇਤੇ ਕਰ ਲੈਂਦਾ ਹੈ ਤਾਂ ਉਹ ਵੀ ਚੰਗਾ ਹੈ।

**ਅਰੋਗੰ ਮਹਾ ਰੋਗੰ ਬਿਸਿਮ੍ਰਿਤੇ ਕਰੁਣਾਮਯਹ ॥੨੫॥** *(ਅੰਗ : ੧੩੫੬)*

ਪਰ ਜਿਸ ਨੂੰ ਵਾਹਿਗੁਰੂ ਭੁੱਲ ਜਾਂਦਾ ਹੈ, ਭਾਵੇਂ ਉਹ ਅਰੋਗ ਹੈ, ਪਰ ਫਿਰ ਵੀ ਉਸ ਨੂੰ ਵੱਡਾ ਰੋਗੀ ਸਮਝਣਾ ਚਾਹੀਦਾ ਹੈ ਅਤੇ ਜਿਸ ਨੂੰ ਵਿਸ਼ੇਸ ਕਰਕੇ ਪ੍ਰਮੇਸਰ ਚੇਤੇ ਆਉਂਦਾ ਹੈ, ਉਹ ਮਹਾਂ ਰੋਗਾਂ ਤੋਂ ਰਹਿਤ ਹੋ ਕੇ ਅਰੋਗੀ ਪੁਰਖ ਜਾਣਿਆ ਜਾਂਦਾ ਹੈ।

**ਅਥਵਾ :** ਇਹ ਜੀਵ (ਰੋਗ) ਹੰਕਾਰ ਆਦਿਕਾਂ ਦਾ (ਗਿਰਸਤ) ਗ੍ਰਸਿਆ ਹੋਇਆ ਹੈ, ਜੇਕਰ ਇਹ ਮਹਾਰਾਜ ਦੇ (ਨਾਉ) ਨਾਮ ਨੂੰ (ਚਿਤਾਰੇ) ਚੇਤੇ ਕਰਨਾ ਕਰੇ ਤਾਂ ਪ੍ਰਮੇਸਰ ਦਾ ਨਾਮ (ਰੋਗ ਗਿਰਸਤ) ਰੋਗਾਂ ਨੂੰ ਗ੍ਰਸ ਲੈਂਦਾ ਹੈ, ਭਾਵ ਨਾਸ਼ ਕਰ ਦਿੰਦਾ ਹੈ।

## ਬਿਖੁ ਮਾਤੇ ਕਾ; ਠਉਰ ਨ ਠਾਉ ॥੨॥

ਜਿਹੜਾ ਰਾਜਾ (ਬਿਖੁ) ਵਿਸ਼ਿਆਂ ਵਿਚ (ਮਾਤੇ) ਮਸਤ ਹੋਇਆ ਹੈ, ਉਸ ਨੂੰ ਇਸ ਲੋਕ ਵਿਚ **ਵਾ:** ਪ੍ਰਲੋਕ ਵਿਚ, **ਵਾ:** ਤੁਰੀਆ ਪਦ ਵਿਚ ਠਹਿਰਨ ਨੂੰ (ਠਾਉ) ਥਾਂ ਨਹੀਂ ਹੈ। **ਵਾ:** ਜਿਹੜੇ ਵਿਸ਼ਿਆਂ ਵਿਚ ਮਸਤ ਰਹਿਣ ਵਾਲੇ ਹਨ, ਉਹਨਾਂ ਨੂੰ ਸਾਧ ਸੰਗਤ ਵਿਚ (ਕਾ ਠਉਰ) ਕੀ ਥਾਂ ਪ੍ਰਾਪਤ ਹੋਣਾ ਹੈ? ਭਾਵ ਨਹੀਂ ਪ੍ਰਾਪਤ ਹੁੰਦਾ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਰੋਗ ਗਿਰਸਤ; ਚਿਤਾਰੇ ਨਾਉ ॥ ਬਿਖੁ ਮਾਤੇ ਕਾ ; ਠਉਰ ਨ ਠਾਉ ॥੨॥**

ਜੇ ਕਰਕੇ ਕਿਸੇ ਨੇ (ਰੋਗ ਗਿਰਸਤ) ਰੋਗ ਦੀ ਹਾਲਤ ਵਿਚ ਭਾਵ ਰੋਗੀ ਹੋ ਕੇ ਪ੍ਰਮੇਸਰ ਦੇ (ਚਿਤਾਰੇ ਨਾਉ) ਨਾਮ ਨੂੰ ਉਚਾਰਿਆ ਹੈ ਅਤੇ ਅਰੋਗ ਅਵਸਥਾ ਵਿਚ ਨਹੀਂ ਉਚਾਰਿਆ, ਤਾਂ ਉਸ ਨੂੰ ਇਸ ਲੋਕ ਵਿਚ ਸੰਗਤ ਰੂਪ (ਠਉਰ) ਸਥਾਨ ਤੇ ਅੱਗੇ ਦਰਗਾਹ ਵਿਚ ਵੀ (ਨ ਠਾਉ) ਥਾਂ ਨਹੀਂ ਮਿਲੇਗੀ। ਫਿਰ (ਬਿਖੁ) ਵਿਸ਼ਿਆਂ ਵਿਚ (ਮਾਤੇ) ਮਸਤ ਹੋਏ ਆਦਮੀ ਦਾ (ਕਾ) ਕੀ ਜੀਵਨ ਹੈ? ਭਾਵ ਕੋਈ ਜੀਵਨ ਨਹੀਂ। ਉਹਨਾਂ ਦੀ ਤਾਂ '**ਕਰਤੂਤਿ ਪਸੂ ਕੀ ਮਾਨਸ ਜਾਤਿ**' ਵਾਲੀ ਹਾਲਤ ਹੈ।

## ਚਰਨ ਕਮਲ ਸਿਉ; ਲਾਗੀ ਪ੍ਰੀਤਿ ॥

ਜਿੰਨ੍ਹਾਂ ਗੁਰਮੁਖਾਂ ਦੀ ਹਜ਼ੂਰ ਦੇ ਚਰਨਾਂ ਕਮਲਾਂ ਨਾਲ ਪ੍ਰੀਤੀ ਲੱਗ ਗਈ ਹੈ।

## ਆਨ ਸੁਖਾ; ਨਹੀ ਆਵਹਿ ਚੀਤਿ ॥੩॥

ਉਹਨਾਂ ਦੇ (ਚੀਤਿ) ਚੇਤੇ ਵਿਚ (ਆਨ) ਹੋਰ (ਸੁਖਾ) ਵਿਸ਼ੇ ਸੁਖ (ਨਹੀਂ ਆਵਹਿ) ਨਹੀਂ ਆਉਂਦੇ। ਇਸ ਕਰਕੇ, ਉਹ ਹਰ ਵਕਤ ਪ੍ਰਮੇਸਰ ਦੇ ਵਿਚ ਹੀ ਜੁੜੇ ਰਹਿੰਦੇ ਹਨ।

## ਸਦਾ ਸਦਾ; ਸਿਮਰਉ ਪ੍ਰਭ ਸੁਆਮੀ ॥

ਹੇ ਭਾਈ! ਸਦਾ ਸਦਾ ਉਸ ਸਰਬ ਕੇ (ਸੁਆਮੀ) ਮਾਲਕ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ ਦਾ (ਸਿਮਰਉ) ਸਿਮਰਨ ਕਰਨਾ ਕਰੋ।

## ਮਿਲੁ ਨਾਨਕ; ਹਰਿ ਅੰਤਰਜਾਮੀ ॥੪॥੮੨॥੧੫੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਪ੍ਰਮੇਸਰ ਦੀ ਪ੍ਰਾਪਤੀ ਲਈ ਇਸ ਪ੍ਰਕਾਰ ਅਰਦਾਸ ਕਰੋ ਕਿ ਹੇ ਅੰਤਰਜਾਮੀ ਹਰੀ ਵਾਹਿਗੁਰੂ! ਆਪ ਜੀ ਕਿਰਪਾ ਕਰਕੇ ਸਾਨੂੰ ਮਿਲਣਾ ਕਰੋ ਜੀ।

**ਅਥਵਾ :** ਹੇ ਭਾਈ! ਸਦਾ ਸਿਮਰਨ ਕਰਨੇ ਕਰਕੇ ਉਹ ਅੰਤਰਜਾਮੀ ਹਰੀ ਤੁਹਾਡੇ ਤਾਈਂ (ਮਿਲੁ) ਮਿਲ ਪਵੇਗਾ।

**ਅਥਵਾ :** ਹੇ ਭਾਈ! ਜੋ (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਹਰੀ ਵਾਹਿਗੁਰੂ ਪ੍ਰਮੇਸਰ ਹੈ, ਉਸ ਵਿਚ ਇਉਂ ਮਿਲ ਕੇ ਅਭੇਦ ਹੋਣਾ ਕਰੋ ਜਿਵੇਂ ਪਾਣੀ ਵਿਚ ਪਾਣੀ ਮਿਲ ਜਾਂਦਾ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ : ੨੭੮)*

## ਗਉੜੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਸ ਪਾਵਨ ਸਬਦ ਅੰਦਰ ਪ੍ਰਮੇਸਰ ਨੂੰ ਪ੍ਰੇਮ ਨਾਲ ਉਚਾਰਨ ਕਰਨ ਦਾ ਫਲ ਦੱਸਦੇ ਹੋਏ ਫੁਰਮਾਉਂਦੇ ਹਨ।

## ਆਠ ਪਹਰ; ਸੰਗੀ ਬਟਵਾਰੇ ॥

ਜਿਹੜੇ (ਆਠ) ਅੱਠੇ ਪਹਰ ਜੀਵ ਦੇ (ਸੰਗੀ) ਨਾਲ ਰਹਿਣ ਵਾਲੇ ਸਬਦ, ਸਪਰਸ਼, ਰੂਪ, ਰਸ, ਗੰਧ ਆਦਿਕ ਵਿਸ਼ੇ, **ਵਾ:** ਪੰਜ ਕਾਮ ਕ੍ਰੋਧ ਆਦਿਕ ਵਿਕਾਰਾਂ ਰੂਪ (ਬਟਵਾਰੇ) ਰਾਹਮਾਰ ਜੀਵ ਦਾ ਸਾਥ ਨਹੀਂ ਛੱਡਦੇ ਸਨ ਅਤੇ ਇੰਦਰੀਆਂ ਰੂਪ ਦਰਵਾਜਿਆਂ ਦੁਆਰਾ ਸਰੀਰ ਰੂਪ ਘਰ ਵਿਚ ਪ੍ਰਵੇਸ਼ ਹੋ ਕੇ ਪਰਮਾਰਥ ਦੇ, **ਵਾ:** ਸ਼ੁਭ ਗੁਣਾਂ ਰੂਪ ਰਸਤੇ 'ਤੇ ਤੁਰੀ ਜਾਂਦੀ ਬਿਰਤੀ ਨੂੰ ਪ੍ਰਮੇਸਰ ਵੱਲੋਂ ਬੇਮੁੱਖ ਕਰਨ ਰੂਪ ਲੁੱਟਦੇ ਰਹਿੰਦੇ ਸਨ।

## ਕਰਿ ਕਿਰਪਾ ਪ੍ਰਭਿ; ਲਏ ਨਿਵਾਰੇ ॥੧॥

ਜਿਸ (ਪ੍ਰਭਿ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਆਪਣੇ ਸੇਵਕਾਂ ਦੇ ਉਹ ਵਿਸ਼ੇ-ਵਿਕਾਰਾਂ ਰੂਪ ਠੱਗ (ਨਿਵਾਰੇ) ਨਵਿਰਤ ਕਰ ਲਏ, ਭਾਵ ਮੇਟ ਲਏ ਹਨ।

## ਐਸਾ ਹਰਿ ਰਸੁ; ਰਮਹੁ ਸਭੁ ਕੋਇ ॥

ਐਸੇ (ਹਰਿ) ਪ੍ਰਮੇਸ਼ਰ ਦੇ ਨਾਮ ਨੂੰ ਸਭ ਕੋਈ (ਰਸੁ) ਪ੍ਰੇਮ ਦੇ ਨਾਲ (ਰਮਹੁ) ਉਚਾਰਨਾ ਕਰੋ।

**ਅਥਵਾ :** ਉਸ ਹਰੀ ਪ੍ਰਮੇਸਰ ਦਾ (ਰਸੁ) ਪ੍ਰੇਮ ਐਸਾ ਹੈ ਕਿ ਜਿਹੜਾ (ਕੋਇ) ਕੋਈ ਵੀ ਉਸ ਪ੍ਰੇਮ ਨੂੰ ਧਾਰਨ ਕਰਦਾ ਹੈ। ਉਹ ਉਸ ਪ੍ਰਮੇਸਰ ਦੀ ਪ੍ਰਾਪਤੀ ਕਰ ਲੈਂਦਾ ਹੈ। ਯਥਾ :

**ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਇਸ ਕਰਕੇ ਤੁਸੀਂ ਸਾਰੇ ਵੀ ਉਸ ਪ੍ਰਮੇਸਰ ਦੇ ਪ੍ਰੇਮ ਨੂੰ ਧਾਰਨ ਕਰਕੇ (ਰਮਹੁ) ਅਨੰਦ ਮਾਨਣਾ ਕਰੋ।

## ਸਰਬ ਕਲਾ ਪੂਰਨ; ਪ੍ਰਭੁ ਸੋਇ ॥੧॥ ਰਹਾਉ ॥

(ਸੋਇ) ਉਹ (ਪ੍ਰਭੁ) ਵਾਹਿਗੁਰੂ (ਸਰਬ ਕਲਾ) ਸਾਰੀਆਂ ਸ਼ਕਤੀਆਂ ਕਰਕੇ ਪੂਰਨ ਹੈ ਅਤੇ ਸਾਰਿਆਂ ਦੀ ਪਛਾਣ ਕਰਨ ਵਾਲਾ ਹੈ।

## ਮਹਾ ਤਪਤਿ; ਸਾਗਰ ਸੰਸਾਰ ॥

ਹੇ ਭਾਈ ! ਇਸ ਸੰਸਾਰ (ਸਾਗਰ) ਸਮੁੰਦਰ ਵਿਚ ਤ੍ਰਿਸ਼ਨਾ ਦੀ, **ਵਾ:** ਕਾਮਾਦਿਕਾਂ ਦੀ ਅੱਗ ਹੈ, ਜਿਸ ਕਰਕੇ ਇਸ ਅੰਦਰ ਜੀਵਾਂ ਨੂੰ (ਮਹਾ) ਭਾਰੀ (ਤਪਤਿ) ਸਾੜ ਪੈ ਰਿਹਾ ਹੈ।

**ਅਥਵਾ :** ਮਾਇਆ ਇਸ ਸੰਸਾਰ ਨੂੰ (ਮਹਾ ਤਪਤਿ) ਬਹੁਤਾ ਤਪਾਉਣ ਵਾਲੀ ਹੋ ਰਹੀ ਹੈ ਅਤੇ ਇਹ ਸੰਸਾਰ ਵਿਸ਼ਿਆਂ ਰੂਪ (ਸਾ+ਗਰ) (ਗਰ) ਗਰਲਤਾ ਭਾਵ ਜ਼ਹਿਰ ਦੇ (ਸਾ) ਸਹਿਤ ਹੈ।

## ਪ੍ਰਭ ਖਿਨ ਮਹਿ; ਪਾਰ ਉਤਾਰਣਹਾਰ ॥੨॥

ਜਿਹੜੇ ਵਾਹਿਗੁਰੂ ਦਾ ਸਿਮਰਨ ਕਰਦੇ ਹਨ, ਮੇਰਾ (ਪ੍ਰਭ) ਪ੍ਰਭੂ ਵਾਹਿਗੁਰੂ ਉਹਨਾਂ ਦਾ ਇਕ ਖਿਨ (ਮਹਿ) ਵਿਚ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਾਰਨਾ ਕਰਦਾ ਹੈ। ਫਿਰ ਉਹਨਾਂ ਦਾ ਜੀਵਨ ਵੀ ਹੋਰਨਾ ਨੂੰ ਪਾਰ ਉਤਾਰਨ ਲਈ ਜਹਾਜ ਦੀ ਨਿਆਈਂ ਬਣ ਜਾਂਦਾ ਹੈ।

## ਅਨਿਕ ਬੰਧਨ; ਤੋਰੇ ਨਹੀ ਜਾਹਿ ॥

ਜਿਹੜੇ (ਅਨਿਕ) ਅਨੇਕਾਂ ਪ੍ਰਕਾਰ ਦੇ ਹੰਗਤਾ-ਮਮਤਾ ਦੇ, ਕਰਤਾ-ਭੋਗਤਾ ਦੇ, ਕਾਮ, ਕ੍ਰੋਧ ਆਦਿਕਾਂ ਦੇ ਬੰਧਨ ਹਨ। ਇਹ ਜੀਵ ਦੇ ਪਾਸੋਂ ਆਪਣੇ ਆਪ ਤੋੜੇ ਨਹੀਂ (ਜਾਹਿ) ਜਾ ਸਕਦੇ।

## ਸਿਮਰਤ ਨਾਮ; ਮੁਕਤਿ ਫਲ ਪਾਹਿ ॥੩॥

ਜੋ ਸੱਚੇ ਪਾਤਸ਼ਾਹ ਦੇ ਨਾਮ ਨੂੰ (ਸਿਮਰਤ) ਸਿਮਰਨਾ ਕਰਦੇ ਹਨ, ਉਹਨਾਂ ਦੇ ਸਾਰੇ ਬੰਧਨ ਟੁੱਟ ਜਾਂਦੇ ਹਨ ਅਤੇ ਮੁਕਤੀ ਰੂਪ ਫਲ ਦੀ (ਪਾਹਿ) ਪ੍ਰਾਪਤੀ ਹੋ ਜਾਂਦੀ ਹੈ।

## ਉਕਤਿ ਸਿਆਨਪ; ਇਸ ਤੇ ਕਛੁ ਨਾਹਿ ॥

ਇਸ ਜੀਵ ਦੇ ਪਾਸੋਂ (ਉਕਤਿ) ਕਥਨ ਦੀ ਚਤੁਰਾਈ ਜਾਂ ਕਿਸੇ ਪ੍ਰਕਾਰ ਵੀ ਬੁੱਧੀ ਦੀ ਸਿਆਨਪ ਆਦਿ ਨਾਲ ਕੁਝ ਨਹੀਂ ਹੋ ਸਕਦਾ ਹੈ।

## ਕਰਿ ਕਿਰਪਾ; ਨਾਨਕ ਗੁਣ ਗਾਹਿ ॥੪॥੮੩॥੧੫੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਅਕਾਲ ਪੁਰਖ ! ਆਪ ਕਿਰਪਾ ਕਰੋ, ਅਸੀਂ ਆਪ ਜੀ ਦੇ ਗੁਣਾਂ ਨੂੰ ਗਾਉਣਾ ਕਰੀਏ। **ਵਾ:** ਜੋ ਗੁਣਾਂ ਦੀ (ਗਾਹਿ) ਜਗ੍ਹਾ, ਅਸਥਾਨ ਸੰਤ ਹਨ, ਉਹਨਾਂ ਦੀ ਸੰਗਤ ਕਰਕੇ ਪ੍ਰਮੇਸ਼ਰ ਦੇ ਗੁਣ ਗਾਉਣਾ ਕਰੀਏ **ਵਾ:** ਪ੍ਰਮੇਸਰ ਦੇ ਗੁਣਾਂ ਦਾ ਅਸਥਾਨ ਜੋ ਸੰਗਤ ਹੈ, ਉਸ ਵਿਚ ਮਿਲ ਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕਰੀਏ। **ਵਾ:** (ਗੁਣ) ਗੁਣਾਂ ਨੂੰ (ਗਾਹਿ) ਗ੍ਰਹਿਣ ਕਰੀਏ।

## ਗਉੜੀ ਮਹਲਾ ੫ ॥

## ਥਾਤੀ ਪਾਈ; ਹਰਿ ਕੋ ਨਾਮ ॥

ਹੇ ਭਾਈ ! ਅਸੀਂ ਗੁਰਾਂ ਪਾਸੋਂ ਹਰੀ ਅਕਾਲ ਪੁਰਖ ਦੇ ਨਾਮ ਦੀ ਭਗਤੀ ਰੂਪ (ਥਾਤੀ) ਥੈਲੀ (ਪਾਈ) ਪ੍ਰਾਪਤ ਕੀਤੀ ਹੈ।

ਜਿਸ ਪ੍ਰਕਾਰ ਕੋਈ ਝਾੜੂ ਦੇਣ ਵਾਲਾ ਭਾਵ ਝਾੜੂ ਫੇਰਨ ਵਾਲਾ, ਸਾਫ-ਸਫਾਈ ਕਰਨ ਵਾਲਾ ਕੋਈ ਗਰੀਬ ਆਦਮੀ ਸੀ। ਜਿੱਥੇ ਉਹ ਝਾੜੂ ਲਾਉਂਦਾ ਸੀ, ਕਿਸੇ ਸ਼ਾਹੂਕਾਰ ਨੇ ਉਸ ਨੂੰ ਗਰੀਬ ਜਾਣ ਕੇ ਉੱਥੇ ਮੋਹਰਾਂ

ਦੀ ਥੈਲੀ ਰੱਖ ਦਿੱਤੀ। ਜਦੋਂ ਉਸ ਗਰੀਬ ਨੇ ਝਾੜੂ ਲਾਉਂਦਿਆਂ ਹੋਇਆਂ ਉਹ ਥੈਲੀ ਦੇਖੀ ਤਾਂ ਉਹ ਉਸ ਨੂੰ ਆਪਣੇ ਘਰ ਲੈ ਗਿਆ ਤੇ ਅਗਲੇ ਦਿਨ ਫਿਰ ਝਾੜੂ ਲੈ ਕੇ ਉਥੇ ਆ ਗਿਆ, ਸ਼ਾਹੂਕਾਰ ਨੇ ਕਿਹਾ ਕਿ ਤੂੰ ਅੱਜ ਝਾੜੂ ਕਿਉਂ ਲਗਾ ਰਿਹਾ ਹੈ? ਕੱਲ ਤੈਨੂੰ ਥੈਲੀ ਪ੍ਰਾਪਤ ਨਹੀਂ ਹੋਈ? ਕਹਿਣ ਲੱਗਾ ਕਿ ਥੈਲੀ ਤਾਂ ਪ੍ਰਾਪਤ ਹੋਈ ਹੈ। ਪਰ ਉਸ ਝਾੜੂ ਨੂੰ ਮੈਂ ਕਿਉਂ ਛੱਡਾਂ। ਜਿਸ ਕਾਰਨ ਮੈਨੂੰ ਧਨ ਦੀ ਥੈਲੀ ਮਿਲੀ ਹੈ। ਇਸੇ ਪ੍ਰਕਾਰ ਗੁਰੂ ਸਾਹਿਬ ਜੀ ਤਰਸ ਕਰਕੇ ਗੁਰਮੁਖ ਜਨਾਂ ਨੂੰ ਆਪਣੇ ਘਰ ਦੇ ਸੇਵਾਦਾਰ, ਟਹਿਲੂਏ ਭਾਵ ਟਹਿਲ ਕਰਨ ਵਾਲੇ ਜਾਣ ਕੇ ਭਗਤੀ ਰੂਪ ਥੈਲੀ ਦੇ ਦਿੰਦੇ ਹਨ। ਪਰ ਜੇਕਰ ਮਹਾਰਾਜ ਪੁੱਛਣ ਕਿ ਹੇ ਭਾਈ! ਤੈਨੂੰ ਭਗਤੀ ਰੂਪ ਥੈਲੀ ਤਾਂ ਮਿਲ ਗਈ ਹੈ। ਤਾਂ ਫਿਰ ਵੀ ਮਹਾਰਾਜ ਦੇ ਪਿਆਰੇ ਕਹਿੰਦੇ ਹਨ ਕਿ ਜਿਸ ਸੇਵਾ ਕਰਕੇ, ਟਹਿਲ ਕਰਕੇ ਭਗਤੀ ਮਿਲੀ ਹੈ, ਅਸੀਂ ਉਹ ਟਹਿਲ ਰੂਪ ਝਾੜੂ ਕਿਉਂ ਛੱਡਣਾ ਕਰੀਏ।

## ਬਿਚਰੁ ਸੰਸਾਰ; ਪੂਰਨ ਸਭਿ ਕਾਮ ॥੧॥

ਅਸੀਂ ਬੇਫਿਕਰ ਹੋ ਕੇ ਸਾਰੇ ਸੰਸਾਰ ਵਿਚ ਵੀ (ਬਿਚਰੁ) ਵਿਚਰਦੇ ਹਾਂ ਅਤੇ ਸਾਡੇ ਸਾਰੇ ਕੰਮ ਵੀ (ਪੂਰਨ) ਪੂਰੇ ਹੋ ਗਏ ਹਨ। **ਵਾ:** ਸਾਰੀਆ ਕਾਮਨਾਵਾਂ ਪੂਰੀਆ ਹੋ ਗਈਆਂ ਹਨ।

## ਵਡਭਾਗੀ; ਹਰਿ ਕੀਰਤਨੁ ਗਾਈਐ ॥

ਹੇ ਭਾਈ! (ਵਡਭਾਗੀ) ਵੱਡਿਆਂ ਭਾਗਾਂ ਕਰਕੇ ਜਿੰਨ੍ਹਾਂ ਦੇ ਅੰਦਰੋਂ (ਵਡ) ਵਡਿਆਈ ਦੀ ਇੱਛਾ (ਭਾਗੀ) ਭੱਜ ਗਈ ਹੈ, ਐਸੇ ਨਿਰਲੇਪ ਰਹਿਣ ਵਾਲੇ ਨਿਸ਼ਕਾਮੀ ਪੁਰਖ ਹਰੀ ਅਕਾਲ ਪੁਰਖ ਦੇ ਕੀਰਤਨ ਨੂੰ (ਗਾਈਐ) ਗਾਉਂਦੇ ਹਨ।

## ਪਾਰਬ੍ਰਹਮ; ਤੂੰ ਦੇਹਿ, ਤ ਪਾਈਐ ॥੧॥ ਰਹਾਉ ॥

ਹੇ (ਪਾਰਬ੍ਰਹਮ) ਪ੍ਰਮੇਸਰ! ਜੇਕਰ ਤੂੰ ਕਿਰਪਾ ਕਰਕੇ ਉਹਨਾਂ ਗੁਰਮੁਖਾਂ ਦੀ ਸੰਗਤ ਬਖਸ਼ ਦੇਵੇਂ ਤਾਂ ਇਹ ਦਾਤ (ਪਾਈਐ) ਪ੍ਰਾਪਤ ਹੁੰਦੀ ਹੈ।

## ਹਰਿ ਕੇ ਚਰਣ; ਹਿਰਦੈ ਉਰਿ ਧਾਰਿ ॥

ਹੇ ਭਾਈ! ਹਰੀ ਦੇ ਚਰਨਾਂ ਕਮਲਾਂ ਨੂੰ ਹਿਰਦੇ ਦੇ (ਉਰਿ) ਅੰਦਰ (ਧਾਰਿ) ਧਾਰਨਾ ਕਰੋ, ਵਸਾਉਣਾ ਕਰੋ।

## ਭਵ ਸਾਗਰੁ; ਚੜਿ ਉਤਰਹਿ ਪਾਰਿ ॥੨॥

ਹੇ ਭਾਈ! ਉਸ ਹਰੀ ਪ੍ਰਮੇਸਰ ਦੇ ਚਰਨ ਇਸ (ਭਵ) ਭੈਦਾਇਕ ਸੰਸਾਰ ਸਮੁੰਦਰ ਤੋਂ ਪਾਰ ਕਰਨ ਵਾਸਤੇ ਜਹਾਜ ਦੀ ਨਿਆਈਂ ਹਨ। ਯਥਾ :

**...ਚਰਣ ਬੋਹਿਥ ਪ੍ਰਭ ਦੇਤੁ ॥** *(ਅੰਗ : ੧੩੪)*

**ਵਾ:** ਹਰੀ ਦੇ ਚਰਨਾਂ ਕਵਲਾਂ ਦਾ ਧਿਆਨ ਜਹਾਜ ਦੀ ਨਿਆਈਂ ਹੈ। ਤੂੰ ਮਹਾਰਾਜ ਦੇ ਚਰਨਾਂ ਦੇ ਧਿਆਨ ਰੂਪ ਜਹਾਜ ਤੇ ਚੜ੍ਹ ਕੇ ਸੰਸਾਰ ਸਮੁੰਦਰ ਤੋਂ ਪਾਰ ਉੱਤਰ ਜਾਵੇਗਾ ਭਾਵ ਮੁਕਤੀ ਰੂਪ ਕਿਨਾਰੇ ਤੇ ਪਹੁੰਚ ਜਾਵੇਗਾ।

## ਸਾਧੂ ਸੰਗੁ; ਕਰਹੁ ਸਭੁ ਕੋਇ ॥

ਜਿੰਨ੍ਹਾਂ (ਸਾਧੂ) ਮਹਾਤਮਾ ਨੇ ਆਪਣੇ ਮਨ ਨੂੰ ਸਾਧਿਆ ਹੈ, ਸਭ ਕੋਈ ਐਸੇ ਜੀਵਨ ਮੁਕਤ ਗੁਰਮੁਖਾਂ ਦੀ (ਸੰਗੁ) ਸੰਗਤ (ਕਰਹੁ) ਕਰਨਾ ਕਰੋ।

## ਸਦਾ ਕਲਿਆਣ; ਫਿਰਿ ਦੂਖੁ ਨ ਹੋਇ ॥੩॥

ਐਸੇ ਪੁਰਖਾਂ ਦੀ ਸੰਗਤ ਪ੍ਰਾਪਤ ਹੋਣੇ ਕਰਕੇ ਸਦਾ ਹੀ (ਕਲਿਆਣ) ਮੁਕਤੀ ਦੀ ਪ੍ਰਾਪਤੀ ਹੋਵੇਗੀ। **ਵਾ:** ਸਦਾ ਰਹਿਣ ਵਾਲੀ (ਕਲਿਆਣ) ਕੈਵਲ ਮੋਖ ਪ੍ਰਾਪਤ ਹੋਵੇਗੀ। ਫਿਰ ਮੁੜ ਕੇ ਜੰਮਣ-ਮਰਨ ਦਾ ਕਲੇਸ਼ ਆਦਿਕ ਅਗਿਆਨ ਜਨਯ ਕੋਈ ਵੀ ਦੁੱਖ ਨਹੀਂ ਹੋਵੇਗਾ।

## ਪ੍ਰੇਮ ਭਗਤਿ; ਭਜੁ ਗੁਣੀ ਨਿਧਾਨੁ ॥

*('ਭੱਜ' ਪਾਠ ਨਹੀਂ ਕਰਨਾ)*

ਹੇ ਪਿਆਰਿਆ! ਪ੍ਰੇਮਾ ਭਗਤੀ ਕਰਨਾ ਕਰ ਅਤੇ ਗੁਣਾਂ ਦੇ (ਨਿਧਾਨੁ) ਖਜ਼ਾਨੇ ਪ੍ਰਮੇਸਰ ਦਾ (ਭਜੁ) ਭਜਨ ਕਰ, ਸਿਮਰਨ ਕਰ।

## ਨਾਨਕ; ਦਰਗਹ ਪਾਈਐ ਮਾਨੁ ॥੪॥੮੪॥੧੫੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਵਾਹਿਗੁਰੂ ਦੀ (ਦਰਗਹ) ਸਚਖੰਡ ਵਿਚ (ਮਾਨੁ) ਸਤਿਕਾਰ ਪਾਈਦਾ ਹੈ। **ਵਾ:** (ਦਰਗਹ) (ਦਰ) ਅੰਦਰ ਜੋ ਤੁਰੀਆ ਪਦ ਰੂਪ (ਗਹ) ਜਗ੍ਹਾ ਹੈ। ਉਸ ਵਿੱਚ (ਮਾਨੁ) ਮੰਨਣ ਰੂਪ ਮਾਨ (ਪਾਈਐ) ਪਾਈਦਾ ਹੈ।

## ਗਉੜੀ ਮਹਲਾ ੫ ॥
## ਜਲਿ ਥਲਿ ਮਹੀਅਲਿ; ਪੂਰਨ ਹਰਿ ਮੀਤ ॥

ਹੇ ਭਾਈ! ਸਾਡਾ ਮਨ, ਬਾਣੀ, ਸਰੀਰ ਦਾ (ਮੀਤ) ਸੱਜਣ ਹਰੀ ਅਕਾਲ ਪੁਰਖ (ਜਲਿ) ਜਲਾਂ ਵਿਚ, (ਥਲਿ) ਥਲਾਂ ਵਿਚ, (ਮਹੀ+ਅਲਿ) (ਮਹੀ) ਪ੍ਰਿਥਵੀ ਅਤੇ (ਅਲਿ) ਅਕਾਸ਼ ਸਾਰਿਆਂ ਵਿਚ (ਪੂਰਨ) ਵਿਆਪਕ ਹੈ।

**ਅਥਵਾ :** (ਜਲਿ) ਜਲ ਦੀ ਨਿਆਈਂ ਦ੍ਰਵੀਭੂਤ ਰਹਿਣ ਵਾਲੇ ਜੋ ਪ੍ਰੇਮੀ ਪੁਰਖ ਹਨ, ਥਲ ਦੀ ਨਿਆਈਂ ਵਿਹਾਰਾਂ ਵਿਚ ਹੀ ਲੱਗੇ ਰਹਿਣ ਵਾਲੇ ਜੋ ਖੁਸ਼ਕ ਲੋਕ ਹਨ, (ਮਹੀ) ਪ੍ਰਿਥਵੀ ਦੀ ਨਿਆਈਂ ਜੋ ਅਕਲ ਵਾਲੇ, ਬੁਧੀ ਵਾਲੇ ਅਤੇ (ਅਲਿ) ਅਕਾਸ਼ ਦੀ ਨਿਆਈਂ ਜਿਹੜੇ ਸ਼ੁੱਭ ਗੁਣਾਂ ਅਤੇ ਸੁੰਦਰ ਹਿਰਦੇ ਵਾਲੇ ਹਨ। ਹਰੀ ਮਿੱਤਰ ਉਹਨਾਂ ਨੂੰ ਸਾਰੇ ਥਾਵਾਂ ਵਿਚ ਪੂਰਨ ਦਿਸ ਆਉਂਦਾ ਹੈ।

**ਅਥਵਾ :** ਜਲ ਦੀ ਨਿਆਈਂ ਉੱਤਮ ਅਧਿਕਾਰੀ, ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ, (ਮਹੀ) ਪ੍ਰਿਥਵੀ ਦੀ ਨਿਆਈਂ ਮੱਧਮ ਅਧਿਕਾਰੀ, (ਅਲਿ) ਅਕਾਸ਼ ਦੀ ਨਿਆਈਂ ਚਿਦਾਕਾਸ਼ ਵਿਚ ਵਿਚਰਨ ਵਾਲੇ ਸਾਰੇ ਹਰੀ ਮਿੱਤਰ ਨੂੰ ਪੂਰਨ ਦੇਖਦੇ ਹਨ।

## ਭ੍ਰਮ ਬਿਨਸੇ; ਗਾਏ ਗੁਣ ਨੀਤ ॥੧॥

ਜਿਨ੍ਹਾਂ ਨੇ (ਨੀਤ) ਨਿਤਾ ਪ੍ਰਤੀ ਇਕ ਵਾਹਿਗੁਰੂ ਦੇ ਗੁਣ ਗਾਏ ਹਨ, ਉਹਨਾਂ ਦੇ ਸਾਰੇ ਵਹਿਮ-ਭਰਮ (ਬਿਨਸੇ) ਨਾਸ਼ ਹੋ ਗਏ, ਚੁੱਕੇ ਗਏ ਹਨ।

ਜਿਵੇਂ ਕੂਚੀ ਦੇ ਫੇਰਨੇ ਕਰਕੇ ਭਾਂਡਾ ਸਾਫ ਹੋ ਜਾਂਦਾ ਹੈ। ਇਸ ਪ੍ਰਕਾਰ ਨਿਤਾ ਪ੍ਰਤੀ ਪ੍ਰਮੇਸ਼ਰ ਦੇ ਗੁਣਾਂ ਨੂੰ ਗਾਉਣੇ ਕਰਕੇ ਭਰਮ ਆਦਿਕ ਨਾਸ਼ ਹੋ ਜਾਂਦੇ ਹਨ ਅਤੇ ਅੰਤਹਕਰਨ ਦੀ ਸ਼ੁੱਧੀ ਹੋ ਜਾਂਦੀ ਹੈ।

## ਊਠਤ ਸੋਵਤ; ਹਰਿ ਸੰਗਿ ਪਹਰੂਆ ॥

ਹੇ ਭਾਈ! (ਊਠਤ) ਉਠਦਿਆਂ, ਬਹਿੰਦਿਆਂ, (ਸੋਵਤ) ਸੁੱਤਿਆਂ ਅਤੇ ਜਾਗਦਿਆਂ (ਹਰਿ) ਹਰੀ ਅਕਾਲ ਪੁਰਖ ਹੀ ਸਾਡੇ (ਸੰਗਿ) ਨਾਲ (ਪਹਰੂਆ) ਪਹਿਰੇਦਾਰ ਹੋ ਕੇ ਸਾਡੀ ਰੱਖਿਆ ਕਰਦਾ ਹੈ।

**ਅਥਵਾ :** ਉਠਦਿਆਂ ਬੈਠਦਿਆਂ ਸੌਂਦਿਆਂ ਹੋਇਆ ਸਾਰਿਆਂ ਦਾ ਦ੍ਰਿਸ਼ਟਾ ਰੂਪ ਚੇਤਨ ਪ੍ਰਮੇਸਰ ਸਭ ਦੇ ਨਾਲ (ਸੰਗਿ) ਨਾਲ (ਪਹਰੂਆ) ਪਹਿਰੇਦਾਰ ਹੈ।

**ਅਥਵਾ :** ਹੇ ਭਾਈ! (ਊਠਤ) ਉਠਦਿਆਂ ਹੋਇਆਂ ਆਪਣੇ ਨਾਲ ਹਰੀ ਦੇ ਨਾਮ ਦਾ (ਪਹਰੂਆ) ਪਹਿਰਾ ਰੱਖਣਾ ਕਰੀਏ ਭਾਵ ਕਦੇ ਵੀ ਪ੍ਰਮੇਸਰ ਦੇ ਨਾਮ ਨੂੰ ਭੁਲਾਉਣਾ ਨਾ ਕਰੀਏ ਅਤੇ (ਸੋਵਤ) ਸੌਣ ਲੱਗਿਆਂ ਬਿਰਤੀ ਨੂੰ ਨੀਂਦ ਵਿੱਚ ਲੀਨ ਕਰਨ ਵੇਲੇ ਵੀ ਹਰੀ ਨੂੰ ਨਾਲ (ਪਹਰੂਆ) ਪਹਿਰੇਦਾਰ ਜਾਣ ਕੇ ਉਸ ਵਿਚ ਬਿਰਤੀ ਟਿਕਾਉਣਾ ਕਰੀਏ। ਇਸ ਪ੍ਰਕਾਰ ਉੱਠਦਿਆਂ ਹੋਇਆਂ ਵੀ ਨਾਮ ਨੂੰ ਚੇਤੇ ਕਰਨਾ ਚਾਹੀਦਾ ਹੈ ਅਤੇ ਸੌਣ ਲੱਗਿਆਂ ਵੀ ਬ੍ਰਿਤੀ ਨਾਮ ਵਿੱਚ ਹੀ ਟਿਕਾਉਣੀ ਚਾਹੀਦੀ ਹੈ। ਕਿਉਂਕਿ

**ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** (ਅੰਗ : ੬੨੬)

ਜਿਵੇਂ ਨਗਰ ਦੀਆਂ ਚਾਰੇ ਦਿਸ਼ਾਵਾਂ ਵਿਚ ਫਿਰਨ ਵਾਲੇ ਚਾਰ ਚੌਂਕੀਦਾਰ ਤੇ ਪਹਿਰੇਦਾਰ ਹੁੰਦੇ ਹਨ, ਤਿਵੇਂ ਹੀ ਵਾਹਿਗੁਰੂ ਮੰਤ੍ਰ ਦੇ ਚਾਰੇ ਅੱਖਰ ਸਾਡੇ ਪਹਿਰੇਦਾਰ ਹਨ।

**ਅਥਵਾ :** (ਊਠਤ) ਸੰਸਾਰ ਤੋਂ ਉਪਰਾਮ ਹੁੰਦਿਆਂ ਹੋਇਆਂ, (ਸੋਵਤ) ਨਿਰਵਿਕਲਪ ਸਮਾਧੀ ਲਾਉਂਦਿਆਂ ਹੋਇਆਂ, ਜਿੰਨ੍ਹਾਂ ਦਾ ਮਨ ਹਰੀ ਨਾਲ ਜੁੜਿਆ ਹੋਇਆ ਹੈ, ਉਹਨਾਂ ਦਾ ਹਰ ਵਕਤ ਪਹਿਰਾ ਲੱਗਾ ਹੋਇਆ ਹੈ। **ਵਾ:** ਚੌਕੀਂਦਾਰ ਦੀ ਨਿਆਈਂ ਪ੍ਰਮੇਸਰ ਦਾ ਨਾਮ ਉਹਨਾਂ ਦੇ ਨਾਲ ਵਿਕਾਰਾਂ ਨੂੰ ਰੋਕਣ ਵਾਸਤੇ ਪਹਿਰੇਦਾਰ ਹੈ।

## ਜਾ ਕੈ ਸਿਮਰਣਿ; ਜਮ ਨਹੀ ਡਰੂਆ ॥੧॥ ਰਹਾਉ ॥

(ਜਾ) ਜਿਸ ਵਾਹਿਗੁਰੂ (ਕੈ) ਦੇ ਸਿਮਰਨ ਕਰਨੇ ਕਰਕੇ ਜਮ ਦਾ **ਵਾ:** ਜਨਮ ਮਰਣ ਦਾ (ਡਰੂਆ) ਡਰ ਨਹੀਂ ਰਹਿੰਦਾ ਹੈ।

## ਚਰਣ ਕਮਲ ਪ੍ਰਭ; ਰਿਦੈ ਨਿਵਾਸੁ ॥

ਹੇ ਭਾਈ! ਉਸ ਪ੍ਰਭੂ ਦੇ ਕਮਲ ਵਤ ਪ੍ਰਕਾਸ਼ਮਯ ਚਰਨਾਂ ਨੂੰ (ਰਿਦੈ) ਹਿਰਦੇ ਵਿਚ (ਨਿਵਾਸੁ) ਵਸਾਉਣਾ ਕਰ, ਟਿਕਾਉਣਾ ਕਰ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ ਮਹਾਰਾਜ ਦੇ ਚਰਨਾਂ ਕਮਲਾਂ ਦਾ ਨਿਵਾਸ, ਟਿਕਾਅ ਹੋਇਆ ਹੈ।

### ਅੰਗ:੧੯੭

## ਸਗਲ ਦੂਖ ਕਾ; ਹੋਇਆ ਨਾਸੁ ॥੨॥

ਉਹਨਾਂ ਦੇ (ਸਗਲ) ਸਾਰੇ ਅਗਿਆਨ ਜਨਯ ਦੁੱਖ ਦੁੱਖਾਂ ਦਾ ਨਾਸ਼ ਹੋ ਗਿਆ ਹੈ।

## ਆਸਾ ਮਾਣੁ ਤਾਣੁ; ਧਨੁ ਏਕ ॥

ਹੇ ਭਾਈ! ਸਾਨੂੰ ਇਕ ਅਕਾਲ ਪੁਰਖ ਦੀ ਹੀ (ਆਸਾ) ਆਸ ਹੈ। ਸਾਡਾ (ਮਾਣੁ) ਸਤਿਕਾਰ, (ਤਾਣੁ) ਸਰੀਰਕ ਬਲ ਅਤੇ ਧਨ ਵੀ ਇਕ ਪ੍ਰਮੇਸਰ ਹੀ ਹੈ।

**ਅਥਵਾ :** ਸਾਨੂੰ ਵਾਹਿਗੁਰੂ ਦੇ ਮਿਲਣ ਦੀ ਆਸਾ ਹੈ, ਯਥਾ :

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥੨॥੧॥** (ਅੰਗ : ੬੯੪)

ਸੱਚੇ ਪਾਤਸਾਹ ਦਾ ਮੰਨਣ ਕਰਨ ਰੂਪ ਸਾਡਾ ਮਾਣ ਹੈ, (ਤਾਣੁ) ਬਿਬੇਕ ਰੂਪ ਸਾਡਾ ਬਲ ਹੈ ਅਤੇ ਇਕ ਵਾਹਿਗੁਰੂ ਨਾਮ ਹੀ ਸਾਡਾ ਧਨ ਹੈ।

## ਸਾਚੇ ਸਾਹ ਕੀ; ਮਨ ਮਹਿ ਟੇਕ ॥੩॥

ਸਾਡੇ ਮਨ (ਮਹਿ) ਵਿੱਚ (ਸਾਚੇ) ਸੱਚੇ (ਸਾਹ) ਪਾਤਸ਼ਾਹ ਅਕਾਲ ਪੁਰਖ ਵਾਹਿਗੁਰੂ ਜੀ (ਕੀ) ਦੀ ਹੀ (ਟੇਕ) ਓਟ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ (ਅੰਨਵੈ ਰੀਤੀ ਅਨੁਸਾਰ)**

**ਆਸਾ ਮਾਣੁ ਤਾਣੁ; ਧਨੁ ਏਕ ॥ ਸਾਚੇ ਸਾਹ ਕੀ; ਮਨ ਮਹਿ ਟੇਕ ॥੩॥**

ਇਕ ਸੱਚੇ ਪਾਤਸ਼ਾਹ ਵਾਹਿਗੁਰੂ ਦੀ ਮਨ ਵਿਚ (ਟੇਕ) ਓਟ ਲੈਣੀ ਹੀ ਸਾਡੀ ਆਸਾ ਹੈ, ਅਤੇ ਇਹੋ ਹੀ ਸਾਡਾ ਮਾਣ, ਤਾਣ ਅਤੇ ਧਨ ਹੈ।

## ਮਹਾ ਗਰੀਬ; ਜਨ ਸਾਧ ਅਨਾਥ ॥

ਹੇ ਭਾਈ! ਜਿਹੜੇ ਸਾਧੂ ਜਨ ਨਿਮਰਤਾ ਧਾਰਨ ਕਰਕੇ (ਮਹਾ) ਅਤਿਅੰਤ ਹੀ ਗਰੀਬ ਅਤੇ (ਅਨਾਥ) ਯਤੀਮ ਬਣ ਕੇ ਰਹਿੰਦੇ ਹਨ ਅਤੇ ਪ੍ਰਮੇਸਰ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਆਸਰਾ ਨਹੀਂ ਸਮਝਦੇ ਹਨ। ਜਿੰਨ੍ਹਾਂ ਨੂੰ ਕਿਸੇ ਪ੍ਰਕਾਰ ਵੀ ਆਪਣੇ ਤਨ ਦੇ ਤਾਣ ਦਾ, ਗੁਣਾਂ ਦਾ ਅਤੇ ਆਪਣੀ ਸਾਧਨਾ ਦਾ ਹੰਕਾਰ ਨਹੀਂ ਹੁੰਦਾ, ਐਸੇ ਸਾਧੂ ਜਨ ਆਪਾ ਭਾਵ ਹੰਕਾਰ ਗਵਾ ਕੇ (ਮਹਾ) ਬਹੁਤੀ ਗਰੀਬੀ ਵਿਚ ਰਹਿੰਦੇ ਹਨ ਅਤੇ ਉਹ ਕੁੱਛੜ ਚੁੱਕੇ (ਅਨਾਥ) ਯਤੀਮ ਬੱਚੇ ਦੀ ਨਿਆਈਂ ਬਣੇ ਰਹਿੰਦੇ ਹਨ। ਭਾਵ ਜਿਵੇਂ ਕੁੱਛੜ ਚੁੱਕੇ ਹੋਏ ਬੱਚੇ ਨੂੰ ਆਪਣੀ ਪਾਲਣਾ ਪੋਸ਼ਣਾ, ਸਾਂਭ-ਸੰਭਾਲ ਦੀ ਜਾਚ ਨਹੀਂ ਹੁੰਦੀ। ਤਿਵੇਂ ਹੀ ਸਾਧੂ ਵੀ ਆਪਣੀ ਪਾਲਣਾ-ਪੋਸ਼ਣ ਦੀ, ਸਾਂਭ-ਸੰਭਾਲ ਆਦਿਕ ਬਾਹਰੀ ਵਿਹਾਰ ਦੀ ਸੋਝੀ ਨਹੀਂ ਰੱਖਦੇ।

## ਨਾਨਕ, ਪ੍ਰਭਿ ਰਾਖੇ; ਦੇ ਹਾਥ ॥੪॥੮੫॥੧੫੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਵੇਂ ਮਾਤਾ ਬੱਚਿਆਂ ਨੂੰ ਪਾਲ ਕੇ ਰੱਖਦੀ ਹੈ, ਤਿਵੇਂ ਹੀ (ਪ੍ਰਭਿ) ਪ੍ਰਭੂ ਸੱਚੇ ਪਾਤਸ਼ਾਹ ਕਿਰਪਾ ਦਾ ਹੱਥ ਦੇ ਕੇ ਉਹਨਾਂ ਸਾਧੂ ਜਨਾਂ ਨੂੰ (ਰਾਖੇ) ਰੱਖਦੇ ਹਨ।

## ਗਉੜੀ ਮਹਲਾ ੫ ॥

**ਉਥਾਨਕਾ :**

ਇੱਕ ਸਿੱਖ ਨੇ ਸਤਿਗੁਰੂ ਜੀ ਨੂੰ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ! ਸਨਾਤਨ ਧਰਮੀ ਲੋਕ ਕੁਰੂਛੇਤਰ ਵਿਖੇ ਸੂਰਜ ਗ੍ਰਹਿਣ ਸਮੇਂ ਦਾਨ ਪੁੰਨ ਕਰਨ ਦਾ ਬਹੁਤ ਵੱਡਾ ਫਲ ਮੰਨਦੇ ਹਨ। ਆਪ ਜੀ ਕਿਰਪਾ ਕਰਕੇ ਦੱਸੋ ਕਿ ਇਹਨਾਂ ਗ੍ਰਹਿਣ ਆਦਿਕਾਂ ਦਾ ਕਿਤਨਾ ਕੁ ਮਹਾਤਮ ਫਲ ਹੈ? ਸਤਿਗੁਰੂ ਜੀ ਕਹਿਣ ਲੱਗੇ, 'ਭਾਈ! ਤੂੰ ਇਹਨਾਂ ਗ੍ਰਹਿਣ ਆਦਿਕਾਂ ਤੋਂ ਕੀ ਲੈਣਾ ਹੈ? ਪ੍ਰਮੇਸ਼ਰ ਦੇ ਨਾਮ ਨੂੰ ਜਪਨ ਦਾ ਫਲ ਇਹਨਾਂ ਸਾਰਿਆਂ ਤੋਂ ਕਿਤੇ ਵੱਧ ਹੈ। ਇਸ ਕਰਕੇ ਨਾਮ ਦਾ ਮਹਾਤਮ ਸਰਵਨ ਕਰ। ਨਾਮ ਦਾ ਮਹਾਤਮ ਇਸ ਪ੍ਰਕਾਰ ਹੈ :

## ਹਰਿ ਹਰਿ ਨਾਮਿ; ਮਜਨੁ ਕਰਿ ਸੂਚੇ ॥

ਹੇ ਭਾਈ ! ਗੁਰਮੁਖ ਜਨ (ਹਰਿ) ਹਰੀ ਪਰਮੇਸ਼ਰ ਦੇ ਨਾਮ ਦਾ ਜਾਪ ਕਰਨ ਰੂਪ (ਮਜਨੁ) ਪੁਰਬਾਂ ਦਾ ਇਸ਼ਨਾਨ (ਕਰਿ) ਕਰਕੇ (ਸੂਚੇ) ਪਵਿੱਤਰ ਹੋ ਗਏ ਹਨ। ਭਾਵ ਪ੍ਰਮੇਸ਼ਰ ਦੇ ਨਾਮ ਨੂੰ ਜਪਣ ਕਰਕੇ ਉਹਨਾਂ ਨੂੰ ਸਾਰੇ ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਗਿਆ ਹੈ।

## ਕੋਟਿ ਗ੍ਰਹਣ; ਪੁੰਨ ਫਲ ਮੂਚੇ ॥੧॥ ਰਹਾਉ ॥

ਫਿਰ ਉਹਨਾਂ ਨੂੰ (ਕੋਟਿ) ਕਰੋੜਾਂ ਸੂਰਜ ਗ੍ਰਹਿਣ ਦੇ ਦਾਨ ਪੁੰਨਾਂ ਨਾਲੋਂ ਵੀ (ਮੂਚੇ) ਅਧਿਕ ਫਲ ਪ੍ਰਾਪਤ ਹੁੰਦੇ ਹਨ। ਭਾਵ ਸੂਰਜ ਗ੍ਰਹਿਣ ਵਿੱਚ ਸੁਤੇ ਸਿਧ ਦਾਨ ਕਰਨਾ ਜਾਂ ਕੋਈ ਪਵਿੱਤਰ ਥੜ੍ਹਾ ਬੰਨ੍ਹ ਕੇ ਆਪਣੀ ਕਾਮਨਾ ਪੂਰੀ ਕਰਨ ਵਾਸਤੇ ਪੁੰਨ ਕਰਨਾ, ਇਹਨਾਂ ਸਾਰਿਆਂ ਦੇ ਫਲਾਂ ਤੋਂ ਅਧਿਕ ਫਲ ਪ੍ਰਮੇਸਰ ਦੇ ਨਾਮ ਜਪਣ ਦਾ ਹੈ। ਜਿਵੇਂ ਅਕਬਰ ਬਾਦਸ਼ਾਹ ਨੇ ਜੋਤਸ਼ੀ ਨੂੰ ਪੁੱਛਿਆ ਸੀ ਕਿ ਮੈਂ ਕਿਹੜਾ ਦਾਨ ਕੀਤਾ ਸੀ, ਜਿਸ ਕਰਕੇ ਮੈਨੂੰ ਇਹ ਬਾਦਸਾਹੀ ਮਿਲੀ ਹੈ। ਉਸ ਵੇਲੇ ਜੋਤਸੀ ਨੇ ਉਸ ਨੂੰ ਦੱਸਿਆ ਸੀ ਕਿ ਤੂੰ ਘਾਹ ਖੋਤ ਕੇ ਗੁਜਾਰਾ ਕਰਨ ਵਾਲਾ ਇੱਕ ਗਰੀਬ ਸੀ, ਜਿਸ ਵੇਲੇ ਸੂਰਜ ਗ੍ਰਹਿਣ ਲੱਗਾ ਹੋਇਆ ਸੀ ਉਸ ਵੇਲੇ ਤੇਰੇ ਕੋਲ ਸਿਰਫ ਰੰਬਾ ਤੇ ਤੰਗਲੀ ਹੀ ਸੀ ਅਤੇ ਉਹ ਹੀ ਤੇਰਾ ਸਰਬੰਸ ਸੀ। ਉਹ ਦੋਵੇਂ ਹੀ ਤੂੰ ਦਾਨ ਕਰ ਦਿੱਤੇ ਸਨ। ਉਹ ਸਰਬੰਸ ਦਾਨ ਕਰਨ ਕਰਕੇ ਹੀ ਤੂੰ ਬਾਦਸ਼ਾਹੀ ਦਾ ਮਾਲਕ ਬਣਿਆਂ ਹੈਂ। ਇਸ ਗੱਲ ਨੂੰ ਸੁਣ ਕੇ ਅਕਬਰ ਬਾਦਸ਼ਾਹ ਬਹੁਤ ਹੈਰਾਨ ਹੋਇਆ ਸੀ।

## ਹਰਿ ਕੇ ਚਰਣ; ਰਿਦੇ ਮਹਿ ਬਸੇ ॥

ਜਿੰਨ੍ਹਾਂ ਦੇ (ਰਿਦੇ) ਹਿਰਦੇ (ਮਹਿ) ਵਿਚ ਹਰੀ ਅਕਾਲ ਪੁਰਖ ਵਾਹਿਗੁਰੂ ਜੀ (ਕੇ) ਦੇ ਚਰਨ (ਬਸੇ) ਵੱਸ ਗਏ ਹਨ।

## ਜਨਮ ਜਨਮ ਕੇ; ਕਿਲਵਿਖ ਨਸੇ ॥੧॥

ਉਹਨਾਂ ਦੇ (ਜਨਮ ਜਨਮ) ਜਨਮਾਂ ਜਨਮਾਂਤਰਾਂ ਦੇ ਸਾਰੇ (ਕਿਲਵਿਖ) ਪਾਪ (ਨਸੇ) ਨੱਸ ਗਏ, **ਵਾ:** ਨਾਸ਼ ਹੋ ਗਏ ਹਨ।

## ਸਾਧਸੰਗਿ; ਕੀਰਤਨ ਫਲੁ ਪਾਇਆ ॥

ਜਿੰਨ੍ਹਾਂ-ਜਿੰਨ੍ਹਾਂ ਨੇ (ਸਾਧਸੰਗਿ) ਸਾਧਸੰਗਤ ਕੀਤੀ ਹੈ ਅਤੇ ਸੰਗਤ ਨਾਲ ਮਿਲ ਕੇ ਮਹਾਰਾਜ ਦਾ ਕੀਰਤਨ ਕੀਤਾ ਹੈ, ਉਹਨਾਂ ਨੇ ਬ੍ਰਹਮ ਗਿਆਨ ਰੂਪ ਫਲ ਨੂੰ (ਪਾਇਆ) ਪਾ ਲਿਆ ਹੈ।

## ਜਮ ਕਾ ਮਾਰਗੁ; ਦ੍ਰਿਸਟਿ ਨ ਆਇਆ ॥੨॥

ਫਿਰ ਉਹਨਾਂ ਨੇ ਸਾਧਸੰਗਤ ਅਤੇ ਕੀਰਤਨ ਤੋਂ ਐਸਾ ਫਲ ਪ੍ਰਾਪਤ ਕੀਤਾ ਹੈ ਕਿ ਮੁੜ ਕੇ ਉਹਨਾਂ ਨੂੰ ਜਮਾਂ (ਕਾ) ਦਾ (ਮਾਰਗ) ਰਸਤਾ (ਦ੍ਰਿਸਟਿ) ਨਿਗਾਹ ਵਿਚ ਨਹੀਂ ਆਇਆ ਭਾਵ ਉਹ ਜਮਾਂ ਦੇ ਮਾਰਗ ਤੋਂ ਬਚ ਗਏ ਹਨ। ਯਥਾ :

**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥੨॥** *(ਅੰਗ : ੩੯੩)*

## ਮਨ ਬਚ ਕ੍ਰਮ; ਗੋਵਿੰਦ ਅਧਾਰੁ ॥

ਉਹਨਾਂ ਨੂੰ ਮਨ, ਬਾਣੀ, (ਕ੍ਰਮ) ਸਰੀਰ ਕਰਕੇ (ਗੋਵਿੰਦ) ਪ੍ਰਮੇਸਰ ਦਾ (ਅਧਾਰੁ) ਆਸਰਾ ਹੈ।

## ਤਾ ਤੇ ਛੁਟਿਓ; ਬਿਖੁ ਸੰਸਾਰੁ ॥੩॥

(ਤਾ ਤੇ) ਤਿਸ ਕਰਕੇ ਉਹ ਈਰਖਾ, ਤ੍ਰਿਸ਼ਨਾ, **ਵਾ:** ਮਾਇਆ ਦੇ ਮੋਹ, **ਵਾ:** ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਰੂਪ (ਬਿਖੁ) ਵਿਹੁ, ਜਹਿਰ ਨਾਲ ਭਰੇ ਸੰਸਾਰ ਤੋਂ (ਛੁਟਿਓ) ਛੁੱਟ ਗਏ ਹਨ।

## ਕਰਿ ਕਿਰਪਾ ਪ੍ਰਭਿ; ਕੀਨੋ ਅਪਨਾ ॥

ਹੇ ਭਾਈ ! ਜਿੰਨ੍ਹਾਂ ਨੂੰ (ਪ੍ਰਭਿ) ਪ੍ਰਭੂ ਵਾਹਿਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ (ਅਪਨਾ) ਆਪਣਾ (ਕੀਨੋ) ਕਰ ਲਿਆ, ਬਣਾ ਲਿਆ ਹੈ।

## ਨਾਨਕ; ਜਾਪੁ ਜਪੇ, ਹਰਿ ਜਪਨਾ ॥੪॥੯੬॥੧੫੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜਪਣੇ ਯੋਗ ਹਰੀ ਅਕਾਲ ਪੁਰਖ ਦੇ ਜਾਪ ਨੂੰ ਜਪਦੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪ ਵਾਹਿਗੁਰੂ ਨਾਮ ਦੇ ਜਾਪ ਨੂੰ (ਜਪੇ) ਜਪਦੇ ਹਨ ਅਤੇ ਹੋਰਨਾਂ ਨੂੰ ਵੀ (ਹਰਿ) ਹਰੀ ਦੇ ਨਾਮ ਨੂੰ (ਜਪਨਾ) ਜਪਣ ਦਾ ਉਪਦੇਸ਼ ਬਖਸ਼ਦੇ ਹਨ। **ਵਾ:** ਜਿੰਨ੍ਹਾਂ ਪਾਸੋਂ ਸਤਿਗੁਰਾਂ ਨੇ ਨਾਮ ਜਪਾਉਣਾ ਕੀਤਾ ਹੈ। ਉਹ ਆਪ ਵੀ ਨਾਮ ਜਪਦੇ ਹਨ ਅਤੇ ਹੋਰਾਂ ਨੂੰ ਵੀ ਜਪਾਉਂਦੇ ਹਨ ਅਤੇ ਐਸੇ ਗੁਰਮੁਖ ਨਾਮ ਜਪਦਿਆਂ ਹੋਇਆਂ ਜਪਣ ਯੋਗ ਪ੍ਰਮੇਸਰ ਦਾ ਰੂਪ ਹੀ ਹੋ ਗਏ ਹਨ।

## ਗਉੜੀ ਮਹਲਾ ੫ ॥

## ਪਉ ਸਰਣਾਈ; ਜਿਨਿ ਹਰਿ ਜਾਤੇ ॥

ਹੇ ਭਾਈ ! ਜਿੰਨ੍ਹਾਂ ਨੇ ਹਰੀ ਅਕਾਲ ਪੁਰਖ ਨੂੰ (ਜਾਤੇ) ਜਾਣ ਲਿਆ ਹੈ। ਉਹਨਾਂ ਵਾਹਿਗੁਰੂ ਦੇ ਪਿਆਰਿਆਂ ਦੀ (ਸਰਣਾਈ) ਸ਼ਰਨ (ਪਉ) ਪੈਣਾ ਕਰ।

## ਮਨੁ ਤਨੁ ਸੀਤਲੁ; ਚਰਣ ਹਰਿ ਰਾਤੇ ॥੧॥

ਜਿੰਨ੍ਹਾਂ ਸੰਤਾਂ, ਭਗਤਾਂ, ਗੁਰਸਿੱਖਾਂ ਦਾ ਮਨ (ਹਰਿ) ਹਰੀ ਦੇ ਚਰਨਾਂ ਕਮਲਾਂ ਵਿਚ (ਰਾਤੇ) ਰੰਗਿਆ ਹੈ, **ਵਾ:** ਜੋ ਗੁਰਮੁਖ ਉਸ (ਚਰਣ) ਅਧਿਸ਼ਠਾਨ ਸਰੂਪ (ਹਰਿ) ਹਰੀ ਪ੍ਰਮੇਸਰ ਦੇ ਨਾਮ ਰੰਗ ਵਿਚ ਰੰਗੇ ਗਏ ਹਨ। ਉਹਨਾਂ ਦਾ ਮਨ ਅਤੇ ਤਨ (ਸੀਤਲੁ) ਠੰਡਾ ਹੋ ਗਿਆ ਹੈ।

## ਭੈ ਭੰਜਨ ਪ੍ਰਭ; ਮਨਿ ਨ ਬਸਾਹੀ ॥

ਹੇ ਜੀਵ ! ਤੂੰ ਜੰਮਣ-ਮਰਨ ਦੇ ਭੈ ਨੂੰ (ਭੰਜਨ) ਭੰਨਣ ਵਾਲੇ ਸਮਰੱਥ ਪ੍ਰਭੂ ਨੂੰ ਮਨ ਵਿਚ ਨਹੀਂ (ਬਸਾਹੀ) ਵਸਾਉਂਦਾ ਹੈ।

## ਡਰਪਤ ਡਰਪਤ; ਜਨਮ ਬਹੁਤੁ ਜਾਹੀ ॥੧॥ ਰਹਾਉ ॥

ਤੂੰ ਹਮੇਸ਼ਾ ਰਾਜੇ, ਚੋਰ, ਕਾਲ ਅਤੇ ਜਮਾਂ ਜਾਂ ਵਿਕਾਰ ਆਦਿਕਾਂ ਤੋਂ ਡਰਦਾ ਰਹਿੰਦਾ ਹੈਂ। ਇਸ ਪ੍ਰਕਾਰ (ਡਰਪਤ ਡਰਪਤ) ਡਰਦਿਆਂ ਡਰਦਿਆਂ ਤੇਰੇ (ਬਹੁਤੁ) ਬੇਅੰਤ ਜਨਮ (ਜਾਹੀ) ਗੁਜਰ ਚੁੱਕੇ ਹਨ। ਪਰ ਤੂੰ ਨਿਰਭਉ ਨਹੀਂ ਹੋ ਸਕਿਆ, ਕਿਉਂਕਿ ਤੂੰ ਭੈ ਨੂੰ ਮੇਟਣ ਵਾਲੇ ਪ੍ਰਭੂ ਨੂੰ ਮਨ ਵਿਚ ਨਹੀਂ ਵਸਾਇਆ। ਜੇਕਰ ਵਾਹਿਗੁਰੂ ਮਨ ਵਿਚ ਵੱਸ ਜਾਂਦਾ ਤਾਂ ਤੈਨੂੰ ਹੋਰ ਕਿਸੇ ਦਾ ਡਰ ਨਹੀਂ ਰਹਿਣਾ ਸੀ।

## ਜਾ ਕੈ ਰਿਦੈ; ਬਸਿਓ ਹਰਿ ਨਾਮ ॥

ਹੇ ਭਾਈ! (ਜਾ ਕੈ) ਜਿਨ੍ਹਾਂ ਦੇ ਹਿਰਦੇ ਵਿਚ (ਹਰਿ) ਹਰੀ ਪ੍ਰਮੇਸਰ ਦਾ ਨਾਮ (ਬਸਿਓ) ਵੱਸ ਗਿਆ ਹੈ।

## ਸਗਲ ਮਨੋਰਥ; ਤਾ ਕੇ ਪੂਰਨ ਕਾਮ ॥੨॥

(ਤਾ ਕੇ) ਉਹਨਾਂ ਦੇ (ਸਗਲ) ਸਾਰੇ (ਕਾਮ) ਕੰਮ ਅਤੇ ਨੋਰਥ) ਮਨ ਦੇ ਸੰਕਲਪ (ਪੂਰਨ) ਪੂਰੇ ਹੋ ਗਏ ਹਨ।

## ਜਨਮੁ ਜਰਾ ਮਿਰਤੁ; ਜਿਸੁ ਵਾਸਿ ॥

ਜਿਸ ਵਾਹਿਗੁਰੂ ਦੇ (ਵਾਸਿ) ਵੱਸ ਵਿਚ, ਅਧੀਨਗੀ ਵਿਚ ਸਾਰੇ ਸੰਸਾਰ ਨੂੰ ਜਨਮ ਦੇਣਾ, (ਜਰਾ) ਬੁਢੇਪੇ ਦੀ ਅਵਸਥਾ ਅਤੇ (ਮਿਰਤੁ) ਮੌਤ ਦਾ ਸਮਾਂ ਹੈ।

## ਸੋ ਸਮਰਥੁ; ਸਿਮਰਿ ਸਾਸਿ ਗਿਰਾਸਿ ॥੩॥

ਹੇ ਭਾਈ! ਤੂੰ (ਸੋ) ਉਸ ਸਰਬ ਕਲਾ ਸਮਰੱਥ ਪ੍ਰਮੇਸ਼ਰ ਨੂੰ ਆਉਂਦੇ-ਜਾਂਦੇ (ਸਾਸਿ) ਸੁਆਸ ਨਾਲ, ਵਾ: ਸਾਹ ਨੂੰ ਅੰਦਰ (ਗਿਰਾਸਿ) ਗ੍ਰਸਦਿਆਂ ਤੇ ਦੂਜੇ ਸਾਹ ਨੂੰ ਬਾਹਰ ਕੱਢਦਿਆਂ ਹੋਇਆਂ, ਵਾ: ਸਾਹ ਲੈਂਦਿਆਂ ਅਤੇ ਭੋਜਨ ਦੀ (ਗਿਰਾਸਿ) ਗਰਾਹੀ ਖਾਂਦਿਆਂ ਹੋਇਆ, ਹਰ ਵਕਤ (ਸਿਮਰਿ) ਸਿਮਰਨਾ ਕਰ, ਯਾਦ ਕਰ।

## ਮੀਤੁ ਸਾਜਨੁ ਸਖਾ; ਪ੍ਰਭੁ ਏਕ ॥

ਇਕ ਵਾਹਿਗੁਰੂ ਹੀ ਮਾਤਾ ਦੇ ਗਰਭ ਵਿਚ ਤੇਰੀ ਰੱਖਿਆ ਕਰਨ ਵਾਲਾ (ਸਾਜਨੁ) ਸੱਜਣ ਹੈ, ਇਸ ਲੋਕ ਵਿੱਚ ਵਿਕਾਰਾਂ ਤੋਂ ਬਚਾਉਣ ਵਾਲਾ (ਮੀਤੁ) ਮਿੱਤਰ ਹੈ, ਅਤੇ ਪ੍ਰਲੋਕ ਵਿਚ ਰਖਿਆ ਕਰਨ ਵਾਲਾ ਸਖਾ ਹੈ।

ਨੋਟ : ਮਿੱਤਰ ਉਹ ਹੁੰਦਾ ਹੈ, ਜਿਸ ਨਾਲ ਪਿਆਰ ਕਰੀਏ ਅਤੇ ਉਹ ਵੀ ਅੱਗੋਂ ਪਿਆਰ ਕਰੇ। ਸੱਜਣ ਉਹ ਹੁੰਦਾ ਹੈ, ਜਿਸ ਨਾਲ ਪਿਆਰ ਨਾ ਕਰੀਏ, ਪਰ ਫਿਰ ਵੀ ਉਹ ਪਿਆਰ ਕਰੇ ਸਖਾ ਉਹ ਹੁੰਦਾ ਹੈ, ਜਿਸ ਨਾਲ ਵੈਰ ਕਰੀਏ, ਪਰ ਫਿਰ ਵੀ ਉਹ ਪਿਆਰ ਨਿਭਾਵੇ।

## ਨਾਮੁ ਸੁਆਮੀ ਕਾ; ਨਾਨਕ ਟੇਕ ॥੪॥੯੭॥੧੫੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਸੁਆਮੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ ਹੀ ਸਾਡੇ ਜੀਵਨ ਦੇ (ਟੇਕ) ਓਟ ਹੈ।

ਅਥਵਾ : ਹੇ ਭਾਈ! ਤੁਸੀਂ ਵੀ ਹਿਰਦੇ ਦੇ ਅੰਦਰ ਉਸ ਅਕਾਲ ਪੁਰਖ ਦੇ ਨਾਮ ਦੀ (ਟੇਕ) ਓਟ ਲੈਣਾ ਕਰੋ।

## ਗਉੜੀ ਮਹਲਾ ੫ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਨੂੰ ਛੱਡ ਕੇ ਵਡਾਲੀ ਨਗਰ ਚਲੇ ਗਏ ਅਤੇ ਤਿੰਨ ਸਾਲ ਉੱਥੇ ਹੀ ਰਹੇ। ਉੱਥੇ ਹੀ ਹਾੜ ਵਦੀ ਏਕਮ ੧੬੫੨ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਮਹਾਰਾਜ ਨੇ ਅੰਮ੍ਰਿਤ ਵੇਲੇ ਅਵਤਾਰ ਧਾਰਨ ਕੀਤਾ। ਉਸ ਵਕਤ ਸਾਰੇ ਦੇਵੀ ਦੇਵਤਿਆਂ ਨੇ ਆਕਾਸ਼ ਵਿੱਚ ਆ ਕੇ ਐਸੀ ਫ਼ੁੱਲਾਂ ਦੀ ਵਰਖਾ ਕੀਤੀ ਕਿ ਸਾਰੇ ਨਗਰ ਵਿੱਚ ਖੁਸ਼ਬੂ ਫੈਲ ਗਈ ਤੇ ਫੇਰ ਸਾਜ਼ ਲੈ ਕੇ ਐਸਾ ਕੀਰਤਨ ਕੀਤਾ

ਕਿ ਉਹ ਕੀਰਤਨ ਦੀਆਂ ਧੁਨੀਆਂ ਨੂੰ ਸੁਣ ਕੇ ਸਾਰੀਆਂ ਸੰਗਤਾਂ ਮੋਹਿਤ ਹੋ ਗਈਆਂ। ਇਸ ਪ੍ਰਕਾਰ ਜਦੋਂ ਪੰਜਵੇਂ ਪਾਤਸ਼ਾਹ ਜੀ ਤਿੰਨ ਸਾਲ ਵਡਾਲੀ ਸਾਹਿਬ ਰਹਿ ਕੇ ਸਾਹਿਬਜ਼ਾਦੇ ਦੇ ਅਵਤਾਰ ਧਾਰਨ ਤੋਂ ਬਾਅਦ ਵਾਪਸ ਸ੍ਰੀ ਅੰਮ੍ਰਿਤਸਰ ਸਾਹਿਬ ਵਾਪਸ ਆਏ, ਉਸ ਵੇਲੇ ਸੰਗਤ ਨੇ ਸਤਿਗੁਰੂ ਜੀ ਨੂੰ ਸੁੱਖ ਸਾਂਦ ਪੁੱਛੀ ਅਤੇ ਵਡਾਲੀ ਸਾਹਿਬ ਰਹਿ ਕੇ ਗੁਜ਼ਰੇ ਸਮੇਂ ਬਾਬਤ ਪੁੱਛਿਆ ਤਾਂ ਸਤਿਗੁਰੂ ਜੀ ਹੋਰ ਦੁਨਿਆਵੀ ਗੱਲਾਂ ਕਰਨ ਦੀ ਥਾਂ, ਸੰਗਤਾਂ ਦੇ ਪ੍ਰਥਾਏ ਗੁਰਬਾਣੀ ਉਚਾਰਨ ਕਰਕੇ ਹੀ ਉੱਤਰ ਦਿੰਦੇ ਹਨ।

**ਨੋਟ** : ਸਤਿਗੁਰੂ ਜੀ ਦੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਛੱਡ ਕੇ ਵਡਾਲੀ ਸਾਹਿਬ ਜਾ ਕੇ ਰਹਿਣ ਦੇ ਦੋ ਪ੍ਰਮੁੱਖ ਕਾਰਨ ਇਹ ਸਨ ਕਿ, ਇੱਕ ਤਾਂ, ਜਿਸ ਵੇਲੇ ਮਾਤਾ ਗੰਗਾ ਜੀ ਸਤਿਗੁਰਾਂ ਦੇ ਹੁਕਮ ਅਨੁਸਾਰ ਸਾਹਿਬਜਾਦੇ ਦੀ ਪ੍ਰਾਪਤੀ ਦੀ ਅਰਦਾਸ ਕਰਵਾਉਣ ਵਾਸਤੇ ਬੀੜ ਸਾਹਿਬ ਗਏ, ਉਸ ਵੇਲੇ ਬਾਬਾ ਬੁੱਢਾ ਸਾਹਿਬ ਜੀ ਨੇ ਸੁਭਾਵਕ ਇਹ ਬਚਨ ਕੀਤਾ ਸੀ ਕਿ, 'ਗੁਰੂ ਕਿਆਂ ਨੂੰ ਕਿੱਧਰ ਦੀ ਭਾਜੜ ਪੈ ਗਈ ਹੈ'। ਬਾਬਾ ਜੀ ਦੇ ਬਚਨ ਨੂੰ ਪੂਰਾ ਕਰਨ ਵਾਸਤੇ ਸਤਿਗੁਰੂ ਜੀ ਨੇ, ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਛੌਡਿਆ ਅਤੇ ਦੂਸਰਾ ਕਾਰਨ ਗੁਰੂ ਘਰ ਦੀ ਨਿਰਵੈਰਤਾ ਦਿਖਾਉਣਾ ਸੀ। ਪ੍ਰਿਥੀ ਚੰਦ ਸਤਿਗੁਰੂ ਜੀ ਨਾਲ ਅਤਿਅੰਤ ਈਰਖਾ ਕਰਦਾ ਸੀ। ਇਸ ਕਰਕੇ ਸਤਿਗੁਰੂ ਜੀ, ਇਹ ਦਿਖਾਉਣ ਵਾਸਤੇ ਕਿ ਸਾਡਾ ਕਿਸੇ ਨਾਲ ਕੋਈ ਵੈਰ ਵਿਰੋਧ ਨਹੀਂ ਹੈ, ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਛੱਡ ਕੇ ਵਡਾਲੀ ਚਲੇ ਗਏ ਸਨ।

## ਬਾਹਰਿ ਰਾਖਿਓ; ਰਿਦੈ ਸਮਾਲਿ ॥

ਹੇ ਭਾਈ! ਜਦੋਂ ਅਸੀਂ (ਬਾਹਰਿ) ਵਡਾਲੀ ਸਾਹਿਬ ਗਏ ਸੀ, ਉਦੋਂ ਵੀ ਵਾਹਿਗੁਰੂ ਨੂੰ (ਰਿਦੈ) ਹਿਰਦੇ ਵਿਚ (ਸਮਾਲਿ) ਸੰਭਾਲ ਕੇ (ਰਾਖਿਓ) ਰੱਖਿਆ ਸੀ ਅਤੇ

## ਘਰਿ ਆਏ; ਗੋਵਿੰਦੁ ਲੈ ਨਾਲਿ ॥੧॥

ਹੁਣ ਜਦੋਂ (ਗੋਵਿੰਦੁ) ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਵਤਾਰ ਹੋ ਗਿਆ ਹੈ, ਤਾਂ ਉਹਨਾਂ ਨੂੰ ਨਾਲ ਲੈ ਕੇ (ਘਰਿ) ਮਹਿਲਾਂ ਵਿਚ, ਸ੍ਰੀ ਅੰਮ੍ਰਿਤਸਰ ਸਾਹਿਬ ਵਿਚ (ਆਏ) ਆ ਗਏ ਹਾਂ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ** :

**ਬਾਹਰਿ ਰਾਖਿਓ; ਰਿਦੈ ਸਮਾਲਿ ॥**
**ਘਰਿ ਆਏ; ਗੋਵਿੰਦੁ ਲੈ ਨਾਲਿ ॥੧॥**

ਜਦੋਂ (ਬਾਹਰਿ) ਸੰਸਾਰ ਵਿਚ *ਮੰਦਰੀਂ ਆਦਿਕ ਸਥਾਨਾ ਵਿੱਚ ਧਰਮ ਦਾ ਪ੍ਰਚਾਰ ਕਰਨ ਵਾਸਤੇ ਗਏ ਸੀ, ਉੱਥੇ ਵੀ ਪ੍ਰਮੇਸਰ ਨੂੰ (ਰਿਦੈ) ਹਿਰਦੇ ਵਿਚ ਸੰਭਾਲ ਕੇ ਰੱਖਿਆ ਸੀ ਅਤੇ ਹੁਣ ਜਦੋਂ ਘਰ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤਾਂ ਵੀ ਪ੍ਰਮੇਸਰ ਨੂੰ (ਨਾਲਿ) ਅੰਗ-ਸੰਗ ਜਾਣਦੇ ਹਾਂ।

**ਅਥਵਾ** : ਅਸੀਂ ਬਾਹਰੀ ਭਾਵ ਸੰਸਾਰਾਕਾਰ ਬ੍ਰਿਤੀ ਹੁੰਦਿਆਂ ਵੀ ਪ੍ਰਮੇਸਰ ਨੂੰ ਹਿਰਦੇ ਨਾਲ ਸੰਭਾਲ ਕੇ ਰੱਖਿਆ ਸੀ ਅਤੇ ਸਾਧਸੰਗਤ ਰੂਪ ਘਰ **ਵਾ**: ਤੁਰੀਆ ਪਦ ਰੂਪ ਘਰ ਵਿਚ ਆ ਕੇ ਵੀ (ਗੋਵਿੰਦੁ) ਬ੍ਰਿਤੀ ਨੂੰ ਪ੍ਰਮੇਸਰ ਦੇ ਨਾਲ ਹੀ ਲੈਅ ਕੀਤਾ ਹੈ।

---

* ਗੁਰੂ ਸਾਹਿਬ ਜੀ ਪ੍ਰਚਾਰ ਲਈ ਨਨਕਾਣਾ ਸਾਹਿਬ, ਮੰਦਰੀਂ, ਚੋਹਲਾ ਸਾਹਿਬ ਆਦਿਕ ਕਈ ਥਾਵਾਂ ਤੇ ਗਏ ਸਨ। ਭੈਣੀ ਨਗਰ ਦਾ ਨਾਮ ਗੁਰੂ ਸਾਹਿਬ ਜੀ ਨੇ ਚੋਹਲਾ ਸਾਹਿਬ ਰੱਖਿਆ ਸੀ। (ਮਦਰੀ) ਮਦ੍ਰਜਿਲਾ ਸ਼ੇਖੂਪੁਰਾ ਤਹਿਸੀਲ ਥਾਣਾ ਨਾਨਕਿਆਣਾ ਦਾ ਇਕ ਪਿੰਡ, ਜੋ ਰੇਲਵੇ ਸਟੇਸ਼ਨ ਛਾਂਗਮਾਂਗਾ ਤੋਂ ਬਾਰਾਂ ਮੀਲ ਉੱਤਰ ਵਿਚ ਹੈ।

## ਹਰਿ ਹਰਿ ਨਾਮੁ; ਸੰਤਨ ਕੈ ਸੰਗਿ ॥

ਹੇ ਭਾਈ! (ਹਰਿ ਹਰਿ) ਹਰੀ ਪ੍ਰਮੇਸਰ ਦਾ ਨਾਮ ਹਰ ਵਕਤ (ਸੰਤਨ) ਸੰਤਾਂ-ਭਗਤਾਂ (ਕੈ) ਦੇ (ਸੰਗਿ) ਨਾਲ ਰਹਿੰਦਾ ਹੈ। ਕਿਉਂਕਿ,

## ਮਨੁ ਤਨੁ ਰਾਤਾ; ਰਾਮ ਕੈ ਰੰਗਿ ॥੧॥ ਰਹਾਉ ॥

ਉਹਨਾਂ ਦਾ ਚਿਤ ਹਰ ਵਕਤ ਮਨ ਅਤੇ ਤਨ ਕਰਕੇ (ਰਾਮ) ਪ੍ਰਮੇਸਰ ਦੇ (ਰੰਗਿ) ਪ੍ਰੇਮ ਵਿਚ (ਰਾਤਾ) ਰੰਗਿਆ ਰਹਿੰਦਾ ਹੈ।

## ਗੁਰਪਰਸਾਦੀ; ਸਾਗਰੁ ਤਰਿਆ ॥

ਜਿਸ ਪੁਰਖ ਤੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾਲਤਾ ਹੋਈ ਹੈ, ਉਹ ਸੰਸਾਰ (ਸਾਗਰੁ) ਸਮੁੰਦਰ ਤੋਂ (ਤਰਿਆ) ਤਰ ਗਿਆ ਹੈ।

## ਜਨਮ ਜਨਮ ਕੇ; ਕਿਲਵਿਖ ਸਭਿ ਹਿਰਿਆ ॥੨॥

ਮਹਾਰਾਜ ਸਾਹਿਬ ਜੀ ਨੇ ਉਹਨਾਂ ਦੇ (ਜਨਮ ਜਨਮ) ਜਨਮਾਂ-ਜਨਮਾਂਤਰਾਂ ਦੇ (ਸਭਿ) ਸਾਰੇ (ਕਿਲਵਿਖ) ਪਾਪ (ਹਿਰਿਆ) ਲੈਅ ਕਰ ਦਿੱਤੇ, ਨਾਸ਼ ਕਰ ਦਿੱਤੇ ਹਨ।

ਹਿੰਦੂਆਂ ਨੇ ਚਾਰ ਪ੍ਰਕਾਰ ਦੇ ਵੱਡੇ ਪਾਪ ਮੰਨੇ ਹਨ : ਗੁਰ ਇਸਤ੍ਰੀ ਗਮਨ, ਸੋਨੇ ਦੀ ਚੋਰੀ ਕਰਨੀ, ਸਰਾਬ ਪੀਣੀ ਅਤੇ ਬ੍ਰਾਹਮਣ ਨੂੰ ਮਾਰਨਾ।

## ਸੋਭਾ ਸੁਰਤਿ; ਨਾਮਿ ਭਗਵੰਤੁ ॥

ਜਿੰਨ੍ਹਾਂ ਦੀ (ਭਗਵੰਤੁ) ਪ੍ਰਮੇਸਰ ਵਿਚ **ਵਾ:** ਪ੍ਰਮੇਸ਼ਰ ਦੇ ਨਾਮ ਵਿਚ (ਸੁ+ਰਤਿ) (ਸੁ) ਸ੍ਰੇਸਟ (ਰਤਿ) ਪ੍ਰੀਤੀ ਹੈ ਉਨ੍ਹਾਂ ਦੀ ਇਸ ਲੋਕ ਵਿਚ ਵੀ ਤੇ ਪ੍ਰਲੋਕ ਵਿਚ ਵੀ ਸੋਭਾ ਹੋਈ ਹੈ।

**ਅਥਵਾ :** ਜੋ (ਨਾਮਿ) ਨਾਮੀ ਪ੍ਰਮੇਸਰ ਦੀ (ਸੋਭਾ) ਭਗਤੀ, (ਸੁਰਤਿ) ਸ੍ਰੇਸ਼ਟ ਪ੍ਰੀਤੀ, ਪ੍ਰੇਮਾ ਭਗਤੀ ਧਾਰਨ ਕਰਦੇ ਹਨ, ਉਹ ਭਗਵੰਤ ਦਾ ਰੂਪ ਹੀ ਹੋ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਦੀ (ਭਗਵੰਤੁ) ਪ੍ਰਮੇਸਰ ਦੇ ਨਾਮ ਵਿਚ ਸੁਰਤ ਜੁੜੀ ਹੋਈ ਹੈ, ਉਹਨਾਂ ਦੀ ਲੋਕ-ਪ੍ਰਲੋਕ ਵਿਚ, ਸਾਰੇ ਥਾਵਾਂ ਵਿਚ ਸੋਭਾ ਹੁੰਦੀ ਹੈ।

## ਪੂਰੇ ਗੁਰ ਕਾ; ਨਿਰਮਲ ਮੰਤੁ ॥੩॥

ਇਹ ਪੂਰਿਆਂ ਗੁਰਾਂ ਦਾ ਦਿੱਤਾ ਹੋਇਆ (ਨਿਰਮਲ) ਉੱਜਲ (ਮੰਤੁ) ਉਪਦੇਸ਼ ਹੈ।

## ਚਰਣ ਕਮਲ; ਹਿਰਦੇ ਮਹਿ ਜਾਪੁ ॥

ਹੇ ਭਾਈ! ਮਹਾਰਾਜ ਜੀ ਦੇ ਚਰਨ ਕਮਲ ਹਿਰਦੇ ਵਿਚ ਹੀ ਹਨ, ਉਹਨਾਂ ਦਾ ਜਾਪ ਕਰਨਾ ਕਰ ਕਿ ਹੇ ਮਹਾਰਾਜ! ਆਪ ਜੀ ਦੇ ਚਰਨ ਕਵਲ ਮੇਰੇ ਹਿਰਦੇ ਵਿਚ ਹੀ ਵਸਣਾ ਕਰਨ। ਸਿਮਰਨ ਕਰਨ ਵਾਲਿਆਂ ਦੇ ਅੰਦਰ ਪ੍ਰਮੇਸਰ ਦੇ ਜਾਪ ਕਰਕੇ ਸੱਚੇ ਪਾਤਸ਼ਾਹ ਦੇ ਚਰਨਾਂ ਕਮਲਾਂ ਦਾ ਧਿਆਨ ਹਿਰਦੇ ਵਿਚ ਵੱਸ ਜਾਂਦਾ ਹੈ।

**ਅਥਵਾ :** ਏਹੋ ਕਹਿਣਾ ਹੀ ਚਰਨਾ ਦਾ ਜਪਣਾ ਹੈ ਕਿ ਮਹਾਰਾਜ ਆਪ ਜੀ ਦੇ ਚਰਨ ਮੇਰੇ ਹਿਰਦੇ ਵਿਚ ਵੱਸਣ।

## ਨਾਨਕੁ; ਪੇਖਿ ਜੀਵੈ, ਪਰਤਾਪੁ ॥੪॥੯੮॥੧੬੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਮੁਖ ਜਨ ਉਹਨਾਂ ਦਾ ਪ੍ਰਤਾਪ (ਪੇਖਿ) ਵੇਖ-ਵੇਖ ਕੇ (ਜੀਵੈ) ਜਿਉਂਦੇ ਹਨ। **ਵਾ:** ਅਸੀਂ ਉਹਨਾਂ ਦਾ ਪ੍ਰਤਾਪ ਦੇਖ ਕੇ ਜਿਉਂਦੇ ਹਾਂ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਰਚਨਾ ਕੀਤੀ ਤਾਂ ਪਹਿਲੇ ਦਿਨ ਜਦੋਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਬੈਠ ਕੇ ਕੀਰਤਨ ਕੀਤਾ, ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਧੰਨੁ ਇਹੁ ਥਾਨੁ; ਗੋਵਿੰਦ ਗੁਣ ਗਾਏ ॥

ਹੇ ਭਾਈ ! ਸ੍ਰੀ ਹਰਿਮੰਦਰ ਸਾਹਿਬ ਜੀ ਵਾਲੀ (ਥਾਨੁ) ਥਾਂ ਧੰਨ ਹੈ, ਜਿੱਥੇ ਬੈਠ ਕੇ ਅਸੀਂ (ਗੋਵਿੰਦ) ਅਕਾਲ ਪੁਰਖ ਦੇ ਗੁਣਾਂ ਨੂੰ (ਗਾਏ) ਗਾਉਣਾ ਕੀਤਾ ਹੈ ਅਤੇ

## ਕੁਸਲ ਖੇਮ; ਪ੍ਰਭਿ ਆਪਿ ਬਸਾਏ ॥੧॥ ਰਹਾਉ ॥

(ਪ੍ਰਭਿ) ਪ੍ਰਭੂ ਵਾਹਿਗੁਰੂ ਨੇ ਆਪ ਹੀ ਸਾਨੂੰ ਇਥੇ (ਕੁਸਲ ਖੇਮ) ਸੁਖ-ਸਾਂਦ ਦੇ ਸਹਿਤ (ਬਸਾਏ) ਵਸਾਉਣਾ ਕੀਤਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਧੰਨੁ ਇਹੁ ਥਾਨੁ; ਗੋਵਿੰਦ ਗੁਣ ਗਾਏ ॥**

ਇਹ ਸਾਧਸੰਗਤ ਰੂਪ (ਥਾਨੁ) ਥਾਂ ਧੰਨ ਹੈ, ਜਿੱਥੇ ਸੰਗਤ ਵਿਚ ਬੈਠ ਕੇ (ਗੋਵਿੰਦ) ਪ੍ਰਮੇਸਰ ਦੇ ਗੁਣ ਗਾਏ ਜਾਂਦੇ ਹਨ। ਇਹ ਸੁੱਧ ਮਨ ਰੂਪ **ਵਾ:** ਇਹ ਅੰਤਹਕਰਣ ਰੂਪ (ਥਾਨੁ) ਥਾਂ ਧੰਨ ਹੈ। **ਵਾ:** ਜਿੱਥੇ ਬੈਠ ਕੇ ਪ੍ਰਮੇਸਰ ਦੇ ਗੁਣਾਂ ਨੂੰ (ਗਾਏ) ਗਾਉਣ ਵਾਲੇ **ਵਾ:** (ਗਾਏ) ਗ੍ਰਹਿਣ ਕਰਨ ਵਾਲੇ ਅਧਿਕਾਰੀ ਜਨ ਬਣਦੇ ਹਨ।

**ਕੁਸਲ ਖੇਮ; ਪ੍ਰਭਿ ਆਪਿ ਬਸਾਏ ॥੧॥ ਰਹਾਉ ॥**

ਉਹਨਾਂ ਅਧਿਕਾਰੀ ਜਨਾਂ ਨੂੰ (ਕੁਸਲ) ਸੁੱਖ ਵੀ ਪ੍ਰਾਪਤ ਹੈ ਅਤੇ (ਖੇਮ) ਮੁਕਤੀਆਂ ਵੀ ਪ੍ਰਾਪਤ ਹੋਈਆਂ ਹਨ। **ਵਾ:** ਪ੍ਰਮੇਸਰ ਨੇ ਉਹਨਾਂ ਦੀ (ਖੇਮ) ਰੱਖਿਆ ਵੀ ਕੀਤੀ ਹੈ ਅਤੇ ਫਿਰ ਪ੍ਰਮੇਸ਼ਰ ਨੇ ਆਪ ਉਹਨਾਂ ਦੇ ਅੰਦਰ ਸ਼ੁੱਭ ਗੁਣ (ਬਸਾਏ) ਵੱਸਦੇ ਕੀਤੇ ਹਨ, ਭਾਵ ਵਸਾਉਣਾ ਕੀਤੇ ਹਨ।

## ਬਿਪਤਿ ਤਹਾ; ਜਹਾ ਹਰਿ ਸਿਮਰਨੁ ਨਾਹੀ ॥

ਹੇ ਭਾਈ ! ਬਿਪਤਾ ਤਾਂ (ਤਹਾ) ਉੱਥੇ ਹੁੰਦੀ ਹੈ, (ਜਹਾ) ਜਿੱਥੇ (ਹਰਿ) ਵਾਹਿਗੁਰੂ ਦਾ ਸਿਮਰਨ (ਨਾਹੀ) ਨਾ ਹੋਵੇ।

## ਕੋਟਿ ਅਨੰਦ; ਜਹ ਹਰਿ ਗੁਨ ਗਾਹੀ ॥੧॥

(ਜਹ) ਜਿੱਥੇ (ਹਰਿ) ਹਰੀ ਵਾਹਿਗੁਰੂ ਦੇ ਗੁਣ (ਗਾਹੀ) ਗਾਏ ਜਾਣ, ਉੱਥੇ (ਕੋਟਿ) ਕਰੋੜਾਂ ਹੀ ਅਨੰਦ ਪ੍ਰਾਪਤ ਹੁੰਦੇ ਹਨ, ਉੱਥੇ ਜੰਗਲ ਵਿਚ ਮੰਗਲ ਬਣ ਜਾਂਦਾ ਹੈ।

**ਹਰਿ ਬਿਸਰਿਐ; ਦੁਖ ਰੋਗ ਘਨੇਰੇ ॥**

(ਹਰਿ) ਹਰੀ ਅਕਾਲ ਪੁਰਖ ਦੇ (ਬਿਸਰਿਐ) ਭੁੱਲਣੇ ਕਰਕੇ (ਦੁਖ) ਜੰਮਣ-ਮਰਨ ਦੇ ਦੁੱਖ, ਹਉਮੈ ਅਤੇ ਅਗਿਆਨ ਆਦਿਕਾਂ ਦੇ (ਘਨੇਰੇ) ਬਹੁਤੇ ਰੋਗ ਚਿੰਬੜੇ ਰਹਿੰਦੇ ਹਨ।

**ਪ੍ਰਭ ਸੇਵਾ; ਜਮੁ ਲਗੈ ਨ ਨੇਰੇ ॥੨॥**

ਜਿਹੜੇ (ਪ੍ਰਭ) ਵਾਹਿਗੁਰੂ ਦੀ (ਸੇਵਾ) ਭਗਤੀ ਕਰਦੇ ਹਨ, ਉਹਨਾਂ ਦੇ ਨੇੜੇ ਹੋਰ ਤਾਂ ਕਿਸੇ ਦੁੱਖ ਨੇ ਕੀ ਆਉਣਾ ਹੈ, ਜਮ ਵੀ (ਨੇਰੇ) ਨੇੜੇ ਨਹੀਂ (ਲਗੈ) ਲੱਗ ਸਕਦਾ ਹੈ।

**ਸੋ ਵਡਭਾਗੀ; ਨਿਹਚਲ ਥਾਨੁ ॥**

(ਸੋ) ਉਹ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਪੁਰਖ ਅੰਤਹਕਰਣ ਰੂਪ, ਤੁਰੀਆ ਪਦ ਰੂਪ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਰੂਪ (ਨਿਹਚਲ ਥਾਨੁ) ਅਚੱਲ ਅਸਥਾਨ ਵਿਚ ਇਸਥਿਤ ਹੋਏ ਰਹਿੰਦੇ ਹਨ।

**ਜਹ ਜਪੀਐ; ਪ੍ਰਭ ਕੇਵਲ ਨਾਮੁ ॥੩॥**

(ਜਹ) ਜਿੱਥੇ ਇਸਥਿਤ ਹੋ ਕੇ (ਕੇਵਲ) ਇਕੋ ਇਕ ਪ੍ਰਭ ਪ੍ਰਮੇਸਰ ਦੇ ਨਾਮ ਨੂੰ (ਜਪੀਐ) ਜਪਿਆ ਜਾਂਦਾ ਹੈ।

**ਜਹ ਜਾਈਐ; ਤਹ ਨਾਲਿ ਮੇਰਾ ਸੁਆਮੀ ॥**

ਅਸੀਂ ਵੀ ਦੇਸ਼-ਪ੍ਰਦੇਸ਼ ਵਿਚ (ਜਹ) ਜਿੱਥੇ ਜਾਈਏ, (ਮੇਰਾ) ਸਾਡਾ (ਸੁਆਮੀ) ਮਾਲਕ ਅਕਾਲ ਪੁਰਖ ਨਾਲ ਹੈ।

**ਨਾਨਕ ਕਉ ਮਿਲਿਆ; ਅੰਤਰਜਾਮੀ ॥੪॥੮੯॥੧੫੮॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਸਾਨੂੰ (ਅੰਤਰਜਾਮੀ) ਅੰਦਰਲਾ ਪ੍ਰੇਰਕ ਪ੍ਰਮੇਸਰ ਆਪ ਹੀ ਕਿਰਪਾ ਕਰਕੇ (ਮਿਲਿਆ) ਮਿਲ ਗਿਆ ਹੈ।

## ਗਉੜੀ ਮਹਲਾ ੫ ॥

**ਉਥਾਨਕਾ :**

ਇਕ ਵਾਰ ਸਤਿਗੁਰੂ ਸਾਹਿਬ ਜੀ ਦੀ ਹਜੂਰੀ ਵਿਚ ਗੁਰਸਿੱਖਾਂ ਦੀ ਆਪਸ ਵਿੱਚ ਭਾਰੀ ਚਰਚਾ ਹੋਈ। ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜਿਹੜੇ ਪੰਡਿਤ ਲੋਕ ਹਨ, ਉਹ ਕਹਿੰਦੇ ਹਨ ਕਿ ਜਿਹੜਾ ਵੇਦ ਨਹੀਂ ਪੜਿਆ, ਉਸਦੀ ਮੁਕਤੀ ਨਹੀਂ ਹੋ ਸਕਦੀ, ਉਸ ਨੂੰ ਗਿਆਨ ਨਹੀਂ ਹੋ ਸਕਦਾ। ਇਸ ਦੀ ਬਾਬਤ ਆਪ ਜੀ ਦੀ ਕੀ ਰਾਇ ਹੈ? ਤਾਂ ਉਸ ਸਮੇਂ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਸੀ।

**ਵਾ:** ਇਸੇ ਤਰ੍ਹਾਂ ਜਦੋਂ ਸਿੰਘ ਸਭਾ ਲਹਿਰ ਚੱਲੀ ਸੀ, ਉਦੋਂ ਉਦਾਸੀਆਂ ਵਿੱਚੋਂ ਇਕ ਬਾਲਕ ਰਾਮ ਪੰਡਿਤ ਸੀ, ਜਿਸ ਨੂੰ ਆਪਣੀ ਵਿੱਦਿਆ ਦਾ ਬਹੁਤ ਹੰਕਾਰ ਸੀ। ਇਕ ਵਾਰ ਜਦੋਂ ਫਰੀਦਕੋਟ ਦਾ ਰਾਜਾ ਆਇਆ ਤਾਂ ਇਹ ਪੰਡਿਤ ਹੰਕਾਰ ਕਰਕੇ ਖੜ੍ਹਾ ਨਾ ਹੋਇਆ ਤਾਂ ਗਿਆਨੀ ਬਦਨ ਸਿੰਘ ਨੇ ਰਾਜੇ ਦੇ ਪਾਸ ਸ਼ਿਕਾਇਤ ਕੀਤੀ ਕਿ ਰਾਜਾ ਸਾਹਿਬ! ਇਹ ਪੰਡਿਤ ਆਪ ਜੀ ਨੂੰ ਦੇਖ ਕੇ ਖੜ੍ਹਾ ਨਹੀਂ ਹੋਇਆ ਤਾਂ ਰਾਜੇ ਨੇ ਨਿਰਾਦਰੀ ਹੋਈ ਸਮਝ ਕੇ, ਪੰਡਿਤ ਨੂੰ ਆਪਣੀ ਸਭਾ ਵਿੱਚੋਂ ਕੱਢ ਦਿੱਤਾ ਸੀ। ਜਿਸ ਵੇਲੇ ਫਰੀਦਕੋਟ ਵਾਲਾ ਟੀਕਾ ਸਾਹਿਬ ਤਿਆਰ ਹੋ ਰਿਹਾ ਸੀ, ਉਸ ਵੇਲੇ ਇਸਨੇ ਵੀ ਸ੍ਰੀ ਰਾਗ ਦੇ ਸਬਦਾਂ ਦਾ ਟੀਕਾ ਕਰਕੇ ਉਹਨਾਂ ਦੇ ਪਾਸ ਭੇਜਿਆ ਸੀ, ਪਰ ਵਿੱਦਿਆ ਦਾ

ਹੰਕਾਰੀ ਹੋਣ ਕਰਕੇ ਇਸ ਦੇ ਕੀਤੇ ਹੋਏ ਅਰਥ ਟੀਕੇ ਵਿੱਚ ਸ਼ਾਮਲ ਨਹੀਂ ਕੀਤੇ ਗਏ। ਫਿਰ ਬਾਅਦ ਵਿਚ ਉਸ ਟੀਕੇ ਨੂੰ ਗਿਆਨੀ ਬਦਨ ਸਿੰਘ ਜੀ ਨੇ ਹੀ ਪੂਰਾ ਕੀਤਾ ਸੀ। ਇਸ ਪ੍ਰਕਾਰ ਇਹਨਾਂ ਦੀ ਆਪਸ ਵਿੱਚ ਅਣਬਣ ਹੋਈ ਸੀ।

ਇਹ ਪੰਡਿਤ ਇੱਕ ਵਾਰ ਮੋਗੇ ਵਿਖੇ ਆਇਆ ਹੋਇਆ ਸੀ। ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਵੀ ਉੱਥੇ ਪਹੁੰਚੇ ਹੋਏ ਸਨ। ਜਿੱਥੇ ਸਾਰੇ ਹਿੰਦੂਆਂ ਦੀ, ਮਹਾਸਿਆਂ ਦੀ ਬਹੁਤ ਭਾਰੀ ਸਭਾ ਲੱਗੀ ਹੋਈ ਸੀ। ਇਹ ਪੰਡਿਤ ਉੱਥੇ ਪ੍ਰਚਾਰ ਕਰ ਰਿਹਾ ਸੀ, ਕਿ ਜਿੰਨ੍ਹਾਂ ਚਿਰ ਕੋਈ ਪੁਰਸ਼ ਬੇਦ ਨਹੀਂ ਪੜ ਲੈਂਦਾ, ਓਨਾ ਚਿਰ ਉਸਦੀ ਕਲਿਆਣ ਨਹੀਂ ਹੋ ਸਕਦੀ। ਸਾਰੇ ਹੀ ਉੱਥੇ ਸਿਰ ਹਲੂਣ ਰਹੇ ਸਨ। ਜਥੇਦਾਰ ਗੁਰਦਿਆਲ ਸਿੰਘ ਜੀ ਨੇ ਸੰਤਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ! ਕੀ ਬੇਦ ਪੜੇ ਤੋਂ ਬਿਨਾਂ ਮੁਕਤੀ ਨਹੀਂ ਹੋ ਸਕਦੀ। ਜਿਹੜੇ ਵੇਦ ਪੜ੍ਹਨਾ ਨਹੀਂ ਜਾਣਦੇ ਜੇਕਰ ਉਹ ਪ੍ਰਮੇਸਰ ਦੀ ਭਗਤੀ ਕਰ ਲੈਣ ਤਾਂ ਕੀ ਉਹ ਮੁਕਤ ਨਹੀਂ ਹੋਣਗੇ। ਤਾਂ ਸੰਤ ਜੀ ਨੇ ਕਿਹਾ ਸੀ ਕਿ ਜਥੇਦਾਰ ਜੀ! ਤੁਸੀਂ ਕਿਉਂ ਸੰਕਾ ਕਰਦੇ ਹੋ। ਸ੍ਰੀ ਗੁਰੂ ਅਰਜਨ ਦੇਵ ਸਾਹਿਬ ਇਸ ਪ੍ਰਕਾਰ ਫੁਰਮਾਉਂਦੇ ਹਨ :

## ਜੋ ਪ੍ਰਾਣੀ; ਗੋਵਿੰਦੁ ਧਿਆਵੈ ॥

ਹੇ ਭਾਈ! (ਜੋ) ਜਿਹੜਾ (ਪ੍ਰਾਣੀ) ਪ੍ਰਾਣਧਾਰੀ ਜੀਵ ਧਿਆਕਾਰ ਬ੍ਰਿਤੀ ਕਰਕੇ (ਗੋਵਿੰਦੁ) ਪ੍ਰਮੇਸਰ ਨੂੰ (ਧਿਆਵੈ) ਧਿਆਉਂਦਾ ਹੈ।

## ਪੜਿਆ ਅਣਪੜਿਆ; ਪਰਮ ਗਤਿ ਪਾਵੈ ॥੧॥

ਭਾਵੇਂ ਉਹ ਵੇਦਾਂ ਅਤੇ *ਵੇਦਾਂਗ ਤੇ **ਛੇ ਸਾਸ਼ਤਰਾਂ ਨੂੰ ਪੜਿਆ ਹੋਵੇ, ਭਾਵੇਂ (ਅਣਪੜਿਆ) ਇੰਨਾਂ ਦੇ ਪੜਣ ਤੋਂ ਰਹਿਤ ਹੋਵੇ ਭਾਵ ਅਨਪੜ੍ਹ ਹੋਵੇ, ਉਹ ਪ੍ਰਮੇਸਰ ਦੀ ਜੋਤ ਦੀ ਪ੍ਰਾਪਤੀ ਰੂਪ (ਪਰਮ ਗਤਿ) ਪਰਮ ਗਤੀ, ਕਲਿਆਣ ਨੂੰ ਵਾ: ਕੈਵਲ ਮੋਖ ਨੂੰ ਜਰੂਰ ਪਾ ਲੈਂਦਾ ਹੈ। ਸਤਿਗੁਰੂ ਸਾਹਿਬ ਜੀ ਦੀ ਇਹ ਰਾਇ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

ਭਾਵੇਂ ਕੋਈ ਭੁਖਾ ਆਦਮੀ ਪੜਿਆ ਲਿਖਿਆ ਹੋਵੇ, ਅਤੇ ਭਾਵੇ ਕੋਈ ਅਨਪੜ੍ਹ ਹੋਵੇ, ਜਦੋਂ ਉਹ ਰੋਟੀ ਖਾਂਦਾ ਹੈ, ਤਾਂ ਉਸ ਦੀ ਭੁੱਖ ਮਿਟ ਜਾਂਦੀ ਹੈ।

**ਬਿਨੁ ਖਾਏ ਬੂਝੈ ਨਹੀ ਭੂਖ ॥** *(ਅੰਗ : ੧੧੪੮)*

ਪੰਡਿਤ ਭਾਵੇਂ ਕਿੰਨਾ ਵੀ ਪੜਿਆ ਕਿਉਂ ਨਾ ਹੋਵੇ, ਰੋਟੀ ਖਾਧੇ ਤੋਂ ਬਿਨਾਂ ਉਸਦੀ ਭੁੱਖ ਨਹੀਂ ਮਿਟ ਸਕਦੀ ਅਤੇ ਅਨਪੜ੍ਹ ਦੀ ਵੀ ਰੋਟੀ ਖਾਧੇ ਤੋਂ ਬਿਨਾਂ ਭੁੱਖ ਨਹੀਂ ਮਿਟ ਸਕਦੀ। ਇਸੇ ਪ੍ਰਕਾਰ ਭਾਵੇਂ ਕੋਈ ਵਿਦਵਾਨ ਹੈ ਤੇ ਭਾਵੇ ਕੋਈ ਅਨਪੜ੍ਹ ਹੈ, ਮਹਾਰਾਜ ਸਾਹਿਬ ਜੀ ਦੇ ਨਾਮ ਨੂੰ ਧਿਆਉਣ ਤੋਂ ਬਿਨਾਂ ਕਿਸੇ ਦੀ ਵੀ ਮੁਕਤੀ ਨਹੀਂ ਹੋ ਸਕਦੀ। ਸੋ, ਇਸ ਪ੍ਰਕਾਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਮੋਗੇ ਵਿਖੇ ਭਾਰੀ ਸਭਾ ਵਿਚ ਇਹ ਰਾਇ ਦਿੱਤੀ ਸੀ ਅਤੇ ਉੱਥੇ ਹੀ ਪੰਡਿਤ ਬਾਲਕ ਰਾਮ ਨੇ ਆਪਣੀ ਗਲਤੀ ਮੰਨ ਕੇ ਕਿਹਾ ਸੀ ਕਿ ਅਸੀਂ ਗੁਰਬਾਣੀ ਦੇ ਤੁੱਲ ਕੋਈ ਉੱਤਰ ਨਹੀਂ ਦੇ ਸਕਦੇ।

---

* **ਵੇਦਾਂਗ** : (ਵੇਦ+ਅੰਗ) ਵੇਦਾਂ ਦੇ ਛੇ ਅੰਗ : ੧. ਸਿਖਿਆ, ੨. ਕਲਪ, ੩. ਵਿਆਕਰਣ, ੪. ਜੋਤਿਸ਼, ੫. ਪਿੰਗਲ, ੬. ਨਿਰੁਕਤ।

** **ਛੇ ਸ਼ਾਸਤਰ** : ੧. ਨਿਆਇ, ੨. ਵੈਸ਼ੇਸ਼ਿਕ, ੩. ਸਾਂਖਯ, ੪. ਯੋਗ, ੫. ਪੂਰਵ ਮੀਮਾਂਸਾ, ੬. ਉਤਰ ਮੀਮਾਂਸਾ (ਵੇਦਾਂਤ)।

## ਸਾਧੂ ਸੰਗਿ; ਸਿਮਰਿ ਗੋਪਾਲ ॥

ਹੇ ਭਾਈ ! ਜਿੰਨ੍ਹਾਂ ਨੇ ਮਨ ਨੂੰ ਸਾਧ ਲਿਆ, ਰੋਕ ਲਿਆ ਹੈ। ਉਹਨਾਂ ਜੀਵਨ ਮੁਕਤ (ਸਾਧੂ) ਮਹਾਤਮਾ ਦੀ (ਸੰਗਿ) ਸੰਗਤ ਵਿਚ ਮਿਲ ਕੇ (ਗੋਪਾਲ) ਧਰਤੀ ਦੇ ਪਾਲਕ ਪ੍ਰਮੇਸਰ ਦਾ ਸਿਮਰਨ ਕਰੀਏ।

## ਬਿਨੁ ਨਾਵੈ; ਝੂਠਾ ਧਨੁ ਮਾਲੁ ॥੧॥ ਰਹਾਉ ॥

ਸੱਚੇ ਪਾਤਸ਼ਾਹ ਜੀ ਦੇ (ਨਾਵੈ) ਨਾਮ ਤੋਂ (ਬਿਨੁ) ਬਿਨਾਂ (ਧਨੁ) ਰੋਕੜੀ ਅਤੇ (ਮਾਲੁ) ਹਾਥੀ, ਘੋੜੇ, ਆਦਿਕ ਸਭ ਝੂਠਾ ਹੀ ਹੈ।

## ਅੰਗ:੧੯੮

## ਰੂਪਵੰਤੁ; ਸੋ ਚਤੁਰੁ ਸਿਆਣਾ ॥

ਜੋ (ਰੂਪਵੰਤੁ) ਦਿਲ ਦੀ ਸਫਾਈ ਵਾਲਾ ਹੈ, ਉਹੀ ਸੁੰਦਰ ਰੂਪ ਵਾਲਾ ਹੈ। ਕਿਉਂਕਿ ਬਾਹਰਲੇ ਰੂਪ ਨੂੰ ਮਹਾਰਾਜ ਕਹਿੰਦੇ ਹਨ ਕਿ

**ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥** *(ਅੰਗ : ੨੯੨)*

(ਚਤੁਰੁ) ਜੋ ਹੰਕਾਰ ਆਦਿਕ ਵਿਕਾਰਾਂ ਤੋਂ ਬਚ ਕੇ ਰਹਿੰਦਾ ਹੈ, ਉਹੀ ਚਤੁਰ ਹੈ।

**ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥** *(ਅੰਗ : ੨੯੭)*

ਅਤੇ (ਸਿਆਣਾ) ਜਿਸਨੇ ਆਪਣੇ ਮਨ ਨੂੰ ਵਸ ਵਿਚ ਕਰ ਲਿਆ ਹੈ, **ਵਾ:** ਜਿਸਨੇ ਸਾਰੇ ਬੇਦਾਂ ਸ਼ਾਸਤ੍ਰਾਂ ਦੇ ਸਾਰ ਸਿਧਾਂਤ ਰੂਪ ਬ੍ਰਹਮ ਪ੍ਰਮੇਸਰ ਨੂੰ ਪ੍ਰਾਪਤ ਕਰ ਲਿਆ ਹੈ। ਉਹੀ ਸਿਆਣਾ ਹੈ।

**ਅਥਵਾ :** ਹੇ ਭਾਈ ! (ਸੋ) ਉਹ ਹੀ (ਰੂਪਵੰਤੁ) ਸੁੰਦਰ ਸਰੂਪ ਵਾਲਾ ਹੈ, ਉਹ ਹੀ ਚਰਚਾ ਵਿਚ ਤੇ ਵਿਹਾਰਾਂ ਵਿਚ, ਚਤੁਰ ਹੈ ਅਤੇ ਓਹੋ ਹੀ ਸ਼ਸਤਰ ਗਿਆਨ ਕਰਕੇ ਸਿਆਣਾ ਹੈ।

## ਜਿਨਿ ਜਨਿ; ਮਾਨਿਆ ਪ੍ਰਭ ਕਾ ਭਾਣਾ ॥੨॥

ਜਿੰਨ੍ਹਾਂ (ਜਨਿ) ਪੁਰਖਾਂ ਨੇ ਖੁਸ਼ ਹੋ ਕੇ (ਪ੍ਰਭ) ਪ੍ਰਭੂ ਅਕਾਲ ਪੁਰਖ ਵਾਹਿਗੁਰੂ ਜੀ (ਕਾ) ਦਾ ਭਾਣਾ (ਮਾਨਿਆ) ਮੰਨਣਾ ਕੀਤਾ ਹੈ।

## ਜਗ ਮਹਿ ਆਇਆ; ਸੋ ਪਰਵਾਣੁ ॥

ਹੇ ਭਾਈ ! ਇਸ (ਜਗ) ਸੰਸਾਰ ਵਿਚ ਆਇਆ ਹੋਇਆ (ਸੋ) ਉਹੀ ਪੁਰਖ (ਪਰਵਾਣੁ) ਪ੍ਰਮਾਣਨੀਕ, ਸਫਲਾ ਹੈ।

## ਘਟਿ ਘਟਿ; ਅਪਣਾ ਸੁਆਮੀ ਜਾਣੁ ॥੩॥

ਜਿਹੜਾ (ਘਟਿ ਘਟਿ) ਘਟਾਂ-ਘਟਾਂ ਵਿਚ ਆਪਣੇ (ਸੁਆਮੀ) ਅਕਾਲ ਪੁਰਖ ਵਾਹਿਗੁਰੂ ਨੂੰ (ਜਾਣੁ) ਜਾਣਦਾ ਹੈ ਭਾਵ ਪ੍ਰਮੇਸਰ ਨੂੰ ਸਾਰੇ ਵਿਆਪਕ ਦੇਖਦਾ ਹੈ।

## ਕਹੁ ਨਾਨਕ; ਜਾ ਕੇ ਪੂਰਨ ਭਾਗ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਾ ਕੇ) ਜਿੰਨ੍ਹਾਂ ਦੇ ਪੂਰਨ ਸ੍ਰੇਸ਼ਟ (ਭਾਗ) ਕਰਮ ਹਨ।

## ਹਰਿ ਚਰਣੀ; ਤਾ ਕਾ ਮਨੁ ਲਾਗ ॥੪॥੯੦॥੧੫੯॥

(ਤਾ) ਉਹਨਾਂ ਪ੍ਰਾਣੀਆਂ (ਕਾ) ਦਾ ਹਰੀ ਅਕਾਲ ਪੁਰਖ ਦੇ (ਚਰਣੀ) ਚਰਨਾਂ ਵਿਚ ਮਨ (ਲਾਗ) ਜੁੜਦਾ ਹੈ ਭਾਵ ਉਹ ਵਾਹਿਗੁਰੂ ਵਿਚ ਜੁੜ ਕੇ ਅਭੇਦ ਹੁੰਦੇ ਹਨ।

## ਗਉੜੀ ਮਹਲਾ ੫ ॥

**ਉਥਾਨਕਾ :**

ਗਰੀਬ ਨਿਵਾਜ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਕੇ ਬਾਗ ਵਿਖੇ ਸਜੀ ਹੋਈ ਸੰਗਤ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਹਨ। ਜਿਵੇਂ ਕਵਲ ਫੁੱਲ ਉੱਤੇ ਭੌਰੇ ਗੂੰਜਦੇ ਹਨ। ਇਸ ਪ੍ਰਕਾਰ ਸੰਗਤਾਂ ਸਤਿਗੁਰੂ ਸਾਹਿਬ ਜੀ ਦੇ ਆਸ-ਪਾਸ ਬੈਠ ਕੇ ਗੁਰੂ ਸਾਹਿਬ ਜੀ ਦਾ ਜਸ ਉਚਾਰਨ ਕਰ ਰਹੀਆਂ ਅਤੇ ਸਤਿਗੁਰੂ ਸਾਹਿਬ ਸੰਗਤਾਂ ਦੇ ਤਾਂਈ ਆਪਣੇ ਪਵਿੱਤਰ ਚਰਨਾਂ ਕਮਲਾਂ ਦੇ ਪ੍ਰੇਮ ਰੂਪ ਖੁਸ਼ਬੂ ਬਖਸ਼ ਰਹੇ ਹਨ। ਸਤਿਗੁਰੂ ਸਾਹਿਬ ਜੀ ਦੇ ਹਜ਼ੂਰ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਾਕਤ ਪੁਰਸ਼ਾਂ ਦੀ ਪ੍ਰਮੇਸਰ ਦੇ ਸੇਵਕਾਂ ਨਾਲ ਕਿਉਂ ਨਹੀਂ ਬਣਦੀ? ਇਸਦਾ ਕੀ ਕਾਰਨ ਹੈ? ਆਪ ਜੀ ਕਿਰਪਾ ਕਰਕੇ ਦੱਸਣਾ ਕਰੋ। ਗੁਰਸਿੱਖਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

### ਅਰਥ ਨੰ : ੧

## ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥

ਹੇ ਗੁਰਸਿੱਖੋ! ਜੋ ਦਾਸਾ ਭਾਵ ਨੂੰ ਧਾਰਨ ਵਾਲੇ (ਹਰਿ) ਹਰੀ ਦੇ (ਦਾਸ) ਸੇਵਕ ਸਤਿਗੁਰੂ ਜੀ ਦੇ ਚਰਨਾਂ ਦੀ ਧੂੜ ਬਣੇ ਹੋਏ ਹਨ, ਉਹਨਾਂ ਦੇ (ਸਿਉ) ਸਾਥ, ਨਾਲ (ਸਾਕਤ) ਸਖਤ, ਕਠੋਰ ਚਿਤ ਵਾਲੇ ਸਾਕਤ ਪੁਰਖਾਂ, ਵਾ: (ਸਾਕਤ) ਸ਼ਕਤੀ ਦੇ ਉਪਾਸ਼ਕਾਂ ਦਾ (ਸੰਗੁ) ਸਾਥ ਨਹੀਂ ਬਣ ਸਕਦਾ।

**ਪ੍ਰਸ਼ਨ :** ਮਹਾਰਾਜ! ਇਸ ਦਾ ਕਾਰਨ ਕੀ ਹੈ?

## ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥

**ਉੱਤਰ :** ਹੇ ਭਾਈ! (ਓਹੁ) ਉਹ ਸਾਕਤ ਪੁਰਖ ਹਰ ਵਕਤ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਵਿਚ ਹੀ ਲੱਗੇ ਰਹਿਣ ਕਰਕੇ (ਬਿਖਈ) ਵਿਸ਼ਈ ਹਨ ਅਤੇ ਜਿਹੜੇ ਹਰੀ ਦੇ ਸੇਵਕ ਹਨ। (ਓਸੁ) ਉਹਨਾਂ ਨੂੰ (ਰਾਮ) ਪ੍ਰਮੇਸਰ (ਕੋ) ਦਾ (ਰੰਗੁ) ਪ੍ਰੇਮ ਲੱਗਾ ਹੋਇਆ ਹੈ। ਵਾ: ਪ੍ਰੇਮ ਦਾ ਰੰਗ ਚੜ੍ਹਿਆ ਹੋਇਆ ਹੈ। ਜਿਵੇਂ ਇਕ ਆਦਮੀ ਪੂਰਬ ਨੂੰ ਅਤੇ ਇਕ ਪੱਛਮ ਨੂੰ ਜਾਂਦਾ ਹੋਵੇ ਤਾਂ ਦੋਹਾਂ ਦਾ ਮਿਲਾਪ ਨਹੀਂ ਹੋ ਸਕਦਾ। ਇਸੇ ਪ੍ਰਕਾਰ ਇੰਨ੍ਹਾਂ ਦੋਵਾਂ ਦਾ ਵੀ ਮਿਲਾਪ ਨਹੀਂ ਹੋ ਸਕਦਾ, ਕਿਉਂਕਿ ਦੋਵੇਂ ਮਾਰਗ ਵੱਖੋ-ਵੱਖਰੇ ਹਨ।

## ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥

ਜਿਵੇਂ ਇਕ ਪੁਰਖ (ਮਨ ਅਸਵਾਰ) ਅਣ ਅਸਵਾਰ ਹੋਵੇ ਅਤੇ ਦੂਸਰਾ (ਤੁਰੀ ਸੀਗਾਰੀ) ਘੋੜੀ ਨੂੰ (ਸੀਗਾਰੀ) ਸਿੰਗਾਰਨ ਵਾਲਾ ਹੋਵੇ ਭਾਵ ਘੋੜੀ ਦੀ ਅਸਵਾਰੀ ਕਰਨ ਵਾਲਾ ਹੋਵੇ। ਜਿਵੇਂ ਘੋੜੀ ਦੀ ਅਸਵਾਰੀ ਕਰਨ ਵਾਲੇ ਅਤੇ ਅਣ-ਅਸਵਾਰ ਨਹੀਂ ਰਲ ਸਕਦੇ। ਇਸੇ ਪ੍ਰਕਾਰ ਸਾਕਤ ਪੁਰਖ ਅਣ-ਅਸਵਾਰ ਦੀ ਨਿਆਈਂ ਹਨ ਅਤੇ ਸੰਤ-ਭਗਤ ਸਿੰਗਾਰੀ ਹੋਈ ਘੋੜੀ ਤੇ ਅਸਵਾਰ ਹੋਣ ਵਾਲੇ ਪੁਰਖਾਂ ਦੀ ਨਿਆਈਂ ਹਨ। ਇਸ ਕਰਕੇ ਦੋਵਾਂ ਦਾ ਆਪਸ ਵਿਚ ਮਿਲਾਪ ਨਹੀਂ ਹੋ ਸਕਦਾ।

## ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥

(ਜਿਉ) ਜਿਵੇਂ ਕੋਈ (ਕਾਪੁਰਖੁ) ਹੀਜੜਾ ਹੋਵੇ ਤੇ ਇਕ ਆਪਣੀ (ਨਾਰੀ) ਇਸਤਰੀ ਨੂੰ (ਪੁਚਾਰੈ) ਧੀਰਜ, ਦਿਲਾਸਾ ਦੇਣ ਵਾਲਾ, ਪੁਚਕਾਰੇ ਮਾਰਨ ਵਾਲਾ ਪੁਰਖ ਹੋਵੇ। ਜਿਵੇਂ ਇਹਨਾਂ ਦੋਹਾਂ ਦਾ ਆਪਸ ਵਿਚ ਮੇਲ ਨਹੀਂ ਕਿਉਂਕਿ ਨਰ ਪੁਰਖ ਸੰਤਾਨ ਪੈਦਾ ਕਰਨ ਵਾਲਾ ਹੈ, ਅਤੇ ਹੀ ਜੜਾ ਸੰਤਾਨ ਨਹੀਂ ਪੈਦਾ ਕਰ ਸਕਦਾ। ਇਸ ਪ੍ਰਕਾਰ ਹੀ ਬਿਖਈ ਤੇ ਭਗਤ ਜਨਾਂ ਦਾ ਕੋਈ ਮਿਲਾਪ ਨਹੀਂ ਹੈ।

## ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥

ਜਿਸ ਪ੍ਰਕਾਰ ਇਕ ਪੁਰਖ (ਬੈਲ ਕਉ) ਬਲਦਾਂ ਨੂੰ ਲੈ ਕੇ ਹੱਲ ਜੋੜਨ ਵਾਲਾ ਹੋਵੇ ਅਤੇ ਇਕ *ਨੇਤ੍ਰਾ (ਪਾਇ) ਪਾ ਕੇ ਗਊਆਂ ਨੂੰ (ਦੁਹਾਵੈ) ਚੋਣ ਵਾਲਾ ਹੋਵੇ। ਜਿਵੇਂ ਇੰਨ੍ਹਾਂ ਦੋਹਾਂ ਦਾ ਕੋਈ ਮੇਲ ਨਹੀ। ਕਿਉਂਕਿ ਇਕ ਗਊਆਂ ਨੂੰ ਚੋਣ ਵਾਲਾ ਹੈ ਅਤੇ ਇਕ ਖੇਤਾਂ ਵਿਚ ਬਲਦ ਲਿਜਾ ਕੇ, ਬੀਜ ਦੀ ਬਿਜਾਈ ਕਰਦਾ ਹੈ। ਇਸੇ ਪ੍ਰਕਾਰ ਬੈਲਾਂ ਨੂੰ ਜੋੜਨ ਵਾਲਿਆਂ ਦੀ ਨਿਆਈਂ ਸਾਕਤ ਪੁਰਖ ਹਨ ਅਤੇ ਨੇਤ੍ਰਾ ਪਾ ਕੇ ਗਊਆਂ ਦਾ ਦੁੱਧ ਚੋਣ ਵਾਲਿਆਂ ਦੀ ਨਿਆਈਂ ਸੰਤ-ਭਗਤ ਹਨ। ਇੰਨ੍ਹਾਂ ਦੋਹਾਂ ਦਾ ਆਪਸ ਵਿਚ ਮੇਲ ਨਹੀਂ।

## ਗਊ ਚਰਿ; ਸਿੰਘ ਪਾਛੈ ਪਾਵੈ ॥੨॥

(‘ਚਰਿ’ ਭਾਰਾ ਬੋਲੋ)

ਜਿਵੇਂ ਇਕ (ਗਊ) ਗਊਆਂ ਨੂੰ (ਚਰਿ) ਚਾਰਨ ਵਾਲਾ ਵਾਗੀ ਹੋਵੇ ਤੇ ਦੂਸਰਾ (ਸਿੰਘ) ਸ਼ੇਰ ਤੇ ਪਿੱਛੇ ਪੈਣ ਵਾਲਾ ਭਾਵ ਸ਼ੇਰ ਦਾ ਸ਼ਿਕਾਰ ਖੇਡਣ ਵਾਲਾ ਹੋਵੇ, ਦੋਵਾਂ ਦਾ ਕੋਈ ਮਿਲਾਪ ਨਹੀਂ। ਇਸੇ ਪ੍ਰਕਾਰ ਗਊਆਂ ਨੂੰ ਚਾਰਨ ਵਾਲੇ ਦੀ ਨਿਆਈਂ ਸਾਕਤ ਪੁਰਖ ਹਨ ਅਤੇ ਸ਼ੇਰ ਦਾ ਸ਼ਿਕਾਰ ਖੇਡਣ ਵਾਲੇ ਦੀ ਨਿਆਈਂ ਸੰਤ ਹਨ। ਇੰਨ੍ਹਾਂ ਦੋਹਾਂ ਦਾ ਆਪਸ ਵਿਚ ਮੇਲ ਨਹੀ।

## ਗਾਡਰ ਲੇ; ਕਾਮਧੇਨੁ ਕਰਿ, ਪੂਜੀ ॥

ਜਿਵੇਂ ਇਕ (ਗਾਡਰ) ਭੇਡਾਂ ਨੂੰ ਲੈ ਕੇ ਰੂੜੀਆਂ ਤੇ ਫੇਰਨ ਵਾਲਾ ਹੋਵੇ, ਉਹਨਾਂ ਨੂੰ ਵਿਸ਼ਟਾ ਖੁਆਉਣ ਵਾਲਾ ਹੋਵੇ ਅਤੇ ਇਕ ਕਾਮਧੇਨ ਗਊ ਦੀ ਪੂਜਾ ਕਰਨ ਵਾਲਾ ਹੋਵੇ, ਦੋਹਾਂ ਦਾ ਆਪਸ ਵਿਚ ਕੋਈ ਮਿਲਾਪ ਨਹੀ। ਇਸੇ ਪ੍ਰਕਾਰ ਗੁਰਮੁਖ ਜਨ ਕਾਮਧੇਨ ਗਊ ਦੀ ਪੂਜਾ ਕਰਨ ਵਾਲਿਆਂ ਦੀ ਨਿਆਈਂ ਹਨ ਅਤੇ ਸਾਕਤ ਪੁਰਖ ਭੇਡਾਂ ਨੂੰ ਰੂੜੀਆਂ ਤੇ ਫੇਰਨ ਵਾਲਿਆਂ ਦੀ ਨਿਆਈਂ ਹਨ।

## ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥

ਜਿਵੇਂ ਇਕ ਪੁਰਖ ਮਾਇਆ ਲੈ ਕੇ ਸੌਦੇ ਨੂੰ (ਧਾਵੈ) ਦੌੜੇ ਤੇ ਇਕ ਪੂੰਜੀ ਤੋਂ ਬਿਨਾਂ ਹੀ ਦੌੜਨਾ ਕਰੇ। ਜਿਹੜਾ ਪੁਰਖ ਪੂੰਜੀ ਵਾਲਾ ਹੈ, ਉਹ ਸੌਦਾ ਲੈ ਕੇ ਆਵੇਗਾ ਅਤੇ ਜੋ ਬਿਨਾਂ ਪੂੰਜੀ ਤੋਂ ਹੀ ਦੌੜ ਕੇ ਜਾਣ ਵਾਲਾ ਹੈ, ਉਸਦਾ ਦੌੜਨਾ ਵਿਅਰਥ ਹੀ ਹੋਵੇਗਾ। ਇਸੇ ਪ੍ਰਕਾਰ ਸੌਦਾ ਮੁੱਲ ਲੈ ਕੇ ਜਾਣ ਵਾਲਿਆਂ ਦੀ ਨਿਆਈਂ ਗੁਰਮੁਖ ਹਨ ਅਤੇ ਬਿਨਾਂ ਪੂੰਜੀ ਤੋਂ ਦੌੜਨ ਵਾਲਿਆਂ ਦੀ ਨਿਆਈਂ ਸਾਕਤ ਪੁਰਖ ਹਨ।

---

*ਨੇਤ੍ਰਾ: ਮਧਾਣੀ ਦੀ ਰੱਸੀ।

**ਨਾਨਕ; ਰਾਮ ਨਾਮੁ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਚਿਤ ਜੋੜ ਕੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਜਪਿ) ਚਤ ਜੋੜ ਕੇ ਜਪਣਾ ਕਰੋ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

(ਸਾ) ਉਸ (ਸੁਆਮੀ) ਮਾਲਕ (ਹਰਿ) ਹਰੀ ਅਕਾਲ ਪੁਰਖ ਦਾ ਸਿਮਰਨ ਕਰੋ। ਜੋ ਸਭਨਾਂ ਦਾ (ਮੀਤ) ਮਿੱਤਰ ਹੈ। ਉਸਦੇ ਨਾਲ ਮਿੱਤਰਤਾ ਪਾਉਣਾ ਕਰੋ। ਕਿਉਂਕਿ ਹੋਰ ਦੁਨੀਆਂ ਦੀਆਂ ਮੁਹੱਬਤਾਂ ਸਦਾ ਨਹੀਂ ਰਹਿੰਦੀਆਂ ਨਾਸ਼ ਹੋ ਜਾਂਦੀਆਂ ਹਨ।

## ਅਰਥ ਨੰ : ੨

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

ਮਹਾਰਾਜ! ਜੋ ਹਰੀ ਦੇ (ਦਾਸ) ਸੇਵਕ ਹਨ, ਉਹਨਾਂ ਦੇ (ਸਿਉ) ਨਾਲ ਸਾਕਤ ਪੁਰਖਾਂ ਦਾ ਸੰਗ ਕਿਉਂ ਨਹੀਂ ਬਣਦਾ?

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

ਹੇ ਭਾਈ! ਜਿਹੜੇ ਸਾਕਤ ਪੁਰਖ ਹਨ, ਉਹ ਰਾਤ-ਦਿਨ (ਬਿਖਈ) ਵਿਸ਼ਿਆਂ ਵਿਚ ਹੀ ਪਏ ਰਹਿੰਦੇ ਹਨ ਭਾਵ ਕਦੇ ਕਿਸੇ ਨਾਲ ਝਗੜਾ ਪਾ ਦਿੱਤਾ, ਕਦੇ ਕਿਸੇ ਦੀ ਨਿੰਦਿਆ ਕਰ ਦਿੱਤੀ, ਕਦੀ ਕਿਸੇ 'ਤੇ ਮੁਕੱਦਮਾ ਪਾ ਦਿੱਤਾ। ਹਰ ਵਕਤ ਇਸ ਪ੍ਰਕਾਰ ਦੇ ਵਿਸ਼ਿਆਂ ਵਿਚ ਲੱਗੇ ਰਹਿੰਦੇ ਹਨ ਅਤੇ ਜਿਹੜੇ ਪ੍ਰਮੇਸਰ ਦੇ ਪਿਆਰੇ ਹਨ, ਉਹਨਾਂ ਨੂੰ (ਰਾਮ) ਪ੍ਰਮੇਸਰ ਦਾ ਰੰਗ ਚੜ੍ਹਿਆ ਹੋਇਆ ਹੈ। ਉਹ ਇੰਨ੍ਹਾਂ ਝਗੜੇ ਆਦਿਕਾਂ ਵਿਚ ਨਹੀਂ ਪੈਂਦੇ। ਇਸ ਪ੍ਰਕਾਰ ਦੋਨਾਂ ਦਾ ਆਪਸ ਵਿਚ ਸਾਥ ਨਹੀਂ ਹੈ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਇਕ ਐਸੇ ਪੁਰਖ ਹਨ, ਜਿੰਨ੍ਹਾਂ ਉੱਤੇ ਹਰ ਵਕਤ (ਮਨ ਅਸਵਾਰ) ਮਨ ਹੀ ਅਸਵਾਰ ਰਹਿੰਦਾ ਹੈ, ਭਾਵ ਮਨ ਦੇ ਆਖੇ ਲੱਗਦੇ ਹਨ, ਜਿਵੇਂ ਮਨ ਕਹਿੰਦਾ ਹੈ, ਉਸੇ ਤਰ੍ਹਾਂ ਕਰਦੇ ਹਨ। ਕੋਈ ਬੁਰੇ-ਭਲੇ ਦੀ, ਪਾਪ-ਪੁੰਨ ਦੀ, ਸੂਝ ਨਹੀਂ ਰੱਖਦੇ। ਨਾ ਹੀ ਗੁਰੂ ਦੀ ਸਿੱਖਿਆ ਧਾਰਨ ਕਰਦੇ ਹਨ ਅਤੇ ਨਾ ਹੀ ਵੇਦਾਂ ਸ਼ਾਸਤਰਾਂ ਨੂੰ ਜਾਣਦੇ ਹਨ। ਪਰ ਕਬੀਰ ਸਾਹਿਬ ਜੀ ਕਹਿੰਦੇ ਹਨ ਕਿ

**ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥੧॥**
**ਕਾਹੇ ਕੀਜਤੁ ਹੈ ਮਨਿ ਭਾਵਨੁ ॥**
**ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ ॥੧॥ ਰਹਾਉ ॥** *(ਅੰਗ : ੧੧੦੮)*

ਰਾਵਨ ਵੀ ਮਨ ਭਾਉਂਦੀਆਂ ਕਰਦਾ ਸੀ। ਉਸ ਨੇ ਵੀ ਲੰਕਾ ਵਿੱਚੋਂ ਸਵਰਗਾਂ ਨੂੰ ਪਾਉੜੀਆਂ ਲਾਉਣ ਦਾ ਯਤਨ ਕੀਤਾ ਸੀ, ਪਰ ਉਹ ਵੀ ਆਪਣੇ ਸੰਕਲਪ ਨੂੰ ਨਾਲ ਲੈ ਕੇ ਚਲਿਆ ਗਿਆ। ਇਸ ਵਾਸਤੇ ਮਨ ਭਾਉਂਦੀਆਂ ਛੱਡੋ ਤੇ ਪ੍ਰਮੇਸਰ ਦੀ ਰਜਾ ਵਿਚ ਚਲਣਾ ਕਰੋ। ਫਿਰ ਜਿਵੇਂ ਘੋੜੀ ਸਿੰਗਾਰੀ ਹੁੰਦੀ ਹੈ, ਉਸੇ ਪ੍ਰਕਾਰ ਜੋ ਮਹਾਤਮਾ ਜਨ, ਬ੍ਰਹਮ ਗਿਆਨੀ ਹਨ ਸਾਖੀ ਰੂਪ ਦੇ ਤਾਈਂ ਜਾਨਣ ਵਾਲੇ ਹਨ। ਜਿੰਨ੍ਹਾਂ ਨੇ (ਤੁਰੀ ਸੀਗਾਰੀ) ਤੁਰੀਆ ਅਵਸਥਾ ਨੂੰ ਸਿੰਗਾਰਿਆ ਹੈ।

**ਜਾਗ੍ਰਿਤ, ਸੁਪਨ, ਸੁਖੋਪਤ, ਤੁਰੀਆ ਆਤਮ ਭੂਪਤ ਕੀ ਇਹ ਪੁਰੀਆ ॥**

ਜਾਗ੍ਰਿਤ, ਸੁਪਨ, ਸੁਖੋਪਤ ਅਵਸਥਾ ਤੋਂ ਉੱਪਰ ਜਿਹੜੀ ਤੁਰੀਆ ਹੈ, ਇਹ ਆਤਮ ਰਾਜੇ ਦੀ ਪੁਰੀ ਹੈ।

ਮਹਾਤਮਾ ਜਨ ਜਾਗ੍ਰਿਤ, ਸੁਪਨ, ਸੁਖੋਪਤ ਦੇ ਆਪਣੇ ਆਪ ਨੂੰ ਪ੍ਰਕਾਸ਼ਤਾ ਰੂਪ ਦੇਖਦੇ ਹਨ। ਇਸ ਪ੍ਰਕਾਰ ਜਿੰਨ੍ਹਾਂ 'ਤੇ ਮਨ ਹੀ ਅਸਵਾਰ ਰਹਿੰਦਾ ਹੈ ਅਤੇ ਜਿੰਨ੍ਹਾਂ ਨੇ ਤੁਰੀਆ ਅਵਸਥਾ ਨੂੰ ਸਿੰਗਾਰਿਆ ਹੈ, ਉਹਨਾਂ ਦੋਹਾਂ ਦਾ ਕੋਈ ਮਿਲਾਪ ਨਹੀਂ ਹੋ ਸਕਦਾ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

ਜਿਵੇਂ ਕੋਈ (ਕਾਪੁਰਖੁ) ਹੀਜੜਾ ਹੁੰਦਾ ਹੈ। ਜਿੰਨ੍ਹਾਂ ਦੀ ਵੇਦ, ਸਾਸ਼ਤਰਾਂ, ਗੁਰੂ ਅਤੇ ਇਸ਼ਟ 'ਤੇ ਸ਼ਰਧਾ ਨਹੀਂ ਹੈ, ਐਸੇ ਸ਼ਰਧਾ-ਭਾਵਨਾ ਤੋਂ ਹੀਣੇ ਨਿਸ਼ਰਧਕ ਪੁਰਸ ਹੀਜੜਿਆਂ ਦੀ ਨਿਆਈਂ ਹਨ, ਜਿਹੜੇ ਸ਼ਰਧਾ ਰੂਪ ਬਿੰਦ ਤੋਂ ਹੀਣੇ ਹਨ। ਉਹ ਗਿਆਨ ਰੂਪ ਪੁੱਤਰ ਪੈਦਾ ਨਹੀਂ ਕਰ ਸਕਦੇ। ਭਗਵਾਨ ਕ੍ਰਿਸ਼ਨ ਜੀ ਨੇ ਵੀ ਕਿਹਾ ਹੈ :

**ਸ਼ਰਧਾਵਾਨੰ ਲਭਤੇ ਗਿਆਨੰ ॥** *(ਸੁਰਤੀ ਪ੍ਰਮਾਣ)*

ਸ਼ਰਧਾ ਵਾਲੇ ਹੀ ਗਿਆਨ ਪ੍ਰਾਪਤ ਕਰ ਸਕਦੇ ਹਨ ਅਤੇ ਦੂਸਰੇ (ਪੁਚਾਰੈ ਨਾਰੀ) ਉਪਨਿਸ਼ਦਾ ਰੂਪ ਨਾਰੀਆਂ ਨੂੰ ਪੁਚਾਰਨ ਵਾਲੇ, ਪ੍ਰਚਾਰਨ ਵਾਲੇ, ਵਿਚਾਰਨ ਵਾਲੇ ਸਰਧਾਲੂ ਪੁਰਖ ਹਨ। ਸ਼ਰਧਾ ਤੋਂ ਹੀਣੇ ਪੁਰਖ ਅਤੇ ਸਰਧਾਲੂ ਇਹਨਾਂ ਦੋਹਾਂ ਦਾ ਕੋਈ ਮਿਲਾਪ ਨਹੀਂ।

**ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥**

ਇਕ (ਬੈਲ) ਬਲਦਾਂ ਦੀ ਨਿਆਈਂ ਆਲਸੀ, ਦਲਿਦਰੀ ਪੁਰਖ ਹਨ, ਜੋ ਕਦੇ ਵੀ ਉਦਮ ਨਹੀਂ ਕਰਦੇ। ਜੇਕਰ ਕਹੀਏ ਕਿ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ, ਨਾਮ ਜਪੋ। ਤਾਂ ਉਹਨਾਂ ਨੂੰ ਪੀੜਾ ਵਿਆਪਦੀ ਹੈ।

**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥** *(ਅੰਗ : ੮੯੩)*

**ਬੁਰੇ ਕਾਮ ਕਉ ਊਠਿ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੧॥** *(ਅੰਗ : ੭੩੮)*

ਇਹ ਪ੍ਰਮੇਸਰ ਦੀ ਭਗਤੀ ਤੋਂ ਹੀਣੇ ਹਨ, ਕੋਈ ਵੀ ਆਰ ਲੱਗੀ ਤੋਂ ਬਿਨਾ ਨਹੀਂ ਉੱਠਦੇ। ਜਿਵੇਂ ਬੈਠਾ ਹੋਇਆ ਬਲਦ ਡੰਡਾ ਵੱਜੇ ਤੋਂ ਬਿਨਾਂ ਨਹੀਂ ਉੱਠਦਾ। ਇਸ ਪ੍ਰਕਾਰ ਇਹ ਅਧਰਮੀ ਪੁਰਖ ਹਨ ਅਤੇ ਦੂਸਰੇ ਸਮ, ਦਮ ਸਾਧਨਾ ਰੂਪ ਨੇਤ੍ਰਾ ਪਾ ਕੇ ਬ੍ਰਹਮਾਕਾਰ ਬਿਰਤੀ ਰੂਪ ਗਊ ਤੋਂ ਬ੍ਰਹਮਾਨੰਦ ਰੂਪ ਦੁੱਧ ਨੂੰ ਚੋਣ ਵਾਲੇ ਜਾਂ ਨਿਸਕਾਮ ਕਰਮਾਂ ਰੂਪ ਦੁੱਧ ਨੂੰ ਚੋਣ ਵਾਲੇ ਹਨ। ਇਸ ਪ੍ਰਕਾਰ ਦੋਹਾਂ ਦਾ ਕੋਈ ਮਿਲਾਪ ਨਹੀ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਇਕ ਇੰਦਰੀਆਂ ਰੂਪ ਗਊਆਂ ਨੂੰ ਵਿਸ਼ੇ ਰੂਪ ਘਾਹ ਚਰਾਉਂਦਾ ਹੋਵੇ, ਅਤੇ ਇਕ (ਸਿੰਘ) ਸ਼ੁੱਧ ਬ੍ਰਹਮ ਦੀ ਪ੍ਰਾਪਤੀ ਵਾਸਤੇ ਪ੍ਰਮੇਸਰ ਦੇ ਸੰਤਾਂ-ਭਗਤਾਂ ਦੇ (ਪਾਛੈ) ਪਿੱਛੇ ਆਪਣੇ ਆਪ ਨੂੰ ਪਾ ਕੇ ਪ੍ਰਮੇਸਰ ਦੀ ਪ੍ਰਾਪਤੀ ਵਿਚ ਲੱਗਾ ਹੋਵੇ।

**ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥** *(ਅੰਗ : ੬੧੩)*

ਇਕ ਇੰਦਰੀਆਂ ਨੂੰ ਵਿਸ਼ੇ ਰੂਪ ਘਾਹ ਚੁਰਾਉਣ ਵਾਲਾ ਹੈ ਅਤੇ ਇਕ ਨੇ ਸ਼ੁੱਧ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਆਪਣੇ ਆਪ ਨੂੰ ਸੰਤਾਂ ਦੇ ਪਿੱਛੇ ਪਾਇਆ ਹੋਇਆ ਹੈ। ਇਸ ਪ੍ਰਕਾਰ ਦੋਹਾਂ ਦਾ ਆਪਸ ਵਿਚ ਕੋਈ ਮਿਲਾਪ ਨਹੀਂ।

**ਗਾਡਰ ਲੇ; ਕਾਮਧੇਨੁ ਕਰਿ, ਪੂਜੀ ॥**

ਇਕ (ਗਾਡਰ ਲੇ) ਭੇਡਾਂ ਨੂੰ ਲੈ ਕੇ ਰੂੜੀਆਂ ਤੇ ਚਰਾਉਣ ਵਾਲਿਆਂ ਦੀ ਨਿਆਈਂ ਆ-ਭਗਤ ਪੁਰਸ਼ ਹਨ। ਜਿਵੇਂ ਭੇਡਾਂ ਨੂੰ ਵਿਸ਼ਟਾ ਚੁਗਾਈ ਦੀ ਹੈ, ਇਸੇ ਤਰ੍ਹਾਂ ਉਹ ਬਿਸਟਾ ਦੀਆਂ ਧੂਣੀਆਂ, ਮਿਰਚਾਂ ਦੀਆਂ ਧੂਣੀਆਂ ਦੇਣ ਵਾਲੇ, ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਕਰਨ ਵਾਲੇ ਹਨ ਅਤੇ ਇਕ (ਕਾਮਧੇਨੁ) ਸਾਰੀਆਂ

ਕਾਮਨਾਵਾਂ ਪੂਰੀਆਂ ਕਰਨ ਵਾਲੀ ਪ੍ਰਮੇਸਰ ਦੀ ਭਗਤੀ ਦਾ ਪੂਜਨ ਕਰਨ ਵਾਲੇ ਮਹਾਤਮਾ ਜਨ ਹਨ, ਇਸ ਪ੍ਰਕਾਰ ਇੱਕ ਭੂਤਾਂ-ਪ੍ਰੇਤਾਂ ਦਾ ਉਪਾਸ਼ਕ ਹੈ ਅਤੇ ਇਕ ਸਤਸੰਗ ਕਰਨ ਵਾਲਾ ਹੈ, ਦੋਹਾਂ ਦਾ ਕੋਈ ਮਿਲਾਪ ਨਹੀ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਇਕ ਤਾਂ ਪ੍ਰੀਤੀ ਰੂਪ ਪੂੰਜੀ ਲੈ ਕੇ ਸਾਧ ਸੰਗਤ ਵਿਚ ਨਾਮ ਰੂਪ ਸੌਦੇ ਨੂੰ ਲੈਣ ਵਾਸਤੇ ਜਾਂਦੇ ਹਨ ਅਤੇ ਇਕ ਬਿਨਾਂ ਪ੍ਰੀਤੀ ਤੋਂ ਸੰਗਤ ਵਿਚ ਆਉਂਦੇ ਹਨ। ਜਿਹੜੇ ਪ੍ਰੇਮ ਤੋਂ ਬਿਨਾਂ ਹੁੰਦੇ ਹਨ ਐਸੇ ਪੁਰਖਾਂ ਦਾ ਬੋਲਣਾ, ਚੱਲਣਾ ਸਭ ਵਿਅਰਥ ਹੁੰਦਾ ਹੈ, ਝੂਠਾ ਹੁੰਦਾ ਹੈ। ਜਿਹੜੇ ਪ੍ਰੀਤੀ ਰੂਪ ਪੂੰਜੀ ਤੋਂ ਬਿਨਾਂ ਉਪਦੇਸ਼ ਰੂਪ ਸੌਦੇ ਨੂੰ ਲੈਣ ਵਾਸਤੇ ਜਾਂਦੇ ਹਨ, ਉਹਨਾਂ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

**ਅਥਵਾ :** ਇਕ ਪ੍ਰਮੇਸਰ ਦੇ ਪ੍ਰੇਮ ਰੂਪ ਪੂੰਜੀ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪ ਪੂੰਜੀ ਲੈ ਕੇ ਨਾਮ ਰੂਪ ਸੌਦੇ ਨੂੰ ਖਰੀਦਣਾ ਕਰਦੇ ਹਨ ਅਤੇ ਇਕ (ਬਿਨੁ ਪੂੰਜੀ) ਸ਼ਰਧਾ ਤੇ ਵਿਸ਼ਵਾਸ **ਵਾ:** ਪ੍ਰੇਮ ਰੂਪ ਪੂੰਜੀ ਤੋਂ ਬਿਨਾਂ ਹਨ।

**ਨਾਨਕ; ਰਾਮ ਨਾਮੁ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕੇ ਹੇ ਭਾਈ! (ਰਾਮ) ਪ੍ਰਮੇਸਰ ਦੇ ਨਾਮ ਨੂੰ ਚਿਤ ਵਿਚ (ਜਪਿ) ਜਪਣਾ ਕਰੋ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

ਉਹ ਹਰੀ ਪ੍ਰਮੇਸਰ ਸਾਰਿਆਂ ਦਾ (ਮੀਤ) ਮਿੱਤਰ ਹੈ, ਉਸ (ਸੁਆਮੀ) ਅਕਾਲ ਪੁਰਖ ਦਾ (ਸਿਮਰਿ) ਸਿਮਰਨ ਕਰੋ।

## ਅਰਥ ਨੰ : ੩

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

**ਪ੍ਰਸ਼ਨ :** ਮਹਾਰਾਜ! ਹਰੀ ਦੇ (ਦਾਸ) ਸੇਵਕਾਂ ਨਾਲ ਸਾਕਤ ਪੁਰਖ ਦਾ ਸੰਗ ਕਿਉਂ ਨਹੀਂ ਬਣਦਾ?
ਹੁਣ ਇਕ-ਇਕ ਦ੍ਰਿਸ਼ਟਾਂਤ ਦੇ ਕੇ ਦੱਸਣਗੇ :

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

**ਉੱਤਰ :** ਜਿਹੜੇ ਵਿਕਾਰੀ ਲੋਕ ਹਨ, ਉਹ (ਬਿਖਈ) ਵਿਸ਼ਿਆਂ ਦੇ ਅਧੀਨ ਹਨ ਅਤੇ ਜੋ ਪ੍ਰਮੇਸਰ ਦੇ ਪਿਆਰੇ ਹਨ (ਓਸੁ) ਉਹਨਾਂ ਨੂੰ ਪ੍ਰਮੇਸਰ ਦਾ (ਰੰਗੁ) ਅਨੰਦ ਚੜ੍ਹਿਆ ਹੋਇਆ ਹੈ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਜਿਵੇਂ ਕੋਈ ਅਣ ਅਸਵਾਰ ਤੁਰਕਾਨ ਦੇਸ ਦੀ ਬੜੀ ਤੇਜ ਘੋੜੀ ਨੂੰ ਸਿੰਗਾਰ ਲਵੇ ਪਰ ਉਹ ਪੈੜੇ ਵਿਚ ਪੈਰ ਨਹੀਂ ਰੱਖ ਸਕਦਾ। ਝੱਟ ਹੀ ਛੇਤੀ ਹੀ ਡਿਗ ਪਵੇਗਾ ਕਿਉਂਕਿ ਘੋੜੀ ਦੀ ਅਸਵਾਰੀ ਦਾ ਅਤੇ ਉਸ ਅਣ ਅਸਵਾਰ ਦਾ ਕੋਈ ਮਿਲਾਪ ਨਹੀਂ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

ਜਿਵੇਂ (ਕਾਪੁਰਖੁ) ਹੀਜੜਾ (ਨਾਰੀ) ਇਸਤਰੀਆਂ ਨੂੰ (ਪੁਚਾਰੈ) ਪੁਚਕਾਰਨਾ ਕਰੇ ਕਿ ਮੈਂ ਤੁਹਾਡੀ ਤਾਈਂ ਸੰਤਾਨ ਪੈਦਾ ਕਰ ਦੇਵੇਗਾਂ, ਪਰ ਉਹ ਨਹੀਂ ਕਰ ਸਕਦਾ।

**ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥**

ਜਿਵੇਂ ਕੋਈ (ਬੈਲ ਕਉ) ਬਲਦ ਨੂੰ ਨੇਤ੍ਰਾ (ਪਾਇ) ਪਾ ਕੇ ਉਸ ਨੂੰ (ਦੁਹਾਵੈ) ਚੋਣਾ ਚਾਹੇ ਤਾਂ ਕਦੇ ਵੀ ਦੁੱਧ ਨਹੀਂ ਪ੍ਰਾਪਤ ਕਰ ਸਕਦਾ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਜਿਵੇਂ ਗਊਆਂ ਦਾ ਚਰਵਾਰਾ ਹੋਵੇ ਤੇ ਗਊ ਤੇ ਚੜ ਕੇ ਸ਼ੇਰ ਦੇ ਸ਼ਿਕਾਰ ਲਈ ਸ਼ੇਰ ਦੇ ਪਿੱਛੇ ਪੈਣਾ ਕਰੇ ਉਹ ਸ਼ੇਰ ਦਾ ਸ਼ਿਕਾਰ ਕਿਵੇਂ ਕਰ ਸਕਦਾ ਹੈ ਭਾਵ ਨਹੀਂ ਕਰ ਸਕਦਾ। ਉਸ ਦਾ ਇਸ ਪ੍ਰਕਾਰ ਕਰਨਾ ਝੂਠਾ ਹੀ ਹੈ।

**ਗਾਡਰ ਲੇ; ਕਾਮਧੇਨੁ ਕਰਿ ਪੂਜੀ ॥**

ਜੇਕਰ ਕੋਈ (ਗਾਡਰ) ਭੇਡਾਂ ਨੂੰ (ਲੇ) ਲੈ ਕੇ ਉਹਨਾਂ ਨੂੰ ਕਾਮਧੇਨ ਗਊ ਜਾਣ ਕੇ ਪੂਜਣਾ ਕਰੇ ਵਿਸ਼ਟਾ ਦੀਆਂ ਧੂਣੀਆਂ ਦੇਣਾ ਕਰੇ ਤਾਂ ਉਸ ਨੂੰ ਕਾਮਧੇਨ ਗਊ ਵਾਲਾ ਫਲ ਪ੍ਰਾਪਤ ਨਹੀਂ ਹੋ ਸਕਦਾ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਜੇਕਰ ਕੋਈ ਬਿਨਾਂ ਪੂੰਜੀ ਤੋਂ (ਸਉਦੇ) ਸੌਦੇ ਨੂੰ (ਧਾਵੈ) ਦੌੜ ਕੇ ਜਾਵੇ ਭਾਵ ਸੌਦਾ ਲੈਣ ਵਾਸਤੇ ਜਾਵੇ ਤਾਂ ਉਸ ਨੂੰ ਬਿਨਾਂ ਪੂੰਜੀ ਤੋਂ ਕੋਈ ਵੀ ਸੌਦਾ ਪ੍ਰਾਪਤ ਨਹੀਂ ਹੋ ਸਕਦਾ।

**ਨਾਨਕ, ਰਾਮ ਨਾਮ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਰਾਮ) ਪ੍ਰਮੇਸਰ ਦੇ ਨਾਮ ਨੂੰ ਚਿਤ ਵਿਚ ਜਪਣਾ ਕਰੋ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

ਜੋ ਹਰੀ ਪ੍ਰਮੇਸਰ ਸਾਰਿਆਂ ਦਾ (ਮੀਤ) ਮਿੱਤਰ ਹੈ (ਸਾ) ਉਸ (ਸੁਆਮੀ) ਮਾਲਕ ਵਾਹਿਗੁਰੂ ਦਾ ਇਕ ਚਿਤ ਹੋ ਕੇ ਸਿਮਰਨ ਕਰੋ।

## ਅਰਥ ਨੰ : ੪

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

ਜੋ ਹਰੀ ਦੇ ਦਾਸ ਹਨ ਉਹਨਾਂ ਦਾ ਸਾਕਤ ਪੁਰਖ ਨਾਲ ਇਉਂ ਮਿਲਾਪ ਨਹੀਂ ਹੈ

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

ਕਿਉਂਕਿ ਉਹ ਸਾਕਤ ਪੁਰਖ (ਬਿਖਈ) ਵਿਸ਼ਈ ਹਨ ਅਤੇ (ਓਸੁ) ਉਹਨਾਂ ਨੂੰ ਰਾਮ ਦਾ (ਰੰਗੁ) ਪ੍ਰੇਮ ਹੈ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਜਿਸ ਉੱਪਰ ਹਰ ਵਕਤ ਮਨ ਹੀ ਅਸਵਾਰ ਰਹਿੰਦਾ ਹੋਵੇ ਪਰ ਉਹ ਕਹੇ ਕਿ ਮੈਂ ਤੁਰੀਆਂ ਪਦਵੀ ਭਾਵ ਤੁਰੀਆ ਅਵਸਥਾ ਨੂੰ (ਸੀਗਾਰੀ) ਸਿੰਗਾਰ ਲਿਆ ਹੈ ਭਾਵ ਆਪਣਾ ਆਪ ਸਾਖੀ ਰੂਪ ਮੰਨ ਲਿਆ ਹੈ। ਉਹ ਝੂਠ ਹੀ ਬੋਲਦਾ ਹੈ। ਉਸ ਨੂੰ ਤੁਰੀਆ ਪਦ ਦਾ ਗਿਆਨ ਨਹੀਂ ਹੋ ਸਕਦਾ ਕਿਉਂਕਿ ਜਿੱਧਰ ਨੂੰ ਉਸਦਾ ਚਿਤ ਕਰਦਾ ਹੈ ਮਨ ਉਸ ਨੂੰ ਉਸੇ ਪਾਸੇ ਹੀ ਤੋਰੀ ਰੱਖਦਾ ਹੈ।

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ ॥** *(ਅੰਗ : ੮੧੫)*

ਇਸ ਪ੍ਰਕਾਰ ਉਹ ਪੁਰਖ ਅਣ-ਅਸਵਾਰਾਂ ਦੀ ਨਿਆਈਂ ਹਨ ਜਿਹੜੇ ਜਾਗ੍ਰਿਤ, ਸੁਪਨ, ਸੁਖੋਪਤ ਦੇ ਸਾਖੀ ਤੇ ਅਸਵਾਰ ਨਹੀਂ ਹੋਏ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

ਜਿਵੇਂ (ਕਾਪੁਰਖੁ) ਹੀਜੜਿਆਂ ਦੀ ਨਿਆਈਂ ਜਿਹੜੇ ਸ਼ਰਧਾ ਰੂਪ ਬਿੰਦ ਤੋਂ ਹੀਣੇ ਹਨ ਉਹ ਉਪਨਿਸ਼ਦਾ ਰੂਪ ਨਾਰੀਆਂ ਦਾ (ਪੁਚਾਰੈ) ਪ੍ਰਚਾਰ ਕਰੇ ਕਿ ਮੈਂ **"ਅਹੰ ਬ੍ਰਹਮ ਅਸਮੀ"** ਹਾਂ ਪਰ ਉਹ ਦੇਹ ਅਧਿਆਸੀ ਲੋਕ ਕਦੇ ਵੀ **"ਅਹੰ ਬ੍ਰਹਮ ਅਸਮੀ"** ਨਹੀਂ ਬਣ ਸਕਦੇ।

**ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥**

ਜਿਵੇ ਕੋਈ ਬਲਦ ਨੂੰ ਨੇਤ੍ਰਾ ਪਾ ਕੇ ਚੋਣਾ ਕਰੇ ਤਾਂ ਉਸਦਾ ਕੋਈ ਵੀ ਫਲ ਪ੍ਰਾਪਤ ਨਹੀਂ ਹੁੰਦਾ। ਇਸੇ ਤਰ੍ਹਾਂ ਬਲਦ ਦੀ ਨਿਆਈਂ ਜਿਹੜੇ ਆਲਸੀ ਅਧਰਮੀ ਲੋਕ ਹਨ ਜੇਕਰ ਉਹਨਾਂ ਨੂੰ ਸਮ, ਦਮ ਸਾਧਨਾ ਦਾ ਉਪਦੇਸ਼ ਰੂਪ ਨੇਤ੍ਰਾ ਪਾ ਕੇ ਉਹਨਾਂ ਨੂੰ ਚੋਣਾ ਕਰੇ ਭਾਵ ਉਹਨਾਂ ਤੋਂ ਬ੍ਰਹਮਾਨੰਦ ਰੂਪ ਦੁੱਧ ਭਾਲਣਾ ਕਰੇ ਤਾਂ ਕਦੇ ਵੀ ਪ੍ਰਾਪਤ ਨਹੀਂ ਹੋ ਸਕਦਾ। ਇੰਦਰੀਆਂ ਦਾ ਦਮਨ ਨਹੀਂ ਕਰ ਸਕਦੇ, ਉਹਨਾਂ ਨੇ ਉਪਨਿਸ਼ਦਾਂ ਵਿੱਚੋਂ ਕੀ ਸਿਧਾਂਤ ਖੋਜ ਲੈਣਾ ਹੈ? ਭਾਵ ਉਹਨਾਂ ਦੇ ਤਾਂਈ ਕੁਝ ਵੀ ਲਾਭ ਪ੍ਰਾਪਤ ਨਹੀਂ ਹੋ ਸਕਦਾ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਇੰਦਰੀਆਂ ਰੂਪ ਗਊਆਂ ਨੂੰ ਵਿਸ਼ਿਆਂ ਰੂਪ ਘਾਹ ਚਰਾਉਣ ਵਾਲਾ ਚਰਵਾਹਾ ਸੁਧ ਹੰਕਾਰ ਰੂਪ (ਸਿੰਘ) ਦੇ ਪਿੱਛੇ ਕਿਵੇਂ ਪੈ ਸਕਦਾ ਹੈ? **ਵਾ:** (ਸਿੰਘ) ਮਲੀਨ ਹੰਕਾਰ ਨੂੰ ਪਿੱਛੇ ਪਾਉਣਾ ਚਾਹੇ ਕਿ ਮੇਰਾ ਮਲੀਨ ਹੰਕਾਰ ਹੱਟ ਜਾਵੇ ਅਤੇ ਮੈਂ ਸ਼ੁੱਧ ਹੋ ਜਾਵਾਂ, ਨਿਰਹੰਕਾਰ ਹੋ ਜਾਵਾਂ ਤਾਂ ਇਹ ਕਿਵੇਂ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ। ਕਿਉਂਕਿ ਉਸਦੇ ਅੰਦਰੋਂ ਅਜੇ ਦੇਹ ਦਾ ਅਭਿਮਾਨ ਨਹੀਂ ਮਿਟਿਆ। ਜੇਕਰ ਇਹ ਮਲੀਨ ਹੰਕਾਰ ਪਿੱਛੇ ਪੈਣਾ ਕਰੇ ਭਾਵ ਪਿੱਛੇ ਹਟਣਾ ਕਰੇ ਤਾਂ ਹੀ ਸ਼ੁੱਧ ਬ੍ਰਹਮ ਦੀ ਸਖਿਆਤਤਾ ਹੋ ਸਕਦੀ ਹੈ।

**ਗਾਡਰ ਲੇ; ਕਾਮਧੇਨੁ ਕਰਿ ਪੂਜੀ ॥**

ਜੋ (ਗਾਡਰ) ਭੂਤਾਂ, ਪ੍ਰੇਤਾਂ ਨੂੰ ਮੁਕਤੀ ਦੇਣ ਵਾਲੀ ਕਾਮਧੇਨ ਰੂਪ ਸਾਧਸੰਗਤ ਦੀ ਨਿਆਈਂ ਜਾਣ ਕੇ ਪੂਜਣਾ ਕਰੇ ਤਾਂ ਜਿਵੇਂ ਸਾਧਸੰਗਤ ਮੁਕਤ ਕਰ ਦਿੰਦੀ ਹੈ ਤਿਵੇਂ ਉਹ ਭੂਤ-ਪ੍ਰੇਤ ਉਸ ਨੂੰ ਮੁਕਤ ਨਹੀਂ ਕਰ ਸਕਦੇ ਉਲਟਾ ਜੂਨਾਂ ਵਿਚ ਹੀ ਪਾ ਦਿੰਦੇ ਹਨ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਜਿਵੇਂ ਕੋਈ ਸ਼ਰਧਾ ਰੂਪ ਪੂੰਜੀ ਤੋਂ ਬਿਨਾਂ ਹੀ ਨਾਮ ਰੂਪ ਸੌਦੇ ਨੂੰ ਖਰੀਦਣ ਵਾਸਤੇ (ਧਾਵੈ) ਦੌੜਦਾ ਫਿਰੇ ਤਾਂ ਉਸ ਨੂੰ ਨਾਮ ਦੀ ਦਾਤ ਪ੍ਰਾਪਤ ਨਹੀਂ ਹੋ ਸਕਦੀ।

**ਅਥਵਾ :** ਜੇਕਰ ਕੋਈ ਸ਼ਰਧਾ ਰੂਪ ਪੂੰਜੀ ਤੋਂ ਬਗੈਰ ਗੁਰਾਂ ਤੋਂ ਉਪਦੇਸ਼ ਰੂਪ ਸੌਦਾ ਲੈਣ ਵਾਸਤੇ ਜਾਣਾ ਕਰੇ ਤਾਂ ਉਸ ਨੂੰ ਗੁਰਾਂ ਪਾਸੋਂ ਉਪਦੇਸ਼ ਨਹੀਂ ਪ੍ਰਾਪਤ ਹੋ ਸਕਦਾ।

**ਨਾਨਕ; ਰਾਮ ਨਾਮੁ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਰਾਮ) ਪ੍ਰਮੇਸਰ ਦੇ ਨਾਮ ਨੂੰ ਚਿਤ ਲਾ ਕੇ (ਜਪਿ) ਜਪਣਾ ਕਰ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

ਜੋ (ਹਰਿ) ਹਰੀ ਪ੍ਰਮੇਸਰ ਸਾਰਿਆਂ ਦਾ (ਮੀਤ) ਮਿੱਤਰ ਹੈ (ਸਾ) ਉਸ ਮਾਲਕ ਵਾਹਿਗੁਰੂ ਦਾ ਇਕ ਚਿਤ ਹੋ ਕੇ ਸਿਮਰਨ ਕਰ।

## ਅਰਥ ਨੰ : ੫

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

ਜੇਹੜੇ ਹਰੀ ਦੇ (ਦਾਸ) ਤੱਤ ਬੇਤੇ, ਬ੍ਰਹਮ ਬੇਤੇ, ਗਿਆਨਵਾਨ ਹਨ। ਉਹਨਾਂ ਦਾ (ਸਾਕਤ) ਸ਼ਕਤੀ ਭਾਵ ਮਾਇਆ (ਸਿਉ) ਨਾਲ (ਸੰਗੁ) ਸਾਥ ਨਹੀਂ ਰਹਿੰਦਾ। ਮਾਇਆ ਦੀ ਉਪਾਸ਼ਨਾ ਛੱਡ ਦਿੰਦੇ ਹਨ।

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

ਜੋ ਸਾਰਿਆਂ ਦੇ ਅੰਦਰ ਜੀਵ ਈਸ਼ ਦੀ ਏਕਤਾ ਰੂਪ, ਵਿਸ਼ਾ ਰੂਪ, ਸਿਧਾਂਤ ਰੂਪ ਪ੍ਰਮੇਸਰ ਹੈ। ਸੰਤ ਭਗਤ

ਉਸ (ਰਾਮ) ਪ੍ਰਮੇਸਰ ਦੇ ਰੰਗ ਵਿਚ ਆਪ ਰੰਗੇ ਰਹਿੰਦੇ ਹਨ ਅਤੇ ਹੋਰਨਾਂ ਨੂੰ ਉਸ ਰੰਗਾਂ ਦੇ ਸਿਧਾਂਤ ਵਿਚ (ਬਿਖਈ) ਸਿਧਾਂਤੀ ਬਣਾ ਦਿੰਦੇ ਹਨ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਮਹਾਤਮਾ ਜਨ ਮਨ ਦੇ ਅਸਵਾਰ ਹਨ, ਜਿਸ ਪ੍ਰਕਾਰ ਉਹਨਾਂ ਨੇ ਮਨ ਤੇ ਅਸਵਾਰੀ ਕੀਤੀ ਹੈ ਇਸੇ ਪ੍ਰਕਾਰ ਹੀ ਜਗਿਆਸੂ ਨੂੰ ਤੁਰੀਆਂ ਪਦਵੀ ਸਿੰਗਾਰ ਦਿੱਤੀ ਹੈ। ਆਪ ਮਨ ਦੇ ਉੱਤੇ ਅਸਵਾਰ ਰਹਿੰਦੇ ਹਨ ਅਤੇ ਤੁਰੀਆ ਅਵਸਥਾ ਸੁੰਦਰ ਸਿੰਗਾਰੀ ਹੋਈ ਹੈ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

ਜਿਵੇਂ (ਕਾ+ਪੁ+ਰਖੁ) 'ਕਾ' ਸੁੱਖ ਰੂਪ ਪੂਰਨ ਪ੍ਰਮੇਸਰ ਹੈ। ਮਹਾਤਮਾ ਜਨ ਉਸ ਨੂੰ ਜਾਣ ਕਰਕੇ ਆਪਣੇ ਆਪ ਦੀ 'ਪੂੰ' ਆਦਿਕ ਨਰਕਾ ਤੋਂ 'ਰਖੁ' ਰੱਖਿਆ ਕਰ ਲੈਂਦੇ ਹਨ। ਭਾਵ ਉਹ ਸੁੱਖ ਸਰੂਪ ਨੂੰ ਸਮਝ ਕਰਕੇ ਪੂੰ ਆਦਿਕ ਨਰਕਾਂ ਵਿਚ ਨਹੀਂ ਪੈਣ ਦਿੰਦੇ ਅਤੇ (ਪੁਚਾਰੈ ਨਾਰੀ) 'ਨਾਰੀ' ਮਾਇਆ ਨੂੰ 'ਪੁਚਾਰੈ' ਨਾਸ਼ ਕਰ ਦਿੰਦੇ ਹਨ, ਮਾਇਆ ਦਾ ਅਭਾਵ ਕਰ ਦਿੰਦੇ ਹਨ।

**ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥**

(ਬੈਲ) ਬਲਦ ਦੀ ਨਿਆਈ ਜੋ ਇੰਦ੍ਰੇ ਹਨ ਇਹਨਾਂ ਨੂੰ ਸਮ, ਦਮ ਸਾਧਨਾ ਦਾ ਨੇਤ੍ਰਾ ਪਾ ਕੇ (ਦੁਹਾਵੈ) ਜੰਮਣ-ਮਰਨ, ਹਰਖ-ਸੋਗ, ਰਾਗ-ਦ੍ਵੈਸ਼ ਆਦਿਕ ਇਸ ਦ੍ਵੈਤ ਨੂੰ 'ਹਾਵੈ' ਹਤਨ ਕਰ ਦਿੰਦੇ ਹਨ ਨਾਸ਼ ਕਰ ਦਿੰਦੇ ਹਨ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਗਊ ਦੀ ਨਿਆਈ ਜੋ ਬਿਰਤੀ ਹੈ ਤੱਤ-ਬੇਤੇ ਉਸ ਨੂੰ ਦੇਹ ਅਧਿਆਸ ਤੋਂ ਪਰੇ (ਚਰਿ) ਚੜ੍ਹਾ ਕਰਕੇ ਬ੍ਰਹਮਾਕਾਰ ਕਰ ਲੈਂਦੇ ਹਨ ਅਤੇ ਆਪਣੇ ਆਪ ਨੂੰ (ਸਿੰਘ) ਸ਼ੁੱਧ ਬ੍ਰਹਮ ਦੇ ਪਿੱਛੇ (ਪਾਵੈ) ਪਾਉਂਦੇ ਹਨ, ਉਸ ਵਿਚ ਏਕਤਾ ਪਾ ਲੈਂਦੇ ਹਨ। ਪਿੱਛੇ ਪੈਣ ਤੋਂ ਭਾਵ ਉਸ ਦਾ ਸਰੂਪ ਹੀ ਹੋ ਜਾਂਦੇ ਹਨ।

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥** *(ਅੰਗ : ੩੫੪)*

ਉਹ ਗੁਰਾਂ ਦੇ ਮਹਾਂਵਾਕ ਸੁਣ ਕੇ ਉਸਦੇ ਪਿੱਛੇ ਆਪਣੇ ਆਪ ਨੂੰ ਪਾ ਕੇ ਜੋਤੀ ਸਰੂਪ ਹੀ ਹੋ ਜਾਂਦੇ ਹਨ।

**ਹਮ ਕਿਛੁ ਨਾਹੀ ਏਕੈ ਓਹੀ ॥ ਆਗੈ ਪਾਛੈ ਏਕੋ ਸੋਈ ॥**

**ਨਾਨਕ ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ ਹੋਏ ਇਕ ਰੰਗਾ ॥** *(ਅੰਗ : ੩੯੧)*

ਜਿਵੇਂ ਨਦੀਆਂ ਨਾਲੇ ਸਮੁੰਦਰ ਵਿਚ ਜਾ ਕੇ ਅਭੇਦ ਹੋ ਜਾਂਦੇ ਹਨ ਇਸੇ ਪ੍ਰਕਾਰ ਉਹ ਦੇਹ ਅਭਿਮਾਨ ਤੋਂ ਪਿੱਛੇ ਹਟ ਕੇ ਬ੍ਰਹਮਾਕਾਰ ਬਿਰਤੀ ਕਰਕੇ ਆਪਣੇ ਆਪ ਨੂੰ ਬ੍ਰਹਮ ਵਿਚ ਅਭੇਦ ਕਰ ਲੈਂਦੇ ਹਨ।

**ਗਾਡਰ ਲੇ; ਕਾਮਧੇਨੁ ਕਰਿ ਪੂਜੀ ॥**

ਉਹਨਾਂ ਨੇ ਗੁਰਾਂ ਤੋਂ ਭਗਤੀ ਦਾ ਉਪਦੇਸ਼ (ਲੇ) ਲੈ ਕੇ, (ਕਾਮਧੇਨੁ) ਪ੍ਰਮੇਸਰ ਦੀ ਭਗਤੀ ਕਰਕੇ ਉਸ ਪ੍ਰਮੇਸਰ ਦਾ (ਪੂਜੀ) ਪੂਜਨ ਕੀਤਾ ਹੈ। ਜਿਸ ਕਰਕੇ ਉਹਨਾਂ ਦੀ ਜੰਮਣ-ਮਰਨ ਦਾ (ਗਾ+ਡਰ) ਡਰ (ਗਾ) ਚਲਿਆ ਗਿਆ ਹੈ। ਭਾਵ ਉਹਨਾਂ ਦੇ ਅੰਦਰ ਕਿਸੇ ਪ੍ਰਕਾਰ ਦਾ ਭੈ ਨਹੀਂ ਰਿਹਾ ਹੈ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਅੱਗੇ ਸਕਾਮ ਕਰਮਾਂ ਰੂਪ ਸੌਦੇ ਨੂੰ ਦੌੜਦੇ ਰਹਿੰਦੇ ਸੀ ਅਤੇ ਸ਼ਰਧਾ ਰੂਪ ਪੂੰਜੀ ਤੋਂ ਬਿਨਾਂ ਸੀ, ਪਰ ਹੁਣ ਸਕਾਮ ਕਰਮਾਂ ਰੂਪ ਪੂੰਜੀ ਤੋਂ ਬਗੈਰ, ਨਿਸ਼ਕਾਮ ਕਰਮਾਂ ਰੂਪ ਪੂੰਜੀ ਨਾਲ ਗੁਰਾਂ ਦੇ ਪਾਸੋਂ ਉਪਦੇਸ਼ ਲੈਣ ਰੂਪ ਸੌਦਾ ਲੈਣ ਵਾਸਤੇ ਦੌੜਦੇ ਹਨ, ਜਾਂਦੇ ਹਨ।

**ਨਾਨਕ; ਰਾਮ ਨਾਮੁ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਚੀਤ) ਚਿਤ ਦੀ ਬਿਰਤੀ ਨੂੰ ਟਿਕਾ ਕੇ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਣਾ ਕਰ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

(ਸੁਆਮੀ) ਅਕਾਲ ਪੁਰਖ ਦਾ ਸਿਮਰਨ ਕਰ। ਐਸੀ ਏਕਤਾ ਤੈਨੂੰ ਪ੍ਰਾਪਤ ਹੋਵੇਗੀ ਕਿ ਹਰੀ ਜੋ (ਮੀਤ) ਮਿੱਤਰ ਹੈ, ਤੂੰ (ਸਾ) ਉਸਦਾ ਹੀ ਰੂਪ ਹੋ ਜਾਵੇਗਾ।

ਨੋਟ : ਇਹ ਪੰਜ ਅਰਥ ਸੰਪ੍ਰਦਾ ਵਾਲੇ ਕਰਦੇ ਹਨ। ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇੰਨ੍ਹਾਂ ਪੰਜਾ ਅਰਥਾਂ ਤੋਂ ਇਲਾਵਾ ਇਸ ਸਬਦ ਦੇ ਦੋ ਅਰਥ ਹੋਰ ਕਰਿਆ ਕਰਦੇ ਸਨ, ਜੋ ਇਸ ਪ੍ਰਕਾਰ ਹਨ :

## ਅਰਥ ਨੰ : ੬

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

ਹੇ ਭਾਈ! ਜੋ ਹਰੀ ਦੇ (ਦਾਸ) ਦੱਸਣ ਵਾਲੇ ਸਤਿਗੁਰੂ ਸਾਹਿਬ ਜੀ ਹਨ, ਤੂੰ (ਸਾ+ਕਤ) (ਸਾ) ਉਹਨਾਂ ਸਤਿਗੁਰਾਂ ਦਾ (ਸਿਉ) ਸਾਥ ਸੰਗ (ਕਤ) ਕਿਸ ਵਾਸਤੇ ਨਹੀਂ ਕਰਦਾ? ਗੁਰੂ ਸਾਹਿਬ ਜੀ ਦੇ ਨਾਲ ਮਿਲਾਪ ਕਰ, ਸੰਗਤ ਕਰ।

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

ਉਹ ਸਤਿਗੁਰੂ ਸਾਹਿਬ ਜੀ ਸਿੱਖ ਨੂੰ (ਬਿਖਈ) ਜੀਵ ਈਸ਼ ਦੀ ਏਕਤਾ ਦਾ ਵਿਸ਼ਾ ਦੱਸ ਦਿੰਦੇ ਹਨ।

**ਜੀਵ ਈਸ ਅਉ ਪਰਸ ਅਪਰਸ ਅਭਿਨਊ ਜਲ ਤਰੰਗ ਵਤ** *(ਪ੍ਰਮਾਣ)*

ਇਸ ਪ੍ਰਕਾਰ ਜੀਵ ਈਸ ਦੀ ਏਕਤਾ ਦੇ ਵਿਸ਼ੇ ਨੂੰ, ਸਿਧਾਂਤ ਨੂੰ ਦੱਸਣ ਵਾਲੇ ਹਨ ਅਤੇ ਉਸ ਅਧਿਕਾਰੀ ਨੂੰ (ਰਾਮ) ਪ੍ਰਮੇਸਰ ਦਾ (ਰੰਗੁ) ਅਨੰਦ ਚਾੜ ਦਿੰਦੇ ਹਨ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਜਿਵੇਂ ਸਤਿਗੁਰੂ ਸਾਹਿਬ ਜੀ ਹਰ ਵਕਤ ਆਪ ਮਨ ਤੇ ਅਸਵਾਰ ਰਹਿੰਦੇ ਹਨ, ਤਿਵੇਂ ਹੀ ਅਧਿਕਾਰੀਆਂ ਨੂੰ ਆਪਣੇ ਸੇਵਕਾਂ ਨੂੰ ਵੀ ਤੁਰੀਆ ਅਵਸਥਾ ਸਿੰਗਾਰ ਦਿੰਦੇ ਹਨ ਭਾਵ ਸਾਧਨ ਸੰਪੰਨ ਜਾਣ ਕਰਕੇ ਬਖਸ਼ਿਸ ਕਰ ਦਿੰਦੇ ਹਨ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

(ਜਿਉਕਾ+ਪੁਰਖੁ) ਉਹ ਪ੍ਰਮੇਸਰ ਸਾਰਿਆਂ ਥਾਵਾਂ ਵਿਚ (ਜਿਉ ਕਾ) ਜਿਉਂ ਦਾ ਤਿਉਂ (ਪੁਰਖੁ) ਪੂਰਨ ਹੈ। ਇਉਂ ਜਾਣ ਕੇ ਉਹ (ਨਾਰੀ) ਅਵਿਦਿਆ ਦੇ ਤਾਈ (ਪੁਚਾਰੈ) ਨਾਸ਼ ਕਰ ਦਿੰਦੇ ਹਨ।

**ਬੈਲ ਕਉ ; ਨੇਤ੍ਰਾ ਪਾਇ ਦੁਹਾਵੈ ॥**

ਬੈਲ ਦੀ ਨਿਆਈਂ ਜਿਹੜੇ ਆਲਸੀ ਲੋਕ ਹਨ, ਸਤਿਗੁਰੂ ਸਾਹਿਬ ਜੀ ਉਹਨਾਂ ਨੂੰ ਗਿਆਨ ਰੂਪ ਨੇਤ੍ਰਾ ਪਾ ਕੇ ਉਹਨਾਂ ਦੇ (ਦੁ+ਹਾਵੈ) ਜੰਮਣ ਅਤੇ ਮਰਣ 'ਦੁ' ਦੋਵੇ 'ਹਾਵੈ' ਨਾਸ਼ ਕਰ ਦਿੰਦੇ ਹਨ। ਜਾਂ ਉਹਨਾਂ ਦੇ ਤਾਈਂ ਨਿਸ਼ਕਾਮ ਕਰਮਾਂ ਰੂਪ ਦੁੱਧ (ਦੁਹਾਵੈ) ਚੋ ਦਿੰਦੇ ਹਨ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਜੋ ਹਰ ਵਕਤ ਇੰਦਰੀਆਂ ਰੂਪ ਗਊਆਂ ਦਾ ਚਰਵਾਹਾ ਜੀਵ ਸੀ, ਇਸ ਦੇ ਤਾਈਂ (ਸਿੰਘ) ਸ਼ੁੱਧ ਬ੍ਰਹਮ ਦਿਖਾ ਕਰਕੇ ਇਸਦਾ ਦੇਹ ਅਧਿਆਸ (ਪਾਛੈ) ਪਿੱਛੇ (ਪਾਵੈ) ਪਾ ਦਿੰਦੇ ਹਨ।

**ਗਾਡਰ ਲੇ; ਕਾਮਧੇਨੁ ਕਰਿ ਪੂਜੀ ॥**

ਅੱਗੇ ਇਹ ਜੀਵ ਦੇਵੀ-ਦੇਵਤਿਆਂ ਦੀ ਉਪਾਸ਼ਨਾ (ਗਾਡਰ) ਭੇਡਾਂ ਦੀ ਪੂਜਾ ਕਰਦਾ ਸੀ, ਹੁਣ ਇਹ ਦੇਵੀ ਦੇਵਤਿਆਂ ਦੀ ਉਪਾਸਨਾ, ਭੇਡਾਂ ਦੀ ਪੂਜਾ **"ਕੋਈ ਹੰਨੇ ਦੀ ਕੋਈ ਬੰਨੇ ਦੀ ਕੋਈ ਪਹਾੜਾਂ ਵਾਲੀ ਰੰਨੇ ਦੀ, ਢੋਲ ਢਮੱਕਾ ਸਰਵਰ ਦਾ"** ਨਹੀਂ ਕਰਦਾ।

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥੬॥** *(ਅੰਗ : ੬੩੭)*

ਹੁਣ ਸਤਿਗੁਰਾਂ ਪਾਸੋਂ ਬ੍ਰਹਮ ਵਿਦਿਆ ਰੂਪ ਕਾਮਧੇਨ ਲੈ ਕੇ ਉਸ ਦਾ ਪੂਜਨ ਕਰਦਾ ਹੈ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਅੱਗੇ ਤਾਂ ਇਹ ਜੰਮਣ-ਮਰਨ ਦੇ ਸੌਦੇ ਨੂੰ ਸਕਾਮ ਕਰਮਾਂ ਕਰਕੇ ਧਾਉਂਦਾ ਸੀ, ਦੌੜਦਾ ਸੀ। ਹੁਣ ਇਹ ਪਦਾਰਥਾਂ ਨੂੰ ਮਿਥਿਆ ਨਿਸ਼ਚੇ ਕਰਨ ਰੂਪ ਪੂੰਜੀ ਤੋਂ ਰਹਿਤ ਹੋ ਗਿਆ ਹੈ। ਸਕਾਮ ਕਰਮਾਂ ਰੂਪ ਪੂੰਜੀ ਇਕੱਠੀ ਨਹੀਂ ਕਰਦਾ ਅਤੇ ਇੰਨ੍ਹਾਂ ਕਰਕੇ ਹੀ ਜੰਮਣ-ਮਰਣ ਦਾ ਸੌਦਾ ਹੁੰਦਾ ਹੈ। ਇਸ ਪ੍ਰਕਾਰ ਹੁਣ ਸਕਾਮ ਕਰਮਾਂ ਰੂਪ ਪੂੰਜੀ ਤੋਂ ਰਹਿਤ ਹੋ ਗਿਆ ਹੈ।

**ਨਾਨਕ; ਰਾਮ ਨਾਮੁ ਜਪਿ ਚੀਤ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ ! (ਰਾਮ) ਪ੍ਰਮੇਸਰ ਦਾ ਨਾਮ (ਚੀਤ) ਚਿਤ ਵਿਚ (ਜਪਿ) ਜੱਪਣਾ ਕਰੋ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

ਉਹ ਹਰੀ ਅਕਾਲ ਪੁਰਖ ਸਾਰਿਆਂ ਦਾ ਪਿਆਰਾ ਹੈ, ਸਾਰਿਆਂ ਦਾ ਆਤਮਾ ਮਿੱਤਰ ਜਾਣ ਕੇ ਉਸਦਾ ਸਿਮਰਨ ਕਰੋ। ਫਿਰ ਛੁਟਕਾਰਾ ਹੋਵੇਗਾ।

## ਅਰਥ ਨੰ : ੭

**ਹਰਿ ਕੇ ਦਾਸ ਸਿਉ; ਸਾਕਤ ਨਹੀ ਸੰਗੁ ॥**

ਜੋ ਹਰੀ ਦੇ (ਦਾਸ) ਜੀਵਨ ਮੁਕਤ ਪੁਰਖ ਹਨ, ਉਹਨਾਂ ਦਾ ਸਾਕਤ ਪੁਰਸ਼ਾਂ ਦੇ (ਸਿਉ) ਨਾਲ ਕਿਸੇ ਪ੍ਰਕਾਰ ਦਾ (ਸੰਗੁ) ਸਾਥ ਨਹੀਂ ਹੈ। ਉਹਨਾਂ ਦੇ ਅੰਦਰ ਸੰਕੋਚ ਵੀ ਨਹੀਂ ਹੈ ਅਤੇ ਸਾਥ ਵੀ ਨਹੀਂ ਹੈ। ਨਾ ਹੀ ਸੰਗੀ ਬਣ ਕੇ ਸਾਕਤਾਂ ਵਾਲੇ ਕੰਮ ਕਰਦੇ ਹਨ ਅਤੇ ਨਾ ਹੀ ਸੰਕੋਚ ਕਰਕੇ ਬੈਰਾਗੀ ਪੁਰਖਾਂ ਵਾਂਗ ਡਰਦੇ ਹਨ ਭਾਵ ਉਹ ਨਿਰਲੇਪ ਹੀ ਰਹਿੰਦੇ ਹਨ।

**ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥**
**ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥** *(ਅੰਗ : ੨੩੬)*

**ਓਹੁ ਬਿਖਈ; ਓਸੁ ਰਾਮ ਕੋ ਰੰਗੁ ॥੧॥ ਰਹਾਉ ॥**

ਉਹ ਰਾਮ ਜੋ ਸਾਰਿਆਂ ਵਿਸ਼ਿਆਂ ਦੇ ਅੰਦਰ, ਸਾਰਿਆਂ ਦਾ (ਬਿਖਈ) ਵਿਸ਼ਾ ਆਤਮਾ ਰੂਪ ਹੈ, ਉਹ ਮਹਾਤਮਾ ਜਨ ਉਸ (ਰਾਮ) ਪ੍ਰਮੇਸਰ ਦੇ ਵਿਚ (ਰੰਗੁ) ਰੰਗੇ ਰਹਿੰਦੇ ਹਨ ਅਤੇ ਹੋਰਨਾਂ ਦੇ ਤਾਈਂ ਉਸ ਰਾਮ ਵਿਚ ਰੰਗ ਦਿੰਦੇ ਹਨ।

**ਮਨ ਅਸਵਾਰ; ਜੈਸੇ ਤੁਰੀ ਸੀਗਾਰੀ ॥**

ਉਹਨਾਂ ਜੀਵਨ ਮੁਕਤ ਪੁਰਖਾਂ ਨੇ ਤੁਰੀਆ ਅਵਸਥਾ ਨੂੰ ਭਾਵੇਂ ਸਿੰਗਾਰ ਲਿਆ ਹੈ, ਪਰ ਉਹ ਐਸੀ ਨਿਮਰਤਾ

ਰੱਖਦੇ ਹਨ ਕਿ ਜਿਸ ਪ੍ਰਕਾਰ ਕੋਈ (ਮਨ ਅਸਵਾਰ) ਅਣ ਅਸਵਾਰ ਹੁੰਦਾ ਹੈ। ਉਹ ਮਨ ਦੇ ਉੱਤੇ ਅਸਵਾਰ ਵੀ ਰਹਿੰਦੇ ਹਨ, ਪਰ ਫਿਰ ਵੀ ਇਹੀ ਕਹਿੰਦੇ ਹਨ ਕਿ ਸਾਡੇ ਉੱਤੇ ਮਨ ਹੀ ਅਸਵਾਰ ਹੈ। ਸਾਨੂੰ ਪਰਮਾਰਥ ਦੀ, ਤੁਰੀਆ ਪਦਵੀ ਦੀ ਕੀ ਗਿਆਤ ਹੈ? ਇਸ ਪ੍ਰਕਾਰ ਉਹ ਗਰੀਬੀ ਧਾਰਨ ਕਰਕੇ ਰੱਖਦੇ ਹਨ।

**ਜਿਉ ਕਾਪੁਰਖੁ; ਪੁਚਾਰੈ ਨਾਰੀ ॥੧॥**

(ਜਿਉ) ਜਿਸ ਪ੍ਰਕਾਰ (ਕਾ+ਪੁਰਖੁ) 'ਕਾ' ਸੁੱਖ ਰੂਪ ਪੂਰਨ ਪ੍ਰਮੇਸਰ ਹੈ। ਉਸ ਨੂੰ ਜਾਣ ਕਰਕੇ ਉਹਨਾਂ ਨੇ ਦ੍ਵੈਤ ਦੇਖਣ ਵਾਲੀ ਬਿਰਤੀ ਨੂੰ (ਪੁਚਾਰੈ) ਨਾਸ਼ ਕਰ ਦਿੱਤਾ ਹੈ। **ਵਾ:** ਉਸ ਨੇ ਮਾਇਆ ਰੂਪ ਨਾਰੀ ਨੂੰ (ਪੁਚਾਰੈ) ਅਭਾਵ ਕਰ ਦਿੱਤਾ ਹੈ।

**ਮਿਥਿਆ ਕਰਿ ਮਾਇਆ ਤਜੀ ਸੁਖ ਸਹਜ ਬਿਚਾਰਿ ॥** *(ਅੰਗ : ੯੫੭)*

**ਬੈਲ ਕਉ; ਨੇਤ੍ਰਾ ਪਾਇ ਦੁਹਾਵੈ ॥**

(ਬੈਲ ਕਉ) ਉੱਦਮ ਰੂਪ ਬਲਦ ਦੇ ਤਾਈਂ ਪ੍ਰੇਮ ਰੂਪ ਨੇਤ੍ਰਾ ਪਾ ਕੇ ਉਸ ਦੇ ਪਾਸੋਂ ਗੁਰਾਂ ਦਾ ਉਪਦੇਸ਼ ਰੂਪ ਦੁੱਧ (ਦੁਹਾਵੈ) ਚੁਆਉਂਦੇ ਹਨ। **ਵਾ:** ਜਾਂ ਬੈਲ ਦੀ ਨਿਆਈਂ ਜੋ ਆਲਸੀ ਪੁਰਖ ਹਨ, ਉਹਨਾਂ ਨੂੰ ਸਮ, ਦਮ, ਸਾਧਨਾ ਰੂਪ ਨੇਤ੍ਰਾ ਪਾ ਕੇ ਉਹਨਾਂ ਦੀ (ਦੁਹਾਵੈ) 'ਦੁ' ਦ੍ਵੈਤ ਦਾ ਹਾਵਾ ਚੱਕ ਦਿੰਦੇ ਹਨ। **ਵਾ:** ਉਹਨਾਂ ਦੀ (ਦੁਹਾਵੈ) 'ਦੁ' ਦ੍ਵੈਤ (ਹਾਵੈ) ਨਾਸ਼ ਕਰ ਦਿੰਦੇ ਹਨ।

**ਗਊ ਚਰਿ; ਸਿੰਘ ਪਾਛੈ ਪਾਵੈ ॥੨॥**

ਗਊ ਦੀ ਨਿਆਈਂ ਉਹਨਾਂ ਦੀ ਜੋ ਬਿਰਤੀ ਹੈ। ਉਹ ਬ੍ਰਹਮਾਕਾਰ ਹੋ ਕੇ ਤਿੰਨਾਂ ਗੁਣਾਂ ਤੋਂ ਪਰੇ (ਚਰਿ) ਚੜ੍ਹ ਗਈ ਹੈ। ਭਾਵ ਉਹ ਤਿੰਨਾਂ ਗੁਣਾਂ ਤੋਂ ਅਤੀਤ ਹੋ ਗਏ ਹਨ। (ਸਿੰਘ) ਜੋ ਮਲੀਨ ਹੰਕਾਰ ਸੀ ਕਿ 'ਦੇਹੁਹੰ' ਅਤੇ ਜੋ ਸ਼ੁੱਧ ਹੰਕਾਰ ਸੀ ਕਿ 'ਸੋ ਹੰ' ਇਹ ਵੀ (ਪਾਛੈ ਪਾਵੈ) ਪਿੱਛੇ ਪੈ ਗਏ ਹਨ। ਭਾਵ ਕਹਿ ਹੀ ਨਹੀਂ ਸਕਦੇ।

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥** *(ਅੰਗ : ੯੮੩)*

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥** *(ਅੰਗ : ੩੩੪)*

ਉਹ ਐਸੇ ਅਨੰਦ ਵਿਚ ਲੀਨ ਹੋ ਗਏ ਹਨ।

**ਗਾਡਰ ਲੇ; ਕਾਮਧੇਨੁ ਕਰਿ ਪੂਜੀ ॥**

ਪਹਿਲਾਂ (ਗਾਡਰ) ਭੇਡਾਂ ਦੀ ਨਿਆਈਂ ਦੇਵੀ-ਦੇਵਤਿਆਂ ਦੀ ਪੂਜਾ ਕਰਦੇ ਸੀ। ਉਹ ਹੁਣ ਇਸ ਪ੍ਰਕਾਰ ਜਾਣਦੇ ਹਨ ਕਿ ਜੋ ਉਪਾਸ਼ਨਾ ਹੈ। ਇਹ ਦੂਜੇ ਬਣ ਕੇ ਕੀਤੀ ਜਾਂਦੀ ਹੈ। ਇਸ ਕਰਕੇ ਉਪਾਸ਼ਨਾ, ਉਪਾਸਯ, ਉਪਾਸ਼ਕ ਆਦਿਕ ਉਹਨਾਂ ਦੇ ਅੰਦਰੋਂ ਇਹ ਤ੍ਰਿਪੁਟੀ ਦਾ (ਗਾ+ਡਰ) ਡਰ ਵੀ 'ਗਾ' ਚਲਿਆ ਗਿਆ।

**ਅਥਵਾ :** ਕਾਮਧੇਨ ਰੂਪ ਬ੍ਰਹਮ ਵਿਦਿਆ ਨੂੰ (ਪੂਜੀ) ਪੂਜਨ ਕਰਕੇ ਉਹਨਾਂ ਨੇ, (ਗਾ+ਡਰ) ਸਾਰਿਆਂ ਦੇ ਅੰਦਰ ਜੋ (ਗਾ) ਗਿਆਨ ਸਰੂਪ ਪ੍ਰਮੇਸਰ ਹੈ, ਜਿਸ ਵਿਚ ਸਾਰੇ ਡਰ ਲੈਅ ਹੋ ਗਏ ਹਨ, ਉਸ ਦੇ ਅਨੰਦ ਨੂੰ ਪ੍ਰਾਪਤ ਕਰ ਲਿਆ ਹੈ।

**ਸਉਦੇ ਕਉ ਧਾਵੈ; ਬਿਨੁ ਪੂੰਜੀ ॥੩॥**

ਪਹਿਲਾਂ ਸਕਾਮ ਕਰਮਾਂ ਕਰਕੇ ਸੰਸਾਰ ਦੇ ਅੰਦਰ ਪਾਪਾਂ-ਪੁੰਨਾਂ ਰੂਪ (ਸਉਦੇ) ਸੌਦੇ ਨੂੰ ਧਾਉਂਦੇ ਰਹਿੰਦੇ ਸੀ। ਹੁਣ ਸਾਰੇ ਪਦਾਰਥਾਂ ਨੂੰ ਮਿਥਿਆ ਨਿਸ਼ਚੇ ਕਰਕੇ ਕਿ ਪ੍ਰਮੇਸਰ ਦੀ ਸੱਤਾ ਤੋਂ ਬਿਨਾਂ ਸਭ ਅਸੱਤ ਹਨ। ਇਉਂ ਜਾਣ ਕਰਕੇ ਬਿਨਾਂ ਪੂੰਜੀ ਤੋਂ ਹੋ ਗਏ ਹਨ।

**ਪ੍ਰਸ਼ਨ :** ਮਹਾਰਾਜ ! ਉਹ ਕਰਦੇ ਕੀ ਹਨ?

**ਨਾਨਕ; ਰਾਮ ਨਾਮੁ ਜਪਿ ਚੀਤ ॥**

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਰਾਮ ਦੇ ਨਾਮ ਨੂੰ ਚਿਤ ਵਿਚ (ਜਪਿ) ਜੱਪਦੇ ਹਨ ਅਤੇ ਉਹਨਾਂ ਦਾ ਚਿਤ ਚੇਤਨ ਰੂਪ ਹੀ ਹੋ ਗਿਆ ਹੈ।

**ਸਿਮਰਿ ਸੁਆਮੀ; ਹਰਿ ਸਾ ਮੀਤ ॥੪॥੯੧॥੧੬੦॥**

ਹੇ ਭਾਈ ! (ਸੁਆਮੀ) ਅਕਾਲ ਪੁਰਖ ਦਾ ਸਿਮਰਨ ਕਰ। ਤੂੰ ਵੀ (ਸਾ) ਉਹ ਹਰੀ ਮਿੱਤਰ ਦਾ ਰੂਪ ਹੀ ਹੋ ਜਾਵੇਗਾ। ਭਾਵ ਉਸ ਵਿਚ ਅਭੇਦ ਹੋ ਕੇ ਏਕਤਾ ਪਾਵੇਗਾ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ : ੨੭੮)*

## ਗਉੜੀ ਮਹਲਾ ੫ ॥

## ਸਾ ਮਤਿ ਨਿਰਮਲ; ਕਹੀਅਤ ਧੀਰ ॥

ਹੇ ਪਿਆਰਿਓ ! ਜਿਹੜੀ (ਧੀਰ) ਧੀਰਜ ਵਾਲੀ ਮੱਤ ਹੈ, (ਸਾ) ਉਹ ਮੱਤ ਹੀ (ਨਿਰਮਲ) ਉੱਜਲ (ਕਹੀਅਤ) ਕਹੀਦੀ ਹੈ। ਅਰਥਾਤ ਇਕਾਂਤ ਦੇਸ਼ ਵਿਚ ਵਿਸ਼ੇ ਪ੍ਰਾਪਤ ਹੋ ਜਾਣ, ਫਿਰ ਕਿਸੇ ਦਾ ਭੈ ਨਾ ਹੋਵੇ, ਅਤੇ ਵਿਸ਼ੇ ਵੀ ਆਦਰ ਨਾਲ ਪ੍ਰਾਪਤ ਹੋਣ। ਇੰਨ੍ਹਾਂ ਕੁਝ ਹੋਣ ਤੋਂ ਬਾਅਦ ਵੀ ਮਨ ਵਿਸ਼ਿਆਂ ਵਿਚ ਨਾ ਜੁੜੇ, ਧਰਮ ਵਿਚ ਪੱਕਾ ਰਹੇ, ਅਡੋਲ ਰਹੇ। ਉਹ ਬੁੱਧੀ ਧੀਰਜ ਵਾਲੀ ਕਹੀ ਜਾਂਦੀ ਹੈ। **ਵਾ:** ਇਕਾਂਤ ਦੇਸ਼ ਵਿਚ ਜਿਥੇ ਕਿਸੇ ਦਾ ਭੈ ਨਾ ਹੋਵੇ, ਜੇਕਰ ਉੱਥੇ ਵਿਸ਼ੇ ਪ੍ਰਾਪਤ ਹੋਣ ਤਾਂ ਫਿਰ ਵੀ ਜਿਹੜਾ ਜਤ-ਸਤ ਰੱਖੇ। ਉਹ ਧੀਰਜ ਧਾਰੀ ਕਹੀਦੇ ਹਨ।

**ਪ੍ਰਸ਼ਨ :** ਮਹਾਰਾਜ ! ਐਸੇ ਪੁਰਸ਼ ਕੌਣ ਹਨ?

## ਰਾਮ ਰਸਾਇਣੁ; ਪੀਵਤ ਬੀਰ ॥੧॥

**ਉੱਤਰ :** ਹੇ (ਬੀਰ) ਭਰਾਵਾ ! ਜੋ ਰਾਮ (ਰਸ+ਆਇਣੁ) ਰਸਾਂ ਦਾ ਘਰ ਹੈ, ਜਿਹੜੇ ਉਸਦੇ ਨਾਮ ਨੂੰ (ਪੀਵਤ) ਪੀਂਦੇ ਹਨ। ਉਹ ਹੀ (ਬੀਰ) ਬਹਾਦਰ ਹਨ। **ਵਾ:** ਓਹੋ ਹੀ ਸਾਡੇ (ਬੀਰ) ਭਰਾ ਹਨ, ਜੋ ਰਾਮ ਰਸਾਇਣ ਨੂੰ ਪੀਂਦੇ ਹਨ। **ਵਾ:** ਉਹਨਾਂ ਦੇ (ਬੀਰ) ਸਾਰੇ ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸਾਧਨ ਪਰਪੱਕ ਹਨ।

## ਹਰਿ ਕੇ ਚਰਣ; ਹਿਰਦੈ ਕਰਿ ਓਟ ॥

ਹੇ ਭਾਈ ! ਤੂੰ ਵੀ ਹਰੀ ਅਕਾਲ ਪੁਰਖ ਦੇ ਚਰਨਾਂ ਕਮਲਾਂ ਦੀ ਹਿਰਦੇ ਵਿਚ (ਓਟ) ਟੇਕ ਕਰਨਾ ਕਰ।

## ਜਨਮ ਮਰਣ ਤੇ; ਹੋਵਤ ਛੋਟ ॥੧॥ ਰਹਾਉ ॥

ਅਕਾਲ ਪੁਰਖ ਦੇ ਚਰਨਾਂ ਕਮਲਾਂ ਦੀ ਓਟ ਲੈਣ ਕਰਕੇ ਪਿਛਲੇ ਭਗਤਾਂ ਦਾ ਜੰਮਣ-ਮਰਨ ਤੋਂ (ਛੋਟ) ਛੁਟਕਾਰਾ (ਹੋਵਤ) ਹੋਇਆ ਹੈ, ਹੁਣ ਵੀ ਹੋ ਰਿਹਾ ਹੈ ਅਤੇ ਅੱਗੇ ਨੂੰ ਵੀ ਹੋਵੇਗਾ।

ਮਹਾਰਾਜ ! ਕਈ ਕਹਿੰਦੇ ਹਨ ਕਿ ਜਿਹੜਾ ਗੰਗਾ ਵਿਚ ਨਹਾਉਣਾ ਕਰੇ। ਕਈ ਕਹਿੰਦੇ ਹਨ ਕਿ ਜੋ ਤ੍ਰਿਬੇਣੀ ਵਿਚ ਨਹਾਉਣਾ ਕਰੇ, ਕਈ ਕਹਿੰਦੇ ਹਨ ਕਿ ਜੋ ਸੱਤਾਂ ਸਮੁੰਦਰਾਂ ਵਿਚ ਨਹਾਉਣਾ ਕਰੇ। ਉਹ ਸਰੀਰ ਪਵਿੱਤਰ ਹੁੰਦਾ ਹੈ। ਆਪ ਜੀ ਕਿਰਪਾ ਕਰਕੇ ਦੱਸੋ ਕਿਹੜਾ ਸਰੀਰ ਨਿਰਮਲ ਹੈ?

## ਸੋ ਤਨੁ ਨਿਰਮਲੁ; ਜਿਤੁ ਉਪਜੈ ਨ ਪਾਪੁ ॥

ਹੇ ਭਾਈ! (ਸੋ) ਉਹ (ਤਨੁ) ਸਰੀਰ ਨਿਰਮਲ ਹੈ, (ਜਿਤੁ) ਜਿਸ ਸਰੀਰ ਕਰਕੇ ਕਦੇ ਵੀ ਪਾਪ (ਉਪਜੈ) ਪੈਦਾ ਨਹੀਂ ਹੁੰਦੇ। **ਵਾ:** ਉਹ ਸੂਖਮ ਸਰੀਰ ਭਾਵ ਮਨ ਅਤੇ ਸਥੂਲ ਸਰੀਰ ਭਾਵ ਤਨ ਨਿਰਮਲ ਕਹੀਦੇ ਹਨ ਜਿਸ ਵਿਚ ਕਦੇ ਵੀ ਪਾਪ ਪੈਦਾ ਨਾ ਹੋਵੇ, ਅਤੇ ਮਨ ਦੇ ਸੰਕਲਪ ਗੁਰੂ ਇਸਟ ਤੋਂ ਉਲਟਾ ਫੁਰਨਾ ਨਾ ਫੁਰੇ।

## ਰਾਮ ਰੰਗਿ; ਨਿਰਮਲ ਪਰਤਾਪੁ ॥੨॥

ਹੇ ਭਾਈ! ਜਿੰਨ੍ਹਾਂ ਨੂੰ ਰਾਮ ਦਾ (ਰੰਗਿ) ਅਨੰਦ ਪ੍ਰਾਪਤ ਹੋਇਆ ਹੈ, ਉਹਨਾਂ ਦਾ (ਨਿਰਮਲ) ਉੱਜਲ ਪ੍ਰਤਾਪ ਹੈ ਭਾਵ ਉਹਨਾਂ ਨੇ ਵੋਟਾਂ ਜਾ ਪੈਸੇ ਦੇ ਕੇ ਆਪਣਾ ਪ੍ਰਤਾਪ ਨਹੀਂ ਬਣਾਇਆ। ਉਹਨਾਂ ਦਾ (ਨਿਰਮਲ) ਮਾਇਆ ਦੀ ਮੈਲ ਤੋਂ ਰਹਿਤ ਪ੍ਰਤਾਪ ਹੈ। **ਵਾ:** (ਪਰਤਾਪੁ) ਉਹ ਤਾਪਾਂ ਤੋਂ ਪਰੇ ਹੋ ਗਏ ਹਨ।

## ਸਾਧਸੰਗਿ; ਮਿਟਿ ਜਾਤ ਬਿਕਾਰ ॥

(ਸਾਧਸੰਗਿ) ਸਾਧਸੰਗਤ ਵਿਚ ਮਿਲ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਵਿਕਾਰ ਮਿਟ (ਜਾਤ) ਜਾਂਦੇ ਹਨ।

## ਸਭ ਤੇ ਊਚ; ਏਹੋ ਉਪਕਾਰ ॥੩॥

(ਏਹੋ) ਇਹ ਆਪਣੇ ਜੀਵਨ ਵਿਚ ਸਭ ਤੋਂ (ਊਚ) ਉੱਚਾ ਉਪਕਾਰ ਸਮਝਣਾ ਚਾਹੀਦਾ ਹੈ। ਜਿਸ ਦੇ ਸਾਧਸੰਗਤ ਵਿਚ ਮਿਲ ਕੇ ਵਿਕਾਰ ਮਿਟ ਜਾਣ, ਉਹ ਸਮਝਣਾ ਕਰੇ ਕਿ ਸੰਗਤ ਵੱਲੋਂ ਮੇਰੇ ਤੇ ਭਾਰੀ ਉੱਚਾ ਉਪਕਾਰ ਹੋ ਗਿਆ ਹੈ।

## ਪ੍ਰੇਮ ਭਗਤਿ ਰਾਤੇ; ਗੋਪਾਲ ॥

ਜੋ ਪ੍ਰੇਮੀ (ਗੋਪਾਲ) ਪ੍ਰਿਥਵੀ ਦੇ ਪਾਲਕ ਪ੍ਰਮੇਸਰ ਦੀ ਪ੍ਰੇਮਾ ਭਗਤੀ ਵਿਚ (ਰਾਤੇ) ਰੰਗੇ ਹੋਏ ਹਨ।

## ਨਾਨਕ ਜਾਚੈ; ਸਾਧ ਰਵਾਲ ॥੪॥੯੨॥੧੬੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹਨਾਂ (ਸਾਧ) ਸੰਤਾਂ ਦੀ (ਰਵਾਲ) ਧੂੜ (ਜਾਚੈ) ਮੰਗਣਾ ਕਰੀਏ। ਉਹ ਪੁਰਖ ਧੰਨ ਹਨ।

## ਗਉੜੀ ਮਹਲਾ ੫ ॥

## ਐਸੀ ਪ੍ਰੀਤਿ; ਗੋਵਿੰਦ ਸਿਉ ਲਾਗੀ ॥

ਹੇ ਭਾਈ! ਜਿੰਨ੍ਹਾਂ ਦੀ (ਗੋਵਿੰਦ) ਪ੍ਰਮੇਸਰ ਦੇ (ਸਿਉ) ਨਾਲ (ਐਸੀ) ਇਹੋ ਜਿਹੀ ਪ੍ਰੀਤੀ (ਲਾਗੀ) ਲੱਗ ਗਈ ਹੈ।

**ਅਥਵਾ :** ਜਿੰਨ੍ਹਾਂ ਦੀ ਪ੍ਰੀਤੀ (ਐਸੀ) ਐਸੇ (ਗੋਵਿੰਦ) ਪ੍ਰਮੇਸਰ ਨਾਲ ਲੱਗ ਗਈ ਹੈ।

## ਮੇਲਿ ਲਏ; ਪੂਰਨ ਵਡਭਾਗੀ ॥੧॥ ਰਹਾਉ ॥

ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ ਨੇ ਉਹਨਾਂ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਪੂਰਨ ਪੁਰਖਾਂ ਨੂੰ ਆਪਣੇ ਨਾਲ ਮੇਲ (ਲਏ) ਲਿਆ ਹੈ।

## ਭਰਤਾ ਪੇਖਿ; ਬਿਗਸੈ ਜਿਉ ਨਾਰੀ ॥

(ਜਿਉ) ਜਿਵੇਂ ਬਹੁਤ ਲੰਮੇਂ ਸਮੇਂ ਬਾਅਦ ਪ੍ਰਦੇਸ ਤੋਂ ਵਾਪਸ ਪਰਤੇ (ਭਰਤਾ) ਪਤੀ ਨੂੰ (ਪੇਖਿ) ਵੇਖ ਕੇ (ਨਾਰੀ) ਪਤੀਬ੍ਰਤਾ ਇਸਤਰੀ ਦਾ ਚਿਤ (ਬਿਗਸੈ) ਖਿੜ ਜਾਂਦਾ, ਪ੍ਰਸੰਨ ਹੋ ਜਾਂਦਾ ਹੈ। ਇਸੇ ਪ੍ਰਕਾਰ ਪ੍ਰੇਮੀ ਜਨਾਂ ਦੀ (ਨਾਰੀ) ਸੁਰਤ (ਭਰਤਾ) ਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਪੇਖਿ) ਵੇਖ ਕੇ ਭਾਵ ਸੁਣ ਕੇ (ਬਿਗਸੈ) ਖਿੜ ਆਉਂਦੀ ਹੈ।

## ਤਿਉ ਹਰਿ ਜਨੁ ਜੀਵੈ; ਨਾਮੁ ਚਿਤਾਰੀ ॥੧॥

(ਤਿਉ) ਤਿਵੇਂ ਹੀ ਹਰੀ ਪ੍ਰਮੇਸਰ ਦੇ ਜਨ, ਉਸਦੇ ਨਾਮ ਨੂੰ (ਚਿਤਾਰੀ) ਚੇਤੇ ਕਰਕੇ, ਸਿਮਰਨ ਕਰਕੇ (ਜੀਵੈ) ਜਿਉਂਦੇ ਹਨ।

## ਪੂਤ ਪੇਖਿ; ਜਿਉ ਜੀਵਤ ਮਾਤਾ ॥

(ਜਿਉ) ਜਿਵੇਂ ਮਾਤਾ ਆਪਣੇ ਇਕਲੌਤੇ (ਪੂਤ) ਪੁੱਤਰ ਨੂੰ (ਪੇਖਿ) ਵੇਖ-ਵੇਖ ਕੇ (ਜੀਵਤ) ਜਿਉਂਦੀ ਹੈ। ਇਸੇ ਪ੍ਰਕਾਰ ਜਿੰਨ੍ਹਾਂ ਦੀ ਸ਼ੁੱਧ ਬੁੱਧੀ ਰੂਪ ਮਾਤਾ ਆਪਣੇ ਗਿਆਨ ਰੂਪ (ਪੂਤ) ਪੁੱਤਰ ਹੋਏ ਨੂੰ (ਪੇਖਿ) ਵੇਖ-ਵੇਖ ਕੇ ਜੀਵਨ ਮੁਕਤੀ ਦੇ ਅਨੰਦ ਨੂੰ ਪਾ ਕੇ (ਜੀਵਤ) ਜਿਉਂਦੀ ਹੈ।

## ਓਤਿ ਪੋਤਿ; ਜਨੁ ਹਰਿ ਸਿਉ ਰਾਤਾ ॥੨॥

ਜਿਵੇ ਤਾਣੇ-ਪੇਟੇ ਵਿਚ ਸੂਤ ਹੁੰਦਾ ਹੈ ਇਸ ਪ੍ਰਕਾਰ (ਓਤਿ ਪੋਤਿ) ਤਾਣੇ ਪੇਟੇ ਵਤ (ਜਨੁ) ਭਗਤ ਜਨ ਹਰੀ (ਸਿਉ) ਨਾਲ (ਰਾਤਾ) ਰੰਗੇ ਹੋਏ, ਪਰੋਤੇ ਹੋਏ ਹਨ ਅਤੇ ਵਾਹਿਗੁਰੂ ਇੰਨ੍ਹਾਂ ਪਿਆਰਿਆਂ ਵਿਚ ਰੰਗਿਆ ਹੋਇਆ ਹੈ, ਮਿਲਿਆ ਹੋਇਆ ਹੈ, ਪਰੋਤਾ ਹੋਇਆ ਹੈ। ਜਿਵੇਂ ਕੁੱਛੜ ਦਾ ਬੱਚਾ ਆਪਣੀ ਮਾਤਾ ਬਿਨਾ ਖੁਸ਼ ਨਹੀਂ ਹੁੰਦਾ। ਇਸੇ ਪ੍ਰਕਾਰ ਗੁਰਮੁਖਾਂ ਦਾ ਮਨ ਮਹਾਰਾਜ ਸਾਹਿਬ ਜੀ ਦੀ ਲਿਵ ਤੋਂ ਬਿਨਾਂ ਪ੍ਰਸੰਨ ਨਹੀਂ ਹੁੰਦਾ। ਜਦੋਂ ਮਹਾਰਾਜ ਕਿਰਪਾ ਕਰਕੇ ਬਿਰਤੀ ਨੂੰ ਇਕਾਗਰ ਕਰਵਾ ਕੇ ਆਪਣੇ ਨਾਲ ਲਿਵ ਜੋੜ ਦਿੰਦੇ ਹਨ, ਉਦੋਂ ਹੀ ਗੁਰਮੁਖਾਂ ਦਾ ਮਨ ਪ੍ਰਸੰਨ ਹੁੰਦਾ ਹੈ।

## ਲੋਭੀ ਅਨਦੁ ਕਰੈ; ਪੇਖਿ ਧਨਾ ॥

ਜਿਵੇਂ (ਲੋਭੀ) ਲਾਲਚੀ ਆਦਮੀ (ਧਨਾ) ਧਨ ਦੀ ਬਹੁਲਤਾ ਨੂੰ ਵੇਖ ਕੇ ਅਨੰਦ ਮਾਨਣਾ (ਕਰੈ) ਕਰਦਾ ਹੈ। ਇਸੇ ਪ੍ਰਕਾਰ ਜਿਹੜੇ (ਲੋਭੀ) ਆਤਮਾਨੰਦ ਦੇ ਲਾਲਚੀ ਗਿਆਨਵਾਨ ਹਨ, ਉਹ ਨਾਮ ਰੂਪ ਧਨ ਨੂੰ ਦੇਖ ਕਰਕੇ ਭਾਵ ਨਾਮ ਦਾ ਸ੍ਰਵਨ, ਮੰਨਣ ਆਦਿਕ ਕਰਕੇ ਅਨੰਦ ਮਾਨਣਾ ਕਰਦੇ ਹਨ।

## ਜਨ ਚਰਨ ਕਮਲ ਸਿਉ; ਲਾਗੋ ਮਨਾ ॥੩॥

ਇਸ ਪ੍ਰਕਾਰ ਗੁਰਮੁਖ (ਜਨ) ਜਨਾਂ ਦਾ ਮਹਾਰਾਜ ਦੇ ਚਰਨਾਂ ਕਵਲਾਂ ਦੇ (ਸਿਉ) ਨਾਲ ਮਨ (ਲਾਗੋ) ਲੱਗਾ ਹੋਇਆ ਹੈ।

## ਬਿਸਰੁ ਨਹੀ; ਇਕੁ ਤਿਲੁ ਦਾਤਾਰ ॥

ਭਗਤ ਜਨ ਇਸ ਪ੍ਰਕਾਰ ਬੇਨਤੀਆਂ ਕਰਦੇ ਰਹਿੰਦੇ ਹਨ ਕਿ ਹੇ (ਦਾਤਾਰ) ਸਭ ਨੂੰ ਦਾਤਾਂ ਦੇਣ ਵਾਲੇ ਅਕਾਲ ਪੁਰਖ ਜੀ! ਆਪ ਜੀ ਸਾਨੂੰ ਇਕ ਤਿਲ ਮਾਤਰ ਸਮਾਂ ਵੀ (ਬਿਸਰੁ) ਭੁੱਲੋ ਨਾ, ਹਰ ਵਕਤ ਚੇਤੇ ਆਉਣਾ ਕਰੋ ਜੀ।

## ਨਾਨਕ ਕੇ ਪ੍ਰਭ; ਪ੍ਰਾਨ ਅਧਾਰ ॥੪॥੯੩॥੧੬੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਭਗਤ ਇਸ ਪ੍ਰਕਾਰ ਬੇਨਤੀਆਂ ਕਰਦੇ ਰਹਿੰਦੇ ਹਨ ਹੇ ਪ੍ਰਭੂ ਅਕਾਲ ਪੁਰਖ ! ਆਪ ਜੀ ਸਾਡੇ (ਪ੍ਰਾਨ) ਪ੍ਰਾਣਾ ਦਾ (ਅਧਾਰ) ਆਸਰਾ ਰੂਪ ਹੋ।

## ਗਉੜੀ ਮਹਲਾ ੫ ॥

## ਰਾਮ ਰਸਾਇਣਿ; ਜੋ ਜਨ ਗੀਧੇ ॥

ਹੇ ਭਾਈ ! (ਜੋ) ਜਿਹੜੇ (ਜਨ) ਭਗਤ ਜਨਾਂ ਦੇ ਚਿਤ (ਰਸਾਇਣਿ) ਰਸਾਂ ਦੇ (ਆਇਣ) ਘਰ (ਰਾਮ) ਵਿਆਪਕ ਪ੍ਰਮੇਸ਼ਰ ਵਾਹਿਗੁਰੂ ਦੇ ਅਨੰਦ ਵਿਚ (ਗੀਧੇ) ਗਿੱਝ ਗਏ ਹਨ।

**ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥੧॥** *(ਅੰਗ : ੧੧੭੮)*

ਜਿਵੇਂ ਬੱਚੇ ਦਾ ਦੁੱਧ ਚੁੰਘਣ ਨਾਲ ਪ੍ਰੇਮ ਪੈ ਜਾਂਦਾ ਹੈ। ਜਦੋਂ ਮਾਤਾ ਬੱਚੇ ਦੇ ਮੂੰਹ ਵਿਚੋਂ ਅਸਥਨ ਕੱਢ ਲਵੇ ਤਾਂ ਉਹ ਵਿਰਲਾਪ ਕਰਦਾ ਹੈ। ਪ੍ਰਮੇਸਰ ਦੇ ਭੁੱਲਣ ਕਰਕੇ ਗੁਰਮੁਖਾਂ ਦੀ ਵੀ ਇਸ ਪ੍ਰਕਾਰ ਦੀ ਹੀ ਹਾਲਤ ਹੁੰਦੀ ਹੈ।

## ਚਰਨ ਕਮਲ; ਪ੍ਰੇਮ ਭਗਤੀ ਬੀਧੇ ॥੧॥ ਰਹਾਉ ॥

ਉਹਨਾਂ ਦੇ ਮਨ ਹਰ ਵਕਤ ਮਹਾਰਾਜ ਦੇ ਚਰਨਾਂ ਕਮਲਾਂ ਦੀ ਪ੍ਰੇਮਾ ਭਗਤੀ ਵਿਚ (ਬੀਧੇ) ਵਿੰਨ੍ਹੇ, ਖੁਭੇ ਰਹਿੰਦੇ ਭਾਵ ਮਿਲੇ ਰਹਿੰਦੇ ਹਨ।

## ਆਨ ਰਸਾ; ਦੀਸਹਿ ਸਭਿ ਛਾਰੁ ॥

ਉਹਨਾਂ ਨੂੰ ਦੁਨੀਆਂ ਦੇ (ਆਨ) ਹੋਰ (ਰਸਾ) ਰਸ-ਕਸ (ਸਭਿ) ਸਾਰੇ ਹੀ (ਛਾਰੁ) ਸਵਾਹ ਦੀ ਨਿਆਈਂ ਨਾਸ਼ਵੰਤ (ਦੀਸਹਿ) ਦਿਸਦੇ ਹਨ।

## ਨਾਮ ਬਿਨਾ; ਨਿਹਫਲ ਸੰਸਾਰ ॥੧॥

ਨਾਮ ਤੋਂ ਬਿਨਾਂ ਜਿੰਨ੍ਹੇ ਵੀ ਸੰਸਾਰ ਦੇ ਰਸ-ਕਸ, ਖਾਣ-ਪੀਣਾ, ਪਹਿਨਣਾ-ਭੋਗਣਾ ਆਦਿਕ ਹਨ। ਇਹ ਸਭ ਕੁਝ (ਨਿਹਫਲ) ਨਿਸਫਲ ਹੀ ਦਿੱਸਦਾ ਹੈ।

## ਅੰਧ ਕੂਪ ਤੇ; ਕਾਢੇ ਆਪਿ ॥

ਸੱਚੇ ਪਾਤਸ਼ਾਹ ਜੀ ਨੇ ਆਪ ਹੀ ਆਪਣੇ ਪਿਆਰਿਆਂ ਨੂੰ ਸੰਸਾਰ ਸਮੁੰਦਰ ਰੂਪ (ਅੰਧ ਕੂਪ) ਅੰਨ੍ਹੇ ਖੂਹ ਤੋਂ ਮੁਕਤੀ ਰੂਪ ਕਿਨਾਰੇ ਤੇ (ਕਾਢੇ) ਕੱਢ ਲਿਆ ਹੈ।

## ਗੁਣ ਗੋਵਿੰਦ; ਅਚਰਜ ਪਰਤਾਪ ॥੨॥

ਹੇ ਭਾਈ ! (ਗੋਵਿੰਦ) ਪ੍ਰਮੇਸਰ ਦੇ ਗੁਣਾਂ ਦਾ ਐਸਾ ਅਚਰਜ ਪ੍ਰਤਾਪ ਹੈ ਕਿ ਉਹਨਾਂ ਗੁਣਾਂ ਨੂੰ ਗਾਉਣ ਵਾਲੇ ਗੁਰਮੁਖਾਂ ਨੂੰ ਸਾਰੀ ਦੁਨੀਆਂ ਉਹਨਾਂ ਦੇ ਤਾਂਈ ਪ੍ਰਮੇਸਰ ਦੇ ਗੁਣ ਗਾਉਂਦੀ ਪ੍ਰਤੀਤ ਹੁੰਦੀ ਹੈ।

**ਅਥਵਾ :** (ਗੋਵਿੰਦ) ਵਾਹਿਗੁਰੂ ਦੇ ਗੁਣ ਗਾਉਣ ਵਾਲਿਆਂ ਦਾ (ਅਚਰਜ) ਅਸਚਰਜ ਪ੍ਰਤਾਪ ਹੈ।

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥** *(ਅੰਗ : ੨੭੩)*

## ਵਣਿ ਤ੍ਰਿਣਿ ਤ੍ਰਿਭਵਣਿ; ਪੂਰਨ ਗੋਪਾਲ ॥

ਉਹਨਾਂ ਦੀ ਐਸੀ ਬ੍ਰਹਮ ਦ੍ਰਿਸ਼ਟੀ ਹੋ ਜਾਂਦੀ ਹੈ, ਕਿ (ਵਣਿ) ਬ੍ਰਿਛਾਂ ਵਿਚ, (ਤ੍ਰਿਣਿ) ਕੱਖਾਂ ਵਿਚ ਅਤੇ (ਤ੍ਰਿਭਵਣਿ) ਤਿੰਨਾਂ ਭਵਨਾਂ ਵਿਚ (ਗੋਪਾਲ) ਪ੍ਰਮੇਸਰ ਪੂਰਨ ਪ੍ਰਤੀਤ ਹੁੰਦਾ ਹੈ।

**ਅਥਵਾ :** (ਵਣਿ) ਸਰੀਰ ਵਿਚ (ਤ੍ਰਿਣਿ) ਇੰਦਰੀਆਂ ਵਿਚ, (ਤ੍ਰਿਭਵਣਿ) ਤਿੰਨਾਂ ਭਵਨਾਂ ਭਾਵ ਜਾਗਰਤ, ਸੁਪਨ, ਸੁਖੋਪਤ ਵਿਚ ਵੀ (ਗੋਪਾਲ) ਪ੍ਰਿਥਵੀ ਦਾ ਪਾਲਕ ਅਕਾਲ ਪੁਰਖ ਪੂਰਨ ਪ੍ਰਤੀਤ ਹੁੰਦਾ ਹੈ।

**ਅਥਵਾ :** (ਵਣਿ) ਬਨ ਦੀ ਨਿਆਈਂ ਸਥੂਲ ਸਰੀਰ ਵਿਚ ਅਤੇ (ਤ੍ਰਿਣਿ) ਤ੍ਰਿਣ ਦੀ ਨਿਆਈਂ ਸੂਖਮ ਸਰੀਰ ਵਿਚ, (ਤ੍ਰਿਭਵਣਿ) ਤਿੰਨਾਂ ਭਵਨਾਂ ਦਾ ਸਾਖੀ ਰੂਪ ਗੋਪਾਲ ਹੀ ਦਿੱਸਦਾ ਹੈ।

## ਬ੍ਰਹਮ ਪਸਾਰੁ; ਜੀਅ ਸੰਗਿ ਦਇਆਲ ॥੩॥

ਇਹ ਸਾਰਾ ਸੰਸਾਰ ਬ੍ਰਹਮ ਦਾ ਹੀ ਪਸਾਰਾ ਹੈ। **ਵਾ:** ਉਹ ਬ੍ਰਹਮ ਪ੍ਰਮੇਸਰ ਆਪ ਹੀ ਸੰਸਾਰ ਰੂਪ ਹੋ ਕੇ ਪਸਰਿਆ, ਫੈਲਿਆ ਹੋਇਆ ਹੈ ਅਤੇ ਉਹ (ਦਇਆਲ) ਦਇਆ ਦਾ ਘਰ ਪ੍ਰਮੇਸ਼ਰ ਸਾਰਿਆਂ (ਜੀਅ) ਜੀਵਾਂ ਦੇ (ਸੰਗਿ) ਨਾਲ ਸਦਾ ਅੰਗ ਸੰਗ ਹੋ ਕੇ ਵਰਤਦਾ ਹੈ।

## ਕਹੁ ਨਾਨਕ; ਸਾ ਕਥਨੀ ਸਾਰੁ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਸਾ) ਉਹਨਾਂ ਦੀ ਕੀਤੀ ਹੋਈ (ਕਥਨੀ) ਕਥਾ (ਸਾਰੁ) ਸ੍ਰੇਸ਼ਟ ਹੈ, ਸਫਲੀ ਹੈ।

## ਮਾਨਿ ਲੇਤੁ; ਜਿਸੁ ਸਿਰਜਨਹਾਰੁ ॥੪॥੯੪॥੧੬੩॥

(ਜਿਸੁ) ਜਿੰਨ੍ਹਾਂ ਦੀ ਕੀਤੀ ਹੋਈ ਕਥਾ ਨੂੰ (ਸਿਰਜਨਹਾਰੁ) ਪ੍ਰਮੇਸਰ (ਮਾਨਿ) ਮੰਨ ਲਵੇ। ਜਿਵੇਂ ਜੈਦੇਵ ਜੀ ਦੇ ਗੀਤ ਮਹਾਰਾਜ ਆਪ ਪ੍ਰੇਮ ਨਾਲ ਸੁਣਿਆ ਕਰਦੇ।

**ਅਥਵਾ :** (ਜਿਸੁ) ਜਿੰਨ੍ਹਾਂ ਦੀ ਬੇਨਤੀ (ਸਿਰਜਨਹਾਰੁ) ਪ੍ਰਮੇਸਰ ਮੰਨ ਲਵੇ, ਉਹਨਾਂ ਦੀ ਕੀਤੀ ਕਥਾ ਸ੍ਰੇਸ਼ਟ ਹੈ। ਹੋਰਾਂ ਦੀ ਕੀਤੀ ਹੋਈ ਕਥਾ ਵੀ ਤਾਂ ਸਫਲੀ ਹੋਵੇਗੀ, ਜੇਕਰ ਪ੍ਰਮੇਸਰ ਉਹਨਾਂ ਦੀ ਬੇਨਤੀ ਨੂੰ, ਭਗਤੀ ਨੂੰ ਮੰਨ ਲਵੇਗਾ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੋਇੰਦਵਾਲ ਸਾਹਿਬ ਤੋਂ ਬਾਬਾ ਮੋਹਨ ਜੀ ਪਾਸੋਂ ਚੌਹਾਂ ਸਤਿਗੁਰਾਂ ਦੀ ਬਾਣੀ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆਏ ਤਾਂ ਇਥੇ ਅਠਸਠ ਘਾਟ ਵਾਲੇ ਅਸਥਾਨ ਤੇ ਬੜੇ ਸਤਿਕਾਰ ਨਾਲ ਪੋਥੀਆਂ ਸਾਹਿਬ ਸ਼ਸ਼ੋਭਿਤ ਕੀਤੀਆਂ ਅਤੇ ਬਾਬਾ ਬੁੱਢਾ ਸਾਹਿਬ ਜੀ ਦੀ ਡਿਊਟੀ ਲਾਈ ਕਿ ਸਾਰੀ ਰਾਤ ਜਾਗ ਕਰਕੇ ਪੋਥੀਆਂ ਸਾਹਿਬ ਜੀ ਦੇ ਪਾਸ ਕੀਰਤਨ ਕਰੋ। ਬਾਬਾ ਬੁੱਢਾ ਸਾਹਿਬ ਜੀ ਨੇ ਸਤਿਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਸਾਰੀ ਰਾਤ ਅਠਸਠ ਘਾਟ ਉੱਪਰ ਸੰਗਤਾਂ ਦੇ ਨਾਲ ਮਿਲ ਕੇ ਮਨੋਹਰ ਬਾਣੀ ਦਾ ਕੀਰਤਨ ਕੀਤਾ। ਜਦੋਂ ਅੰਮ੍ਰਿਤ ਵੇਲੇ ਸਤਿਗੁਰੂ ਸਾਹਿਬ ਜੀ ਮਹਿਲਾਂ ਵਿੱਚੋਂ ਆਏ ਤਾਂ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨ ਕੀਤੇ, ਅਤੇ ਉਸ ਤੋਂ ਉਪਰੰਤ ਚੌਹਾਂ ਸਤਿਗੁਰਾਂ ਦੀ ਅੰਮ੍ਰਿਤ ਰੂਪ ਗੁਰਬਾਣੀ ਦੇ ਦਰਸ਼ਨ ਕਰਕੇ ਸਾਰਗ ਰਾਗ ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ। **"ਪੋਥੀ ਪਰਮੇਸਰ ਕਾ ਥਾਨੁ ॥"** ਫਿਰ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਰਚਣ ਵਾਸਤੇ ਕਿਸੇ ਇਕਾਂਤ ਦੇਸ਼ ਨੂੰ ਭਾਲਿਆ, ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਇਕ ਬਹੁਤ ਹੀ ਰਮਣੀਕ ਅਸਥਾਨ ਦੇਖਿਆ ਜਿੱਥੇ ਬਹੁਤ ਬੇਰੀਆਂ ਦਾ ਝੁੰਡ ਸੀ। ਉਥੇ ਤੰਬੂ ਲਗਵਾ ਕੇ ਸੱਚੇ ਪਾਤਸ਼ਾਹ ਜੀ ਬੇਰੀਆਂ ਦੇ ਸੁੰਦਰ ਬਨ ਵਿਚ ਬੈਠੇ ਸਨ। ਸਿਖ ਸੰਗਤਾਂ, ਭਾਈ ਬੁੱਢਾ ਸਾਹਿਬ ਜੀ, ਭਾਈ ਗੁਰਦਾਸ ਸਾਹਿਬ ਜੀ, ਤੇ ਹੋਰ ਗੁਰਮੁਖ ਪਿਆਰੇ ਨਿਕਟਵਰਤੀ ਸਿੱਖ ਦਰਸ਼ਨ ਕਰਕੇ ਪ੍ਰਸੰਨ ਹੋ ਰਹੇ ਸਨ। ਸਾਰੀਆਂ ਸੰਗਤਾਂ ਕਹਿਣ ਲੱਗੀਆਂ ਕਿ ਹੇ ਮਹਾਰਾਜ ਜੀ! ਇਹ ਅਸਥਾਨ ਪੰਚਵਟੀ ਸਥਾਨ ਦੀ ਨਿਆਈ ਹੈ ਜਿਵੇਂ ਰਾਮਚੰਦਰ ਜੀ ਪੰਚਵਟੀ ਦੇ ਸਥਾਨ ਤੇ ਰਹੇ ਸਨ, ਇਸੇ ਪ੍ਰਕਾਰ ਹੇ ਮਹਾਰਾਜ! ਅੱਜ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਬਾਹਰ ਆ ਕੇ ਆਪ ਜੀ ਬਿਰਾਜਮਾਨ ਹੋਏ ਹੋ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ! ਰਾਮਚੰਦਰ ਜੀ ਤਾਂ ਪੰਚਵਟੀ ਵਿਚ ਰਹੇ ਹੀ ਸਨ, ਪਰ ਇਥੇ ਤਾਂ ਪ੍ਰਮੇਸਰ ਦੇ ਨਾਵਾਂ ਦਾ ਉਚਾਰਣ ਹੋਵੇਗਾ, ਕਿਉਂਕਿ ਨਾਮ ਤੇ ਨਾਮੀ ਵਿਚ ਕੋਈ ਫਰਕ ਨਹੀਂ ਹੁੰਦਾ। ਮਹਾਰਾਜ ਦੇ ਨਾਮ ਅਕਾਲ ਪੁਰਖ ਦਾ ਹੀ ਰੂਪ ਹਨ ਅਤੇ ਉਥੇ ਆਪ ਜੀ ਨੇ ਟੱਕ ਲਾ ਕੇ ਫਿਰ ਸੰਗਤਾਂ ਪਾਸੋਂ ਸੇਵਾ ਕਰਵਾ ਕਰਕੇ ਛੋਟਾ ਜਿਹਾ ਸਰੋਵਰ ਪੁਟਵਾ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਨਾਮ ਤੋਂ ਉਸ ਅਸਥਾਨ ਦਾ ਨਾਮ ਰਾਮਸਰ ਤੀਰਥ ਰੱਖਿਆ। ਸਰੋਵਰ ਤਿਆਰ ਹੋਣ ਤੋਂ ਬਾਅਦ ਗੁਰੂ ਜੀ ਨੇ ਭਾਈ ਗੁਰਦਾਸ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਲਿਖਾਉਣਾ ਸ਼ੁਰੂ ਕੀਤਾ। ਉਸ ਵਕਤ ਰਾਮਸਰ ਅਸਥਾਨ ਦੀ ਮਹਿਮਾ ਦੇ ਪ੍ਰਥਾਇ ਸਤਿਗੁਰਾਂ ਨੇ ਇਹ ਪਾਵਨ ਅੰਮ੍ਰਿਤਮਈ ਸ਼ਬਦ ਉਚਾਰਣ ਕੀਤਾ:-

## ਅਰਥ ਨੰ : ੧

### ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ ॥

ਹੇ ਭਾਈ! (ਨਿਤਪ੍ਰਤਿ) ਹਮੇਸਾਂ ਲਈ ਅੰਮ੍ਰਿਤ ਵੇਲੇ ਉਠ ਕੇ ਗੁਰੂ ਰਾਮਦਾਸ ਸਾਹਿਬ ਜੀ ਦੇ ਰਾਮਸਰ ਸਰੋਵਰ ਵਿਚ (ਨਾਵਣੁ) ਇਸਨਾਨ ਕਰਨਾ ਕਰੋ।

**ਨੋਟ :** ਰਾਮਦਾਸ ਸਰ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਨਾਮ ਹੈ। ਵੈਸੇ ਇਸ ਸ਼ਹਿਰ ਦਾ ਨਾਮ ਰਾਮਦਾਸਪੁਰ ਵੀ ਆਉਂਦਾ ਹੈ। ਇਸ ਸ਼ਹਿਰ ਵਿਚ ਅੰਮ੍ਰਿਤ ਸਰੋਵਰ ਹੋਣ ਕਰਕੇ ਇਸਦਾ ਨਾਮ ਅੰਮ੍ਰਿਤਸਰ ਪਿਆ ਹੈ।

### ਝੋਲਿ ਮਹਾ ਰਸੁ; ਅੰਮ੍ਰਿਤੁ ਪੀਜੈ ॥੧॥ ਰਹਾਉ ॥

ਹੇ ਭਾਈ! ਬੂਰ ਨੂੰ (ਝੋਲਿ) ਪਾਸੇ ਕਰਕੇ ਜੋ (ਮਹਾ ਰਸੁ) ਪਰਮ ਰਸ (ਹਰਿ) ਹਰੀ ਦਾ ਅੰਮ੍ਰਿਤਮਈ ਜਲ ਹੈ, ਉਸ ਨੂੰ (ਪੀਜੈ) ਪੀਣਾ ਕਰੋ।

### ਨਿਰਮਲ ਉਦਕੁ; ਗੋਵਿੰਦ ਕਾ ਨਾਮ ॥

ਜਿਵੇਂ (ਗੋਵਿੰਦ) ਪ੍ਰਮੇਸਰ ਦਾ ਨਾਮ ਉਜਲ ਹੈ, ਉਸੇ ਪ੍ਰਕਾਰ ਇਸ ਰਾਮਸਰ ਤੀਰਥ ਦਾ (ਉਦਕੁ) ਜਲ ਵੀ (ਨਿਰਮਲ) ਉੱਜਲ ਹੈ।

### ਮਜਨੁ ਕਰਤ; ਪੂਰਨ ਸਭਿ ਕਾਮ ॥੧॥

ਰਾਮਸਰ ਸਰੋਵਰ ਵਿਚ (ਮਜਨੁ) ਇਸ਼ਨਾਨ ਕਰਨ ਕਰਕੇ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।
**ਵਾ:** ਇਹ (ਮਜਨੁ) ਪੁਰਬ ਲੱਗਾ ਹੋਇਆ ਹੈ।

ਜਦ ਭਾਈ ਗੁਰਦਾਸ ਜੀ ਨੇ ਭਗਤਾਂ ਦੇ ਦਰਸ਼ਨਾਂ ਦੀ ਇੱਛਾ ਪੈਦਾ ਕੀਤੀ, ਤਾਂ ਸਤਿਗੁਰਾਂ ਨੇ ਸਾਰੇ ਭਗਤਾਂ ਦੀਆਂ ਦੇਹਾਂ ਨੂੰ ਆਪਣੇ ਸਰੂਪ ਵਿੱਚੋਂ ਹੀ ਪ੍ਰਗਟ ਕਰ ਕੇ ਦਿਖਾ ਦਿੱਤੀਆਂ, ਜਿਵੇਂ ਸਮੁੰਦਰ ਵਿਚੋਂ ਬੁਲਬੁਲੇ

ਉਠਦੇ ਹਨ,

**ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥** (ਅੰਗ : ੧੦੯੬)

ਇਉਂ ਮਹਾਰਾਜ ਜੀ ਨੇ ਸਾਰੇ ਭਗਤ ਆਪਣੇ ਸਰੂਪ ਵਿੱਚੋਂ ਪ੍ਰਗਟ ਕਰ ਦਿੱਤੇ ਅਤੇ ਭਗਤਾਂ ਨੇ ਭਾਈ ਸਾਹਿਬ ਨੂੰ ਆਪੋ ਆਪਣੇ ਨਾਮ ਦੱਸੇ ਸਨ।

## ਅੰਗ:੧੯੯

### ਸੰਤਸੰਗਿ; ਤਹ ਗੋਸਟਿ ਹੋਇ ॥

ਇਸ ਪ੍ਰਕਾਰ ਉਥੇ (ਸੰਤਸੰਗਿ) ਸੰਤਾਂ ਭਗਤਾਂ ਦੀ ਸੰਗਤ ਵਿਚ ਪ੍ਰਸ਼ਨ ਉੱਤਰ ਰੂਪ *(ਗੋਸਟਿ) ਚਰਚਾ ਹੋਈ।

### ਕੋਟਿ ਜਨਮ ਕੇ; ਕਿਲਵਿਖ ਖੋਇ ॥੨॥

ਉਥੇ ਐਸੀ ਚਰਚਾ ਹੋਈ ਹੈ, ਜੋ (ਕੋਟਿ) ਕ੍ਰੋੜਾਂ ਜਨਮਾਂ ਦੇ (ਕਿਲਵਿਖ) ਪਾਪਾਂ ਨੂੰ (ਖੋਇ) ਮੇਟਣ ਵਾਲੀ ਹੈ।

### ਸਿਮਰਹਿ ਸਾਧ; ਕਰਹਿ ਆਨੰਦੁ ॥

(ਸਾਧ) ਭਾਈ ਬੁੱਢਾ ਸਾਹਿਬ ਜੀ ਆਦਿਕ ਮਹਾਂਪੁਰਖ ਪ੍ਰਮੇਸਰ ਦਾ ਸਿਮਰਨ ਕਰਕੇ ਅਨੰਦ ਮਾਨਣਾ ਕਰਦੇ ਹਨ।

### ਮਨਿ ਤਨਿ ਰਵਿਆ; ਪਰਮਾਨੰਦੁ ॥੩॥

ਉਹਨਾਂ ਗੁਰਮੁਖਾਂ ਦੇ ਮਨ ਤੇ ਤਨ ਵਿਚ ਵੀ (ਪਰਮਾਨੰਦੁ) ਪਰਮ ਆਨੰਦ ਸਰੂਪ ਪ੍ਰਮੇਸਰ (ਰਵਿਆ) ਵਿਆਪਕ ਹੈ।

### ਜਿਸਹਿ ਪਰਾਪਤਿ; ਹਰਿ ਚਰਣ ਨਿਧਾਨ ॥

ਹੇ ਭਾਈ! ਜਿੰਨ੍ਹਾਂ ਨੂੰ ਹਰੀ ਦੇ ਚਰਨ ਕਮਲਾਂ ਦਾ (ਨਿਧਾਨ) ਖਜ਼ਾਨਾ ਪ੍ਰਾਪਤ ਹੋਇਆ ਹੈ।

### ਨਾਨਕ ਦਾਸ; ਤਿਸਹਿ ਕੁਰਬਾਨ ॥੪॥੯੫॥੧੬੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ! ਦਾਸਾ ਭਾਵ ਧਾਰਨ ਕਰਕੇ (ਤਿਸਹਿ) ਉਹਨਾਂ ਤੋਂ (ਕੁਰਬਾਨ) ਬਲਿਹਾਰ, ਕੁਰਬਾਨ ਜਾਣਾ ਕਰੀਏ। ਹੇ ਗੁਰਸਿੱਖੋ! ਐਸਾ ਜੀਵਨ ਬਣਾਉਣਾ ਚਾਹੀਦਾ ਹੈ।

### ਅਰਥ ਨੰ : ੨

ਹੁਣ ਸਾਧਸੰਗਤ ਦੀ ਮਹਿਮਾ ਕਥਨ ਕਰਦੇ ਹਨ।

**ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ ॥**

ਹੇ ਭਾਈ! (ਰਾਮ) ਪ੍ਰਮੇਸਰ ਦੇ (ਸਰਿ) ਸਾਧਸੰਗਤ ਰੂਪ ਸਰੋਵਰ ਵਿਚ (ਨਿਤਪ੍ਰਤਿ) ਨਿਤਾਪ੍ਰਤੀ ਸ੍ਰਵਣ ਮੰਨਣ ਕਰਨ ਰੂਪ (ਨਾਵਣੁ) ਇਸ਼ਨਾਨ ਕਰਨਾ ਕਰੀਏ।

**ਝੋਲਿ ਮਹਾ ਰਸੁ; ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥**

ਸਾਧਸੰਗਤ ਰੂਪ ਨਿਰਮਲ ਜਲ ਉਪਰੋਂ ਪਦਾਰਥਾਂ ਦੀ ਵਾਸ਼ਨਾ ਰੂਪ ਬੂਰ ਨੂੰ (ਝੋਲਿ) ਵਿਚਾਰ ਰੂਪ ਹੱਥਾਂ ਨਾਲ ਹਟਾ ਕਰਕੇ (ਹਰਿ) ਅਕਾਲ ਪੁਰਖ ਜੀ ਦੇ (ਮਹਾ) ਵਡੇ ਨਾਮ ਰਸ ਨੂੰ (ਪੀਜੈ) ਪੀਣਾ ਕਰੀਏ,

---

* *(ਗੋ+ਸਟਿ) (ਇਸਟਿ) ਪਿਆਰੀ (ਗੋ) ਬਾਣੀ ਨਾਲ ਜਿਹੜੀ ਹਿਤੋਮਈ ਚਰਚਾ ਹੋਵੇ, ਉਸ ਨੂੰ ਗੋਸਟ ਕਹੀਦਾ ਹੈ।

**ਨਿਰਮਲ ਉਦਕੁ; ਗੋਵਿੰਦ ਕਾ ਨਾਮ ॥**

ਜਿਸ ਪ੍ਰਕਾਰ ਰਾਮਸਰ ਤੀਰਥ ਦਾ ਜਲ ਉੱਜਲ ਹੈ। ਇਸੇ ਪ੍ਰਕਾਰ ਸਾਧਸੰਗਤ ਰੂਪ ਤੀਰਥ ਵਿੱਚ (ਗੋਵਿੰਦ) ਪ੍ਰਮੇਸਰ ਦਾ ਨਾਮ ਹੀ ਉੱਜਲ ਜਲ ਦੀ ਨਿਆਈਂ ਹੈ।

**ਮਜਨੁ ਕਰਤ; ਪੂਰਨ ਸਭਿ ਕਾਮ ॥੧॥**

ਜਿਸ ਸਾਧਸੰਗਤ ਰੂਪ ਸਰੋਵਰ ਵਿਚ ਸ੍ਵਣ ਮੰਨਣ ਕਰਨ ਰੂਪ (ਮਜਨੁ) ਇਸ਼ਨਾਨ ਕਰਨ ਨਾਲ ਸਾਰੀਆਂ (ਕਾਮ) ਕਾਮਨਾਵਾਂ (ਪੂਰਨ) ਪੂਰੀਆ ਹੋ ਜਾਂਦੀਆਂ ਹਨ।

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ : ੪)*

**ਸੰਤਸੰਗਿ; ਤਹ ਗੋਸਟਿ ਹੋਇ ॥**

(ਤਹ) ਓਥੇ (ਸਤਸੰਗਿ) ਸੰਤਾਂ ਭਗਤਾਂ ਦੀ ਸੰਗਤ ਵਿਚ ਮਿਲ ਕਰਕੇ ਪਿਆਰੇ ਦੀ (ਗੋਸਟਿ) ਚਰਚਾ (ਹੋਇ) ਹੁੰਦੀ ਹੈ।

**ਕੋਟਿ ਜਨਮ ਕੇ; ਕਿਲਵਿਖ ਖੋਇ ॥੨॥**

ਜਿਸ ਚਰਚਾ ਦੇ ਪ੍ਰਸ਼ਨਾਂ ਉੱਤਰਾਂ ਕਰਕੇ ਕਰੋੜਾਂ ਜਨਮਾਂ ਦੇ ਪਾਪ **"ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥"** ਆਦਿਕ (ਖੋਇ) ਮਿਟ ਜਾਂਦੇ ਹਨ।

**ਸਿਮਰਹਿ ਸਾਧ; ਕਰਹਿ ਆਨੰਦੁ ॥**

ਜੋ (ਸਾਧ) ਸੰਤ ਮਹਾਤਮਾ (ਸਿਮਰਹਿ) ਸਿਮਰਨ ਤੇ (ਸਾਧ) ਸਾਧਨ ਕਰਦੇ ਹਨ। ਉਹ ਵਾਹਿਗੁਰੂ ਦੇ ਅਨੰਦ ਨੂੰ ਪ੍ਰਾਪਤ (ਕਰਹਿ) ਕਰਦੇ ਹਨ।

**ਮਨਿ ਤਨਿ ਰਵਿਆ; ਪਰਮਾਨੰਦੁ ॥੩॥**

ਉਹਨਾਂ ਦੇ (ਮਨਿ) ਹਿਰਦੇ ਤੇ (ਤਨਿ) ਸਰੀਰ ਵਿੱਚ ਵੀ (ਪਰਮਾਨੰਦੁ) ਪ੍ਰਮੇਸਰ (ਰਵਿਆ) ਰਮਿਆ ਹੋਇਆ ਪ੍ਰਤੀਤ ਹੁੰਦਾ ਹੈ ਭਾਵ ਪ੍ਰਗਟ ਹੋ ਜਾਂਦਾ ਹੈ।

**ਜਿਸਹਿ ਪਰਾਪਤਿ; ਹਰਿ ਚਰਣ ਨਿਧਾਨ ॥**

ਜਿੰਨ੍ਹਾਂ ਨੂੰ ਹਰੀ ਦੇ ਚਰਨ ਕਮਲਾਂ ਦਾ (ਨਿਧਾਨ) ਖਜ਼ਾਨਾ ਸਤਸੰਗਤ ਪ੍ਰਾਪਤ ਹੋਈ ਹੈ।

**ਨਾਨਕ ਦਾਸ; ਤਿਸਹਿ ਕੁਰਬਾਨ ॥੪॥੯੫॥੧੬੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਦਾਸਾ ਭਾਵ ਧਾਰ ਕੇ (ਤਿਸਹਿ) ਉਹਨਾਂ ਤੋਂ ਕੁਰਬਾਨ, ਬਲਿਹਾਰ ਜਾਈਏ।

## ਅਰਥ ਨੰ : ੩

ਹੁਣ ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੀ ਵਡੀਆਈ ਕਥਨ ਕਰਦੇ ਹਨ।

**ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ ॥**

ਹੇ ਭਾਈ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਰਾਮ) ਪ੍ਰਮੇਸਰ ਦੇ ਸਰੂਪ ਸ੍ਰੀ ਗੁਰੂ ਰਾਮਦਾਸ ਸਹਿਬ ਜੀ ਦਾ ਅੰਮ੍ਰਿਤ ਦਾ (ਸਰਿ) ਸਰੋਵਰ ਹੈ ਇਸ ਵਿਚ (ਨਿਤਪ੍ਰਤਿ) ਨਿਤਪ੍ਰਤੀ ਗੁਰਬਾਣੀ ਪੜ੍ਹਨ ਸੁਨਣ ਤੇ ਮੰਨਣ ਰੂਪ (ਨਾਵਣੁ) ਇਸ਼ਨਾਨ ਕਰਨਾ ਕਰੀਏ।

**ਝੋਲਿ ਮਹਾ ਰਸੁ; ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਗਤ ਕਰਕੇ ਪ੍ਰਤੱਖ ਹੀ ਬਹੁਤ ਸਾਰੇ ਰਿਧੀਆਂ-ਸਿਧੀਆਂ ਰੂਪ ਪਦਾਰਥ

ਪ੍ਰਾਪਤ ਹੋ ਜਾਂਦੇ ਹਨ। ਪਰ ਉਹਨਾਂ ਸਾਰੇ ਰਿਧੀਆਂ-ਸਿਧੀਆਂ ਦੇ ਪਦਾਰਥਾਂ ਦੀ ਇੱਛਾ ਰੂਪ ਬੂਰ ਨੂੰ ਵਿਚਾਰ ਰੂਪ ਹੱਥਾਂ ਦੁਆਰਾ (ਝੋਲਿ) ਦੂਰ ਕਰਕੇ ਗੁਰਬਾਣੀ ਦੁਆਰਾ (ਹਰਿ) ਪ੍ਰਮੇਸਰ ਦਾ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲਾ (ਮਹਾ ਰਸ) ਬ੍ਰਹਮਾਨੰਦ ਦਾ ਰਸ (ਪੀਜੈ) ਪੀਣਾ ਕਰੀਏ।

**ਨਿਰਮਲ ਉਦਕੁ; ਗੋਵਿੰਦ ਕਾ ਨਾਮ ॥**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ (ਗੋਵਿੰਦ) ਪ੍ਰਮੇਸਰ ਦਾ ਨਾਮ ਅੰਮ੍ਰਿਤ ਰੂਪ ਉੱਜਲ (ਉਦਕੁ) ਜਲ ਹੈ, ਜੋ ਸਾਰਿਆਂ ਨੂੰ (ਨਿਰਮਲ) ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲਾ ਹੈ।

**ਮਜਨੁ ਕਰਤ; ਪੂਰਨ ਸਭਿ ਕਾਮ ॥੧॥**

ਜੋ ਵੀ ਸੱਚੇ ਪਾਤਸ਼ਾਹ ਦੀ ਗੁਰਬਾਣੀ ਵਿਚ ਸ੍ਰਵਣ, ਮੰਨਣ ਰੂਪ (ਮਜਨੁ) ਇਸ਼ਨਾਨ ਕਰਦਾ ਹੈ। ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ ਵਾ: ਉਸ ਦੇ ਲੋਕ-ਪ੍ਰਲੋਕ ਦੇ ਕੰਮ ਪੂਰੇ ਹੋ ਜਾਂਦੇ ਹਨ।

**ਸੰਤਸੰਗਿ; ਤਹ ਗੋਸਟਿ ਹੋਇ ॥**

(ਤਹ) ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੰਤਾਂ ਦੀ ਸੰਗਤ ਵਿਚ ਗੁਰਬਾਣੀ ਪੜ੍ਹਨ, ਗੁਰਬਾਣੀ ਸੁਣਨ, ਗੁਰਬਾਣੀ ਦਾ ਕੀਰਤਨ ਕਰਨ ਅਤੇ ਗੁਰਬਾਣੀ ਦੀ ਕਥਾ ਕਰਨ ਰੂਪ (ਗੋਸਟਿ) ਚਰਚਾ ਹੁੰਦੀ ਹੈ।

**ਅਥਵਾ :** ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅੰਦਰ ਸੰਤਾਂ ਦੀ ਸੰਗਤ ਵਿਚ ਪ੍ਰਮਾਰਥ, ਜੀਵ ਈਸ਼ ਦੀ ਏਕਤਾ ਦੀ ਚਰਚਾ ਹੁੰਦੀ ਹੈ।

**ਕੋਟਿ ਜਨਮ ਕੇ; ਕਿਲਵਿਖ ਖੋਇ ॥੨॥**

ਸ੍ਰੀ ਗੁਰੂ ਗ੍ਰੰਥ ਸਹਿਬ ਜੀ ਦੀ ਪਵਿੱਤਰ ਬਾਣੀ ਦਾ ਉਚਾਰਨ ਕਰਨੇ ਕਰਕੇ (ਕੋਟਿ) ਕਰੋੜਾਂ ਜਨਮਾਂ (ਕੇ) ਦੇ (ਕਿਲਵਿਖ) ਪਾਪ (ਖੋਇ) ਮਿਟ ਜਾਂਦੇ ਹਨ।

**ਸਿਮਰਹਿ ਸਾਧ; ਕਰਹਿ ਆਨੰਦੁ ॥**

ਜਿਹੜੇ (ਸਾਧ) ਮਹਾਤਮਾ ਗੁਰਬਾਣੀ ਦਾ (ਸਿਮਰਹਿ) ਸਿਮਰਨ, ਜਾਪ ਕਰਦੇ ਹਨ, ਉਹ ਪ੍ਰਮੇਸਰ ਦੇ ਆਨੰਦ ਸਰੂਪ ਨੂੰ ਪ੍ਰਾਪਤ ਕਰਦੇ ਹਨ।

**ਮਨਿ ਤਨਿ ਰਵਿਆ; ਪਰਮਾਨੰਦੁ ॥੩॥**

ਉਹਨਾਂ ਦੀ ਦਿਬਜ-ਦ੍ਰਿਸ਼ਟੀ ਹੋ ਜਾਂਦੀ ਹੈ। ਜਿਸ ਕਰਕੇ ਉਹ ਸਾਰਿਆਂ ਦੇ ਮਨ ਵਿਚ ਵੀ ਤੇ ਤਨ ਵਿਚ ਵੀ (ਪਰਮਾਨੰਦੁ) ਅਨੰਦ ਸਰੂਪ ਪ੍ਰਮੇਸਰ ਨੂੰ (ਰਵਿਆ) ਵਿਆਪਕ ਹੋਇਆ ਵੇਖਦੇ ਹਨ।

**ਮਨ ਮਹਿ ਆਪਿ ਮਨ ਅਪੁਨੇ ਮਾਹਿ ॥**

**ਨਾਨਕ ਕੀਮਤਿ ਕਹਨੁ ਨ ਜਾਇ ॥** (ਅੰਗ : ੨੭੯)

**ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥** (ਅੰਗ : ੬੭੦)

**ਜਿਸਹਿ ਪਰਾਪਤਿ; ਹਰਿ ਚਰਣ ਨਿਧਾਨ ॥**

ਜਿੰਨ੍ਹਾਂ ਨੂੰ ਹਰੀ ਦੇ ਚਰਨਾਂ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦਾ ਖਜਾਨਾ ਪ੍ਰਾਪਤ ਹੋਇਆ ਹੈ।

**ਨਾਨਕ ਦਾਸ; ਤਿਸਹਿ ਕੁਰਬਾਨ ॥੪॥੯੫॥੧੬੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਦਾਸਾ ਭਾਵ ਧਾਰਨ ਕਰਕੇ ਉਹਨਾਂ ਤੋਂ ਸਦਾ (ਕੁਰਬਾਨ) ਬਲਿਹਾਰ ਜਾਈਏ। ਆਪਾ ਵਾਰਨਾ ਕਰੀਏ।

## ਅਰਥ ਨੰ : ੪

**ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ ॥**

ਤੁਰੀਆ ਪਦ ਰੂਪ (ਰਾਮ) ਪ੍ਰਮੇਸਰ ਦਾ (ਸਰਿ) ਸਰੋਵਰ ਹੈ। ਇਸ ਵਿਚ, ਆਪਣੀ ਬਿਰਤੀ ਨੂੰ ਤਿੰਨਾਂ ਗੁਣਾਂ ਤੋਂ ਅਤੀਤ ਕਰਕੇ ਆਪਣੇ ਆਪ ਨੂੰ ਸਾਖੀ ਰੂਪ ਕਰਕੇ ਵੇਖਣ ਰੂਪ (ਨਿਤਪ੍ਰਤਿ) ਨਿਤਾਪ੍ਰਤੀ (ਨਾਵਣੁ) ਇਸ਼ਨਾਨ (ਕੀਜੈ) ਕਰਨਾ ਕਰੀਏ।

**ਝੋਲਿ ਮਹਾ ਰਸੁ; ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ॥**

ਮਿਥਿਆ ਦ੍ਰਿਸ਼ਟੀ ਹੋਣ ਰੂਪ ਬੂਰ ਨੂੰ (ਝੋਲਿ) ਹਟਾ ਕਰਕੇ (ਹਰਿ) ਵਾਹਿਗੁਰੂ ਜੀ ਦੇ (ਅੰਮ੍ਰਿਤੁ) ਅਮਰ ਕਰਨ ਵਾਲੇ, ਮੁਕਤੀ ਦੇਣ ਵਾਲੇ (ਮਹਾ ਰਸੁ) ਬ੍ਰਹਮਾਨੰਦ ਰਸ ਨੂੰ ਤੁਰੀਆ ਪਦ ਵਿਚ ਇਸਥਿਤ ਹੋ ਕੇ (ਪੀਜੈ) ਪੀਣਾ ਕਰੀਏ।

**ਨਿਰਮਲ ਉਦਕੁ; ਗੋਵਿੰਦ ਕਾ ਨਾਮ ॥**

(ਗੋਵਿੰਦ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਵਾ: (ਗੋ) ਇੰਦ੍ਰੀਆਂ ਦੇ (ਵਿੰਦ) ਪ੍ਰਕਾਸਕ ਚੇਤਨ ਸਰੂਪ ਬ੍ਰਹਮ (ਕਾ) ਦਾ ਨਾਮ ਹੀ ਗੰਗਾ ਆਦਿਕ ਨਦੀਆ ਦੇ (ਉਦਕੁ) ਪਾਣੀ ਨਾਲੋ ਵੀ (ਨਿਰਮਲ) ਉੱਜਲ ਹੈ।

**ਮਜਨੁ ਕਰਤ; ਪੂਰਨ ਸਭਿ ਕਾਮ ॥੧॥**

ਜਿਹੜੇ ਪ੍ਰੇਮੀ ਸਾਖੀ ਰੂਪ ਪ੍ਰਮੇਸਰ ਦਾ ਚਿੰਤਨ ਕਰਨ ਰੂਪ (ਮਜਨੁ) ਇਸ਼ਨਾਨ (ਕਰਤ) ਕਰਦੇ ਹਨ, ਉਹਨਾਂ ਦੇ ਧਰਮ, ਅਰਥ, ਕਾਮ, ਮੋਖ ਆਦਿ (ਸਭਿ) ਸਾਰੇ (ਕਾਮ) ਕੰਮ ਪੂਰੇ ਹੋ ਜਾਂਦੇ ਹਨ।

**ਸੰਤਸੰਗਿ; ਤਹ ਗੋਸਟਿ ਹੋਇ ॥**

ਜਿਹੜਾ ਸੰਤਾਂ ਦੇ (ਸੰਗਿ) ਨਾਲ ਮਿਲ ਕੇ ਸਤ, ਸੰਤੋਖ, ਦਯਾ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ ਦੀ ਧਾਰਨਾ ਕਰਨੀ ਹੈ। ਇਹ (ਤਹ) ਉਥੇ ਸੁੰਦਰ (ਗੋਸਟਿ) ਚਰਚਾ ਹੁੰਦੀ ਹੈ।

**ਕੋਟਿ ਜਨਮ ਕੇ; ਕਿਲਵਿਖ ਖੋਇ ॥੨॥**

ਜਿਸ ਚਰਚਾ ਕਰਕੇ ਜੀਵ ਦੇ ਕਰੋੜਾਂ ਜਨਮਾਂ (ਕੇ) ਦੇ ਚਿੰਬੜੇ ਹੋਏ ਸਾਰੇ (ਕਿਲਵਿਖ) ਪਾਪ (ਖੋਇ) ਮਿਟ ਜਾਂਦੇ ਹਨ।

**ਸਿਮਰਹਿ ਸਾਧ; ਕਰਹਿ ਆਨੰਦੁ ॥**

(ਸਾਧ) ਸਾਧਨਾ ਸੰਪੰਨ ਜਗਿਆਸੂ ਜਨ ਤੁਰੀਆ ਪਦ ਵਿਚ ਇਸਥਿਤ ਹੋਏ ਬ੍ਰਹਮ ਬੇਤਿਆਂ ਨਾਲ ਮਿਲ ਕਰਕੇ (ਸਿਮਰਹਿ) ਸਿਮਰਨ ਕਰਦੇ ਹਨ। ਫੇਰ ਜਿਵੇਂ ਗੁਰਮੁਖ ਜੀਵਨ ਮੁਕਤੀ ਦੇ ਅਨੰਦ ਨੂੰ ਮਾਣਦੇ ਹਨ, ਇਸੇ ਪ੍ਰਕਾਰ ਉਹ ਜਗਿਆਸੂ ਵੀ ਅਨੰਦ ਨੂੰ ਪ੍ਰਾਪਤ ਕਰ ਲੈਂਦੇ ਹਨ।

**ਮਨਿ ਤਨਿ ਰਵਿਆ; ਪਰਮਾਨੰਦੁ ॥੩॥**

ਉਨਾਂ ਜਗਿਆਸੂਆਂ ਨੂੰ ਬ੍ਰਹਮ ਬੇਤਿਆਂ ਤੇ ਸਾਰਿਆਂ ਦੇ ਮਨ ਤੇ ਤਨ ਵਿੱਚ (ਪਰਮਾਨੰਦੁ) ਪ੍ਰਮੇਸਰ ਰਮਿਆ ਹੋਇਆ ਪ੍ਰਗਟ ਹੋ ਆਉਂਦਾ ਹੈ।

**ਜਿਸਹਿ ਪਰਾਪਤਿ; ਹਰਿ ਚਰਣ ਨਿਧਾਨ ॥**

(ਜਿਸਹਿ) ਜਿੰਨ੍ਹਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਚਰਨਾਂ ਦਾ ਪ੍ਰੇਮ ਰੂਪ (ਨਿਧਾਨ) ਖਜ਼ਾਨਾ ਪ੍ਰਾਪਤ ਹੋਇਆ ਹੈ।

**ਨਾਨਕ ਦਾਸ; ਤਿਸਹਿ ਕੁਰਬਾਨ ॥੪॥੯੫॥੧੬੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਅਸੀਂ ਉਹਨਾਂ ਤੋਂ ਸਦਾ ਕੁਰਬਾਨ ਜਾਂਦੇ ਹਾਂ।

## ਅਰਥ ਨੰ : ੫

**ਨਿਤਪ੍ਰਤਿ; ਨਾਵਣੁ ਰਾਮਸਰਿ ਕੀਜੈ ॥**

(ਰਾਮ) ਪ੍ਰਮੇਸਰ ਆਪ ਹੀ (ਸਰਿ) ਸਰੋਵਰ ਰੂਪ ਹੈ। ਜੋ ਦ੍ਰਿਸ਼ਟਮਾਨ ਪਦਾਰਥਾਂ ਨੂੰ ਛੱਡ ਕੇ ਉਸ ਦ੍ਰਿਸ਼ਟਾ ਰੂਪ ਵਾਹਿਗੁਰੂ ਵਿੱਚ ਬਿਰਤੀ ਟਿਕਾਉਣੀ ਹੈ ਭਾਵ ਦ੍ਰਿਸ਼ਟਾ, ਦ੍ਰਿਸ਼ ਤੇ ਦਰਸ਼ਨ ਤਿੰਨਾਂ ਦਾ ਬਾਧ ਕਰਕੇ ਆਪਣੇ ਆਪ ਨੂੰ ਪ੍ਰਕਾਸ਼ ਦਾ ਹੀ ਰੂਪ ਸਮਝਣਾ ਹੈ। ਇਹ ਉਸ ਵਿਚ ਇਸਨਾਨ ਕਰਨਾ ਕਰੀਏ।

**ਏਕ ਮੇਵਾ ਦੂਤੀ ਬ੍ਰਹਮ ॥** *(ਸੁਰਤੀ ਪ੍ਰਮਾਣ)*

**ਝੋਲਿ ਮਹਾ ਰਸੁ; ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥**

ਸਲੋਕ ਸਮੀਪ, ਸਰੂਪ, ਸਾਯੁਜ ਆਦਿ ਸਰਗੁਣ ਦੀਆਂ ਮੁਕਤੀਆਂ ਰੂਪ ਬੂਰ ਨੂੰ ਹਟਾ ਕਰਕੇ, (ਹਰਿ) ਅਕਾਲ ਪੁਰਖ ਜੀ ਦੇ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਕਰਨ ਵਾਲੇ (ਮਹਾ ਰਸੁ) ਬ੍ਰਹਮਾਨੰਦ ਰੂਪ ਰਸ ਨੂੰ (ਪੀਜੈ) ਪੀਣਾ ਕਰੀਏ। **ਵਾ:** ਜੋ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਆਪਣਾ ਆਪ ਰੂਪ (ਹਰਿ) ਪ੍ਰਮੇਸਰ ਹੈ। ਉਸ ਦੇ (ਰਸੁ) ਅਨੰਦ ਨੂੰ ਪੀਣਾ ਕਰੀਏ।

**ਨਿਰਮਲ ਉਦਕੁ; ਗੋਵਿੰਦ ਕਾ ਨਾਮ ॥**

ਜਿਵੇਂ (ਉਦਕੁ) ਪਾਣੀ ਮੈਲ ਤੋਂ ਰਹਿਤ ਕਰ ਦਿੰਦਾ ਹੈ, ਇਵੇਂ ਹੀ ਗੋਵਿੰਦ ਦਾ ਨਾਮ (ਉਦਕੁ) ਜਲ ਦੀ ਨਿਆਈਂ ਅਸੱਤ, ਜੜ, ਦੁਖ ਰੂਪ ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲਾ ਹੈ।

**ਮਜਨੁ ਕਰਤ; ਪੂਰਨ ਸਭਿ ਕਾਮ ॥੧॥**

ਜਿਹੜੇ ਪ੍ਰਮੇਸਰ ਦੇ ਇਸ ਨਾਮ ਰੂਪ ਅੰਮ੍ਰਿਤ ਜਲ ਵਿਚ (ਮਜਨੁ) ਇਸ਼ਨਾਨ ਕਰਦੇ ਹਨ। **ਵਾ:** ਸੁਤੇ ਹੀ ਆਪਣੇ ਆਤਮਨੰਦ ਵਿਚ ਇਸ਼ਨਾਨ ਕਰਦੇ ਹਨ ਉਨ੍ਹਾਂ ਦੀਆਂ (ਸਭਿ) ਸਾਰੀਆਂ (ਕਾਮਨਾ) ਕਾਮਨਾਵਾਂ (ਪੂਰਨ) ਪੂਰੀਆਂ ਹੋ ਜਾਂਦੀਆਂ ਹਨ। ਫਿਰ ਜਿਹੜੇ ਅਗੇ ਉਹਨਾਂ ਦੇ ਪਾਸ ਆਉਂਦੇ ਹਨ, ਉਹਨਾਂ ਦੀਆਂ ਸਾਰੀਆਂ ਇੱਛਾਵਾਂ ਵੀ ਸੁਤੇ ਸਿਧ ਹੀ ਪੂਰੀਆਂ ਹੋ ਜਾਂਦੀਆਂ ਹਨ।

**ਅਥਵਾ :** ਜਿਹੜੇ ਅਸੱਤ, ਜੜ, ਦੁਖ ਰੂਪ ਮਾਇਆ ਦਾ ਤਿਆਗ ਕਰਨ ਰੂਪ ਇਸਨਾਨ ਕਰਦੇ ਹਨ, ਉਨ੍ਹਾਂ ਦੀਆਂ ਵੀ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਦੀਆਂ ਹਨ।

**ਸੰਤਸੰਗਿ; ਤਹ ਗੋਸਟਿ ਹੋਇ ॥**

(ਤਹ) ਓਥੇ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਸੋਧਨ ਆਦਿ ਅੰਤ੍ਰੰਗ ਸਾਧਨ ਕਰਨ ਵਾਲੇ ਸੰਤ ਮਹਾਤਮਾ ਦੀ ਸੰਗਤ ਕਰਨ ਵਾਲਿਆਂ ਦੀ ਸਰੂਪ ਦੀ ਸਖਿਆਤਤਾ ਹੋਣ ਰੂਪ (ਗੋਸਟਿ) ਚਰਚਾ ਹੁੰਦੀ ਹੈ।

**ਪ੍ਰਸ਼ਨ :** ਇਹ ਕੈਸੀ ਚਰਚਾ ਹੈ?

**ਕੋਟਿ ਜਨਮ ਕੇ; ਕਿਲਵਿਖ ਖੋਇ ॥੨॥**

**ਉਤਰ :** ਇਹ ਐਸੀ ਚਰਚਾ ਹੈ ਜਿਸ ਨਾਲ ਜੀਵਾਂ ਦੇ (ਕੋਟਿ) ਕਰੋੜਾਂ ਜਨਮਾਂ ਦੇ ਪਾਪ ਵੀ (ਖੋਇ) ਮਿਟ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ।

**ਸਿਮਰਹਿ ਸਾਧ; ਕਰਹਿ ਆਨੰਦੁ ॥**

ਜੋ (ਸਾਧ) ਮਨ ਨੂੰ ਸਾਧਨ ਵਾਲੇ **ਵਾ:** ਸਤ, ਸੰਤੋਖ, ਦਇਆ, ਧਰਮ ਆਦਿ ਸਾਧਨਾ ਦੇ ਸੰਪੰਨ ਹੋ ਕੇ ਪ੍ਰਮੇਸਰ ਦਾ (ਸਿਮਰਹਿ) ਸਿਮਰਨ ਕਰਨ ਵਾਲੇ ਜਗਿਆਸੂ ਹਨ। ਉਹ ਅਨੰਦ ਸਰੂਪ ਨੂੰ ਅਨਭਵ (ਕਰਹਿ) ਕਰਦੇ ਹਨ।

**ਮਨਿ ਤਨਿ ਰਵਿਆ; ਪਰਮਾਨੰਦੁ ॥੩॥**

ਉਹਨਾਂ ਨੇ ਜਾਣਿਆ ਹੈ ਕਿ ਸਾਰਿਆਂ ਦੇ ਮਨ ਅਤੇ ਤਨ ਵਿਚ (ਪਰਮਾਨੰਦੁ) ਪਰਮ ਅਨੰਦ ਸਰੂਪ ਪ੍ਰਮੇਸਰ ਹੀ (ਰਵਿਆ) ਰਮਿਆ ਹੋਇਆ ਹੈ ਭਾਵ ਉਸ ਤੋਂ ਬਗੈਰ ਕੋਈ ਵਸਤੂ ਨਹੀਂ ਹੈ।

**ਜਿਸਹਿ ਪਰਾਪਤਿ; ਹਰਿ ਚਰਣ ਨਿਧਾਨ ॥**

ਇਸ ਪ੍ਰਕਾਰ ਜਿੰਨ੍ਹਾਂ ਨੂੰ (ਚਰਣ) ਅਧਿਸ਼ਠਾਨ ਸਰੂਪ, ਸਾਰੀਆਂ (ਨਿਧਾਨ) ਨਿਧੀਆਂ ਦਾ ਘਰ ਰੂਪ (ਹਰਿ) ਪ੍ਰਮੇਸਰ ਪ੍ਰਾਪਤ ਹੋਇਆ ਹੈ।

**ਨਾਨਕ ਦਾਸ; ਤਿਸਹਿ ਕੁਰਬਾਨ ॥੪॥੯੫॥੧੬੪॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਉਹਨਾਂ ਪਿਆਰਿਆਂ ਤੋਂ ਸਦਾ ਹੀ (ਕੁਰਬਾਨ) ਆਪਾ ਵਾਰਨਾ ਕਰੀਏ।

## ਗਉੜੀ ਮਹਲਾ ੫ ॥

ਕਿਸੇ ਸਿਖ ਨੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਹੇ ਮਹਾਰਾਜ! ਮੈਂ ਕਿਹੜੇ ਕੰਮ ਕਰਿਆਂ ਕਰਾਂ ? ਤਾਂ ਸੁਣ ਕੇ ਹਜੂਰ ਨੇ ਇਹ ਸਬਦ ਉਚਾਰਨ ਕੀਤਾ।

## ਸੋ ਕਿਛੁ ਕਰਿ; ਜਿਤੁ ਮੈਲੁ ਨ ਲਾਗੈ ॥

ਹੇ ਅਧਿਕਾਰੀ! ਜੇ ਤੂੰ ਤੀਰਥਾਂ ਤੇ ਜਾ ਕੇ ਇਸਨਾਨ ਕਰੇਂਗਾ, ਵਰਤ ਰਖੇਗਾ ਤਾਂ ਤੇਰਾ ਕੀਤਾ ਹੋਇਆ ਇਹ ਸਭ ਕੁਝ ਨਿਸ਼ਫਲ ਹੀ ਜਾਵੇਗਾ। ਕਿਉਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥** *(ਅੰਗ : ੧੪੨੮)*

ਇਸ ਲਈ (ਸੋ) ਉਹ (ਕਿਛੁ) ਕੁੱਝ ਕਰਨੇ ਯੋਗ ਕੰਮ ਕਰ (ਜਿਤੁ) ਜਿਨ੍ਹਾਂ ਕੰਮਾਂ ਕਰਕੇ ਤੈਨੂੰ ਮੈਲ ਨਾ ਲੱਗੇ।

**ਪ੍ਰਸ਼ਨ :** ਮਹਾਰਾਜ ਐਸਾ ਕਿਹੜਾ ਕੰਮ ਹੈ?

**ਉੱਤਰ :** ਹੇ ਪਿਆਰਿਆ ਤੂੰ ਸ਼ਬਦ, ਨਾਮ ਦੀ ਕਮਾਈ ਕਰ ਜਿਸ ਕਰਕੇ ਤੈਨੂੰ ਪਾਪਾਂ ਦੀ ਮੈਲ਼ ਨਹੀਂ ਲੱਗ ਸਕੇਗੀ।

**ਪ੍ਰਸ਼ਨ :** ਅਸੀਂ ਪਾਪਾਂ ਦੀ ਮੈਲ਼ ਤੋਂ ਕਿਵੇਂ ਬਚ ਸਕਦੇ ਹਾਂ?

## ਹਰਿ ਕੀਰਤਨ ਮਹਿ; ਏਹੁ ਮਨੁ ਜਾਗੈ ॥੧॥ ਰਹਾਉ ॥

**ਉੱਤਰ :** ਹੇ ਭਾਈ! ਜਦੋਂ (ਏਹੁ) ਇਹ ਮਨ ਹਰੀ ਦੇ ਕੀਰਤਨ (ਮਹਿ) ਵਿਚ (ਜਾਗੈ) ਜਾਗ ਪਵੇ ਭਾਵ ਚਿਤ ਦੀ ਬਿਰਤੀ ਇਕਾਗਰ ਹੋ ਜਾਵੇ ਤਾਂ ਫਿਰ ਪਾਪਾਂ ਦੀ ਮੈਲ ਨਹੀਂ ਲੱਗਦੀ ਅਤੇ ਜੀਵਨ ਮੁਕਤਾਂ ਵਾਲੀ ਇਕਾਗਰ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ।

**ਪੰਜ ਪ੍ਰਕਾਰ ਦੀ ਬਿਰਤੀ :**

੧. **ਮੂੜ੍ਹ ਬਿਰਤੀ :** ਇੱਕ ਮੂੜ੍ਹ ਬਿਰਤੀ ਹੁੰਦੀ ਹੈ ਜੋ ਵਿਸ਼ਈ ਪੁਰਸ਼ਾਂ ਦੀ ਹੁੰਦੀ ਹੈ। ਮੂੰਹੋਂ ਉਚਾਰੀ ਵੀ ਜਾਣਾ, ਕੰਨਾਂ ਨਾਲ ਸੁਣੀ ਵੀ ਜਾਣਾ, ਪਰ ਧਾਰਨ ਨਾ ਕਰ ਸਕਣਾ, ਇਸ ਪ੍ਰਕਾਰ ਮਨ ਦੇ ਮੂੜ੍ਹ ਰਹਿਣ ਨੂੰ ਮੂੜ੍ਹ ਬਿਰਤੀ ਕਹਿੰਦੇ ਹਨ।

੨. **ਛਿਪਤ ਬਿਰਤੀ :** ਦੂਜੀ ਛਿਪਤ ਬਿਰਤੀ ਹੁੰਦੀ ਹੈ ਜੋ ਪਾਮਰ ਪੁਰਖਾਂ ਦੀ ਹੁੰਦੀ ਹੈ। ਜਿਵੇਂ ਮੱਸਿਆ ਦੀ ਰਾਤ ਨੂੰ ਚੰਦਰਮਾ ਤਾਂ ਅਕਾਸ਼ ਵਿਚ ਹੀ ਹੁੰਦਾ ਹੈ ਪਰ ਗੁਪਤ ਹੋਣ ਕਰਕੇ ਪ੍ਰਤੀਤ ਨਹੀਂ ਹੁੰਦਾ। ਇਸੇ ਪ੍ਰਕਾਰ

ਅਗਿਆਨੀ ਪੁਰਸ਼ਾਂ ਦੇ ਅੰਤਹਕਰਣ ਰੂਪ ਅਕਾਸ਼ ਵਿਚ ਬ੍ਰਹਮ ਰੂਪ ਚੰਦਰਮਾ ਤਾਂ ਭਾਵੇਂ ਪ੍ਰਕਾਸ਼ ਹੁੰਦਾ ਹੈ ਪਰ ਅਵਿਦਿਆ ਰੂਪ ਮੱਸਿਆ ਦੀ ਰਾਤ ਕਰਕੇ ਪ੍ਰਤੀਤ ਨਹੀਂ ਹੁੰਦਾ, ਇਉਂ ਉਹਨਾਂ ਤੋਂ ਪ੍ਰਮੇਸਰ ਦੀ ਜੋਤ ਛਿਪੀ ਹੀ ਰਹਿੰਦੀ ਹੈ।

੩. **ਵਿਕਛਿਪਤ ਬਿਰਤੀ** : ਤੀਜੀ ਵਿਕਛਿਪਤ ਬਿਰਤੀ ਹੁੰਦੀ ਹੈ, ਜੋ ਜਗਿਆਸੂ ਦੀ ਅਵਸਥਾ ਮੰਨੀ ਹੈ। ਜੋ ਵਿਖੇਪ ਦੇ ਸਹਿਤ ਮੰਨੀ ਜਾਂਦੀ ਹੈ ਭਾਵ ਕਦੇ ਤਾਂ ਮਨ ਪ੍ਰਕਾਸ਼ ਹੋਣ ਕਰਕੇ ਲੱਖਾਂ ਰੁਪਈਆਂ ਦੀ ਨਿਆਈ ਬੇਕੀਮਤੀ ਬਣ ਜਾਂਦਾ ਹੈ ਅਤੇ ਕਦੇ ਵਿਕਾਰਾਂ ਵਿਚ ਵਿਲੀਨ ਹੋਣ ਕਰਕੇ ਕੌਡੀਆਂ ਨਾਲੋਂ ਵੀ ਬੁਰਾ ਬਣ ਜਾਂਦਾ ਹੈ। ਕਦੇ ਤਾਂ ਚਿਤ ਵਿੱਚ ਨਿਰਮਲ ਗਿਆਨ ਹੁੰਦਾ ਅਤੇ ਬੈਰਾਗੀ ਹੋ ਜਾਂਦਾ ਹੈ। ਕਦੇ ਪਦਾਰਥਾਂ ਵਿਚ ਡੋਲ ਜਾਂਦਾ ਹੈ।

੪. **ਅਨੁਰੁੱਧ (ਨਿਰੁੱਧ) ਬਿਰਤੀ** : ਚੌਥੀ ਅਨੁਰੁੱਧ ਬਿਰਤੀ ਹੁੰਦੀ ਹੈ, ਜੋ ਜੋਗੀਆਂ ਦੀ ਹੁੰਦੀ ਹੈ। ਜੋਗੀ ਪੁਰਸ਼ ਚਿਤ ਨੂੰ ਇੱਕ ਸੰਕਲਪ ਦੇ ਨਾਲ ਦਸਮ ਦੁਆਰ ਵਿੱਚ ਟਿਕਾਈ ਰੱਖਦੇ ਹਨ। ਬਿਰਤੀ ਰੁਕ ਤਾਂ ਜਾਂਦੀ ਹੈ ਪਰ ਮਨ ਵਿਚ ਕੋਈ ਨਾ ਕੋਈ ਸੰਕਲਪ ਬਣਿਆ ਹੀ ਰਹਿੰਦਾ ਹੈ।

੫. **ਇਕਾਗਰਤਾ** : ਪੰਜਵੀਂ ਇਕਾਗਰਤਾ ਬਿਰਤੀ ਹੈ, ਜੋ ਬ੍ਰਹਮ ਗਿਆਨੀਆਂ ਦੀ ਹੁੰਦੀ ਹੈ ਉਹ ਇਕ ਵਾਹਿਗੁਰੂ ਦੇ ਸਨਮੁਖ ਚਿਤ ਨੂੰ ਜੋੜਦੇ ਹਨ, ਉਹਨਾਂ ਦੇ ਹੋਰ ਸਾਰੇ ਸੰਕਲਪ-ਵਿਕਲਪ ਮਿਟ ਜਾਂਦੇ ਹਨ। ਇਸ ਪ੍ਰਕਾਰ ਜਦੋਂ ਪ੍ਰਮੇਸਰ ਦੇ ਕੀਰਤਨ ਵਿਚ ਇਕਾਗਰ ਹੋਣ ਰੂਪ ਬਿਰਤੀ ਜਾਗ ਪਵੇ ਤਾਂ ਫਿਰ ਕਿਸੇ ਪ੍ਰਕਾਰ ਦੀ ਮੈਲ ਨਹੀਂ ਲੱਗਦੀ।

## ਏਕੋ ਸਿਮਰਿ; ਨ ਦੂਜਾ ਭਾਉ ॥

ਹੇ ਭਾਈ! (ਏਕੋ) ਇਕ ਅਕਾਲ ਪੁਰਖ ਵਾਹਿਗੁਰੂ ਨੂੰ ਹੀ (ਸਿਮਰਿ) ਸਿਮਰਨਾ ਕਰ, ਹੋਰ ਕਿਸੇ ਦੂਜੇ ਪਾਸੇ **ਵਾ:** (ਦੂਜਾ) ਦ੍ਵੈਤ ਵਾਲੀਆਂ ਚੀਜਾਂ ਵਿੱਚ (ਭਾਉ) ਪ੍ਰੇਮ ਨਾ ਪਾਉਣਾ ਕਰ।

## ਸਾਖੀ—ਰਿਖੀ ਤੇ ਹਿਰਨ ਦੀ

ਵਿਸ਼ਨੂੰ ਪੁਰਾਣ ਵਿਚ ਪ੍ਰਸੰਗ ਆਉਂਦਾ ਹੈ ਕਿ ਇਕ ਰਿਖੀ ਜੰਗਲ ਵਿਚ ਤਪ ਕਰਦਾ ਸੀ। ਇਕ ਦਿਨ ਕੋਈ ਹਰਨ ਸ਼ਿਕਾਰੀਆਂ ਨੇ ਫਟੜ ਕਰ ਦਿੱਤਾ ਉਹ ਹਰਨ ਰਿਖੀ ਪਾਸ ਆ ਗਿਆ ਤੇ ਰਿਖੀ ਨੇ ਫੜ ਕੇ ਬਚਾ ਲਿਆ। ਪ੍ਰੇਮ ਨਾਲ ਪਾਲਣ ਪੋਸਣ ਲੱਗ ਪਿਆ। ਜਿਸ ਕਰਕੇ ਰਿਖੀ ਦਾ ਹਰਨ ਨਾਲ ਮੋਹ ਪੈ ਗਿਆ। ਇਕ ਦਿਨ ਰਿਖੀ ਦੀ ਸਮਾਧੀ ਲੱਗ ਗਈ ਤਾਂ ਉਹ ਹਰਨ ਘਾਹ ਚਰਦਾ-ਚਰਦਾ ਦੂਰ ਜੰਗਲ ਵਿਚ ਨਿਕਲ ਗਿਆ। ਜੰਗਲ ਵਿਚ ਉਸ ਹਰਨ ਨੂੰ ਸ਼ਿਕਾਰੀਆਂ ਨੇ ਪਕੜ ਕੇ ਮਾਰ ਲਿਆ। ਜਦ ਰਿਖੀ ਦੀ ਸਮਾਧੀ ਖੁੱਲ੍ਹੀ ਤਾਂ ਕੀ ਵੇਖਿਆ ਕਿ ਸ਼ਿਕਾਰੀ ਉਹੀ ਹਰਨ ਮਾਰ ਕੇ ਚੁਕੀ ਜਾਂਦੇ ਹਨ। ਹਰਨ ਦੇ ਮੋਹ ਕਰਕੇ ਐਸਾ ਹੌਕਾ ਲਿਆ ਕਿ ਪ੍ਰਾਣ ਹੀ ਤਿਆਗ ਦਿੱਤੇ। ਜਿਸ ਕਰਕੇ ਰਿਖੀ ਮਰ ਕੇ ਹਰਨ ਦੀ ਜੂਨ ਵਿਚ ਪੈ ਗਿਆ ਸੀ ਤੇ ਜੜ ਭਰਥ ਹੋ ਕੇ ਜਨਮਿਆ ਸੀ।

ਇਉਂ ਜਿਵੇਂ ਰਿਖੀ ਨੂੰ ਹਰਨ ਦੇ ਨਾਲ ਪ੍ਰੇਮ ਲਾਉਣੇ ਕਰਕੇ ਹਰਨ ਬਣਨਾ ਪਿਆ ਸੀ। ਤਿਵੇਂ ਸਾਨੂੰ ਹੋਰਨਾਂ ਜੂਨਾਂ ਵਿਚ ਪੈਣ ਤੋਂ ਬਚਣ ਲਈ ਦੂਜੀਆਂ ਚੀਜਾਂ ਵਿਚ ਪ੍ਰੇਮ ਕਰਨਾ ਛੱਡ ਕੇ ਵਾਹਿਗੁਰੂ ਦਾ ਸਿਮਰਨ ਕਰਨਾ ਚਾਹੀਦਾ ਹੈ।

## ਸੰਤਸੰਗਿ; ਜਪਿ ਕੇਵਲ ਨਾਉ ॥੧॥

ਹੇ ਭਾਈ! ਜੇਕਰ (ਕੇਵਲ) ਕੈਵਲ ਮੁਕਤੀ ਦੀ ਪ੍ਰਾਪਤੀ ਕਰਨੀ ਹੈ ਤਾਂ ਸੰਤਾਂ ਮਹਾਂਪੁਰਖਾਂ ਦੀ (ਸੰਗਿ) ਸੰਗਤ ਵਿਚ ਮਿਲ ਕਰਕੇ ਕੇਵਲ ਇਕ ਵਾਹਿਗੁਰੂ ਜੀ ਦਾ (ਨਾਉ) ਨਾਮ (ਜਪਿ) ਜਪਣਾ ਕਰ।

## ਕਰਮ ਧਰਮ; ਨੇਮ ਬ੍ਰਤ ਪੂਜਾ ॥

ਹੇ ਭਾਈ ! ਤੂੰ ਸਰੀਰ ਕਰਕੇ (ਕਰਮ) ਸਕਾਮ ਕਰਮ ਕਰਨੇ, (ਧਰਮ) ਜੱਗ ਆਦਿਕ ਪੁੰਨ ਕਰਨੇ, (ਨੇਮ) ਯਮ ਨੇਮ ਆਦਿਕ ਸਾਧਨ ਕਰਨੇ,ਇਕਾਦਸ਼ੀ ਆਦਿਕਾਂ ਦੇ ਚੌਵੀ (ਬ੍ਰਤ) ਵਰਤ ਰੱਖਣੇ ਅਤੇ ਟੱਲੀਆਂ ਖੜਕਾ ਖੜਕਾ ਕੇ ਠਾਕੁਰਾਂ ਦੀ ਪੂਜਾ ਕਰਨੀ ਛਡ ਦੇਣਾ ਕਰ ਅਤੇ

## ਪਾਰਬ੍ਰਹਮ ਬਿਨੁ; ਜਾਨੁ ਨ ਦੂਜਾ ॥੨॥

ਉਸ (ਪਾਰਬ੍ਰਹਮ) ਪਾਪਾਂ-ਪੁਨਾਂ ਤੋਂ ਪਾਰ ਵਿਆਪਕ ਪ੍ਰਮੇਸਰ ਤੋਂ ਬਿਨ੍ਹਾਂ (ਦੂਜਾ) ਦੂਸਰਾ ਹੋਰ ਕਿਸੇ ਨੂੰ ਵੀ (ਜਾਨੁ) ਜਾਨਣਾ ਨਾ ਕਰ। ਕਿਉਂਕਿ ਜੋ ਸਾਰਿਆ ਵਿਚ ਇਕ ਪ੍ਰਮੇਸਰ ਨੂੰ ਜਾਨਣਾ ਹੈ ਇਸ ਵਿਚ ਹੀ ਸਾਰੇ ਕਰਮ ਧਰਮ ਵਰਤ ਨੇਮ ਆਦਿਕ ਆ ਜਾਂਦੇ ਹਨ।

**ਉਪਰੋਕਤ ਦੋ ਪੰਕਤੀਆ ਦਾ ਦੂਸਰਾ ਅਰਥ :**

**ਕਰਮ ਧਰਮ; ਨੇਮ ਬ੍ਰਤ ਪੂਜਾ ॥**
**ਪਾਰਬ੍ਰਹਮ ਬਿਨੁ; ਜਾਨੁ ਨ ਦੂਜਾ ॥੨॥**

ਜੇ ਕੁਝ ਕਰਨਾ ਹੀ ਹੈ ਤਾਂ (ਕਰਮ) ਨਿਸ਼ਕਾਮ ਕਰਮਾਂ ਨੂੰ ਕਰਨਾ ਕਰ। (ਧਰਮ) ਸਾਰੇ ਭਰਮਾਂ ਨੂੰ ਛੱਡ ਕੇ ਇਕ ਪ੍ਰਮੇਸਰ ਨੂੰ ਜਪਣ ਰੂਪ ਧਰਮ ਨੂੰ ਕਰਨਾ ਕਰ। ਯਥਾ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥** (ਅੰਗ : ੧੯੫)

(ਨੇਮ) ਹਰ ਵਕਤ ਵਾਹਿਗੁਰੂ ਦਾ ਚਿੰਤਨ ਕਰਨ ਰੂਪ ਨੇਮ ਬਨਾਉਣਾ ਕਰ। (ਬ੍ਰਤ) ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਤੋਂ ਬਚ ਕਰਕੇ ਰਹਿਣ ਰੂਪ ਬਰਤ ਰੱਖਣਾ ਕਰ। (ਪੂਜਾ) ਆਪਣਾ ਤਨ ਮਨ ਧਨ ਆਦਿਕ ਸਭ ਕੁਝ ਵਾਹਿਗੁਰੂ ਨੂੰ ਅਰਪਣ ਕਰਨ ਰੂਪ ਪੂਜਾ ਕਰਨਾ ਕਰੋ।

**ਤਨੁ ਮਨੁ ਅਰਪਉ ਪੂਜ ਚਰਾਵਉ ॥** (ਅੰਗ : ੫੨੫)

ਅਤੇ (ਪਾਰਬ੍ਰਹਮ) ਪ੍ਰਮੇਸਰ ਤੋਂ ਬਗੈਰ ਹੋਰ ਕੋਈ ਵੀ ਨਾਂ ਜਾਨਣਾ ਕਰ ਭਾਵ ਸਾਰਿਆਂ ਵਿਚ ਇਕ ਅਕਾਲ ਪੁਰਖ ਨੂੰ ਹੀ ਵੇਖਣਾ ਕਰ।

## ਪਾਰਬ੍ਰਹਮ ਬਿਨੁ; ਜਾਨੁ ਨ ਦੂਜਾ ॥੨॥

(ਪਾਰਬ੍ਰਹਮ) ਉਸ ਵਾਹਿਗੁਰੂ ਤੋਂ (ਬਿਨੁ) ਬਗੈਰ ਦਿਲ ਵਿਚ ਕੋਈ ਦੂਜਾ ਸੰਕਲਪ ਨਾ ਜਾਣਨਾ ਕਰ। ਇਹੀ ਤੇਰੇ ਵਾਸਤੇ ਸਾਰੇ ਕਰਮ, ਧਰਮ, ਨੇਮ, ਬਰਤ ਆਦਿਕ ਹਨ।

**ਅਥਵਾ :** ਇਸ ਪ੍ਰਕਾਰ ਪ੍ਰਮੇਸਰ ਤੋਂ ਬਿਨਾਂ (ਦੂਜਾ) ਦੂਸਰਾ ਹੋਰ ਕੋਈ ਵੀ ਜਾਨਣਾ ਨਾ ਕਰ।

## ਤਾ ਕੀ; ਪੂਰਨ ਹੋਈ ਘਾਲ ॥

ਹੇ ਭਾਈ ! ਉਹਨਾਂ ਦੀ ਹੀ (ਘਾਲ) ਕਮਾਈ ਪੂਰੀ ਹੋਈ ਹੈ।

## ਜਾ ਕੀ ਪ੍ਰੀਤਿ; ਅਪੁਨੈ ਪ੍ਰਭ ਨਾਲਿ ॥੩॥

ਜਿੰਨ੍ਹਾਂ ਦੀ (ਪ੍ਰੀਤਿ) ਪ੍ਰੀਤੀ ਆਪਣੇ (ਪ੍ਰਭ) ਪ੍ਰਮੇਸ਼ਰ ਨਾਲ ਹੀ ਲੱਗੀ ਹੋਈ ਹੈ।

**ਪ੍ਰਸ਼ਨ :** ਹੇ ਮਹਾਰਾਜ! ਵੈਸ਼ਨੋ ਕੌਣ ਹੁੰਦਾ ਹੈ? ਤਾਂ ਮਹਾਰਾਜ ਕਹਿੰਦੇ ਕਿ

## ਸੋ ਬੈਸਨੋ ਹੈ; ਅਪਰ ਅਪਾਰੁ ॥

**ਉਤਰ :** ਹੇ ਭਾਈ! (ਸੋ) ਉਹੀ ਅਸਲ (ਬੈਸਨੋ) ਵੈਸ਼ਨੋ ਹੈ। (ਅਪਰ) ਪ੍ਰਕਿਰਤੀ ਉਰੇ ਹੈ ਤੇ ਉਹ ਪ੍ਰਮੇਸ਼ਰ (ਅਪਾਰੁ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਅਥਵਾ :** ਉਸ ਅਪਰ-ਅਪਾਰ ਪ੍ਰਮੇਸਰ ਦੀ ਪ੍ਰਾਪਤੀ ਵਾਲੇ ਨੂੰ ਵੈਸ਼ਨੋ ਕਹੀਦਾ ਹੈ।

## ਕਹੁ ਨਾਨਕ; ਜਿਨਿ ਤਜੇ ਬਿਕਾਰ ॥੪॥੯੬॥੧੬੫॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਸ ਨੇ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਆਦਿਕ ਵਿਕਾਰਾਂ ਨੂੰ ਛੱਡ ਦਿੱਤਾ ਹੈ। ਜਿਹੜੇ ਗੰਢਾ, ਲਸਣ ਆਦਿ ਤਾਂ ਖਾਂਦੇ ਨਹੀਂ ਹਨ ਤੇ ਤੰਬਾਕੂ ਆਦਿ ਛੱਡਦੇ ਨਹੀਂ ਹਨ। ਉਹ ਤਾਂ ਨਾਮ ਦੇ ਹੀ ਵੈਸ਼ਨੋ ਹਨ।

## ਗਉੜੀ ਮਹਲਾ ੫ ॥

## ਜੀਵਤ ਛਾਡਿ ਜਾਹਿ; ਦੇਵਾਨੇ ॥

ਹੇ (ਦੇਵਾਨੇ) ਕਮਲਿਆ! ਜਿਹੜੇ (ਜੀਵਤ) ਜੀਉਂਦਿਆਂ ਹੋਇਆਂ ਹੀ (ਛਾਡਿ) ਛੱਡ ਕੇ (ਜਾਹਿ) ਚਲੇ ਜਾਂਦੇ ਹਨ।

**ਅਥਵਾ :** ਜਿਹੜੇ ਜਿਉਂਦੇ ਨੂੰ ਹੀ (ਦੇਵਾਨੇ) ਕਮਲਾ ਹੋਇਆ ਜਾਣ ਕੇ ਪਾਗਲਖਾਨੇ ਛੱਡ ਆਉਂਦੇ ਹਨ।

**ਅਥਵਾ :** ਜਿਹੜੇ ਨਿਰਧਨ ਹੋਏ ਜੀਊਂਦੇ ਪੁਰਖ ਨੂੰ ਹੀ (ਦੇਵਾਨੇ) ਕਮਲਾ ਕਹਿ ਕੇ ਛੱਡ ਜਾਂਦੇ ਹਨ।

**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥** *(ਅੰਗ : ੬੩੩)*

## ਮੁਇਆ; ਉਨ ਤੇ, ਕੋ ਵਰਸਾਂਨੇ ॥੧॥

(ਉਨ) ਉਨ੍ਹਾਂ (ਮੁਇਆ) ਮਰਿਆਂ ਹੋਇਆਂ (ਤੇ) ਤੋਂ (ਕੋ) ਕਿਸ ਨੇ (ਵਰਸਾਂਨੇ) ਵਰੋਸਾਉਣਾ ਕੀਤਾ ਹੈ **ਵਾ:** ਕਿਸ ਨੇ ਲਾਭ ਪ੍ਰਾਪਤ ਕਰਨਾ ਹੈ। ਭਾਵ ਕਿਸੇ ਨੂੰ ਵੀ ਕੁਝ ਪ੍ਰਾਪਤ ਨਹੀਂ ਹੋਣਾ।

**ਪ੍ਰਸ਼ਨ :** ਫਿਰ ਕੀ ਕਰਨਾ ਚਾਹੀਦਾ ਹੈ?

## ਸਿਮਰਿ ਗੋਵਿੰਦੁ; ਮਨਿ ਤਨਿ ਧੁਰਿ ਲਿਖਿਆ ॥

**ਉੱਤਰ :** ਹੇ ਭਾਈ ਜੇਕਰ ਤੇਰੇ ਮੱਥੇ 'ਤੇ (ਧੁਰਿ) ਆਦ ਤੋਂ ਹੀ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ ਤਾਂ ਮਨ ਤੇ ਤਨ ਕਰਕੇ (ਗੋਵਿੰਦੁ) ਪ੍ਰਮੇਸਰ ਦਾ (ਸਿਮਰਿ) ਸਿਮਰਨ ਕਰਿਆ ਕਰ।

## ਕਾਹੂ ਕਾਜ; ਨ ਆਵਤ ਬਿਖਿਆ ॥੧॥ ਰਹਾਉ ॥

ਜਿੰਨ੍ਹਾਂ (ਬਿਖਿਆ) ਜ਼ਹਿਰ ਰੂਪ ਮਾਇਆ **ਵਾ:** ਵਿਸ਼ਿਆ ਵਿਚ ਤੂੰ ਲੱਗਾ ਹੋਇਆ ਹੈਂ, ਇੰਨ੍ਹਾਂ ਵਿੱਚੋਂ ਕਿਸੇ ਨੇ ਵੀ ਅੰਤ ਦੇ ਸਮੇਂ ਤੇਰੇ (ਕਾਜ) ਕੰਮ ਨਹੀਂ ਆਉਣਾ।

## ਬਿਖੈ ਠਗਉਰੀ; ਜਿਨਿ ਜਿਨਿ ਖਾਈ ॥

ਜਿੰਨ੍ਹਾਂ-ਜਿੰਨ੍ਹਾਂ ਨੇ ਪ੍ਰਮੇਸਰ ਵੱਲੋਂ ਪ੍ਰੇਮ ਤੋੜਨ ਵਾਲੀ ਵਿਸ਼ਿਆਂ ਰੂਪ ਠੱਗ ਬੂਟੀ ਖਾਦੀ ਭਾਵ ਧਾਰੀ ਹੈ।

## ਤਾ ਕੀ ਤ੍ਰਿਸਨਾ; ਕਬਹੂੰ ਨ ਜਾਈ ॥੨॥

(ਤਾ) ਉਹਨਾਂ-ਉਹਨਾ (ਕੀ) ਦੀ (ਤ੍ਰਿਸਨਾ) ਪਦਾਰਥਾਂ ਦੀ, ਰਸਾਂ ਦੀ, ਭੋਗਾਂ ਦੇ ਭੋਗਣ ਦੀ ਤ੍ਰਿਸਨਾ ਕਦੇ ਵੀ ਨਵਿਰਤ ਨਹੀਂ ਹੁੰਦੀ। ਭਾਵ ਉਨ੍ਹਾਂ ਨੂੰ ਐਸੀ ਤ੍ਰਿਸ਼ਨਾ ਚਿੰਬੜੀ ਹੋਈ ਹੈ ਜੋ ਕਦੇ ਵੀ ਨਵਿਰਤ ਨਹੀਂ ਹੁੰਦੀ ਜਿਸ ਜਿਸ ਜਨਮ ਵਿਚ ਜਾਂਦੇ ਤ੍ਰਿਸ਼ਨਾ ਉਸੇ ਤਰ੍ਹਾਂ ਹੀ ਬਣੀ ਰਹਿੰਦੀ ਹੈ।

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥**

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥** *(ਅੰਗ : ੨੧੩)*

ਜਿਵੇਂ ਠੱਗ ਠਗਬੂਟੀ ਸ਼ਰਾਬ ਕੱਢ ਕੇ ਉਜਾੜ ਵਿਚ ਰੱਖ ਦਿੰਦੇ ਹਨ, ਜਿਹੜਾ ਕੋਈ ਆ ਕੇ ਉਸ ਸ਼ਰਾਬ ਨੂੰ ਪੀ ਲੈਂਦਾ, ਉਹੀ ਕਮਲਾ ਹੋ ਜਾਂਦਾ ਹੈ ਫਿਰ ਠੱਗ ਉਸਦੇ ਕੱਪੜੇ ਲਾਹ ਲੈਂਦੇ ਹਨ, ਤੇ ਧਨ ਆਦਿ ਖੋ ਲੈਂਦੇ ਹਨ ਜਾਂ ਜਿਵੇਂ ਠੱਗਾਂ ਨੇ ਜ਼ਹਿਰ ਵਾਲੇ ਲੱਡੂ ਰੱਖੇ ਹੁੰਦੇ ਹਨ, ਜਿਹੜੇ ਉਤੋਂ ਤਾਂ ਮਿੱਠੇ ਹੁੰਦੇ ਹਨ, ਪਰ ਖਾਣ ਤੋਂ ਬਾਅਦ ਉਹ ਲੱਡੂ ਪੇਟ ਵਿੱਚੋਂ ਸਾਰੇ ਫੇਫੜੇ ਸਾੜ ਦਿੰਦੇ ਹਨ। ਇਸੇ ਪ੍ਰਕਾਰ ਮਾਇਆ ਰੂਪ ਠੱਗ ਨੇ ਸਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆ ਰੂਪ ਠੱਗ ਬੂਟੀ ਲਾਈ ਹੋਈ ਹੈ। ਜਿਹੜਾ ਇੰਨ੍ਹਾਂ ਨੂੰ ਵੇਖਣ, ਸੁਣਨ, ਸੁੰਘਣ ਆਦਿ ਵਿਚ ਲਗ ਜਾਂਦਾ ਹੈ। ਉਹ ਆਪਣੇ ਸ਼ੁਭ ਗੁਣਾ ਰੂਪ ਧਨ ਨੂੰ ਲੁਟਾ ਲੈਂਦਾ ਹੈ।

**ਪ੍ਰਸ਼ਨ :** ਤ੍ਰਿਸ਼ਨਾ ਨਵਿਰਤ ਕਿਵੇਂ ਹੁੰਦੀ ਹੈ?

**ਉੱਤਰ :** ਸਤਿਗੁਰਾਂ ਦੀ ਕਿਰਪਾ ਤੋਂ ਬਗੈਰ ਕਿਸੇ ਦੀ ਵੀ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ।

## ਦਾਰਨ ਦੁਖ; ਦੁਤਰ ਸੰਸਾਰੁ ॥

ਹੇ ਭਾਈ ! ਇਸ (ਦਾਰਨ) ਭਿਆਨਕ ਦੁਖ ਰੂਪ ਸੰਸਾਰ ਸਮੁੰਦਰ ਨੂੰ ਤਰਨਾ ਬਹੁਤਾ (ਦੁਤਰ) ਕਠਿਨ ਹੈ।

## ਰਾਮ ਨਾਮ ਬਿਨੁ; ਕੈਸੇ ਉਤਰਸਿ ਪਾਰਿ ॥੩॥

ਇਸ ਲਈ (ਰਾਮ) ਅਕਾਲ ਪੁਰਖ ਦੇ ਨਾਮ ਨੂੰ ਜਪਣ ਤੋਂ (ਬਿਨੁ) ਬਗੈਰ ਤੂੰ (ਕੈਸੇ) ਕਿਸ ਪ੍ਰਕਾਰ ਸੰਸਾਰ ਸਮੁੰਦਰ ਤੋਂ ਪਾਰ (ਉਤਰਸਿ) ਉਤਰੇਂਗਾ? ਭਾਵ ਨਹੀਂ ਉਤਰ ਸਕਦਾ। ਕਿਉਂਕਿ ਸੰਸਾਰ ਸਮੁੰਦਰ ਤੋਂ ਤਰਣ ਵਾਸਤੇ ਜਿੰਨੇ ਵੀ ਯਤਨ ਕਰਨੇ ਹਨ, ਇਹ ਸਾਰੇ ਤੁਲਹਿਆਂ ਦੀ ਨਿਆਈਂ ਡੋਬਣ ਵਾਲੇ ਹੀ ਹਨ।

## ਸਾਧਸੰਗਿ ਮਿਲਿ; ਦੁਇ ਕੁਲ ਸਾਧਿ ॥

ਹੇ ਭਾਈ ! ਸਤਸੰਗਤਿ ਵਿਚ ਮਿਲ ਕਰਕੇ ਆਪਣੀਆਂ (ਦੁਇ ਕੁਲ) ਦੋਹਾਂ ਨਾਨਕਿਆਂ ਤੇ ਦਾਦਕਿਆਂ ਦੀਆਂ ਕੁਲਾਂ ਨੂੰ (ਸਾਧਿ) ਸਿਧ, ਭਾਵ ਸਫਲ ਕਰਨਾ ਕਰ। ਜਿਵੇਂ ਭਗਤ ਪ੍ਰਹਿਲਾਦ ਜੀ ਦੇ ਸਤਸੰਗਤ ਵਿਚ ਮਿਲਣ ਕਰਕੇ ਉਹਨਾਂ ਦੀ ੨੧ ਕੁਲਾਂ (੭ ਨਾਨਕਿਆਂ, ੭ ਦਾਦਕਿਆਂ, ੭ ਸਹੁਰਿਆਂ) ਦਾ ਉਧਾਰ ਹੋਇਆ ਸੀ।

**ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥** *(ਅੰਗ : ੧੧੩੩)*

**ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ ॥** *(ਅੰਗ : ੧੧੭੪)*

ਨਾਮ ਵਿਚ ਰੰਗੇ ਭਗਤ ਜਨ ਆਪਣੀਆਂ ਸਾਰੀਆਂ ਬੇਗਤ ਕੁਲਾਂ ਦਾ ਵੀ ਉਧਾਰ ਕਰ ਲੈਂਦੇ ਹਨ।

**ਅਥਵਾ :** ਸਾਧਸੰਗਤ ਵਿਚ ਮਿਲ ਅਤੇ (ਸਾਧਿ) ਜਤਨ ਕਰਕੇ (ਦੁਇ ਕੁਲ) ਦੋਵੇਂ ਕੁਲਾਂ ਭਾਵ ਇਸ ਲੋਕ ਵਿਚਲੀਆਂ ਜੀਉਂਦੀਆਂ ਤੇ ਬੇਗਤ ਹੋ ਕੇ ਪ੍ਰਲੋਕ ਵਿਚ ਗਈਆਂ ਨੂੰ (ਸਾਧਿ) ਸਿੱਧ ਭਾਵ ਮੁਕਤ ਕਰ ਲੈਣਾ ਕਰ।

**ਅਥਵਾ :** ਸਾਧਸੰਗਤ ਵਿਚ ਮਿਲ ਕਰਕੇ (ਦੁਇ ਕੁਲ) ਆਸੁਰੀ ਤੇ ਦੈਵੀ ਸੰਪਦਾ ਰੂਪ ਦੋਹਾਂ ਕੁਲਾਂ ਨੂੰ ਸਾਧਨਾ ਕਰ। ਭਾਵ ਆਸੁਰੀ ਸੰਪਦਾ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਸਾਧਨਾ ਕਰ ਅਤੇ ਦੈਵੀ ਸੰਪਦਾ (ਸਤ, ਸੰਤੋਖ, ਦਇਆ, ਧਰਮ ਆਦਿ) ਦੇ ਮਾਨ ਨੂੰ ਸਾਧਨਾ ਕਰ ਇਉਂ ਨਾ ਕਹਿ ਕੇ ਮੈਂ ਦੈਵੀ ਸੰਪਦਾ ਵਾਲਾ ਹਾਂ। **ਵਾ:** ਕੁਲ ਦੁਨੀਆਂ ਨੂੰ ਚਿੰਬੜੀ ਹੋਈ (ਦੁਇ) ਦ੍ਵੈਤ ਨੂੰ ਸੰਗਤ ਦੁਆਰਾ ਮੇਟਣਾ ਕਰ। **ਵਾ:** ਲੋਕ ਪ੍ਰਲੋਕ ਰੂਪ ਦੋਵੇਂ ਕੁਲਾਂ ਨੂੰ ਸਾਧ ਲੈਣਾ ਕਰ। **ਵਾ:** ਜੀਵ ਈਸ਼ ਰੂਪ ਦੋਵੇਂ ਕੁਲਾਂ ਨੂੰ ਏਕਤਾ ਕਰਨ ਰੂਪ ਸਾਧ ਲੈਣਾ ਕਰ।

## ਰਾਮ ਨਾਮ; ਨਾਨਕ ਆਰਾਧਿ ॥੪॥੯੭॥੧੬੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਰਾਮ) ਪ੍ਰਮੇਸਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ (ਆਰਾਧਿ) ਚੇਤੇ ਕਰਕੇ ਇਸ ਦ੍ਵੈਤ ਨੂੰ ਮੇਟਣਾ ਕਰ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਰਾਮਦਾਸ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾਗੱਦੀ ਬਖਸ਼ ਕਰਕੇ ਆਪ ਜੋਤੀ ਜੋਤਿ ਸਮਾ ਗਏ। ਤਾਂ ਪਿਛੋਂ ਪ੍ਰਿਥੀਏ ਨੇ ਈਰਖਾ ਕਰਕੇ ਜਹਾਂਗੀਰ ਕੋਲ ਗੁਰੂ ਸਾਹਿਬ ਜੀ ਦੀ ਫਰਿਆਦ ਕੀਤੀ ਕਿ ਵੱਡਾ ਪੁੱਤਰ ਹੋਣੇ ਕਰਕੇ ਗੁਰਤਾਗੱਦੀ ਉਪਰ ਬੈਠਣ ਦਾ ਹੱਕ ਮੇਰਾ ਸੀ। ਪਰ ਛੋਟੇ ਨੇ ਗੱਦੀ ਸੰਭਾਲ ਲਈ ਹੈ ਅਤੇ ਮੈਨੂੰ ਸ਼ਹਿਰ ਵਿੱਚੋਂ ਬਾਹਰ ਕੱਢ ਦਿੱਤਾ ਹੈ। ਜਹਾਂਗੀਰ ਨੇ ਵਿਚਾਰ ਕਰਕੇ ਉਸ ਨੂੰ ਇਕ ਪਿੰਡ ਦੇ ਦਿੱਤਾ ਜੋ ਭਗਤੇ ਦੇ ਪਾਸ ਗੁਰੂ ਕਾ ਕੋਠਾ ਹੈ, (ਜੋ ਮਾਲਵੇ ਵਿਚ ਸੋਢੀਆਂ ਦਾ ਕੋਠਾ ਵੱਜਦਾ ਹੈ) ਫਿਰ ਪ੍ਰਿਥੀਏ ਨੇ ਸੁਲਹੀ ਖਾਨ ਨੂੰ ਕਿਹਾ ਕਿ ਮੈਨੂੰ ਕੁਝ ਵੀ ਨਹੀਂ ਮਿਲਿਆ, ਮੇਰਾ ਧਨ ਬਹੁਤ ਖਰਚ ਹੋ ਗਿਆ ਹੈ, ਇਸ ਕਰਕੇ ਹੁਣ ਮੈ ਕੀ ਕਰਾਂ? ਤਾਂ ਸੁਲਹੀ ਕਹਿਣ ਲੱਗਾ ਕਿ ਮੈਨੂੰ ਬਾਦਸ਼ਾਹ ਕੋਲੋ ਆਗਿਆ ਲੈਣ ਦੇਹ, ਮੈਂ ਪੰਜ ਹਜਾਰ ਫੌਜ ਲੈ ਕੇ ਮਾਝੇ ਵੱਲ ਆਵਾਂਗਾ। ਉਸ ਵਕਤ ਸੁਲਹੀ ਖਾਨ ਨੇ ਆਪਣੇ ਹੱਥ ਨਾਲ ਦਾੜ੍ਹੀ ਖਿਚਦਿਆਂ ਹੋਇਆ ਕਿਹਾ ਕਿ ਮੈਂ ਜਾਂ ਤਾਂ ਗੁਰੂ ਅਰਜਨ ਦੇਵ ਜੀ ਨੂੰ ਕੈਦ ਕਰਾਂਗਾ ਜਾਂ ਸ਼ਹੀਦ ਕਰਾਂਗਾ ਤੇ ਜੇ ਮੈਂ ਇਹ ਨਾਂ ਕਰ ਸਕਿਆ ਤਾਂ ਮੈਨੂੰ ਪਿਉ ਦਾ ਪੁੱਤ ਨਾ ਸਮਝੀਂ। ਫਿਰ ਜਦੋਂ ਦਿੱਲੀ ਤੋਂ ਸੰਗਤ ਵੱਲੋਂ ਖਬਰ ਪਹੁੰਚੀ ਕਿ ਤੁਰਕ ਦਾੜ੍ਹੀ ਉੱਪਰ ਹੱਥ ਰੱਖਦਾ ਹੋਇਆ ਆਉਂਦਾ ਹੈ ਤਾਂ ਸਤਿਗੁਰਾਂ ਨੇ ਸੰਗਤ ਦਾ ਭੈ ਮੇਟਣ ਵਾਸਤੇ ਇਹ ਸ਼ਬਦ ਉਚਾਰਦਿਆਂ ਹੋਇਆਂ ਇਹ ਭਵਿੱਖਤ ਬਚਨ ਕਰ ਦਿੱਤੇ ਕਿ

## ਗਰੀਬਾ ਉਪਰਿ; ਜਿ ਖਿੰਜੈ ਦਾੜੀ ॥

*(ਦਾੜ੍ਹੀ ਬੋਲੋ)*

ਹੇ ਗੁਰਸਿੱਖੋ! ਜਿਹੜਾ ਗਰੀਬਾਂ **ਵਾ:** ਨਿੰਮ੍ਰਤਾ ਵਾਲੀਆਂ ਸੰਗਤਾਂ ਉਪਰ ਦਾੜ੍ਹੀ (ਖਿੰਜੈ) ਖਿੱਚਦਾ ਹੈ।

**ਅਥਵਾ :** ਜਿਹੜਾ ਹੰਕਾਰ ਕਰਕੇ ਗਰੀਬਾਂ ਦੇ ਉੱਪਰ ਦਾੜ੍ਹੀ ਖਿਚਦਾ ਹੈ ਕਿ ਮੈਨੂੰ ਪਿਓ ਦਾ ਪੁੱਤ ਨਾ ਸਮਝਿਓ ਜੇ ਮੈ ਗੁਰੂ ਸਾਹਿਬ ਜੀ ਨੂੰ ਜਿੰਦਾ ਨਾ ਪਕੜਾਂ।

## ਪਾਰਬ੍ਰਹਮਿ; ਸਾ ਅਗਨਿ ਮਹਿ ਸਾੜੀ ॥੧॥

(ਸਾ) ਉਸ ਨੂੰ (ਪਾਰਬ੍ਰਹਮਿ) ਪਾਪਾਂ-ਪੁੰਨਾਂ ਤੋਂ ਪਾਰ ਵਿਆਪਕ ਪ੍ਰਮੇਸਰ (ਅਗਨਿ) ਅੱਗ ਵਿਚ ਹੀ (ਸਾੜੀ) ਸਾੜ ਦਿੰਦਾ ਹੈ।

**ਅਥਵਾ :** ਉਹ ਮਨਮੁਖ ਲੋਕ ਪ੍ਰਮੇਸਰ ਨੂੰ ਭੁਲਾਉਣੇ ਕਰਕੇ ਕਾਮ, ਕ੍ਰੋਧ, ਈਰਖਾ ਦੀ ਅੱਗ ਵਿਚ ਹੀ ਸੜਦੇ ਰਹਿੰਦੇ ਹਨ। ਬਾਅਦ ਵਿਚ ਜਦੋਂ ਸੁਲਹੀ ਖਾਨ ਚੜ੍ਹ ਕੇ ਆਇਆ ਤਾਂ ਪਹਿਲਾਂ ਪ੍ਰਿਥੀਏ ਕੋਲ ਗਿਆ, ਉਸਨੇ ਬਹੁਤ ਸਵਾਗਤ ਕੀਤਾ ਅਤੇ ਆਪਣੀ ਕਿਰਤ ਦਿਖਾਉਣ ਲਈ ਆਵਿਆਂ ਦੇ ਕੋਲ ਲੈ ਕੇ ਗਿਆ। ਜਿੱਥੇ ਘੋੜੇ

ਦੇ ਪੈਰ ਖਿਸਕਣ ਤੋਂ ਸੁਲਹੀ ਖਾਨ ਆਵੇ ਵਿਚ ਡਿੱਗ ਗਿਆ, ਉਸਦੇ ਕੋਲ ਤਬਰ ਭਾਵ ਗੰਡਾਸਾ ਸੀ, ਉਸ ਦੇ ਨਾਲ ਇਸਦਾ ਸਿਰ ਵੱਢਿਆ ਗਿਆ ਤੇ ਅੱਗ ਵਿਚ ਝੁਲਸ ਕੇ ਭੜਥਾ ਹੋ ਗਿਆ ਸੀ। ਇਉਂ ਸਤਿਗੁਰੂ ਸਾਹਿਬ ਜੀ ਨੇ ਜੋ ਸੰਗਤਾਂ ਦੀ ਰੱਖਿਆ ਵਾਸਤੇ ਭਵਿੱਖਤ ਬਚਨ ਕੀਤੇ ਸੀ ਕਿ ਜੋ ਗਰੀਬਾਂ ਉੱਪਰ ਦਾੜ੍ਹੀ ਖਿਚਦਾ ਹੈ। ਉਹ ਅੱਗ ਵਿਚ ਹੀ ਸੜਦਾ ਹੈ। ਉਨ੍ਹਾਂ ਬਚਨਾਂ ਅਨੁਸਾਰ ਸੁਲਹੀ ਖਾਂ ਅੰਮ੍ਰਿਤਸਰ ਨਹੀਂ ਪਹੁੰਚ ਸਕਿਆ ਤੇ ਰਸਤੇ ਵਿਚ ਹੀ ਸੜ ਕੇ ਮਰ ਗਿਆ ਸੀ।

## ਪੂਰਾ ਨਿਆਉ; ਕਰੇ ਕਰਤਾਰੁ ॥

ਹੇ ਭਾਈ! (ਕਰਤਾਰੁ) ਅਕਾਲ ਪੁਰਖ ਵਾਹਿਗੁਰੂ (ਪੂਰਾ) ਪੂਰਨ (ਨਿਆਉ) ਨਿਆਂ ਹੀ ਕਰਦਾ ਹੈ।

## ਅਪੁਨੇ ਦਾਸ ਕਉ; ਰਾਖਨਹਾਰੁ ॥੧॥ ਰਹਾਉ ॥

ਉਹ ਮੇਰਾ ਵਾਹਿਗੁਰੂ ਆਪਣੇ (ਦਾਸ) ਸੇਵਕਾਂ ਦੇ ਤਾਈਂ ਸਦਾ (ਰਾਖਨਹਾਰੁ) ਰੱਖਿਆ ਕਰਨ ਵਾਲਾ ਹੈ।

## ਆਦਿ ਜੁਗਾਦਿ; ਪ੍ਰਗਟਿ ਪਰਤਾਪੁ ॥

ਜਿਸ ਵਾਹਿਗੁਰੂ ਦਾ ਪ੍ਰਤਾਪ (ਆਦਿ) ਮੁੱਢ ਤੇ (ਜੁਗਾਦਿ) ਸਤਿਜੁਗ ਆਦਿਕ ਜੁਗਾਂ ਜੁਗਾਂ ਤੋਂ ਹੀ ਪ੍ਰਗਟ ਹੈ।

**ਅਥਵਾ :** ਜਿਸ ਪ੍ਰਮੇਸਰ ਦਾ ਪ੍ਰਤਾਪ ਆਦਿ ਜੁਗਾਦਿ ਸਦਾ ਸਦਾ ਹੀ ਪ੍ਰਗਟ ਹੈ।

## ਨਿੰਦਕੁ ਮੁਆ; ਉਪਜਿ ਵਡ ਤਾਪੁ ॥੨॥

ਉਹ ਨਿੰਦਕ ਸੁਲਹੀ ਖਾਂ (ਵਡ) ਵੱਡੇ ਤਾਪ ਦੇ (ਉਪਜਿ) ਪੈਦਾ ਹੋਣ ਕਰਕੇ (ਮੁਆ) ਮਰ ਗਿਆ ਹੈ। **ਵਾ:** ਨਿੰਦਾ ਰੂਪ ਵੱਡਾ ਤਾਪ ਪੈਦਾ ਹੋਣ ਕਰਕੇ ਮਰ ਗਿਆ ਹੈ। **ਵਾ:** ਜੋ ਨਿੰਦਕ ਪੁਰਸ਼ ਸਨ ਉਹ ਆਧੀ, ਬਿਆਧੀ ਆਦਿਕ ਵੱਡੇ ਤਾਪ ਦੇ ਪੈਦਾ ਹੋਣ ਕਰਕੇ ਮਰ ਗਏ।

## ਤਿਨਿ ਮਾਰਿਆ; ਜਿ ਰਖੈ ਨ ਕੋਇ ॥

ਹੇ ਭਾਈ! ਉਸ ਵਾਹਿਗੁਰੂ ਨੇ ਇੰਨ੍ਹਾਂ ਸੁਲਹੀ ਖਾਨ ਆਦਿਕ ਨਿੰਦਕਾਂ ਨੂੰ ਮਾਰਿਆ ਹੈ। ਜਿਸ ਪ੍ਰਮੇਸਰ ਦੇ ਪਾਸੋਂ (ਕੋਇ) ਕੋਈ ਵੀ (ਰਖੈ) ਰੱਖਿਆ ਨਹੀਂ ਕਰ ਸਕਦਾ।

## ਆਗੈ ਪਾਛੈ; ਮੰਦੀ ਸੋਇ ॥੩॥

ਉਸ ਨਿੰਦਕ ਸੁਲਹੀ ਖਾਂ ਦੀ (ਆਗੈ) ਅੱਗੇ ਪ੍ਰਲੋਕ ਵਿਚ ਵੀ ਤੇ (ਪਾਛੈ) ਪਿਛੇ ਇਸ ਲੋਕ ਵਿਚ ਵੀ ਮੰਦੀ (ਸੋਇ) ਕਣਸੋਅ ਭਾਵ ਖਬਰ ਹੋਈ ਹੈ। ਇਸ ਲੋਕ ਵਿਚ ਭੈੜੀ ਖਬਰ ਇਸ ਲਈ ਹੋਈ ਹੈ ਕਿ ਉਹ ਅੱਗ ਵਿਚ ਸੜ ਕੇ ਮਰਿਆ ਹੈ ਤੇ ਅੱਗੇ ਪਰਲੋਕ ਵਿਚ ਭੈੜੀ ਕਣਸੋਅ ਇਸ ਲਈ ਹੋਈ ਹੈ ਕਿ ਅੱਗ ਵਿਚ ਸੜਨ ਕਰਕੇ ਉਸ ਨੂੰ ਦੋਜਕ ਵਿਚ ਪਾਇਆ ਗਿਆ ਹੈ।

**ਨੋਟ :** ਮੁਸਲਮਾਨਾਂ ਦੇ ਮਤ ਵਿਚ ਅੱਗ ਨਾਲ ਸੜਨ ਵਾਲੇ ਨੂੰ ਨਾਪਾਕ ਸਮਝਿਆ ਜਾਂਦਾ ਹੈ ਤੇ ਕਿਹਾ ਜਾਂਦਾ ਹੈ ਕਿ ਅੱਗ ਵਿਚ ਸੜਨ ਵਾਲੇ ਨੂੰ ਦੋਜਕ ਵਿਚ ਸੁਟਿਆ ਜਾਂਦਾ ਹੈ।

## ਅਪੁਨੇ ਦਾਸ; ਰਾਖੈ ਕੰਠਿ ਲਾਇ ॥

ਹੇ ਗੁਰਸਿੱਖੋ! ਉਹ ਅਕਾਲ ਪੁਰਖ ਵਾਹਿਗੁਰੂ ਆਪਣੇ (ਦਾਸ) ਸੇਵਕਾਂ ਨੂੰ ਆਪਣੇ ਕੰਠ ਨਾਲ ਲਾ ਕੇ (ਰਾਖੈ) ਰੱਖਦਾ ਹੈ।

**ਅਥਵਾ :** ਵਾਹਿਗੁਰੂ ਆਪਣੇ ਸੇਵਕਾਂ ਨੂੰ (ਕੰਠਿ) ਅਭੇਦ ਨਿਸ਼ਚੇ ਨਾਲ ਲਾ ਕੇ ਰੱਖਦਾ ਹੈ। ਜਿਸ ਪ੍ਰਕਾਰ ਭਗਤ ਪ੍ਰਹਲਾਦਿ ਨੂੰ ਲਾ ਕੇ ਰੱਖਿਆ ਸੀ।

## ਸਰਣਿ ਨਾਨਕ; ਹਰਿ ਨਾਮੁ ਧਿਆਇ ॥੪॥੯੮॥੧੬੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ ! ਅਸੀਂ ਉਸ ਹਰੀ ਪ੍ਰਮੇਸਰ ਦੀ ਸਰਣ ਵਿਚ ਪੈ ਕੇ ਸਦਾ ਉਸ ਦੇ ਨਾਮ ਨੂੰ ਧਿਆਉਂਦੇ ਹਾਂ।

**ਅਥਵਾ :** ਹੇ ਭਾਈ ! ਉਸ (ਹਰਿ) ਵਾਹਿਗੁਰੂ ਦੀ ਸਰਣ ਵਿਚ ਪੈ ਕੇ ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰੋ। ਜੋ (ਹਰਿ) ਪ੍ਰਮੇਸਰ ਦੇ ਨਾਮ ਨੂੰ ਧਿਆਉਂਦੇ ਹਨ। ਅਸੀਂ ਉਨ੍ਹਾਂ ਦੀ ਸ਼ਰਨ ਵਿਚ ਹਾਂ।

## ਗਉੜੀ ਮਹਲਾ ੫ ॥

**ਉਥਾਨਕਾ :**

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਅੱਗੇ ਵੀ ਕਿਸੇ ਗੁਰੂ ਸਾਹਿਬ ਨੇ ਰੱਖਿਆ ਕੀਤੀ ਹੈ ਜਾਂ ਤੁਸੀਂ ਹੀ ਕਰਦੇ ਹੋ। ਇਹ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਅਸੀਂ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਉਗਾਹੀ ਦਿੰਦੇ ਹਾਂ ਕਿ ਉਹਨਾਂ ਨੇ ਸੰਗਤਾਂ ਦੀ ਕਿਵੇਂ ਰੱਖਿਆ ਕੀਤੀ ਸੀ।

ਇਕ ਗੋਂਦਾ ਨਾਮ ਦਾ ਖੱਤਰੀ ਸੀ। ਉਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਆਇਆ ਤੇ ਦੋਨੋਂ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਮਹਾਰਾਜ ਜੀ ! ਮੈਂ ਝੂਠਾ ਨੇਮ ਬਣਾ ਕੇ ਜਮੀਨ ਤਾਂ ਜਿੱਤ ਲਈ, ਪਰ ਹੁਣ ਉਸ ਉੱਪਰ ਭੂਤਾਂ-ਪ੍ਰੇਤਾਂ ਨੇ ਵਾਸਾ ਕਰ ਲਿਆ ਹੈ। ਜਦੋਂ ਵੀ ਮੈ ਦਿਨ ਵੇਲੇ ਘਰ ਬਣਾਉਣ ਲਈ ਕੰਧਾਂ ਖੜੀਆਂ ਕਰਦਾਂ ਹਾਂ ਤਾਂ ਉਹ ਭੂਤ ਪ੍ਰੇਤ ਰਾਤ ਦੇ ਵੇਲੇ ਆ ਕੇ ਢਾਹ ਜਾਂਦੇ ਹਨ। ਮੇਰਾ ਨਗਰ ਨਹੀਂ ਵੱਸਣ ਦਿੰਦੇ। ਆਪ ਜੀ ਕਿਰਪਾ ਕਰਕੇ ਉੱਥੇ ਨਗਰ ਵਸਾਉ ਇਸਦੇ ਬਦਲੇ ਤੁਸੀਂ ਜਿੰਨੀ ਮਰਜੀ ਜਮੀਨ ਲੈ ਲਵੋਂ। ਤਾਂ ਹਜੂਰ ਨੇ ਉਸਦੀ ਬੇਨਤੀ ਸੁਣ ਕੇ ਆਪਣਿਆ ਸਾਹਿਬਜਾਦਿਆਂ ਦੀ ਪਰਖ ਕਰਨ ਵਾਸਤੇ ਦੋਵਾਂ ਸਾਹਿਬਜਾਦਿਆ ਨੂੰ ਆਪਣੇ ਕੋਲ ਬੁਲਾਇਆ ਤੇ ਗੋਂਦੇ ਖੱਤ੍ਰੀ ਦੇ ਨਾਲ ਜਾ ਕੇ ਨਗਰ ਵਸਾਉਣ ਲਈ ਹੁਕਮ ਕੀਤਾ। ਜਦੋਂ ਦੋਵੇਂ ਸਾਹਿਬਜਾਦਿਆਂ ਨੇ ਜਾਣ ਤੋਂ ਨਾਹ ਕਰ ਦਿੱਤੀ ਤਾਂ ਸਤਗੁਰਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਵੱਲ ਝਾਕਿਆ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਤਿਗੁਰਾਂ ਦੇ ਵੇਖਣ ਤੋ ਕਮਰ ਕੱਸਾ ਕਰਕੇ ਝੱਟ ਹੀ ਤਿਆਰ ਹੋ ਗਏ ਕਿ ਮਹਾਰਾਜ ਮੇਰੇ ਲਈ ਕੀ ਹੁਕਮ ਹੈ। ਤਾਂ ਸਤਿਗੁਰਾਂ ਨੇ ਕਿਹਾ ਕਿ ਆਹ ! ਸਾਡੀ ਸੋਟੀ ਲੈ ਜਾਉ। ਇਸ ਸੋਟੀ ਦੇ ਤਾਂਈ ਤੁਸੀਂ ਜਿੱਧਰ-ਜਿੱਧਰ ਵੀ ਫੇਰੋਗੇ। ਸਭ ਪ੍ਰੇਤ ਆਦਿਕ ਅੱਗ ਨਾਲ ਸੜ ਜਾਣਗੇ, ਕੋਈ ਵੀ ਭੂਤ ਪ੍ਰੇਤ ਉੱਥੇ ਰਹਿ ਨਹੀਂ ਸਕੇਗਾ। ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਉੱਥੇ ਆ ਕੇ ਸਤਿਗੁਰਾਂ ਦੀ ਦਿੱਤੀ ਸੋਟੀ ਫੇਰੀ ਤਾਂ ਸਾਰੇ ਪ੍ਰੇਤ ਇਧਰ-ਉਧਰ ਭੱਜਣ ਲੱਗੇ। ਭੱਜ ਦੌੜ ਵਿਚ ਇਕ ਦਿਉਣੀ ਦੇ ਗਰਭ ਵਿਚੋਂ ਦੋ ਬੱਚੇ ਪੈਦਾ ਹੋਏ ਅਤੇ ਦੋਵੇ ਹੇਠਾਂ ਡਿੱਗ ਪਏ ਜਿੰਨ੍ਹਾਂ ਵਿਚੋਂ ਇਕ ਦੀ ਅੱਖ ਵਿਚ ਕੱਟੀ ਹੋਈ ਜਵਾਰ ਦਾ ਟਾਂਡਾ ਲੱਗਿਆ ਤੇ ਉਹ ਕਾਣਾ ਹੋ ਗਿਆ, ਜਿਸ ਕਰਕੇ ਉਹ ਕਾਣਾ ਦੇਉ ਨਾਮ ਕਰਕੇ ਪ੍ਰਸਿੱਧ ਹੋਇਆ ਅਤੇ ਦੂਸਰਾ ਬਾਹਾਂ ਦੇ ਭਾਰ ਹੇਠਾਂ ਡਿੱਗਣ ਕਰਕੇ ਟੁੰਡਾ ਹੋ ਗਿਆ।

**ਬਿਹਬਲ ਦੌਰਿਤ ਤ੍ਰਾਸਿਤ ਹੋਈ।**
**ਗਿਰਯੋ ਗਰਭ ਤਬਿ ਸਿਸ ਭੇ ਦੋਈ ॥੧੨॥**
**ਹੁਤੋ ਜ੍ਵਾਰ ਕੋ ਤਹਾਂ ਕਿਦਾਰਾ। ਊਪਰ ਕਟੀ ਹੁਈ ਤਿਸ ਬਾਰਾ ॥**
**ਇਕ ਕੋ ਦ੍ਰਿਗ ਸੋਂ ਲਾਗਯੋ ਫਿਰੰਡਾ। ਚੁਭਯੋ ਬੀਚ ਸੋ ਕੀਨਸਿ ਖੰਡਾ ॥੧੩॥......**

**ਗਿਰਯੋ ਦੂਸਰੋ ਭੁਜ ਕੇ ਭਾਰ। ਸੋ ਟੂਟੀ ਪਰ ਖੇਤ ਮਝਾਰ ॥੧੫॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਅੰਸੂ :੧੯)*

ਇਸ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਉਥੋਂ ਭੂਤਾਂ ਪ੍ਰੇਤਾਂ ਨੂੰ ਭਜਾ ਕੇ ਗੋਂਦੇ ਦੇ ਨਾਮ ਤੇ ਗੋਇੰਦਵਾਲ ਨਗਰ ਵਸਾਇਆ। ਫੇਰ ਸ਼੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਆਗਿਆ ਨਾਲ ਉਥੇ ਹੀ ਰਹਿਣ ਲੱਗ ਪਏ। ਉਥੇ ਹੀ ਸਤਿਗੁਰੂ ਸਾਹਿਬ ਜੀ ਨੇ ਬਉਲੀ ਸਾਹਿਬ ਤੀਰਥ ਰਚਿਆ। ਜਦ ਬਉਲੀ ਸਾਹਿਬ ਦਾ ਗੜ੍ਹ ਨਹੀਂ ਸੀ ਟੁੱਟ ਰਿਹਾ। ਉਸ ਵਕਤ ਅਕਬਰ ਬਾਦਸ਼ਾਹ ਵੀ ਸਤਿਗੁਰਾਂ ਦੀ ਸ਼ਰਨ ਵਿਚ ਆਇਆ ਤੇ ਬੇਨਤੀ ਕੀਤੀ ਕਿ ਮਹਾਰਾਜ ਕਿਰਪਾ ਕਰੋ। ਚਿਤੌੜ ਦਾ ਕਿਲ੍ਹਾ ਫਤੇ ਹੋ ਜਾਵੇ। ਤਾਂ ਹਜ਼ੂਰ ਨੇ ਸੁਤੇ ਹੀ ਬਚਨ ਕਹਿ ਦਿੱਤਾ ਸੀ ਕਿ

**ਸੁਨਿ ਗੁਰ ਕਹਯੋ ਤਬਹਿ ਗੜ੍ਹ ਛੂਟੇ। ਇਹਾਂ ਬਾਪਿਕਾ ਕੋ ਕਰ ਟੂਟੇ ॥**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਰਾਸ ਪਹਿਲੀ ਅੰਸੂ : ੪੪)*

ਜਦੋਂ ਸਾਡਾ ਬਾਉਲੀ ਦਾ ਕੜ੍ਹ ਟੁੱਟੇਗਾ ਤਦੋਂ ਤੇਰਾ ਚਿਤੌੜ ਦਾ ਕਿਲ੍ਹਾ ਵੀ ਛੁੱਟ ਜਾਵੇਗਾ। ਇਹ ਬਚਨ ਕਹਿਣ ਤੋਂ ੧੬੧੬ ਬਿਕਰਮੀ ਵਿਚ ਬਾਉਲੀ ਸਾਹਿਬ ਦਾ ਕੜ ਟੌਟਿਆ ਸੀ ਤੇ ਉਦੋਂ ਹੀ ਅਕਬਰ ਨੇ ਚਿਤੌੜ ਦੇ ਕਿਲ੍ਹੇ ਨੂੰ ਫਤਹਿ ਕੀਤਾ ਸੀ। ਬਾਅਦ ਵਿਚ ਅਕਬਰ ਨੇ ਸਤਿਗੁਰਾਂ ਦੀ ਸ਼ਰਣ ਵਿਚ ਆ ਕੇ ਚੌਰਾਸੀ ਪਿੰਡਾਂ ਦਾ ਪਟਾ ਬੀਬੀ ਭਾਨੀ ਜੀ ਦੇ ਨਾਮ ਕਰ ਦਿੱਤਾ ਸੀ ਤੇ ਲੰਗਰ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ ਸੀ। ਬੇਅੰਤ ਸੰਗਤਾਂ ਗੋਇੰਦਵਾਲ ਸਾਹਿਬ ਆਉਣ ਲੱਗ ਪਈਆਂ। ਇਉਂ ਗੋਦੇਂ ਖੱਤ੍ਰੀ ਨੇ ਸੁਆਸ ਪੂਰੇ ਹੋਣ ਤੱਕ ਗੁਰੂ ਵਿਚ ਬੇਅੰਤ ਪ੍ਰਕਾਰ ਦੀ ਸੇਵਾ ਕੀਤੀ। ਇਸ ਦੇ ਚੜ੍ਹਾਈ ਕਰ ਜਾਣ ਤੋਂ ਪਿਛੋਂ ਇਸ ਦੇ ਪਾਲਕ ਨਾਮੀ ਪੁਤਰ ਇਹ ਇਸ ਦਾ ਆਪਣਾ ਪੁੱਤਰ ਨਹੀਂ ਸੀ, ਇਸਦੀ ਇਸਤ੍ਰੀ ਨੇ ਲੈ ਕੇ ਪਾਲ਼ਿਆ ਹੋਇਆ ਸੀ ਨੂੰ ਮਾਲਕ ਬਣਨ ਤੋਂ ਬਾਅਦ ਹੰਕਾਰ ਹੋ ਗਿਆ ਕਿ ਅਸੀਂ ਸਰਦਾਰ ਹਾਂ ਸਤਿਗੁਰੂ ਸਾਹਿਬ ਜੀ ਸਾਨੂੰ ਮਾਲਕੀ ਦਾ ਕੁਝ ਹਿੱਸਾ ਦਿਆ ਕਰਨ। ਇਹ ਸਤਿਗੁਰੂ ਸਾਹਿਬ ਜੀ ਪਾਸ ਆ ਕੇ ਕਹਿਣ ਲੱਗਾ ਕਿ ਮਹਾਰਾਜ ਇਹ ਸਾਡੀ ਜਮੀਨ ਹੈ ਤੇ ਤੁਸੀਂ ਇੱਥੇ ਨਗਰ ਵਸਾਇਆ ਹੈ ਇਸ ਲਈ ਜਿੰਨੀ ਭੇਟਾ ਤੁਹਾਨੂੰ ਆਉਂਦੀ ਹੈ ਉਸ ਵਿਚੋਂ ਅੱਧੀ ਭੇਟਾ ਸਾਨੂੰ ਦਿਆ ਕਰੋ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਅਸੀਂ ਗੁਰੂ ਘਰ ਦੀ ਭੇਟਾ ਨਹੀਂ ਦੇ ਸਕਦੇ। ਤੁਹਾਡਾ ਸਾਰਾ ਪਰਿਵਾਰ ਇੱਥੇ ਪ੍ਰਸਾਦਾ ਪਾਣੀ ਛਕ ਜਾਇਆ ਕਰੇ। ਸੁਣ ਕੇ ਕਹਿਣ ਲੱਗਾ ਕਿ ਮਹਾਰਾਜ ਇਉਂ ਤਾਂ ਸਾਡੀ ਸਰਦਾਰੀ ਵਿਚ ਫਰਕ ਪੈਂਦਾ ਹੈ। ਤੁਸੀਂ ਸਾਨੂੰ ਭੇਟਾ ਹੀ ਦਿਆ ਕਰੋ। ਗੁਰੂ ਜੀ ਕਹਿਣ ਲੱਗੇ ਕਿ ਅਸੀਂ ਭੇਟਾ ਨਹੀਂ ਦੇਣੀ। ਤਾਂ ਇਸਨੇ ਪੰਜਾਹ ਕੁ ਆਦਮੀਆਂ ਦੇ ਅੰਗੂਠੇ, ਦਸਤਖਤ ਕਰਵਾ ਕੇ ਦਿੱਲੀ, ਅਕਬਰ ਬਾਦਸ਼ਾਹ ਦੇ ਅੱਗੇ ਮਹਜਰਨਾਮਾ ਪੇਸ਼ ਕੀਤਾ ਕਿ ਮਹਾਰਾਜ ਗੋਇੰਦਵਾਲ ਦੀ ਜਮੀਨ ਤੇ ਸਾਡੀ ਮਾਲਕੀ ਹੈ ਪਰ ਗੁਰੂ ਅਮਰਦਾਸ ਜੀ ਸਾਡੀ ਮਾਲਕੀ ਦਾ ਕੁਝ ਹਿੱਸਾ ਵੀ ਸਾਨੂੰ ਨਹੀਂ ਦਿੰਦੇ ਹਨ। ਜਦੋਂ ਅਕਬਰ ਨੇ ਪੁਛਿਆ ਕਿ ਇਹ ਕਿਸ 'ਤੇ ਪੁਕਾਰੂ ਆਇਆ ਹੈ ਤਾਂ ਪਾਸ ਬੈਠੇ ਗੁਰੂ ਸਾਹਿਬ ਜੀ ਦੇ ਇਕ ਸ਼ਰਧਾਲੂ ਉਮਰਾਵ ਨੇ ਕਿਹਾ ਕਿ ਹੇ ਬਾਦਸ਼ਾਹ! ਜਿੰਨ੍ਹਾਂ ਦੀ ਕਿਰਪਾ ਨਾਲ ਤੁਸੀਂ ਚਿਤੌੜ ਦਾ ਕਿਲ੍ਹਾ ਫਤਹਿ ਕੀਤਾ ਹੈ। ਜਿੰਨ੍ਹਾਂ ਦੇ ਬਚਨਾਂ ਕਰਕੇ ਤੁਸੀਂ ਸਤੀਆਂ ਹੋਣੋ ਹਟਾਈਆਂ ਸਨ। ਫਿਰ ਜਿੰਨ੍ਹਾਂ ਦਰਸ਼ਨ ਕਰਨ ਵਾਸਤੇ ਆਪ ਜੀ ਨੰਗੇ ਪੈਰੀਂ ਗਏ ਸੀ ਤੇ ਜਾ ਕੇ ਲੰਗਰ ਵਿਚੋਂ ਪ੍ਰਸ਼ਾਦਾ ਵੀ ਛਕਿਆ ਸੀ ਉਨ੍ਹਾਂ ਦੇ ਉਪਰ ਇਹ ਝੂਠੀ ਪੁਕਾਰ ਕਰਨ ਆਇਆ ਹੈ ਤਾਂ ਸੁਣ ਕੇ ਬਾਦਸ਼ਾਹ ਨੇ ਮਹਜਰਨਾਮਾ ਪਾੜ ਕੇ ਸੁੱਟ ਦਿੱਤਾ ਤੇ ਇਸ ਨੂੰ ਧੱਕੇ ਮਰਵਾ ਕੇ ਬਾਹਰ ਕੱਢ ਦਿੱਤਾ। ਇਹ ਉਸ ਵੇਲੇ ਦੀ ਉਗਾਹੀ ਹੀ ਹੈ। ਕਿ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਸੰਗਤਾਂ ਦੀ ਰੱਖਿਆ ਕੀਤੀ ਸੀ। ਇਸ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੁਆਰਾ ਸੰਗਤ ਦੀ ਕੀਤੀ ਰੱਖਿਆ ਦੀ ਉਗਾਹੀ ਦਿੰਦਿਆ ਹੋਇਆਂ ਇਹ ਸ਼ਬਦ ਉਚਾਰਨ ਕੀਤਾ।

## ਮਹਜਰੁ; ਝੂਠਾ ਕੀਤੋਨੁ ਆਪਿ ॥

('ਮਹਿਜਰੁ' ਬੋਲੋ)

ਹੇ ਭਾਈ ! ਜਿਹੜਾ ਗੋਂਦੇ ਦਾ ਪਾਲਕ ਪੁੱਤਰ ਬਹੁਤਿਆਂ ਦੇ ਦਸਤਖਤ ਕਰਵਾ ਕੇ ਮਹਜਰਨਾਮਾ ਲਿਖਾ ਕੇ ਅਕਬਰ ਪਾਤਸ਼ਾਹ ਦੇ ਪਾਸ ਗਿਆ ਸੀ ਉਹ (ਮਜਹਰੁ) ਮਹਜਰਨਾਮਾ ਮਹਾਰਾਜ ਜੀ ਨੇ ਆਪ ਹੀ ਬਾਦਸ਼ਾਹ ਦੇ ਹਿਰਦੇ ਵਿਚ ਬੈਠ ਕਰਕੇ ਝੂਠਾ (ਕੀਤੋਨੁ) ਕਰ ਦਿੱਤਾ ਸੀ।

**ਅਥਵਾ :** (ਮਹ+ਜਰੁ) ਜਿਸ ਦੀ (ਮਹ) ਬੁੱਧੀ (ਜਰੁ) ਸੜੀ ਹੋਈ ਹੈ। ਉਸ ਅਗਿਆਨੀ ਪੁਰਖ ਦੇ ਤਾਈਂ ਮਹਾਰਾਜ ਨੇ ਆਪ ਹੀ ਝੂਠਾ ਕਰ ਦਿੱਤਾ ਹੈ।

## ਪਾਪੀ ਕਉ; ਲਾਗਾ ਸੰਤਾਪੁ ॥੧॥

ਗੋਂਦੇ ਖਤਰੀ ਦੇ ਪਾਲਕ ਨਾਮੀ ਪਾਪੀ ਪੁਤਰ ਨੂੰ ਗੁਰੂ ਘਰ ਨਾਲ ਵੈਰ ਕਰਨ ਕਰਕੇ (ਸੰਤਾਪੁ) ਅਤਿਅੰਤ ਦੁੱਖ ਲੱਗਾ ਹੈ।

**ਅਥਵਾ :** ਪਾਪੀ ਪੁਰਸ਼ਾ ਨੂੰ ਹਰ ਵਕਤ ਹੀ ਦੁੱਖ ਲੱਗਾ ਰਹਿੰਦਾ ਹੈ।

## ਜਿਸਹਿ ਸਹਾਈ; ਗੋਬਿਦੁ ਮੇਰਾ ॥

ਹੇ ਭਾਈ ! ਮੇਰਾ (ਗੋਬਿਦੁ) ਅਕਾਲ ਪੁਰਖ ਵਾਹਿਗੁਰੂ (ਜਿਸਹਿ) ਜਿੰਨ੍ਹਾਂ ਦਾ ਆਪ (ਸਹਾਈ) ਸਹਾਇਕ ਹੁੰਦਾ ਹੈ।

## ਤਿਸੁ ਕਉ; ਜਮੁ ਨਹੀ ਆਵੈ ਨੇਰਾ ॥੧॥ ਰਹਾਉ ॥

ਉਹਨਾਂ ਦੇ ਜਮ ਵੀ ਕਦੇ (ਨੇਰਾ) ਨੇੜੇ ਨਹੀਂ ਆ ਸਕਦਾ ਹੈ।

## ਸਾਚੀ ਦਰਗਹ; ਬੋਲੈ ਕੂੜੁ ॥

ਗੋਂਦੇ ਦੇ ਪਾਲਕ ਪੁੱਤਰ ਨੇ (ਸਾਚੀ ਦਰਗਹ) ਅਕਬਰ ਬਾਦਸ਼ਾਹ ਦੇ ਦਰਬਾਰ **ਵਾ:** ਸਾਧਸੰਗਤ ਰੂਪ ਦਰਬਾਰ ਵਿਚ (ਕੂੜੁ) ਝੂਠ ਬੋਲਿਆ ਸੀ।

## ਸਿਰੁ ਹਾਥ ਪਛੋੜੈ; ਅੰਧਾ ਮੂੜੁ ॥੨॥

ਉਹ (ਅੰਧਾ) ਅੰਨ੍ਹਾਂ (ਮੂੜੁ) ਮੂਰਖ ਕਮਲਾ ਹੋ ਕੇ ਆਪ ਹੀ ਆਪਣੇ ਸਿਰ ਤੇ (ਹਾਥ) ਹੱਥ (ਪਛੋੜੈ) ਪਟਕਾਉਦਾ ਭਾਵ ਮਾਰਦਾ ਸੀ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :**

**ਸਾਚੀ ਦਰਗਹ; ਬੋਲੈ ਕੂੜੁ ॥ ਸਿਰੁ ਹਾਥ ਪਛੋੜੈ; ਅੰਧਾ ਮੂੜੁ ॥੨॥**

ਜਿਹੜਾ ਸੱਚੀ ਦਰਗਾਹ ਦੇ ਵਿਚ ਜਾ ਕੇ ਵੀ ਝੂਠ ਬੋਲਦਾ ਹੈ, ਉਹ ਕਮਲਾ ਹੋ ਕੇ ਆਪਣੇ ਸਿਰ 'ਤੇ ਹੱਥਾਂ ਨੂੰ ਪਛਾੜਦਾ ਹੈ, (ਅੰਧਾ) ਪ੍ਰਤੱਖ ਨੇਤਰਾਂ ਤੋਂ ਹੀਣਾ ਹੋ ਜਾਂਦਾ ਹੈ। **ਵਾ:** (ਅੰਧਾ) ਵਿਚਾਰ ਰੂਪ ਨੇਤਰ ਤੋਂ ਹੀਣਾ ਹੋ ਜਾਂਦਾ ਹੈ ਅਤੇ ਅਤਿਅੰਤ (ਮੂੜੁ) ਮੂਰਖ ਹੋ ਜਾਂਦਾ ਹੈ।

## ਰੋਗ ਬਿਆਪੇ; ਕਰਦੇ ਪਾਪ ॥

ਉਸ ਗੋਂਦੇ ਦੇ ਪਾਲਕ ਪੁੱਤਰ ਨੂੰ ਪਾਪ ਕਰਮ ਕਰਦਿਆਂ ਨੂੰ ਪਾਗਲ ਪੁਣੇ ਦਾ ਰੋਗ (ਬਿਆਪੇ) ਚਿੰਬੜ ਗਿਆ ਸੀ।

**ਅਥਵਾ :** ਪਾਪ ਕਰਨ ਵਾਲਿਆਂ ਨੂੰ ਹਉਮੈ ਤੇ ਜੰਮਣ-ਮਰਨ ਦੇ ਰੋਗ ਚਿੰਬੜੇ ਹੀ ਰਹਿੰਦੇ ਹਨ।

**ਅਥਵਾ :** ਜਿਹੜੇ ਨਿੰਦਿਆ ਕਰਨ ਰੂਪ ਪਾਪ ਕਰਮ ਕਰਦੇ ਹਨ। ਉਨ੍ਹਾਂ ਨੂੰ ਜੰਮਣ ਮਰਣ ਤੇ ਹਉਮੈ ਦੇ ਰੋਗ (ਬਿਆਪੇ) ਚਿੰਬੜ ਜਾਂਦੇ ਹਨ।

## ਅਦਲੀ ਹੋਇ ਬੈਠਾ; ਪ੍ਰਭੁ ਆਪਿ ॥੩॥

ਇਉਂ (ਪ੍ਰਭੁ) ਪ੍ਰਮੇਸਰ ਨੇ ਆਪ ਹੀ (ਅਦਲੀ) ਨਿਆਂ ਕਰਨ ਵਾਲਾ ਹੋ ਕੇ ਅਕਬਰ ਦੇ ਹਿਰਦੇ ਵਿਚ ਬੈਠ ਕੇ ਨਿਆਂ ਕੀਤਾ ਸੀ। ਤੇ ਇਸ ਸੰਗਤ ਦੇ ਉੱਤੇ ਸ਼ਿਕਾਇਤ ਕਰਨ ਵਾਲੇ ਨੂੰ ਝੂਠਾ ਕਰ ਦਿੱਤਾ ਸੀ।

**ਅਥਵਾ :** ਇਉਂ ਉਹ (ਪ੍ਰਭੁ) ਪ੍ਰਮੇਸਰ ਆਪ ਹੀ ਸਾਰਿਆਂ ਦੇ ਹਿਰਦੇ ਵਿਚ (ਅਦਲੀ) ਨਿਆਂਕਾਰ ਹੋ ਕੇ ਬੈਠਾ ਹੈ।

## ਅਪਨ ਕਮਾਇਐ; ਆਪੇ ਬਾਧੇ ॥

ਇਹ ਗੋਂਦੇ ਖੱਤਰੀ ਦਾ ਕਮਲਾ ਪੁੱਤਰ ਆਪਣੀ ਨੀਚ ਕਰਨੀ ਕਮਾਈ ਅਨੁਸਾਰ ਆਪ ਹੀ ਬੱਝ ਗਿਆ ਹੈ।

**ਅਥਵਾ :** ਇੰਨ੍ਹਾਂ ਜੀਵਾਂ ਦੀ ਜਿਸ ਪ੍ਰਕਾਰ ਦੀ ਆਪਣੀ (ਕਮਾਇਐ) ਕਰਨੀ ਹੈ ਉਸ ਕਰਨੀ ਕਮਾਈ ਅਨੁਸਾਰ ਜੀਵ (ਆਪੇ) ਆਪ ਹੀ (ਬਾਧੇ) ਬੱਝ ਕੇ ਕੈਦੀ ਹੋ ਗਏ ਹਨ।

## ਦਰਬੁ ਗਇਆ; ਸਭੁ ਜੀਅ ਕੈ ਸਾਥੈ ॥੪॥

ਉਸ ਗੋਂਦੇ ਦੇ ਪਾਲਕ ਪੁੱਤਰ ਦਾ (ਸਭੁ) ਸਾਰੇ (ਜੀਅ) ਜੀਆਂ (ਕੈ) ਦੇ (ਸਾਥੈ) ਸਮੇਤ (ਦਰਬੁ) ਧਨ ਵੀ (ਗਇਆ) ਚਲਾ ਗਿਆ ਸੀ। ਭਾਵ ਮੁੱਕਦਮੇ ਵਿਚ ਉਸ ਦਾ ਸਾਰਾ ਧਨ ਖਤਮ ਹੋ ਗਿਆ ਸੀ। ਜਿਸ ਕਰਕੇ ਉਹ ਪਾਗਲ ਹੋ ਗਿਆ ਤੇ ਘਰਦਿਆਂ ਨੇ ਉਸ ਨੂੰ ਸੰਗਲਾ ਨਾਲ ਬੰਨ੍ਹ ਦਿੱਤਾ ਸੀ ਤੇ ਅੰਤ ਨੂੰ ਸੰਗਲਾ ਨਾਲ ਬੱਝਾ ਹੋਇਆ ਹੀ ਮਰ ਗਿਆ ਸੀ। ਇਉਂ ਇਸ ਦੇ ਘਰ ਦੇ ਜੀਆਂ ਦੇ ਸਮੇਤ ਸਾਰਾ ਧਨ ਵੀ ਚਲਾ ਗਿਆ ਸੀ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਅਪਨ ਕਮਾਇਐ; ਆਪੇ ਬਾਧੇ ॥ ਦਰਬੁ ਗਇਆ; ਸਭੁ ਜੀਅ ਕੈ ਸਾਥੈ ॥੪॥**

ਜੀਵ ਆਪਣੀ ਕਰਮੀ ਅਨੁਸਾਰ ਆਪ ਹੀ ਜੰਮਣ ਮਰਣ ਦੇ ਬੰਧਨਾਂ ਵਿਚ ਬੱਝ ਗਿਆ ਹੈ ਅਤੇ (ਜੀਅ) ਜਿੰਦਗੀ ਕੌਡੀਆਂ ਦੇ ਭਾਅ ਵਿਅਰਥ ਜਾਣ (ਕੈ) ਦੇ (ਸਾਥੈ) ਨਾਲ ਨਾਲ ਇਸਦਾ ਸ਼ੁੱਭ ਗੁਣਾ ਰੂਪ (ਦਰਬੁ) ਧਨ ਵੀ ਚਲਾ ਗਿਆ ਹੈ ਅਰਥਾਤ ਇਸ ਦਾ ਸ਼ੁੱਭ ਗੁਣਾਂ ਰੂਪ ਧਨ ਵੀ ਨਹੀਂ ਰਿਹਾ ਹੈ ਅਤੇ ਇਸ ਨੇ ਆਪਣੀ ਅਮੋਲਕ ਜਿੰਦਗੀ ਵੀ ਕੌਡੀਆਂ ਦੇ ਭਾਅ ਖਤਮ ਕਰ ਲਈ ਹੈ।

## ਨਾਨਕ; ਸਰਨਿ ਪਰੇ ਦਰਬਾਰਿ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਅਕਾਲ ਪੁਰਖ ਜੀ ਦੇ (ਦਰਬਾਰਿ) ਸ੍ਰੀ ਹਰਿਮੰਦਰ ਸਾਹਿਬ ਰੂਪ ਦਰਬਾਰ **ਵਾ:** ਸਤਸੰਗਤ ਰੂਪ ਦਰਬਾਰ **ਵਾ:** ਸਚਖੰਡ ਰੂਪ ਦਰਬਾਰ ਦੀ (ਸਰਨਿ) ਸ਼ਰਣ ਪਏ ਹਨ।

## ਰਾਖੀ ਪੈਜ; ਮੇਰੈ ਕਰਤਾਰਿ ॥੫॥੯੯॥੧੬੮॥

ਉਹਨਾਂ ਦੀ ਮੇਰੇ (ਕਰਤਾਰਿ) ਅਕਾਲ ਪੁਰਖ ਵਾਹਿਗੁਰੂ ਨੇ ਆਪ ਹੀ ਪੈਜ (ਰਾਖੀ) ਰੱਖਣਾ ਕੀਤੀ ਹੈ।

## ਗਉੜੀ ਮਹਲਾ ੫ ॥

## ਜਨ ਕੀ ਧੂਰਿ; ਮਨ ਮੀਠ ਖਟਾਨੀ ॥

ਪ੍ਰਮੇਸਰ ਦੇ (ਜਨ) ਭਗਤਾਂ ਦੀ (ਧੂਰਿ) ਚਰਨ ਧੂੜੀ ਸਾਡੇ ਮਨ ਵਿਚ (ਮੀਠ) ਮਿੱਠੀ (ਖਟਾਨੀ) ਲੱਗੀ ਹੈ। **ਵਾ:** ਸਾਨੂੰ ਸਤਸੰਗਤ ਦੀ ਚਰਨ ਧੂੜੀ (ਮੀਠ) ਪਿਆਰੀ ਲਗਦੀ ਹੈ।

## ਪੂਰਬਿ ਕਰਮਿ; ਲਿਖਿਆ ਧੁਰਿ ਪ੍ਰਾਨੀ ॥੧॥ ਰਹਾਉ ॥

ਹੇ ਪ੍ਰਾਣੀਓ ! ਮਹਾਰਾਜ ਨੇ ਸਾਡੇ (ਪੂਰਬਿ) ਪੂਰਬਲੇ ਨਿਸ਼ਕਾਮ ਕਰਮਾਂ ਕਰਕੇ (ਧੁਰਿ) ਧੁਰੋਂ, ਆਦਿ ਤੋਂ ਹੀ (ਲਿਖਿਆ) ਲਿਖ ਦਿੱਤਾ ਸੀ ਕਿ ਸੰਗਤ ਦੀ ਧੂੜ ਵਿਚ ਲੱਗਾ ਰਹੋ। ਇਸ ਕਰਕੇ ਸਾਨੂੰ ਸੰਗਤ ਦੀ ਚਰਨ ਧੂੜ ਪਿਆਰੀ ਲੱਗੀ ਹੈ।

**ਅੰਗ:੨੦੦**

## ਅਹੰਬੁਧਿ; ਮਨ ਪੂਰਿ ਥਿਧਾਈ ॥

*(ਅਹੰ-ਬੁਧਿ, ਪਾਠਾਂਤ੍ਰ 'ਬਿਧਾਈ')*

ਜੀਵਾਂ ਦਾ ਮਨ (ਅਹੰਬੁਧਿ) ਹੰਗਤਾ ਵਾਲੀ ਬੁੱਧੀ ਦੀ (ਥਿਧਾਈ) ਚਿਕਨਾਈ ਕਰਕੇ (ਪੂਰਿ) ਪੂਰਨ ਬੰਨਿਆ ਹੋਇਆ ਹੈ।

**ਅਥਵਾ :** ਜਿਵੇਂ ਚਾਟੀ ਆਦਿ ਨੂੰ ਲੱਗੀ ਥੰਧਿਆਈ ਛੇਤੀ ਲਹਿੰਦੀ ਨਹੀਂ ਹੈ। ਤਿਵੇਂ ਹੀ ਹੰਕਾਰ ਵਾਲੀ ਬੁੱਧੀ ਕਰਕੇ ਮਨ ਵਿਚ (ਪੂਰਿ) ਪੂਰਨ (ਥਿਧਾਈ) ਥੰਧਿਆਈ ਚਿਕਣਾਈ ਲੱਗੀ ਹੋਈ ਹੈ।

**ਅਥਵਾ :** ਥੰਧਿਆਈ ਸਹਿਤ ਹੰਗਤਾ ਵਾਲੀ ਬੁੱਧੀ ਦੀ ਮੈਲ਼ ਕਰਕੇ ਮਨ ਪੂਰਿਆ ਹੋਇਆ ਹੈ। **ਵਾ:** ਹੰਗਤਾ ਦੀ ਮੈਲ ਕਰਕੇ ਬੁੱਧੀ ਥੰਧੀ ਹੋ ਰਹੀ ਹੈ।

**ਪ੍ਰਸ਼ਨ :** ਇਹ ਮੈਲ਼ ਲਹਿੰਦੀ ਕਿਵੇਂ ਹੈ?

## ਸਾਧ ਧੂਰਿ ਕਰਿ; ਸੁਧ ਮੰਜਾਈ ॥੧॥

**ਉੱਤਰ :** ਜਿਵੇਂ ਉਸ ਥੰਧਿਆਈ ਵਾਲੇ ਭਾਂਡੇ ਨੂੰ ਗਰਮ ਸੁਆਹ ਨਾਲ ਮਾਂਝ ਕੇ ਸਾਫ ਕਰ ਲਈਦਾ ਹੈ ਇਸੇ ਪ੍ਰਕਾਰ (ਸਾਧ) ਸਾਧਸੰਗਤ ਦੀ ਚਰਨ ਧੂੜ ਰੂਪ ਗਰਮ ਸੁਆਹ ਨਾਲ ਇਸ ਮਨ ਰੂਪ ਥਿੰਦੇ ਵਾਲੇ ਭਾਂਡੇ ਨੂੰ (ਮੰਜਾਈ) ਮਾਂਝ ਕੇ ਸ਼ੁੱਧ ਕਰੀਏ, ਪਵਿੱਤਰ ਕਰੀਏ।

## ਅਨਿਕ ਜਲਾ; ਜੇ ਧੋਵੈ ਦੇਹੀ ॥

ਹੇ ਭਾਈ ! ਜੇ ਕੋਈ (ਅਨਿਕ) ਅਨੇਕਾਂ ਜਲਾਂ ਨਾਲ **ਵਾ:** (ਅਨਿਕ ਜਲਾ) ਅਨੇਕਾਂ ਤੀਰਥਾਂ ਦੇ ਜਲਾਂ ਨਾਲ ਦੇਹੀ ਨੂੰ ਧੋਂਦਾ ਫਿਰੇ।

## ਮੈਲ ਨ ਉਤਰੈ; ਸੁਧੁ ਨ ਤੇਹੀ ॥੨॥

ਫੇਰ ਵੀ ਉਸਦੇ ਅੰਦਰੋਂ ਨਾ ਤਾਂ ਹਉਮੈ ਤੇ ਪਾਪਾਂ ਦੀ ਮੈਲ ਉਤਰਦੀ ਹੈ ਤੇ ਨਾ ਹੀ (ਤੇਹੀ) ਉਹ ਦੇਹੀ ਸ਼ੁੱਧ ਹੁੰਦੀ ਹੈ।

## ਸਤਿਗੁਰੁ ਭੇਟਿਓ; ਸਦਾ ਕ੍ਰਿਪਾਲ ॥

ਜਿੰਨ੍ਹਾਂ ਨੂੰ (ਕ੍ਰਿਪਾਲ) ਕਿਰਪਾ ਦੇ ਘਰ ਸਤਿਗੁਰੂ ਜੀ ਸਦਾ ਵਾਸਤੇ (ਭੇਟਿਓ) ਮਿਲ ਗਏ ਹਨ।

## ਹਰਿ ਸਿਮਰਿ ਸਿਮਰਿ; ਕਾਟਿਆ ਭਉ ਕਾਲ ॥੩॥

ਉਹਨਾਂ ਨੇ (ਹਰਿ) ਹਰੀ ਅਕਾਲ ਪੁਰਖ ਦੇ (ਸਿਮਰਿ) ਸਿਮਰਨ ਨੂੰ (ਸਿਮਰਿ) ਸਿਮਰਿਆ ਹੈ। **ਵਾ:** (ਹਰਿ ਸਿਮਰਿ ਸਿਮਰਿ) ਪ੍ਰਮੇਸਰ ਦੇ ਨਾਮ ਨੂੰ ਸਿਮਰਦਿਆਂ-ਸਿਮਰਦਿਆਂ ਉਹਨਾਂ ਦਾ ਜੰਮਣ-ਮਰਨ ਦਾ (ਭਉ) ਭੈ ਅਤੇ ਕਾਲ ਪੈਣਾ ਆਦਿ ਮਿਟ ਗਿਆ ਹੈ। **ਵਾ:** (ਭਉ ਕਾਲ) ਕਾਲ ਦਾ ਡਰ ਵੀ ਮਿਟ ਗਿਆ। **ਵਾ:** ਜੋ ਕਿਸੇ ਪ੍ਰਕਾਰ ਦਾ ਕਾਲ ਪੈਣਾ ਸੀ, ਇਹ ਵੀ ਮਿਟ ਗਿਆ ਹੈ।

## ਮੁਕਤਿ ਭੁਗਤਿ ਜੁਗਤਿ; ਹਰਿ ਨਾਉ ॥

ਹੇ ਭਾਈ! ਮੁਕਤੀਆਂ ਅਤੇ (ਭੁਗਤਿ) ਪਦਾਰਥਾਂ ਦੀਆਂ (ਜੁਗਤਿ) ਜੁਗਤੀਆਂ ਪ੍ਰਮੇਸਰ ਦੇ ਨਾਮ ਵਿਚ ਹੀ ਹਨ।

**ਪ੍ਰਸ਼ਨ :** ਇਹ ਪ੍ਰਾਪਤ ਕਿਵੇਂ ਹੋਣਗੀਆਂ?

## ਪ੍ਰੇਮ ਭਗਤਿ; ਨਾਨਕ ਗੁਣ ਗਾਉ ॥੪॥੧੦੦॥੧੬੯॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਪ੍ਰੇਮਾ ਭਗਤੀ ਦੁਆਰਾ ਵਾਹਿਗੁਰੂ ਦੇ ਗੁਣਾਂ ਨੂੰ ਗਾਉਣਾ ਕਰੋ। ਤੁਹਾਨੂੰ ਇਸ ਵਿਚੋਂ ਹੀ ਮੁਕਤੀਆ ਤੇ ਪਦਾਰਥਾਂ ਦੀਆਂ ਜੁਗਤੀਆਂ ਪ੍ਰਾਪਤ ਹੋ ਜਾਣਗੀਆਂ।

## ਗਉੜੀ ਮਹਲਾ ੫ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀਵਨ ਮੁਕਤੀ ਦੀ ਪਦਵੀ ਕਿਸ ਨੂੰ ਪ੍ਰਾਪਤ ਹੁੰਦੀ ਹੈ। ਤਾਂ ਹਜ਼ੂਰ ਨੇ ਜੀਵਨ ਮੁਕਤੀ ਦੀ ਪਦਵੀ ਬਾਬਤ ਦੱਸਦੇ ਹੋਏ ਇਹ ਪਾਵਨ ਸਬਦ ਉਚਾਰਨ ਕੀਤਾ।

## ਜੀਵਨ ਪਦਵੀ; ਹਰਿ ਕੇ ਦਾਸ ॥

ਹੇ ਭਾਈ! ਜਿਹੜੇ (ਹਰਿ) ਹਰੀ ਪ੍ਰਮੇਸਰ ਦੇ (ਦਾਸ) ਸੇਵਕ ਹਨ, ਉਹਨਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਜੀਵਨ ਮੁਕਤੀ ਦੀ ਪਦਵੀ ਬਖਸ਼ਣਾ ਕੀਤੀ ਹੈ ਭਾਵ ਜਿੰਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਆਪ ਵੱਸਿਆ ਹੋਇਆ ਹੈ, ਉਹ ਪੁਰਸ਼ ਜਿਉਂਦੇ ਹੀ ਮੁਕਤ ਹਨ।

**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ ॥** *(ਅੰਗ : ੨੯੪)*

ਚਾਰ ਵਾਕੀਏ ਮਰਨ ਨੂੰ ਹੀ ਮਕਤੀ ਮੰਨਦੇ ਹਨ, ਪਰ ਕੇਵਲ ਮਰਨ ਨਾਲ ਮੁਕਤੀ ਨਹੀਂ ਹੁੰਦੀ।

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥** *(ਅੰਗ : ੯੩)*

**ਅਥਵਾ :** ਜੋ ਸਾਰਿਆਂ ਦੇ ਅੰਦਰ (ਜੀਵਨ) ਚੇਤਨ ਸਰੂਪ ਹੈ, ਉਸਦੀ ਪਦਵੀ ਦੀ ਪ੍ਰਾਪਤੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ (ਦਾਸ) ਸੇਵਕਾਂ ਨੂੰ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ! ਉਹ ਹਰੀ ਦੇ ਸੇਵਕ ਕੌਣ ਹਨ?

## ਜਿਨ ਮਿਲਿਆ; ਆਤਮ ਪਰਗਾਸੁ ॥੧॥

**ਉੱਤਰ :** (ਜਿਨ) ਜਿੰਨ੍ਹਾਂ ਦੇ ਨਾਲ (ਮਿਲਿਆ) ਮਿਲਣ ਕਰਕੇ ਮਨ ਦੇ ਅੰਦਰ ਆਤਮ ਸਰੂਪ ਦਾ (ਪਰਗਾਸੁ) ਪ੍ਰਕਾਸ਼ ਹੁੰਦਾ ਹੈ। ਉਹ ਹਰੀ ਦੇ ਸੇਵਕ ਹਨ।

**ਅਥਵਾ :** ਜਿੰਨ੍ਹਾਂ ਗੁਰਮੁਖ ਜਨਾਂ ਨਾਲ ਮਿਲ ਕਰਕੇ ਹਿਰਦੇ ਅੰਦਰ ਆਤਮਾ ਸਰੂਪ ਬ੍ਰਹਮ ਦੇ ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋ ਜਾਂਦਾ ਹੈ। ਉਹ ਪ੍ਰਮੇਸਰ ਦੇ ਸੇਵਕ ਹਨ।

**ਪ੍ਰਸ਼ਨ :** ਆਤਮਾ ਦਾ ਸਰੂਪ ਕੈਸਾ ਹੈ?

**ਉੱਤਰ :**

**'ਸ੍ਵਯੰ ਜੋਤ ਆਨੰਦ ਘਨ ਸਚਦਾ ਵਿਭੂ ਅਨੂਪ।**
**ਵਾਸਦੇਵ ਦੇਵਾਧਪਤਿ ਹੈ ਆਤਮ ਇਹ ਰੂਪ॥'**

ਜੋ ਆਪਣੇ ਆਪ ਤੋਂ ਪ੍ਰਕਾਸ਼ਵਾਨ ਹੈ, ਭਾਵ ਜੋ ਤਾਰੇ, ਚੰਦ, ਸੂਰਜ ਆਦਿਕ ਵਾਂਗ ਪ੍ਰਤਯਕ ਪ੍ਰਕਾਸ਼ਵਾਨ ਨਹੀਂ ਹੈ। ਫਿਰ ਇਕ ਰਸ ਆਨੰਦ ਰੂਪ, ਸਤ ਚਿਤ ਅਨੰਦ ਰੂਪ, ਵਿਆਪਕ ਰੂਪ, ਉਪਮਾ ਤੋਂ ਰਹਿਤ, ਸਾਰੇ ਸੰਸਾਰ ਨੂੰ ਆਪਣੇ ਵਿਚ ਵਸਾ ਦੇਣ ਵਾਲਾ, ਸਾਰਿਆਂ ਦਾ ਪ੍ਰਕਾਸ਼ ਰੂਪ, ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਸਾਰੇ ਦੇਵਤਿਆਂ ਦਾ ਅਧੋਪਤੀ, ਭਾਵ ਪਾਤਸਾਹ ਹੈ। ਐਸਾ ਆਤਮਾ ਦਾ ਸਰੂਪ ਹੈ।

## ਹਰਿ ਕਾ ਸਿਮਰਨੁ; ਸੁਨਿ ਮਨ ਕਾਨੀ ॥

ਹੇ ਮੇਰੇ ਮਨਾ ! ਤੂੰ (ਹਰਿ) ਹਰੀ ਅਕਾਲ ਪੁਰਖ ਦੇ ਸਿਮਰਨ ਨੂੰ ਆਪ ਕਰਨਾ ਕਰ ਅਤੇ (ਕਾਨੀ) ਕੰਨਾਂ ਨਾਲ (ਸੁਨਿ) ਸੁਨਣਾ ਕਰ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪ (ਕਾਨੀ) ਕੰਨਾਂ ਨਾਲ (ਸੁਨਿ) ਸੁਨਣਾ ਕਰ।

ਜਦੋਂ ਕੰਨ ਪ੍ਰਮੇਸਰ ਦੇ ਨਾਮ ਨੂੰ ਨਾ ਸੁਨਣ ਉਦੋਂ ਇਹ ਸਮਝਣਾ ਚਾਹੀਦਾ ਹੈ ਮਨ ਹਰੀ ਦਾ ਨਾਮ ਨਹੀਂ ਸੁਣ ਰਿਹਾ ਹੈ ਅਤੇ ਜਦੋਂ ਕੰਨਾਂ ਦੇ ਨਾਲ ਅੰਦਰੋਂ ਅਜੱਪਾ ਜਾਪ ਸੁਣਦਾ ਰਹੇ, ਉਦੋਂ ਇਹ ਸਮਝਣਾ ਚਾਹੀਦਾ ਹੈ ਕਿ ਮਨ ਸੁਣ ਰਿਹਾ ਹੈ। ਪਰ ਜੇਕਰ ਮਨ ਪੁੱਛਣਾ ਕਰੇ ਕਿ ਮਹਾਰਾਜ ! ਮੈਨੂੰ ਇਸਦਾ ਕੀ ਲਾਭ ਹੋਵੇਗਾ ਤਾਂ ਹਜ਼ੂਰ ਫਰਮਾਉਂਦੇ ਹਨ।

## ਸੁਖੁ ਪਾਵਹਿ; ਹਰਿ ਦੁਆਰ, ਪਰਾਨੀ ॥੧॥ ਰਹਾਉ ॥

ਹੇ (ਪਰਾਨੀ) ਪ੍ਰਾਣੀ ! ਤੂੰ (ਹਰਿ) ਹਰੀ ਪ੍ਰਮੇਸਰ ਦੇ ਸਚਖੰਡ ਰੂਪ (ਦੁਆਰ) ਦਰਵਾਜੇ ਵਿਚ ਸੁੱਖ ਨੂੰ (ਪਾਵਹਿ) ਪਾਉਣਾ ਕਰੇਂਗਾ।

## ਆਠ ਪਹਰ; ਧਿਆਈਐ ਗੋਪਾਲੁ ॥

ਹੇ ਭਾਈ ! (ਆਠ) ਅੱਠੇ ਪਹਿਰ (ਗੋਪਾਲੁ) ਪ੍ਰਿਥਵੀ ਦੇ ਪਾਲਕ ਅਕਾਲ ਪੁਰਖ ਵਾਹਿਗੁਰੂ ਨੂੰ (ਧਿਆਈਐ) ਧਿਆਉਣਾ ਕਰੀਏ।

## ਨਾਨਕ; ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਫਿਰ ਵਾਹਿਗੁਰੂ ਦੇ ਦਰਸ਼ਨਾਂ ਨੂੰ ਦੇਖ ਕੇ ਨਿਹਾਲ ਹੋ ਜਾਈਦਾ ਹੈ। **ਵਾ:** (ਨਿਹਾਲ) ਦੁੱਖਾਂ ਤੋਂ ਰਹਿਤ ਹੋਈਦਾ ਹੈ। **ਵਾ:** ਜਿਹੜੇ ਦਰਸ਼ਨ ਕਰਕੇ ਨਿਹਾਲ ਹੋਏ ਹਨ, ਜੋ ਉਹਨਾਂ ਦੇ ਦਰਸ਼ਨ ਕਰਦਾ ਹੈ, ਉਹ ਵੀ ਨਿਹਾਲ ਹੋ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਆਠ ਪਹਰ; ਧਿਆਈਐ ਗੋਪਾਲੁ ॥**
**ਨਾਨਕ; ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥**

ਸਤਿਗੁਰੂ ਸਹਿਬ ਜੀ ਕਹਿੰਦੇ ਹਨ ਕਿ ਜੋ ਅੱਠੇ ਪਹਿਰ (ਗੋਪਾਲੁ) ਪ੍ਰਮੇਸਰ ਨੂੰ ਧਿਆਉਂਦੇ ਹਨ। ਉਹ ਸਾਰਿਆਂ ਦੇ ਅੰਦਰ ਵਾਹਿਗੁਰੂ ਦੀ ਜੋਤ ਦੇ ਦਰਸਨ ਦੇਖ ਕੇ ਨਿਹਾਲ ਹੁੰਦੇ ਹਨ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵੇਲੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਰੋਗ ਹੋਏ ਭਾਵ ਜਦੋਂ ਉਹਨਾਂ ਦਾ ਤਾਪ ਲਹਿ ਗਿਆ ਤਾਂ ਸਿੱਖਾਂ ਨੇ ਆ ਕੇ ਸਤਿਗੁਰਾਂ ਦੇ ਪਾਸੋਂ ਸਾਹਿਬਜਾਦੇ ਦੀ ਸੁੱਖ-ਸਾਂਦ ਪੁੱਛਣਾ ਕੀਤੀ। ਉਸ ਵੇਲੇ ਸਿੱਖਾਂ ਦੇ ਸੁੱਖ ਸਾਂਦ ਪੁੱਛਣ ਤੋਂ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

### ਸਾਂਤਿ ਭਈ; ਗੁਰ ਗੋਬਿਦਿ ਪਾਈ ॥

ਹੁਣ (ਗੋਬਿਦਿ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਗੁਰ) ਅਕਾਲ ਪੁਰਖ ਦੀ ਪ੍ਰਾਪਤ ਕਰਾਈ ਹੋਈ (ਸਾਂਤਿ) ਸ਼ਾਂਤੀ ਪ੍ਰਾਪਤ (ਭਈ) ਹੋ ਗਈ ਹੈ।

**ਅਥਵਾ :** ਹੇ ਭਾਈ ! ਹੁਣ (ਸਾਂਤਿ) ਸਾਂਤੀ ਪ੍ਰਾਪਤ (ਭਈ) ਹੋਈ ਹੈ ਅਤੇ (ਗੋਬਿਦਿ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਗੁਰ) ਅਕਾਲ ਪੁਰਖ ਨੇ ਸਾਂਤੀ (ਪਾਈ) ਪਾਉਣਾ ਕੀਤੀ।

### ਤਾਪ ਪਾਪ ਬਿਨਸੇ; ਮੇਰੇ ਭਾਈ ॥੧॥ ਰਹਾਉ ॥

ਹੇ ਮੇਰੇ (ਭਾਈ) ਪਿਆਰੇ ਗੁਰਸਿਖੋ ! ਜੋ (ਤਾਪ) ਬੁਖਾਰ ਦਾ (ਪਾਪ) ਤਾਅ ਭਾਵ ਤਪਸ ਸੀ, ਉਹ ਵੀ (ਬਿਨਸੇ) ਨਾਸ਼ ਹੋ ਗਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਾਂਤਿ ਭਈ; ਗੁਰ ਗੋਬਿੰਦਿ ਪਾਈ ॥**

ਜਿਨ੍ਹਾਂ ਨੂੰ (ਗੋਬਿੰਦਿ) ਪ੍ਰਿਥਵੀ ਦੀ ਰੱਖਿਆ ਕਰਨ ਵਾਲੇ (ਗੁਰ) ਅਕਾਲ ਪੁਰਖ ਨੂੰ (ਪਾਈ) ਪਾ ਕੇ (ਸਾਂਤਿ) ਸਾਂਤੀ ਪ੍ਰਾਪਤ (ਭਈ) ਹੋਈ ਹੈ। **ਵਾ:** ਜਿਨ੍ਹਾਂ ਨੂੰ ਸਾਰੀਆਂ ਵਾਸਨਾਵਾਂ ਮਿਟਣ ਤੋਂ (ਸਾਂਤਿ) ਸਾਂਤੀ ਪ੍ਰਾਪਤ (ਭਈ) ਹੋਈ ਹੈ।

**ਤਾਪ ਪਾਪ ਬਿਨਸੇ; ਮੇਰੇ ਭਾਈ ॥੧॥ ਰਹਾਉ ॥**

ਹੇ ਮੇਰੇ ਭਾਈ ! ਉਹਨਾਂ ਅਧਿਕਾਰੀਆਂ ਦੇ ਆਧੀ, ਬਿਆਧੀ ਅਤੇ ਉਪਾਧੀ ਆਦਿਕ ਤਾਪ ਅਤੇ ਸੰਚਿਤ ਕਰਮਾਂ ਦੇ ਪਾਪ ਤੇ ਨਖਿੱਧ ਕਰਮਾਂ ਦੇ ਫਲ ਆਦਿਕ ਸਾਰੇ ਹੀ (ਬਿਨਸੇ) ਨਾਸ਼ ਹੋ ਗਏ ਹਨ, ਮਿਟ ਗਏ ਹਨ।

### ਰਾਮ ਨਾਮੁ; ਨਿਤ ਰਸਨ ਬਖਾਨ ॥

ਹੇ ਭਾਈ ! (ਰਾਮ) ਪ੍ਰਮੇਸਰ ਦੇ ਨਾਮ ਨੂੰ (ਨਿਤ) ਨਿਤਾਪ੍ਰਤੀ ਹੀ ਰਸਨਾ ਕਰਕੇ (ਬਖਾਨ) ਕਥਨ ਕਰਨਾ ਕਰੀਏ। ਕਿਉਂਕਿ

### ਬਿਨਸੇ ਰੋਗ; ਭਏ ਕਲਿਆਨ ॥੧॥

ਜਿਨ੍ਹਾਂ-ਜਿਨ੍ਹਾਂ ਨੇ ਪ੍ਰਮੇਸਰ ਦੇ ਨਾਮ ਦਾ ਉਚਾਰਨ ਕੀਤਾ ਹੈ। ਉਹਨਾਂ ਦੇ ਹੰਕਾਰ ਅਤੇ ਅਗਿਆਨ ਆਦਿਕ ਸਾਰੇ ਰੋਗ (ਬਿਨਸੇ) ਨਾਸ਼ ਹੋ ਗਏ ਹਨ ਜਿਸ ਕਰਕੇ ਉਹ (ਕਲਿਆਨ) ਮੁਕਤ (ਭਏ) ਹੋ ਗਏ ਹਨ।

## ਪਾਰਬ੍ਰਹਮ; ਗੁਣ ਅਗਮ ਬੀਚਾਰ ॥

ਹੇ ਭਾਈ! ਐਸੀ (ਬੀਚਾਰ) ਵੀਚਾਰ ਕਰਨਾ ਕਰੋ ਕਿ ਉਸ (ਪਾਰਬ੍ਰਹਮ) ਪ੍ਰਮੇਸਰ ਦੇ ਗੁਣ ਵੀ (ਅਗਮ) ਵੇਦਾਂ-ਸ਼ਾਸਤਰਾਂ ਦੀ (ਅਗਮ) ਗਮਤਾ ਤੋਂ ਰਹਿਤ ਹਨ ਅਤੇ ਉਹਨਾਂ ਗੁਣਾਂ ਦੀ (ਬੀਚਾਰ) ਵਿਚਾਰ ਵੀ (ਅਗਮ) ਗਮਤਾ ਤੋਂ ਰਹਿਤ ਹੈ।

## ਸਾਧੂ ਸੰਗਮਿ; ਹੈ ਨਿਸਤਾਰ ॥੨॥

(ਸਾਧੂ) ਮਹਾਤਮਾ ਦੀ (ਸੰਗਮਿ) ਇਕੱਤਰਤਾ ਵਿਚ ਮਿਲਨ ਕਰਕੇ ਹੀ ਜੀਵ ਦਾ ਨਿਸਤਾਰਾ ਹੁੰਦਾ ਹੈ, ਉਧਾਰ ਹੁੰਦਾ ਹੈ।

## ਨਿਰਮਲ ਗੁਣ; ਗਾਵਹੁ ਨਿਤ ਨੀਤ ॥

ਹੇ ਭਾਈ! (ਨਿਰਮਲ) ਮਨ ਦੀਆਂ ਮੈਲਾਂ ਤੋਂ ਰਹਿਤ ਕਰਨ ਵਾਲੇ ਨਿਤ ਰੂਪ ਪ੍ਰਮੇਸਰ ਦੇ (ਨਿਰਮਲ) ਉੱਜਲ ਗੁਣਾਂ ਨੂੰ (ਨੀਤ) ਨਿਤਾਪ੍ਰਤੀ (ਗਾਵਹੁ) ਗਾਉਣਾ ਕਰੋ।

## ਗਈ ਬਿਆਧਿ; ਉਬਰੇ ਜਨ ਮੀਤ ॥੩॥

ਹੇ (ਮੀਤ) ਮਿੱਤਰ ਜਨੋ! ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਸੀਤਲਾ ਆਦਿਕ ਦਾ (ਬਿਆਧਿ) ਰੋਗ ਵੀ ਚਲਿਆ ਗਿਆ ਹੈ **ਵਾ**: ਸਿੱਖਾਂ ਦੀ ਅਵਿਦਿਆ ਰੂਪ (ਬਿਆਧਿ) ਪੀੜਾ ਵੀ ਚਲੀ ਗਈ ਹੈ ਅਤੇ ਮਹਾਰਾਜ ਦੇ ਪਿਆਰੇ (ਜਨ) ਸੇਵਕ ਵੀ (ਉਬਰੇ) ਬਚ ਗਏ ਹਨ।

**ਅਥਵਾ :** ਉਹਨਾਂ ਦੀ ਆਸੁਰੀ ਸੰਪਦਾ ਰੂਪ ਬਿਆਧ ਵੀ ਚਲੀ ਗਈ ਹੈ ਅਤੇ (ਮੀਤ) ਸਤ ਸੰਤੋਖ ਆਦਿਕ ਸ਼ੁੱਭ ਗੁਣ ਵੀ (ਉਬਰੇ) ਬਚ ਗਏ ਹਨ।

## ਮਨ ਬਚ ਕ੍ਰਮ; ਪ੍ਰਭੁ ਅਪਨਾ ਧਿਆਈ ॥

ਹੇ ਭਾਈ! ਮਨ (ਬਚ) ਬਾਣੀ, (ਕ੍ਰਮ) ਸਰੀਰ ਦੁਆਰਾ ਇਕ ਚਿਤ ਹੋ ਕੇ ਆਪਣੇ ਵਾਹਿਗੁਰੂ ਨੂੰ (ਧਿਆਈ) ਧਿਆਉਣਾ ਕਰੀਏ।

## ਨਾਨਕ ਦਾਸ; ਤੇਰੀ ਸਰਣਾਈ ॥੪॥੧੦੨॥੧੭੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਫਿਰ ਦਾਸਾ ਭਾਵ ਧਾਰ ਕੇ ਉਸ ਪ੍ਰਮੇਸਰ ਅੱਗੇ ਬੇਨਤੀਆਂ ਕਰੀਏ ਕਿ ਹੇ ਵਾਹਿਗੁਰੂ! ਅਸੀਂ (ਤੇਰੀ) ਆਪ ਜੀ ਦੀ (ਸਰਣਾਈ) ਸਰਣ ਵਿਚ ਆਏ ਹਾਂ।

## ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਸੀਤਲਾ ਨਿਕਲੀ ਹੋਈ ਸੀ, ਤਾਂ ਸੀਤਲਾ ਦੇ ਨਿਕਲਣ ਕਰਕੇ ਨੇਤ੍ਰ ਪੂਰੀ ਤਰ੍ਹਾਂ ਬੰਦ ਹੋ ਗਏ ਸਨ। ਪ੍ਰਿਥੀਏ ਨੇ ਆਪਣੀ ਘਰਵਾਲੀ ਕਰਮੋ ਨੂੰ ਕਿਹਾ ਸੀ ਕਿ ਗੁਰੂ ਹਰਗੋਬਿੰਦ ਸਾਹਿਬ ਜੀ ਤਾਂ ਸੀਤਲਾ ਦੇ ਖਾਜੇ ਹਨ। ਇਸ ਪ੍ਰਕਾਰ ਜਦੋਂ ਸਿੱਖਾਂ ਨੇ ਆ ਕੇ ਸਾਹਿਬਜਾਦੇ ਨੂੰ ਦੇਖਿਆ ਤਾਂ ਅੱਖਾਂ ਪੂਰੀ ਤਰ੍ਹਾਂ ਬੰਦ ਹੋਈਆਂ ਦੇਖ ਕੇ ਸਿੱਖਾਂ ਦੇ ਮਨ ਭਰਮ ਗਏ ਕਿ ਪਤਾ ਨਹੀਂ ਹੁਣ ਅੱਖਾਂ ਖੁੱਲਣਗੀਆਂ ਕਿ ਨਹੀਂ। ਇਸ ਘਬਰਾਹਟ ਵਿਚ ਪੈ ਕੇ ਪੰਚਮ ਪਾਤਸ਼ਾਹ ਜੀ ਦੇ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ! ਛੇਵੇਂ ਪਾਤਸ਼ਾਹ ਜੀ ਉੱਤੇ ਸੀਤਲਾ

ਦਾ ਬੜਾ ਜ਼ੋਰ ਹੈ ਹੁਣ ਕੀ ਕਰੀਏ? ਫਿਰ ਜਦੋਂ ਪੰਜਵੇਂ ਪਾਤਸ਼ਾਹ ਜੀ ਘਰ ਆਏ ਤਾਂ ਉਹਨਾਂ ਨੇ ਗੁਰਬਾਣੀ ਦਾ ਪਾਠ ਕਰਵਾਇਆ। ਫਿਰ ਗੁਰੂ ਸਾਹਿਬ ਜੀ ਨੇ ਆਪ ਸਤਿਨਾਮ ਵਾਹਿਗੁਰੂ ਦਾ ਸਿਮਰਨ ਕਰਕੇ ਸਾਹਿਬਜਾਦੇ ਦੇ ਸਰੀਰ ਉੱਤੇ ਹੱਥ ਫੇਰਿਆ ਤਾਂ ਜਿਹੜਾ ਤਾਪ ਚੜ੍ਹਿਆ ਹੋਇਆ ਸੀ, ਉਹ ਵੀ ਮੇਟ ਦਿੱਤਾ ਅਤੇ ਸੀਤਲਾ ਵੀ ਮੇਟ ਦਿੱਤੀ। ਫਿਰ ਜਿਸ ਵੇਲੇ ਸਿੱਖਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਪਾਸੋਂ ਸਾਹਿਬਜਾਦੇ ਦੀ ਸੁੱਖ ਸਾਂਦ ਪੁੱਛੀ ਤਾਂ ਉਸ ਵੇਲੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਨੇਤ੍ਰ ਪ੍ਰਗਾਸੁ ਕੀਆ; ਗੁਰਦੇਵ ॥

ਹੇ ਭਾਈ! (ਗੁਰਦੇਵ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੁ ਰਾਮਦਾਸ ਸਾਹਿਬ ਜੀ ਨੇ ਸਾਹਿਬਜਾਦੇ ਦੇ ਨੇਤਰਾਂ ਨੂੰ (ਪ੍ਰਗਾਸੁ) ਪ੍ਰਕਾਸ਼ ਦੇ ਸਹਿਤ (ਕੀਆ) ਕੀਤਾ ਹੈ।

## ਭਰਮ ਗਏ; ਪੂਰਨ ਭਈ ਸੇਵ ॥੧॥ ਰਹਾਉ ॥

ਜਿਹੜੇ ਭਰਮ ਪਏ ਹੋਏ ਸਨ ਕਿ ਸਾਹਿਬਜਾਦੇ ਦਾ ਕੋਈ ਅੰਗ ਨਾ ਮਾਰਿਆ ਜਾਵੇ ਆਦਿ। ਉਹ ਸਾਰੇ ਭਰਮ ਵੀ ਚਲੇ ਗਏ ਹਨ ਅਤੇ ਸੇਵਾ ਵੀ ਪੂਰੀ (ਭਈ) ਹੋ ਗਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

### ਨੇਤ੍ਰ ਪ੍ਰਗਾਸੁ ਕੀਆ; ਗੁਰਦੇਵ ॥

(ਗੁਰਦੇਵ) ਗੁਰੂ ਸਾਹਿਬ ਜੀ ਨੇ ਅਧਿਕਾਰੀਆਂ ਦੇ ਹਿਰਦੇ ਅੰਦਰ (ਨੇਤ੍ਰ) ਸਾਰਿਆਂ ਦੇ ਦ੍ਰਿਸ਼ਟਾ ਰੂਪ ਬ੍ਰਹਮ ਦਾ **ਵਾ**: ਗਿਆਨ ਰੂਪ ਨੇਤਰਾਂ ਦਾ **ਵਾ**: ਵਿਵੇਕ ਵੈਰਾਗ ਰੂਪ ਨੇਤਰਾਂ ਦਾ (ਪ੍ਰਗਾਸੁ) ਪ੍ਰਕਾਸ਼ ਕਰ ਦਿੱਤਾ ਹੈ।

### ਭਰਮ ਗਏ; ਪੂਰਨ ਭਈ ਸੇਵ ॥੧॥ ਰਹਾਉ ॥

ਜਿਸ ਕਰਕੇ ਉਹਨਾਂ ਦੇ ਪੰਜ ਪ੍ਰਕਾਰ ਦੇ ਭਰਮ ਵੀ ਚਲੇ ਗਏ ਹਨ ਅਤੇ ਸਤਿਗੁਰਾਂ ਦੀ ਸੇਵਾ ਕਰਨੀ ਵੀ (ਪੂਰਨ) ਪੂਰੀ ਹੋ ਗਈ ਹੈ ਭਾਵ ਸਫਲੀ ਹੋ ਗਈ ਹੈ।

ਕਈ ਦੇਵੀ ਦੇਵਤਿਆਂ ਦੇ ਉਪਾਸ਼ਕਾਂ ਨੇ ਇਤਿਹਾਸ ਵਿਚ ਲਿਖਿਆ ਹੈ ਕਿ ਜਦੋਂ ਸਾਹਿਬਜਾਦੇ ਨੂੰ ਸੀਤਲਾ ਨਿਕਲੀ ਹੋਈ ਸੀ ਤਾਂ ਉਸ ਵਕਤ ਦੁਰਗਿਆਣੇ ਪੂਜਣ ਵਾਸਤੇ ਗਏ ਸਨ, ਪਰ ਸਤਿਗੁਰੂ ਸਾਹਿਬ ਜੀ ਦੀ ਪਾਵਨ ਬਾਣੀ ਗਵਾਹੀ ਭਰਦੀ ਹੈ ਕਿ ਕਿਸੇ ਵੀ ਦੇਵੀ ਦੇਵਤੇ ਆਦਿਕ ਦੀ ਪੂਜਾ ਨਹੀਂ ਕੀਤੀ। ਇਹ ਤਾਂ ਪ੍ਰਮੇਸਰ ਨੇ ਆਪ ਕਿਰਪਾ ਕਰਕੇ ਸਾਹਿਬਜਾਦੇ ਦੀ ਰੱਖਿਆ ਕੀਤੀ ਹੈ।

**ਨੋਟ :** ਇਹ ਦੁਰਗਿਆਣਾ ਮੰਦਰ ਤਾਂ ਪਿਛਲੇ ੯੯ ਸਾਲਾਂ ਤੋਂ ਬਣਾਇਆ ਹੈ ਉਦੋਂ ਇਹ ਮੰਦਰ ਨਹੀਂ ਸੀ। ਸੋ ਹਜ਼ੂਰ ਫੁਰਮਾਉਂਦੇ ਹਨ।

## ਸੀਤਲਾ ਤੇ; ਰਖਿਆ ਬਿਹਾਰੀ ॥

ਉਤਪਤੀ ਪਾਲਣਾ ਅਤੇ ਲੈਤਾ ਆਦਿ ਦੇ ਸਾਰੇ (ਬਿਹਾਰੀ) ਵਿਵਹਾਰਾਂ ਨੂੰ ਚਲਾਉਣ ਵਾਲੇ (ਬਿਹਾਰੀ) ਵਾਹਿਗੁਰੂ ਪ੍ਰਮੇਸਰ ਨੇ (ਬਿਹਾਰੀ) ਬਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਸੀਤਲਾ (ਤੇ) ਤੋਂ (ਰਖਿਆ) ਰੱਖ ਲਿਆ ਹੈ।

**ਅਥਵਾ :** (ਬਿਹਾਰੀ) ਪ੍ਰਮੇਸਰ ਨੇ (ਬਿਹਾਰੀ) (ਬਿ) ਦ੍ਵੈਤ ਨੂੰ (ਹਾਰੀ) ਹਾਰ ਦੇ ਕਰਕੇ ਭਾਵ ਮੇਟ ਕਰਕੇ (ਬਿਹਾਰੀ) ਬਾਲਕ ਰੂਪ ਅਧਿਕਾਰੀਆਂ ਦੀ *ਜੜ੍ਹਤਾ ਬਿਰਤੀ ਰੂਪ ਸੀਤਲਾ ਤੋਂ ਰੱਖਿਆ ਕੀਤੀ ਹੈ।

---

* **ਜੜ੍ਹਤਾ ਬਿਰਤੀ :** ਅਧਿਕਾਰੀਆਂ ਨੂੰ ਪਰਮਾਰਥ ਦੇ ਰਸਤੇ 'ਤੇ ਉਤਸ਼ਾਹ ਦੇ ਨਾਲ ਨਾ ਚੱਲਣ ਦੇਣਾ ਜੜ੍ਹਤਾ ਬਿਰਤੀ ਹੈ।

## ਪਾਰਬ੍ਰਹਮ ਪ੍ਰਭ; ਕਿਰਪਾ ਧਾਰੀ ॥੧॥

ਹੇ ਭਾਈ ! (ਪ੍ਰਭ) ਸਮਰੱਥ (ਪਾਰਬ੍ਰਹਮ) ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ।

## ਨਾਨਕ ਨਾਮੁ ਜਪੈ; ਸੋ ਜੀਵੈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ ਵਾਹਿਗੁਰੂ ਦੇ ਨਾਮ ਨੂੰ (ਜਪੈ) ਜੱਪਦਾ ਹੈ, (ਸੋ) ਉਹ ਸਦਾ ਹੀ (ਜੀਵੈ) ਜਿਉਂਦਾ ਹੈ। **ਵਾ:** (ਸੋ) ਉਹ (ਜੀਵੈ) ਜੀਵਨ ਭਾਵ ਚੇਤਨ ਦਾ ਰੂਪ ਹੀ ਹੋ ਜਾਂਦਾ ਹੈ। **ਵਾ:** (ਸੋ) ਉਹ (ਜੀਵੈ) ਜੀਵਨ ਮੁਕਤੀ ਨੂੰ ਪਾ ਲੈਂਦਾ ਹੈ।

## ਸਾਧਸੰਗਿ; ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥

ਉਹ (ਸਾਧਸੰਗਿ) ਸਾਧਸੰਗਤ ਵਿਚ (ਹਰਿ) ਹਰੀ ਦਾ ਨਾਮ ਅੰਮ੍ਰਿਤ ਪੀ ਕਰਕੇ (ਅੰਮ੍ਰਿਤੁ) ਮ੍ਰਿਤੂ ਤੋਂ ਰਹਿਤ ਭਾਵ ਅਮਰ ਹੋ ਜਾਂਦਾ ਹੈ। ਉਸ ਨੂੰ ਕਦੇ ਵੀ ਕਾਲ ਨਹੀਂ ਪੋਹ ਸਕਦਾ। ਉਹ ਵਾਹਿਗੁਰੂ ਦੇ ਸਰੂਪ ਵਿਚ ਲੀਨ ਹੋ ਜਾਂਦਾ ਹੈ।

## ਗਉੜੀ ਮਹਲਾ ੫ ॥

ਸਰੀਰ ਦੇ ਅੰਗਾਂ ਦੀ ਸਫਲਤਾ ਦੇ ਬਾਬਤ ਦੱਸਦੇ ਹੋਏ ਹਜ਼ੂਰ ਫੁਰਮਾਉਂਦੇ ਹਨ।

## ਧਨੁ ਓਹੁ ਮਸਤਕੁ; ਧਨੁ ਤੇਰੇ ਨੇਤ ॥

ਹੇ ਭਾਈ ! ਉਹ (ਮਸਤਕੁ) ਮੱਥਾ ਵੀ ਧੰਨ ਹੈ, ਜੋ ਸਤਿਗੁਰਾਂ ਦੇ ਚਰਨਾਂ ਨਾਲ ਲੱਗਦਾ ਹੈ ਅਤੇ ਤੇਰੇ ਉਹ (ਨੇਤ) ਨੇਤਰ ਵੀ ਧੰਨ ਹਨ, ਜਿੰਨ੍ਹਾਂ ਦੇ ਨਾਲ ਤੂੰ ਸਤਿਗੁਰਾਂ ਦੇ ਦਰਸ਼ਨ ਕਰਦਾ ਹੈ।

**ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ; ਜੋ ਜਾਇ ਲਗੈ ਗੁਰ ਪੈਰੇ ਰਾਮ ॥** *(ਅੰਗ : ੫੪੦)*

ਪਰ ਜਿਹੜਾ ਸਿਰ ਗੁਰੂ ਸਾਹਿਬ ਜੀ ਦੇ ਅੱਗੇ ਨਹੀਂ ਝੁਕਦਾ, ਉਹ ਧ੍ਰਿਕਾਰ ਯੋਗ ਹੈ।

**ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ ਗੁਰ ਲਗੈ ਨ ਚਰਣੀ ॥** *(ਵਾਰ ੨੭, ਪਉੜੀ ੧੦)*

ਜਿਵੇਂ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਵੀ ਕਿਹਾ ਹੈ :

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰ ਦੀਜੈ ਡਾਰਿ ॥** *(ਅੰਗ : ੮੯)*

ਭਗਤ ਫਰੀਦ ਜੀ ਦਾ ਵੀ ਬਚਨ ਹੈ ਕਿ :

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥** *(ਅੰਗ : ੧੩੮੧)*

ਜਿਵੇਂ ਤਵੇ ਉੱਤੇ ਪਾਣੀ ਦੀ ਬੂੰਦ ਸੜਦੀ ਹੈ। ਇਉਂ ਤਵੇ ਦੀ ਬੂੰਦ ਵਾਂਗ ਸੱਤਾਂ ਸਮੁੰਦਰਾਂ ਦਾ ਪਾਣੀ ਜਿਸ ਅੱਗ ਉੱਤੇ ਸੜਦਾ ਹੈ। ਉਸ ਅੱਗ ਵਿਚ ਦੁਨੀਆਂ ਨੂੰ ਦੁੱਖ ਦੇਣ ਵਾਲੇ ਜਾਲਮ ਬਾਦਸ਼ਾਹਾਂ ਦੇ ਸਿਰ ਲਕੜਾਂ ਦੀ ਥਾਂ ਸਾੜੇ ਜਾਂਦੇ ਹਨ।

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥** *(ਅੰਗ : ੧੩੮੧)*

**ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ ਪੋਸਤੀ ਅਨੇਕ ਦਾ ਨਿਵਾਵਤ ਹੈ ਸੀਸ ਕੌ ॥**
**ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ ॥**

**ਕਹਾ ਭਇਓ ਰੋਗੀ ਜੋ ਪੈ ਡਾਰਿਓ ਰਹਿਓ ਉਰਧ ਮੁਖ ਮਨ ਤੇ ਨ ਮੂੰਡ ਨਿਹੁਰਾਇਓ ਆਦਿ ਈਸ ਕੌ ॥**
**ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥**

*(ਅਕਾਲ ਉਸਤਤ)*

ਇਸ ਕਰਕੇ ਪ੍ਰਮੇਸਰ ਨੂੰ ਦਿਲ ਦੀ ਭਾਵਨਾ ਅਤੇ ਸ਼ਰਧਾ ਤੋਂ ਬਗੈਰ ਕੋਈ ਕਿਵੇਂ ਪਾ ਸਕਦਾ ਭਾਵ ਨਹੀਂ ਪਾ ਸਕਦਾ।

**ਸੀਸ ਨਿਵਾਇਐ ਢਹਿ ਪਏ ਸਭ ਪਾਪਨ ਕੀ ਪੋਟ ਤਾਤੇ ਸੀਸ ਨਿਵਾਈਐ ਲਗੈ ਨ ਜਮ ਕੀ ਚੋਟ ॥**

*(ਲੌਕਿਕ ਪ੍ਰਮਾਣ)*

**ਅਥਵਾ :** ਹੇ ਪ੍ਰਮੇਸਰ! ਜਿਹੜਾ ਮੱਥਾ ਦਿਲੋਂ ਤੇਰੇ ਅੱਗੇ (ਨੇਤ) ਨਿਵਦਾ ਹੈ, ਝੁਕਦਾ ਹੈ, ਉਹ (ਮਸਤਕੁ) ਮੱਥਾ (ਧਨੁ) ਧੰਨ ਹੈ ਅਤੇ ਜਿਹੜੇ ਤੇਰੇ ਦਰਸ਼ਨ ਕਰਦੇ ਹਨ। ਉਹ (ਨੇਤ) ਨੇਤਰ ਵੀ ਧੰਨ ਹਨ,

**ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥** *(ਅੰਗ : ੫੪੦)*

**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥**
**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ ॥** *(ਅੰਗ : ੫੧੭)*

**ਵਾ:** ਜਿਹੜੇ ਦ੍ਰਿਸ਼ਟਾ ਰੂਪ ਨੇਤਰ ਜਾਣ ਕਰਕੇ ਮਨ-ਬੁੱਧੀ ਰੂਪ **ਵਾ:** ਵੈਰਾਗ ਵਿਵੇਕ ਰੂਪ (ਨੇਤ) ਨੇਤ੍ਰਾਂ ਨਾਲ ਤੇਰੇ ਦਰਸਨ ਕਰਦੇ ਹਨ **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤਰਾਂ ਨਾਲ ਤੇਰੇ ਦਰਸ਼ਨ ਕਰਦੇ ਹਨ, ਉਹ ਵੀ (ਧਨੁ) ਧੰਨਤਾ ਦੇ ਯੋਗ ਹਨ।

## ਧਨੁ ਓਇ ਭਗਤ; ਜਿਨ ਤੁਮ ਸੰਗਿ ਹੇਤ ॥੧॥

ਹੇ ਸੱਚੇ ਪਾਤਸਾਹ! ਤੇਰੇ (ਓਇ) ਉਹ ਭਗਤ ਜਨ (ਧਨੁ) ਧੰਨ ਹਨ, (ਜਿਨ) ਜਿੰਨ੍ਹਾਂ ਦਾ (ਤੁਮ) ਤੁਹਾਡੇ (ਸੰਗਿ) ਨਾਲ (ਹੇਤ) ਪ੍ਰੇਮ ਹੈ।

## ਨਾਮ ਬਿਨਾ; ਕੈਸੇ ਸੁਖੁ ਲਹੀਐ ॥

ਹੇ ਭਾਈ! ਪ੍ਰਮੇਸਰ ਦੇ ਨਾਮ ਤੋਂ ਬਿਨਾਂ ਤੁਸੀਂ (ਕੈਸੇ) ਕਿਵੇਂ ਸੁੱਖ (ਲਹੀਐ) ਪ੍ਰਾਪਤ ਕਰੋਗੇ? ਭਾਵ ਕੁਝ ਵੀ ਨਹੀਂ ਪ੍ਰਾਪਤ ਕਰ ਸਕਦੇ ਕਿਉਂਕਿ ਨਾਮ ਨੂੰ ਜਪਣ ਕਰਕੇ ਹੀ ਸੁੱਖ ਪ੍ਰਾਪਤ ਹੁੰਦਾ ਹੈ।

## ਰਸਨਾ; ਰਾਮ ਨਾਮ ਜਸੁ ਕਹੀਐ ॥੧॥ ਰਹਾਉ ॥

ਹੇ ਭਾਈ! ਜੇਕਰ ਸੁੱਖ ਚਾਹੁੰਦੇ ਹੋ ਤਾਂ ਰਸਨਾ ਨਾਲ (ਰਾਮ) ਪ੍ਰਮੇਸਰ ਦਾ ਨਾਮ ਉਚਾਰਨ ਕਰੋ ਅਤੇ ਰਸਨਾ ਨਾਲ ਉਸਦੀ (ਜਸੁ) ਵਡਿਆਈ (ਕਹੀਐ) ਕਹਿਣਾ ਕਰੋ। ਜਿਸ ਕਰਕੇ ਤੁਹਾਡੀ ਰਸਨਾ ਵੀ ਸਫਲੀ ਹੋਵੇਗੀ ਅਤੇ ਤੁਹਾਡੇ ਮਨ ਵਿਚ ਪ੍ਰਮੇਸਰ ਦਾ ਨਾਮ ਵੀ ਰਚ ਜਾਵੇਗਾ। ਪਰ ਜੇਕਰ ਕੋਈ ਰਸਨਾ ਨਾਲ ਹੀ ਕਹੀ ਜਾਵੇ ਪਰ ਹਿਰਦੇ ਅੰਦਰ ਧਾਰਨ ਨਾ ਕਰੇ ਤਾਂ ਉਸਦਾ ਸਿਮਰਨ ਕੀਤਾ ਸਫਲਾ ਨਹੀਂ ਹੋ ਸਕਦਾ।

**ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ ॥** *(ਅੰਗ : ੯੨੦)*

ਭਾਵ ਜਿਵੇਂ ਜਿੰਨ੍ਹਾਂ ਚਿਰ ਤੱਕ ਔਸ਼ਧੀ ਕਿਸੇ ਦੇ ਅੰਦਰ ਨਹੀਂ ਜਾਂਦੀ, ਉਹਨਾਂ ਚਿਰ ਤੱਕ ਉਹ ਰੋਗ ਤੋਂ ਰਹਿਤ ਨਹੀਂ ਹੋ ਸਕਦਾ। ਇਸੇ ਤਰ੍ਹਾਂ ਹੀ ਜਿੰਨ੍ਹਾਂ ਚਿਰ ਤੱਕ ਇਹ ਜੀਵ ਪ੍ਰਮੇਸਰ ਦੇ ਨਾਮ ਨੂੰ ਹਿਰਦੇ ਵਿਚ ਧਾਰਨ ਨਹੀਂ ਕਰਦਾ, ਉਨ੍ਹਾਂ ਤੱਕ ਇਸ ਨੂੰ ਅਨੰਦ ਨਹੀਂ ਪ੍ਰਾਪਤ ਹੋ ਸਕਦਾ।

## ਤਿਨ ਊਪਰਿ; ਜਾਈਐ ਕੁਰਬਾਣੁ ॥

ਹੇ ਭਾਈ! (ਤਿਨ) ਉਹਨਾਂ ਗੁਰਮੁਖ ਜਨਾਂ ਦੇ ਉਪਰੋਂ (ਕੁਰਬਾਣੁ) ਬਲਿਹਾਰ ਜਾਣਾ ਕਰੀਏ।

## ਨਾਨਕ; ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਬਾਣੁ) ਬੰਧਨਾਂ ਤੋਂ (ਨਿਰ) ਰਹਿਤ **ਵਾ:** (ਬਾਣੁ) ਆਦਤਾਂ ਤੋਂ ਰਹਿਤ, **ਵਾ:** (ਬਾਣੁ) ਦੁੱਖਾਂ ਤੋਂ ਰਹਿਤ ਪ੍ਰਮੇਸਰ ਨੂੰ ਜਪਿਆ ਹੈ।

## ਗਉੜੀ ਮਹਲਾ ੫ ॥
## ਤੂੰਹੈ ਮਸਲਤਿ; ਤੂੰਹੈ ਨਾਲਿ ॥

ਹੇ ਪ੍ਰਮੇਸਰ! (ਤੂੰਹੈ) ਤੂੰ ਹੀ ਸਾਨੂੰ ਨੇਕ (ਮਸਲਤਿ) ਸਲਾਹ ਦੇਣ ਵਾਲਾ ਹੈਂ ਅਤੇ (ਤੂੰਹੈ) ਤੂੰ ਹੀ ਲੋਕ-ਪ੍ਰਲੋਕ ਵਿਚ ਸਾਡੇ ਨਾਲ ਹੈ।

**ਅਥਵਾ :** ਤੂੰ ਹੀ ਸਾਰਿਆਂ ਦੇ ਅੰਦਰ (ਮਸਲਤਿ) ਸਲਾਹ ਦੇਣ ਵਾਲਾ ਚੇਤਨ ਸਰੂਪ ਹੈਂ ਅਤੇ (ਤੂੰਹੈ) ਤੂੰ ਹੀ ਸਾਰਿਆਂ ਦੇ ਨਾਲ ਰਹਿਣ ਵਾਲਾ ਹੈਂ। ਭਾਵ ਜਦੋਂ ਕੋਈ ਆਦਮੀ ਚੰਗਾ ਕੰਮ ਕਰਦਾ ਹੈ ਤਾਂ ਉਸਦੇ ਅੰਦਰੋਂ ਫੁਰਨਾ ਫੁਰਦਾ ਹੈ ਕਿ ਤੂੰ ਇਹ ਕੰਮ ਠੀਕ ਕਰ ਰਿਹਾ ਹੈ ਅਤੇ ਜਦੋਂ ਕੋਈ ਆਦਮੀ ਭੈੜਾ ਕੰਮ ਕਰਦਾ ਹੈ ਤਾਂ ਮਨ ਦੇ ਅੰਦਰ ਸਲਾਹ ਮਿਲਦੀ ਹੈ ਕਿ ਤੂੰ ਇਹ ਚੰਗਾ ਕੰਮ ਨਹੀਂ ਕਰ ਰਿਹਾ ਤੈਨੂੰ ਸਿਕਸਤ ਪਹੁੰਚੇਗੀ। ਇਉਂ ਜੋ ਸਾਰਿਆਂ ਦੇ ਅੰਦਰ ਸਲਾਹ ਦੇਣ ਵਾਲਾ ਤੇ ਨਾਲ ਰਹਿਣ ਵਾਲਾ ਹੈ ਉਹ ਪ੍ਰਮੇਸਰ ਆਪ ਹੀ ਹੈ।

## ਤੂਹੈ ਰਾਖਹਿ; ਸਾਰਿ ਸਮਾਲਿ ॥੧॥

ਹੇ ਮਹਾਰਾਜ! ਤੂੰ ਹੀ ਸਾਰਿਆਂ ਨੂੰ (ਸਾਰਿ) ਭਲੀ ਪ੍ਰਕਾਰ (ਸਮਾਲਿ) ਸੰਭਾਲ ਕੇ (ਰਾਖਹਿ) ਰੱਖਦਾ ਹੈਂ।

## ਐਸਾ ਰਾਮੁ; ਦੀਨ ਦੁਨੀ ਸਹਾਈ ॥

ਹੇ (ਰਾਮ) ਪ੍ਰਮੇਸਰ! ਤੂੰ (ਐਸਾ) ਇਸ (ਦੁਨੀ) ਲੋਕ ਵਿਚ ਵੀ ਤੇ (ਦੀਨ) ਪ੍ਰਲੋਕ ਵਿਚ (ਸਹਾਈ) ਸਹਾਇਤਾ ਕਰਨ ਵਾਲਾ ਹੈ।

## ਦਾਸ ਕੀ ਪੈਜ ਰਖੈ; ਮੇਰੇ ਭਾਈ ॥੧॥ ਰਹਾਉ ॥

ਹੇ ਮੇਰੇ (ਭਾਈ) ਭਰਾਵੋ! ਉਹ ਪ੍ਰਮੇਸਰ (ਦਾਸ) ਸੇਵਕਾਂ ਦੀ (ਪੈਜ) ਪ੍ਰਤੱਗਿਆ-ਇੱਜਤ ਸਦਾ ਹੀ (ਰਖੈ) ਰੱਖਦਾ ਹੈ ਕਿਉਂਕਿ ਇਹੋ ਗੱਲ ਹੀ ਵਾਹਿਗੁਰੂ ਨੂੰ (ਭਾਈ) ਭਾਉਂਦੀ ਹੈ।

## ਆਗੈ ਆਪਿ; ਇਹੁ ਥਾਨੁ ਵਸਿ ਜਾ ਕੈ ॥

(ਇਹੁ) ਇਸ ਸੰਸਾਰ ਰੂਪ (ਥਾਨੁ) ਥਾਂ ਨੂੰ (ਜਾ) ਜਿਸ ਵਾਹਿਗੁਰੂ ਨੇ ਆਪਣੇ ਵੱਸ ਵਿਚ ਰੱਖਿਆ ਹੋਇਆ ਹੈ। ਉਹ ਆਪ ਹੀ (ਆਗੈ) ਅੱਗੇ ਪ੍ਰਲੋਕ ਵਿਚ, ਸਾਰਿਆਂ ਦੇ ਨਾਲ ਹਿਸਾਬ-ਕਿਤਾਬ ਕਰਨ ਵਾਲਾ ਤੇ ਬਖਸ਼ਣ ਵਾਲਾ ਹੈ।

## ਆਠ ਪਹਰ; ਮਨੁ ਹਰਿ ਕਉ ਜਾਪੈ ॥੨॥

ਹੇ ਭਾਈ! ਜਿਨ੍ਹਾਂ ਦਾ ਮਨ ਲੋਕ-ਪ੍ਰਲੋਕ ਵਿਚ ਵਿਆਪਕ (ਹਰਿ) ਹਰੀ ਪ੍ਰਮੇਸਰ (ਕਉ) ਨੂੰ (ਆਠ) ਅੱਠੇ ਪਹਿਰ (ਜਾਪੈ) ਜਪਦਾ ਰਹਿੰਦਾ ਹੈ।

## ਪਤਿ ਪਰਵਾਣੁ; ਸਚੁ ਨੀਸਾਣੁ ॥

ਉਹਨਾਂ ਦੀ ਇਸ ਲੋਕ ਵਿਚ ਵੀ (ਪਤਿ) ਇੱਜਤ (ਪਰਵਾਣੁ) ਪ੍ਰਮਾਣਨੀਕ ਹੈ ਭਾਵ ਕਾਮ, ਕ੍ਰੋਧਾਦਿਕ ਉਹਨਾਂ ਦੀ ਇੱਜਤ ਖਰਾਬ ਨਹੀਂ ਕਰਦੇ ਅਤੇ ਉਹਨਾਂ ਕੋਲ ਹੀ ਪ੍ਰਲੋਕ ਵਿਚ ਰੱਖਿਆ ਕਰਨ ਵਾਸਤੇ ਸੱਚੇ ਨਾਮ ਦਾ (ਨੀਸਾਣੁ) ਟੋਂਬੂ ਭਾਵ ਪ੍ਰਵਾਨਾ ਹੈ। **ਵਾ:** ਜਿਵੇਂ ਕਰਨਲ, ਜਰਨਲ ਆਦਿਕਾਂ ਦੇ ਬਿੱਲੇ ਭਾਵ ਤਗਮੇ ਹੁੰਦੇ ਹਨ, ਇਸੇ ਪ੍ਰਕਾਰ ਹੀ ਜੋ ਚਿਤ ਦੀ ਬਿਰਤੀ ਲਖ ਅਰਥ ਵਿਚ ਟਿਕੀ ਹੋਈ ਹੈ। ਇਹ ਉਹਨਾਂ ਦਾ ਸਚ ਨਿਸਾਣ ਹੈ।

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥੪॥੭॥** *(ਅੰਗ : ੪੭੭)*

## ਜਾ ਕਉ; ਆਪਿ ਕਰਹਿ ਫੁਰਮਾਨੁ ॥੩॥

(ਜਾ) ਜਿੰਨ੍ਹਾਂ (ਕਉ) ਨੂੰ ਵਾਹਿਗੁਰੂ ਆਪ ਗੁਰਾਂ ਦੁਆਰਾ (ਫੁਰਮਾਨੁ) ਆਗਿਆ (ਕਰਹਿ) ਕਰ ਦਿੰਦਾ ਹੈ। ਉਹੀ ਪ੍ਰੇਮੀ ਮੰਨਦੇ ਹਨ ਕਿ :

## ਆਪੇ ਦਾਤਾ; ਆਪਿ ਪ੍ਰਤਿਪਾਲਿ ॥

ਉਹ ਵਾਹਿਗੁਰੂ ਆਪ ਹੀ ਸਤਿਗੁਰੂ ਰੂਪ ਹੋ ਕੇ ਨਾਮ ਦਾ ਦਾਤਾ ਹੈ ਅਤੇ ਆਪ ਹੀ ਈਸ਼ਰ ਰੂਪ ਹੋ ਕੇ ਸਾਰਿਆਂ ਦੇ (ਪ੍ਰਤਿ) ਤਾਈਂ (ਪਾਲਿ) ਪਾਲਣਾ ਕਰਨ ਵਾਲਾ ਹੈ।

## ਨਿਤ ਨਿਤ ਨਾਨਕ; ਰਾਮ ਨਾਮੁ ਸਮਾਲਿ ॥੪॥੧੦੫॥੧੭੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਨਿਤ) ਨਿਤ ਰੂਪ ਰਹਿਣ ਵਾਲੇ (ਰਾਮ) ਪ੍ਰਮੇਸਰ ਦੇ ਨਾਮ ਨੂੰ (ਨਿਤ) ਨਿਤਾਪ੍ਰਤੀ (ਸਮਾਲਿ) ਸੰਭਾਲਣਾ ਕਰੋ, ਯਾਦ ਕਰੋ।

## ਗਉੜੀ ਮਹਲਾ ੫ ॥

## ਸਤਿਗੁਰੁ ਪੂਰਾ; ਭਇਆ ਕ੍ਰਿਪਾਲੁ ॥

ਜਿੰਨ੍ਹਾਂ ਉੱਪਰ (ਪੂਰਾ) ਪੂਰਨ ਸਤਿਗੁਰੂ ਸਾਹਿਬ ਜੀ ਨੇ (ਕ੍ਰਿਪਾਲੁ) ਕਿਰਪਾਲੂ (ਭਇਆ) ਹੋਣਾ ਕੀਤਾ ਹੈ।

## ਹਿਰਦੈ ਵਸਿਆ; ਸਦਾ ਗੁਪਾਲੁ ॥੧॥

ਉਹਨਾਂ ਦੇ ਹਿਰਦੇ ਵਿਚ ਸਦਾ ਵਾਸਤੇ (ਗੁਪਾਲੁ) ਪ੍ਰਿਥਵੀ ਦਾ ਪਾਲਕ ਪਰਮੇਸਰ (ਵਸਿਆ) ਵੱਸ ਗਿਆ ਹੈ।

## ਰਾਮੁ ਰਵਤ; ਸਦ ਹੀ ਸੁਖੁ ਪਾਇਆ ॥

ਉਹਨਾਂ ਨੇ (ਰਾਮ) ਪ੍ਰਮੇਸਰ ਨੂੰ (ਰਵਤ) ਉਚਾਰਦਿਆਂ ਹੋਇਆਂ ਸਦਾ ਹੀ ਰਹਿਣ ਵਾਲੇ ਆਤਮ ਸੁੱਖ ਨੂੰ (ਪਾਇਆ) ਪਾਉਣਾ ਕੀਤਾ ਹੈ।

## ਅੰਗ:੨੦੧

### ਮਇਆ ਕਰੀ; ਪੂਰਨ ਹਰਿ ਰਾਇਆ ॥੧॥ ਰਹਾਉ ॥

ਜੋ (ਰਾਇਆ) ਰਾਜਾ ਰੂਪ (ਹਰਿ) ਹਰੀ ਪ੍ਰਮੇਸਰ ਸਾਰਿਆਂ ਥਾਵਾਂ ਵਿਚ ਪੂਰਨ ਹੈ, ਉਸ ਪ੍ਰਮੇਸਰ ਨੇ ਉਹਨਾਂ ਉੱਤੇ (ਮਇਆ) ਕਿਰਪਾ ਦ੍ਰਿਸ਼ਟੀ (ਕਰੀ) ਕਰ ਦਿੱਤੀ ਹੈ।

### ਕਹੁ ਨਾਨਕ; ਜਾ ਕੇ ਪੂਰੇ ਭਾਗ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! (ਜਾ) ਜਿੰਨ੍ਹਾਂ (ਕੇ) ਦੇ (ਪੂਰੇ) ਪੂਰਨ ਭਾਗ ਭਾਵ ਨਿਸ਼ਕਾਮ ਕਰਮ ਹਨ।

### ਹਰਿ ਹਰਿ ਨਾਮੁ; ਅਸਥਿਰੁ ਸੋਹਾਗੁ ॥੨॥੧੦੬॥

ਉਹਨਾਂ ਨੂੰ (ਹਰਿ) ਹਰੀ (ਹਰਿ) ਪ੍ਰਮੇਸਰ ਦਾ ਨਾਮ ਜੱਪਣ ਕਰਕੇ ਸਦਾ ਹੀ (ਅਸਥਿਰੁ) ਇਸਥਿਤ ਰਹਿਣ ਵਾਲਾ (ਸੋਹਾਗੁ) ਅਨੰਦ ਪ੍ਰਾਪਤ ਹੋਇਆ ਹੈ **ਵਾ:** ਕਦੇ ਵੀ ਨਾਸ਼ ਨਾ ਹੋਣ ਵਾਲਾ (ਸੋਹਾਗੁ) ਪਤੀ ਪ੍ਰਮੇਸਰ ਪ੍ਰਾਪਤ ਹੋਇਆ ਹੈ।

### ਗਉੜੀ ਮਹਲਾ ੫ ॥

**ਉਥਾਨਕਾ:**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਸਾਹਿਬਜਾਦੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੂੰ ਵਿਆਹੁਣ ਵਾਸਤੇ ਡੱਲੇ ਨਗਰ ਵਿਖੇ ਗਏ ਤਾਂ ਉਥੋਂ ਦੀ ਸੰਗਤ ਨੇ ਆਪ ਜੀ ਦੇ ਆਉਣ ਦੀ ਨਿਸ਼ਾਨੀ ਰੱਖਣ ਲਈ ਬਾਉਲੀ ਸਾਹਿਬ ਦਾ ਟੱਕ ਲਗਵਾਇਆ। ਜਦੋਂ ਗੁਰੂ ਸਾਹਿਬ ਜੀ ਭਾਈ ਨਰੈਣ ਦਾਸ ਦੀ ਪੁੱਤਰੀ ਮਾਤਾ ਦਮੋਦਰੀ ਜੀ ਨਾਲ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਅਨੰਦ ਕਾਰਜ ਕਰਵਾ ਕੇ ਜੰਞ ਵਾਸੇ ਵਿਚ ਬੈਠੇ ਹੋਏ ਸਨ ਤਾਂ ਉੱਥੇ ਕੁੱਦੂ ਨਾਮ ਦਾ ਇਕ ਬ੍ਰਾਹਮਣ ਆਇਆ। ਜਿਸਨੂੰ ਕੁੱਦਰੂ ਅਤੇ ਕਦਰੂ ਵੀ ਕਿਹਾ ਜਾਂਦਾ ਸੀ। ਪਰ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਕੁੱਦੂ ਹੀ ਕਿਹਾ ਕਰਦੇ ਸਨ। ਇਸ ਨੇ ਆਪਣੇ ਕੋਲ ਇਕ ਛੁਰੀ ਰੱਖੀ ਹੁੰਦੀ ਸੀ, ਜਿਸ ਨਾਲ ਇਹ ਜਜਮਾਨਾਂ ਨੂੰ ਡਰਾਇਆ ਕਰਦਾ ਸੀ ਕਿ ਜੇਕਰ ਤੁਸੀਂ ਪੈਸੇ ਨਾ ਦਿੱਤੇ ਤਾਂ ਮੈਂ ਇਸ ਛੁਰੀ ਨੂੰ ਆਪਣੇ ਪੇਟ ਵਿਚ ਮਾਰ ਕੇ ਮਰ ਜਾਵਾਂਗਾ ਅਤੇ ਤੁਹਾਨੂੰ ਬ੍ਰਹਮ ਹੱਤਿਆ ਦਾ ਪਾਪ ਲੱਗੇਗਾ ਤੇ ਲੋਕ ਡਰਦੇ ਹੋਏ ਇਸ ਨੂੰ ਪੈਸੇ ਦੇ ਦਿਆ ਕਰਦੇ ਸਨ। ਸੋ ਇਹ ਗੁਰੂ ਸਾਹਿਬ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਮਹਾਰਾਜ! ਆਪ ਦੇ ਸਾਹਿਬਜਾਦੇ ਦਾ ਵਿਆਹ ਹੋਇਆ ਹੈ, ਇਸ ਲਈ ਮੈਨੂੰ ਸੌ ਰੁਪਏ ਦਿਉ। ਸਤਿਗੁਰੂ ਸਾਹਿਬ ਜੀ ਨੇ ਖਜ਼ਾਨਚੀ ਭਾਈ ਸਾਲ੍ਹੋ ਜੀ ਤੋਂ ਸੌ ਰੁਪਏ ਦਵਾ ਦਿੱਤੇ, ਇਸਨੇ ਫਿਰ ਕਿਹਾ ਕਿ "ਮੈਨੂੰ ਪੰਜ ਸੌ ਰੁਪਏ ਦਿਉ।" ਮਹਾਰਾਜ ਜੀ ਨੇ ਪੰਜ ਸੌ ਰੁਪਏ ਵੀ ਦਵਾ ਦਿੱਤੇ, ਤੀਸਰੀ ਵਾਰ ਇਸਨੇ ਫਿਰ ਕਿਹਾ ਕਿ ਮੈਨੂੰ ਹਜ਼ਾਰ ਰੁਪਏ ਦਿਉ ਤਾਂ ਗੁਰੂ ਜੀ ਨੇ ਨਾਂਹ ਕਰ ਦਿੱਤੀ ਤੇ ਬਚਨ ਕੀਤਾ ਕਿ ਤੂੰ ਲਾਲਚੀ ਹੈ, ਤੇਰੇ ਅੰਦਰ ਸੰਤੋਖ ਨਹੀਂ। ਇਹ ਸੁਣ ਕੇ ਉਹ ਬ੍ਰਾਹਮਣ ਕਹਿਣ ਲੱਗਾ, "ਮੈਂ ਛੁਰੀ ਮਾਰ ਕੇ ਮਰ ਜਾਵਾਂਗਾ, ਜਿਸ ਕਰਕੇ ਤੁਹਾਨੂੰ ਬ੍ਰਹਮ ਹੱਤਿਆ ਦਾ ਪਾਪ ਲੱਗੇਗਾ।" ਗੁਰੂ ਜੀ ਕਹਿੰਦੇ, "ਪਹਿਲਾਂ ਭੋਜਨ ਛਕ।" ਜਦੋਂ ਇਹ ਭੋਜਨ ਛਕਣ ਲੱਗਾ ਤਾਂ ਧੋਤੀ ਦੀ ਮਰੋੜੀ ਖੋਲ੍ਹ ਕੇ ਥੱਲੇ ਆਸਣ ਵਿਛਾ ਕੇ ਬੈਠ ਗਿਆ।

**ਨੋਟ :** ਜਦੋਂ ਬ੍ਰਾਹਮਣ ਲੋਕ ਭੋਜਨ ਛਕਦੇ ਹਨ ਤਾਂ ਇਹ ਸਿਰਫ *ਕੁਪੀਨ ਹੀ ਪਹਿਨ ਕੇ ਰੱਖਦੇ ਹਨ, ਬਾਕੀ ਸਾਰੇ

---

* **ਕੁਪੀਨ :** ਇਤਨਾ ਲੰਮਾ ਵਸਤਰ ਜੋ ਖੂਹ ਵਿਚ ਵਗਾਉਣ ਯੋਗ ਹੋਵੇ ਜਿਸ ਨਾਲ ਖੂਹ ਵਿੱਚੋਂ ਪਾਣੀ ਕੱਢ ਲਈਏ, ਇਹ ਵਸਤਰ ਲੰਗੋਟੀ ਅਤੇ ਕਮਰ ਕਸੇ ਦਾ ਕੰਮ ਦਿੰਦਾ ਹੈ।

ਬਸਤਰ ਉਤਾਰ ਦਿੰਦੇ ਹਨ ਅਤੇ ਸਿਰ, ਗਲ੍ਹ, ਆਦਿਕ ਤੋਂ ਨੰਗੇ ਹੁੰਦੇ ਹਨ। ਇਹ ਸਭ ਕੁਝ ਇਹ ਪਵਿੱਤਰ ਰਹਿਣ ਵਾਸਤੇ ਕਰਦੇ ਹਨ। ਕਿਉਂਕਿ ਇਹ ਕਹਿੰਦੇ ਹਨ ਕਿ ਸੂਤੀ ਬਸਤਰ ਪਵਿੱਤਰ ਨਹੀਂ ਹੁੰਦੇ।

ਸੋ ਜਦੋਂ ਇਹ ਕੁੱਦੂ ਬ੍ਰਾਹਮਣ ਭੋਜਨ ਛਕਣ ਲੱਗਾ ਤਾਂ ਇਸਨੇ ਦੋ-ਚਾਰ ਆਦਮੀਆਂ ਜਿੰਨ੍ਹਾਂ ਰੱਜ ਕੇ ਭੋਜਨ ਖਾਧਾ। ਮਹਾਰਾਜ ਕਹਿਣ ਲੱਗੇ ਕਿ, "ਹੇ ਭਾਈ! ਇਸ ਨੂੰ ਚੰਗੀ ਤਰ੍ਹਾਂ ਤ੍ਰਿਪਤ ਕਰੋ। ਇਹ ਪੰਡਿਤ ਚੌਂਕੇ ਵਿਚ ਹੀ ਮਰ ਜਾਵੇ ਤਾਂ ਚੰਗਾ ਹੈ।

ਇਸ ਪ੍ਰਕਾਰ ਜਦੋਂ ਇਹ ਭੋਜਨ ਖਾ ਕੇ ਉੱਠਣ ਜੋਗਾ ਨਾ ਰਿਹਾ ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਦਾ ਉਚਾਰ ਕੀਤਾ।

## ਧੋਤੀ ਖੋਲਿ; ਵਿਛਾਏ ਹੇਠਿ ॥

ਹੇ ਭਾਈ! ਤੂੰ ਰੋਟੀ ਖਾਣ ਵੇਲੇ ਧੋਤੀ ਦੀ ਮਰੋੜੀ (ਖੋਲਿ) ਖੋਲ ਕੇ ਢਿੱਲੀ ਕਰ ਲੈਂਦਾ ਹੈ ਕਿ ਕਿਤੇ ਢਿੱਡ ਘੁਟਿਆ ਹੀ ਨਾ ਰਹਿ ਜਾਵੇ ਅਤੇ ਫਿਰ ਉਸ ਧੋਤੀ ਦਾ (ਹੇਠਿ) ਹੇਠਾਂ ਆਸਣ ਆਦਿਕ (ਵਿਛਾਏ) ਵਿਛਾ ਲੈਂਦਾ ਹੈ।

**ਅਥਵਾ :** ਤੂੰ ਆਂਦਰਾਂ ਨੂੰ (ਖੋਲਿ) ਖੋਲ੍ਹ ਕੇ *ਨੇਤੀ **ਧੋਤੀ ਆਦਿਕ ਕਰਦਾ ਹੈਂ ਅਤੇ (ਹੇਠਿ) ਹੇਠਾਂ ਊਨੀ ਆਸਣ (ਵਿਛਾਏ) ਵਿਛਾ ਕਰਕੇ ਪੂਜਾ ਆਦਿਕ ਕਿਰਿਆਵਾਂ ਕਰਦਾ ਹੈ।

## ਗਰਧਪ ਵਾਂਗੂ; ਲਾਹੇ ਪੇਟਿ ॥੧॥

ਫਿਰ ਜਿਵੇਂ ਗਧਾ ਰੂੜੀਆਂ ਤੋਂ ਟਾਂਡੇ ਚੱਬ-ਚੱਬ ਕੇ ਮੇਹਦੇ ਦੇ ਲਿਬੜੇ ਅੰਦਰ ਸੁੱਟੀ ਜਾਂਦਾ ਹੈ, ਇਸ ਪ੍ਰਕਾਰ ਤੂੰ ਵੀ (ਗਰਧਪ) ਗਧੇ (ਵਾਂਗੂ) ਵਾਂਗ ਭੋਜਨ ਨੂੰ (ਪੇਟਿ) ਪੇਟ ਵਿਚ (ਲਾਹੇ) ਲਾਹੀ ਜਾਂਦਾ ਹੈ,ਭਾਵ ਪਾਈ ਜਾਂਦਾ ਹੈ।

**ਅਥਵਾ :** ਤੂੰ ਗਧੇ ਦੇ ਵਾਂਗ ਖੁਰਾਕ ਨੂੰ ਪੇਟ ਵਿੱਚੋਂ ਬਾਹਰ ਲਾਹੀ ਜਾਂਦਾ ਹੈਂ। ਭਾਵ ਪਹਿਲਾ ਤਾਂ ਖਾਈ ਜਾਂਦਾ ਹੈਂ ਤੇ ਫੇਰ ਪੇਟ ਵਿੱਚੋਂ ਮੈਲ ਨੂੰ ਬਾਹਰ ਲਾਹੀ ਅਰਥਾਤ ਕੱਢੀ ਜਾਂਦਾ ਹੈਂ ਇਉਂ ਤੇਰੇ ਅੰਦਰ ਧਾਰਨ ਸਕਤੀ ਨਹੀਂ ਹੈ।

## ਬਿਨੁ ਕਰਤੂਤੀ; ਮੁਕਤਿ ਨ ਪਾਈਐ ॥

ਹੇ ਭਾਈ! ਤੂੰ ਭਾਉ ਭਗਤੀ ਰੂਪ, ਨਿਸ਼ਕਾਮ ਕਰਮਾਂ ਰੂਪ ਚੰਗੀ (ਕਰਤੂਤੀ) ਕਰਣੀ ਤੋਂ (ਬਿਨੁ) ਬਗੈਰ (ਮੁਕਤਿ) ਮੁਕਤੀ ਨਹੀਂ (ਪਾਈਐ) ਪਾ ਸਕਦਾ। **ਵਾ:** ਤੂੰ ਗੁਰੂ ਘਰ 'ਤੇ ਸਰਧਾ ਭਾਵਨਾ ਧਾਰਨ ਤੋਂ ਬਿਨਾਂ ਕਿਸੇ ਪ੍ਰਕਾਰ ਵੀ ਕੇਵਲ ਮੁਕਤੀ ਨਹੀਂ ਪਾ ਸਕਦਾ।

**ਪ੍ਰਸ਼ਨ :** ਮਹਾਰਾਜ! ਮੁਕਤੀ ਰੂਪ ਪਦਾਰਥ ਕਿਵੇਂ ਮਿਲਦਾ ਹੈ?

## ਮੁਕਤਿ ਪਦਾਰਥੁ; ਨਾਮੁ ਧਿਆਈਐ ॥੧॥ ਰਹਾਉ॥

**ਉੱਤਰ :** ਹੇ ਭਾਈ! (ਮੁਕਤਿ ਪਦਾਰਥੁ) ਮੁਕਤੀ ਰੂਪ ਪਦਾਰਥ ਤਾਂ ਪ੍ਰਾਪਤ ਹੁੰਦਾ ਹੈ, ਜੇਕਰ ਪ੍ਰਮੇਸਰ ਦੇ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ।

---

* **ਨੇਤੀ :** ਨੇਤੀ ਹਠ ਜੋਗ ਦੀ ਇਕ ਕ੍ਰਿਆ ਹੈ। ਇਕ ਗਿੱਠ ਲੰਮਾ ਸੂਤ ਦਾ ਡੋਰਾ ਬਾਰੀਕ ਅਤੇ ਕੋਮਲ ਲੈ ਕੇ ਪ੍ਰਾਣਾ ਦੇ ਬਲ ਨੱਕ ਵਿਚ ਚੜ੍ਹਾ ਕੇ ਉਸ ਦਾ ਸਿਰਾ ਮੁਖ ਵਿਚਦੀ ਕੱਢਣਾ, ਦੋਵੇ ਸਿਰੇ ਡੋਰੇ ਤੋਂ ਫੜਕੇ ਨੱਕ ਅਤੇ ਕੰਠ ਦੀ ਸਫਾਈ ਕਰਨੀ।

** **ਧੋਤੀ :** ਜੋਗ ਗ੍ਰੰਥਾਂ ਅਨੁਸਾਰ ਇਕ ਜੋਗ ਕ੍ਰਿਆ ਹੈ। ਜਿਸਦਾ ਪ੍ਰਕਾਰ ਇਹ ਹੈ- ਦੋ ਉਂਗਲ ਚੌੜਾ ਅਤੇ ਅੱਠ ਦੱਸ ਹੱਥ ਲੰਮਾ ਕਪੜਾ ਗਿੱਲਾ ਕਰਕੇ ਪਾਣੀ ਦੀ ਸਹਾਇਆ ਨਾਲ ਨਿਗਲਣਾ ਅਰ ਥੋੜਾ ਚਿਰ ਠਹਿਰ ਕੇ ਬਾਹਰ ਕੱਢਣਾ। ਇਸ ਤਰ੍ਹਾਂ ਕਰਨ ਨਾਲ ਅੰਤੜੀ ਦੀ ਮੈਲ ਦੂਰ ਹੁੰਦੀ ਹੈ। ਹਠ ਜੋਗ ਦੇ ਅਭਿਆਸੀ ਧੋਤਿ ਵਰਤਦੇ ਹਨ ਜਾਂ ਮੇਹਦਾ ਸਾਫ ਕਰਨ ਦੀ ਲੀਰ।

## ਪੂਜਾ ਤਿਲਕ; ਕਰਤ ਇਸਨਾਨਾਂ ॥

ਹੇ ਭਾਈ ! ਤੂੰ ਟੱਲੀਆਂ ਖੜਕਾ ਕੇ ਠਾਕੁਰਾਂ ਦੀ ਪੂਜਾ ਵੀ ਕਰਦਾ ਹੈ। ਮੱਥੇ, ਗਰਦਨ, ਛਾਤੀ ਅਤੇ ਵੱਖੀਆਂ ਤੇ ਬਾਰਾਂ ਤਿਲਕ ਵੀ ਲਗਾਉਂਦਾ ਹੈ ਅਤੇ ਤੀਰਥਾਂ 'ਤੇ (ਇਸਨਾਨਾਂ) ਇਸ਼ਨਾਨ ਆਦਿਕ ਵੀ (ਕਰਤ) ਕਰਦਾ ਹੈ।

## ਛੁਰੀ ਕਾਢਿ; ਲੇਵੈ ਹਥਿ ਦਾਨਾ ॥੨॥

ਪਰ (ਦਾਨਾ) ਦਾਨ (ਲੇਵੈ) ਲੈਣ ਵੇਲੇ (ਹਥਿ) ਪੱਤਰੀ ਰੂਪ ਛੁਰੀ (ਕਾਢਿ) ਕੱਢ ਲੈਂਦਾ ਹੈ ਤੇ ਕਹਿੰਦਾ ਹੈ ਕਿ

**ਰਾਹੂ ਕੇਤੂ ਦੋ ਬੈਲ ਹਮਾਰੇ ਸਾੜ੍ਹਸਤੀ ਹੈ ਖੇਤੀ।**
**ਪੱਤਰੀ ਹਮਾਰੀ ਬੜੀ ਸਿਕਾਰਨ ਮਾਰ ਲਿਆਵੇ ਛੇਤੀ।**

ਤੇਰੇ ਤੇ ਰਾਹੂ ਦਾ ਜੋਰ ਹੈ, ਤੇਰੇ ਤੇ ਕੇਤੂ ਦਾ ਜੋਰ ਹੈ। ਇਸ ਪ੍ਰਕਾਰ ਤੂੰ ਪੱਤਰੀ, ਸੱਟਾ (ਉਪਾਅ) ਦੱਸਣ ਵਾਸਤੇ ਛੁਰੀ ਕੱਢ ਲੈਂਦਾ ਹੈ।

**ਅਥਵਾ :** (ਦਾਨਾ) ਦਾਨ (ਲੇਵੈ) ਲੈਣ ਵੇਲੇ (ਹਥਿ) ਹੱਥ ਵਿੱਚ ਛੁਰੀ ਕੱਢ ਲੈਂਦਾ ਹੈ ਕਿ ਮੈਨੂੰ ਇਤਨਾ ਦਾਨ ਦੇਵੋ ਨਹੀਂ ਤਾਂ ਮੈਂ ਆਪਣੇ ਛੁਰੀ ਮਾਰ ਕੇ ਮਰ ਜਾਂਵਾਂਗਾ ਤੇ ਤੁਹਾਨੂੰ ਬ੍ਰਹਮ ਹਤਿਆ ਦਾ ਪਾਪ ਲੱਗੇਗਾ।

## ਬੇਦੁ ਪੜੈ; ਮੁਖਿ ਮੀਠੀ ਬਾਣੀ ॥

ਤੂੰ (ਮੁਖਿ) ਮੂੰਹ ਤੋਂ ਤਾਂ (ਬੇਦੁ) ਵੇਦਾਂ ਦੀਆਂ (ਮੀਠੀ) ਮਿੱਠੀਆਂ ਮਿੱਠੀਆਂ (ਬਾਣੀ) ਬਾਣੀਆਂ (ਪੜੈ) ਪੜ੍ਹਦਾ ਹੈ।

**ਅਥਵਾ :** (ਬੇਦੁ) ਵੇਦਾਂ ਨੂੰ (ਪੜੈ) ਪੜਦਾ ਹੈ ਅਤੇ ਮੁਖ ਤੋਂ (ਮੀਠੀ) ਮਿੱਠੀ ਬਾਣੀ ਬੋਲਦਾ ਹੈ। ਪਰ

## ਜੀਆਂ ਕੁਹਤ; ਨ ਸੰਗੈ ਪਰਾਣੀ ॥੩॥

*('ਕੁਹੱਤ' ਨਹੀਂ ਬੋਲਣਾ)*

ਹੇ (ਪਰਾਣੀ) ਪ੍ਰਾਣਾਧਾਰੀ ਜੀਵ ! ਤੂੰ (ਜੀਆਂ) ਜੀਵਾਂ ਨੂੰ (ਕੁਹਤ) ਮਾਰਨ ਲੱਗਿਆਂ ਭੋਰਾ ਜਿੰਨਾ ਵੀ (ਸੰਗੈ) ਸੰਗਦਾ ਭਾਵ ਸੰਕੋਚਦਾ (ਨ) ਨਹੀਂ ਹੈ। ਉਲਟਾ ਇਹ ਕਹਿੰਦਾ ਹੈ ਕਿ ਜੱਗ ਵਿਚ ਜਿਨ੍ਹਾਂ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਹੈ, ਉਹ ਪਵਿੱਤਰ ਹੋ ਜਾਂਦੇ ਹਨ, ਮੁਕਤ ਹੋ ਜਾਂਦੇ ਹਨ, ਫਿਰ ਜਿੰਨ੍ਹਾਂ ਦੇ ਉੱਤੇ ਵੇਦਾਂ ਦਾ ਪਾਠ ਪੜ੍ਹਿਆ ਗਿਆ ਹੋਵੇ, ਉਹ ਘੋੜਾ ੧੦੦ ਸਾਲ ਸਵਰਗ ਵਿਚ ਵੱਸਦਾ ਹੈ।
ਜੇਕਰ ਐਸੀ ਹੀ ਗੱਲ ਹੈ ਤਾਂ ਫਿਰ ਤੂੰ ਜੱਗ ਵਿਚ ਆਪਣਾ ਸਿਰ ਦੇ ਕੇ ਸੌ ਸਾਲ ਸਵਰਗ ਵਿਚ ਕਿਉਂ ਨਹੀਂ ਵੱਸ ਜਾਂਦਾ।

## ਕਹੁ ਨਾਨਕ; ਜਿਸੁ ਕਿਰਪਾ ਧਾਰੈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਜਿਸੁ) ਜਿੰਨ੍ਹਾਂ 'ਤੇ ਮੇਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਧਾਰੈ) ਧਾਰਦਾ ਹੈ, ਕਰਦਾ ਹੈ।

## ਹਿਰਦਾ ਸੁਧੁ; ਬ੍ਰਹਮੁ ਬੀਚਾਰੈ ॥੪॥੧੦੭॥

ਉਹਨਾਂ ਦਾ ਹਿਰਦਾ (ਸੁਧੁ) ਸ਼ੁੱਧ ਹੋ ਜਾਂਦਾ ਹੈ ਅਤੇ ਉਹ ਬ੍ਰਹਮ ਆਤਮਾ ਦੀ (ਬੀਚਾਰੈ) ਵਿਚਾਰ ਕਰਦੇ ਹਨ ਭਾਵ ਉਹੋ ਸਾਰਿਆਂ ਵਿਚ ਇਕ ਆਤਮਾ ਨੂੰ ਹੀ ਦੇਖਦੇ ਹਨ।

**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥** (ਅੰਗ : ੧੩੫੦)

**ਅਥਵਾ :** ਜਿਸਦਾ ਹਿਰਦਾ ਸ਼ੁੱਧ ਹੁੰਦਾ ਹੈ ਓਹੀ ਬ੍ਰਹਮ ਆਤਮਾ ਦੀ ਵੀਚਾਰ ਕਰਦਾ ਹੈ।

## ਗਉੜੀ ਮਹਲਾ ੫ ॥

**ਪਹਿਲੀ ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਜੀ ਆਪਣੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ (ਵਿਆਹ) ਅਨੰਦ ਕਾਰਜ ਕਰਕੇ ਅੰਮ੍ਰਿਤਸਰ ਸਾਹਿਬ ਵਿਖੇ ਆਏ। ਉਸ ਵੇਲੇ ਸੁਲਹੀ ਖਾਨ ਵੀ ਫੌਜਾਂ ਸਮੇਤ ਗੁਰੂ ਘਰ ਤੇ ਚੜ੍ਹਾਈ ਕਰਕੇ ਆ ਰਿਹਾ ਸੀ। ਜਦੋਂ ਸੰਗਤਾਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਸੁਲਹੀ ਖਾਨ ਚੜ੍ਹਾਈ ਕਰਕੇ ਆ ਰਿਹਾ ਹੈ ਤਾਂ ਅੰਮ੍ਰਿਤਸਰ ਸਾਹਿਬ ਜੀ ਦੇ ਅੰਦਰ ਬਹੁਤ ਭਾਰੀ ਹਲ-ਚਲ ਮੱਚ ਗਈ। ਉਸ ਸਮੇਂ ਗੁਰਸਿੱਖਾਂ ਨੇ ਆ ਕੇ ਸਤਿਗੁਰੂ ਸਾਹਿਬ ਜੀ ਦੇ ਪਾਸ ਬੇਨਤੀ ਕੀਤੀ, "ਸੱਚੇ ਪਾਤਸ਼ਾਹ ਜੀ ! ਪਹਿਲਾਂ ਤਾਂ ਆਪ ਜੀ ਵਡਾਲੀ ਸਾਹਿਬ ਚਲੇ ਗਏ ਸੀ, ਪਰ ਹੁਣ ਤਾਂ ਸੁਲਹੀ ਖਾਨ ਚੜ੍ਹ ਕੇ ਆ ਰਿਹਾ ਹੈ। ਹੁਣ ਕੀ ਹੋਵੇਗਾ? ਤਾਂ ਜਿਵੇਂ ਪਿੱਛੇ ਵੀ ਸਤਿਗੁਰੂ ਸਾਹਿਬ ਜੀ ਨੇ "**ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥**" ਸਬਦ ਉਚਾਰਨ ਕੀਤਾ ਸੀ। ਉਸੇ ਪ੍ਰਕਾਰ ਸੰਗਤਾਂ ਦੀ ਅਤੇ ਅੰਮ੍ਰਿਤਸਰ ਸਾਹਿਬ ਜੀ ਦੀ ਰੱਖਿਆ ਵਾਸਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਜਿਸ ਵਕਤ ਪ੍ਰਿਥੀਏ ਦੇ ਦੱਸਣ ਤੋਂ ਸੁਲਹੀ ਖਾਨ ਨੇ ਇਹ ਕਿਹਾ ਕਿ ਜਿਵੇਂ ਬਿਜਲੀ ਪਾਤਾਲ ਵਿਚ ਪੈਂਦੀ ਹੈ। ਇਸੇ ਪ੍ਰਕਾਰ ਮੈਂ ਗੁਰੂ ਘਰ ਤੇ ਜਾ ਕੇ ਪਵਾਂਗਾ। ਤਾਂ ਦਿੱਲੀ ਦੀ ਸੰਗਤ ਨੇ ਇਹ ਗੱਲ ਸੁਣ ਕੇ ਸਤਿਗੁਰੂ ਸਾਹਿਬ ਜੀ ਨੂੰ ਇਕ ਚਿੱਠੀ ਭੇਜੀ। ਉਸ ਚਿੱਠੀ ਨੂੰ ਪੜ੍ਹ ਕੇ ਸਤਿਗੁਰੂ ਸਾਹਿਬ ਜੀ ਤਾਂ ਚੁੱਪ ਹੀ ਰਹੇ, ਪਰ ਮਸੰਦ ਆਦਿਕ ਕਹਿਣ ਲੱਗੇ ਕਿ ਮਹਾਰਾਜ ! ਜਾਂ ਤਾਂ ਕੋਈ ਉਪਾਅ ਕਰੋ ਜਾਂ ਫਿਰ ਕਿਸੇ ਜੰਗਲ ਦੇਸ਼ ਵੱਲ ਨਿਕਲ ਚੱਲੋ, ਕਿਉਂਕਿ ਨਾ ਤਾਂ ਸਾਡੇ ਕੋਲ ਕੋਈ ਕਿਲ੍ਹਾ ਹੈ ਤੇ ਨ ਕੋਈ ਸਸਤ੍ਰ ਹੈ। ਫਿਰ ਅਸੀਂ ਇੱਥੇ ਕੀ ਕਰਾਂਗੇ? ਤਾਂ ਗੁਰੂ ਸਾਹਿਬ ਜੀ ਨੇ "**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥**" ਇਹ ਪਾਵਨ ਸ਼ਬਦ ਉਚਾਰਨ ਕੀਤਾ। ਫਿਰ ਕੁਝ ਤਾਂ ਕਹਿਣ ਲੱਗੇ ਕਿ ਮਹਾਰਾਜ ! ਜੇਕਰ ਆਪ ਜੀ ਨੇ ਨਹੀਂ ਜਾਣਾਂ ਤਾਂ ਫਿਰ ਸਾਨੂੰ ਹੀ ਖੁਸ਼ੀ ਬਖਸ਼ੋ। ਅਸੀਂ ਬਾਹਰ ਚਲੇ ਜਾਂਦੇ ਹਾਂ, ਜਦੋਂ ਫੌਜ ਚਲੇ ਜਾਵੇਗੀ ਤਾਂ ਅਸੀਂ ਫਿਰ ਵਾਪਸ ਆ ਜਾਵਾਂਗੇ। ਉਸ ਵਕਤ ਸੰਗਤਾਂ ਨੂੰ ਡੋਲਦਿਆਂ ਹੋਇਆਂ ਦੇਖ ਕੇ ਧੀਰਜ ਦੇਣ ਵਾਸਤੇ ਸਤਿਗੁਰੂ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਨੋਟ :** ਅਸਲ ਵਿਚ ਗੁਰੂ ਜੀ ਦੇ ਚੁੱਪ ਰਹਿਣ ਦਾ ਭਾਵ ਇਹ ਸੀ ਕਿ ਅਸੀਂ ਕੋਈ ਬਚਨ ਨਾ ਹੀ ਕਰੀਏ। ਜੋ ਹੋਣਾ ਹੈ, ਉਹ ਹੋ ਹੀ ਜਾਣਾ ਹੈ, ਪਰ ਫਿਰ ਵੀ ਗੁਰੂ ਜੀ ਨੇ ਜੋ ਵੀ ਬਚਨ ਕੀਤਾ, ਉਹ ਸੰਗਤਾਂ ਦੇ ਵਾਸਤੇ ਹੀ ਕੀਤਾ ਨਾ ਕਿ ਆਪਣੇ ਲਈ, ਕਿਉਂਕਿ ਗੁਰੂ ਸਾਹਿਬ ਜੀ ਨੇ ਤਾਂ ਤੱਤੀਆਂ ਤਵੀਆਂ ਤੇ ਬੈਠ ਕੇ "**ਤੇਰਾ ਭਾਣਾ ਮੀਠਾ ਲਾਗੇ**" ਕਿਹਾ ਹੈ।

## ਥਿਰੁ ਘਰਿ ਬੈਸਹੁ; ਹਰਿ ਜਨ ਪਿਆਰੇ ॥

ਹੇ (ਹਰਿ) ਪ੍ਰਮੇਸਰ ਦੇ ਪਿਆਰੇ (ਜਨ) ਗੁਰਸਿੱਖੋ ! ਤੁਸੀਂ ਆਪਣੇ (ਘਰਿ) ਘਰਾਂ ਵਿਚ ਹੀ (ਥਿਰੁ) ਇਸਥਿਤ ਹੋ ਕੇ, ਟਿਕ ਕੇ (ਬੈਸਹੁ) ਬੈਠਣਾ ਕਰੋ। ਤੁਹਾਨੂੰ ਕਿਤੇ ਜਾਣ ਦੀ ਲੋੜ ਨਹੀਂ ਹੈ।

**ਅਥਵਾ :** ਹੇ (ਹਰਿ) ਪ੍ਰਮੇਸਰ ਦੇ ਪਿਆਰੇ ਸੰਤ ਜਨੋਂ, ਭਗਤ ਜਨੋਂ ! ਹਰਮੰਦਿਰ ਸਾਹਿਬ ਰੂਪ ਘਰ **ਵਾ:** (ਘਰਿ) ਹਿਰਦੇ ਅੰਤਹਕਰਣ ਰੂਪ ਘਰ **ਵਾ:** (ਘਰਿ) ਤੁਰੀਆ ਪਦ ਰੂਪ ਘਰ **ਵਾ:** ਸਰੂਪ ਰੂਪ ਘਰ ਵਿਚ (ਥਿਰੁ) ਇਸਥਿਤ ਹੋ ਕੇ (ਬੈਸਹੁ) ਬੈਠਣਾ ਕਰੋ।

## ਸਤਿਗੁਰਿ; ਤੁਮਰੇ ਕਾਜ ਸਵਾਰੇ ॥੧॥ ਰਹਾਉ ॥

ਸਤਿਗੁਰੂ ਸ੍ਰੀ ਗੁਰ ਨਾਨਕ ਦੇਵ ਸਹਿਬ ਜੀ, ਸ੍ਰੀ ਗੁਰੁ ਰਾਮਦਾਸ ਸਹਿਬ ਤੁਹਾਡੇ ਸਾਰੇ (ਕਾਜ) ਕੰਮ (ਸਵਾਰੇ) ਸੰਵਾਰ ਦੇਣਗੇ।

**ਉਪਰੋਕਤ ਦੋ ਪੰਗਤੀਆਂ ਦਾ ਦੂਸਰਾ ਅਰਥ :**

**ਥਿਰੁ ਘਰਿ ਬੈਸਹੁ; ਹਰਿ ਜਨ ਪਿਆਰੇ ॥ ਸਤਿਗੁਰਿ; ਤੁਮਰੇ ਕਾਜ ਸਵਾਰੇ ॥੧॥ ਰਹਾਉ ॥**

ਹੇ (ਹਰਿ) ਪ੍ਰਮੇਸਰ ਦੇ (ਜਨ) ਪਿਆਰੇ ਭਗਤੋ! ਤੁਸੀਂ ਸ੍ਰੀ ਹਰਿਮੰਦਰ ਸਹਿਬ ਰੂਪ **ਵਾ:** ਅੰਤਹਕਰਨ ਰੂਪ **ਵਾ:** ਰਿਦੇ ਰੂਪ **ਵਾ:** ਸਰੂਪ ਰੂਪ **ਵਾ:** ਸਾਧਸੰਗਤ ਰੂਪ **ਵਾ:** ਤੁਰੀਆ ਪਦ ਰੂਪ ਘਰ ਵਿੱਚ (ਥਿਰੁ) ਇਸਥਿਤ ਹੋ ਕੇ (ਬੈਸਹੁ) ਬੈਠਣਾ ਕਰੋ। (ਸਤਿਗੁਰਿ) ਸਤਿਗੁਰੂ ਸਾਹਿਬ ਜੀ ਨੇ (ਤੁਮਰੇ) ਤੁਹਾਡੇ ਲੋਕ ਪ੍ਰਲੋਕ, **ਵਾ:** ਵਿਵਹਾਰਕ ਪਰਮਾਰਥਕ **ਵਾ:** ਮੁਕਤੀ **ਵਾ:** ਗਿਆਨ ਦੀ ਪ੍ਰਾਪਤੀ **ਵਾ:** ਸਰੂਪ ਦੀ ਪ੍ਰਾਪਤੀ ਦੇ ਸਾਰੇ ਕਾਰਜ ਸਵਾਰ ਦਿੱਤੇ ਹਨ।

ਹੁਣ ਜੋ ਜੋ ਕਾਰਜ ਸਵਾਰੇ ਹਨ ਉਸ ਦੀ ਬਾਬਤ ਦੱਸਦੇ ਹਨ।

## ਦੁਸਟ ਦੂਤ; ਪਰਮੇਸਰਿ ਮਾਰੇ ॥

ਹੇ ਸੰਗਤ ਜੀ! ਭੈ ਨਾ ਕਰੋ। (ਦੁਸਟ) ਸੁਲਹੀ ਅਤੇ (ਦੂਤ) ਸੁਲੱਭੀ **ਵਾ:** (ਦੁਸਟ) ਪ੍ਰਿਥੀਆ ਆਦਿਕ ਅਤੇ (ਦੂਤ) ਦੂਤੀਆਂ ਭਾਵ ਲੂਤੀਆਂ ਆਦਿ ਲਾਉਣ ਵਾਲੇ ਸੁਲਹੀ ਅਤੇ ਸੁਲੱਭੀ ਆਦਿਕ ਪ੍ਰਮੇਸਰ ਨੇ (ਮਾਰੇ) ਮਾਰ ਦਿੱਤੇ ਹਨ। ਭਾਵ ਸੁਲਹੀ ਆਵਿਆਂ ਵਿਚ ਪੈ ਕੇ ਸੜ ਗਿਆ ਹੈ ਅਤੇ ਸੁਲੱਭੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਮੰਡ ਵਿਚ ਸਈਅਦਾਂ ਦੁਆਰਾ ਮਾਰਿਆ ਗਿਆ ਹੈ।

**ਅਥਵਾ :** ਦੁਸਟ ਕਾਮ ਕ੍ਰੋਧ ਆਦਿ ਤੇ (ਦੂਤ) ਜਮਦੂਤ ਆਦਿਕ ਪ੍ਰਮੇਸਰ ਨੇ ਮਾਰ ਦਿੱਤੇ ਹਨ।

**ਅਥਵਾ :** ਜੋ ਅਗਿਆਨ ਆਦਿਕ ਦੁਸਟ ਤੇ ਕਾਮ ਕ੍ਰੋਧ ਆਦਿਕ ਦੂਤ ਹਨ। ਇਹ ਅਧਿਕਾਰੀ ਜਨਾਂ ਦੇ ਪਰਮੇਸਰ ਨੇ ਆਪ ਹੀ ਮਾਰ ਦਿੱਤੇ ਹਨ, ਨਵਿਰਤ ਕਰ ਦਿੱਤੇ ਹਨ।

## ਜਨ ਕੀ ਪੈਜ; ਰਖੀ ਕਰਤਾਰੇ ॥੧॥

(ਕਰਤਾਰੇ) ਅਕਾਲ ਪੁਰਖ ਵਾਹਿਗੁਰੂ ਨੇ ਆਪਣੇ (ਜਨ) ਸੇਵਕਾਂ (ਕੀ) ਦੀ ਆਪ (ਪੈਜ) ਪ੍ਰਤੱਗਯਾ (ਰਖੀ) ਰੱਖਣਾ ਕੀਤੀ ਹੈ।

## ਬਾਦਿਸਾਹ ਸਾਹ; ਸਭ ਵਸਿ ਕਰਿ ਦੀਨੇ ॥

ਹੇ ਗੁਰਸਿਖੋ! ਸੱਚੇ ਪਾਤਸ਼ਾਹ ਜੀ ਨੇ ਬਾਦਸ਼ਾਹ ਜਹਾਂਗੀਰ, (ਸਾਹ) ਵਜੀਰ ਖਾਨ ਆਦਿਕ (ਸਭ) ਸਾਰੇ ਵਸ ਵਿਚ ਕਰ (ਦੀਨੇ) ਦਿੱਤੇ ਹਨ।

ਬਾਦਸ਼ਾਹ ਜਹਾਂਗੀਰ ਪ੍ਰਿਥੀਏ ਨੂੰ ਪੱਗ ਦੇ ਕੇ ਕਹਿੰਦਾ ਸੀ ਕਿ ਮੈਂ ਗੁਰੂ ਘਰ ਦਾ ਨਿਆਂ ਨਹੀਂ ਨਿਬੇੜ ਸਕਦਾ, ਕਿਉਂਕਿ ਜੋ ਸ੍ਰੀ ਗੁਰੂ ਰਾਮਦਾਸ ਜੀ ਸਾਹਿਬ ਜੀ ਨੇ ਕਰ ਦਿੱਤਾ ਹੈ, ਮੈਂ ਉਸ ਨੂੰ ਮੋੜ ਨਹੀਂ ਸਕਦਾ। ਇਸ ਤਰ੍ਹਾਂ ਕਹਿ ਕਿ ਬਾਦਸ਼ਾਹ ਨੇ ਪ੍ਰਿਥੀਏ ਨੂੰ ਨਿਰਉੱਤਰ ਕੀਤਾ ਸੀ। ਫਿਰ ਜਦੋਂ ਪ੍ਰਿਥੀਏ ਨੇ ਮੁਸਾਹਿਬਾਂ ਨੂੰ ਵੱਢੀ ਦਿੱਤੀ ਤਾਂ ਉਹ ਬਾਦਸ਼ਾਹ ਦੇ ਪਾਸ ਜਾ ਕੇ ਇਸ ਦੀਆਂ ਝੂਠੀਆਂ ਤਾਰੀਫਾਂ ਕਰਦੇ ਹੋਏ ਕਹਿਣ ਲੱਗੇ ਕਿ "ਪ੍ਰਿਥੀਏ ਨੂੰ ਇਕ ਪਿੰਡ ਹੀ ਦੇ ਦੇਵੋ" ਤਾਂ ਜਹਾਂਗੀਰ ਵੀ ਉਸੇ ਵੇਲੇ ਸਮਝ ਗਿਆ ਸੀ ਕਿ ਇੰਨਾਂ ਨੇ ਪ੍ਰਿਥੀਏ

ਕੋਲੇ ਵੱਢੀ ਖਾਧੀ ਹੈ। ਇਹ ਮੁਸਾਹਿਬ ਵੀ ਪਿੰਡ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਦਿਵਾ ਸਕੇ ਸੀ ਤੇ ਸ਼ਾਹ ਵਜੀਰ ਖਾਂ ਦੀ ਜਲੋਧਰ ਦੀ ਬੀਮਾਰੀ ਨੂੰ ਠੀਕ ਕਰਕੇ ਮਹਾਰਾਜ ਨੇ ਆਪਣਾ ਸਿੱਖ ਬਣਾ ਲਿਆ ਸੀ।

**ਅਥਵਾ :** ਪ੍ਰਮੇਸਰ ਨੇ ਜੋ ਬਾਦਸ਼ਾਹ ਦੀ ਨਿਆਈਂ ਅਗਿਆਨ ਅਤੇ (ਸਾਹ) ਸਾਹੂਕਾਰ ਦੀ ਨਿਆਈਂ ਮੋਹ **ਵਾ:** ਮਨ ਨੂੰ ਹੈ। ਇਨ੍ਹਾਂ ਨੂੰ ਪ੍ਰਮੇਸਰ ਨੇ ਵੱਸ ਵਿੱਚ ਕਰ ਦਿੱਤਾ ਹੈ।

**ਅਥਵਾ :** ਪ੍ਰਮੇਸਰ ਦੀ ਕਿਰਪਾ ਦੁਆਰਾ ਅਸੀਂ ਸਿਮਰਨ ਕਰਕੇ ਬਾਦਸ਼ਾਹ ਰੂਪ ਮਨ ਤੇ ਸਾਹੂਕਾਰ ਰੂਪ ਪੰਜੇ ਪ੍ਰਾਣ ਨੂੰ ਵਸ ਵਿਚ ਕਰ ਲਿਆ ਹੈ।

**ਅਥਵਾ :** ਅਕਾਲ ਪੁਰਖ ਜੀ ਨੇ ਬਾਦਸ਼ਾਹ ਬਣੇ ਹੋਏ ਮੋਹ ਤੇ ਸ਼ਾਹੂਕਾਰ ਬਣੇ ਮਨ ਨੂੰ ਵਸ ਵਿੱਚ ਕਰ ਦਿੱਤਾ ਹੈ। **ਵਾ:** ਬਾਦਸ਼ਾਹ ਰੂਪ ਮਨ ਤੇ ਸਾਹੂਕਾਰ ਰੂਪ ਹੰਕਾਰ ਵਸ ਵਿੱਚ ਕਰ ਦਿੱਤੇ ਹਨ। **ਵਾ:** ਬਾਦਸ਼ਾਹ ਜੀਵ ਤੇ ਸ਼ਾਹੂਕਾਰ ਮਨ ਵਸ ਵਿੱਚ ਕਰ ਦਿੱਤੇ ਹਨ।

## ਅੰਮ੍ਰਿਤ ਨਾਮ; ਮਹਾ ਰਸ ਪੀਨੇ ॥੨॥

ਹੁਣ ਅਸੀਂ (ਅੰਮ੍ਰਿਤ) ਮ੍ਰਿਤੂ ਤੋਂ ਰਹਿਤ ਭਾਵ ਅਮਰ ਕਰਨ ਵਾਲੇ ਤੇ (ਮਹਾ ਰਸ) ਬ੍ਰਹਮਾਨੰਦ ਨੂੰ ਦੇਣ ਵਾਲੇ ਪ੍ਰਮੇਸਰ ਦੇ ਅਮ੍ਰਿਤ ਨਾਮ ਨੂੰ (ਪੀਨੇ) ਪੀਣਾ ਕਰਦੇ ਹਾਂ।

## ਨਿਰਭਉ ਹੋਇ; ਭਜਹੁ ਭਗਵਾਨ ॥

ਹੇ ਭਾਈ ! (ਭਗਵਾਨ) ਪ੍ਰਮੇਸਰ ਦਾ (ਭਜਹੁ) ਭਜਨ ਕਰੋ, ਜਿਸ ਕਰਕੇ ਤੁਸੀਂ (ਨਿਰਭਉ) ਭੈ ਤੋਂ ਰਹਿਤ (ਹੋਇ) ਹੋ ਜਾਉਗੇ।

**ਅਥਵਾ :** ਕੋਈ ਸੰਸਾ ਨਾ ਰੱਖੋ ਭਾਵ (ਨਿਰਭਉ) ਨਿਰਭੈ ਹੋ ਕੇ (ਭਗਵਾਨ) ਪ੍ਰਮੇਸਰ ਦਾ (ਭਜਹੁ) ਭਜਨ ਕਰੋ।

## ਸਾਧਸੰਗਤਿ ਮਿਲਿ; ਕੀਨੋ ਦਾਨੁ ॥੩॥

ਹੇ ਭਾਈ ! ਸਾਧਸੰਗਤ ਨਾਲ (ਮਿਲਿ) ਮਿਲਣੇ ਕਰਕੇ ਮਹਾਰਾਜ ਜੀ ਨੇ ਸਾਨੂੰ ਨਾਮ ਦਾ ਦਾਨ ਦੇਣਾ (ਕੀਨੋ) ਕੀਤਾ ਹੈ।

**ਅਥਵਾ :** ਜੋ ਸਾਧਸੰਗਤ ਵਿਚ (ਮਿਲਿ) ਮਿਲੇ ਹਨ, ਪਰਮੇਸਰ ਨੇ ਉਹਨਾਂ ਨੂੰ ਨਾਮ ਦਾ ਦਾਨ ਦੇਣਾ (ਕੀਨੋ) ਕੀਤਾ ਹੈ।

**ਅਥਵਾ :** ਪਰਮੇਸਰ ਨੇ ਸਾਨੂੰ ਸਾਧਸੰਗਤ ਵਿਚ (ਮਿਲਿ) ਮਿਲਣ ਦਾ ਦਾਨ ਦੇਣਾ (ਕੀਨੋ) ਕੀਤਾ ਹੈ।

**ਅਥਵਾ :** ਹੇ ਭਾਈ ! ਸਾਧਸੰਗਤ ਵਿਚ ਮਿਲ ਕੇ ਦਾਨ (ਕੀਨੋ) ਕਰੋ।

## ਸਰਣਿ ਪਰੇ; ਪ੍ਰਭ ਅੰਤਰਜਾਮੀ ॥

ਅਸੀਂ ਤਾਂ (ਅੰਤਰਜਾਮੀ) ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ (ਪ੍ਰਭ) ਪ੍ਰਮੇਸਰ ਦੀ ਸ਼ਰਨ (ਪਰੇ) ਪਏ ਹਾਂ।

## ਨਾਨਕ; ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਅਸੀਂ ਉਸ (ਸੁਆਮੀ) ਮਾਲਿਕ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੀ ਹੀ (ਓਟ) ਟੇਕ (ਪਕਰੀ) ਪਕੜਨਾ ਕੀਤੀ ਹੈ।

## ਗਉੜੀ, ਮਹਲਾ ੫ ॥

ਜਿਸ ਵਕਤ ਗੁਰਸਿੱਖਾਂ ਨੇ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ

ਮਹਾਰਾਜ! ਜੇਕਰ ਅਸੀਂ ਪ੍ਰਮੇਸਰ ਦੇ ਨਾਮ ਨਾਲ ਜੁੜ ਜਾਈਏ ਤਾਂ ਅਸਾਡੀ ਰੱਖਿਆ ਹੋਵੇਗੀ ਕਿ ਨਹੀਂ ਹੋਵੇਗੀ? ਤਾਂ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਗੁਰਸਿੱਖਾਂ ਦੇ ਤਾਈਂ ਉਪਦੇਸ਼ ਬਖਸ਼ਿਸ ਕਰਦਿਆਂ ਹੋਇਆ ਇਹ ਪਾਵਨ ਸ਼ਬਦ ਉਚਾਰਨ ਕੀਤਾ।

**ਹਰਿ ਸੰਗਿ ਰਾਤੇ; ਭਾਹਿ ਨ ਜਲੈ ॥**

ਜੋ (ਹਰਿ) ਹਰੀ ਦੇ (ਸੰਗਿ) ਨਾਲ (ਰਾਤੇ) ਰੰਗੇ ਜਾਣਗੇ, ਉਹ (ਭਾਹਿ) ਅੱਗ ਵਿਚ (ਨ) ਨਹੀਂ (ਜਲੈ) ਸੜ ਸੜਨਗੇ। ਜਿਵੇਂ ਭਗਤ ਪ੍ਰਹਿਲਾਦ ਨੂੰ ਅੱਗ ਵਿਚ ਸੁਟਿਆ ਗਿਆ ਸੀ, ਪਰ ਉਹਨਾਂ ਨੂੰ ਅੱਗ ਸਾੜ ਨਹੀਂ ਸਕੀ। ਇਸੇ ਤਰ੍ਹਾਂ ਸਿਕੰਦਰ ਬਾਦਸਾਹ ਨੇ ਵੀ ਭਗਤ ਕਬੀਰ ਜੀ ਨੂੰ ਅੱਗ ਵਿਚ ਸੁਟਵਾਇਆ ਸੀ, ਪਰ ਅੱਗ ਉਹਨਾਂ ਨੂੰ ਵੀ ਸਾੜ ਨਹੀਂ ਸਕੀ ਸੀ।

**ਅਥਵਾ :** ਜੋ (ਹਰਿ) ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਜਾਂਦੇ ਹਨ, ਉਹ ਮਾਤਾ ਦੇ ਗਰਭ ਦੀ, ਮਾਇਆ ਦੀ, ਤ੍ਰਿਸ਼ਨਾ ਦੀ, ਈਰਖਾ ਦੀ, ਕ੍ਰੋਧ ਆਦਿਕਾ ਦੀ, ਕਾਲ ਦੀ, ਅਤੇ ਨਰਕਾਂ ਦੀ (ਭਾਹਿ) ਅੱਗ ਵਿਚ (ਨ) ਨਹੀਂ (ਜਲੈ) ਸੜਦੇ, ਸਗੋਂ ਨਰਕਾਂ ਨੂੰ ਵੀ ਠੰਡਾ ਕਰ ਦਿੰਦੇ ਹਨ।

**ਹਰਿ ਸੰਗਿ ਰਾਤੇ; ਮਾਇਆ ਨਹੀ ਛਲੈ ॥**

ਜੋ (ਹਰਿ) ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਹਏ ਹਨ, ਉਹਨਾਂ ਨੂੰ ਮਾਇਆ ਨਹੀਂ (ਛਲੈ) ਛਲ ਸਕਦੀ। ਜਿਵੇਂ ਮਾਇਆ ਅਨੇਕਾਂ ਭੇਖ ਧਾਰ ਕੇ ਭਗਤ ਕਬੀਰ ਜੀ ਦੇ ਪਾਸ ਆਈ ਸੀ, ਪਰ ਉਹਨਾਂ ਨੂੰ ਛਲ ਨਹੀਂ ਸਕੀ। ਯਥਾ :

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥** (ਅੰਗ : ੧੩੬੪)
**ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ ॥**
**ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥** (ਅੰਗ : ੪੭੬)

## ਸਾਖੀ—ਭਗਤ ਕਬੀਰ ਜੀ

ਇਕ ਵੇਰੀ ਭਗਤ ਕਬੀਰ ਸਾਹਿਬ ਜੀ ਬੈਠੇ ਹੋਏ ਸਨ ਤਾਂ ਮਾਇਆ ਇਕ ਰਾਣੀ ਦਾ ਰੂਪ ਧਾਰਨ ਕਰਕੇ ਉਹਨਾਂ ਦੇ ਪਾਸ ਆ ਗਈ ਅਤੇ ਕਹਿਣ ਲੱਗੀ ਕਿ ਮਹਾਰਾਜ! ਮੈਨੂੰ ਵੀ ਕੋਈ ਸੇਵਾ ਦੱਸੋ। ਪਰ ਭਗਤ ਜੀ ਨੇ ਉਸ ਨੂੰ ਅੰਗੀਕਾਰ ਨਾ ਕੀਤਾ ਅਤੇ ਉਹ ਵਾਪਸ ਚਲੇ ਗਈ। ਜਦੋਂ ਮਾਤਾ ਲੋਈ ਜੀ ਨੇ ਦੇਖੀ ਤਾਂ ਭਗਤ ਕਬੀਰ ਜੀ ਨੂੰ ਕਹਿਣ ਲੱਗੀ ਮਹਾਰਾਜ! ਤੁਸੀਂ ਭਗਤ ਬਣ ਕੇ ਜਿਸ ਨਾਲ ਗੱਲਾਂ-ਬਾਤਾਂ ਕਰਦੇ ਹੋ, ਇਹ ਬਹੁਤ ਸੁੰਦਰ ਬਸਤਰਾਂ ਅਤੇ ਗਹਿਣਿਆਂ ਵਾਲੀ ਇਹ ਕੌਣ ਹੈ? ਤਾਂ ਭਗਤ ਜੀ ਕਹਿਣ ਲੱਗੇ ਕਿ ਇਹ ਮਾਇਆ ਸੀ। ਮਾਤਾ ਲੋਈ ਜੀ ਕਹਿਣ ਲੱਗੇ "ਫਿਰ ਸਾਨੂੰ ਭੁੱਖੇ ਕਿਉਂ ਮਾਰਦੇ ਹੋ? ਥੋੜ੍ਹੀ ਬਹੁਤ ਮਾਇਆ ਲੈ ਲਉ। ਕਬੀਰ ਜੀ ਕਹਿੰਦੇ ਕਿ ਇਹ ਬਹੁਤ ਸਾਰੇ ਵਿਘਨ ਪਾਉਣ ਵਾਲੀ ਹੈ, ਇਸ ਕਰਕੇ ਅਸੀਂ ਇਸਦਾ ਦਾ ਆਦਰ ਨਹੀਂ ਕਰਦੇ, ਇਸ ਨੂੰ ਅੰਗੀਕਾਰ ਨਹੀਂ ਕਰਦੇ। ਮਾਤਾ ਲੋਈ ਜੀ ਕਹਿਣ ਲੱਗੇ ਕਿ ਠੀਕ ਹੈ। ਪਰ ਜੇ ਤੁਸੀਂ ਨਹੀਂ ਲੈਣੀ ਤਾਂ ਮੇਰੇ ਭਰਾਂਵਾਂ ਕੋਲ ਭੇਜ ਦਿਓ ਤਾਂ ਕਬੀਰ ਜੀ ਕਹਿਣ ਲੱਗੇ ਕਿ ਜਦ ਕੱਲ੍ਹ ਨੂੰ ਆਵੇਗੀ ਤਾਂ ਤੇਰੇ ਭਰਾਵਾਂ ਕੋਲ ਭੇਜ ਦੇਵਾਂਗੇ।

ਜਦੋਂ ਦੂਸਰੇ ਦਿਨ ਮਾਇਆ ਮੱਥਾ ਟੇਕਣ ਵਾਸਤੇ ਆਈ ਤਾਂ ਭਗਤ ਕਬੀਰ ਜੇ ਨੇ ਆਗਿਆ ਦਿੱਤੀ ਕਿ ਜਾਹ! ਕੇ ਲੋਈ ਦੇ ਭਰਾਵਾਂ ਨੂੰ ਜਲਵਾ ਦਿਖਾ। ਭਗਤ ਜੀ ਦੀ ਆਗਿਆ ਮੰਨ ਕੇ ਮਾਇਆ ਲੋਈ ਜੀ ਦੇ ਪੇਕਿਆਂ ਘਰ

ਭਾਵ ਉਸ ਦੇ ਭਰਾਵਾਂ ਦੇ ਘਰ ਜਾ ਪ੍ਰਵੇਸ਼ ਹੋਈ। ਥੋੜੇ ਦਿਨਾਂ ਵਿਚ ਹੀ ਜੁਲਾਹੇ ਆਪਸ ਵਿਚ ਲੜ ਪਏ ਅਤੇ ਉਹਨਾਂ ਨੇ ਆਪੋ-ਆਪਣੀਆਂ ਖੱਡੀਆਂ ਪੁੱਟ ਲਈਆਂ। ਜਦੋਂ ਖੱਡੀਆਂ ਪੁੱਟੀਆਂ ਤਾਂ ਹੇਠੋਂ ਮੋਹਰਾਂ ਨਿਕਲ ਆਈਆਂ। ਜਿਸ ਕਰਕੇ ਇਹ ਬਹੁਤ ਅਮੀਰ ਹੋ ਗਏ। ਅਤੇ ਕੁਝ ਦਿਨ ਪਾ ਕੇ ਬਾਦਸ਼ਾਹ ਸਿਕੰਦਰ ਲੋਧੀ ਦੇ ਵਜੀਰ ਬਣ ਗਏ।

ਰਾਜੇ ਦਾ ਇਕ ਲੜਕਾ ਸੀ, ਜਿਸਦਾ ਨਾਮ ਟਿੱਕਾ ਸੀ। ਇਕ ਦਿਨ ਕਿਸੇ ਹੋਰ ਰਾਜੇ ਨੇ ਆਪਣੇ ਵਜੀਰ ਰਾਹੀਂ ਬਾਦਸ਼ਾਹ ਦੇ ਲੜਕੇ ਲਈ ਆਪਣੀ ਪੁੱਤਰੀ ਦਾ (ਸਾਕ) ਰਿਸ਼ਤਾ ਭੇਜਿਆ। ਇਹ ਵਜ਼ੀਰ ਲੋਈ ਦੇ ਭਰਾਵਾਂ ਨੂੰ ਆ ਕੇ ਮਿਲਿਆ ਤੇ ਕਹਿਣ ਲੱਗਾ ਕਿ ਮੈਂ ਰਾਜੇ ਦੇ ਲੜਕੇ ਨੂੰ ਰਿਸ਼ਤਾ ਕਰਨ ਆਇਆਂ ਹਾਂ। ਕਹਿਣ ਲੱਗੇ 'ਰਾਜੇ ਦਾ ਲੜਕਾ ਬਹੁਤਾ ਸਿਆਣਾ ਨਹੀਂ। ਤੂੰ ਇਸ ਤਰ੍ਹਾਂ ਕਰ ਕਿ ਇਹ ਰਿਸ਼ਤਾ ਸਾਡੇ ਅੱਲਾ ਦਿੱਤੇ ਨੂੰ ਕਰ ਦੇ। ਉਹ ਵਜੀਰ ਬਹੁਤ ਹੈਰਾਨ ਹੋਇਆ ਕਿ ਇਹ ਵਜ਼ੀਰ ਕਿੰਨ੍ਹੇ ਵਿਗੜੇ ਹੋਏ ਹਨ ਜੋ ਰਾਜੇ ਦੇ ਲੜਕੇ ਪ੍ਰਤੀ ਇਹੋ ਜਿਹੇ ਸ਼ਬਦ ਬੋਲਦੇ ਹਨ।

ਉਸ ਵਜ਼ੀਰ ਨੇ ਜਾ ਕੇ ਸਿਕੰਦਰ ਨੂੰ ਕਿਹਾ ਕਿ ਹੇ ਰਾਜਨ! ਮੈਂ ਤੇਰੇ ਪੁੱਤਰ ਵਾਸਤੇ ਰਿਸ਼ਤਾ ਲੈ ਕੇ ਆਇਆ ਸੀ। ਤੇਰੇ ਵਜ਼ੀਰ ਇਤਨੇ ਵਿਗੜੇ ਹੋਏ ਹਨ ਕਿ ਉਹ ਕਹਿੰਦੇ ਕਿ ਤੂੰ ਸਾਡੇ ਲੜਕੇ ਨੂੰ ਕਰ ਜਾਹ। ਰਾਜੇ ਦਾ ਲੜਕਾ ਏਡਾ ਸਿਆਣਾ ਨਹੀ। ਇਹ ਸੁਣ ਕੇ ਸਿਕੰਦਰ ਕਹਿਣ ਲੱਗਾ ਕਿ ਹੁਣ ਉਹਨਾਂ ਦਾ ਕੀ ਕਰੀਏ, ਉਹ ਵਜ਼ੀਰ ਕਹਿਣ ਲੱਗਾ ਕਿ ਇਹ ਤਾਂ ਬਾਰੂਦ ਨਾਲ ਉਡਾਉਣ ਵਾਲੇ ਹਨ, ਤਾਂ ਬਾਦਸ਼ਾਹ ਕਹਿਣ ਲੱਗਾ ਕਿ ਹੁਣ ਇਹਨਾਂ ਨੂੰ ਬਾਰੂਦ ਨਾਲ ਹੀ ਉਡਾਵਾਗਾਂ। ਤੂੰ ਉਹਨਾਂ ਨੂੰ ਕਹਿ ਜਾਵੀਂ ਕਿ ਤੁਹਾਡੇ ਅੱਲਾ ਦਿੱਤੇ ਨੂੰ ਹੀ ਰਿਸ਼ਤਾ ਕੀਤਾ ਹੈ ਅਤੇ ਨਾਲ ਹੀ ਕੋਈ ਤਾਰੀਖ ਰੱਖ ਜਾਵੀਂ। ਉਹ ਵਜ਼ੀਰ ਤਾਰੀਖ ਰੱਖ ਕੇ ਚਲਿਆ ਗਿਆ।

ਜਿਹੜਾ ਦਿਨ ਮਿਥਿਆ ਹੋਇਆ ਸੀ, ਉਸ ਦਿਨ ਸਿਕੰਦਰ ਨੇ ਹੇਠਾਂ ਬਾਰੂਦ ਰੱਖ ਕੇ ਇਕ ਮੰਦਰ ਤਿਆਰ ਕਰਵਾਇਆ ਅਤੇ ਉਹਨਾਂ ਦਾ ਜਿਤਨਾ ਪਰਿਵਾਰ ਸੀ ਸਾਰਾ ਹੀ ਬੁਲਾ ਲਿਆ। ਸਿਕੰਦਰ ਕਹਿਣ ਲੱਗਾ ਕਿ ਕੋਈ ਹੋਰ ਤਾਂ ਨਹੀਂ ਰਹਿ ਗਿਆ, ਇਹ ਕਹਿਣ ਲੱਗੇ ਕਿ ਕਬੀਰ ਜੀ ਅਤੇ ਲੋਈ ਅਜੇ ਨਹੀਂ ਆਏ। ਉਧਰ ਕਬੀਰ ਜੀ ਨੂੰ ਸੁਨੇਹਾ ਆ ਗਿਆ ਕਿ ਛੇਤੀ ਆਉ, ਪਰ ਕਬੀਰ ਜੀ ਸਭ ਕੁੱਝ ਜਾਣਦੇ ਸਨ ਇਸ ਲਈ ਹੌਲੀ-ਹੌਲੀ ਤੁਰਨ। ਲੋਈ ਕਹੇ ਕਿ ਛੇਤੀ ਕਿਉਂ ਨਹੀਂ ਤੁਰਦੇ। ਅਖੀਰ ਜਦੋਂ ਕਬੀਰ ਜੀ ਕਾਸ਼ੀ ਤੋਂ ਬਾਹਰ ਨਿਕਲੇ ਤਾਂ ਉਧਰੋਂ ਜਿਸ ਮੰਦਰ ਵਿਚ ਸਗਨ ਦੇਣ ਵਾਸਤੇ ਸਾਰਿਆਂ ਨੂੰ ਟਿਕਾਇਆ ਹੋਇਆ ਸੀ, ਉਸ ਮੰਦਰ ਨੂੰ ਸਿਕੰਦਰ ਨੇ ਅੱਗ ਲਵਾ ਦਿੱਤੀ। ਜਿਸ ਨਾਲ ਮਕਾਨ ਉੱਡਣ ਲੱਗ ਪਿਆ। ਮਾਤਾ ਲੋਈ ਕਹਿਣ ਲੱਗੀ ਕਿ ਮੇਰੇ ਭਰਾਵਾਂ ਦੀ ਖੁਸ਼ੀਆਂ ਵਿਚ ਭਰੇ ਬੁਰਜ ਉੱਡ ਰਹੇ ਹਨ। ਕਬੀਰ ਜੀ ਕਹਿਣ ਲੱਗੇ ਕਿ ਇਹ ਤਾਂ ਉੱਥੇ ਜਾ ਕੇ ਹੀ ਵੇਖੇਗੀ। ਜਦੋਂ ਜਾ ਕੇ ਦੇਖਿਆ ਤਾਂ ਉੱਥੇ ਜਿਤਨਾ ਵੀ ਇੰਨ੍ਹਾਂ ਦਾ ਪਰਿਵਾਰ ਸੀ ਭਰਾ, ਭਤੀਜੇ, ਸਾਕ ਸੰਬੰਧੀ ਆਦਿਕ ਸਾਰੇ ਹੀ ਬਰੂਦ ਨਾਲ ਉੱਡ ਚੁੱਕੇ ਸਨ। ਜਦੋਂ ਲੋਈ ਵੇਖ ਕੇ ਰੋਣ ਲੱਗੀ ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਰੋਂਦੀ ਕਿਉਂ ਹੈ? ਇਸ ਮਾਇਆ ਦਾ ਤਾਂ ਸੁਭਾਅ ਹੀ ਇਹੋ ਜਿਹਾ ਹੈ। ਤੂੰ ਇਹ ਮਾਇਆ ਮੰਗੀ ਸੀ ਅਤੇ ਇਸ ਨੇ ਆਪਣਾ ਜਲਵਾ ਦਿਖਾ ਦਿੱਤਾ ਹੈ। ਅਸੀਂ ਇਸ ਕਰਕੇ ਹੀ ਇਸ ਨੂੰ ਅੰਗੀਕਾਰ ਨਹੀਂ ਸੀ ਕਰਦੇ। ਉਸ ਤੋਂ ਬਾਅਦ ਲੋਈ ਜੀ ਨੇ ਕਦੇ ਵੀ ਕਿਸੇ ਪਦਾਰਥ ਦੀ ਇੱਛਾ ਨਹੀਂ ਕੀਤੀ।

## ਹਰਿ ਸੰਗਿ ਰਾਤੇ; ਨਹੀ ਡੂਬੈ ਜਲਾ ॥

ਜੋ (ਹਰਿ) ਹਰੀ ਪ੍ਰਮੇਸਰ (ਸੰਗਿ) ਨਾਲ (ਰਾਤੇ) ਰੰਗੇ ਗਏ ਹਨ, ਉਹ (ਜਲਾ) ਪਾਣੀ ਵਿਚ ਨਹੀਂ (ਡੂਬੈ) ਡੁੱਬਦੇ। ਜਿਵੇਂ ਭਗਤ ਪ੍ਰਹਿਲਾਦ ਜੀ ਨਹੀਂ ਡੁੱਬੇ ਸਨ। ਕਬੀਰ ਜੀ ਨੂੰ ਵੀ ਗੰਗਾ ਵਿਚ ਡੋਬਣਾ ਚਾਹਿਆ ਸੀ, ਪਰ ਉਹ ਵੀ ਨਹੀਂ ਡੁੱਬੇ ਸਨ।

**ਗੰਗਾ ਕੀ ਲਹਿਰ ਮੇਰੀ ਟੂਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥** *(ਅੰਗ : ੧੧੬੨)*

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਨੇ ਵੀ **"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥"** ਤੁਕ ਪੜ੍ਹਦਿਆਂ ਹੋਇਆ ਆਗਰੇ ਦੀ ਸੰਗਤ ਸਮੇਤ ਬਿਆਸਾ ਦਰਿਆ ਪਾਰ ਕੀਤਾ ਸੀ, ਪਰ ਡੁੱਬੇ ਨਹੀਂ ਸਨ।

**ਅਥਵਾ :** ਜੋ (ਹਰਿ) ਪ੍ਰਮੇਸਰ ਦੇ ਨਾਮ (ਸੰਗਿ) ਨਾਲ (ਰਾਤੇ) ਰੰਗੇ ਜਾਣਗੇ, ਉਹ ਪਦਾਰਥਾਂ ਰੂਪ (ਜਲਾ) ਪਾਣੀ ਵਿਚ ਨਹੀਂ (ਡੂਬੈ) ਡੁੱਬਣਗੇ।

## ਹਰਿ ਸੰਗਿ ਰਾਤੇ; ਸੁਫਲ ਫਲਾ ॥੧॥

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੱਤੇ ਹਨ, ਉਹ (ਸੁਫਲ) ਸਹਿਤ ਗਿਆਨ ਫਲ ਦੇ (ਫਲਾ) ਫਲਦੇ ਹਨ।

## ਸਭ ਭੈ ਮਿਟਹਿ; ਤੁਮਾਰੈ ਨਾਇ ॥

ਹੇ ਸੱਚੇ ਪਾਤਸ਼ਾਹ ! (ਤੁਮਾਰੈ) ਤੁਹਾਡੇ (ਨਾਇ) ਨਾਮ ਕਰਕੇ ਹੀ (ਸਭ) ਸਾਰੇ ਭੈ (ਮਿਟਹਿ) ਮਿਟ ਜਾਂਦੇ ਹਨ।

## ਭੇਟਤ ਸੰਗਿ; ਹਰਿ ਹਰਿ ਗੁਨ ਗਾਇ ॥ ਰਹਾਉ ॥

ਹੇ ਸਮੂਹ ਪਾਪਾਂ ਨੂੰ (ਹਰਿ) ਹਰਨ ਵਾਲੇ (ਹਰਿ) ਪ੍ਰਮੇਸਰ ! ਆਪ ਜੀ ਦੀ (ਸੰਗਿ) ਸੰਗਤ ਨਾਲ (ਭੇਟਤ) ਮਿਲ ਕਰਕੇ ਹੀ ਆਪ ਜੀ ਦੇ (ਗੁਨ) ਗੁਣ (ਗਾਇ) ਗਾਏ ਜਾਂਦੇ ਹਨ।

## ਹਰਿ ਸੰਗਿ ਰਾਤੇ; ਮਿਟੈ ਸਭ ਚਿੰਤਾ ॥

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਹੋਏ ਪੁਰਸ਼ ਹਨ, ਉਹਨਾਂ ਦੀ (ਸਭ) ਸਾਰੀ ਚਿੰਤਾ, ਫਿਕਰ (ਮਿਟੈ) ਮਿਟ ਜਾਂਦੇ ਹਨ।

## ਹਰਿ ਸਿਉ ਸੋ ਰਚੈ; ਜਿਸੁ ਸਾਧ ਕਾ ਮੰਤਾ ॥

(ਹਰਿ) ਹਰੀ ਪ੍ਰਮੇਸਰ ਦੇ (ਸਿਉ) ਨਾਲ (ਸੋ) ਉਹ ਪੁਰਖ (ਰਚੈ) ਰਚਦੇ ਹਨ, (ਜਿਸੁ) ਜਿੰਨਾਂ ਨੂੰ (ਸਾਧ) ਸਾਧਸੰਗਤ (ਕਾ) ਦਾ (ਮੰਤਾ) ਮੰਤਰ ਭਾਵ ਉਪਦੇਸ਼ ਪ੍ਰਾਪਤ ਹੋਇਆ ਹੈ।

## ਹਰਿ ਸੰਗਿ ਰਾਤੇ; ਜਮ ਕੀ ਨਹੀ ਤ੍ਰਾਸ ॥

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਹੋਏ ਹਨ, ਉਹਨਾਂ ਨੂੰ (ਜਮ) ਜਮਾਂ (ਕੀ) ਦੀ (ਤ੍ਰਾਸ) ਖੌਫਤਾਈ ਭਾਵ ਡਰ ਨਹੀਂ ਰਹਿੰਦਾ।

## ਹਰਿ ਸੰਗਿ ਰਾਤੇ; ਪੂਰਨ ਆਸ ॥੨॥

ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ (ਸੰਗਿ) ਨਾਲ (ਰਾਤੇ) ਰੰਗੇ ਹਨ, ਉਹਨਾਂ ਦੀਆਂ ਸਾਰੀਆਂ (ਆਸ) ਆਸਾਂ (ਪੂਰਨ) ਪੂਰੀਆਂ ਹੋ ਜਾਂਦੀਆਂ ਹਨ।

## ਹਰਿ ਸੰਗਿ ਰਾਤੇ; ਦੂਖੁ ਨ ਲਾਗੈ ॥

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਗਏ ਹਨ, ਉਹਨਾਂ ਨੂੰ ਜੰਮਣ-ਮਰਨ ਦਾ (ਦੂਖੁ) ਦੁੱਖ (ਨ) ਨਹੀਂ (ਲਾਗੈ) ਲੱਗਦਾ।

**ਹਰਿ ਸੰਗਿ ਰਾਤਾ; ਅਨਦਿਨੁ ਜਾਗੈ ॥**

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤਾ) ਰੰਗਿਆ ਗਿਆ ਹੈ ਉਸਦਾ ਮਨ (ਅਨਦਿਨੁ) ਰਾਤ-ਦਿਨ ਹੀ ਗਿਆਨ, ਅਵਸਥਾ ਵਿਚ (ਜਾਗੈ) ਜਾਗਦਾ ਰਹਿੰਦਾ ਹੈ।

**ਹਰਿ ਸੰਗਿ ਰਾਤਾ; ਸਹਜ ਘਰਿ ਵਸੈ ॥**

ਜੋ ਪੁਰਸ਼ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤਾ) ਰੰਗਿਆ ਹੋਇਆ ਹੈ, ਉਹ (ਸਹਜ ਘਰਿ) ਸਰੂਪ ਰੂਪੀ ਘਰ ਵਿਚ (ਵਸੈ) ਵੱਸਦਾ ਹੈ।

**ਹਰਿ ਸੰਗਿ ਰਾਤੇ; ਭ੍ਰਮੁ ਭਉ ਨਸੈ ॥੩॥**

ਜੋ (ਹਰਿ) ਹਰੀ ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਜਾਂਦੇ ਹਨ, ਉਹਨਾਂ ਦਾ ਸਾਰਾ (ਭ੍ਰਮੁ) ਭਰਮ ਅਤੇ (ਭਉ) ਡਰ (ਨਸੈ) ਨੱਸ ਜਾਂਦਾ ਹੈ, ਚਲਿਆ ਜਾਂਦਾ ਹੈ।

**ਹਰਿ ਸੰਗਿ ਰਾਤੇ; ਮਤਿ ਊਤਮ ਹੋਇ ॥**

ਜੋ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ (ਸੰਗਿ) ਨਾਲ (ਰਾਤੇ) ਰੰਗੇ ਰੋਏ ਹਨ, ਉਹਨਾਂ ਦੀ (ਮਤਿ) ਬੁੱਧ (ਊਤਮ) ਉੱਤਮ (ਹੋਇ) ਹੋ ਜਾਂਦੀ ਹੈ।

**ਹਰਿ ਸੰਗਿ ਰਾਤੇ; ਨਿਰਮਲ ਸੋਇ ॥**

ਜਿਹੜੇ (ਹਰਿ) ਪ੍ਰਮੇਸਰ ਦੇ (ਸੰਗਿ) ਨਾਲ (ਰਾਤੇ) ਰੰਗੇ ਗਏ ਹਨ ਉਹਨਾਂ ਦੀ ਲੋਕ-ਪ੍ਰਲੋਕ ਵਿਚ ਲਾਲਚ ਲਿਪਸਾ ਤੋਂ ਰਹਿਤ (ਨਿਰਮਲ) ਉੱਜਲ (ਸੋਇ) ਸੋਭਾ ਹੁੰਦੀ ਹੈ।

**ਕਹੁ ਨਾਨਕ; ਤਿਨ ਕਉ ਬਲਿ ਜਾਈ ॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ (ਤਿਨ ਕਉ) ਉਹਨਾਂ ਪਿਆਰਿਆਂ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਈ) ਜਾਂਦੇ ਹਾਂ।

**ਜਿਨ ਕਉ ਪ੍ਰਭੁ ਮੇਰਾ; ਬਿਸਰਤ ਨਾਹੀ ॥੪॥੧੦੯॥**

(ਜਿਨ ਕਉ) ਜਿੰਨ੍ਹਾਂ ਨੂੰ ਮੇਰਾ ਵਾਹਿਗੁਰੂ ਕਦੇ ਵੀ (ਬਿਸਰਤ) ਭੁੱਲਦਾ (ਨਾਹੀ) ਨਹੀਂ ਹੈ। ਹਰ ਵਕਤ ਚੇਤੇ ਆਉਂਦਾ ਹੈ।

**ਗਉੜੀ ਮਹਲਾ ੫ ॥**

**ਉਦਮੁ ਕਰਤ; ਸੀਤਲ ਮਨ ਭਏ ॥**

ਜਦੋਂ ਪੁਰਖ ਆਲਸ ਛੱਡ ਕੇ ਸਿਮਰਨ ਕਰਨ ਦਾ ਉਦਮ (ਕਰਤ) ਕਰਦੇ ਹਨ ਤਾਂ ਉਦੋਂ ਹੀ ਉਨਾਂ ਦੇ ਸਿਮਰਨ ਵਿੱਚ ਜੁੜਿਆਂ ਹੋਇਆਂ ਦੇ ਮਨ (ਸੀਤਲ) ਠੰਡੇ (ਭਏ) ਹੋ ਜਾਂਦੇ ਹਨ। ਭਾਵ ਉਨਾਂ ਦੀਆਂ ਸਾਰੀਆਂ ਵਾਸ਼ਨਾਵਾਂ ਤੇ ਕਾਮ ਆਦਿਕ ਦੀਆਂ ਅੱਗਾਂ ਮਿਟ ਜਾਂਦੀਆਂ ਹਨ।

**ਮਾਰਗਿ ਚਲਤ; ਸਗਲ ਦੁਖ ਗਏ ॥**

ਸਾਧਸੰਗਤ **ਵਾ:** ਭਾਉ ਭਗਤੀ **ਵਾ:** ਭਗਤੀ ਸਹਿਤ ਪ੍ਰੇਮ ਦੇ (ਮਾਰਗਿ) ਰਸਤੇ ਤੇ (ਚਲਤ) ਚਲਦਿਆਂ ਹੋਇਆਂ ਉਹਨਾਂ ਦੇ ਜੰਮਣ-ਮਰਨ ਦੇ (ਸਗਲ) ਸਾਰੇ ਦੁੱਖ ਚਲੇ ਗਏ ਹਨ।

**ਸੁਰਤੀ ਕੈ ਮਾਰਗਿ ਚਲਿ ਕੈ ਉਲਟੀ ਨਦਰਿ ਪ੍ਰਗਾਸੀ ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ ਕਉਨੁ ਗਿਰਹੀ ਕਉਨੁ ਉਦਾਸੀ ॥੩॥** *(ਅੰਗ : ੧੩੨੯)*
**ਪੰਥਾ ਪ੍ਰੇਮ ਨਾ ਜਾਣਈ ਭੂਲੀ ਫਿਰੈ ਗਵਾਰਿ ॥**
**ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ ॥੧੮॥** *(ਅੰਗ : ੧੪੨੬)*

**ਅਥਵਾ :** ਸੁਰਤ ਦੁਆਰਾ ਪ੍ਰੇਮ ਦੇ ਰਸਤੇ ਤੇ ਚਲਦਿਆਂ ਹੋਇਆਂ ਜੰਮਣ-ਮਰਨ ਆਦਿਕ ਸਾਰੇ ਦੁਖ ਚਲੇ ਗਏ ਹਨ।

## ਨਾਮੁ ਜਪਤ; ਮਨਿ ਭਏ ਅਨੰਦ ॥

ਪ੍ਰਮੇਸਰ ਦਾ ਨਾਮ (ਜਪਤ) ਜਪਣੇ ਕਰਕੇ ਉਹਨਾਂ ਦੇ ਮਨ ਅਨੰਦ ਦੇ ਸਹਿਤ (ਭਏ) ਹੋ ਗਏ ਹਨ, ਅਤੇ

## ਰਸਿ ਗਾਏ ਗੁਨ; ਪਰਮਾਨੰਦ ॥੧॥

ਜਦੋਂ ਉਹਨਾਂ ਨੇ ਸਾਧਸੰਗਤ ਵਿਚ ਮਿਲ ਕੇ ਪਰਮਾਨੰਦ ਸਰੂਪ ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਰਸਿ) ਪ੍ਰੇਮ ਨਾਲ (ਗਾਏ) ਗਉਣਾ ਕੀਤਾ ਤਾਂ ਉਹ ਪਰਮਾਨੰਦ ਦੀ ਪ੍ਰਾਪਤੀ ਦੇ ਸਹਿਤ ਹੋ ਗਏ।

## ਖੇਮ ਭਇਆ; ਕੁਸਲ ਘਰਿ ਆਏ ॥

(ਖੇਮ ਭਇਆ) ਉਹਨਾਂ ਦੇ ਤਾਈਂ ਸਭ ਤਰ੍ਹਾਂ ਦੀ ਰੱਖਿਆ ਵੀ ਪ੍ਰਾਪਤ ਹੋਈ ਹੈ ਅਤੇ ਉਹ (ਕੁਸਲ ਘਰਿ ਆਏ) ਸੁੱਖਾਂ ਦੇ ਸਹਿਤ ਘਰ ਵਿਚ ਵੀ ਆ ਗਏ ਹਨ।

**ਅਥਵਾ :** ਸਾਨੂੰ ਵਡਾਲੀ ਸਾਹਿਬ ਨਗਰ ਵਿਚ ਵੀ (ਖੇਮ ਭਇਆ) ਸੁੱਖ ਪ੍ਰਾਪਤ ਹੋਇਆ ਹੈ ਅਤੇ ਹੁਣ ਅਸੀਂ (ਕੁਸਲ ਘਰਿ ਆਏ) ਸੁਖਾਂ ਦੇ ਨਾਲ ਅੰਮ੍ਰਿਤਸਰ ਸਾਹਿਬ ਵਾਲੇ ਘਰ ਵਿਚ ਆ ਗਏ ਹਾਂ।

**ਅਥਵਾ :** (ਖੇਮ ਭਇਆ) ਇਸ ਲੋਕ ਵਿਚ ਵੀ ਉਹਨਾਂ ਦੀ ਰੱਖਿਆ ਹੋਈ ਹੈ ਭਾਵ ਉਹ ਪੁਰਖ ਮੁਕਤ ਹੋ ਗਏ ਹਨ ਅਤੇ ਉਹ (ਕੁਸਲ ਘਰਿ ਆਏ) ਸੁੱਖ ਦੇ ਸਹਿਤ ਅੰਤਰਮੁਖ ਹੋ ਕੇ ਤੁਰੀਆਂ ਪਦ ਰੂਪ ਘਰ ਦੇ ਵਿਚ ਆ ਗਏ ਹਨ।

## ਭੇਟਤ ਸਾਧਸੰਗਿ; ਗਈ ਬਲਾਏ ॥ ਰਹਾਉ ॥

(ਸਾਧਸੰਗਿ) ਸਾਧਸੰਗਤ ਦੇ ਨਾਲ (ਭੇਟਤ) ਮਿਲਣੇ ਕਰਕੇ ਉਹਨਾਂ ਦੀਆਂ ਅਵਿਦਿਆ ਆਦਿਕ ਸਾਰੀਆਂ (ਬਲਾਏ) ਬਲਾਵਾਂ ਚਲੀਆਂ (ਗਈ) ਗਈਆਂ ਹਨ।

## ਨੇਤ੍ਰ ਪੁਨੀਤ; ਪੇਖਤ ਹੀ ਦਰਸ ॥

ਸੱਚੇ ਪਾਤਸ਼ਾਹ ਜੀ ਦੇ (ਦਰਸ) ਦਰਸ਼ਨ (ਪੇਖਤ) ਵੇਖਦਿਆਂ ਸਾਰ ਹੀ ਉਹਨਾਂ ਦੀਆਂ (ਨੇਤ੍ਰ) ਅੱਖਾਂ (ਪੁਨੀਤ) ਪਵਿੱਤਰ ਹੋ ਗਈਆਂ ਹਨ।

## ਧਨਿ ਮਸਤਕ; ਚਰਨ ਕਮਲ ਹੀ ਪਰਸ ॥

ਸੱਚੇ ਪਾਤਸ਼ਾਹ ਜੀ ਦੇ (ਚਰਨ ਕਮਲ) ਚਰਨਾ ਕਵਲਾਂ ਨੂੰ (ਪਰਸ) ਪਰਸਣੇ ਕਰਕੇ, ਲਗਣੇ ਕਰਕੇ ਉਹਨਾਂ ਦੇ (ਮਸਤਕ) ਮੱਥੇ ਵੀ (ਧਨਿ) ਧੰਨਤਾ ਦੇ ਯੋਗ ਹੋ ਗਏ ਹਨ।

## ਅੰਗ:੨੦੨

### ਗੋਬਿੰਦ ਕੀ ਟਹਲ; ਸਫਲ ਇਹ ਕਾਂਇਆ ॥

ਉਨ੍ਹਾਂ ਦੀ (ਗੋਬਿੰਦ) ਪ੍ਰਮੇਸਰ (ਕੀ) ਦੀ (ਟਹਲ) ਸੇਵਾ ਕਰਨ ਵਾਲੀ, ਭਾਉ ਭਗਤੀ ਕਰਨ ਵਾਲੀ ਇਹ (ਕਾਂਇਆ) ਦੇਹ ਸਫਲੀ ਹੋ ਜਾਂਦੀ ਹੈ।

**ਅਥਵਾ :** ਜਿਹੜੇ, ਸੰਗਤ ਨੂੰ (ਗੋਬਿੰਦ) ਪ੍ਰਮੇਸਰ ਰੂਪ ਜਾਣ ਕੇ ਉਸ (ਕੀ) ਦੀ (ਟਹਲ) ਸੇਵਾ ਕਰਦੇ ਹਨ। ਉਹਨਾਂ ਦੀ ਇਹ ਦੇਹ ਸਫਲੀ ਹੋ ਜਾਂਦੀ ਹੈ।

### ਸੰਤ ਪ੍ਰਸਾਦਿ; ਪਰਮਪਦੁ ਪਾਇਆ ॥੨॥

ਉਹਨਾਂ ਨੇ (ਸੰਤ) ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਪਰਮਪਦੁ) ਕੈਵਲ ਮੁਕਤੀ ਨੂੰ (ਪਾਇਆ) ਪਾ ਲਿਆ ਹੈ।

### ਜਨ ਕੀ; ਕੀਨੀ ਆਪਿ ਸਹਾਇ ॥

ਸੱਚੇ ਪਾਤਸਾਹ ਜੀ ਨੇ ਆਪਣੇ (ਜਨ) ਸੇਵਕਾਂ (ਕੀ) ਦੀ ਆਪ (ਸਹਾਇ) ਸਹਾਇਤਾ (ਕੀਨੀ) ਕੀਤੀ ਹੈ।

### ਸੁਖ ਪਾਇਆ; ਲਗਿ ਦਾਸਹ ਪਾਇ ॥

ਉਹਨਾਂ ਨੇ ਪ੍ਰਮੇਸਰ ਦੇ (ਦਾਸਹ) ਪਿਆਰਿਆਂ ਦੇ (ਪਾਇ) ਚਰਨੀ ਲੱਗ ਕੇ ਸੁਖ ਨੂੰ (ਪਾਇਆ) ਪਾਉਣਾ ਕੀਤਾ ਹੈ।

### ਆਪੁ ਗਇਆ; ਤਾ ਆਪਹਿ ਭਏ ॥

ਜਦੋਂ ਦੇਹੀ ਦੇ ਅੰਦਰੋਂ (ਆਪੁ) ਆਪਾ ਭਾਵ ਹੰਕਾਰ ਚਲਿਆ (ਗਇਆ) ਗਿਆ (ਤਾ) ਤਦੋਂ ਉਹ ਉਲਟ ਕੇ (ਆਪਹਿ) ਆਪਣਾ ਆਪ ਰੂਪ ਹੀ (ਭਏ) ਹੋ ਗਏ।

**ਪ੍ਰਸ਼ਨ :** ਪਰ ਮਹਾਰਾਜ! ਉਹਨਾਂ ਦਾ ਆਪਾ ਭਾਵ ਕਿਵੇਂ ਮਿਟਿਆ ਹੈ?

### ਕ੍ਰਿਪਾ ਨਿਧਾਨ ਕੀ; ਸਰਨੀ ਪਏ ॥੩॥

**ਉੱਤਰ :** ਜਿਸ ਵੇਲੇ ਉਹ (ਕ੍ਰਿਪਾ ਨਿਧਾਨ) ਕਿਰਪਾ ਦੇ ਖਜ਼ਾਨੇ ਸਤਿਗੁਰਾਂ ਦੀ, ਵਾਹਿਗੁਰੂ ਜੀ ਦੀ (ਸਰਨੀ) ਸ਼ਰਣ ਵਿਚ ਪਏ ਹਨ, ਤਦੋਂ ਹੀ ਉਹਨਾਂ ਦੇ ਅੰਦਰੋਂ ਆਪਾ ਭਾਵ ਹੰਕਾਰ ਚਲਿਆ ਗਿਆ ਅਤੇ ਉਹ ਉਲਟ ਕੇ ਆਪਣਾ ਆਪ ਰੂਪ ਹੀ ਹੋ ਗਏ।

### ਜੋ ਚਾਹਤ; ਸੋਈ ਜਬ ਪਾਇਆ ॥

(ਜੋ) ਜਿਹੜਾ ਵਾਹਿਗੁਰੂ ਦੇ ਸਰੂਪ ਦਾ ਦਰਸ਼ਨ (ਚਾਹਤ) ਚਾਹੁੰਦੇ ਸੀ। **ਵਾ:** ਜੋ ਅਖੰਡ ਅਨੰਦ ਚਾਹੁੰਦੇ ਸੀ। (ਜਬ) ਜਦੋਂ (ਸੋਈ) ਉਹ (ਪਾਇਆ) ਪ੍ਰਾਪਤ ਕਰ ਲਿਆ।

### ਤਬ ਢੂੰਢਨ; ਕਹਾ ਕੋ ਜਾਇਆ ॥

(ਤਬ) ਤਦੋਂ ਫਿਰ (ਢੂੰਢਨ) ਭਾਲਣ ਵਾਸਤੇ (ਕੋ) ਕਿਸੇ ਨੇ (ਕਹਾ) ਕਿਧਰ (ਜਾਇਆ) ਜਾਣਾ ਹੈ, ਭਾਵ ਕਿਸੇ ਦੇਸ਼-ਪ੍ਰਦੇਸ਼ ਵਿਚ ਜਾਣ ਦੀ ਲੋੜ ਨਹੀਂ ਹੈ।

## ਅਸਥਿਰ ਭਏ; ਬਸੇ ਸੁਖ ਆਸਨ ॥

ਇਸ ਪ੍ਰਕਾਰ ਉਹ (ਅਸਥਿਰ) ਇਸਥਿਤ (ਭਏ) ਹੋ ਗਏ ਹਨ ਅਤੇ ਸੁੱਖ ਰੂਪ ਆਸਨ ਵਿਚ, ਆਤਮਾਨੰਦ ਵਿਚ (ਬਸੇ) ਵੱਸ ਗਏ ਹਨ।

## ਗੁਰ ਪ੍ਰਸਾਦਿ; ਨਾਨਕ ਸੁਖ ਬਾਸਨ ॥੪॥੧੧੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਗੁਰ) ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਉਹਨਾਂ ਨੇ (ਸੁਖ) ਸੁੱਖ ਵਿਚ, **ਵਾ**: ਸੁੱਖ ਸਰੂਪ ਵਿਚ (ਬਾਸਨ) ਵਸਣਾ ਕੀਤਾ ਹੈ।

**ਅਥਵਾ** : ਉਹ ਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਸੁਖ) ਸੁੱਖਾਂ ਦੇ (ਬਾਸਨ) ਪਾਤਰ ਬਣ ਗਏ ਹਨ। ਭਾਵ ਅਧਿਕਾਰੀ ਬਣ ਗਏ ਹਨ। ਹੁਣ ਉਹਨਾਂ ਦੀ ਕੋਈ ਵੀ ਵਾਸਨਾ ਨਹੀਂ ਰਹੀ ਹੈ।

## ਗਉੜੀ ਮਹਲਾ ੫ ॥

**ਉਥਾਨਕਾ** :

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਜੇਕਰ ਨਾਮ ਮਨ ਵਿਚ ਵਸ ਜਾਵੇ ਤਾਂ ਇਸਦਾ ਕਿਤਨਾ ਕੁ ਵੱਡਾ ਮਹਾਤਮ ਹੈ। ਤਾਂ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਅੰਮ੍ਰਿਤ ਨਾਮ ਦੀ ਮਹਿਮਾ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਕੋਟਿ ਮਜਨ; ਕੀਨੋ ਇਸਨਾਨ ॥

ਹੇ ਗੁਰਸਿੱਖੋ ! ਉਹਨਾਂ ਪੁਰਸ਼ਾਂ ਨੇ ਉਸ ਵਕਤ ਕੁਰਕਸ਼ੇਤਰ, ਤ੍ਰਿਬੇਣੀ, ਆਦਿਕ (ਕੋਟਿ) ਕਰੋੜਾਂ ਤੀਰਥਾਂ ਦੇ (ਮਜਨ) ਪੁਰਬਾਂ ਦਾ ਇਸ਼ਨਾਨ ਵੀ (ਕੀਨੋ) ਕਰ ਲਿਆ ਹੈ ਅਤੇ

## ਲਾਖ ਅਰਬ ਖਰਬ; ਦੀਨੋ ਦਾਨੁ ॥

(ਲਾਖ) ਲੱਖਾਂ (ਅਰਬ) ਅਰਬਾਂ, (ਖਰਬ) ਖਰਬਾਂ ਦੀ ਗਿਣਤੀ ਵਿਚ ਦਾਨ ਵੀ (ਦੀਨੋ) ਦੇਣਾ ਕੀਤਾ ਹੈ।

## ਸਾਖੀ—ਸੰਤ ਈਸ਼ਰ ਸਿੰਘ ਦਉਧਰ ਵਾਲਿਆਂ ਦੀ

ਇਕ ਮਾਰਵਾੜੀਆ ਰਾਜਾ ਸੀ, ਇਸਨੇ ਸੰਤ ਈਸ਼ਰ ਸਿੰਘ ਦਉਧਰ ਵਾਲਿਆਂ ਅੱਗੇ ਇਕ ਲੱਖ ਰੁਪਈਆ ਭੇਟਾ ਕੀਤਾ ਪਰ ਉਹਨਾਂ ਨੇ ਗ੍ਰਹਿਣ ਨਾ ਕੀਤਾ। ਰਾਜਾ ਕਹਿਣ ਲੱਗਾ ਕਿ ਹੁਣ ਮੈਂ ਇਹ ਪੈਸੇ ਨਹੀਂ ਚੁੱਕਣੇ ਤਾਂ ਪੰਡਿਤ ਈਸ਼ਰ ਸਿੰਘ ਜੀ ਵੀ ਪ੍ਰੇਮ ਨਾਲ ਬਚਨ ਕਹਿਣ ਲੱਗੇ ਕਿ ਇਹ ਤਾਂ ਅਸੀਂ ਵੀ ਨਹੀਂ ਚੁੱਕਣੇ ਕਿਉਂਕਿ ਸਾਡਾ ਚਿਤ ਇਤਨਾਂ ਅਡੋਲ ਹੋ ਚੁੱਕਾ ਹੈ ਕਿ ਜੇਕਰ ਗੰਗਾ ਤੋਂ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਤੱਕ ਰੁਪਏ ਤੇ ਮੋਹਰਾਂ ਵੀ ਪਈਆਂ ਹੋਣ ਤਾਂ ਵੀ ਚੁੱਕਣ ਨੂੰ ਚਿੱਤ ਨਹੀਂ ਕਰਦਾ। ਇਤਨਾ ਵੱਡਾ ਚਿਤ ਵਿਚ ਤਿਆਗ ਹੋ ਗਿਆ ਹੈ।

ਇਹ ਸੁਣ ਕੇ ਮਾਰਵਾੜੀਆ ਰਾਜਾ ਕਹਿਣ ਲੱਗਾ ਕਿ ਸੰਤ ਜੀ ਇੱਕ ਲੱਖ ਰੁਪਈਆ ਥੋੜ੍ਹਾ ਨਹੀਂ ਹੁੰਦਾ। ਇਸ ਕਰਕੇ ਇਸਨੂੰ ਲੈ ਲਵੋ ਤਾਂ ਸੰਤ ਜੀ ਕਹਿਣ ਲੱਗੇ ਕਿ ਇਹ ਲੱਖ ਦਾ ਤਿਆਗੀ ਵੀ ਕੋਈ ਨਹੀਂ ਮਿਲਣਾ। ਸੰਤਾਂ ਨੇ ਇਹ ਬਚਨ ਕਹਿ ਤਾਂ ਦਿੱਤਾ ਪਰ ਫਿਰ ਦੀਪ ਮਾਲਾ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਆ ਕੇ ਬਹੁਤ ਵੈਰਾਗ ਕੀਤਾ ਕਿ ਅਸੀਂ ਇਹ (ਡੀਂਗ) ਸ਼ੇਖੀ ਕਿਉਂ ਮਾਰੀ ਸੀ? ਭਾਵ ਇਹ ਸ਼ੇਖੀ ਨਹੀਂ ਮਾਰਨੀ ਚਾਹੀਦੀ ਸੀ।

ਸੋ ਉਸ ਰਾਜੇ ਨੇ ਉਹ ਇਕ ਲੱਖ ਰੁਪਈਆ ਸੰਤ ਮਹਿਤਾਬ ਸਿੰਘ ਜੀ ਅੱਗੇ ਵੀ ਭੇਟਾ ਕੀਤਾ। ਪਰ ਉਨ੍ਹਾਂ

ਨੇ ਵੀ ਉਸ ਮਾਇਆ ਨੂੰ ਅੰਗੀਕਾਰ ਨਹੀਂ ਕੀਤਾ। ਫਿਰ ਹੋਰ ਸਾਧੂਆਂ ਨੇ ਨਾਲ ਮਿਲ ਕਰਕੇ ਨਿਰਮਲ ਅਖਾੜਾ ਬਣਾਉਣ ਵਾਸਤੇ ਉਹ ਲੱਖ ਰੁਪਈਆ ਮਾਰਵਾੜੀਏ ਰਾਜੇ ਤੋਂ ਲਿਆ ਅਤੇ ਓਧਰੋਂ ਛੇ ਪਿੰਡ ਪਟਿਆਲੇ, ਨਾਭੇ ਅਤੇ ਸੰਗਰੂਰ ਦੇ ਰਾਜਿਆਂ ਨੇ ਦਿੱਤੇ। ਫਿਰ ਉਸ ਇਕ ਲੱਖ ਰੁਪਈਏ ਦੇ ਨਾਲ ੧੮੩੫ ਵਿਚ ਪਹਿਲਾ ਨਿਰਮਲ ਅਖਾੜਾ ਬੰਨਿਆ ਗਿਆ ਪਰ ਤਿਆਗੀ ਗੁਰਮੁਖਾਂ ਨੇ ਆਪਣੇ ਲਈ ਕਿਸੇ ਪ੍ਰਕਾਰ ਵੀ ਉਸ ਮਾਇਆ ਨੂੰ ਗ੍ਰਹਿਣ ਨਹੀਂ ਕੀਤਾ।

ਕਈ ਲੋਕ ਲੱਖ ਰੁਪਏ ਦੇ ਕੇ ਬਹੁਤ ਹੰਕਾਰ ਕਰਦੇ ਹਨ, ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਉਹਨਾਂ ਪੁਰਸ਼ਾਂ ਨੂੰ ਕਰੋੜਾਂ ਤੀਰਥਾਂ ਦੇ ਪੁਰਬਾਂ ਦਾ ਇਸ਼ਨਾਨ ਅਤੇ ਲੱਖਾਂ, ਅਰਬਾਂ, ਖਰਬਾਂ ਦੇ ਦਾਨ ਦਾ ਫਲ ਪ੍ਰਾਪਤ ਹੁੰਦਾ ਹੈ।

## ਜਾ ਮਨਿ ਵਸਿਓ; ਹਰਿ ਕੋ ਨਾਮੁ ॥੧॥

(ਜਾ) ਜਿੰਨ੍ਹਾਂ ਦੇ ਮਨ ਵਿਚ (ਹਰਿ) ਵਾਹਿਗੁਰੂ (ਕੋ) ਦਾ ਨਾਮ (ਵਸਿਓ) ਵੱਸ ਗਿਆ ਹੈ।

ਜਿਵੇਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ :

**ਜੈਸੇ ਅਠਸਠਿ ਤੀਰਥ ਪਰਸ ਕੀਓ, ਜੁਗਿ ਚਾਰ ਚਰਿਓ ਕੈਲਾਸ਼ ਰਹਿਓ ॥**
**ਜੈਸੇ ਲਾਖ ਬਾਰ ਕੁਰਛੇਤਰ ਮੇਂ, ਅਸਮੇਧ ਜਗ ਅਭੰਗ ਠਇਓ ॥**
**ਜੈਸੇ ਕੋਟਿ ਬਰਸ ਤਪ ਉਰਧ ਮੁਖੀ, ਬੈਸੰਤਰ ਮੇਂ ਤਨ ਦਾਹ ਦਇਓ ॥**
**ਫੁਨਿ ਅੰਮ੍ਰਿਤ ਨਾਮ ਵਿਸ਼ੇਸ਼ ਇਤੀ, ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ ॥**

*(ਕਬਿੱਤ, ਭਾਈ ਗੁਰਦਾਸ ਜੀ)*

ਭਾਵੇਂ ਕੋਈ ਅਠਾਹਠ ਤੀਰਥਾਂ ਨੂੰ ਪਰਸ ਆਵੇ, ਭਾਵੇਂ ਸ਼ਿਵ ਜੀ ਦੇ ਸਮਾਧੀ ਲਗਾਉਣ ਵਾਲੇ ਸਥਾਨ ਚਾਂਦੀ ਦੇ ਕੈਲਾਸ਼ ਪਰਬਤ ਉੱਤੇ ਚਾਰ ਜੁਗ ਚੜ੍ਹਿਆ ਰਹੇ, ਭਾਵੇਂ ਲੱਖਾਂ ਵਾਰੀ ਵਿਘਨਾਂ ਤੋਂ ਰਹਿਤ ਕੁਰਕਸ਼ੇਤਰ ਵਿਚ ਅਸਵਮੇਧ ਜੱਗ ਕਰ ਲਵੇ, ਭਾਵੇਂ ਕਰੋੜਾਂ ਜਨਮ ਉਲਟਾ ਮੁਖ ਕਰਕੇ ਤਪ ਕਰਦਾ ਰਹੇ, ਭਾਵੇਂ ਆਪਣੇ ਸਰੀਰ ਨੂੰ ਅੱਗ ਵਿਚ ਸਾੜ ਦੇਵੇ ਪਰ ਅੰਮ੍ਰਿਤ ਨਾਮ ਦਾ ਇਤਨਾ ਵੱਡਾ ਮਹਾਤਮ ਹੈ ਕਿ ਜਿਹੜਾ ਇਕ ਵੇਰੀ ਵਾਹਿਗੁਰੂ ਦਾ ਨਾਮ ਲੈ ਲੈਂਦਾ ਹੈ। ਫਿਰ ਉਹ ਕਾਲ ਦੀ ਫਾਹੀ ਵਿਚ ਨਹੀਂ ਪੈਂਦਾ।

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥੧੦॥**

*(ਅਕਾਲ ਉਸਤਤ)*

## ਸਾਖੀ—ਭਾਈ ਧੰਨਾ ਸਿੰਘ ਜੀ ਦੀ

ਜਿਵੇਂ ਇਕ ਵਾਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਧੰਨਾ ਸਿੰਘ ਨੂੰ ਕਿਹਾ ਸੀ ਕਿ ਹੇ ਭਾਈ! ਇਕ ਵਾਰੀ ਵਾਹਿਗੁਰੂ ਕਹੋ। ਜਦੋਂ ਉਨ੍ਹਾਂ ਨੇ ਵਾਹਿਗੁਰੂ ਕਿਹਾ ਤਾਂ ਭਾਈ ਧੰਨਾ ਸਿੰਘ ਦੇ ਰੋਮ-ਰੋਮ ਵਿਚੋਂ ਵਾਹਿਗੁਰੂ ਮੰਤਰ ਦੀ ਆਵਾਜ ਨਿਕਲਣ ਲੱਗ ਪਈ ਸੀ। ਓਧਰੋਂ ਕੇਸ਼ੋ ਦਾਸ ਪੰਡਿਤ ਵੀ ਸ੍ਰੀ ਆਨੰਦਪੁਰ ਸਾਹਿਬ ਵਿਖੇ ਆਇਆ ਹੋਇਆ ਸੀ। ਇਹ ਗੁਰੂ ਸਾਹਿਬ ਜੀ ਨੂੰ ਕਹਿਣ ਲੱਗਾ, ਹੇ ਮਹਾਰਾਜ! ਇਕ ਵੇਰੀ ਵਾਹਿਗੁਰੂ ਨਾਮ ਲੈਣ ਦਾ ਕਿਤਨਾ ਕੁ ਵੱਡਾ ਮਹਾਤਮ ਹੈ? ਤਾਂ ਮਹਾਰਾਜ ਕਹਿਣ ਲੱਗੇ ਕਿ ਭਾਈ ਧੰਨਾ ਸਿੰਘ ਦੇ ਰੋਮਾਂ ਨੂੰ ਕੰਨ ਲਾ ਕੇ ਦੇਖ। ਜਦੋਂ ਉਸਨੇ ਕੰਨ ਲਾ ਕੇ ਦੇਖਿਆ ਤਾਂ ਰੋਮਾਂ ਵਿੱਚੋਂ ਵਾਹਿਗੁਰੂ ਮੰਤਰ ਦਾ ਉਚਾਰਨ ਸੁਣਾਈ ਦਿੱਤਾ। ਉਸ ਵਕਤ ਪੰਡਿਤ ਸਤਿਗੁਰੂ ਸਾਹਿਬ ਜੀ ਦੇ ਪੈਰੀਂ ਪੈ ਕੇ ਕਹਿਣ ਲੱਗਾ, "ਮਹਾਰਾਜ! ਇਹ ਅਜਪਾ ਜਾਪ ਸਿਰਫ ਆਪ ਜੀ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।"

## ਸਗਲ ਪਵਿਤ; ਗੁਨ ਗਾਇ ਗੁਪਾਲ ॥

ਹੇ ਭਾਈ! ਉਹ (ਸਗਲ) ਸਾਰੇ ਪੁਰਖ ਵੀ (ਪਵਿਤ) ਪਵਿੱਤਰ ਹੋ ਜਾਂਦੇ ਹਨ ਅਤੇ ਉਹਨਾਂ ਦੀਆਂ ਕੁਲਾਂ ਵੀ ਪਵਿੱਤਰ ਹੋ ਜਾਂਦੀਆਂ ਹਨ, ਜੋ (ਗੁਪਾਲ) ਪ੍ਰਮੇਸਰ ਦੇ (ਗੁਨ) ਗੁਣਾਂ ਨੂੰ (ਗਾਇ) ਗਾਉਂਦੇ ਹਨ।

## ਪਾਪ ਮਿਟਹਿ; ਸਾਧੂ ਸਰਨਿ ਦਇਆਲ ॥ ਰਹਾਉ ॥

(ਦਇਆਲ) ਦਿਆਲੂ ਅਕਾਲ ਪੁਰਖ ਵਾਹਿਗੁਰੂ ਦੇ (ਦਇਆਲ) ਦਇਆ ਕਰਨ ਵਾਲੇ ਜੋ (ਸਾਧੂ) ਸੰਤ, ਮਹਾਤਮਾ ਹਨ, ਉਹਨਾਂ ਦੀ ਸਰਨ ਵਿਚ ਪੈਣ ਕਰਕੇ ਸਾਰੇ ਪਾਪ (ਮਿਟਹਿ) ਮਿਟ ਜਾਂਦੇ ਹਨ।

## ਬਹੁਤੁ ਉਰਧ ਤਪ; ਸਾਧਨ ਸਾਧੇ ॥

ਉਹਨਾਂ ਨੇ (ਉਰਧ) ਉਪਰ ਨੂੰ ਬਾਹਾਂ ਖੜੀਆਂ ਕਰਕੇ **ਵਾ:** (ਉਰਧ) ਉਲਟੇ ਭਾਵ ਪੁੱਠੇ ਲਮਕ ਕੇ ਬਹੁਤ ਸਾਰੇ ਤਪ ਵੀ ਕਰ ਲਏ ਹਨ ਅਤੇ ਜੋਗ ਅਭਿਆਸ ਦੇ ਜਮ, ਨਿਯਮ, ਆਸਣ, ਪ੍ਰਾਣਾਯਮ, ਪ੍ਰਤਯਾਹਾਰ, ਧਾਰਣਾ, ਧਯਾਨ, ਸਮਾਧੀ ਆਦਿ ਬਹੁਤ ਸਾਰੇ ਸਾਧਨ ਵੀ (ਸਾਧੇ) ਸਾਧ ਲਏ ਹਨ। ਚੌਰਾਸੀ ਆਸਣ ਵੀ ਸਾਧ ਲਏ ਹਨ। **ਵਾ:** (ਸਾਧਨ ਸਾਧੇ) ਵਿਦਾਂਤ ਦੇ ਵਿਵੇਕ, ਵੈਰਾਗ, ਖਟ ਸੰਪਤੀ, ਮਮੁਕਸ਼ਤਾ, ਸ੍ਰਵਣ, ਮੰਨਣ, ਨਿਧਿਆਸਣ, ਤਤ-ਤ੍ਵੰ ਦਾ ਸੋਧਨ ਆਦਿਕ ਸਾਧਨ ਵੀ ਸਾਧ ਲਏ ਹਨ।

**ਨੋਟ :** ਹੇਠਾਂ ਅੱਗ ਬਾਲ ਕੇ ਬ੍ਰਿਛ ਨਾਲ ਲੱਤਾ ਬੰਨ ਕੇ ਉਲਟਾ ਲਮਕਦੇ ਰਹਿਣਾ ਇਹ ਉਰਧ ਤਪ ਹੈ। ਉਪਰ ਨੂੰ ਬਾਹਾ ਖੜੀਆਂ ਕਰਕੇ ਖੜੇ ਰਹਿਣਾ ਇਸ ਨੂੰ ਵੀ ਉਰਧ ਤਪ ਕਹਿੰਦੇ ਹਨ। ਇਕ ਖੜੇਸਲੀ ਹੁੰਦੇ ਹਨ ਜੋ ਨਾ ਹੀ ਸੌਂਦੇ ਹਨ, ਨਾ ਹੀ ਆਰਾਮ ਕਰਨ ਲਈ ਲੇਟਦੇ ਹਨ ਅਤੇ ਸ਼ਰਲੇ ਆਦਿਕ ਦੀ ਸਾਰੀ ਕਿਰਿਆ ਵੀ ਖੜਕੇ ਹੀ ਕਰਦੇ ਹਨ, ਇਸ ਪ੍ਰਕਾਰ ਖੜੇਸਲੀ ਪੁਣਾ ਕਰਨ ਵਾਲੇ ਖੜੇਸਲੀ ਕਹਾਉਂਦੇ ਹਨ।

## ਅਨਿਕ ਲਾਭ; ਮਨੋਰਥ ਲਾਧੇ ॥

ਉਹਨਾਂ ਨੇ (ਮਨੋਰਥ) ਮਨ ਦੇ ਸੰਕਲਪ ਪੂਰੇ ਕਰਨ ਵਾਸਤੇ (ਅਨਿਕ) ਅਨੇਕਾਂ ਹੀ ਲੱਭਣੇ ਯੋਗ ਲਾਭ ਵੀ (ਲਾਧੇ) ਲੱਭ ਲਏ ਹਨ ਭਾਵ ਮਨ ਦੇ ਸਾਰੇ ਸੰਕਲਪ ਪੂਰੇ ਕਰ ਲਏ ਹਨ।

**ਅਥਵਾ :** ਉਹਨਾਂ ਨੇ (ਅਨਿਕ) ਅਨੇਕਾਂ ਲਾਭ ਵੀ ਪ੍ਰਾਪਤ ਕਰ ਲਏ ਹਨ ਅਤੇ ਮਨ ਦੇ ਮਨੋਰਥ ਵੀ (ਲਾਧੇ) ਲੱਭ ਲਏ ਹਨ।

## ਹਰਿ ਹਰਿ ਨਾਮ; ਰਸਨ ਆਰਾਧੇ ॥੨॥

ਜਿੰਨ੍ਹਾਂ ਨੇ ਸਭ ਨੂੰ (ਹਰਿ) ਹਰੇ ਭਰੇ ਕਰਨ ਵਾਲੇ (ਹਰਿ) ਹਰੀ ਪ੍ਰਮੇਸਰ ਦਾ ਨਾਮ (ਰਸਨ) ਰਸਨਾ ਨਾਲ (ਆਰਾਧੇ) ਅਰਾਧਿਆ ਹੈ। ਭਾਵ ਜਿੰਨ੍ਹਾਂ ਦੀ ਰਸਨਾ ਤੇ ਪ੍ਰਮੇਸਰ ਦਾ ਨਾਮ ਵੱਸ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੇ (ਹਰਿ ਹਰਿ) ਪ੍ਰਮੇਸਰ ਦਾ ਨਾਮ (ਰਸਨ) ਰਸਨਾ ਨਾਲ (ਆਰਾਧੇ) ਅਰਾਧਿਆ ਹੈ, ਅਰਥਾਤ ਜਿਨ੍ਹਾਂ ਨੇ ਭਾਵਨਾ ਦੇ ਨਾਲ ਉਸ ਨੂੰ ਚੇਤੇ ਕੀਤਾ ਹੈ। ਉਨ੍ਹਾਂ ਨੇ ਸਾਰੇ ਸਾਧਨ ਕਰ ਲਏ ਹਨ।

## ਸਿੰਮ੍ਰਿਤਿ ਸਾਸਤ; ਬੇਦ ਬਖਾਨੇ ॥

ਹੇ ਗੁਰਸਿੱਖ! ਉਹਨਾਂ ਨੇ ਸਤਾਈ (ਸਿੰਮ੍ਰਿਤਿ) ਸਿੰਮ੍ਰਿਤੀਆਂ ਤੇ ਛੇ (ਸਾਸਤ) ਸ਼ਾਸਤਰ ਵੀ ਪੜ੍ਹ ਲਏ ਹਨ ਅਤੇ ਚਾਰੇ (*ਬੇਦ) ਵੇਦਾਂ ਦਾ (ਬਖਾਨੇ) ਵਖਿਆਨ ਵੀ ਕਰ ਲਿਆ ਹੈ।

---

* **ਵੇਦ :** ਰਿਗਵੇਦ, ਯਜੁਰਵੇਦ, ਅਥਰਵਵੇਦ ਅਤੇ ਸਾਮਵੇਦ।

## ਜੋਗ ਗਿਆਨ ਸਿਧ; ਸੁਖ ਜਾਨੇ ॥

ਉਹਨਾਂ ਨੇ ਜੋਗ ਅਭਿਆਸ ਦੁਆਰਾ, ਲੈ ਜੋਗ, ਮੰਤਰ ਜੋਗ, ਹਠ ਜੋਗ, ਰਾਜ ਜੋਗ ਆਦਿਕ ਸਾਰੇ ਜੋਗ ਵੀ ਕਰ ਲਏ ਹਨ, ਗਿਆਨ ਆਦਿਕਾਂ ਵਿਚ ਵੀ ਇਸਥਿਤੀ ਵੀ ਪ੍ਰਾਪਤ ਕਰ ਲਈ ਹੈ। **ਵਾ:** ਗਿਆਨ ਆਦਿਕਾਂ ਦੀ ਚਰਚਾ ਵੀ ਕਰ ਲਈ ਹੈ। ਜਿਵੇਂ ਵਸ਼ਿਸਟ ਮੁਨੀ ਅਕਾਸ਼ ਵਿਚ ਬਿਬੇਕ ਦੀ ਕੁਟੀਆ ਬਣਾ ਕੇ ਇਸਥਿਤ ਹੋਇਆ ਕਰਦਾ ਸੀ। ਅਤੇ ਕਾਕ ਭਸੁੰਡ ਨਾਲ ਇਸ ਦੀ ਚਰਚਾ ਹੋਇਆ ਕਰਦੀ ਸੀ ਫਿਰ ਉਹਨਾਂ ਨੇ (ਸਿਧ) ਸਿੱਧੀਆਂ ਵੀ ਪ੍ਰਾਪਤ ਕਰ ਲਈਆਂ ਹਨ ਅਤੇ ਸਾਰੇ (ਸੁਖ) ਸੁੱਖਾਂ ਨੂੰ ਵੀ (ਜਾਨੇ) ਜਾਣ ਲਿਆ ਹੈ, ਅਨੁਭਵ ਕਰ ਲਿਆ ਹੈ।

## ਨਾਮੁ ਜਪਤ; ਪ੍ਰਭ ਸਿਉ ਮਨ ਮਾਨੇ ॥੩॥

ਜਿੰਨ੍ਹਾਂ ਦਾ ਵਾਹਿਗੁਰੂ ਦੇ ਨਾਮ ਨੂੰ (ਜਪਤ) ਜਪਦਿਆਂ ਹੋਇਆ (ਪ੍ਰਭ) ਪ੍ਰਮੇਸਰ ਦੇ (ਸਿਉ) ਨਾਲ ਭਾਵ ਵਾਹਿਗੁਰੂ ਦੇ ਵਿਚ ਮਨ (ਮਾਨੇ) ਮੰਨ ਗਿਆ ਹੈ।

## ਅਗਾਧਿ ਬੋਧਿ; ਹਰਿ ਅਗਮ ਅਪਾਰੇ ॥

(ਹਰਿ) ਹਰੀ ਅਕਾਲ ਪੁਰਖ ਜੋ (ਅਗਾਧਿ) ਬੇਅੰਤ ਹੈ, ਉਸਦਾ (ਬੋਧਿ) ਵਿਚਾਰ ਮਨ ਦੇ ਸੰਕਲਪਾਂ-ਵਿਕਲਪਾਂ ਦੀ (ਅਗਮ) ਗਮਤਾ ਤੋ ਰਹਿਤ ਹੈ **ਵਾ:** (ਅਗਮ) ਸ਼ਾਸਤਰਾਂ ਕਰਕੇ (ਅਗਮ) ਅਗੰਮ ਹੈ ਅਤੇ (ਅਪਾਰੇ) ਪਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਨਾਮੁ ਜਪਤ; ਨਾਮੁ ਰਿਦੇ ਬੀਚਾਰੇ ॥

ਗੁਰਮੁਖ ਜਨ ਐਸੇ ਪ੍ਰਮੇਸਰ ਦਾ ਨਾਮ ਵੀ (ਜਪਤ) ਜਪਦੇ ਹਨ ਅਤੇ ਉਸਦੇ ਨਾਮ ਨੂੰ (ਰਿਦੇ) ਹਿਰਦੇ ਵਿਚ ਵੀ (ਬੀਚਾਰੇ) ਵਿਚਾਰਦੇ ਹਨ।

**ਅਥਵਾ :** ਹੇ ਸੱਚੇ ਪਾਤਸ਼ਾਹ ! ਸਾਡੇ 'ਤੇ ਕਿਰਪਾ ਦ੍ਰਿਸ਼ਟੀ ਕਰੋ ਕਿ ਅਸੀਂ ਆਪ ਜੀ ਦੇ ਨਾਮ ਦਾ (ਜਪਤ) ਜਾਪ ਕਰੀਏ ਅਤੇ (ਨਾਮੁ) ਪ੍ਰਸਿੱਧ ਰੂਪ ਬ੍ਰਹਮ ਦੀ (ਬੀਚਾਰੇ) ਵੀਚਾਰ ਨੂੰ (ਰਿਦੇ) ਹਿਰਦੇ ਵਿਚ ਧਾਰਨ ਕਰੀਏ।

## ਨਾਨਕ ਕਉ; ਪ੍ਰਭ ਕਿਰਪਾ ਧਾਰੇ ॥੪॥੧੧੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਪ੍ਰਭ) ਸੱਚੇ ਪਾਤਸ਼ਾਹ ਜੀ ! ਆਪ ਜੀ ਸਾਡੇ 'ਤੇ ਕਿਰਪਾ ਦ੍ਰਿਸ਼ਟੀ (ਧਾਰੇ) ਧਾਰਨਾ ਕਰੋ ਕਿ ਇਹ ਗੁਣ ਸਾਡੇ ਵਿਚ ਵੀ ਆ ਜਾਣ। ਕਿਉਂਕਿ ਨਾਮ ਦੇ ਤੁਲ ਭਾਵ ਬਰਾਬਰ ਹੋਰ ਕੋਈ ਵੀ ਵਸਤੂ ਨਹੀਂ ਹੈ।

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ : ੨੬੫)*

## ਗਉੜੀ ਮਹਲਾ ੫ ॥

## ਸਿਮਰਿ ਸਿਮਰਿ; ਸਿਮਰਿ ਸੁਖੁ ਪਾਇਆ ॥

ਹੇ ਭਾਈ ! ਉਹਨਾਂ ਨੇ (ਸਿਮਰਿ) ਸਿਮਰਨੇ ਯੋਗ ਪ੍ਰਮੇਸਰ ਦੇ (ਸਿਮਰਿ) ਸਿਮਰਨ ਨੂੰ ਮਨ, ਬਾਣੀ, ਸਰੀਰ ਦੁਆਰਾ (ਸਿਮਰਿ) ਸਿਮਰ ਕੇ, ਯਾਦ ਕਰਕੇ ਸੁੱਖ ਸਰੂਪ ਨੂੰ (ਪਾਇਆ) ਪਾ ਲਿਆ ਹੈ।

## ਚਰਨ ਕਮਲ ਗੁਰ; ਰਿਦੈ ਬਸਾਇਆ ॥੧॥

ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਦੇ (ਕਮਲ) ਕਵਲ ਵਤ ਪ੍ਰਕਾਸਮਯ ਚਰਨਾਂ ਨੂੰ (ਰਿਦੈ) ਹਿਰਦੇ ਵਿਚ ਵਸਾਉਣਾ ਕੀਤਾ ਹੈ।

**ਅਥਵਾ :** ਜੋ ਗੁਰੂ ਸਾਹਿਬ ਜੀ ਦੇ ਪਾਵਨ ਚਰਨ ਕਵਲਾਂ ਦੀ ਨਿਆਈਂ ਨਿਰਲੇਪ ਰੱਖਣ ਵਾਲੇ ਹਨ ਵਾ: ਸੰਸਾਰ ਦੇ ਅੰਦਰ (ਚਰਨ) ਅਧਾਰ ਰੂਪ ਹਨ। ਐਸੇ ਚਰਨਾਂ ਕਮਲਾਂ ਨੂੰ ਜਿੰਨ੍ਹਾਂ ਨੇ ਮਨ ਦੇ ਵਿਚ ਵਸਾਉਣਾ ਕੀਤਾ ਹੈ। ਉਨ੍ਹਾਂ ਨੇ ਸੁਖ ਸਰੂਪ ਪ੍ਰਮੇਸਰ ਨੂੰ ਪਾ ਲਿਆ ਹੈ।

## ਗੁਰ ਗੋਬਿੰਦੁ; ਪਾਰਬ੍ਰਹਮੁ ਪੂਰਾ ॥

ਸਤਿਗੁਰੂ ਸਾਹਿਬ ਜੀ ਗੋਬਿੰਦ ਅਕਾਲ ਪੁਰਖ ਰੂਪ ਹਨ ਤੇ (ਪੂਰਾ) ਪੂਰਨ (ਪਾਰਬ੍ਰਹਮੁ) ਪ੍ਰਮੇਸਰ ਜੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਹਨ।

**ਅਥਵਾ :** (ਗੁਰ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਗੋਬਿੰਦੁ) ਅਕਾਲ ਪੁਰਖ ਵਾਹਿਗੁਰੂ (ਪਾਰਬ੍ਰਹਮੁ) ਪ੍ਰਮੇਸਰ ਦਾ ਪੂਰਨ ਰੂਪ ਹਨ।

## ਤਿਸਹਿ ਅਰਾਧਿ; ਮੇਰਾ ਮਨੁ ਧੀਰਾ ॥ ਰਹਾਉ ॥

(ਤਿਸਹਿ) ਤਿਸ ਅਕਾਲ ਪੁਰਖ ਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੂੰ (ਅਰਾਧਿ) ਅਰਾਧ ਕਰਕੇ (ਮੇਰਾ) ਸਾਡਾ ਮਨ ਧੀਰਜਤਾ ਦੇ ਸਹਿਤ ਹੋਇਆ ਹੈ। ਹੇ ਪਿਆਰੇ ਗੁਰਸਿੱਖੋ ! ਜੇਕਰ ਤੁਸੀਂ ਵੀ ਆਪਣੇ ਮਨ ਨੂੰ ਧੀਰਜ ਦੇਣਾ ਚਾਹੁੰਦੇ ਹੋ ਤਾਂ ਸਤਿਗੁਰਾਂ ਨੂੰ ਅਰਾਧਣਾ ਕਰੋ।

## ਅਨਦਿਨੁ ਜਪਉ; ਗੁਰੂ ਗੁਰ ਨਾਮ ॥

ਅਸੀਂ ਤਾਂ (ਅਨਦਿਨੁ) ਰਾਤ ਦਿਨ ਮਨ, ਬਾਣੀ, ਸਰੀਰ ਕਰਕੇ (ਗੁਰ ਨਾਮ) ਗੁਰਾਂ ਦੇ ਨਾਮ (ਗੁਰੂ) ਵਾਹਿਗੁਰੂ ਨੂੰ (ਜਪਉ) ਜਪਦੇ ਹਾਂ। **ਵਾ:** ਗੁਰੂ ਗੁਰੂ ਨਾਮ ਨੂੰ ਜਪਦੇ ਹਾਂ।

## ਤਾ ਤੇ ਸਿਧਿ ਭਏ; ਸਗਲ ਕਾਂਮ ॥੨॥

(ਤਾ ਤੇ) ਇਸ ਕਰਕੇ ਸਾਡੇ (ਸਗਲ) ਸਾਰੇ ਹੀ (ਕਾਂਮ) ਕੰਮ **ਵਾ:** ਸਾਰੇ ਹੀ ਸ਼ੁੱਧ ਮਨੋਰਥ, ਸੰਕਲਪ ਸਿੱਧ (ਭਏ) ਹੋ ਗਏ ਹਨ, ਭਾਵ ਪੂਰੇ ਹੋ ਗਏ ਹਨ।

## ਦਰਸਨ ਦੇਖਿ; ਸੀਤਲ ਮਨ ਭਏ ॥

ਸਤਿਗੁਰਾਂ ਦੇ ਦਰਸ਼ਨ ਦੇਖ ਕੇ ਸਾਡੇ ਮਨ (ਸੀਤਲ) ਠੰਡੇ (ਭਏ) ਹੋ ਗਏ ਹਨ ਅਤੇ

## ਜਨਮ ਜਨਮ ਕੇ; ਕਿਲਬਿਖ ਗਏ ॥੩॥

ਇਕ ਜਨਮ ਦੇ ਨਹੀਂ ਬਲਕਿ ਅਨੇਕਾਂ ਜਨਮਾਂ ਦੇ **ਵਾ:** (ਜਨਮ ਜਨਮ) ਜਨਮਾਂ-ਜਨਮਾਂਤਰਾਂ (ਕੇ) ਦੇ ਬ੍ਰਹਮਣ ਕੈਲੀ ਆਦਿਕ ਚਾਰ ਪ੍ਰਕਾਰ ਦੇ ਸਾਰੇ (ਕਿਲਬਿਖ) ਪਾਪ ਨਵਿਰਤ ਹੋ ਗਏ ਹਨ।

## ਕਹੁ ਨਾਨਕ; ਕਹਾ ਭੈ ਭਾਈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਹੁਣ (ਭੈ) ਡਰ (ਕਹਾ) ਕਿਥੇ ਹੈ? **ਵਾ:** ਹੁਣ ਕਿਸ ਪ੍ਰਕਾਰ ਦਾ (ਭੈ) ਡਰ ਹੈ? ਭਾਵ ਕਿਸੇ ਪ੍ਰਕਾਰ ਦਾ ਕੋਈ ਵੀ ਡਰ ਨਹੀਂ ਹੈ, ਕਿਉਂਕਿ

**ਅਪਨੇ ਸੇਵਕ ਕੀ; ਆਪਿ ਪੈਜ ਰਖਾਈ ॥੪॥੧੧੨॥**

ਸੱਚੇ ਪਾਤਸ਼ਾਹ ਨੇ (ਅਪਨੇ) ਆਪਣੇ (ਸੇਵਕ) ਸੇਵਕਾਂ (ਕੀ) ਦੀ ਆਪ ਪੈਜ (ਰਖਾਈ) ਰੱਖਣਾ ਕੀਤੀ ਹੈ।

**ਗਉੜੀ ਮਹਲਾ ੫ ॥**

**ਅਪਨੇ ਸੇਵਕ ਕਉ; ਆਪਿ ਸਹਾਈ ॥**

ਹੇ ਭਾਈ ! ਮੇਰਾ ਵਾਹਿਗੁਰੂ (ਅਪਨੇ) ਆਪਣੇ ਸੇਵਕਾਂ ਦੇ (ਕਉ) ਤਾਂਈ ਆਪ (ਸਹਾਈ) ਸਹਾਇਕ ਹੋਇਆ ਹੈ।

**ਪ੍ਰਸ਼ਨ :** ਕਿਵੇਂ ਸਹਾਇਕ ਹੋਇਆ ਹੈ?

**ਨਿਤ ਪ੍ਰਤਿਪਾਰੈ; ਬਾਪ ਜੈਸੇ ਮਾਈ ॥੧॥**

**ਉੱਤਰ :** (ਜੈਸੇ) ਜਿਸ ਪ੍ਰਕਾਰ (ਮਾਈ) ਮਾਤਾ (ਬਾਪ) ਪਿਤਾ (ਨਿਤ) ਨਿਤਾਪ੍ਰਤੀ ਆਪਣੇ ਬੱਚੇ ਦੀ (ਪ੍ਰਤਿਪਾਰੈ) ਪਾਲਣਾ ਕਰਦੇ ਹਨ।

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥** *(ਅੰਗ : ੯੨੧)*

ਜਿਵੇਂ ਮੱਕੜੀ ਦਾ ਸਥੂਲ ਸਰੀਰ ਜਾਲੇ ਦਾ ਉਪਾਦਾਨ ਕਾਰਨ ਹੈ ਅਤੇ ਮੱਕੜੀ ਦੇ ਅੰਦਰ ਜਿਹੜਾ ਸੂਖਮ ਸਰੀਰ ਹੈ ਉਹ ਜਾਲੇ ਦਾ ਨਮਿੱਤ ਕਾਰਨ ਹੈ। ਇਸੇ ਪ੍ਰਕਾਰ ਈਸ਼ਰ ਹਰੀ, ਪ੍ਰਮੇਸਰ ਆਪ ਹੀ ਅਭਿੰਨ ਨਮਿੱਤ ਉਪਾਦਾਨ ਕਾਰਨ ਹੋਣ ਕਰਕੇ ਮਾਂ-ਬਾਪ ਦੀ ਨਿਆਈਂ ਸਾਰਿਆਂ ਸੇਵਕਾਂ ਦੀ ਪਾਲਣਾ ਕਰਦਾ ਹੈ।

**ਪ੍ਰਭ ਕੀ ਸਰਨਿ; ਉਬਰੈ ਸਭ ਕੋਇ ॥**

ਹੇ ਭਾਈ ! ਜੋ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਸ਼ਰਨ ਵਿਚ ਪੈ ਜਾਂਦੇ ਹਨ, ਉਹ ਸਭ (ਕੋਇ) ਕੋਈ ਭਾਵ ਸਾਰੇ ਹੀ (ਉਬਰੈ) ਬਚ ਜਾਂਦੇ ਹਨ। ਭਾਵ ਉਹਨਾਂ ਨੂੰ ਕਾਲ, ਜਮ ਅਤੇ ਵਿਕਾਰ ਆਦਿਕ ਪੋਂਹਦੇ ਨਹੀਂ ਹਨ।

**ਕਰਨ ਕਰਾਵਨ; ਪੂਰਨ ਸਚੁ ਸੋਇ ॥ ਰਹਾਉ ॥**

ਕਿਉਂਕਿ ਉਹਨਾਂ ਨੇ ਜਾਣ ਲਿਆ ਹੈ ਕਿ ਸਾਰੇ ਕਾਰਜਾਂ ਨੂੰ ਕਰਨ ਵਾਲਾ ਅਤੇ (ਕਰਾਵਨ) ਕਰਾਉਣ ਵਾਲਾ (ਸੋਇ) ਉਹ ਸੱਚ ਸਰੂਪ ਪੂਰਨ ਪ੍ਰਮੇਸਰ ਹੈ। **ਵਾ:** ਉਹ ਗੁਰਮੁਖ ਜਨ ਰਾਤ-ਦਿਨ ਉਸੇ ਦੀ (ਸੋਇ) ਸੋਭਾ ਕਰਦੇ ਰਹਿੰਦੇ ਹਨ।

**ਅਬ ਮਨਿ ਬਸਿਆ; ਕਰਨੈਹਾਰਾ ॥**

(ਅਬ) ਹੁਣ ਇਸ ਕਲਜੁਗ ਦੇ ਸਮੇਂ ਵਿਚ ਮਨੁੱਖਾ ਜਨਮ ਨੂੰ ਪਾ ਕੇ, ਸਤਿਗੁਰਾਂ ਦੀ ਕਿਰਪਾ ਦੁਆਰਾ, ਸਤਸੰਗਤ ਦੇ ਪ੍ਰਤਾਪ ਕਰਕੇ, (ਕਰਨੈਹਾਰਾ) ਜਗਤ ਨੂੰ ਰਚਨ ਵਾਲਾ ਪ੍ਰਮੇਸਰ ਸਾਡੇ ਮਨ ਵਿਚ (ਬਸਿਆ) ਵੱਸ ਗਿਆ ਹੈ।

**ਭੈ ਬਿਨਸੇ; ਆਤਮ ਸੁਖ ਸਾਰਾ ॥੨॥**

ਅਸੀਂ (ਆਤਮ ਸੁਖ ਸਾਰਾ) ਸਾਰਿਆਂ ਵਿਚ ਆਤਮਾ ਦਾ ਸੁੱਖ ਹੀ ਮੰਨਿਆ ਹੈ **ਵਾ:** (ਸਾਰਾ) ਪੂਰਨ ਸੁੱਖ **ਵਾ:** (ਸਾਰਾ) ਸਾਰ ਰੂਪ ਸੁੱਖ (ਆਤਮ) ਆਤਮਾ ਨੂੰ ਹੀ ਮੰਨਿਆ ਹੈ। ਇਸ ਕਰਕੇ ਸਾਡੇ ਸਾਰੇ ਭੈ (ਬਿਨਸੇ) ਨਾਸ਼ ਹੋ ਗਏ ਹਨ।

## ਕਰਿ ਕਿਰਪਾ; ਅਪਨੇ ਜਨ ਰਾਖੇ ॥

ਮੇਰੇ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ (ਕਰਿ) ਕਰਕੇ ਸਾਨੂੰ (ਅਪਨੇ) ਆਪਣੇ (ਜਨ) ਸੇਵਕ ਬਣਾ ਕੇ ਸਾਡੀ (ਰਾਖੇ) ਰੱਖਿਆ ਕੀਤੀ ਹੈ।

## ਜਨਮ ਜਨਮ ਕੇ; ਕਿਲਬਿਖ ਲਾਥੇ ॥੩॥

ਜਿਸ ਕਰਕੇ ਸਾਡੇ ਇਕ ਜਨਮ ਦੇ ਨਹੀਂ ਬਲਕਿ ਅਨੇਕਾਂ ਜਨਮਾਂ ਦੇ **ਵਾ:** (ਜਨਮ ਜਨਮ) ਜਨਮਾਂ-ਜਨਮਾਂ ਦੇ ਸਾਰੇ (ਕਿਲਬਿਖ) ਪਾਪ (ਲਾਥੇ) ਲਹਿ ਗਏ ਹਨ।

## ਕਹਨੁ ਨ ਜਾਇ; ਪ੍ਰਭ ਕੀ ਵਡਿਆਈ ॥

ਉਸ (ਪ੍ਰਭ) ਅਕਾਲ ਪੁਰਖ ਵਾਹਿਗੁਰੂ (ਕੀ) ਦੀ ਵਡਿਆਈ ਸਾਡੇ ਪਾਸੋਂ (ਕਹਨੁ ਨ ਜਾਇ) ਕਹੀ ਨਹੀਂ ਜਾਂਦੀ ਹੈ।

## ਨਾਨਕ ਦਾਸ; ਸਦਾ ਸਰਨਾਈ ॥੪॥੧੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿਹੇ ਭਾਈ! (ਦਾਸ) ਦਾਸਾ ਭਾਵ ਧਾਰ ਕੇ ਸਦਾ ਹੀ ਪਿਆਰੇ ਵਾਹਿਗੁਰੂ ਦੀ (ਸਰਨਾਈ) ਸ਼ਰਨ ਵਿਚ ਪਏ ਰਹਿਣਾ ਚਾਹੀਦਾ ਹੈ ਉਪਰੋਕਤ ਫਲ ਦੀ ਪ੍ਰਾਪਤੀ ਤਾਂ ਹੀ ਹੁੰਦੀ ਹੈ।

## ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ

## ੧ੴ ਸਤਿਗੁਰ ਪ੍ਰਸਾਦਿ ॥

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗਉੜੀ ਰਾਗਣੀ ਦੀ ਚੇਤੀ ਜਾਤੀ ਵਿਚ ਦੋ-ਦੋ ਪਉੜੀਆਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

ਜੋ (੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿ) ਨਾਸ਼ ਤੋਂ ਰਹਿਤ ਹੈ, (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਅਨੰਦ ਸਰੂਪ ਹੈ। ਉਹ ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਮ ਕੋ; ਬਲੁ ਪੂਰਨ, ਭਾਈ ॥

ਹੇ ਭਾਈ! (ਰਾਮ) ਪ੍ਰਮੇਸਰ (ਕੋ) ਦਾ ਬਲ ਸਾਰਿਆਂ ਥਾਵਾਂ ਵਿਚ ਪੂਰਨ ਹੈ। ਭਾਵ ਅਕਾਸ਼, ਪਤਾਲ ਤੇ, ਮਾਤਲੋਕ ਆਦਿਕ ਵਿਚ ਜਿੱਥੇ ਕਿਤੇ ਵੀ ਕੋਈ ਉਸ ਪ੍ਰਮੇਸਰ ਨੂੰ ਚੇਤੇ ਕਰਦਾ ਹੈ। ਉਹ ਪੂਰਨ ਪ੍ਰਮੇਸਰ ਉੱਥੇ ਹੀ ਆਪਣੇ ਪਿਆਰਿਆਂ ਦੀ ਰੱਖਿਆ ਕਰਦਾ ਹੈ।

**ਅਥਵਾ :** ਜੋ (ਰਾਮ) ਬਲਰਾਮ (ਕੋ) ਦਾ (ਭਾਈ) ਭਰਾ ਕ੍ਰਿਸ਼ਨ ਭਗਵਾਨ ਸੀ। ਉਹ ਵੀ ਪੂਰਨ (ਬਲੁ) ਬਲੀ ਸੀ। ਜਿਸ ਨੇ ਆਪਣੀ ਮਾਤਾ ਦੇਵਕੀ ਦੇ ਪੁੱਤਰ, ਜੋ ਕੰਸ਼ ਨੇ ਮਾਰ ਦਿੱਤੇ ਸਨ। ਉਹਨਾਂ ਨੂੰ ਵਾਪਿਸ ਲਿਆ ਕੇ ਦਿੱਤੇ ਸਨ।

**ਅਥਵਾ :** ਹੇ (ਭਾਈ) ਭਰਾਵੋ! ਜੋ (ਰਾਮ) ਰਮਿਆ ਹੋਇਆ ਪ੍ਰਮੇਸਰ ਹੈ, ਉਸਦਾ ਬਿਬੇਕ ਰੂਪ, ਗਿਆਨ ਰੂਪ, ਭਗਤੀ ਰੂਪ ਬਲ ਗੁਰਮੁਖ ਜਨਾਂ ਦੇ ਅੰਦਰ ਪੂਰਨ ਹੈ।

## ਤਾ ਤੇ; ਬਿਥਾ ਨ ਬਿਆਪੈ ਕਾਈ ॥੧॥ ਰਹਾਉ ॥

(ਤਾ ਤੇ) ਇਸ ਕਰਕੇ ਕਿਸੇ ਵੀ ਪ੍ਰਕਾਰ ਦੀ (ਕਾਈ) ਕੋਈ (ਬ੍ਰਿਥਾ) ਪੀੜਾ (ਨ) ਨਹੀਂ (ਬਿਆਪੈ) ਵਿਆਪਦੀ ਅਰਥਾਤ ਕੋਈ ਰੋਗ ਆਦਿਕ ਨਹੀਂ ਲੱਗਦੇ ਹਨ।

## ਜੋ ਜੋ ਚਿਤਵੈ; ਦਾਸੁ ਹਰਿ ਮਾਈ ॥

(ਹਰਿ) ਹਰੀ ਦੇ (ਦਾਸੁ) ਸੇਵਕ (ਮਾਈ) "ਮਾਇਓ ਅਸਤੀਤੀ ਮਾਇਆ" ਮਾਇਆ ਦੇ ਪਤੀ ਈਸ਼ਰ ਦੇ ਪਾਸੋਂ ਜੋ ਜੋ ਵੀ (ਚਿਤਵੈ) ਚਿਤਵਦੇ ਹਨ।

**ਅਥਵਾ :** ਜੋ ਸਾਰਿਆਂ ਦਾ ਮਾਤਾ-ਪਿਤਾ ਰੂਪ (ਹਰਿ) ਹਰੀ ਪ੍ਰਮੇਸਰ ਹੈ।

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥** *(ਅੰਗ : ੯੨੧)*

**ਨਮੋ ਪਰਮ ਗਯਾਤਾ ॥ ਨਮੋ ਲੋਕ ਮਾਤਾ ॥** *(ਜਾਪੁ ਸਾਹਿਬ)*

**ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥** *(ਚੌਪਈ ਸਾਹਿਬ)*

ਐਸੇ ਪ੍ਰਮੇਸਰ ਦੇ ਦਾਸ ਜੋ ਜੋ ਵੀ (ਚਿਤਵੈ) ਚਿਤਵਦੇ ਹਨ।

**ਅਥਵਾ :** ਹੇ (ਮਾਈ) ਮਾਤਾ-ਪਿਤਾ ਰੂਪ ਸੰਤ ਜਨੋ! ਜੋ ਜੋ ਵੀ ਹਰੀ ਦੇ ਦਾਸ (ਚਿਤਵੈ) ਚਿਤਵਦੇ ਹਨ।

## ਸੋ ਸੋ ਕਰਤਾ; ਆਪਿ ਕਰਾਈ ॥੧॥

(ਸੋ ਸੋ) ਉਹ ਉਹ ਹੀ ਪਰਮੇਸਰ (ਕਰਤਾ) ਕਰਦਾ ਹੈ। **ਵਾ:** (ਸੋ ਸੋ) ਉਹ ਉਹ ਚਿਤਵਨੀ ਨੂੰ ਕਰਤਾ ਪੁਰਖ ਵਾਹਿਗੁਰੂ ਆਪ ਹੀ ਪ੍ਰੇਮ ਵਿਚ ਬੱਝਾ ਹੋਇਆ ਪੂਰਨ (ਕਰਾਈ) ਕਰਦਾ ਹੈ। **ਵਾ:** (ਆਪਿ ਕਰਾਈ) ਹਰੀ ਪਰਮੇਸਰ ਆਪ ਹੀ ਸਾਰਿਆਂ ਕਾਰਜਾਂ ਨੂੰ ਕਰਦਾ ਹੈ।

## ਸਾਖੀ— ਰਾਜੇ ਤੇ ਮਹਾਤਮਾ ਦੀ

ਇਕ ਰਾਜੇ ਨੇ ਸੰਤਾਂ ਪਾਸੋਂ ਪੁੱਛਿਆ ਕਿ ਮਹਾਤਮਾ ਜੀ! ਹਰੀ ਪ੍ਰਮੇਸਰ ਆਪ ਹੀ ਸਾਰੇ ਕਾਰਜਾਂ ਨੂੰ ਕਿਉਂ ਕਰਦਾ ਹੈ? ਹੋਰ ਕਿਸੇ ਕੋਲੋਂ ਕਿਉਂ ਨਹੀਂ ਕਰਾਉਂਦਾ। ਆਹ ਦੇਖੋ! ਮੇਰੇ ਕਿਤਨੇ ਨੌਕਰ-ਚਾਕਰ ਹਨ। ਮੈਂ ਜੋ ਚਾਹਾਂ ਆਪਣੇ ਨੌਕਰਾਂ ਤੋਂ ਕਰਵਾ ਸਕਦਾ ਹਾਂ। ਕੀ ਫੌਜ ਦੇ ਆਦਮੀ ਉਸ ਪ੍ਰਮੇਸਰ ਦੇ ਆਖੇ ਨਹੀਂ ਲਗਦੇ? ਤਾਂ ਸੰਤ ਜੀ ਕਹਿੰਦੇ ਕਿ ਇਸ ਗੱਲ ਉੱਤਰ ਤੈਨੂੰ ਫਿਰ ਦੇਵਾਂਗੇ।

ਰਾਜੇ ਦਾ ਇਕ ਛੋਟਾ ਜਿਹਾ ਬੱਚਾ ਸੀ, ਜਿਸਦਾ ਨਾਮ ਟਿੱਕਾ ਸੀ। ਸੰਤਾਂ ਨੇ ਕਿਸੇ ਕੋਲੋਂ ਉਸ ਰਾਜੇ ਦੇ ਲੜਕੇ ਵਰਗਾ ਰਬੜ ਦਾ ਇਕ ਬੱਚਾ ਘੜਵਾਇਆ, ਜਿਸ ਦਾ ਰੂਪ ਰੰਗ ਰੂਪ ਵੀ ਉਸ ਬੱਚੇ ਵਰਗਾ ਸੀ। ਜਿਸ ਦਿਨ ਰਾਜੇ ਨੂੰ ਉੱਤਰ ਦੇਣਾ ਸੀ ਉਸ ਦਿਨ ਸੰਤਾਂ ਨੇ ਕਿਹਾ ਹੇ ਰਾਜਨ! ਆਪਣੀ ਸਾਰੀ ਸਭਾ ਨੂੰ ਤਲਾਅ ਦੇ ਕੰਢੇ ਬਲਾਉਣਾ ਕਰ। ਰਾਜੇ ਨੇ ਸਾਰੀ ਸਭਾ ਬੁਲਾ ਲਈ। ਫੌਜੀ ਆਦਿਕ ਬਹੁਤ ਸਾਰੇ ਲੋਕ ਇਕੱਠੇ ਹੋ ਗਏ। ਜਦੋਂ ਸੰਤ ਆਏ ਤਾਂ ਸਭਾ ਪੂਰੀ ਤਰ੍ਹਾਂ ਭਰ ਚੁੱਕੀ ਸੀ। ਫਿਰ ਜੋ ਸੰਤਾਂ ਨੇ ਰਬੜ ਦਾ ਬੱਚਾ ਘੜਵਾਇਆ ਹੋਇਆ ਸੀ, ਉਸ ਨੂੰ ਪਹਿਲਾਂ ਹੀ ਰਾਜੇ ਦੇ ਲੜਕੇ ਦੇ ਚੰਗੇ ਸੋਹਣੇ ਬਸਤਰ ਪਹਿਨਾ ਕੇ ਗੋਲੀ ਨੂੰ ਦੇ ਦਿੱਤਾ ਸੀ ਅਤੇ ਨਾਲ ਹੀ ਸਭਾ ਵਿਚ ਲਿਆਉਣ ਲਈ ਕਹਿ ਦਿੱਤਾ ਸੀ, ਜਿਸ ਵੇਲੇ ਗੋਲੀ ਸਭਾ ਵਿਚ ਆ ਕੇ ਪ੍ਰਵੇਸ ਹੋਣ ਲੱਗੀ ਤਾਂ ਸੰਤਾਂ ਨੇ ਅੱਗੇ ਹੋ ਕੇ ਉਸ ਦੇ ਹੱਥੋਂ ਉਹ ਰਬੜ ਦਾ ਬੱਚਾ ਆਪਣੇ ਹੱਥ ਵਿਚ ਲੈ ਲਿਆ। ਰਾਜਾ ਵੇਖ ਕੇ ਬਹੁਤ ਖੁਸ਼ ਹੋਇਆ ਕਿ ਮੇਰਾ ਪੁੱਤਰ ਬਹੁਤ ਲੰਮੀ ਉਮਰ ਵਾਲਾ ਹੋਵੇਗਾ। ਕਿਉਂਕਿ ਸੰਤਾਂ ਨੇ ਇਸ ਨੂੰ ਗੋਦ ਵਿਚ ਲੈ ਲਿਆ ਹੈ। ਸੰਤ ਲੋਗੀ ਦਿੰਦੇ ਸਭਾ ਵਿਚੋਂ ਨਿਕਲ ਕੇ ਤਲਾਅ ਦੇ ਕਿਨਾਰੇ ਤੇ ਆ ਗਏ। ਰਾਜੇ ਦੀਆਂ ਅੱਖਾਂ ਉਸ ਬੱਚੇ ਅਤੇ ਸੰਤ ਉਤੇ ਟਿਕੀਆਂ ਹੋਈਆਂ ਸਨ। ਜਦੋਂ ਸੰਤਾਂ

ਨੇ ਉਹ ਰਬੜ ਦਾ ਬੱਚਾ ਤਲਾਅ ਵਿਚ ਸੁੱਟ ਦਿੱਤਾ ਤਾਂ ਇਹ ਵੇਖ ਕੇ ਰਾਜੇ ਨੂੰ ਕੁਝ ਵੀ ਚੇਤਾ ਨਾ ਰਿਹਾ ਅਤੇ ਉਸਨੇ ਸਭਾ ਵਿੱਚੋਂ ਭੱਜ ਕੇ ਤਲਾਅ ਵਿਚ ਛਾਲ ਮਾਰ ਦਿੱਤੀ। ਜਦੋਂ ਰਬੜ ਦਾ ਬਣਿਆ ਹੋਇਆ ਬੱਚਾ ਦੇਖਿਆ ਤਾਂ ਫਿਰ ਸ਼ਰਮਿੰਦਾ ਜਿਹਾ ਹੋ ਕੇ ਕਹਿਣ ਲੱਗਾ ਸੰਤ ਜੀ ਇਹ ਤਾਂ ਰਬੜ ਦਾ ਬੱਚਾ ਹੈ। ਮੈਂ ਸੋਚਿਆ ਸੀ ਕਿ ਮੇਰੇ ਪੁੱਤਰ ਨੂੰ ਤਲਾਅ ਵਿਚ ਸੁੱਟ ਦਿੱਤਾ ਹੈ।

ਸੰਤ ਜੀ ਕਹਿਣ ਲੱਗੇ ਕਿ ਹੇ ਰਾਜਨ! ਏਨੇ ਨੌਕਰ-ਚਾਕਰ ਸਨ। ਤੂੰ ਕਿਸੇ ਨੂੰ ਆਗਿਆ ਕਿਉਂ ਨਹੀਂ ਕੀਤੀ। ਕਹਿੰਦਾ 'ਜੀ ਮੈਨੂੰ ਤਾਂ ਕੁਝ ਵੀ ਚੇਤਾ ਨਹੀਂ ਰਿਹਾ।' ਸੰਤ ਜੀ ਕਹਿੰਦੇ ਇਸੇ ਪ੍ਰਕਾਰ ਮਹਾਰਾਜ ਨੂੰ ਆਪਣੇ ਸੇਵਕਾਂ ਨਾਲ ਇਨ੍ਹਾਂ ਪਿਆਰ ਹੈ ਕਿ ਉਸਨੂੰ ਕਿਸੇ ਨੂੰ ਕਿਸੇ ਦੇ ਤਾਈਂ ਹੁਕਮ ਕਰਨ ਦਾ ਚੇਤਾ ਹੀ ਨਹੀਂ ਰਹਿੰਦਾ। ਪ੍ਰਮੇਸਰ ਦੇ ਪਿਆਰੇ ਜੋ ਵੀ ਕੰਮ ਚਿਤਵਦੇ ਹਨ, ਉਹ ਆਪ ਹੀ ਪੂਰਾ ਕਰਾ ਦਿੰਦਾ ਹੈ। ਇਸ ਪ੍ਰਕਾਰ ਸੰਤਾਂ ਨੇ ਰਾਜੇ ਨੂੰ ਨਿਰਉੱਤਰ ਕੀਤਾ ਸੀ।

## ਨਿੰਦਕ ਕੀ; ਪ੍ਰਭਿ ਪਤਿ ਗਵਾਈ ॥

(ਪ੍ਰਭਿ) ਪ੍ਰਮੇਸਰ (ਨਿੰਦਕ) ਨਿੰਦਿਆ ਕਰਨ ਵਾਲਿਆਂ (ਕੀ) ਦੀ (ਪਤਿ) ਇੱਜਤ ਨੂੰ (ਗਵਾਈ) ਗਵਾ ਦਿੰਦਾ ਹੈ ਭਾਵ ਉਹਨਾਂ ਦੀ ਚੰਗੀ ਤਰ੍ਹਾਂ ਬੇਪੱਤੀ ਕਰ ਦਿੰਦਾ ਹੈ।

## ਨਾਨਕ ਹਰਿ ਗੁਣ; ਨਿਰਭਉ ਗਾਈ ॥੨॥੧੧੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਹਰੀ ਦੇ ਗੁਣਾਂ ਨੂੰ (ਨਿਰਭਉ) ਭੈ ਤੋਂ ਰਹਿਤ ਹੋ ਕੇ (ਗਾਈ) ਗਾਉਂਦੇ ਹਾਂ।

**ਅਥਵਾ :** ਹੇ ਭਾਈ! ਜੋ (ਹਰਿ) ਹਰੀ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਈ) ਗਾਉਂਦੇ ਹਨ, ਉਹ (ਨਿਰਭਉ) ਭੈ ਤੋਂ ਰਹਿਤ ਹੋ ਜਾਂਦੇ ਹਨ।

## ਅੰਗ:੨੦੩

## ਗਉੜੀ ਮਹਲਾ ੫ ॥

## ਭੁਜ ਬਲ ਬੀਰ, ਬ੍ਰਹਮ ਸੁਖ ਸਾਗਰ; ਗਰਤ ਪਰਤ, ਗਹਿ ਲੇਹੁ ਅੰਗੁਰੀਆ ॥੧॥ ਰਹਾਉ ॥

ਹੇ (ਭੁਜ ਬਲ) ਉਤਕ੍ਰਿਸ਼ਟ ਭੁਜਾਂ ਵਾਲੇ **ਵਾ:** (ਭੁ+ਜ) (ਭੁ) ਪ੍ਰਿਥਵੀ ਆਦਿਕ ਤੱਤਾਂ ਦੁਆਰਾ ਚਾਰੇ ਖੀਣੀਆ ਨੂੰ (ਜ) ਪੈਦਾ ਕਰਨ ਵਾਲੇ **ਵਾ:** (ਬਲ ਬੀਰ) ਬਲਭੱਦਰ ਦੇ ਭਰਾ ਕ੍ਰਿਸ਼ਨ ਆਦਿਕਾਂ ਦੇ ਅਵਤਾਰਾਂ ਨੂੰ ਧਾਰਨ ਵਾਲੇ **ਵਾ:** (ਬੀਰ) ਸੂਰਮੇ **ਵਾ:** (ਬਲਬੀਰ) ਸਾਰਿਆ ਦੇ ਅੰਦਰ ਬਲ ਦੇਣ ਵਾਲੇ ਬਹਾਦੁਰ (ਬ੍ਰਹਮ) ਵਿਆਪਕ ਅਤੇ (ਸੁਖ ਸਾਗਰ) ਸੁਖਾਂ ਦੇ ਸਮੁੰਦਰ ਅਕਾਲ ਪੁਰਖ ਜੀ! ਅਸੀਂ ਮੋਹ ਰੂਪ **ਵਾ:** ਅਗਿਆਨ ਰੂਪ **ਵਾ:** ਦੇਹ ਰੂਪ **ਵਾ:** ਦ੍ਵੈਤ ਦਰਸ਼ਨ ਰੂਪ **ਵਾ:** ਮਮਤਾ ਰੂਪ **ਵਾ:** ਮਾਇਆ ਰੂਪ (ਗਰਤ) ਟੋਏ ਵਿਚ (ਪਰਤ) ਪੈ ਰਹੇ ਹਾਂ। ਆਪ ਜੀ ਆਪਣੇ ਕਿਰਪਾ ਰੂਪ ਹੱਥ ਨਾਲ ਸਾਡੀ ਬਿਰਤੀ ਰੂਪ (ਅੰਗੁਰੀਆ) ਉਂਗਲੀ ਨੂੰ (ਗਹਿ) ਪਕੜ ਕੇ ਸਾਨੂੰ ਇਸ ਵਿਚੋਂ ਕੱਢ (ਲੇਹੁ) ਲਵੋ। **ਵਾ:** ਆਪ ਜੀ ਸਾਨੂੰ ਆਪਣੀ ਸ਼ਰਨ ਰੂਪ ਉਂਗਲੀ ਫੜਾ ਕੇ ਇਸ ਵਿਚੋਂ ਬਾਹਰ ਕੱਢ ਕਰਕੇ ਆਪਣੇ ਚਰਨਾਂ ਨਾਲ ਮੇਲ ਲਵੋ।

## ਸ੍ਰਵਨਿ ਨ ਸੁਰਤਿ, ਨੈਨ ਸੁੰਦਰ ਨਹੀ; ਆਰਤ ਦੁਆਰਿ, ਰਟਤ ਪਿੰਗੁਰੀਆ ॥੧॥

ਹੇ ਮਹਾਰਾਜ! ਸਾਡੇ ਕੋਲ ਨਾਂ ਤਾਂ (ਸ੍ਰਵਨਿ) ਕੰਨ ਹਨ, ਨਾ (ਸੁਰਤਿ) ਸੁਰਤੀ ਹੈ ਤੇ ਨਾ ਹੀ ਸਾਡੇ ਸੁੰਦਰ ਨੇਤਰ ਹਨ। ਅਸੀਂ (ਪਿੰਗੁਰੀਆ) ਪਿੰਗਲੇ (ਆਰਤ) ਦੁਖੀ ਹੋ ਕੇ ਆਪ ਜੀ ਦੇ (ਦੁਆਰਿ) ਦਰਵਾਜੇ ਤੇ ਆ ਕੇ (ਰਟਤ) ਬੇਨਤੀਆਂ ਉਚਾਰਦੇ ਹਾਂ। ਆਪ ਜੀ ਕਿਰਪਾ ਕਰਕੇ ਸਾਨੂੰ ਬਚਾ ਲਵੋ।

## ਸਾਖੀ—ਪ੍ਰੇਮੇ ਕੋਹੜੀ ਦੀ

ਪ੍ਰੇਮਾ ਕੋਹੜੀ ਇੱਕ ਅਮੀਰ ਸ਼ਾਹੂਕਾਰ ਦਾ ਇਕਲੌਤਾ ਪੁੱਤਰ ਸੀ। ਮਾਤਾ ਪਿਤਾ ਨੇ ਬੜੀਆਂ ਰੀਝਾਂ ਤੇ ਸਧਰਾਂ ਨਾਲ ਉਸਦੀ ਪਾਲਣਾ ਕੀਤੀ ਸੀ। ਬਹੁਤ ਪਿਆਰਾ ਹੋਣ ਦੇ ਕਾਰਨ ਉਸ ਦਾ ਨਾਮ ਹੀ ਪ੍ਰੇਮਚੰਦ ਰੱਖ ਦਿੱਤਾ। ਛੋਟੀ ਉਮਰ ਵਿੱਚ ਹੀ ਅਮੀਰ ਘਰਾਣੇ ਦੀ ਲੜਕੀ ਨਾਲ ਸ਼ਾਦੀ ਕਰ ਦਿੱਤੀ। ਧਨ ਪਦਾਰਥ ਪਹਿਲਾਂ ਹੀ ਬੜਾ ਸੀ ਫਿਰ ਸਹੁਰੇ ਘਰੋਂ ਵੀ ਆ ਗਿਆ। ਸਮੇਂ ਅਨੁਸਾਰ ਮਾਤਾ ਪਿਤਾ ਬੁੱਢੇ ਹੋ ਗਏ, ਸਾਵਣ ਮਹੀਨੇ ਦੇ ਡੱਡੂਆਂ ਅਤੇ ਮਿੱਠੇ ਉੱਤੇ ਮੱਖੀਆਂ ਵਾਗੂੰ ਖੁਸ਼ਾਮਦੀ ਲੋਕ ਤੇ ਯਾਰਾਂ ਦੋਸਤਾਂ ਦੀ ਢਾਹਣੀ ਹਮੇਸ਼ਾਂ ਪਾਸ ਹੀ ਬੈਠੀ ਰਿਹਾ ਕਰੇ। ਕੁਸੰਗਤ ਦੇ ਅਸਰ ਨੇ ਜੂਏ ਤੇ ਸ਼ਰਾਬ ਦੀ ਆਦਤ ਪਰਪੱਕ ਕਰ ਦਿੱਤੀ। ਸ਼ਰਾਬ ਦੇ ਆਸਰੇ ਹੋਰ ਵੀ ਸਾਰੇ ਔਗੁਣ ਆਉਣੇ ਸ਼ੁਰੂ ਹੋ ਗਏ। ਸਰੀਰ ਤੇ ਕੁਸ਼ਟ ਦਾ ਰੋਗ ਸ਼ੁਰੂ ਹੋ ਗਿਆ। ਯਾਰ ਤੇ ਦੋਸਤ ਹੁਣ ਫਸਲ ਕੱਟਣ ਤੋਂ ਮਗਰੋਂ ਬਟੇਰਿਆਂ ਸਮਾਨ ਦੌੜ ਗਏ। ਹੌਲੀ-ਹੌਲੀ ਦੌਲਤ ਵੀ ਸਾਥ ਛੱਡ ਗਈ ਪ੍ਰੇਮ ਚੰਦ ਤੋਂ ਖਾਲੀ ਪ੍ਰੇਮਾ ਹੀ ਰਹਿ ਗਇਆ। ਘਰ ਦੇ ਸੰਬੰਧੀ ਵੀ ਨਫਰਤ ਕਰਨ ਲੱਗ ਪਏ। ਘਰਵਾਲੀ ਨੂੰ ਜੇ ਕੋਈ ਬਚਨ ਕਹੇ ਤਾਂ ਉਹ ਵੀ ਅੱਗੋਂ ਚਾਰ ਸੁਣਾ ਦੇਵੇ।

ਇਕ ਸਮੇਂ ਇਸਦੀ ਘਰਵਾਲੀ ਨੇ ਇਸ ਤੋਂ ਤੰਗ ਹੋ ਕੇ ਇਹ ਕਹਿ ਦਿੱਤਾ ਕਿ ਤੇਰਾ ਸਰੀਰ ਛੂਤ ਦੀ ਬੀਮਾਰੀ ਦੇ ਨਾਲ ਗਲਦਾ ਜਾ ਰਿਹਾ ਹੈ, ਇਸ ਕਰਕੇ ਹੁਣ ਅਸੀਂ ਪਿੰਡੋਂ ਬਾਹਰ ਛੱਪਰੀ ਪਾ ਕੇ ਤੈਨੂੰ ਓਥੇ ਛੱਡ ਆਉਣਾ ਹੈ।

ਘਰ ਵਾਲੀ ਦੇ ਇਹ ਬਚਨ ਇਸ ਨੂੰ ਤੀਰਾਂ ਸਮਾਨ ਲੱਗੇ, ਮਨ ਵਿੱਚ ਸੋਚਿਆ ਕਿ ਹੋਰ ਯਾਰ ਦੋਸਤ ਤਾਂ ਪਹਿਲਾਂ ਹੀ ਚੋਪੜੀ ਪ੍ਰੀਤੀ ਕਰਨ ਵਾਲੇ ਸਨ, ਪਰ ਘਰਵਾਲੀ ਵੀ ਅੱਜ ਇਸੇ ਤਰ੍ਹਾਂ ਦਾ ਬੋਲ ਬੋਲਦੀ ਹੈ। ਇਸ ਜਿਉਣ ਨਾਲੋਂ ਮਰਨਾ ਹੀ ਚੰਗਾ ਹੈ। ਚੁੱਪ ਕੀਤਾ ਘਰੋਂ ਬਾਹਰ ਨਿਕਲਿਆ ਕਿ ਕਿਸੇ ਉਜਾੜ ਵਾਲੇ ਖੂਹ ਵਿੱਚ ਛਾਲ ਮਾਰ ਕੇ ਮਰ ਜਾਵਾਂ।

ਜਦੋਂ ਜੰਗਲ ਵਿੱਚ ਪੁੱਜਾ, ਖੂਹ ਦੀ ਮਣ੍ਹ 'ਤੇ ਬੈਠ ਗਿਆ, ਪਾਸ ਰਸਤਾ ਸੀ। ਗੁਰੂ ਕੇ ਸਿੱਖ ਤੀਸਰੇ ਗੁਰੂ ਨਾਨਕ ਜੀ ਦੇ ਦਰਸ਼ਨ ਕਰਨ ਵਾਸਤੇ ਗੋਇੰਦਵਾਲ ਨੂੰ ਜਾ ਰਹੇ ਸਨ। ਇਸ ਨੇ ਸੋਚਿਆ ਕਿ ਇੰਨ੍ਹਾਂ ਨੂੰ ਲੰਘ ਜਾਣ ਦਿਆਂ ਫੇਰ ਛਾਲ ਮਾਰਾਂਗਾ, ਨਹੀਂ ਤਾਂ ਇਹ ਮੈਨੂੰ ਕੱਢ ਲੈਣਗੇ। ਜਦੋਂ ਸੰਗਤ ਪਾਸ ਪੁੱਜੀ ਸੰਗਤ ਪਾਸੋਂ ਗੁਰੂ ਸੋਭਾ ਸੁਣੀ, ਗੁਰੂ ਉਪਮਾ ਸੁਣਦਿਆਂ ਇਸਦੇ ਤਫੜਦੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ।

ਪ੍ਰੇਮੇ ਨੇ ਫੁੱਟ-ਫੁੱਟ ਕੇ ਸੰਗਤ ਅੱਗੇ ਆਪਣਾ ਸਾਰਾ ਦੁੱਖ ਪ੍ਰਗਟ ਕੀਤਾ, ਸੰਗਤ ਨੂੰ ਤਰਸ ਆ ਗਿਆ ਤੇ ਇਸ ਨੂੰ ਨਾਲ ਲੈ ਕੇ ਸ੍ਰੀ ਗੋਇੰਦਵਾਲ ਵਿਖੇ ਪੁੱਜੇ। ਸੰਗਤਾਂ ਨੇ ਇਸ ਨੂੰ ਹਜੂਰ ਦੇ ਦਰਬਾਰ ਤੋਂ ਬਾਹਰ ਹੀ ਛੱਡ ਦਿੱਤਾ, "ਜਿੱਥੇ ਕੁਸ਼ਟੀ ਤੇ ਹੋਰ ਰੋਗਾਂ ਵਾਲੇ ਰੋਗੀ ਬੈਠੇ ਰਹਿੰਦੇ ਸਨ। ਗੁਰੂ ਦੇ ਲੰਗਰਾਂ ਵਿੱਚੋਂ ਇੰਨ੍ਹਾਂ ਨੂੰ ਪ੍ਰਸ਼ਾਦਾ ਇੱਥੇ ਹੀ ਪਹੁੰਚਦਾ ਸੀ।" ਇਸ ਪ੍ਰੇਮੇ ਨੇ ਗੁਰੂਦੁਆਰੇ ਦੇ ਦੂਰੋਂ ਦਰਸ਼ਨ ਕੀਤੇ, ਧੂੜ ਮਸਤਕ ਨੂੰ ਲਾਈ ਤੇ ਮਸਤੀ ਵਿੱਚ ਗਾਉਣ ਲੱਗ ਪਿਆ।

**ਰਾਗ ਕਬਿੱਤ ਨ ਬਾਨੀ ਜਾਨਹਿ। ਬਨ ਜਾਨੇ ਹੀ ਬਦਨ ਬਖਾਨਹਿ।**

**ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। ਮੁਝ ਅਬਿ ਲੱਧਾ ਗਯਾ ਕਛੋਟਾ ॥੨੯॥**

**ਸੁਨਹੁ ਜਹਾਨਾਂ ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।**

**ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। ਗਯਾ ਕਛੋਟਾ ਲਧਾ ਗਾਵੈ॥੩੦॥**

ਹਰ ਸਮੇਂ ਇਹੋ ਹੀ ਗਾਉਂਦਾ ਰਹਿੰਦਾ ਹੈ। ਸਿੱਖ ਸੁਣ ਕੇ ਬੜੇ ਪ੍ਰਸੰਨ ਹੁੰਦੇ ਤੇ ਉਸ ਦੇ ਪਾਸੋਂ ਬਾਰ-ਬਾਰ ਪੜ੍ਹਾਉਂਦੇ ਕਿ ਫੇਰ ਕਹੋ ਫੇਰ ਕਹੋ। ਸੁਣ ਕੇ ਸਿੱਖਾਂ ਨੂੰ ਤਰਸ ਆਉਂਦਾ ਤੇ ਹਜ਼ੂਰ ਪਾਸ ਬੇਨਤੀ ਕਰਦੇ ਕਿ ਹੇ ਮਹਾਰਾਜ! ਇਸ ਗਰੀਬੜੇ ਦੁਖੀ ਪਰ ਕਿਰਪਾ ਕਰੋ, ਪਰ ਮਹਾਰਾਜ ਸੁਣ ਕੇ ਚੁੱਪ ਕਰ ਛੱਡਦੇ।

ਕਾਫੀ ਸਮਾਂ ਬਤੀਤ ਹੋ ਗਿਆ, ਇਕ ਦਿਨ ਮਿਹਰਾਂ ਦੇ ਸਾਈਂ ਤਰੁੱਠੇ, ਕਿਹਾ ਕਿ ਜੋ ਕੋਈ ਸਿੱਖ ਸਾਡੇ ਇਸ਼ਨਾਨ ਵਾਲੇ ਜਲ ਵਿੱਚ ਪ੍ਰੇਮੇ ਦਾ ਇਸ਼ਨਾਨ ਕਰਵਾ ਕੇ ਨਵੀਨ ਕੱਪੜੇ ਵਿੱਚ ਲਪੇਟ ਕੇ ਸਾਡੇ ਪਾਸ ਲਿਆਵੇ ਉਸ ਸਿੱਖ ਦੀ ਮਨੋਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਇਸ ਤਰ੍ਹਾਂ ਹੀ ਕੀਤਾ ਗਿਆ। ਚਲ੍ਹੇ ਵਿੱਚ ਇਸ਼ਨਾਨ ਕਰਵਾ ਕੇ ਗੁਰੂ ਸਾਹਿਬ ਜੀ ਪਾਸ ਲੈ ਆਏ। ਉਸ ਵੇਲੇ ਮਹਾਰਾਜ ਨੇ ਸਿੰਘਾਸਣ ਤੋਂ ਉੱਠ ਕੇ ਆਪਣੇ ਹੱਥੀਂ ਪ੍ਰੇਮੇ ਦਾ ਮੂੰਹ ਨੰਗਾ ਕੀਤਾ, ਜਦ ਹਜ਼ੂਰ ਦੀ ਦ੍ਰਿਸ਼ਟੀ ਪਈ ਤਾਂ ਸਰੀਰ ਕੰਚਨ ਵਰਗਾ ਸ਼ੁੱਧ ਹੋ ਗਿਆ।

ਸਿੱਖ ਦੇਖ ਕੇ ਹੈਰਾਨ ਹੋ ਗਏ, ਬੇਨਤੀ ਕੀਤੀ ਹੇ ਮਹਾਰਾਜ ਜੀ! ਇਹ ਤਾਂ ਹੁਣ ਲਾੜੇ ਵਰਗਾ ਬਣ ਗਿਆ ਹੈ। ਸਤਿਗੁਰੂ ਜੀ ਕਹਿਣ ਲੱਗੇ- ਇਹ ਵੀ ਤੁਹਾਡਾ ਬਚਨ ਪੂਰਾ ਕਰ ਦਿੰਦੇ ਹਾਂ, ਹੈ ਕੋਈ ਅਜਿਹਾ ਸਿੱਖ! ਜੋ ਇਸ ਨੂੰ ਆਪਣੀ ਪੁੱਤਰੀ ਦਾ ਨਾਤਾ ਦੇ ਦੇਵੇ? ਉਸ ਉੱਤੇ ਸਾਡੀ ਅਤਿਅੰਤ ਪ੍ਰਸੰਨਤਾ ਹੋਵੇਗੀ।

**ਸਭਾ ਮਝਾਰੀ ਕਹਯੋ ਗੁਰ ਬੈਨ। ਤਨੁਜਾ ਹੈ ਜਿਹ ਸਿਖ ਕੇ ਐਨ।**

**ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰੋਲਕ ਅਨੰਦ ਸੁ ਲੇਵਹਿ॥੫੯॥**

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੬੦)*

ਇਹ ਗੱਲ ਸੁਣ ਕੇ ਸਾਰੇ ਸਿੱਖ ਘਬਰਾ ਗਏ ਪਰ ਇੱਕੋ ਹੀ ਸਿੱਖ ਨਿਤਰਿਆ ਜੋ ਉੱਪਲ ਗੋਤ ਦਾ ਸੀਂਹਾ ਖੱਤਰੀ ਸੀ, ਉਸਨੇ ਆਪਣੀ ਔਰਤ ਨੂੰ ਲੰਗਰ ਦੀ ਸੇਵਾ ਕਰਨ ਵਾਸਤੇ ਭੇਜ ਦਿੱਤਾ (ਕਿਉਂਕਿ ਉਸ ਦਾ ਸੁਭਾਅ ਕੌੜਾ ਸੀ) ਪਿੱਛੋਂ ਆਪਣੀ ਲੜਕੀ ਲਿਆ ਕੇ ਹਾਜ਼ਰ ਕਰ ਦਿੱਤੀ। ਹਜ਼ੂਰ ਨੇ ਉਸ ਬੱਚੀ ਦਾ ਪ੍ਰੇਮੇ ਨਾਲ ਅਨੰਦ ਕਾਰਜ ਕਰ ਦਿੱਤਾ ਤੇ ਸੀਂਹੇ ਨੂੰ ਨਿਹਾਲ ਕਰ ਦਿੱਤਾ। ਜਦ ਸੀਂਹੇ ਦੀ ਘਰਵਾਲੀ ਨੂੰ ਪਤਾ ਲੱਗਾ ਕਿ ਉਸਦੀ ਧੀ ਕੁਸ਼ਟੀ ਨਾਲ ਵਿਆਹ ਦਿੱਤੀ ਹੈ, ਉਸੇ ਵੇਲੇ ਉਹ ਦੌੜੀ ਆਈ। ਮਹਾਰਾਜ ਦੇ ਪਾਸ ਆ ਕੇ ਰੋਣ ਲੱਗ ਪਈ ਕਿ ਮੇਰੀ ਧੀ ਕਿਸ ਨਾਲ ਵਿਆਹ ਦਿੱਤੀ ਹੈ?

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ ਕਿ ਇਹ ਲੜਕਾ ਸਾਡਾ ਪੁੱਤਰ ਹੋ ਚੁੱਕਾ ਹੈ ਤੂੰ ਹੁਣ ਕੋਈ ਫਿਕਰ ਨਾ ਕਰ ਅੱਜ ਤੋਂ ਤੇਰੀ ਧੀ ਦਾ ਨਾਮ "ਮੱਥੋ" ਤੇ ਇਸ ਸਿੱਖ ਦਾ ਨਾਮ "ਮੁਰਾਰੀ" ਰੱਖ ਦਿੱਤਾ ਹੈ। ਜੋ ਸਿੱਖ 'ਮੱਥੋ ਮੁਰਾਰੀ' ਦਾ ਜਾਪ ਕਰੇਗਾ ਉਹ ਜਮਾਂ ਨੂੰ ਨਹੀਂ ਦੇਖੇਗਾ। ਇਸ ਪ੍ਰਕਾਰ ਇਤਨੀ ਵੱਡੀ ਬਖਸ਼ਿਸ ਹੋਈ ਸੀ।

**ਅਥਵਾ** : ਹੇ ਪ੍ਰਭੂ ਜੀ! ਨਾਂ ਤਾਂ ਸਾਡੇ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਵਿਚ ਪ੍ਰੇਮ ਦੀ, ਲਿਵ ਲਗਾਉਣ ਦੀ (ਸੁਰਤਿ) ਗਿਆਤ ਹੈ ਤੇ ਨਾਂ ਹੀ ਸਾਡੇ ਮਨ ਬੁੱਧ ਰੂਪ **ਵਾ:** ਸੁਰਤੀ ਸਿਮ੍ਰਤੀ ਰੂਪ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪ **ਵਾ:** ਵਿਰਾਗ ਵਿਵੇਕ ਰੂਪ ਸੁੰਦਰ ਨੇਤਰ ਹਨ। **ਵਾ:** ਨਾ ਤਾਂ ਸਾਡੇ ਕੰਨਾਂ ਵਿਚ ਧੁਰ ਕੀ ਬਾਣੀ ਨੂੰ ਸ੍ਰਵਣ ਕਰਨ ਦੀ ਗਿਆਤ ਹੈ ਤੇ ਨਾ ਹੀ ਮਨ ਬੁੱਧ ਰੂਪ ਨੇਤਰਾਂ ਵਿਚ ਵਿਚਾਰ ਰੂਪ ਸੁੰਦਰ ਨਿਗਾ ਹੈ। ਅਸੀਂ (ਪਿੰਗੁਰੀਆ) ਸਾਧਨਾਂ ਰੂਪ ਪੈਰਾਂ ਤੋਂ ਹੀਣੇ (ਆਰਤ) ਦੁਖੀ ਹੋ ਕੇ ਤੁਹਾਡੇ (ਦੁਆਰਿ) ਸਾਧਸੰਗਤ ਰੂਪ ਦਰਵਾਜੇ 'ਤੇ (ਰਟਤ) ਬੇਨਤੀਆਂ ਉਚਾਰਦੇ ਹਾਂ ਕਿ ਸਾਡੀ ਰੱਖਿਆ ਕਰੋ।

## ਦੀਨਾ ਨਾਥ, ਅਨਾਥ ਕਰੁਣਾਮੈ; ਸਾਜਨ ਮੀਤ, ਪਿਤਾ ਮਹਤਰੀਆ ॥

(ਕਰੁਣਾ-ਮੈ)

ਹੇ ਮਹਾਰਾਜ ਤੁਸੀਂ (ਦੀਨਾ) ਗਰੀਬਾਂ ਅਤੇ (ਅਨਾਥ) ਅਨਾਥਾਂ ਦੇ (ਨਾਥ) ਮਾਲਕ ਹੋ **ਵਾ:** (ਦੀਨਾ) ਗਰੀਬਾਂ ਦੇ (ਨਾਥ) ਸੁਆਮੀ ਹੋ ਅਤੇ (ਅਨਾਥ) ਯਤੀਮਾਂ ਤੇ ਕਿਰਪਾ ਕਰਨ ਵਾਲੇ (ਕਰੁਣਾ ਮੈ) ਕਿਰਪਾਲੂ ਸਰੂਪ ਹੋ, **ਵਾ:** ਆਪ ਜੀ ਅਨਾਥ ਹੋ ਭਾਵ ਤੁਹਾਡਾ ਕੋਈ ਵੀ ਸੁਆਮੀ ਨਹੀਂ ਹੈ। ਤੁਸੀਂ ਹੀ ਸਾਡੇ ਇਸ ਲੋਕ ਦੇ (ਮੀਤ) ਮਿੱਤਰ (ਸਾਜਨ) ਪ੍ਰਲੋਕ ਦੇ ਸੱਜਣ ਤੇ (ਮਹਤਰੀਆ) ਮਾਤਾ-ਪਿਤਾ ਰੂਪ ਹੋ।

## ਚਰਨ ਕਵਲ, ਹਿਰਦੈ ਗਹਿ ਨਾਨਕ;
## ਭੈ ਸਾਗਰ, ਸੰਤ ਪਾਰਿ ਉਤਰੀਆ ॥੨॥੨॥੧੧੫॥

(ਉੱਤਰੀਆ ਬੋਲੋ)

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਜਿੰਨ੍ਹਾਂ ਨੇ ਆਪ ਜੀ ਦੇ (ਚਰਨ ਕਵਲ) ਚਰਨਾਂ ਕਮਲਾਂ ਦਾ ਧਿਆਨ ਕਰਕੇ ਆਪ ਜੀ ਦੇ ਚਰਨਾਂ ਕਮਲਾਂ ਨੂੰ (ਹਿਰਦੈ) ਹਿਰਦੇ ਵਿਚ (ਗਹਿ) ਗ੍ਰਹਿਣ ਕੀਤਾ ਹੈ ਭਾਵ ਜਿਨ੍ਹਾਂ ਨੇ ਆਪ ਜੀ ਨੂੰ ਦਿਲ ਰੂਪ ਹੱਥ ਨਾਲ ਘੁੱਟ ਕੇ ਪਕੜ ਰੱਖਿਆ ਹੈ। ਉਹਨਾਂ (ਸੰਤ) ਸੰਤਾਂ ਨੂੰ ਆਪ ਜੀ ਨੇ ਭੈ ਦੇਣ ਵਾਲੇ ਸੰਸਾਰ ਸਮੁੰਦਰ ਤੋਂ ਪਾਰ (ਉਤਰੀਆ) ਉਤਾਰ ਦਿੱਤਾ ਹੈ **ਵਾ:** ਸੰਤ ਮਹਾਤਮਾ ਜਨ ਦੱਸਦੇ ਹਨ ਕਿ ਸਾਡੇ ਤਾਂਈ ਵਾਹਿਗੁਰੂ ਨੇ ਇਸ ਭੈ ਦੇਣ ਵਾਲੇ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦਿੱਤਾ ਹੈ, ਇਸ ਲਈ ਹੇ ਭਾਈ ਤੁਸੀਂ ਵੀ ਉਸਦੀ ਸ਼ਰਨ ਵਿਚ ਪੈਣਾ ਕਰੋ, ਉਹ ਪ੍ਰਮੇਸਰ ਤੁਹਾਨੂੰ ਵੀ ਸੰਸਾਰ ਸਮੁੰਦਰ ਤੋਂ ਪਾਰ ਉਤਾਰ ਦੇਵੇਗਾ।

## ਰਾਗੁ ਗਉੜੀ ਬੈਰਾਗਣਿ ਮਹਲਾ ੫ ॥
## ੧ੴ ਸਤਿਗੁਰ ਪ੍ਰਸਾਦਿ ॥

ਗਉੜੀ ਰਾਗਣੀ ਦੀ ਬੈਰਾਗਣਿ ਜਾਤੀ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਪਾਵਨ ਸ਼ਬਦ ਉਚਾਰਨ ਕਰਦੇ ਹਨ।

ਜੋ (੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਉਹ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਦਯ ਗੁਸਾਈ ਮੀਤੁਲਾ; ਤੂੰ ਸੰਗਿ ਹਮਾਰੈ, ਬਾਸੁ ਜੀਉ ॥੧॥ ਰਹਾਉ ॥ (ਦੈ ਬੋਲੋ)

ਹੇ (ਦਯ) ਪ੍ਰੇਰਕ **ਵਾ:** (ਦਯ) ਦਿਆਲੂ (ਗੁਸਾਈ) ਪ੍ਰਿਥਵੀ ਦੇ ਮਾਲਕ ਅਤੇ ਲੋਕ-ਪ੍ਰਲੋਕ ਦੇ (ਮੀਤੁਲਾ) ਮਿੱਤਰ **ਵਾ:** ਮਿੱਤਰਤਾ ਲਾਉਣ ਵਾਲੇ **ਵਾ:** ਆਪਣਾ ਪਿਆਰ ਲਾਉਣ ਵਾਲੇ ਸੋਹਣੇ ਮਿਤਰ ਅਕਾਲ ਪੁਰਖ ਜੀ! (ਤੂੰ) ਆਪ ਜੀ ਸਾਡੇ (ਸੰਗਿ) ਨਾਲ ਪ੍ਰਤੱਖ ਹੋ ਕੇ (ਬਾਸੁ) ਵੱਸਣਾ ਕਰੋ (ਜੀਉ) ਜੀ ਤਾਂ ਜੋ ਸਾਨੂੰ ਬੋਧ ਹੋ ਜਾਵੇ ਕਿ ਤੁਸੀਂ ਸਦਾ ਹੀ ਸਾਡੇ ਰਾਖੇ ਹੋ।

**ਸਿਰ ਊਪਰਿ ਠਾਢਾ ਗੁਰੁ ਸੂਰਾ ॥** (ਅੰਗ : ੨੯੩)

**ਵਾ:** ਹੇ ਮਹਾਰਾਜ! ਤੁਸੀਂ ਵੱਸਦੇ ਤਾਂ ਸਾਡੇ ਨਾਲ ਹੀ ਹੋ, ਪਰ ਅਸੀਂ ਬੇਮੁਖ ਤੁਹਾਨੂੰ ਨਾਲ ਵੱਸਦਾ ਹੋਇਆ ਜਾਣਦੇ ਹੀ ਨਹੀਂ ਹਾਂ।

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥** (ਅੰਗ : ੬੦੬)

## ਤੁਝ ਬਿਨੁ, ਘਰੀ ਨ ਜੀਵਨਾ; ਧ੍ਰਿਗੁ ਰਹਣਾ ਸੰਸਾਰਿ ॥

ਹੇ ਅੰਤਰਜਾਮੀ ਪ੍ਰਮੇਸਰ ਜੀ! ਸਾਡਾ (ਤੁਝ) ਤੁਹਾਡੇ ਤੋਂ (ਬਿਨੁ) ਬਿਨਾਂ (ਘਰੀ) ਇਕ ਘੜੀ ਮਾਤਰ ਵੀ (ਜੀਵਨਾ) ਜਿਉਂਣਾ (ਨ) ਨਹੀਂ ਹੁੰਦਾ। ਅਸੀਂ ਆਪ ਜੀ ਤੋਂ ਬਿਨਾਂ ਇਸ ਸੰਸਾਰ ਵਿਚ ਰਹਿਣਾ (ਧ੍ਰਿਗੁ) ਧ੍ਰਿਗਾਕਾਰ ਯੋਗ ਹੀ ਸਮਝਦੇ ਹਾਂ।

## ਜੀਅ ਪ੍ਰਾਨ ਸੁਖਦਾਤਿਆ; ਨਿਮਖ ਨਿਮਖ ਬਲਿਹਾਰਿ ਜੀ ॥੧॥

ਹੇ (ਜੀਅ ਪ੍ਰਾਣ) ਜੀਵਾਂ ਨੂੰ ਪ੍ਰਾਣ ਦੇਣ ਵਾਲੇ, **ਵਾ:** (ਜੀਅ ਪ੍ਰਾਣ) ਸਾਰਿਆਂ ਜੀਵਾਂ ਦੇ ਪ੍ਰਾਣਾਂ ਦੀ ਰੱਖਿਆ ਕਰਨ ਵਾਲੇ **ਵਾ:** (ਜੀਅ ਪ੍ਰਾਣ) ਸਾਰਿਆਂ ਜੀਵਾਂ ਦੇ ਹਿਰਦੇ ਅਤੇ ਪ੍ਰਾਣਾਂ ਦੇ ਅੰਦਰ ਵਸਣ ਵਾਲੇ **ਵਾ:** (ਜੀਅ ਪ੍ਰਾਣ) ਚੇਤਨ ਸੱਤਾ ਪਾ ਕੇ ਜਿੰਦਗੀ ਨੂੰ ਦੇਣ ਵਾਲੇ ਪ੍ਰਾਣਾਂ ਦੇ ਦਾਤੇ ਅਤੇ (ਸੁਖਦਾਤਿਆ) ਸਾਰਿਆ ਸੁਖਾਂ ਦੇ ਦਾਤੇ ਪ੍ਰਮੇਸਰ ਜੀ! ਸਾਡੇ ਤੇ ਐਸੀ ਕਿਰਪਾ ਕਰੋ ਕਿ ਅਸੀਂ (ਨਿਮਖ ਨਿਮਖ) ਛਿਨ ਛਿਨ ਕਾਲ ਵਿਚ ਵੀ **ਵਾ:** ਅੱਖ ਦੇ ਖੋਲਣ-ਮੀਚਣ ਜਿੰਨੇ ਸਮੇਂ ਵਿਚ ਆਪ ਜੀ ਤੋਂ ਬਲਿਹਾਰ ਜਾਈਏ ਜੀ।

## ਹਸਤ ਅਲੰਬਨੁ ਦੇਹੁ ਪ੍ਰਭ; ਗਰਤਹੁ, ਉਧਰੁ ਗੋਪਾਲ ॥

ਹੇ (ਗੋਪਾਲ) ਪ੍ਰਿਥਵੀ ਦੇ ਪਾਲਕ (ਪ੍ਰਭ) ਅਕਾਲ ਪੁਰਖ ਜੀ ਸਾਨੂੰ ਮੋਹ ਰੂਪ **ਵਾ:** ਮਾਤਾ ਦੇ ਗਰਭ ਰੂਪ **ਵਾ:** ਅਗਿਆਨ ਰੂਪ **ਵਾ:** ਨਰਕ ਰੂਪ (ਗਰਤਹੁ) ਟੋਏ ਵਿਚ ਡਿਗਿਆਂ ਹੋਇਆ ਨੂੰ ਆਪਣਾ ਕਿਰਪਾ ਰੂਪ (ਹਸਤ) ਹੱਥ ਦਾ (ਅਲੰਬਨੁ) ਆਸਰਾ (ਦੇਹੁ) ਦੇ ਕਰਕੇ (ਉਧਰੁ) ਬਚਾ ਲਵੋ।

ਹੇ ਮਹਾਰਾਜ! ਜੇ ਤੁਸੀਂ ਕਹੋ ਕਿ ਤੂੰ ਆਪ ਆ ਕੇ ਸਾਨੂੰ ਮਿਲ ਤਾਂ ਅਸੀਂ ਕਹਾਂਗੇ ਕਿ :

## ਮੋਹਿ ਨਿਰਗੁਨ ਮਤਿ ਥੋਰੀਆ; ਤੂੰ ਸਦ ਹੀ ਦੀਨ ਦਇਆਲ ॥੨॥

ਹੇ ਮਹਾਰਾਜ! (ਮੋਹਿ) ਮੈਂ (ਨਿਰਗੁਨ) ਗੁਣਾਂ ਤੋਂ ਰਹਿਤ ਹਾਂ ਮੇਰੇ ਵਿਚ ਆਪ ਜੀ ਦੀ ਪ੍ਰਾਪਤੀ ਵਾਲਾ ਸਤ, ਸੰਤੋਖ, ਦਇਆ ਆਦਿਕ ਕੋਈ ਗੁਣ ਨਹੀਂ ਹੈ ਤੇ ਮੇਰੀ (ਮਤਿ) ਬੁੱਧੀ ਵੀ (ਥੋਰੀਆ) ਥੋੜੀ ਹੈ। ਪਰ (ਤੂੰ) ਤੁਸੀਂ ਸਦਾ ਹੀ (ਦੀਨ) ਗਰੀਬਾਂ ਤੇ (ਦਇਆਲ) ਦਿਆਲਤਾ ਕਰਨ ਵਾਲੇ ਹੋ।

## ਕਿਆ ਸੁਖ ਤੇਰੇ ਸੰਮਲਾ; ਕਵਨ ਬਿਧੀ ਬੀਚਾਰ ॥

ਹੇ ਮਹਾਰਾਜ! ਅਸੀਂ ਆਪ ਜੀ ਦੇ ਦਿੱਤੇ ਹੋਏ (ਕਿਆ) ਕਿਹੜੇ-ਕਿਹੜੇ (ਸੁਖ) ਸੁੱਖਾਂ ਨੂੰ (ਸੰਮਲਾ) ਸੰਮਾਲੀਏ ਭਾਵ ਯਾਦ ਕਰੀਏ? ਭਾਵ ਯਾਦ ਨਹੀਂ ਕਰ ਸਕਦੇ। ਕਿਉਕਿ ਆਪ ਜੀ ਨੇ ਬੇਅੰਤ ਹੀ ਸੁਖ ਦਿੱਤੇ ਹਨ।

**ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥** (ਅੰਗ : ੬੧੩)

ਫਿਰ (ਕਵਨ) ਕਿਹੜੀ (ਬਿਧੀ) ਵਿਧੀ ਦੁਆਰਾ ਆਪ ਜੀ ਦਾ (ਬੀਚਾਰ) ਨਿਰਣਾ ਕਰੀਏ? ਭਾਵ ਨਹੀਂ ਕੀਤਾ ਜਾ ਸਕਦਾ ਕਿਉਕਿ ਆਪ ਅੰਤ ਤੋਂ ਰਹਿਤ ਹੋ।

## ਸਰਣਿ ਸਮਾਈ ਦਾਸ ਹਿਤ; ਊਚੇ ਅਗਮ ਅਪਾਰ ॥੩॥

ਹੇ (ਦਾਸ) ਸੇਵਕਾਂ ਨਾਲ (ਹਿਤ) ਪਿਆਰ ਕਰਨ ਵਾਲੇ **ਵਾ:** (ਦਾਸ) ਦਾਸਾਂ ਦੇ (ਹਿਤ) ਪਿਆਰੇ (ਊਚੇ) ਤ੍ਰਿਗੁਣ ਅਤੀਤ ਰੂਪ ਉੱਚੇ (ਅਗਮ) ਮੰਨ ਦੀ ਗੰਮਤਾ ਤੋਂ ਰਹਿਤ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ

ਰਹਿਤ ਸਤਿਗੁਰੂ ਸਾਹਿਬ, ਅਕਾਲ ਪੁਰਖ ਜੀ! ਜਿਹੜਾ ਵੀ ਆਪ ਜੀ ਦੀ ਸ਼ਰਨ ਵਿਚ ਪੈ ਜਾਂਦਾ ਹੈ। ਉਸ ਦੀ ਤੁਸੀਂ ਆਪ ਆਪਣੇ ਵਿਚ ਸਮਾਈ ਕਰ ਲੈਂਦੇਂ ਹੋ। ਭਾਵ ਉਸ ਨੂੰ ਆਪਣੇ ਨਾਲ ਮੇਲ ਲੈਂਦੇ ਹੋ।

## ਸਗਲ ਪਦਾਰਥ ਅਸਟ ਸਿਧਿ; ਨਾਮ ਮਹਾ ਰਸ ਮਾਹਿ ॥

ਹੇ ਮਹਾਰਾਜ! ਤੁਸੀਂ ਆਪ ਜੀ ਧਰਮ, ਅਰਥ, ਕਾਮ, ਮੋਖ (ਸਗਲ) ਸਾਰੇ ਪਦਾਰਥ ਅਤੇ (ਅਸਟ) ਅੱਠ ਮੁਖ *(ਸਿਧਿ) ਸਿਧੀਆਂ ਨੂੰ ਦੇਣ ਵਾਲੇ ਹੋ **ਵਾ:** (ਅਸਟ ਸਿਧਿ) ਵਿਵੇਕ, ਵੈਰਾਗ, ਖਟ ਸੰਮਤੀ (ਮਮੁਕਸ਼ਤਾ) ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਅਤੇ ਤਤ-ਤ੍ਵੰ ਦਾ ਸੋਧਨ ਰੂਪ ਅੱਠਾਂ ਸਾਧਨਾਂ ਨੂੰ (ਸਿਧਿ) ਕਰਨ ਵਾਲੇ ਹੋ, **ਵਾ:** ਯਮ, ਨਿਯਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਯਾਨੇ, ਸਮਾਧੀ ਰੂਪ ਜੋਗ ਦੇ ਅੱਠ ਅੰਗਾਂ ਨੂੰ (ਸਿਧਿ) ਪ੍ਰਾਪਤ ਕਰਨ ਵਾਲੇ ਹੋ **ਵਾ:** ਜੋ (ਅੰਤਹਕਰਣ) ਮਨ, ਬੁੱਧ, ਚਿਤ, ਹੰਕਾਰ ਅਤੇ ਸਾਲੋਕ, ਸਾਮੀਪ, ਸਾਰੂਪ, ਸਾਯੁਜ ਚਾਰ ਮੁਕਤੀਆਂ ਹਨ, ਇਹਨਾਂ ਅੱਠਾਂ ਨੂੰ (ਸਿਧਿ) ਪ੍ਰਾਪਤ ਕਰਨ ਵਾਲੇ ਹੋ, **ਵਾ:** (ਅਸਟ ਸਿਧਿ) ਅੱਠ ਧਾਤਾਂ ਵਾਲੇ ਸਰੀਰ ਵਿਚ (ਸਿਧਿ) ਪ੍ਰਾਪਤ ਰੂਪ ਹੋ। ਆਪ ਜੀ ਕਿਰਪਾ ਕਰੋ ਕਿ ਆਪ ਜੀ ਦਾ (ਮਹਾ ਰਸ) ਬ੍ਰਹਮਾਨੰਦ ਨੂੰ ਦੇਣ ਵਾਲਾ ਅੰਮ੍ਰਿਤ ਨਾਮ ਸਾਡੇ ਹਿਰਦੇ (ਮਾਹਿ) ਵਿਚ ਵੱਸ ਜਾਵੇ।

**ਅਥਵਾ :** ਆਪ ਜੀ ਦੇ (ਮਹਾ ਰਸ) ਬ੍ਰਹਮਾਨੰਦ ਨੂੰ ਦੇਣ ਵਾਲੇ ਅੰਮ੍ਰਿਤ ਨਾਮ (ਮਾਹਿ) ਵਿਚ ਹੀ (ਸਗਲ) ਸਾਰੇ ਪਦਾਰਥ, ਅਤੇ (ਅਸਟ) ਅੱਠ ਮੁਖ ਤੇ ਦਸ ਗੌਣ (ਸਿਧਿ) ਸਿਧੀਆਂ ਹਨ।

## ਸੁਪ੍ਰਸੰਨ ਭਏ ਕੇਸਵਾ; ਸੇ ਜਨ ਹਰਿ ਗੁਣ ਗਾਹਿ ॥੪॥

ਹੇ ਸਰਗੁਣ ਸਰੂਪ ਨੂੰ ਧਾਰਨ ਕਰਨ ਵਾਲੇ (ਕੇਸਵਾ) ਕੇਸਾਧਾਰੀ (ਹਰਿ) ਪ੍ਰਮੇਸਰ! **ਵਾ:** (ਕੇਸਵਾ) ਜਲ ਆਦਿਕਾਂ ਦੇ ਅਧਾਰ ਰੂਪ ਵਾਹਿਗੁਰੂ! ਜਿੰਨ੍ਹਾਂ ਤੇ ਆਪ (ਸੁਪ੍ਰਸੰਨ) ਭਲੀ ਪ੍ਰਕਾਰ ਪ੍ਰਸੰਨ (ਭਏ) ਹੋਏ ਹੋ। (ਸੇ ਜਨ) ਉਹ ਪ੍ਰੇਮੀ ਜਨ ਆਪ ਜੀ ਦੇ (ਗੁਣ) ਗੁਣਾਂ ਦਾ (ਗਾਹਿ) ਅਸਥਾਨ ਬਣ ਜਾਂਦੇ ਹਨ। **ਵਾ:** ਉਹ (ਗੁਣ) ਗੁਣਾਂ ਨੂੰ (ਗਾਹਿ) ਗ੍ਰਹਿਣ ਕਰ ਲੈਂਦੇ ਹਨ। **ਵਾ:** (ਗੁਣ) ਗੁਣਾਂ ਨੂੰ (ਗਾਹਿ) ਗਾਉਂਦੇ ਹਨ। **ਵਾ:** (ਗੁਣ) ਵਿਸ਼ਿਆ ਨੂੰ (ਗਾਹਿ) ਦਬਾ ਲੈਂਦੇ ਹਨ।

**ਅਥਵਾ :** ਹੇ (ਕੇਸਵਾ) ਜਲ ਆਦਿਕਾਂ ਦੇ ਅਧਾਰ ਰੂਪ ਵਾਹਿਗੁਰੂ! ਉਂਞ ਤਾਂ ਆਪ ਜੀ ਦੀ ਸਭ ਤੇ ਹੀ ਪ੍ਰਸੰਨਤਾ ਹੈ ਪਰ ਜਿੰਨ੍ਹਾਂ ਤੇ ਤੁਸੀਂ **"ਲੇਖਾ ਛੋਡ ਅਲੇਖੈ ਛੂਟਹ"** ਦੀ ਬਖਸ਼ਿਸ ਕੀਤੀ ਹੈ, ਉਹ (ਜਨ) ਪੁਰਖ ਆਪ ਜੀ ਦੇ ਗੁਣਾਂ ਨੂੰ ਗਾਉਂਦੇ ਹਨ।

**ਨੋਟ :** ਫਾਰਸੀ ਵਿਚ ਗਾਹਿ ਨਾਮ ਜਗ੍ਹਾ ਦਾ ਹੈ। ਤੇ ਦੇਸ਼ ਭਾਸ਼ਾ ਵਿਚ ਗਾਹਿ ਨਾਮ ਗ੍ਰਹਿਣ ਦਾ ਹੈ।

## ਮਾਤ ਪਿਤਾ ਸੁਤ ਬੰਧਪੋ; ਤੂੰ ਮੇਰੇ ਪ੍ਰਾਣ ਅਧਾਰ ॥

ਹੇ ਮਹਾਰਾਜ! ਆਪ ਜੀ ਸਾਰਿਆਂ ਦੇ (ਮਾਤ) ਮਾਤਾ, ਪਿਤਾ, (ਸੁਤ) ਪੁੱਤਰ ਤੇ (ਬੰਧਪੋ) ਸੰਬੰਧੀ ਰੂਪ ਹੋ। **ਵਾ:** ਸਾਡੇ (ਮਾਤ) ਮਾਤਾ ਭਾਨੀ ਜੀ, ਪਿਤਾ ਗੁਰੂ ਰਾਮਦਾਸ ਸਾਹਿਬ ਜੀ (ਸੁਤ) ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਅਤੇ (ਬੰਧਪੋ) ਸੰਬੰਧੀ ਮਹਾਂਦੇਵ ਆਦਿਕ ਆਪ ਹੀ ਹੋ। **ਵਾ:** ਸਾਡੇ (ਮਾਤ) ਖਿਮਾ ਰੂਪ ਮਾਤਾ, (ਪਿਤਾ) ਸੰਤੋਖ ਰੂਪ ਪਿਤਾ, (ਸੁਤ) ਗਿਆਨ ਰੂਪ ਪੁੱਤਰ ਅਤੇ (ਬੰਧਪੋ) ਸ੍ਰਵਣ ਆਦਿਕ ਰੂਪ ਸੰਬੰਧੀ ਸਭ

---

* **ਸਿਧਿ :** ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਪੋਥੀ ਪਹਿਲੀ ਪੰਨਾ ਨੰ: ੫੨੦

ਕੁਝ ਆਪ ਹੀ ਹੋ ਅਤੇ (ਮੇਰੇ) ਸਾਡੇ (ਪ੍ਰਾਣ) ਪ੍ਰਾਣਾਂ ਦਾ (ਅਧਾਰ) ਆਸਰਾ ਰੂਪ ਵੀ (ਤੂੰ) ਤੁਸੀਂ ਆਪ ਹੀ ਹੋ।

## ਸਾਧਸੰਗਿ ਨਾਨਕੁ ਭਜੈ; ਬਿਖੁ ਤਰਿਆ ਸੰਸਾਰੁ ॥੫॥੧॥੧੧੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਭੂ ਜੀ ! ਅਸੀਂ ਸਾਧਸੰਗਤ ਵਿਚ ਮਿਲ ਕੇ ਆਪ ਜੀ ਦਾ (ਭਜੈ) ਭਜਨ ਕਰਦੇ ਹਾਂ **ਵਾ**: ਜਿੰਨ੍ਹਾ-ਜਿੰਨ੍ਹਾਂ ਨੇ (ਸਾਧਸੰਗਿ) ਸਾਧਸੰਗਤ ਵਿਚ ਆਪ ਜੀ ਦਾ (ਭਜੈ) ਭਜਨ ਕੀਤਾ ਹੈ ਉਹਨਾਂ-ਉਹਨਾਂ ਨੇ ਹੀ (ਬਿਖੁ) ਵਿਹੁ ਰੂਪ ਸੰਸਾਰ ਨੂੰ (ਤਰਿਆ) ਤਰਨਾ ਕੀਤਾ ਹੈ ਭਾਵ ਆਪ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਉਹ ਮੁਕਤ ਹੋ ਗਏ ਹਨ।

## ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ : ੫ ॥

## ੴ ਸਤਿਗੁਰ ਪ੍ਰਸਾਦਿ ॥

ਗਉੜੀ ਰਾਗ ਦੀ ਬੈਰਾਗਣਿ ਜਾਤੀ ਵਿਚ (ਰਹੋਏ ਕੇ) ਰਹਿ-ਰਹਿ ਕੇ ਗਾਏ ਜਾਣ ਵਾਲੇ ਸਬਦ **ਵਾ**: (ਰਹੋਏ+ਕੇ) ਇੱਕ ਦੇ ਵਿਚ ਰਹਿਣ ਵਾਸਤੇ ਭਾਵ ਇਕ ਅਦ੍ਵੈਤ ਰੂਪ ਵਿਚ ਰਹਿਣ ਵਾਸਤੇ ਜਿਸ (ਘਰਿ) ਸੰਗਤ ਵਿਚ (ਛੰਤ) ਪ੍ਰਮੇਸਰ ਦੇ ਜਸ ਗਾਏ ਜਾਣ, ਉਸਨੂੰ ਪੰਚਮ ਪਾਤਸ਼ਾਹ ਉਚਾਰਨ ਕਰਦੇ ਹਨ।

ਨੋਟ : ***ਰਹੋਏ ਕੇ** : ਰਹੋਏ ਦੇ ਛੰਤ ਪੁਰਾਣੇ ਸਮਿਆਂ ਵਿਚ ਲੋਕ ਗਾਇਆ ਕਰਦੇ ਸਨ ਜਿਸਨੂੰ ਰਹਿ-ਰਹਿ ਕੇ ਭਾਵ ਟਿਕਾ-ਟਿਕਾ ਕੇ ਗਾਇਆ ਜਾਵੇ, ਉਹ ਰਹੋਏ ਕੇ ਛੰਤ ਕਹਾਉਂਦੇ ਹਨ। ਜੋ ਦੇਵੀ ਦੀਆਂ ਭੇਟਾਂ ਗਾਉਂਦੇ ਹਨ, ਉਹ ਇਸੇ ਚਾਲ ਵਿਚ ਗਾਉਂਦੇ ਹਨ। ਜਿਵੇਂ ਮਾਈਏ- ਤੇਰੇ ਨਿਤ ਨਿਤ ਜਾਈਏ, ਬਲ ਬਲ ਜਾਈਏ। ਜੇਕਰ ਕਿਸੇ ਦੇ ਸੀਤਲਾ ਆਦਿਕ ਨਿਕਲੀ ਹੋਵੇ ਤਾਂ ਪਹਾੜਨਾਂ ਭਾਵ ਪਹਾੜਾਂ ਵਿਚ ਰਹਿਣ ਵਾਲੀਆਂ ਮਾਈਆਂ ਹੌਲੀ-ਹੌਲੀ ਦੇਵੀ ਦੀਆਂ ਭੇਟਾਂ ਗਾਉਂਦੀਆਂ ਹਨ। ਜਿਸ ਚਾਲ ਵਿਚ ਉਹ ਗਾਉਂਦੀਆਂ ਹਨ, ਉਸੇ ਚਾਲ ਵਿਚ ਇਸ ਸ਼ਬਦ ਨੂੰ ਗਾਉਣ ਦੀ ਆਗਿਆ ਹੈ।

ਜੋ (੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, ਉਹ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹੈ ਕੋਈ; ਰਾਮ ਪਿਆਰੋ ਗਾਵੈ ॥

ਹੇ ਭਾਈ ! ਦੁਨੀਆਂ ਵਿਚ ਕੋਈ ਇਹੋ ਜਿਹਾ ਸੂਰਮਾ ਹੈ, ਜਿਹੜਾ ਮਨ ਨੂੰ, ਵਿਕਾਰਾਂ ਨੂੰ, ਇੰਦਰੀਆਂ ਨੂੰ, ਵਿਸ਼ਿਆਂ ਨੂੰ ਜਿੱਤ ਕੇ (ਰਾਮ ਪਿਆਰੋ) ਪਿਆਰੇ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ (ਗਾਵੈ) ਗਾਉਣਾ ਕਰੇ? ਭਾਵ ਕਰੋੜਾਂ ਵਿੱਚੋਂ ਕੋਈ ਇਕ ਹੀ ਹੋਵੇਗਾ, ਜੋ ਪਿਆਰੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦਾ ਹੈ।

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤ ॥੨੪॥** *(ਅੰਗ : ੧੪੨੭)*

ਪ੍ਰਸ਼ਨ : ਜਿਹੜੇ ਪ੍ਰਮੇਸਰ ਦੇ ਗੁਣ ਗਾਉਂਦੇ ਹਨ ਉਨ੍ਹਾਂ ਨੂੰ ਕੀ ਲਾਭ ਪ੍ਰਾਪਤ ਹੋਵੇਗਾ?

---

* **ਰਹੋਆ** : ਇਕ ਪ੍ਰਕਾਰ ਦੀ ਧਾਰਣਾ ਦਾ ਪੰਜਾਬੀ ਗੀਤ, ਜੋ ਲੰਮੀ ਹੇਕ ਨਾਲ ਗਾਂਵੀਦਾ ਹੈ, ਇਸ ਨੂੰ ਖਾਸ ਕਰਕੇ ਇਸਤਰੀਆਂ ਵਿਆਹ ਦੇ ਸਮੇਂ ਅਥਵਾ ਦੇਵ ਮੰਦਿਰਾਂ ਵਿਚ ਗਾਉਂਦੀਆਂ ਹਨ। ਇਸ ਗੀਤ ਵਿਚ ਲੰਮੇ ਰਹਾਉ ਤੋਂ ਛੁੱਟ ਟੇਕ ਦੀ ਤੁਕ ਵਾਰ-ਵਾਰ ਗਾਉਣੀ ਹੁੰਦੀ ਹੈ। ਜਿਸ ਕਾਰਨ ਰਹੋਆ ਸੰਗਯਾ ਹੈ। ਗਉੜੀ ਰਾਗ ਦਾ ਸ਼ਬਦ "ਹੈ ਕੋਈ ਰਾਮ ਪਿਆਰੋ ਗਾਵੈ" ਰਹੋਆ ਗੀਤ ਦੀ ਧਾਰਨਾ ਪਰ ਹੀ ਗਾਉਣਾ ਦੱਸਿਆ ਹੈ।

## ਸਰਬ ਕਲਿਆਣ; ਸੂਖ ਸਚੁ ਪਾਵੈ ॥ ਰਹਾਉ ॥

**ਉੱਤਰ :** ਉਸਨੂੰ ਸਲੋਕ, ਸਾਮੀਪ, ਸਾਰੂਪ, ਸਾਯੁਜ, ਕੈਵਲ ਮੋਖ, ਜੀਵਨ ਮੁਕਤੀ, ਅਤੇ ਵਿਦੇਹ ਮੁਕਤੀ ਆਦਿਕ (**ਸਰਬ**) ਸਾਰੀਆਂ ਹੀ (ਕਲਿਆਣ) ਮੁਕਤੀਆਂ ਪ੍ਰਾਪਤ ਹੋ ਜਾਣਗੀਆਂ ਅਤੇ ਉਹ ਕਦੇ ਵੀ ਨਾਸ਼ ਨਾ ਹੋਣ ਵਾਲੇ (**ਸਚੁ**) ਸੱਚੇ (**ਸੂਖ**) ਸੁੱਖ ਸਰੂਪ ਨੂੰ (ਪਾਵੈ) ਪਾ ਲਵੇਗਾ।

## ਬਨੁ ਬਨੁ ਖੋਜਤ; ਫਿਰਤ ਬੈਰਾਗੀ ॥

ਕਈ ਬੈਰਾਗੀ ਹੋ ਕੇ ਭਾਵ ਸੰਸਾਰ ਤੋਂ ਉਪਰਾਮ ਹੋ ਕੇ ਪਿਆਰੇ ਵਾਹਿਗੁਰੂ ਨੂੰ (ਬਨੁ) ਮਧੂਬਨ, (ਬਨੁ) ਬਿੰਦਰਾਬਨ ਆਦਿਕਾਂ ਵਿਚ (ਖੋਜਤ) ਲੱਭਦੇ (ਫਿਰਤ) ਫਿਰਦੇ ਹਨ।

**ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ ॥** *(ਅੰਗ : ੧੩੯੦)*

ਜਿਸ ਪ੍ਰਕਾਰ ਧ੍ਰੂ ਭਗਤ ਨੇ ਵੀ ਮਧੂਬਨ ਵਿਚ ਪ੍ਰਮੇਸਰ ਦਾ ਚਿੰਤਨ ਕਰਕੇ ਪੰਜਾਂ ਮਹੀਨਿਆਂ ਵਿਚ ਹੀ ਪ੍ਰਮੇਸਰ ਦੀ ਪ੍ਰਾਪਤੀ ਕਰ ਲਈ ਸੀ। **ਵਾ:** ਕਈ (ਬਨੁ) ਬਾਨਿਆਂ ਨੂੰ (ਬਨੁ) ਬਣਾ-ਬਣਾ ਕੇ ਭਾਵ ਭੰਗਵੇ, ਖੱਟੇ, ਕਾਲੇ, ਚਿੱਟੇ ਬਸਤਰ ਪਾ ਕੇ **ਵਾ:** (ਬਨੁ) ਬਾਣ ਪ੍ਰਸਥੀ (ਬਨੁ) ਬਣ ਕੇ **ਵਾ:** (ਬਨੁ) ਪਾਣੀਆਂ ਦੇ ਕਿਨਾਰਿਆਂ ਤੇ *ਬਹੂਦਕ ਸੰਨਿਆਸੀ (ਬਨੁ) ਬਣ ਕੇ ਉਸ ਪ੍ਰਮੇਸਰ ਨੂੰ (ਖੋਜਤ) ਭਾਲਦੇ (ਫਿਰਤ) ਫਿਰਦੇ ਹਨ।

**ਅਥਵਾ :** ਕਈ ਬੈਰਾਗੀ ਰਾਮਾਨੰਦ ਦੇ ਉਪਾਸ਼ਕ (ਬਨੁ ਬਨੁ) ਬਣ-ਬਣ ਕੇ ਭਾਵ ਵੈਸ਼ਨਵ ਆਦਿਕ ਬਣ ਕੇ ਉਸ ਪ੍ਰਮੇਸਰ ਨੂੰ ਭਾਲਦੇ ਫਿਰਦੇ ਹਨ।

## ਬਿਰਲੇ ਕਾਹੂ; ਏਕ ਲਿਵ ਲਾਗੀ ॥

ਪਰ (ਕਾਹੂ) ਕਿਸੇ (ਬਿਰਲੇ) ਵਿਰਲੇ ਪੁਰਖ ਦੀ ਹੀ (ਏਕ) ਇਕ ਪ੍ਰਮੇਸਰ ਵਿਚ ਲਿਵ ਲੱਗੀ ਹੈ,

## ਜਿਨਿ ਹਰਿ ਪਾਇਆ; ਸੇ ਵਡਭਾਗੀ ॥੧॥

ਹੇ ਭਾਈ! (ਜਿਨਿ) ਜਿੰਨ੍ਹਾ-ਜਿੰਨ੍ਹਾਂ ਨੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ, (ਸੇ) ਉਹ ਬਹੁਤ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਪੁਰਖ ਹਨ।

## ਬ੍ਰਹਮਾਦਿਕ; ਸਨਕਾਦਿਕ ਚਾਹੇ ॥

(ਬ੍ਰਹਮ+ਆਦਿਕ) 'ਬ੍ਰਹਮਾ' ਤੋਂ ਲੈ ਕੇ ਬਗਦਾਲਭ ਮੁਨੀ, ਰੋਮਨ ਰਿਖੀ ਆਦਿਕ **ਵਾ:** ਬ੍ਰਹਮਾ ਤੋਂ ਲੈ ਕੇ ਵਿਸਨੂੰ ਤੇ ਸ਼ਿਵ ਜੀ ਆਦਿਕ ਅਤੇ ਬ੍ਰਹਮਾ ਦੇ ਪੁੱਤਰ (ਸਨਕਾਦਿਕ) ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਤੇ ਨਾਰਦ ਆਦਿ ਵੀ ਉਸ ਪ੍ਰਮੇਸਰ ਨੂੰ (ਚਾਹੈ) ਚਾਹੁੰਦੇ ਹਨ।

## ਸਾਖੀ—ਸਨਕਾਦਿਕਾਂ ਦੀ

ਇਕ ਵੇਰੀ ਬ੍ਰਹਮਾ ਦੇ ਚਾਰੇ ਪੁੱਤਰ (ਸਨਕ, ਸਨੰਦਨ, ਸਨਾਤਨ, ਸਨਤਕੁਮਾਰ) ਰਸਤੇ ਵਿਚ ਤੁਰੇ ਜਾ ਰਹੇ ਸਨ। ਰਸਤੇ ਵਿਚ ਸ਼ਿਵ ਜੀ ਸਮਾਧੀ ਲਾ ਕੇ ਬੈਠਾ ਹੋਇਆ ਸੀ। ਇੰਨ੍ਹਾਂ ਨੇ ਸ਼ਿਵ ਜੀ ਨੂੰ ਮੱਥਾ ਨਹੀਂ ਟੇਕਿਆ।

---

* **ਬਹੂਦਕ ਸੰਨਿਆਸੀ :** ਬਹੂਦਕ ਸੰਨਿਆਸੀ ਉਹ ਹੁੰਦੇ ਹਨ ਜਿਹੜੇ ਸੰਨਿਆਸ ਧਾਰ ਕੇ ਵਹਿੰਦੇ ਹੋਏ ਪਾਣੀ ਦੀ ਤਰ੍ਹਾਂ ਤੁਰੇ ਫਿਰਦੇ ਰਹਿੰਦੇ ਹਨ।

ਮੱਥਾ ਨਾ ਟੇਕਣ ਕਰਕੇ ਪਾਰਬਤੀ ਨਰਾਜ ਹੋ ਗਈ ਅਤੇ ਨਰਾਜ ਹੋ ਕੇ ਕਹਿਣ ਲੱਗੀ ਕਿ ਤੁਸੀਂ ਮੱਥਾ ਨਹੀਂ ਟੇਕਿਆ। ਇਸ ਕਰਕੇ ਤੁਸੀਂ ਊਠ ਬਣ ਜਾਉ। ਉਹ ਚਾਰੇ ਹੀ ਊਠ ਬਣ ਕੇ ਵਿਚਰਨ ਲੱਗ ਪਏ। ਫਿਰ ਪਾਰਬਤੀ ਨੇ ਵਿਅੰਗਾਤਮਿਕ ਢੰਗ ਨਾਲ ਕਿਹਾ ਕਿ ਹੁਣ ਖੁਸ਼ ਹੋ? ਤਾਂ ਕਹਿਣ ਲੱਗੇ ਕਿ ਸਾਡਾ ਕੀ ਵਿਗੜਿਆ ਹੈ। ਅਸੀਂ ਤਾਂ ਸਗੋਂ ਅੱਗੇ ਨਾਲੋਂ ਵੀ ਵੱਧ ਖੁਸ਼ ਹਾਂ। ਕਿਉਂਕਿ ਹੁਣ ਸਾਨੂੰ ਸੌਚਾਚਾਰ ਨਹੀਂ ਕਰਨੀ ਪੈਂਦੀ ਅਤੇ ਬ੍ਰਿਛਾਂ ਦੀਆਂ ਕਰੂੰਬਲਾਂ ਆਦਿਕ ਖਾ ਕੇ ਗੁਜਾਰਾ ਕਰ ਲੈਂਦੇ ਹਾਂ। ਪਾਰਬਤੀ ਕਹਿਣ ਲੱਗੀ ਕਿ ਜਾਉ ਸ਼ੂਦਰ ਬਣੋ। ਉਹ ਸ਼ੂਦਰ ਵੀ ਬਣ ਗਏ। ਸ਼ੂਦਰ ਬਨਣ ਤੋਂ ਬਾਅਦ ਵੀ ਜਦੋਂ ਉਸਨੇ ਖੁਸ਼ ਹੀ ਬੈਠੇ ਹੋਏ ਦੇਖੇ। ਤਾਂ ਤੀਸਰੀ ਵਾਰ ਕਹਿਣ ਲੱਗੀ ਕਿ ਤੁਸੀਂ ਮੇਰੇ ਪੁੱਤਰ ਬਣ ਜਾਉ। ਉਸ ਵਕਤ ਪਾਰਬਤੀ ਦੇ ਪੇਟ ਤੋਂ ਸ਼ਾਮ ਅਤੇ ਕਾਰਤਕ ਰੂਪ ਹੋ ਕੇ ਇੰਨ੍ਹਾਂ ਨੇ ਜਨਮ ਲਿਆ ਸੀ।

ਇਕ ਵੇਰੀ ਇਹ ਚਾਰੇ ਭਰਾ ਬ੍ਰਹਮਾ ਜੀ ਦੇ ਪਾਸ ਆਏ ਅਤੇ ਪ੍ਰਸ਼ਨ ਕੀਤਾ ਹੇ ਪਿਤਾ ਜੀ! ਮਨ ਇੰਦਰੀਆਂ ਤੋਂ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੋਵੇਗਾ। ਇਹ ਪ੍ਰਸੰਗ ਇਕਾਦਸ਼ ਗ੍ਰੰਥ ਵਿਚ ਆਉਂਦਾ ਹੈ। ਉਸ ਵਕਤ ਬ੍ਰਹਮਾ ਉੱਤਰ ਨਾ ਦੇ ਸਕਿਆ। ਇਹ ਮਖੌਲ ਕਰਨ ਲੱਗ ਪਏ ਕਹਿੰਦੇ ਕਿ ਤੂੰ ਸਾਡਾ ਪਿਤਾ ਕਹਾਉਂਦਾ ਹੈਂ, ਤੈਨੂੰ ਇੰਨ੍ਹਾਂ ਵੀ ਪਤਾ ਨਹੀਂ ਕਿ ਮਨ ਇੰਦਰੀਆਂ ਤੋਂ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੁੰਦਾ ਹੈ। ਉਸ ਵੇਲੇ ਬ੍ਰਹਮਾ ਨੇ ਪ੍ਰਮੇਸਰ ਨੂੰ ਚੇਤੇ ਕੀਤਾ ਕਿ ਹੇ ਪ੍ਰਮੇਸਰ! ਮੇਰੇ ਪੁੱਤਰ ਮੈਨੂੰ ਮਖੌਲ ਕਰਦੇ ਹਨ ਮੇਰੀ ਪੈਜ ਰੱਖਣਾ ਕਰੋ। ਉਸ ਵੇਲੇ ਅੰਤਰਜਾਮੀ ਹੰਸਾਵਤਾਰ ਧਾਰ ਕੇ ਉਹਨਾਂ ਚਾਰ ਭਰਾਵਾਂ ਦੇ ਸਾਹਮਣੇ ਆ ਕੇ ਬੈਠ ਗਿਆ। ਬ੍ਰਹਮਾ ਦੇ ਪੁੱਤਰ ਕਹਿਣ ਲੱਗੇ ਕਿ ਤੁਸੀਂ ਕੌਣ ਹੋ? ਹੰਸਾ ਅਵਤਾਰ ਕਹਿਣ ਲੱਗਾ ਕਿ ਪਹਿਲਾਂ ਤੁਸੀਂ ਦੱਸੋ ਕਿ ਤੁਸੀਂ ਕੌਣ ਹੋ? ਕਹਿੰਦੇ, "ਅਸੀਂ ਬ੍ਰਹਮਾ ਦੇ ਪੁੱਤਰ ਹਾਂ ਅਤੇ ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਸਾਡੇ ਨਾਮ ਹਨ।" ਹੰਸਾ ਅਵਤਾਰ ਕਹਿਣ ਲੱਗਾ ਕਿ ਤਾਂ ਫਿਰ ਮੇਰੇ ਪ੍ਰਸ਼ਨ ਦਾ ਉੱਤਰ ਦਿਉ। ਕਹਿੰਦੇ ਜੀ ਦੱਸੋ ਪ੍ਰਸ਼ਨ ਕੀ ਹੈ? ਕਹਿਣ ਲੱਗਾ ਪਹਿਲਾਂ ਤੁਸੀਂ ਇਹ ਦੱਸੋ ਕਿ ਤੁਸੀਂ ਕਿਹੜੀ ਚੀਜ ਨੂੰ ਆਪਣਾ ਆਪ ਮੰਨਦੇ ਹੋ? ਜੇਕਰ ਸਰੀਰ ਨੂੰ ਮੰਨਦੇ ਹੋ ਤਾਂ ਪੰਜਾਂ ਤੱਤਾਂ ਦਾ ਤੁਹਾਡਾ ਸਰੀਰ ਹੈ ਅਤੇ ਪੰਜਾਂ ਤੱਤਾ ਦਾ ਹੀ ਮੇਰਾ ਸਰੀਰ ਹੈ। ਜੇਕਰ ਤੁਸੀਂ ਆਤਮਾ ਨੂੰ ਮੰਨਦੇ ਹੋ ਤਾਂ ਆਤਮਾ ਜੰਮਣ-ਮਰਨ ਵਿਚ ਨਹੀਂ ਆਉਂਦਾ। ਤੁਹਾਡਾ ਸਵਾਲ ਕਰਨਾ ਯੋਗ ਨਹੀਂ ਹੈ। ਇਹ ਸੁਣ ਕੇ ਚਾਰੇ ਭਰਾ ਨਿਰਉੱਤਰ ਹੋ ਗਏ। ਫਿਰ ਬ੍ਰਹਮਾ ਜੀ ਪੁੱਛਣ ਲੱਗੇ ਕਿ ਜਿਹੜਾ ਮਨ ਹੈ ਇਹ ਇੰਦਰੀਆਂ ਤੋ ਸੁਤੰਤਰ ਹੋ ਕੇ ਕਿਵੇਂ ਇਕਾਗਰ ਹੋਵੇਗਾ। ਕਹਿੰਦੇ ਕਿ ਇਹ ਮਨ ਸ਼ਬਦ ਦੇ ਆਸਰੇ ਟਿਕ ਸਕਦਾ ਹੈ, ਸੁਣ ਕੇ ਸਨਕਾਦਿਕਾਂ ਦਾ ਭਰਮ ਚੁੱਕਿਆ ਗਿਆ। ਇਸ ਪ੍ਰਕਾਰ ਹੰਸਾ ਅਵਤਾਰ ਨੇ ਇਹਨਾਂ ਦਾ ਸੰਸਾ ਮੇਟਿਆ ਸੀ।

ਇਕ ਵੇਰੀ ਬ੍ਰਹਮਾ ਨੇ ਕਿਹਾ ਕਿ ਹੇ ਪੁੱਤਰੋ! ਤੁਸੀਂ ਇਸ ਰਾਜ-ਭਾਗ ਨੂੰ ਸਾਂਭੋ। ਮੈਂ ਤਪ ਕਰਨਾ ਹੈ। ਕਹਿਣ ਲੱਗੇ ਕਿ ਪਿਤਾ ਜੀ! ਸਲਾਹ ਕਰਕੇ ਦੱਸਾਂਗੇ। ਚੌਹਾਂ ਨੇ ਸਲਾਹ ਕੀਤੀ ਕਿ ਰਾਜ ਦਾ ਪ੍ਰਬੰਧ ਕਰਦਿਆਂ ਹੋਇਆ ਆਪਣਾ ਪਿਉ ਬਹੁਤ ਤੰਗ ਹੋ ਰਿਹਾ ਹੈ। ਇਸ ਲਈ ਆਪਾਂ ਚੱਲ ਕੇ ਬੰਦਗੀ ਕਰੀਏ। ਉਸ ਵਕਤ ਪ੍ਰਮੇਸਰ ਦੀ ਚਾਹਨਾ ਵਿਚ ਭਾਵ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਬਿਰਕਤ ਬਣ ਕੇ ਸਾਧਨ ਕਰਨ ਲੱਗ ਪਏ ਸਨ। ਫਿਰ ਬ੍ਰਹਮਾ ਨੇ ਨਾਰਦ ਮੁਨੀ ਨੂੰ ਪੈਦਾ ਕੀਤਾ। ਇਹ ਨਾਰਦ ਮੁਨੀ ਵੀ ਕਹਿਣ ਲੱਗਾ ਕਿ ਮੈਂ ਅੱਧਾ ਕੁ ਤੇਰਾ ਕੰਮ ਕਰਿਆ ਕਰਾਂਗਾ ਅਤੇ ਅੱਧਾ ਕੁ ਲੋਕਾਂ ਦੀਆਂ ਚੁਗਲੀਆਂ ਕਰਨ ਦਾ ਕੰਮ ਕਰਿਆ ਕਰਾਂਗਾ। ਸੋ ਇਸ ਪ੍ਰਕਾਰ ਸਨਕ, ਸਨੰਦਨ, ਸਨਾਤਨ, ਸਨਤਕੁਮਾਰ ਵੀ ਪ੍ਰਮੇਸਰ ਨੂੰ ਚਾਹੁੰਦੇ ਹਨ।

## ਜੋਗੀ ਜਤੀ ਸਿਧ; ਹਰਿ ਆਹੈ ॥

(ਜੋਗੀ) ਗੋਰਖ ਨਾਥ ਆਦਿਕ, (ਜਤੀ) ਦੱਤਾ ਤ੍ਰੇਅ ਆਦਿਕ ਅਤੇ ਕਪਲ ਸਿੱਧ ਆਦਿਕ ਵੀ (ਹਰਿ) ਹਰੀ ਪ੍ਰਮੇਸਰ ਨੂੰ (ਆਹੈ) ਚਾਹੁੰਦੇ ਹਨ। **ਵਾ:** ਉਸਦਾ ਚਾਹੁਣਾ ਬੜਾ (ਆਹੈ) ਅਸਚਰਜ ਹੈ।

## ਜਿਸਹਿ ਪਰਾਪਤਿ; ਸੋ ਹਰਿ ਗੁਣ ਗਾਹੈ ॥੨॥

ਪਰ (ਜਿਸਹਿ) ਜਿਸ ਨੂੰ ਸਤਿਗੁਰਾਂ ਦੀ (ਪਰਾਪਤਿ) ਪ੍ਰਾਪਤੀ ਹੁੰਦੀ ਹੈ, (ਸੋ) ਉਹੋ ਹੀ (ਹਰਿ) ਹਰੀ ਪ੍ਰਮੇਸਰ ਦੇ (ਗੁਣ) ਗੁਣਾਂ ਨੂੰ (ਗਾਹੈ) ਗ੍ਰਹਿਣ ਕਰਦਾ ਹੈ **ਵਾ:** (ਗਾਹੈ) ਗਾਉਂਦਾ ਹੈ, **ਵਾ:** (ਗਾਹੈ) ਵਿਚਾਰਦਾ ਹੈ।

## ਤਾ ਕੀ ਸਰਣਿ; ਜਿਨ ਬਿਸਰਤ ਨਾਹੀ ॥

ਇਸ ਵਾਸਤੇ ਹੇ ਭਾਈ! ਅਸੀਂ (ਤਾ ਕੀ) ਉਹਨਾਂ ਦੀ (ਸਰਣਿ) ਸ਼ਰਨ ਵਿਚ ਹਾਂ (ਜਿਨ) ਜਿੰਨ੍ਹਾਂ ਨੂੰ ਕਦੇ ਵੀ ਪ੍ਰਮੇਸਰ (ਬਿਸਰਤ) ਭੁਲਦਾ (ਨਾਹੀ) ਨਹੀਂ ਹੈ।

**ਅਥਵਾ :** ਤੂੰ (ਤਾ ਕੀ) ਉਹਨਾਂ ਦੀ (ਸਰਣਿ) ਸ਼ਰਨ ਵਿਚ ਰਹਿਣਾ ਕਰ, (ਜਿਨ) ਜਿੰਨ੍ਹਾਂ ਸੰਤਾਂ ਨੂੰ ਪ੍ਰਮੇਸਰ (ਬਿਸਰਤ) ਵਿਸਰਦਾ (ਨਾਹੀ) ਨਹੀਂ ਹੈ।

## ਵਡਭਾਗੀ; ਹਰਿ ਸੰਤ ਮਿਲਾਹੀ ॥

(ਵਡਭਾਗੀ) ਵੱਡਿਆਂ ਭਾਗਾਂ ਵਾਲੇ ਜੋ (ਹਰਿ) ਹਰੀ ਦੇ ਸੰਤ ਹਨ, ਉਹ ਵੱਡਿਆਂ ਭਾਗਾਂ ਨਾਲ ਹੀ (ਮਿਲਾਹੀ) ਮਿਲਦੇ ਹਨ।

**ਅਥਵਾ :** ਜਿੰਨ੍ਹਾਂ ਦੇ ਅੰਦਰੋਂ (ਵਡਭਾਗੀ) ਵਡਿਆਈ ਦੀ ਇੱਛਾ ਭੱਜ ਗਈ ਹੈ, ਉਨ੍ਹਾਂ ਹਰੀ ਦੇ ਸੰਤਾਂ ਨੂੰ ਪ੍ਰਮੇਸਰ ਆਪਣੀ ਕਿਰਪਾ ਦ੍ਰਿਸ਼ਟੀ ਨਾਲ (ਮਿਲਾਹੀ) ਮਿਲਾਉਂਦਾ ਹੈ।

## ਜਨਮ ਮਰਣ; ਤਿਹ ਮੂਲੇ ਨਾਹੀ ॥੩॥

(ਤਿਹ) ਉਹਨਾਂ ਮਹਾਤਮਾ ਜਨਾਂ ਨੂੰ (ਜਨਮ ਮਰਣ) ਜੰਮਣ-ਮਰਣ (ਮੂਲੇ) ਉੱਕਾ ਹੀ (ਨਾਹੀ) ਨਹੀਂ ਹੁੰਦਾ।

**ਜੰਮਣ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ ॥**

*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੮)*

## ਕਰਿ ਕਿਰਪਾ; ਮਿਲੁ ਪ੍ਰੀਤਮ ਪਿਆਰੇ ॥

ਹੇ ਮੇਰੇ ਪਿਆਰੇ ਪ੍ਰੀਤਮ ਅਕਾਲ ਪੁਰਖ ਵਾਹਿਗੁਰੂ ਜੀ! (ਕਰਿ ਕਿਰਪਾ) ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ (ਮਿਲੁ) ਮਿਲਣਾ ਕਰੋ।

## ਬਿਨਉ ਸੁਨਹੁ ਪ੍ਰਭ; ਊਚ ਅਪਾਰੇ ॥

ਹੇ (ਊਚ) ਤਿੰਨਾ ਗੁਣਾਂ ਤੋਂ ਅਤੀਤ, (ਅਪਾਰੇ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਮੇਸਰ! ਸਾਡੀ (ਬਿਨਉ) ਬੇਨਤੀ ਨੂੰ (ਸੁਨਹੁ) ਸੁਨਣਾ ਕਰੋ।

## ਨਾਨਕੁ ਮਾਂਗਤੁ; ਨਾਮੁ ਅਧਾਰੇ ॥੪॥੧॥੧੧੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਅਸੀਂ ਤਾਂ ਆਪ ਜੀ ਦੇ ਪਾਸੋਂ ਤੁਹਾਡੇ ਨਾਮ ਦਾ (ਅਧਾਰੇ) ਆਸਰਾ (ਮਾਂਗਤੁ) ਮੰਗਦੇ ਹਾਂ।

## ਅੰਗ:੨੦੪

## ਰਾਗੁ ਗਉੜੀ ਪੂਰਬੀ ਮਹਲਾ ੫ ॥

## ੧ੴ ਸਤਿਗੁਰ ਪ੍ਰਸਾਦਿ ॥

ਗਉੜੀ ਰਾਗਣੀ ਦੀ ਪੂਰਬੀ ਜਾਤੀ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਵਨ ਸਬਦ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

ਜਿਸ ਪ੍ਰਕਾਰ ਪਤੀਬਰਤਾ ਧਰਮ ਵਿਚ ਅਡੋਲ ਰਹਿਣ ਵਾਲੀ ਇਸਤਰੀ ਆਪਣੇ ਪਤੀ ਦੇ ਵਿਛੋੜੇ ਕਰਕੇ ਆਪਣੀ ਮਾਤਾ ਨੂੰ ਪਤੀ ਦਾ ਮਿਲਾਪ ਕਰਵਾਉਣ ਲਈ ਬੇਨਤੀ ਕਰਦੀ ਹੈ, ਇਸੇ ਪ੍ਰਕਾਰ ਜਗਿਆਸੂ ਮਾਤਾ ਪਿਤਾ ਰੂਪ ਤੱਤ ਬੇਤੇ, ਬ੍ਰਹਮ ਬੇਤੇ ਸੰਤਾਂ ਮਹਾਂਪੁਰਖਾਂ ਦੇ ਪਾਸ ਜਾ ਕੇ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਬੇਨਤੀਆਂ ਕਰਦਾ ਹੈ। ਇਸ ਰੂਪਕ ਅਲੰਕਾਰ ਦੁਆਰਾ ਸਤਿਗੁਰੂ ਸਾਹਿਬ ਜੀ ਉਪਦੇਸ਼ ਬਖਸ਼ਿਸ ਕਰਦੇ ਹਨ।

### ਅਰਥ ਨੰ : ੧

### ਕਵਨ ਗੁਨ; ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ ਰਹਾਉ ॥

ਹੇ ਮੇਰੀ (ਮਾਈ) ਮਾਤਾ ! ਮੈਨੂੰ ਮੇਰੇ (ਪ੍ਰਾਨਪਤਿ) ਪ੍ਰਾਣਾ ਦਾ ਪਤੀ (ਕਵਨ) ਕਿਹੜਿਆਂ (ਗੁਨ) ਗੁਣਾਂ ਕਰਕੇ (ਮਿਲਉ) ਮਿਲ ਸਕਦਾ ਹੈ?

### ਰੂਪ ਹੀਨ ਬੁਧਿ ਬਲ ਹੀਨੀ; ਮੋਹਿ ਪਰਦੇਸਨਿ, ਦੂਰ ਤੇ ਆਈ ॥੧॥

ਹੇ ਮਾਤਾ ! ਮੈਂ ਸੁੰਦਰ ਰੂਪ ਤੋਂ ਵੀ (ਹੀਨ) ਰਹਿਤ ਹਾਂ ਅਤੇ (ਬੁਧਿ) ਬੁੱਧੀ ਤੇ ਭਰਾਵਾਂ ਦੇ ਬਲ ਤੋਂ ਵੀ (ਹੀਨੀ) ਹੀਣੀ ਹਾਂ। (ਮੋਹਿ) ਮੈਂ ਪਰਦੇਸਣ ਹਾਂ ਅਤੇ ਬਹੁਤ ਦੂਰ (ਤੇ) ਤੋਂ ਆਈ ਹਾਂ।

ਜੇਕਰ ਇਸਤਰੀ ਦਾ ਰੂਪ ਵੀ ਚੰਗਾ ਹੋਵੇ, ਬੁੱਧੀ ਵੀ ਵਿਵਹਾਰਾਂ ਅਤੇ ਪ੍ਰਮਾਰਥ ਪੱਖੋਂ ਚੰਗੀ ਹੋਵੇ, ਭਾਵ ਸ਼ਾਸਤਰ ਗਿਆਨ ਵਾਲੀ ਬੁੱਧੀ ਹੋਵੇ, ਭਰਾਵਾਂ ਦਾ ਬਲ ਵੀ ਹੋਵੇ ਭਾਵ ਉਸਦੇ ਭਰਾ ਸਦਾ ਉਸਦੀ ਸਹਾਇਤਾ ਲਈ ਹਾਜਰ ਰਹਿੰਦੇ ਹੋਣ। ਫਿਰ ਜਿਸ ਦੇਸ਼ ਵਿਚ ਪਤੀ ਰਹਿੰਦਾ ਹੈ, ਉਸ ਦੇਸ਼ ਵਾਲੀ ਹੋਵੇ ਜਾਂ ਕਿਸੇ ਨੇੜਲੇ ਦੇਸ਼ ਤੋਂ ਹੋਵੇ ਅਤੇ ਧਨ-ਦੌਲਤ ਅਤੇ ਯੁਵਾ ਅਵਸਥਾ ਵਾਲੀ ਵੀ ਹੋਵੇ। ਜਿਸ ਇਸਤਰੀ ਵਿਚ ਇਹ ਗੁਣ ਹੋਣ, ਉਹ ਆਪਣੇ ਪਤੀ ਨੂੰ ਪ੍ਰਸੰਨ ਕਰ ਸਕਦੀ ਹੈ ਭਾਵ ਇਹਨਾਂ ਗੁਣਾਂ ਨੂੰ ਦੇਖ ਕੇ ਉਸਦਾ ਪਤੀ ਪ੍ਰਸੰਨ ਹੋ ਕੇ ਉਸ ਨੂੰ ਘਰ ਵਿੱਚ ਸੁੱਖ ਦੇ ਨਾਲ ਵਸੇਬਾ ਦਿੰਦਾ ਹੈ। ਪਰ ਮੇਰੇ ਵਿਚ ਤਾਂ ਉਪਰੋਕਤ ਗੁਣਾਂ ਵਿੱਚੋਂ ਇਕ ਵੀ ਗੁਣ ਨਹੀਂ ਹੈ।

### ਨਾਹਿਨ ਦਰਬੁ, ਨ ਜੋਬਨ ਮਾਤੀ; ਮੋਹਿ ਅਨਾਥ ਕੀ ਕਰਹੁ ਸਮਾਈ ॥੨॥

ਹੇ ਮਾਤਾ ! ਮੇਰੇ ਕੋਲ ਤਾਂ (ਦਰਬੁ) ਧਨ ਵੀ (ਨਾਹਿਨ) ਨਹੀਂ ਹੈ ਅਤੇ ਨਾ ਹੀ ਮੈ (ਜੋਬਨ) ਜਵਾਨੀ ਵਿਚ (ਮਾਤੀ) ਮਸਤ ਹਾਂ। ਤੂੰ ਕਿਸੇ ਤਰੀਕੇ ਨਾਲ (ਮੋਹਿ) ਮੇਰੀ (ਅਨਾਥ) ਯਤੀਮ ਦੀ, ਪਤੀ ਦੇ ਨਾਲ ਸਮਾਈ

(ਕਰਹੁ) ਕਰਵਾ ਦੇ, ਭਾਵ ਮੈਨੂੰ ਉਸਦੇ ਨਾਲ ਮਿਲਾ ਦੇਣਾ ਕਰ।

**ਖੋਜਤ ਖੋਜਤ ਭਈ ਬੈਰਾਗਨਿ; ਪ੍ਰਭ ਦਰਸਨ ਕਉ, ਹਉ ਫਿਰਤ ਤਿਸਾਈ ॥੩॥**

ਹੇ ਮਾਤਾ! ਮੈਂ ਪਿਆਰੇ ਪਤੀ ਨੂੰ (ਖੋਜਤ ਖੋਜਤ) ਲੱਭਦੀ-ਲੱਭਦੀ (ਬੈਰਾਗਨਿ) ਵੈਰਾਗਵਾਨ (ਭਈ) ਹੋ ਗਈ ਹਾਂ। ਪਰ ਹੁਣ ਵੀ (ਹਉ) ਮੈਂ (ਪ੍ਰਭ) ਪਤੀ ਪ੍ਰਮੇਸਰ ਦੇ ਦਰਸ਼ਨਾਂ (ਕਉ) ਦੇ ਲਈ (ਤਿਸਾਈ) ਪਿਆਸੀ ਫਿਰਦੀ ਹਾਂ। ਇਹ ਬਾਹਰ ਦੇ ਗੁਣ ਹਨ, ਹੁਣ ਅੱਗੇ ਅੰਤਰੀਵੀ ਗੁਣਾਂ ਨੂੰ ਘਟਾਉਂਦੇ ਹੋਏ ਦੱਸਦੇ ਹਨ।

## ਅਰਥ ਨੰ : ੨

ਜਗਿਆਸੂ ਰੂਪ ਇਸਤ੍ਰੀ ਬ੍ਰਹਮ ਬੇਤਿਆਂ ਦੇ ਪਾਸ ਜਾ ਕੇ ਬੇਨਤੀ ਕਰਦੀ ਹੈ ਕਿ

**ਕਵਨ ਗੁਨ; ਪ੍ਰਾਨਪਤਿ, ਮਿਲਉ ਮੇਰੀ ਮਾਈ ॥੧॥ ਰਹਾਉ ॥**

ਹੇ (ਮੇਰੀ ਮਾਈ) ਮੇਰੇ ਮਾਤਾ-ਪਿਤਾ ਰੂਪ ਸੰਤ ਜਨੋ! ਸਾਰਿਆਂ ਦਾ ਪ੍ਰਕਾਸ਼ਕ, ਸਾਰਿਆਂ ਤੋਂ ਨਿਆਰਾ, ਅਤੇ ਸਭ ਦੇ ਅੰਗ ਸੰਗ ਰਹਿਣ ਵਾਲਾ ਸਾਡੇ (ਪ੍ਰਾਨਪਤਿ) ਪ੍ਰਾਣਾਂ ਦਾ ਅਧਾਰ ਰੂਪ ਪਤੀ ਸਾਖੀ ਚੇਤਨ (ਕਵਨ) ਕਿਹੜੇ (ਗੁਨ) ਗੁਣਾਂ ਕਰਕੇ (ਮਿਲਉ) ਮਿਲਦਾ, ਪ੍ਰਾਪਤ ਹੁੰਦਾ ਹੈ।

**ਰੂਪ ਹੀਨ ਬੁਧਿ ਬਲ ਹੀਨੀ; ਮੋਹਿ ਪਰਦੇਸਨਿ ਦੂਰ ਤੇ ਆਈ ॥੧॥**

ਹੇ ਮਹਾਤਮਾਂ ਜਨੋ! ਮੈਂ ਦਿਲ ਦੀ ਸਫਾਈ ਰੂਪੀ ਸੁੰਦਰ ਰੂਪ ਤੋਂ (ਹੀਨੀ) ਹੀਣੀ ਹਾਂ। ਆਤਮ ਵਿਸ਼ੈਣੀ (ਬੁਧਿ) ਬੁੱਧੀ ਅਤੇ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁੱਭ ਗੁਣਾਂ ਰੂਪ, **ਵਾ:** ਸ੍ਰਵਣ, ਮੰਨਣ, ਨਿਧਿਆਸਣ ਰੂਪ ਭਰਾਵਾਂ ਦੇ ਬਲ ਤੋਂ ਵੀ (ਹੀਨੀ) ਹੀਣੀ ਹਾਂ। (ਮੋਹਿ) ਮੈਂ ਅਨਾਤਮਾ ਦੇਸ਼ ਵਿਚ ਵੱਸਣ ਵਾਲੀ ਪ੍ਰਦੇਸਣ ਹਾਂ, ਪਰ ਮੇਰੇ ਪਤੀ ਪ੍ਰਮੇਸਰ ਦਾ ਆਤਮਾ ਦੇਸ਼ ਹੈ, ਜੋ ਸਾਰਿਆਂ ਦਾ ਆਪਣਾ ਆਪ ਰੂਪ ਹੈ।

ਫਿਰ ਮੈਂ ਪੱਥਰ, ਰੁੱਖ ਆਦਿਕ ਚੌਰਾਸੀ ਲੱਖ ਜੂਨਾਂ ਨੂੰ ਭੋਗਦੀ ਹੋਈ, ਬਹੁਤ ਦੂਰ ਤੋਂ ਇਸ ਮਨੁੱਖਾ ਦੇਹੀ ਤੱਕ ਆਈ ਹਾਂ। ਯਥਾ :

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥੨॥੨॥** *(ਅੰਗ : ੬੩੧)*

ਜੇਕਰ ਬਾਹਰਲੇ ਰੂਪ ਕਾਰਨ ਹੀ ਪਤੀ ਪ੍ਰਮੇਸਰ ਦੀ ਪ੍ਰਸੰਨਤਾ ਪ੍ਰਾਪਤ ਹੁੰਦੀ ਹੋਵੇ, ਤਾਂ ਮੋਰ, ਤਿੱਤਰ ਆਦਿਕ ਪੰਛੀ ਕਿਤਨੇ ਸੁੰਦਰ ਰੂਪ ਵਾਲੇ ਹਨ, ਪ੍ਰਮੇਸ਼ਰ ਉਹਨਾਂ ਤੇ ਪ੍ਰਸੰਨ ਕਿਉਂ ਨਹੀਂ ਹੋ ਜਾਂਦਾ? ਫਿਰ ਜਿੰਨ੍ਹਾਂ ਨੂੰ ਫੁਲਹਿਰੀ ਰੋਗ ਹੋ ਜਾਂਦਾ ਹੈ, ਉਹਨਾਂ ਦੀ ਚਮੜੀ ਵੀ ਚਿੱਟੀ ਹੋ ਜਾਂਦੀ ਹੈ, ਉਹਨਾਂ ਉੱਤੇ ਰੱਬ ਕਿਉਂ ਨਹੀਂ ਪ੍ਰਸੰਨ ਹੋ ਜਾਂਦਾ। ਅਰਥਾਤ ਇਹ ਚਿੱਟੀ ਚਮੜੀ ਵਾਲਾ ਰੂਪ ਵੀ ਪਤੀ ਪ੍ਰਮੇਸਰ ਦੀ ਪ੍ਰਸੰਨਤਾ ਦਾ ਕਾਰਨ ਨਹੀਂ ਬਣ ਸਕਦਾ। ਯਥਾ :

**ਰੂਪਵੰਤੁ ਹੋਇ ਨਾਹੀ ਮੋਹੈ ॥ ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥** *(ਅੰਗ : ੨੮੨)*

ਪ੍ਰਮੇਸ਼ਰ ਦੀ ਪ੍ਰਾਪਤੀ ਲਈ ਬੁੱਧੀ ਵੀ ਵਿਸ਼ੈ ਵਿਸ਼ੈਣੀ, ਕਨਿਸ਼ਟ ਅਤੇ ਵਿਖਿਆ ਦ੍ਰਿਸ਼ਟੀ ਵਾਲੀ ਨਹੀਂ ਹੋਣੀ ਚਾਹੀਦੀ। ਸਗੋਂ ਆਤਮ ਵਿਸ਼ੈਣੀ ਬੁੱਧੀ ਹੋਣੀ ਚਾਹੀਦੀ ਹੈ। ਫਿਰ ਸਤ, ਸੰਤੋਖ ਆਦਿਕ ਸ਼ੁੱਭ ਗੁਣਾਂ ਰੂਪ ਭਰਾਵਾਂ ਦਾ ਬਲ ਹੋਣਾ ਚਾਹੀਦਾ ਹੈ।

ਬਾਹਰਲੇ ਭਰਾ ਭਾਵੇਂ ਕਿੰਨੇ ਵੀ ਹੋਣ, ਪਰ ਇੱਥੇ ਉਹਨਾਂ ਭਰਾਵਾਂ ਦਾ ਬਲ ਨਹੀਂ ਚਲਦਾ। ਬੁੱਧੀ ਨੂੰ ਟਿਕਾਉਣ ਵਾਸਤੇ ਅਤੇ ਪ੍ਰਮੇਸਰ ਦੇ ਨਾਲ ਮਿਲਣ ਵਾਸਤੇ ਤਾਂ ਸ਼ੁੱਭ ਗੁਣਾਂ ਰੂਪ ਭਰਾ ਹੀ ਕੰਮ ਆਉਣ ਵਾਲੇ ਹਨ। ਯਥਾ :

**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥** (ਅੰਗ : ੫੯੫)

ਇਸ ਕਰਕੇ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁੱਭ ਗੁਣਾਂ ਰੂਪ, **ਵਾ:** ਸਰਵਨ, ਮੰਨਣ, ਨਿਧਿਆਸਣ ਆਦਿਕ ਸਾਧਨਾਂ ਰੂਪ ਭਰਾਵਾਂ ਦਾ ਬਲ ਹੋਣਾ ਚਾਹੀਦਾ ਹੈ।

**ਨਾਹਿਨ ਦਰਬੁ ਨ ਜੋਬਨ ਮਾਤੀ; ਮੋਹਿ ਅਨਾਥ ਕੀ ਕਰਹੁ ਸਮਾਈ ॥੨॥**

ਹੇ ਮਹਾਤਮਾ ਜਨੋਂ ! ਮੇਰੇ ਕੋਲ ਪੂਰਬਲੇ ਪੁੰਨਾਂ ਰੂਪ ਮਾਪਿਆਂ ਦੇ ਦਿੱਤੇ ਹੋਏ ਅੰਮ੍ਰਿਤ ਨਾਮ ਦੇ ਸਿਮਰਨ ਰੂਪ (ਦਰਬੁ) ਧਨ ਵੀ (ਨਾਹਿਨ) ਨਹੀਂ ਹੈ ਅਤੇ *ਸ਼ੌਂਕ ਅਵਸਥਾ ਰੂਪ (ਜੋਬਨ) ਜਵਾਨੀ ਵਿਚ ਵੀ ਮੇਰੀ ਬਿਰਤੀ ਪਤੀ ਪ੍ਰਮੇਸ਼ਰ ਵਿਚ (ਮਾਤੀ) ਮਸਤ ਨਹੀਂ ਹੋਈ ਹੈ।

(ਮੋਹਿ) ਮੈਂ ਸ਼ੁਭ ਗੁਣਾਂ ਰੂਪ ਮਾਪਿਆਂ ਤੋਂ ਰਹਿਤ ਹੋਣ ਕਰਕੇ, **ਵਾ:** ਸੰਤੋਖ ਰੂਪ ਪਿਤਾ ਅਤੇ ਸ੍ਰੇਸ਼ਟ ਮੱਤ ਰੂਪ ਮਾਤਾ ਤੋਂ ਹੀਣੀ ਹੋਣ ਕਰਕੇ (ਅਨਾਥ) ਯਤੀਮ ਹਾਂ। ਮੇਰਾ ਸਤ ਰੂਪ ਪਿਤਾ, ਸੰਤੋਖ ਰੂਪ ਚਾਚਾ, ਖਿਮਾ ਰੂਪ ਮਾਤਾ ਨਹੀਂ ਹੈ। ਸਗੋਂ ਤ੍ਰਿਸ਼ਨਾ ਹਰ ਵੇਲੇ ਮੇਰੀ ਮਾਤਾ ਤੇ ਕ੍ਰੋਧ ਮੇਰਾ ਪਿਤਾ ਬਣਿਆ ਰਹਿੰਦਾ ਹੈ। ਭਾਵ ਮੇਰੇ ਹਿਰਦੇ ਵਿਚ ਦੈਵੀ ਸੰਪਦਾ ਦਾ ਕੋਈ ਗੁਣ ਨਹੀਂ ਹੈ, ਸਗੋਂ ਦਿਨ-ਰਾਤ ਆਸੁਰੀ ਸੰਪਦਾ ਹੀ ਚਿੰਬੜੀ ਰਹਿੰਦੀ ਹੈ। ਸੰਤ ਜਨੋ ! ਕਿਰਪਾ ਕਰਕੇ ਮੇਰੀ ਪਰਮੇਸ਼ਰ ਵਾਹਿਗੁਰੂ ਨਾਲ ਸਮਾਈ ਕਰੋ ਭਾਵ ਮੈਨੂੰ ਉਸ ਸੰਗਤ ਦੁਆਰਾ ਪ੍ਰਮੇਸਰ ਨਾਲ ਮੇਲਣਾ ਕਰੋ।

**ਖੋਜਤ ਖੋਜਤ ਭਈ ਬੈਰਾਗਨਿ; ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥**

ਹੇ ਮਹਾਤਮਾ ਜਨੋ ! ਮੈਂ ਸ਼ਾਸਤਰਾਂ ਅਤੇ ਵੇਦਾਂ ਨੂੰ ਵੀ ਖੋਜਿਆ ਹੈ, **ਵਾ:** ਸਿੰਮ੍ਰਿਤੀਆਂ ਅਤੇ ਪੁਰਾਣਾਂ ਨੂੰ ਵੀ ਖੋਜਿਆ ਹੈ, **ਵਾ:** ਸਤਸੰਗਤ ਦੁਆਰਾ ਤਨ ਨੂੰ ਅਤੇ ਮਨ ਨੂੰ ਵੀ ਖੋਜਿਆ ਹੈ। ਇਸ ਪ੍ਰਕਾਰ (ਖੋਜਤ ਖੋਜਤ) ਖੋਜਦਿਆਂ-ਖੋਜਦਿਆਂ ਹੁਣ ਮੈਂ (ਬੈਰਾਗਨਿ) ਵੈਰਾਗ ਦੇ ਸਹਿਤ (ਭਈ) ਹੋ ਗਈ ਹਾਂ। ਯਥਾ :

**ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥**
**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥** (ਅੰਗ : ੪੪੯)

**ਪ੍ਰਸ਼ਨ :** ਫਿਰ ਤੁਸੀਂ ਕੀ ਚਾਹੁੰਦੇ ਹੋ?

**ਉੱਤਰ :** (**ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥**) (ਹਉ) ਮੈਂ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਦੇ (ਦਰਸਨ ਕਉ) ਦਰਸਨਾਂ ਦੀ ਪਿਆਸ ਭਾਵ ਇੱਛਾ ਲੱਗੀ ਹੋਣ ਕਰਕੇ (ਤਿਸਾਈ) ਤਿਹਾਈ, ਪਿਆਸੀ ਤੁਰੀ (ਫਿਰਤ) ਫਿਰਦੀ ਹਾਂ। ਭਾਵ ਮੈਨੂੰ ਬਹੁਤ ਤੀਬਰ ਇੱਛਾ ਲੱਗੀ ਹੋਈ ਹੈ ਕਿ ਸਾਨੂੰ ਵਾਹਿਗੁਰੂ ਦਾ ਦਰਸ਼ਨ ਰੂਪ ਅੰਮ੍ਰਿਤ ਕਦੋਂ ਪ੍ਰਾਪਤ ਹੋਵੇ, ਜਿਸ ਕਰਕੇ ਸਾਡੀਆਂ ਜਨਮਾਂ-ਜਨਮਾਂਤਰਾਂ ਦੀਆਂ ਤ੍ਰਿਸਨਾਵਾਂ ਲਹਿ ਜਾਣ।

ਇਥੋਂ ਤੱਕ ਜਗਿਆਸੂ ਵੱਲੋਂ ਪ੍ਰਾਰਥਨਾ ਹੈ। ਹੁਣ ਅੱਗੇ ਸਤਿਗੁਰੂ ਸਾਹਿਬ ਜੀ, **ਵਾ:** ਤੱਤ ਬੇਤੇ ਮਹਾਂਪੁਰਖ ਮਾਤਾ ਰੂਪ ਹੋ ਕੇ ਉਪਦੇਸ਼ ਦਿੰਦੇ ਹਨ।

## ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ;
## ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥

ਹੇ ਜਗਿਆਸੂ ! ਮੇਰਾ ਵਾਹਿਗੁਰੂ ਸਤਿਜੁਗ ਵਿਚ ਵੀ (ਦੀਨ) ਗਰੀਬਾਂ 'ਤੇ (ਦਇਆਲ) ਦਇਆ ਕਰਨ ਵਾਲਾ ਸੀ, ਤ੍ਰੇਤੇ ਵਿਚ ਵੀ ਦਿਆਲੂ ਸੀ, ਦੁਆਪਰ ਵਿਚ ਵੀ (ਕ੍ਰਿਪਾਲ) ਕ੍ਰਿਪਾਲੂ ਸੀ ਤੇ ਹੁਣ ਕਲਜੁਗ

---

* ਜਦੋਂ ਪ੍ਰਮੇਸ਼ਰ ਨੂੰ ਮਿਲਣ ਦਾ ਚਾਅ ਤਾਂ ਹੋਵੇ, ਪਰ ਉਸ ਨਾਲ ਮਿਲਣ ਦੀ ਕਿਸੇ ਯੁਕਤੀ ਦਾ ਪਤਾ ਨਾ ਹੋਵੇ। ਜਗਿਆਸੂ ਦੀ ਐਸੀ ਹਾਲਤ ਦਾ ਨਾਮ 'ਸ਼ੌਕ ਅਵਸਥਾ' ਹੈ।

ਵਿਚ ਵੀ ਪ੍ਰਭੂ ਸਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਅਤਿਅੰਤ ਕ੍ਰਿਪਾਲੂ ਹਨ। ਜਿੰਨ੍ਹਾਂ ਨੇ ਕਿਰਪਾ ਕਰਕੇ ਸਾਨੂੰ ਸਾਧਸੰਗਤ ਵਿਚ ਮਿਲਾ ਕੇ, ਦਰਸ਼ਨਾ ਰੂਪ ਜਲ ਦੇ ਨਾਲ ਸਾਡੀ ਵਿਛੋੜੇ ਦੀ (ਜਲਨਿ) ਜਲਣਤਾ (ਬੁਝਾਈ) ਬੁਝਾ ਦਿੱਤੀ ਹੈ। **ਵਾ:** ਅੰਮ੍ਰਿਤ ਨਾਮ ਦੀ ਵਰਖਾ ਕਰਕੇ ਤ੍ਰਿਸ਼ਨਾ ਰੂਪ ਜਲਣਤਾ (ਬੁਝਾਈ) ਬੁਝਾ ਦਿੱਤੀ ਹੈ।

## ਗਉੜੀ ਮਹਲਾ ੫ ॥

ਜਗਿਆਸੂ ਰੂਪ ਇਸਤਰੀ ਆਪਣੀ ਇੱਛਾ ਨੂੰ ਲੈ ਕੇ ਸਤਿਗੁਰਾਂ ਦੇ ਪਾਸ ਬੇਨਤੀ ਕਰਦੀ ਹੈ।

### ਪ੍ਰਭ ਮਿਲਬੇ ਕਉ; ਪ੍ਰੀਤਿ ਮਨਿ ਲਾਗੀ ॥

ਹੇ ਅੰਤਰਜਾਮੀ ਸਤਿਗੁਰੂ ਜੀ! ਸਾਡੇ ਮਨ ਵਿਚ ਉਸ ਪਰਮ ਪ੍ਰੇਮ ਦੇ ਅਸ ਪਦ ਰੂਪ ਪ੍ਰਭੂ ਅਕਾਲ ਪੁਰਖ ਵਾਹਿਗੁਰੂ ਦੇ (ਮਿਲਬੇ ਕਉ) ਮਿਲਣ ਵਾਸਤੇ ਬਹੁਤ ਸਾਰੀ (ਪ੍ਰੀਤਿ) ਪ੍ਰੀਤੀ (ਲਾਗੀ) ਲੱਗੀ, ਇੱਛਾ ਲੱਗੀ ਹੋਈ ਹੈ।

### ਪਾਇ ਲਗਉ, ਮੋਹਿ ਕਰਉ ਬੇਨਤੀ; ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥

(ਮੋਹਿ) ਮੈਂ ਆਪ ਜੀ ਦੇ (ਪਾਇ) ਚਰਨੀ ਲੱਗ ਕਰਕੇ ਬੇਨਤੀ (ਕਰਉ) ਕਰਦੀ ਹਾਂ ਕਿ ਸਾਨੂੰ (ਕੋਊ) ਕੋਈ (ਬਡਭਾਗੀ) ਵੱਡਿਆਂ ਭਾਗਾਂ ਵਾਲਾ ਸੰਤ (ਮਿਲੈ) ਮਿਲਣਾ ਕਰੇ।

**ਸਾਧਸੰਗੁ ਜਿਨ ਪਾਇਆ ਸੇਈ ਵਡਭਾਗੇ ॥** *(ਅੰਗ : ੩੨੩)*

**ਵਾ:** ਸਾਨੂੰ ਕੋਈ ਐਸਾ ਸੰਤ ਮਿਲੇ, ਜਿਸ ਦੇ ਅੰਦਰੋਂ ਚੇਲੇ ਚਾਟੜੇ ਬਣਾਉਣ ਅਤੇ ਸਿਧੀਆਂ ਦਿਖਾ ਕੇ ਲੋਕਾਂ ਤੋਂ ਆਪਣੀ ਪੂਜਾ ਮੰਨਤਾ ਕਰਾਉਣ ਰੂਪ (ਬਡ) ਵਡਿਆਈ ਦੀ ਇੱਛਾ (ਭਾਗੀ) ਭੱਜ ਗਈ ਹੋਵੇ।

**ਉਪਰੋਕਤ ਦੋ ਪੰਕਤੀਆਂ ਦਾ ਦੂਜਾ ਅਰਥ (ਅੰਨਵੈ ਰੀਤੀ ਅਨੁਸਾਰ):**

**ਪ੍ਰਭ ਮਿਲਬੇ ਕਉ; ਪ੍ਰੀਤਿ ਮਨਿ ਲਾਗੀ ॥**

**ਪਾਈ ਲਗਉ, ਮੋਹਿ ਕਰਉ ਬੇਨਤੀ; ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥**

(ਬਡਭਾਗੀ) ਵੱਡਿਆਂ ਭਾਗਾਂ ਕਰਕੇ ਸਾਨੂੰ (ਕੋਊ) ਕੋਈ ਐਸਾ ਸੰਤ (ਮਿਲੈ) ਮਿਲਣਾ ਕਰੇ, ਜਿਸਦੇ ਅੰਦਰੋਂ (ਬਡ) ਵੱਡੇਪੁਣੇ ਦੀ ਇੱਛਾ (ਭਾਗੀ) ਭੱਜ ਗਈ ਹੋਵੇ। ਉਸਦੇ (ਪਾਇ) ਚਰਨੀਂ ਲੱਗ ਕੇ ਅਸੀਂ ਇਸ ਪ੍ਰਕਾਰ (ਬੇਨਤੀ) ਬੇਨਤੀਆਂ (ਕਰਉ) ਕਰੀਏ ਕਿ ਹੇ ਸੰਤ ਜੀ! (ਮੋਹਿ) ਮੇਰੇ ਮਨ ਵਿਚ (ਪ੍ਰਭ) ਪ੍ਰਮੇਸਰ ਦੇ (ਮਿਲਬੇ ਕਉ) ਮਿਲਣ ਵਾਸਤੇ ਬਹੁਤ ਪ੍ਰੀਤ (ਲਾਗੀ) ਲੱਗੀ ਹੋਈ ਹੈ। ਕਿਰਪਾ ਕਰਕੇ ਸਾਨੂੰ ਵਾਹਿਗੁਰੂ ਨਾਲ ਮਿਲਾ ਦੇਣਾ ਕਰੋ।

### ਮਨੁ ਅਰਪਉ ਧਨੁ ਰਾਖਉ ਆਗੈ;<br>ਮਨ ਕੀ ਮਤਿ, ਮੋਹਿ ਸਗਲ ਤਿਆਗੀ ॥

ਅਸੀਂ ਆਪਣਾ ਮਨ ਉਹਨਾਂ ਦੇ ਅੱਗੇ (ਅਰਪਉ) ਅਰਪਨ ਕਰਾਂਗੇ ਅਤੇ ਆਪਣਾ ਧਨ ਵੀ ਉਹਨਾਂ ਦੇ (ਆਗੈ) ਅੱਗੇ (ਰਾਖਉ) ਰੱਖਣਾ ਕਰਾਂਗੇ ਭਾਵ ਜਿੰਨੀ ਵੀ ਧਨ ਦੌਲਤ ਹੈ, ਇਹ ਉਹਨਾਂ ਦੀ ਸੇਵਾ ਵਿਚ ਹੀ ਲਾਉਣਾ ਕਰਾਂਗੇ।

**ਪ੍ਰਸ਼ਨ :** ਤੁਸੀਂ ਆਪਣਾ ਮਨ ਕਿਵੇਂ ਅਰਪਨ ਕਰੋਗੇ?

**ਉੱਤਰ :** **(ਮਨ ਕੀ ਮਤਿ ਮੋਹਿ ਸਗਲ ਤਿਆਗੀ ॥)** (ਮੋਹਿ) ਅਸੀਂ ਆਪਣੇ ਮਨ ਦੀ (ਸਗਲ) ਸਾਰੀ ਮੱਤ (ਤਿਆਗੀ) ਤਿਆਗਣਾ ਕਰਾਂਗੇ ਤੇ ਗੁਰਮਤਿ ਨੂੰ ਧਾਰਨ ਕਰਾਂਗੇ। ਇਸ ਤਰ੍ਹਾਂ ਅਸੀਂ ਆਪਣੇ ਮਨ ਨੂੰ ਅਰਪਣ ਕਰਾਂਗੇ।

## ਜੋ ਪ੍ਰਭ ਕੀ ਹਰਿ ਕਥਾ ਸੁਨਾਵੈ;
## ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥

ਜੋ ਹਰੀ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਸਮਰੱਥ ਹੈ, ਜਿਹੜਾ ਉਸ ਪ੍ਰਮੇਸਰ ਦੇ ਨਿਰਗੁਣ ਅਤੇ ਸਰਗੁਣ ਸਰੂਪ (ਕੀ) ਦੀ ਸਰੂਪ ਲੱਖਣਾ ਅਤੇ ਤਟੱਸਥੀ ਲੱਖਣਾ ਵਾਲੀ ਕਥਾ (ਸੁਨਾਵੈ) ਸੁਨਾਉਣਾ ਕਰੇ, ਅਸੀਂ (ਅਨਦਿਨੁ) ਰਾਤ ਦਿਨ (ਤਿਸੁ) ਉਸ ਦੇ (ਪਿਛੈ) ਪਿੱਛੇ (ਵਿਰਾਗੀ) ਵੈਰਾਗ ਦੇ ਸਹਿਤ ਹੋ ਕੇ (ਫਿਰਉ) ਫਿਰਣਾ ਕਰੀਏ।

**ਅਥਵਾ :** ਜਿੰਨਾਂ ਨੇ ਸਾਨੂੰ ਵਾਹਿਗੁਰੂ ਦੀ ਪ੍ਰਾਪਤੀ ਦੀ ਕਥਾ ਸ੍ਰਵਣ ਕਰਾਈ ਹੈ ਤੇ ਵਾਹਿਗੁਰੂ ਪ੍ਰਮੇਸਰ ਨੂੰ ਮਿਲਣ ਦੀ ਜਾਚ ਦੱਸੀ ਹੈ। ਸਾਡੀ ਬਿਰਤੀ (ਅਨਦਿਨੁ) ਹੋਰਨਾਂ ਪਦਾਰਥਾਂ ਵੱਲੋਂ ਉਪਰਾਮ ਹੋ ਕੇ, ਵੈਰਾਗ ਦੇ ਸਹਿਤ ਹੋ ਕੇ ਸਤਸੰਗਤ ਵਿਚ, ਉਹਨਾਂ ਮਹਾਂਪੁਰਖਾਂ ਦੇ ਪਿੱਛੇ ਲਗੀ (ਫਿਰਉ) ਫਿਰਦੀ ਹੈ।

ਜਦੋਂ ਜਗਿਆਸੂ ਨੇ ਇਸ ਪ੍ਰਕਾਰ ਦੀ ਇੱਛਾ ਪ੍ਰਗਟ ਕੀਤੀ ਤਾਂ ਤੱਤ ਬੇਤੇ ਮਹਾਂਪੁਰਖ ਕ੍ਰਿਪਾਲੂ ਹੋ ਕੇ ਬਖਸ਼ਿਸ ਕਰਦੇ ਹਨ।

## ਪੂਰਬ ਕਰਮ, ਅੰਕੁਰ ਜਬ ਪ੍ਰਗਟੇ; ਭੇਟਿਓ ਪੁਰਖੁ ਰਸਿਕ ਬੈਰਾਗੀ ॥

ਹੇ ਜਗਿਆਸੂ ! (ਜਬ) ਜਦੋਂ (ਪੂਰਬ) ਪੂਰਬਲੇ ਜਨਮਾਂ ਦੇ ਕੀਤੇ ਹੋਏ ਨਿਸ਼ਕਾਮ ਕਰਮਾਂ ਦੇ ਪ੍ਰੇਮ ਰੂਪ (ਅੰਕੁਰ) ਅੰਕੂਰ (ਪ੍ਰਗਟੇ) ਪਰਗਟ ਹੋ ਗਏ, ਤਾਂ ਉਸ ਵੇਲੇ (ਰਸਿਕ) ਰਸੀਏ ਅਤੇ ਬੈਰਾਗੀ (ਪੁਰਖੁ) ਪੂਰਨ ਸਤਿਗੁਰੂ ਸਾਹਿਬ ਜੀ ਸਾਨੂੰ (ਭੇਟਿਓ) ਮਿਲੇ ਹਨ।

ਇਹ ਰਸੀਆ ਅਤੇ ਵੈਰਾਗੀ ਆਦਿਕ ਸਾਰੇ ਗੁਣ ਸਤਿਗੁਰਾਂ ਵਿਚ ਹੀ ਘਟਦੇ ਹਨ। ਜੇਕਰ ਹੋਰ ਕਿਸੇ ਜੀਵ ਵਿਚ ਘਟਣਗੇ ਤਾਂ ਲਵ-ਲੇਸ ਮਾਤਰ ਹੀ ਘਟਣਗੇ। ਕਲਗੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਾਹਿਗੁਰੂ ਦੇ ਇੰਨੇ ਵੱਡੇ ਰਸੀਏ ਸਨ ਕਿ ਪ੍ਰਮੇਸਰ ਦੀ ਹਜੂਰੀ ਛੱਡ ਕੇ ਸੰਸਾਰ ਵਿਚ ਕਦੇ ਨਹੀਂ ਆਉਣਾ ਚਾਹੁੰਦੇ ਸਨ। ਯਥਾ :

**ਚਿਤ ਨ ਭਇਓ ਹਮਰੋ ਆਵਨ ਕਹ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ ॥**

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਤੇ ਵੈਰਾਗੀ ਐਸੇ ਸਨ ਕਿ, ਚਾਰੇ ਸਾਹਿਬਜਾਦੇ ਅਤੇ ਸਾਰਾ ਸਰਬੰਸ ਵਾਰ ਕੇ ਵੀ ਇਹੀ ਬਚਨ ਕੀਤੇ :

**ਜਿਸ ਕੀ ਬਸਤੁ ਤਿਸੁ ਆਗੈ ਰਾਖੈ ॥ ਪ੍ਰਭ ਕੀ ਆਗਿਆ ਮਾਨੈ ਮਾਥੈ ॥** *(ਅੰਗ : ੨੬੮)*

**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ। ਚਾਰ ਮੁਏ ਤੋ ਕਿਆ ਭਇਆ ਜੀਵਤ ਲਾਖ ਹਜਾਰ।**

*(ਇਤਿਹਾਸਕ ਪ੍ਰਮਾਣ)*

## ਮਿਟਿਓ ਅੰਧੇਰੁ, ਮਿਲਤ ਹਰਿ ਨਾਨਕ;
## ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਲ (ਮਿਲਤ) ਮਿਲਣ

ਕਰਕੇ ਸਾਡਾ ਸਾਰਾ ਹੀ ਅਗਿਆਨ ਦਾ (ਅੰਧੇਰੁ) ਹਨੇਰਾ (ਮਿਟਿਓ) ਮਿਟ ਗਿਆ ਹੈ ਅਤੇ ਸਤਿਗੁਰਾਂ ਨੇ ਕਿਰਪਾ ਕਰਕੇ ਅਧਿਕਾਰੀਆਂ ਦੀ, ਜਨਮਾਂ ਜਨਮਾਂ (ਕੀ) ਦੀ ਅਵਿਦਿਆ ਦੀ ਨੀਂਦ ਵਿਚ (ਸੋਈ) ਸੁੱਤੀ ਹੋਈ ਸੁਰਤ ਵੀ ਗਿਆਨ ਦੀ ਜਾਗਰਤੀ ਪੈਦਾ ਕਰਕੇ (ਜਾਗੀ) ਜਗਾ ਦਿੱਤੀ ਹੈ।

**ਅਥਵਾ :** ਜਦੋਂ (ਜਨਮ ਜਨਮ ਕੀ) ਜਨਮਾਂ ਜਨਮਾਂਤਰਾਂ ਦੀ ਅਵਿਦਿਆ ਵਿਚ ਸੁੱਤੀ ਹੋਈ ਬ੍ਰਿਤੀ (ਜਾਗੀ) ਜਾਗ ਪਈ ਤਾਂ ਫਿਰ (ਮਿਟਿਓ ਅੰਧੇਰੁ) ਅਗਿਆਨ ਦਾ ਹਨੇਰਾ ਵੀ ਮਿਟ ਗਿਆ ਅਤੇ ਅਸੀਂ ਹਰੀ ਨਾਲ (ਮਿਲਤ) ਮਿਲ ਗਏ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ (ਅੰਨ੍ਵੈ ਰੀਤੀ ਅਨੁਸਾਰ) :**

**ਪੂਰਬ ਕਰਮ, ਅੰਕੁਰ ਜਬ ਪ੍ਰਗਟੇ; ਭੇਟਿਓ ਪੁਰਖੁ ਰਸਿਕ ਬੈਰਾਗੀ ॥**
**ਮਿਟਿਓ ਅੰਧੇਰੁ, ਮਿਲਤ ਹਰਿ ਨਾਨਕ; ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥**

ਜਦੋਂ ਅਧਿਕਾਰੀ ਦੇ ਪੂਰਬਲੇ ਕਰਮਾਂ ਦਾ ਅੰਕੂਰ ਪਰਗਟ ਹੋਇਆ, ਉਸ ਵੇਲੇ ਜਗਿਆਸੂ ਨੂੰ (ਬੈਰਾਗੀ) ਵੈਰਾਗ ਆਦਿਕ ਸਾਧਨਾਂ ਸਹਿਤ ਨਾਮ ਰਸ ਦੇਣ ਵਾਲੇ (ਰਸਿਕ) ਰਸੀਏ ਪੁਰਖ ਸਤਿਗੁਰੂ ਜੀ (ਭੇਟਿਓ) ਮਿਲੇ। ਸਤਿਗੁਰਾਂ ਨਾਲ (ਮਿਲਤ) ਮਿਲਦਿਆਂ ਸਾਰ ਉਸ ਦੀ ਜਨਮਾਂ ਜਨਮਾਂਤਰਾਂ ਦੀ (ਹਰਿ) ਹਰੀ ਪ੍ਰਮੇਸ਼ਰ ਵੱਲੋਂ ਸੁਤੀ ਹੋਈ ਸੁਰਤ ਜਾਗ ਗਈ ਅਤੇ ਉਹਨਾਂ ਦੇ ਅੰਦਰੋਂ ਅਗਿਆਨਤਾ ਦਾ (ਅੰਧੇਰੁ) ਹਨੇਰਾ (ਮਿਟਿਓ) ਮਿਟ ਗਿਆ, ਨਾਸ਼ ਹੋ ਗਿਆ। ਇਸ ਪ੍ਰਕਾਰ ਵੈਰਾਗੀ ਸਤਿਗੁਰਾਂ ਦੀ ਕਿਰਪਾ ਕਰਕੇ ਉਹਨਾਂ ਨੂੰ ਸਦਾ (ਰਸਿਕ=ਰਸ+ਇਕ) ਇਕ ਰਸ ਰਹਿਣ ਵਾਲਾ (ਪੁਰਖੁ) ਪੂਰਨ ਪਰਮੇਸ਼ਰ (ਭੇਟਿਓ) ਮਿਲ ਗਿਆ ਹੈ।

## ਗਉੜੀ ਮਹਲਾ ੫ ॥

ਇਸ ਪਾਵਨ ਸ਼ਬਦ ਅੰਦਰ ਸਤਿਗੁਰੂ ਸਾਹਿਬ ਜੀ ਦ੍ਰਿਸ਼ਟਾਂਤ ਦੇ ਕੇ ਜੀਵ ਨੂੰ ਸਮਝਾਉਂਦੇ ਹਨ ਕਿ ਜਿਵੇਂ ਕੋਈ ਪੰਛੀ ਕੀੜੇ-ਮਕੌੜੇ ਆਦਿਕ ਜਾਨਵਰਾਂ ਨੂੰ ਖਾਣ ਦਾ ਲਾਲਚ ਕਰਕੇ ਕਿਸੇ ਛੱਪੜੀ ਦੇ ਚਿੱਕੜ ਵਿਚ ਦੀ ਗਾਰ ਵਿਚ ਜਾ ਡਿੱਗੇ, ਤਾਂ ਉਸ ਦੇ ਖੰਭਾਂ ਨੂੰ ਚਿੱਕੜ ਲੱਗ ਜਾਂਦਾ ਹੈ। ਫਿਰ ਉਹ ਨਿਕਲ ਨਹੀਂ ਸਕਦਾ। ਕੋਈ ਦਿਆਲੂ ਪੁਰਖ ਆ ਕੇ ਉਸ ਦੇ ਤਾਈਂ ਉਪਦੇਸ਼ ਦੇਵੇ ਕਿ ਹੇ ਪੰਛੀਆ! ਤੂੰ ਚਿੱਕੜ ਵਿਚ ਕਿਉਂ ਫਸ ਗਿਆ ਹੈ? ਬਾਹਰ ਨਿਕਲਣਾ ਕਰ। ਇਸੇ ਪ੍ਰਕਾਰ ਜੀਵ ਬਿਧ ਨਿਖੇਧ ਰੂਪ ਦੋ ਖੰਭਾਂ ਵਾਲਾ ਇਕ ਪੰਛੀ ਹੈ, ਜੋ ਵਿਸ਼ੇ ਸੁੱਖ ਦਾ ਲਾਲਚੀ ਹੋ ਕੇ ਪਦਾਰਥਾਂ ਰੂਪ ਪਾਣੀ ਵਿਚ ਡਿੱਗ ਪਿਆ ਹੈ ਅਤੇ ਵਿਸ਼ਿਆਂ ਦੀ ਵਾਸ਼ਨਾ ਰੂਪ ਚਿੱਕੜ ਲੱਗਣ ਕਰਕੇ ਇਸਦੇ ਬਿਧ ਨਿਖੇਧ ਕਰਮਾਂ ਰੂਪ ਖੰਭ ਭਾਰੇ ਹੋਏ ਪਏ ਹਨ। ਇਸ ਵਿੱਚੋਂ ਨਿਕਲ ਕੇ ਹੀ ਇਹ ਜੀਵ ਰੂਪ ਪੰਛੀ ਮੋਖ ਰੂਪ ਫਲ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਕਰਕੇ ਸਤਿਗੁਰੂ ਸਾਹਿਬ ਜੀ ਜੀਵ ਨੂੰ ਇਸ ਮੋਹ ਅਤੇ ਵਾਸ਼ਨਾ ਦੇ ਚਿੱਕੜ ਵਿੱਚੋਂ ਕੱਢਣ ਵਾਸਤੇ ਉਪਦੇਸ਼ ਬਖਸ਼ਦੇ ਹਨ।

**ਨਿਕਸੁ ਰੇ ਪੰਖੀ; ਸਿਮਰਿ ਹਰਿ ਪਾਂਖ ॥**

(ਰੇ) ਹੇ ਜੀਵ ਰੂਪ (ਪੰਖੀ) ਪੰਛੀਆ! ਤੂੰ ਇਸ ਸੰਸਾਰਿਕ ਵਿਸ਼ੇ ਵਾਸ਼ਨਾ ਰੂਪ ਚਿੱਕੜ ਵਿਚ ਕਿਉਂ ਫਸਿਆ ਪਿਆ ਹੈਂ? ਇਸ ਤੋਂ ਬਾਹਰ (ਨਿਕਸੁ) ਨਿਕਲਣਾ ਕਰ ਅਤੇ ਇਸਤੋਂ ਬਾਹਰ ਨਿਕਲਣ ਦਾ ਬਲ ਲੈਣ ਵਾਸਤੇ (ਹਰਿ) ਹਰੀ ਪ੍ਰਮੇਸ਼ਰ ਦਾ (ਸਿਮਰਿ) ਸਿਮਰਨ ਕਰਨ ਰੂਪ ਇੱਕ (ਪਾਂਖ) ਖੰਭ ਬਨਾਉਣਾ ਕਰ। ਅਤੇ

**ਮਿਲਿ ਸਾਧੂ, ਸਰਣਿ ਗਹੁ ਪੂਰਨ;**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ ॥**

(ਸਾਧੂ) ਸਾਧਸੰਗਤ ਵਿਚ (ਮਿਲਿ) ਮਿਲ ਕਰਕੇ ਪੂਰਨ ਪ੍ਰਮੇਸਰ ਦੀ (ਸਰਣਿ) ਸ਼ਰਨ (ਗਹੁ) ਗ੍ਰਿਹਣ ਕਰਨ ਰੂਪ ਦੂਸਰਾ ਖੰਭ ਬਨਾਉਣਾ ਕਰ।

ਕਈ ਪੰਛੀਆਂ ਦੇ ਦੋ ਖੰਭ ਵੀ ਹੁੰਦੇ ਹਨ, ਪਰ ਬਲ ਨਾ ਹੋਣ ਕਰਕੇ, ਕਮਜ਼ੋਰ ਹੋਣ ਕਰਕੇ ਫਸੇਵੇ ਵਿਚੋਂ ਨਿਕਲ ਨਹੀਂ ਸਕਦੇ, ਉੱਡ ਨਹੀਂ ਸਕਦੇ। ਇਸੇ ਤਰ੍ਹਾਂ ਜੇ ਤੂੰ ਉਪਰੋਕਤ ਦੋਵੇਂ ਖੰਭਾਂ ਦੀ ਸਹਾਇਤਾ ਨਾਲ ਵੀ ਇਸ ਚਿਕੜ ਵਿਚੋਂ ਨਾ ਨਿਕਲ ਸਕੇਂ, ਤਾਂ ਰਤਨ ਰੂਪ (ਰਾਮ) ਵਿਆਪਕ ਪ੍ਰਮੇਸਰ ਨੂੰ (ਹੀਅਰੇ) ਹਿਰਦੇ ਦੇ (ਸੰਗਿ) ਨਾਲ ਵਸਾ ਕੇ (ਰਾਖੁ) ਰੱਖ ਅਤੇ ਉਸਦੀ ਸੱਤਾ ਦਾ ਬਲ, **ਵਾ:** ਬਿਬੇਕ ਰੂਪ ਬਲ ਪ੍ਰਾਪਤ ਕਰਨਾ ਕਰ। **ਵਾ:** (ਰਾਮ ਰਤਨ) ਜੋ ਰਤਨਾਂ ਦੀ ਨਿਆਈਂ ਅਮੋਲਕ ਪ੍ਰਭੂ ਪ੍ਰਮੇਸ਼ਰ ਹੈ, ਉਸ ਨੂੰ (ਹੀਅਰੇ) ਹਿਰਦੇ (ਸੰਗਿ) ਨਾਲ ਵਸਾ ਕੇ (ਰਾਖੁ) ਰੱਖਣ ਰੂਪ ਬਲ ਦੁਆਰਾ, ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ ਚਿੱਕੜ ਵਿਚੋਂ ਨਿਕਲ ਕੇ, ਸੰਸਾਰੀ ਪਦਾਰਥਾਂ ਦੀ ਇੱਛਾ ਤੋਂ ਉੱਚਾ ਉੱਠ ਕੇ, ਸੰਸਾਰ ਰੂਪ ਬ੍ਰਿਛ ਦੇ ਸਿਖਰ ਵਾਲੇ ਮੋਖ ਰੂਪ ਫਲ ਨੂੰ ਪ੍ਰਾਪਤ ਕਰ।

**ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ; ਅਤਿ ਤੀਖੵਣ ਮੋਹ ਕੀ ਫਾਸ ॥**

*(ਤੀਖਿਅਣ ਬੋਲੋ)*

ਹੇ ਜੀਵ! ਇਹ ਸੰਸਾਰ (ਭ੍ਰਮ ਕੀ *ਕੂਈ) ਭਰਮ ਦੀ ਖੂਹੀ ਭਾਵ ਛੱਪੜੀ ਹੈ, ਜਿਸ ਵਿਚ ਰਸਾਂ-ਕਸਾਂ ਦੀ ਤ੍ਰਿਸ਼ਨਾ ਰੂਪ (ਪੰਕ) ਚਿੱਕੜ (ਜ) ਪੈਦਾ ਹੋਇਆ ਹੈ। ਇਹ ਚਿੱਕੜ ਵਿਚ ਤੇਰੀ ਸਿਰਫ ਇੰਨੀ ਕੁ ਉਡਾਰੀ ਹੈ ਕਿ ਤੂੰ ਆਪਣੇ ਬਿਧ ਨਿਖੇਧ ਕਰਮਾਂ ਰੂਪ ਖੰਭਾਂ ਨਾਲ ਉੱਡ ਕੇ ਕਦੇ ਨਰਕ ਵਿਚ ਅਤੇ ਕਦੇ ਸਵਰਗ ਵਿਚ ਚਲਿਆ ਜਾਂਦਾ ਹੈਂ। ਪਰ ਤੇਰੇ ਉੱਤੇ ਮਾਇਆ ਰੂਪ ਸ਼ਿਕਾਰੀ ਨੇ (ਅਤਿ) ਅਤਿਅੰਤ ਹੀ (ਤੀਖੵਣ) ਤਿੱਖੀ ਮੋਹ ਦੀ (ਫਾਸ) ਫਾਹੀ ਪਾ ਦਿੱਤੀ ਹੈ ਤੇ ਤੂੰ ਇਸ ਵਿੱਚ ਫਸਿਆ ਰਿਹਾ ਹੈਂ।

**ਪ੍ਰਸ਼ਨ :** ਹੇ ਮਹਾਰਾਜ! ਮੇਰੀ ਇਹ ਫਾਹੀ ਕਿਵੇਂ ਕੱਟੀ ਜਾਵੇਗੀ?

**ਕਾਟਨਹਾਰ ਜਗਤ ਗੁਰ ਗੋਬਿਦ; ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥**

**ਉੱਤਰ :** ਹੇ ਜੀਵ! ਇਸ ਫਾਹੀ ਨੂੰ (ਕਾਟਨਹਾਰ) ਕੱਟਣ ਵਾਲੇ (ਜਗਤ ਗੁਰ) ਜਗਤ ਦੇ ਗੁਰੂ (ਗੋਬਿਦ) ਅਕਾਲ ਪੁਰਖ ਵਾਹਿਗੁਰੂ ਜੀ ਹਨ **ਵਾ:** (ਗੋਬਿਦ) ਪ੍ਰਮੇਸਰ ਦਾ ਸਰੂਪ (ਜਗਤ ਗੁਰ) ਜਗਤ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ, (ਤਾ ਕੇ) ਉਹਨਾਂ ਦੇ ਕਮਲ ਵਤ ਪ੍ਰਕਾਸ਼ਮੈ ਚਰਨਾਂ ਵਿਚ ਆਪਣੇ ਚਿਤ ਦੀ ਬਿਰਤੀ ਨੂੰ (ਨਿਵਾਸ) ਟਿਕਾਉਣਾ (ਕਰਹੁ) ਕਰ। ਤਾਂ ਤੇਰੀ ਫਾਹੀ ਵੀ ਕੱਟੀ ਜਾਵੇਗੀ।

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜਪਾਨ ਦੇ ਇਲਾਕੇ ਵਿਚ ਗਏ ਸਨ, ਤਾਂ ਉੱਥੇ ਸਮੁੰਦਰ ਦੀਆਂ ਮੱਛੀਆਂ ਜਾਲ ਵਿਚ ਫਸੀਆਂ ਹੋਈਆਂ ਸਨ। ਸਤਿਗੁਰੂ ਸਾਹਿਬ ਜੀ ਦੇ ਪਾਵਨ ਚਰਨ ਜਲ ਵਿਚ ਪੈਣ ਨਾਲ ਸਾਰੀਆਂ ਮੱਛੀਆਂ ਜਾਲ ਵਿਚੋਂ ਛੁੱਟ ਕੇ ਪਰੀਆਂ ਬਣ-ਬਣ ਕੇ ਸਵਰਗਾਂ ਨੂੰ ਚਲੀਆਂ ਗਈਆਂ ਸਨ। ਇਹ ਸਾਖੀ ਜਪਾਨੀ ਲੋਕਾਂ ਵਿਚ ਪ੍ਰਚਲਿਤ ਹੈ। ਸੋ ਇਸ ਪ੍ਰਕਾਰ ਬੇਨਤੀਆਂ ਕਰੋ ਕਿ

---

* **ਕੂਈ :** ਕੂਈ ਨਾਮ ਖੂਹੀ ਦਾ ਹੈ, ਪਰ ਇੱਥੇ ਛੱਪੜੀ ਦਾ ਵਾਚਕ ਸਮਝਣਾ।

## ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ; ਦੀਨਾ ਨਾਥ ਸੁਨਹੁ ਅਰਦਾਸਿ ॥

ਹੇ (ਪ੍ਰੀਤਮ) ਪਰਮ ਪ੍ਰੇਮ ਦੇ ਅਸਪਦ ਰੂਪ, {ਗੋ+ਬਿੰਦ} (ਗੋ) ਪ੍ਰਿਥਵੀ ਦੇ (ਬਿੰਦ) ਰੱਖਿਅਕ, (ਪ੍ਰਭ) ਪ੍ਰਮੇਸਰ! ਆਪ ਜੀ ਸਾਡੇ ਤੇ ਕਿਰਪਾ (ਕਰਿ) ਕਰੋ। ਹੇ (ਦੀਨਾ) ਗਰੀਬਾਂ ਦੇ (ਨਾਥ) ਸੁਆਮੀ! ਸਾਡੀ (ਅਰਦਾਸਿ) ਬੇਨਤੀ (ਸੁਨਹੁ) ਸੁਣਨਾ ਕਰੋ ਜੀ।

## ਕਰੁ ਗਹਿ ਲੇਹੁ ਨਾਨਕ ਕੇ ਸੁਆਮੀ;
## ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਾਰਿਆਂ (ਕੇ) ਦੇ (ਸੁਆਮੀ) ਮਾਲਕ ਵਾਹਿਗੁਰੂ! ਸਾਡੇ ਪਾਸ ਇਹ (ਜੀਉ) ਸੂਖਮ ਸਰੀਰ, (ਪਿੰਡੁ) ਸਥੂਲ ਸਰੀਰ ਆਦਿਕ ਸਭ ਕੁਝ (ਤੁਮਰੀ) ਆਪ ਜੀ ਦੀ ਦਿੱਤੀ ਹੋਈ ਹੀ (ਰਾਸਿ) ਪੂੰਜੀ ਹੈ ਅਤੇ ਅਸੀਂ ਇਹ ਸਭ ਕੁਝ ਆਪ ਜੀ ਨੂੰ ਹੀ ਸੌਂਪਦੇ ਹਾਂ। ਆਪ ਕਿਰਪਾ ਕਰਕੇ ਸਾਡੇ ਮਨ ਰੂਪ (ਕਰੁ) ਹੱਥ ਨੂੰ (ਗਹਿ) ਪਕੜ ਕੇ ਆਪਣੀ ਸ਼ਰਨ ਵਿਚ (ਲੇਹੁ) ਲੈ ਲਉ ਅਤੇ ਸਾਨੂੰ ਇਸ ਸੰਸਾਰ ਦੇ ਵਿਸ਼ਿਆਂ ਦੇ ਰਸ ਰੂਪ ਚਿੱਕੜ ਵਿਚੋਂ ਕੱਢ ਕੇ ਸਰੂਪ ਰੂਪ ਕਿਨਾਰੇ ਉੱਤੇ ਪਹੁੰਚਾ ਦਿਉ ਜੀ।

## ਗਉੜੀ ਮਹਲਾ ੫ ॥

## ਹਰਿ ਪੇਖਨ ਕਉ; ਸਿਮਰਤ ਮਨੁ ਮੇਰਾ ॥

ਹੇ ਭਾਈ! (ਮੇਰਾ) ਸਾਡਾ ਮਨ (ਹਰਿ) ਹਰੀ ਅਕਾਲ ਪੁਰਖ ਦੇ ਦਰਸ਼ਨਾਂ ਨੂੰ (ਪੇਖਨ) ਵੇਖਣ (ਕਉ) ਵਾਸਤੇ ਹਰ ਵਕਤ ਉਸ ਪ੍ਰਮੇਸ਼ਰ ਨੂੰ (ਸਿਮਰਤ) ਸਿਮਰਦਾ, ਚੇਤੇ ਕਰਦਾ ਰਹਿੰਦਾ ਹੈ।

## ਆਸ ਪਿਆਸੀ, ਚਿਤਵਉ ਦਿਨੁ ਰੈਨੀ;
## ਹੈ ਕੋਈ ਸੰਤੁ, ਮਿਲਾਵੈ ਨੇਰਾ ॥੧॥ ਰਹਾਉ ॥

ਹੇ ਮਹਾਰਾਜ! ਮੈਂ ਆਪ ਜੀ ਦੇ ਦਰਸ਼ਨਾਂ ਦੀ ਆਸ ਸਹਿਤ, ਪਿਆਸ ਭਾਵ ਇੱਛਾ ਵਾਲੀ ਹੋ ਕੇ (ਦਿਨੁ ਰੈਨੀ) ਰਾਤ-ਦਿਨ (ਚਿਤਵਉ) ਚਿਤਵਦੀ ਰਹਿੰਦੀ ਹਾਂ ਕਿ ਕੀ ਕੋਈ ਅਜਿਹਾ ਸਾਸ ਗਿਰਾਸ ਨਾਮ ਜਪਣ ਵਾਲਾ ਸੰਤ ਹੈ? ਜਿਹੜਾ (ਨੇਰਾ) ਨਿਰਣਾ ਕਰਕੇ ਸਾਨੂੰ ਉਸ ਪ੍ਰਮੇਸਰ ਨਾਲ (ਮਿਲਾਵੈ) ਮਿਲਾ ਦੇਵੇ। **ਵਾ:** ਕੋਈ ਇਹੋ ਜਿਹਾ ਸੰਤ ਹੈ, ਜਿਸਦਾ ਪ੍ਰਮੇਸਰ ਨਾਲ (ਨੇਰਾ) ਨੇੜਾ ਹੋਇਆ ਹੋਵੇ ਭਾਵ ਜੋ ਪ੍ਰਮੇਸਰ ਦਾ ਨਿਕਟਵਰਤੀ ਹੋਵੇ, ਆਪ ਮਿਲਿਆ ਹੋਵੇ ਅਤੇ **"ਕਹਿ ਰਵਿਦਾਸ ਹਾਥ ਪੈ ਨੇਰੈ"** ਜੋ ਪ੍ਰਮੇਸਰ ਹੱਥਾਂ ਪੈਰਾਂ ਤੋਂ ਵੀ ਨੇੜੇ ਆਪਣਾ ਆਪ ਰੂਪ ਹੈ, ਨਿਰਣਾ ਕਰਕੇ ਸਾਨੂੰ ਉਸ ਸਰੂਪ ਨਾਲ (ਮਿਲਾਵੈ) ਮਿਲਾਉਣਾ ਕਰੇ।

## ਸੇਵਾ ਕਰਉ ਦਾਸ ਦਾਸਨ ਕੀ;
## ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥

ਹੇ ਮਹਾਰਾਜ! ਜਿਹੜਾ ਮੈਨੂੰ ਉਸ ਪ੍ਰਮੇਸ਼ਰ ਦੇ ਨਾਲ ਮਿਲਾ ਦੇਵੇ, ਮੈਂ ਉਸਦੇ (ਦਾਸਨ) ਦਾਸਾਂ (ਕੀ) ਦੀ ਦਾਸੀ ਬਣ ਕੇ ਸੇਵਾ (ਕਰਉ) ਕਰਾਂਗੀ ਅਤੇ (ਅਨਿਕ) ਅਨੇਕ (ਭਾਂਤਿ) ਤਰ੍ਹਾਂ ਕਰਕੇ (ਤਿਸੁ) ਉਸ ਗੁਰਮੁਖ ਦਾ (ਨਿਹੋਰਾ) ਅਹਿਸਾਨ ਮੰਨਣਾ (ਕਰਉ) ਕਰਾਂਗੀ। **ਵਾ:** ਅਨੇਕਾਂ ਤਰੀਕਿਆਂ ਨਾਲ ਉਸਨੂੰ (ਨਿਹੋਰਾ) ਮਨਾਉਣਾ (ਕਰਉ) ਕਰਾਂਗੀ।

ਜਗਿਆਸੂ ਦੀ ਐਸੀ ਅਵਸਥਾ ਦੇਖ ਕੇ ਸਤਿਗੁਰੂ ਜੀ ਫੁਰਮਾਉਂਦੇ ਹਨ :

**ਤੁਲਾ ਧਾਰਿ ਤੋਲੇ ਸੁਖ ਸਗਲੇ;**
**ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥** ('ਤੁਲਾ' ਪੋਲਾ ਉਚਾਰਨ ਕਰੋ)

ਹੇ ਅਧਿਕਾਰੀਓ ! ਅਸੀਂ ਦੁਨੀਆਂ ਦੇ (ਸਗਲੇ) ਸਾਰੇ ਸੁੱਖ, ਬੁਧੀ ਰੂਪ (ਤੁਲਾ) ਤੱਕੜੀ ਵਿਚ (ਧਾਰਿ) ਧਰ ਕੇ, ਰੱਖ ਕੇ ਸ਼ਾਸਤਰ ਪ੍ਰਮਾਣ ਰੂਪ ਵੱਟਿਆਂ ਨਾਲ (ਤੋਲੇ) ਤੋਲ ਕੇ ਦੇਖੇ ਹਨ, ਪਰ ਉਸ (ਹਰਿ) ਹਰੀ ਦੇ (ਦਰਸ) ਦਰਸ਼ਨਾਂ ਤੋਂ (ਬਿਨੁ) ਬਿਨਾਂ ਜਿਤਨਾ ਵੀ ਬ੍ਰਹਮਾ ਆਦਿਕ ਉਪਾਧੀਆਂ ਅਤੇ ਮੁਕਤੀ ਆਦਿਕਾਂ ਦਾ ਸੁੱਖ ਹੈ, ਉਹ (ਸਭੋ) ਸਾਰਾ ਹੀ (ਥੋਰਾ) ਥੋੜਾ ਹੈ। ਇਸ ਕਰਕੇ ਗਿਆਨੀ ਪੁਰਖ ਮੁਕਤੀ ਨੂੰ ਵੀ ਤਿਆਗ ਦਿੰਦੇ ਹਨ। ਯਥਾ :

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** (ਅੰਗ : ੧੦੭੮)

**ਸੰਤ ਪ੍ਰਸਾਦਿ ਗਾਏ ਗੁਨ ਸਾਗਰ; ਜਨਮ ਜਨਮ ਕੋ ਜਾਤ ਬਹੋਰਾ ॥**

ਹੇ ਭਾਈ ! ਅਸੀਂ (ਸੰਤ) ਸੰਤਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਗੁਣਾਂ ਦੇ (ਸਾਗਰ) ਸਮੁੰਦਰ ਪ੍ਰਮੇਸਰ ਦੇ ਗੁਣਾਂ ਨੂੰ (ਗਾਏ) ਗਾਉਣਾ ਕੀਤਾ ਹੈ, ਜਿਸ ਕਰਕੇ ਸੱਚੇ ਪਾਤਸ਼ਾਹ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ ਜਨਮਾਂ ਜਨਮਾਂ (ਕੋ) ਦੇ ਸੰਸਾਰ ਰੂਪ ਪ੍ਰਵਾਹ ਵਿਚ ਰੁੜ੍ਹੇ (ਜਾਤ) ਜਾਂਦਿਆਂ ਨੂੰ (ਬਹੋਰਾ) ਉਬਾਰ ਲਿਆ ਬਚਾ ਲਿਆ ਹੈ।

**ਆਨਦ ਸੂਖ ਭੇਟਤ ਹਰਿ ਨਾਨਕ;**
**ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਹਰਿ) ਹਰੀ ਦੇ ਨਾਲ (ਭੇਟਤ) ਮਿਲਣੇ ਕਰਕੇ ਸਾਨੂੰ (ਆਨਦ) ਅਨੰਦ ਸਰੂਪ ਦਾ (ਸੂਖ) ਸੁੱਖ ਪ੍ਰਾਪਤ ਹੋਇਆ ਹੈ।

**ਅਥਵਾ :** ਜੋ ਗੁਰੂ ਸਾਹਿਬ ਜੀ (ਆਨਦ) ਅਨੰਦ ਸਰੂਪ (ਹਰਿ) ਹਰੀ ਦਾ ਰੂਪ ਹੀ ਹਨ, ਉਹਨਾਂ ਦੇ ਨਾਲ (ਭੇਟਤ) ਮਿਲ ਕੇ ਸਾਨੂੰ ਮਨ, ਬਾਣੀ, ਸਰੀਰ ਕਰਕੇ ਅਤਿਅੰਤ ਸੁੱਖ **ਵਾ:** (ਸੂਖ) ਅਖੰਡ ਸੁੱਖ ਪ੍ਰਾਪਤ ਹੋਇਆ ਹੈ ਅਤੇ ਸਰੂਪ ਦੀ ਵਿਚਾਰ ਨੂੰ ਪ੍ਰਾਪਤ ਕਰਕੇ, ਸਾਡਾ ਮਨੁੱਖਾ ਜਨਮ (ਸਵੇਰਾ) ਸੀਘਰ, ਛੇਤੀ ਹੀ (ਕ੍ਰਿਤਾਰਥੁ) ਸਫਲ ਹੋ ਗਿਆ, ਕ੍ਰਿਤਕ੍ਰਿਤ ਹੋ ਗਿਆ ਹੈ। **ਵਾ:** (ਸਫਲੁ ਸਵੇਰਾ) ਇਹ ਜੀਵ ਸਵੱਲਾ ਹੀ ਗਿਆਨ ਫਲ ਦੇ ਸਹਿਤ ਹੋ ਗਿਆ ਹੈ। **ਵਾ:** ਸਾਨੂੰ (ਸਫਲੁ ਸਵੇਰਾ) ਸਤਸੰਗਤ ਦਾ ਸੋਹਣਾ ਵੇਲਾ ਪ੍ਰਾਪਤ ਹੋਇਆ ਹੈ, ਜਿਸ ਵਿਚ ਅਸੀਂ ਆਪਣੇ ਆਪ ਨੂੰ ਸਵਾਰ ਲਿਆ ਹੈ।

## ਰਾਗੁ ਗਉੜੀ ਪੂਰਬੀ ਮਹਲਾ ੫ ॥

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਜਿਸ ਵਕਤ ਅੰਤਰਜਾਮੀ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਭਾਈ ਗੁਰਦਾਸ ਜੀ ਪਾਸੋਂ ਅੰਮ੍ਰਿਤ ਰੂਪ ਬਾਣੀ ਲਿਖਵਾਉਣ ਦੀ ਸੇਵਾ ਕਰਵਾ ਰਹੇ ਸਨ, ਉਸ ਵਕਤ ਗੁਰੂ ਸਾਹਿਬ ਜੀ ਦੇ ਹਰ ਵੇਲੇ ਦੇ ਨਿਕਟਵਰਤੀ

ਪ੍ਰੇਮੀ ਗੁਰਸਿੱਖ ਭਾਈ ਪਿਰਾਣਾ ਜੀ ਨੇ ਗੁਰੂ ਸਾਹਿਬ ਜੀ ਅੱਗੇ ਕੁਝ ਪ੍ਰਸ਼ਨ ਕੀਤੇ ਸਨ। ਉਹਨਾਂ ਪ੍ਰਸ਼ਨਾ ਦੇ ਉੱਤਰ ਦੇਣ ਵਾਸਤੇ ਗੁਰੂ ਸਾਹਿਬ ਜੀ ਭਾਈ ਪਿਰਾਣਾ ਜੀ ਪਰਥਾਇ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

'ਪੂਰਬੀ' ਗਉੜੀ ਰਾਗਣੀ ਦੀ ਪੂਰਬੀ ਜਾਤੀ ਹੈ ਇਸ ਪੂਰਬੀ ਜਾਤੀ ਦੇ ਸ਼ਬਦਾਂ ਦਾ ਇਕ ਲੱਖ ਪਾਠ ਕਰਨ ਨਾਲ ਉਸ ਵਸਤੂ ਦੀ ਸਿੱਧੀ ਹੁੰਦੀ ਹੈ, ਪ੍ਰਾਪਤੀ ਹੁੰਦੀ ਹੈ। ਜਿਸ ਦੀ ਇੱਛਾ ਕਰਕੇ ਇੰਨ੍ਹਾਂ ਸ਼ਬਦਾਂ ਦਾ ਪਾਠ ਕੀਤਾ ਜਾਂਦਾ ਹੈ। ਇਸ ਪੂਰਬੀ ਜਾਤੀ ਵਿਚ ਪੰਚਮ ਪਾਤਸ਼ਾਹ ਉਚਾਰਨ ਕਰਦੇ ਹਨ।

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ੳ) ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਨੋਟ** : ਜੋ ਪੂਰਬੀ ਦੇ ਪੈਰਾਂ ਵਿਚ ਭਾਵ ਹੇਠਾਂ ਇਕ ਲੱਗਾ ਹੋਇਆ ਹੈ ਕਿ ਇਸਦਾ ਭਾਵ ਇਹ ਹੈ ਕਿ ਇਹ ਗਉੜੀ ਪੂਰਬੀ ਦੀ ਪਹਿਲੀ ਜਾਤੀ ਹੈ ਇਸ ਤਰ੍ਹਾਂ ਹੋਰ ਜਾਤੀਆਂ ਵਿਚ ਵੀ ਇੰਨ੍ਹਾਂ ਦੇ ਕੁਝ ਭੇਦ ਹਨ। ਸੋ ਜਿੰਨ੍ਹਾਂ ਸ਼ਬਦਾਂ ਹੇਠਾਂ ੧, ੨, ੩ ਅੰਕ ਆਉਂਦਾ ਹੈ। ਇਹ ਇਹਨ੍ਹਾਂ ਦੀਆਂ ਜਾਤੀਆਂ ਦਾ ਭੇਦ ਹੈ।

ਸ਼ਬਦਾਂ ਦੇ ਹੇਠਾਂ ਅੰਕ ਆਉਣ ਦਾ ਦੂਸਰਾ ਕਾਰਨ ਇਹ ਹੈ ਕਿ ਜਿਤਨਾ ਅੰਕ ਲਿਖਿਆ ਆਉਂਦਾ ਹੈ ਗਾਉੜੀ ਰਾਗ ਦੇ ਓਨੇਂ ਲੱਖ ਸ਼ਬਦਾਂ ਦਾ ਪਾਠ ਕੀਤਾ ਜਾਵੇ ਤਾਂ ਜੋ ਇੱਛਾ ਕਰਕੇ ਇਹ ਪਾਠ ਕੀਤੇ ਹੋਣ, ਉਸ ਇੱਛਤ ਵਸਤੂ ਦੀ ਪ੍ਰਾਪਤੀ ਹੁੰਦੀ ਹੈ। ਇਸੇ ਤਰ੍ਹਾਂ ਆਸਾ ਰਾਗ ਵਿਚ ਹਨ ਕਿ ਜਿਤਨਾਂ ਵੀ ਅੰਕ ਲਿਖਿਆ ਆਉਂਦਾ ਹੈ, ਆਸਾ ਰਾਗ ਦੇ ਓਨੇਂ ਕਰੋੜ ਸਬਦਾਂ ਦਾ ਪਾਠ ਕੀਤਾ ਜਾਵੇਂ ਤਾ ਇੱਛਤ ਵਸਤੂ ਦੀ ਪ੍ਰਾਪਤੀ ਹੁੰਦੀ ਹੈ। ਇਹ ਦੂਸਰਾ ਕਾਰਨ ਮਹਾਂਪੁਰਖਾਂ, ਨਾਮ ਅਭਿਆਸੀ ਬਜੁਰਗਾਂ ਤੋਂ ਸੰਤਾਂ ਮਹਾਂਪੁਰਖਾਂ ਨੇ ਨਿਰਣਾ ਕਰਕੇ ਦੱਸਿਆ ਹੈ ਅਤੇ ਜੇਕਰ ਅੰਕ ਸ਼ਬਦ ਦੇ ਮੁਕਾਬਲੇ ਤੇ ਆਉਣ ਤਾਂ ਉਹ ਗਿਣਤੀ ਦੇ ਵਾਚਕ ਹੁੰਦੇ ਹਨ ਭਾਵੇਂ ਉਹ ਥੋੜੇ ਅੱਖਰਾਂ ਵਿਚ ਹੋਣ ਭਾਵੇਂ ਬਹੁਤੇ ਅੱਖਰਾਂ ਵਿਚ ਹੋਣ। ਬਾਬਾ ਅਮੀਰ ਸਿੰਘ ਜੀ ਦੇ ਸੇਵਕ ਜੋ ਬਾਬਾ ਕਿਰਪਾਲ ਸਿੰਘ ਜੀ ਅੰਮ੍ਰਿਤਸਰ ਵਾਲੇ ਹਨ ਉਹਨਾਂ ਨੂੰ ਵੀ ਕਿਸੇ ਨੇ ਇਹੋ ਪ੍ਰਸ਼ਨ ਕੀਤਾ ਸੀ ਅਤੇ ਉਹਨਾਂ ਨੇ ਵੀ ਇਸੇ ਪ੍ਰਕਾਰ ਦੱਸਿਆ ਸੀ।

ਜਿਵੇਂ ਸਿੱਧਾਂ ਦੇ ਪ੍ਰਸ਼ਨਾਂ "**ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ**" ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਤੁਕਾਂ ਦੇ ਵਿਚ ਉਚਾਰਨ ਕੀਤਾ ਹੈ, ਉਸੇ ਪ੍ਰਕਾਰ ਜੋ ਭਾਈ ਪਿਰਾਣਾ ਜੀ ਨੇ ਪ੍ਰਸ਼ਨ ਕੀਤੇ ਹਨ, ਉਹਨਾਂ ਨੂੰ ਵੀ ਤੁਕਾਂ ਦੇ ਵਿਚ ਪਾ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਉਚਾਰਨ ਕਰਦੇ ਹਨ।

## ਕਿਨ ਬਿਧਿ ਮਿਲੈ ਗੁਸਾਈ; ਮੇਰੇ ਰਾਮ ਰਾਇ ॥

ਹੇ ਮੇਰੇ (ਰਾਇ) ਰਾਜਾ ਰੂਪ, (ਰਾਇ) ਪ੍ਰਕਾਸ਼ ਰੂਪ ਤੇ (ਰਾਮ) ਵਿਆਪਕ ਰੂਪ, **ਵਾ:** ਸਾਰੇ ਜੋਗੀਆਂ ਦੇ (ਰਾਮ) ਰਮਣੇ ਯੋਗ, ਪਰਵਿਰਤ ਹੋਣੇ ਯੋਗ (ਗੁ+ਸਾਈ) (ਗੁ) ਪ੍ਰਿਥਵੀ ਦੇ (ਸਾਈ) ਮਾਲਕ ਅਕਾਲ ਪੁਰਖ ਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ! ਕਿਹੜੀ (ਬਿਧਿ) ਜੁਗਤੀ ਨਾਲ ਪ੍ਰਮੇਸਰ ਮਿਲ ਸਕਦਾ ਹੈ।

## ਕੋਈ ਐਸਾ ਸੰਤੁ ਸਹਜ ਸੁਖਦਾਤਾ; ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥

ਕੋਈ (ਐਸਾ) ਇਹੋ ਜਿਹਾ ਸੰਤ ਮਹਾਤਮਾ, ਜਿਸ ਦੇ ਚਿਤ ਦੀਆਂ (ਸ+ਅੰਤੁ) (ਸ) ਸਾਰੀਆਂ ਵਾਸ਼ਨਾਵਾਂ ਦਾ ਅੰਤ ਹੋ ਗਿਆ ਹੋਵੇ। ਜਿਸਨੇ (ਸਹਜ) ਸਹਿਜੇ ਹੀ ਸੁੱਖ ਸਰੂਪ ਨੂੰ ਆਪ ਪ੍ਰਾਪਤ ਕੀਤਾ ਹੋਵੇ ਅਤੇ ਹੋਰਨਾਂ ਨੂੰ ਸੁੱਖ ਸਰੂਪ ਦੀ ਪ੍ਰਾਪਤੀ ਕਰਵਾਉਣ ਵਾਲਾ ਦਾਤਾ ਹੋਵੇ। ਉਹ ਕਿਰਪਾ ਕਰਕੇ (ਮੋਹਿ) ਮੇਰੇ ਤਾਈਂ ਪ੍ਰਮੇਸਰ ਦੀ ਪ੍ਰਾਪਤੀ ਦਾ ਭਗਤੀ ਸਹਿਤ ਗਿਆਨ ਰੂਪ (ਮਾਰਗੁ) ਰਸਤਾ (ਦੇਇ ਬਤਾਈ) ਬਤਾ ਦੇਵੇ, ਦੱਸ ਦੇਵੇ।

**ਅਥਵਾ :** ਕੋਈ ਐਸਾ ਸੰਤ ਹੈ? ਜੋ ਸਹਜ ਸਰੂਪ ਦੇ ਸੁੱਖਾਂ ਦਾ ਦਾਤਾ ਹੋਵੇ ਅਤੇ (ਮੋਹਿ) ਮੈਨੂੰ ਵੀ ਪਰਮੇਸਰ ਦੀ ਪ੍ਰਾਪਤੀ ਦਾ (ਮਾਰਗੁ) ਰਸਤਾ (ਬਤਾਈ) ਬਤਾ (ਦੇਇ) ਦੇਵੇ, ਭਾਵ ਦੱਸਣਾ ਕਰੇ।

## ਅੰਗ:੨੦੫

## ਅੰਤਰਿ ਅਲਖੁ ਨ ਜਾਈ ਲਖਿਆ; ਵਿਚਿ ਪੜਦਾ ਹਉਮੈ ਪਾਈ ॥

('ਪੜਦਾ' ਪੋਲਾ ਬੋਲੋ)

ਹੇ ਗੁਰਸਿੱਖ ! ਉਹ ਪ੍ਰਮੇਸਰ ਹਰ ਇਕ ਜੀਵ ਦੇ (ਅੰਤਰਿ) ਅੰਦਰ ਹੀ ਹੈ, ਪਰ ਗੁਰਾਂ ਤੋਂ ਬਿਨਾਂ (ਅਲਖੁ) ਲਖਣ ਤੋਂ ਰਹਿਤ ਹੈ, ਸ਼ਕਤੀ ਬਿਰਤੀ ਕਰਕੇ ਕਿਸੇ ਦੇ ਪਾਸੋਂ ਲਖਿਆ ਭਾਵ ਜਾਣਿਆ (ਨ) ਨਹੀਂ (ਜਾਈ) ਜਾਂਦਾ ਹੈ। ਕਿਉਂਕਿ ਇਸ ਜੀਵ ਦੇ (ਵਿਚਿ) ਅੰਦਰ ਹਉਮੈ ਦਾ ਪੜਦਾ (ਪਾਈ) ਪਿਆ ਹੋਇਆ ਹੈ। ਜਿਸ ਕਰਕੇ ਇਹ ਆਪਣੇ ਆਪ ਨੂੰ ਪ੍ਰਮੇਸਰ ਤੋਂ ਵੱਖਰਾ ਮੰਨੀ ਬੈਠਾ ਹੈ।

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥** (ਅੰਗ : ੧੨੬੩)

ਭਾਵੇਂ ਜੋਗੀ ਲੋਕ ਆਪਣੇ ਧਿਆਨ ਨਾਲ ਸੂਖਮ ਤੋਂ ਸੂਖਮ ਪ੍ਰਮਾਣੂ ਨੂੰ ਵੀ ਵੇਖ ਲੈਂਦੇ ਹਨ, ਪਰ ਪ੍ਰਮੇਸਰ ਉਹਨਾਂ ਜੋਗੀਆਂ ਦੇ ਧਿਆਨ ਦਾ ਵਿਸ਼ਾ ਵੀ ਨਹੀਂ ਹੈ।

## ਮਾਇਆ ਮੋਹਿ ਸਭੋ ਜਗੁ ਸੋਇਆ; ਇਹੁ ਭਰਮੁ ਕਹਹੁ ਕਿਉ ਜਾਈ ॥੧॥

ਹੇ ਸਤਿਗੁਰੂ ਜੀ ! (ਸਭੋ) ਸਾਰਾ (ਜਗੁ) *ਜਗਤ ਪਰਮਾਦੀ ਹੋ ਕੇ ਮਾਇਆ ਦੇ (ਮੋਹਿ) ਮੋਹ ਵਿਚ ਹੀ (ਸੋਇਆ) ਸੁੱਤਾ ਪਿਆ ਹੈ। ਆਪ ਜੀ ਕਿਰਪਾ ਕਰਕੇ (ਕਹਹੁ) ਦੱਸਣਾ ਕਰੋ ਕਿ ਇਹ ਪੰਜ ਪ੍ਰਕਾਰ ਦਾ ਭਰਮ (ਕਿਉ) ਕਿਸ ਪ੍ਰਕਾਰ (ਜਾਈ) ਜਾਵੇ।

## ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ; ਮਿਲਿ, ਬਾਤ ਨ ਕਰਤੇ ਭਾਈ ॥

ਹੇ ਭਾਈ ! (ਏਕਾ) ਇਕ ਅੰਤਹਕਰਣ ਦੀ ਸਾਰਿਆਂ ਨੂੰ ਸੰਗਤ ਹੈ ਅਤੇ (ਇਕਤੁ) ਇਕ ਅੰਤਹਕਰਣ ਰੂਪ (ਗ੍ਰਿਹਿ) ਘਰ ਵਿਚ ਹੀ ਸਾਰੇ (ਬਸਤੇ) ਵੱਸਦੇ ਹਨ **ਵਾ:** ਅੰਤਹਕਰਣ ਕੂਟਸਥ ਦੀ ਉਪਾਧੀ ਹੈ ਅਤੇ ਚਿਦਾਭਾਸ ਦਾ ਵਿਸ਼ੇਸਣ ਹੈ। ਇਸ ਪ੍ਰਕਾਰ ਦੋਵਾਂ ਨੂੰ (ਏਕਾ) ਇੱਕ ਅੰਤਹਕਰਣ ਦੀ ਸੰਗਤ ਹੈ ਅਤੇ ਦੋਵੇਂ (ਇਕਤੁ) ਇਕ ਅੰਤਹਕਰਣ ਰੂਪ (ਗ੍ਰਿਹਿ) ਘਰ ਦੀ ਸੰਗਤ ਵਿਚ (ਬਸਤੇ) ਵੱਸਦੇ ਹਨ। ਪਰ ਇਹ ਪ੍ਰਮੇਸਰ ਦੇ ਨਾਲ (ਮਿਲਿ) ਮਿਲਣ ਦੀ (ਬਾਤ) ਗੱਲ ਹੀ ਨਹੀਂ (ਕਰਤੇ) ਕਰਦੇ।

**ਅਥਵਾ :** ਹੇ (ਭਾਈ) ਭਰਾਵੋ ! ਪੰਜ ਗਿਆਨ ਇੰਦ੍ਰੇ ਅਤੇ ਮਨ (ਏਕਾ) ਇਕ ਚੇਤਨ ਦੀ ਸੰਗਤ ਕਰਕੇ (ਇਕਤੁ) ਇਕ ਹੀ ਸਰੀਰ ਰੂਪ (ਗ੍ਰਿਹਿ) ਘਰ ਵਿਚ **ਵਾ:** ਹਿਰਦੇ ਰੂਪ ਘਰ ਵਿਚ (ਬਸਤੇ) ਵੱਸਦੇ ਹਨ। **ਵਾ:** ਪੰਜ ਗਿਆਨ ਇੰਦ੍ਰੇ ਅਤੇ ਮਨ ਨੂੰ (ਏਕਾ) ਇੱਕੋ ਸਰੀਰ ਦੀ (ਸੰਗਤਿ) ਹੈ ਅਤੇ (ਇਕਤੁ) ਇੱਕੋ ਸਰੀਰ ਰੂਪ ਘਰ ਦੇ ਅੰਦਰ (ਬਸਤੇ) ਵੱਸਦੇ ਹਨ। ਪਰ ਇਹ ਪ੍ਰਮੇਸਰ ਦੇ ਨਾਲ (ਮਿਲਿ) ਮਿਲਣ ਦੀ (ਬਾਤ) ਗੱਲ ਹੀ ਨਹੀਂ (ਕਰਤੇ) ਕਰਦੇ। ਇਹ ਗਿਆਨ ਇੰਦ੍ਰੇ ਹਰਿਆਇ ਪਸ਼ੂ ਵਾਂਗ ਆਪਣੇ-ਆਪਣੇ ਵਿਸ਼ਿਆਂ ਵੱਲ ਦੌੜਦੇ ਰਹਿੰਦੇ ਹਨ ਅਤੇ ਮਨ ਸੰਕਲਪਾਂ ਵਿਕਲਪਾਂ ਵੱਲ ਦੌੜਦਾ ਰਹਿੰਦਾ ਹੈ।

## ਏਕ ਬਸਤੁ ਬਿਨੁ, ਪੰਚ ਦੁਹੇਲੇ; ਓਹ ਬਸਤੁ ਅਗੋਚਰ ਠਾਈ ॥੨॥

(ਏਕ) ਇਕ ਆਤਮਾਨੰਦ ਸਰੂਪ (ਬਸਤੁ) ਵਸਤੂ ਤੋਂ (ਬਿਨੁ) ਬਿਨਾਂ **ਵਾ:** (ਏਕ) ਇਕ ਚੇਤਨ ਰੂਪ (ਬਸਤੁ) ਵਸਤੂ ਦੀ ਸਾਖਿਆਤਤਾ ਤੋਂ ਬਿਨਾਂ (ਪੰਚ) ਪੰਜ ਗਿਆਨ ਇੰਦ੍ਰੇ (ਦੁਹੇਲੇ) ਦੁਖੀ ਹੋ ਰਹੇ ਹਨ।

---

* **ਜਗਤ :** (ਜ) ਉਤਪਤੀ ਅਤੇ (ਗਤ) ਨਾਸ਼ ਹੋਣ ਵਾਲਾ।

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ ॥ ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ ॥**
**ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ ॥ ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ ॥** *(ਵਾਰ ੨੭ ਪਉੜੀ ੯)*

ਉਹ ਚੇਤਨ ਸਰੂਪ (ਬਸਤੁ) ਵਸਤੂ (ਅਗੋਚਰ) ਗਿਆਨ ਇੰਦ੍ਰੀਆਂ ਅਤੇ ਮਨ ਆਦਿਕਾਂ ਦੇ ਅਵਿਸ਼ੇ ਹੈ, ਅਤੇ ਸਾਰਿਆਂ ਦੇ ਅੰਤਹਕਰਣ ਰੂਪ, ਹਿਰਦੇ ਰੂਪ (ਠਾਈ) ਥਾਂ ਦੇ ਅੰਦਰ ਠਹਿਰਾਈ ਹੋਈ, ਟਿਕਾਈ ਹੋਈ ਹੈ। **ਵਾ:** ਜਿਹੜੀ ਚੇਤਨ ਰੂਪ ਵਸਤੂ ਸਾਰਿਆਂ ਦਾ (ਠਾਈ) ਅਧਿਸ਼ਠਾਨ ਹੈ, ਅਧਾਰ ਹੈ (ਅਗੋਚਰ) ਇੰਦ੍ਰੀਆਂ ਦੇ ਅਵਿਸ਼ੇ ਹੈ। ਉਸਦੀ ਸੱਤਾ ਨਾਲ ਹੀ ਮਨ ਸੰਕਲਪ ਉਠਾਉਂਦਾ ਅਤੇ ਗਿਆਨ ਇੰਦ੍ਰੀਆਂ ਆਪਣੇ-ਆਪਣੇ ਵਿਸ਼ਿਆਂ ਨੂੰ ਗ੍ਰਹਿਣ ਕਰਦੀਆਂ ਹਨ। **ਵਾ:** ਉਹ ਚੇਤਨ ਰੂਪ ਵਸਤੂ ਹੈ ਤਾਂ ਸਾਰਿਆਂ ਦੇ (ਠਾਈ) ਅੰਦਰ ਹੀ ਪਰ ਉਸ ਤੋਂ ਸਾਰੇ ਠਠਿੰਬਰੇ ਪਏ ਹਨ। ਇਨ੍ਹਾਂ ਜੀਵਾਂ ਨੂੰ ਕਿਸੇ ਪ੍ਰਕਾਰ ਵੀ ਉਸਦੀ ਗਿਆਤ ਨਹੀਂ ਹੈ।

## ਜਿਸ ਕਾ ਗ੍ਰਿਹੁ, ਤਿਨਿ ਦੀਆ ਤਾਲਾ; ਕੁੰਜੀ, ਗੁਰ ਸਉਪਾਈ ॥

ਜਿਸ ਪ੍ਰਮੇਸਰ (ਕਾ) ਦਾ ਇਹ ਸੰਸਾਰ ਰੂਪ (ਗ੍ਰਿਹੁ) ਘਰ ਬਣਾਇਆ ਹੋਇਆ **ਵਾ:** ਸਰੀਰ ਰੂਪ ਘਰ ਬਣਾਇਆ ਹੋਇਆ ਹੈ, ਜਿਸ ਦੇ ਪੰਜ ਕੋਸ਼ਾਂ ਰੂਪ ਸਤੀਰ ਹਨ, ਦੇਹ ਦੇ ਅੰਦਰਲੀਆਂ ਨਾੜੀਆਂ ਰੂਪ ਕੜੀਆਂ ਹਨ। ਦੇਹ ਅਭਿਮਾਨ ਰੂਪ ਛੱਤ ਪਈ ਹੋਈ ਹੈ ਅਤੇ ਅੰਦਰ ਆਸਾ-ਅੰਦੇਸਾ ਦੇ ਤਖਤੇ ਜੜੇ ਹੋਏ ਹਨ, ਦੇਹ ਅਧਿਆਸ ਰੂਪ ਲਟੈਣ ਪਈ ਹੋਈ ਹੈ ਜਾਂ ਦੇਹ ਅਧਿਆਸ ਰੂਪ ਕੁੰਡਾ ਲੱਗਾ ਹੋਇਆ ਹੈ। ਇਸ ਪ੍ਰਕਾਰ ਸਰੀਰ ਰੂਪ ਘਰ ਬਣਾ ਕੇ (ਤਿਨਿ) ਤਿਸ ਪ੍ਰਮੇਸਰ ਨੇ ਇਸ ਨੂੰ ਅਗਿਆਨ ਰੂਪ (ਤਾਲਾ) ਜਿੰਦਰ ਲਾ (ਦੀਆ) ਦਿੱਤਾ ਹੈ ਅਤੇ ਬ੍ਰਹਮ ਵਿਦਿਆ ਰੂਪ ਕੁੰਜੀ (ਗੁਰ) ਸਤਿਗੁਰੂ ਸਾਹਿਬ ਜੀ ਦੇ ਪਾਸ (ਸਉਪਾਈ) ਸੌਂਪ ਦਿੱਤੀ ਹੈ। **ਵਾ:** ਜੋਗਾ ਅਭਿਆਸੀਆਂ ਦਾ ਸਰੀਰ ਵੀ ਪੰਜ ਕੋਸਾਂ ਰੂਪ ਕੋਠਾ ਬਣਿਆ ਹੋਇਆ ਹੈ, ਇਸ ਤੇ ਉੱਤੇ ਦਸਮ ਦਵਾਰ ਰੂਪ ਗੁੰਮਜ ਬਣਿਆ ਹੋਇਆ ਹੈ ਅਤੇ ਚੱਕਰਾ ਰੂਪ ਜਿੰਦਰਾ ਲੱਗਾ ਹੋਇਆ ਹੈ। ਜਿਸ ਨੂੰ ਖੋਲਣ ਵਾਸਤੇ ਜੋਗਾ ਅਭਿਆਸ ਦੀ ਜੁਗਤੀ ਰੂਪ ਕੁੰਜੀ ਪਰਮੇਸਰ ਨੇ ਸਤਿਗੁਰਾਂ ਪਾਸ (ਸਉਪਾਈ) ਸੌਂਪਣਾ ਕੀਤੀ ਹੈ।

**ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥**
**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥੧॥** *(ਅੰਗ : ੧੨੩੭)*

ਮਨ ਰੂਪ ਕੋਠਾ ਹੈ। ਜਿਸ ਉਤੇ ਅਸਥੂਲ ਸਰੀਰ ਰੂਪ ਛੜੀ ਪਈ ਹੋਈ ਹੈ, ਰਾਗ ਦ੍ਵੈਖ ਰੂਪ ਜਾਂ ਆਸਾ ਅੰਦੇਸਾ ਰੂਪ ਤਖਤੇ ਜੜੇ ਹੋਏ ਹਨ, ਅਗਿਆਨ ਰੂਪ ਜਿੰਦਰਾ ਲੱਗਾ ਹੋਇਆ ਹੈ ਅਤੇ ਜਿਸ ਨੂੰ ਖੋਲਣ ਵਾਸਤੇ ਬ੍ਰਹਮ ਵਿਦਿਆ ਰੂਪ ਕੁੰਜੀ ਸਤਿਗੁਰਾਂ ਦੇ ਪਾਸ ਹੈ।

## ਅਨਿਕ ਉਪਾਵ ਕਰੇ ਨਹੀ ਪਾਵੈ; ਬਿਨੁ ਸਤਿਗੁਰ ਸਰਣਾਈ ॥੩॥

ਭਾਵੇਂ ਕੋਈ ਪੁਰਖ ਜੋਗਾ ਅਭਿਆਸ ਦੇ ਸਾਧਨਾਂ ਦੁਆਰਾ ਜਾਂ ਵਿਵੇਕ, ਵੈਰਾਗ ਆਦਿਕ ਸਾਧਨਾਂ ਦੁਆਰਾ (ਅਨਿਕ) ਅਨੇਕਾਂ (ਉਪਾਵ) ਯਤਨ (ਕਰੇ) ਕਰ ਲਵੇ ਪਰ, ਸਤਿਗੁਰੂ ਸਾਹਿਬ ਜੀ ਦੀ (ਸਰਣਾਈ) ਸ਼ਰਣ ਪੈਣ ਤੋਂ (ਬਿਨੁ) ਬਗੈਰ ਕਿਸੇ ਪ੍ਰਕਾਰ ਵੀ ਬ੍ਰਹਮ ਵਿਦਿਆ ਰੂਪ ਕੁੰਜੀ ਨੂੰ ਨਹੀਂ (ਪਾਵੈ) ਪਾ ਸਕਦਾ। **ਵਾ:** ਸਤਿਗੁਰਾਂ ਦੀ ਸਰਣ ਪੈਣ ਤੋਂ ਬਿਨਾ ਆਪਣੇ ਅੰਦਰੋਂ ਆਤਮਾ ਰੂਪ ਵਸਤੂ ਨੂੰ ਨਹੀਂ (ਪਾਵੈ) ਪਾ ਸਕਦਾ।

**ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥** *(ਅੰਗ : ੧੨੪)*

## ਜਿਨ ਕੇ ਬੰਧਨ ਕਾਟੇ ਸਤਿਗੁਰ; ਤਿਨ ਸਾਧਸੰਗਤਿ ਲਿਵ ਲਾਈ ॥

ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ (ਜਿਨ ਕੇ) ਜਿੰਨ੍ਹਾਂ ਦੇ ਬੰਧਨ (ਕਾਟੇ) ਕੱਟ ਦਿੱਤੇ ਹਨ, ਮੇਟ ਦਿੱਤੇ ਹਨ, (ਤਿਨ) ਉਹਨਾਂ ਨੇ (ਸਾਧਸੰਗਤਿ) ਸਤਸੰਗਤ ਵਿਚ ਮਿਲ ਕਰਕੇ ਪ੍ਰਮੇਸਰ ਦੇ ਵਿਚ ਲਿਵ (ਲਾਈ) ਲਾਉਣਾ ਕੀਤੀ ਹੈ, ਬਿਰਤੀ ਜੋੜਨਾ ਕੀਤੀ ਹੈ।

## ਪੰਚ ਜਨਾ ਮਿਲਿ ਮੰਗਲੁ ਗਾਇਆ; ਹਰਿ ਨਾਨਕ ਭੇਦੁ ਨ ਭਾਈ ॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕੇ ਹੇ ਭਾਈ ! ਉਹਨਾਂ ਦੇ (ਪੰਚ ਜਨਾ) ਪੰਜ ਗਿਆਨ ਇੰਦਰਿਆਂ ਰੂਪ ਜਨਾ ਨੇ ਮਿਲ ਕਰਕੇ (ਮੰਗਲੁ) ਮੰਗਲਾਚਾਰ ਨੂੰ ਗਾਉਣਾ ਕੀਤਾ ਹੈ ਭਾਵ ਜਦੋਂ ਅੱਖਾਂ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਕਰਨ ਲੱਗ ਗਈਆਂ ਹਨ, ਕੰਨ ਪ੍ਰਮੇਸ਼ਰ ਜਾ ਜਸ ਸੁਣਨ ਲੱਗ ਗਏ ਹਨ, ਰਸਨਾਂ ਉਸਦੇ ਗੁਣ ਗਾਉਣ ਲੱਗੀ ਗਈ ਹੈ ਅਤੇ ਪੈਰ ਚੱਲ ਕੇ ਸਤ ਸੰਗਤ ਵਿਚ ਜਾਣ ਲੱਗ ਪਏ ਹਨ।

**ਵਾ:** ਜਦੋਂ ਉਹਨਾਂ ਗੁਰਮੁਖ ਜਨਾ ਨੇ (ਪੰਚ ਜਨਾ) ਕਾਮ, ਕ੍ਰੋਧ ਆਦਿਕ ਪੰਜਾਂ ਨੂੰ ਜਿੱਤਣ ਵਾਲੇ **ਵਾ:** (ਪੰਚ ਜਨਾ) ਸ਼ਬਦ, ਸ਼ਪਰਸ਼ ਆਦਿਕ ਪੰਜਾਂ ਵਿਸ਼ਿਆਂ ਨੂੰ ਰੋਕਣ ਵਾਲੇ (ਪੰਚ) ਮੁਖੀ (ਜਨਾ) ਸੰਤਾਂ ਨਾਲ ਮਿਲ ਕੇ (ਮੰਗਲੁ) ਮੰਗਲਾਚਾਰ ਨੂੰ (ਗਾਇਆ) ਗਾਉਣਾ ਕੀਤਾ ਤਾਂ ਉਹਨਾਂ ਵਿਚ ਤੇ ਹਰੀ ਪ੍ਰਮੇਸਰ ਵਿਚ ਕੋਈ ਭੇਦ ਨਹੀਂ ਰਿਹਾ।

**ਅਥਵਾ :** ਜਦੋਂ (ਪੰਚ ਜਨਾ) ਪੰਜਾਂ ਤੱਤਾਂ ਦੀ ਧਾਰਨਾ ਵਾਲਿਆਂ ਨੇ ਮਿਲ ਕੇ ਪ੍ਰਮੇਸਰ ਦੇ ਜੱਸ ਨੂੰ ਗਾਉਣਾ ਕੀਤਾ ਤਾਂ ਉਹਨਾਂ ਵਿਚ ਤੇ ਹਰੀ ਪ੍ਰਮੇਸਰ ਵਿਚ ਕੋਈ ਭੇਦ ਨਹੀਂ ਰਿਹਾ।

**ਅਥਵਾ :** ਜਿੰਨ੍ਹਾ ਵਿਚ ਭਾਣਾ ਮੰਨਣਾ, ਭਗਤੀ ਕਰਨੀ, ਸ੍ਰਵਣ, ਮੰਨਣ, ਨਿਧਿਆਸਣ, ਰੂਪ (ਪੰਚ) ਪੰਜ ਪ੍ਰਧਾਨ ਗੁਣ ਹਨ। ਉਨ੍ਹਾਂ (ਜਨਾ) ਸੰਤਾਂ ਨਾਲ ਮਿਲ ਕੇ ਜਦੋਂ ਪ੍ਰਮੇਸਰ ਦੇ (ਮੰਗਲੁ) ਜੱਸ ਨੂੰ ਗਾਉਣਾ ਕੀਤਾ ਤਾਂ ਫਿਰ (ਹਰਿ) ਹਰੀ ਦਾ ਅਤੇ ਪ੍ਰਤਯਕ ਚੇਤਨ ਦਾ ਕੋਈ (ਭੇਦੁ) ਫਰਕ ਨਹੀਂ ਰਿਹਾ, ਭਾਵ ਉਲਟ ਕੇ ਇਕ ਰੂਪ ਹੀ ਹੋ ਗਏ।

**ਅਥਵਾ :** ਜਦੋਂ ਪ੍ਰੇਮੀ ਜਨਾ ਨੇ (ਪੰਚ) ਪੰਜ ਗਿਆਨ ਇੰਦ੍ਰੀਆਂ ਨਾਲ ਮਿਲ ਕੇ **ਵਾ:** (ਪੰਚ) ਸ੍ਰੇਸਟ ਜਨਾ ਨਾਲ ਮਿਲ ਕੇ ਪ੍ਰਮੇਸਰ ਦੇ (ਮੰਗਲੁ) ਜੱਸ ਨੂੰ ਗਾਉਣਾ ਕੀਤਾ ਫਿਰ ਉਨ੍ਹਾਂ ਵਿਚ ਤੇ ਹਰੀ ਪਰਮੇਸਰ ਵਿਚ ਕੋਈ (ਭੇਦੁ) ਫਰਕ ਨਹੀਂ ਰਿਹਾ ਭਾਵ ਉਹ ਪਰਮੇਸਰ ਵਿਚ ਅਭੇਦ ਹੀ ਹੋ ਗਏ।

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥**
**ਅਤਿ ਨਿਰਮਾਇਲੁ ਸੀਝਸਿ ਦੇਹਾ ॥** *(ਅੰਗ : ੯੩੧)*

**ਅਥਵਾ :** ਜਿੰਨ੍ਹਾ ਨੇ ਸੰਤ ਜਨਾ ਨਾਲ ਮਿਲ ਕੇ ਪਰਮੇਸਰ ਦਾ ਜਸ ਗਾਉਣਾ ਕੀਤਾ ਹੈ। ਉਨ੍ਹਾਂ ਪੁਰਸ਼ਾ ਵਿਚ ਤੇ ਹਰੀ ਪਰਮੇਸਰ ਵਿਚ ਕੋਈ ਭੇਦ ਨਹੀਂ ਹੈ।

## ਮੇਰੇ ਰਾਮ ਰਾਇ; ਇਨ ਬਿਧਿ ਮਿਲੈ ਗੁਸਾਈ ॥

ਹੇ ਮੇਰੇ (ਰਾਇ) ਰਾਜਾ ਰੂਪ (ਰਾਮ) ਪ੍ਰਮੇਸਰ ਦੇ ਪਿਆਰੇ ਭਾਈ ਪਿਰਾਣਾ ਜੀ ! (ਇਨ) ਇਸ (ਬਿਧਿ) ਪ੍ਰਕਾਰ (ਗੁਸਾਈ) ਪ੍ਰਿਥਵੀ ਦਾ ਮਾਲਕ ਪ੍ਰਮੇਸਰ (ਮਿਲੈ) ਮਿਲਦਾ ਹੈ।

## ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ; ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥

ਜਦੋਂ *(ਸਹਜੁ) ਗਿਆਨ ਪ੍ਰਾਪਤ (ਭਇਆ) ਹੋ ਜਾਂਦਾ ਹੈ ਤਾਂ ਉਸ ਵਕਤ ਇਕ (ਖਿਨ) ਖਿਣ (ਮਹਿ) ਵਿਚ ਹੀ (ਭ੍ਰਮੁ) ਭਰਮ (ਨਾਠਾ) ਨੱਠ ਜਾਂਦਾ ਹੈ ਭਾਵ ਨੱਸ ਜਾਂਦਾ ਹੈ ਅਤੇ ਜੋ ਜੋਤੀ ਰੂਪ **ਪਰਤਯਕ ਜੋਤ ਹੈ, ਉਹ ਗੁਰਾਂ ਉਪਦੇਸ਼ ਨਾਲ (ਮਿਲਿ) ਮਿਲ ਕਰਕੇ (ਜੋਤਿ) ਅਦ੍ਵੈਤ ਅਨੰਦ ਰੂਪ ਜੋਤ ਵਿਚ (ਸਮਾਈ) ਸਮਾ ਜਾਂਦੀ ਹੈ, ਅਭੇਦ ਹੋ ਜਾਂਦੀ ਹੈ।

ਇਸ ਦੂਜੇ ਰਹਾਉ ਵਿਚ ਸਤਿਗੁਰੂ ਸਾਹਿਬ ਜੀ ਨੇ ਉੱਤਰ ਦਿੱਤਾ ਹੈ।

## ਗਉੜੀ ਮਹਲਾ ੫ ॥

**ਉਥਾਨਕਾ :**

ਭਾਈ ਪਿਰਾਣਾ ਜੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕਰਦੇ ਹਨ ਕਿ ਹੇ ਸਤਿਗੁਰੂ ਜੀ! ਕਿਰਪਾ ਕਰਕੇ ਦੱਸਣਾ ਕਰੋ ਕਿ ਆਪ ਜੀ ਨੇ ਗੁਰੂ ਰਾਮਦਾਸ ਜੀ ਦੇ ਪਾਸੋਂ ਕਿਹੋ ਜਿਹਾ ਅਨੰਦ ਪ੍ਰਾਪਤ ਕੀਤਾ ਹੈ ਤਾਂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੱਸਦੇ ਹਨ ਕਿ :

## ਐਸੋ; ਪਰਚਉ ਪਾਇਓ ॥

ਹੇ ਗੁਰਸਿੱਖ ਭਾਈ ਪਿਰਾਣਾ ਜੀ! ਗੁਰੂ ਸਾਹਿਬ ਜੀ ਨੇ (ਐਸੋ) ਐਸਾ ਪ੍ਰੇਮ ਦਾ (ਪਰਚਉ) ਪਰਚਾਵਾ (ਪਾਇਓ) ਪਾ ਦਿੱਤਾ ਹੈ ਕਿ ਸਾਨੂੰ ਬ੍ਰਹਮ ਗਿਆਨ ਦੇ ਅਨੰਦ ਵਿਚ ਲੀਨ ਕਰ ਦਿੱਤਾ ਹੈ।

## ਕਰੀ ਕ੍ਰਿਪਾ ਦਇਆਲ ਬੀਠੁਲੈ; ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥

ਜੋ (ਬੀਠੁਲੈ) ਉਤਪਤੀ, ਪਾਲਣਾ, ਲੈਅਤਾ ਕਰਨ ਵਾਲੇ (ਦਇਆਲ) ਦਿਆਲੂ ਪ੍ਰਮੇਸਰ ਦਾ ਰੂਪ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਹਨ, ਉਹਨਾਂ ਨੇ ਕਿਰਪਾ ਕਰਕੇ (ਮੁਝਹਿ) ਸਾਨੂੰ ਪਰਮੇਸਰ ਦੇ ਸਰੂਪ ਬਾਰੇ (ਬਤਾਇਓ) ਦੱਸਣਾ ਕੀਤਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਐਸੋ; ਪਰਚਉ ਪਾਇਓ ॥**

**ਕਰੀ ਕ੍ਰਿਪਾ ਦਇਆਲ ਬੀਠੁਲੈ; ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥**

ਕੋਈ ਕਿਸੇ ਪਰਚੇ ਵਿਚ ਪਰਚਿਆ ਹੋਇਆ ਹੈ, ਕੋਈ ਕਿਸੇ ਵਿਚ ਪਰਚਿਆ ਹੋਇਆ ਹੈ। ਕਈ ਸਵੇਰੇ ਉੱਠ ਕੇ ਪਰਚੇ ਪੜਦੇ ਹਨ, ਕਈ ਸ਼ਾਮ ਨੂੰ ਪਰਚੇ ਪੜਦੇ ਹਨ, ਪਰ ਸਾਨੂੰ (ਐਸੋ) ਐਸਾ ਪ੍ਰੇਮ ਦਾ (ਪਰਚਉ) ਪਰਚਾ (ਪਾਇਓ) ਪਾ ਦਿੱਤਾ ਹੈ ਕਿ ਸਤਿਗੁਰਾਂ ਨੇ (ਕ੍ਰਿਪਾ) ਕਿਰਪਾ (ਕਰੀ) ਕਰਕੇ ਸਾਡੇ ਤਾਈਂ (ਦਇਆਲ) ਦਇਆ ਦੇ ਘਰ (ਬੀਠੁਲੈ) ਪ੍ਰਮੇਸਰ ਦਾ ਸਰੂਪ (ਬਤਾਇਓ) ਬਤਾ ਦਿੱਤਾ ਹੈ, ਦੱਸ ਦਿੱਤਾ ਹੈ।

---

* **ਸਹਜੁ** : ਕਈ ਥਾਵਾਂ ਤੇ 'ਸਹਜ' ਸਰੂਪ ਦਾ ਵਾਚਕ ਵੀ ਹੁੰਦਾ ਹੈ, ਤੇ ਕਈ ਥਾਵਾਂ ਤੇ ਸੁਭਾਅ ਦਾ ਨਾਮ ਵੀ ਹੁੰਦਾ ਹੈ।
**ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥** *(ਅੰਗ : ੪੮੧)*
ਪਰ ਇੱਥੇ ਜੱਜੇ ਥੱਲੇ ਔਂਕੜ ਹੈ, ਇਸ ਲਈ ਇੱਥੇ ਸਹਜੁ ਨਾਮ ਗਿਆਨ ਦਾ ਹੈ।

** **ਪਰਤਯਕ ਜੋਤ** : ਅੰਤਰ-ਆਤਮਾ। ਇਸਨੂੰ ਨਿਜ ਰੂਪ ਤੇ ਕੂਟੱਸਥ ਵੀ ਕਹਿੰਦੇ ਹਨ।

## ਜਤ ਕਤ ਦੇਖਉ, ਤਤ ਤਤ ਤੁਮ ਹੀ; ਮੋਹਿ ਇਹੁ ਬਿਸੁਆਸੁ ਹੋਇ ਆਇਓ ॥

ਹੇ ਸੱਚੇ ਪਾਤਸ਼ਾਹ! ਅਸੀਂ ਇਸ ਲੋਕ-ਪ੍ਰਲੋਕ ਵਿਚ, ਮਾਤ ਲੋਕ, ਸਵਰਗ ਲੋਕ, ਪਾਤਾਲ ਲੋਕ, ਬ੍ਰਹਮ ਲੋਕ ਵਿਚ (ਜਤ ਕਤ) ਜਿਥੇ ਕਿਤੇ ਵੀ (ਦੇਖਉ) ਦੇਖਦੇ ਹਾਂ (ਤਤ ਤਤ) ਉੱਥੇ-ਉੱਥੇ (ਤੁਮ) ਤੁਸੀਂ ਹੀ ਹੋ। (ਇਹੁ) ਇਹ (ਮੋਹਿ) ਸਾਨੂੰ (ਬਿਸੁਆਸੁ) ਭਰੋਸਾ (ਹੋਇ) ਹੋ (ਆਇਓ) ਆਇਆ ਹੈ ਕਿ ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਹੈ।

## ਕੈ ਪਹਿ ਕਰਉ, *ਅਰਦਾਸਿ **ਬੇਨਤੀ; ਜਉ ਸੁਨਤੋ ਹੈ ***ਰਘੁਰਾਇਓ ॥੧॥

ਹੇ (ਰਘੁ) ਰਾਘਵਾਂ ਦੀ ਕੁੱਲ ਦੇ (ਰਾਇਓ) ਰਾਜਾ ਰੂਪ ਪ੍ਰਮੇਸਰ ਜੀ! (ਜਉ) ਜਦੋਂ ਆਪ ਜੀ ਸਾਰਿਆਂ ਦੀ (ਸੁਨਤੋ) ਸੁਣ ਰਹੇ ਹੋ। ਫਿਰ ਹੁਣ ਅਸੀਂ (ਕੈ ਪਹਿ) ਕਿਸ ਦੇ ਪਾਸ ਜਾ ਕੇ **ਵਾ:** (ਕੈ ਪਹਿ) ਕਿਹੜੇ ਤੁੱਛ ਜੀਵਾਂ ਦੇ ਪਾਸ ਜਾ ਕੇ ਆਪਣੀ ਅਰਦਾਸ ਕਰਨ ਵਾਸਤੇ ਬੇਨਤੀ (ਕਰਉ) ਕਰੀਏ, ਕਿ ਮੈਨੂੰ ਇਹ ਦੁੱਖ ਹੈ, ਜਾਂ ਮੈਨੂੰ ਇਸ ਸੁੱਖ ਪ੍ਰਾਪਤੀ ਦੀ ਇੱਛਾ ਹੈ। **ਵਾ:** ਅਸੀਂ (ਕੈ ਪਹਿ) ਕਿਸ ਦੇ ਪਾਸ ਜਾ ਕੇ ਕਾਮ, ਕ੍ਰੋਧਾਦਿਕ (ਅਰ) ਦੁਸ਼ਮਨਾਂ ਨੂੰ (ਦਾਸਿ) ਦਾਸ ਬਣਾਉਣ ਵਾਸਤੇ ਬੇਨਤੀ (ਕਰਉ) ਕਰੀਏ।

**ਅਥਵਾ :** ਹੇ ਭਾਈ! (ਰਘੁ) ਸਾਹ ਰਗ ਦਾ (ਰਾਇਓ) ਰਾਜਾ **ਵਾ:** ਸਾਰੀਆਂ (ਰਘੁ) ਇੰਦ੍ਰੀਆਂ ਦਾ (ਰਾਇਓ) ਪ੍ਰਕਾਸ਼ਕ ਚੇਤਨ **ਵਾ:** ਰਾਘਵਾਂ ਦੀ ਕੁੱਲ ਦਾ ਜੋ ਰਘੁ ਰਾਜਾ ਸੀ, ਉਸਦਾ (ਰਾਇਓ) ਰਾਜਾ ਰੂਪ ਪ੍ਰਮੇਸਰ (ਜਉ) ਜਦੋਂ ਸਾਰਿਆ ਦੀ ਆਪ (ਸੁਨਤੋ) ਸੁਣਦਾ ਹੈ ਤਾਂ ਫਿਰ ਅਸੀਂ (ਕੈ ਪਹਿ) ਕਿਸਦੇ ਕੋਲ ਜਾ ਕੇ (ਬੇਨਤੀ) ਬੇਨਤੀਆਂ (ਕਰਉ) ਕਰੀਏ।

## ਲਹਿਓ ਸਹਸਾ ਬੰਧਨ ਗੁਰਿ ਤੋਰੇ; ਤਾਂ ਸਦਾ ਸਹਜ ਸੁਖੁ ਪਾਇਓ ॥

ਹੇ ਭਾਈ! ਜਦੋਂ ਸਤਿਗੁਰੂ ਸਾਹਿਬ ਜੀ ਨੇ ਸਾਡੇ ਕਰਤਾ-ਭੋਗਤਾ ਦੇ, ਹਉਮੈ ਦੇ ਬੰਧਨ (ਤੋਰੇ) ਤੋੜ ਦਿੱਤੇ ਉਦੋਂ ਸਾਡਾ ਪ੍ਰਮਾਣਗਤ, ਪ੍ਰਮੇਯਗਤ (ਸਹਸਾ) ਸੰਸਾ (ਲਹਿਓ) ਲਹਿ ਗਿਆ ਅਤੇ ਅਸੀਂ (ਸਹਜ) ਸਹਿਜੇ ਹੀ, ਨਿਰਯਤਨ ਹੀ ਕਦੇ ਨਾਸ ਨਾ ਹੋਣ ਵਾਲੇ (ਸਦਾ) ਸਦੀਵੀ ਸੁੱਖ ਨੂੰ (ਪਾਇਓ) ਪਾ ਲਿਆ ਹੈ।

## ਹੋਣਾ ਸਾ ਸੋਈ ਫੁਨਿ ਹੋਸੀ; ਸੁਖੁ ਦੁਖੁ ਕਹਾ ਦਿਖਾਇਓ ॥੨॥

ਜੋ ਕੁਝ ਵੀ ਪ੍ਰਮੇਸਰ ਵੱਲੋਂ ਹੋਣਾ (ਸਾ) ਸੀ, (ਸੋਈ) ਓਹੋ ਹੀ ਪਿੱਛੇ ਹੁੰਦਾ ਸੀ ਅਤੇ ਓਹੀ ਹੁਣ ਹੋ ਰਿਹਾ ਹੈ, (ਫੁਨਿ) ਫਿਰ ਅੱਗੇ ਵੀ (ਸੋਈ) ਉਹੋ ਹੀ ਹੋਵੇਗਾ। ਜਦੋਂ ਐਸੀ ਭਾਵਨਾ ਹੋ ਗਈ ਤਾਂ ਫਿਰ ਕਿਸੇ ਨੂੰ ਆਪਣਾ ਸੁਖ ਅਤੇ ਦੁੱਖ (ਕਹਾ) ਕੀ ਦਿਖਾਉਣਾ ਹੈ। **ਵਾ:** ਤਾਂ ਫਿਰ (ਕਹਾ) ਕਿੱਥੇ (ਦਿਖਾਇਓ) ਦੇਖਣ ਵਿਚ ਆਉਂਦਾ ਹੈ ਭਾਵ ਅਸੀਂ ਦ੍ਰਿਸ਼ਟਾ ਰੂਪ ਹੋ ਕੇ ਆਪਣੇ ਆਪ ਨੂੰ ਸੁੱਖ-ਦੁੱਖ ਤੋਂ ਅਸੰਗ ਮੰਨਦੇ ਹਾਂ। **ਵਾ:** ਤਾਂ ਫਿਰ ਦੁਖ ਸੁਖ ਨੇ ਆਪਣਾ ਰੂਪ ਕੀ ਦਿਖਾਉਣਾ ਹੈ ਅਰਥਾਤ ਜਦੋਂ ਭਾਣਾ ਹੀ ਮੰਨ ਲਿਆ ਤਾਂ ਦੁਖ ਸੁਖ

---

* **ਅਰਦਾਸ :** ਗੁਰੂ ਸਾਹਿਬ ਜੀ ਦਾ ਨਾਮ ਲੈ ਕੇ, ਖੜ ਕਰਕੇ ਕੀਤੀ ਜਾਂਦੀ ਹੈ, ਉਹ ਅਰਦਾਸ ਹੈ।

** **ਬੇਨਤੀ :** ਜੋ ਅਰਦਾਸ ਦੇ ਵਿਚ ਸ਼ਬਦ ਆਉਂਦੇ ਹਨ ਕਿ **"ਆਸਾ ਜੀ ਦੀ ਵਾਰ ਦੀ ਅਰਦਾਸ"** ਜਾਂ ਕਿਸੇ ਕਾਮਨਾ ਦੀ ਅਰਦਾਸ ਆਦਿ ਇਹ ਬੇਨਤੀਆਂ ਹਨ।

*** **ਰਘੁਰਾਇਓ :** ਵਿਆਕਰਣ ਅਨੁਸਾਰ ਰਘ ਨਾਮ ਇੰਦ੍ਰੀਆਂ ਦਾ ਹੈ। ਗਿਆਨੀ ਬਿਬੇਕਾ ਸਿੰਘ ਦੇ ਕਥਨ ਅਨੁਸਾਰ ਰਘੁ ਨਾਮ ਰਗਾਂ ਦਾ ਹੈ।

ਕਿਵੇਂ ਹੋਵੇਗਾ। **ਵਾ:** ਫਿਰ ਦੁਖ ਸੁਖ ਕਿਸਨੇ ਦਿਖਾਇਆ ਹੈ ਭਾਵ ਕਿਸੇ ਨਹੀਂ ਦਿਖਾਇਆ ਹੈ। ਜੋ ਕੁਝ ਹੁੰਦਾ ਹੈ, ਪਰਮੇਸਰ ਵੱਲੋਂ ਹੀ ਹੁੰਦਾ ਹੈ। **ਵਾ:** ਉਸਦਾ (ਠਾਣਾ) ਆਸਰਾ ਇਕ ਪਰਮੇਸਰ ਹੀ ਹੈ।

## ਖੰਡ ਬ੍ਰਹਮੰਡ ਕਾ ਏਕੋ ਠਾਣਾ; ਗੁਰਿ ਪਰਦਾ ਖੋਲਿ ਦਿਖਾਇਓ ॥

ਭਾਰਤ ਖੰਡ ਆਦਿਕ ਨੌਂ ਖੰਡਾਂ ਦਾ **ਵਾ:** (ਖੰਡ) ਇਕ-ਇਕ ਦੇਹ ਦਾ ਅਤੇ ਬ੍ਰਹਮੰਡਾਂ ਦਾ (ਏਕੋ) ਇੱਕੋ ਹੀ (ਠਾਣਾ) ਅਸਥਾਨ ਹੈ। **ਵਾ:** *ਇੱਕੀ ਪੁਰੀਆਂ ਵਾਲਾ ਆਂਡੇ ਦੀ ਸ਼ਕਲ ਦਾ (ਬ੍ਰਹਮੰਡ) ਵੱਡਾ ਆਂਡਾ ਭਾਵ ਜੋ ਸੰਸਾਰ ਹੈ ਉਸਦਾ (ਏਕੋ) ਇੱਕੋ ਹੀ (ਠਾਣਾ) ਅਸਥਾਨ ਹੈ। (ਗੁਰਿ) ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਹਉਮੈ ਦਾ (ਪਰਦਾ) ਪੜਦਾ **ਵਾ:** ਭਰਮ ਦਾ (ਪਰਦਾ) ਪੜਦਾ ਖੋਲ ਕੇ **ਵਾ:** ਨਾਮ ਤੇ ਰੂਪ ਦਾ ਪੜਦਾ ਖੋਲ ਕੇ (ਦਿਖਾਇਓ) ਦਿਖਾ ਦਿੱਤਾ ਹੈ ਕਿ ਉਹ ਆਤਮਾ ਸਰੂਪ ਹੀ ਸਾਰਿਆਂ ਦਾ ਸਾਖੀ ਹੈ, ਪ੍ਰਕਾਸ਼ਕ ਹੈ।

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** (ਅੰਗ : ੨੯੬)

## ਨਉਨਿਧਿ, ਨਾਮੁ ਨਿਧਾਨੁ, ਇਕ ਠਾਈ; ਤਉ ਬਾਹਰਿ ਕੈਠੇ ਜਾਇਓ ॥੩॥

ਜੋ (ਨਉਨਿਧਿ) ਨੌਂ ਨਿਧੀਆਂ ਦੇ ਦੇਣ ਵਾਲੇ ਨਾਮ ਦੇ (ਨਿਧਾਨੁ) ਖਜ਼ਾਨੇ ਨੂੰ ਪ੍ਰਮੇਸਰ ਨੇ ਇਕ ਹਿਰਦੇ ਰੂਪ (ਠਾਈ) ਥਾਂ ਵਿਚ ਰੱਖ ਦਿੱਤਾ ਹੈ **ਵਾ:** ਸਾਧਸੰਗਤ ਰੂਪ ਥਾਂ ਵਿਚ ਰੱਖਿਆ ਹੋਇਆ ਹੈ।
**ਵਾ:** (ਨਉਨਿਧਿ) ਨੌਂ ਗੋਲਕਾਂ ਦਾ ਅਧਾਰ ਰੂਪ ਜੋ ਪ੍ਰਮੇਸਰ ਹੈ, ਉਸਦੇ ਨਾਮ ਦਾ (ਨਿਧਾਨੁ) ਖਜ਼ਾਨਾ ਇਕ ਅੰਤਹਕਰਣ ਵਿਚ (ਠਾਈ) ਠਹਿਰ ਗਿਆ, ਇਸਥਿਤ ਹੋ ਗਿਆ ਹੈ, **ਵਾ:** (ਇਕ ਠਾਈ) ਇਕੱਠਾ ਹੀ ਪ੍ਰਾਪਤ ਹੋ ਗਿਆ ਹੈ। (ਤਉ) ਤਾਂ ਹੁਣ ਬਾਹਰ (ਕੈਠੇ) ਕਿਸ ਜਗ੍ਹਾ (ਜਾਇਓ) ਜਾਣਾ ਹੈ? ਭਾਵ ਕਿਤੇ ਵੀ ਜਾਣ ਦੀ ਲੋੜ ਨਹੀਂ ਹੈ।
ਮਹਾਰਾਜ ! ਫਿਰ ਇਹ ਅਨੇਕਾਂ ਪ੍ਰਕਾਰ ਦੇ ਅਕਾਰ ਕਿਉਂ ਪ੍ਰਤੀਤ ਹੁੰਦੇ ਹਨ?
ਤਾਂ ਸਤਿਗੁਰੂ ਸਾਹਿਬ ਜੀ ਸੋਨੇ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ,

## ਏਕੈ ਕਨਿਕ, ਅਨਿਕ ਭਾਤਿ ਸਾਜੀ; ਬਹੁ ਪਰਕਾਰ ਰਚਾਇਓ ॥

ਹੇ ਭਾਈ ! ਜਿਵੇਂ (ਏਕੈ) ਇਕੋ ਹੀ (ਕਨਿਕ) ਸੋਨੇ ਦੇ ਮੁੰਦਰੀ, ਛੱਲਾ ਛਾਪ ਆਦਿਕ (ਅਨਿਕ) ਅਨੇਕ (ਭਾਤਿ) ਤਰ੍ਹਾਂ ਦੇ ਗਹਿਣੇ (ਸਾਜੀ) ਸਜਾਏ ਜਾਂਦੇ ਹਨ। ਤਿਵੇਂ ਹੀ ਸੋਨੇ ਦੀ ਨਿਆਈਂ ਚੇਤਨ ਇੱਕੋ ਹੀ ਹੈ। ਜਿਸਨੇ ਤਿੰਨਾਂ ਗੁਣਾ ਦੇ, ਚਾਰ ਖਾਣੀਆਂ ਦੇ ਭੇਦ ਕਰਕੇ ਅਨੇਕ ਪ੍ਰਕਾਰ ਦਾ ਇਹ ਸੰਸਾਰ (ਸਾਜੀ) ਰਚਨਾ ਕੀਤਾ ਹੈ ਅਤੇ ਪੱਚੀ ਪ੍ਰਕਿਰਤੀਆਂ ਕਰਕੇ (ਬਹੁ) ਬਹੁਤ ਪ੍ਰਕਾਰ ਦੀ ਰਚਨਾ ਨੂੰ (ਰਚਾਇਓ) ਰਚਾਉਣਾ ਕੀਤਾ ਹੈ। ਅਰਥਾਤ ਕਈ ਪੁਰਖ ਸਤੋਗੁਣ ਦੇ ਪ੍ਰਤਾਪ ਕਰਕੇ ਦੇਵਤੇ ਬਣੇ ਹਨ। ਕਈ ਰਜੋਗੁਣ ਦੇ ਪ੍ਰਤਾਪ ਕਰਕੇ ਗੰਧਰਭ ਅਤੇ ਜੱਛ ਆਦਿਕ ਬਣੇ ਹਨ ਅਤੇ ਕਈ ਤਾਮਸੀ ਸੁਭਾਅ ਕਰਕੇ ਦੈਂਤ ਬਣੇ ਹਨ। ਇਸ ਪ੍ਰਕਾਰ ਇਹ ਤਿੰਨ ਗੁਣ ਸਾਰਿਆਂ ਵਿਚ ਹੀ ਵਰਤ ਰਹੇ ਹਨ।
ਜਿਵੇਂ ਅਨੇਕਾਂ ਪ੍ਰਕਾਰ ਦੇ ਗਹਿਣੇ ਰਚੇ ਹੁੰਦੇ ਹਨ। ਜਦੋਂ ਉਨ੍ਹਾਂ ਸਾਰਿਆਂ ਗਹਿਣਿਆਂ ਨੂੰ ਸਰਾਫ ਕੁਠਾਲੀ ਵਿਚ ਪਾ ਕੇ ਢਾਲ ਦਿੰਦਾ ਹੈ ਤਾਂ ਕੇਵਲ ਸੋਨਾ ਹੀ ਰਹਿ ਜਾਂਦਾ ਹੈ। ਤਿਵੇਂ ਹੀ ਬਹੁਤ ਤਰ੍ਹਾਂ ਦੀ ਰਚਨਾ ਨੂੰ ਮਹਾਰਾਜ ਸਾਹਿਬ ਜੀ ਨੇ ਰਚਾਇਆ ਹੈ। ਪਰ ਜਦੋਂ ਸੱਚੇ ਪਾਤਸ਼ਾਹ ਜੀ ਪ੍ਰੇਮ ਦੀ ਕੁਠਾਲੀ ਵਿਚ ਪਾ

---

* **ਇੱਕੀ ਪੁਰੀਆਂ :** ਸੱਤ ਪਤਾਲ, ਸੱਤ ਦੀਪ ਅਤੇ ਸੱਤ ਅਕਾਸ਼।

ਕੇ ਤਪ ਰੂਪ ਅਗਨੀ ਦੇ ਨਾਲ ਇਸ ਨੂੰ ਢਾਲ ਦਿੰਦੇ ਹਨ ਤਾਂ ਉਦੋਂ ਭੂਖਣਾ ਕਾਰ ਬਿਰਤੀ ਹੱਟ ਜਾਂਦੀ ਹੈ ਅਤੇ ਸਾਰਿਆਂ ਵਿਚ ਚੇਤਨ ਬ੍ਰਹਮ ਹੀ ਦਿੱਸਣ ਲੱਗ ਪੈਂਦਾ ਹੈ।

## ਕਹੁ ਨਾਨਕ ਭਰਮੁ ਗੁਰਿ ਖੋਈ ਹੈ;
## ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਉਂ (ਗੁਰਿ) ਗੁਰੂ ਸਾਹਿਬ ਜੀ ਨੇ ਸਾਡਾ ਭਰਮ (ਖੋਈ) ਖੋ ਦਿੱਤਾ ਹੈ ਭਾਵ ਮੇਟ ਦਿੱਤਾ ਹੈ। ਫਿਰ ਜਿਸ ਪ੍ਰਕਾਕ ਤੱਤ ਸਰੂਪ ਵਿਚ ਤਤ ਮਿਲ ਜਾਂਦੇ ਹਨ (ਇਵ) ਏਸੇ ਪ੍ਰਕਾਰ ਸਤਿਗੁਰੂ ਸਾਹਿਬ ਨੇ (ਤਤੈ) ਤ੍ਵੰ ਪਦ ਦੇ ਲਖ ਅਰਥ ਨੂੰ ਤੇ (ਤਤੁ) ਤਤ ਪਦ ਦੇ ਲਖ ਅਰਥ ਨੂੰ (ਮਿਲਾਇਓ) ਮਿਲਾ ਦਿੱਤਾ ਹੈ। **ਵਾ:** ਜਿਵੇਂ ਜਲ ਵਿਚ ਜਲ, ਅਗਨੀ ਵਿਚ ਅਗਨੀ, ਹਵਾ ਵਿਚ ਹਵਾ, ਅਕਾਸ਼ ਵਿਚ ਅਕਾਸ਼ ਅਤੇ ਧੂੜੀ ਵਿਚ ਧੂੜੀ ਮਿਲ ਜਾਂਦੀ ਹੈ। ਇਸੇ ਪ੍ਰਕਾਰ ਚੇਤਨ ਨੂੰ ਚੇਤਨ ਵਿਚ, ਤਤ ਸਰੂਪ ਵਿਚ, ਵਾਸਤਵ ਸਰੂਪ ਵਿਚ ਮਿਲਾ ਦਿੱਤਾ ਹੈ। ਅਰਥਾਤ ਪਰਤਯਕ ਚੇਤਨ ਨੂੰ ਅਦ੍ਵੈਤ ਅਨੰਦ ਵਿਚ ਅਭੇਦ ਕਰ ਦਿੱਤਾ ਹੈ।

## ਗਉੜੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਨੇ ਇਹ ਸਬਦ ਪਹਿਲਾਂ ਸੋਹਿਲਾ ਸਾਹਿਬ ਵਿਚ ਵੀ ਉਚਾਰਨ ਕੀਤਾ ਹੈ। ਇਸ ਸਬਦ ਵਿਚ ਗੁਰੂ ਜੀ ਨੇ ਕੁਝ ਭੇਦ ਰੱਖਿਆ ਹੋਇਆ ਹੈ। ਉਹ ਪਹਿਲੀ ਪੋਥੀ ਸਾਹਿਬ ਵਿਚ ਦਰਜ ਹੈ। ਏਥੇ ਸਤਿਗੁਰੂ ਸਹਿਬ ਜੀ ਸਾਰਿਆ ਨੂੰ ਹਿਤੋਮਈ ਉਪਦੇਸ ਬਖਸ਼ਿਸ਼ ਕਰਦੇ ਹਨ।

## ਅਉਧ ਘਟੈ; ਦਿਨਸੁ ਰੈਨਾਰੇ ॥

ਹੇ ਮਨਾਂ! ਇਹ (ਅਉਧ) ਉਮਰ (ਰੈਨਾਰੇ) ਰਾਤ (ਦਿਨਸੁ) ਦਿਨ (ਘਟੈ) ਘਟਦੀ ਜਾ ਰਹੀ ਹੈ।

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥** *(ਅੰਗ : ੭੯੩)*

**ਦਿਨ ਤੇ ਪਹਰ ਪਰ ਤੇ ਘਰੀਆਂ ਆਵ ਘਟੈ ਤਨ ਛੀਜੈ ॥** *(ਅੰਗ : ੬੯੨)*

ਭਾਵ ਅੱਠਾਂ-ਅੱਠਾਂ ਪਹਿਰਾਂ ਰੂਪ ਵੱਡੇ-ਵੱਡੇ ਗਜਾਂ ਨਾਲ ਤੇਰੀ ਉਮਰ ਮਿਣੀ ਜਾ ਰਹੀ ਹੈ।

## ਮਨ; ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਇਸ ਵਾਸਤੇ ਹੇ ਮਨਾਂ! ਇਸ ਮਨ ਨੂੰ ਸਿੱਖਿਆ ਦੇਣਾ ਕਰੋ ਕਿ ਹੇ ਮੇਰੇ ਪਿਆਰੇ ਮਨ! (ਗੁਰ) ਸਤਿਗੁਰਾਂ ਨਾਲ ਮਿਲ ਕਰਕੇ ਆਪਣੇ ਪਰਮਾਰਥ ਦੇ, ਲੋਕ-ਪ੍ਰਲੋਕ ਦੇ (ਕਾਜ) ਕਾਰਜ ਨੂੰ (ਸਵਾਰੇ) ਸਵਾਰ ਲੈਣਾ ਕਰ। **ਵਾ:** ਸਤਿਗੁਰਾਂ ਨਾਲ ਮਿਲ ਕਰਕੇ ਮੁਕਤ ਹੋਣ ਦਾ ਕਾਰਜ ਸਵਾਰ ਲੈਣਾ ਕਰ। **ਵਾ:** ਗੁਰਾਂ ਨਾਲ ਮਿਲ ਕੇ ਪ੍ਰਮੇਸਰ ਨਾਲ ਮਿਲਣ ਦਾ ਕਾਰਜ ਸਵਾਰ ਲੈਣਾ ਕਰ। **ਵਾ:** ਸੰਸਾਰ ਦੁਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਰੂਪ ਕਾਰਜ ਸਵਾਰ ਲੈਂਣਾ ਕਰ।

## ਕਰਉ ਬੇਨਤੀ, ਸੁਨਹੁ ਮੇਰੇ ਮੀਤਾ; ਸੰਤ ਟਹਲ ਕੀ ਬੇਲਾ ॥

ਹੇ ਭਾਈ! ਇਸ ਪ੍ਰਕਾਰ ਸਾਰਿਆਂ ਅੱਗੇ ਬੇਨਤੀਆਂ ਕਰੀਏ ਕਿ ਹੇ ਮੇਰੇ ਪਿਆਰੇ (ਮੀਤਾ) ਮਿੱਤਰ ਜਨੋ! ਅਸੀਂ (ਬੇਨਤੀ) ਬੇਨਤੀ (ਕਰਉ) ਕਰਦੇ ਹਾਂ, ਆਪ ਸਾਡੀ ਬੇਨਤੀ ਨੂੰ (ਸੁਨਹੁ) ਸੁਣਨਾ ਕਰੋ।

**ਪ੍ਰਸ਼ਨ :** ਕਿਹੜੀ ਬੇਨਤੀ ਹੈ?

**ਉੱਤਰ :** **(ਸੰਤ ਟਹਲ ਕੀ ਬੇਲਾ)** ਤੁਹਾਨੂੰ ਸੰਤਾਂ ਮਹਾਤਮਾਂ ਦੀ ਸੇਵਾ ਕਰਨ ਦਾ ਵਕਤ ਮਿਲਿਆ ਹੈ।

**ਅਥਵਾ :** ਹੇ ਮੇਰੇ ਮਿੱਤਰ ਜਨੋ ! ਹਰ ਵਕਤ ਮੁਖ ਤੋਂ ਸੱਚੇ ਪਾਤਸ਼ਾਹ ਅੱਗੇ ਬੇਨਤੀਆਂ ਕਰੋ ਅਤੇ ਕੰਨਾਂ ਨਾਲ ਪ੍ਰਮੇਸਰ ਦਾ ਕੀਰਤਨ (ਸੁਨਹੁ) ਸੁਣਨਾ ਕਰੋ। ਹੱਥਾਂ ਦੇ ਨਾਲ ਸਾਧਸੰਗਤ ਦੀ (ਟਹਲ) ਸੇਵਾ ਕਰਨ ਦਾ ਵਕਤ ਹੈ, ਵੇਲਾ ਹੈ। **ਵਾ:** (ਕੀ ਬੇਲਾ) ਕੀ ਤੈਨੂੰ ਇਹੋ ਜਿਹਾ ਵੇਲਾ ਫੇਰ ਕਦੇ ਪ੍ਰਾਪਤ ਹੋਵੇਗਾ? ਭਾਵ ਕਦੇ ਵੀ ਨਹੀਂ ਪ੍ਰਾਪਤ ਹੋਵੇਗਾ। **ਵਾ:** (ਕੀ ਬੇਲਾ) ਤੂੰ ਕੀ ਅਲਬੇਲਾ ਹੋਇਆ ਫਿਰਦਾ ਹੈਂ? ਭਾਵ ਨਾ ਹੋਣਾ ਕਰ **ਵਾ:** (ਕੀ ਬੇਲਾ) ਤੂੰ ਕਿਸ ਵਾਸਤੇ ਜੰਗਲ ਵਿਚ, ਉਜਾੜ ਵਿਚ ਤੁਰਿਆ ਫਿਰਦਾ ਹੈ? **ਵਾ:** (ਕੀ ਬੇਲਾ) ਪਰਾਈਆਂ ਇਸਤਰੀਆਂ ਰੂਪ ਵੇਲਾਂ ਨੂੰ ਕਿਸ ਵਾਸਤੇ ਤੱਕਦਾ ਫਿਰਦਾ ਹੈਂ? **ਵਾ:** (ਕੀ ਬੇਲਾ) ਕੀ ਵਿਹਲਾ ਤੁਰਿਆ ਫਿਰਦਾ ਹੈਂ? ਭਾਵ ਵਿਹਲਾ ਨਾ ਰਹਿ ਕਿਉਂਕਿ ਇਹ ਵੇਲਾ ਦੁਬਾਰਾ ਨਹੀਂ ਮਿਲਨਾ।

## ਈਹਾ ਖਾਟਿ ਚਲਹੁ ਹਰਿ ਲਾਹਾ; ਆਗੈ ਬਸਨੁ ਸੁਹੇਲਾ ॥੧॥

ਹੇ ਭਾਈ ! (ਈਹਾ) ਇਸ ਲੋਕ ਵਿਚ (ਹਰਿ) ਹਰੀ ਪ੍ਰਮੇਸਰ ਦੇ ਨਾਮ ਦਾ ਹੀ ਲਾਹਾ ਖਟ ਕੇ (ਚਲਹੁ) ਚੱਲਣਾ ਕਰੋ। ਜਿਸ ਕਰਕੇ (ਆਗੈ) ਅੱਗੇ ਦਰਗਾਹ ਵਿਚ ਵੀ ਤੁਹਾਡਾ (ਸੁਹੇਲਾ) ਸੁਖਾਲਾ ਹੀ, ਸੁਖਦਾਇਕ ਹੀ ਵੱਸਣਾ ਹੋਵੇਗਾ। ਭਾਵ ਕੋਈ ਵੀ ਦੁੱਖ ਕਲੇਸ਼ ਨਹੀਂ ਹੋਵੇਗਾ।

**ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ॥** *(ਅੰਗ : ੫੭੯)*

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥**

**ਊਆ ਮਹਲੀ ਪਾਵਹਿ ਤੂ ਬਾਸਾ ॥ ਜਨਮ ਮਰਨ ਨਹ ਹੋਇ ਬਿਨਾਸਾ ॥** *(ਅੰਗ : ੨੫੨)*

**ਪ੍ਰਸ਼ਨ :** ਮਹਾਰਾਜ ! ਇਸ ਸੰਸਾਰ ਦਾ ਕੀ ਰੂਪ ਹੈ?

## ਇਹੁ ਸੰਸਾਰੁ ਬਿਕਾਰੁ ਸਹਸੇ ਮਹਿ; ਤਰਿਓ ਬ੍ਰਹਮ ਗਿਆਨੀ ॥

**ਉੱਤਰ :** ਹੇ ਭਾਈ ! ਇਹ ਜੋ ਪ੍ਰਨੰਮ ਭਾਵ ਨੂੰ ਪ੍ਰਾਪਤ ਹੋਣ ਵਾਲਾ ਭਾਵ ਬਦਲ ਜਾਣ ਵਾਲਾ ਸੰਸਾਰ ਹੈ, ਇਸ ਦੇ ਵਿਚ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਕਾਰ ਅਤੇ ਪ੍ਰਮਾਣਗਤ, ਪਰਮੇਯਗਤ ਸੰਸੇ ਪਏ ਹੋਏ ਹਨ। ਐਸੇ ਸੰਸਾਰ ਸਮੁੰਦਰ ਵਿੱਚੋਂ ਬ੍ਰਹਮ ਗਿਆਨੀ ਹੀ (ਤਰਿਓ) ਤਰਿਆ ਹੈ, ਬਾਕੀ ਤਾਂ ਸਾਰੇ ਗੋਤੇ ਲਾਉਣ ਵਾਲੇ ਹੀ ਹਨ।

**ਜੇਤੇ ਜਤਨ ਕਰਤ ਤੇ ਡੂਬੇ ਭਵ ਸਾਗਰੁ ਨਹੀ ਤਾਰਿਓ ਰੇ ॥** *(ਅੰਗ : ੩੩੫)*

ਬ੍ਰਹਮ ਗਿਆਨੀ ਬਣਨਾ ਬਹੁਤ ਔਖਾ ਹੈ। ਜਿਸ ਪ੍ਰਕਾਰ ਕੋਈ ਸੰਤ ਮਹਾਤਮਾ ਸਨ, ਉਹ ਜਦੋਂ ਭਿਖਿਆ ਮੰਗਣ ਵਾਸਤੇ ਕਿਸੇ ਦੇ ਘਰ ਗਏ ਤਾਂ ਘਰ ਵਾਲੇ ਅੱਗੋਂ ਕਹਿਣ ਲੱਗੇ ਕਿ ਅਸੀਂ ਤਾਂ ਬ੍ਰਹਮ ਗਿਆਨੀ ਹੁੰਦੇ ਹਾਂ। ਅਸੀਂ ਕੋਈ ਵੀ ਦਾਨ ਪੁੰਨ ਆਦਿਕ ਕਰਮ ਨਹੀਂ ਕਰਦੇ। ਕਿਉਂਕਿ ਜੇਕਰ ਅਸੀਂ ਅਜਿਹਾ ਕੋਈ ਵੀ ਕਰਮ ਕੀਤਾ ਤਾਂ ਫਿਰ ਇਹਨਾਂ ਕਰਮਾਂ ਦਾ ਪੁੰਨ ਆਦਿਕ ਫਲ ਭੋਗਣਾ ਪਵੇਗਾ। ਇਸ ਕਰਕੇ ਅਸੀਂ ਕਿਸੇ ਨੂੰ ਵੀ ਦਾਨ ਨਹੀਂ ਦਿੰਦੇ। ਉਹ ਮਹਾਤਮਾ ਉੱਥੋਂ ਤੁਰ ਕੇ ਵਾਪਿਸ ਆ ਗਿਆ। ਉੱਥੋਂ ਦਾ ਜੋ ਰਾਜਾ ਸੀ, ਉਸਦੇ ਸਰੀਰ ਨੂੰ ਕੋਈ ਕੋਹੜ ਦਾ ਰੋਗ ਲੱਗਾ ਹੋਇਆ ਸੀ। ਜਿਸ ਕਰਕੇ ਉਹ ਬਹੁਤ ਜਿਆਦਾ ਜਲਦਾ ਹੀ ਰਹਿੰਦਾ ਸੀ ਭਾਵ ਉਸ ਨੂੰ ਸ਼ਾਂਤੀ ਨਹੀਂ ਸੀ ਆਉਂਦੀ। ਰਾਜੇ ਨੇ ਬਹੁਤ ਸਾਰੇ ਯਤਨ ਕੀਤੇ ਪਰ ਕਿਸੇ ਵੀ ਯਤਨ ਨਾਲ ਉਸਦਾ ਰੋਗ ਨਾ ਹਟ ਸਕਿਆ। ਫਿਰ ਉਸਨੇ ਉਸੇ ਹੀ ਸੰਤ ਮਹਾਤਮਾ ਪਾਛੋਂ ਪੁੱਛਿਆ ਕੇ ਸੰਤ ਜੀ ! ਮੇਰੇ ਸਰੀਰ ਦਾ ਰੋਗ ਕਿਵੇਂ ਮਿਟ ਸਕਦਾ ਹੈ। ਮਹਾਂਪੁਰਖ ਕਹਿਣ ਲੱਗੇ ਕਿ ਹੇ ਰਾਜਨ ! ਜੇਕਰ ਕੋਈ ਬ੍ਰਹਮ ਗਿਆਨੀ ਆਪਣੀ ਖੁਸ਼ੀ ਨਾਲ ਆਪਣਾ ਤੇਲ ਆਪ ਕਢਾਵੇ ਅਤੇ ਜੇਕਰ ਉਹ ਤੇਲ ਤੂੰ

ਆਪਣੇ ਸਰੀਰ ਉੱਤੇ ਮਲਣਾ ਕਰੇਂ ਤਾਂ ਤੇਰਾ ਰੋਗ ਮਿਟ ਸਕਦਾ ਹੈ। ਸੁਣ ਕੇ ਕਹਿੰਦਾ ਜੀ ਬ੍ਰਹਮ ਗਿਆਨੀ ਕਿੱਥੋਂ ਮਿਲੇਗਾ? ਸੰਤ ਕਹਿਣ ਲੱਗੇ ਕਿ ਤੇਰਾ ਫਲਾਨਾ-ਫਲਾਨਾ ਜੋ ਇਲਾਕਾ ਹੈ ਉਹ ਸਾਰਾ ਹੀ ਬ੍ਰਹਮ ਗਿਆਨੀਆਂ ਦਾ ਹੈ। ਉਹ ਕੋਈ ਵੀ ਪੁੰਨ-ਦਾਨ ਨਹੀਂ ਕਰਦੇ ਅਤੇ ਕਹਿੰਦੇ ਕਿ ਹਨ ਕਿ ਅਸੀਂ ਬ੍ਰਹਮ ਗਿਆਨੀ ਹੁੰਦੇ ਹਾਂ। ਸਾਨੂੰ ਕੋਈ ਵੀ ਕਰਮ ਕਰਨ ਦੀ ਲੋੜ ਨਹੀਂ। ਇਹ ਸੁਣ ਕੇ ਰਾਜੇ ਨੇ ਆਪਣੇ ਅਹਿਲਕਾਰ ਭੇਜੇ ਕਿ ਉਹਨਾਂ ਨੂੰ ਲੈ ਕੇ ਆਉ। ਫਿਰ ਜਿਹੜੇ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਾਉਂਦੇ ਸਨ, ਜਦੋਂ ਉਹ ਪਾਲਕੀਆਂ ਤੇ ਚੜ੍ਹ ਕੇ ਬੜੀ ਖੁਸ਼ੀ-ਖੁਸ਼ੀ ਆਏ। ਰਾਜੇ ਨੇ ਕਿਹਾ ਕਿ ਤੁਸੀਂ ਬ੍ਰਹਮ ਗਿਆਨੀ ਹੋ? ਕਹਿੰਦੇ "ਹਾਂ ਜੀ ਅਸੀਂ ਬ੍ਰਹਮ ਗਿਆਨੀ ਹਾਂ।" ਰਾਜਾ ਕਹਣ ਲੱਗਾ ਕਿ ਬ੍ਰਹਮ ਗਿਆਨੀਆਂ ਦੇ ਬਾਬਤ ਬੇਨਤੀ ਹੈ ਕਿ ਮੇਰੇ ਸਰੀਰ ਨੂੰ ਰੋਗ ਲੱਗਾ ਹੋਇਆ ਹੈ ਅਤੇ ਇਹ ਰੋਗ ਤਾਂ ਮਿਟ ਸਕਦਾ ਹੈ, ਜੇਕਰ ਬ੍ਰਹਮ ਗਿਆਨੀ ਦਾ ਤੇਲ ਕੱਢ ਕੇ ਮੇਰੇ ਸਰੀਰ ਤੇ ਲਾਇਆ ਜਾਵੇ ਤਾਂ ਮੇਰਾ ਰੋਗ ਦੂਰ ਹੋ ਸਕਦਾ ਹੈ। ਕੋਈ ਐਸਾ ਬ੍ਰਹਮ ਗਿਆਨੀ ਹੈ ਜਿਹੜਾ ਖੁਸ਼ੀ ਨਾਲ ਕੋਹਲੂ ਵਿਚ ਪੈ ਕੇ ਆਪਣੇ ਤੇਲ ਕਢਾਵੇ। ਇਹ ਸੁਣ ਕੇ ਸਾਰੇ ਹੀ ਮੁੱਕਰ ਗਏ ਅਤੇ ਕਹਿਣ ਲੱਗੇ ਕਿ ਅਸੀਂ ਇਹੋ ਜਿਹੇ ਬ੍ਰਹਮ ਗਿਆਨੀ ਨਹੀ। ਅਸੀਂ ਤਾਂ ਪੁੰਨ ਦਾਨ ਨਾਂ ਕਰਨ ਵਾਲੇ ਬ੍ਰਹਮ ਗਿਆਨੀ ਹਾਂ ਇਹ ਸੁਣ ਕੇ ਰਾਜੇ ਨੇ ਫਿਰ ਉਸ ਮਹਾਤਮਾ ਨੂੰ ਕਿਹਾ ਕਿ ਮਹਾਤਮਾ ਜੀ! ਜਿਹੜੇ ਤੁਸੀਂ ਬ੍ਰਹਮ ਗਿਆਨੀ ਲੱਭੇ ਹਨ ਇਹ ਤਾਂ ਸਾਰੇ ਹੀ ਮੁੱਕਰ ਗਏ ਹਨ। ਫਿਰ ਸੰਤ ਕਹਿਣ ਲੱਗੇ ਕਿ ਇਕੁ ਬ੍ਰਹਮ ਗਿਆਨੀ ਹੋਰ ਹੈ ਜਦੋਂ ਰਾਜਾ ਉਹਨਾਂ ਦੇ ਪਾਸ ਗਿਆ ਤਾਂ ਬੇਨਤੀ ਕੀਤੀ ਕਿ ਆਪ ਬ੍ਰਹਮ ਗਿਆਨੀ ਹੋ, ਅੱਗੋ ਸੰਤ ਕਹਿਣ ਲੱਗੇ ਨਹੀਂ ਜੀ ਅਸੀਂ ਬ੍ਰਹਮ ਗਿਆਨੀ ਨਹੀਂ, ਪਰ ਤੁਸੀਂ ਦੱਸੋਂ ਤੁਹਾਨੂੰ ਕੀ ਕੰਮ ਹੈ? ਕਹਿੰਦਾ "ਜੇਕਰ ਤੁਹਾਡਾ ਤੇਲ ਕੱਢ ਕੇ ਮੇਰੇ ਸਰੀਰ ਤੇ ਲਗਾਇਆ ਜਾਂਵੇ ਤਾਂ ਮੇਰਾ ਰੋਗ ਹੱਟ ਸਕਦਾ ਹੈ।" ਕਹਿਣ ਲੱਗੇ ਕਿ ਮੈਂ ਬ੍ਰਹਮ ਗਿਆਨੀ ਤਾਂ ਨਹੀਂ ਪਰ ਮੇਰਾ ਸਰੀਰ ਤੇਰੇ ਲਈ ਹਾਜਰ ਹੈ ਜੇਕਰ ਮੇਰੇ ਸਰੀਰ ਦੀ ਲੋੜ ਹੈ ਤਾਂ ਬੇਸ਼ੱਕ ਹੁਣੇ ਹੀ ਘਾਣੀ ਵਿਚ ਪੀੜ ਲੈ। ਫਿਰ ਕਹਿਣ ਲੱਗੇ ਕਿ ਹੇ ਰਾਜਨ! ਤੂੰ ਤਾਂ ਨਿਗ੍ਹਾ ਨਾਲ ਹੀ ਠੀਕ ਹੋ ਸਕਦਾ ਹੈਂ। ਜਦੋਂ ਇਹ ਬਚਨ ਕੀਤਾ ਤਾਂ, ਉਸੇ ਵੇਲੇ ਹੀ ਰਾਜੇ ਉੱਤੇ ਨਿਗ੍ਹਾ ਪਾ ਕੇ ਉਸਦਾ ਰੋਗ ਚੁੱਕ ਦਿੱਤਾ। ਰਾਜਾ ਕਹਿਣ ਲੱਗਾ ਕਿ ਬ੍ਰਹਮ ਗਿਆਨੀ ਤਾਂ ਇਹ ਹਨ, ਉਹ ਦੂਸਰੇ ਤਾਂ ਐਵੇਂ ਪਾਖੰਡੀ ਲੋਕ ਸਨ, ਆਪਣੇ-ਆਪ ਨੂੰ ਪੁੰਨ-ਦਾਨ ਨਾਂ ਕਰਨ ਵਾਲੇ ਬ੍ਰਹਮ ਗਿਆਨੀ ਦੱਸਦੇ ਹਨ। ਉਹਨਾਂ ਦੇ ਅੰਦਰ ਤਾਂ ਸਰੀਰ ਦਾ ਮੋਹ ਸੀ, ਜਿਸ ਕਰਕੇ ਕਿਸੇ ਨੇ ਵੀ ਸਰੀਰ ਕੁਰਬਾਨ ਨਹੀਂ ਕੀਤਾ। ਸੋ ਇਸ ਪ੍ਰਕਾਰ ਬ੍ਰਹਮ ਗਿਆਨੀ ਤਾਂ ਸਾਰੀ ਦੁਨੀਆਂ ਹੀ ਬਣੀ ਫਿਰਦੀ ਹੈ। ਪਰ ਜਿਸ ਨੇ ਮੁਲਕ ਦੀ ਰੱਖਿਆ ਕਰਨ ਵਾਸਤੇ ਆਪਣਾ-ਆਪ ਕੁਰਬਾਨ ਕੀਤਾ ਹੈ, ਉਹ ਬ੍ਰਹਮ ਗਿਆਨੀ ਹੀ ਸੰਸਾਰ ਸਮੁੰਦਰ ਤੋਂ ਤਰਿਆ ਹੈ। ਜਿਵੇਂ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਆਪਣਾ ਸੀਸ ਵਾਰਿਆ ਸੀ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਸੱਚੇ ਪਾਤਸ਼ਾਹ ਜੀ ਨੇ ਕੁਰਬਾਨੀ ਕੀਤੀ ਸੀ।

## ਜਿਸਹਿ ਜਗਾਇ ਪੀਆਏ ਹਰਿ ਰਸੁ; ਅਕਥ ਕਥਾ ਤਿਨਿ ਜਾਨੀ ॥੨॥

ਸਤਿਗੁਰੂ ਸਾਹਿਬ ਜੀ ਕ੍ਰਿਪਾ ਕਰਕੇ (ਜਿਸਹਿ) ਜਿੰਨ੍ਹਾਂ ਨੂੰ ਅਵਿਦਿਆ, ਪਰਮਾਦਤਾਈ ਦੀ ਨੀਂਦ ਵਿੱਚੋਂ ਗਿਆਨ ਅਵਸਥਾ ਵਿਚ (ਜਗਾਇ) ਜਗ੍ਹਾ ਕੇ (ਹਰਿ) ਹਰੀ ਦਾ ਰਸ (ਪੀਆਏ) ਪਿਆ ਦਿੱਤਾ ਹੈ। (ਤਿਨਿ) ਉਹਨਾਂ ਨੇ ਹੀ **"ਬ੍ਰਹਮ ਗਿਆਨੀ ਆਪ ਪ੍ਰਮੇਸਰ"** ਵਾਲੀ ਕਥਨ ਤੋਂ ਰਹਿਤ ਕਥਾ ਬ੍ਰਹਮ ਰੂਪ ਹੋ ਕੇ (ਜਾਨੀ) ਜਾਣੀ ਹੈ। **ਵਾ:** ਜਿਨ੍ਹਾਂ ਨੂੰ ਮਹਾਰਾਜ ਨੇ ਨਾਮ ਦਾ ਰਸ ਪਿਆਉਣਾ ਕੀਤਾ ਹੈ, ਉਨ੍ਹਾਂ ਨੇ ਹੀ ਕਥਨ ਤੋਂ ਰਹਿਤ ਸਰੂਪ ਵਿਚ ਅਭੇਦਤਾ ਦੀ ਕਥਾ ਨੂੰ ਜਾਣਿਆ ਹੈ।

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** (ਅੰਗ : ੩੩੪)

**ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ ॥**

**ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ ॥੧॥**

**ਅਚਰਜੁ ਕਿਛੁ ਕਹਣੁ ਨ ਜਾਈ ॥ ਬਸਤੁ ਅਗੋਚਰ ਭਾਈ ॥੧॥ ਰਹਾਉ ॥**

**ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ ॥**

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥** (ਅੰਗ : ੮੮੩)

## ਜਾ ਕਉ ਆਏ, ਸੋਈ ਵਿਹਾਝਹੁ; ਹਰਿ ਗੁਰ ਤੇ ਮਨਹਿ ਬਸੇਰਾ ॥

ਹੇ ਪੁਰਖੋ ! (ਜਾ ਕਉ) ਜਿਸ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਤੁਸੀਂ ਮਨੁੱਖਾ ਜਨਮ ਧਾਰ ਕੇ ਮਾਤ ਲੋਕ ਵਿਚ ਆਏ ਹੋ, (ਸੋਈ) ਉਸ ਪ੍ਰਮੇਸਰ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਦੁਆਰਾ (ਵਿਹਾਝਹੁ) ਖਰੀਦਣਾ ਕਰੋ। **ਵਾ:** ਜਿਸ ਨਾਮ ਰੂਪ **ਵਾ:** ਮੁਕਤ ਰੂਪ **ਵਾ:** ਬ੍ਰਹਮਾਨੰਦ ਰੂਪ **ਵਾ:** ਸਰੂਪ ਦੀ ਸਖਿਆਤਤਾ ਰੂਪ ਵਸਤੂ ਨੂੰ ਸਾਧਸੰਗਤ ਰੂਪ ਹਟ ਤੋਂ ਸਤਿਗੁਰਾਂ ਪਾਸੋਂ ਤਨ ਮਨ ਧਨ ਦੇ ਕੇ ਖਰੀਦਣ ਵਾਸਤੇ ਮਨੁਖਾ ਜਨਮ ਵਿਚ ਆਏ ਹੋ (ਸੋਈ) ਉਹੀ ਵਸਤੂ ਨੂੰ ਖਰੀਦਣਾ ਕਰੋ। **ਵਾ:** ਜਿਸ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਤੁਸੀਂ ਆਏ ਹੋ ਉਸ ਪ੍ਰਮੇਸਰ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਖਰੀਦਣਾ ਕਰੋ। **ਵਾ:** ਜਿਸ ਨਾਮ ਧਨ ਨੂੰ ਸਵਾਸਾਂ, ਸ਼ਰਧਾ ਰੂਪ ਪੂੰਜੀ ਦੇ ਕੇ ਖਰੀਦਣ ਵਾਸਤੇ ਮਾਤ ਲੋਕ ਤੇ ਆਏ ਹੋ, ਉਸ ਨਾਮ ਧਨ ਰੂਪ ਵਸਤੂ ਨੂੰ ਸਤਿਗੁਰਾਂ ਦੇ ਪਾਸੋਂ ਖਰੀਦਣਾ ਕਰੋ।

**ਪ੍ਰਸ਼ਨ :** ਉਹ ਪ੍ਰਮੇਸਰ ਮਿਲਦਾ ਕਿਵੇਂ ਹੈ?

**ਉੱਤਰ :** ਹੇ ਭਾਈ ! **(ਹਰਿ ਗੁਰ ਤੇ ਮਨਹਿ ਬਸੇਰਾ ॥)** ਪ੍ਰਮੇਸਰ ਦੇ ਸਰੂਪ ਸਤਿਗੁਰੂ ਸਾਹਿਬ ਜੀ ਦੁਆਰਾ ਹੀ ਪ੍ਰਮੇਸਰ ਦਾ ਮਨ ਵਿਚ ਵਾਸਾ ਹੁੰਦਾ ਹੈ। **ਵਾ:** ਸਤਿਗੁਰਾਂ ਦੁਆਰਾ ਹੀ ਵਾਹਿਗੁਰੂ ਦਾ ਸਰੂਪ ਮਨ ਵਿਚ ਵੱਸੇਗਾ ਭਾਵ ਸਖਿਆਤ ਹੋਵੇਗਾ। **ਵਾ:** ਹਰੀ ਦਾ ਰੂਪ ਸਤਿਗੁਰੂ ਸਾਹਿਬ ਦੁਆਰਾ ਹੀ ਮਨ ਵਿਚ ਨਾਮ ਵੱਸਦਾ ਹੈ।

**ਗੁਰ ਕੀ ਟਹਲ ਗੁਰੂ ਕੀ ਸੇਵਾ ਗੁਰ ਕੀ ਆਗਿਆ ਭਾਣੀ ॥**

**ਕਹੁ ਨਾਨਕ ਜਿਨਿ ਜਮ ਤੇ ਕਾਢੇ ਤਿਸੁ ਗੁਰ ਕੈ ਕੁਰਬਾਣੀ ॥** (ਅੰਗ : ੬੭੧)

**ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥** (ਅੰਗ : ੧੩੮੬)

## ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ; ਬਹੁਰਿ ਨ ਹੋਇਗੋ ਫੇਰਾ ॥੩॥

ਹੇ ਭਾਈ ! ਫੇਰ ਤੁਸੀਂ (ਨਿਜ ਘਰਿ) ਸਾਧ ਸੰਗਤ ਵਿਚ ਬੈਠ ਕੇ ਸਹਜੇ ਹੀ (ਮਹਲੁ) ਸਚਖੰਡ ਦਾ ਸੁਖ (ਪਾਵਹੁ) ਪਾ ਲਵੋਗੇ।

**ਨਿਜ ਘਰ ਮੇਰੋ ਸਾਧਸੰਗਤਿ ਨਾਰਦ ਮੁਨਿ ਦਰਸਨ ਸਾਧਸੰਗ ਮੇਰੋ ਨਿਜ ਰੂਪ ਹੈ ॥** (ਕਬਿੱਤ : ੩੦੩)

**ਵਾ:** ਤੁਸੀਂ (ਨਿਜ ਘਰਿ) ਆਪਣੇ ਸਰੂਪ ਰੂਪੀ ਘਰ ਭਾਵ ਤੁਰੀਆ ਪਦ ਰੂਪ ਘਰ ਵਿਚ ਸਹਜੇ ਹੀ ਸੁਖ ਸਰੂਪ ਦਾ, ਆਤਮਾਨੰਦ ਦਾ (ਮਹਲੁ) ਟਿਕਾਣਾ (ਪਾਵਹੁ) ਪਾ ਲਵੋਗੇ। **ਵਾ:** ਤੁਸੀਂ (ਨਿਜ ਘਰਿ) ਆਪਣੇ ਅੰਤਹਕਰਨ ਰੂਪ ਘਰ ਵਿੱਚੋਂ ਆਪਣੇ (ਮਹਲੁ) ਤੁਰੀਆ ਪਦ ਰੂਪ ਮਹੱਲ ਦਾ ਸਹਜੇ ਹੀ ਸੁਖ (ਪਾਵਹੁ) ਪਾ ਲਵੋਗੇ। (ਬਹੁਰਿ) ਫਿਰ ਤੁਹਾਡਾ ਚੌਰਾਸੀ ਲੱਖ ਜੂਨ ਵਿਚ ਫੇਰਾ ਨਹੀਂ (ਹੋਇਗੋ) ਹੋਵੇਗਾ ਭਾਵ ਤੁਸੀਂ ਆਵਾ-ਗਉਣ ਵਿਚ ਨਹੀਂ ਪਵੋਗੇ, ਮੁਕਤ ਹੋ ਜਾਉਗੇ।

ਮਾਰੇ ਜਾਂਦੇ ਹਨ। ਇਹ ਵਿਕਾਰ ਐਸੇ ਹਨ ਕਿ ਗੁਫਾਵਾਂ ਵਿਚ ਇਕੱਲੇ-ਦੁਕੱਲੇ ਰਹਿਣ ਵਾਲਿਆਂ ਨੂੰ ਵੀ ਨਹੀਂ ਛੱਡਦੇ। ਇਸ ਕਰਕੇ ਅਸੀਂ ਸੰਗਤ ਦੀ ਓਟ ਧਾਰਣ ਕੀਤੀ ਹੈ।

## ਕਰਿ ਕਿਰਪਾ ਸੰਤ ਮਿਲੇ ਮੋਹਿ; ਤਿਨ ਤੇ ਧੀਰਜੁ ਪਾਇਆ ॥

*('ਮੋਹਿ' ਪਦ ਦੇਹਲੀ ਦੀਪਕ ਹੈ)*

ਇਸ ਪ੍ਰਕਾਰ ਜਦੋਂ ਅਕਾਲ ਪੁਰਖ ਵਾਹਿਗੁਰੂ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਸਾਨੂੰ ਭਾਈ ਬੁੱਢਾ ਸਾਹਿਬ ਜੀ ਆਦਿਕ ਸੰਤ, **ਵਾ:** (ਸੰਤ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਿਲੇ। **ਵਾ:** ਜਦੋਂ ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਰਨ ਵਿਚ ਪਏ, ਤਾਂ ਸਾਨੂੰ (ਸੰਤ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਮਿਲੇ। (ਤਿਨ) ਉਹਨਾਂ (ਤੇ) ਤੋਂ ਅਸੀਂ ਧੀਰਜ (ਪਾਇਆ) ਪਾਉਣਾ ਕੀਤਾ ਹੈ।

## ਸੰਤੀ ਮੰਤੁ ਦੀਓ ਮੋਹਿ ਨਿਰਭਉ; ਗੁਰ ਕਾ ਸਬਦੁ ਕਮਾਇਆ ॥੩॥

ਉਹਨਾਂ (ਸੰਤੀ) ਸੰਤਾਂ, ਮਹਾਂਪੁਰਖਾਂ ਨੇ, **ਵਾ:** (ਸੰਤੀ) ਸੰਤ ਸਰੂਪ ਪੰਜ ਪਿਆਰੇ ਸਿੰਘ ਸਾਹਿਬਾਨ ਨੇ ਅੰਮ੍ਰਿਤ ਦੇ ਚੂਲੇ ਨਾਲ (ਮੋਹਿ) ਸਾਨੂੰ (ਨਿਰਭਉ) ਭੈ ਤੋਂ ਰਹਿਤ ਕਰਨ ਵਾਲਾ **"੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ"** ਤੱਕ (ਮੰਤੁ) ਮੂਲਮੰਤਰ (ਦੀਓ) ਦੇਣਾ ਕੀਤਾ ਹੈ। ਫਿਰ ਅਸੀਂ ਇਹ ਗੁਰੂ ਜੀ ਦਾ ਸ਼ਬਦ **ਵਾ:** (ਸਬਦੁ) ਉਪਦੇਸ਼ (ਕਮਾਇਆ) ਕਮਾਉਣਾ ਕੀਤਾ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੇ ਸ਼ਬਦ ਵਾਹਿਗੁਰੂ ਮੰਤਰ ਰੂਪ ਨਾਮ ਨੂੰ ਕਮਾਉਣਾ ਕੀਤਾ ਹੈ।

**ਮਹਾ ਮੰਤ੍ਰੁ ਗੁਰ ਹਿਰਦੈ ਬਸਿਓ ਅਚਰਜ ਨਾਮੁ ਸੁਨਿਓ ਰੀ ॥੩॥** *(ਅੰਗ : ੩੮੪)*

## ਜੀਤਿ ਲਏ ਓਇ ਮਹਾ ਬਿਖਾਦੀ; ਸਹਜ ਸੁਹੇਲੀ ਬਾਣੀ ॥

ਅਸੀਂ (ਓਇ) ਉਹ ਸ਼ਬਦ ਦੇ ਅਭਿਆਸ ਕਰਕੇ (ਮਹਾ) ਬਹੁਤੇ (ਬਿਖਾਦੀ) ਝਗੜਾਲੂ **ਵਾ:** (ਬਿਖਾਦੀ) ਵਿਕਾਰੀ ਆਦਮੀਆਂ ਨੂੰ ਖਾਣ ਵਾਲੇ ਕਾਮਾਦਿਕ ਵਿਕਾਰ (ਜੀਤਿ) ਜਿੱਤੇ ਲਏ ਹਨ, ਜਿਸ ਕਰਕੇ ਸਾਡੀ ਬਿਰਤੀ (ਸਹਜ) ਸਹਜੇ ਹੀ (ਸੁਹੇਲੀ) ਸੁਖਦਾਇਕ ਹੋ ਗਈ ਹੈ। **ਵਾ:** ਸਾਨੂੰ ਸਹਜੇ ਹੀ (ਸੁਹੇਲੀ) ਸੁਖਦਾਇਕ ਅੰਮ੍ਰਿਤ ਰੂਪ ਬਾਣੀ ਪ੍ਰਾਪਤ ਹੋਈ ਹੈ।

**ਅਥਵਾ :** ਅਸੀਂ ਸਹਜੇ ਹੀ (ਸੁਹੇਲੀ) ਸੁਖਦਾਇਕ ਬਾਣੀ ਦੁਆਰਾ (ਮਹਾ ਬਿਖਾਦੀ) ਬਹੁਤੇ ਝਗੜਾਲੂ ਵਿਕਾਰ (ਜੀਤਿ) ਜਿੱਤ ਲਏ ਹਨ।

## ਕਹੁ ਨਾਨਕ ਮਨਿ ਭਇਆ ਪਰਗਾਸਾ;<br>ਪਾਇਆ ਪਦੁ ਨਿਰਬਾਣੀ ॥੪॥੪॥੧੨੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਸਾਡੇ ਮਨ ਦੇ ਵਿਚ ਬ੍ਰਹਮ ਗਿਆਨ ਦਾ (ਪਰਗਾਸਾ) ਪ੍ਰਕਾਸ਼ (ਭਇਆ) ਹੋ ਗਿਆ ਹੈ ਅਤੇ ਮਹਾਰਾਜ ਸਾਹਿਬ ਜੀ ਕਿਰਪਾ ਕਰਕੇ ਅਸੀਂ (ਨਿਰ+ਬਾਣੀ) (ਬਾਣੀ) ਬੰਧਨਾਂ ਤੋਂ (ਨਿਰ) ਰਹਿਤ, **ਵਾ:** (ਬਾਣੀ) ਆਦਤਾਂ ਤੋਂ ਰਹਿਤ, **ਵਾ:** (ਬਾਣੀ) ਦੁੱਖਾਂ ਤੋਂ ਰਹਿਤ (ਪਦੁ) ਪਦਵੀ ਨੂੰ (ਪਾਇਆ) ਪਾ ਲਿਆ ਹੈ।

# ਗਉੜੀ ਮਹਲਾ ੫ ॥

**ਉਥਾਨਕਾ :**

ਜਿਸ ਵਕਤ ਅੰਤਰਜਾਮੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਕੇ ਬਾਗ ਵਿੱਚ ਬਿਰਾਜਮਾਨ ਸਨ, ਮੰਜੀ ਸਾਹਿਬ ਵਿਖੇ ਦੀਵਾਨ ਸਜਿਆ ਹੋਇਆ ਸੀ ਅਤੇ ਸਤਿਗੁਰੂ ਸਾਹਿਬ ਜੀ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰ ਰਹੇ ਸਨ। ਭਾਈ ਪਿਰਾਣਾ ਜੀ, ਭਾਈ ਲੰਗਾਹ ਜੀ, ਭਾਈ ਪੈੜਾ ਜੀ ਆਦਿਕ ਗੁਰਸਿੱਖ ਸਤਿਗੁਰੂ ਸਾਹਿਬ ਜੀ ਦੇ ਸਨਮੁਖ ਹੀ ਬੈਠੇ ਹੋਏ ਸਨ। ਉਸ ਵਕਤ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਪ੍ਰਮੇਸਰ ਨੇ ਇਹ ਸੰਸਾਰ ਕਿਸ ਪ੍ਰਕਾਰ ਦਾ ਬਣਾਇਆ ਹੈ? ਮਹਾਰਾਜ ਕਹਿਣ ਲੱਗੇ, "ਹੇ ਗੁਰਸਿੱਖੋ! ਪ੍ਰਮੇਸਰ ਨੇ ਇਹ ਬਿਨਾਸ ਰੂਪ ਸੰਸਾਰ ਬਣਾਇਆ ਹੈ। ਗੁਰਸਿੱਖਾਂ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ ਬਿਨਾਸ ਰੂਪ ਤਾਂ ਬਾਜੀ ਹੁੰਦੀ ਹੈ। ਮਹਾਰਾਜ ਕਹਿੰਦੇ ਕਿ ਇਹ ਸੰਸਾਰ ਬਾਜੀ ਦੀ ਨਿਆਈਂ ਹੀ ਹੈ ਅਤੇ ਉਹ ਪ੍ਰਮੇਸਰ ਆਪ ਬਾਜੀਗਰ ਹੈ। ਗੁਰਸਿੱਖ ਕਹਿਣ ਲੱਗੇ ਕਿ ਮਹਾਰਾਜ! ਉਹ ਪ੍ਰਮੇਸਰ ਬਾਜੀਗਰ ਕਿਸ ਪ੍ਰਕਾਰ ਹੈ? ਉਸਦੀ ਰਚਨਾ ਦੇ ਅੰਦਰ ਅਨੇਕਤਾ ਕਿਉਂ ਪ੍ਰਤੀਤ ਹੋ ਰਹੀ ਹੈ? ਗੁਰਸਿੱਖਾਂ ਦੀ ਇਹ ਬੇਨਤੀ ਸੁਣ ਕੇ ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ।

## ਓਹੁ; ਅਬਿਨਾਸੀ ਰਾਇਆ ॥

ਹੇ ਗੁਰਸਿੱਖੋ! ਤਤ ਪਦ ਦਾ ਲਖ ਅਰਥ ਰੂਪ ਜੋ ਸ਼ੁੱਧ ਬ੍ਰਹਮ ਹੈ, ਉਹ (ਅਬਿਨਾਸੀ) ਨਾਸ ਤੋਂ ਰਹਿਤ ਅਤੇ ਸਾਰਿਆਂ ਦਾ (ਰਾਇਆ) ਰਾਜਾ ਰੂਪ ਹੈ **ਵਾ:** (ਰਾਇਆ) ਪ੍ਰਕਾਸ਼ਤਾ ਰੂਪ ਹੈ।

ਹੇ ਗੁਰਸਿੱਖੋ! ਮਹਰਾਜ ਸਾਹਿਬ ਜੀ ਦੇ ਸਨਮੁਖ ਚਿਤ ਜੋੜ ਕੇ ਇਸ ਪ੍ਰਕਾਰ ਬੇਨਤੀਆਂ ਕਰੋ ਕਿ

## ਨਿਰਭਉ ਸੰਗਿ ਤੁਮਾਰੈ ਬਸਤੇ; ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥

ਹੇ ਮਹਾਰਾਜ! ਅਸੀਂ ਜਿੰਨਾ ਚਿਰ (ਤੁਮਾਰੈ)ਆਪ ਜੀ ਦੇ (ਸੰਗਿ) ਨਾਲ ਲਿਵ ਲਗਾ ਕੇ ਜੁੜੇ ਰਹਿੰਦੇ ਹਾਂ, ਉਤਨਾ ਚਿਰ (ਨਿਰਭਉ) ਭੈ ਤੋਂ ਰਹਿਤ ਹੋ ਕੇ ਆਪ ਜੀ ਦੇ ਨਾਲ (ਬਸਤੇ) ਵਸਦੇ ਹਾਂ। ਫਿਰ ਇਹ (ਡਰਨੁ) ਡਰ (ਕਹਾ ਤੇ) ਕਿਸ ਤੋਂ, ਆਇਆ ਹੈ? ਭਾਵ ਆਪ ਜੀ ਨਾਲ ਲਿਵ ਲਗਾਉਣ ਕਰਕੇ ਵਿਕਾਰਾਂ ਅਤੇ ਜਮ ਆਦਿਕਾਂ ਦਾ ਡਰ ਨਹੀਂ ਰਹਿੰਦਾ।

**ਅਥਵਾ :** ਹੇ ਵਾਹਿਗੁਰੂ! **ਵਾ:** ਆਪ ਜੀ ਦੇ ਨਾਲ ਵੱਸਣ ਕਰਕੇ ਭਾਵ ਆਪ ਜੀ ਨੂੰ ਅੰਗ ਸੰਗ ਜਾਣ ਕੇ, ਅਸੀਂ ਭੈ ਤੋਂ ਰਹਿਤ ਹੋ ਗਏ ਹਾਂ। ਫੇਰ ਇਹ ਡਰਨਾ (ਕਹਾ ਤੇ) ਕਿੱਥੋਂ ਆਉਣਾ ਸੀ? ਭਾਵ ਕੋਈ ਡਰ ਨਹੀਂ ਰਿਹਾ। ਇਸ ਪ੍ਰਕਾਰ ਪ੍ਰਮੇਸ਼ਰ ਨੂੰ ਅੰਗ ਸੰਗ ਜਾਨਣੇ ਕਰਕੇ ਸਾਰੇ ਭੈ ਨਾਸ਼ ਹੋ ਜਾਂਦੇ ਹਨ।

**ਵਾ:** ਹੇ ਅੰਤਰਜਾਮੀ! ਇਹ ਕਾਲ ਰੂਪ (ਡਰਨੁ) ਬ੍ਰਿਛ ਤਾਂ ਤੇਰਾ ਰੱਖਿਆ ਹੋਇਆ ਇਕ ਤਮਾਸ਼ਬੀਨ ਹੈ।

**ਪ੍ਰਸ਼ਨ :** ਫਿਰ ਜੀਵ ਨੂੰ (ਡਰਨੁ) ਭੈ (ਕਹਾ ਤੇ ਆਇਆ) ਕਿਥੋਂ ਆਇਆ ਹੈ?

**ਉੱਤਰ :** ਜੀਵ ਨੂੰ ਇਹ ਭੈ ਅਗਿਆਨ ਕਰਕੇ ਹੀ ਚਿੰਬੜਿਆ ਹੋਇਆ ਹੈ। ਜਿੰਨ੍ਹਾਂ ਦੇ ਤਾਈਂ ਸਰੂਪ ਦਾ ਗਿਆਨ ਹੈ, ਉਹ ਨਿਰਭਉ ਹੀ ਰਹਿੰਦੇ ਹਨ। ਉਹਨਾਂ ਨੂੰ ਕੋਈ ਭੈ ਨਹੀਂ ਰਹਿੰਦਾ। ਪਰ ਜਿਹੜੇ ਆਪ ਜੀ ਦੀ ਲਿਵ ਨਾਲੋਂ ਟੁੱਟੇ ਹੋਏ ਹਨ, ਉਹਨਾਂ ਨੂੰ ਇਹ ਭੈ ਬਣਿਆ ਹੀ ਰਹਿੰਦਾ ਹੈ।

## ਏਕ ਮਹਲਿ, ਤੂੰ ਹੋਹਿ ਅਫਾਰੋ; ਏਕ ਮਹਲਿ ਨਿਮਾਨੋ ॥

*(ਸਾਰੇ ਸ਼ਬਦ ਵਿਚ 'ਤੂੰ' ਪਦ ਅਗਲੇ ਚਰਣ ਵਿਚ ਬੋਲੋ)*

ਹੇ ਪ੍ਰਮੇਸਰ ! ਤੂੰ (ਏਕ) ਇਕ (*ਮਹਲਿ) ਦੇਹ ਦੇ ਅੰਦਰ ਹੰਕਾਰ ਨੂੰ ਆਪਣੇ ਆਸਰੇ ਕਰਕੇ (ਅਫਾਰੋ) ਆਫਰਿਆ ਹੋਇਆ ਪ੍ਰਤੀਤ (ਹੋਹਿ) ਹੁੰਦਾ ਹੈ ਅਤੇ ਇਕ (ਮਹਲਿ) ਸਰੀਰ ਦੇ ਅੰਦਰ ਤੂੰ (ਨਿਮਾਨੋ) ਮਾਨ ਤੋਂ ਰਹਿਤ ਹੋ ਕੇ ਵਰਤ ਰਿਹਾ ਹੈਂ। ਭਾਵ ਜਿੱਥੇ ਸਤੋਗੁਣ ਦੀ ਪ੍ਰਧਾਨਤਾ ਹੈ, ਉੱਥੇ ਨਿਰਮਾਣਤਾ ਸਹਿਤ ਪ੍ਰਤੀਤ ਹੋ ਰਿਹਾ ਹੈਂ ਅਤੇ ਜਿੱਥੇ ਘੋਰ ਤਮੋਗੁਣ ਦੀ ਪ੍ਰਧਾਨਤਾ ਹੈ, ਉੱਥੇ ਹੰਕਾਰ ਸਹਿਤ ਆਫਰਿਆ ਹੋਇਆ ਪ੍ਰਤੀਤ ਹੋ ਰਿਹਾ ਹੈਂ।

## ਏਕ ਮਹਲਿ, ਤੂੰ ਆਪੇ ਆਪੇ; ਏਕ ਮਹਲਿ ਗਰੀਬਾਨੋ ॥੧॥

(ਏਕ) ਇਕ (ਮਹਲਿ) ਆਤਮਾ ਦੀ ਵਿਚਾਰ ਵਾਲੇ ਤੱਤ ਬੇਤਿਆਂ ਦੇ ਅੰਦਰ ਤੂੰ (ਆਪੇ ਆਪੇ) ਆਪਣਾ ਆਪ ਰੂਪ ਹੋ ਕੇ ਬਿਰਾਜ ਰਿਹਾ ਹੈਂ। **ਵਾ:** ਇਕ (ਮਹਲਿ) ਦੇਹ ਦੇ ਅੰਦਰ ਤੂੰ ਦੇਹ ਦੀ ਹੰਗਤਾ ਕਰਕੇ ਦੇਹ ਨੂੰ (ਆਪੇ) ਆਪਣਾ ਮੰਨੀ ਬੈਠਾ ਹੈਂ ਕਿ ਮੈਂ ਹੀ ਹਾਂ, ਮੇਰੇ ਤੋਂ ਇਲਾਵਾ ਹੋਰ ਕੋਈ ਨਹੀਂ ਹੈ (ਜਿਵੇਂ ਹਰਨਾਖਸ਼ ਆਪਣੇ ਆਪ ਨੂੰ ਜਲੇ ਹਰਨਾਖਸ, ਥਲੇ ਹਰਨਾਖਸ ਕਹਿੰਦਾ ਸੀ।) ਅਤੇ ਇਕ (ਮਹਲਿ) ਦੇਹ ਦੇ ਅੰਦਰ ਤੂੰ ਬਹੁਤੀ (ਗਰੀਬਾਨੋ) ਗਰੀਬੀ ਵਾਲਾ ਭਾਵ ਅਤਿਅੰਤ ਨਿਮਰਤਾ ਦੇ ਵਿਚ ਹੋ ਕੇ ਵਰਤ ਰਿਹਾ ਹੈਂ। ਯਥਾ :

**ਹਮ ਕਿਛੁ ਨਾਹੀ ਏਕੈ ਓਹੀ॥ ਆਗੈ ਪਾਛੈ ਏਕੋ ਸੋਈ॥** *(ਅੰਗ : ੩੯੧)*

## ਏਕ ਮਹਲਿ, ਤੂੰ ਪੰਡਿਤੁ ਬਕਤਾ; ਏਕ ਮਹਲਿ ਖਲੁ ਹੋਤਾ ॥

(ਏਕ) ਇੱਕ (ਮਹਲਿ) ਦੇਹ ਦੇ ਅੰਦਰ ਤੂੰ (ਪੰਡਿਤੁ) ਬਕਤੱਬ ਕਰਨ ਵਾਲਾ ਵਿਦਵਾਨ ਹੋ ਕੇ, ਰਜੋਗੁਣ ਦੇ ਪ੍ਰਤਾਪ ਕਰਕੇ, ਆਪਣੇ (ਬਕਤਾ) ਬਕਤੱਬ ਦੁਆਰਾ ਲੋਕਾਂ ਨੂੰ ਪ੍ਰਸੰਨ ਕਰਦਾ ਹੈਂ ਤੇ ਉਹਨਾਂ ਤੋਂ ਪਦਾਰਥ ਲੈਂਦਾਂ ਹੈਂ ਅਤੇ ਇਕ (ਮਹਲਿ) ਸਰੀਰ, **ਵਾ:** ਬੁੱਧੀ ਵਿੱਚ ਘੋਰ ਤਮੋਗੁਣ ਦੇ ਪ੍ਰਤਾਪ ਕਰਕੇ, ਖਲ ਮੂਰਖ ਹੋ ਰਿਹਾ ਹੈ।

**ਕਤਹੂੰ ਸੁਚੇਤ ਹੁਇਕੈ ਚੇਤਨਾ ਕੋ ਚਾਰ ਕੀਓ ਕਤਹੂੰ ਅਚਿੰਤ ਹੁਇਕੈ ਸੋਵਤ ਅਚੇਤ ਹੋ ॥** *(ਅਕਾਲ ਉਸਤਤ)*

## ਏਕ ਮਹਲਿ, ਤੂੰ ਸਭੁ ਕਿਛੁ ਗ੍ਰਾਹਜੁ; ਏਕ ਮਹਲਿ, ਕਛੂ ਨ ਲੇਤਾ ॥੨॥

(ਏਕ) ਇਕ (ਮਹਲਿ) ਸਰੀਰ ਦੇ ਅੰਦਰ ਤੂੰ ਪੂਜਾ, ਭੇਟਾ, ਦਾਣੇ ਆਦਿਕ ਸਭ (ਕਿਛੁ) ਕੁਝ ਹੀ (ਗ੍ਰਾਹਜੁ) ਗ੍ਰਹਿਣ ਕਰੀ ਜਾਂਦਾ ਹੈਂ ਅਤੇ ਇਕ ਸਰੀਰ ਦੇ ਅੰਦਰ ਸੰਤੋਖ ਧਾਰ ਕੇ,ਵਿਰਕਤ ਹੋ ਕੇ, (ਕਛੂ) ਕੁਝ ਵੀ ਨਹੀਂ (ਲੇਤਾ) ਲੈਂਦਾ ਹੈ।

**ਦ੍ਰਿਸ਼ਟਾਂਤ :**

## ਕਾਠ ਕੀ ਪੁਤਰੀ ਕਹਾ ਕਰੈ ਬਪੁਰੀ; ਖਿਲਾਵਨਹਾਰੋ ਜਾਨੈ ॥

ਜਿਸ ਪ੍ਰਕਾਰ (ਕਾਠ) ਲੱਕੜ ਦੀ ਬਣੀ ਹੋਈ (ਪੁਤਰੀ) ਪੁਤਲੀ (ਬਪੁਰੀ) ਵਿਚਾਰੀ (ਕਹਾ ਕਰੈ) ਕੀ ਕਰ ਸਕਦੀ ਹੈ? ਇਸ ਨੂੰ (ਖਿਲਾਵਨਹਾਰੋ) ਖਿਡਾਉਣ ਵਾਲਾ ਬਾਜੀਗਰ ਆਪ ਹੀ (ਜਾਨੈ) ਜਾਣਦਾ ਹੈ।

---

* **ਮਹਲਿ** : ਮਹਿਲੀ ਨਾਮ ਮਹਲਾਂ ਦੇ ਮਾਲਕ ਦਾ ਵੀ ਹੈ। ਪਰ ਇੱਥੇ 'ਮਹਲਿ' ਦੇ ਲੱਲੇ ਨੂੰ ਸਿਹਾਰੀ ਹੋਣ ਕਰਕੇ ਇਹ ਬਹੁ ਵਚਨ ਸਮਝਣਾ।

**ਜੈਸਾ ਭੇਖੁ ਕਰਾਵੈ ਬਾਜੀਗਰੁ; ਓਹੁ ਤੈਸੋ ਹੀ, ਸਾਜੁ ਆਨੈ ॥੩॥**

ਪੁਤਲੀਆਂ ਦੇ ਆਪਣੇ ਹੱਥ ਪੈਰ ਨਹੀਂ ਹੁੰਦੇ, ਉਹ (ਬਾਜੀਗਰੁ) ਤਮਾਸਬੀਨ (ਜੈਸਾ) ਜਿਹੋ ਜਿਹਾ ਵੀ ਉਹਨਾਂ ਪੁਤਲੀਆਂ ਦਾ (ਭੇਖੁ) ਭੇਸ (ਕਰਾਵੈ) ਕਰਾਉਂਦਾ ਭਾਵ ਬਣਾਉਂਦਾ ਹੈ, ਉਹ (ਤੈਸੋ) ਉਹੋ ਜਿਹਾ ਰੂਪ (ਸਾਜੁ) ਬਣਾ ਕਰਕੇ (ਆਨੈ) ਆ ਜਾਂਦੀਆਂ ਹਨ।

**ਦਾ ਦ੍ਰਿਸ਼ਟਾਂਤ :**

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ; ਖਿਲਾਵਨਹਾਰੋ ਜਾਨੈ ॥**

- ਇਸੇ ਪ੍ਰਕਾਰ ਇਹ ਪੰਜਾਂ ਤੱਤਾ ਰੂਪ ਕਾਠ ਦੀ ਦੇਹ ਰੂਪ (ਪੁਤਰੀ) ਪੁਤਲੀ, **ਵਾ:** ਇਹ ਜੀਵ ਰੂਪ ਪੁਤਲੀ ਤੁੱਛ ਹੈ, ਜੜ੍ਹ ਹੈ। ਇਹ (ਬਪੁਰੀ) ਵਿਚਾਰੀ ਕੀ ਕਰ ਸਕਦੀ ਹੈ? ਭਾਵ ਕੁਝ ਵੀ ਨਹੀਂ ਕਰ ਸਕਦੀ। ਇਸਨੂੰ (ਖਿਲਾਵਨਹਾਰੋ) ਖਿਡਾਉਣ ਵਾਲਾ ਬ੍ਰਹਮ ਚੇਤਨ ਜੋ ਸਾਰੀਆਂ ਇੰਦ੍ਰੀਆਂ ਦੁਆਰਾ ਚੇਸ਼ਟਾ ਕਰਾਉਂਦਾ ਹੈ, ਉਹ ਆਪ ਹੀ ਖੇਡਾਂ ਨੂੰ (ਜਾਨੈ) ਜਾਣਦਾ ਹੈ।

**ਜੈਸਾ ਭੇਖੁ ਕਰਾਵੈ ਬਾਜੀਗਰੁ; ਓਹੁ ਤੈਸੋ ਹੀ, ਸਾਜੁ ਆਨੈ ॥੩॥**

(ਬਾਜੀਗਰੁ) ਈਸ਼ਰ ਨੇ ਮਾਇਆ ਸਬਲ ਹੋ ਕੇ ਸੰਸਾਰ ਦੀ ਬਾਜੀ ਪਾਈ ਹੈ, ਉਹ ਇਹਨਾਂ ਚਾਰ ਖਾਣੀਆਂ ਵਿਚ (ਜੈਸਾ) ਜਿਹੋ ਜਿਹਾ (ਭੇਖੁ) ਭੇਸ (ਕਰਾਵੈ) ਕਰਾਉਂਦਾ ਹੈ। ਉਹ ਪਸ਼ੂ, ਪੰਛੀ, ਦੇਵਤੇ, ਦੇਉ (ਤੈਸੋ) ਉਹੋ ਜਿਹਾ ਹੀ (ਸਾਜੁ) ਬਣਾ ਕੇ ਆ ਜਾਂਦੇ ਹਨ।

**ਅਨਿਕ ਕੋਠਰੀ ਬਹੁਤੁ ਭਾਤਿ ਕਰੀਆ; ਆਪਿ ਹੋਆ ਰਖਵਾਰਾ ॥**

ਹੇ ਪ੍ਰਮੇਸਰ ! ਤੂੰ ਆਪ ਹੀ (ਅਨਿਕ) ਅਨੇਕਾਂ ਦੇਹ ਰੂਪ ਕੋਠੜੀਆਂ ਅੰਡਜ, ਜੇਰਜ, ਆਦਿਕ ਚਾਰੇ ਖਾਣੀਆਂ ਤੋਂ ਤਿੰਨਾਂ ਗੁਣਾਂ ਦੇ ਪ੍ਰਭਾਵ ਕਰਕੇ, ਬਹੁਤ (ਭਾਤਿ) ਤਰੀਕਿਆਂ ਨਾਲ ਰਚਨਾ (ਕਰੀਆ) ਕੀਤੀਆਂ ਹਨ ਅਤੇ ਤੂੰ ਆਪ ਹੀ ਇਹਨਾਂ ਸਾਰੀਆਂ ਦੇਹਾਂ ਦਾ (ਰਖਵਾਰਾ) ਰੱਖਿਆ ਕਰਨ ਵਾਲਾ (ਹੋਆ) ਹੋ ਗਿਆ ਹੈਂ।

**ਜੈਸੇ ਮਹਲਿ ਰਾਖੈ, ਤੈਸੇ ਰਹਨਾ; ਕਿਆ ਇਹੁ ਕਰੈ ਬਿਚਾਰਾ ॥੪॥**

ਹੇ ਸਰੀਰ ਰੂਪ (ਮਹਲਿ) ਮਹਿਲਾਂ ਦੇ ਮਾਲਕ ਪ੍ਰਮੇਸਰ ! (ਜੈਸੇ) ਜਿਸ ਪ੍ਰਕਾਰ ਤੂੰ (ਮਹਲਿ) ਸਰੀਰਾਂ ਰੂਪ ਮਹਿਲਾਂ ਨੂੰ (ਰਾਖੈ) ਰੱਖਦਾ ਹੈਂ (ਤੈਸੇ) ਉਸੇ ਪ੍ਰਕਾਰ ਇੰਨ੍ਹਾਂ ਦੇਹਾਂ ਵਾਲੇ ਅਕਾਰ ਧਾਰੀ ਜੀਵਾਂ ਨੇ (ਰਹਨਾ) ਰਹਿਣਾ ਹੈ। ਫਿਰ ਇਹ ਵਿਚਾਰੇ ਤੁੱਛ ਜੀਵ (ਕਿਆ) ਕੀ (ਕਰੈ) ਕਰ ਸਕਦੇ ਹਨ।

**ਜਿਨਿ ਕਿਛੁ ਕੀਆ, ਸੋਈ ਜਾਨੈ; ਜਿਨਿ ਇਹ ਸਭ ਬਿਧਿ ਸਾਜੀ ॥**

(ਜਿਨਿ) ਜਿਸ ਪ੍ਰਮੇਸਰ ਨੇ ਸਭ (ਕਿਛੁ) ਕੁਝ (ਕੀਆ) ਕੀਤਾ ਹੈ ਭਾਵ ਜਿਸਨੇ ਸੰਸਾਰ ਰੂਪ ਬਾਜੀ ਪਾਈ ਹੈ ਅਤੇ ਜਿਸਨੇ ਇਹ ਸਾਰੀ ਬਿਧੀ ਸਾਜੀ ਹੈ। (ਸੋਈ) ਉਹ ਪ੍ਰਮੇਸਰ ਆਪ ਹੀ ਜਾਣਦਾ ਹੈ।

**ਅਥਵਾ :** ਜਿਸ ਨੇ ਅਭਿਆਸ ਕਰਨ ਰੂਪ ਕੁਝ ਕੀਤਾ ਹੈ, ਉਹ ਹੀ ਅਨੁਭਵ ਆਦਿਕ ਕੁਝ ਜਾਣ ਸਕਦਾ ਹੈ।

**ਕਹੁ ਨਾਨਕ ਅਪਰੰਪਰ ਸੁਆਮੀ; ਕੀਮਤਿ ਅਪੁਨੇ ਕਾਜੀ ॥੫॥੫॥੧੨੯॥**

*(ਕਾੱਜੀ ਬੋਲੋ)*

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਗੁਰਸਿੱਖੋ ! ਇਹ ਸਾਰੀ ਰਚਨਾ ਪ੍ਰਕਿਰਤੀ ਦੇ ਅੰਦਰ ਹੈ, ਪਰ ਉਹ ਪ੍ਰਮੇਸਰ ਪ੍ਰਕਿਰਤੀ ਤੋਂ ਪਰੇ ਹੈ ਅਤੇ ਸਾਰਿਆਂ ਦਾ (ਸੁਆਮੀ) ਮਾਲਕ ਹੈ ਤੇ ਆਪਣੇ (ਕਾਜੀ) ਕੰਮਾਂ ਦੀ

ਕੀਮਤ ਨੂੰ ਆਪ ਹੀ ਜਾਣਦਾ ਹੈ। **ਵਾ:** ਅੰਨਵੈ ਕਰਕੇ (ਜੀ+ਕਾ) ਆਪਣੇ ਜੀਅ ਦੇ ਮੰਤ ਭਾਵ ਆਪਣੇ ਹਿਰਦੇ ਦੀ ਕੀਮਤ ਨੂੰ ਆਪ ਹੀ ਜਾਣਦਾ ਹੈ। **ਵਾ:** ਹੇ ਮਹਾਰਾਜ! ਆਪ ਜੀ ਦੇ (ਕਾਜੀ) ਕੰਮਾਂ ਦੀ ਕੀਮਤ ਨੂੰ ਕਾਜੀ, ਮੁਹੰਮਦ, ਪੈਗੰਬਰ ਆਦਿਕ ਕੀ ਜਾਣ ਸਕਦੇ ਹਨ? **ਵਾ:** ਹੇ ਜੀਵ! ਤੂੰ ਆਪਣੇ (ਕਾਜੀ) ਕੰਮ ਵਾਸਤੇ ਸੰਸਾਰਿਕ ਪਦਾਰਥਾਂ ਅਤੇ ਸੰਬੰਧੀਆਂ ਦੀ ਕੀਮਤ ਜਾਣਦਾ ਹੈਂ। ਪਰ ਅੰਤ ਨੂੰ ਇਹਨਾਂ ਵਿੱਚੋਂ ਕੋਈ ਵੀ ਤੇਰੇ ਕੰਮ ਆਉਣ ਵਾਲਾ ਨਹੀਂ ਹੈ।

## ਗਉੜੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਪਾਵਨ ਸਬਦ ਵਿਚ ਵਿਕਾਰਾਂ ਤੋਂ ਛੁਡਾਉਣ ਵਾਸਤੇ ਜੀਵਾਂ ਦੇ ਤਾਈਂ ਤਾੜਨਾ ਕਰਕੇ ਸਿੱਖਿਆ ਦਿੰਦੇ ਹਨ।

## ਛੋਡਿ ਛੋਡਿ ਰੇ; ਬਿਖਿਆ ਕੇ ਰਸੂਆ ॥

(ਰੇ) ਹੇ ਜੀਵ! ਸਬਦ, ਸਪਰਸ, ਰੂਪ, ਰਸ, ਗੰਧ ਇੰਨ੍ਹਾਂ ਪੰਜਾਂ (ਬਿਖਿਆ) ਵਿਸ਼ਿਆਂ ਦੇ (ਰਸੂਆ) ਰਸਾਂ ਦੇ ਤਾਈਂ (ਛੋਡਿ) ਛੱਡ ਦੇ (ਛੋਡਿ) ਛੱਡ ਦੇ। ਤੂੰ ਕਿਉਂ ਇੰਨ੍ਹਾਂ (ਬਿਖਿਆ) ਵਿਸ਼ਿਆਂ ਦੇ ਵਿਚ (ਰਸੂਆ) ਰਸੀਆ ਹੋ ਰਿਹਾ ਹੈਂ? **ਵਾ:** (ਛੋਡਿ ਛੋਡਿ) ਜੇਕਰ ਤੂੰ ਇੰਨ੍ਹਾਂ ਨੂੰ ਨਹੀਂ ਛੱਡੇਗਾ ਤਾਂ ਇਹ ਤੈਨੂੰ ਛੱਡ ਜਾਣਗੇ। ਜਦੋਂ ਅੰਤ ਨੂੰ ਸਰੀਰ ਕਮਜੋਰ ਹੋ ਜਾਂਦਾ ਹੈ ਤਾਂ ਸੰਬੰਧੀ ਵੀ ਮੂੰਹ ਮੋੜ ਲੈਂਦੇ ਹਨ ਇੰਦ੍ਰੀਆਂ ਵੀ ਰਸ ਦੇਣੋ ਹਟ ਜਾਂਦੀਆਂ ਹਨ। ਇਸ ਪ੍ਰਕਾਰ ਸਾਰੇ ਹੀ ਛੱਡ ਕਰਕੇ ਚਲੇ ਜਾਂਦੇ ਹਨ।

**ਅਨਦਿਨੁ ਸਿਮਰਹੁ ਤਾਸੁ ਕਉ ਜੋ ਅੰਤਿ ਸਹਾਈ ਹੋਇ ॥**
**ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ ॥** *(ਅੰਗ : ੨੫੩)*

## ਉਰਝਿ ਰਹਿਓ, ਰੇ ਬਾਵਰ ਗਾਵਰ;
## ਜਿਉ ਕਿਰਖੈ ਹਰਿਆਇਓ ਪਸੂਆ ॥੧॥ ਰਹਾਉ ॥

*('ਹਰ੍ਿਆਇਓ' ਬੋਲੋ, ਕਿਰਖੈ ਪਾਠ ਨਹੀਂ ਕਰਨਾ)*

(ਰੇ) ਹੇ ਜੀਵ! ਤੂੰ (ਬਾਵਰ) ਕਮਲੇ ਆਦਮੀ ਦੀ ਨਿਆਈਂ (ਗਾਵਰ) ਬੇਸਮਝ ਹੋ ਕੇ ਇੰਨ੍ਹਾਂ ਵਿਸ਼ਿਆਂ ਵਿਚ (ਉਰਝਿ) ਫਸ (ਰਹਿਓ) ਰਿਹਾ ਹੈਂ। **ਵਾ:** (ਗਾਵਰ) ਚੰਡਾਲ ਦੀ ਨਿਆਈਂ ਬੇਸਮਝ ਹੋ ਰਿਹਾ ਹੈਂ। **ਵਾ:** (ਗਾਵਰ) ਗਵਾਲੇ ਦੀ ਨਿਆਈਂ ਇੰਦ੍ਰੀਆਂ ਰੂਪ ਗਊਆਂ ਨੂੰ ਵਿਸ਼ੇ ਰੂਪ ਘਾਹ ਚਰਾ ਰਿਹਾ ਹੈਂ ਅਤੇ (ਜਿਉ) ਜਿਵੇਂ (ਹਰਿਆਇਓ) ਹਰਿਆਇਆ ਪਸ਼ੂ ਰੱਸਾ ਤੁੜਾ ਕੇ (ਕਿਰਖੈ) ਹਰੀ ਖੇਤੀ ਨੂੰ ਚਰਦਾ ਹੈ, ਤਿਵੇਂ ਹੀ ਤੂੰ **"ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ"** ਵਾਲੇ ਨਿਯਮ ਰੂਪ ਰੱਸੇ ਨੂੰ ਤੁੜਾ ਕੇ ਪਰਾਏ ਘਰਾਂ ਨੂੰ, **ਵਾ:** ਪਰਾਏ ਹੱਕਾਂ ਨੂੰ ਤੱਕਣ ਰੂਪ ਹਰੀ ਖੇਤੀ ਨੂੰ ਚਰਦਾ ਹੈਂ। **ਵਾ:** ਵਿਸ਼ਿਆਂ ਰੂਪ ਖੇਤੀ ਨੂੰ ਚਰਦਾ ਹੈਂ।

## ਜੋ ਜਾਨਹਿ, ਤੂੰ ਅਪੁਨੇ ਕਾਜੈ; ਸੋ ਸੰਗਿ ਨ ਚਾਲੈ ਤੇਰੈ ਤਸੂਆ ॥

ਹੇ ਜੀਵ! (ਜੋ) ਜਿਹੜਾ ਤੂੰ (ਜਾਨਹਿ) ਜਾਣਦਾ ਹੈਂ ਕਿ ਇਹ ਪਾਦਰਥ ਤੇ ਸੰਬੰਧੀ ਆਦਿਕ (ਅਪੁਨੇ) ਮੇਰੇ (ਕਾਜੈ) ਕੰਮ ਆਉਣਗੇ, (ਸੋ) ਉਹ (ਤਸੂਆ) ਦੋ ਸੂਤਰ ਵੀ ਤੇਰੇ ਨਾਲ ਨਹੀਂ (ਚਾਲੈ) ਚਲਣਗੇ। **ਵਾ:** (ਤਸੂਆ) ਗਜ ਦਾ ੨੪ਵਾਂ ਹਿੱਸਾ ਵੀ ਤੇਰੇ ਨਾਲ ਨਹੀਂ ਚੱਲਣਗੇ।

**ਨੋਟ :** ਕਾਰੀਗਰਾਂ ਦੇ ਹਿਸਾਬ ਅਨੁਸਾਰ ਗਜ ਦੇ ੨੪ਵੇਂ ਹਿੱਸੇ ਨੂੰ ਤਸੂ ਕਿਹਾ ਜਾਂਦਾ ਹੈ। ਸੰਪ੍ਰਦਾਇ ਵਿਚ ੨ ਸੂਤਰ ਦਾ ਨਾਮ ਤਸੂ ਹੈ।

## ਨਾਗੋ ਆਇਓ ਨਾਗ ਸਿਧਾਸੀ; ਫੇਰ ਫਿਰਿਓ ਅਰੁ ਕਾਲਿ ਗਰਸੂਆ ॥੧॥

ਹੇ ਜੀਵ! ਤੂੰ (ਨਾਗੋ) ਨੰਗਾ ਹੀ ਇਸ ਦੁਨੀਆਂ ਦੇ ਵਿੱਚ (ਆਇਓ) ਆਇਆ ਸੀ ਅਤੇ ਅੰਤ ਨੂੰ (ਨਾਗ) ਨੰਗਾ ਹੀ (ਸਿਧਾਸੀ) ਚਲਿਆ ਜਾਵੇਂਗਾ। ਯਥਾ :

**ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ ॥** *(ਅੰਗ : ੧੧੫੭)*

ਤੂੰ ਹਰਿਆਏ ਪਸ਼ੂ ਵਾਂਗ (ਫੇਰਿ ਫਿਰਿਓ) ਵਾਰ-ਵਾਰ ਵਿਸ਼ਿਆਂ ਵਿਚ ਹੀ ਫਿਰਦਾ ਰਹਿੰਦਾ ਹੈਂ। **ਵਾ:** ਜਦੋਂ ਤੈਨੂੰ ਚੌਰਾਸੀ ਲੱਖ ਜੂਨਾਂ ਦੇ ਫੇਰ ਵਿਚ ਫੇਰਿਆ ਗਿਆ ਤਾਂ ਉਦੋਂ ਤੈਨੂੰ ਵਾਰ-ਵਾਰ ਮਾਤਾ ਦੇ ਗਰਭ ਵਿਚ ਸੁੱਟਿਆ ਗਿਆ। (ਅਰੁ) ਅਤੇ ਹਰੇਕ ਦੇਹ ਦੇ ਅੰਤ ਵੇਲੇ ਕਾਲ ਤੈਨੂੰ (ਗਰਸੂਆ) ਗ੍ਰਸਦਾ ਰਿਹਾ, ਪਕੜਦਾ ਰਿਹਾ ਭਾਵ ਕਾਲ ਤੈਨੂੰ ਖਾਂਦਾ ਰਿਹਾ। ਤੇਰੀ ਇਸ ਪ੍ਰਕਾਰ ਦੀ ਹਾਲਤ ਹੁੰਦੀ।

## ਪੇਖਿ ਪੇਖਿ ਰੇ, ਕਸੁੰਭ ਕੀ ਲੀਲਾ; ਰਾਚਿ ਮਾਚਿ ਤਿਨਹੂੰ ਲਉ ਹਸੂਆ ॥

(ਰੇ) ਹੇ ਭਾਈ! ਜਿਹੜੇ ਪਦਾਰਥਾਂ ਨੂੰ (ਪੇਖਿ) ਦੇਖਣੇ ਯੋਗ ਮੰਨ ਕੇ (ਪੇਖਿ) ਦੇਖਦਾ ਹੈਂ, ਇਹ ਪਦਾਰਥ ਕਸੁੰਭੇ ਰੰਗ ਦੀ ਲੀਲਾ ਵਾਂਗ ਨਾਸ਼ਵੰਤ ਹਨ। ਭਾਵ ਜਿਵੇਂ ਕਸੁੰਭੇ ਦੇ ਰੰਗ ਵਿਚ ਕੋਈ ਸੁਗੰਧੀ ਨਹੀਂ ਹੁੰਦੀ ਤੇ ਪਾਣੀ ਦੀ ਬੂੰਦ ਪੈਣ ਨਾਲ ਉਸਦਾ ਰੰਗ ਡੱਬ ਖੜੱਬਾ ਹੋ ਜਾਂਦਾ ਹੈ, ਇਸੇ ਪ੍ਰਕਾਰ ਜੋ ਮਾਇਆ ਦੇ ਰੰਗ ਹਨ, ਉਹਨਾਂ ਵਿਚ ਭਗਤੀ ਰੂਪ ਖੁਸ਼ਬੋ ਨਹੀਂ ਹੁੰਦੀ ਤੇ ਰੋਗ ਰੂਪ ਬੂੰਦ ਪੈਣ ਡੱਬ ਖੜੱਬਾ ਹੋ ਜਾਂਦਾ ਹੈ। ਫਿਰ ਵੀ ਤੂੰ (ਤਿਨਹੂੰ) ਤਿਨ੍ਹਾਂ ਪਦਾਰਥਾਂ ਵਿਚ (ਰਾਚਿ) ਰਚ ਕੇ, (ਮਾਚਿ) ਤਦਾਕਾਰ ਹੋ ਕੇ ਮਚਕਾਰੇ ਮਾਰਦਾ ਰਹਿੰਦਾ ਹੈ, ਅਤੇ ਇਹਨਾਂ ਵਿਚ ਹੀ ਚਿਤ (ਲਉ) ਲਾ-ਲਾ ਕੇ (ਹਸੂਆ) ਹੱਸਦਾ ਰਹਿੰਦਾ ਹੈ। ਤੈਨੂੰ ਪਤਾ ਨਹੀਂ ਹੈ ਕਿ ਕਾਲ ਨੇ ਇਕ ਨ ਇਕ ਦਿਨ ਆ ਕੇ ਤੈਨੂੰ ਪਕੜ ਲੈਣਾ ਹੈ।

## ਛੀਜਤ ਡੋਰਿ, ਦਿਨਸੁ ਅਰੁ ਰੈਨੀ; ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥

ਹੇ ਭਾਈ! ਤੇਰੀ ਉਮਰ ਰੂਪੀ ਡੋਰ (ਦਿਨਸੁ ਅਰੁ ਰੈਨੀ) ਦਿਨ ਅਤੇ ਰਾਤ ਕਰਕੇ (ਛੀਜਤ) ਨਾਸ਼ ਹੁੰਦੀ ਜਾ ਰਹੀ ਹੈ। **ਵਾ:** ਦਿਨ ਰਾਤ ਰੂਪ ਚੂਹੇ ਤੇਰੀ ਉਮਰ ਰੂਪ ਲੱਜ ਨੂੰ ਕੱਟੀ ਜਾ ਰਹੇ ਹਨ।

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨ ਕੂਚੁ ਰਹਨੁ ਥਿਰੁ ਨਾਹੀ ॥** *(ਅੰਗ : ੭੯੩)*

ਅਤੇ ਸੇਵਾ ਸਿਮਰਨ ਕਰਨਾ, ਪ੍ਰਮੇਸਰ ਦੀ ਪ੍ਰਾਪਤੀ ਕਰਨੀ ਅਤੇ ਆਪਣੇ ਆਪ ਨੂੰ ਮੁਕਤ ਕਰਨਾ ਆਦਿ ਜੋ ਤੇਰੇ ਇਸ (ਜੀਅ) ਜੀਵ ਦੇ (ਕਾਜੁ) ਕੰਮ ਆਉਣਾ ਸੀ, ਉਹ ਤੂੰ (ਕਛੂਆ) ਕੁਝ ਵੀ ਨਹੀਂ ਕੀਤਾ। ਐਵੇਂ ਵਿਗਾਰੀ ਦੀ ਨਿਆਈਂ ਭਟਕਦਾ ਹੀ ਰਿਹਾ ਹੈਂ। ਜੇਕਰ ਤੂੰ ਆਪਣੇ ਜੀਅ ਦੇ ਉਧਾਰ ਵਾਸਤੇ ਇਹ ਕੰਮ ਕਰ ਲੈਂਦਾ ਤਾਂ ਤੂੰ ਨਰਕਾਂ ਤੋਂ, ਦੁਨੀਆਂ ਦੀਆਂ ਸਜਾਵਾਂ ਤੋਂ ਬਚ ਜਾਂਦਾ ਤੇ ਤੈਨੂੰ ਵਾਹਿਗੁਰੂ ਦੇ ਦਰ ਤੇ ਝੂਠਾ ਨਾ ਹੋਣਾ ਪੈਂਦਾ।

## ਕਰਤ ਕਰਤ ਇਵ ਹੀ ਬਿਰਧਾਨੋ; ਹਾਰਿਓ ਉਕਤੇ, ਤਨੁ ਖੀਨਸੂਆ ॥

**(ਖੀਨੱਸੂਆ ਬੋਲੋ)**

ਹੇ ਜੀਵ! ਤੂੰ ਦੁਨੀਆਂ ਦੇ ਵਿਵਹਾਰਾਂ ਨੂੰ (ਕਰਤ ਕਰਤ) ਕਰਦਿਆਂ-ਕਰਦਿਆਂ ਵਾਂ ਮਾਇਆ ਨੂੰ

ਇਕੱਠੀ (ਕਰਤ ਕਰਤ) ਕਰਦਿਆਂ-ਕਰਦਿਆਂ (ਇਵ ਹੀ) ਐਵੇਂ ਹੀ (ਬਿਰਧਾਨੋ) ਬੁੱਢਾ ਹੋ ਗਿਆ ਹੈਂ। **ਵਾ**: ਤੇਰੀ ਬਾਲਕ ਅਵਸਥਾ ਖੇਡਾਂ ਵਿਚ, ਜਵਾਨੀ ਭੋਗਾਂ ਵਿਚ ਅਤੇ ਢਲਦੀ ਜਵਾਨੀ ਸੰਸਿਆਂ ਵਿਚ ਗੁਜਰ ਗਈ ਹੈ। ਅਜ ਕਰਦੇ ਹਾਂ, ਕੱਲ੍ਹ ਕਰਦੇ ਹਾਂ, ਇਉਂ (ਕਰਤ ਕਰਤ) ਕਰਦਿਆਂ-ਕਰਦਿਆਂ ਬੁਢੇਪਾ ਆਉਣ ਤੇ ਤੂੰ ਕੁਝ ਵੀ ਨਾ ਕਰ ਸਕਿਆ ਅਤੇ ਤੇਰਾ (ਉਕਤੇ) ਕਥਨ ਵੀ (ਹਾਰਿਓ) ਹਾਰ ਗਿਆ ਭਾਵ ਤੂੰ ਬੋਲਣ ਤੋਂ ਵੀ ਰਹਿ ਗਿਆ। **ਵਾ**: ਤੇਰੀ ਕਥਨ ਦੀ ਚਤਰਾਈ ਵੀ ਹਾਰ ਗਈ ਅਤੇ (ਤਨੁ) ਸਰੀਰ ਦਾ ਬਲ ਵੀ (ਖੀਨ) ਨਾਸ (ਅਸੂਆ) ਹੋ ਗਿਆ। ਪਰ ਤੂੰ ਅਜੇ ਵੀ (ਅਸੂਆ) ਈਰਖਾ ਨਹੀਂ ਛੱਡਦਾ।

## ਜਿਉ ਮੋਹਿਓ, ਉਨਿ ਮੋਹਨੀ ਬਾਲਾ;
## ਉਸ ਤੇ ਘਟੈ ਨਾਹੀ, ਰੁਚ ਚਸੂਆ ॥੩॥

ਜਿਉਂ ਜਨਮ ਤੋਂ ਲੈ ਕੇ, (ਬਾਲਾ) ਬਾਲ ਅਵਸਥਾ ਤੋਂ ਲੈ ਕੇ (ਉਨਿ) ਉਸ (ਬਾਲਾ) ਬਲ ਵਾਲੀ ਮੋਹਨੀ ਮਾਇਆ ਨੇ ਤੈਨੂੰ ਮੋਹਿਆ ਹੈ **ਵਾ**: ਜਿਉਂ ਬਾਲਕ ਅਵਸਥਾ ਤੋਂ (ਮੋਹਨੀ) ਸੁੰਦਰ (ਬਾਲਾ) ਇਸਤਰੀ ਨੇ ਤੈਨੂੰ (ਮੋਹਿਓ) ਮੋਹਿਆ ਹੈ।

**ਸਰਪਨੀ ਤੇ ਊਪਰਿ ਨਹੀ ਬਲੀਆ॥ ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥੧॥** *(ਅੰਗ : ੪੮੦)*

ਬਾਲਕ ਅਵਸਥਾ ਤੋਂ ਜੁਆਨੀ ਅਵਸਥਾ ਵੀ ਗੁਜਰ ਗਈ, ਬੁਢੇਪਾ ਵੀ ਆ ਗਿਆ ਪਰ ਉਸ ਮਾਇਆ ਤੋਂ, ਇਸਤਰੀ ਤੋਂ (*ਚਸੂਆ) ਚਸਾ ਮਾਤਰ ਵੀ ਤੇਰੀ ਰੁਚੀ ਨਹੀਂ (ਘਟੈ) ਘੱਟਦੀ।

## ਜਗੁ ਐਸਾ, ਮੋਹਿ ਗੁਰਹਿ ਦਿਖਾਇਓ;
## ਤਉ ਸਰਣਿ ਪਰਿਓ, ਤਜਿ ਗਰਬਸੂਆ ॥

*(ਗਰਬੱਸੂਆ ਬੋਲੋ)*

ਹੇ ਜੀਵ! ਜਦੋਂ (ਗੁਰਹਿ) ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ (ਮੋਹਿ) ਸਾਡੇ ਤਾਈਂ (ਐਸਾ) ਅਜਿਹਾ ਨਾਸ਼ਵੰਤ ਦੁਖਦਾਈ (ਜਗੁ) ਜਗਤ ਪ੍ਰਗਟ ਕਰਕੇ (ਦਿਖਾਇਓ) ਦਿਖਾ ਦਿੱਤਾ ਤਾਂ ਅਸੀਂ ਗੁਣਾਂ ਦਾ, ਵਿਦਿਆ ਦਾ, ਰੂਪ ਦਾ, ਧਨ ਦਾ, ਅਤੇ ਦੁਨੀਆਂ ਦੀ ਪ੍ਰਭਤਾ ਦਾ (ਗਰਬਸੂਆ) ਹੰਕਾਰ (ਤਜਿ) ਛੱਡ ਕੇ ਮਹਾਰਾਜ ਜੀ ਦੀ ਸ਼ਰਣ ਵਿਚ ਪੈ ਗਏ। **ਵਾ**: ਗੁਣਾਂ ਕਰਕੇ (ਸੂਆ) ਪੈਦਾ ਹੋਣ ਵਾਲੇ (ਗਰਬ) ਹੰਕਾਰ ਨੂੰ ਛੱਡ ਕੇ, **ਵਾ**: (ਗਰਬ+ਅਸੂਆ) ਹੰਕਾਰ ਤੇ (ਅਸੂਆ) ਈਰਖਾ ਕਰਨੀ (ਤਜਿ) ਛੱਡ ਕੇ ਅਸੀਂ ਮਹਾਰਾਜ ਦੀ ਸ਼ਰਨ ਵਿਚ ਪੈ ਗਏ ਹਾਂ।

## ਮਾਰਗੁ ਪ੍ਰਭ ਕੋ ਸੰਤਿ ਬਤਾਇਓ;
## ਦ੍ਰਿੜੀ ਨਾਨਕ ਦਾਸ, ਭਗਤਿ ਹਰਿ ਜਸੂਆ ॥੪॥੬॥੧੨੭॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ (ਸੰਤਿ) ਸ੍ਰੀ ਗੁਰੂ ਨਾਨਕ ਦੇਵ ਜੀ ਨੇ, ਸ੍ਰੀ ਗੁਰੂ ਰਾਮਦਾਸ ਜੀ ਨੇ ਸਾਨੂੰ (ਪ੍ਰਭ) ਵਾਹਿਗੁਰੂ (ਕੋ) ਦਾ (ਮਾਰਗੁ) ਰਸਤਾ (ਬਤਾਇਓ) ਦੱਸ ਦਿੱਤਾ ਹੈ।

---

* **ਚਸੂਆ** : ਇਕ ਵਾਰੀ ਅੱਖ ਖੋਲਣ ਤੇ ਮੀਚਣ ਦੇ ਸਮੇਂ ਨੂੰ ਨਿਮਖ ਕਹਿੰਦੇ ਹਨ। ਪੰਦਰਾਂ ਨਿਮਖਾਂ ਦਾ ਇੱਕ ਵਿਸਵਾ ਹੁੰਦਾ ਹੈ ਤੇ ਪੰਦਰਾਂ ਵਿਸਵਿਆਂ ਦਾ ਇਕ ਚਸਾ ਹੁੰਦਾ ਹੈ।

**ਪ੍ਰਸ਼ਨ :** ਮਹਾਰਾਜ! ਉਹ ਕਿਹੜਾ ਮਾਰਗ ਹੈ ਕਿਰਪਾ ਕਰਕੇ ਸਾਨੂੰ ਵੀ ਦੱਸੋ?

**ਉੱਤਰ :** (**ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ**) ਸੰਗਤ ਵਿਚ ਬੈਠ ਕੇ (ਹਰਿ) ਹਰੀ ਦਾ (ਜਸੂਆ) ਜੱਸ ਕਰਨਾ, ਇਕੱਲਿਆਂ ਬੈਠ ਕੇ ਵਾਹਿਗੁਰੂ ਦੀ ਸਿਮਰਨ (ਭਗਤਿ) ਭਗਤੀ ਕਰਨੀ ਅਤੇ ਆਪਣੇ ਆਪ ਨੂੰ ਦਾਸ ਕਹਾਉਣਾ ਭਾਵ ਹੰਕਾਰ ਨਾ ਕਰਨਾ ਆਦਿ ਇਸ ਨੂੰ ਅਸੀਂ (ਦਾਸ) ਦਾਸਾ ਭਾਵ ਧਾਰ ਕੇ (ਦ੍ਰਿੜੀ) ਦ੍ਰਿੜ ਕੀਤਾ ਹੈ ਅਤੇ ਇਹੋ ਹੀ ਵਾਹਿਗੁਰੂ ਦੇ ਮਿਲਣ ਦਾ ਰਸਤਾ ਹੈ।

## ਗਉੜੀ ਮਹਲਾ ੫ ॥

ਗੁਰਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਪਾਸ ਬੇਨਤੀ ਕੀਤੀ ਕਿ ਮਹਾਰਾਜ! ਪ੍ਰਾਰਥਨਾ ਕਿਸ ਪ੍ਰਕਾਰ ਕਰਨੀ ਚਾਹੀਦੀ ਹੈ? ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਕਿ ਜਿਸ ਪ੍ਰਕਾਰ ਕੋਈ ਔਕੜ ਆ ਬਣੇ ਤੇ ਕੋਈ ਸਹਾਰਾ ਨਾ ਲੱਭੇ ਤਾਂ ਜਿਵੇਂ ਉਸ ਵੇਲੇ ਪ੍ਰਮੇਸਰ ਨੂੰ ਚੇਤੇ ਕਰੀਦਾ ਹੈ ਇਸੇ ਪ੍ਰਕਾਰ ਸਦਾ ਵਾਸਤੇ ਚਿਤ ਜੋੜ ਕੇ ਵਾਹਿਗੁਰੂ ਨੂੰ ਚੇਤੇ ਕਰਨਾ ਚਾਹੀਦਾ ਹੈ ਅਤੇ ਇਸ ਪ੍ਰਕਾਰ ਬੇਨਤੀਆਂ ਕਰਨੀਆਂ ਚਾਹੀਦੀਆਂ ਹਨ।

## ਤੁਝ ਬਿਨੁ; ਕਵਨੁ ਹਮਾਰਾ ॥

ਹੇ ਪ੍ਰਮੇਸਰ! (ਤੁਝ) ਤੇਰੇ ਤੋਂ ਬਿਨਾਂ (ਹਮਾਰਾ) ਸਾਡਾ (ਕਵਨੁ) ਕੌਣ ਹੈ? ਭਾਵ ਇਸ ਤਮਾਮ ਦੁਨੀਆਂ ਵਿੱਚੋਂ ਕੋਈ ਵੀ ਨਹੀਂ ਹੋ ਸਕਦਾ ਹੈ।

## ਮੇਰੇ ਪ੍ਰੀਤਮ; ਪ੍ਰਾਨ ਅਧਾਰਾ ॥੧॥ ਰਹਾਉ ॥

ਹੇ ਮਾਤਾ ਦੇ ਗਰਭ ਵਿਚ ਰੱਖਿਆ ਕਰਨ ਵਾਲੇ ਮੇਰੇ (ਪ੍ਰੀਤਮ) ਪਰਮ ਪ੍ਰੇਮ ਦੇ ਅਸਪਦ ਰੂਪ ਗੁਰੂ ਸਾਹਿਬ ਜੀ! ਆਪ ਜੀ ਇਸ ਦੁਨੀਆਂ ਵਿਚ ਮੇਰੇ ਪ੍ਰਾਣਾਂ ਦਾ (ਅਧਾਰ) ਆਸਰਾ ਰੂਪ ਹੋ।

## ਅੰਤਰ ਕੀ ਬਿਧਿ ਤੁਮ ਹੀ ਜਾਨੀ; ਤੁਮ ਹੀ ਸਜਨ ਸੁਹੇਲੇ ॥

ਹੇ ਸੱਚੇ ਪਾਤਸ਼ਾਹ! ਜੋ ਸਾਡੇ (ਅੰਤਰ) ਅੰਦਰ ਦੀ (ਬਿਧਿ) ਹਾਲਤ ਹੈ ਭਾਵ ਜੋ ਕਾਮ, ਕ੍ਰੋਧ ਆਦਿਕ ਸਤਾਉਂਦੇ ਹਨ ਇਹਨਾਂ ਦੀ ਨਵਿਰਤੀ ਕਰਨ ਦੀ (ਬਿਧਿ) ਵਿਧੀ ਨੂੰ (ਤੁਮ) ਤੁਸੀਂ ਹੀ (ਜਾਨੀ) ਜਾਣਿਆ ਹੈ ਅਤੇ ਤੁਸੀਂ ਹੀ ਪ੍ਰਲੋਕ ਵਿਚ (ਸੁਹੇਲੇ) ਸੁਖੀ ਰੱਖਣ ਵਾਲੇ ਸਾਡੇ (ਸਜਨ) ਸੱਜਣ ਹੋ। **ਵਾ:** ਤੁਸੀਂ ਹੀ ਸਾਡੇ ਮਾਤਾ ਦੇ ਗਰਭ ਵਿਚ (ਸਜਨ) ਸੱਜਣ ਹੋ। ਕਿਉਂਕਿ ਤੁਸੀਂ ਉੱਥੇ ਵੀ ਸਾਨੂੰ ਗਰਭ ਦੀ ਅੱਗ ਤੋਂ ਬਚਾ ਕੇ (ਸੁਹੇਲੇ) ਸੁਖੀ ਰੱਖਿਆ ਹੈ। **ਵਾ:** ਇਸ ਲੋਕ ਵਿਚ (ਤੁਮ) ਤੁਸੀਂ ਹੀ ਸਾਡੇ ਸੱਜਣ ਹੋ ਅਤੇ ਪ੍ਰਲੋਕ ਵਿਚ ਵੀ ਸਾਨੂੰ (ਸੁਹੇਲੇ) ਸੁਖਦਾਇਕ ਰੱਖਣ ਵਾਲੇ ਹੋ।

## ਸਰਬ ਸੁਖਾ, ਮੈ ਤੁਝ ਤੇ ਪਾਏ; ਮੇਰੇ ਠਾਕੁਰ ਅਗਹ ਅਤੋਲੇ ॥੧॥

ਹੇ ਮੇਰੇ (ਠਾਕੁਰ) ਸੁਆਮੀ ਪ੍ਰਮੇਸਰ ਆਪ (ਅਗਹ) ਗ੍ਰਹਿਣ ਤੋਂ ਰਹਿਤ ਅਤੇ (ਅਤੋਲੇ) ਤੋਲਣ-ਮਾਪਣ ਤੋਂ ਵੀ ਰਹਿਤ ਹੋ। ਮੈਂ ਜਿੰਨ੍ਹੇ ਵੀ ਸੁਖ ਪਾਏ ਹਨ ਉਹ (ਸਰਬ) ਸਾਰੇ ਆਪ ਜੀ ਦੇ (ਤੇ) ਪਾਸੋਂ ਹੀ ਪਾਏ ਹਨ।

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥** *(ਅੰਗ : ੨੬੯)*

**ਵਾ:** ਹੇ ਮੇਰੇ ਪ੍ਰਮੇਸਰ! ਆਪ ਜੀ (ਠਾਕੁਰ) ਸਰਬ ਕੇ ਸੁਆਮੀ ਹੋ, ਜੀਵਾਂ ਦੇ (ਅਗਹ) ਗ੍ਰਹਿਣ ਤੋਂ ਰਹਿਤ ਹੋ **ਵਾ:** ਸਕਤੀ ਬਿਰਤੀ ਕਰਕੇ (ਅਗਹ) ਗ੍ਰਹਿਣ ਤੋਂ ਰਹਿਤ ਹੋ ਤੇ (ਅਤੋਲੇ) ਤੋਲਣ-ਮਾਪਣ ਤੋਂ ਰਹਿਤ ਹੋ। ਭਾਵ ਆਪ ਸ਼ੁੱਧ ਬੁੱਧੀ ਰੂਪ ਤਰਾਜੂ ਕਰਕੇ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ, ਵਿਧੀ ਪੱਖ ਦੁਆਰਾ ਤੋਲੇ

ਜਾਂਦੇ ਹੋ। ਪਰ ਨਿਖੇਧ ਪਖ ਦੁਆਰਾ ਅਤੋਲੇ ਤੋਲਣ ਤੋਂ ਰਹਿਤ ਹੋ। ਕੋਈ ਵੀ ਸ਼ਾਸਤਰ ਪ੍ਰਮਾਣ ਰੂਪ ਵੱਟਾ ਨਹੀਂ ਜਿਸ ਕਰਕੇ ਨਿਖੇਧ ਪੱਖ ਦੁਆਰਾ ਆਪ ਜੀ ਨੂੰ ਤੋਲਿਆ ਜਾ ਸਕੇ। ਸਿਰਫ ਸ੍ਵੈ ਅਨਭੁਵ ਹੀ ਪ੍ਰਮਾਣਨੀਕ ਹੈ।

## ਅੰਗ:੨੦੭

## ਬਰਨਿ ਨ ਸਾਕਉ ਤੁਮਰੇ ਰੰਗਾ; ਗੁਣ ਨਿਧਾਨ ਸੁਖਦਾਤੇ ॥

ਹੇ (ਗੁਣ ਨਿਧਾਨ) ਗੁਣਾਂ ਤੇ ਖਜ਼ਾਨੇ ਤੇ (ਸੁਖਦਾਤੇ) ਸੁੱਖਾਂ ਦੇ ਦਾਤੇ ਪ੍ਰਮੇਸਰ! ਅਸੀਂ (ਤੁਮਰੇ) ਆਪ ਜੀ ਦੇ (ਰੰਗਾ) ਕੌਤਕਾਂ **ਵਾ:** (ਰੰਗਾ) ਰੰਗਾਂ ਓਢੰਗਾਂ ਨੂੰ (ਬਰਨਿ) ਕਥਨ (ਨ ਸਾਕਉ) ਨਹੀਂ ਕਰ ਸਕਦੇ। ਆਪ ਜੀ ਦੇ ਕੌਤਕ ਐਸੇ ਹਨ, ਜੋ ਗਿਣੇ ਅਤੇ ਸਮਝੇ ਨਹੀਂ ਜਾ ਸਕਦੇ। ਯਥਾ :

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੋ ॥**
**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥** *(ਅੰਗ : ੫੩੭)*
**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥**
**ਧਰਤੀ ਤੇ ਅਕਾਸਿ ਚੜਾਵੈ ਚੜੇ ਅਕਾਸਿ ਗਿਰਾਵੈ ॥** *(ਅੰਗ : ੧੨੫੨)*

## ਅਗਮ ਅਗੋਚਰ ਪ੍ਰਭ ਅਬਿਨਾਸੀ; ਪੂਰੇ ਗੁਰ ਤੇ ਜਾਤੇ ॥੨॥

ਹੇ ਸੱਚੇ ਪਾਤਸਾਹ! ਆਪ (ਅਗਮ) ਮਨ ਦੀ ਗੰਮਤਾ ਤੋਂ ਪਰੇ ਤੇ (ਅਗੋਚਰ) ਇੰਦਰੀਆਂ ਦੇ ਅਵਿਸ਼ੇ ਹੋ। (ਪ੍ਰਭ) ਸਮਰੱਥ ਹੋ **ਵਾ:** ਸਾਰਿਆਂ ਦੇ (ਪ੍ਰਭ) ਰਾਖੇ ਹੋ। **ਵਾ:** (ਪ੍ਰਭ) ਭੂ ਆਦਿਕ ਪੰਜਾਂ ਤੱਤਾਂ ਦੇ (ਪ੍ਰ) ਪਰਾ ਰੂਪ ਹੋ, ਸਾਰਿਆਂ ਨੂੰ ਪ੍ਰਵਿਰਤ ਕਰਨ ਵਾਲੇ ਹੋ ਅਤੇ ਆਪ ਹੀ ਸਾਰਿਆਂ ਵਿਚ ਭੂਮਾ ਰੂਪ ਸ਼ੁੱਧ ਬ੍ਰਹਮ ਰੂਪ ਹੋਂ, (ਅਬਿਨਾਸੀ) ਨਾਸ਼ ਤੋਂ ਰਹਿਤ ਹੋ। ਆਪ ਜੀ ਦੇ ਐਸੇ ਸਰੂਪ ਨੂੰ (ਪੂਰੇ ਗੁਰ ਤੇ ਜਾਤੇ) ਪੂਰਿਆਂ ਗੁਰਾਂ ਦੁਆਰਾ ਜਾਣਿਆ ਜਾਂਦਾ ਹੈ। **ਵਾ:** ਅਸੀਂ ਪੂਰੇ (ਗੁਰ) ਸਤਿਗੁਰਾਂ ਦੁਆਰਾ (ਜਾਤੇ) ਜਾਣਿਆ ਹੈ।

## ਭ੍ਰਮ ਭਉ ਕਾਟਿ ਕੀਏ ਨਿਹਕੇਵਲ; ਜਬ ਤੇ ਹਉਮੈ ਮਾਰੀ ॥

ਹੇ ਪ੍ਰਮੇਸਰ! (ਜਬ ਤੇ) ਜਦੋਂ ਤੋਂ ਆਪ ਜੀ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਡੀ ਸਥੂਲ, ਸੂਖਮ, ਕਾਰਨ ਤਿੰਨਾਂ ਦੇਹਾਂ ਦੀ ਹਉਮੈ (ਮਾਰੀ) ਮਾਰ ਦਿੱਤੀ ਹੈ। ਉਦੋਂ ਤੋਂ ਆਪ ਜੀ ਨੇ ਸਾਡੇ ਜੀਵ-ਈਸ਼ ਦੇ ਭੇਦ ਭਰਮ ਅਤੇ ਸੱਤ ਪ੍ਰਕਾਰ ਦੇ (ਭਉ) ਭੈ ਨੂੰ (ਕਾਟਿ) ਕੱਟ ਕਰਕੇ ਸਾਨੂੰ (ਨਿਹਕੇਵਲ) ਸ਼ੁੱਧ (ਕੀਏ) ਕਰ ਦਿੱਤਾ ਹੈ। **ਵਾ:** (ਨਿਹ+ਕੇਵਲ) (ਨਿਹ) ਵਿਸ਼ੇਸ ਕਰਕੇ (ਕੇਵਲ) ਕੈਵਲ ਮੋਖ ਦੇ ਕੇ (ਨਿਹਕੇਵਲ) ਸ਼ੁੱਧ ਕਰ ਦਿੱਤਾ ਹੈ।

## ਜਨਮ ਮਰਣ ਕੋ ਚੂਕੋ ਸਹਸਾ; ਸਾਧਸੰਗਤਿ ਦਰਸਾਰੀ ॥੩॥

ਹੇ ਸੱਚੇ ਪਾਤਸ਼ਾਹ! ਜਦੋਂ ਅਸੀਂ ਸਾਧ ਸੰਗਤ ਦੇ (ਦਰਸਾਰੀ) ਦਰਸ਼ਨੀਏ ਹੋਏ ਤਾਂ ਸਾਧਸੰਗਤ ਦੁਆਰਾ ਆਪ ਜੀ ਦੇ (ਦਰਸਾਰੀ) ਦਰਸ਼ਨ ਕਰਕੇ ਸਾਡਾ ਜੰਮਣ-ਮਰਨ ਦਾ ਸਾਰਾ (ਸਹਸਾ) ਸੰਸਾ (ਚੂਕੋ) ਚੁੱਕਿਆ ਗਿਆ। **ਵਾ:** (ਦਰਸਾ+ਰੀ) (ਰੀ) ਹੇ ਸਖੀ! ਅਸੀਂ ਸਾਧਸੰਗਤ ਕਰਕੇ ਪ੍ਰਮੇਸਰ ਦਾ ਦਰਸ਼ਨ ਕੀਤਾ ਹੈ ਅਤੇ ਸਾਧਸੰਗਤ ਨੇ ਸਾਡੇ ਤਾਈਂ ਉਸ ਸਰੂਪ ਨੂੰ (ਦਰਸਾਰੀ) ਦਿਖਾਇਆ ਹੈ।

## ਚਰਣ ਪਖਾਰਿ, ਕਰਉ ਗੁਰ ਸੇਵਾ; ਬਾਰਿ ਜਾਉ ਲਖ ਬਰੀਆ ॥

ਅਸੀਂ ਐਸੇ (ਗੁਰ) ਸਤਿਗੁਰਾਂ ਦੇ ਚਰਨਾਂ ਨੂੰ (ਪਖਾਰਿ) ਧੋਣ ਦੀ ਸੇਵਾ (ਕਰਉ) ਕਰਨੀ ਕਰੀਏ **ਵਾ:** ਗੁਰੂ ਸਾਹਿਬ ਜੀ ਦੇ ਚਰਨਾ ਦਾ (ਪਖਾਰਿ) ਪੱਖ ਲੈਣਾ ਕਰੀਏ। **ਵਾ:** ਹਰ ਵਕਤ ਚਰਨਾਂ ਨੂੰ (ਪਖਾਰਿ) ਵੇਖਦੇ ਹੀ ਰਹੀਏ ਅਤੇ (ਲਖ) ਲੱਖਾਂ (ਬਰੀਆ) ਵਾਰ (ਬਾਰਿ) ਵਾਰਨੇ-ਬਲਿਹਾਰਨੇ (ਜਾਉ) ਜਾਈਏ।

## ਜਿਹ ਪ੍ਰਸਾਦਿ, ਇਹੁ ਭਉਜਲੁ ਤਰਿਆ;
## ਜਨ ਨਾਨਕੁ ਪ੍ਰਿਅ ਸੰਗਿ ਮਿਰੀਆ ॥੪॥੭॥੧੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਹ) ਜਿੰਨ੍ਹਾਂ ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਕਰਕੇ ਅਸੀਂ (ਇਹੁ) ਇਸ (ਭਉਜਲੁ) ਸੰਸਾਰ ਸਮੁੰਦਰ ਤੋਂ (ਤਰਿਆ) ਤਰੇ ਹਾਂ ਅਤੇ ਜਿੰਨ੍ਹਾਂ ਦੀ ਦੀ ਕਿਰਪਾ ਕਰਕੇ ਸਾਡੀ ਬਿਰਤੀ (ਪ੍ਰਿਅ) ਪਿਆਰੇ ਅਕਾਲ ਪੁਰਖ ਦੇ (ਸੰਗਿ) ਨਾਲ (ਮਿਰੀਆ) ਮਿਲੀ ਹੈ। **ਵਾ:** ਅਸੀਂ (ਪ੍ਰਿਅ) ਪਿਆਰੇ ਪ੍ਰਮੇਸਰ ਨਾਲ (ਮਿਰੀਆ) ਮਿਲ ਗਏ ਹਾਂ।

## ਗਉੜੀ ਮਹਲਾ ੫ ॥

## ਤੁਝ ਬਿਨੁ; ਕਵਨੁ ਰੀਝਾਵੈ ਤੋਹੀ ॥

ਹੇ ਸੱਚੇ ਪਾਤਸ਼ਾਹ! (ਤੁਝ) ਤੇਰੇ ਤੋਂ (ਬਿਨੁ) ਬਗੈਰ (ਤੋਹੀ) ਤੈਨੂੰ ਕੌਣ (ਰੀਝਾਵੈ) ਪ੍ਰਸੰਨ ਕਰ ਸਕਦਾ ਹੈ ਭਾਵ ਕੋਈ ਪ੍ਰਸੰਨ ਨਹੀਂ ਕਰ ਸਕਦਾ।

**ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥**
**ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥** *(ਅੰਗ : ੧੫੦)*

ਭਾਵ ਜਿਸ ਤਰ੍ਹਾਂ ਕੋਈ ਧਰਤੀ ਨੂੰ ਅੰਨ ਆਦਿਕ ਅਰਪ ਕੇ ਕੀ ਮਾਣ ਕਰੇਗਾ, ਕਿਉਂਕਿ ਸਾਰੀਆਂ ਚੀਜਾਂ ਧਰਤੀ ਵਿਚੋਂ ਹੀ ਪੈਦਾ ਹੋਈਆਂ ਹਨ। ਇਸੇ ਤਰ੍ਹਾਂ ਕੋਈ ਵਿਦਿਆ ਅਤੇ ਸੇਵਾ ਆਦਿਕ ਗੁਣਾਂ ਦੁਆਰਾ ਆਪ ਜੀ ਨੂੰ ਕੀ ਪ੍ਰਸੰਨ ਕਰ ਲਵੇਗਾ? ਕਿਉਂਕਿ ਇਹ ਗੁਣ ਤਾਂ ਆਪ ਜੀ ਦੇ ਹੀ ਬਖਸ਼ੇ ਹੋਏ ਹਨ। ਇਸ ਪ੍ਰਕਾਰ ਤੁਹਾਡੇ ਤੋਂ ਬਗੈਰ ਤੁਹਾਨੂੰ ਹੋਰ ਕੌਣ ਪ੍ਰਸੰਨ ਕਰ ਸਕਦਾ ਹੈ।

**ਅਥਵਾ :** ਹੇ ਮਹਾਰਾਜ! (ਤੁਝ) ਆਪ ਜੀ ਦੀ ਕਿਰਪਾ ਤੋਂ ਬਿਨ੍ਹਾਂ (ਤੋਹੀ) ਆਪ ਨੂੰ (ਕਵਨੁ) ਕੌਣ (ਰੀਝਾਵੈ) ਪ੍ਰਸੰਨ ਕਰ ਸਕਦਾ ਹੈ। ਜਿਸ ਨੂੰ ਆਪ ਜੀ ਕਿਰਪਾ ਕਰਕੇ ਸਤਸੰਗਤ ਅਤੇ ਸਤਿਗੁਰਾਂ ਦੁਆਰਾ ਨਾਮ, ਪ੍ਰੇਮ ਅਤੇ ਸੇਵਾ ਸਿਮਰਨ ਦੀ ਦਾਤ ਬਖਸ਼ਦੇ ਹੋ। ਉਹ ਗੁਰਮੁਖ ਭਾਉ ਭਗਤੀ ਕਰਕੇ ਆਪ ਜੀ ਦੀ ਪ੍ਰਸੰਨਤਾ ਨੂੰ ਪ੍ਰਾਪਤ ਕਰਦਾ ਹੈ।

## ਤੇਰੋ ਰੂਪੁ; ਸਗਲ ਦੇਖਿ ਮੋਹੀ ॥੧॥ ਰਹਾਉ ॥

ਹੇ ਪ੍ਰਮੇਸਰ! (ਤੇਰੋ) ਤੇਰਾ ਬਣਾਇਆ ਹੋਇਆ (ਰੂਪ) ਅਕਾਰ ਭਾਵ ਸੰਸਾਰ ਇਹੋ ਜਿਹਾ ਹੈ, ਜਿਸ ਨੂੰ ਦੇਖ ਕੇ (ਸਗਲ) ਸਾਰੀ ਸ੍ਰਿਸ਼ਟੀ (ਮੋਹੀ) ਮੋਹਿਤ ਹੋ ਚੁੱਕੀ ਹੈ।

**ਅਥਵਾ :** (ਤੇਰੋ) ਤੇਰਾ (ਰੂਪੁ) ਸਰੂਪ ਦੇਖ ਕੇ ਸਾਰੀ ਸ੍ਰਿਸ਼ਟੀ (ਮੋਹੀ) ਮੋਹਿਤ ਹੋ ਰਹੀ ਹੈ।

**ਅਥਵਾ :** ਸਾਰਿਆਂ ਦੇ ਤਾਈਂ ਦਿੱਤਾ ਹੋਇਆ (ਤੇਰੋ) ਤੇਰਾ ਹੀ ਰੂਪ ਹੈ। ਸਾਰੇ ਜੀਵ ਆਪਦੇ ਰੂਪ ਨੂੰ ਹੀ ਦੇਖ ਕੇ ਮੋਹਿਤ ਹੋ ਰਹੇ ਹਨ ਅਤੇ ਤੈਨੂੰ ਭੁਲਾ ਦਿੱਤਾ ਹੈ।

**ਅਥਵਾ :** ਇਹ ਸਾਰੇ ਜੀਵ ਤੇਰਾ ਹੀ ਰੂਪ ਹਨ। ਪਰ ਮਾਇਆ ਨੂੰ ਦੇਖ ਕੇ ਮੋਹਿਤ ਹੋ ਰਹੇ ਹਨ ਤਾਂ ਤੇਰੇ ਨਾਲੋ ਵਿਛੜੇ ਹੋਏ ਹਨ।

## ਸੁਰਗ ਪਇਆਲ ਮਿਰਤ ਭੂਅ ਮੰਡਲ; ਸਰਬ ਸਮਾਨੋ ਏਕੈ ਓਹੀ ॥

ਉਸ ਪ੍ਰਮੇਸਰ ਦਾ ਇਹੋ ਜਿਹਾ ਵਾਸਤਵ ਸਰੂਪ ਹੈ ਕਿ (ਸੁਰਗ) ਸਵਰਗ ਲੋਕ ਵਿਖੇ ਦੇਵਤਿਆਂ ਵਿਚ, (ਪਇਆਲ) ਪਤਾਲ ਲੋਕ ਵਿਖੇ ਨਾਗਾਂ ਵਿਚ, (ਮਿਰਤ) ਮ੍ਰਿਤੂ ਲੋਕ ਵਿਖੇ ਜਮਪੁਰੀ ਵਿਚ ਅਤੇ (ਭੂਅ ਮੰਡਲ) ਪ੍ਰਿਥਵੀ ਦੇ ਮੰਡਲ ਵਿਖੇ (ਮੰਡਲ) ਗੋਲਾਕਾਰ ਸੰਸਾਰ ਚੱਕਰ ਵਿਚ, (ਸਰਬ) ਸਾਰਿਆਂ ਦੇ ਵਿਚ (ਏਕੈ) ਇਕ ਓਹੀ ਪ੍ਰਮੇਸਰ (ਸਮਾਨੋ) ਸਮਾਇਆ ਹੋਇਆ ਹੈ ਅਤੇ ਉਹੀ ਪਰੋਖ ਹੋ ਕੇ ਅੰਤ ਨੂੰ ਪਰਲੋਂ ਕਰਨ ਵਾਲਾ ਹੋਵੇਗਾ।

## ਸਿਵ ਸਿਵ ਕਰਤ, ਸਗਲ ਕਰ ਜੋਰਹਿ;
## ਸਰਬ ਮਇਆ ਠਾਕੁਰ ਤੇਰੀ ਦੋਹੀ ॥੧॥

ਹੇ ਮਹਾਰਾਜ ! ਇਸ ਸੰਸਾਰ ਦੇ (ਸਗਲ) ਸਾਰੇ ਹੀ ਜੀਵ ਪ੍ਰਤੱਖ ਬਾਹਰੀ (ਕਰ) ਹੱਥ (ਜੋਰਹਿ) ਜੋੜ-ਜੋੜ ਕੇ ਕਹਿੰਦੇ ਹਨ, **ਵਾ:** ਅੰਦਰੋਂ ਮਨ-ਬੁੱਧੀ ਰੂਪ (ਕਰ) ਹੱਥ (ਜੋਰਹਿ) ਜੋੜ ਕਰਕੇ ਲਿਵ ਲਾਉਂਦੇ ਹਨ ਕਿ ਹੇ (ਸਿਵ) ਕਲਿਆਣ ਸਰੂਪ (ਸਿਵ) ਸ਼ਾਂਤੀ ਦੇ ਦੇਣ ਵਾਲੇ ਪ੍ਰਮੇਸਰ ਸਾਡੀ (ਸਿਵ) ਕਲਿਆਣ ਕਰ, ਸਾਡੀ (ਸਿਵ) ਕਲਿਆਣ ਕਰ। **ਵਾ:** ਸ਼ਿਵਜੀ ਆਦਿਕ ਵੀ (ਸਗਲ) ਸਾਰੇ ਹੀ ਹੱਥ ਜੋੜ ਕੇ ਕਹਿੰਦੇ ਹਨ ਕਿ ਹੇ (ਸਿਵ) ਕਲਿਆਣ ਸਰੂਪ ਪ੍ਰਮੇਸਰ ਸਾਡੀ (ਸਿਵ) ਕਲਿਆਣ ਕਰ। ਹੇ (ਸਰਬ) ਸਾਰਿਆਂ ਉੱਤੇ (ਮਇਆ) ਕਿਰਪਾ ਦ੍ਰਿਸਟੀ ਕਰਨ ਵਾਲੇ (ਠਾਕੁਰ) ਚੇਤਨ ਪ੍ਰਮੇਸਰ ! ਸਾਰਿਆਂ ਵਿਚ ਤੇਰੀ (ਦੋਹੀ) ਦੁਹਾਈ ਫਿਰਦੀ ਹੈ। ਤੇਰੇ ਤੋਂ ਬਗੈਰ ਸਾਰੇ ਮੁਰਦੇ ਹੀ ਦਿਸਦੇ ਹਨ। **ਵਾ:** ਤੇਰੀ ਕਿਰਪਾ ਕਰਕੇ ਹੀ ਤੇਰੀ ਭਾਵ ਤੇਰੇ ਨਾਮ ਦੀ (ਦੋਹੀ) ਦੁਹਾਈ ਸਾਰਿਆਂ ਵਿਚ ਫਿਰ ਰਹੀ ਹੈ।

## ਪਤਿਤ ਪਾਵਨ, ਠਾਕੁਰ ਨਾਮੁ ਤੁਮਰਾ;
## ਸੁਖਦਾਈ ਨਿਰਮਲ ਸੀਤਲੋਹੀ ॥

ਹੇ (ਠਾਕੁਰ) ਮਾਲਕ ਅਕਾਲ ਪੁਰਖ ਵਾਹਿਗੁਰੂ ! ਆਪ ਜੀ ਦਾ ਨਾਮ (ਪਤਿਤ) ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ ਅਤੇ (ਸੁਖਦਾਈ) ਸਾਰੇ ਸੁੱਖਾਂ ਦੇ ਦੇਣ ਵਾਲਾ (ਨਿਰਮਲ) ਉੱਜਲ (ਸੀਤਲ+ਓਹੀ) ਸ਼ਾਂਤ ਸਰੂਪ (ਓਹੀ) ਉਹ ਇਕ ਆਪ ਜੀ ਦਾ ਹੀ ਸਰੂਪ ਹੈ। ਜਿਸਨੂੰ ਵੇਦ-ਸ਼ਾਸਤਰ ਵੀ ਨੇਤ-ਨੇਤ ਕਹਿੰਦੇ ਹਨ। **ਵਾ:** ਪ੍ਰਮੇਸਰ ਦਾ ਨਾਮ ਭਗਤਾਂ ਨੂੰ (ਸੁਖਦਾਈ) ਸੁੱਖ ਦੇਣ ਵਾਲਾ ਹੈ, ਜਗਿਆਸੂਆਂ ਨੂੰ (ਨਿਰਮਲ) ਹਿਰਦੇ ਦੀ ਉੱਜਲਤਾ ਦੇਣ ਵਾਲਾ ਅਤੇ ਬ੍ਰਹਮ ਗਿਆਨੀਆਂ ਨੂੰ (ਸੀਤਲੋਹੀ) ਸੀਤਲਤਾ ਦੇਣ ਵਾਲਾ ਹੈ।

## ਗਿਆਨ ਧਿਆਨ, ਨਾਨਕ ਵਡਿਆਈ;
## ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ! ਜਿਹੜਾ (ਤੇਰੇ) ਆਪ ਜੀ ਦੇ ਸੰਤਾਂ (ਸਿਉ) ਨਾਲ (ਗਾਲ ਗਲੋਹੀ) ਗੱਲਾਂ ਕਰਨਾ ਹੈ, ਅਸੀਂ ਇਸ ਨੂੰ ਹੀ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ

ਦਾ ਧਿਆਨ ਅਤੇ ਤੇਰੀ (ਵਡਿਆਈ) ਭਾਉ-ਭਗਤੀ ਸਮਝਿਆ ਹੈ। **ਵਾ**: ਇਹੋ ਹੀ ਸਾਡਾ ਗਿਆਨ ਹੈ, ਇਹੋ ਹੀ ਧਿਆਨ ਹੈ ਅਤੇ ਇਹੋ ਹੀ ਭਗਤੀ ਹੈ।

**ਅਥਵਾ :** ਜੋ ਤੇਰੇ ਸੰਤਾਂ (ਸਿਉ) ਨਾਲ ਮਿਲਕੇ ਗੱਲਾਂ (ਗਲੋਹੀ) ਕਰਨੀਆਂ ਹਨ ਭਾਵ ਮਹਾਤਮਾ ਨਾਲ ਮਿਲ ਕੇ ਜੋ ਪ੍ਰਸ਼ਨ-ਉੱਤਰ ਕਰਨੇ, ਕੀਰਤਨ ਭਜਨ ਕਰਨਾ ਹੈ, ਇਸ ਕਰਕੇ ਨਿਰਗੁਣ ਦਾ ਗਿਆਨ, ਸਰਗੁਣ ਦਾ ਧਿਆਨ ਅਤੇ ਵਡਿਆਈ ਪ੍ਰਾਪਤ ਹੁੰਦੀ ਹੈ। **ਵਾ**: ਹੇ ਪ੍ਰਮੇਸਰ ਸਤਸੰਗਤ ਵਿਚ ਮਿਲ ਕੇ ਜਿਹੜਾ ਤੂੰ ਚੇਤੇ ਆਉਂਦਾ ਹੈਂ ਨਿਰਗੁਣ ਦੇ ਸਾਰੇ ਗਿਆਨ, ਸਰਗੁਣ ਦੇ ਸਾਰੇ ਧਿਆਨ ਅਤੇ ਸ੍ਰਵਣ ਸਿਮਰਨ ਆਦਿ ਸਾਰੀਆਂ ਭਗਤੀਆਂ ਇਸਦੇ ਵਿਚ ਹੀ ਸਮਾਪਤ ਹੋ ਜਾਂਦੀਆਂ ਹਨ।

**ਅਥਵਾ :** ਤੇਰੀ ਪ੍ਰਾਪਤੀ ਵਾਲੇ ਜਿਹੜੇ ਤੇਰੇ ਨਾਲ ਜੁੜੇ ਹੋਏ ਹਨ, ਤੇਰੇ ਉਹਨਾਂ ਸੰਤਾ (ਸਿਉ) ਨਾਲ ਮਿਲਕੇ (ਗਾਲ) ਗੱਲਾਂ (ਗਲੋਹੀ) ਕਰਨੀਆਂ ਹੀ ਨਿਰਗੁਣ ਦਾ ਗਿਆਨ, ਸਰਗੁਣ ਦਾ ਧਿਆਨ ਅਤੇ ਤੁਰੀਆ ਆਦਿਕ ਸਾਰੀਆਂ ਭੂਮਿਕਾਂ ਦੀਆਂ ਵਡਿਆਈਆਂ ਹਨ।

## ਗਉੜੀ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਬੇਨਤੀਆਂ ਕਰਨ ਦੀ ਜਾਚ ਦੱਸਦੇ ਹਨ :

## ਮਿਲਹੁ; ਪਿਆਰੇ ਜੀਆ ॥

ਹੇ ਪਿਆਰੇ *(ਜੀਆ) ਪਤੀ ਪ੍ਰਮੇਸਰ ਅਕਾਲ ਪੁਰਖ! **ਵਾ**: ਹੇ ਪਿਆਰੇ (ਜੀਆ) ਜੀ ਸਾਨੂੰ (ਮਿਲਹੁ) ਮਿਲਣਾ ਕਰੋ।

## ਪ੍ਰਭ ਕੀਆ ਤੁਮਾਰਾ; ਥੀਆ ॥੧॥ ਰਹਾਉ ॥

ਹੇ (ਪ੍ਰਭ) ਪ੍ਰਭੂ ਅਕਾਲ ਪੁਰਖ! ਇਹ ਸਾਰਾ ਸੰਸਾਰ ਆਪ ਜੀ ਦਾ (ਕੀਆ) ਕੀਤਾ (ਥੀਆ) ਹੋਇਆ ਹੈ ਭਾਵ ਆਪ ਜੀ ਦਾ ਹੀ ਰਚਿਆ ਹੋਇਆ ਹੈ ਅਤੇ ਤੁਸੀਂ ਆਪ ਹੀ ਸਾਰਿਆਂ ਦੀ ਪਾਲਣਾ ਕਰਦੇ ਹੋ।

## ਅਨਿਕ ਜਨਮ ਬਹੁ ਜੋਨੀ ਭ੍ਰਮਿਆ; ਬਹੁਰਿ ਬਹੁਰਿ ਦੁਖੁ ਪਾਇਆ ॥

ਹੇ ਮਹਾਰਾਜ! ਅਸੀਂ (ਅਨਿਕ) ਅਨੇਕਾਂ ਜਨਮਾਂ ਵਿਚ ਸੱਪ, ਡੱਡੂ, ਚੂਹੇ, ਕਿਰਲੀਆਂ ਆਦਿਕ (ਬਹੁ) ਬਹੁਤੀਆਂ, (ਜੋਨੀ) ਜੂਨਾਂ ਵਿਚ ਪੈ-ਪੈ ਕੇ (ਭ੍ਰਮਿਆ) ਭਰਮਦੇ ਆਏ ਹਾਂ ਅਤੇ (ਬਹੁਰਿ ਬਹੁਰਿ) ਮੁੜ-ਮੁੜ ਕੇ ਦੁੱਖ ਨੂੰ (ਪਾਇਆ) ਪਾਉਣਾ ਕੀਤਾ ਹੈ।

## ਸਾਖੀ—ਸੁਕਦੇਵ ਮੁਨੀ ਦੇ ਵੈਰਾਗ ਦੀ

ਵਿਆਸ ਆਪਣੇ ਪੁੱਤਰ ਸੁਕਦੇਵ ਦਾ ਬਹੁਤ ਮੋਹ ਕਰਦਾ ਸੀ ਤਾਂ ਸੁਕਦੇਵ ਨੇ ਆਪਣੇ ਪਿਤਾ ਨੂੰ ਕਿਹਾ ਸੀ ਕਿ ਮੋਹ ਨਾ ਕਰਿਆ ਕਰ। ਮੈਨੂੰ ਆਪਣੇ ਪਿਛਲੇ ਸੌ ਜਨਮਾਂ ਦਾ ਗਿਆਨ ਹੈ, ਮੈਂ ਪਿੱਛੇ ਸੌ ਜਨਮ ਧਾਰਿਆ ਸੀ। ਇਕ ਵਾਰ ਮੈਂ ਬਿੱਲੇ ਦਾ ਜਨਮ ਧਾਰਿਆ ਸੀ ਅਤੇ ਬਹੁਤ ਸਾਰੇ ਬਿੱਲੇ ਇਕੱਠੇ ਹੋ ਕੇ ਮੈਨੂੰ ਮਾਰ ਗਏ। ਇਸ ਤਰ੍ਹਾਂ ਬਿੱਲੇ ਨੇ ਸੱਤ ਜਨਮ ਧਾਰਨ ਕੀਤੇ। ਫਿਰ ਉਸ ਤੋਂ ਬਾਅਦ ਮੈਂ ਧੋਬੀਆਂ ਦਾ ਗਧਾ ਬਣਿਆ। ਉਹ ਧੋਬੀ ਮੈਨੂੰ ਪੱਠੇ ਨਹੀਂ ਪਾਇਆ ਕਰਦੇ ਸਨ, ਭੁੱਖਾ ਹੀ ਰੱਖਦੇ ਸਨ। ਕੱਪੜੇ ਧੋਣ ਵਾਸਤੇ ਮੇਰੇ ਉੱਤੇ ਭਾਰ ਲੱਦ ਕੇ ਲੈ ਜਾਂਦੇ ਸਨ, ਫਿਰ ਉਸੇ ਤਰ੍ਹਾਂ ਭਾਰ ਲੱਦ ਕੇ ਲੈ ਆਉਂਦੇ ਸਨ, ਘਾਹ ਆਦਿਕ ਨਹੀਂ ਚੁਗਿਆ ਜਾਂਦਾ ਸੀ, ਭਾਰ ਵੀ ਨਹੀਂ ਚੁੱਕਿਆ ਜਾਂਦਾ ਸੀ। ਇਕ

---

* **ਜੀਆ** : ਪੋਠੋਹਾਰ ਭਾਵ ਗੁਜਰਾਤ ਜਿਲ੍ਹੇ ਵਿਚ ਇਸਤਰੀਆਂ ਆਪਣੇ ਪਤੀ ਨੂੰ ਜੀਆ ਕਹਿੰਦੀਆਂ ਹਨ।

ਵਾਰ ਧੋਬੀ ਮੈਨੂੰ ਗਾਰੇ ਵਿਚ ਹੀ ਫਸਿਆ ਛੱਡ ਗਏ ਅਤੇ ਲੋਕ ਮੇਰੇ ਉੱਤੇ ਪੈਰ ਰੱਖ-ਰੱਖ ਕੇ ਗਾਰੇ ਨੂੰ ਟੱਪਿਆ ਕਰਦੇ ਸੀ ਲੰਘਿਆ ਕਰਦੇ ਸੀ। ਇਸ ਪ੍ਰਕਾਰ ਹੇ ਪਿਤਾ! ਮੈਂ ਬਹੁਤ ਜੂਨਾਂ ਭੋਗੀਆਂ ਹਨ, ਇਸ ਕਰਕੇ ਮੇਰੀ ਦੇਹ ਦਾ ਮੋਹ ਨਾ ਕਰ। ਇਸ ਪ੍ਰਕਾਰ ਸੁਕਦੇਵ ਨੇ ਆਪਣੇ ਪਿਤਾ ਨੂੰ ਆਪਣੇ ਪਿਛਲੇ ੧੦੦ ਜਨਮ ਬਾਰੇ ਦੱਸ ਕੇ ਆਪਣਾ ਵੈਰਾਗ ਕਥਨ ਕੀਤਾ ਸੀ।

## ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ; ਦੇਹੁ ਦਰਸੁ ਹਰਿ ਰਾਇਆ ॥੧॥

ਹੇ ਰਾਜਾ ਰੂਪ (ਹਰਿ) ਹਰੀ ਪ੍ਰਮੇਸਰ! (ਤੁਮਰੀ) ਤੁਹਾਡੀ ਕਿਰਪਾ ਦੁਆਰਾ ਆਪ ਜੀ ਦੇ ਨਾਲ ਮਿਲਣ ਵਾਸਤੇ ਇਹ ਮਨੁੱਖਾ ਦੇਹ (ਪਾਈ) ਪ੍ਰਾਪਤ ਹੋਈ ਹੈ। ਆਪ ਜੀ ਕਿਰਪਾ ਕੇ ਸਾਨੂੰ (ਦਰਸੁ) ਦਰਸ਼ਨ (ਦੇਹੁ) ਦੇਣਾ ਕਰੋ।

## ਸੋਈ ਹੋਆ ਜੋ ਤਿਸੁ ਭਾਣਾ; ਅਵਰੁ ਨ ਕਿਨ ਹੀ ਕੀਤਾ ॥

ਹੇ ਭਾਈ! (ਸੋਈ) ਉਹ ਹੀ ਮਹਾਰਾਜ ਦਾ ਪਿਆਰਾ (ਹੋਆ) ਹੋਇਆ ਹੈ। (ਜੋ) ਜਿਹੜਾ (ਤਿਸੁ) ਉਸ ਵਾਹਿਗੁਰੂ ਨੂੰ (ਭਾਣਾ) ਭਾ ਗਿਆ ਹੈ।

**ਅਥਵਾ :** (ਸੋਈ) ਉਹ ਹੀ ਵਰਤਾਰਾ (ਹੋਆ) ਹੋਇਆ ਭਾਵ ਵਰਤਿਆ ਹੈ ਜੋ ਉਸ ਵਾਹਿਗੁਰੂ ਨੂੰ (ਭਾਣਾ) ਭਾਉਂਦਾ ਹੈ। ਉਸ ਤੋਂ ਉਲਟ (ਅਵਰੁ) ਹੋਰ (ਕਿਨ ਹੀ) ਕਿਸੇ ਨੇ ਕੁਝ ਨਹੀਂ ਕੀਤਾ ਹੈ।

**ਅਥਵਾ :** ਜੋ (ਤਿਸੁ) ਉਸ ਪ੍ਰਮੇਸਰ ਨੂੰ ਭਾਅ ਗਿਆ, ਉਹ ਵਾਹਿਗੁਰੂ ਦਾ ਰੂਪ ਹੀ ਹੋ ਗਿਆ ਹੈ। ਇਹ ਹੋਰ ਕੋਈ ਨਹੀਂ ਕਰ ਸਕਦਾ। ਉਸ ਵਾਹਿਗੁਰੂ ਨੇ ਆਪ ਹੀ ਕਿਰਪਾ ਕਰਕੇ ਆਪਣੇ ਨਾਲ ਮੇਲ ਲਿਆ ਹੈ।

## ਤੁਮਰੈ ਭਾਣੈ, ਭਰਮਿ ਮੋਹਿ ਮੋਹਿਆ; ਜਾਗਤੁ ਨਾਹੀ, ਸੂਤਾ ॥੨॥

ਹੇ ਅੰਤਰਜਾਮੀ ਸੱਚੇ ਪਾਤਸ਼ਾਹ! (ਤੁਮਰੈ) ਤੇਰੇ ਭਾਣੇ ਵਿਚ ਜਿੰਨ੍ਹਾਂ ਦਾ ਚਿਤ ਮਾਇਆ ਦੇ (ਮੋਹਿ) ਮੋਹ ਵਿਚ ਮੋਹਿਆ ਗਿਆ ਹੈ, ਉਹ ਜੂਨਾਂ ਵਿਚ ਹੀ (ਭਰਮਿ) ਭਰਮਦੇ ਰਹਿੰਦੇ ਹਨ, ਵਾਰ-ਵਾਰ ਆਵਾਗਉਣ ਵਿਚ ਹੀ ਪਏ ਰਹਿੰਦੇ ਹਨ। **ਵਾ:** ਜਿਹੜਾ ਤੇਰੇ ਭਾਣੇ ਅਨੁਸਾਰ ਮੋਹ ਦੇ ਵਿਚ ਮੋਹਿਆਂ ਹੋਇਆਂ ਜੀਵਾਂ ਨੂੰ ਭਰਮ ਹੋ ਰਿਹਾ ਹੈ ਇਹ ਸਾਰੀ ਆਪ ਜੀ ਦੀ ਰਜਾ ਹੈ। ਇਸ ਪ੍ਰਕਾਰ ਮਾਇਆ ਦੇ ਮੋਹ ਵਿਚ ਮੋਹਿਆ ਹੋਇਆ ਇਹ ਜੀਵ (ਜਾਗਤੁ) ਜਾਗਦਾ ਨਹੀਂ, ਹਰ ਵਕਤ ਸੁੱਤਾ ਹੀ ਰਹਿੰਦਾ ਹੈ।

**ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੈ ਸੋਈ ਸਾਰੁ ॥** *(ਅੰਗ : ੧੧੯੪)*

ਜਿਹੜਾ ਗੁਰਾਂ ਦੀ ਕਿਰਪਾ ਦੁਆਰਾ ਸਬਦ ਦੀ ਕਮਾਈ ਕਰਕੇ ਗਿਆਨ ਅਵਸਥਾ ਵਿਚ (ਜਾਗਤੁ) ਜਾਗ ਪੈਂਦਾ ਹੈ, ਫਿਰ ਉਹ ਅਵਿਦਿਆ ਰੂਪ ਨੀਂਦ ਵਿੱਚ ਨਹੀਂ (ਸੂਤਾ) ਸਉਂਦਾ।

## ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ; ਕਿਰਪਾ ਨਿਧਿ ਦਇਆਲਾ ॥

ਹੇ (ਪ੍ਰਾਨਪਤਿ) ਪ੍ਰਾਣਾਂ ਦੇ ਪਤੀ ਪਿਆਰੇ ਪ੍ਰਮੇਸਰ! ਆਪ ਜੀ (ਬਿਨਉ) ਬੇਨਤੀਆਂ ਵਿੱਚੋਂ ਸਾਡੀ ਬੇਨਤੀ (ਸੁਨਹੁ) ਸੁਣਨਾ ਕਰੋ। ਆਪ ਜੀ ਕਿਰਪਾ ਦੇ (ਨਿਧਿ) ਸਮੁੰਦਰ ਅਤੇ (ਦਇਆਲਾ) ਦਇਆ ਦਾ ਘਰ ਹੋ।

## ਰਾਖਿ ਲੇਹੁ ਪਿਤਾ ਪ੍ਰਭ ਮੇਰੇ; ਅਨਾਥਹ ਕਰਿ ਪ੍ਰਤਿਪਾਲਾ ॥੩॥

ਹੇ (ਪ੍ਰਭ) ਸਮਰੱਥ ਵਾਹਿਗੁਰੂ! ਆਪ ਜੀ ਸਾਡੇ ਪਿਤਾ ਹੋ, ਸਾਡੀ (ਰਾਖਿ) ਰੱਖਿਆ ਕਰ (ਲੇਹੁ) ਲਉ, ਅਸੀਂ

(ਅਨਾਥਹ) ਯਤੀਮ ਹਾਂ, ਗਰੀਬ ਹਾਂ, ਆਪ ਜੀ ਸਾਡੇ (ਪ੍ਰਤਿ+ਪਾਲਾ) (ਪ੍ਰਤੀ) ਤਾਈਂ (ਪਾਲਾ) ਪਾਲਣਾ ਕਰੋ।

**ਜਿਸ ਨੋ ਤੁਮਹਿ ਦਿਖਾਇਓ ਦਰਸਨੁ; ਸਾਧਸੰਗਤਿ ਕੈ ਪਾਛੈ ॥**

ਹੇ ਸੱਚੇ ਪਾਤਸ਼ਾਹ! ਜਿਨ੍ਹਾਂ ਨੂੰ (ਤੁਮਹਿ) ਤੁਸੀਂ ਆਪਣਾ ਦਰਸ਼ਨ (ਦਿਖਾਇਓ) ਦਿਖਾਉਣਾ ਕੀਤਾ ਹੈ। ਉਹਨਾਂ ਨੂੰ (ਸਾਧਸੰਗਤਿ) ਸਤਸੰਗਤ ਦੇ ਪਿੱਛੇ ਪਾ ਕੇ ਭਾਵ ਸਤਸੰਗਤ ਦੀ ਸ਼ਰਨ ਵਿਚ ਪਾ ਕੇ ਆਪਣੇ ਸਰੂਪ ਦੇ ਦਰਸ਼ਨ ਦਿਖਾਏ ਹਨ। **ਵਾ:** ਜੋ ਸਤਸੰਗਤ ਦੇ ਪਿੱਛੇ ਭਾਵ ਸਤਸੰਗਤ ਦੀ ਸ਼ਰਨ ਵਿਚ ਪਏ ਹਨ, ਉਹਨਾਂ ਨੂੰ ਤੁਸੀਂ ਆਪਣੇ ਸਰੂਪ ਦਾ ਦਰਸ਼ਨ ਦਿਖਾਇਆ ਹੈ।

**ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ;**
**ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ! ਜਿਨ੍ਹਾਂ ਸੰਤਾਂ ਦੇ ਪਿੱਛੇ ਪੈ ਕੇ ਤੇਰੇ ਦਰਸ਼ਨ ਹੁੰਦੇ ਹਨ, ਆਪ ਜੀ ਕਿਰਪਾ ਕਰਕੇ ਸਾਨੂੰ ਉਹਨਾਂ ਪਿਆਰੇ (ਸੰਤਨ) ਸੰਤਾਂ ਦੀ ਚਰਨ (ਧੂਰਿ) ਧੂੜ (ਦੇਹੁ) ਬਖਸ਼ੋ। ਅਸੀਂ ਤਾਂ ਸਾਰੀਆਂ ਮੁਕਤੀਆਂ ਨਾਲੋ ਇਹੋ ਹੀ ਸੁੱਖ (ਬਾਛੈ) ਚਾਹੁੰਦੇ ਹਾਂ ਕਿ ਸਾਨੂੰ ਸੰਗਤ ਦੀ ਧੂੜ ਪ੍ਰਾਪਤ ਹੋਵੇ। ਯਥਾ :

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥** (ਅੰਗ : ੧੩)

**ਗਉੜੀ ਮਹਲਾ ੫ ॥**

**ਹਉ; ਤਾ ਕੈ ਬਲਿਹਾਰੀ ॥**

ਹੇ ਗੁਰਸਿੱਖੋ! ਅਸੀਂ (ਤਾ) ਉਹਨਾਂ ਪਿਆਰੇ ਗੁਰਮੁਖਾਂ, ਸੰਤਾਂ (ਕੈ) ਦੇ (ਬਲਿਹਾਰੀ) ਬਲਿਹਾਰ , ਕੁਰਬਾਨ ਜਾਂਦੇ ਹਾਂ।

**ਜਾ ਕੈ; ਕੇਵਲ ਨਾਮੁ ਅਧਾਰੀ ॥੧॥ ਰਹਾਉ॥**

(ਜਾ ਕੈ) ਜਿਨ੍ਹਾਂ ਦੇ ਤਾਈਂ ਕੇਵਲ ਇੱਕ ਪ੍ਰਮੇਸਰ ਦੇ ਨਾਮ ਦਾ ਹੀ (ਅਧਾਰੀ) ਆਸਰਾ ਹੈ। ਜਿਹੜੇ ਭੰਗ, ਸੁਲਫਾ, ਸ਼ਰਾਬ ਆਦਿਕ ਨਹੀਂ ਪੀਂਦੇ ਹਨ, ਅਤੇ ਨਾ ਹੀ ਅਫੀਮ ਆਦਿਕ ਖਾਂਦੇ ਹਨ। ਜਿਹੜੇ ਸਭ ਐਬਾਂ ਤੋਂ ਬਚੇ ਹਨ ਅਤੇ ਜਿਨ੍ਹਾਂ ਨੇ ਹੋਰ ਸਾਰੇ ਆਸਰੇ ਛੱਡ ਦਿੱਤੇ ਹਨ।

**ਮਹਿਮਾ ਤਾ ਕੀ, ਕੇਤਕ ਗਨੀਐ; ਜਨ ਪਾਰਬ੍ਰਹਮ ਰੰਗਿ ਰਾਤੇ ॥**

(ਤਾ) ਉਹਨਾਂ ਗੁਰਮੁਖਾਂ ਪਿਆਰੇ ਸੰਤਾਂ ਦੀ (ਮਹਿਮਾ) ਵਡਿਆਈ (ਕੇਤਕ) ਕਿਤਨੀ ਕੁ (ਗਨੀਐ) ਗਿਣ ਕੇ, ਵਿਚਾਰ ਕੇ ਦੱਸਣਾ ਕਰੀਏ। ਉਹ ਮਹਾਰਾਜ ਜੀ ਦੇ (ਜਨ) ਪਿਆਰੇ ਹਰ ਵਕਤ (ਪਾਰਬ੍ਰਹਮ) ਪ੍ਰਮੇਸਰ ਦੇ (ਰੰਗਿ) ਪ੍ਰੇਮ ਵਿਚ (ਰਾਤੇ) ਰੱਤੇ ਰਹਿੰਦੇ ਹਨ।

**ਸੂਖ ਸਹਜ, ਆਨੰਦ ਤਿਨਾ ਸੰਗਿ; ਉਨ ਸਮਸਰਿ ਅਵਰ ਨ ਦਾਤੇ ॥੧॥**

(ਤਿਨਾ) ਉਹਨਾਂ ਦੀ (ਸੰਗਿ) ਸੰਗਤ ਕਰਕੇ ਦੁਨੀਆਂ ਦੇ ਰਾਜ ਦਾ ਸੁੱਖ, **ਵਾ:** ਜੋਗਾ ਨੰਦ ਦਾ ਸੁੱਖ **ਵਾ:** (ਸੂਖ

ਸਹਜ) ਅਚੁਤ ਸੁੱਖ ਦਾ ਆਨੰਦ ਪ੍ਰਾਪਤ ਹੁੰਦਾ ਹੈ। ਉਹਨਾਂ ਪਿਆਰਿਆਂ ਜੈਸਾ ਹੋਰ ਕੋਈ ਦਾਤਾ ਨਹੀਂ, ਜਿਹੜਾ ਜੰਮਣ-ਮਰਨ ਤੋਂ ਛੁਟਕਾਰਾ ਕਰਾ ਕੇ ਵਾਹਿਗੁਰੂ ਨਾਲ ਮੇਲ ਦੇਵੇ ਕਿਉਂਕਿ ਉਹ ਤਾਂ ਵਾਹਿਗੁਰੂ ਦੇ ਬਣਾਏ ਹੋਏ ਦਾਤੇ ਹਨ।

**ਜਗਤ ਉਧਾਰਣ, ਸੇਈ ਆਏ; ਜੋ ਜਨ ਦਰਸ ਪਿਆਸਾ ॥**

ਹੇ ਭਾਈ ! (ਜੋ) ਜਿਹੜੇ ਜਨ ਵਾਹਿਗੁਰੂ ਦੇ (ਦਰਸ) ਦਰਸ਼ਨਾਂ ਦੀ ਪਿਆਸ ਵਾਲੇ ਹਨ ਭਾਵ ਜਿੰਨ੍ਹਾਂ ਦੀਆਂ ਹੋਰ ਸਾਰੀਆਂ ਭੁੱਖਾਂ ਮਿਟ ਗਈਆਂ ਹਨ। ਇਸ ਤਰ੍ਹਾਂ ਜਾਨਣਾ ਕਰੋ ਕਿ ਉਹ ਤਾਂ ਜਗਤ ਦਾ (ਉਧਾਰਣ) ਉਧਾਰ ਕਰਨ ਵਾਸਤੇ ਹੀ ਆਏ ਹਨ।

**ਉਨ ਕੀ ਸਰਣਿ ਪਰੈ, ਸੋ ਤਰਿਆ; ਸੰਤਸੰਗਿ ਪੂਰਨ ਆਸਾ ॥੨॥**

ਜਿਹੜਾ (ਉਨ) ਉਹਨਾਂ ਗੁਰਮੁਖਾਂ ਦੀ (ਸਰਣਿ) ਸੰਗਤ ਵਿਚ (ਪਰੈ) ਪੈ ਜਾਂਦਾ ਹੈ, (ਸੋ) ਉਹ ਸੰਸਾਰ-ਸਮੁੰਦਰ ਤੋਂ (ਤਰਿਆ) ਤਰ ਜਾਂਦਾ ਹੈ। ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਂਦਾ ਹੈ ਅਤੇ ਸਤਸੰਗਤ ਕਰਕੇ ਉਸਦੀਆਂ ਆਸਾਂ ਵੀ ਪੂਰਨ ਹੋ ਜਾਂਦੀਆਂ ਹਨ। ਜਿਵੇਂ ਧ੍ਰੂ ਭਗਤ ਨੂੰ ਰਾਜ ਮਿਲਿਆ ਸੀ।

**ਤਾ ਕੈ ਚਰਣਿ ਪਰਉ, ਤਾ ਜੀਵਾ; ਜਨ ਕੈ ਸੰਗਿ ਨਿਹਾਲਾ ॥**

ਹੇ ਭਾਈ ! ਜੇਕਰ (ਤਾ) ਉਹਨਾਂ ਪਿਆਰਿਆਂ ਦੇ ਚਰਨੀ (ਪਰਉ) ਪੈਣਾ ਕਰੀਏ ਤਾਂ (ਜੀਵਾ) ਜਿਉਂਦੇ ਹੋਈਦਾ ਹੈ, **ਵਾ:** ਤਾਂ ਹੀ ਜੀਵਨ ਮੁਕਤੀ ਪਾਈਦੀ ਹੈ ਅਤੇ ਜੇਕਰ ਮਹਾਰਾਜ ਦੇ (ਜਨ) ਪਿਆਰਿਆਂ ਦੀ ਸਰੀਰ ਕਰਕੇ (ਸੰਗਿ) ਸੰਗਤ ਮਿਲੇ ਤਾਂ ਮਨ, ਬਾਣੀ, ਸਰੀਰ ਕਰਕੇ (ਨਿਹਾਲਾ) ਨਿਹਾਲ ਹੋ ਜਾਈਦਾ ਹੈ।

**ਭਗਤਨ ਕੀ ਰੇਣੁ ਹੋਇ ਮਨੁ ਮੇਰਾ; ਹੋਹੁ ਪ੍ਰਭੂ ਕਿਰਪਾਲਾ ॥੩॥**

ਹੇ ਮਹਾਰਾਜ ! ਜਿਹੜੇ ਅੱਠੇ ਪਹਰ ਤੇਰੀ ਭਾਉ-ਭਗਤੀ ਕਰਦੇ ਹਨ, ਮੇਰਾ ਮਨ ਉਹਨਾਂ (ਭਗਤਨ) ਭਗਤਾਂ ਦੀ (ਰੇਣੁ) ਧੂੜ (ਹੋਇ) ਹੋ ਜਾਣਾ ਕਰੇ। ਹੇ ਪ੍ਰਭੂ ਅਕਾਲ ਪੁਰਖ ਸਾਡੇ ਤੇ ਕਿਰਪਾਲੂ ਹੋਣਾ ਕਰੋ ਕਿ ਸੰਗਤ ਕਰਕੇ ਸਾਡਾ ਹੰਕਾਰ ਵੀ ਮਿਟ ਜਾਵੇ।

**ਰਾਜ ਜੋਬਨੁ ਅਵਧ ਜੋ ਦੀਸੈ; ਸਭੁ ਕਿਛੁ ਜੁਗ ਮਹਿ ਘਾਟਿਆ ॥**

*('ਅਵੱਧ' ਪਾਠ ਨਹੀਂ ਕਰਨਾ)*

ਇਹ ਰਾਜ-ਭਾਗ (ਜੋਬਨੁ) ਜਵਾਨੀ ਅਤੇ (ਅਵਧ) ਉਮਰ ਆਦਿਕ ਜੋ ਕੁਝ ਵੀ (ਦੀਸੈ) ਦਿਸ ਰਹੇ ਹਨ। ਇਹ ਸਭ (ਕਿਛੁ) ਕੁਝ ਚੌਹਾਂ ਜੁਗਾਂ ਨਾਲੋਂ ਇਸ ਕਲਜੁਗ ਦੇ ਵਿਚ (ਘਾਟਿਆ) ਘੱਟਦਾ ਹੀ ਜਾ ਰਿਹਾ ਹੈ। ਭਾਵ ਸਤਜੁਗ ਵਿਚ ਲੱਖ ਵਰ੍ਹੇ ਉਮਰ ਹੁੰਦੀ ਸੀ। ਤ੍ਰੇਤੇ ਵਿਚ ੧੦ ਹਜ਼ਾਰ ਵਰ੍ਹੇ ਉਮਰ ਹੁੰਦੀ ਸੀ। ਦੁਆਪਰ ਵਿਚ ੧ ਹਜ਼ਾਰ ਵਰ੍ਹੇ ਦੀ ਉਮਰ ਹੁੰਦੀ ਸੀ, ਪਰ ਇਸ ਕਲਜੁਗ ਵਿਚ ੧੦੦ ਵਰ੍ਹੇ ਦੀ ਉਮਰ ਕਿਸੇ ਭਾਗਾਂ ਵਾਲੇ ਦੀ ਹੁੰਦੀ ਹੈ। ੧੫ ਸਾਲ ਬਾਲਕ ਅਵਸਥਾ ਵਿਚ ਚਲੇ ਜਾਂਦੇ ਹਨ। ੬੫ ਸਾਲ ਤੋਂ ਬਾਅਦ ਬੁਢੇਪੇ ਕਰਕੇ ਕੁਝ ਵੀ ਨਹੀਂ ਕਰ ਸਕਦਾ ਅਤੇ ਵਿਚਕਾਰਲੇ ਸਮੇਂ ਵਿਚ ਗ੍ਰਿਹਸਤ ਦੇ ਵਿਵਹਾਰ ਕਰਦਿਆਂ, ਖਾਣ-ਪੀਣ ਦਾ ਉੱਦਮ ਆਦਿਕ ਕਰਦਿਆਂ ਸਾਰੀ ਉਮਰ ਗੁਜ਼ਰ ਜਾਂਦੀ ਹੈ। ਇਸ ਪ੍ਰਕਾਰ ਪਿਛਲਿਆਂ ਜੁਗਾਂ ਨਾਲੋਂ ਕਲਜੁਗ ਦੇ ਵਿਚ ਘਾਟਾ ਹੀ ਘਾਟਾ ਹੈ।

## ਨਾਮੁ ਨਿਧਾਨੁ, ਸਦ ਨਵਤਨੁ ਨਿਰਮਲੁ; ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਜੁੱਗ ਵਿਚ ਤਾਂ ਕੇਵਲ ਨਾਮ ਦਾ (ਨਿਧਾਨੁ) ਖਜ਼ਾਨਾ ਹੀ ਸਦਾ ਨਵੀਨ ਰੂਪ ਰਹਿਣ ਵਾਲਾ ਅਤੇ ਮਨ ਨੂੰ (ਨਿਰਮਲੁ) ਉੱਜਲ ਕਰਨ ਵਾਲਾ ਹੈ। ਅਸੀਂ ਇਸੇ ਹਰੀ ਦੇ ਨਾਮ ਧਨ ਨੂੰ (ਖਾਟਿਆ) ਖੱਟਣਾ ਕੀਤਾ ਹੈ।

## ਅੰਗ:੨੦੮

## ਗਉੜੀ ਮਹਲਾ ੫ ॥

**ਉਥਾਨਕਾ :**

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜਿਸ ਵਕਤ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਅਠਸਠਿ ਘਾਟ ਦੀ ਸੇਵਾ ਕਰਵਾ ਰਹੇ ਸਨ ਤਾਂ ਇਕ *ਮਹੇਸ਼ਾ ਨਾਮੀ ਜੋਗੀ ਚਲ ਕੇ ਸਤਿਗੁਰੂ ਸਾਹਿਬ ਜੀ ਸ਼ਰਨ ਵਿੱਚ ਆਇਆ। ਇਹ ਜੋਗੀ ਦੁਆਬੇ ਦੇ ਗੜ੍ਹਸ਼ੰਕਰ ਦਾ ਰਹਿਣ ਵਾਲਾ ਸੀ। ਇਸ ਜੋਗੀ ਦੇ ਪ੍ਰਥਾਇ ਸਤਿਗੁਰਾਂ ਦੇ ਦੋ ਸ਼ਬਦ **"ਚਾਰਿ ਪੁਕਾਰਹਿ ਨਾ ਤੂ ਮਾਨਹਿ ॥"** ਅਤੇ **"ਤਾਗਾ ਕਰਿ ਕੈ ਲਾਈ ਥਿਗਲੀ ॥"** ਰਾਮਕਲੀ ਰਾਗ ਵਿੱਚ ਉਚਾਰਨ ਕੀਤੇ ਹਨ। ਸਤਿਗੁਰੂ ਸਾਹਿਬ ਜੀ ਨੇ ਇਹਨਾਂ ਬਚਨਾਂ ਦੁਆਰਾ ਇਸ ਜੋਗੀ ਨੂੰ ਬ੍ਰਹਮ ਗਿਆਨ ਬਖਸ਼ ਕੇ ਸ਼ਾਂਤੀ ਦਿੱਤੀ ਅਤੇ ਸਤਿਗੁਰਾਂ ਨੇ ਉਸ ਵਕਤ ਇਸ ਦਾ ਇੱਕ ਕੰਨ ਵੀ ਜੋੜਿਆ ਸੀ।

ਇਸ ਦਾ ਸਮਕਾਲੀ ਇੱਕ ਜੋਗੀ ਕੇਦਾਰੀ ਨਾਥ ਸੀ। ਇਹ ਵੀ ਮਹੇਸ਼ਾ ਜੋਗੀ ਨਾਲ ਚੱਲ ਕੇ ਸਤਿਗੁਰੂ ਜੀ ਪਾਸ ਆਇਆ। ਇਸਨੇ ਸਤਿਗੁਰਾਂ ਨੂੰ ਕਿਹਾ ਕਿ ਜੇਕਰ ਆਪ ਜੋਗ ਭੇਖ ਧਾਰਨ ਕਰ ਲਉ ਤਾਂ ਗੋਰਖ ਨਾਥ ਜੀ ਤੁਹਾਡੇ 'ਤੇ ਪ੍ਰਸੰਨ ਹੋਣਗੇ ਸਤਿਗੁਰੂ ਜੀ ਕਹਿਣ ਲੱਗੇ ਕਿ ਅਸੀਂ ਤਾਂ ਪਹਿਲਾਂ ਹੀ ਜੋਗ ਕਮਾਉਂਦੇ ਹਾਂ। ਹੇ ਕੇਦਾਰੀ ਨਾਥ! ਇੱਕ ਭਗਤ ਜੋਗ ਹੈ, ਇੱਕ ਲੈਅ ਜੋਗ ਹੈ, ਇੱਕ ਮੰਤਰ ਜੋਗ ਹੈ, ਇੱਕ ਰਾਜ ਜੋਗ ਹੈ ਅਤੇ ਇੱਕ ਹੱਠ ਜੋਗ ਹੈ। ਤੂੰ ਕਿਸ ਜੋਗ ਦੇ ਬਾਬਤ ਸਾਡੇ ਪਾਸੋਂ ਪੁੱਛਦਾ ਹੈਂ? ਕੇਦਾਰੀ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਭਗਤ ਜੋਗ ਬਾਰੇ ਪੁੱਛਦਾ ਹਾਂ। ਤਾਂ ਇਹ ਸੁਣ ਕੇ ਹਜ਼ੂਰ ਅੱਠਸਠ ਘਾਟ ਉੱਪਰ ਬੈਠੇ ਸਾਰੇ ਸਿੱਖਾਂ, ਕੇਦਾਰੀ ਨਾਥ ਅਤੇ ਮਹੇਸ਼ਾ ਜੋਗੀ ਦੇ ਪ੍ਰਥਾਇ ਅੰਮ੍ਰਿਤਮਈ ਉਪਦੇਸ਼ ਦੀ ਬਖਸ਼ਿਸ ਕਰਦੇ ਹਨ।

## ਜੋਗ ਜੁਗਤਿ; ਸੁਨਿ ਆਇਓ ਗੁਰ ਤੇ ॥

ਹੇ ਜੋਗੀ! ਜੋ (ਜੋਗ) ਜੁੜਨੇ ਯੋਗ ਪ੍ਰਮੇਸਰ ਵਿੱਚ ਭਾਉ ਭਗਤੀ ਦੁਆਰਾ ਏਕਤਾ ਪਾਉਣ ਰੂਪ ਜੁੜਨ ਦੀ (ਜੁਗਤਿ) ਜੁਗਤੀ ਹੈ। ਇਸ ਨੂੰ ਅਸੀਂ (ਗੁਰ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ (ਤੇ) ਪਾਸੋਂ ਸੁਣ ਕੇ ਸਤਸੰਗਤ ਵਿੱਚ (ਆਇਓ) ਆ ਕੇ ਪ੍ਰਾਪਤ ਹੋਏ ਹਾਂ।

## ਮੋਕਉ; ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥

ਸਾਨੂੰ ਤਾਂ ਸਤਿਗੁਰੂ ਸਾਹਿਬ ਜੀ ਨੇ (ਸਬਦਿ) ਉਪਦੇਸ਼ ਕਰਕੇ (ਬੁਝਾਇਓ) ਸਮਝਾਇਆ ਹੈ ਕਿ ਅੰਮ੍ਰਿਤ ਨਾਮ ਹੀ ਸਾਰੇ ਜੋਗ ਦਾ ਸਿਧਾਂਤ ਹੈ।

---

* ਮਹੇਸ਼ਾ ਜੋਗੀ ਦੀ ਸੰਪੂਰਨ ਸਾਖੀ ਨੂੰ ਵਿਸਥਾਰ ਸਹਿਤ ਪੜ੍ਹਨ ਵਾਸਤੇ ਵੇਖੋ ਸ਼੍ਰੋਮਣੀ ਦਮਦਮੀ ਸਟੀਕ ਭਾਗ ਦੂਜਾ, ਪੰਨਾ : ੩੮

**ਸਭ ਜੋਗਤਣ ਰਾਮ ਨਾਮੁ ਹੈ ॥** (ਅੰਗ : ੪੭੭)

## ਨਉ ਖੰਡ ਪ੍ਰਿਥਮੀ, ਇਸੁ ਤਨ ਮਹਿ ਰਵਿਆ; ਨਿਮਖ ਨਿਮਖ ਨਮਸਕਾਰਾ ॥

(**ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ**) ਹੇ ਜੋਗੀਓ ! ਤੁਹਾਡੇ ਮਤ ਅਨੁਸਾਰ ਜਿਹੜਾ ਜੋਗੀ ਜੰਬੂ ਦੀਪ ਦੇ *ਨੌਂ ਖੰਡਾਂ ਵਿੱਚ ਭਿਖਿਆ ਮੰਗ ਆਵੇ ਉਹ ਪੂਰਾ ਜੋਗੀ ਹੁੰਦਾ ਹੈ। ਪਰ ਸਾਡੇ ਮਤ ਅਨੁਸਾਰ ਜਿਸ ਪ੍ਰਮੇਸਰ ਨੇ ਜੰਬੂ ਦੀਪ ਅੰਦਰ ਨੌਂ ਖੰਡ ਵਾਲੀ (ਪ੍ਰਿਥਵੀ) ਧਰਤੀ ਰਚੀ ਹੈ ਅਤੇ ਬਾਕੀ ਦੇ ਸਾਰੇ **ਸੱਤ ਦੀਪ ਤੇ ਜੀਵ ਰਚੇ ਹਨ ਉਸ ਪ੍ਰਮੇਸਰ ਨੂੰ ਇਸ (ਤਨ) ਸਰੀਰ ਦੇ (ਮਹਿ) ਅੰਦਰ ਹੀ (ਰਵਿਆ) ਵਿਆਪਕ ਨਿਸ਼ਚੇ ਕਰ ਲੈਣਾ ਹੀ (ਨਉ ਖੰਡ) ਨੌਂ ਖੰਡਾਂ ਦੀ (ਪ੍ਰਿਥਮੀ) ਧਰਤੀ 'ਤੇ ਭਿਖਿਆ ਮੰਗਣੀ ਹੈ।

**ਅਥਵਾ :** ਜਿਸ ਪ੍ਰਮੇਸਰ ਨੇ ਨੌਂ ਖੰਡਾ ਵਾਲੀ, ੪੯ ਕਰੋੜ ਜੋਜਨ ਵਾਲੀ (ਪ੍ਰਿਥਮੀ) ਧਰਤੀ ਰਚੀ ਹੈ ਉਹ ਚੇਤਨ ਪ੍ਰਮੇਸਰ ਇਸ (ਤਨ) ਸਰੀਰ (ਮਹਿ) ਵਿੱਚ ਹੀ (ਰਵਿਆ) ਵਿਆਪਕ ਹੈ। ਇਸ ਤੋਂ ਭਿੰਨ ਨਹੀਂ ਹੈ।

**ਅਥਵਾ :** (ਨਉ ਖੰਡ) ਨੌਂ ਹਿੱਸਿਆਂ ਵਾਲੀ ਜੋ ਦੇਹ ਹੈ। (ਚਾਰ ਲੱਤਾਂ ਦੇ, ਚਾਰ ਬਾਹਾਂ ਦੇ, ਤੇ ਇੱਕ ਧੜ ਦਾ) ਇਹੀ (ਪ੍ਰਿਥਮੀ) ਧਰਤੀ ਹੈ। ਅਸੀਂ ਇਸ ਸਰੀਰ ਦੇ (ਮਹਿ) ਵਿੱਚ ਹੀ ਪ੍ਰਮੇਸਰ ਨੂੰ (ਰਵਿਆ) ਵਿਆਪਕ ਜਾਣਿਆ ਹੈ।

**ਅਥਵਾ :** ਜਿਨਾਂ ਨੇ ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਚਾਰੇ ਅੰਤਹਕਰਨ ਦਾ ਅਭਿਮਾਨ, ਇਹਨਾਂ (ਨਉ) ਨੌਂਵਾਂ ਦਾ (ਖੰਡ) ਖੰਡਨ ਕੀਤਾ ਹੈ **ਵਾ:** ਪੰਜ ਵਿਸ਼ੇ, ਤਿੰਨ ਗੁਣ ਅਤੇ ਇਕ ਦੇਹ ਦੇ ਅਧਿਆਸ, ਇੰਨ੍ਹਾਂ (ਨਉ) ਨੌਂਵਾਂ ਦਾ (ਖੰਡ) ਖੰਡਨ ਕੀਤਾ ਹੋਇਆ ਹੈ, ਉਹਨਾਂ ਨੇ (ਪ੍ਰਿਥਮੀ) ਬੁੱਧੀ ਰੂਪ ਧਰਤੀ ਵਿੱਚ ਇਹ ਨਿਸ਼ਚੇ ਕੀਤਾ ਹੈ ਕਿ ਉਹ ਪ੍ਰਮੇਸ਼ਰ ਤਾਂ ਇਸ (ਤਨ) ਸਰੀਰ ਵਿੱਚ ਹੀ (ਰਵਿਆ) ਵਿਆਪਕ ਹੈ।

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** (ਅੰਗ : ੬੯੫)

ਅਥਵਾ : ੧. [1]ਤਿੰਨ ਗੁਣ, ੨. [2]ਪੰਜ ਵਿਸ਼ੇ, ੩. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ੪. [3]ਚਤੁਸ਼ਟਾ ਅੰਤਹਕਰਣ, ੫. [4]ਨੌਂ ਗੋਲਕਾਂ, ੬. ਦਸ ਵਿਸ਼ੇ, ੭. [5]ਅੰਤਹਕਰਣ ਦੀਆਂ ਪੰਜ ਬਿਰਤੀਆਂ, ੮. ਦੇਹ ਅਭਿਮਾਨ, ੯. ਅਗਿਆਨ। **ਵਾ:** ੧. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ੨. ਪੰਜ ਵਿਸ਼ੇ, ੩. [6]ਪੰਜ ਗਿਆਨ ਇੰਦਰੇ, ੪. [7]ਪੰਜ ਕਰਮ ਇੰਦਰੇ, ੫. ਅੰਤਹਕਰਣ, ੬. ਤਿੰਨ ਗੁਣ, ੭. ਪੰਜ ਸਥੂਲ ਤੱਤ, ੮. ਪੰਜ ਸੂਖਮ ਤੱਤ, ੯. ਦੇਹ ਅਧਿਆਸ ਇਹਨਾਂ (ਨਉ) ਨੌਂਵਾਂ ਦਾ (ਖੰਡ) ਖੰਡਨ ਕਰਕੇ (ਪ੍ਰਿਥਮੀ) ਭੂਮਾ ਰੂਪ ਬ੍ਰਹਮ ਨੂੰ ਇਸ ਸਰੀਰ ਵਿੱਚ ਹੀ (ਰਵਿਆ) ਉਚਾਰਿਆ ਹੈ **ਵਾ:** ਵਿਆਪਕ ਜਾਣਿਆ ਹੈ।

---

* ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ, ੧. ਕੁਰੂ ਖੰਡ, ੨. ਹਿਰਨਮਯ ਖੰਡ, ੩. ਇਲਾਬ੍ਰਤ ਖੰਡ, ੪. ਕੇਤਮਾਲ, ੫. ਹਰੀ ਵਰਖ, ੬. ਰੰਮਯਕ ੭. ਕਿੰਪੁਰਸ਼, ੮. ਭੱਦਰ, ੯. ਭਾਰਤ ਖੰਡ। ਅਜਨਾਭ ਰਾਜੇ ਦੇ ਪੁੱਤਰ ਭਾਰਤ ਦੇ ਨਾਮ 'ਤੇ ਭਰਤ ਖੰਡ ਨਾਮ ਪਿਆ ਅਤੇ ਉਸਦੇ ਬਾਕੀ ਪੁੱਤਰਾਂ ਦੇ ਨਾਮ ਤੇ ਬਾਕੀ ਖੰਡਾਂ ਦੇ ਨਾਮ ਪਏ ਹਨ।

** ਸ਼ਾਸ਼ਤ੍ਰਾਂ ਅਨੁਸਾਰ ਸੱਤ ਦੀਪਾਂ ਦੇ ਨਾਮ ਇਹ ਹਨ। ੧. ਜੰਬੂ ਦੀਪ, ੨. ਕੁਸ਼ ਦੀਪ, ੩. ਪਲਖਯ ਦੀਪ, ੪. ਸ੍ਵੇਤ ਦੀਪ, ੫. ਕੌਂਚ ਦੀਪ, ੬. ਪੁਸ਼ਕਰ ਦੀਪ, ੭. ਸਾਕ ਦੀਪ। ਅੱਜ ਦੇ ਵਿਗਿਆਨਕ ਯੁੱਗ ਦੇ ਜਾਂ ਭੂਗੋਲ ਦੇ ਅਨੁਸਾਰ ਇਹਨਾਂ ਦੇ ਨਾਮ ਇਸ ਪ੍ਰਕਾਰ ਹਨ- ੧. ਏਸ਼ੀਆ, ੨. ਯੂਰਪ, ੩. ਅਫਰੀਕਾ, ੪. ਉੱਤਰੀ ਅਮਰੀਕਾ, ੫. ਦੱਖਣੀ ਅਮਰੀਕਾ, ੬. ਆਸਟਰੇਲੀਆ, ੭. ਅੰਟਾਰਕਟਿਕਾ।

---

੧. **ਤਿੰਨ ਗੁਣ** : ਰਜੋਗੁਣ, ਤਮੋਗੁਣ, ਸਤੋਗੁਣ।
੨. **ਪੰਜ ਵਿਸ਼ੇ** : ਸ਼ਬਦ, ਸਪਰਸ਼, ਰੂਪ, ਰਸ, ਗੰਧ।
੩. **ਚਤੁਸ਼ਟਾ ਅੰਤਹਕਰਣ** : ਮਨ, ਬੁੱਧ, ਚਿਤ, ਅਹੰਕਾਰ।
੪ **ਨੌਂ ਗੋਲਕਾਂ** : ਅੱਖਾਂ, ਕੰਨ ਆਦਿਕ ਇੰਦ੍ਰੀਆਂ ਦੇ ਛਿਦ੍ਰ, ਜਿਨ੍ਹਾਂ ਵਿੱਚ ਇੰਦਰੀਆਂ ਨਿਵਾਸ ਕਰਦੀਆਂ ਹਨ।
੫. **ਅੰਤਹਕਰਣ ਦੀਆਂ ਪੰਜ ਬਿਰਤੀਆਂ** : ਪ੍ਰਮਾਣ, ਵਿਪਰਜੈ, ਨਿਦ੍ਰਾ, ਸਿਮ੍ਰਤੀ, ਵਿਕਲਪ।
੬. **ਪੰਜ ਗਿਆਨ ਇੰਦ੍ਰੇ** : ਸ੍ਰੋਤ੍ਰ (ਕੰਨ), ਤਵਚਾ (ਚਮੜੀ), ਨੇਤ੍ਰ (ਅੱਖਾਂ), ਰਸਨਾ (ਜੀਭ), ਘ੍ਰਾਨ (ਨੱਕ)।
੭. **ਪੰਜ ਕਰਮ ਇੰਦ੍ਰੇ** : ਵਾਕ (ਜੀਭ), ਹਸਤ (ਹੱਥ), ਪਾਦ (ਪੈਰ), ਉਪਸਥ (ਮੂਤਰ ਤਿਆਗ ਵਾਲਾ ਸਥਾਨ), ਗੁਦਾ (ਮਲ ਤਿਆਗ ਵਾਲਾ ਸਥਾਨ)।

**ਅਥਵਾ :** ਪੁਰਖ, ਪ੍ਰਕ੍ਰਿਤੀ, ਤ੍ਰਿਧਾ ਹੰਕਾਰ, ਮਹੀਤੱਤ ਤੇ ਪੰਜ ਤਨ ਮਾਤ੍ਰਾ ਇਹਨਾਂ (ਨਉ) ਨੌਂਵਾਂ ਦਾ (ਖੰਡ) ਖੰਡਨ ਕਰਕੇ (ਪ੍ਰਿਥਮੀ) ਧਰਤੀ ਦੀ ਤਰ੍ਹਾਂ ਖਿਮਾ ਸਹਿਤ ਹੋ ਕੇ ਇਸ (ਤਨ) ਸਰੀਰ (ਮਹਿ) ਵਿੱਚ (ਰਵਿਆ) ਉਚਾਰਿਆ ਹੈ।

**ਅਥਵਾ :** (ਨਉ ਖੰਡ) ਨੌ ਗੋਲਕਾਂ ਦਾ ਆਸਰਾ ਜੋ (ਪ੍ਰਿਥਮੀ) ਭੂਮਾ ਰੂਪ ਬ੍ਰਹਮ ਹੈ, ਅਸੀਂ ਉਸ ਨੂੰ ਇਸੇ (ਤਨ) ਸਰੀਰ (ਮਹਿ) ਵਿੱਚ ਹੀ ਵਿਆਪਕ ਜਾਣਿਆ ਹੈ।

**ਅਥਵਾ :** (ਨਉ ਖੰਡ) ਨੌ ਗੋਲਕਾਂ ਦੇ ਵਿਸ਼ਿਆਂ ਦਾ. (ਖੰਡ) ਖੰਡਨ ਕਰਕੇ (ਪ੍ਰਿਥਮੀ) ਭੂਮਾ ਰੂਪ ਬ੍ਰਹਮ ਨੂੰ ਸਰੀਰ ਦੇ ਵਿਚ ਹੀ ਰਮਿਆ ਹੋਇਆ ਉਚਾਰਿਆ ਹੈ।

**ਅਥਵਾ :** (ਨਉ) ਨੌਂ (ਖੰਡ) ਹਿੱਸਿਆਂ ਵਾਲੀ *ਨਵਧਾ ਭਗਤੀ ਜਦੋਂ (ਪ੍ਰਿਥਮੀ) ਧਰਤੀ ਰੂਪ ਬੁੱਧੀ ਅੰਦਰ ਕੀਤੀ ਤਾਂ ਇਸ ਸਰੀਰ ਵਿੱਚ ਹੀ (ਰਵਿਆ) ਰਮਿਆ ਹੋਇਆ ਪ੍ਰਮੇਸਰ ਪ੍ਰਾਪਤ ਹੋ ਗਿਆ।

**(ਨਿਮਖ ਨਿਮਖ ਨਮਸਕਾਰਾ)** ਹੇ ਜੋਗੀਓ ! ਅਸੀਂ ਉਸ ਵਾਹਿਗੁਰੂ ਨੂੰ **ਨਿਮਖ-ਨਿਮਖ ਨਮਸਕਾਰ ਕਰਦੇ ਹਾਂ, ਤੇ ਤੁਸੀਂ ਵੀ ਉਸ ਨੂੰ ਨਮਸਕਾਰ ਕਰੋ।

ਜੋਗੀ ਕਹਿੰਦਾ ਮਹਾਰਾਜ ! ਤੁਸੀਂ ਸਾਬਤ ਸੂਰਤ ਰੱਖੀ ਹੈ ਅਸੀਂ ਕੰਨ ਪਾੜ ਕੇ ਮੁੰਦਰਾਂ ਪਾਈਆਂ ਹਨ ਤਾਂ ਮਹਾਰਾਜ ਕਹਿੰਦੇ ਕਿ ਗੋਰਖ ਨਾਥ ਰਾਜਿਆਂ ਨੂੰ ਆਪਣੇ ਚੇਲੇ ਬਣਾਉਂਦਾ ਸੀ। ਜਦੋਂ ਰਾਜੇ ਤਪ ਕਰਕੇ ਔਖੇ ਹੁੰਦੇ ਸਨ ਤਾਂ ਉਹ ਫਿਰ ਆਪਣੇ ਰਾਜ ਵਿੱਚ ਜਾ ਵੜਦੇ ਸਨ ਗੋਰਖ ਨਾਥ ਨੇ ਸ਼ਰਮ ਦੇਣ ਵਾਸਤੇ ਉਨ੍ਹਾਂ ਰਾਜਿਆਂ ਦੇ ਮੁੰਦਰਾਂ ਪਾ ਦਿੱਤੀਆਂ ਸਨ ਤਾਂ ਕਿ ਉਹ ਦੁਬਾਰਾ ਆਪਣੇ ਰਾਜ ਵਿੱਚ ਨਾ ਜਾ ਸਕਣ। ਹੇ ਜੋਗੀ ! ਕੰਨ ਪਾੜਨ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ। ਜੇ ਕੰਨ ਪਾੜਨ ਨਾਲ ਜੋਗ ਦੀ ਪ੍ਰਾਪਤੀ ਹੁੰਦੀ ਤਾਂ ਮੈਂਹੇ, ਅਤੇ ਮਾਈਆਂ (ਜੋ ਕੰਨਾਂ ਵਿੱਚ ਵਾਲੀਆਂ ਪਾਉਂਦੀਆਂ ਹਨ।) ਨੂੰ ਵੀ ਇਹ ਪ੍ਰਾਪਤੀ ਹੋ ਜਾਣੀ ਸੀ। ਇਸ ਕਰਕੇ ਅਸੀਂ ਸਾਬਤ ਸੂਰਤ ਰੱਖੀ ਹੈ। ਤੁਸੀਂ ਜੋਗੀ ਕੰਨਾਂ ਵਿੱਚ ਮੁੰਦਰਾਂ ਪਾਉਂਦੇ ਹੋ। ਅਸੀਂ ਤੁਹਾਨੂੰ ਦਸਦੇ ਹਾਂ ਕਿ ਅਸੀਂ ਕਿਹੜੀਆਂ ਮੁੰਦਰਾਂ ਧਾਰਨ ਕੀਤੀਆਂ ਹਨ।

### ਦੀਖਿਆ ਗੁਰ ਕੀ ਮੁੰਦ੍ਰਾ ਕਾਨੀ; ਦ੍ਰਿੜਿਓ ਏਕੁ ਨਿਰੰਕਾਰਾ ॥੧॥

**(ਦੀਖਿਆ ਗੁਰ ਕੀ ਮੁੰਦ੍ਰਾ ਕਾਨੀ)** ਜੋ ਅਸੀਂ ਸਤਿਗੁਰੂ ਸਾਹਿਬ (ਕੀ) ਦੀ (ਦੀਖਿਆ) ਸਿੱਖਿਆ ਨੂੰ ਪ੍ਰਾਪਤ ਕਰਕੇ ਸੱਜੇ-ਖੱਬੇ (ਕਾਨੀ) ਕੰਨ ਦੇ ਅੰਦਰ ਧਾਰਨ ਕੀਤਾ ਹੈ, ਇਹੋ ਹੀ ਅਸੀਂ ਕੰਨਾਂ ਵਿੱਚ ਮੁੰਦਰਾਂ ਪਾਈਆਂ ਹਨ। **ਵਾ:** ਗੁਰਾਂ (ਕੀ) ਦੀ ਸਿੱਖਿਆ ਜੋ (ਕਾਨੀ) ਕੰਨਾਂ ਵਿੱਚ ਧਾਰਨ ਕੀਤੀ ਹੈ ਇਹ ਸਾਡੀ ਪਹਿਲੀ ਮੁੰਦਰਾ

---

* **ਨਵਧਾ ਭਗਤੀ :** 'ਸ੍ਰਵਣ ਸਿਮਰਨ ਕੀਰਤਨ, ਪਾਦ ਸੇਵ ਅਰਚਾਨ ॥ ਦਾਸ ਸਖਪਨ ਬੰਦਨਾ; ਸਰਬ ਨਿਵੇਦਨ ਜਾਨ ॥'

੧. ਸ੍ਰਵਨ ਭਗਤੀ- ਕਾਗ ਕਸੁੰਭ ਕਰਦਾ ਹੈ।
੨. ਸਿਮਰਨ ਭਗਤੀ- ਸ਼ੇਸ਼ਨਾਗ ਕਰਦਾ ਹੈ।
੩. ਕੀਰਤਨ ਭਗਤੀ- ਨਾਰਦ ਮੁਨੀ, ਸੁਕਦੇਵ ਮੁਨੀ ਕਰਦਾ ਹੈ।
੪. ਪਾਦ ਸੇਵ ਭਗਤੀ- ਲਛਮੀ ਨੇ ਕੀਤੀ ਹੈ।
੫. ਅਰਚਾਨ ਭਗਤੀ- ਪ੍ਰਿਥੁ ਰਾਜੇ ਨੇ ਕੀਤੀ।
੬. ਬੰਦਨਾ ਭਗਤੀ- ਅਕਰੂਰ ਨੇ ਕੀਤੀ।
੭. ਸਖਾ ਭਗਤੀ- ਅਰਜਨ ਤੇ ਲਛਮਣ ਨੇ ਕੀਤੀ।
੮. ਦਾਸਾ ਭਗਤੀ- ਹਨੂਮਾਨ ਨੇ ਕੀਤੀ।
੯. ਸਰਬ ਨਿਵੇਦਨ ਭਗਤੀ- ਬਲ ਰਾਜੇ ਨੇ ਕੀਤੀ।

(ਵਧੇਰੇ ਵਿਸਥਾਰ ਸਹਿਤ ਜਾਨਣ ਲਈ ਵੇਖੋ: ਅੰਮ੍ਰਿਤ ਰਸ ਭਾਗ-੩, ਪੰਨਾ : ੩੮੪)

** **ਨਿਮਖ :** ਇਹ ਇੱਕ ਸਮੇਂ ਦੀ ਇਕਾਈ ਹੈ। ਅੱਖ ਦੀ ਪਲਕ ਝਮਕਣ ਵਿੱਚ ਜਿੰਨਾਂ ਸਮਾਂ ਲੱਗਦਾ ਹੈ ਉਸਨੂੰ ਨਿਮਖ ਕਹਿੰਦੇ ਹਨ।

ਹੈ ਅਤੇ ਜੋ ਮਨ ਦੇ ਸੰਕਲਪਾਂ ਵਿਕਲਪਾਂ ਨੂੰ ਮੂੰਦਣਾਂ ਭਾਵ ਰੋਕਣਾ ਹੈ ਇਹ ਸਾਡੀ ਦੂਸਰੀ ਮੁੰਦਰਾ ਹੈ। **ਵਾ:** ਇੱਕ ਦੀਖਿਆ ਅਤੇ ਇੱਕ ਸਿੱਖਿਆ ਹੁੰਦੀ ਹੈ। ਗੁਰਮੰਤ੍ਰ, ਮੂਲਮੰਤ੍ਰ ਦੀਖਿਆ ਹੈ ਅਤੇ ਰਹਿਤ ਮਰਿਯਾਦਾ, ਸਾਬਤ ਰੱਖਣੀ ਸਿੱਖਿਆ ਹੈ। ਅਸੀਂ ਗੁਰੂ ਸਾਹਿਬ (ਕੀ) ਦੀ ਦੀਖਿਆ ਅਤੇ ਸਿੱਖਿਆ ਰੂਪ ਮੁੰਦਰਾਂ ਨੂੰ ਸ਼ਰਧਾ ਅਤੇ ਵਿਸ਼ਵਾਸ ਰੂਪ (ਕਾਨੀ) ਕੰਨਾਂ ਅੰਦਰ ਧਾਰਨ ਕੀਤਾ ਹੋਇਆ ਹੈ ਅਤੇ ਇਹ (ਦ੍ਰਿੜਿਓ) ਦ੍ਰਿੜ ਕੀਤਾ ਹੈ ਕਿ (ਏਕੁ) ਇਕੋ ਹੀ ਨਿਰੰਕਾਰ ਸਰੂਪ ਹੈ, ਜੋ ਮਾਇਕੀ ਅਕਾਰਾਂ ਤੋਂ ਰਹਿਤ ਹੈ।

**ਅਥਵਾ :** ਅਸੀਂ ਗੁਰਾਂ ਦੀ ਸਿਖਿਆ ਨੂੰ (ਕਾਨੀ) ਕੰਨਾਂ ਵਿੱਚ ਧਾਰਨ ਕਰਨ ਰੂਪ ਅਤੇ ਨਿਰੰਕਾਰ ਅਦ੍ਵੈਤ ਸਰੂਪ ਵਿੱਚ ਦ੍ਰਿੜ ਕਰਨ ਰੂਪ ਦੋ ਮੁੰਦਰਾਂ ਧਾਰਨ ਕੀਤੀਆਂ ਹੋਈਆਂ ਹਨ।

**ਅਥਵਾ :** ਮਨ ਰੂਪ ਜੋਗੀ ਹੈ, ਸਕੰਲਪ-ਵਿਕਲਪ ਰੂਪ ਇਸਦੇ ਕੰਨ ਹਨ। ਗੁਰਾਂ ਦਾ (ਦੀਖਿਆ) ਮੰਤ੍ਰ ਮੁੰਦਰਾਂ ਹਨ। ਅਸੀਂ ਵਿਚਾਰ ਰੂਪ ਛੁਰੀ ਨਾਲ ਸੰਕਲਪ-ਵਿਕਲਪ ਰੂਪ ਕੰਨ ਵਿੰਨ੍ਹ ਕੇ ਗੁਰਾਂ ਦੇ ਮੰਤ੍ਰ ਰੂਪ ਮੁੰਦਰਾਂ ਨੂੰ (ਕਾਨੀ) ਕੰਨਾਂ ਵਿੱਚ ਧਾਰਨ ਕੀਤਾ ਹੋਇਆ ਹੈ ਅਤੇ ਹੋਰ ਮੰਤ੍ਰਾਂ ਦੇ ਥਾਂ ਇੱਕ ਨਿਰੰਕਾਰ ਨੂੰ ਹੀ (ਦ੍ਰਿੜਿਓ) ਦ੍ਰਿੜ ਕੀਤਾ ਹੈ। ਅਸੀਂ ਐਸੇ ਜੋਗੀ ਬਣੇ ਹਾਂ। ਜੋਗੀ ਕਹਿੰਦਾ ਮਹਾਰਾਜ ! ਜੋਗੀ ਬਣ ਕੇ ਚੇਲੇ ਬਣਾ ਲਈਦੇ ਹਨ ਤਾਂ ਇਹ ਸੁਣ ਕੇ ਹਜੂਰ ਫਰਮਾਉਂਦੇ ਹਨ :

## ਪੰਚ ਚੇਲੇ ਮਿਲਿ ਭਏ ਇਕਤ੍ਰਾ; ਏਕਸੁ ਕੈ ਵਸਿ ਕੀਏ ॥

ਸਾਡੇ (ਪੰਚ) ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ ਚੇਲੇ ਮਿਲ ਕੇ (ਇਕਤ੍ਰਾ) ਇਕੱਤਰ (ਭਏ) ਹੋ ਗਏ ਹਨ ਅਸੀਂ ਇਹਨਾਂ ਨੂੰ (ਏਕਸੁ ਕੈ) ਇੱਕ ਸ਼ੁੱਧ ਮਨ ਦੇ (ਵਸਿ) ਅਧੀਨ (ਕੀਏ) ਕਰ ਲਿਆ ਹੈ। **ਵਾ:** ਆਪਣੇ (ਵਸਿ) ਅਧੀਨ (ਕੀਏ) ਕਰ ਲਿਆ ਹੈ। **ਵਾ:** ਜੀਵ ਦੇ ਵੱਸ (ਕੀਏ) ਕਰ ਦਿੱਤਾ ਹੈ।

**ਅਥਵਾ :** ਜੋ ਪੰਜਾਂ ਤੱਤਾਂ ਵਿੱਚੋਂ ਪੰਜ ਗੁਣ ਧਾਰਨ ਕਰਨੇ ਹਨ (ਅਕਾਸ਼ ਵਿਚੋਂ ਨਿਰਖੋਭਤਾ ਦਾ, ਹਵਾ ਵਿਚੋਂ ਦੁੱਖ-ਸੁੱਖ ਵਿੱਚ ਇਕੋ ਜਿਹੇ ਰਹਿਣ ਦਾ, ਅਗਨੀ ਵਿੱਚੋਂ ਪ੍ਰਕਾਸ਼ ਦੇ ਗ੍ਰਹਿਣ ਦਾ, ਜਲ ਵਿਚੋਂ ਨਿਮਰਤਾ ਅਤੇ ਪ੍ਰਿਥਵੀ ਵਿਚੋਂ ਖਿਮਾ ਕਰਨ ਦਾ) ਸਾਡੇ ਇਹ ਪੰਜ ਚੇਲੇ ਮਿਲ ਕੇ ਇਕੱਤਰ ਹੋਏ ਹਨ ਅਤੇ ਅਸੀਂ ਇਹ ਸਾਰੇ (ਏਕਸੁ) ਇਕ ਮਨ ਦੇ ਹੀ ਵਸ (ਕੀਏ) ਕਰ ਦਿੱਤੇ ਹਨ।

**ਅਥਵਾ :** ਪੰਜ ਗਿਆਨ ਇੰਦਰੇ ਹੀ ਪੰਜ ਚੇਲੇ ਹਨ। ਸਾਡੇ ਗਿਆਨ ਇੰਦਰੇ ਰੂਪ ਪੰਜ ਚੇਲੇ ਜੋ ਪਹਿਲਾਂ ਅਵਾਰਾ ਪਸ਼ੂਆਂ ਦੀ ਨਿਆਈਂ ਵਿਗੜੇ ਫਿਰਦੇ ਸਨ ਉਹ ਹੁਣ ਮਿਲ ਕੇ ਇਕੱਤਰ (ਭਏ) ਹੋ ਗਏ ਹਨ ਅਤੇ ਅਸੀਂ ਇਹਨਾਂ ਨੂੰ (ਏਕਸੁ) ਇਕ ਮਨ ਦੇ ਹੀ ਵੱਸ ਕਰ ਦਿੱਤਾ ਹੈ। ਭਾਵ ਜੋ ਅੱਖਾਂ ਪਹਿਲਾਂ ਬੇਗਾਨੇ ਰੂਪ ਨੂੰ ਵੇਖਦੀਆਂ ਸਨ ਉਹ ਹੁਣ ਇੱਕ ਪ੍ਰਮੇਸਰ ਨੂੰ ਦੇਖਦੀਆਂ ਹਨ। ਪਹਿਲਾਂ ਜੋ ਕੰਨ ਨਿੰਦਿਆ ਨੂੰ ਸੁਣਦੇ ਸਨ, ਉਹ ਹੁਣ ਪ੍ਰਮੇਸਰ ਦੇ ਜੱਸ ਨੂੰ ਸੁਣਦੇ ਹਨ। ਪਹਿਲਾਂ ਜੋ ਜੁਬਾਨ ਝੂਠ ਬੋਲਦੀ ਸੀ, ਉਹ ਹੁਣ ਇੱਕ ਪ੍ਰਮੇਸਰ ਦੇ ਗੁਣਾਂ ਨੂੰ ਉਚਾਰਦੀ ਹੈ। ਜੋ ਰਸਨਾ ਪਹਿਲਾਂ ਵਿਸ਼ਿਆਂ ਦਾ ਰਸ ਲੈਂਦੀ ਸੀ ਉਹ ਹੁਣ ਇੱਕ ਨਾਮ ਦੇ ਰਸ ਨੂੰ ਪ੍ਰਾਪਤ ਕਰਦੀ ਹੈ।

## ਦਸ ਬੈਰਾਗਨਿ ਆਗਿਆਕਾਰੀ; ਤਬ ਨਿਰਮਲ ਜੋਗੀ ਥੀਏ ॥੨॥

ਜੋ ਇਕ ਜਗ੍ਹਾ ਨਾ ਠਹਿਰੇ ਉਹ ਬੈਰਾਗੀ ਹੁੰਦਾ ਹੈ। ਇਸੇ ਤਰ੍ਹਾਂ (ਦਸ) ਪੰਜ ਗਿਆਨ ਇੰਦਰੀਆਂ ਤੇ ਪੰਜ ਕਰਮ ਇੰਦਰੀਆਂ (ਬੈਰਾਗਨਿ) ਚੰਚਲ ਹਨ, ਇਹ ਇੱਕ ਥਾਂ ਟਿਕਦੀਆਂ ਨਹੀਂ ਹਨ ਪਰ ਹੇ ਜੋਗੀ ! ਜਦੋਂ ਦੀਆਂ ਪ੍ਰਮੇਸਰ ਦੀ ਭਾਉ ਭਗਤੀ ਵਿੱਚ ਜੁੜਨ ਨਾਲ ਸਾਡੀਆਂ ਇਹ ਚੰਚਲ ਦਸ ਇੰਦਰੀਆਂ ਆਗਿਆਕਾਰੀ ਬਣੀਆਂ ਹਨ (ਤਬ) ਤਦੋਂ ਦੇ ਅਸੀਂ ਪ੍ਰਮੇਸਰ ਵਿੱਚ ਜੁੜ ਕੇ (ਨਿਰਮਲ) ਉੱਜਲ ਜੋਗੀ

(ਥੀਏ) ਹੋ ਗਏ ਹਾਂ। ਪਰ ਦੂਸਰੇ ਜੋਗੀ ਤਾਂ ਰਿਧੀਆਂ-ਸਿਧੀਆਂ ਦੇ ਬਲ ਨਾਲ ਪੂਜਾ ਕਰਾਉਣੀ, ਕਿਸੇ ਨੂੰ ਖੁਮਾਰੀ ਚੜ੍ਹਾ ਦੇਣੀ, ਕਿਸੇ ਨੂੰ ਵੱਸ ਕਰ ਲੈਣਾ, ਕਿਸੇ ਨੂੰ ਬੇਹੋਸ਼ ਕਰ ਦੇਣਾ ਇਹੋ ਜਿਹੀ ਮੈਲ ਦੀ ਇੱਛਾ ਨਾਲ ਭਰੇ ਹੁੰਦੇ ਹਨ। ਜੋਗੀ ਕਹਿੰਦਾ ਹੈ ਮਹਾਰਾਜ ! ਜੀ ਅਸੀਂ ਜੋਗੀ ਤਾਂ ਸੁਆਹ ਮਲਦੇ ਹਾਂ ਅਤੇ ਸਾਡਾ ਗੋਰਖ ਨਾਥ ਦਾ ਵੱਡਾ *ਆਈ ਪੰਥ ਹੈ। ਇਹ ਸੁਣ ਕੇ ਹਜ਼ੂਰ ਫਰਮਾਉਂਦੇ ਹਨ।

**ਭਰਮੁ ਜਰਾਇ, ਚਰਾਈ ਬਿਭੂਤਾ; ਪੰਥੁ ਏਕੁ ਕਰਿ ਪੇਖਿਆ ॥**

ਪਾਠ 'ਚਰ੍ਹਾਈ' ਕਰੋ)

ਹੇ ਜੋਗੀ ਅਸੀਂ ਭਰਮ ਨੂੰ ਅੰਦਰੋਂ (ਜਰਾਇ) ਜਲਾਉਣ ਰੂਪ (ਬਿਭੂਤਾ) ਸੁਆਹ (ਚਰਾਈ) ਚਾੜ੍ਹੀ ਹੋਈ ਹੈ ਅਤੇ ਜੋ (ਏਕੁ) ਅਦ੍ਵੈਤ ਰੂਪ ਨੂੰ ਵੇਖਣਾ ਕੀਤਾ ਹੈ, ਇਹੀ ਸਾਡਾ ਪੰਥ ਹੈ। **ਵਾ:** ਹੇ ਇਕ ਅਦ੍ਵੈਤ ਸਰੂਪ ਪ੍ਰਭੂ ਜੀ ਜਿਨ੍ਹਾਂ ਨੂੰ ਤੁਸੀਂ ਕਿਰਪਾ ਦ੍ਰਿਸ਼ਟੀ ਕਰਕੇ ਵੇਖਣਾ ਕੀਤਾ ਹੈ। ਉਹ ਸਾਡੇ ਪੰਥ ਦੇ ਪੰਥੀ ਹਨ। ਹੇ ਮਹਾਰਾਜ ਜੀ ! ਜੋਗੀਆਂ ਨੂੰ ਖਾਣ ਵਾਸਤੇ ਵੱਖਰੇ-ਵੱਖਰੇ ਛਾਂਦੇ ਮਿਲਦੇ ਹਨ। ਮਹੰਤ ਨੂੰ ਵੱਖਰਾ ਅਤੇ ਕੁਠਾਰੀ ਨੂੰ ਵੱਖਰਾ ਛਾਂਦਾ ਮਿਲਦਾ ਹੈ। ਇਹ ਸੁਣ ਕੇ ਹਜ਼ੂਰ ਫਰਮਾਉਂਦੇ ਹਨ।

**ਸਹਜ ਸੂਖ ਸੋ ਕੀਨੀ ਭੁਗਤਾ; ਜੋ ਠਾਕੁਰਿ ਮਸਤਕਿ ਲੇਖਿਆ ॥੩॥**

ਹੇ ਸਿੱਧੋ ! ਜਿਹੜਾ ਸਹਿਜੇ ਹੀ ਆਤਮ ਅਨੰਦ ਦਾ ਸੁਖ ਪ੍ਰਾਪਤ ਹੋਇਆ ਹੈ ਅਸੀਂ ਇਹੋ ਹੀ (ਭੁਗਤਾ) ਭੋਜਨ ਚੂਰਨ ਖਾਣਾ ਕੀਤਾ ਹੈ ਅਤੇ (ਜੋ) ਜਿਹੜਾ (ਠਾਕੁਰਿ) ਵਾਹਿਗੁਰੂ ਪ੍ਰਮੇਸਰ ਨੇ ਪ੍ਰਾਲਬਧ ਅਨੁਸਾਰ ਮੱਥੇ ਉਪਰ ਲੇਖ ਲਿਖਿਆ ਹੋਇਆ ਹੈ, ਉਸ ਅਨੁਸਾਰ ਜੋ ਕੁੱਝ ਪ੍ਰਾਪਤ ਹੋਣਾ ਹੈ, ਇਹੀ ਸਾਡੇ ਲਈ ਛਾਂਦੇ ਹਨ। ਅਸੀਂ ਹੋਰ ਛਾਂਦਿਆਂ ਦੀ ਲੋੜ ਨਹੀਂ ਰੱਖਦੇ।

**ਅਥਵਾ :** ਜਿਵੇਂ ਜੋਗੀ ਚੂਰਮਾ ਖਾਂਦੇ ਹਨ, ਇਧਰ ਸਹਜ ਸੁੱਖ ਹੀ (ਭੁਗਤਾ) ਚੂਰਮਾ ਹੈ। ਜਿਵੇਂ ਚੂਰਮਾ ਮੱਥੇ ਤੇ ਲਿਖੇ ਹੋਏ ਲੇਖ ਅਨੁਸਾਰ ਹੀ ਮਿਲਦਾ ਹੈ। ਇਸੇ ਤਰ੍ਹਾਂ ਹੀ ਜੋ ਪ੍ਰਮੇਸਰ ਨੇ ਮੱਥੇ 'ਤੇ ਲਿਖਿਆ ਹੈ ਉਸ ਅਨੁਸਾਰ ਹੀ **ਸਹਜ ਸੁਖ ਰੂਪ ਚੂਰਮਾ ਮਿਲਦਾ ਹੈ। ਮਹਾਰਾਜ ਜੀ ! ਜੋਗੀ ਤਾਂ ਦਸਵੇਂ ਦੁਆਰ ਵਿੱਚ ਆਸਣ ਲਗਾ ਕੇ ਬੈਠਦੇ ਹਨ ਤੇ ਹਿਰਨ ਦਾ ਸਿੰਗ ਵਜਾਉਂਦੇ ਹਨ। ਇਹ ਸੁਣ ਕੇ ਮਹਾਰਾਜ ਕਹਿੰਦੇ ਕਿ ਤੁਸੀਂ ਜੋਗੀ ਲੋਕ ਤਾਂ ਮੌਤ ਤੋਂ ਡਰਦੇ ਦਸਵੇਂ ਦੁਆਰ ਵਿੱਚ ਆਸਣ ਲਾਉਂਦੇ ਹੋ। ਅਸੀਂ ਕਿਹੜਾ ਆਸਣ ਲਾਇਆ ਹੈ ਅਤੇ ਕਿਹੜੀ ਸਿੰਗੀ ਵਜਾਉਂਦੇ ਹਾਂ, ਇਹ ਤੁਹਾਨੂੰ ਦੱਸਦੇ ਹਾਂ।

**ਜਹ ਭਉ ਨਾਹੀ, ਤਹਾ ਆਸਨੁ ਬਾਧਿਓ; ਸਿੰਗੀ ਅਨਹਤ ਬਾਨੀ ॥**

(ਜਹ) ਜਿੱਥੇ ਕਾਲ ਦਾ (ਭਉ) ਭੈ (ਨਾਹੀ) ਨਹੀਂ ਹੈ ਅਸੀਂ ਉਸ ਅਧਿਸ਼ਠਾਨ ਸਰੂਪ ਪ੍ਰਮੇਸਰ ਵਿੱਚ ਇਸਥਿਤ ਹੋਣ ਰੂਪ ਆਸਣ (ਬਾਧਿਓ) ਬੰਨਣਾ ਕੀਤਾ ਹੈ। **ਵਾ:** ਉਥੇ ਪ੍ਰਮੇਸਰ ਵਿਚ ਅਸੀਂ ਚਿਤ ਦੀ ਇਸਥਿਤੀ ਰੂਪ ਆਸਣ ਬੰਨ੍ਹਿਆ ਭਾਵ ਲਾਇਆ ਹੈ ਅਤੇ ਜੋ ਸਤਿਨਾਮ ਰੂਪ (ਅਨਹਤ ਬਾਨੀ) ਨਾਸ਼ ਤੋਂ ਰਹਿਤ ਪ੍ਰਮੇਸਰ

---

* **ਆਈ ਪੰਥ :** ਜੋਗੀਆਂ ਦੇ ਬਾਰਾਂ ਪੰਥਾਂ ਵਿੱਚੋਂ ਆਈ ਪੰਥ ਸਭ ਤੋਂ ਵੱਡਾ ਮੰਨਿਆ ਗਿਆ ਹੈ। 'ਆਈ' ਨਾਮ ਦੀ ਮਾਈ ਨੇ ਗੋਰਖ ਨਾਥ ਨੂੰ ਕਿਹਾ ਕਿ ਮੈਨੂੰ ਪੁੱਤਰ ਬਖਸ਼ੋ। ਗੋਰਖ ਨਾਥ ਨੇ ਕਿਹਾ ਕਿ ਮੈਂ ਜਤੀ ਹਾਂ ਪਰ ਮਾਤਾ ਤੇਰੇ ਨਾਮ ਤੇ ਇੱਕ ਪੰਥ ਤੋਰ ਦਿੰਦਾ ਹਾਂ। ਇਸ ਤਰ੍ਹਾਂ ਆਈ ਪੰਥ ਦੀ ਉਤਪਤੀ ਹੋਈ ਸੀ।

** **ਸਹਜ ਸੁਖ :** ਸਹਜ ਸੁਖ ਉਹ ਹੈ, ਜਿੱਥੇ ਕਦੇ ਵੀ ਦੁੱਖ ਨਹੀਂ ਆਉਂਦਾ ਇੰਦਰੀਆਂ ਦੇ ਸੁਖ ਸਹਿਜ ਸੁਖ ਨਹੀਂ ਹਨ। ਕਿਉਂਕਿ ਜੇ ਕਿਸੇ ਦੀ ਨਿੰਦਿਆਂ ਸੁਣ ਕੇ ਖੁਸ਼ੀ ਮਿਲਦੀ ਹੈ ਤਾਂ ਆਪਣੀ ਨਿੰਦਿਆ ਸੁਣ ਕੇ ਦੁਖ ਮਿਲਦਾ ਹੈ।

ਸੰਬੰਧੀ ਬਾਨੀ ਹੈ ਇਹੀ ਸਾਡੀ *ਸਿੰਗੀ ਹੈ। **ਵਾ:** (ਅਨਹਤ ਬਾਨੀ) ਜੋ ਬਾਨੀ ਪਰਾ ਤੋਂ ਵੀ ਅੱਗੇ ਨਿਰਯਤਨ ਹੀ ਇਕ ਰਸ ਸ਼ੁਰੂ ਹੁੰਦੀ ਹੈ ਉਹ ਅਨਹਤ ਬਾਣੀ ਹੈ। ਐਸੀ ਅਨਹਤ ਬਾਣੀ ਹੀ ਸਾਡੀ ਸਿੰਗੀ ਹੈ। ਹੇ ਮਹਾਰਾਜ ! ਜੋਗੀ ਤਾਂ ਡੰਡਾ ਰੱਖਦੇ ਹਨ ਅਤੇ ਜੋਗੀਆਂ ਕੋਲ ਜੁਗਤੀਆਂ ਵੀ ਹੁੰਦੀਆਂ ਹਨ। ਜਿਵੇਂ ਲੋਕਾਂ ਨੂੰ ਸੁਆਹ ਦੀ ਚੁਟਕੀ ਦੇ ਕੇ ਵਰ ਦਿੰਦੇ ਹਨ। ਇਹ ਸੁਣ ਕੇ ਹਜੂਰ ਫੁਰਮਾਉਂਦੇ ਹਨ।

**ਤਤੁ ਬੀਚਾਰੁ ਡੰਡਾ ਕਰਿ ਰਾਖਿਓ; ਜੁਗਤਿ ਨਾਮੁ ਮਨਿ ਭਾਨੀ ॥੪॥**

ਹੇ ਜੋਗੀ ! ਜਿਵੇਂ ਜੋਗੀਆਂ ਦੇ ਹੱਥ ਵਿੱਚ ਹਮੇਸ਼ਾਂ ਡੰਡਾ ਰਹਿੰਦਾ ਹੈ ਇਸੇ ਪ੍ਰਕਾਰ ਅਸੀਂ ਮਨ ਰੂਪ ਡੰਡੇ ਨੂੰ ਹਰ ਵਕਤ (ਤਤੁ) ਸਰੂਪ ਦੀ ਵੀਚਾਰ ਕਰਨ ਰੂਪ ਹੱਥ ਵਿੱਚ ਰੱਖਿਆ ਹੋਇਆ ਹੈ। **ਵਾ:** ਸਮ, ਦਮ, ਸਰਧਾ ਰੂਪ ਹੱਥ ਵਿਚ ਪਕੜਿਆ ਹੋਇਆ ਹੈ। ਜਿਸ ਪ੍ਰਕਾਰ ਡੰਡਾ ਸਿੱਧਾ ਤੇ ਖੁੰਘੀਆਂ ਲਾਹ ਕੇ ਸਾਫ ਕੀਤਾ ਹੁੰਦਾ ਹੈ ਇਸੇ ਪ੍ਰਕਾਰ ਅਸੀਂ ਮਨ ਰੂਪ ਡੰਡੇ ਨੂੰ ਇਕਾਗਰ ਕਰਕੇ ਪ੍ਰਮੇਸਰ ਦੇ ਸਨਮੁਖ ਕਰਨ ਰੂਪ ਸਿੱਧਾ ਕੀਤਾ ਹੈ ਅਤੇ ਵੀਚਾਰ ਰੂਪ ਤੇਸੇ ਨਾਲ ਰਾਗ ਦ੍ਵੈਖ ਰੂਪ ਖੁੰਘੀਆਂ ਲਾਹ ਕੇ ਸਾਫ ਕੀਤਾ ਹੋਇਆ ਹੈ। **ਵਾ:** ਇਸ ਪ੍ਰਕਾਰ ਡੰਡੇ ਨੂੰ ਸਿਧਾ ਕਰਕੇ, ਖੁੰਘੀਆਂ ਲਾਹ ਕੇ ਉਸ ਨਾਲ ਪਸ਼ੂਆਂ ਨੂੰ ਚਰਨ ਹਟਾਈਦਾ ਹੈ, ਟੁਕੜ ਚੁਕਨ ਵਾਲੇ ਕੁਤਿਆਂ ਨੂੰ ਤਾੜਨਾ ਕਰੀਦੀ ਹੈ। ਏਸੇ ਪ੍ਰਕਾਰ ਹੀ ਮਨ ਰੂਪ ਡੰਡੇ ਨੂੰ ਪ੍ਰਮੇਸਰ ਵੱਲ ਸਿੱਧਾ ਰੱਖਣਾ ਹੈ। ਇਸ ਉਪਰੋਂ ਵੀਚਾਰ ਰੂਪ ਤੇਸੇ ਨਾਲ ਰਾਗ ਦ੍ਵੈਖ ਨਾਲ ਖੁੰਘੀਆਂ ਲਾਹਉਣੀਆਂ ਹਨ। ਸ਼ੁਭ ਗੁਣਾਂ ਨੂੰ ਚਰਨ ਵਾਲੇ ਭੇਦਵਾਦ, ਮੋਹ ਰੂਪ ਪਸ਼ੂਆਂ ਨੂੰ ਹਟਾਉਣਾ ਹੈ ਅਤੇ ਸੰਤੋਖ ਰੂਪ ਟੁੱਕੜ ਚੁੱਕਣ ਵਾਲੇ ਲੋਭ ਰੂਪ ਕੁੱਤੇ ਨੂੰ ਤਾੜਨਾ ਹੈ। **ਵਾ:** ਅਸੀਂ (ਤਤੁ) ਸਰੂਪ ਦੀ ਵੀਚਾਰ ਕਰਨ ਰੂਪ ਡੰਡਾ ਮਨ ਰੂਪ ਹੱਥ ਵਿੱਚ ਫੜ ਕੇ ਰੱਖਿਆ ਹੈ ਭਾਵ ਅਸੀਂ ਸਰੂਪ ਦੀ ਵੀਚਾਰ ਨੂੰ ਮਨ ਤੋਂ ਪਾਸੇ ਨਹੀਂ ਜਾਣ ਦਿੰਦੇ। **ਵਾ:** ਜੋ (ਤਤੁ) ਸਰੂਪ ਦੀ ਵੀਚਾਰ ਹਿਰਦੇ ਵਿੱਚ ਰੱਖਣੀ ਹੈ ਅਸੀਂ ਇਹ ਡੰਡਾ ਫੜ ਕੇ ਰੱਖਣਾ ਕੀਤਾ ਹੈ। ਫਿਰ ਹਰ ਵਕਤ ਵਾਹਿਗੁਰੂ ਦੇ ਨਾਮ ਵਿੱਚ ਜੁੜੇ ਰਹਿਣ ਦੀ ਜੁਗਤੀ ਹੀ ਸਾਡੇ ਮਨ ਨੂੰ ਭਾਉਂਦੀ ਹੈ। ਨਾਮ ਤੋਂ ਬਿਨਾਂ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ। ਪ੍ਰਮੇਸਰ ਦੇ ਨਾਮ ਦੀ ਜੁਗਤੀ ਭੋਗ ਤੇ ਮੋਖ ਨੂੰ ਦੇਣ ਵਾਲੀ ਹੈ। ਭਾਵ ਇਹ ਸਾਰੇ ਪਦਾਰਥਾਂ ਨੂੰ ਵੀ ਦਿੰਦੀ ਹੈ ਅਤੇ ਮੁਕਤ ਵੀ ਕਰ ਦਿੰਦੀ ਹੈ। ਇਸ ਲਈ ਹੇ ਜੋਗੀ ! ਅਸੀਂ ਹੋਰ ਜੁਗਤੀਆਂ ਦੀ ਲੋੜ ਨਹੀਂ ਰੱਖਦੇ।

**ਐਸਾ ਜੋਗੀ ਵਡਭਾਗੀ ਭੇਟੈ; ਮਾਇਆ ਕੇ ਬੰਧਨ ਕਾਟੈ ॥**

ਹੇ ਭਾਈ ! ਐਸਾ ਵਡਭਾਗੀ ਜੋਗੀ ਪ੍ਰਮੇਸਰ ਨਾਲ (ਭੇਟੈ) ਮਿਲ ਪੈਂਦਾ ਹੈ **ਵਾ:** ਜੇਕਰ ਐਸਾ ਕੋਈ ਜੋਗੀ ਹੋਵੇ ਤਾਂ ਉਹ ਵੱਡਿਆਂ ਭਾਗਾਂ ਵਾਲਾ ਨਿਸ਼ਕਾਮੀ ਪੁਰਖ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੈ) ਮਿਲਦਾ ਹੈ ਤੇ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲ ਕਰਕੇ ਆਪਣੇ ਉਹ ਕਰਤਾ, ਭੋਗਤਾ, ਹੰਗਤਾ, ਮਮਤਾ ਆਦਿਕ ਮਾਇਆ ਦੇ ਬੰਧਨਾਂ ਨੂੰ ਕੱਟ ਲੈਂਦਾ ਹੈ।

**ਅਥਵਾ :** ਐਸੇ ਜੋਗੀ ਦੇ ਵੱਡਿਆਂ ਭਾਗਾਂ ਕਰਕੇ ਦਰਸ਼ਨ ਹੁੰਦੇ ਹਨ ਜਿਸਨੇ ਮਾਇਆ ਦੇ ਬੰਧਨ ਕੱਟੇ ਹੋਏ ਹਨ।

**ਸੇਵਾ ਪੂਜ ਕਰਉ ਤਿਸੁ ਮੂਰਤਿ ਕੀ;**
**ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਤਿਸ ਅਕਾਲ ਦੇ (ਮੂਰਤਿ) ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ

---

* **ਸਿੰਗੀ :** ਜੋਗੀਆਂ ਦੀ ਤੁਰ੍ਹੀ, ਜੋ ਹਿਰਨ ਦੇ ਸਿੰਗ ਦੀ ਹੁੰਦੀ ਹੈ ਉਸਨੂੰ ਸਿੰਗੀ ਕਹਿੰਦੇ ਹਨ।

ਆਗਿਆ ਮੰਨਣ ਰੂਪ, ਸੇਵਾ ਤੇ ਹੁਕਮ ਕਮਾਉਣ ਰੂਪ ਪੂਜਾ ਕਰੀਏ ਅਤੇ ਤਿਸ ਸਤਿਗੁਰਾਂ ਦੇ (ਪਗ) ਚਰਨਾਂ ਦੀ ਧੂੜ ਨੂੰ ਮੱਥੇ 'ਤੇ ਲਾਉਣ ਰੂਪ (ਚਾਟੈ) ਚੱਟਣਾ ਕਰੀਏ। **ਵਾ:** ਸਾਨੂੰ (ਤਿਸ) ਉਨ੍ਹਾਂ ਦੇ (ਪਗ) ਚਰਨਾਂ ਦੀ (ਚਾਟੈ) ਉਚਾਟ ਲੱਗੀ ਹੋਈ ਹੈ।

**ਅਥਵਾ :** (ਤਿਸੁ) ਓਸ ਬ੍ਰਹਮ ਗਿਆਨੀ (ਮੂਰਤਿ) ਸੂਰਤ (ਕੀ) ਦੀ **ਵਾ:** (ਤਿਸੁ) ਉਸ ਬ੍ਰਹਮ (ਮੂਰਤਿ) ਸਰੂਪ ਜੋਗੀ ਦੀ ਸਰੀਰ ਕਰਕੇ ਸੇਵਾ (ਕਰਉ) ਕਰੋ, ਧਨ ਤੇ ਪਦਾਰਥਾਂ ਕਰਕੇ (ਪੂਜ) ਪੂਜਾ ਕਰੋ ਅਤੇ ਤਿਸਦੇ (ਪਗ) ਚਰਨਾਂ ਦੀ ਧੂੜ ਨੂੰ ਮੱਥੇ 'ਤੇ ਲਾਉਣ ਰੂਪ (ਚਾਟੈ) ਚੱਟਣਾ ਕਰੋ।

**ਅਥਵਾ :** ਅਸੀਂ (ਤਿਸੁ) ਉਸ ਅਕਾਲ ਪੁਰਖ ਦੇ (ਪਗ) ਚਰਨਾਂ ਨੂੰ ਹਰ ਵਕਤ ਧਿਆਨ ਵਿਚ ਮਸਤ ਹੋ ਕੇ (ਚਾਟੈ) ਚੱਟਦੇ ਰਹੀਏ, ਫਿਰ (ਤਿਸੁ) ਉਸ ਅਕਾਲ ਪੁਰਖ (ਕੀ) ਦੀ ਹੁਕਮ ਮੰਨਣ ਰੂਪ ਸੇਵਾ ਅਤੇ ਤਨ, ਮਨ, ਧਨ ਅਰਪਣ ਰੂਪ ਪੂਜਾ ਕਰੀਏ। ਇਹ (ਮੂ+ਰਤਿ) (ਮੂ) ਸਾਡੇ ਅੰਦਰ (ਰਤਿ) ਪ੍ਰੀਤੀ ਹੈ।

## ਗਉੜੀ ਮਹਲਾ ੫ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸੰਗਤਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸਾਨੂੰ ਉਪਮਾ ਤੋਂ ਰਹਿਤ ਪਦਾਰਥ ਬਾਰੇ ਦੱਸੋ ਜੀ। ਇਹ ਸੁਣ ਕੇ ਸਤਿਗੁਰੂ ਜੀ ਇਹ ਪਾਵਨ ਸਬਦ ਉਚਾਰਦੇ ਹਨ।

**ਅਨੂਪ ਪਦਾਰਥੁ, ਨਾਮੁ ਸੁਨਹੁ; ਸਗਲ ਧਿਆਇਲੇ ਮੀਤਾ ॥** *(ਧਿਆਇ-ਲੇ)*

ਹੇ ਗੁਰਸਿਖੋ (ਮੀਤਾ) ਸੱਜਣੋ ! ਤੁਸੀਂ ਵੀਚਾਰ ਕਰਕੇ ਸੁਣਨਾ ਕਰੋ ਕਿ ਇੱਕ ਵਾਹਿਗੁਰੂ ਜੀ ਦਾ ਨਾਮ ਹੀ (ਅਨੂਪ) ਉਪਮਾ ਤੋਂ ਰਹਿਤ ਪਦਾਰਥ ਹੈ, ਵਾਹਿਗੁਰੂ ਦੇ ਨਾਮ ਤੁਲ ਹੋਰ ਕੋਈ ਉਪਮਾ ਤੋ ਰਹਿਤ ਪਦਾਰਥ ਨਹੀਂ ਹੈ। ਇਸ ਲਈ ਤੁਸੀਂ ਸਾਰੇ ਵਾਹਿਗੁਰੂ ਜੀ ਦੇ ਨਾਮ ਨੂੰ ਧਿਆਉਣਾ ਕਰੋ।

**ਹਰਿ ਅਉਖਧੁ ਜਾ ਕਉ ਗੁਰ ਦੀਆ; ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥**

(ਜਾ ਕਉ) ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਪ੍ਰਮੇਸਰ ਦੇ ਨਾਮ ਰੂਪ ਦਵਾਈ ਜੰਮਣ-ਮਰਣ ਰੂਪ ਰੋਗਾਂ ਨੂੰ ਮੇਟਣ ਵਾਸਤੇ ਦੇ ਦਿੱਤੀ ਹੈ। (ਤਾ ਕੇ) ਉਹਨਾਂ ਦੇ (ਚੀਤਾ) ਚਿੱਤ ਵਿਕਾਰਾਂ ਦੀ, ਪਾਪਾਂ ਦੀ, ਵਿਸ਼ਿਆਂ ਦੀ, ਰੋਗਾਂ ਦੀ ਮੈਲ ਤੋਂ ਰਹਿਤ ਹੋਣ ਕਰਕੇ (ਨਿਰਮਲ) ਸ਼ੁੱਧ ਹੋ ਗਏ ਹਨ।

**ਅੰਧਕਾਰੁ ਮਿਟਿਓ ਤਿਹ ਤਨ ਤੇ; ਗੁਰਿ ਸਬਦਿ ਦੀਪਕੁ ਪਰਗਾਸਾ ॥**

ਜਿਨ੍ਹਾਂ ਦੇ ਅੰਦਰ (ਗੁਰਿ) ਸਤਿਗੁਰੂ ਸਾਹਿਬ ਜੀ ਦੇ ਸਬਦ ਰੂਪ (ਦੀਪਕੁ) ਦੀਵੇ ਨੇ ਗਿਆਨ ਦਾ (ਪਰਗਾਸਾ) ਪ੍ਰਕਾਸ਼ ਕਰ ਦਿੱਤਾ ਹੈ। (ਤਿਹ) ਉਨ੍ਹਾਂ ਦੇ (ਤਨ) ਸਰੀਰ ਵਿਚੋਂ ਅਗਿਆਨ ਦਾ (ਅੰਧਕਾਰੁ) ਹਨੇਰਾ (ਮਿਟਿਓ) ਮਿਟ ਗਿਆ ਹੈ।

**ਅਥਵਾ :** ਗੁਰੂ ਸਹਿਬ ਜੀ ਦੇ ਸਬਦ ਰੂਪ (ਦੀਪਕੁ) ਦੀਵੇ ਦਾ ਗਿਆਨ ਰੂਪ (ਪਰਗਾਸਾ) ਪ੍ਰਕਾਸ਼ ਹੋਣ ਕਰਕੇ (ਤਿਹ) ਉਨ੍ਹਾਂ ਦੇ (ਤਨ) ਸਰੀਰ (ਤੇ) ਤੋਂ ਅਗਿਆਨ ਦਾ (ਅੰਧਕਾਰੁ) ਹਨੇਰਾ ਵੀ (ਮਿਟਿਓ) ਮਿਟ ਗਿਆ ਹੈ।

**ਭ੍ਰਮ ਕੀ ਜਾਲੀ ਤਾ ਕੀ ਕਾਟੀ; ਜਾ ਕਉ ਸਾਧਸੰਗਤਿ ਬਿਸ੍ਵਾਸਾ ॥੧॥**

ਉਨ੍ਹਾਂ ਸਾਰਿਆਂ ਜੀਵਾਂ ਉਪਰ ਪਈ ਹੋਈ ਭਰਮ ਰੂਪ ਜਾਲੀ ਨੂੰ ਸੱਚੇ ਪਾਤਸ਼ਾਹ ਜੀ ਨੇ ਵਿਚਾਰ ਰੂਪ ਛੁਰੀ

ਨਾਲ ਕੱਟ ਦਿੱਤਾ ਹੈ, ਜਿਨ੍ਹਾਂ ਨੂੰ ਸਾਧ ਸੰਗਤ ਤੇ ਭਰੋਸਾ ਆ ਗਿਆ ਹੈ ਕਿ ਸਾਧ ਸੰਗਤ ਵਿੱਚ ਜਿਹੜੇ ਮਿਲਦੇ ਹਨ, ਉਨ੍ਹਾਂ ਦਾ ਫਿਰ ਮਰਨਾ ਨਹੀਂ ਹੁੰਦਾ।

## ਤਾਰੀਲੇ ਭਵਜਲੁ ਤਾਰੂ ਬਿਖੜਾ; ਬੋਹਿਥ ਸਾਧੂ ਸੰਗਾ ॥

(ਤਾਰੀ-ਲੇ)

ਹੇ ਭਾਈ! (ਭਵਜਲੁ) ਇਹ ਸੰਸਾਰ ਸਮੁੰਦਰ ਦੀ ਨਿਆਈਂ (ਤਾਰੂ) ਡੂੰਘਾ ਹੈ, ਇਸਦਾ ਲੋਕ-ਪ੍ਰਲੋਕ ਕਰਕੇ ਆਦਿ-ਅੰਤ ਨਹੀਂ ਪਾਇਆ ਜਾ ਸਕਦਾ। ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਵੀ ਬੜਾ (ਬਿਖੜਾ) ਕਠਿਨ ਹੈ। ਜਿਨ੍ਹਾਂ ਨੂੰ ਸਤਸੰਗਤ ਰੂਪ (ਬੋਹਿਥ) ਜਹਾਜ **ਵਾ:** ਸਾਧੂਆਂ ਦੀ ਸੰਗਤ ਦੁਆਰਾ ਨਾਮ ਰੂਪ ਜਹਾਜ ਪ੍ਰਾਪਤ ਹੋਇਆ ਹੈ, ਉਹਨਾਂ ਨੂੰ ਗੁਰੂ ਸਾਹਿਬ ਸੰਸਾਰ ਸਮੁੰਦਰ ਤੋਂ ਤਾਰ ਲੈਂਦੇ ਹਨ।

**ਅਥਵਾ :** ਸਤਿਗੁਰੂ ਸਾਹਿਬ ਜੀ ਆਪ (ਤਾਰੂ) ਤੈਰਾਕ ਰੂਪ ਭਾਵ ਤਰਨ ਵਾਲੇ ਹਨ। ਉਹ ਨਾ ਪਾਰ ਹੋਣ ਵਾਲੇ ਕਠਿਨ ਸੰਸਾਰ ਸਮੁੰਦਰ ਤੋਂ ਆਪਣੀ ਸ਼ਰਨ ਵਿੱਚ ਰੱਖ ਕੇ ਭਾਉ-ਭਗਤੀ ਰੂਪ ਟਿਕਟ ਦੇ ਕੇ ਨਾਮ ਰੂਪ ਜਹਾਜ **ਵਾ:** ਸਤਸੰਗਤ ਰੂਪ ਜਹਾਜ ਉੱਪਰ ਚੜ੍ਹਾ ਕੇ ਤਾਰ ਲੈਂਦੇ ਹਨ।

## ਪੂਰਨ ਹੋਈ ਮਨ ਕੀ ਆਸਾ; ਗੁਰੁ ਭੇਟਿਓ ਹਰਿ ਰੰਗਾ ॥੨॥

(ਹਰਿ) ਸਾਰਿਆਂ ਵਿਚ (ਰੰਗਾ) ਆਨੰਦ ਦੇਣ ਵਾਲੇ **ਵਾ:** (ਹਰਿ ਰੰਗਾ) ਹਰੇਕ ਰੰਗਾਂ ਵਿੱਚ ਰਚੇ ਹੋਏ **ਵਾ:** (ਹਰਿ) ਹਰੇਕ (ਰੰਗਾ) ਢੰਗਾਂ ਵਿੱਚ ਵਰਤਣ ਵਾਲੇ ਵਾਹਿਗੁਰੂ ਪ੍ਰਮੇਸਰ ਦੇ ਸਰੂਪ ਗੁਰੂ ਸਾਹਿਬ ਜੀ ਜਿਸ ਨੂੰ (ਭੇਟਿਓ) ਮਿਲੇ ਹਨ **ਵਾ:** ਆਪ ਅਕਾਲ ਪੁਰਖ ਦੇ (ਰੰਗਾ) ਪ੍ਰੇਮ ਵਿੱਚ ਰੰਗੇ ਹੋਏ ਤੇ ਗੁਰਸਿੱਖਾਂ ਨੂੰ ਰੰਗਣ ਵਾਲੇ ਗੁਰੂ ਸਹਿਬ ਜੀ ਜਿੰਨ੍ਹਾਂ ਨੂੰ ਮਿਲੇ ਹਨ ਉਨਾਂ ਦੇ ਮਨ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ।

**ਅਥਵਾ :** (ਹਰਿ ਰੰਗਾ) ਹਰੀ ਦਾ ਸਰੂਪ ਸਤਿਗੁਰੂ ਸਾਹਿਬ ਜੀ ਜਿੰਨ੍ਹਾਂ ਨੂੰ ਪ੍ਰਾਪਤ ਹੋਏ ਹਨ, ਉਹਨਾਂ ਦੇ ਮਨ ਦੀਆਂ ਸਾਰੀਆਂ ਆਸਾਂ ਪੂਰੀਆਂ ਹੋ ਗਈਆਂ ਹਨ।

## ਨਾਮ ਖਜਾਨਾ ਭਗਤੀ ਪਾਇਆ; ਮਨ ਤਨ ਤ੍ਰਿਪਤਿ ਅਘਾਏ ॥

ਹੇ ਗੁਰਸਿੱਖ! ਅਸੀਂ ਸਤਿਗੁਰਾਂ ਦੀ ਭਾਉ ਭਗਤੀ ਕਰਕੇ ਪ੍ਰਮੇਸਰ ਦਾ ਨਾਮ ਰੂਪ ਖਜਾਨਾ ਪ੍ਰਾਪਤ ਕੀਤਾ ਹੈ ਜਿਸ ਕਰਕੇ ਅਸੀਂ ਮਨ ਤਨ ਕਰਕੇ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ (ਅਘਾਏ) ਰੱਜ ਗਏ ਹਾਂ ਅਤੇ ਸਵਰਗ ਲੋਕ ਦੇ ਦਿਬਯ ਭੋਗਾਂ, ਸੁਖਾਂ ਵੱਲੋਂ ਵੀ ਤ੍ਰਿਪਤ ਹੋ ਗਏ ਹਾਂ। **ਵਾ:** ਮਨ ਕਰਕੇ, ਤਨ ਕਰਕੇ, ਆਤਮ ਤ੍ਰਿਪਤੀ ਕਰਕੇ (ਅਘਾਏ) ਰੱਜ ਗਏ ਹਾਂ।

## ਨਾਨਕ ਹਰਿ ਜੀਉ ਤਾ ਕਉ ਦੇਵੈ; ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਉਹਨਾਂ ਨੂੰ ਹੀ ਇਹ ਨਾਮ ਰੂਪ ਖਜਾਨੇ ਦੀ ਬਖਸ਼ਿਸ ਦਿੰਦਾ ਹੈ, ਜਿਨ੍ਹਾਂ ਤੋਂ ਆਪਣੀ ਆਗਿਆ ਮਨ੍ਹਾ ਲੈਂਦਾ ਹੈ। **ਵਾ:** ਗੁਰਾਂ ਦੁਆਰਾ ਆਪਣਾ ਹੁਕਮ ਮਨਾ ਲੈਂਦਾ ਹੈ। ਭਾਵ ਜਿਹੜੇ ਸਤਿਗੁਰੂ ਸਾਹਿਬ ਜੀ ਦੇ ਭਾਣੇ ਨੂੰ ਮੰਨਦੇ ਹਨ ਅਤੇ ਪ੍ਰਮੇਸਰ ਦੇ ਹੁਕਮ ਵਿੱਚ ਚਲਦੇ ਹਨ ਉਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨਾਮ ਰੂਪ ਅਨੂਪ ਪਦਾਰਥ ਬਖਿਸ਼ਸ ਕਰ ਦਿੰਦੇ ਹਨ।

## ਗਉੜੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅਕਾਲ ਪੁਰਖ ਵਾਹਿਗੁਰੂ ਅੱਗੇ ਅਰਦਾਸ ਬੇਨਤੀ ਕਰਨ ਦਾ ਢੰਗ ਦੱਸਦੇ ਹਨ।

**ਦਇਆ ਮਇਆ ਕਰ, ਪ੍ਰਾਨਪਤਿ ਮੋਰੇ; ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥**

ਹੇ (ਪ੍ਰਾਨਪਤਿ) ਪ੍ਰਾਣਾਂ ਦੇ ਪਤੀ, ਪ੍ਰਾਣਾਂ ਦੇ ਆਸਰਾ ਰੂਪ (ਦਇਆ) ਦਿਆਲੂ ਸਰੂਪ ਪ੍ਰਮੇਸਰ ਜੀ ! ਸਾਡੇ ਤੇ (ਮਇਆ) ਮਿਹਰਬਾਨੀ, ਕ੍ਰਿਪਾ ਕਰੋ। ਹੇ ਪ੍ਰਭੂ ਜੀ ! ਮੈਂ (ਅਨਾਥ) ਗਰੀਬ, ਯਤੀਮ ਆਪ ਜੀ ਦੀ ਸ਼ਰਨ ਆਇਆ ਹਾਂ। ਮੈਨੂੰ ਹੋਰ ਕੋਈ ਆਸਰਾ ਨਹੀਂ ਹੈ।

**ਅੰਧ ਕੂਪ ਮਹਿ ਹਾਥ ਦੇ ਰਾਖਹੁ;**
**ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥**

ਇਹ ਸੰਸਾਰ, ਸਰੀਰ, ਸਰੀਰ ਦਾ ਅਧਿਆਸ ਕਿ ਮੈਂ ਦੇਹ ਹਾਂ (ਅੰਧ ਕੂਪ) ਸਾਰਾ ਅੰਧਾ ਖੂਹ ਹੈ। ਇਸ ਸੰਸਾਰ ਰੂਪ ਅੰਧੇ ਖੂਹ ਵਿੱਚ ਮੋਹ ਰੂਪ ਹਨੇਰਾ ਹੈ, ਅਤੇ ਵਿਚਾਰ ਰੂਪ ਰੋਸ਼ਨੀ ਦੀ ਅਣਹੋਂਦ ਹੈ। ਇਸ ਅੰਧੇ ਖੂਹ ਵਿੱਚੋਂ ਆਪ ਜੀ ਕ੍ਰਿਪਾ ਦਾ ਹੱਥ ਦੇ ਕੇ ਸਾਡੇ ਤਾਈਂ ਰੱਖਣਾ ਕਰੋ।
ਹੇ ਮਹਾਰਾਜ ! ਮੇਰੇ ਵਿੱਚ ਕੋਈ ਬੁੱਧੀ ਦੀ ਸਿਆਣਪ ਅਤੇ (ਉਕਤਿ) ਬਾਣੀ ਦੇ ਕਥਨ ਦੀ ਚਤੁਰਾਈ ਵੀ ਨਹੀਂ ਹੈ।

**ਕਰਨ ਕਰਾਵਨ ਸਭ ਕਿਛੁ ਤੁਮ ਹੀ; ਤੁਮ ਸਮਰਥ, ਨਾਹੀ ਅਨ ਹੋਰੀ ॥**

ਹੇ ਸੱਚੇ ਪਾਤਸ਼ਾਹ ! ਤੁਸੀਂ ਆਪ ਹੀ ਸਾਰੇ ਕਾਰਜਾਂ ਨੂੰ ਕਰਨ ਵਾਲੇ ਅਤੇ ਬ੍ਰਹਮਾਂ ਆਦਿਕਾਂ ਤੋਂ ਪ੍ਰੇਰ ਕੇ ਕਰਵਾਉਣ ਵਾਲੇ ਹੋ। ਤੁਸੀਂ ਸਰਬ ਕਲਾ ਸਮਰੱਥ ਹੋ ਆਪ ਜੀ ਦੇ ਤੁੱਲ ਹੋਰ ਕੋਈ ਨਹੀਂ ਹੋ ਸਕਦਾ। **ਵਾ:** ਆਪ ਜੀ ਤੋਂ ਬਿਨਾਂ ਹੋਰ ਜਗ੍ਹਾ ਵਿੱਚ ਦੂਸਰਾ ਹੋਰ ਕੋਈ ਨਹੀਂ ਹੈ।

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ; ਸੇ ਸੇਵਕ, ਜਿਨ ਭਾਗ ਮਥੋਰੀ ॥੧॥**

ਹੇ ਸੱਚੇ ਪਾਤਸ਼ਾਹ ! ਆਪ ਜੀ ਦੀ (ਗਤਿ) ਪ੍ਰਾਪਤੀ ਕਰਾਉਣ ਵਾਲੀ ਜਿਹੜੀ (ਮਿਤਿ) ਮਰਯਾਦਾ ਹੈ ਉਸ ਨੂੰ ਤੁਸੀਂ ਪਹਿਲਾਂ ਵੀ ਜਾਣਦੇ ਸੀ, ਹੁਣ ਵੀ ਜਾਣਦੇ ਹੋ ਅਤੇ ਅੱਗੇ ਵੀ ਜਾਣੋਗੇ। ਜਿਨ੍ਹਾਂ ਦੇ ਮੱਥੇ ਤੇ ਭਾਗ ਸਨ ਉਹ ਆਪ ਜੀ ਦੇ ਪਿੱਛੇ ਸੇਵਕ ਬਣੇ ਸਨ। ਜਿਨ੍ਹਾਂ ਦੇ ਹੁਣ ਮੱਥੇ ਤੇ ਭਾਗ ਹਨ ਉਹ ਹੁਣ ਆਪ ਜੀ ਦੇ ਸੇਵਕ ਬਣੇ ਹਨ ਅਤੇ ਜਿਨ੍ਹਾਂ ਦੇ ਰਿਦੇ ਰੂਪ ਮਸਤਕ ਦੇ ਭਾਗ ਹੋਣਗੇ ਉਹ ਅੱਗੇ ਤਿੰਨਾਂ ਲੋਕਾਂ ਵਿੱਚ ਆਪ ਜੀ ਦੇ ਸੇਵਕ ਬਣਨਗੇ।

**ਅਪੁਨੇ ਸੇਵਕ ਸੰਗਿ, ਤੁਮ ਪ੍ਰਭ ਰਾਤੇ; ਓਤਿ ਪੋਤਿ, ਭਗਤਨ ਸੰਗ ਜੋਰੀ ॥**

ਹੇ ਪ੍ਰਭੂ ਜੀ ! ਜਿਵੇਂ ਬੱਚੇ ਹਰ ਵਕਤ ਆਪਣੇ ਮਾਤਾ-ਪਿਤਾ ਨਾਲ ਮਿਲੇ ਰਹਿੰਦੇ ਹਨ ਇਸੇ ਪ੍ਰਕਾਰ ਤੁਸੀਂ ਆਪਣੇ ਸੇਵਕਾਂ ਦੇ ਨਾਲ ਹਰ ਵਕਤ ਪ੍ਰੇਮ ਰੰਗ ਵਿੱਚ ਰੰਗੇ ਰਹਿੰਦੇ ਹੋ।
ਫਿਰ ਜਿਵੇਂ ਮਾਤਾ-ਪਿਤਾ ਦੇ ਅੰਗਾਂ ਵਿੱਚ ਬੱਚਿਆਂ ਦੇ ਅੰਗ ਹੁੰਦੇ ਹਨ ਤੇ ਬੱਚਿਆਂ ਦੇ ਅੰਗਾਂ ਵਿੱਚ ਮਾਤਾ-ਪਿਤਾ ਦੇ ਅੰਗ ਹੁੰਦੇ ਹਨ ਇਸੇ ਤਰ੍ਹਾਂ ਮਹਾਰਾਜ (ਓਤਿ ਪੋਤਿ) ਤਾਣੇ-ਪੇਟੇ ਦੀ ਨਿਆਈਂ ਭਗਤਾਂ ਦੇ ਨਾਲ ਤੁਸੀਂ ਪ੍ਰੀਤ ਜੋੜੀ ਹੋਈ ਹੈ ਅਤੇ ਭਗਤ ਆਪ ਦੇ ਵਿੱਚ ਜੁੜੇ ਹੋਏ ਹਨ।

## ਪ੍ਰਿਉ ਪ੍ਰਿਉ ਨਾਮੁ ਤੇਰਾ, ਦਰਸਨੁ ਚਾਹੈ; ਜੈਸੇ ਦ੍ਰਿਸਟਿ, ਓਹ ਚੰਦ ਚਕੋਰੀ ॥੨॥

('ਤੇਰਾ' ਪਦ ਅਰਥ ਵਾਸਤੇ ਦੇਹਲੀ ਦੀਪਕ ਹੈ।)

ਜਿਸ ਪ੍ਰਕਾਰ ਬਬੀਹਾ ਸ੍ਵਾਂਤੀ ਬੂੰਦ ਨੂੰ ਚਾਹੁੰਦਾ ਪ੍ਰਿਉ ਪ੍ਰਿਉ ਸਬਦ ਕਰਦਾ ਹੈ ਇਸੇ ਪ੍ਰਕਾਰ ਮਹਾਰਾਜ ਅਸੀਂ ਹੇ ਮੇਰੇ ਪ੍ਰਾਣਾਂ ਦੇ (ਪ੍ਰਿਉ) ਪਿਆਰੇ, ਹੇ ਮੇਰੇ ਪ੍ਰਾਣਾਂ ਦੇ (ਪ੍ਰਿਉ) ਪਤੀ ਅਕਾਲ ਪੁਰਖ ਉਚਾਰਦੇ ਹੋਏ ਆਪ ਜੀ ਦੇ ਦਰਸ਼ਨਾਂ ਰੂਪ ਸ੍ਵਾਂਤੀ ਬੂੰਦ ਨੂੰ ਚਾਹੁੰਦੇ ਹਾਂ। **ਵਾ:** ਆਪ ਜੀ ਦੇ ਨਾਮ ਰੂਪ ਸ੍ਵਾਂਤੀ ਬੂੰਦ ਨੂੰ ਚਾਹੁੰਦੇ ਹਾਂ। ਫਿਰ ਜਿਸ ਪ੍ਰਕਾਰ ਚਕੋਰ ਉਸ ਪੂਰਨਮਾਸੀ ਦੇ ਚੰਦ੍ਰਮਾ ਵਿੱਚ ਦ੍ਰਿਸ਼ਟੀ ਲਾ ਕੇ ਬੈਠੀ ਰਹਿੰਦੀ ਹੈ ਤੇ ਚੰਦ੍ਰਮਾ ਦੇ ਛਿਪਣ ਪਿੱਛੋਂ ਮੂਧੀ ਡਿੱਗ ਪੈਂਦੀ ਹੈ ਪਰ ਨਿਗ੍ਹਾ ਨਹੀਂ ਹਿਲਾਉਂਦੀ, ਇਸੇ ਪ੍ਰਕਾਰ ਹੇ ਸੱਚੇ ਪਾਤਸ਼ਾਹ! ਆਪ ਤਾਂ ਚੰਦ੍ਰਮਾ ਦੀ ਨਿਆਈਂ ਹੋ ਸਾਡੀ ਬਿਰਤੀ ਚਕੋਰ ਦੀ ਨਿਆਈਂ ਹੈ। ਸਾਡੀ (ਦ੍ਰਿਸਟਿ) ਨਿਗ੍ਹਾ ਧਿਆਨ ਸਦਾ ਆਪ ਜੀ ਦੇ ਵੱਲ ਲੱਗਾ ਰਹਿੰਦਾ ਹੈ।

## ਰਾਮ ਸੰਤ ਮਹਿ, ਭੇਦੁ ਕਿਛੁ ਨਾਹੀ; ਏਕੁ ਜਨੁ, ਕਈ ਮਹਿ ਲਾਖ ਕਰੋਰੀ ॥

ਜਿਨ੍ਹਾਂ ਸੰਤਾਂ ਦਾ ਚਕੋਰ ਦੀ ਨਿਆਈਂ ਚੰਦ੍ਰਮਾ ਰੂਪ ਪ੍ਰਮੇਸਰ ਵਿੱਚ ਧਿਆਨ ਲੱਗਾ ਹੋਇਆ ਹੈ। ਉਹਨਾਂ ਸੰਤਾਂ ਵਿੱਚ ਤੇ ਰਾਮ ਵਿੱਚ ਕੋਈ ਭੇਦ ਨਹੀਂ ਹੈ। ਦੋਵੇਂ ਇੱਕੋ ਹੀ ਰੂਪ ਹਨ। ਪਰ ਅਜਿਹਾ ਜਨ ਕਈ ਲੱਖਾਂ ਕਰੋੜਾਂ ਜਨਾਂ ਵਿੱਚੋਂ ਇੱਕ ਅੱਧਾ ਹੀ ਹੈ। ਭਾਵ ਕੋਈ-ਕੋਈ ਹੈ।

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥** (ਅੰਗ : ੧੪੨੭)

**ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥** (ਅੰਗ : ੨੧੭)

ਇਸ ਪ੍ਰਕਾਰ ਲੱਖਾਂ ਕਰੋੜਾਂ ਵਿੱਚੋਂ ਇਕੋ ਹੀ ਇੱਕ ਬ੍ਰਹਮ ਗਿਆਨੀ ਜਨ ਹੈ।

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥੧੨॥** (ਅੰਗ : ੧੪੧੧)

**ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧੫॥** (ਅੰਗ : ੨੧)

## ਜਾ ਕੈ ਹੀਐ, ਪ੍ਰਗਟੁ ਪ੍ਰਭੁ ਹੋਆ; ਅਨ ਦਿਨੁ ਕੀਰਤਨੁ, ਰਸਨ ਰਮੋਰੀ ॥੩॥

ਜਿਨ੍ਹਾਂ ਦੇ ਹਿਰਦੇ ਵਿੱਚ ਮੇਰਾ ਵਾਹਿਗੁਰੂ ਪ੍ਰਤੱਖ ਹੋ ਗਿਆ ਹੈ ਉਹ (ਅਨ ਦਿਨੁ) ਰਾਤ ਦਿਨ ਵਾਹਿਗੁਰੂ ਦਾ ਕੀਰਤਨ ਰਸਨਾ ਕਰਕੇ (ਰਮੋਰੀ) ਉਚਾਰਦੇ ਰਹਿੰਦੇ ਹਨ। **ਵਾ:** ਹੋਰਨਾਂ ਨੂੰ ਕਹਿੰਦੇ ਹਨ। ਕਿ {ਰਮੋ+ਰੀ} (ਰੀ) ਹੇ ਸਖੀਓ! ਰਾਤ ਦਿਨ ਵਾਹਿਗੁਰੂ ਦੇ ਕੀਰਤਨ ਨੂੰ (ਰਮੋ) ਉਚਾਰਨਾ ਕਰੋ। **ਵਾ:** ਉਹ (ਰਮੋਰੀ) ਸੁੰਦਰ ਵਾਹਿਗੁਰੂ ਦੇ ਕੀਰਤਨ ਨੂੰ ਰਾਤ ਦਿਨ ਰਸਨਾ ਕਰਕੇ (ਰਮੋਰੀ) ਉਚਾਰਦੇ ਹਨ।

## ਤੁਮ ਸਮਰਥ ਅਪਾਰ ਅਤਿ ਊਚੇ; ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥

ਹੇ ਮਹਾਰਾਜ! ਆਪ ਸਰਬ ਕਲਾ ਸਮਰੱਥ ਹੋ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੋ (ਅਤਿ ਊਚੇ) ਅਤਿਅੰਤ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕਾਂ ਤੋਂ ਉੱਚੇ ਹੋ।

**ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**

**ਕੋਟਿ ਮਹੇਸ ਉਪਾਇ ਸਮਾਇ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥** (ਅੰਗ : ੧੧੫੬)

ਹੇ ਮਹਾਰਾਜ! ਆਪ ਸਰਬ ਸੁਖਾਂ ਦੇ ਦਾਤੇ ਹੋ, ਪ੍ਰਾਣਾਂ ਦੇ (ਅਧੋਰੀ) ਆਸਰੇ ਰੂਪ ਹੋ।

**ਨਾਨਕ ਕਉ, ਪ੍ਰਭ ਕੀਜੈ ਕਿਰਪਾ;**
**ਉਨ ਸੰਤਨ ਕੈ, ਸੰਗਿ ਸੰਗੋਰੀ ॥੪॥੧੩॥੧੩੪॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਗੁਰਸਿੱਖ ਇਉਂ ਬੇਨਤੀ ਕਰ ਕਿ ਹੇ ਮੇਰੇ ਵਾਹਿਗੁਰੂ ਜੀ ਸਾਡੇ ਤੇ ਕਿਰਪਾ ਦ੍ਰਿਸ਼ਟੀ ਕਰੋ। ਸਾਨੂੰ ਉਹਨਾਂ ਸੰਤਾਂ ਦੀ ਸੰਗਤ ਦੇ (ਸੰਗੋਰੀ) ਸੰਗੀ ਬਣਾ ਦਿਉ। ਅਸੀਂ ਹਿਰਦੇ ਕਰਕੇ ਹਰ ਵਕਤ ਉਹਨਾਂ ਸੰਤਾਂ ਦੇ ਸੰਗੀ ਬਣੇ ਰਹੀਏ।

## ਅੰਗ:੨੦੯

## ਗਉੜੀ ਮਹਲਾ ੫ ॥

ਉਹਨਾਂ ਸੰਤਾਂ ਨਾਲ ਮਿਲ ਕੇ ਵਾਹਿਗੁਰੂ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ।

**ਤੁਮ ਹਰਿ ਸੇਤੀ; ਰਾਤੇ ਸੰਤਹੁ ॥**

ਹੇ ਸੰਤ ਭਗਤ ਜਨੋ! ਤੁਸੀਂ ਹਰੀ ਅਕਾਲ ਪੁਰਖ ਵਾਹਿਗੁਰੂ ਵਿੱਚ ਰੰਗੇ ਹੋਏ ਹੋ।

**ਨਿਬਾਹਿ ਲੇਹੁ ਮੋਕਉ ਪੁਰਖ ਬਿਧਾਤੇ;**
**ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥**

ਜਿਵੇਂ ਤੁਸੀਂ (ਪੁਰਖ ਬਿਧਾਤੇ) ਅਕਾਲ ਪੁਰਖ ਵਿੱਚ ਮਿਲੇ ਹੋਏ ਹੋ, ਤੁਹਾਡੀ ਬਿਰਤੀ ਜੁੜੀ ਹੋਈ ਹੈ। ਇਸੇ ਪ੍ਰਕਾਰ (ਮੋਕਉ) ਮੇਰੀ ਵੀ ਪ੍ਰੀਤ ਬਿਰਤੀ ਜੋੜ ਕੇ ਸਿਰ ਤੋੜ ਨਿਭਾਅ ਦਿਉ। ਫੇਰ ਜਿਵੇਂ ਤੁਸੀਂ ਸਰੀਰ ਤੋਂ ਪਰ੍ਹੇ ਹੋ ਕੇ ਪਾਰਬ੍ਰਹਮ ਸਰੂਪ ਵਿੱਚ ਸਿਰੇ ਪਹੁੰਚੇ ਹੋ ਇਸੇ ਪ੍ਰਕਾਰ ਸਾਨੂੰ ਆਪ ਜੀ ਦੀ (ਓੜਿ) ਅਖੀਰ ਤੱਕ ਓਟ ਹੈ। ਆਪ ਸਾਨੂੰ (ਓੜਿ) ਆਸਰਾ ਦੇ ਕੇ ਪ੍ਰਭੂ ਦਾਤੇ ਦੇ ਤਾਈਂ ਭਾਵ ਵਾਹਿਗੁਰੂ ਦੇ ਸਰੂਪ ਵਿੱਚ ਪਹੁੰਚਾ ਦਿਓ।

**ਤੁਮਰਾ ਮਰਮੁ, ਤੁਮਾ ਹੀ ਜਾਨਿਆ; ਤੁਮ ਪੂਰਨ ਪੁਰਖ ਬਿਧਾਤੇ ॥**

ਹੇ ਸਤਿਗੁਰੂ ਜੀ! ਤੁਹਾਡੇ (ਮਰਮੁ) ਭੇਤ ਨੂੰ ਤੁਸੀਂ ਹੀ ਜਾਣਦੇ ਹੋ। ਤੁਸੀਂ ਤਾਂ ਉਸ ਵਾਹਿਗੁਰੂ ਜੀ ਦਾ ਹੀ ਸਰੂਪ ਹੋ। ਉਸਦੇ ਵਿੱਚ ਹੀ ਮਿਲੇ ਹੋਏ ਹੋ। ਜੋ ਸਾਰਿਆਂ ਥਾਵਾਂ ਵਿੱਚ ਪੂਰਨ (ਪੁਰਖ) ਪਰਮ ਪੁਰਸ਼ਾਰਥ ਨੂੰ ਦੇਣ ਵਾਲਾ (ਬਿਧਾਤੇ) ਕਰਮਾ ਅਨੁਸਾਰ ਫਲ ਪ੍ਰਦਾਤਾ ਹੈ।

**ਰਾਖਹੁ ਸਰਣਿ, ਅਨਾਥ ਦੀਨ ਕਉ; ਕਰਹੁ ਹਮਾਰੀ ਗਾਤੇ ॥੧॥**

ਹੇ ਮਹਾਰਾਜ! ਮੈਂ ਅਨਾਥ ਹਾਂ, ਦੀਨ ਹਾਂ, ਇੱਛਾ ਦੇ ਸੰਯੁਕਤ ਹਾਂ। ਮੈਨੂੰ ਆਪਣੀ ਸ਼ਰਣ ਵਿੱਚ ਰੱਖ ਲਵੋ। ਤੁਸੀਂ ਜਿਵੇਂ ਚਾਹੁੰਦੇ ਹੋ ਸਾਡੀ (ਗਾਤੇ) ਗਤੀ ਕਰੋ। **ਵਾ:** ਸਾਡੀ ਉਸ ਸਰੂਪ ਦੇ ਤਾਂਈ (ਗਾਤੇ) ਪ੍ਰਾਪਤੀ ਕਰਾਉਣਾ ਕਰੋ। **ਵਾ:** ਇਸ ਸਰੀਰ ਵਿੱਚ ਹੀ ਆਪ (ਗਾਤੇ) ਪ੍ਰਾਪਤ ਹੋ।

**ਤਰਣ ਸਾਗਰ, ਬੋਹਿਥ ਚਰਣ ਤੁਮਾਰੇ; ਤੁਮ ਜਾਨਹੁ ਅਪੁਨੀ ਭਾਤੇ ॥**

ਹੇ ਸੰਤ ਜਨੋ! ਸੰਸਾਰ ਸਮੁੰਦਰ ਤੋਂ ਤਰਨ ਵਾਸਤੇ ਤੁਹਾਡੇ ਚਰਨ (ਬੋਹਿਥ) ਜਹਾਜ ਦੀ ਨਿਆਈਂ ਹਨ।

ਤੁਸੀਂ ਜਿਸ (ਭਾਤੇ) ਤਰੀਕੇ ਨਾਲ ਪ੍ਰਮੇਸਰ ਵਿੱਚ ਮਿਲੇ ਹੋ ਉਸ ਤਰੀਕੇ ਨੂੰ ਤੁਸੀਂ ਆਪ ਹੀ ਜਾਣਦੇ ਹੋ। **ਵਾ:** ਜਿਸ ਤਰ੍ਹਾਂ ਤੁਸੀਂ ਨਾਮ ਰੂਪ ਦਾ ਝਗੜਾ ਮੇਟ ਕੇ (ਭਾਤੇ) ਅਸਤੀ, ਭਾਤੀ, ਪ੍ਰਿਅ ਰੂਪ ਦੀ ਪ੍ਰਾਪਤੀ ਕੀਤੀ ਹੈ। ਉਸ ਤਰੀਕੇ ਨੂੰ ਸੰਤ ਜਨੋ ਤੁਸੀਂ ਆਪ ਹੀ ਜਾਣਦੇ ਹੋ। **ਵਾ:** ਹੇ ਸੰਤੋ ! ਤੁਸੀਂ (ਭਾਤੇ) ਪ੍ਰਕਾਸ਼ ਸਰੂਪ ਵਿੱਚ ਮਿਲੇ ਹੋਏ ਹੋ। ਆਪ ਜੀ ਤਰ੍ਹਾਂ ਜੋ ਸਤ, ਚਿਤ, ਅਨੰਦ ਅਤੇ ਅਸਤੀ, ਭਾਤੀ, ਪ੍ਰਿਅਤਾ ਰੂਪ ਹੈ। ਉਸ ਸਰੂਪ ਨੂੰ ਤੁਸੀਂ ਆਪ ਹੀ ਜਾਣਦੇ ਹੋ।

## ਕਰਿ ਕਿਰਪਾ, ਜਿਸੁ ਰਾਖਹੁ ਸੰਗੇ; ਤੇ ਤੇ ਪਾਰਿ ਪਰਾਤੇ ॥੨॥

ਹੇ ਮਹਾਂਪੁਰਖੋ ! ਤੁਸੀਂ ਕਿਰਪਾ ਕਰਕੇ ਜਿਨ੍ਹਾਂ ਨੂੰ ਆਪਣੀ ਸੰਗਤ ਵਿੱਚ ਰੱਖ ਲੈਂਦੇ ਹੋ (ਤੇ ਤੇ) ਉਹ-ਉਹ ਪਿਛਲੇ ਜੁਗਾਂ ਵਿੱਚ ਵੀ ਪਾਰ ਪੈ ਗਏ ਸਨ, ਹੁਣ ਵੀ ਪਾਰ ਪੈ ਰਹੇ ਹਨ ਅਤੇ ਅੱਗੇ ਨੂੰ ਵੀ ਉਹ ਪਾਰ ਪੈ ਜਾਣਗੇ। ਜਿਹੜੇ ਸੰਤ ਜਨ ਹਨ ਉਹ ਆਪ ਸੰਤ ਨਹੀਂ ਬਣਦੇ। ਉਹ ਤਾਂ ਵਾਹਿਗੁਰੂ ਨੂੰ ਇਸ ਤਰ੍ਹਾਂ ਕਹਿੰਦੇ ਹਨ।

## ਈਤ ਊਤ, ਪ੍ਰਭ ਤੁਮ ਸਮਰਥਾ; ਸਭੁ ਕਿਛੁ ਤੁਮਰੈ ਹਾਥੇ ॥

ਹੇ ਵਾਹਿਗੁਰੂ ਜੀ ! ਤੁਸੀਂ (ਈਤ) ਇਸ ਲੋਕ ਵਿੱਚ ਵੀ (ਊਤ) ਪਰਲੋਕ ਵਿੱਚ ਵੀ ਸਮਰੱਥ ਹੋ। ਸਭ ਕੁਝ ਤੁਹਾਡੇ ਹੱਥ ਵਿੱਚ ਹੀ ਹੈ। ਫਿਰ ਐਸੇ ਹਰੀ ਦੇ ਸੰਤ ਜਨਾਂ ਅੱਗੇ ਪ੍ਰਾਰਥਨਾ ਕਰੀਏ।

**ਅਥਵਾ :** ਹੇ ਹਰੀ ਦੇ ਜਨੋਂ ਤੁਸੀਂ (ਈਤ) ਇਸ ਲੋਕ ਅਤੇ (ਊਤ) ਪਰਲੋਕ ਵਿੱਚ ਵੀ ਸਮਰੱਥ ਹੋ। ਸਭ ਕੁਝ ਵਾਹਿਗੁਰੂ ਜੀ ਨੇ ਤੁਹਾਡੇ ਹੱਥ ਵਿੱਚ ਦਿੱਤਾ ਹੋਇਆ ਹੈ।

## ਐਸਾ ਨਿਧਾਨੁ ਦੇਹੁ ਮੋਕਉ, ਹਰਿ ਜਨ; ਚਲੈ ਹਮਾਰੈ ਸਾਥੇ ॥੩॥

*(ਮੋ-ਕਉ)*

ਹੇ ਹਰੀ ਦੇ ਪਿਆਰੇ ਜਨੋ ! ਆਪ ਜੀ ਸਾਨੂੰ ਇਹੋ ਜਿਹਾ ਨਾਮ ਦਾ ਖਜਾਨਾ ਦੇਣਾ ਕਰੋ ਜਿਹੜਾ ਇਸ ਲੋਕ ਵਿੱਚ ਵੀ ਵਿਕਾਰਾਂ ਤੋਂ ਬਚਾਉਣ ਵਾਸਤੇ ਸਾਡੇ ਨਾਲ ਰਹੇ ਅਤੇ ਪਰਲੋਕ ਵਿੱਚ ਜਮਾਂ ਤੋਂ ਬਚਾਉਣ ਵਾਸਤੇ ਸਾਡੇ ਨਾਲ ਚੱਲੇ।

## ਨਿਰਗੁਨੀਆਰੇ ਕਉ, ਗੁਨੁ ਕੀਜੈ; ਹਰਿ ਨਾਮੁ ਮੇਰਾ ਮਨੁ ਜਾਪੇ ॥

ਹੇ ਮਹਾਰਾਜ ! ਸਾਡੇ ਵਿੱਚ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣ ਨਹੀਂ ਹਨ। ਅਸੀਂ (ਨਿਰਗੁਨੀਆਰੇ) ਗੁਣਾਂ ਤੋਂ ਹੀਣੇ ਹਾਂ। ਸਾਡੇ ਤੇ ਐਸਾ (ਗੁਨੁ) ਉਪਕਾਰ, ਐਸੀ ਬਖਸ਼ਿਸ਼ ਕਰੋ ਕਿ ਸਾਡਾ ਮਨ ਕਰਤਾਰ ਦਾ ਨਾਮ ਜਪਦਾ ਰਹੇ।

## ਸੰਤ ਪ੍ਰਸਾਦਿ, ਨਾਨਕ ਹਰਿ ਭੇਟੇ;
## ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਅਸੀਂ (ਸੰਤ) ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਕਿਰਪਾ ਕਰਕੇ ਹਰੀ ਅਕਾਲ ਪੁਰਖ ਦੇ ਨਾਲ ਮਿਲੇ ਹਾਂ। ਸਾਡਾ ਮਨ ਤੇ ਤਨ ਵੀ ਵਿਸ਼ਿਆ ਦੀ ਤਪਸ਼ ਵੱਲੋਂ (ਸੀਤਲ) ਠੰਡਾ ਹੋ ਗਿਆ ਹੈ ਅਤੇ ਆਤਮ ਤ੍ਰਿਪਤੀ ਕਰਕੇ (ਧ੍ਰਾਪੇ) ਰਜ ਗਿਆ ਹੈ।

## ਗਉੜੀ ਮਹਲਾ ੫ ॥

### ਸਹਿਜ ਸਮਾਇਓ; ਦੇਵ ॥

ਹੇ ਸੰਤ ਜਨੋ ! ਜੋ (ਦੇਵ) ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸਦੇ ਵਿੱਚ (ਸਹਿਜ) ਸਹਿਜੇ ਹੀ ਸਮਾ ਗਏ ਹਾਂ।

**ਅਥਵਾ :** ਜੋ ਸਾਰਿਆਂ ਦਾ (ਦੇਵ) ਰਾਜਾ ਰੂਪ ਹੈ **ਵਾ:** (ਦੇਵ) ਵੱਡਾ ਹੈ **ਵਾ:** (ਦੇਵ) ਪੂਜਨੀਕ ਹੈ, ਉਸ ਸਰੂਪ ਵਿੱਚ ਸਹਿਜੇ ਹੀ ਸਮਾਉਣਾ ਹੋਇਆ ਹੈ।

### ਮੋਕਉ; ਸਤਿਗੁਰ ਭਏ ਦਇਆਲ ਦੇਵ ॥੧॥ ਰਹਾਉ ॥

ਹੇ (ਦੇਵ) ਦੇਵਤਾ ਲੋਕੋ **ਵਾ:** (ਦੇਵ) ਸਤੋਗੁਣੀ ਪੁਰਖੋ (ਮੋਕਉ) ਮੇਰੇ ਤਾਈਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਿਆਲੂ ਹੋਏ ਹਨ।

### ਕਾਟਿ ਜੇਵਰੀ ਕੀਓ ਦਾਸਰੋ; ਸੰਤਨ ਟਹਲਾਇਓ ॥

ਸਾਡੀ ਜੰਮਣ-ਮਰਣ ਰੂਪ, ਵਾਸ਼ਨਾ ਰੂਪ, ਹਉਮੈ ਰੂਪ, ਆਸਾ ਰੂਪ, ਹੰਗਤਾ ਮਮਤਾ ਰੂਪ (ਜੇਵਰੀ) ਫਾਹੀ ਨੂੰ ਕੱਟ ਕੇ ਆਪਣਾ (ਦਾਸਰੋ) ਛੋਟਾ ਸੇਵਕ ਬਣਾ ਲਿਆ ਹੈ ਅਤੇ ਸਾਸ-ਗਿਰਾਸ ਨਾਮ ਜਪਣ ਵਾਲੇ (ਸੰਤਨ ਟਹਲਾਇਓ) ਸੰਤਾਂ ਨੇ ਆਪਣੀ ਸੇਵਾ ਵਿੱਚ ਲਾ ਦਿੱਤਾ ਹੈ। **ਵਾ:** (ਸੰਤਨ ਟਹਲਾਇਓ) ਸੰਤਾ ਦੀ ਟਹਿਲ ਵਿੱਚ ਲਾ ਦਿੱਤਾ ਹੈ।

### ਏਕ ਨਾਮ ਕੋ, ਥੀਓ ਪੂਜਾਰੀ; ਮੋਕਉ, ਅਚਰਜੁ ਗੁਰਹਿ ਦਿਖਾਇਓ ॥੧॥

ਸਾਨੂੰ ਕਿਸੇ ਹੋਰ ਦੇ ਪੂਜਾਰੀ ਬਣਾਉਣ ਦੀ ਥਾਂ ਇੱਕ ਨਾਮ ਦੇ ਪੁਜਾਰੀ ਬਣਾ ਦਿੱਤਾ ਹੈ ਅਤੇ (ਮੋਕਉ) ਸਾਡੇ ਤਾਈਂ (ਗੁਰਹਿ) ਸਤਿਗੁਰੂ ਸਾਹਿਬ ਜੀ ਦੇ (ਅਚਰਜੁ) ਅਸਚਰਜ ਸਰੂਪ ਨੂੰ ਪ੍ਰਗਟ ਕਰਕੇ (ਦਿਖਾਇਓ) ਦਿਖਾ ਦਿੱਤਾ ਹੈ।

### ਭਇਓ ਪ੍ਰਗਾਸੁ ਸਰਬ ਉਜੀਆਰਾ; ਗੁਰ ਗਿਆਨੁ ਮਨਹਿ ਪ੍ਰਗਟਾਇਓ ॥

ਜੋ (ਸਰਬ) ਸਾਰਿਆਂ ਨੂੰ (ਉਜੀਆਰਾ) ਪ੍ਰਕਾਸ਼ਨ ਵਾਲਾ ਹੈ ਉਸ ਦੇ ਗਿਆਨ ਦਾ ਸਾਡੇ ਅੰਦਰ (ਪ੍ਰਗਾਸੁ) ਪ੍ਰਕਾਸ਼ (ਭਇਓ) ਹੋਇਆ ਹੈ। **ਵਾ:** (ਭਇਓ ਪ੍ਰਗਾਸੁ) ਸਾਡੇ ਅੰਦਰ ਉਸ ਦਾ ਅਪ੍ਰੋਖ ਗਿਆਨ ਰੂਪ ਪ੍ਰਕਾਸ਼ ਹੋਇਆ ਹੈ ਅਤੇ (ਗੁਰ) ਗੁਰੂ ਸਾਹਿਬ ਜੀ ਨੇ ਸਾਡੇ (ਮਨਹਿ) ਮਨ ਵਿਚ ਇਹ (ਗਿਆਨੁ) ਅਪ੍ਰੋਖ ਗਿਆਨ (ਪ੍ਰਗਟਾਇਓ) ਪ੍ਰਗਟ ਕਰ ਦਿੱਤਾ ਹੈ।

**ਅਥਵਾ :** ਜਦ ਗੁਰੂ ਸਾਹਿਬ ਜੀ ਨੇ ਸਾਡੇ ਮਨ ਵਿੱਚ ਅਪ੍ਰੋਖ ਗਿਆਨ ਪ੍ਰਗਟ ਕਰ ਦਿੱਤਾ ਤਾਂ ਦੁਨੀਆਂ ਵਿਚ ਜੋ ਵਰਤਾਰਾ ਵਰਤਦਾ ਸੀ ਉਸ ਦਾ (ਭਇਓ ਪ੍ਰਗਾਸੁ) ਪ੍ਰਕਾਸ਼ ਹੋ ਗਿਆ ਅਤੇ ਪ੍ਰਲੋਕ ਵਿਚ ਵੀ ਜੋ (ਸਰਬ) ਸਾਰਾ ਵਰਤਾਰਾ ਵਰਤਦਾ ਸੀ, ਉਸ ਦਾ ਵੀ (ਉਜੀਆਰਾ) ਪ੍ਰਕਾਸ਼ ਹੋ ਗਿਆ।

### ਅੰਮ੍ਰਿਤੁ ਨਾਮੁ ਪੀਓ, ਮਨੁ ਤ੍ਰਿਪਤਿਆ; ਅਨਭੈ ਠਹਰਾਇਓ ॥੨॥

ਸਾਡਾ ਮਨ ਅੰਮ੍ਰਿਤ ਨਾਮ ਨੂੰ ਛਕਣ ਕਰਕੇ (ਤ੍ਰਿਪਤਿਆ) ਰੱਜ ਗਿਆ ਹੈ ਅਤੇ ਗੁਰੂ ਸਾਹਿਬ ਜੀ ਨੇ ਸਾਡੇ ਮਨ ਨੂੰ (ਅਨਭੈ) ਅਨਭਉ ਸਰੂਪ ਭਾਵ ਸੁਤੇ ਗਿਆਨ ਸਰੂਪ ਦੇ ਵਿਚ (ਠਹਰਾਇਓ) ਟਿਕਾ ਦਿੱਤਾ ਹੈ। **ਵਾ:** (ਅਨਭੈ) ਅਨਭਉ ਪਦ ਵਿੱਚ (ਠਹਰਾਇਓ) ਠਹਿਰਾ, ਟਿਕਾ ਦਿੱਤਾ ਹੈ, ਜਿਥੇ ਕੋਈ ਭੈ ਨਹੀਂ ਹੈ।

**ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥**
**ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥** (ਅੰਗ : ੧੩੭੪)

## ਮਾਨਿ ਆਗਿਆ, ਸਰਬ ਸੁਖ ਪਾਏ; ਦੂਖਹ ਠਾਉ ਗਵਾਇਓ ॥

ਮਹਾਰਾਜ ਜੀ ਦੀ ਆਗਿਆ ਮਨ ਕੇ ਲੋਕ-ਪ੍ਰਲੋਕ ਦੇ ਸਾਰੇ ਹੀ ਸੁੱਖ ਪਾ ਲਏ ਹਨ ਅਤੇ ਦੁੱਖਾਂ ਦੀ (ਠਾਉ) ਥਾਂ ਜੋ ਅਗਿਆਨ ਸੀ, ਉਹ ਵੀ ਸਤਿਗੁਰੂ ਸਾਹਿਬ ਜੀ ਨੇ (ਗਵਾਇਓ) ਗਵਾ ਦਿੱਤਾ, ਮੇਟ ਦਿੱਤਾ ਹੈ।

## ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ; ਸਭੁ ਆਨਦ ਰੂਪੁ ਦਿਖਾਇਓ ॥੩॥

ਜਦੋਂ ਸਾਡੇ ਤੇ (ਪ੍ਰਭ) ਪ੍ਰਭੂ (ਠਾਕੁਰ) ਸੁਆਮੀ (ਸੁਪ੍ਰਸੰਨ) ਭਲੀ ਪ੍ਰਕਾਰ ਪ੍ਰਸੰਨ ਹੋਏ ਤਾਂ ਮਹਾਰਾਜ ਨੇ ਸਾਰਿਆਂ ਵਿੱਚ (ਆਨਦ ਰੂਪੁ) ਅਨੰਦ ਸਰੂਪ ਪ੍ਰਗਟ ਕਰਕੇ (ਦਿਖਾਇਓ) ਵਿਖਾ ਦਿੱਤਾ।

## ਨਾ ਕਿਛੁ ਆਵਤ, ਨਾ ਕਿਛੁ ਜਾਵਤ; ਸਭੁ ਖੇਲੁ ਕੀਓ ਹਰਿ ਰਾਇਓ ॥

ਨਾ ਕੋਈ ਜਨਮ ਧਾਰ ਕੇ ਆਉਂਦਾ ਹੈ ਅਤੇ ਨਾ ਹੀ ਕੋਈ ਮਰ ਕੇ ਜਾਂਦਾ ਹੈ, ਇਹ ਸਾਰਾ ਖੇਲ ਤਾਂ (ਹਰਿ ਰਾਇਓ) ਹਰੀ ਰਾਜੇ ਭਾਵ ਪ੍ਰਮੇਸਰ ਨੇ ਕੀਤਾ ਹੋਇਆ ਹੈ, ਬਾਜੀ ਪਾਈ ਹੋਈ ਹੈ। ਜਿਵੇਂ ਜਾਦੂਗਰਾਂ ਦੀਆਂ ਪੌੜੀਆ ਹੁੰਦੀਆਂ ਹਨ ਜਦੋਂ ਕੋਈ ਹੇਠਾਂ ਉਤਰਦਾ ਹੈ ਤਾਂ ਉਪਰ ਚੜ੍ਹਦਾ ਪ੍ਰਤੀਤ ਹੁੰਦਾ ਹੈ ਅਤੇ ਜਦ ਕੋਈ ਉਪਰ ਚੜ੍ਹਦਾ ਹੈ ਤਾਂ ਹੇਠਾਂ ਉਤਰਦਾ ਪ੍ਰਤੀਤ ਹੁੰਦਾ ਹੈ। ਇਸੇ ਪ੍ਰਕਾਰ ਹਰੀ ਰਾਜੇ ਨੇ ਇਹ ਚੱਕਰ ਬਣਾਇਆ ਹੈ, ਉਸ ਨੇ ਮਾਇਆ ਦੀਆਂ ਪੌੜੀਆਂ ਰਚ ਕੇ ਇਹ ਸਾਰਾ ਖੇਲ ਕੀਤਾ ਹੈ।

## ਕਹੁ ਨਾਨਕ, ਅਗਮ ਅਗਮ ਹੈ ਠਾਕੁਰ;
## ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਠਾਕੁਰ ਵੇਦਾਂ, ਸਾਸਤ੍ਰਾਂ ਕਰਕੇ (ਅਗਮ) ਗਮਤਾ ਤੋਂ ਰਹਿਤ ਹੈ ਅਤੇ ਮਨ ਦੇ ਸੰਕਲਪਾਂ-ਵਿਕਲਪਾਂ ਕਰਕੇ ਵੀ (ਅਗਮ) ਗਮਤਾ ਤੋਂ ਰਹਿਤ ਹੈ। ਭਗਤ ਤਾਂ ਹਰੀ ਦੇ ਨਾਮ ਦੀ (ਟੇਕ) ਓਟ ਦੇ ਆਸਰੇ ਰਹਿੰਦੇ ਹਨ। ਉਹ ਮਨ ਦੇ ਸੰਕਲਪਾਂ ਵਿਚ, ਸ਼ਾਸਤ੍ਰਾਂ ਦੀਆਂ ਬਹੁਤੀਆਂ ਚਤੁਰਾਈਆਂ ਅਤੇ ਜੁਗਤੀਆਂ ਵਿੱਚ ਨਹੀਂ ਫਸਦੇ।

## ਗਉੜੀ ਮਹਲਾ ੫ ॥

## ਪਾਰਬ੍ਰਹਮ ਪੂਰਨ ਪਰਮੇਸੁਰ; ਮਨ ਤਾ ਕੀ ਓਟ ਗਹੀਜੈ ਰੇ ॥

ਹੇ ਮਨਾ ! ਜੋ (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ (ਬ੍ਰਹਮ) ਵਿਆਪਕ (ਪੂਰਨ) ਸਾਰਿਆਂ ਨੂੰ ਰੋਜੀ ਦੇ ਕੇ ਪੂਰਤੀ ਕਰਨ ਵਾਲਾ (ਪਰਮੇਸੁਰ) ਪਰਮ ਅਸਚਰਜ ਬਿਭੂਤੀ ਵਾਲਾ ਅਕਾਲ ਪੁਰਖ ਹੈ। (ਤਾ ਕੀ) ਉਸ ਵਾਹਿਗੁਰੂ ਦੀ ਓਟ ਨੂੰ ਗ੍ਰਹਿਣ ਕਰੀਏ।

## ਜਿਨਿ ਧਾਰੇ ਬ੍ਰਹਮੰਡ ਖੰਡ ਹਰਿ;
## ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥

ਜਿਸ (ਹਰਿ) ਵਾਹਿਗੁਰੂ ਨੇ ਬ੍ਰਹਮੰਡ ਤੇ (ਖੰਡ) ਧਰਤੀ ਦੇ ਨੌਂ ਖੰਡ ਆਪਣੇ ਆਸਰੇ ਧਾਰਨ ਕੀਤੇ ਹਨ,

**ਵਾ:** ਬ੍ਰਹਮੰਡ ਦੀ ਨਿਆਈਂ ਵੱਡੇ ਅਕਾਰ, ਵਿਰਾਟ ਰੂਪ ਅਤੇ ਖੰਡ ਦੀ ਨਿਆਈਂ ਸਥੂਲ ਸਰੀਰ ਆਪਣੇ ਆਸਰੇ ਧਾਰਨ ਕੀਤੇ ਹਨ। (ਰੇ) ਹੇ ਭਾਈ! ਉਸ ਹਰੀ ਵਾਹਿਗੁਰੂ ਦਾ ਨਾਮ ਜਪਣਾ ਕਰੀਏ।

**ਮਨ ਕੀ ਮਤਿ, ਤਿਆਗਹੁ ਹਰਿ ਜਨ; ਹੁਕਮੁ ਬੂਝਿ ਸੁਖੁ ਪਾਈਐ ਰੇ ॥**

(ਰੇ) ਹੇ ਹਰੀ ਦੇ ਜਨੋ! ਜਿਹੜੀ ਮਨ ਦੇ ਅੰਦਰ ਮੱਤ ਫੁਰਦੀ ਹੈ ਉਸ ਨੂੰ (ਤਿਆਗਹੁ) ਛੱਡ ਦਿਉ ਅਤੇ ਮਹਾਰਾਜ ਦੇ (ਹੁਕਮੁ) ਭਾਣੇ ਵਿਚ ਚਲੋ ਕਿਉਂਕਿ ਹੁਕਮ ਬੁਝ ਕੇ ਭਾਵ ਰਜਾ ਮਨ ਕੇ ਸੁਖ ਪਾਈਦਾ ਹੈ।

**ਜੋ ਪ੍ਰਭੁ ਕਰੈ ਸੋਈ ਭਲ ਮਾਨਹੁ; ਸੁਖਿ ਦੁਖਿ, ਓਹੀ ਧਿਆਈਐ ਰੇ ॥੧॥**

(ਰੇ) ਹੇ ਭਾਈ! ਜੋ ਮੇਰਾ ਵਾਹਿਗੁਰੂ ਕਰ ਰਿਹਾ ਹੈ, ਉਸ ਨੂੰ ਭਲਾ ਕਰਕੇ ਮੰਨਣਾ ਕਰੋ ਅਤੇ ਸੁੱਖ-ਦੁੱਖ ਵਿੱਚ ਵੀ ਉਸੇ ਵਾਹਿਗੁਰੂ ਨੂੰ ਧਿਆਉਣਾ ਕਰੀਏ। ਭਾਵ ਜੇ ਸੁੱਖ ਆ ਜਾਵੇ ਤਾਂ ਇਸ ਪ੍ਰਕਾਰ ਸਮਝੀਏ ਕਿ ਮਹਾਰਾਜ ਨੇ ਸਾਡੇ ਪੁੰਨਾਂ ਦਾ ਫਲ ਦਿੱਤਾ ਹੈ, ਜੇ ਦੁੱਖ ਆ ਜਾਵੇ ਤਾਂ ਇਉਂ ਸਮਝੀਏ ਕਿ ਮਹਾਰਾਜ ਜੀ ਸਾਡੇ ਕੀਤੇ ਹੋਏ ਪਾਪਾਂ ਦੇ ਫਲ ਨੂੰ ਵਟਾ ਕੇ ਦੁੱਖਾਂ ਵਿੱਚ ਭੁਗਤਾ ਰਹੇ ਹਨ।

**ਕੋਟਿ ਪਤਿਤ ਉਧਾਰੇ ਖਿਨ ਮਹਿ; ਕਰਤੇ ਬਾਰ ਨ ਲਾਗੈ ਰੇ ॥**

(ਰੇ) ਹੇ ਭਾਈ! ਉਸ ਵਾਹਿਗੁਰੂ ਨੇ (ਕੋਟਿ) ਕਰੋੜਾਂ (ਪਤਿਤ) ਪਾਪੀ ਇੱਕ ਛਿਨ ਵਿੱਚ ਉਧਾਰ ਦਿੱਤੇ ਹਨ, ਉਸ ਕਰਤੇ ਪੁਰਖ ਨੂੰ ਉਧਾਰਨ ਲੱਗਿਆਂ ਕੋਈ ਦੇਰ ਨਹੀਂ ਲੱਗਦੀ।

**ਦੀਨ ਦਰਦ ਦੁਖ ਭੰਜਨ ਸੁਆਮੀ; ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥**

(ਰੇ) ਹੇ ਭਾਈ! ਉਹ ਵਾਹਿਗੁਰੂ ਤਾਂ (ਦੀਨ) ਗਰੀਬਾਂ ਦੀ ਦਰਦ ਪੀੜਾ ਨੂੰ ਮੇਟਣ ਵਾਲਾ ਅਤੇ (ਦੁਖ) ਜਨਮ-ਮਰਣ ਦੇ ਦੁੱਖਾਂ ਨੂੰ (ਭੰਜਨ) ਭੰਨਣ ਵਾਲਾ (ਸੁਆਮੀ) ਮਾਲਕ ਪ੍ਰਮੇਸਰ ਹੈ। ਉਹ ਤਾਂ ਸ਼ਰਧਾ ਭਾਵਨਾ ਵੇਖਦਾ ਹੈ। ਜਿਸ ਦੀ ਭਗਤੀ (ਭਾਵੈ) ਭਾਅ ਜਾਂਦੀ ਹੈ (ਤਿਸਹਿ) ਉਸ ਨੂੰ (ਨਿਵਾਜੈ) ਨਿਵਾਜ ਲੈਂਦਾ ਹੈ। **ਵਾ:** (ਨਿਵਾਜੈ) ਵਡਿਆ ਲੈਂਦਾ ਹੈ। **ਵਾ:** (ਨਿਵਾਜੈ) ਪਾਲ ਲੈਂਦਾ ਹੈ।

**ਸਭ ਕੋ, ਮਾਤ ਪਿਤਾ ਪ੍ਰਤਿਪਾਲਕ; ਜੀਅ ਪ੍ਰਾਨ ਸੁਖ ਸਾਗਰੁ ਰੇ ॥**

(ਰੇ) ਹੇ ਭਾਈ! ਉਹ ਸਾਰਿਆਂ ਦਾ ਮਾਤਾ-ਪਿਤਾ ਰੂਪ ਵੀ ਆਪ ਹੈ ਅਤੇ (ਪ੍ਰਤਿਪਾਲਕ) ਸਾਰਿਆਂ ਦੇ ਤਾਈਂ ਆਪ ਹੀ ਪਾਲਣਾ ਕਰਦਾ ਹੈ। ਫਿਰ ਜੀਵਾਂ ਦੇ ਤਾਈਂ ਪ੍ਰਾਣ ਦੇਣ ਵਾਲਾ ਹੈ, ਸੂਖਮ ਤੇ ਸਥੂਲ ਸਰੀਰ ਦੇਣ ਵਾਲਾ ਹੈ ਅਤੇ ਸੁੱਖਾਂ ਦਾ ਸਮੁੰਦਰ ਹੈ।

**ਦੇਂਦੇ ਤੋਟਿ ਨਾਹੀ, ਤਿਸੁ ਕਰਤੇ; ਪੂਰਿ ਰਹਿਓ ਰਤਨਾਗਰੁ ਰੇ ॥੩॥**

(ਰੇ) ਹੇ ਭਾਈ! ਉਸ ਕਰਤੇ ਵਾਹਿਗੁਰੂ ਦੇ ਦਾਤ ਦਿੰਦਿਆਂ (ਤੋਟਿ) ਘਾਟਾ ਨਹੀਂ ਆਉਂਦਾ, ਉਹ (ਰਤਨਾਗਰੁ) ਸਮੁੰਦਰ ਦੀ ਨਿਆਈਂ (ਪੂਰਿ ਰਹਿਓ) ਪੂਰਨ ਹੋ ਰਿਹਾ ਹੈ। **ਵਾ:** ਜਿਸ ਪ੍ਰਕਾਰ ਸਮੁੰਦਰ ਰਤਨਾ ਨਾਲ ਪੂਰਨ ਹੈ ਤਿਵੇ ਹੀ ਉਹ (ਰਤਨਾਗਰੁ) ਸ਼ੁੱਭ ਗੁਣਾਂ ਰੂਪ ਰਤਨਾਂ ਦੀ ਖਾਣੀ ਹੈ।

**ਜਾਚਿਕੁ ਜਾਚੈ, ਨਾਮੁ ਤੇਰਾ ਸੁਆਮੀ; ਘਟ ਘਟ ਅੰਤਿਰ ਸੋਈ ਰੇ ॥**

ਵਾਹਿਗੁਰੂ ਦੇ ਪਾਸੋਂ ਇਹੀ ਮੰਗੀਏ ਕਿ ਹੇ (ਸੁਆਮੀ) ਮਾਲਕ ਜੀ! ਮੈਂ (ਜਾਚਿਕੁ) ਮੰਗਤਾ ਹੋ ਕੇ ਤੇਰੇ ਨਾਮ

ਨੂੰ (ਜਾਚੈ) ਮੰਗਦਾ ਹਾਂ। ਉਸ ਵਾਹਿਗੁਰੂ ਨੂੰ ਕਦੇ ਵੀ ਦੂਰ ਨਾ ਜਾਣੀਏ, ਸਾਰਿਆਂ ਦੇ **ਵਾ:** ਚਾਰੇ ਖਾਣੀਆਂ ਦੇ ਘਟਾਂ-ਘਟਾਂ ਵਿਚ ਉਹ ਆਪ ਹੀ ਹੈ।

## ਨਾਨਕ ਦਾਸੁ ਤਾ ਕੀ ਸਰਣਾਈ; ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਅਸੀਂ (ਦਾਸੁ) ਦਾਸਾ ਭਾਵ ਧਾਰ ਕੇ (ਤਾ ਕੀ) ਉਸ ਵਾਹਿਗੁਰੂ ਦੀ ਸ਼ਰਣ ਵਿੱਚ ਹਾਂ, ਜਿਸ ਵਾਹਿਗੁਰੂ ਦੇ ਦਰ 'ਤੇ ਪੈਣ ਨਾਲ ਕੋਈ (ਬ੍ਰਿਥਾ) ਪੀੜਾ ਨਹੀਂ ਹੁੰਦੀ। **ਵਾ:** ਕੋਈ (ਬ੍ਰਿਥਾ) ਖਾਲੀ ਨਹੀਂ ਜਾਂਦਾ, ਸਭ ਨਿਹਾਲ ਹੋ ਜਾਂਦੇ ਹਨ।

## ਅੰਗ:੨੧੦

## ਰਾਗੁ ਗਉੜੀ ਪੂਰਬੀ ਮਹਲਾ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ਼ੁੱਧ ਗਉੜੀ ਅਤੇ ਪੂਰਬੀ ਗਉੜੀ ਦੋਵਾਂ ਨੂੰ ਮਿਲਾ ਕੇ ਪਾਵਨ ਉਪਦੇਸ਼ ਰਾਹੀਂ ਜੀਵ ਨੂੰ ਸ਼ੁੱਭ ਸਿੱਖਿਆ ਦਿੰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਹਰਿ; ਕਬਹੂ ਨ ਮਨਹੁ ਬਿਸਾਰੇ ॥

ਜੋ ਹਰੀ (ਹਰਿ ਹਰਿ) ਹਰੇਕ ਨੂੰ ਹਰੇ ਕਰਨ ਵਾਲਾ ਹੈ, **ਵਾ:** (ਹਰਿ ਹਰਿ) ਹਰੇਕ ਤਰ੍ਹਾਂ ਦੇ ਪਾਪਾਂ ਨੂੰ ਹਰਨ ਵਾਲਾ ਹੈ, **ਵਾ:** (ਹਰਿ ਹਰਿ) ਹਰੇਕ ਤਰ੍ਹਾਂ ਦੇ ਬਿਘਨਾਂ ਨੂੰ ਹਰਨ ਵਾਲਾ ਹੈ, **ਵਾ:** (ਹਰਿ ਹਰਿ) ਜੋ 'ਤੂੰ' ਪਦ ਦਾ ਤੇ 'ਤਤ' ਪਦ ਦਾ ਲਖ ਅਰਥ ਰੂਪ ਹਰੀ ਹੈ, ਉਸ ਨੂੰ ਕਦੇ ਵੀ ਮਨ ਵਿੱਚੋਂ ਭੁਲਾਉਣਾ ਨਾ ਕਰੀਏ।

## ਈਹਾ ਊਹਾ ਸਰਬ ਸੁਖਦਾਤਾ; ਸਗਲ ਘਟਾ ਪ੍ਰਤਿਪਾਰੇ ॥੧॥ ਰਹਾਉ ॥

ਉਹ (ਈਹਾ) ਇਸ ਲੋਕ ਵਿੱਚ ਤੇ (ਊਹਾ) ਉਸ ਪ੍ਰਲੋਕ ਵਿਚ ਵੀ ਸਾਰੇ ਸੁੱਖਾਂ ਨੂੰ ਦੇਣ ਵਾਲਾ ਹੈ ਅਤੇ ਸਾਰੇ (ਘਟਾ) ਅੰਤਹਕਰਣ ਦੇ ਅੰਦਰ ਹੈ **ਵਾ:** ਸਾਰੇ (ਘਟਾ) ਸਰੀਰਾਂ ਦੇ ਤਾਈਂ (ਪ੍ਰਤਿਪਾਰੇ) ਪਾਲਣਾ ਕਰਨ ਵਾਲਾ ਹੈ।

## ਮਹਾ ਕਸਟ ਕਾਟੈ ਖਿਨ ਭੀਤਰਿ; ਰਸਨਾ ਨਾਮੁ ਚਿਤਾਰੇ ॥

ਹੇ ਭਾਈ! ਜਿਸ ਵਾਹਿਗੁਰੂ ਪ੍ਰਮੇਸਰ ਨੇ ਮਾਤਾ ਦੇ ਗਰਭ ਵਿੱਚ ਨੌਂ ਮਹੀਨੇ ਪੁੱਠੇ ਲਮਕਣ ਦਾ (ਮਹਾ ਕਸਟ) ਭਾਰੀ ਦੁੱਖ ਜਨਮ ਦੇ ਕੇ ਇੱਕ (ਖਿਨ ਭੀਤਰਿ) ਛਿਨ ਵਿਚ ਹੀ ਕੱਟ ਦਿੱਤਾ, ਉਸ ਦੇ ਨਾਮ ਨੂੰ ਰਸਨਾ ਕਰਕੇ ਚਿਤਾਰਨਾ ਕਰੋ।

**ਅਥਵਾ :** ਜੋ ਪ੍ਰੀਤ ਰੂਪ ਰਸਨਾਂ ਨਾਲ ਪ੍ਰਮੇਸਰ ਦੇ ਨਾਮ ਨੂੰ (ਚਿਤਾਰੇ) ਉਚਾਰਨ ਕਰੇਗਾ। ਪ੍ਰਮੇਸਰ ਉਸ ਦੇ (ਮਹਾ ਕਸਟ) ਵੱਡੇ-ਵੱਡੇ ਮਾਇਆ ਦੇ ਅਗਿਆਨ ਦੇ ਕਸ਼ਟ ਖਿਨ ਵਿਚ ਕੱਟ ਦੇਵੇਗਾ।

## ਸੀਤਲ ਸਾਂਤਿ ਸੂਖ ਹਰਿ ਸਰਣੀ; ਜਲਤੀ ਅਗਨਿ ਨਿਵਾਰੇ ॥੧॥

(ਸੀਤਲ) ਸੀਤਲ ਰੂਪ (ਹਰਿ) ਪ੍ਰਮੇਸਰ ਦੀ ਸਰਣ ਪੈਣ ਕਰਕੇ ਸ਼ਾਂਤੀ ਤੇ ਸੁੱਖ ਪ੍ਰਾਪਤ ਹੁੰਦਾ ਹੈ। **ਵਾ:** ਸੁੱਖ

ਰੂਪ ਹਰੀ ਦੀ ਸ਼ਰਨ ਕਰਕੇ ਇਸ ਲੋਕ ਵਿੱਚ (ਸੀਤਲ) ਸੀਤਲਤਾ ਅਤੇ ਪ੍ਰਲੋਕ ਵਿਚ (ਸਾਂਤਿ) ਸਾਂਤੀ ਮਿਲਦੀ ਹੈ। **ਵਾ:** ਸਰੀਰ ਵਿਚ (ਸੀਤਲ) ਸੀਤਲਤਾ, ਮਨ ਵਿਚ (ਸਾਂਤਿ) ਸਾਂਤੀ ਅਤੇ ਸੁੱਖ ਵੀ ਹਰੀ ਦੀ ਸ਼ਰਨ ਵਿਚ ਪੈਣੇ ਕਰਕੇ ਹੀ ਹੈ। ਜਿਵੇਂ ਮਹਾਰਾਜ ਨੇ ਗਰਭ ਦੀ ਅੱਗ ਨੂੰ ਮੇਟ ਕੇ ਜਨਮ ਦਿੱਤਾ ਹੈ, ਉਸੇ ਤਰ੍ਹਾਂ ਮਹਾਰਾਜ ਤ੍ਰਿਸ਼ਨਾ ਦੀ, ਕਾਲ ਦੀ, ਕ੍ਰੋਧ ਦੀ (ਜਲਤੀ ਅਗਨਿ) ਜਲ ਰਹੀ ਅੱਗ ਨੂੰ (ਨਿਵਾਰੇ) ਮੇਟ ਦਿੰਦੇ ਹਨ।

**ਅਥਵਾ :** ਸਾਂਤ ਸਰੂਪ (ਹਰਿ) ਅਕਾਲ ਪੁਰਖ ਦੀ ਸ਼ਰਨ ਪੈਣੇ ਕਰਕੇ ਸੀਤਲਤਾ ਤੇ ਸੁੱਖ ਪ੍ਰਾਪਤ ਹੋ ਗਿਆ ਹੈ ਅਤੇ **"ਹੰਸੁ ਹੇਤੁ ਲੋਭੁ ਕੋਪ"** ਰੂਪ ਨਦੀਆਂ ਦੀ ਅੱਗ, ਨਰਕਾਂ ਦੀ ਅੱਗ ਨਵਿਰਤ ਕਰ ਦਿੱਤੀ ਹੈ।

## ਗਰਭ ਕੁੰਡ, ਨਰਕ ਤੇ ਰਾਖੈ; ਭਵਜਲੁ ਪਾਰਿ ਉਤਾਰੇ ॥

ਜਿਵੇਂ ਪ੍ਰਮੇਸਰ ਨੇ ਮਾਤਾ ਦੇ ਗਰਭ ਕੁੰਡ ਤੋਂ ਤੇਰੀ ਰੱਖਿਆ ਕੀਤੀ ਹੈ, ਇਸੇ ਤਰ੍ਹਾਂ ਉਹ ਨਰਕ ਵਿਚੋਂ ਵੀ (ਰਾਖੈ) ਰੱਖਣ ਵਾਲਾ ਹੈ। **ਵਾ:** ਜਿਵੇਂ ਗਰਭ ਰੂਪ ਨਰਕ ਕੁੰਡ ਵਿਚੋਂ ਪ੍ਰਮੇਸਰ ਨੇ ਤੈਨੂੰ ਰੱਖਿਆ ਹੈ, ਇਸੇ ਪ੍ਰਕਾਰ ਉਹ (ਭਵਜਲੁ) ਸੰਸਾਰ ਸਮੁੰਦਰ ਵਿਚੋਂ ਤੇਰਾ ਪਾਰ ਉਤਾਰਾ ਕਰ ਦੇਵੇਗਾ। ਇਸ ਲਈ ਹੇ ਭਾਈ! ਤੂੰ ਪ੍ਰਮੇਸਰ ਦੀ ਸ਼ਰਨ ਲੈਣਾ ਕਰ।

## ਚਰਨ ਕਮਲ, ਆਰਾਧਤ ਮਨ ਮਹਿ; ਜਮ ਕੀ ਤ੍ਰਾਸ ਬਿਦਾਰੇ ॥੨॥

ਜਿਹੜੇ ਮਨ ਵਿੱਚ ਮਹਾਰਾਜ ਦੇ ਚਰਨ ਕਮਲਾਂ ਨੂੰ ਭਾਵਨਾ ਨਾਲ (ਆਰਾਧਤ) ਅਰਾਧਦੇ ਹਨ, ਚੇਤੇ ਕਰਦੇ ਹਨ। ਸੱਚੇ ਪਾਤਸ਼ਾਹ ਉਨ੍ਹਾਂ ਦਾ (ਜਮ ਕੀ ਤ੍ਰਾਸ) ਜਮਾ ਦਾ ਡਰ ਵੀ (ਬਿਦਾਰੇ) ਕੱਟ ਦਿੰਦੇ ਹਨ, ਮੇਟ ਦਿੰਦੇ ਹਨ। **ਵਾ:** ਉਹ (ਬਿਦਾਰੇ) ਹੁਸ਼ਿਆਰ ਹੋ ਕੇ ਜਮਾ ਦਾ ਡਰ ਵੀ ਮੇਟ ਦਿੰਦੇ ਹਨ।

## ਪੂਰਨ ਪਾਰਬ੍ਰਹਮ ਪਰਮੇਸੁਰ; ਊਚਾ ਅਗਮ ਅਪਾਰੇ ॥

ਉਹ (ਪੂਰਨ) ਸਾਰਿਆਂ ਨੂੰ ਰੋਜੀ ਦੇ ਕੇ ਪੂਰਤੀ ਕਰਨ ਵਾਲਾ ਹੈ (ਪਾਰ+ਬ੍ਰਹਮ) ਪਾਪਾਂ-ਪੁੰਨਾਂ ਤੋਂ ਪਾਰ ਤੇ ਸਾਰੇ ਵਿਆਪਕ ਹੈ। (ਪਰਮੇਸੁਰ) ਪਰਮ ਅਸਚਰਜ ਬਿਭੂਤੀ ਵਾਲਾ ਹੈ। (ਊਚਾ) ਤਿੰਨਾਂ ਗੁਣਾਂ ਤੋਂ ਅਤੀਤ ਹੈ, (ਅਗਮ) ਮਨ ਦੇ ਸੰਕਲਪਾਂ-ਵਿਕਲਪਾਂ ਦੀ ਗਮਤਾ ਤੋਂ ਰਹਿਤ ਹੈ, (ਅਪਾਰੇ) ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਪਰ੍ਹੇ ਹੈ।

## ਗੁਣ ਗਾਵਤ ਧਿਆਵਤ ਸੁਖ ਸਾਗਰ; ਜੂਏ ਜਨਮ ਨ ਹਾਰੇ ॥੩॥

ਐਸੇ (ਸੁਖ ਸਾਗਰ) ਸੁੱਖਾਂ ਦੇ ਸਮੁੰਦਰ ਪ੍ਰਮੇਸਰ ਨੂੰ ਜੋ ਪੁਰਖ ਮਨ ਨਾਲ (ਧਿਆਵਤ) ਧਿਆਉਂਦੇ ਹਨ ਅਤੇ (ਗੁਣ ਗਾਵਤ) ਕੀਰਤਨ ਰਾਹੀਂ ਉਸ ਦੇ ਗੁਣਾਂ ਨੂੰ ਗਾਉਂਦੇ ਹਨ। ਉਹ ਫਿਰ ਸਬਦ, ਸਪਰਸ, ਰੂਪ, ਰਸ, ਗੰਧ ਆਦਿਕ ਵਿਸ਼ਿਆਂ ਰੂਪ ਜੂਏ ਅੰਦਰ ਆਪਣੇ ਜਨਮ ਨੂੰ ਨਹੀਂ ਹਾਰਦੇ।

## ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ; ਨਿਰਗੁਣ ਕੇ ਦਾਤਾਰੇ ॥

*(ਦੂਸਰਾ ਪਾਠ: 'ਦਾਤਾ ਰੇ')*

ਇਹਨਾਂ ਜੀਵਾਂ ਦਾ ਮਨ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਵਿਕਾਰਾਂ ਨੇ ਆਪਣੇ ਵਿੱਚ (ਲੀਨੋ) ਲੀਨ ਭਾਵ ਵੱਸ ਕਰ ਲਿਆ ਹੈ। ਭਾਵ ਕੋਈ ਕਾਮੀ ਕ੍ਰੋਧੀ ਹੋ ਕੇ ਰੋਂਦਾ ਫਿਰਦਾ ਹੈ, ਕੋਈ ਲੋਭ ਦਾ ਮਾਰਿਆ ਮੱਚਦਾ ਹੈ ਅਤੇ ਕੋਈ ਮੋਹ ਦਾ ਮਾਰਿਆ ਵਿਰਲਾਪ ਕਰਦਾ ਹੈ। ਹੇ ਮਹਾਰਾਜ ਅਸੀਂ ਨਿਰਗੁਣ ਹਾਂ ਕਿਉਂਕਿ ਸਾਡੇ

ਵਿੱਚ ਕਾਮ ਨੂੰ ਮੇਟਣ ਵਾਸਤੇ ਵਸਤੂ-ਵਿਚਾਰ ਵਾਲਾ ਗੁਣ ਨਹੀਂ ਹੈ। ਕ੍ਰੋਧ ਦੇ ਮੇਟਣ ਵਾਸਤੇ ਸਾਡੇ ਕੋਲ ਸਾਂਤੀ ਨਹੀਂ ਹੈ। ਲੋਭ ਮੇਟਣ ਵਾਸਤੇ ਸੰਤੋਖ ਨਹੀਂ ਹੈ, ਮੋਹ ਮੇਟਣ ਵਾਸਤੇ ਵਿਵੇਕ ਨਹੀਂ ਹੈ। ਇਉਂ ਮਹਾਰਾਜ ਤੁਸੀਂ ਨਿਰਗੁਣਾਂ ਦੇ ਤਾਈ (ਦਾਤਾਰੇ) ਦਾਤਾ ਦੇਣ ਵਾਲੇ ਹੋ।

**ਕਰਿ ਕਿਰਪਾ ਅਪੁਨੋ ਨਾਮੁ ਦੀਜੈ; ਨਾਨਕ ਸਦ ਬਲਿਹਾਰੇ ॥੪॥੧॥੧੩੮॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਅੰਤਰਜਾਮੀ ਆਪ ਤੋਂ (ਸਦ) ਸਦਾ-ਸਦਾ, ਸੈਂਕੜੇ ਵਾਰ ਬਲਿਹਾਰ ਜਾਈਏ, ਆਪ (ਕਰਿ ਕਿਰਪਾ) ਕਿਰਪਾ ਕਰਕੇ ਸਾਨੂੰ (ਅਪੁਨੋ) ਆਪਣੇ (ਨਾਮੁ) ਅੰਮ੍ਰਿਤ ਨਾਮ ਦੀ ਦਾਤ (ਦੀਜੈ) ਬਖਸ਼ ਦਿਉ ਜੀ। ਕਿਉਂਕਿ ਸਾਰੇ ਵਿਕਾਰਾਂ ਨੂੰ ਮੇਟਣ ਦੀ ਸਮਰੱਥਾ ਇਕ ਆਪ ਜੀ ਦੇ ਅਤ-ਰਸੀ ਨਾਮ ਵਿਚ ਹੀ ਹੈ।

## ਰਾਗੁ ਗਉੜੀ ਚੇਤ੍ਰੀ ਮਹਲਾ ੫ ॥

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸੰਗਤਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ! ਅਸੀਂ ਸੁੱਖਾਂ ਦੀ ਪ੍ਰਾਪਤੀ ਵਾਸਤੇ ਬਹੁਤ ਸਾਰੇ ਯਤਨ ਕੀਤੇ ਹਨ, ਪਰ ਸਾਨੂੰ ਸੁੱਖ ਪ੍ਰਾਪਤ ਨਹੀਂ ਹੋਏ। ਮਹਾਰਾਜ ਜੀ ਸੁੱਖ ਕਿਸ ਪ੍ਰਕਾਰ ਪ੍ਰਾਪਤ ਹੋ ਸਕਦਾ ਹੈ, ਕਿਉਂਕਿ ਰਾਜ ਤੇ ਦੌਲਤ ਪਾ ਕੇ ਸੁੱਖ ਨਹੀਂ ਮਿਲਦਾ ਅਤੇ ਨਾ ਹੀ ਪਰਿਵਾਰ ਕਰਕੇ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਸੰਗਤਾਂ ਦੀ ਬੇਨਤੀ ਸੁਣ ਕੇ ਪੰਜਵੇਂ ਪਾਤਸ਼ਾਹ ਰਾਗ ਗਉੜੀ ਦੀ ਚੇਤੀ ਜਾਤੀ ਵਿੱਚ ਇਹ ਪਾਵਨ ਸ੍ਰੀ ਮੁਖਵਾਕ ਉਚਾਰਨ ਕਰਦੇ ਹਨ।

(੧) ਅਦ੍ਵੈਤ ਰੂਪ ਪ੍ਰਮੇਸਰ ਹੈ, (ਓ) ਸਾਰਿਆਂ ਦਾ ਪ੍ਰਕਾਸ਼ਕ ਹੈ (ਸਤਿ) ਤ੍ਰੈ ਕਾਲ ਅਬਾਧ ਰੂਪ ਹੈ (ਗੁਰ) ਚੇਤਨ ਸਰੂਪ ਹੈ, (ਪ੍ਰਸਾਦਿ) ਅਨੰਦ ਰੂਪ ਹੈ, **ਵਾ:** ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

**ਸੁਖੁ ਨਾਹੀ ਰੇ; ਹਰਿ ਭਗਤਿ ਬਿਨਾ ॥**

(ਹਰਿ) ਹਰੀ ਜੋ ਅਕਾਲ ਪੁਰਖ ਵਾਹਿਗੁਰੂ ਹੈ। **ਵਾ:** (ਹਰਿ) ਜੋ ਹਰੀ ਦੁਸ਼ਟ ਚਿਤ ਨਾਲ ਯਾਦ ਕਰਨ ਵਾਲੇ ਦੇ ਪਾਪਾਂ ਨੂੰ ਹਰਨ ਵਾਲਾ ਹੈ।

ਐਸੇ ਹਰੀ ਨੂੰ ਜੋ ਭਾਵਨਾ

**ਹਰੀ ਹਰਤੀ ਪਾਪਾਨੀ ਦੁਸਟ ਚਿਤਰਪੀ ਸਿੰਮ੍ਰਤਾ ॥**

ਨਾਲ ਸਿਮਰੇ ਉਸ ਦੇ ਪਾਪ ਕਿਉਂ ਨਹੀਂ ਨਾਸ ਹੋਣਗੇ। (ਰੇ) ਹੇ ਭਾਈ ! ਐਸੇ (ਹਰਿ) ਹਰੀ ਪ੍ਰਮੇਸਰ ਦੀ ਸ੍ਰਵਣ, ਸਿਮਰਨ, ਕੀਰਤਨ ਰੂਪ (ਭਗਤਿ) ਭਗਤੀ ਕੀਤੇ ਤੋਂ (ਬਿਨਾ) ਬਗੈਰ ਕਿਸੇ ਨੂੰ (ਸੁਖੁ ਨਾਹੀ) ਸੁੱਖ ਪ੍ਰਾਪਤ ਨਹੀਂ ਹੋ ਸਕਦਾ।

**ਜੀਤਿ ਜਨਮੁ, ਇਹੁ ਰਤਨੁ ਅਮੋਲਕੁ;**
**ਸਾਧ ਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥**

ਹੇ ਭਾਈ ! ਤੁਹਾਨੂੰ ਜੋ (ਇਹੁ) ਇਹ ਮਨੁੱਖਾ ਜਨਮ ਮਿਲਿਆ ਹੈ, ਇਹ (ਰਤਨੁ ਅਮੋਲਕੁ) ਰਤਨਾਂ ਨਾਲੋਂ ਵੀ ਅਮੋਲਕ ਹੈ, ਕਿਤੋਂ ਮੁੱਲ ਪ੍ਰਾਪਤ ਨਹੀਂ ਹੁੰਦਾ ਹੈ।

**ਲਾਖ ਕਰੋਰੀ ਮਿਲੈ ਨ ਕੇਹ॥ ਜਿਸਹਿ ਪਰਾਪਤਿ ਤਿਸ ਹੀ ਦੇਹਿ॥** (ਅੰਗ : ੩੭੭)

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥** (ਅੰਗ : ੬੩੧)

ਐਸਾ ਜੋ ਰਤਨਾਂ ਨਾਲੋ ਵੀ ਅਮੋਲਕ ਜਨਮ ਮਿਲਿਆ ਹੈ, ਇਸ ਨੂੰ ਵਿਸ਼ਿਆਂ ਰੂਪ ਜੂਏ ਵਿੱਚ ਪੈ ਕੇ ਨਾ ਹਾਰੋ, (ਜਨਮੁ ਜੀਤਿ) ਇਸ ਜਨਮ ਨੂੰ ਜਿੱਤਣਾ ਕਰੋ। ਸੰਗਤਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਇਸ ਜਨਮ ਨੂੰ ਕਿਸ ਪ੍ਰਕਾਰ ਜਿੱਤਿਆ ਜਾਵੇ ਤਾਂ ਗੁਰੂ ਮਹਾਰਾਜ ਕਥਨ ਕਰਦੇ ਹਨ। (ਸਾਧਸੰਗਤਿ) ਵਿੱਚ ਮਿਲ ਕੇ ਖਿਨ-ਖਿਨ ਕਾਲ ਉਸ ਪ੍ਰਮੇਸਰ ਦਾ ਨਾਮ (ਜਪਿ) ਜਪਣਾ ਕਰੋ, ਸਿਮਰਨ ਕਰੋ। ਹੇ ਭਾਈ! ਤਾਂ ਤੁਸੀਂ ਇਸ ਮਨੁੱਖਾ ਜਨਮ ਨੂੰ ਜਿੱਤ ਸਕੋਗੇ।

## ਸੁਤ ਸੰਪਤਿ; ਬਨਿਤਾ ਬਿਨੋਦ॥

(ਸੁਤ) ਪੁੱਤਰ (ਸੰਪਤਿ) ਧਨ-ਬਿਭੂਤੀ (ਬਨਿਤਾ) ਇਸਤਰੀ ਆਦਿਕ ਦੇ (ਬਿਨੋਦ) ਅਨੰਦ ਸਾਰੀਆਂ ਜੂਨਾਂ ਵਿੱਚ ਪ੍ਰਾਪਤ ਹੋ ਸਕਦੇ ਹਨ।

**ਅਥਵਾ :** (ਸੁਤ) ਪੁੱਤਰ (ਸੰਪਤਿ) ਬਿਭੂਤੀ, ਹਾਥੀ, ਘੋੜੇ (ਬਨਿਤਾ) ਇਸਤਰੀ ਆਦਿਕਾਂ ਦੇ ਜੋ (ਬਿਨੋਦ) ਕੌਤਕ ਉਤਸ਼ਾਹ ਹਨ।

## ਛੋਡਿ ਗਏ; ਬਹੁ ਲੋਗ ਭੋਗ ॥੧॥

(ਬਹੁ ਲੋਗ) ਬਹੁਤ ਸਾਰੇ ਲੋਕ ਇੰਨ੍ਹਾਂ (ਭੋਗ) ਭੋਗਾਂ ਨੂੰ ਭੋਗਦੇ ਹੋਏ, ਇੱਥੋਂ (ਛੋਡਿ ਗਏ) ਛੱਡ ਕੇ ਚਲੇ ਗਏ, ਕੂਚ ਕਰ ਗਏ ਹਨ। ਕਿਸੇ ਦੇ ਨਾਲ ਵੀ ਕੋਈ ਸੰਬੰਧੀ, ਭੋਗ ਪਦਾਰਥ ਨਹੀਂ ਗਿਆ।

## ਹੈਵਰ ਗੈਵਰ; ਰਾਜ ਰੰਗ॥

ਜੋ (ਹੈ+ਵਰ) ਸ੍ਰੇਸ਼ਟ ਦਰਿਆਈ ਘੋੜਿਆ ਤੇ (ਗੈ+ਵਰ) ਸ਼੍ਰੇਸ਼ਟ ਚਿੱਟੇ ਐਰਾਵਤ ਹਾਥੀਆਂ 'ਤੇ ਅਸਵਾਰੀਆਂ ਕਰਨੀਆਂ ਹਨ। ਫਿਰ (ਰਾਜ) ਰਾਜ ਦੀ ਪ੍ਰਾਪਤੀ ਹੋਣੀ ਹੈ ਅਤੇ ਰਾਜ ਕਰਨ ਦੇ (ਰੰਗ) ਢੰਗ, ਤਰੀਕੇ ਹੋਣੇ ਹਨ **ਵਾ:** ਜੋ (ਰਾਜ ਰੰਗ) ਰਾਜ ਦੇ ਅਨੰਦ ਮਾਣਨੇ ਹਨ।

**ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥** (ਅੰਗ : ੬੪੨)

## ਤਿਆਗਿ ਚਲਿਓ ਹੈ; ਮੂੜ ਨੰਗ ॥੨॥

ਇਹ ਸਭ ਦਾ ਤਿਆਗ ਕਰਕੇ (ਮੂੜ) ਬੇਸਮਝ ਪੁਰਖ ਅੰਤ ਨੂੰ ਪ੍ਰਮਾਰਥ ਤੋਂ ਬਗੈਰ ਹੀ, ਪ੍ਰਮੇਸਰ ਦੀ ਪ੍ਰਾਪਤੀ ਤੋਂ ਬਿਨਾਂ ਨੰਗੇ ਹੋ ਕੇ ਭਾਵ ਬੇਪੱਤ ਹੋ ਕੇ (ਚਲਿਓ) ਚਲੇ ਜਾਂਦੇ ਹਨ।

**ਨਾਂਗੇ ਪਾਵਹੁ ਤੇ ਗਏ ਜਿਨ੍ ਕੇ ਲਾਖ ਕਰੋਰਿ ॥੨੭॥** (ਅੰਗ : ੧੩੬੫)

## ਚੋਆ ਚੰਦਨ ਦੇਹ; ਫੂਲਿਆ॥

ਇਹ ਜੀਵ ਜਿਸ ਚੰਦਨ ਨੂੰ (ਚੋਆ) ਚੁਆ-ਚੁਆ ਕੇ ਉਸ ਵਿੱਚੋਂ ਅਤਰ ਕੱਢ ਕੇ **ਵਾ:** ਲਾਲ ਚੰਦਨ ਆਪਣੇ ਸਰੀਰ ਤੇ ਲਾ ਕੇ (ਫੂਲਿਆ) ਫੁੱਲਿਆ ਫਿਰਦਾ ਹੈ।

**ਅਥਵਾ :** ਜਿਹੜੇ ਸਰੀਰ 'ਤੇ ਚੰਦਨ ਆਦਿਕਾਂ ਨੂੰ ਘਸਾ ਕੇ ਫੁੱਲਾਂ ਦੀਆਂ ਮਾਲਾ ਪਾ ਕੇ ਜਵਾਨੀ ਦੇ ਮਾਣ ਵਿੱਚ (ਫੂਲਿਆ) ਫੁੱਲਿਆ ਫਿਰਦਾ ਹੈ ਕਿ ਮੇਰੇ ਵਰਗੀ ਕਿਸੇ ਦੀ ਸੁੰਦਰ ਤੇ ਖੁਸ਼ਬੂਦਾਰ ਦੇਹ ਨਹੀਂ ਹੈ।

## ਸੋ ਤਨੁ; ਧਰ ਸੰਗਿ ਰੂਲਿਆ ॥੩॥

(ਸੋ ਤਨੁ) ਉਹ ਸਰੀਰ ਫਿਰ ਅੰਤ ਨੂੰ (ਧਰ) ਧਰਤੀ ਦੇ (ਸੰਗਿ) ਨਾਲ ਭਾਵ ਮਿੱਟੀ ਨਾਲ (ਰੂਲਿਆ) ਮਿਲ ਜਾਂਦਾ ਹੈ। ਭਾਵ ਜੇ ਚਿਖਾ ਵਿੱਚ ਰੱਖਿਆ ਤਾਂ ਵੀ ਖਾਕ ਬਣ ਗਿਆ, ਜੇ ਕਬਰ ਵਿੱਚ ਪਾਇਆ ਗਿਆ ਤਾਂ ਵੀ ਮਿੱਟੀ ਨਾਲ ਰਲ ਜਾਂਦਾ ਹੈ।

## ਮੋਹਿ ਮੋਹਿਆ; ਜਾਨੈ ਦੂਰਿ ਹੈ ॥

ਇਹ ਜੀਵ ਪਦਾਰਥਾਂ ਦੇ ਅਤੇ ਸਰੀਰ ਦੇ (ਮੋਹਿ) ਮੋਹ ਵਿੱਚ ਮੋਹਿਆ ਹੋਇਆ ਅੰਤਰਜਾਮੀ ਅਕਾਲ ਪੁਰਖ ਨੂੰ ਆਪਣੇ ਤੋਂ ਦੂਰ ਜਾਣਦਾ ਹੈ।

## ਕਹੁ ਨਾਨਕ; ਸਦਾ ਹਦੂਰਿ ਹੈ ॥੪॥੧॥੧੩੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਵਾਹਿਗੁਰੂ ਤਾਂ ਸਦਾ (ਹਦੂਰਿ) ਨੇੜੇ ਤੋਂ ਨੇੜੇ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਮੋਹਿ ਮੋਹਿਆ; ਜਾਨੈ ਦੂਰਿ ਹੈ ॥ ਕਹੁ ਨਾਨਕ; ਸਦਾ ਹਦੂਰਿ ਹੈ ॥੪॥੧॥੧੩੯॥**

ਇਹ ਜੀਵ ਮੋਹ ਦਾ ਮੋਹਿਆ ਹੋਇਆ ਮੌਤ ਨੂੰ ਦੂਰ ਜਾਣਦਾ ਹੈ ਪਰ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅੰਤ ਦਾ ਸਮਾਂ (ਸਦਾ) ਹਰ ਵਕਤ (ਹਦੂਰਿ) ਨੇੜੇ ਹੈ।

**ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ ॥**
**ਬਾਦਸਾਹ ਅਹੰਕਾਰ ਮਹਿ ਮਰਣਾ ਨਹੀ ਸੂਝੈ ॥੧॥** *(ਅੰਗ : ੮੦੯)*

## ਗਉੜੀ ਮਹਲਾ ੫ ॥

## ਮਨ ਧਰ; ਤਰਬੇ ਹਰਿ ਨਾਮ ਨੋ ॥

ਹੇ ਮੇਰੇ ਪਿਆਰੇ ਮਨਾ ! ਸੰਸਾਰ ਸਮੁੰਦਰ ਤੋਂ (ਤਰਬੇ) ਤਰਨ ਵਾਸਤੇ (ਹਰਿ) ਪ੍ਰਮੇਸਰ ਦੇ (ਨਾਮ ਨੋ) ਨਾਮ ਨੂੰ ਹਿਰਦੇ ਵਿੱਚ ਧਾਰਨ ਕਰ ਕਿਉਂਕਿ ਜੇਕਰ ਕੋਈ ਸੰਸਾਰ ਸਮੁੰਦਰ ਤੋਂ ਤਰਿਆ ਹੈ ਤਾਂ ਨਾਮ ਕਰਕੇ ਹੀ ਤਰਿਆ ਹੈ।

**ਅਥਵਾ :** ਹੇ ਮਨਾ ! ਸਾਡੀ ਇਸ ਸਿੱਖਿਆ ਨੂੰ (ਧਰ) ਧਾਰਨ ਕਰ ਕਿ (ਹਰਿ) ਪ੍ਰਮੇਸਰ ਦੇ ਨਾਮ ਕਰਕੇ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।

## ਸਾਗਰ ਲਹਿਰ ਸੰਸਾ ਸੰਸਾਰੁ; ਗੁਰੁ ਬੋਹਿਥੁ ਪਾਰਗਰਾਮਨੋ ॥੧॥ ਰਹਾਉ ॥

*(ਪਾਰ-ਗਰਾਮਨੋ)*

(ਸੰਸਾਰੁ) ਸੰਸਾਰ (ਸਾਗਰ) ਸਮੁੰਦਰ ਦੀ ਨਿਆਈਂ ਹੈ ਅਤੇ ਇਸ ਵਿੱਚ (ਸੰਸਾ) ਸੰਸੇ ਰੂਪ (ਲਹਿਰ) ਲਹਿਰਾਂ ਉੱਠ ਰਹੀਆਂ ਹਨ। ਸਤਿਗੁਰੂ ਜੀ ਦੇ ਪਾਸ ਨਾਮ ਰੂਪ (ਬੋਹਿਥੁ) ਜਹਾਜ ਹੈ ਜੋ ਨਾਮ ਰੂਪ ਜਹਾਜ 'ਤੇ ਚੜ੍ਹਾ ਕੇ (ਗਰਾਮਨੋ) ਸਮੂਹ ਸੰਸਾਰ ਨੂੰ ਪਾਰ ਕਰਕੇ ਮੁਕਤੀ ਰੂਪ ਕਿਨਾਰੇ ਤੇ ਪਹੁੰਚਾਉਣ ਵਾਲੇ ਹਨ।

## ਕਲਿ ਕਾਲਖ; ਅੰਧਿਆਰੀਆ ॥

ਜੋ (ਕਲਿ ਕਾਲਖ) ਕਲਯੁਗ ਦੀ ਕਿਰਿਆ ਹੈ ਭਾਵ ਕਲਜੁਗ ਵਿੱਚ ਪਾਪ ਕਰਨੇ, ਰਾਤ-ਦਿਨ ਕਾਲੀਆਂ

ਕਰਤੂਤਾਂ ਕਰਨੀਆਂ, ਮੰਦ ਕਰਮ ਕਰਨੇ ਹਨ ਇਹੀ (ਅੰਧਿਆਰੀਆ) ਹਨੇਰੀ ਰਾਤ ਹੈ। ਸਾਰੇ ਲੋਕ ਇਸ ਵਿੱਚ ਪ੍ਰੇਤ ਬਣ ਰਹੇ ਹਨ।

**ਅਥਵਾ :** ਜੀਵ ਦੀ ਅਵਸਥਾ ਰੂਪ ਰਾਤ (ਕਲਿ) ਪਾਪਾਂ ਦੀ ਕਾਲਖ ਕਰਕੇ (ਅੰਧਿਆਰੀਆ) ਹਨੇਰੇ ਦੇ ਸਹਿਤ ਬਤੀਤ ਹੋ ਰਹੀ ਹੈ।

**ਅਥਵਾ :** ਜੀਵ ਦੀ ਅਵਸਥਾ (ਕਲਿ) ਕਲਪਨਾ ਕਰਕੇ ਤੇ (ਕਾਲਖ) ਪਾਪਾਂ ਕਰਕੇ (ਅੰਧਿਆਰੀਆ) ਹਨੇਰੇ ਸਹਿਤ ਹੋ ਰਹੀ ਹੈ।

ਜਗਿਆਸੂ ਨੇ ਬੇਨਤੀ ਕੀਤੀ ਕਿ ਮਹਾਰਾਜ ਇਹ ਹਨੇਰਾ ਦੂਰ ਕਿਵੇਂ ਹੋਵੇ? ਤਾਂ ਮਹਾਰਾਜ ਕਹਿੰਦੇ ਕਿ ਕੇਵਲ ਸਤਿਗੁਰੂ ਸਾਹਿਬ ਜੀ ਇਸ ਹਨੇਰੇ ਨੂੰ ਦੂਰ ਕਰ ਸਕਦੇ ਹਨ, ਕਿਉਂਕਿ

## ਗੁਰ ਗਿਆਨ ਦੀਪਕ; ਉਜੀਆਰੀਆ ॥੧॥

(ਗੁਰ) ਸਤਿਗੁਰੂ ਸਾਹਿਬ ਜੀ ਦੇ ਪਾਸ ਕਲਯੁਗ ਦੇ ਪਾਪਾਂ ਰੂਪ ਹਨੇਰੇ ਨੂੰ ਮੇਟਣ ਵਾਸਤੇ (ਉਜੀਆਰੀਆ) ਪ੍ਰਕਾਸ਼ ਕਰਨ ਵਾਲਾ ਗਿਆਨ ਰੂਪ (ਦੀਪਕ) ਦੀਵਾ ਹੈ ਅਤੇ ਮਹਾਰਾਜ ਜੀ ਅਪ੍ਰੋਖ ਗਿਆਨ ਦੇ ਦਾਤੇ ਹਨ।

**ਅਥਵਾ :** ਗੁਰਾਂ ਦਾ ਗਿਆਨ ਦੀਵੇ ਦੀ ਤਰ੍ਹਾਂ (ਉਜੀਆਰੀਆ) ਪ੍ਰਕਾਸ਼ ਕਰਨ ਵਾਲਾ ਹੈ।

## ਬਿਖੁ ਬਿਖਿਆ; ਪਸਰੀ ਅਤਿ ਘਨੀ ॥

ਹੇ ਭਾਈ ! ਸਾਰੀਆਂ ਥਾਵਾਂ ਤੇ (ਬਿਖਿਆ) ਸਬਦ, ਸਪਰਸ, ਰੂਪ, ਰਸ, ਗੰਧ ਵਿਸ਼ਿਆ ਦੀ (ਬਿਖੁ) ਜਹਿਰ **ਵਾ:** (ਬਿਖੁ) ਮਾਇਆ ਦੀ (ਬਿਖਿਆ) ਜਹਿਰ (ਅਤਿ) ਅਤਿਅੰਤ ਕਰਕੇ ਬੜੀ (ਘਨੀ) ਭਾਰੀ (ਪਸਰੀ) ਫੈਲੀ ਹੋਈ ਹੈ।

**ਅਥਵਾ :** (ਬਿਖਿਆ) ਵਿਸਿਆਂ ਦੀ (ਬਿਖੁ) ਵਿਸ਼ **ਵਾ:** (ਬਿਖੁ) ਵਿਸਿਆਂ ਰੂਪ (ਬਿਖਿਆ) ਮਾਇਆ ਸਾਰੇ ਹੀ ਬਹੁਤ ਭਾਰੀ (ਪਸਰੀ) ਫੈਲੀ ਹੋਈ ਹੈ।

## ਉਬਰੇ; ਜਪਿ ਜਪਿ ਹਰਿ, ਗੁਨੀ ॥੨॥

ਜਿੰਨ੍ਹਾਂ (ਗੁਨੀ) ਗੁਣਾਂ ਵਾਲਿਆਂ ਨੇ ਹਰੀ ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ, ਉਹ ਗੁਣੀ ਗਿਆਨ ਵਾਲੇ ਹੋ ਕੇ (ਉਬਰੇ) ਬਚ ਗਏ, ਉਧਰ ਗਏ ਹਨ।

**ਅਥਵਾ :** ਜਿਨ੍ਹਾਂ ਨੇ (ਗੁਨੀ) ਸੰਤ ਜਨਾਂ **ਵਾ:** ਗਿਆਨਵਾਨਾਂ ਨਾਲ ਮਿਲ ਕਰਕੇ ਹਰੀ ਦੇ ਨਾਮ ਨੂੰ ਜਪਿਆ ਹੈ ਉਹ (ਉਬਰੇ) ਬਚ ਗਏ ਹਨ।

**ਅਥਵਾ :** ਜੋ ਹਰੀ ਪ੍ਰਮੇਸਰ ਦੇ ਪਿਆਰੇ (ਗੁਨੀ) ਗਿਆਨਵਾਨ ਗੁਣੀ ਪੁਰਖ ਹਨ। ਉਹ ਅਕਾਲ ਪੁਰਖ ਨੂੰ ਜਪ ਜਪ ਕੇ ਜਮਾਂ ਦੀ ਮਾਰ ਤੋਂ ਬਚ ਗਏ ਹਨ।

## ਮਤਵਾਰੋ; ਮਾਇਆ ਸੋਇਆ ॥

ਇਹ ਜੀਵ (ਮਤਵਾਰੋ) ਕਮਲਾ ਹੋ ਕੇ ਮਾਇਆ ਵਿੱਚ ਹੀ ਸੁੱਤਾ ਪਿਆ ਹੈ।

**ਅਥਵਾ :** ਮਾਇਆ ਦੀ ਮਮਤਾ ਰੂਪ ਸਰਾਬ ਪੀ ਕੇ ਮਸਤਾਨਾ ਪਾਗਲ ਹੋ ਕੇ ਸੁੱਤਾ ਪਿਆ ਹੈ।

**ਅਥਵਾ :** ਇਹ ਜੀਵ ਵੈਸੇ ਤਾਂ (ਮਤਵਾਰੋ) ਮੱਤ ਵਾਲਾ ਸੀ ਪਰ (ਮਤਵਾਰੋ) ਕਮਲਾ ਹੋ ਕੇ ਮਾਇਆ ਵਿਚ ਹੀ ਸੁੱਤਾ ਪਿਆ ਹੈ।

## ਗੁਰ ਭੇਟਤ; ਭ੍ਰਮੁ ਭਉ ਖੋਇਆ ॥੩॥

ਜੋ ਪੁਰਖ ਸਤਿਗੁਰੂ ਸਾਹਿਬ ਜੀ ਨਾਲ (ਭੇਟਤ) ਮਿਲੇ ਹਨ ਉਹਨਾਂ ਦਾ ਸੱਚੇ ਪਾਤਸ਼ਾਹ ਜੀ ਨੇ (ਭ੍ਰਮੁ) ਸਰੂਪ ਦਾ ਭਰਮ ਅਤੇ (ਭਉ) ਜੰਮਣ-ਮਰਣ ਦਾ ਭੈਅ ਵੀ (ਖੋਇਆ) ਮੇਟ ਦਿੱਤਾ ਹੈ।

## ਕਹੁ ਨਾਨਕ; ਏਕੁ ਧਿਆਇਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ (ਏਕੁ) ਅਦ੍ਵੈਤ ਸਰੂਪ ਪ੍ਰਮੇਸਰ ਨੂੰ (ਧਿਆਇਆ) ਧਿਆਉਣਾ ਕੀਤਾ ਹੈ।

## ਘਟਿ ਘਟਿ; ਨਦਰੀ ਆਇਆ ॥੪॥੨॥੧੪੦॥

ਉਹਨਾਂ ਨੂੰ ਸਾਰੀਆਂ ਖਾਣੀਆਂ ਦੇ (ਘਟਿ ਘਟਿ) ਘਟਾਂ-ਘਟਾਂ ਵਿੱਚ ਪ੍ਰਮੇਸਰ ਹੀ (ਨਦਰੀ) ਦ੍ਰਿਸ਼ਟੀ ਵਿੱਚ ਆ ਗਿਆ ਹੈ। ਇਸ ਪ੍ਰਕਾਰ ਉਹਨਾਂ ਦੀ ਦਿਬ ਦ੍ਰਿਸ਼ਟੀ ਜਾਗ ਪਈ ਹੈ।

## ਗਉੜੀ ਮਹਲਾ ੫ ॥

## ਦੀਬਾਨ ਹਮਾਰੋ; ਤੁਹੀ ਏਕ ॥

ਹੇ ਪ੍ਰਮੇਸਰ ! (ਹਮਾਰੋ) ਸਾਡਾ ਲੋਕ ਪਰਲੋਕ ਦਾ ਇੱਕ (ਤੁਹੀ) ਤੂੰ ਹੀ (ਦੀਬਾਨ) ਆਸਰਾ ਹੈ। **ਵਾ:** ਸਾਧਸੰਗਤ ਰੂਪ (ਦੀਬਾਨ) ਦਰਬਾਰ ਹੀ (ਹਮਾਰੋ) ਸਾਡਾ (ਦੀਬਾਨ) ਆਸਰਾ ਹੈ।

## ਸੇਵਾ ਥਾਰੀ; ਗੁਰਹਿ ਟੇਕ ॥੧॥ ਰਹਾਉ ॥

(ਗੁਰਹਿ) ਸਤਿਗੁਰੂ ਸਾਹਿਬ ਜੀ ਦੀ ਹਿਰਦੇ ਵਿੱਚ (ਟੇਕ) ਓਟ ਰੱਖ ਕੇ (ਥਾਰੀ) ਤੁਹਾਡੀ ਸੇਵਾ ਭਗਤੀ ਕਰਦੇ ਹਾਂ। **ਵਾ:** ਸਤਿਗੁਰੂ ਜੀ ਨੇ ਤੁਹਾਡੀ ਸੇਵਾ ਕਰਨੀ ਦੱਸੀ ਹੈ।

## ਅਨਿਕ ਜੁਗਤਿ; ਨਹੀ ਪਾਇਆ ॥

ਲੋਕ ਅਨੇਕਾਂ ਹੋਰ (ਜੁਗਤਿ) ਜੁਗਤੀਆਂ ਨੂੰ ਜਾਣਦੇ ਹਨ। ਪਰ ਕਿਸੇ ਨੇ ਵੀ ਪ੍ਰਮੇਸਰ ਨੂੰ ਜੁਗਤੀਆਂ ਕਰਕੇ ਪ੍ਰਾਪਤ ਨਹੀਂ ਕੀਤਾ।

**ਪ੍ਰਸ਼ਨ :** ਮਹਾਰਾਜ ਜੀ ਪ੍ਰਮੇਸਰ ਨੂੰ ਕਿਸ ਨੇ ਪਾਇਆ ਹੈ?

## ਗੁਰਿ; ਚਾਕਰ ਲੈ ਲਾਇਆ ॥੧॥

**ਉੱਤਰ :** ਜਿਨ੍ਹਾਂ ਨੂੰ (ਗੁਰਿ) ਗੁਰੂ ਸਾਹਿਬ ਨੇ ਆਪਣੀ ਭਗਤੀ ਰੂਪ ਚਾਕਰੀ ਵਿੱਚ ਲੈ ਕੇ ਆਪਣੀ ਸ਼ਰਨ ਵਿੱਚ (ਲਾਇਆ) ਲਾ ਲਿਆ ਹੈ। **ਵਾ:** ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ {ਚਾਅ+ਕਰ} ਚਾਅ ਨਾਲ ਭਗਤੀ (ਕਰ) ਕਰਨ ਵਿਚ ਲਾਇਆ ਹੈ। **ਵਾ:** ਜਿੰਨ੍ਹਾਂ ਨੂੰ ਗੁਰੂ ਸਾਹਿਬ ਨੇ ਆਪਣੇ (ਚਾਕਰ) ਨੌਕਰ (ਲੈ ਲਾਇਆ) ਲਾ ਲਿਆ ਹੈ ਉਹਨਾਂ ਨੇ ਚਾਕਰ ਦੀ ਨਿਆਈਂ ਗੁਰਾਂ ਦਾ ਹੁਕਮ ਮੰਨ ਕੇ ਪ੍ਰਮੇਸਰ ਨੂੰ ਪਾ ਲਿਆ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣੇ ਮਨ ਨੂੰ ਲੈ ਕੇ ਗੁਰੂ ਸਾਹਿਬ ਦੀ ਸੇਵਾ ਰੂਪ ਚਾਕਰੀ ਵਿਚ ਲਾਇਆ ਹੈ। ਉਨ੍ਹਾਂ ਨੇ ਪ੍ਰਮੇਸਰ ਨੂੰ ਪਾ ਲਿਆ ਹੈ।

## ਮਾਰੇ; ਪੰਚ ਬਿਖਾਦੀਆ ॥

ਜਿਹੜੇ (ਪੰਚ) ਕਾਮ, ਕ੍ਰੋਧ, ਲੋਭ, ਮੋਹ, ਹੰਕਾਰ **ਵਾ:** ਸਬਦ, ਸਪਰਸ਼, ਰੂਪ, ਰਸ, ਗੰਧ (ਬਿਖਾਦੀਆ)

ਝਗੜਾਲੂ ਸਨ **ਵਾ:** ਜੋ (ਪੰਚ) ਪੰਜ ਇੰਦਰੀਏ (ਬਿਖਾਦੀਆ) ਵਿਸ਼ਿਆ ਨੂੰ ਹਜਮ ਕਰਕੇ ਖਾਣ ਵਾਲੇ ਸਨ, ਦਿਨ-ਰਾਤ ਵਿਸ਼ਿਆਂ ਦੇ ਭੋਗਾਂ ਨੂੰ ਚੰਗਾ ਸਮਝਦੇ ਸਨ ਇਹਨਾਂ ਸਾਰਿਆਂ ਝਗੜਾਲੂਆਂ ਨੂੰ ਸਤਿਗੁਰੂ ਸਾਹਿਬ ਜੀ ਨੇ ਮਾਰ ਦਿੱਤਾ ਹੈ।

## ਗੁਰ ਕਿਰਪਾ ਤੇ; ਦਲੁ ਸਾਧਿਆ ॥੨॥

ਸਤਿਗੁਰੂ ਜੀ ਦੀ ਕਿਰਪਾ ਕਰਕੇ ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਦਾ ਸਾਰਾ ਦਲ (ਸਾਧਿਆ) ਸਾਧ ਲਿਆ ਭਾਵ ਜਿੱਤ ਲਿਆ ਹੈ।

## ਬਖਸੀਸ ਵਜਹੁ; ਮਿਲਿ ਏਕੁ ਨਾਮ ॥

*(ਵੱਜਹੁ ਨਹੀ ਬੋਲਣਾ)*

ਹੇ ਸੱਚੇ ਪਾਤਸ਼ਾਹ ਜਿਹੜੀ ਸਾਨੂੰ *(ਵਜਹੁ) ਤਨਖਾਹ ਦੇਣੀ ਹੈ ਕਿ ਇੰਨੀ ਉਮਰ ਤੱਕ ਜੀਉਗੇ, ਇੰਨਾਂ ਸਮਾਂ ਸੁਖ ਭੋਗੋਗੇ, ਇੰਨੇ ਸਾਹ ਲਵੋਗੇ, ਇਹ (ਵਜਹੁ) ਤਨਖਾਹ ਵੀ ਸਾਨੂੰ ਇੱਕ ਨਾਮ ਦੀ ਹੀ (ਮਿਲਿ) ਮਿਲੇ ਅਤੇ ਤਨਖਾਹ ਤੋਂ ਵੱਧ ਪ੍ਰਸੰਨ ਹੋ ਕੇ ਜੋ ਤੁਸੀਂ ਸਾਨੂੰ **(ਬਖਸੀਸ) ਬਖਸਿਸ਼ ਦੇਣੀ ਹੈ ਇਹ ਵੀ ਸਾਨੂੰ ਇੱਕ ਨਾਮ ਦੀ ਹੀ ਮਿਲੇ। ਭਾਵ ਸਾਨੂੰ ਇੱਕ ਨਾਮ ਹੀ ਤਨਖਾਹ ਤੇ ਬਖਸਿਸ ਮਿਲੇ।

**ਅਥਵਾ :** ਜੋ ਭਗਤੀ ਕਰਨੀ, ਸਮਾਧੀ ਲਾਉਣੀ ਹੈ ਇਹ ਤਾਂ (ਵਜਹੁ) ਤਨਖਾਹ ਹੈ। ਜੋ ਇੱਕ ਨਾਮ ਦੀ ਬਖਸਿਸ਼ ਕਰਨੀ ਹੈ ਇਹ ਬਖਸੀਸ ਦੇਣਾ ਕਰੋ।

## ਸੂਖ ਸਹਜ; ਆਨੰਦ ਬਿਸ੍ਰਾਮ ॥੩॥

ਹੇ (ਸੂਖ ਸਹਜ) ਅਚੁਤ ਸੁਖ ਰੂਪ ਪ੍ਰਮੇਸਰ ਜੀ ! ਸਾਡਾ ਮਨ ਬਾਣੀ ਸਰੀਰ ਕਰਕੇ ਆਪ ਜੀ ਦੇ ਅਨੰਦ ਵਿਚ (ਬਿਸ੍ਰਾਮ) ਟਿਕਾਅ ਹੋ ਜਾਵੇ। ਆਪ ਜੀ ਸਾਡੇ ਉੱਪਰ ਐਸੀ ਬਖਸ਼ਿਸ਼ ਕਰੋ।

**ਅਥਵਾ :** ਸਾਡਾ (ਆਨੰ+ਦ) ਦ੍ਵੈਤ ਤੋਂ ਰਹਿਤ ਸਰੂਪ ਦੇ ਸੁਖ ਵਿਚ ਟਿਕਾਅ ਹੋਵੇ।

**ਅਥਵਾ :** ਜਿਥੇ ਦ੍ਵੈਤ ਤੋਂ ਰਹਿਤ ਹੋ ਜਾਈਦਾ ਹੈ। ਐਸੇ ਸੁਖ ਸਰੂਪ ਸਾਡਾ ਟਿਕਾਅ ਹੋਵੇ।

## ਅੰਗ:੨੧੧

## ਪ੍ਰਭ ਕੇ ਚਾਕਰ; ਸੇ ਭਲੇ ॥

ਜਿਹੜੇ (ਪ੍ਰਭ) ਵਾਹਿਗੁਰੂ ਦੇ ਐਸੇ ਭਗਤ ਰੂਪ (ਚਾਕਰ) ਸੇਵਕ ਬਣੇ ਹਨ। (ਸੇ) ਉਹ ਤਿੰਨਾਂ ਲੋਕਾਂ ਵਿੱਚ (ਭਲੇ) ਚੰਗੇ ਹਨ।

## ਨਾਨਕ; ਤਿਨ ਮੁਖ, ਊਜਲੇ ॥੪॥੩॥੧੪੧॥

ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ (ਤਿਨ) ਉਹਨਾਂ ਦੇ ਲੋਕ-ਪਰਲੋਕ ਵਿੱਚ ਮੁਖ (ਊਜਲੇ) ਉੱਜਲੇ ਹਨ ਭਾਵ ਉਹ ਸਦਾ ਸੋਭਾ ਪਾਉਂਦੇ ਹਨ।

---

* **ਵਜਹੁ :** ਨਾਮ ਤਨਖਾਹ ਦਾ ਹੈ ਜੋ ਮਹੀਨੇ ਬਾਅਦ, ਤਿਮਾਹੀ ਜਾਂ ਛਿਮਾਹੀ ਮਿਲਦੀ ਹੈ।

** **ਬਖਸੀਸ :** ਤਨਖਾਹ ਤੋਂ ਵੱਧ ਜੋ ਕਿਸੇ ਦੀ ਪ੍ਰੰਸਨਤਾ ਤੋਂ ਮਿਲੇ ਉਸਨੂੰ ਬਖਸੀਸ ਜਾਂ ਬਖਸਿਸ ਕਹਿੰਦੇ ਹਨ। ਜਦੋਂ ਕੋਈ ਸੂਰਮਾ ਜੰਗ ਵਿੱਚ ਬਹਾਦਰੀ ਨਾਲ ਦੁਸ਼ਮਣਾਂ ਦੇ ਦਲ ਨੂੰ ਜਿੱਤ ਲੈਂਦਾ ਹੈ ਤਾਂ ਉਸਨੂੰ ਤਨਖਾਹ ਤੋਂ ਇਲਾਵਾ ਜਨਰਲ, ਕਰਨਲ, ਕਮਾਂਡਰ ਆਦਿਕਾਂ ਦੇ ਭਾਰੀ ਵੱਡੇ ਤਗਮੇ (ਮੈਡਲ) ਬਖਸਿਸ ਰੂਪ ਵਿੱਚ ਪ੍ਰਾਪਤ ਹੁੰਦੇ ਹਨ।

## ਗਉੜੀ ਮਹਲਾ ੫ ॥

## ਜੀਅਰੇ; ਓਲ੍ਹਾ ਨਾਮ ਕਾ ॥

ਹੇ (ਜੀਅਰੇ) ਜੀਵ ! ਤੈਨੂੰ ਇੱਕ ਪ੍ਰਮੇਸਰ ਦੇ ਨਾਮ ਦਾ ਹੀ (ਓਲ੍ਹਾ) ਪੜਦਾ ਸੁੱਖ ਦੇਣ ਵਾਲਾ ਹੈ। ਹੋਰ ਕੋਈ ਪੜਦਾ ਸੁੱਖ ਦੇਣ ਵਾਲਾ ਨਹੀਂ।

**ਅਥਵਾ :** (ਜੀਅਰੇ) ਹੇ ਜੀਵ ਤੂੰ ਹੋਰ ਕਿਸ ਚੀਜ ਦੇ ਓਹਲੇ ਲੈਂਦਾ ਫਿਰਦਾ ਹੈਂ। ਜੇਕਰ ਤੂੰ ਆਪਣਾ ਬਚਾਅ ਚਾਹੁੰਦਾ ਹੈਂ ਤਾਂ ਵਾਹਿਗੁਰੂ ਨਾਮ ਦਾ (ਓਲ੍ਹਾ) ਆਸਰਾ ਲੈਣਾ ਕਰ। ਨਾਮ ਤੋਂ ਬਿਨਾਂ ਤੇਰਾ ਕਿਸੇ ਨੇ ਬਚਾਅ ਨਹੀਂ ਕਰਨਾ।

**ਕੋਟਨ ਓਟਨ, ਕੋਸ ਨਾ ਛੋਟਾ ॥** *(ਅੰਗ : ੧੩੮੮)*

ਅਰਥਾਤ, ਵੱਡੇ-ਵੱਡੇ ਕਿਲ੍ਹਿਆਂ ਕਰਕੇ, ਖਜਾਨਿਆਂ ਦੇ ਆਸਰੇ ਕਰਕੇ ਵੀ ਛੁਟਕਾਰਾ ਨਹੀਂ ਹੁੰਦਾ।

## ਅਵਰੁ ਜਿ ਕਰਨ ਕਰਾਵਨੋ; ਤਿਨ ਮਹਿ ਭਉ ਹੈ ਜਾਮ ਕਾ ॥੧॥ ਰਹਾਉ ॥

(ਅਵਰੁ) ਹੋਰ (ਜਿ) ਜਿਹੜੇ ਆਪ ਪਾਪ ਕਰਨੇ ਹਨ ਅਤੇ ਹੋਰਨਾਂ ਨੂੰ ਪ੍ਰੇਰ ਕੇ (ਕਰਾਵਨੋ) ਕਰਾਉਣੇ ਹਨ, ਉਹਨਾਂ ਵਿੱਚ ਰਾਤ-ਦਿਨ (ਜਾਮ ਕਾ) ਜਮਾਂ ਦਾ (ਭਉ) ਭੈ ਬਣਿਆ ਹੀ ਰਹਿੰਦਾ ਹੈ।

## ਅਵਰ ਜਤਨਿ; ਨਹੀ ਪਾਈਐ ॥

(ਅਵਰ) ਹੋਰਨਾਂ ਅਨੇਕਾਂ (ਜਤਨਿ) ਯਤਨਾਂ ਕਰਕੇ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਨਹੀਂ (ਪਾਈਐ) ਪਾਈ ਜਾਂਦੀ।

**ਪ੍ਰਸ਼ਨ :** ਫਿਰ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

## ਵਡੈ ਭਾਗਿ; ਹਰਿ ਧਿਆਈਐ ॥੧॥

**ਉੱਤਰ :** ਹੇ ਭਾਈ ! ਜੇਕਰ (ਵਡੈ ਭਾਗਿ) ਵੱਡੇ ਭਾਗ ਹੋਣ ਤਾਂ (ਹਰਿ) ਹਰੀ ਪ੍ਰਮੇਸਰ ਦਾ ਨਾਮ (ਧਿਆਈਐ) ਧਿਆਇਆ ਜਾਂਦਾ ਹੈ।

**ਅਥਵਾ :** ਜਦੋਂ ਨਿਸ਼ਕਾਮ ਕਰਮ ਕੀਤੇ ਹੋਣ ਕਰਕੇ ਦੁਨੀਆਂ ਦੀ (ਵਡੈ) ਵਡਿਆਈ ਦੀ ਇੱਛਾ (ਭਾਗਿ) ਭੱਜ ਜਾਂਦੀ ਹੈ। ਤਾਂ (ਹਰਿ) ਹਰੀ ਪ੍ਰਮੇਸਰ ਨੂੰ (ਧਿਆਈਐ) ਧਿਆਇਆ ਜਾਂਦਾ ਹੈ। ਜਿਸ ਕਰਕੇ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ।

## ਲਾਖ ਹਿਕਮਤੀ; ਜਾਨੀਐ ॥

ਹੇ ਭਾਈ ! ਜੇਕਰ (ਲਾਖ) ਲੱਖਾਂ (ਹਿਕਮਤੀ) ਹਕੀਮੀ ਭਾਵ ਦਵਾਈਆਂ ਬੂਟੀਆਂ ਬਾਰੇ (ਜਾਨੀਐ) ਜਾਣ ਲਈਏ **ਵਾ:** (ਹਿਕਮਤੀ) ਚਤੁਰਾਈਆਂ ਜਾਣ ਲਈਏ।

## ਆਗੈ; ਤਿਲੁ ਨਹੀ ਮਾਨੀਐ ॥੨॥

ਇਹਨਾਂ ਚਤੁਰਾਈਆਂ ਵਿਚੋਂ (ਆਗੈ) ਅੱਗੇ ਕੋਈ ਵੀ (ਤਿਲੁ) ਤਿਲ ਜਿੰਨੀ ਵੀ ਨਹੀਂ (ਮਾਨੀਐ) ਮੰਨੀ ਜਾਂਦੀ।

## ਅਹੰਬੁਧਿ; ਕਰਮ ਕਮਾਵਨੇ ॥

ਜੋ ਤੂੰ (ਅਹੰਬੁਧਿ) ਹੰਕਾਰ ਦੇ ਸਹਿਤ ਕਰਮ (ਕਮਾਵਨੇ) ਕਮਾਉਂਦਾ ਹੈਂ।

## ਗ੍ਰਿਹ ਬਾਲੂ; ਨੀਰਿ ਬਹਾਵਨੇ ॥੩॥

ਜਿਵੇਂ (ਬਾਲੂ) ਰੇਤ ਦੇ (ਗ੍ਰਿਹ) ਘਰ ਨੂੰ (ਨੀਰਿ) ਪਾਣੀ (ਬਹਾਵਨੇ) ਰੋੜ੍ਹ ਦਿੰਦਾ ਹੈ, ਢਹਿ ਢੇਰੀ ਕਰ ਦਿੰਦਾ ਹੈ। ਇਸੇ ਪ੍ਰਕਾਰ ਤੇਰੇ ਕੀਤੇ ਦੇਹ ਅਭਿਮਾਨ ਨੂੰ, ਰੇਤ ਦੇ ਘਰ ਵਰਗੇ ਕੱਚੇ ਹੰਕਾਰ ਸਹਿਤ ਕੀਤੇ ਕਰਮਾਂ ਨੂੰ ਕਾਲ ਰੂਪ (ਨੀਰਿ) ਪਾਣੀ ਆ ਕੇ (ਬਹਾਵਨੇ) ਢਾਹ ਦੇਵੇਗਾ।

**ਉਪਰੋਕਤ ਦੋ ਪੰਕਤੀਆਂ ਦੇ ਅੰਨਵੇ ਰੀਤੀ ਅਨੁਸਾਰ ਅਰਥ :**

**ਅਹੰਬੁਧਿ; ਕਰਮ ਕਮਾਵਨੇ ॥ ਗ੍ਰਿਹ ਬਾਲੂ; ਨੀਰਿ ਬਹਾਵਨੇ ॥੩॥**

(ਕਰਮ ਕਮਾਵਨੇ) ਕਰਮ ਕਮਾਉਣੇ ਤਾਂ (ਗ੍ਰਿਹ ਬਾਲੂ) ਰੇਤੇ ਦੇ ਘਰ ਦੀ ਨਿਆਈਂ ਹਨ। (ਅਹੰਬੁਧਿ) ਜੋ ਬੁੱਧੀ ਨੂੰ ਹੰਕਾਰ ਸਹਿਤ ਕਰਨਾ ਹੈ, (ਨੀਰਿ ਬਹਾਵਨੇ) ਇਹ ਪਾਣੀ ਨਾਲ ਕਰਮ ਕਮਾਉਣ ਰੂਪ ਰੇਤ ਦੇ ਘਰ ਨੂੰ ਰੋੜ੍ਹ ਦੇਣਾ ਹੈ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥੪੬॥** *(ਅੰਗ : ੧੪੨੮)*

ਹੇ ਭਾਈ! ਉਸ ਵਾਹਿਗੁਰੂ ਅੱਗੇ ਇਸ ਪ੍ਰਕਾਰ ਬੇਨਤੀ ਕਰੀਏ ਕਿ :

## ਪ੍ਰਭੂ ਕ੍ਰਿਪਾਲੁ; ਕਿਰਪਾ ਕਰੈ ॥

ਹੇ ਕ੍ਰਿਪਾਲੂ (ਪ੍ਰਭੂ) ਪ੍ਰਭੂ ਵਾਹਿਗੁਰੂ! ਸਾਡੇ ਤੇ ਕਿਰਪਾ ਦ੍ਰਿਸ਼ਟੀ ਕਰੋ ਕਿ

## ਨਾਮੁ ਨਾਨਕ; ਸਾਧੂ ਸੰਗਿ ਮਿਲੈ ॥੪॥੪॥੧੪੨॥

ਸਾਨੂੰ (ਸਾਧੂ) ਸਤਿਗੁਰੂ ਜੀ ਦੀ (ਸੰਗਿ) ਸੰਗਤ ਪ੍ਰਾਪਤ ਹੋਵੇ ਜਿਸ ਦੁਆਰਾ ਸਾਨੂੰ ਨਾਮ ਦੀ ਦਾਤ (ਮਿਲੈ) ਮਿਲੇ।

**ਅਥਵਾ :** ਹੇ ਮਹਾਰਾਜ! ਸਾਨੂੰ (ਸਾਧੂ ਸੰਗਿ) ਸਾਧੂਆਂ ਦਾ ਸੰਗ ਬਖਸ਼ੋ, ਜਿੱਥੇ ਤੁਹਾਡੇ ਨਾਮ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਸ੍ਰੇਸਟ (ਸਾਧੂ) ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ।

## ਗਉੜੀ ਮਹਲਾ ੫ ॥

## ਬਾਰਨੈ ਬਲਿਹਾਰਨੈ; ਲਖ ਬਰੀਆ ॥

ਹੇ ਭਾਈ! ਜੋ ਗੁਰਾਂ ਤੋਂ ਆਪਣਾ-ਆਪਾ ਭਾਵ ਸਭ ਕੁਝ (ਬਲਿਹਾਰਨੈ) ਬਲਿਹਾਰ ਕਰਦੇ ਹਨ, ਉਹਨਾਂ ਤੋਂ ਅਸੀਂ (ਲਖ ਬਰੀਆ) ਲੱਖਾਂ ਵਾਰੀ (ਬਾਰਨੈ) ਵਾਰਨੇ ਜਾਂਦੇ ਹਾਂ।

**ਅਥਵਾ :** ਜਿਹੜੇ ਆਪਣਾ ਮਨ ਤੇ ਤਨ ਵੀ ਸਤਿਗੁਰੂ ਸਾਹਿਬ ਜੀ ਤੋਂ (ਬਾਰਨੈ) ਵਾਰ ਦਿੰਦੇ, ਕੁਰਬਾਨ ਕਰ ਦਿੰਦੇ ਹਨ, ਉਹਨਾਂ ਤੋਂ ਅਸੀਂ (ਲਖ ਬਰੀਆ) ਲੱਖਾਂ ਵਾਰੀ (ਬਲਿਹਾਰਨੈ) ਬਲਿਹਾਰ ਜਾਂਦੇ ਹਾਂ।

**ਅਥਵਾ :** ਅਸੀਂ ਆਪਣਾ ਮਨ ਵੀ ਸਤਿਗੁਰਾਂ ਤੋਂ ਵਾਰਦੇ ਹਾਂ ਅਤੇ ਸਰੀਰ ਕਰਕੇ ਵੀ ਗੁਰੂ ਸਾਹਿਬ ਤੋਂ ਲੱਖਾਂ ਵਾਰ ਬਲਿਹਾਰ ਕੁਰਬਾਨ ਜਾਂਦੇ ਹਾਂ।

## ਨਾਮੋ ਹੋ, ਨਾਮੁ ਸਾਹਿਬ ਕੋ; ਪ੍ਰਾਨ ਅਧਰੀਆ ॥੧॥ ਰਹਾਉ ॥

*(ਅਧੱਰੀਆ ਬੋਲੋ)*

ਹੋਰਨਾਂ ਦੇਵੀ-ਦੇਵਤਿਆਂ ਦੇ (ਨਾਮੋ ਹੋ) ਨਾਮਾਂ ਵਿੱਚੋਂ (ਨਾਮੁ ਸਾਹਿਬ ਕੋ) ਅਕਾਲ ਪੁਰਖ ਦੇ ਨਾਮ ਨੂੰ ਹੀ (ਪ੍ਰਾਨ) ਪ੍ਰਾਣਾਂ ਦਾ (ਅਧਰੀਆ) ਆਸਰਾ ਰੂਪ ਜਾਣਨਾ ਕਰੋ।

**ਅਥਵਾ :** (ਹੋ) ਹੇ ਭਾਈ! (ਨਾਮੋ) ਪ੍ਰਸਿੱਧ ਰੂਪ (ਨਾਮੁ ਸਾਹਿਬ ਕੋ) ਪ੍ਰਮੇਸਰ ਦਾ ਨਾਮ ਬੋਧ ਬੋਧਿਕ ਭਾਵ ਸੰਬੰਧ ਵਾਲਾ ਹੈ, ਪ੍ਰਮੇਸਰ ਬੋਧ ਰੂਪ ਹੈ ਤੇ ਨਾਮ ਬੋਧਿਕ ਹੈ। ਭਾਵ ਨਾਮ ਪ੍ਰਮੇਸਰ ਨੂੰ ਜਨਾਉਣ ਵਾਲਾ ਹੈ ਐਸਾ ਨਾਮ ਹੀ (ਪ੍ਰਾਨ) ਪ੍ਰਾਣਾਂ ਦਾ (ਅਧਰੀਆ) ਆਸਰਾ ਹੈ।

## ਕਰਨ ਕਰਾਵਨ; ਤੁਹੀ ਏਕ ॥

ਹੇ ਪ੍ਰਮੇਸਰ! ਸਾਰੇ ਕਾਰਜਾਂ ਦੇ (ਕਰਨ) ਕਰਨ ਵਾਲਾ ਅਤੇ (ਕਰਾਵਨ) ਕਰਾਉਣ ਵਾਲਾ (ਏਕ) ਇੱਕ (ਤੁਹੀ) ਆਪ ਹੀ ਹੈ।

## ਜੀਅ ਜੰਤ ਕੀ; ਤੁਹੀ ਟੇਕ ॥੧॥

ਜਿੰਨੇ ਵੀ (ਜੀਅ) ਸੂਖਮ (ਜੰਤ) ਸਥੂਲ ਜੀਵ ਹਨ, **ਵਾ:** ਜਿੰਨੇ ਵੀ (ਜੀਅ) ਬ੍ਰਹਮਾ ਤੋਂ ਲੈ ਕੇ (ਜੰਤ) ਮੱਛਰ ਤੱਕ ਹਨ, **ਵਾ:** ਜਿੰਨੇ ਵੀ (ਜੀਅ) ਜੀਵਾਂ ਰੂਪ (ਜੰਤ) ਵਾਜੇ ਹਨ, (ਕੀ) ਉਨ੍ਹਾਂ ਦੀ (ਤੁਹੀ) ਤੂੰ ਹੀ (ਟੇਕ) ਓਟ ਹੋ।

## ਰਾਜ ਜੋਬਨ; ਪ੍ਰਭ ਤੂੰ ਧਨੀ ॥

ਹੇ (ਪ੍ਰਭ) ਪ੍ਰਮੇਸਰ! (ਰਾਜ) ਰਾਜ ਦੇਣ ਵਾਲਾ (ਜੋਬਨ) ਜਵਾਨੀ ਦੇਣ ਵਾਲਾ, ਤੂੰ ਹੀ ਧਨੀ ਹੈ।

**ਅਥਵਾ :** ਹੇ ਪ੍ਰਭੂ ਜੀ! ਤੂੰ ਹੀ ਗਿਆਨ ਦਾ ਰਾਜ ਬਖਸਣ ਵਾਲਾ **ਵਾ:** (ਰਾਜ) ਗਿਆਨ ਦਾ ਪ੍ਰਕਾਸ਼ ਕਰਨ ਵਾਲਾ **ਵਾ:** (ਰਾਜ) ਦਿਲ ਦੇ ਭੇਦਾਂ ਨੂੰ ਜਾਨਣ ਵਾਲਾ (ਜੋਬਨ) ਸ਼ੌਂਕ ਅਵਸਥਾ ਰੂਪ ਜਵਾਨੀ ਦੇਣ ਵਾਲਾ ਭਾਵ ਹਰ ਵਕਤ ਪ੍ਰਮੇਸਰ ਨੂੰ ਮਿਲਣ ਦਾ ਪ੍ਰੇਮ ਰੂਪ ਸ਼ੌਂਕ ਚੜ੍ਹਿਆ ਰਹਿਣਾ, ਇਹਨਾਂ ਸਾਰੀਆਂ ਚੀਜਾਂ ਦਾ (ਧਨੀ) ਮਾਲਕ, ਦਾਤਾ ਹੈਂ। ਆਪ ਜੀ ਤੋਂ ਬਿਨਾਂ ਹੋਰ ਕੋਈ ਵੀ ਇਹ ਦਾਤਾਂ ਨਹੀਂ ਦੇ ਸਕਦਾ ਹੈ।

## ਤੂੰ ਨਿਰਗੁਨ; ਤੂੰ ਸਰਗੁਨੀ ॥੨॥

*ਨਿਰਗੁਣ ਰੂਪ ਵੀ ਤੁਸੀਂ ਹੋ ਅਤੇ **ਸਰਗੁਣ ਰੂਪ ਵੀ ਤੁਸੀਂ ਹੋ।

**ਅਥਵਾ :** ਤੂੰ ਆਪ ਹੀ (ਨਿਰਗੁਨ) ਤਿੰਨਾਂ ਗੁਣਾਂ ਤੋਂ ਅਤੀਤ, ਨਿਰਾਕਾਰ ਸਰੂਪ ਹੈ ਅਤੇ ਤੂੰ ਆਪ ਹੀ (ਸਰਗੁਨੀ) ਮਾਇਆ ਸਬਲ ਹੋ ਕੇ, ਤਿੰਨਾਂ ਗੁਣਾਂ ਸਹਿਤ ਹੋ ਕੇ ਸਰਗੁਣ ਸਰੂਪ ਹੈਂ।

**ਅਥਵਾ :** (ਨਿਰਗੁਨ) ਜੀਵ ਰੂਪ ਵੀ ਤੂੰ ਆਪ ਹੈ (ਸਰਗੁਨੀ) ਈਸ਼ਰ ਰੂਪ ਵੀ ਤੂੰ ਆਪ ਹੀ ਹੈ।

## ਈਹਾ ਊਹਾ; ਤੁਮ ਰਖੇ ॥

ਹੇ ਮਹਾਰਾਜ! (ਈਹਾ) ਇਸ ਲੋਕ ਵਿੱਚ ਵੀ ਤੁਸੀਂ ਰੱਖਦੇ ਹੋ ਅਤੇ (ਊਹਾ) ਪਰਲੋਕ ਵਿੱਚ ਵੀ (ਤੁਮ) ਆਪ ਜੀ ਹੀ (ਰਖੇ) ਰੱਖਿਆ ਕਰਨ ਵਾਲੇ ਹੋ।

## ਗੁਰ ਕਿਰਪਾ ਤੇ; ਕੋ ਲਖੇ ॥੩॥

*('ਲੱਖੇ' ਨਹੀ ਬੋਲਣਾ)*

(ਗੁਰ) ਸਤਿਗੁਰਾਂ ਦੀ ਕਿਰਪਾ ਕਰਕੇ (ਕੋ) ਕੋਈ ਵਿਰਲਾ ਹੀ ਇਸ ਗੱਲ ਨੂੰ (ਲਖੇ) ਲਖਦਾ ਭਾਵ ਜਾਣਦਾ ਹੈ।

---

* **ਨਿਰਗੁਣ** : ਮਾਇਕੀ ਅਕਾਰਾਂ ਤੋਂ ਰਹਿਤ।

** **ਸਰਗੁਣ** : ਮਾਇਕੀ ਅਕਾਰਾਂ ਦੇ ਸਹਿਤ।

## ਅੰਤਰਜਾਮੀ; ਪ੍ਰਭ ਸੁਜਾਨੁ ॥

**ਵਾ**: ਸਾਰਿਆਂ ਦੇ ਅੰਦਰ ਦਾ ਪ੍ਰੇਰਕ ਹੈਂ, (ਪ੍ਰਭ) ਸਮਰੱਥ ਹੈਂ, (ਸੁਜਾਨੁ) ਚਤੁਰ ਹੈਂ, ਸਾਰਿਆਂ ਦੇ ਦਿਲ ਦੀ ਜਾਨਣ ਵਾਲਾ ਹੈਂ।

## ਨਾਨਕ; ਤਕੀਆ ਤੁਹੀ ਤਾਣੁ ॥੪॥੫॥੧੪੩॥

('ਤਕੀਆ' ਪੋਲਾ ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ (ਤੁਹੀ) ਤੂੰ ਹੀ ਸਾਡੇ ਮਨ ਦਾ *(ਤਕੀਆ) ਆਸਰਾ ਹੈਂ ਅਤੇ ਸਾਡੇ ਸਰੀਰ ਦਾ (ਤਾਣੁ) ਬਲ ਹੈ।

**ਅਥਵਾ** : ਤੂੰ ਹੀ ਇਸ ਲੋਕ ਦਾ (ਤਕੀਆ) ਆਸਰਾ ਅਤੇ ਪ੍ਰਲੋਕ ਦਾ (ਤਾਣੁ) ਬਲ ਹੈ।

**ਅਥਵਾ** : ਹੇ ਪ੍ਰਮੇਸ਼ਰ ! ਅਸੀਂ ਇਹ (ਤਕੀਆ) ਤੱਕਿਆ ਹੈ ਕਿ (ਤੁਹੀ) ਤੂੰ ਹੀ ਲੋਕ-ਪ੍ਰਲੋਕ ਦਾ (ਤਾਣੁ) ਬਲ ਹੈਂ।

## ਗਉੜੀ ਮਹਲਾ ੫ ॥

## ਹਰਿ ਹਰਿ; ਹਰਿ ਆਰਾਧੀਐ ॥

ਹੇ ਭਾਈ ! ਜੋ (ਹਰਿ) ਹਰੀ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲਾ ਹੈ, ਉਸ ਨੂੰ ਮਨ, ਬਾਣੀ, ਸਰੀਰ ਕਰਕੇ ਅਤੇ ਦਿਲ ਦੀ ਭਾਵਨਾ ਨਾਲ (ਆਰਾਧੀਐ) ਆਰਾਧਨਾ ਕਰੀਏ, ਯਾਦ ਕਰੀਏ।

## ਸੰਤਸੰਗਿ, ਹਰਿ ਮਨਿ ਵਸੈ; ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥

**ਜਿਨਾ ਸਾਸਿ ਗਿਰਾਸਿ ਨਾ ਵਿਸਰੈ ਹਰਿ ਨਾਮਾ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥੧॥** (ਅੰਗ : ੩੧੯)

ਐਸੇ, (ਸੰਤਸੰਗਿ) ਸੰਤਾਂ, ਮਹਾਂਪੁਰਖਾਂ ਦੀ ਸੰਗਤ ਕਰਕੇ **ਵਾ**: ਸਤਸੰਗਤ ਕਰਕੇ (ਹਰਿ) ਵਾਹਿਗੁਰੂ ਪ੍ਰਮੇਸਰ (ਮਨਿ ਵਸੈ) ਮਨ ਵਿੱਚ ਵੱਸ ਜਾਂਦਾ ਹੈ। ਫਿਰ ਪੰਜ ਪ੍ਰਕਾਰ ਦਾ ਭਰਮ, ਅਗਿਆਨ ਕਰਕੇ (ਮੋਹੁ) ਮੋਹਿਤ ਹੋਏ ਰਹਿਣਾ ਅਤੇ ਕਾਲ ਦਾ (ਭਉ) ਡਰ, ਇਹ ਸਭ ਨੂੰ (ਸਾਧੀਐ) ਸਿੱਧ ਕਰ ਲਈਦਾ ਹੈ ਭਾਵ ਜਿੱਤ ਲਈਦਾ ਹੈ।

**ਪ੍ਰਸ਼ਨ** : ਸਤਿਗੁਰੂ ਜੀ ! ਇਸ ਵਿਚਾਰ ਨੂੰ ਆਪ ਤੋਂ ਇਲਾਵਾ ਹੋਰ ਵੀ ਕੋਈ ਕਹਿੰਦਾ ਹੈ?

## ਬੇਦ ਪੁਰਾਣ ਸਿਮ੍ਰਿਤਿ; ਭਨੇ ॥

**ਉੱਤਰ** : **ਚਾਰ ਬੇਦ, ***ਅਠਾਰਾਂ ਪੁਰਾਣ, ****ਸਤਾਈ ਸਿਮ੍ਰਿਤੀਆਂ ਵੀ ਇਸ ਗੱਲ ਨੂੰ ਕਹਿੰਦੇ ਹਨ।

---

* **ਤਕੀਆ** : ਗੱਦੇ ਉੱਤੇ ਬੈਠ ਕੇ, ਮਗਰ ਢੋਅ ਲਗਾ ਕੇ ਬੈਠਣ ਲਈ ਵਰਤੇ ਜਾਣ ਵਾਲੇ ਵੱਡੇ ਸਿਰ੍ਹਾਣੇ ਨੂੰ 'ਤਕੀਆ' ਆਖਦੇ ਹਨ।

** **ਚਾਰ ਬੇਦ** : ੧. ਸਾਮਵੇਦ, ੨. ਰਿਗਵੇਦ, ੩. ਜਜੁਰਵੇਦ, ੪. ਅਥਰਬਣ ਵੇਦ।

*** **ਅਠਾਰਾਂ ਪੁਰਾਣ** : ੧. ਭਾਗਵਤ, ੨. ਭਵਿੱਖਤ, ੩. ਮਸਤ, ੪. ਮਾਰਕੰਡੇ, ੫. ਬ੍ਰਹਿਮ, ੬. ਬ੍ਰਹਿਮਾਂਡ, ੭. ਬ੍ਰਹਿਮ ਵੈਵਰਤ, ੮. ਵਾਮਨ, ੯. ਵਾਯੂ, ੧੦. ਵਿਸਨ, ੧੧. ਵਗਹ, ੧੨. ਅਗਨ, ੧੩. ਨਾਰਦ, ੧੪. ਪਦਮ, ੧੫. ਲਿੰਗ, ੧੬. ਗਰੁੜ, ੧੭. ਕੂਰਮ, ੧੮. ਸਕੰਧ ਪੁਰਾਣ, ਇਹ ਅਠਾਰਾਂ ਪੁਰਾਣ ਹਨ।

**** **ਸਤਾਈ ਸਿਮ੍ਰਿਤੀਆਂ** : ੧. ਮਨੂੰ ਸਿੰਮ੍ਰਿਤੀ, ੨. ਯਾਗਵਲਕ, ੩. ਲਘੂ ਅਤ੍ਰੀ, ੪. ਅਤ੍ਰੀ, ੫. ਬ੍ਰਿਧ ਅਤ੍ਰੀ, ੬. ਵਿਸ਼ਨੂੰ, ੭. ਲਘੂ ਹਾਰੀਤ, ੮. ਵ੍ਰਿਧ ਹਾਰੀਤ, ੯. ਪਾਰਾਸੁਰ, ੧੦. ਔਸਨਸ, ੧੧. ਯਮ, ੧੨. ਆਪ ਸਤੰਬ, ੧੩. ਆਂਗਿਰਧ, ੧੪. ਸੰਵਰਤੰ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਵਿਹ੍ਰਤ ਪਾਰਾਸੁਰੀ, ੧੮. ਬਿਆਸ, ੧੯. ਲਘੁ ਵਾਸਕ, ੨੦. ਸੰਖ, ੨੧. ਲਿਖਤ, ੨੨. ਦੱਖ (ਦਕਸ), ੨੩. ਗੌਤਮ, ੨੪. ਬ੍ਰਿਧ ਗੌਤਮ, ੨੫. ਸੰਤਾਤਪ, ੨੬. ਵਸ਼ਿਸ਼ਟ, ੨੭. ਪੁਲਸਤ।

ਅਥਵਾ: ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੇ ਚਾਰ ਵੇਦ, ਪੁਰਾਤਨ ਰਾਜਿਆਂ ਦੀਆਂ ਕਥਾ ਵਰਣਨ ਕਰਨ ਵਾਲੇ ਅਠਾਰਾਂ ਪੁਰਾਣ, ਕਰਮ-ਕਾਂਡ ਦਾ ਵਰਣਨ ਕਰਨ ਵਾਲੀਆਂ ਸਤਾਈ ਸਿਮ੍ਰਿਤੀਆਂ ਇਸ ਗੱਲ ਨੂੰ (ਭਨੇ) ਕਹਿੰਦੇ ਹਨ, ਕਿ

## ਸਭ ਊਚ ਬਿਰਾਜਿਤ ਜਨ; ਸੁਨੇ ॥੧॥

ਪ੍ਰਮੇਸਰ ਦੇ (ਜਨ) ਸੇਵਕ, ਭਗਤ (ਸਭ) ਸਾਰਿਆਂ ਤੋਂ (ਊਚ) ਉੱਚੇ (ਬਿਰਾਜਿਤ) ਬਿਰਾਜਦੇ ਸੁਣੇ ਜਾਂਦੇ ਹਨ।

## ਸਗਲ ਅਸਥਾਨ; ਭੈ ਭੀਤ ਚੀਨ ॥

ਇੰਦਰ ਲੋਕ, ਸ਼ਿਵ ਲੋਕ ਆਦਿਕ (ਸਗਲ) ਸਾਰੇ (ਅਸਥਾਨ) ਥਾਂ (ਭੈ ਭੀਤ) ਭੈ ਦੇ ਸੰਯੁਕਤ ਭਾਵ ਡਰਾਕਲ ਹੋਏ (ਚੀਨ) ਜਾਣੇ ਜਾਂਦੇ ਹਨ, ਸੁਣੇ ਜਾਂਦੇ ਹਨ। **ਵਾ:** (ਭੈ ਭੀਤ) ਕਮਜੋਰ ਹੋਏ (ਚੀਨ) ਵੇਖੀਦੇ ਹਨ।

**ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥** *(ਅੰਗ : ੨੩੭)*

## ਰਾਮ ਸੇਵਕ; ਭੈ ਰਹਤ ਕੀਨ ॥੨॥

ਉਸ (ਰਾਮ) ਪ੍ਰਮੇਸਰ ਨੇ ਆਪਣੇ ਸੇਵਕਾਂ ਨੂੰ ਭੈ ਤੋਂ ਰਹਿਤ (ਕੀਨ) ਕੀਤਾ ਹੈ। ਬਾਕੀ ਸਾਰੇ ਭੈ ਦੇ ਵਿੱਚ ਹੀ ਹਨ।

## ਲਖ ਚਉਰਾਸੀਹ; ਜੋਨਿ ਫਿਰਹਿ ॥

ਇਹ ਜੀਵ ਚੌਰਾਸੀ ਲੱਖ ਜੂਨਾਂ ਵਿੱਚ ਵਿਚਰਦੇ (ਫਿਰਹਿ) ਫਿਰਦੇ ਹਨ।

## ਗੋਬਿੰਦ ਲੋਕ; ਨਹੀ ਜਨਮਿ ਮਰਹਿ ॥੩॥

(ਗੋਬਿੰਦ) ਵਾਹਿਗੁਰੂ ਦੇ (ਲੋਕ) ਪ੍ਰਕਾਸ਼ ਵਾਲੇ ਸੰਤ ਭਗਤ ਨਾਂ ਜੰਮਦੇ ਅਤੇ ਨਾ (ਮਰਹਿ) ਮਰਦੇ ਹਨ। ਉਹ ਜਨਮ-ਮਰਣ ਤੋਂ ਰਹਿਤ ਹਨ।

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥**
**ਨਾਨਕ ਹਰਿ ਕੈ ਦਰਸ ਸਮਾਇਆ ॥੧੩॥** *(ਅੰਗ : ੨੪੨)*

## ਬਲ ਬੁਧਿ ਸਿਆਨਪ; ਹਉਮੈ ਰਹੀ ॥

ਜੋ (ਬਲ) ਵਿਸ਼ਿਆ ਦਾ ਬਲ ਸੀ , (ਬੁਧਿ) ਵਿਸ਼ੇ ਵਿਸ਼ੈਣੀ ਬੁਧੀ ਸੀ (ਸਿਆਨਪ) ਦੁਨੀਆਂ ਅੰਦਰ ਅਨੇਕਾਂ ਪ੍ਰਕਾਰ ਦਾ ਭੇਦ ਪਾਉਣ ਵਾਲੀਆਂ ਸਿਆਨਪਾਂ ਸਨ ਅਤੇ (ਹਉਮੈ) ਦੇਹ ਦੀ ਹਉਮੈਂ ਕਰਨੀ ਸੀ।

**ਅਥਵਾ :** ਜੋ (ਬਲ) ਸਾਧਨਾਂ ਦਾ ਮਾਣ ਕਰਨਾ ਸੀ, (ਬੁਧਿ) ਬੁੱਧੀ ਦੀ ਚਤੁਰਾਈਆਂ ਕਰਨੀਆਂ ਸਨ, (ਸਿਆਨਪ) ਸ਼ਾਸ਼ਤਰ ਗਿਆਨ ਕਰਕੇ ਜੋ ਸਿਆਨਪਾ ਸਨ ਅਤੇ (ਹਉਮੈ) ਦੇਹ ਦੀ ਹਉਮੈਂ ਕਰਨੀ ਸੀ ਇਹ ਸਭ ਉਹਨਾਂ ਦੀਆਂ (ਰਹੀ) ਰਹਿ ਗਈਆਂ ਹਨ। ਭਾਵ ਉਹ ਇਹਨਾਂ ਤੋਂ ਰਹਿਤ ਹੋ ਗਏ।

**ਅਥਵਾ :** (ਬਲ) ਆਸੁਰੀ ਸੰਪਦਾ ਦਾ ਬਲ (ਬੁਧਿ ਸਿਆਨਪ) ਬੁੱਧੀ ਦੀ ਸਿਆਨਪ ਅਤੇ ਹਉਮੈ ਵੀ (ਰਹੀ) ਰਹਿ ਗਈ।

## ਹਰਿ ਸਾਧ ਸਰਣਿ; ਨਾਨਕ ਗਹੀ ॥੪॥੬॥੧੪੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ (ਹਰਿ) ਵਾਹਿਗੁਰੂ ਦੇ ਸਾਧੂ, ਸੰਤਾਂ ਦੁਆਰਾ ਵਾਹਿਗੁਰੂ ਦੀ ਸ਼ਰਨ ਨੂੰ (ਗਹੀ) ਗ੍ਰਹਿਣ ਕੀਤਾ ਹੈ।

**ਅਥਵਾ :** (ਹਰਿ) ਵਾਹਿਗੁਰੂ ਦੇ ਸਾਧੂਆਂ, ਸੰਤਾਂ ਦੀ ਸ਼ਰਣ (ਗਹੀ) ਗ੍ਰਹਿਣ ਕੀਤੀ ਹੈ।

## ਗਉੜੀ ਮਹਲਾ ੫ ॥

## ਮਨ; ਰਾਮ ਨਾਮ ਗੁਨ ਗਾਈਐ ॥

ਹੇ ਮੇਰੇ ਪਿਆਰੇ ਮਨਾ ! *(ਰਾਮ) ਪ੍ਰਮੇਸਰ ਦਾ ਨਾਮ ਜਪਿਆ ਕਰ, ਅਤੇ ਸੰਗਤ ਵਿੱਚ ਮਿਲ ਕੇ ਕੀਰਤਨ ਰਾਹੀਂ ਉਸਦੇ ਗੁਣਾਂ ਨੂੰ (ਗਾਈਐ) ਗਾਉਣਾ ਕਰੀਏ।

## ਨੀਤ ਨੀਤ ਹਰਿ ਸੇਵੀਐ; ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥

ਜੇਕਰ (ਨੀਤ) ਨਿੱਤ ਅਨੰਦ ਚਾਹੁੰਦਾ ਹੈਂ (ਨੀਤ) ਨਿਤਾਪ੍ਰਤੀ (ਨੀਤ ਨੀਤ) ਨਿੱਤ-ਨਿੱਤ (ਹਰਿ) ਹਰੀ ਦਾ (ਸੇਵੀਐ) ਸੇਵਨ ਕਰ, ਭਾਵ ਹਮੇਸ਼ਾਂ ਸਿਮਰਨ ਕਰਿਆ ਕਰ ਅਤੇ ਉਹੀ (ਹਰਿ) ਹਰੀ (ਸਾਸਿ ਸਾਸਿ) ਸਵਾਸਾਂ ਦਾ ਸਵਾਸ ਰੂਪ ਹੈ, ਉਸਨੂੰ (ਸਾਸਿ ਸਾਸਿ) ਆਉਂਦੇ-ਜਾਂਦੇ ਸੁਆਸਾਂ ਰਾਹੀਂ ਧੇਯਾਕਾਰ ਬਿਰਤੀ ਕਰਕੇ (ਧਿਆਈਐ) ਧਿਆਉਣਾ ਕਰ।

## ਸੰਤਸੰਗਿ; ਹਰਿ ਮਨਿ ਵਸੈ ॥

ਪ੍ਰਮੇਸਰ ਦੇ ਪਿਆਰਿਆ (ਸੰਤਸੰਗਿ) ਸੰਤਾਂ ਦੀ ਸੰਗਤ ਕਰਕੇ ਹੀ (ਹਰਿ) ਹਰੀ ਪ੍ਰਮੇਸਰ ਮਨ ਵਿੱਚ ਵਸਦਾ ਹੈ।

## ਦੁਖੁ ਦਰਦੁ ਅਨੇਰਾ; ਭ੍ਰਮੁ ਨਸੈ ॥੧॥

ਉਹਨਾਂ ਦਾ (ਦੁਖੁ) ਜੰਮਣ-ਮਰਣ ਦਾ ਦੁੱਖ, (ਦਰਦੁ) ਅਵਿੱਦਿਆ ਦੀਆਂ ਪੀੜਾਂ, (ਅਨੇਰਾ) ਅਗਿਆਨ ਦਾ ਹਨੇਰਾ, (ਭ੍ਰਮੁ) ਸਰੂਪ ਦਾ ਭਰਮ ਸਭ (ਨਸੈ) ਨਸ ਜਾਂਦਾ ਭਾਵ ਦੂਰ ਹੋ ਜਾਂਦਾ ਹੈ।

## ਸੰਤ ਪ੍ਰਸਾਦਿ; ਹਰਿ ਜਾਪੀਐ ॥

(ਸੰਤ) ਗੁਰਾਂ ਦੀ **ਵਾ:** ਸੰਤਾਂ ਦੀ (ਪ੍ਰਸਾਦਿ) ਕਿਰਪਾ ਕਰਕੇ (ਹਰਿ) ਹਰੀ ਨੂੰ ਜੱਪਿਆ ਜਾਂਦਾ ਹੈ।

**ਅਥਵਾ :** ਜੋ (ਸੰਤ) ਸਾਧਸੰਗਤ ਦੀ (ਪ੍ਰਸਾਦਿ) ਕਿਰਪਾ ਕਰਕੇ ਹਰੀ ਨੂੰ ਜਪਦਾ ਹੈ।

## ਸੋ ਜਨੁ; ਦੂਖਿ ਨ ਵਿਆਪੀਐ ॥੨॥

(ਸੋ) ਉਸ (ਜਨੁ) ਪੁਰਖ ਨੂੰ ਕੋਈ (ਦੂਖਿ) ਦੁੱਖ ਨਹੀਂ (ਵਿਆਪੀਐ) ਲੱਗਦਾ, ਉਹ ਸਭ ਦੁੱਖਾਂ ਤੋਂ ਪਾਰ ਹੋ ਜਾਂਦਾ ਹੈ।

## ਜਾ ਕਉ; ਗੁਰੁ, ਹਰਿ ਮੰਤ੍ਰੁ ਦੇ ॥

(ਜਾ ਕਉ) ਜਿਸ ਨੂੰ (ਗੁਰੁ) ਸਤਿਗੁਰੂ ਸਾਹਿਬ ਨੇ (ਹਰਿ) ਅਕਾਲ ਪੁਰਖ ਦੇ ਨਾਮ ਦਾ (ਮੰਤ੍ਰੁ) ਉਪਦੇਸ਼ ਬਖਸ਼ ਦਿੱਤਾ ਹੈ।

---
* ਰਮਾ ਰਮੰਤੀ ਰਾਮਾ

## ਸੋ ਉਬਰਿਆ; ਮਾਇਆ ਅਗਨਿ ਤੇ ॥੩॥

ਉਹ ਮਾਇਆ ਰੂਪ (ਅਗਨਿ) ਅਗਨੀ (ਤੇ) ਤੋਂ **ਵਾ:** ਗਰਭ, ਨਰਕ ਈਰਖਾ, ਕ੍ਰੋਧ, **ਵਾ:** ਵਿਸ਼ਿਆਂ ਰੂਪ ਅਗਨੀ ਤੋਂ (ਉਬਰਿਆ) ਬਚ ਗਿਆ ਹੈ।

## ਨਾਨਕ ਕਉ; ਪ੍ਰਭ ਮਇਆ ਕਰਿ ॥

ਸਤਿਗੁਰੂ ਜੀ ਕਹਿੰਦੇ ਕਿ ਹੇ ਗੁਰਸਿੱਖ ! ਵਾਹਿਗੁਰੂ ਅੱਗੇ ਇਉਂ ਬੇਨਤੀ ਕਰ ਕਿ (ਪ੍ਰਭ) ਮਹਾਰਾਜ ਆਪ ਜੀ ਮੇਰੇ ਉੱਪਰ (ਮਇਆ) ਕਿਰਪਾ, ਮਿਹਰਬਾਨੀ ਕਰੋ, ਜਿਸ ਕਰਕੇ :

## ਮੇਰੈ ਮਨਿ ਤਨਿ; ਵਾਸੈ ਨਾਮੁ ਹਰਿ ॥੪॥੭॥੧੪੫॥

ਹੇ (ਹਰਿ) ਹਰੀ ! ਮੇਰੇ ਮਨ ਤੇ ਤਨ ਵਿੱਚ ਆਪ ਜੀ ਦਾ ਨਾਮ ਵਸ ਜਾਵੇ।

## ਗਉੜੀ ਮਹਲਾ ੫ ॥

## ਰਸਨਾ; ਜਪੀਐ ਏਕੁ ਨਾਮ ॥

ਹੇ ਭਾਈ ! ਰਸਨਾ ਕਰਕੇ (ਏਕੁ) ਇਕ ਨਾਮ ਨੂੰ ਜਪਣਾ ਕਰੀਏ।

**ਅਥਵਾ :** ਇਕ ਨਾਮ ਨੂੰ ਹੀ ਰਸਨਾ ਵਿੱਚ ਰਸਾ ਕਰਕੇ ਜਪਣਾ ਕਰੀਏ।

## ਈਹਾ ਸੁਖੁ ਆਨੰਦੁ ਘਨਾ; ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥

ਫਿਰ (ਈਹਾ) ਇਸ ਲੋਕ ਵਿਚ ਸੁਖ ਹੋਵੇਗਾ ਅਤੇ ਪ੍ਰਲੋਕ ਵਿੱਚ ਵੀ (ਘਨਾ) ਬਹੁਤਾ ਆਨੰਦ ਪ੍ਰਾਪਤ ਹੋਵੇਗਾ। **ਵਾ:** ਤੈਨੂੰ (ਈਹਾ) ਇਸ ਲੋਕ ਦੇ (ਸੁਖੁ) *ਵਿਸ਼ਿਆਂ ਦੇ ਸੁੱਖ ਨਾਲੋਂ ਵੀ (ਘਨਾ) ਬਹੁਤਾ ਸੁੱਖ ਪ੍ਰਾਪਤ ਹੋਵੇਗਾ ਅਤੇ (ਆਨੰਦ) **ਜੋਗਾਨੰਦ ਨਾਲੋਂ ਵੀ (ਘਨਾ) ਵੱਡਾ ਆਨੰਦ ਭਾਵ ***ਆਤਮਾ ਦਾ ਆਨੰਦ ਪ੍ਰਾਪਤ ਹੋਵੇਗਾ। **ਵਾ:** ਤੈਨੂੰ (ਈਹਾ) ਇੱਥੇ (ਆਨੰਦੁ) ਅਨੰਦ ਸਰੂਪ ਪ੍ਰਮੇਸਰ ਦਾ ਘਨਾ ਸੁੱਖ ਪ੍ਰਾਪਤ ਹੋਵੇਗਾ। **ਵਾ:** ਤੈਨੂੰ (ਈਹਾ) ਇਸ ਲੋਕ ਵਿੱਚ (ਸੁਖੁ) ਸੁੱਖ ਸਰੂਪ ਬ੍ਰਹਮ ਦਾ ਚਿੰਤਨ ਕਰਨ ਨਾਲ (ਘਨਾ) ਬਹੁਤਾ ਆਨੰਦ ਪ੍ਰਾਪਤ ਹੋਵੇਗਾ ਅਤੇ (ਆਗੈ) ਅੱਗੇ ਪ੍ਰਲੋਕ ਵਿੱਚ ਵੀ (ਜੀਅ) ਜੀਵ ਦੇ (ਸੰਗਿ) ਨਾਲ ਪ੍ਰਮੇਸਰ ਦਾ ਨਾਮ ਹੀ (ਕਾਮ) ਕੰਮ ਆਵੇਗਾ।

---

* **ਵਿਸ਼ੇ-ਸੁੱਖ :** ਵਿਸ਼ੇ ਸੁੱਖ ਪੱਥਰ ਵਿੱਚੋਂ ਨਿਕਲਣ ਵਾਲੀ ਅੱਗ ਦੀ ਨਿਆਈਂ ਹਨ। ਜਿਵੇਂ ਦੋ ਪੱਥਰਾਂ ਨੂੰ ਆਪਸ ਵਿੱਚ ਰਗੜਨ ਜਾਂ ਮਾਰਨ ਤੋਂ ਖਿਨ ਸਮੇਂ ਵਾਸਤੇ ਅੱਗ ਪੈਦਾ ਹੁੰਦੀ ਹੈ। ਇਸੇ ਪ੍ਰਕਾਰ ਵਿਸ਼ਿਆ ਤੋਂ ਪੈਦਾ ਹੋਣ ਵਾਲੇ ਸੁੱਖ ਵੀ ਖਿਨ ਮਾਤਰ ਭਾਵ ਬਹੁਤ ਥੋੜ੍ਹੇ ਸਮੇਂ ਵਾਸਤੇ ਹੁੰਦੇ ਹਨ।

** **ਜੋਗਾਨੰਦ :** ਜੋਗਾਨੰਦ ਦਾ ਸੁੱਖ ਦਾਵਾ ਅਗਨੀ ਦੀ ਨਿਆਈਂ ਹੈ। ਜੋ ਅਗਨੀ ਜੰਗਲ ਨੂੰ ਸਾੜਦੀ ਹੈ ਜਾਂ ਜਿਸ ਅੱਗ ਨਾਲ ਭੋਜਨ ਤਿਆਰ ਕੀਤਾ ਜਾਵੇ, ਉਸ ਨੂੰ ਦਾਵਾ ਅਗਨੀ ਕਹਿੰਦੇ ਹਨ। ਜਿੰਨੇ ਸਮੇਂ ਤੱਕ ਚੁੱਲ੍ਹੇ ਜਾਂ ਜੰਗਲ ਵਿੱਚ ਲੱਕੜਾਂ ਰਹਿੰਦੀਆਂ ਹਨ ਉਹਨਾਂ ਚਿਰ੍ਹ ਅੱਗ ਬਲਦੀ ਹੈ ਜਦੋਂ ਲੱਕੜਾਂ ਸਮਾਪਤ ਹੋ ਜਾਂਦੀਆਂ ਹਨ ਤਾਂ ਇਹ ਅੱਗ ਵੀ ਸਾਂਤ ਹੋ ਜਾਂਦੀ ਹੈ। ਇਸੇ ਪ੍ਰਕਾਰ ਜਦੋਂ ਤੱਕ ਜੋਗੀ ਲੋਕ ਦਸਵੇਂ ਦੁਆਰ ਵਿੱਚ ਸੁਆਸਾਂ ਨੂੰ ਚੜ੍ਹਾ ਕੇ ਰੱਖਦੇ ਹਨ, ਉਤਨਾਂ ਚਿਰ ਉਹ ਜੋਗਾਨੰਦ ਦੇ ਸੁੱਖ ਨੂੰ ਮਾਣਦੇ ਹਨ। ਪਰ ਜਦੋਂ ਸੁਆਸ ਹੇਠਾਂ ਉਤਰ ਆਉਂਦੇ ਹਨ ਤਾਂ ਇਹ ਸੁੱਖ ਵੀ ਸਮਾਪਤ ਹੋ ਜਾਂਦਾ ਹੈ।

*** **ਆਤਮਨੰਦ :** ਆਤਮਾ ਦਾ ਆਨੰਦ ਬੜਵਾ ਅਗਨੀ ਦੀ ਨਿਆਈਂ ਹੈ। ਇਹ ਅਗਨੀ ਦਾ ਨਿਵਾਸ ਸਮੁੰਦਰ ਵਿੱਚ ਮੰਨਿਆ ਗਿਆ ਹੈ। ਜਿਵੇਂ ਬੜਵਾ ਅਗਨੀ ਸਮੁੰਦਰ ਵਿੱਚ ਰਹਿੰਦੀ ਹੋਈ ਲੱਖਾਂ ਮਣ ਪਾਣੀ ਫੂਕ ਕੇ ਕਾਇਮ ਰਹਿੰਦੀ ਹੈ। ਇਸੇ ਪ੍ਰਕਾਰ ਆਤਮਾ ਦਾ ਆਨੰਦ ਸਦਾ ਕਾਇਮ ਰਹਿੰਦਾ ਕਦੇ ਖਤਮ ਨਹੀਂ ਹੁੰਦਾ।

## ਕਟੀਐ ਤੇਰਾ; ਅਹੰ ਰੋਗੁ ॥

ਹੇ ਭਾਈ ! ਪ੍ਰਮੇਸਰ ਦੇ ਨਾਮ ਕਰਕੇ ਤੇਰਾ (ਅਹੰ) ਹੰਕਾਰ ਰੂਪ ਰੋਗ (ਕਟੀਐ) ਕੱਟਿਆ ਜਾਵੇਗਾ, ਦੂਰ ਹੋ ਜਾਵੇਗਾ।

## ਤੂੰ ਗੁਰ ਪ੍ਰਸਾਦਿ; ਕਰਿ ਰਾਜ ਜੋਗੁ ॥੧॥

ਤੂੰ (ਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ, (ਰਾਜ) ਪ੍ਰਕਾਸ਼ ਰੂਪ ਪ੍ਰਮੇਸਰ ਵਿੱਚ (ਜੋਗੁ) ਜੁੜਨਾ ਕਰ। **ਵਾ:** ਗ੍ਰਿਹਸਥ ਵਿੱਚ ਰਹਿੰਦਾ ਹੋਇਆ ਪ੍ਰਮੇਸਰ ਵਿੱਚ ਜੁੜਨ ਰੂਪ ਰਾਜ ਜੋਗ ਕਮਾਉਣਾ ਕਰ। ਜਿਵੇਂ ਜਨਕ ਰਾਜਾ ਗ੍ਰਿਹਸਥ ਵਿੱਚ ਰਹਿ ਕੇ ਰਾਜ ਕਰਦੇ ਹੋਏ ਵੀ ਪ੍ਰਮੇਸਰ ਵਿੱਚ ਜੁੜਿਆ ਰਹਿੰਦਾ ਸੀ।

## ਹਰਿ ਰਸੁ; ਜਿਨਿ ਜਨਿ ਚਾਖਿਆ ॥

(ਜਿਨਿ) ਜਿੰਨਾਂ (ਜਨਿ) ਪੁਰਖਾਂ ਨੇ ਹਰੀ ਦੇ (ਰਸੁ) ਰਸ ਨੂੰ **ਵਾ:** ਪ੍ਰੇਮ ਨੂੰ (ਚਾਖਿਆ) ਚੱਖਣਾ ਕੀਤਾ ਹੈ **ਵਾ:** ਧਾਰਨ ਕੀਤਾ ਹੈ।

## ਤਾ ਕੀ ਤ੍ਰਿਸਨਾ; ਲਾਥੀਆ ॥੨॥

(ਤਾ ਕੀ) ਉਨ੍ਹਾਂ ਦੀਆਂ ਹੋਰ ਰਸਾਂ ਕਸਾਂ ਦੀਆਂ ਸਾਰੀਆਂ ਤ੍ਰਿਸਨਾਵਾਂ (ਲਾਥੀਆ) ਲਹਿ ਗਈਆਂ ਹਨ।

## ਹਰਿ ਬਿਸ੍ਰਾਮ ਨਿਧਿ; ਪਾਇਆ ॥

ਉਨ੍ਹਾਂ ਨੇ ਸਾਰਿਆਂ ਦਾ (ਬਿਸ੍ਰਾਮ) ਆਸਰਾ ਰੂਪ **ਵਾ:** ਸਾਰੀਆਂ ਇਸਥਿਤੀਆਂ ਦਾ (ਨਿਧਿ) ਅਧਾਰ ਰੂਪ, **ਵਾ:** ਖਜਾਨਾ ਜੋ (ਹਰਿ) ਪ੍ਰਮੇਸਰ ਹੈ, ਉਸਨੂੰ (ਪਾਇਆ) ਪਾ ਲਿਆ ਹੈ।

**ਅਥਵਾ :** ਉਹਨਾਂ ਨੇ (ਨਿਧਿ) ਖਜਾਨਾ ਰੂਪ (ਹਰਿ) ਹਰੀ ਵਿੱਚ ਵਿਸ੍ਰਾਮ ਪਾਇਆ ਹੈ।

## ਸੋ ਬਹੁਰਿ; ਨ ਕਤ ਹੀ ਧਾਇਆ ॥੩॥

(ਸੋ) ਉਹ (ਬਹੁਰਿ) ਫਿਰ ਮੁੜ ਕੇ ਕਿਤੇ ਜੂਨਾਂ ਵਿੱਚ **ਵਾ:** ਵਾਸਨਾ ਕਰਕੇ ਕਿਤੇ ਲੋਕ-ਪ੍ਰਲੋਕ ਵਿੱਚ ਨਹੀਂ (ਧਾਇਆ) ਦੌੜਦੇ, ਨਹੀਂ ਧਾਉਂਦੇ ਹਨ।

## ਹਰਿ ਹਰਿ ਨਾਮੁ; ਜਾ ਕਉ ਗੁਰਿ ਦੀਆ ॥

(ਜਾ ਕਉ) ਜਿੰਨ੍ਹਾਂ ਨੂੰ ਸਤਿਗੁਰੂ ਜੀ ਨੇ ਹਰੀ ਪ੍ਰਮੇਸਰ ਦਾ ਨਾਮ (ਦੀਆ) ਬਖਸ ਦਿੱਤਾ ਹੈ।

## ਨਾਨਕ; ਤਾ ਕਾ ਭਉ ਗਇਆ ॥੪॥੮॥੧੪੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹਨਾਂ ਦਾ ਜੰਮਣ-ਮਰਣ ਦਾ (ਭਉ) ਭੈਅ (ਗਇਆ) ਚਲਿਆ ਗਿਆ ਹੈ ਭਾਵ ਨਵਿਰਤ ਹੋ ਗਿਆ ਹੈ।

## ਅੰਗ:੨੧੨

## ਗਉੜੀ ਮਹਲਾ ੫ ॥

## ਜਾ ਕਉ ਬਿਸਰੈ ਰਾਮ ਨਾਮ ; ਤਾਹੂ ਕਉ ਪੀਰ ॥

ਹੇ ਭਾਈ ! ਜਿਨ੍ਹਾਂ ਨੂੰ (ਰਾਮ) ਪ੍ਰਮੇਸਰ ਦਾ ਨਾਮ (ਬਿਸਰੈ) ਭੁੱਲ ਜਾਂਦਾ ਹੈ, (ਤਾਹੂ) ਉਨ੍ਹਾਂ (ਕਉ) ਨੂੰ ਕਾਲ

ਤੇ ਰੋਗਾਂ ਦੀ (ਪੀਰ) ਪੀੜ ਬਣੀ ਰਹਿੰਦੀ ਹੈ। **ਵਾ:** (ਤਾਹੂ) ਉਨ੍ਹਾਂ (ਕਉ) ਨੂੰ ਪੀਰ ਬਣ ਕੇ ਪੂਜਾ ਕਰਵਾਉਣ ਦੀ ਭੁੱਖ ਬਣੀ ਰਹਿੰਦੀ ਹੈ। **ਵਾ:** (ਤਾਹੂ) ਉਹਨਾਂ (ਕਉ) ਨੂੰ (ਪੀਰ) ਪੀਲ ਭਾਵ ਹਾਥੀ ਆਦਿਕ ਜੂਨਾਂ ਵਿੱਚ ਭਰਮਣਾ ਪੈਂਦਾ ਹੈ। ਪਰ ਜਿੰਨ੍ਹਾਂ ਨੂੰ ਪ੍ਰਮੇਸਰ ਦਾ ਨਾਮ ਚੇਤੇ ਹੈ ਉਹ ਕਿਸੇ ਪੀੜਾ ਜਾਂ ਜੂਨਾਂ ਵਿੱਚ ਨਹੀਂ ਪੈਂਦੇ ਅਤੇ ਨਾ ਹੀ ਉਨ੍ਹਾਂ ਨੂੰ ਪੀਰ ਬਣਨ ਦੀ ਇੱਛਾ ਹੁੰਦੀ ਹੈ, ਉਹ ਤਾਂ ਸਗੋਂ ਦਾਸਾਂ ਦੇ ਦਾਸ ਬਣ ਕੇ ਰਹਿੰਦੇ ਹਨ।

## ਸਾਧਸੰਗਤਿ ਮਿਲਿ ਹਰਿ ਰਵਹਿ; ਸੇ ਗੁਣੀ ਗਹੀਰ ॥੧॥ ਰਹਾਉ ॥

ਜੋ ਸਾਧ ਸੰਗਤ ਵਿੱਚ ਮਿਲ ਕੇ (ਹਰਿ) ਅਕਾਲ ਪੁਰਖ ਦੇ ਨਾਮ ਨੂੰ (ਰਵਹਿ) ਉਚਾਰਦੇ ਹਨ, (ਸੇ) ਉਹ ਗੁਣਾਂ ਦੇ (ਗਹੀਰ) ਖਜਾਨੇ **ਵਾ:** ਸਮੁੰਦਰ ਬਣ ਜਾਂਦੇ ਹਨ।

## ਜਾ ਕਉ; ਗੁਰਮੁਖਿ ਰਿਦੈ ਬੁਧਿ ॥

(ਜਾ) ਜਿੰਨ੍ਹਾਂ ਗੁਰਮੁਖਾਂ (ਕਉ) ਨੂੰ ਗੁਰਾਂ ਦੁਆਰਾ (ਰਿਦੈ ਬੁਧਿ) ਹਿਰਦੇ ਦੇ ਅੰਦਰ ਆਤਮ ਵਿਸ਼ੈਣੀ ਬੋਧ ਵਾਲੀ ਬੁੱਧੀ ਪ੍ਰਾਪਤ ਹੋਈ ਹੈ। **ਵਾ:** (ਰਿਦੈ ਬੁਧਿ) ਹਿਰਦੇ ਅੰਦਰ ਬੋਧ ਹੋਇਆ ਹੈ।

## ਤਾ ਕੈ ਕਰ ਤਲ; ਨਵ ਨਿਧਿ ਸਿਧਿ ॥੧॥

ਮਹਾਰਾਜ ਜੀ ਨੇ (ਤਾ ਕੈ) ਉਨ੍ਹਾਂ ਦੀ (ਕਰ) ਹੱਥ ਦੀ (ਤਲ) ਤਲੀ ਉੱਪਰ (ਨਵ ਨਿਧਿ) *ਨੌਂ ਨਿਧੀਆ (ਸਿਧਿ) **ਅਠਾਰਾਂ ਸਿਧੀਆਂ ਰੱਖੀਆਂ ਹੋਈਆਂ ਹਨ।

## ਜੋ ਜਾਨਹਿ; ਹਰਿ ਪ੍ਰਭ ਧਨੀ ॥

(ਜੋ) ਜਿਹੜੇ (ਹਰਿ) ਅਕਾਲ ਪੁਰਖ ਵਾਹਿਗੁਰੂ ਨੂੰ (ਪ੍ਰਭ) ਸਭ ਦੇ (ਧਨੀ) ਮਾਲਕ (ਜਾਨਹਿ) ਜਾਣਦੇ ਹਨ।

## ਕਿਛੁ ਨਾਹੀ; ਤਾ ਕੈ ਕਮੀ ॥੨॥

ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਕਮੀ ਨਹੀਂ ਆਉਂਦੀ ਹੈ। ਉਨ੍ਹਾਂ ਦੇ ਜੀਵਨ ਹਰ ਪ੍ਰਕਾਰ ਨਾਲ ਚੜ੍ਹਦੀ ਕਲਾ ਵਿੱਚ ਰਹਿੰਦੇ ਹਨ।

---

* **ਨੌਂ ਨਿੱਧੀਆਂ** : ਪਦਮ, ਮਹਾਂ ਪਦਮ, ਸੰਖ, ਨੀਲ, ਕੁੰਦ, ਕਛਪ, ਖਰਭ, ਮਕਰ, ਮੁਕੰਦ ।
੧. ਪਦਮ : ਸੋਨਾ ਚਾਂਦੀ, ੨. ਮਹਾਂ ਪਦਮ : ਹੀਰੇ ਜਵਾਹਰਾਤ-ਰਤਨ, ੩. ਸੰਖ : ਸੁੰਦਰ ਭੋਜਨ ਤੇ ਕੱਪੜੇ, ੪. ਮਕਰ : ਸ਼ਸਤਰ ਵਿਦਿਆ ਦੀ ਪ੍ਰਾਪਤੀ ਅਤੇ ਰਾਜ ਦਰਬਾਰ ਵਿੱਚ ਮਾਣ, ੫. ਕਛਪ : ਕੱਪੜੇ, ਦਾਣਿਆਂ ਦੀ ਸੁਦਾਗਰੀ, ੬. ਕੁੰਦ : ਸੋਨੇ ਦੀ ਸੁਦਾਗਰੀ, ੭. ਨੀਲ : ਮੋਤੀ ਮੁੰਗੇ ਦੀ ਸੁਦਾਗਰੀ, ੮. ਮੁਕੰਦ : ਰਾਗ ਆਦਿਕ ਕੋਮਲ ਹੁਨਰ ਦੀ ਪ੍ਰਾਪਤੀ।

** **ਅਠਾਰਾਂ ਸਿਧੀਆਂ : ਮੁੱਖ ਅੱਠ ਸਿਧੀਆਂ ਦੇ ਨਾਮ** : ੧. ਅਨਿਮਾ : ਬਹੁਤ ਛੋਟਾ ਹੋ ਜਾਣਾ, ੨. ਮਹਿਮਾ : ਬਹੁਤ ਵੱਡਾ ਹੋ ਜਾਣਾ, ੩. ਗਰਿਮਾ : ਭਾਰੀ ਹੋ ਜਾਣਾ, ੪. ਲਘਿਮਾ : ਹੌਲਾ ਹੋ ਜਾਣਾ, ੫. ਪ੍ਰਾਪਤ : ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ, ੬. ਪ੍ਰਾਕਾਮਯ : ਸਾਰਿਆਂ ਦੇ ਮਨ ਦੀ ਜਾਣ ਲੈਣੀ, ੭. ਈਸ਼ਿਤਾ : ਆਪਣੀ ਇਛਾ ਅਨੁਸਾਰ ਸਭ ਨੂੰ ਪ੍ਰੇਰਨਾ, ੮. ਵਸ਼ਿਤਾ : ਸਭ ਨੂੰ ਕਾਬੂ ਕਰ ਲੈਣਾ।
**ਦਸ ਗੌਣ ਸਿੱਧੀਆਂ ਦੇ ਨਾਮ** : ੧. ਅਨੂਰਮਿ : ਭੁੱਖ ਤੇਹ ਦਾ ਨਾ ਵਿਆਪਣਾ, ੨. ਦੂਰ ਸ੍ਰਵਣ : ਦੂਰੋਂ ਸਭ ਗੱਲ ਸੁਣ ਲੈਣੀ, ੩. ਦੂਰ ਦਰਸ਼ਨ : ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ, ੪. ਮਨੋ ਵੇਗ : ਮਨ ਦੀ ਚਾਲ ਤੁੱਲ ਛੇਤੀ ਜਾਣਾ, ੫. ਕਾਮ ਰੂਪ : ਜੇਹਾ ਮਨ ਚਾਹੇ ਤੇਹਾ ਰੂਪ ਧਾਰ ਲੈਣਾ, ੬. ਪਰਕਾਯਾਂ ਪ੍ਰਵੇਸ਼ : ਦੂਸਰੇ ਦੀ ਦੇਹ ਵਿੱਚ ਪ੍ਰਵੇਸ਼ ਕਰ ਜਾਣਾ, ੭. ਸ੍ਵੈਛੰਦ ਮ੍ਰਿਤੂ : ਆਪਣੀ ਇਛਾ ਅਨੁਸਾਰ ਮਰ ਜਾਣਾ, ੮. ਸੁਰ ਕ੍ਰੀੜਾ : ਦੇਵਤਿਆਂ ਨਾਲ ਮਿਲ ਕੇ ਖੇਲਣਾ, ੯. ਸੰਕਲਪ ਸਿਧ : ਜੋ ਚਿਤਵਣਾ ਸੋ ਪੂਰਾ ਹੋਣਾ, ੧੦. ਅਪ੍ਰਤਿਹਤ ਗਤਿ : ਕਿਸੇ ਥਾਂ ਜਾਣ ਵਿੱਚ ਕੋਈ ਰੁਕਾਵਟ ਨਾ ਪਵੇ।

## ਕਰਣੈਹਾਰੁ; ਪਛਾਨਿਆ ॥

ਜਿੰਨ੍ਹਾਂ ਨੇ (ਕਰਣੈਹਾਰੁ) ਕਰਣਹਾਰ ਪ੍ਰਮੇਸਰ ਨੂੰ ਆਪਣਾ ਆਸਰਾ (ਪਛਾਨਿਆ) ਪਛਾਣ ਲਿਆ ਹੈ।

## ਸਰਬ ਸੂਖ; ਰੰਗ ਮਾਣਿਆ ॥੩॥

ਉਹਨਾਂ ਨੇ ਸਾਰੇ ਸੁੱਖਾਂ ਦਾ (ਰੰਗ) ਆਨੰਦ ਜੋ ਪ੍ਰਮੇਸਰ ਹੈ, ਉਸਦੇ ਆਨੰਦ ਸਰੂਪ ਨੂੰ ਮਾਣਿਆ ਹੈ।

## ਹਰਿ ਧਨੁ; ਜਾ ਕੈ ਗ੍ਰਿਹਿ ਵਸੈ ॥

(ਜਾ ਕੈ) ਜਿੰਨ੍ਹਾਂ ਦੇ (ਗ੍ਰਿਹਿ) ਘਰ ਵਿੱਚ (ਹਰਿ) ਦਾ ਨਾਮ ਰੂਪ ਧਨ (ਵਸੈ) ਵੱਸਦਾ ਹੈ।

## ਕਹੁ ਨਾਨਕ; ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ (ਤਿਨ) ਉਹਨਾਂ ਪਿਆਰਿਆਂ ਦੀ (ਸੰਗਿ) ਸੰਗਤ ਕਰਕੇ (ਦੁਖੁ) ਜੰਮਣ-ਮਰਣ ਦੇ ਦੁੱਖ (ਨਸੈ) ਨਸ ਜਾਂਦੇ ਹਨ, ਭੱਜ ਜਾਂਦੇ ਹਨ।

## ਗਉੜੀ ਮਹਲਾ ੫ ॥

## ਗਰਬੁ ਬਡੋ; ਮੂਲੁ ਇਤਨੋ ॥

ਹੇ ਜੀਵ! ਤੂੰ (ਗਰਬੁ) ਹੰਕਾਰ (ਬਡੋ) ਬਹੁਤ ਕਰਦਾ ਹੈਂ। ਸਰੀਰ ਤਾਂ ਤੇਰਾ ਰਕਤ-ਬਿੰਦ ਦਾ ਬਣਿਆ ਹੋਇਆ ਹੈ, ਵੇਖ ਲੈ (ਇਤਨੋ) ਇੰਨਾਂ ਕੁ ਹੀ ਤੇਰਾ (ਮੂਲੁ) ਮੁੱਢ ਹੈ ਤੇ ਇਹ ਵੀ ਪਤਾ ਨਹੀਂ ਕਿ ਕਦੋਂ ਹਿਚਕੀ ਆਉਣ ਨਾਲ ਜਾਂ ਦਿਲ ਦੇ ਅਟੈਕ ਹੋਣ ਨਾਲ ਤੇਰੇ ਪ੍ਰਾਣ ਨਾਸ਼ ਹੋ ਜਾਣ।

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨਾ ਜਾਣਾ ॥** *(ਅੰਗ : ੬੬੦)*

ਜੇ ਸਾਹ ਆਉਂਦਾ ਹੈਂ ਤਾਂ ਤੂੰ ਆਦਮੀ ਹੈਂ ਜੇ ਨਹੀਂ ਆਉਂਦਾ ਤਾਂ ਮੁਰਦਾ ਹੈ। ਇਸ ਲਈ ਹੇ ਜੀਵ! ਤੇਰਾ ਮੁੱਢ ਇੰਨਾ ਕੁ ਹੀ ਹੈ ਪਰ ਤੂੰ ਹੰਕਾਰ ਕਿੰਨਾ ਵੱਡਾ ਕਰ ਰਿਹਾ ਹੈਂ।

**ਜੋ ਅਸਮਾਨਿ ਨਾ ਮਾਵਨੀ ਤਿਨ ਨਕਿ ਨਥਾ ਪਾਇ ॥** *(ਅੰਗ : ੫੯੫)*

ਜੋ ਅਸਮਾਨ ਤੱਕ ਨਹੀਂ ਨਿਊਂਦੇ (ਸਮਾਉਂਦੇ) ਪ੍ਰਮੇਸਰ ਉਹਨਾਂ ਦੇ ਨੱਕ ਵਿੱਚ ਨੱਥ ਪਾ ਦਿੰਦਾ ਹੈ। ਇਸ ਲਈ ਹੇ ਜੀਵ! ਤੂੰ ਉਸ ਪ੍ਰਮੇਸਰ ਦਾ ਨਾਮ ਜਪਣ ਵਿੱਚ ਢਿੱਲ ਨਾ ਕਰ।

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ॥**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** *(ਅੰਗ : ੫੪੦)*

## ਰਹਨੁ ਨਹੀ; ਗਹੁ ਕਿਤਨੋ ॥੧॥ ਰਹਾਉ ॥

ਤੂੰ ਇਸ ਸੰਸਾਰ ਵਿੱਚ ਜਿਉਂਦਿਆਂ ਤਾਂ (ਰਹਨੁ ਨਹੀ) ਰਹਿਣਾ ਨਹੀਂ, ਪਰ ਹਰ ਚੀਜ ਦੀ (ਗਹੁ) ਪਕੜ (ਕਿਤਨੋ) ਕਿੰਨੀ ਕਰਦਾ ਹੈਂ। **ਵਾ:** ਹਰ ਵਕਤ ਚੀਜਾਂ ਦਾ (ਗਹੁ) ਖਿਆਲ (ਕਿਤਨੋ) ਕਿੰਨਾ ਕਰਦਾ ਹੈ, ਕਿ ਇਹ ਪਦਾਰਥ ਮੇਰੇ ਕੋਲ ਹੀ ਰਹਿਣ।

## ਬੇਬਰਜਤ, ਬੇਦ ਸੰਤਨਾ; ਉਆਹੂ ਸਿਉ, ਰੇ ਹਿਤਨੋ ॥

**(ਬੇ-ਬਰਜਤ ਬੋਲੋ)**

ਜਿੰਨ੍ਹਾਂ ਕੰਮਾਂ ਤੋਂ (ਬੇਦ) ਵੇਦ (ਬੇ) ਵਿਸ਼ੇਸ ਕਰਕੇ (ਬਰਜਤ) ਰੋਕਦੇ ਹਨ ਕਿ "**ਹਕ ਪਰਾਇਆ ਨਾਨਕਾ ਉਸੁ**

**ਸੂਅਰ ਉਸੁ ਗਾਇ ॥ ਗੁਰੁ ਪੀਰ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥"** ਤੇ ਸੰਤ ਵੀ ਕਹਿੰਦੇ ਹਨ ਕਿ ਚੋਰੀ, ਯਾਰੀ, ਠੱਗੀ ਨਾ ਕਰੋ। **ਵਾ:** ਜਿੰਨ੍ਹਾਂ ਵਿਸ਼ਿਆ ਤੋਂ, ਈਰਖਾ ਤੋਂ, ਝਗੜਿਆ ਤੋਂ, ਕਾਮ, ਕ੍ਰੋਧ ਆਦਿਕ ਵਿਕਾਰਾਂ ਤੋਂ, ਬੁਰਿਆਈ ਤੋਂ ਚਾਰੇ ਵੇਦ ਅਤੇ ਸੰਤ ਵਿਸ਼ੇਸ ਕਰਕੇ ਰੋਕਦੇ ਹਨ। (ਰੇ) ਹੇ ਜੀਵ ਤੂੰ (ਉਆਹੂ ਸਿਉ) ਉਨ੍ਹਾਂ ਕੰਮਾਂ ਨਾਲ, ਵਿਸ਼ੇ ਵਿਕਾਰਾਂ ਨਾਲ (ਹਿਤਨੋ) ਹਿਤ, ਪ੍ਰੇਮ ਕਰਦਾ ਹੈਂ।

## ਹਾਰ ਜੂਆਰ ਜੂਆ ਬਿਧੇ; ਇੰਦ੍ਰੀ ਵਸਿ ਲੈ, ਜਿਤਨੋ ॥੧॥ ('ਬਿਧੇ' ਪੋਲਾ ਬੋਲੋ)

ਜਿਵੇਂ ਜੂਆ ਖੇਡਣ ਵਾਲਾ (ਜੂਆਰ) ਜੂਏਬਾਜ ਜੂਏ ਵਿੱਚ ਆਪਣੀ ਪੱਗ, ਜੁੱਤੀ, ਕੁੜਤਾ, ਘਰ ਦੀਆਂ ਟੂੰਬਾਂ ਅਤੇ ਇਸਤਰੀ (ਜਿਵੇਂ ਪਾਡਵਾਂ ਨੇ ਜੂਏ ਵਿੱਚ ਦਰੋਪਤੀ ਹਾਰੀ ਸੀ) ਆਦਿਕ ਸਭ ਹਾਰ ਜਾਂਦਾ ਹੈ। ਇਸੇ (ਬਿਧੇ) ਤਰ੍ਹਾਂ ਜੀਵ ਰੂਪ ਜੂਏਬਾਜ (ਅੱਖਾਂ ਨਾਲ ਪਰਾਇਆ ਰੂਪ ਵੇਖਣਾ, ਰਸਨਾ ਨਾਲ ਸਵਾਦ ਲੈਣਾ, ਕੰਨਾਂ ਨਾਲ ਨਿੰਦਿਆ ਚੁਗਲੀ ਸੁਣਨੀ ਆਦਿਕ) ਵਿਸ਼ਿਆਂ ਰੂਪ ਜੂਏ ਵਿੱਚ ਆਪਣੇ ਸਾਰੇ ਗੁਣਾਂ ਤੇ ਜਿੰਦਗੀ ਦੀ ਬਾਜੀ ਨੂੰ ਹਾਰ ਜਾਂਦਾ ਹੈ ਅਤੇ (ਇੰਦ੍ਰੀ) ਇੰਦਰੀਆਂ ਇਸ ਨੂੰ ਆਪਣੇ ਵੱਸ ਵਿਚ ਲੈ ਕੇ (ਜਿਤਨੋ) ਜਿੱਤ ਲੈਂਦੀਆਂ ਹਨ। **ਵਾ:** ਹੇ ਜੀਵ ! ਤੂੰ (ਇੰਦ੍ਰੀ) ਇੰਦਰੀਆਂ ਦੇ ਵਿਸ਼ੇ ਵਿੱਚ (ਵਸਿ) ਵੱਸ (ਲੈ) ਹੋ ਕੇ ਆਪਣੇ ਆਪ ਨੂੰ ਮਾਇਆ ਕੋਲੋ (ਜਿਤਨੋ) ਜਿਤਾ ਲਿਆ ਹੈ। ਭਾਵ ਤੂੰ ਹਾਰ ਗਿਆ ਹੈ।

## ਹਰਨ ਭਰਨ ਸੰਪੂਰਨਾ; ਚਰਨ ਕਮਲ ਰੰਗਿ, ਰਿਤਨੋ ॥

ਜੋ ਵਾਹਿਗੁਰੂ ਪ੍ਰਮੇਸਰ ਅੱਖ ਦੇ ਮੀਟਣ ਨਾਲ ਸਾਰੀ ਸ੍ਰਿਸ਼ਟੀ ਦੀ (ਹਰਨ) ਲੈਅਤਾ ਕਰ ਸਕਦਾ ਹੈ ਅਤੇ ਅੱਖ ਦੇ ਖੋਲ੍ਹਣ ਨਾਲ ਸਾਰਿਆਂ ਦੀ (ਭਰਨ) ਪੂਰਤੀ, ਪਾਲਣਾ ਕਰ ਸਕਦਾ ਹੈ। **ਵਾ:** ਜੋ ਨੇਤਰ ਖੋਲਣ ਨਾਲ ਸਭ ਨੂੰ (ਹਰਨ) ਨਾਸ਼ ਕਰ ਦਿੰਦਾ ਹੈ ਅਤੇ ਨੇਤਰ ਮੀਟਣ ਨਾਲ (ਭਰਨ) ਪੂਰਤੀ ਕਰ ਦਿੰਦਾ ਹੈ। **ਵਾ:** ਜਿਸ ਪ੍ਰਮੇਸਰ ਦੇ ਅੱਖ ਫਰਕਣ ਵਿੱਚ ਹੀ ਜਗਤ ਨੂੰ (ਭਰਨ) ਰਚ ਲੈਣਾ ਤੇ (ਹਰਨ) ਪਰਲੋ ਕਰ ਲੈਣਾ ਹੈ, ਉਹ ਸਾਰੇ ਜਗਤ ਨੂੰ (ਸੰਪੂਰਨਾ) ਸੰਪੂਰਨ ਕਰਨ ਵਾਲਾ ਹੈ। **ਵਾ:** ਸਾਰਿਆਂ ਵਿੱਚ (ਸੰਪੂਰਨਾ) ਵਿਆਪਕ ਹੈ। ਐਸੇ ਵਾਹਿਗੁਰੂ ਦੇ ਚਰਨ-ਕਮਲਾਂ ਦੇ (ਰੰਗਿ) ਪ੍ਰੇਮ ਤੋਂ ਬਿਨਾਂ ਤੂੰ (ਰਿਤਨੋ) ਖਾਲੀ ਹੀ ਤੁਰਿਆ ਫਿਰਦਾ ਹੈਂ।

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** (ਅੰਗ : ੨੮੪)

## ਨਾਨਕ, ਉਧਰੇ ਸਾਧਸੰਗਿ; ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਕਿਰਪਾ ਦੇ (ਨਿਧਿ) ਖਜਾਨੇ ਪ੍ਰਮੇਸਰ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਜੀ ਨੇ ਕਿਰਪਾ ਕਰਕੇ (ਮੈ) ਸਾਨੂੰ (ਸਾਧਸੰਗਿ) ਸਾਧਸੰਗਤ (ਦਿਤਨੋ) ਦਿੱਤੀ ਭਾਵ ਬਖਸੀ ਹੈ। ਉਸ ਸਾਧਸੰਗਤ ਵਿੱਚ ਮਿਲ ਕੇ ਅਸੀਂ (ਉਧਰੇ) ਉਧਰ ਗਏ ਹਾਂ।

## ਗਉੜੀ ਮਹਲਾ ੫ ॥

## ਮੋਹਿ ਦਾਸਰੋ; ਠਾਕੁਰ ਕੋ ॥

ਹੇ ਭਾਈ ! (ਮੋਹਿ) ਮੈਂ ਆਪਣੇ (ਠਾਕੁਰ) ਵਾਹਿਗੁਰੂ ਪ੍ਰਮੇਸਰ (ਕੋ) ਦਾ (ਦਾਸਰੋ) ਦਾਸਾਂ ਦਾ ਦਾਸ ਛੋਟਾ ਦਾਸ ਹਾਂ।

## ਧਾਨੁ; ਪ੍ਰਭ ਕਾ ਖਾਨਾ ॥੧॥ ਰਹਾਉ ॥

ਉਸ (ਪ੍ਰਭ) ਵਾਹਿਗੁਰੂ (ਕਾ) ਦਾ ਦਿੱਤਾ ਹੋਇਆ (ਧਾਨੁ) ਅੰਨ੍ਹ (ਖਾਨਾ) ਖਾਂਦਾ ਹਾਂ। **ਵਾ:** ਆਪ ਜੀ ਦਾ ਧਿਆਨ ਕਰਨ ਰੂਪ ਧਾਨ ਖਾਂਦਾ ਹਾਂ।

## ਐਸੋ ਹੈ ਰੇ; ਖਸਮੁ ਹਮਾਰਾ ॥

(ਰੇ) ਹੇ ਭਾਈ! (ਹਮਾਰਾ) ਸਾਡਾ ਵਾ: ਤਮਾਮ ਦਾ (ਖਸਮੁ) ਮਾਲਕ ਵਾਹਿਗੁਰੂ (ਐਸੋ) ਇਹੋ ਜਿਹਾ ਹੈ।

## ਖਿਨ ਮਹਿ; ਸਾਜਿ ਸਵਾਰਣਹਾਰਾ ॥੧॥

ਉਹ (ਖਿਨ ਮਹਿ) ਅੱਖ ਝਮਕਣ ਦੇ ਸਮੇਂ ਵਿਚ ਹੀ ਬ੍ਰਹਮਾ, ਜਗਤ ਆਦਿਕਾਂ ਨੂੰ (ਸਾਜਿ) ਰਚ ਕੇ ਸਾਰੀ ਸ੍ਰਿਸ਼ਟੀ ਨੂੰ (ਸਵਾਰਣਹਾਰਾ) ਸਵਾਰਣ ਵਾਲਾ ਹੈ।

**ਅਥਵਾ :** ਉਹ ਇੱਕ ਖਿਨ ਵਿੱਚ ਹੀ ਦੇਹਾਂ ਨੂੰ (ਸਾਜਿ) ਬਣਾ ਕੇ ਉਹਨਾਂ ਦੀ ਪਾਲਣਾ-ਪੋਸ਼ਣਾ ਕਰਕੇ (ਸਵਾਰਣਹਾਰਾ) ਸਵਾਰਣ ਵਾਲਾ ਹੈ।

**ਅਥਵਾ :** ਉਹ ਇੱਕ ਖਿਨ ਵਿੱਚ ਹੀ ਸ੍ਰਵਣ, ਮੰਨਣ, ਨਿਧਿਆਸਣ ਆਦਿਕਾਂ ਨੂੰ (ਸਾਜਿ) ਸਾਜ ਕੇ ਅਪ੍ਰੋਖ ਗਿਆਨ ਨੂੰ (ਸਵਾਰਣਹਾਰਾ) ਸਵਾਰਣ ਵਾਲਾ ਹੈ।

## ਕਾਮੁ ਕਰੀ; ਜੈ ਠਾਕੁਰ ਭਾਵਾ ॥

*(ਪਾਠਾਂਤ੍ਰ- ਕਰੀਜੈ)*

(ਜੈ) ਜੋ (ਠਾਕੁਰ) ਅਕਾਲ ਪੁਰਖ ਨੂੰ (ਭਾਵਾ) ਭਾਉਂਦਾ ਹੈ, ਉਹ (ਕਾਮੁ) ਕੰਮ (ਕਰੀ) ਕਰਨਾ ਕਰੀਏ।

**ਅਥਵਾ :** ਉਹ (ਕਾਮੁ) ਕੰਮ (ਕਰੀਜੈ) ਕਰੀਏ, ਜਿਸ ਕਰਕੇ (ਠਾਕੁਰ) ਅਕਾਲ ਪੁਰਖ ਨੂੰ (ਭਾਵਾ) ਭਾ ਜਾਈਏ।

**ਨੋਟ :** ਤਖਤ ਸ੍ਰੀ ਦਮਦਮਾ ਸਾਹਿਬ ਦੀ ਬੀੜ ਵਿੱਚ 'ਕਰੀ ਜੈ' ਪਰ ਸ੍ਰੀ ਕਰਤਾਰਪੁਰ ਸਾਹਿਬ ਜੀ ਵਾਲੀ ਬੀੜ ਵਿੱਚ 'ਕਰੀਜੈ' ਪਾਠ ਆਉਂਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਪ੍ਰਮੇਸਰ ਨੂੰ ਕਿਹੜੇ ਕੰਮ ਭਾਉਂਦੇ ਹਨ?

## ਗੀਤ ਚਰਿਤ; ਪ੍ਰਭ ਕੇ ਗੁਨ ਗਾਵਾ ॥੨॥

**ਉੱਤਰ :** ਜੋ (ਪ੍ਰਭ) ਵਾਹਿਗੁਰੂ (ਕੇ) ਦੇ (ਚਰਿਤ) ਕੌਤਕ ਹਨ, ਭਾਵ ਸਰਗੁਣ ਰੂਪ ਧਾਰ ਕੇ ਜੋ ਜੀਵਾਂ ਦਾ ਉਧਾਰ ਕੀਤਾ ਸੀ। ਐਸੇ ਕੌਤਕਾਂ ਨੂੰ , (ਗੁਨ) ਗੁਣਾਂ ਨੂੰ (ਗੀਤ) ਕੀਰਤਨ ਵਿੱਚ ਪਾ ਕੇ (ਗਾਵਾ) ਗਾਉਣਾ ਕਰੀਏ।

**ਅਥਵਾ :** (ਪ੍ਰਭ ਕੇ) ਵਾਹਿਗੁਰੂ ਦੇ (ਗੀਤ) ਜਸ ਰੂਪ (ਚਰਿਤ) ਕੌਤਕਾਂ ਨੂੰ (ਗੁਨ) ਗੁਣਾਂ ਨੂੰ ਕੀਰਤਨ ਵਿੱਚ ਪਾ ਕੇ (ਗਾਵਾ) ਗਾਉਣਾ ਕਰੀਏ।

**ਅਥਵਾ :** ਸੰਤ ਮਹਾਤਮਾ (ਪ੍ਰਭ ਕੇ) ਵਾਹਿਗੁਰੂ ਦੇ (ਗੀਤ) ਗੀਤਾਂ ਨੂੰ ਅਤੇ (ਗੁਨ) ਗੁਣਾਂ ਨੂੰ ਸੰਗਤ ਵਿੱਚ ਮਿਲ ਕੇ (ਗਾਵਾ) ਗਾਉਂਦੇ ਹਨ। ਫਿਰ ਕਥਾ ਰਾਹੀਂ ਉਸ ਵਾਹਿਗੁਰੂ ਦੇ (ਚਰਿਤ) ਕੌਤਕਾਂ ਨੂੰ ਕਥਨ ਕਰਦੇ ਹਨ। ਉਹਨਾਂ ਗੁਣਾਂ ਨੂੰ ਸੰਗਤ ਨਾਲ ਮਿਲ ਕੇ ਗਾਉਣਾ ਕਰੋ।

## ਸਰਣਿ ਪਰਿਓ; ਠਾਕੁਰ ਵਜੀਰਾ ॥

ਹੇ (ਠਾਕੁਰ) ਅਕਾਲ ਪੁਰਖ! ਅਸੀਂ ਤੇਰੇ ਸੰਤਾਂ ਰੂਪ ਵਜੀਰਾਂ ਦੀ (ਸਰਣਿ) ਸ਼ਰਨ (ਪਰਿਓ) ਪਏ ਹਾਂ।

**ਅਥਵਾ :** ਜਿਹੜੇ (ਵਜੀਰਾ) ਸੰਤ, ਅਕਾਲ ਪੁਰਖ ਦੀ ਸ਼ਰਣ ਪਏ ਹਨ।

## ਤਿਨਾ ਦੇਖਿ; ਮੇਰਾ ਮਨੁ ਧੀਰਾ ॥੩॥

ਹੇ ਮਹਾਰਾਜ! (ਤਿਨਾ) ਉਨ੍ਹਾਂ ਸੰਤਾਂ ਵਜੀਰਾਂ ਵੱਲ (ਦੇਖਿ) ਵੇਖ ਕੇ ਮੇਰਾ ਮਨ ਵੀ (ਧੀਰਾ) ਧੀਰਜਵਾਨ ਹੋ ਗਿਆ ਹੈ ਕਿਉਂਕਿ ਉਹ ਐਨੇ ਵੱਡੇ ਹੋ ਕਿ ਵੀ ਆਪ ਜੀ ਦੀ ਸ਼ਰਨ ਪਏ ਰਹਿੰਦੇ ਹਨ।

## ਏਕ ਟੇਕ; ਏਕੋ ਆਧਾਰਾ ॥

ਸਾਨੂੰ (ਏਕ) ਇਕੋ ਪ੍ਰਮੇਸਰ ਦੀ ਮਨ ਕਰਕੇ (ਟੇਕ) ਓਟ ਹੈ (ਏਕੋ) ਇਕੋ ਦਾ ਤਨ ਕਰਕੇ (ਆਧਾਰਾ) ਆਸਰਾ ਹੈ।

**ਅਥਵਾ :** ਇਸ ਲੋਕ ਵਾਸਤੇ (ਏਕ) ਇਕੋ ਦੀ (ਟੇਕ) ਓਟ ਹੈ, ਪ੍ਰਲੋਕ ਵਾਸਤੇ (ਏਕੋ) ਇਕੋ ਦਾ (ਆਧਾਰਾ) ਆਸਰਾ ਹੈ।

## ਜਨ ਨਾਨਕ; ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਅਸੀਂ ਜਨ (ਹਰਿ ਕੀ) ਹਰੀ ਦੀ (ਕਾਰਾ) ਭਗਤੀ ਰੂਪ ਕਾਰ ਵਿੱਚ (ਲਾਗਾ) ਲੱਗੇ ਹੋਏ ਹਾਂ।

## ਗਉੜੀ ਮਹਲਾ ੫ ॥

## ਹੈ ਕੋਈ ਐਸਾ; ਹਉਮੈ ਤੋਰੈ ॥

ਜਿਸ ਪ੍ਰਕਾਰ ਵੰਗਾਰ ਪਾਈ ਜਾਂਦੀ ਹੈ ਕਿ ਕੋਈ ਅਜਿਹਾ ਸੂਰਮਾ ਹੈ, ਜੋ ਸ਼ੇਰ ਦਾ ਸ਼ਿਕਾਰ ਕਰ ਸਕੇ। ਇਹ ਵੰਗਾਰ ਸੁਣ ਕੇ ਭਾਗਾਂ ਵਾਲਾ ਹੀ ਬਾਹਰ ਨਿਕਲਦਾ ਹੈ। ਇਸੇ ਪ੍ਰਕਾਰ ਮਹਾਰਾਜ ਵੰਗਾਰ ਕੇ ਕਹਿੰਦੇ ਹਨ ਕਿ ਕੋਈ (ਐਸਾ) ਅਜਿਹਾ ਸੂਰਮਾ ਹੈ ਜਿਹੜਾ (ਹਉਮੈ ਤੋਰੈ) ਹਉਮੈ ਦੇ ਬੰਧਨ ਤੋੜ ਦੇਵੇ। **ਵਾ:** ਦੇਹ ਦੀ ਹੰਗਤਾ ਨੂੰ ਤੋੜ ਕੇ, ਦ੍ਵੈਤ ਨੂੰ ਮੇਟ ਕੇ ਇਕ ਹੋ ਜਾਵੇ।

**ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥** *(ਅੰਗ : ੮੪੩)*

## ਇਸੁ ਮੀਠੀ ਤੇ; ਇਹੁ ਮਨੁ ਹੋਰੈ ॥੧॥ ਰਹਾਉ ॥

ਅਤੇ ਮਿੱਠੇ ਪੇੜੇ ਦੀ ਨਿਆਈਂ (ਮੀਠੀ) ਪਿਆਰੀ ਲੱਗਣ ਵਾਲੀ (ਇਸੁ) ਇਸ ਮਾਇਆ ਵੱਲੋਂ ਇਹ ਮਨ ਨੂੰ (ਹੋਰੈ) ਰੋਕ ਲਵੇ। ਜਿਸ ਪ੍ਰਕਾਰ ਜਹਿਰੀਲੇ ਲੱਡੂ ਉਪਰੋਂ ਤਾਂ ਮਿੱਠੇ ਹੁੰਦੇ ਹਨ ਪਰ ਖਾਣ ਮਗਰੋਂ ਫੇਫੜਿਆਂ ਨੂੰ ਪਾੜ ਦਿੰਦੇ ਹਨ। ਇਸ ਪ੍ਰਕਾਰ, "**ਮੁਖਿ ਮੀਠੀ ਖਾਈ ਕਉਰਾਇ ॥**" ਮਾਇਆ ਖਾਣ ਵੇਲੇ ਮੂੰਹੋਂ ਮਿੱਠੀ ਲੱਗਦੀ ਹੈ ਪਰ ਬਾਅਦ ਵਿੱਚ ਵਿਸ਼ਿਆਂ ਦੀ ਕੁੜੱਤਣ ਚਾੜ ਦਿੰਦੀ ਹੈ।

**ਬਿਖੈ ਕਉੜਤਣਿ ਸਗਲ ਮਾਹਿ ਜਗਤ ਰਹੀ ਲਪਟਾਇ ॥**
**ਨਾਨਕ ਜਨਿ ਵੀਚਾਰਿਆ ਮੀਠਾ ਹਰਿ ਨਾ ਨਾਉ ॥੨॥** *(ਅੰਗ : ੩੨੦)*

## ਅਗਿਆਨੀ ਮਾਨੁਖੁ ਭਇਆ; ਜੋ ਨਾਹੀ ਸੋ ਲੋਰੈ ॥

ਇਹ ਮਨੁੱਖ ਮਾਨ ਦੇ ਸਹਿਤ ਆਪਣੇ ਆਪ ਨੂੰ (ਮਾਨੁਖੁ) *ਮਨੂ ਦੀ ਅੰਸ਼ ਕਹਾਉਂਦਾ ਹੋਇਆ (ਅਗਿਆਨੀ)

---

* **ਮਨੂ :** (ਮਨ=ਸੋਚਣਾ ਧਾਤੂ ਤੋਂ) 'ਮਨੁੱਖਾ' ਇਹ ਨਾਂ ਮਾਨਵਤਾ ਦੇ ਚੌਦਾਂ ਮਿਥਿਹਾਸਕ ਵੱਡੇ-ਵਡੇਰਿਆਂ = ੧. ਸ੍ਵਯੰਭੁਵ, ੨. ਸ੍ਵਰੋਚਿਸ਼ ੩. ਔਤੱਮੀ, ੪. ਤਾਮਸ, ੫. ਰੈਵਤ, ੬. ਚਾਕੁਸ, ੭.ਵੈਵਸਵਤ ਜਾਂ ਸਤਜਵਤ, ੮. ਸਾਵਰਣ, ੯. ਦਕਸ਼-ਸਾਵਰਣ, ੧੦. ਬ੍ਰਹਮ-ਸਾਵਰਣ, ੧੧. ਧਰਮ-ਸਾਵਰਣ, ੧੨. ਸਾਵਰਣ ਜਾਂ ਰੁਦ੍ਰ-ਸਵਰਣ, ੧੩. ਰੌਚਯ, ੧੪. ਭੌਤਝਯ ਅਤੇ ਪ੍ਰਿਥਵੀ ਦੇ ਸ਼ਾਸਕਾਂ ਦੇ ਨਾਲ ਸੰਬੰਧਿਤ ਹੈ ਜਿਨ੍ਹਾਂ ਵਿੱਚੋਂ ਮਨਵੰਤਰ (ਮਨੂ+ਅੰਤਰ) ਸਮੇਂ, ਮਨੂ ਦੇ ਜਮਾਨੇ ਜਿਸ ਦਾ ਸਮਾਂ ੪,੩੨੦,੦੦੦ ਸਾਲਾਂ ਦਾ ਹੁੰਦਾ ਹੈ, ਪ੍ਰਿਥਵੀ ਉੱਤੇ ਰਾਜ ਕਰਦਾ ਸੀ। ਇੰਨ੍ਹਾਂ ਮਨੂਆਂ ਵਿੱਚੋਂ ਪਹਿਲਾਂ ਸੁਯੰਭਵ ਸੀ ਜਿਹੜਾ ਸ੍ਵਯਭੂੰ 'ਸ੍ਵੈ-ਭੂ' ਤੋਂ ਪੈਦਾ ਹੋਇਆ ਸੀ। 'ਸ੍ਵੈ-ਭੂ' ਨੇ ਜਿਸ ਦਾ ਸਿਰਜਨਹਾਰ ਬ੍ਰਹਮਾ ਨਾਲ ਏਕੀਕਰਨ ਕੀਤਾ ਗਿਆ ਹੈ, ਆਪਣੇ-ਆਪ ਨੂੰ ਦੋ ਵਿਅਕਤੀਆ, ਨਰ ਤੇ ਮਾਦਾ, ਵਿੱਚ ਵੰਡ ਲਿਆ। ਇਸ ਜੋੜੇ ਤੋਂ ਨਰ ਵਿਰਾਜ ਪੈਦਾ ਹੋਇਆ ਅਤੇ ਮਨੂੰ ਸ੍ਵਯੰਭਵ ਪੈਦਾ ਹੋਇਆ। ਸਿਰਜਨਹਾਰ ਵਜੋਂ ਕੰਮ ਕਰਨ ਤੇ ਇਸ ਮਨੂ ਨੇ ਦਸ ਪ੍ਰਜਾਪਤੀਆਂ ਜਾਂ ਮਾਨਵਤਾ ਦੇ ਵੱਡੇ ਵਡੇਰਿਆਂ ਨੂੰ ਪੈਦਾ ਕੀਤਾ ਜਿਨ੍ਹਾਂ ਨੂੰ ਮਹਰਸ਼ੀ (ਮਹਾ-ਰਿਸ਼ੀ) ਵੀ ਕਿਹਾ ਜਾਂਦਾ ਹੈ।

ਅਗਿਆਨ ਦੇ ਸਹਿਤ (ਭਇਆ) ਹੋ ਗਿਆ ਹੈ ਅਤੇ (ਜੋ) ਜਿਹੜੇ ਪਦਾਰਥਾਂ ਵਿੱਚੋਂ ਸੁਖ (ਨਾਹੀ) ਨਹੀਂ ਨਿਕਲਣੇ **ਵਾ:** (ਜੋ) ਜਿਹੜੇ ਪਦਾਰਥ ਨਾਲ ਨਹੀਂ ਜਾਣੇ **ਵਾ:** (ਜੋ) ਜਿਹੜੇ ਪਦਾਰਥ ਕਿਸੇ ਦੇ ਕੰਮ (ਨਾਹੀ) ਨਹੀਂ ਆਉਣੇ ਸੋ, ਉਹਨਾਂ ਨੂੰ (ਲੋਰੈ) ਲੋੜਦਾ ਭਾਵ ਚਾਹੁੰਦਾ ਹੈ।

**"ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥"** ਜਿਵੇਂ ਬੱਚੇ ਦਾ ਸੁਭਾਅ ਹੈ ਕਿ ਉਹ ਸੱਪ ਤੇ ਅੱਗ ਨੂੰ ਹੱਥ ਪਾਉਣਾ ਚਾਹੁੰਦਾ ਹੈ, ਇਸੇ ਪ੍ਰਕਾਰ ਅਗਿਆਨੀ ਦਾ ਸੁਭਾਅ ਹੈ ਕਿ ਜਿਹੜੇ ਪਦਾਰਥਾਂ ਵਿੱਚ ਸੁੱਖ ਨਹੀਂ, ਜੋ ਨਾਲ ਨਹੀਂ ਜਾਣੇ, ਇਹ ਉਹਨਾਂ ਨੂੰ ਲੋਚਦਾ ਹੈ।

## ਰੈਣਿ ਅੰਧਾਰੀ ਕਾਰੀਆ; ਕਵਨ ਜੁਗਤਿ ਜਿਤੁ ਭੋਰੈ ॥੧॥

ਇਸ ਦੀ ਅਵਸਥਾ ਰੂਪ (ਰੈਣਿ) ਰਾਤ ਅਵਿਦਿਆ ਕਰਕੇ (ਅੰਧਾਰੀ) ਹਨੇਰੀ ਤੇ ਪਾਪਾਂ ਕਰਕੇ ਗੂੜ (ਕਾਰੀਆ) ਕਾਲੀ ਹੋ ਰਹੀ ਹੈ। ਮਹਾਰਾਜ ਜੀ ਕਿਰਪਾ ਕਰਕੇ ਆਪ ਦੱਸੋ ਕਿ ਉਹ (ਕਵਨ) ਕਿਹੜੀ (ਜੁਗਤਿ) ਜੁਗਤੀ ਹੈ (ਜਿਤੁ) ਜਿਸ ਕਰਕੇ ਗਿਆਨ ਰੂਪ ਸੂਰਜ ਚੜ੍ਹਨ ਨਾਲ (ਭੋਰੈ) ਦਿਨ ਚੜ੍ਹ ਜਾਵੇ।

## ਭ੍ਰਮਤੋ ਭ੍ਰਮਤੋ ਹਾਰਿਆ; ਅਨਿਕ ਬਿਧੀ ਕਰਿ ਟੋਰੈ ॥

ਹੇ ਮਹਾਰਾਜ ! ਅਸੀਂ ਬਹੁਤ ਜੂਨਾਂ ਵਿੱਚ (ਭ੍ਰਮਤੋ ਭ੍ਰਮਤੋ) ਭਰਮਦੇ ਭਰਮਦੇ ਥੱਕ ਗਏ ਅਤੇ (ਹਾਰਿਆ) ਹਾਰ ਚੁੱਕੇ ਹਾਂ, ਅਤੇ ਫਿਰ ਅਸੀਂ ਅਨੇਕ (ਬਿਧੀ) ਵਿਧੀਆਂ ਕਰਕੇ ਪੂਰਨ ਸੰਤ ਜਨ (ਟੋਰੈ) ਟੋਲਣਾ ਕੀਤੇ, ਲੱਭਣਾ ਕੀਤੇ ਹਨ।

## ਕਹੁ ਨਾਨਕ ਕਿਰਪਾ ਭਈ; ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥

ਸਤਿਗੁਰੂ ਜੀ ਕਥਨ ਕਰਦੇ ਹਨ ਪਰ ਜਦੋਂ ਵਾਹਿਗੁਰੂ ਜੀ ਦੀ ਕਿਰਪਾ (ਭਈ) ਹੋਈ ਤਾਂ ਸਾਧਸੰਗਤ ਵਿੱਚੋਂ ਹੀ (ਮੋਰੈ) ਸਾਨੂੰ ਨਾਮ ਦਾ (ਨਿਧਿ) ਖਜਾਨਾ ਮਿਲ ਗਿਆ।

## ਗਉੜੀ ਮਹਲਾ ੫ ॥

## ਚਿੰਤਾਮਣਿ; ਕਰੁਣਾਮਏ ॥੧॥ ਰਹਾਉ ॥

ਹੇ ਭਾਈ ! ਵਾਹਿਗੁਰੂ ਆਪ ਹੀ (ਚਿੰਤਾਮਣਿ) *ਚਿੰਤਾਮਣੀ ਦੀ ਨਿਆਈਂ ਕਾਮਨਾ ਨੂੰ ਪੂਰੀਆਂ ਕਰਨ ਵਾਲਾ **ਵਾ:** ਮਨ ਦੀਆਂ ਚਿੰਤਾਵਾਂ ਨੂੰ ਮੇਟਣ ਵਾਲਾ ਹੈ ਅਤੇ (ਕਰੁਣਾਮਏ) ਕਿਰਪਾਲੂ ਸਰੂਪ ਹੈ।

**ਅਲੰਕਾਰ ਚਿੰਤਾਮਣੀ ਦਾ :**

ਇੱਕ ਵਾਰ ਕੁਝ ਆਦਮੀ ਲੋਹੇ ਦੇ ਸ਼ਸ਼ਤਰਾਂ ਨਾਲ ਖਾਣ ਪੁੱਟ ਰਹੇ ਸਨ। ਪੁੱਟਦਿਆਂ-ਪੁੱਟਦਿਆਂ ਜਦੋਂ ਉਹਨਾਂ ਦੇ ਸ਼ਸ਼ਤਰ ਪਾਰਸ ਦੀ ਵੱਟੀ ਨਾਲ ਟਕਰਾਏ ਤਾਂ ਉਹ ਸੋਨੇ ਦੇ ਬਣ ਗਏ। ਇਹ ਵੇਖ ਕੇ ਸਾਰੇ ਬੜੇ ਖੁਸ਼ ਹੋਏ। ਜਦੋਂ ਹੋਰ ਡੂੰਘਾ ਪੁੱਟਿਆ ਤਾਂ ਉਹਨਾਂ ਨੂੰ ਚਿੰਤਾਮਣੀ ਪ੍ਰਾਪਤ ਹੋਈ। ਉਸ ਵਕਤ ਚਿੰਤਾਮਣੀ ਕਰਕੇ ਇਸ ਪ੍ਰਕਾਰ ਸਾਰੀ ਖਾਣ ਵਿਚ ਪ੍ਰਕਾਸ਼ ਹੀ ਪ੍ਰਕਾਸ਼ ਹੋ ਗਿਆ ਜਿਵੇਂ ਪੂਰਨਮਾਸ਼ੀ ਦੀ ਰਾਤ ਨੂੰ ਚੰਦਰਮਾ ਚੜ੍ਹ ਜਾਂਦਾ ਹੈ। ਫਿਰ ਉਸੇ ਚਿੰਤਾਮਣੀ ਨੇ ਉਹਨਾਂ ਨੂੰ ਪਾਤਸ਼ਾਹ ਨਾਲ ਵੀ ਮਿਲਾ ਦਿੱਤਾ। ਇਸੇ ਪ੍ਰਕਾਰ ਵਾਹਿਗੁਰੂ ਪ੍ਰਮੇਸਰ ਦੀ ਭਗਤੀ 'ਪਾਰਸ' ਹੈ ਅਤੇ ਬ੍ਰਹਮ ਵਿਦਿਆ 'ਚਿੰਤਾਮਣੀ' ਹੈ। ਜਿੰਨ੍ਹਾਂ ਦੇ ਮਨ ਰੂਪ ਲੋਹੇ ਦੇ ਸ਼ਸ਼ਤਰ ਭਗਤੀ ਰੂਪ ਪਾਰਸ ਨਾਲ ਲੱਗ ਜਾਂਦੇ ਹਨ ਉਹ ਸ਼ੁੱਧ

---

* **ਚਿੰਤਾਮਣੀ** : ਪੁਰਾਣਾਂ ਅਨੁਸਾਰ ਇਹ ਇੱਕ ਮਣੀ (ਰਤਨ) ਹੈ ਜੋ ਮਨ ਚਿਤਵੇ ਪਦਾਰਥ ਦਿੰਦੀ ਹੈ।

ਹੋ ਜਾਂਦੇ ਹਨ ਅਤੇ ਜਿੰਨ੍ਹਾਂ ਨੂੰ ਚਿੰਤਾਮਣੀ ਦੀ ਨਿਆਈਂ ਬ੍ਰਹਮ ਵਿਦਿਆ ਪ੍ਰਾਪਤ ਹੋ ਜਾਂਦੀ ਹੈ। ਉਹਨਾਂ ਦੇ ਅੰਦਰੋਂ ਅਗਿਆਨ ਰੂਪ ਹਨੇਰਾ ਤੇ ਸਾਰੇ ਭਰਮ ਦੂਰ ਹੋ ਜਾਂਦੇ ਹਨ। ਫਿਰ ਉਹ ਪਾਤਸ਼ਾਹਾਂ ਦੇ ਪਾਤਸ਼ਾਹ ਜੋ ਅਕਾਲ ਪੁਰਖ ਵਾਹਿਗੁਰੂ ਹਨ ਉਹਨਾਂ ਦੀ ਪ੍ਰਾਪਤੀ ਵਾਲੇ ਵੀ ਹੋ ਜਾਂਦੇ ਹਨ।

**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥** (ਅੰਗ : ੬੩੨)

ਇਸ ਪ੍ਰਕਾਰ ਵਾਹਿਗੁਰੂ ਪ੍ਰਮੇਸਰ ਅਤੇ ਉਸਦਾ ਨਾਮ ਚਿੰਤਾਮਣੀ ਦੀ ਨਿਆਈਂ ਹਨ।

**ਦੀਨ ਦਇਆਲਾ; ਪਾਰਬ੍ਰਹਮ ॥**

ਉਹ ਪਾਰਬ੍ਰਹਮ ਪ੍ਰਮੇਸਰ (ਦੀਨ) ਗਰੀਬਾਂ ਉੱਤੇ (ਦਇਆਲਾ) ਦਇਆ ਕਰਨ ਵਾਲਾ ਹੈ।

**ਜਾ ਕੈ ਸਿਮਰਣਿ; ਸੁਖ ਭਏ ॥੧॥**

(ਜਾ) ਜਿਸ ਵਾਹਿਗੁਰੂ ਪ੍ਰਮੇਸਰ ਦਾ (ਸਿਮਰਣਿ) ਸਿਮਰਨ (ਕੈ) ਕਰਕੇ ਸਾਰੇ ਸੁੱਖ (ਭਏ) ਪ੍ਰਾਪਤ ਹੋਏ ਹਨ।

**ਅਕਾਲ ਪੁਰਖ; ਅਗਾਧਿ ਬੋਧ ॥**

ਉਹ ਪ੍ਰਮੇਸਰ *(ਅਕਾਲ) ਕਾਲ ਤੋਂ ਰਹਿਤ, (ਪੁਰਖ) ਸਾਰੀਆਂ ਥਾਵਾਂ ਵਿੱਚ ਪੂਰਨ ਹੈ, ਅਤੇ ਉਸਦਾ (ਬੋਧ) ਵਿਚਾਰ ਵੀ (ਅਗਾਧਿ) ਬੇਅੰਤ ਹੈ।

**ਸੁਨਤ ਜਸੋ; ਕੋਟਿ ਅਘ ਖਏ ॥੨॥**

ਐਸੇ ਸੱਚੇ ਪਾਤਸ਼ਾਹ ਦਾ (ਜਸੋ) ਜਸ ਸੁਣਨ ਨਾਲ (ਕੋਟਿ) ਕਰੋੜਾਂ ਪੁਰਖਾਂ ਦੇ **ਵਾ:** ਕਰੋੜਾਂ ਜਨਮਾਂ ਦੇ (ਅਘ) ਪਾਪ (ਖਏ) ਨਾਸ਼ ਹੋ ਗਏ ਹਨ। ਹੇ ਭਾਈ ! ਉਸ ਵਾਹਿਗੁਰੂ ਪ੍ਰਮੇਸਰ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੀਏ।

**ਕਿਰਪਾ ਨਿਧਿ ਪ੍ਰਭ; ਮਇਆ ਧਾਰਿ ॥**

ਹੇ ਕਿਰਪਾ ਦੇ (ਨਿਧਿ) ਸਮੁੰਦਰ (ਪ੍ਰਭ) ਅਕਾਲ ਪੁਰਖ ਜੀ ਸਾਡੇ 'ਤੇ ਐਸੀ (ਮਇਆ) ਕਿਰਪਾ ਦ੍ਰਿਸ਼ਟੀ (ਧਾਰਿ) ਧਾਰੋ।

**ਨਾਨਕ ਹਰਿ ਹਰਿ; ਨਾਮ ਲਏ ॥੩॥੧੩॥੧੫੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰੀ ਪ੍ਰਮੇਸਰ ! ਅਸੀਂ ਆਪ ਜੀ ਦਾ ਨਾਮ (ਲਏ) ਲੈਣਾ ਕਰੀਏ ਭਾਵ ਜਪਣਾ ਕਰੀਏ।

**ਗਉੜੀ ਪੂਰਬੀ ਮਹਲਾ ੫ ॥**

**ਮੇਰੇ ਮਨ; ਸਰਣਿ ਪ੍ਰਭੂ, ਸੁਖ ਪਾਏ ।**

ਹੇ ਮੇਰੇ ਪਿਆਰੇ ਮਨਾ ! ਜਿਸ ਕਿਸੇ ਨੂੰ ਸੁਖ ਪ੍ਰਾਪਤੀ ਹੋਈ ਹੈ ਉਹ (ਪ੍ਰਭੂ) ਵਾਹਿਗੁਰੂ ਦੀ ਸ਼ਰਨ ਪੈਣ ਕਰਕੇ ਹੋਈ ਹੈ। **ਵਾ:** ਜੇ ਤੂੰ (ਪ੍ਰਭੂ) ਵਾਹਿਗੁਰੂ ਦੀ ਸ਼ਰਨ ਵਿੱਚ ਪਵੇਂਗਾ ਤਾਂ ਤੂੰ ਵੀ ਸੁੱਖ ਪਾਵੇਂਗਾ।

**ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ; ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥**

(ਜਾ) ਜਿਸ ਦਿਨ ਤੈਨੂੰ ਪ੍ਰਾਣਾ ਅਤੇ ਸੁੱਖਾਂ ਨੂੰ (ਦਾਤਾ) ਦੇਣ ਵਾਲਾ ਵਾਹਿਗੁਰੂ ਪ੍ਰਮੇਸਰ (ਬਿਸਰੈ) ਭੁੱਲ ਜਾਂਦਾ ਹੈ। (ਸੋ) ਉਹ ਸਾਰੇ (ਦਿਨੁ) ਦਿਨ (ਅਜਾਏ) ਵਿਅਰਥ ਹੀ ਚਲੇ (ਜਾਤ) ਜਾਂਦੇ ਹਨ।

---

* 'ਅਕਾਲ ਪੁਰਖ' ਨਾਮ ਸਭ ਤੋਂ ਪਹਿਲਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਮਾਰੂ ਸੋਲਹਿਆਂ ਵਿਚ ਉਚਾਰਨ ਕੀਤਾ ਹੈ, **"ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥"**

**ਏਕ ਰੈਣ ਕੇ, ਪਾਹੁਨ ਤੁਮ ਆਏ; ਬਹੁ ਜੁਗ ਆਸ ਬਧਾਏ ॥**

ਹੇ ਜੀਵ ! (ਤੁਮ) ਤੁਸੀਂ ਇਸ ਸੰਸਾਰ ਵਿੱਚ (ਏਕ) ਇੱਕ ਉਮਰ ਰੂਪ (ਰੈਣ) ਰਾਤ ਦੀ (ਪਾਹੁਨ) ਪ੍ਰਾਹੁਣਾਚਾਰੀ ਵਿੱਚ ਆਏ ਹੋ। ਪਰ ਤੁਸਾਂ (ਬਹੁ ਜੁਗ) ਬਹੁਤੇ ਜੁਗ ਜੀਉਣ ਦੀ ਆਸ (ਬਧਾਏ) ਬੰਨ ਲਈ ਹੈ ਕਿ ਚਾਰੇ ਜੁਗ ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ ਗੁਜਰ ਜਾਣਗੇ, ਪਰ ਅਸੀਂ ਨਹੀਂ ਮਰਨਾ। ਇਸ ਪ੍ਰਕਾਰ ਇੰਨੀ ਵੱਡੀ ਜੀਉਣ ਦੀ ਆਸ ਬੰਨੀ ਬੈਠੇ ਹੋ।

**ਗ੍ਰਿਹ ਮੰਦਰ ਸੰਪੈ ਜੋ ਦੀਸੈ; ਜਿਉ ਤਰਵਰ ਕੀ ਛਾਏ ॥੧॥**

(ਗ੍ਰਿਹ) ਕੱਚੇ ਘਰ (ਮੰਦਰ) ਪੱਕੇ ਘਰ (ਸੰਪੈ) ਹਾਥੀ, ਘੋੜੇ, ਗਾਈਆਂ ਆਦਿਕ ਜੋ (ਦੀਸੈ) ਦਿਸਦੇ ਹਨ, ਇਹ ਤਾਂ ਇਸ ਪ੍ਰਕਾਰ ਹਨ, (ਜਿਉ) ਜਿਵੇਂ (ਤਰਵਰ) ਬ੍ਰਿਛ (ਕੀ) ਦੀ (ਛਾਏ) ਛਾਂ ਹੁੰਦੀ ਹੈ। ਜਦੋਂ ਸੂਰਜ ਦਿਸ਼ਾ ਬਦਲਦਾ ਹੈ ਤਾਂ ਛਾਂ ਵੀ ਬਦਲ ਕੇ ਦੂਸਰੇ ਪਾਸੇ ਹੋ ਜਾਂਦੀ ਹੈ ਇਸੇ ਪ੍ਰਕਾਰ ਜਦੋਂ ਪ੍ਰਾਲਬਧ ਰੂਪ ਸੂਰਜ ਪੁੰਨ ਰੂਪ ਪੂਰਬ ਤੋਂ ਪੱਛਮ ਵੱਲ ਚਲਿਆ ਗਿਆ ਤਾਂ ਉਸ ਸਮੇਂ ਇਹ ਸਾਰੇ ਪਦਾਰਥ ਛਾਂ ਦੇ ਬੱਦਲ ਵਾਂਗ ਨਾਸ਼ ਹੋ ਜਾਣਗੇ। ਹੇ ਜੀਵ ! ਇਹ ਪਦਾਰਥ ਸਦਾ ਕਾਇਮ ਨਹੀਂ ਰਹਿਣੇ ਹਨ, ਤੂੰ ਕਿਉਂ ਇਹਨਾਂ ਵਿੱਚ ਲੱਗਾ ਹੋਇਆ ਹੈ।

**ਤਨੁ ਮੇਰਾ, ਸੰਪੈ ਸਭ ਮੇਰੀ; ਬਾਗ ਮਿਲਖ ਸਭ ਜਾਏ ॥**

ਹੇ ਜੀਵ ! ਤੂੰ ਇਸ ਪ੍ਰਕਾਰ ਮੰਨਦਾ ਹੈ ਕਿ (ਤਨ ਮੇਰਾ) ਇਹ ਸਰੀਰ ਮੇਰਾ ਹੈ ਅਤੇ (ਸਭ) ਸਾਰੀ (ਸੰਪੈ) ਹਾਥੀ, ਘੋੜੇ, ਮੱਝਾਂ, ਗਾਵਾਂ ਆਦਿਕ ਸੰਪਦਾ ਵੀ ਮੇਰੀ ਹੈ। ਫਿਰ ਤੂੰ ਬਾਗ (ਮਿਲਖ) ਜਗੀਰਾਂ ਤੇ (ਸਭ) ਸਾਰੀਆਂ ਥਾਵਾਂ ਆਪਣੀਆਂ ਸਮਝੀਆਂ ਹਨ। ਪਰ ਇਹਨਾਂ ਵਿਚੋਂ ਤੇਰੇ ਕੋਲ ਕੁਝ ਵੀ ਨਹੀਂ ਰਹੇਗਾ, (ਸਭ) ਸਾਰਾ ਕੁਝ ਚਲਿਆ (ਜਾਏ) ਜਾਵੇਗਾ।

**ਦੇਵਨਹਾਰਾ ਬਿਸਰਿਓ ਠਾਕੁਰੁ; ਖਿਨ ਮਹਿ ਹੋਤ ਪਰਾਏ ॥੨॥**

ਇਹ ਸਭ ਕੁਝ (ਦੇਵਨਹਾਰਾ) ਦੇਣ ਵਾਲਾ ਜੋ (ਠਾਕੁਰੁ) ਸੁਆਮੀ ਪ੍ਰਮੇਸਰ ਹੈ, ਉਹ ਤੈਨੂੰ (ਬਿਸਰਿਓ) ਭੁੱਲ ਚੁੱਕਾ ਹੈ। ਜਿੰਨ੍ਹਾਂ ਪਦਾਰਥਾਂ ਨੂੰ ਤੂੰ ਆਪਣਾ ਮੰਨੀ ਬੈਠਾਂ ਹੈਂ। ਇਹ ਸਾਰੇ ਪਦਾਰਥ ਖਿਨ (ਮਹਿ) ਵਿਚ ਹੀ (ਪਰਾਏ) ਬੇਗਾਨੇ (ਹੋਤ) ਹੋ ਜਾਣੇ ਹਨ।

**ਅੰਗ:੨੧੩**

**ਪਹਿਰੈ ਬਾਗਾ, ਕਰਿ ਇਸਨਾਨਾ; ਚੋਆ ਚੰਦਨ ਲਾਏ ॥**

ਤੂੰ ਖੁਸ਼ਬੂਦਾਰ ਪਾਣੀਆਂ ਨਾਲ ਇਸਨਾਨ ਕਰਕੇ, ਚੰਗੇ ਸੁੰਦਰ (ਬਾਗਾ) ਚਿੱਟੇ ਪੁਸ਼ਾਕੇ (ਪਹਿਰੈ) ਪਹਿਨਦਾ ਹੈ ਅਤੇ ਆਪਣੇ ਸਰੀਰ ਤੋਂ ਮਹਿਕ ਨਿਕਲਣ ਵਾਸਤੇ (ਚੋਆ) ਅਤਰ, ਚੰਦਨ ਆਦਿਕਾਂ ਨੂੰ ਲਾਉਂਦਾ ਹੈਂ ਕਿ ਦੁਨੀਆਂ ਮੈਨੂੰ ਵੇਖੇ ਕਿ ਉਹ ਫਲਾਣਾ ਨੌਜਵਾਨ ਤੁਰਿਆ ਜਾਂਦਾ ਹੈ।

**ਨਿਰਭਉ ਨਿਰੰਕਾਰ ਨਹੀ ਚੀਨਿਆ; ਜਿਉ ਹਸਤੀ ਨਾਵਾਏ ॥੩॥** *('ਨਾਵਾਏ' ਭਾਰਾ ਬੋਲੋ)*

ਹੇ ਜੀਵ ! ਤੂੰ ਹੋਰਨਾਂ ਵਾਧੂ ਕੰਮਾਂ ਵਿਚ ਫਸ ਕੇ (ਨਿਰਭਉ) ਭੈ ਤੋਂ ਰਹਿਤ ਨਿਰੰਕਾਰ ਪ੍ਰਮੇਸਰ ਨੂੰ ਨਹੀਂ (ਚੀਨਿਆਂ) ਜਾਣਿਆ ਹੈ। (ਜਿਉ) ਜਿਵੇਂ (ਹਸਤੀ) ਹਾਥੀ (ਨਾਵਾਏ) ਨਹਾਉਣਾ ਕਰੀਏ ਤਾਂ ਮਗਰੋਂ ਉਹ

ਉਲਟ ਕੇ ਆਪਣੇ ਤੇ ਖੇਹ ਪਾ ਲੈਂਦਾ ਹੈ ਇਸੇ ਪ੍ਰਕਾਰ ਤੇਰਾ ਚੰਗੇ ਵਸਤਰ ਪਹਿਨ ਕੇ ਤੇ ਅਤਰ ਲਾ ਕੇ ਹੰਕਾਰ ਕਰਨਾ ਹਾਥੀ ਨੂੰ ਇਸਨਾਨ ਕਰਾਉਣ ਦੀ ਨਿਆਈਂ ਨਿਸਫਲ ਹੈ।

**ਜਉ ਹੋਇ ਕ੍ਰਿਪਾਲ, ਤ ਸਤਿਗੁਰੁ ਮੇਲੈ; ਸਭਿ ਸੁਖ ਹਰਿ ਕੇ ਨਾਏ ॥**

(ਜਉ) ਹੇ ਵਾਹਿਗੁਰੂ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਕ੍ਰਿਪਾਲ) ਕਿਰਪਾਲੂ ਹੋਵੇ ਤਾਂ ਇਸ ਜੀਵ ਨੂੰ ਸਤਿਗੁਰਾਂ ਨਾਲ (ਮੇਲੈ) ਮੇਲ ਦਿੰਦਾ ਹੈ। ਫਿਰ ਸਤਿਗੁਰੂ ਜੀ ਕਿਰਪਾ ਕਰਕੇ ਪ੍ਰਮੇਸਰ ਦੇ ਨਾਮ ਨਾਲ ਜੋੜ ਦਿੰਦੇ ਹਨ ਅਤੇ (ਹਰਿ ਕੇ ਨਾਏ) ਪ੍ਰਮੇਸਰ ਦੇ ਨਾਮ ਕਰਕੇ (ਸਭਿ ਸੁਖ) ਸਾਰੇ ਸੁਖ ਪ੍ਰਾਪਤ ਹੁੰਦੇ ਹਨ।

**ਮੁਕਤੁ ਭਇਆ ਬੰਧਨ ਗੁਰਿ ਖੋਲੇ;**
**ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥**

ਉਹ ਪੁਰਖ ਸੰਸਾਰ ਤੋਂ ਮੁਕਤ (ਭਇਆ) ਹੋ ਗਿਆ ਹੈ, ਗੁਰਿ ਸਤਿਗੁਰੂ ਜੀ ਨੇ ਉਸ ਦੇ (ਬੰਧਨ) ਜੰਮਣ-ਮਰਨ ਦੇ ਕਰਤਾ-ਭੋਗਤਾ ਦੇ, ਹਉਮੈ ਦੇ, ਮਮਤਾ ਦੇ ਸਾਰੇ ਬੰਧਨ ਖੋਲ ਦਿੱਤੇ ਹਨ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹ (ਜਨ) ਸੇਵਕ ਬਣ ਕੇ (ਹਰਿ) ਹਰੀ ਦੇ ਗੁਣਾਂ ਨੂੰ (ਗਾਏ) ਗਾਉਂਦੇ ਹਨ।

**ਗਉੜੀ ਮਹਲਾ ੫ ॥**
**ਮੇਰੇ ਮਨ; ਗੁਰੁ ਗੁਰੁ, ਗੁਰੁ ਸਦ ਕਰੀਐ ॥**

ਹੇ ਮੇਰੇ ਮਨਾ! (ਗੁਰੁ) ਗੁਰੂਆਂ ਦਾ (ਗੁਰੁ) ਗੁਰੂ ਭਾਵ ਸਾਰਿਆਂ ਦਾ ਗੁਰੂ ਜੋ ਅਕਾਲ ਪੁਰਖ ਹੈ ਜਿਸ ਵਾਹਿਗੁਰੂ ਨੇ :

**ਕੋਟਨ ਇੰਦ੍ਰ ਕਰੇ ਜਿਹ ਕੋ, ਕਈ ਕੋਟਿ ਉਪਿੰਦ੍ਰ ਬਨਾਇ ਖਪਾਯੋ ॥**
**ਦਾਨਵ ਦੇਵ ਫਨਿੰਦ੍ਰ ਧਰਾਧਰ, ਪੱਛ ਪਸੂ ਨਹਿ ਜਾਤਿ ਗਨਾਯੋ ॥**
**ਆਜ ਲਗੇ ਤਪ ਸਾਧਤ ਹੈ, ਸ਼ਿਵ ਊ ਬ੍ਰਹਮਾ ਕਛੁ ਪਾਰ ਨਾ ਪਾਯੋ ॥**
**ਬੇਦ ਕਤੇਬ ਨ ਭੇਦ ਲਖਯੋ ਜਿਹ, ਸੋਊ ਗੁਰੂ ਗੁਰ ਮੋਹਿ ਬਤਾਯੋ ॥੧੭॥**

*(ਸ੍ਰੀ ਦਸਮ ਗ੍ਰੰਥ, ੩੩ ਸਵੈਯੇ)*

ਉਸ ਅਕਾਲ ਪੁਰਖ ਵਾਹਿਗੁਰੂ ਦਾ ਮਨ, ਬਾਣੀ, ਸਰੀਰ ਕਰਕੇ ਸਦਾ ਹੀ ਜਾਪ ਕਰੀਏ।

**ਅਥਵਾ :** ਜੋ ਬ੍ਰਹਮਾ ਦਾ ਵੀ (ਗੁਰੁ) ਗੁਰੂ, ਵਿਸ਼ਨੂੰ ਦਾ ਵੀ (ਗੁਰੁ) ਗੁਰੂ, ਸ਼ਿਵਜੀ ਦਾ ਵੀ (ਗੁਰੁ) ਗੁਰੂ ਅਕਾਲ ਪੁਰਖ ਹੈ ਉਸਦਾ ਮਨ, ਬਾਣੀ, ਸਰੀਰ ਕਰਕੇ ਸਦਾ ਹੀ ਸਿਮਰਨ ਕਰੀਏ।

**ਗੁਰੂਰ ਬ੍ਰਹਮਾ ਗੁਰੂਰ ਵਿਸ਼ਨੂੰ ਗੁਰੂਰ ਦੇਵ ਮਹੇਸ਼ਰਾ।**
**ਗੁਰੂ ਸਾਖਯਾਤ ਪਾਰਬ੍ਰਹਮੰ ਤਸਮਈ ਸ੍ਰੀ ਗੁਰ ਮਈ ਏ ਨਮਹ।** *(ਸ਼ੁਰਤੀ)*

**ਅਥਵਾ :** (ਗੁਰੁ) ਚੇਤਨ ਸਰੂਪ (ਗੁਰੁ) ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ (ਗੁਰੁ) ਅਗਿਆਨ ਦਾ ਨਾਸ਼ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ। **ਵਾ:** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਸਰੂਪ (ਗੁਰੁ) ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ (ਗੁਰੁ) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ (ਗੁਰੁ) ਸ੍ਰੀ ਗੁਰੂ ਰਾਮਦਾਸ ਜੀ ਹਨ। ਐਸੇ ਸਤਿਗੁਰਾਂ ਦੁਆਰਾ ਸਦਾ ਹੀ ਵਾਹਿਗੁਰੂ ਦੇ ਜਾਪ ਨੂੰ ਕਰੀਏ।

**ਅਥਵਾ :** (ਗੁਰੁ) ਸਤਿਗੁਰੂ ਜੀ ਚੌਹਾਂ ਜੁਗਾਂ ਵਿੱਚ (ਗੁਰੁ) ਜੋਤੀ ਸਰੂਪ ਅਤੇ (ਗੁਰੁ) ਪੂਜਨੀਕ ਹਨ। ਐਸੇ ਸਤਿਗੁਰਾਂ ਨੂੰ ਸਦਾ ਮਨ, ਬਾਣੀ, ਸਰੀਰ ਕਰਕੇ ਯਾਦ ਕਰੀਏ।

**ਅਥਵਾ :** (ਗੁਰੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਗੁਰੁ) *ਪੰਡਿਤ ਗੁਰੂਆਂ ਅਵਧੂਤ ਗੁਰੂਆਂ, ਬ੍ਰਹਮ ਨੇਸ਼ਠੀ ਬ੍ਰਹਮ ਸ੍ਰੋਤਰੀ ਗੁਰੂਆਂ ਨਾਲੋਂ ਵੀ (ਗੁਰੁ) ਵੱਡੇ ਹਨ। ਆਪ ਤਾਂ ਅਕਾਲ ਪੁਰਖ ਦਾ ਹੀ ਸਰੂਪ ਹਨ। ਐਸੇ ਸਤਿਗੁਰਾਂ ਨੂੰ ਮਨ, ਬਾਣੀ, ਸਰੀਰ ਕਰਕੇ ਸਦਾ ਹੀ ਨਮਸਕਾਰ ਕਰੀਏ।

**ਰਤਨ ਜਨਮੁ, ਸਫਲੁ ਗੁਰਿ ਕੀਆ; ਦਰਸਨ ਕਉ ਬਲਿਹਾਰੀਆ ॥੧॥ ਰਹਾਉ ॥**

ਐਸੇ (ਗੁਰਿ) ਸਤਿਗੁਰਾਂ ਦੇ ਦਰਸਨਾਂ ਤੋਂ (ਬਲਿਹਾਰੀਆ) ਕੁਰਬਾਨ ਜਾਈਏ ਜਿਨਾਂ ਨੇ ਕੌਡੀਆਂ ਦੇ ਭਾਅ ਵਿਅਰਥ ਜਾ ਰਹੇ ਰਤਨਾਂ ਵਰਗੇ ਅਮੋਲਕ ਜਨਮ ਨੂੰ (ਸਫਲੁ) ਸਫਲਾ (ਕੀਆ) ਕਰ ਦਿੱਤਾ ਹੈ।

**ਜੇਤੇ ਸਾਸ ਗ੍ਰਾਸ ਮਨੁ ਲੇਤਾ; ਤੇਤੇ ਹੀ ਗੁਨ ਗਾਈਐ ॥**

ਹੇ ਮੇਰੇ ਮਨਾ! (ਜੇਤੇ) ਜਿੰਨੇ ਵੀ **(ਸਾਸ) ਸਾਹ ਤੂੰ ਬਾਹਰ ਨੂੰ ਆਉਂਦੇ ਅਤੇ ***(ਗ੍ਰਾਸ) ਅੰਦਰ ਨੂੰ ਜਾਂਦੇ ਹੋਏ (ਲੇਤਾ) ਲੈਂਦਾ ਹੈ **ਵਾ:** ਜਿੰਨੇ ਵੀ ਸਾਹ ਅਤੇ (ਗ੍ਰਾਸ) ਗਰਾਹੀਆਂ ਲੈਂਦਾ ਹੈਂ **ਵਾ:** ਜਿੰਨੇ ਵੀ (ਸਾਸ ਗ੍ਰਾਸ) ਸਵਾਸ ਪਰ ਸਵਾਸ ਲੈਂਦਾ ਹੈਂ (ਤੇਤੇ) ਉਤਨੇ ਹੀ ਵਾਹਿਗੁਰੂ ਦੇ ਗੁਣਾਂ ਨੂੰ ਗਾਉਣਾ ਕਰ। ਭਾਵ ਹਰੇਕ ਆਉਂਦੇ ਜਾਂਦੇ ਸਾਹ ਨਾਲ ਵਾਹਿਗੁਰੂ ਕਿਹਾ ਕਰ। ਜੇ ਬਹੁਤਾ ਕੁਝ ਨੀ ਕਰ ਸਕਦਾ ਤਾਂ ਅੱਧਾ-ਅੱਧਾ ਪੱਤਰਾ ਸਹਿਜ ਪਾਠ ਹੀ ਕਰ ਲਿਆ ਕਰ। ਜਿਹੜਾ ਕਿ ਇੱਕ ਸਾਹ ਨਾਲ ਹੀ ਹੋ ਜਾਂਦਾ ਹੈ। ਹੇ ਮਨਾ! ਇੰਨੇ ਕੁ ਗੁਣ ਤਾਂ ਧਾਰਨ ਕਰ ਲੈ।

**ਜਉ ਹੋਏ ਦੈਆਲੁ ਸਤਿਗੁਰੁ ਅਪੁਨਾ; ਤਾ ਇਹ ਮਤਿ ਬੁਧਿ ਪਾਈਐ ॥੧॥**

ਹੇ ਭਾਈ! (ਜਉ) ਜੇਕਰ (ਅਪੁਨਾ) ਆਪਣੇ ਸਤਿਗੁਰੂ ਸਾਹਿਬ ਜੀ (ਦੈਆਲੁ) ਦਇਆਲੂ ਹੋ ਜਾਣ ਤਾਂ (ਇਹ) ਇਸ (ਮਤਿ) ਮਤੀ ਅੰਦਰ ਬੋਧ ਵਾਲੀ (ਬੁਧਿ) ਬੁੱਧੀ ਪਾਈਦੀ ਹੈ। **ਵਾ:** ਤਾਂ ਚਤੁਰਾਈ ਵਾਲੀ, ਵਿਸ਼ੇ ਵਿਸ਼ੈਣੀ ਵਾਲੀ ਮਤ ਛੱਡ ਕੇ ਇਹ ਗਿਆਨ ਵਾਲੀ ਬੁੱਧੀ ਪਾਈਦੀ ਹੈ।

---

* **ਪੰਡਿਤ ਗੁਰੂ :** ਪੰਡਿਤ ਗੁਰੂ ਵਿਦਿਆ ਤਾਂ ਬਹੁਤ ਪੜ੍ਹ ਲੈਂਦੇ ਹਨ ਪਰ ਉਸ ਦੀ ਕਮਾਈ ਨਹੀਂ ਕਰਦੇ। ਜਿਵੇਂ ਕੋਈ ਅਣਤਾਰੂ (ਜਿਸਨੂੰ ਤਰਨਾ ਨਾ ਆਉਂਦਾ ਹੋਵੇ) ਮਨੁੱਖ ਨੇ ਦਰਿਆ ਪਾਸ ਬੈਠੇ ਹੋਏ ਦੂਸਰੇ ਮਨੁੱਖ ਨੂੰ ਪੁੱਛਿਆ ਕਿ ਦਰਿਆ ਵਿਚ ਕਿੰਨ੍ਹਾ ਕੁ ਪਾਣੀ ਹੈ ਤਾਂ ਉਹ ਅੱਗੋਂ ਕਹਿੰਦਾ ਕਿ ਥੋੜ੍ਹਾ ਹੀ ਹੈ ਤੂੰ ਲੰਘ ਜਾਵੇਂਗਾ। ਜਦੋਂ ਅੱਧ ਵਿਚ ਜਾ ਕੇ ਡੁੱਬਣ ਲੱਗਾ ਤਾਂ ਕਹਿੰਦਾ ਕਿ ਤੂੰ ਮੇਰੇ ਨਾਲ ਧੋਖਾ ਕੀਤਾ ਹੈ। ਉਸ ਵਕਤ ਕੰਢੇ ਦੇ ਬੈਠਾ ਹੋਇਆ ਮਨੁੱਖ ਕਹਿਣ ਲੱਗਾ ਕਿ ਮੈਂ ਤਾਂ ਆਪ ਕਦੇ ਵੀ ਦਰਿਆ ਵਿਚਕਾਰੋਂ ਨਹੀਂ ਵੇਖਿਆ। ਇਸੇ ਪ੍ਰਕਾਰ ਪੰਡਿਤ ਗੁਰੂ ਆਪ ਤਾਂ ਕਮਾਈ ਨਹੀਂ ਕਰਦੇ ਪਰ ਦੂਸਰਿਆਂ ਨੂੰ ਉਪਦੇਸ਼ ਦਿੰਦੇ ਹਨ। ਜਿਹੜਾ ਮਨੁੱਖ ਇੰਨ੍ਹਾਂ ਵਿਦਵਾਨ ਪੰਡਿਤਾਂ ਦੇ ਆਖੇ ਲੱਗ ਕਿ ਧੋਖੇ ਵਿਚ ਪੈ ਜਾਂਦਾ ਹੈ ਉਹ ਸੰਸਾਰ ਸਮੁੰਦਰ ਵਿਚ ਡੁੱਬ ਜਾਂਦਾ ਹੈ।

**ਅਵਧੂਤ ਗੁਰੂ :** ਅਵਧੂਤ ਗੁਰੂ ਅਨਪੜ੍ਹ ਹੁੰਦੇ ਹਨ ਭਾਵ ਇੰਨ੍ਹਾਂ ਨੇ ਨਾਂ ਤਾਂ ਆਪ ਵਿਦਿਆ ਪੜ੍ਹੀ ਹੁੰਦੀ ਅਤੇ ਨਾ ਹੀ ਦੂਸਰਿਆਂ ਨੂੰ ਸਿੱਖਿਆ ਦਿੰਦੇ ਹਨ। ਇਹ ਕਿਸੇ ਤੋਂ ਮੰਤਰ ਪ੍ਰਾਪਤ ਕਰਕੇ ਸਿਧੀ ਕਰ ਲੈਂਦੇ ਹਨ ਤੇ ਲਾਠੀ ਦੀ ਨਿਆਈਂ ਤਰਦੇ ਹਨ। ਭਾਵ ਜਿਵੇਂ ਲਾਠੀ ਆਪ ਤਾਂ ਪਾਣੀ ਤੋਂ ਤਰ ਜਾਂਦੀ ਹੈ, ਪਰ ਕਿਸੇ ਮਨੁੱਖ ਨੂੰ ਪਾਰ ਨਹੀਂ ਕਰਾ ਸਕਦੀ। ਇਸੇ ਪ੍ਰਕਾਰ ਅਵਧੂਤ ਗੁਰੂ ਕਿਸੇ ਤੋਂ ਸਿੱਖਿਆ ਪ੍ਰਾਪਤ ਕਰਕੇ ਆਪ ਤਾਂ ਤਰ ਜਾਂਦੇ ਹਨ ਪਰ ਦੂਸਰਿਆਂ ਨੂੰ ਤਾਰਨ ਵਿਚ ਸਮਰੱਥ ਨਹੀਂ ਹੁੰਦੇ। ਫਿਰ ਜਿਵੇਂ ਲਾਠੀ ਨਾਲ ਲੱਗ ਕਿ ਛੋਟਾ ਜੀਵ ਤਰ ਜਾਂਦਾ ਹੈ, ਤਿਵੇਂ ਹੀ ਅਵਧੂਤ ਗੁਰੂਆਂ ਜੋ ਪਾਪਾਂ ਤੋਂ ਰਹਿਤ ਤੇ ਹਲਕੇ ਹੁੰਦੇ ਹਨ, ਉਹ ਤਰ ਜਾਂਦੇ ਹਨ।

**ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਠੀ ਗੁਰੂ :** ਜਿੰਨ੍ਹਾਂ ਨੇ ਬ੍ਰਹਮ ਵਿਦਿਆ ਪੜ੍ਹੀ ਹੋਵੇ ਤੇ ਉਸਦੀ ਕਮਾਈ ਵੀ ਕੀਤੀ ਹੋਵੇ ਉਹ ਬ੍ਰਹਮ ਸ੍ਰੋਤਰੀ ਤੇ ਬ੍ਰਹਮ ਨੇਸ਼ਠੀ ਗੁਰੂ ਹੁੰਦੇ ਹਨ। ਇਹ ਆਪ ਤਾਂ ਜਹਾਜ ਦੀ ਨਿਆਈਂ ਸੰਸਾਰ ਸਮੁੰਦਰ ਤੋਂ ਤਰਦੇ ਹੀ ਹਨ, ਨਾਲ-ਨਾਲ ਹੋਰਨਾਂ ਨੂੰ ਵੀ ਉਪਦੇਸ਼ ਦੇ ਕੇ ਤਾਰ ਦਿੰਦੇ ਹਨ।

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ (ਅੰਗ : ੩੦੬)**

** **ਸਾਸ :** ਸਾਹ ਨੂੰ ਅੰਦਰੋਂ ਬਾਹਰ ਕੱਢਣ ਦਾ ਨਾਮ ਸਾਸ ਹੈ।

*****ਗ੍ਰਾਸ :** ਸਾਹ ਨੂੰ ਬਾਹਰੋਂ ਅੰਦਰ ਗ੍ਰਸਣ ਦਾ ਨਾਮ ਗ੍ਰਾਸ ਹੈ।

## ਮੇਰੇ ਮਨ, ਨਾਮਿ ਲਏ ਜਮ ਬੰਧ ਤੇ ਛੂਟਹਿ; ਸਰਬ ਸੁਖਾ ਸੁਖ ਪਾਈਐ ॥

ਹੇ ਮੇਰੇ ਪਿਆਰੇ ਮਨਾ! ਮਹਾਰਾਜ ਦਾ ਨਾਮ (ਲਏ) ਉਚਾਰਨ ਕਰਕੇ (ਜਮ) ਜਮਾਂ ਦੇ (ਬੰਧ) ਬੰਧਨਾਂ (ਤੇ) ਤੋਂ (ਛੂਟਹਿ) ਛੁੱਟ ਜਾਵੇਂਗਾ ਅਤੇ (ਸਰਬ ਸੁਖਾ) ਸਾਰੇ ਸੁੱਖਾਂ ਵਿੱਚ ਆਤਮ ਸੁੱਖ ਨੂੰ ਪਾ ਲਵੇਂਗਾ।

## ਸੇਵਿ ਸੁਆਮੀ ਸਤਿਗੁਰੁ ਦਾਤਾ; ਮਨ ਬੰਛਤ ਫਲ ਆਈਐ ॥੨॥

ਹੇ ਭਾਈ! ਸਤਿਗੁਰੂ ਜੀ ਸਾਰਿਆਂ ਦੇ (ਸੁਆਮੀ) ਮਾਲਕ ਤੇ ਦਾਤੇ ਹਨ ਤੂੰ ਉਹਨਾਂ ਦਾ (ਸੇਵਿ) ਸੇਵਨ, ਭਜਨ, ਪੂਜਨ ਕਰ। ਫਿਰ ਜੋ ਵੀ ਤੂੰ ਮਨ ਵਿੱਚ (ਬੰਛਤ) ਇੱਛਾ ਕਰੇਂਗਾ ਤੈਨੂੰ ਉਹ ਸਾਰੇ ਫਲ (ਆਈਐ) ਆ ਕੇ ਪ੍ਰਾਪਤ ਹੋ ਜਾਣਗੇ।

## ਨਾਮੁ ਇਸਟੁ ਮੀਤ ਸੁਤ ਕਰਤਾ; ਮਨ ਸੰਗਿ ਤੁਹਾਰੈ ਚਾਲੈ ॥

ਹੇ ਮਨਾ! ਨਾਮ ਨੂੰ ਹੀ ਆਪਣਾ (ਇਸਟੁ) ਪੂਜਨੀਕ ਦੇਵਤਾ (ਮੀਤ) ਮਿੱਤਰ (ਸੁਤ) ਪੁੱਤਰ ਸਮਝਣਾ ਕਰ ਅਤੇ ਕਰਤਾ ਰੂਪ ਵੀ ਨਾਮ ਹੀ ਹੈ। **ਵਾ:** ਨਾਮ ਹੀ (ਮੀਤ) ਸ੍ਰਵਣ, ਮੰਨਣ ਰੂਪ ਮਿੱਤਰ ਦੇਣ ਵਾਲਾ ਹੈ। (ਸੁਤ) ਗਿਆਨ ਰੂਪ ਪੁੱਤਰ ਦੇਣ ਵਾਲਾ ਹੈ (ਕਰਤਾ) ਸਾਰੇ ਜਗਤ ਦਾ ਕਰਤਾ ਹੈ ਅਤੇ *ਬੋਧ ਬੋਧਿਕ ਭਾਵ ਸੰਬੰਧ ਵਾਲਾ ਹੋਣ ਕਰਕੇ ਨਾਮੀ (ਇਸਟੁ) ਅਕਾਲ ਪੁਰਖ ਵਿੱਚ ਅਭੇਦ ਕਰਾਉਣ ਵਾਲਾ ਹੈ। **ਵਾ:** (ਕਰਤਾ) ਕਰਤੇ ਪੁਰਖ ਦਾ ਨਾਮ ਹੀ (ਇਸਟੁ) ਦੇਵਤੇ ਦੇ ਥਾਂ (ਮੀਤ) ਮਿੱਤਰ ਦੇ ਥਾਂ (ਸੁਤ) ਪੁੱਤਰਾਂ ਦੇ ਥਾਂ (ਤੁਹਾਰੈ) ਤੇਰੇ (ਸੰਗਿ) ਨਾਲ (ਚਾਲੈ) ਚੱਲੇਗਾ ਭਾਵ ਲੋਕ-ਪ੍ਰਲੋਕ ਵਿੱਚ ਨਾਮ ਹੀ ਤੇਰਾ ਆਸਰਾ ਬਣੇਗਾ।

## ਕਰਿ ਸੇਵਾ ਸਤਿਗੁਰ ਅਪੁਨੇ ਕੀ; ਗੁਰ ਤੇ ਪਾਈਐ ਪਾਲੈ॥੩॥

ਹੇ ਮਨਾ! ਕੇਵਲ (ਸਤਿਗੁਰ) ਸਤਿਗੁਰੂ ਸਾਹਿਬ ਜੀ (ਅਪੁਨੇ) ਆਪਣੇ ਹਨ, ਹੋਰ ਕੋਈ ਵੀ ਦੁਨੀਆ ਵਿਚ ਆਪਣਾ ਨਹੀਂ ਹੈ। ਤੂੰ ਉਨ੍ਹਾਂ ਦੀ ਸੇਵਾ ਕਰਨਾ ਕਰ। **ਵਾ:** ਤੂੰ ਦੁਨੀਆਂ ਵਿਚ (ਸਤਿਗੁਰ) ਦਸ ਪਾਤਸ਼ਾਹੀਆਂ ਨੂੰ (ਅਪੁਨੇ) ਆਪਣਾ ਬਣਾ ਕੇ ਉਨ੍ਹਾਂ (ਕੀ) ਦੀ ਆਗਿਆ ਮੰਨਣ ਰੂਪ ਸੇਵਾ (ਕਰਿ) ਕਰ, ਕਿਉਂਕਿ (ਗੁਰ) ਸਤਿਗੁਰਾਂ ਤੋਂ ਹੀ ਨਾਮ ਦਾ ਉਪਦੇਸ਼ ਹਿਰਦੇ ਰੂਪ (ਪਾਲੈ) ਪੱਲੇ ਵਿਚ (ਪਾਈਐ) ਪਾਈਦਾ ਹੈ।

## ਗੁਰਿ ਕਿਰਪਾਲਿ, ਕ੍ਰਿਪਾ ਪ੍ਰਭਿ ਧਾਰੀ; ਬਿਨਸੇ ਸਰਬ ਅੰਦੇਸਾ ॥

ਜਿੰਨ੍ਹਾਂ ਤੇ (ਗੁਰਿ) ਸਤਿਗੁਰੂ ਜੀ (ਕਿਰਪਾਲਿ) ਪਿੱਛੇ ਵੀ ਕ੍ਰਿਪਾਲੂ ਸਨ, ਹੁਣ ਵੀ ਕ੍ਰਿਪਾਲੂ ਹਨ, ਉਨ੍ਹਾਂ ਤੇ ਸਮਰਥ ਗੁਰਾਂ ਨੇ (ਕ੍ਰਿਪਾ) ਕਿਰਪਾ ਧਾਰਨ ਕੀਤੀ ਹੈ। ਜਿਸ ਕਰਕੇ ਉਹਨਾਂ ਦੇ ਪ੍ਰਮਾਣ ਗਤਿ, ਪ੍ਰਮੇਯ ਗਤਿ, ਵਿਪਰਜੈ ਆਦਿਕ ਸਾਰੇ (ਅੰਦੇਸਾ) ਸੰਸੇ (ਬਿਨਸੇ) ਨਾਸ ਹੋ ਗਏ।

## ਨਾਨਕ, ਸੁਖੁ ਪਾਇਆ ਹਰਿ ਕੀਰਤਨਿ;
## ਮਿਟਿਓ ਸਗਲ ਕਲੇਸਾ ॥੪॥੧੫॥੧੫੩॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ (ਹਰਿ) ਅਕਾਲ ਪੁਰਖ ਦਾ (ਕੀਰਤਨਿ) ਜਸ ਗਾ ਕੇ ਜਿਨ੍ਹਾਂ ਨੇ ਸੁਖ

---

* ਵਾਹਿਗੁਰੂ ਅਕਾਲ ਪੁਰਖ ਬੋਧ ਰੂਪ ਹੈ ਅਤੇ ਉਸਦਾ ਨਾਮ ਬੋਧਕ ਹੈ, ਭਾਵ ਨਾਮ ਹੀ ਪ੍ਰਮੇਸਰ ਦਾ ਬੋਧ ਕਰਾਉਣ ਵਾਲਾ ਜਾਂ ਉਸਨੂੰ ਜਨਾਉਣ ਵਾਲਾ ਹੈ।

(ਪਾਇਆ) ਪਾਉਣਾ ਕੀਤਾ ਹੈ। ਉਨ੍ਹਾਂ ਦੇ ਪੰਜ ਕਲੇਸ਼ (ਰਾਗ, ਦ੍ਵੈਸ਼, ਅਵਿਦਿਆ, ਅਸਮਿਤਾ, ਅਭਿਨਿਵੇਸ਼) **ਵਾ:** ਕਲੇਸ਼ਪੁਣਾ ਸੱਚੇ ਪਾਤਸ਼ਾਹ ਦੇ ਸਿਮਰਨ ਕਰਕੇ (ਮਿਟਿਓ) ਮਿਟ ਗਿਆ ਹੈ। ਐਸੀ ਮਹਾਰਾਜ ਦੀ ਕੀਰਤਨ ਭਗਤੀ ਹੈ।

## ਰਾਗੁ ਗਉੜੀ ਮਹਲਾ ੫ ॥

**ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸਤਿਗੁਰੂ ਸ੍ਰੀ ਅਰਜਨ ਦੇਵ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਗਰੀਬ ਨਿਵਾਜ ਸੱਚੇ ਪਾਤਸ਼ਾਹ ਜੀ! ਆਪ ਜੀ ਨੇ ਤ੍ਰਿਸਨਾ ਦੇ ਬਾਬਤ ਬਚਨ ਕੀਤੇ ਹਨ :

**ਤ੍ਰਿਸਨਾ ਚਲਤ ਬਹੁ ਪਰਕਾਰਿ ॥**
**ਪੂਰਨ ਹੋਤ ਨ ਕਤਹੁ ਬਾਤਹਿ ਅੰਤਿ ਪਰਤੀ ਹਾਰਿ ॥੧॥ ਰਹਾਉ ॥** *(ਅੰਗ : ੧੨੨੪)*

ਮਹਾਰਾਜ! ਸਾਡੇ ਤਾਂਈ ਕਿਰਪਾ ਕਰਕੇ ਦੱਸਣਾ ਕਰੋ ਕਿ ਐਸੀ ਤ੍ਰਿਸਨਾ ਦਾ ਸਰੂਪ ਕੀ ਹੈ ਅਤੇ ਤ੍ਰਿਸਨਾਲੂ ਪੁਰਖਾਂ ਦੀ ਕੈਸੀ ਹਾਲਤ ਹੁੰਦੀ ਹੈ। ਸਿੱਖਾਂ ਦੀ ਬੇਨਤੀ ਸੁਣ ਕੇ ਹਜੂਰ *ਸ਼ੁੱਧ ਗਉੜੀ ਅੰਦਰ ਇਸ ਪਾਵਨ ਸ਼ਬਦ ਨੂੰ ਉਚਾਰ ਕੇ ਤ੍ਰਿਸਨਾ ਦੇ ਸਰੂਪ ਅਤੇ ਤ੍ਰਿਸਨਾਲੂ ਪੁਰਖਾਂ ਦੀ ਹਾਲਤ ਨੂੰ ਦੱਸਦੇ ਹੋਏ ਪਾਵਨ ਉਪਦੇਸ਼ ਬਖਸਦੇ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤ੍ਰਿਸਨਾ; ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ॥

ਹੇ ਗੁਰਸਿੱਖੋ! ਜੋ **ਤ੍ਰਿਸਨਾ ਰੂਪ ਅੱਗ ਹੈ ਇਹ (ਬਿਰਲੇ) ਕਿਸੇ-ਕਿਸੇ (ਕੀ) ਦੀ ਹੀ ਸੰਤੋਖ ਰੂਪ ਜਲ ਪਾਉਣ ਕਰਕੇ, ਅੰਮ੍ਰਿਤ ਨਾਮ ਰੂਪ ਸਰੋਵਰ ਵਿੱਚ ਵੜਨ ਕਰਕੇ ਬੁਝੀ ਹੈ।

**ਤ੍ਰਿਸਨਾ ਬੁਝੈ ਹਰਿ ਕੈ ਨਾਮਿ ॥**
**ਮਹਾ ਸੰਤੋਖੁ ਹੋਵੈ ਗੁਰ ਬਚਨੀ ਪ੍ਰਭ ਸਿਉ ਲਾਗੈ ਪੂਰਨ ਧਿਆਨੁ ॥੧॥** *(ਅੰਗ : ੬੮੨)*
**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥** *(ਅੰਗ : ੨੬੩)*

ਭਾਵ ਵਾਹਿਗੁਰੂ ਦਾ ਸਿਮਰਨ ਕਰਕੇ ਹੀ ਤ੍ਰਿਸ਼ਨਾ ਦੀ ਨਵਿਰਤੀ ਹੁੰਦੀ ਹੈ।

## ਕੋਟਿ ਜੋਰੇ, ਲਾਖ ਕ੍ਰੋਰੇ; ਮਨੁ ਨ ਹੋਰੇ ॥

ਭਾਵੇਂ ਕੋਈ ਆਦਮੀ (ਕੋਟਿ) ਕਰੋੜਾਂ ਹੀ ਪੈਸੇ (ਜੋਰੇ) ਜੋੜ ਲਵੇ **ਵਾ:** ਕਿਲੇ ਬਣਾ ਲਵੇ, **ਵਾ:** ਕਿਸੇ ਆਦਮੀ ਕੋਲ (ਕੋਟਿ) ਕਰੋੜਾਂ ਹੀ (ਜੋਰੇ) ਜੋੜੇ ਭਾਵ ਪੋਸ਼ਾਕੇ ਹੋਣ, (ਲਾਖ) ਲੱਖਾਂ ਹੀ ਫੌਜਾਂ ਹੋਣ (ਕ੍ਰੋਰੇ) ਕਰੋੜਾਂ ਹੀ

---

* ਇਥੇ ਸਤਿਗੁਰੂ ਸਾਹਿਬ ਜੀ ਨੇ ਗਉੜੀ ਦੇ ਨਾਲ ਉਸ ਦੀਆਂ ਜਾਤੀਆਂ (ਚੇਤੀ, ਬੈਰਾਗਣਿ, ਗੁਆਰੇਰੀ) ਨੂੰ ਸ਼ਾਮਿਲ ਨਹੀਂ ਕੀਤਾ। ਇਸ ਕਰਕੇ ਇਥੇ ਗਉੜੀ ਨੂੰ 'ਸ਼ੁੱਧ' ਕਰਕੇ ਕਿਹਾ ਗਿਆ ਹੈ।

** **ਤ੍ਰਿਸ਼ਨਾ** : ਜਿੰਨੇ ਪਦਾਰਥਾਂ ਦੀ ਲੋੜ ਹੋਵੇ ਉਨ੍ਹੇਂ ਪਦਾਰਥਾਂ ਦੀ ਪੂਰਤੀ ਹੋਣ ਤੇ ਵੀ ਜਦੋਂ ਪਦਾਰਥਾਂ ਦੀ ਇੱਛਾ ਬਣੀ ਰਹਿਣੀ ਤੇ ਫਿਰ ਵਧਦੀ ਹੀ ਜਾਣੀ, ਇਸਦਾ ਨਾਮ ਤ੍ਰਿਸ਼ਨਾ ਹੈ। ਇਸੇ ਪ੍ਰਕਾਰ ਜਿੰਨੇ ਪਦਾਰਥਾਂ ਦੀ ਇੱਛਾ ਸੀ, ਉਤਨੇ ਪਦਾਰਥਾਂ ਦੀ ਪੂਰਤੀ ਹੋ ਜਾਣੀ ਇਸਦਾ ਨਾਮ 'ਆਸਾ' ਹੈ।

ਗਿਣਤੀ ਵਿੱਚ ਖਜਾਨੇ ਹੋਣ ਪਰ ਫਿਰ ਵੀ (ਮਨੁ) ਮਨ ਤ੍ਰਿਸਨਾ ਵੱਲੋਂ (ਨ ਹੋਰੇ) ਹੱਟਦਾ ਨਹੀਂ **ਵਾ:** (ਨ ਹੋਰੇ) ਹੰਭਦਾ ਨਹੀਂ ਹੈ। ਸਗੋਂ ਮਾਇਆ ਦੇ ਇਹਨਾਂ ਪਦਾਰਥਾਂ ਵਿੱਚ ਮਨੁੱਖ ਦੀ ਅਤਸਹਿਤਾ, ਖੈਯਤਾ, ਖੀਣਤਾ ਹੁੰਦੀ ਰਹਿੰਦੀ ਹੈ।

## ਪਰੈ ਪਰੈ ਹੀ ਕਉ; ਲੁਝੀ ਹੇ ॥੧॥

ਪਰ ਫਿਰ ਵੀ ਇਹ ਮਨ ਤਾਂ (ਪਰੈ) ਪਰ੍ਹੇ ਤੋਂ (ਪਰੈ) ਪਰ੍ਹੇ ਪਦਾਰਥਾਂ (ਕਉ) ਨੂੰ ਹੀ (ਲੁਝੀ ਹੇ) ਚਾਹੁੰਦਾ ਰਹਿੰਦਾ ਹੈ **ਵਾ:** (ਲੁਝੀ ਹੇ) ਝਗੜਦਾ ਰਹਿੰਦਾ ਹੈ **ਵਾ:** (ਲੁਝੀ ਹੇ) ਸੜਦਾ ਰਹਿੰਦਾ ਹੈ ਭਾਵ ਰਾਜ ਨਾਲੋਂ ਅੱਗੇ ਚੱਕਰਵਰਤੀ ਰਾਜ ਨੂੰ, ਉਸ ਤੋਂ ਅੱਗੇ ਸਵਰਗ ਦੇ ਰਾਜ ਨੂੰ ਅਤੇ ਫਿਰ ਇਸ ਤੋਂ ਵੀ ਅੱਗੇ ਬ੍ਰਹਮਾ ਦੀ ਪਦਵੀ ਨੂੰ ਚਾਹੁੰਦਾ ਹੈ ਇਸੇ ਪ੍ਰਕਾਰ ਜੇ ਇਸ ਕੋਲ ਸੌ ਰੁਪਏ ਹੋ ਜਾਣ ਤਾਂ ਹਜਾਰ ਚਾਹੁੰਦਾ ਹੈ ਜੇ ਹਜਾਰ ਹੋ ਜਾਣ ਤਾਂ ਲੱਖਾਂ ਨੂੰ ਦੌੜਦਾ ਹੈ। ਇਸ ਤਰ੍ਹਾਂ ਮਾਇਆ ਨੂੰ ਜਮ੍ਹਾਂ ਕਰੀ ਜਾਂਦਾ ਹੈ ਪਰ ਫਿਰ ਵੀ ਇਸ ਨੂੰ ਤ੍ਰਿਪਤੀ ਨਹੀਂ ਆਉਂਦੀ।

**ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ : ੨੭੮)*

## ਸੁੰਦਰ ਨਾਰੀ, ਅਨਿਕ ਪਰਕਾਰੀ; ਪਰ ਗ੍ਰਿਹ ਬਿਕਾਰੀ ॥

ਭਾਵੇਂ ਘਰ ਵਿੱਚ (ਅਨਿਕ) ਅਨੇਕ (ਪਰਕਾਰੀ) ਪ੍ਰਕਾਰ ਦੇ ਸੁੱਖ ਹੋਣ ਅਤੇ ਸੁੰਦਰ ਰੂਪ ਵਾਲੀਆਂ ਆਗਿਆਕਾਰ (ਨਾਰੀ) ਇਸਤਰੀਆਂ ਹੋਣ, ਜਿੰਨ੍ਹਾਂ ਦੇ ਦਰਸ਼ਨ ਕਰਨ ਨਾਲ ਮਨ ਤ੍ਰਿਪਤ ਹੁੰਦਾ ਹੋਵੇ ਪਰ ਤ੍ਰਿਸ਼ਨਾਲੂ ਆਦਮੀ ਦੀ ਐਸੀ ਹਾਲਤ ਹੈ ਉਹ ਫਿਰ ਵੀ (ਪਰ) ਪਰਾਏ (ਗ੍ਰਿਹ) ਘਰਾਂ ਵਿੱਚ ਜਾ ਕੇ (ਬਿਕਾਰੀ) ਵਿਕਾਰਾਂ ਦੀ ਇੱਛਾ ਕਰਦਾ ਰਹਿੰਦਾ ਹੈ।

## ਸਾਖੀ—ਰਾਜੇ ਇੰਦ੍ਰ ਦੀ

ਸਵਰਗ ਦੇ ਰਾਜੇ ਇੰਦ੍ਰ ਦੇ ਘਰ ਵਿੱਚ ਘਰਤਾਚੀ ਵਰਗੀਆਂ ਚੜ੍ਹਦੇ ਤੋਂ ਚੜ੍ਹਦੇ ਰੂਪ ਵਾਲੀਆਂ ਸੱਠ ਅਪਛਰਾਂ ਸਨ। ਉਨ੍ਹਾਂ ਦੇ ਹੁੰਦਿਆਂ ਹੋਇਆਂ ਵੀ ਇੰਦ੍ਰ ਨੇ ਵਿਕਾਰੀ ਹੋ ਕੇ ਗੌਤਮ ਰਿਖੀ ਦੇ ਘਰ ਵਿੱਚ ਜਾ ਕੇ ਉਸਦੀ ਇਸਤਰੀ ਅਹੱਲਿਆ ਦਾ ਸੱਤ ਤੋੜਨਾ ਕੀਤਾ। ਜਿਸ ਨਾਲ ਰਿਖੀ ਦੇ ਸਰਾਪ ਕਰਕੇ ਉਸਦੇ ਸਰੀਰ ਉੱਪਰ ਹਜਾਰਾਂ ਭਗਾਂ ਦੇ ਚਿੰਨ ਹੋ ਗਏ। ਇਸ ਭਿਆਨਕ ਕੋਹੜ ਦੇ ਕਰਕੇ ਇੰਦ੍ਰ ਬਹੁਤ ਦੁਖੀ ਹੋ ਕੇ ਰੋਇਆ ਅਤੇ ਮਾਨ ਸਰੋਵਰ ਵਿੱਚ ਜਾ ਕੇ ਲੁੱਕ ਗਿਆ। ਸ਼ਿਵ ਨੇ ਇਸਦੇ ਪਾਸ ਜਾ ਕੇ ਬੜੀ ਖੁਸ਼ੀ ਵਿੱਚ ਡਮਰੂ ਵਜਾਇਆ ਅਤੇ ਕਿਹਾ ਕਿ ਤੂੰ ਮੈਨੂੰ ਭਿਆਨਕ ਰੂਪ ਧਾਰੀ ਵੇਖ ਕੇ ਮਖੌਲ ਕਰਦਾ ਸੀ ਹੇ ਇੰਦ੍ਰ ਅੱਜ ਆਪਣੇ ਵੱਲ ਵੇਖ ਤੇਰੀ ਕੈਸੀ ਹਾਲਤ ਹੋਈ ਪਈ ਹੈ? ਉਸ ਵੇਲੇ ਦੇਵਤਿਆਂ ਦੇ ਗੁਰੂ ਬ੍ਰਹਸਪਤ ਨੇ ਆ ਕੇ ਰਾਮ ਨਾਮ ਦਾ ਮੰਤਰ ਉਚਾਰਿਆ ਜਿਸ ਕਰਕੇ ਇਸਦੇ ਹਜਾਰ ਨੇਤ੍ਰ ਹੋ ਗਏ ਸਨ। ਇਸ ਪ੍ਰਕਾਰ ਰਾਜੇ ਇੰਦ੍ਰ ਦੇ ਸਰਾਪ ਦਾ ਅੰਤ ਹੋਇਆ ਸੀ। ਇਸ ਪ੍ਰਕਾਰ ਪਰਾਏ ਘਰ ਵਿੱਚ ਤੱਕਣ ਨਾਲ ਤਾਂ ਸਵਰਗ ਦੇ ਰਾਜੇ ਦੀ ਵੀ ਐਸੀ ਬੁਰੀ ਹਾਲਤ ਕਰ ਦਿੱਤੀ ਹੈ ਫਿਰ ਦੂਸਰਿਆਂ ਦੀ ਕੀ ਹਾਲਤ ਹੋਵੇਗੀ।

## ਬੁਰਾ ਭਲਾ; ਨਹੀ ਸੁਝੀ ਹੇ ॥੨॥

ਤ੍ਰਿਸ਼ਨਾਲੂ ਪੁਰਖ ਨੂੰ (ਬੁਰਾ) ਪਰਾਏ ਘਰਾਂ ਨੂੰ ਤੱਕਣਾ ਅਤੇ (ਭਲਾ) ਆਪਣੇ ਧਰਮ ਵਿੱਚ ਪੱਕੇ ਰਹਿਣਾ ਸੁੱਝਦਾ ਨਹੀਂ ਹੈ। ਇਹ ਇਉਂ ਨਹੀਂ ਸਮਝਦਾ ਹੈ ਕਿ ਪਰਾਏ ਘਰਾਂ ਵਿੱਚ ਤੱਕਣਾ ਬੁਰਾ ਹੈ ਜਿਹੜੇ ਪਰਾਏ ਘਰਾਂ ਨੂੰ ਤੱਕਦੇ ਹਨ, ਉਹ ਨਰਕਾਂ ਵਿੱਚ ਤੱਤੇ ਥੰਮਾਂ ਨਾਲ ਲਾਏ ਜਾਂਦੇ ਹਨ।

**ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥਮ ਗਲਿ ਲਾਇ ॥੧॥**

**ਰੇ ਨਰ ਕਾਇ ਪਰ ਗ੍ਰਿਹਿ ਜਾਇ ॥**

**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥** *(ਅੰਗ : ੧੦੦੧)*

ਅਤੇ ਇਹ ਇਸ ਗੱਲ ਨੂੰ ਨਹੀਂ ਸਮਝਦਾ ਕਿ ਆਪਣੇ ਘਰ, ਗ੍ਰਿਹਸਥ ਵਿੱਚ ਸੰਤੋਖ ਤੇ ਸੰਜਮ ਨਾਲ ਰਹਿਣਾ ਭਲਾ ਹੈ ਜਿਸ ਕਰਕੇ ਸੁਭ ਸੰਤਾਨ ਪੈਦਾ ਹੁੰਦੀ ਹੈ ਅਤੇ ਅੱਗੋਂ ਨੇਕ ਕੁਲ ਚਲਦੀ ਹੈ।

ਕਲਗੀਧਰ ਪਾਤਸ਼ਾਹ ਜੀ ਨੇ ਪਰਾਏ ਘਰ ਤੋਂ ਬਚਣ ਲਈ ਸ੍ਰੀ ਦਸਮ ਗ੍ਰੰਥ ਦੀ ਬਾਣੀ ਵਿੱਚ ਉਪਦੇਸ਼ ਬਖਸ਼ਿਸ਼ ਕੀਤਾ ਹੈ :

**ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥**

**ਨਿਜ ਨਾਰੀ ਕੇ ਸੰਗ ਨੇਹੁ ਤੁਮ ਨਿੱਤ ਬਢੈਯਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨਾ ਜੈਯਹੁ ॥੫੧॥**

**ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥ ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥**

**ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥ ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ ॥੫੨॥**

*(ਸ੍ਰੀ ਦਸਮ ਗ੍ਰੰਥ:੮੫੨)*

ਇਸ ਗੱਲ ਨੂੰ ਤ੍ਰਿਸ਼ਨਾਲੂ ਪੁਰਖ ਸੁਝਦਾ ਨਹੀਂ ਹੈ, ਦੇਖਦਾ ਵੀ ਨਹੀਂ ਹੈ।

## ਅਨਿਕ ਬੰਧਨ ਮਾਇਆ, ਭਰਮਤੁ ਭਰਮਾਇਆ; ਗੁਣ ਨਿਧਿ ਨਹੀ ਗਾਇਆ ॥

ਇਸ ਦੇ ਅੰਦਰ ਮਾਇਆ ਦੇ (ਅਨਿਕ) ਅਨੇਕਾਂ ਬੰਧਨ ਪਏ ਹੋਏ ਹਨ, ਜਿੰਨ੍ਹਾਂ ਦਾ ਭਰਮਾਇਆ ਹੋਇਆ ਜੂਨਾਂ ਵਿੱਚ (ਭਰਮਤੁ) ਭਰਮਦਾ ਹੈ ਅਤੇ (ਗੁਣ ਨਿਧਿ) ਗੁਣਾਂ ਦੇ ਸਮੁੰਦਰ ਪ੍ਰਮੇਸਰ ਨੂੰ ਇਸਨੇ ਗੁਰਾਂ ਨਾਲ ਮਿਲਕੇ ਨਹੀਂ (ਗਾਇਆ) ਗਾਉਣਾ ਕੀਤਾ ਹੈ।

## ਮਨ; ਬਿਖੈ ਹੀ ਮਹਿ ਲੁਝੀ ਹੇ ॥੩॥

ਤ੍ਰਿਸ਼ਨਾਲੂ ਜੀਵ ਦਾ ਮਨ ਤਾਂ ਰਾਤ ਦਿਨ (ਬਿਖੈ) ਵਿਸ਼ਿਆਂ (ਮਹਿ) ਵਿਚ ਹੀ (ਲੁਝੀ ਹੇ) ਝਗੜਦਾ ਰਹਿੰਦਾ ਹੈ। **ਵਾ:** ਵਿਸ਼ਿਆਂ ਨੂੰ ਹੀ (ਲੁਝੀ ਹੇ) ਚਾਹੁੰਦਾ ਰਹਿੰਦਾ ਹੈ।

## ਜਾ ਕਉ ਰੇ ਕਿਰਪਾ ਕਰੈ, ਜੀਵਤ ਸੋਈ ਮਰੈ; ਸਾਧਸੰਗਿ ਮਾਇਆ ਤਰੈ ॥

(ਰੇ) ਹੇ ਗੁਰਸਿੱਖੋ ! (ਜਾ ਕਉ) ਜਿੰਨ੍ਹਾਂ ਤੇ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ (ਕਰੈ) ਕਰ ਦਿੰਦੇ ਹਨ (ਸੋਈ) ਉਹ (ਸਾਧਸੰਗਿ) ਸਾਧਸੰਗਤ ਵਿੱਚ ਮਿਲੇ ਕੇ ਜੀਵਤ ਭਾਵ ਤੋਂ (ਮਰੈ) ਮਰ ਕੇ (ਮਾਇਆ ਤਰੈ) ਮਾਇਆ ਤੋਂ ਤਰ ਜਾਂਦੇ ਹਨ।

## ਨਾਨਕ; ਸੋ ਜਨੁ, ਦਰਿ ਹਰਿ ਸਿਝੀ ਹੇ ॥੪॥੧॥੧੫੪॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ (ਸੋ) ਉਹ (ਜਨੁ) ਪੁਰਖ (ਹਰਿ) ਵਾਹਿਗੁਰੂ ਦੀ (ਦਰਿ) ਦਰਗਾਹ ਵਿੱਚ (ਸਿਝੀ ਹੇ) ਮੁਕਤ ਹੁੰਦੇ ਹਨ, ਛੁਟਕਾਰਾ ਪਾਉਂਦੇ ਹਨ। ਹੇ ਪਿਆਰੇ ! ਹਰੀ ਦਾ ਐਸਾ ਦਰ ਹੈ ਜਿੱਥੇ ਸੱਚੇ ਨਿਆਂ ਕਰਕੇ ਹੀ ਛੁਟਕਾਰਾ ਹੋਏਗਾ। ਜਿੰਨਾਂ ਦੇ ਅੰਦਰ ਸੱਚ ਹੈ ਉਹੀ ਉਥੇ ਸੱਚੇ ਨਿਕਲਣਗੇ।

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥** *(ਅੰਗ : ੪੬੩)*

## ਗਉੜੀ ਮਹਲਾ ੫ ॥

## ਸਭਹੂ ਕੋ ਰਸੁ; ਹਰਿ ਹੋ ॥੧॥ ਰਹਾਉ ॥

(ਹੋ) ਹੇ ਭਾਈ ! (ਸਭਹੂ) ਸਾਰਿਆਂ ਦੇ ਤਾਈਂ ਇਹ ਜੋਗ ਹੈ ਕਿ ਉਹ (ਹਰਿ) ਹਰੀ ਦੇ ਰਸ (ਕੋ) ਨੂੰ ਪ੍ਰਾਪਤ ਕਰਨ।

**ਅਥਵਾ :** (ਸਭਹੂ) ਸਾਰਿਆਂ ਦੇ ਨਿਸ਼ਚੇ ਕਰਕੇ (ਹਰਿ) ਹਰੀ ਪ੍ਰਮੇਸਰ ਰਸ ਰੂਪ ਹੈ। ਉਸ ਰਸ ਨੂੰ ਪ੍ਰਾਪਤ ਕਰਨਾ ਹੀ ਬ੍ਰਹਮ ਗਿਆਨੀਆਂ ਜੀਵਨ-ਮੁਕਤ, ਤੱਤ-ਬੇਤਿਆਂ ਦਾ ਕੰਮ ਹੈ ਪਰ ਵਿਸ਼ਈ ਪੁਰਖ ਇਸ ਰਸ ਤੋਂ ਵਾਂਝੇ ਰਹਿ ਜਾਂਦੇ ਹਨ। ਕਿਉਂਕਿ ਉਹਨਾਂ ਨੇ ਵਿਸ਼ਿਆਂ ਨੂੰ ਹਰੀ ਦਾ ਰਸ ਸਮਝਿਆ ਹੈ।

**ਅਥਵਾ :** (ਸਭਹੂ) ਹਰ ਕੋਈ ਹਰੀ ਦਾ ਰਸ ਚਾਹੁੰਦਾ ਹੈ ਪਰ ਇਹ ਪ੍ਰਾਪਤ ਤਾਂ ਹੁੰਦਾ ਹੈ ਜੇਕਰ ਇਹ ਜੀਵ ਸਾਰੇ ਰਸਾਂ ਦੇ ਤਾਈਂ (ਹਰਿ ਹੋ) ਤਿਆਗਣਾ ਕਰੇ।

## ਕਾਹੂ ਜੋਗ, ਕਾਹੂ ਭੋਗ; ਕਾਹੂ ਗਿਆਨ, ਕਾਹੂ ਧਿਆਨ ॥

(ਕਾਹੂ) ਕਿਸੇ ਨੇ ਜੋਗ ਹੀ ਕੀਤਾ ਹੈ, (ਕਾਹੂ) ਕਿਸੇ ਨੇ ਭੋਗਾਂ ਨੂੰ ਹੀ ਭੋਗਿਆ ਹੈ। ਕੋਈ ਗਿਆਨ ਪ੍ਰਾਪਤ ਕਰਦੇ ਹਨ ਅਤੇ ਕੋਈ ਧਿਆਨ ਲਾਉਂਦੇ ਹਨ।

**ਅਥਵਾ :** (ਕਾਹੂ) ਕੋਈ ਹਰੀ ਰਸ ਦੇ ਆਨੰਦ ਦੀ ਪ੍ਰਾਪਤੀ ਵਾਸਤੇ (ਜੋਗ) ਹੱਠ ਜੋਗ, ਮੰਤ੍ਰ ਜੋਗ, ਰਾਜ ਜੋਗ, ਲੈ ਜੋਗ ਆਦਿਕ ਜੋਗ ਦੀਆਂ ਸਾਧਨਾਂ ਨੂੰ ਕਰਦਾ ਹੈ ਅਤੇ (ਕਾਹੂ) ਕਿਸੇ ਵਿਸ਼ਈ ਪੁਰਖ ਦੇ ਰਾਜ, ਭੂਮੀ ਨੂੰ ਪ੍ਰਾਪਤ ਕਰਕੇ ਦੁਨੀਆਂ ਦੇ (ਭੋਗ) ਭੋਗਾਂ ਨੂੰ ਭੋਗਣ ਵਿੱਚ ਬ੍ਰਹਮ ਆਨੰਦ ਸਮਝਿਆ ਹੋਇਆ ਹੈ ਕਿ ਸਾਨੂੰ ਤਾਂ ਇਸੇ ਤਰ੍ਹਾਂ ਹੀ ਹਰੀ ਦੇ ਰਸ ਦਾ ਆਨੰਦ ਪ੍ਰਾਪਤ ਹੋ ਜਾਵੇਗਾ। (ਕਾਹੂ) ਕਿਸੇ ਨੇ ਸਾਂਖ ਮੱਤ ਅਨੁਸਾਰ *ਪੰਝੀ ਪ੍ਰਕਿਰਤੀਆਂ ਦਾ ਗਿਆਨ ਪ੍ਰਾਪਤ ਕਰਨਾ ਹੀ ਮੁੱਖ ਸਮਝਿਆ ਹੈ ਅਤੇ (ਕਾਹੂ) ਕਿਸੇ ਨੇ ਪਤੰਜਲੀ ਦੀ ਨਿਆਈਂ ਚਿਤ ਦੀ ਬਿਰਤੀ ਨੂੰ ਨਿਰੋਧ ਕਰਕੇ ਧਿਆਨ ਲਾਉਣਾ ਹੀ ਪ੍ਰਮੇਸਰ ਦੀ ਪ੍ਰਾਪਤੀ ਸਮਝੀ ਹੋਈ ਹੈ।

## ਕਾਹੂ ਹੋ; ਡੰਡ ਧਰਿ ਹੋ ॥੧॥

(ਹੋ) ਹੇ ਭਾਈ ! (ਕਾਹੂ) ਕਈ (ਡੰਡ) ਤ੍ਰਿਦੰਡੀ ਸੰਨਿਆਸੀ (ਡੰਡ) ਤਿੰਨ ਡੰਡ ਭਾਵ ਲੋਟਾ, ਸੋਟਾ, ਲੰਗੋਟਾ (ਧਰਿ) ਧਾਰਨ ਕਰਦੇ ਹਨ।

**ਅਥਵਾ :** (ਕਾਹੂ) ਕਈ (ਡੰਡ) ਲੋਕ ਡੰਡ, ਪਿਤਰ ਡੰਡ, ਜਮ ਡੰਡ, ਰਾਜ ਡੰਡ ਨੂੰ (ਧਰਿ) ਧਾਰਨ ਕਰਦੇ ਹਨ ਭਾਵ ਇਹਨਾਂ ਵਿੱਚ ਹੀ ਪਏ ਰਹਿੰਦੇ ਹਨ।

## ਕਾਹੂ ਜਾਪ ਕਾਹੂ ਤਾਪ; ਕਾਹੂ ਪੂਜਾ ਹੋਮ ਨੇਮ ॥

(ਕਾਹੂ) ਕਈ ਹਰੀ ਦੇ ਰਸ ਦੀ ਪ੍ਰਾਪਤੀ ਵਾਸਤੇ ਮੰਤ੍ਰਾਂ ਦਾ (ਜਾਪ) ਜਾਪ ਹੀ ਕਰਦੇ ਰਹਿੰਦੇ ਹਨ ਅਤੇ (ਕਾਹੂ) ਕਈ ਧੂਣੀਆਂ ਲਾਉਣ ਰੂਪ, ਜਲ ਧਾਰਾ ਨੂੰ ਸਹਾਰਨ ਰੂਪ, ਭੁੱਖੇ ਰਹ ਕੇ ਵਰਤ ਰੱਖਣ ਰੂਪ (ਤਾਪ) ਤਪ ਹੀ ਕਰਦੇ ਰਹਿੰਦੇ ਹਨ। **ਵਾ:** (ਕਾਹੂ ਜਾਪ) ਕਿਸੇ ਨੇ ਰਾਜਸੀ ਜਾਪ ਕੀਤਾ ਹੈ ਅਤੇ (ਕਾਹੂ ਤਾਪ) ਕਿਸੇ ਨੇ

---

* **ਪੰਝੀ ਪ੍ਰਕਿਰਤੀਆ :** (ਸਾਂਖ ਮੱਤ ਅਨੁਸਾਰ) ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਇਕ ਮਨ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਤ੍ਰਿਧਾ ਹੰਕਾਰ, ਮਹੀਤੱਤ, ਪ੍ਰਕਿਰਤੀ ਤੇ ਪੁਰਸ਼।

ਤਾਮਸੀ ਤਪ ਕੀਤਾ ਹੈ। (ਕਾਹੂ) ਕਈ ਆਤਮਾ ਰੂਪ ਰਸ ਦੀ ਪ੍ਰਾਪਤੀ ਵਾਸਤੇ (ਪੂਜਾ) *ਖੋੜਸ ਪੂਜਾ ਭਾਵ ਸੋਲਾਂ ਪ੍ਰਕਾਰ ਦੀ ਪੂਜਾ ਕਰਦੇ ਹਨ। ਕਈ ਵੇਦਾਂ ਦੀ ਆਗਿਆ ਸਮਝ ਕੇ (ਹੋਮ) ਹਵਨ ਕਰਦੇ ਰਹਿੰਦੇ ਹਨ ਜਿਵੇਂ ਆਰੀਆ ਲੋਕ ਮੰਨਦੇ ਹਨ ਕਿ ਹਵਨ ਨਾਲ ਮੀਂਹ ਪੈਂਦਾ ਹੈ ਅਤੇ ਕਈ (ਨੇਮ) ਯਮ ਨੇਮ ਆਦਿਕ ਜੋਗ ਦੇ ਅੰਗਾਂ ਨੂੰ ਕਰਦੇ ਹਨ **ਵਾ:** (ਨੇਮ) ਕਈ ਨੇਮ ਆਦਿਕਾਂ ਨੂੰ ਨਿਭਾਉਂਦੇ ਹਨ ਜਿਵੇਂ ਨੇਮ ਨਾਲ ਗੰਗਾ ਤੇ ਜਾ ਕੇ ਇਸ਼ਨਾਨ ਕਰਨਾ।

## ਕਾਹੂ ਹੋ; ਗਉਨੁ ਕਰਿ ਹੋ ॥੨॥

(ਹੋ) ਹੇ ਭਾਈ! (ਕਾਹੂ) ਕਈ ਧਰਤੀ 'ਤੇ ਹੀ (ਗਉਨੁ) ਗਵਨ ਭਾਵ ਵਿਚਰਦੇ ਰਹਿੰਦੇ ਹਨ, ਉਹ ਇਉਂ ਸਮਝਦੇ ਹਨ ਕਿ ਧਰਤੀ 'ਤੇ ਵਿਚਰਨ ਨਾਲ ਹੀ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਵੇਗੀ।

## ਕਾਹੂ ਤੀਰ, ਕਾਹੂ ਨੀਰ; ਕਾਹੂ ਬੇਦ ਬੀਚਾਰ ॥

(ਕਾਹੂ) ਕਈ ਤੀਰਥਾਂ ਦੇ (ਤੀਰ) ਕਿਨਾਰਿਆਂ 'ਤੇ ਹੀ ਬੈਠੇ ਰਹਿੰਦੇ ਹਨ, ਉਹ ਇਸ ਵਿਚ ਹੀ ਪ੍ਰਮੇਸਰ ਦੀ ਪ੍ਰਾਪਤੀ ਸਮਝਦੇ ਹਨ ਅਤੇ (ਕਾਹੂ) ਕਈ (ਨੀਰ) ਪਾਣੀ ਵਿੱਚ ਹੀ ਖੜ੍ਹੇ ਰਹਿੰਦੇ ਹਨ ਕਿ ਸ਼ਾਇਦ ਸਾਨੂੰ ਹਰੀ ਦਾ ਰਸ ਪ੍ਰਾਪਤ ਹੋ ਜਾਵੇਗਾ। (ਕਾਹੂ) ਕਈ (ਬੇਦ) ਵੇਦਾਂ ਦੀ (ਬੀਚਾਰ) ਵੀਚਾਰ ਕਰਨ ਵਿੱਚ ਹੀ ਪ੍ਰਮੇਸਰ ਦੀ ਪ੍ਰਾਪਤੀ ਸਮਝਦੇ ਹਨ ਜੇਕਰ ਕੋਈ ਚਾਰ ਜੁਗ ਵੀ ਵੇਦ ਪੜ੍ਹਦਾ ਰਹੇ ਤਾਂ ਵੀ ਉਸਦੇ ਅੰਦਰੋਂ ਤ੍ਰਿਸਨਾ ਦੀ ਨਵਿਰਤੀ ਹੋਣੀ ਬਹੁਤ ਮੁਸ਼ਕਿਲ ਹੈ।

**ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥** *(ਅੰਗ : ੬੪੭)*

ਇਸੇ ਪ੍ਰਕਾਰ ਤੀਰਥਾਂ ਦੇ ਕਿਨਾਰਿਆਂ 'ਤੇ ਬੈਠਣ ਨਾਲ ਪਾਣੀ ਵਿੱਚ ਖੜ੍ਹਨ ਨਾਲ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ, ਕਿਉਂਕਿ ਤੀਰਥਾਂ ਦੇ ਕਿਨਾਰਿਆਂ 'ਤੇ ਤਾਂ ਕੱਛੂ ਵੀ ਬੈਠੇ ਰਹਿੰਦੇ ਹਨ ਅਤੇ ਪਾਣੀ ਵਿੱਚ ਤਾਂ ਮੱਛੀਆਂ ਵੀ ਰਹਿੰਦੀਆਂ ਹਨ। ਫਿਰ ਵੇਦਾਂ ਦੇ ਉਚਾਰਨ ਕਰਕੇ ਜੇ ਪ੍ਰਮੇਸਰ ਦੀ ਪ੍ਰਾਪਤੀ ਹੋਣੀ ਹੁੰਦੀ ਤਾਂ ਸੰਖਾਸੁਰ ਦੈਂਤ ਨੂੰ ਵੀ ਪ੍ਰਾਪਤੀ ਹੋ ਜਾਣੀ ਸੀ। ਜਿਹੜਾ ਬ੍ਰਹਮਾ ਦੇ ਪਾਸੋਂ ਵੇਦ ਖੋਹ ਕੇ ਲੈ ਗਿਆ ਸੀ।

## ਨਾਨਕਾ; ਭਗਤਿ ਪ੍ਰਿਅ ਹੋ ॥੩॥੨॥੧੫੫॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪਿਆਰਿਆ! ਉਸ ਵਾਹਿਗੁਰੂ ਨੂੰ ਤਾਂ (ਭਗਤਿ) ਭਗਤੀ ਹੀ (ਪ੍ਰਿਅ) ਪਿਆਰੀ ਹੈ। **ਵਾ:** ਵਾਹਿਗੁਰੂ ਨੂੰ (ਭਗਤਿ) ਭਗਤੀ ਕਰਨ ਵਾਲੇ (ਪ੍ਰਿਅ) ਪਿਆਰੇ (ਹੋ) ਹਨ।

**ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥** *(ਅੰਗ : ੧੦੮੩)*

ਵਾਹਿਗੁਰੂ ਕਿਸੇ ਗੁਣ ਕਰਕੇ ਨਹੀਂ ਭਿੱਜਦਾ, ਉਹ ਤਾਂ ਭਗਤੀ ਕਰਕੇ ਪ੍ਰਸੰਨ ਹੁੰਦਾ ਹੈ।

**ਅਥਵਾ :** ਹੇ ਭਾਈ! ਸਾਨੂੰ ਤਾਂ ਵਾਹਿਗੁਰੂ ਦੀ (ਭਗਤਿ) ਹੀ (ਪ੍ਰਿਅ ਹੋ) ਪਿਆਰੀ ਲੱਗਦੀ ਹੈ। ਸੰਸਾਰ ਵਿੱਚ ਕੋਈ ਤਾਂ ਜਾਤ ਦਾ ਆਸਰਾ, ਕੋਈ ਭੋਗਾਂ ਦਾ ਆਸਰਾ, ਕੋਈ ਤਪ ਦਾ ਆਸਰਾ, ਕੋਈ ਪੂਜਾ ਦਾ ਆਸਰਾ, ਕੋਈ ਜੋਗ ਦਾ ਆਸਰਾ, ਕੋਈ ਧਿਆਨ ਦਾ ਆਸਰਾ ਅਤੇ ਕੋਈ ਗਿਆਨ ਦਾ ਆਸਰਾ ਲਾਈ ਬੈਠਾ ਹੈ ਪਰ ਸਾਨੂੰ ਤਾਂ ਵਾਹਿਗੁਰੂ ਦੀ ਭਗਤੀ ਹੀ ਪਿਆਰੀ ਹੈ।

---

* **ਖੋੜਸ ਪੂਜਾ :** ਸੰਧਿਆ ਕਰਨੀ, ਤਰਪਨ ਕਰਨਾ, ਗਾਇਤ੍ਰੀ ਆਦਿਕ ਮੰਤ੍ਰ ਪੜ੍ਹਨੇ, ਠਾਕੁਰਾਂ ਦੀ ਪੂਜਾ ਕਰਨੀ, ਡੰਡਉਤ ਕਰਨੀ, ਭੋਗ ਲਾਉਣਾ, ਅਰਦਾਸ ਕਰਨੀ, ਪ੍ਰਕਰਮਾ ਕਰਨੀ, ਚੌਰ ਕਰਨਾ, ਫੁੱਲ ਚੜ੍ਹਾਉਣੇ, ਆਰਤੀ ਕਰਨੀ ਆਦਿਕ।

## ਗਉੜੀ ਮਹਲਾ ੫ ॥

## ਗੁਨ ਕੀਰਤਿ; ਨਿਧਿ ਮੋਰੀ ॥੧॥ ਰਹਾਉ ॥

ਹੇ (ਗੁਨ) ਗੁਣਾਂ ਦੇ (ਨਿਧਿ) ਸਮੁੰਦਰ ਵਾਹਿਗੁਰੂ ਜੀ ਆਪ ਜੀ ਦੀ ਜੋ (ਕੀਰਤਿ) ਵਡਿਆਈ ਕਰਨੀ ਹੈ **ਵਾ:** ਆਪ ਜੀ ਦੀ (ਕੀਰਤਿ) ਕੀਰਤਨ ਭਗਤੀ ਕਰਕੇ ਜੋ (ਗੁਨ) ਗਾਉਣੇ ਹਨ (ਮੋਰੀ) ਸਾਡਾ ਤਾਂ ਇਹੀ (ਨਿਧਿ) ਖਜਾਨਾ ਹੈ।

## ਤੂੰਹੀ ਰਸ ਤੂੰਹੀ ਜਸ; ਤੂੰਹੀ ਰੂਪ ਤੂਹੀ ਰੰਗ ॥

ਹੇ ਸੱਚੇ ਪਾਤਸ਼ਾਹ! (ਤੂੰਹੀ ਰਸ) ਅਸੀਂ ਤੇਰਾ ਹੀ ਰਸ ਮਾਣਦੇ ਹਾਂ **ਵਾ:** ਸਾਰਿਆਂ ਵਿੱਚ (ਤੂੰਹੀ ਰਸ) ਤੂੰਹੀ ਰਸ ਰੂਪ ਹੈਂ (ਤੂੰਹੀ ਜਸ) ਤੂੰ ਹੀ ਜਸ ਰੂਪ ਹੈਂ ਅਤੇ (ਤੂੰਹੀ ਰੂਪ) ਤੂੰ ਹੀ ਸਾਰਿਆਂ ਰੂਪਾਂ ਅੰਦਰ ਹੈਂ। (ਤੂਹੀ ਰੰਗ) ਤੂੰ ਹੀ ਸਾਰਿਆਂ ਰੰਗਾਂ ਅੰਦਰ ਹੈ।

**ਅਥਵਾ :** ਸਾਰੇ ਪਾਸੇ (ਤੂੰਹੀ ਰਸ) ਤੂੰ ਹੀ ਰਸ ਰੂਪ ਹੈਂ (ਤੂੰਹੀ) ਤੂੰ ਹੀ (ਜਸ) ਕੀਰਤ ਰੂਪ ਹੈ। (ਤੂੰਹੀ ਰੂਪ) ਤੂੰ ਹੀ ਸਤ, ਚਿੱਤ, ਅਨੰਦ ਰੂਪ ਅਤੇ (ਤੂਹੀ ਰੰਗ) ਤੂੰ ਹੀ ਪ੍ਰੇਮ ਰੂਪ ਹੋ ਰਿਹਾ ਹੈ।

**ਅਥਵਾ :** (ਤੂੰਹੀ) ਤੂੰ ਹੀ ਸਾਰਿਆਂ ਦੀ (ਰਸ) ਰਸਨਾ 'ਤੇ ਹੈ (ਤੂੰਹੀ ਜਸ) ਤੂੰ ਹੀ ਭਗਤਾਂ ਅੰਦਰ ਜਸ ਰੂਪ ਹੋ ਕੇ ਵੱਸ ਰਿਹਾ ਹੈਂ ਅਤੇ (ਤੂੰਹੀ ਰੂਪ) ਤੂੰ ਹੀ ਸਰਗੁਣ (ਰੂਪ) ਸਰੂਪ ਪ੍ਰਗਟ ਕਰਨ ਵਾਲਾ ਹੈਂ ਅਤੇ (ਤੂਹੀ ਰੰਗ) ਤੂੰ ਹੀ ਭਗਤ ਬਣ ਕੇ (ਰੰਗ) ਪ੍ਰੇਮ ਕਰਨ ਵਾਲਾ ਹੈਂ।

**ਅਥਵਾ :** (ਤੂੰਹੀ ਰਸ) ਸਾਰਿਆਂ ਰਸਾਂ ਅੰਦਰ ਵੀ ਤੂੰ ਆਪ ਹੈ (ਤੂੰਹੀ ਜਸ) ਸਾਰਿਆਂ ਅੰਦਰ ਜਸ ਕਰਨ ਵਾਲਾ ਵੀ ਤੂੰ ਆਪ ਹੈਂ (ਤੂੰਹੀ ਰੂਪ) ਤੂੰ ਆਪ ਹੀ ਸਰੂਪ ਦੀ ਪ੍ਰਾਪਤੀ ਵਾਲਾ ਤੱਤ ਬੇਤਾ ਬਣ ਕੇ ਆਪਣੇ ਆਤਮਾ ਰੂਪ ਨੂੰ ਵੇਖਣ ਵਾਲਾ ਹੈ। (ਤੂਹੀ ਰੰਗ) ਤੂੰ ਹੀ ਅਨੰਦ ਸਰੂਪ ਹੈ।

## ਆਸ ਓਟ; ਪ੍ਰਭ ਤੋਰੀ ॥੧॥

ਹੇ ਪ੍ਰਭੂ ਜੀ! ਸਾਨੂੰ ਤਾਂ ਮਨ ਕਰਕੇ ਵੀ (ਤੋਰੀ) ਤੁਹਾਡੀ ਆਸ ਹੈ ਅਤੇ ਸਰੀਰ ਕਰਕੇ ਵੀ ਤੁਹਾਡੀ (ਓਟ) ਟੇਕ, ਆਸਰਾ ਹੈ।

## ਤੂਹੀ ਮਾਨ ਤੂੰਹੀ ਧਾਨ; ਤੂਹੀ ਪਤਿ ਤੂਹੀ ਪ੍ਰਾਨ ॥

ਹੇ ਸੱਚੇ ਪਾਤਸ਼ਾਹ! (ਤੂਹੀ ਮਾਨ) ਤੂੰ ਹੀ ਮਾਣ ਸਤਿਕਾਰ ਦੇਣ ਵਾਲਾ ਹੈਂ **ਵਾ:** ਤੇਰਾ ਹੀ ਮੰਨਣ ਕਰਦੇ ਹਾਂ **ਵਾ:** ਸਾਡੇ ਅੰਦਰ (ਮਾਨ) ਮੰਨਣੇ ਯੋਗ ਜੋ ਆਨੰਦ ਹੈ ਉਹ ਵੀ ਤੂੰ ਹੀ ਹੈਂ। (ਤੂੰਹੀ ਧਾਨ) ਤੂੰ ਅੰਨ੍ਹ, ਰੋਜੀ ਦੇਣ ਵਾਲਾ ਹੈਂ। (ਤੂਹੀ ਪਤਿ) ਤੂੰ ਹੀ ਸਾਰਿਆਂ ਦਾ ਪਤੀ ਰੂਪ ਹੈਂ **ਵਾ:** ਤੂੰ ਹੀ ਸਾਡੀ (ਪਤਿ) ਇੱਜਤ ਰੂਪ ਹੈਂ। (ਤੂਹੀ ਪ੍ਰਾਨ) ਤੂੰ ਹੀ ਸਾਡਾ ਪ੍ਰਾਣ ਰੂਪ ਹੈ।

**ਅਥਵਾ :** (ਤੂਹੀ ਮਾਨ) ਮਲ ਜੋ ਖਟ ਪ੍ਰਮਾਣਾਂ ਦੇ *ਵਿਧੀ ਪੱਖ ਦੁਆਰਾ ਵਿਸ਼ੇ ਰੂਪ (ਮਾਨ) ਗਿਆਨ ਅਤੇ **ਨਿਖੇਧ ਪੱਖ ਦੁਆਰਾ ਅਵਿਸ਼ੇ ਜੋ ਸ੍ਵੈ-ਅਨੁਭਵ ਪ੍ਰਮਾਣ ਰੂਪ (ਮਾਨ) ਗਿਆਨ ਹੈ ਭਾਵ ਜੋ ਵਿਵੇਕ ਗਿਆਨ ਹੈ ਉਹ ਵੀ ਤੂੰ ਹੀ ਹੈਂ। (ਤੂੰਹੀ ਧਾਨ) ਤੇਰਾ ਹੀ ਧਿਆਨ ਕਰਦੇ ਹਾਂ **ਵਾ:** ਤੂੰ ਹੀ ਸਾਡਾ ਧਿਆਨ ਰੂਪ (ਧਾਨ) ਅੰਨ੍ਹ

---

* ਖੱਟ ਪ੍ਰਮਾਣਾਂ ਦੇ ਬਿਧੀ ਪੱਖ- ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਪਹਿਲੀ ਪੋਥੀ ਪੰਨਾ : ੨੦੮

** ਖੱਟ ਪ੍ਰਮਾਣਾਂ ਦਾ ਨਿਖੇਧ ਪੱਖ- ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਪਹਿਲੀ ਪੋਥੀ ਪੰਨਾ : ੨੦੯।

ਹੈਂ। (ਤੂਹੀ ਪਤਿ) ਤੂੰ ਹੀ ਵਿਕਾਰਾਂ ਤੋਂ ਬਚਾ ਕੇ (ਪਤਿ) ਪ੍ਰਤਿਸ਼ਠਾ ਰੱਖਣ ਵਾਲਾ ਹੈਂ। (ਤੂਹੀ ਪ੍ਰਾਨ) ਤੂੰ ਸਾਡੇ ਪ੍ਰਾਣਾਂ ਦਾ ਆਧਾਰ ਰੂਪ ਹੈ ਭਾਵ ਤੂੰ ਹੀ ਪ੍ਰਾਣਾਂ ਨੂੰ ਦੇਣ ਵਾਲਾ ਹੈ।

## ਗੁਰਿ; ਤੂਟੀ ਲੈ ਜੋਰੀ ॥੨॥

ਚੌਰਾਸੀ ਲੱਖ ਜੂਨਾਂ ਵਿਚ ਪੈਣ ਕਰਕੇ ਜੀਵਾਂ ਦੀ ਬਿਰਤੀ ਵਾਹਿਗੁਰੂ ਵੱਲੋਂ ਟੁੱਟੀ ਹੋਈ ਹੈ। ਪਰ ਜਦੋਂ ਸਿੱਖ ਨੇ ਸਤਿਗੁਰੂ ਸਾਹਿਬ ਦੀ ਸ਼ਰਨ ਪੈ ਕੇ ਤਨ, ਮਨ, ਧਨ ਦੇ ਕੇ ਆਪਾ ਵਾਰ ਦਿੱਤਾ ਤਾਂ (ਗੁਰਿ) ਸਤਿਗੁਰੂ ਜੀ ਨੇ ਇਸਦੀ (ਤੂਟੀ) ਟੁੱਟੀ ਹੋਈ ਬਿਰਤੀ ਨੂੰ ਸੰਸਾਰ ਵੱਲੋਂ (ਲੈ) ਲੈ ਕਰਕੇ, ਖਿੱਚ ਕਰਕੇ ਵਾਹਿਗੁਰੂ ਵਿੱਚ (ਜੋਰੀ) ਜੋੜ ਦਿੱਤਾ ਹੈ।

## ਤੂਹੀ ਗ੍ਰਿਹਿ ਤੂਹੀ ਬਨਿ; ਤੂਹੀ ਗਾਉ ਤੂਹੀ ਸੁਨਿ ॥

ਹੇ ਸੱਚੇ ਪਾਤਸ਼ਾਹ ! (ਤੂਹੀ ਗ੍ਰਿਹਿ) ਤੂੰ ਹੀ ਗ੍ਰਹਿਸਥੀਆਂ ਵਿੱਚ ਹੈ (ਤੂਹੀ ਬਨਿ) ਤੂੰ ਹੀ ਬਨ-ਵਾਸੀਆਂ ਵਿਚ ਹੈ (ਤੂਹੀ ਗਾਉ) ਤੂੰ ਆਪ ਹੀ ਗਾਉਣ ਵਾਲਾ ਹੈ ਅਤੇ (ਤੂਹੀ ਸੁਨਿ) ਤੂੰ ਆਪ ਹੀ ਸ੍ਰਵਣ ਕਰਨ ਵਾਲਾ ਹੈ।

**ਅਥਵਾ :** (ਤੂਹੀ ਗ੍ਰਿਹਿ) ਤੂੰ ਹੀ ਸਰੀਰ ਰੂਪ ਘਰ ਹੈ, **ਵਾ:** ਤੂੰ ਹੀ ਅੰਤਹਕਰਣ ਰੂਪ ਘਰ ਹੈ, **ਵਾ:** ਤੂੰ ਹੀ ਸੰਤਸੰਗਤ ਰੂਪ ਘਰ ਹੈ (ਤੂਹੀ ਬਨਿ) ਤੂੰ ਹੀ ਸੰਸਾਰ ਰੂਪ ਘਰ ਭਾਵ ਜੰਗਲ ਹੈਂ **ਵਾ:** ਤੂੰ ਹੀ ਵੇਦ ਰੂਪ ਬਨ ਹੈ (ਤੂਹੀ ਗਾਉ) ਤੂੰ ਆਪ ਹੀ ਸਰੂਪ ਰੂਪ (ਗਾਉ) ਗਾਂਵ ਭਾਵ ਨਗਰ ਹੈਂ ਅਤੇ (ਤੂਹੀ ਸੁਨਿ) ਤੂੰ ਆਪ ਹੀ ਸੁੰਨਸਾਨ, ਉਜਾੜ ਰੂਪ ਹੈਂ, ਭਾਵ ਬੀਆਬਾਨ ਸੰਸਾਰ ਰੂਪ ਵੀ ਤੂੰ ਹੀ ਹੈਂ।

## ਅੰਗ:੨੧੪

## ਹੈ ਨਾਨਕ; ਨੇਰ ਨੇਰੀ ॥੩॥੩॥੧੫੬॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਹੇ ਸੱਚੇ ਪਾਤਸ਼ਾਹ! ਤੂੰ ਨੇੜੇ ਤੋਂ ਵੀ ਨੇੜੇ ਹੈ।

**ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥** *(ਅੰਗ : ੫੩੦)*

## ਗਉੜੀ ਮਹਲਾ ੫ ॥

## ਮਾਤੋ; ਹਰਿ ਰੰਗਿ ਮਾਤੋ ॥੧॥ ਰਹਾਉ ॥

ਹੇ ਸੰਤ ਜਨੋ ! ਅਸੀਂ (ਹਰਿ) ਹਰੀ ਦੇ ਰੰਗ ਦੀ (ਮਾਤੋ) ਮਸਤੀ ਕਰਕੇ (ਮਾਤੋ) ਮਸਤ ਹੋ ਰਹੇ ਹਾਂ। ਕਿਉਂਕਿ ਹਰੀ ਦੇ ਰੰਗ ਦਾ ਅਮਲ ਮਸਤ ਕਰਨ ਵਾਲਾ ਹੈ।

**ਅਥਵਾ :** ਸਾਰੀਆਂ (ਮਾਤੋ) ਮਸਤੀਆਂ ਵਿੱਚੋਂ (ਹਰਿ) ਹਰੀ ਦੇ ਰੰਗਿ ਪ੍ਰੇਮ ਦੀ (ਮਾਤੋ) ਮਸਤੀ ਹੀ ਅਸਲ ਮਸਤੀ ਹੈ। ਕਿਉਂਕਿ ਇਹ ਹਮੇਸ਼ਾਂ ਰਹਿਣ ਵਾਲੀ ਹੈ।

**ਮਦਰਾ ਅਫੀਮ ਭੰਗ ਜੋ ਉਤਰ ਜਾਇ ਪ੍ਰਭਾਤ।**
**ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤ।** *(ਲੌਕਿਕ)*

**ਅਥਵਾ :** ਜੋ ਹੋਰਨਾਂ ਅਮਲਾਂ ਨੂੰ ਤਿਆਗ ਕੇ (ਹਰਿ) ਹਰੀ ਦੇ (ਰੰਗਿ) ਪ੍ਰੇਮ ਵਿੱਚ (ਮਾਤੋ) ਮਸਤ ਹੈ, **ਵਾ:** ਰੱਤਾ ਹੋਇਆ ਹੈ, ਅਸਲ ਵਿੱਚ ਉਹੀ (ਮਾਤੋ) ਮਸਤ ਹੈ।

**ਕੋਈ ਹਾਲ ਮਸਤ ਕੋਈ ਮਾਲਮਸਤ ਕੋਈ ਖੰਘ ਤਾਪ ਅਰ ਧੂਏ ਮੇਂ॥**
**ਕੋਈ ਅਮਲ ਮਸਤ ਕੋਈ ਰਮਲ ਮਸਤ ਕੋਈ ਸਤਰਜ਼ ਚੌਪਟ ਜੂਏ ਮੇਂ॥**
**ਕੋਈ ਅਕਲ ਮਸਤ ਕੋਈ ਸਕਲ ਮਸਤ ਕੋਈ ਤੋਤਾ ਮੈਨਾ ਸੂਏ ਮੇਂ॥**
**ਇਕ ਖੁਦ ਮਸਤੀ ਬਿਨ ਸਭੈ ਮਸਤ ਜੋ ਪੜੇ ਅਵਿਦਿਆ ਕੂਏ ਮੇਂ॥** (ਲੌਕਿਕ ਪ੍ਰਮਾਣ)

## ਉਹੀ ਪੀਓ ਉਹੀ ਖੀਓ; ਗੁਰਹਿ ਦੀਓ ਦਾਨੁ ਕੀਓ ॥

(ਉਹੀ ਪੀਓ) ਅਸੀਂ ਉਸ ਪ੍ਰਮੇਸਰ ਦੇ ਨਾਮ ਰਸ ਦੇ ਅਮਲ ਨੂੰ ਹੀ ਪੀਂਦੇ ਹਾਂ ਤੇ (ਖੀਓ) ਉਸੇ ਕਰਕੇ ਮਸਤ ਹੋਏ ਹਨ **ਵਾ:** (ਪੀਓ) ਉਹੀ ਸਾਰਿਆਂ ਦਾ ਪਤੀ ਹੈ ਅਤੇ (ਖੀਓ) ਉਹੀ ਮਸਤ ਕਰਨ ਵਾਲਾ ਹੈ।

**ਪ੍ਰਸ਼ਨ :** ਤੁਸੀਂ ਇਹ ਨਾਮ ਰਸ ਦਾ ਅਮਲ ਕਿੱਥੋਂ ਪ੍ਰਾਪਤ ਕੀਤਾ ਹੈ?

**ਉੱਤਰ :** ਸਾਨੂੰ ਇਹ ਨਾਮ ਰੂਪ ਅਮਲ (ਗੁਰਹਿ ਦੀਓ) ਸਤਿਗੁਰੂ ਜੀ ਨੇ ਦੇਣਾ ਕੀਤਾ ਹੈ।

**ਪ੍ਰਸ਼ਨ :** ਫਿਰ ਇਸਦੇ ਬਦਲੇ ਤੁਸੀਂ ਸਤਿਗੁਰੂ ਜੀ ਨੂੰ ਕੀ ਦਿੱਤਾ ਹੈ?

**ਉੱਤਰ :** ਅਸੀਂ ਇਸ ਨਾਮ ਰੂਪ ਅਮੋਲਕ ਵਸਤੂ ਦੇ ਬਦਲੇ ਕੀ ਦੇ ਸਕਦੇ ਸੀ, ਭਾਵ ਅਸੀਂ ਇਸਦਾ ਕੋਈ ਮੁੱਲ ਨਹੀਂ ਦੇ ਸਕੇ। ਇਹ ਤਾਂ ਗੁਰੂ ਸਾਹਿਬ ਜੀ ਨੇ ਸਾਡੇ ਤੇ ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ (ਦਾਨੁ ਕੀਓ) ਦਾਨ ਹੀ ਕੀਤਾ ਹੈ। ਜੇ ਕਹੀਏ ਕਿ ਤਨ, ਮਨ, ਧਨ ਦਿੱਤਾ ਹੈ ਤਾਂ ਕੀ ਦਿੱਤਾ ਹੈ? ਕਿਉਂਕਿ ਤਨ ਤਾਂ ਹੱਡੀਆਂ ਹਨ, ਮਨ ਸੰਕਲਪਾਂ-ਵਿਕਲਪਾਂ ਦੀ ਪੰਡ ਹੈ, ਅਤੇ ਧਨ ਪਿੱਛੇ ਲੋਕ ਖਪਦੇ-ਮਰਦੇ ਰਹਿੰਦੇ ਹਨ।

## ਉਆਹੂ ਸਿਉ; ਮਨੁ ਰਾਤੋ ॥੧॥

(ਉਆਹੂ) ਉਸ ਵਾਹਿਗੁਰੂ ਵਿੱਚ ਹੀ ਸਾਡਾ ਮਨ (ਰਾਤੋ) ਰੰਗਿਆ ਹੋਇਆ ਹੈ।

ਮਹਾਰਾਜ ਜੀ! ਤੁਸੀਂ ਕਹਿੰਦੇ ਹੋ ਕਿ ਅਸੀਂ ਸਰਾਬ ਦੀ ਜਗ੍ਹਾ ਨਾਮ ਰਸ ਨੂੰ ਪੀ ਕੇ ਮਸਤ ਹੋਏ ਹਾਂ। ਪਰ ਜਿਵੇਂ ਜੋਗੀ ਸਰਾਬ ਕੱਢਣ ਵਾਸਤੇ ਭੱਠੀ ਬਣਾਉਂਦੇ ਹਨ ਫਿਰ ਪੋਚਾ ਫੇਰਦੇ ਹਨ। ਤੁਸੀਂ ਇਸ ਨਾਮ ਰਸ ਨੂੰ ਕੱਢਣ ਵਾਸਤੇ ਕਿਹੜੀ ਭੱਠੀ ਬਣਾਈ ਹੈ ਅਤੇ ਕਿਹੜਾ ਪੋਚਾ ਫੇਰਿਆ ਹੈ?

## ਉਹੀ ਭਾਠੀ ਉਹੀ ਪੋਚਾ; ਉਹੀ ਪਿਆਰੋ, ਉਹੀ ਰੂਚਾ ॥

ਅਸੀਂ (ਉਹੀ) ਉਸ ਚਿਦਾਕਾਸ਼ ਵਿਚ ਭਾਵ ਅਕਾਸ਼ ਦੀ ਨਿਆਈਂ ਵਿਆਪਕ ਚੇਤਨ ਬ੍ਰਹਮ ਵਿਚ ਹੀ (ਭਾਠੀ) ਭੱਠੀ ਦੀ ਭਾਵਨਾ ਕੀਤੀ ਹੋਈ ਹੈ। **ਵਾ:** (ਉਹੀ) ਉਹ ਵਿਆਪਕ ਰੂਪ ਪ੍ਰਮੇਸਰ ਹੀ (ਭਾਠੀ) ਭੱਠੀ ਰੂਪ ਹੋਇਆ ਹੈ ਅਤੇ ਜੋ (ਉਹੀ) ਉਸ ਵਿਚ ਪ੍ਰੇਮ ਲੱਗਾ ਹੋਇਆ ਹੈ, ਇਹੀ ਪੋਚਾ ਭਾਵ ਗਿੱਲੀ ਲੀਰ ਫੇਰੀ ਹੋਈ ਹੈ। ਫਿਰ ਉਹੀ ਸਾਡਾ (ਪਿਆਰੋ) ਪਿਆਲਾ ਰੂਪ ਹੈ **ਵਾ:** (ਪਿਆਰੋ) ਪਿਆਲਾ ਹੈ ਅਤੇ ਸਾਡੇ ਅੰਦਰ ਹਮੇਸ਼ਾਂ (ਉਹੀ) ਉਸੇ ਦੀ (ਰੂਚਾ) ਰੁਚੀ ਹੈ **ਵਾ:** (ਰੂਚਾ) ਇੱਛਾ ਬਣੀ ਹੋਈ ਹੈ।

**ਨੋਟ :** ਸ਼ਰਾਬ ਕੱਢਣ ਵੇਲੇ ਭੱਠੀ ਉੱਪਰ ਗਿੱਲੀ ਲੀਰ ਇਸ ਕਰਕੇ ਫੇਰੀ ਜਾਂਦੀ ਹੈ ਤਾਂ ਜੋ ਸ਼ਰਾਬ ਭਾਫ ਬਣ ਕੇ ਬਾਹਰ ਆ ਸਕੇ ਨਹੀਂ ਤਾਂ ਸਰਾਬ ਵਿੱਚੇ ਹੀ ਸੜ ਜਾਂਦੀ ਹੈ।

## ਮਨਿ; ਓਹੋ ਸੁਖੁ ਜਾਤੋ ॥੨॥

ਅਸੀਂ ਮਨ ਵਿੱਚ ਉਸ ਨਾਮ ਰਸ ਦੇ ਸੁਖ ਨੂੰ (ਜਾਤੋ) ਜਾਣਨਾ ਕੀਤਾ ਹੈ।

**ਅਥਵਾ :** ਅਸੀਂ ਮਨ ਵਿੱਚ ਉਸ ਵਾਹਿਗੁਰੂ ਨੂੰ ਸੁੱਖ ਰੂਪ ਕਰਕੇ (ਜਾਤੋ) ਜਾਨਿਆ ਹੈ।

## ਸਹਜ ਕੇਲ, ਅਨਦ ਖੇਲ; ਰਹੇ ਫੇਰ, ਭਏ ਮੇਲ ॥

ਅਸੀਂ ਸਹਜ ਸਰੂਪ ਵਿੱਚ (ਕੇਲ) ਅਨੰਦ ਮਾਣਦੇ ਹਾਂ ਜਿਸ ਕਰਕੇ ਸਾਡੇ ਚੌਰਾਸੀ ਦੇ (ਫੇਰ) ਫੇਰੇ (ਰਹੇ) ਰਹਿ ਚੁੱਕੇ ਹਨ। ਭਾਵ ਖਤਮ ਹੋ ਗਏ ਹਨ ਅਤੇ ਸਾਡਾ ਉਸ ਵਾਹਿਗੁਰੂ ਨਾਲ (ਮੇਲ) ਮਿਲਾਪ (ਭਏ) ਹੋ ਗਿਆ ਹੈ। ਜਿਸ ਵਾਹਿਗੁਰੂ ਦੇ ਭਗਤਾਂ ਨੂੰ ਪਿਆਰ ਕਰਨ ਰੂਪ (ਅਨਦ) ਆਨੰਦ ਦਾਇਕ (ਖੇਲ) ਕੌਤਕ ਹਨ।

ਅਥਵਾ : ਅਸੀਂ (ਸਹਜ) ਸਹਿਜੇ ਹੀ ਉਸ ਵਾਹਿਗੁਰੂ ਵਿੱਚ (ਕੇਲ) ਆਨੰਦ ਕ੍ਰੀੜਾ ਕਰਦੇ ਹਾਂ ਜਿਸ ਦੀਆਂ (ਅਨਦ) ਆਨੰਦ ਦਾਇਕ (ਖੇਲ) ਖੇਡਾਂ ਹਨ। ਜਦੋਂ ਸਾਡਾ ਉਸ ਵਾਹਿਗੁਰੂ ਨਾਲ (ਮੇਲ) ਮਿਲਾਪ ਹੋ ਗਿਆ ਤਾਂ ਫਿਰ ਸਾਡੇ ਚੌਰਾਸੀ ਦੇ (ਫੇਰ) ਫੇਰੇ (ਰਹੇ) ਰਹਿ ਗਏ।

## ਨਾਨਕ; ਗੁਰ ਸਬਦਿ ਪਰਾਤੋ ॥੩॥੪॥੧੫੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ (ਗੁਰ) ਸਤਿਗੁਰੂ ਜੀ ਦੇ ਸਬਦ ਨੂੰ ਪ੍ਰਾਪਤ ਕਰਕੇ, ਉਸ ਸਬਦ ਦੁਆਰਾ ਵਾਹਿਗੁਰੂ ਨੂੰ (ਪਰਾਤੋ) ਪਾਇਆ ਹੈ।

## ਰਾਗੁ ਗੌੜੀ ਮਾਲਵਾ ਮਹਲਾ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗਉੜੀ ਦੀ ਮਾਲਵਾ ਜਾਤੀ ਵਿੱਚ ਪਾਵਨ ਉਪਦੇਸ਼ ਬਖਸਿਸ਼ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਹਰਿ ਨਾਮੁ ਲੇਹੁ, ਮੀਤਾ ਲੇਹੁ; ਆਗੈ, ਬਿਖਮ ਪੰਥੁ ਭੈਆਨ ॥੧॥ ਰਹਾਉ ॥

ਹੇ (ਮੀਤਾ) ਸੱਜਣ ਜਨੋ! (ਹਰਿ ਨਾਮੁ) ਪ੍ਰਮੇਸਰ ਦੇ ਨਾਮ ਨੂੰ (ਲੇਹੁ) ਲੈਣਾ ਕਰੋ, ਜੋ ਸਾਰਿਆਂ ਦੇ (ਲੇਹੁ) ਲੈਣੇ ਯੋਗ ਭਾਵ ਉਚਾਰਨੇ ਯੋਗ ਹੈ।

ਪ੍ਰਸ਼ਨ : ਮਹਾਰਾਜ ਜੀ! ਤੁਸੀਂ ਪ੍ਰਮੇਸਰ ਦੇ ਨਾਮ ਨੂੰ ਉਚਾਰਨ ਵਾਸਤੇ ਕਿਉਂ ਕਹਿੰਦੇ ਹੋ?

ਉੱਤਰ : ਹੇ ਭਾਈ! ਜਿਹੜਾ (ਆਗੈ) ਅੱਗੇ ਜਮਾਂ ਦਾ (ਪੰਥੁ) ਮਾਰਗ ਹੈ, ਇਹ ਬੜਾ (ਬਿਖਮ) ਕਠਨ ਹੈ (ਭੈਆਨ) ਅਤਿਅੰਤ ਭੈਦਾਇਕ ਹੈ। ਇਸ ਰਸਤੇ ਤੇ ਕਾਮ, ਕ੍ਰੋਧ ਆਦਿਕ ਵੱਡੇ-ਵੱਡੇ ਪਹਾੜ ਹਨ।

## ਸੇਵਤ ਸੇਵਤ ਸਦਾ ਸੇਵਿ; ਤੇਰੈ ਸੰਗਿ ਬਸਤੁ ਹੈ ਕਾਲੁ ॥

ਤੁਸੀਂ (ਸੇਵਤ) ਸੇਵਨੇ ਯੋਗ ਪ੍ਰਮੇਸਰ ਦਾ (ਸੇਵਤ) ਸੇਵਕ ਭਾਵ ਧਾਰ ਕੇ ਸਦਾ (ਸੇਵਿ) ਸੇਵਨ ਕਰੋ। **ਵਾ:** ਜਾਗ੍ਰਤ, ਸੁਪਨ, ਸੁਖੋਪਤ ਵਿੱਚ (ਸੇਵਤ) ਸੇਵਨੇ ਯੋਗ ਅਤੇ ਬਾਲ, ਜਵਾਨੀ, ਬਿਰਧ ਅਵਸਥਾ ਵਿੱਚ (ਸੇਵਤ) ਸੇਵਨੇ ਯੋਗ ਪ੍ਰਮੇਸਰ ਦਾ ਸਦਾ (ਸੇਵਿ) ਸੇਵਨ ਕਰੋ। **ਵਾ:** ਮਨੁੱਖਾਂ ਨੇ (ਸੇਵਤ) ਸੇਵਨੇ ਯੋਗ ਜੋ ਦੇਵਤੇ ਮੰਨੇ ਹਨ, ਦੇਵਤਿਆਂ ਕਰਕੇ ਸੇਵਨੇ ਯੋਗ ਜੋ ਬ੍ਰਹਸਪਤਿ ਆਦਿਕ ਮੰਨੇ ਹਨ। ਬ੍ਰਹਸਪਤਿ ਆਦਿਕਾਂ ਕਰਕੇ ਸੇਵਨੇ ਯੋਗ ਜੋ ਪ੍ਰਜਾਪਤ ਆਦਿਕ ਮੰਨੇ ਹਨ। ਪ੍ਰਜਾਪਤ ਆਦਿਕਾਂ ਕਰਕੇ ਸੇਵਨੇ ਯੋਗ ਜੋ ਬ੍ਰਹਮਾ ਆਦਿਕ ਮੰਨੇ ਹਨ ਉਹ ਬ੍ਰਹਮਾ ਆਦਿਕ (ਸੇਵਤ) ਸਾਧ ਸੰਗਤ ਦੀ ਟਹਿਲ ਕਰਨ ਵਾਲੇ ਹਨ। ਐਸੀ ਸਾਧ ਸੰਗਤ ਵਿੱਚ ਤੂੰ ਉਸ ਪ੍ਰਮੇਸਰ ਦਾ ਸਦਾ (ਸੇਵਿ) ਸੇਵਨ ਕਰ।

**ਪ੍ਰਸ਼ਨ :** ਮਹਾਰਾਜ ਜੀ ! ਉਸ ਪ੍ਰਮੇਸਰ ਦਾ ਕਿਸ ਪ੍ਰਕਾਰ ਸੇਵਨ ਕਰੀਏ?

**ਉੱਤਰ :** ਉਸ ਪ੍ਰਮੇਸਰ ਦਾ ਮਨ ਕਰਕੇ (ਸੇਵਤ) ਸੇਵਨ ਕਰੋ। ਬਾਣੀ ਕਰਕੇ (ਸੇਵਤ) ਸੇਵਨ ਕਰੋ, ਸਰੀਰ ਅਤੇ ਰੋਮ-ਰੋਮ ਕਰਕੇ ਸਦਾ ਉਸਦਾ (ਸੇਵਿ) ਸੇਵਨ ਕਰੋ। ਕਿਉਂਕਿ ਹੇ ਜੀਵ ! ਤੇਰੇ (ਸੰਗਿ) ਤੇਰੇ ਨਾਲ ਹੀ ਕਾਲ (ਬਸਤੁ) ਵੱਸ ਰਿਹਾ ਹੈ, ਪਤਾ ਨਹੀਂ ਕਦੋਂ ਤੇਰਾ ਭੱਖਣ ਕਰ ਦੇਵੇ। ਜੇ ਤੂੰ ਪ੍ਰਮੇਸਰ ਦਾ ਸੇਵਨ ਕਰੇਂਗਾ ਤਾਂ ਫਿਰ ਤੈਨੂੰ ਕਾਲ ਨਹੀਂ ਖਾ ਸਕੇਗਾ।

## ਕਰਿ ਸੇਵਾ ਤੂੰ, ਸਾਧ ਕੀ; ਹੋ ਕਾਟੀਐ ਜਮ ਜਾਲੁ ॥੧॥

(ਹੋ) ਹੇ ਭਾਈ ! ਤੂੰ ਸਾਧਸੰਗਤ ਦੀ ਟਹਿਲ ਕਰਿਆ ਕਰ, ਫਿਰ ਤੇਰੀ ਜਮਾਂ ਦੀ (ਜਾਲੁ) ਫਾਹੀ ਕੱਟੀ ਜਾਵੇਗੀ। ਤੈਨੂੰ ਜਮਾਂ ਦਾ ਡਰ ਨਹੀਂ ਸਤਾਵੇਗਾ।

## ਹੋਮ ਜਗ ਤੀਰਥ ਕੀਏ; ਬਿਚਿ ਹਉਮੈ ਬਧੇ ਬਿਕਾਰ ॥

*('ਬੱਧੇ' ਨਹੀਂ ਬੋਲਣਾ)*

(ਹੋਮ) ਹਵਨ ਕਰਕੇ (ਜਗ) ਅਹੂਤੀਆਂ ਪਾ-ਪਾ ਕੇ ਜੱਗ ਕਰਨੇ (ਤੀਰਥ) ਤੀਰਥ ਯਾਤਰਾ ਕਰਨੀਆਂ, ਇੰਨ੍ਹਾਂ ਕਰਕੇ ਹਉਮੈ ਆ ਜਾਂਦੀ ਹੈ। ਜਿਸ ਕਰਕੇ ਜੀਵ (ਬਿਕਾਰ) ਵਿਕਾਰਾਂ (ਬਿਚਿ) ਵਿੱਚ (ਬਧੇ) ਬੱਝ ਜਾਂਦੇ ਹਨ ਅਤੇ ਨਾਸ਼ ਹੁੰਦੇ ਰਹਿੰਦੇ ਹਨ।

## ਨਰਕੁ ਸੁਰਗੁ ਦੁਇ ਭੁੰਚਨਾ; ਹੋਇ ਬਹੁਰਿ ਬਹੁਰਿ ਅਵਤਾਰ ॥੨॥

ਜੀਵ ਨੂੰ ਪੁੰਨ ਕਰਮਾਂ ਦੇ ਫਲ ਕਰਕੇ ਸਵਰਗ ਦੀ ਪ੍ਰਾਪਤੀ ਹੁੰਦੀ ਹੈ ਜਦੋਂ ਪੁੰਨ ਨਾਸ਼ ਹੋ ਜਾਂਦੇ ਹਨ ਤਾਂ ਫਿਰ ਨਰਕ ਭੋਗਣਾ ਪੈਂਦਾ ਹੈ ਇਸ ਪ੍ਰਕਾਰ ਇਹ ਜੀਵ ਨਰਕ ਤੇ ਸਵਰਗ (ਦੁਇ) ਦੋਵਾਂ ਨੂੰ (ਭੁੰਚਨਾ) ਭੋਗਦਾ ਹੈ ਅਤੇ (ਬਹੁਰਿ ਬਹੁਰਿ) ਵਾਰ-ਵਾਰ (ਅਵਤਾਰ) ਜਨਮ ਧਾਰਦਾ ਹੋਇਆ ਕਦੇ ਨਰਕਾਂ ਦਾ ਅਤੇ ਕਦੇ ਸਵਰਗਾਂ ਦਾ ਜੀਵ ਬਣਦਾ ਹੈ। ਉੱਥੇ ਜਾ ਕੇ ਵੀ ਬਰਾਬਰ ਵਾਲਿਆਂ ਨਾਲ ਈਰਖਾ, ਵੱਡਿਆਂ ਨੂੰ ਵੇਖ ਕੇ ਹੰਕਾਰ, ਛੋਟਿਆਂ ਨੂੰ ਵੇਖ ਕੇ ਕ੍ਰੋਧ ਫੁਰਨਾ ਆਦਿਕ ਔਗੁਣ ਬਣੇ ਹੀ ਰਹਿੰਦੇ ਹਨ।

## ਸਿਵ ਪੁਰੀ, ਬ੍ਰਹਮ ਇੰਦ੍ਰ ਪੁਰੀ; ਨਿਹਚਲੁ ਕੋ ਥਾਉ ਨਾਹਿ ॥

ਇਹ ਜੀਵ ਸਿਵ ਪੁਰੀ ਵਿੱਚ ਜਾ ਕੇ ਵੀ ਇਸਥਿਤ ਨਹੀਂ ਰਹਿ ਸਕਦਾ, (ਬ੍ਰਹਮ) ਬ੍ਰਹਮਪੁਰੀ ਵਿੱਚ ਵੀ ਬ੍ਰਹਮਾ ਦੀ ਉਮਰ ਪੂਰੀ ਹੋਣ ਅਤੇ ਇੰਦ੍ਰ ਪੁਰੀ ਵਿਚੋਂ ਵੀ ਪੁੰਨ ਨਾਸ਼ ਹੋਣ ਤੇ ਇਸ ਜੀਵ ਨੂੰ ਹੇਠਾਂ ਡਿੱਗਣਾ ਪੈਂਦਾ ਹੈ। ਇਸ ਕਰਕੇ (ਨਿਹਚਲੁ) ਅਚੱਲ ਰਹਿਣ ਵਾਲਾ (ਕੋ ਥਾਉ ਨਾਹਿ) ਕੋਈ ਥਾਂ ਨਹੀਂ ਹੈ। ਸਭ ਕਾਲ ਕਰਕੇ ਆਪੋ-ਆਪਣੀ ਉਮਰ ਭੋਗ ਕੇ ਮੁੱਕ ਜਾਂਦੇ ਹਨ।

**ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥** *(ਅੰਗ : ੨੩੭)*

**ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥**
**ਕਾਲ ਪਾਇ ਕਰ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥**

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਕਾਲ ਹੀ ਪਾਇ ਭਯੋ ਬ੍ਰਹਮਾ ਸਿਵ ਕਾਲ ਹੀ ਪਾਇ ਭਯੋ ਜੁਗੀਆ ਹੈ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

## ਬਿਨੁ ਹਰਿ ਸੇਵਾ ਸੁਖੁ ਨਹੀ; ਹੋ ਸਾਕਤ ਆਵਹਿ ਜਾਹਿ ॥੩॥

(ਹੋ) ਹੇ ਭਾਈ ! (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਸੇਵਾ ਭਗਤੀ ਤੋਂ (ਬਿਨੁ) ਬਿਨਾਂ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ। ਜਿਹੜੇ (ਸਾਕਤ) ਕਠੋਰ ਚਿੱਤ ਵਾਲੇ ਪੁਰਖ ਹਨ ਉਹ ਦੇਵਤਿਆਂ ਦੀ ਉਪਾਸਨਾ ਕਰਕੇ ਆਉਂਦੇ-ਜਾਂਦੇ ਰਹਿੰਦੇ ਹਨ।

## ਜੈਸੋ ਗੁਰਿ ਉਪਦੇਸਿਆ; ਮੈ ਤੈਸੋ ਕਹਿਆ ਪੁਕਾਰਿ ॥

ਮਹਾਰਾਜ ਕਹਿੰਦੇ ਹਨ ਹੇ ਭਾਈ ! ਅਸੀਂ ਕੁਝ ਵੀ ਆਪਣੇ ਵੱਲੋਂ ਨਹੀਂ ਕਹਿ ਰਹੇ ਜਿਵੇਂ ਕਈ ਕਹਿ ਦਿੰਦੇ ਹਨ ਕਿ ਇਹ ਸਿਰਫ ਮੇਰੇ ਦਿਮਾਗ ਦੀ ਕਾਢ ਹੈ, ਹੋਰ ਕਿਸੇ ਦੀ ਨਹੀਂ। ਸਾਨੂੰ ਤਾਂ (ਜੈਸੋ) ਜਿਸ ਪ੍ਰਕਾਰ (ਗੁਰਿ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ (ਉਪਦੇਸਿਆ) ਉਪਦੇਸ਼ ਬਖਸਿਸ ਕੀਤਾ ਹੈ, (ਮੈ) ਅਸੀਂ (ਤੈਸੋ) ਉਸੇ ਪ੍ਰਕਾਰ ਦਾ ਉਪਦੇਸ਼ (ਪੁਕਾਰਿ) ਬੁਲੰਦ ਆਵਾਜ ਨਾਲ (ਕਹਿਆ) ਕਿਹਾ ਹੈ।

## ਨਾਨਕੁ ਕਹੈ ਸੁਨਿ ਰੇ ਮਨਾ;
## ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪੰਜਵੇਂ ਸਰੂਪ ਵਿੱਚ ਫੁਰਮਾਉਂਦੇ ਹਨ ਕਿ (ਰੇ ਮਨਾ) ਹੇ ਪਿਆਰੇ ਮਨਾ ! (ਸੁਨਿ) ਸੁਣਨਾ ਕਰ ਤੂੰ ਪ੍ਰਮੇਸਰ ਦਾ (ਕੀਰਤਨੁ) ਜਸ ਕਰਿਆ ਕਰ, ਫਿਰ ਤੇਰਾ ਸੰਸਾਰ ਤੋਂ ਉਧਾਰ ਹੋ ਜਾਵੇਗਾ, ਤੂੰ ਮੁਕਤ ਹੋ ਜਾਵੇਂਗਾ।

**ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥**
**ਆਪਿ ਤਰੈ ਸਗਲੇ ਕੁਲ ਤਾਰੇ ਹਰਿ ਦਰਗਹ ਪਤਿ ਸਿਉ ਜਾਇਦਾ॥** *(ਅੰਗ : ੧੦੭੫)*

## ਰਾਗੁ ਗਉੜੀ ਮਾਲਾ ਮਹਲਾ ੫

*(ਮਾਲ੍ਹਾ ਨਹੀਂ ਬੋਲਣਾ)*

## ੧ਓ ਸਤਿਗੁਰ ਪ੍ਰਸਾਦਿ ॥

ਰਾਗ ਗਉੜੀ ਦੀ ਜਾਤੀ ਵਿੱਚ ਪੰਜਵੇਂ ਪਾਤਸ਼ਾਹ ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜੀਵਨ ਮੁਕਤੀ ਦੇ ਸੁੱਖ ਦੀ ਬਾਬਤ ਪਾਵਨ ਉਪਦੇਸ਼ ਬਖਸ਼ਦੇ ਹਨ।
(੧) ਅਦ੍ਵੈਤ ਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਪਾਇਓ ਬਾਲ ਬੁਧਿ; ਸੁਖੁ ਰੇ ॥

(ਰੇ) ਹੇ ਭਾਈ ! ਜਿਸ ਪ੍ਰਕਾਰ ਬਾਲਕ ਅੰਦਰ ਹਰਖ ਸੋਗ ਨਹੀਂ ਹੁੰਦਾ ਮਾਤਾ ਭਾਵੇਂ ਉਸ ਨੂੰ ਹੇਠਾਂ ਪਾ ਦੇਵੇ ਭਾਵੇਂ ਪੰਗੂੜੇ ਤੇ ਉਹ ਉੱਥੇ ਹੀ ਪੈ ਜਾਂਦਾ ਹੈ। ਇਸੇ ਪ੍ਰਕਾਰ ਬ੍ਰਹਮ ਗਿਆਨੀ ਦੀ ਚੇਸ਼ਟਾ ਬਾਲਕਾਂ ਦੀ ਨਿਆਈਂ ਮੰਨੀ ਗਈ ਹੈ। ਜੀਵਨ ਮੁਕਤ ਜੀਵਾਂ ਨੇ ਬ੍ਰਹਮ ਗਿਆਨੀਆਂ ਵਾਲੀ (ਬਾਲ) ਵੱਡੀ (ਬੁਧਿ) ਬੁੱਧੀ ਕਰਕੇ ਭਾਵ ਆਤਮ ਵਿਸ਼ੈਣੀ ਬੁੱਧੀ ਕਰਕੇ ਸੁੱਖ (ਪਾਇਓ) ਪਾਉਣਾ ਕੀਤਾ ਹੈ।

**ਅਥਵਾ :** ਜੋ (ਬਾਲ) ਵੱਡਾ ਪ੍ਰਮੇਸਰ ਹੈ, ਉਸਨੂੰ ਬੁੱਧੀ ਵਿੱਚ ਸਾਖਿਆਤ ਕਰਨ 'ਤੇ ਸੁੱਖ (ਪਾਇਓ) ਪਾਇਆ ਹੈ।

## ਹਰਖ ਸੋਗ, ਹਾਨਿ ਮਿਰਤੁ, ਦੂਖ ਸੁਖ; ਚਿਤਿ ਸਮਸਰਿ, ਗੁਰ ਮਿਲੇ ॥੧॥ ਰਹਾਉ ॥

ਪਦਾਰਥਾਂ ਦੇ ਆਉਣ 'ਤੇ (ਹਰਖ) ਖੁਸ਼ੀ ਹੋਣੀ, ਜਾਣ 'ਤੇ (ਸੋਗ) ਦੁੱਖ ਹੋਣਾ, (ਹਾਨਿ) ਦੁਨੀਆਂ ਅੰਦਰ ਕਿਸੇ ਪਦਾਰਥ ਹੋਣ ਤੇ ਇੱਜਤ ਆਦਿਕ ਨਾ ਹੋਣ ਕਰਕੇ ਭਾਵ ਨਿੰਦਿਆ ਕਰਕੇ ਹਾਨੀ ਸਮਝਣੀ, (ਮਿਰਤੁ) ਮੌਤ ਆ ਜਾਣੀ, (ਦੂਖ) ਦੁੱਖ ਪ੍ਰਾਪਤ ਹੋ ਜਾਣੇ, (ਸੁਖ) ਸੁੱਖ ਪ੍ਰਾਪਤ ਹੋਣੇ, ਇਹਨਾਂ ਸਭਨਾਂ ਵਿੱਚ (ਗੁਰ ਮਿਲੇ) ਸਤਿਗੁਰੂ ਸਾਹਿਬ ਜੀ ਦੇ ਮਿਲਣੇ ਕਰਕੇ ਉਹਨਾਂ ਦਾ (ਚਿਤਿ) ਚਿੱਤ (ਸਮਸਰਿ) ਇੱਕੋ ਜਿਹਾ ਰਹਿੰਦਾ ਹੈ।

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥** *(ਅੰਗ : ੬੩੩)*

ਇਸ ਪ੍ਰਕਾਰ ਸਤਿਗੁਰੂ ਜੀ ਨੇ ਮੇਹਰ ਕਰਕੇ ਉਹਨਾਂ ਦਾ ਚਿੱਤ *ਸਮਾਨ ਬਿਰਤੀ ਵਾਲਾ ਕਰ ਦਿੱਤਾ ਹੈ। ਐਸੀ ਬਾਲਕਾਂ ਦੀ ਨਿਆਈਂ ਵੱਡੀ ਬੁੱਧੀ ਵਿੱਚ ਉਹਨਾਂ ਨੇ ਸੁੱਖ ਪਾਉਣਾ ਕੀਤਾ ਹੈ।

## ਜਉ ਲਉ ਹਉ ਕਿਛੁ ਸੋਚਉ ਚਿਤਵਉ; ਤਉ ਲਉ ਦੁਖਨੁ ਭਰੇ ॥

(ਜਉ ਲਉ) ਜਦੋਂ ਤੱਕ ਇਹ ਜੀਵ (ਹਉ) ਹਉਮੈ ਦੇ ਸਹਿਤ ਕਹਿੰਦਾ ਹੈ ਕਿ ਮੈਂ (ਕਿਛੁ) ਕੁਝ (ਸੋਚਉ) ਸੋਚਦਾ ਹਾਂ (ਚਿਤਵਉ) ਚਿਤਵਦਾ ਭਾਵ ਵਿਚਾਰ ਕਰਦਾ ਹਾਂ, (ਤਉ ਲਉ) ਤਜੋਂ ਤੱਕ ਜੰਮਣ-ਮਰਣ ਦੇ (ਦੁਖਨੁ) ਦੁੱਖਾਂ ਨੂੰ (ਭਰੇ) ਭਰਦਾ ਰਹਿੰਦਾ ਹੈ ਭਾਵ ਭੋਗਦਾ ਰਹਿੰਦਾ ਹੈ।

## ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ; ਤਉ ਆਨਦ ਸਹਜੇ ॥੧॥

(ਜਉ) ਜਦੋਂ ਅਕਾਲ ਪੁਰਖ ਵਾਹਿਗੁਰੂ ਜੀ ਸਾਡੇ ਪੂਰਬਲੇ ਨਿਸ਼ਕਾਮ ਕਰਮਾ ਕਰਕੇ ਪ੍ਰਸੰਨ ਹੋਏ ਤਾਂ (ਪੂਰਾ) ਪੂਰਨ (ਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟਿਆ) ਮਿਲੇ (ਤਉ) ਤਦੋਂ ਫਿਰ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ (ਸਹਜੇ) ਸੁਤੇ ਸਿਧ ਹੀ (ਆਨਦ) ਆਨੰਦ ਪ੍ਰਕਾਸ਼ ਪ੍ਰਗਟ ਹੋ ਗਿਆ।

## ਜੇਤੀ ਸਿਆਨਪ ਕਰਮ ਹਉ ਕੀਏ; ਤੇਤੇ ਬੰਧ ਪਰੇ ॥

ਇਸ ਜੀਵ ਨੇ (ਜੇਤੀ) ਜਿੰਨੀ ਬੁੱਧੀ ਦੀ ਸਿਆਣਪ ਕਰਕੇ (ਹਉ) ਹਉਮੈ ਦੇ ਸਹਿਤ ਕਰਮ ਕੀਤੇ ਹਨ (ਤੇਤੇ) ਉਤਨੇ ਹੀ ਇਸਨੂੰ ਹੰਗਤਾ-ਮਮਤਾ, ਕਰਤਾ-ਭੋਗਤਾ ਪੁਣੇ ਦੇ (ਬੰਧ) ਬੰਧਨ (ਪਰੇ) ਪਏ ਹਨ।

## ਜਉ ਸਾਧੂ ਕਰੁ ਮਸਤਕਿ ਧਰਿਓ; ਤਬ ਹਮ ਮੁਕਤ ਭਏ ॥੨॥

(ਜਉ) ਜਦੋਂ ਦਾ (ਸਾਧੂ) ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡੇ (ਮਸਤਕਿ) ਮੱਥੇ 'ਤੇ ਆਪਣਾ ਕਿਰਪਾ ਰੂਪ (ਕਰੁ) ਹੱਥ (ਧਰਿਓ) ਰੱਖਣਾ ਕੀਤਾ ਹੈ। (ਤਬ) ਤਦੋਂ ਦੇ ਅਸੀਂ ਹੰਗਤਾ-ਮਮਤਾ, ਕਰਤਾ-ਭੋਗਤਾ ਪੁਣਾ ਆਦਿਕ (ਹਮ) ਤਮਾਮ ਭਾਵ ਸਭ ਬੰਧਨਾਂ ਵੱਲੋਂ ਮੁਕਤ (ਭਏ) ਹੋ ਗਏ ਹਾਂ।

---

* **ਸਮਾਨ ਬਿਰਤੀ :** ਦੁੱਖ-ਸੁੱਖ ਵਿੱਚ ਸਮਾਨ ਬਿਰਤੀ ਦੋ ਤਰ੍ਹਾਂ ਨਾਲ ਰਹਿੰਦੀ ਹੈ ਇੱਕ ਤਾਂ ਭਾਣਾ ਮੰਨਣ ਕਰਕੇ ਦੂਸਰਾ ਬਾਲਕ ਅਵਸਥਾ ਦੀ ਨਿਆਈਂ। ਬਾਲਕ ਦੀ ਤਾਂ ਅਗਿਆਨ ਕਰਕੇ ਸਮਾਨ ਬਿਰਤੀ ਰਹਿੰਦੀ ਹੈ ਪਰ ਜੀਵਨ ਮੁਕਤ ਪੁਰਖ ਆਪਣੇ ਸਰੂਪ ਦੇ ਗਿਆਨ ਸਹਿਤ ਹੋਣ ਕਰਕੇ ਸਮਾਨ ਬਿਰਤੀ ਵਾਲੇ ਹੁੰਦੇ ਹਨ ਉਹਨਾਂ ਨੂੰ ਮਸਤੀ ਹੀ ਇੰਨੀ ਹੁੰਦੀ ਹੈ ਕਿ ਦੁੱਖ-ਸੁੱਖ ਪ੍ਰਤੀਤ ਨਹੀਂ ਹੁੰਦਾ।

## ਜਉ ਲਉ ਮੇਰੋ ਮੇਰੋ ਕਰਤੋ; ਤਉ ਲਉ ਬਿਖੁ ਘੇਰੇ ॥

(ਜਉ ਲਉ) ਜਦੋਂ ਤੱਕ ਇਹ ਜੀਵ ਇਹ (ਮੇਰੋ) ਮੇਰਾ ਹੈ, ਇਹ (ਮੇਰੋ) ਮੇਰੇ ਪਦਾਰਥ ਹਨ, ਇਸ ਤਰ੍ਹਾਂ ਮੇਰ ਕਰਦੇ ਸੀ (ਤਉ ਲਉ) ਤਦੋਂ ਤੱਕ ਮਾਇਆ ਰੂਪ (ਬਿਖ) ਜਹਿਰ ਇਹਨਾਂ ਨੂੰ ਘੇਰੇ ਰੱਖਦੀ ਹੈ। **ਵਾ:** ਇਸ ਵਿੱਚ (ਘੇਰੇ) ਘਿਰੇ ਰਹਿੰਦੇ ਸਨ।

## ਮਨੁ ਤਨੁ ਬੁਧਿ ਅਰਪੀ ਠਾਕੁਰ ਕਉ; ਤਬ ਹਮ ਸਹਜਿ ਸੋਏ ॥੩॥

ਜਦੋਂ ਆਪਣਾ ਮਨ ਤੇ ਤਨ ਵੀ ਸੱਚੇ ਪਾਤਸ਼ਾਹ ਦੀ ਸੇਵਾ ਵਿੱਚ ਲਾ ਦਿੱਤਾ ਅਤੇ ਆਪਣੀ ਅਕਲ ਨੂੰ ਛੱਡ ਕੇ ਗੁਰਮਤਿ ਨੂੰ ਧਾਰਨ ਕਰਨ ਰੂਪ ਬੁੱਧੀ ਵੀ (ਠਾਕੁਰ) ਕਉ ਅਕਾਲ ਪੁਰਖ ਵਾਹਿਗੁਰੂ ਨੂੰ (ਅਰਪੀ) ਅਰਪ ਦਿੱਤੀ ਹੈ। (ਤਬ) ਤਦੋਂ (ਹਮ) ਅਸੀਂ ਸਹਜ ਸਰੂਪ ਵਿੱਚ ਭਾਵ *ਨਿਰਵਿਕਲਪ ਸਮਾਧੀ ਵਿੱਚ (ਸੋਏ) ਬਿਰਾਜਮਾਨ ਹੋ ਗਏ।

## ਜਉ ਲਉ ਪੋਟ ਉਠਾਈ ਚਲਿਅਉ; ਤਉ ਲਉ ਡਾਨ ਭਰੇ ॥

(ਜਉ ਲਉ) ਜਦੋਂ ਤੱਕ ਇਹ ਜੀਵ ਆਪਣੇ ਸਿਰ 'ਤੇ ਹੰਗਤਾ-ਮਮਤਾ ਦੀ, ਪਾਪ-ਪੁੰਨ ਬੀਜ ਦੀ, ਦੇਹ ਅਭਿਮਾਨ ਦੀ (ਪੋਟ) ਪੰਡ (ਉਠਾਈ) ਚੁੱਕ ਕੇ (ਚਲਿਅਉ) ਚਲਿਆ, ਭਾਵ ਤੁਰਿਆ ਰਹਿੰਦਾ ਸੀ। (ਤਉ ਲਉ) ਤਦੋਂ ਤੱਕ ਇਹ (ਡਾਨ) ਡੰਡ ਭਾਵ ਲੋਕ ਡੰਡ, ਪਿਤਰ ਡੰਡ, ਦੇਵ ਡੰਡ, ਰਾਜ ਡੰਡ (ਭਰੇ) ਭਰਦਾ ਰਹਿੰਦਾ ਸੀ।

## ਪੋਟ ਡਾਰਿ ਗੁਰੁ ਪੂਰਾ ਮਿਲਿਆ; ਤਉ ਨਾਨਕ ਨਿਰਭਏ ॥੪॥੧॥੧੫੯॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਜਦੋਂ ਸਾਨੂੰ (ਪੂਰਾ) ਪੂਰਨ (ਗੁਰੁ) ਸਤਿਗੁਰੂ ਜੀ ਮਿਲ ਪਏ (ਤਉ) ਤਾਂ ਅਸੀਂ ਹੰਗਤਾ-ਮਮਤਾ, ਪਾਪ-ਪੁੰਨ, ਦੇਹ ਅਭਿਮਾਨ ਦੀ (ਪੋਟ) ਪੰਡ (ਡਾਰਿ) ਸੁੱਟ ਕੇ (ਨਿਰਭਏ) ਭੈ ਤੋਂ ਰਹਿਤ ਹੋ ਗਏ, ਸਾਨੂੰ ਕਿਸੇ ਪ੍ਰਕਾਰ ਦਾ ਭੈ ਨਹੀਂ ਰਿਹਾ।

## ਗਉੜੀ ਮਾਲਾ ਮਹਲਾ ੫ ॥

## ਭਾਵਨੁ ਤਿਆਗਿਓ ਰੀ; ਤਿਆਗਿਓ ॥

(ਰੀ) ਹੇ ਸੰਤ ਜਨੋ ! (ਤਿਆਗਿਓ) ਤਿਆਗਣੇ ਯੋਗ (ਭਾਵਨੁ) ਦ੍ਵੈਤ ਭਾਵ ਨੂੰ ਮਨ, ਬਾਣੀ, ਸਰੀਰ ਕਰਕੇ (ਤਿਆਗਿਓ) ਤਿਆਗ ਦਿੱਤਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਤੁਸੀਂ ਦ੍ਵੈਤ ਭਾਵ ਨੂੰ ਕਿਸ ਪ੍ਰਕਾਰ ਤਿਆਗ ਦਿੱਤਾ ਹੈ?

## ਤਿਆਗਿਓ; ਮੈ ਗੁਰ ਮਿਲਿ, ਤਿਆਗਿਓ ॥

**ਉੱਤਰ :** ਮੈਂ (ਤਿਆਗਿਓ) ਤਿਆਗੀ (ਗੁਰ) ਸਤਿਗੁਰਾਂ ਨਾਲ ਮਿਲ ਕੇ ਦ੍ਵੈਤ ਭਾਵ ਨੂੰ (ਤਿਆਗਿਓ) ਤਿਆਗਿਆ ਹੈ।

**ਅਥਵਾ :** ਜੋ (ਗੁਰ) ਸਤਿਗੁਰੂ ਸਾਹਿਬ ਜੀ ਹੰਗਤਾ-ਮਮਤਾ ਦੇ (ਤਿਆਗਿਓ) ਤਿਆਗੀ ਹਨ, ਉਨ੍ਹਾਂ ਸਤਿਗੁਰਾਂ ਨਾਲ (ਮਿਲਿ) ਮਿਲਣੇ ਕਰਕੇ (ਮੈ) ਅਸੀਂ ਤਨ ਦਾ ਅਭਿਮਾਨ, ਮਨ ਦਾ ਅਭਿਮਾਨ, ਬਾਣੀ ਦਾ ਅਭਿਮਾਨ,

---

* **ਨਿਰਵਿਕਲਪ ਸਮਾਧੀ :** ਤ੍ਰਿਪੁਟੀ ਦੇ ਭਾਵ ਸਹਿਤ ('ਹੈਂ' ਰੂਪ ਕਰਕੇ) ਜਿਹੜੀ ਸਵਿਕਲਪ ਸਮਾਧੀ ਹੈ ਉਸਨੂੰ ਨਿਧਿਆਸਣ ਕਹਿੰਦੇ ਹਨ। ਨਿਧਿਆਸਣ ਦੀ ਪਰਪੱਕ ਅਵਸਥਾ ਨੂੰ ਹੀ ਨਿਰਵਿਕਲਪ ਸਮਾਧੀ ਕਹਿੰਦੇ ਹਨ।

ਸਰੀਰ ਦਾ ਅਭਿਮਾਨ, ਰਾਜ ਦਾ ਅਭਿਮਾਨ, ਸੁੱਖ ਦਾ ਅਭਿਮਾਨ ਆਦਿਕ ਸਭ ਕੁਝ ਦਾ (ਤਿਆਗਿਓ) ਤਿਆਗ ਕਰ ਦਿੱਤਾ ਹੈ।

**ਅਥਵਾ :** (ਗੁਰ ਮਿਲਿ) ਸਤਿਗੁਰੂ ਜੀ ਨਾਲ ਮਿਲ ਕੇ ਸਥੂਲ ਦੇਹ ਦੀ ਹੰਗਤਾ ਨੂੰ (ਤਿਆਗਿਓ) ਤਿਆਗਣਾ ਕੀਤਾ ਹੈ ਅਤੇ [1]ਪ੍ਰਾਣਮਯ ਕੋਸ਼, [2]ਮਨੋਮਯ ਕੋਸ਼, [3]ਵਿਗਿਆਨਮਯ ਕੋਸ਼ ਨੂੰ ਵੀ (ਤਿਆਗਿਓ) ਤਿਆਗ ਕਰ ਦਿੱਤਾ ਹੈ। ਇਸੇ ਪ੍ਰਕਾਰ :

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਭਾਵਨੁ ਤਿਆਗਿਓ ਰੀ; ਤਿਆਗਿਓ ॥ ਤਿਆਗਿਓ; ਮੈ ਗੁਰ ਮਿਲਿ, ਤਿਆਗਿਓ ॥**

(ਰੀ) ਹੇ ਸੰਤ ਜਨੋ! (ਤਿਆਗਿਓ) ਤਿਆਗ ਦਾ ਵੀ (ਤਿਆਗਿਓ) ਤਿਆਗ ਕਰਨ ਵਾਲੇ ਜੋ (ਤਿਆਗਿਓ) ਤਿਆਗੀ (ਗੁਰ) ਸਤਿਗੁਰੂ ਸਾਹਿਬ ਜੀ ਹਨ, ਮੈਂ ਉਹਨਾਂ ਨਾਲ (ਮਿਲਿ) ਮਿਲ ਕੇ (ਭਾਵਨੁ) ਦ੍ਵੈਤ ਭਾਵ ਨੂੰ (ਤਿਆਗਿਓ) ਤਿਆਗਿਆ ਹੈ।

## ਸਾਖੀ—ਤਿਆਗੀ ਰਾਜੇ ਸਿਖਰਧੁਜ ਦੀ

ਵਸ਼ਿਸਟ ਪ੍ਰਾਨ ਵਿੱਚ ਕਥਾ ਆਉਂਦੀ ਹੈ ਕਿ ਰਾਜਾ ਸਿਖਰਧੁਜ ਦੀ ਚੰਡਾਲਾ ਨਾਮ ਦੀ ਰਾਣੀ ਬਹੁਤ ਵਿਚਾਰਵਾਨ ਸੀ। ਇੱਕ ਦਿਨ ਰਾਣੀ ਨੇ ਮੁਨੀ ਦਾ ਰੂਪ ਧਾਰ ਕੇ ਰਾਜੇ ਨੂੰ ਕਿਹਾ ਕਿ ਹੇ ਰਾਜਨ! ਤਿਆਗ ਕਰ! ਰਾਜੇ ਨੇ ਰਾਣੀ ਦੀ ਗੱਲ ਨੂੰ ਸੁਣ ਕੇ ਰਾਜ ਦਾ ਤਿਆਗ ਕਰ ਦਿੱਤਾ ਤੇ ਜਾ ਜੰਗਲ ਵਿੱਚ ਬੈਠ ਗਿਆ ਉੱਥੇ ਵੀ ਰਾਣੀ ਨੇ ਸਾਧੂ ਦਾ ਰੂਪ ਧਾਰਨ ਕਰਕੇ ਕਿਹਾ ਕਿ ਹੇ ਰਾਜਨ! ਤਿਆਗ ਕਰ! ਇਹ ਸੁਣ ਕੇ ਰਾਜੇ ਨੇ ਆਪਣੇ ਬਸਤਰ ਉਤਾਰ ਦਿੱਤੇ। ਰਾਣੀ ਫਿਰ ਕਹਿਣ ਲੱਗੀ ਕਿ ਰਾਜਨ! ਤਿਆਗ ਕਰ! ਇਹ ਸੁਣ ਕੇ ਰਾਜਾ ਕਹਿਣ ਲੱਗਾ ਕਿ ਹੁਣ ਤਾਂ ਮੇਰੇ ਕੋਲ ਕੇਵਲ ਸਰੀਰ ਹੀ ਬਚਿਆ ਹੈ, ਮੈਂ ਇਸ ਦਾ ਵੀ ਤਿਆਗ ਕਰ ਦਿੰਦਾ ਹਾਂ ਉਸ ਵਕਤ ਰਾਜਾ ਚਿਖਾ ਬਣਾ ਕੇ ਉਸ ਉੱਪਰ ਬੈਠ ਗਿਆ। ਇਹ ਵੇਖ ਕੇ ਰਾਣੀ ਨੇ ਕਿਹਾ ਕਿ ਹੇ ਰਾਜਨ! ਜੋ ਤੂੰ ਕਹਿੰਦਾ ਹੈਂ ਕਿ ਮੈਂ ਰਾਜ, ਘਰ-ਬਾਰ, ਫੌਜਾਂ, ਖਜਾਨੇ, ਰਾਣੀਆਂ, ਬਸਤਰ ਆਦਿਕ ਸਾਰੇ ਸੁੱਖ ਛੱਡ ਦਿੱਤੇ ਹਨ ਤੇ ਹੁਣ ਸਰੀਰ ਵੀ ਛੱਡਣ ਲੱਗਾ ਹਾਂ ਇਹ ਤਿਆਗ ਨਹੀਂ ਹੈ। ਰਾਜਾ ਕਹਿਣ ਲੱਗਾ ਕਿ ਫਿਰ ਤਿਆਗ ਕਿਸਨੂੰ ਕਹਿੰਦੇ ਹਨ ਤਾਂ ਰਾਣੀ ਕਹਿਣ ਲੱਗੀ ਕਿ ਜੋ ਤੂੰ ਤਿਆਗ ਦੀ ਹੰਗਤਾ ਰੱਖੀ ਹੈ ਕਿ ਮੈਂ ਇਹ ਵੀ ਛੱਡਿਆ ਹੈ, ਮੈਂ ਉਹ ਵੀ ਛੱਡਿਆ ਹੈ। ਇਸ ਤਿਆਗ ਦਾ ਵੀ ਤਿਆਗ ਕਰ ਫਿਰ ਤੈਨੂੰ ਸੁੱਖ ਪ੍ਰਾਪਤ ਹੋਵੇਗਾ। ਜਦੋਂ ਰਾਜੇ ਨੇ ਰਾਣੀ ਦੀ ਗੱਲ ਨੂੰ ਮੰਨ ਕੇ ਹੰਗਤਾ ਦਾ ਵੀ ਤਿਆਗ ਕਰ ਦਿੱਤਾ ਤਾਂ ਉਹ ਤਿਆਗੀ ਹੋ ਗਿਆ ਸੀ।

**ਸਰਬ ਸੂਖ ਆਨੰਦ ਮੰਗਲ ਰਸ; ਮਾਨਿ ਗੋਬਿੰਦੈ ਆਗਿਓ ॥੧॥ ਰਹਾਉ॥**

(ਗੋਬਿੰਦੈ) ਅਕਾਲ ਪੁਰਖ ਦੀ (ਆਗਿਓ) ਆਗਿਆ ਨੂੰ (ਮਾਨਿ) ਮੰਨਣ ਕਰਕੇ ਤੇ ਉਸਦਾ (ਮੰਗਲ) ਜਸ **ਵਾ:** ਕੀਰਤਨ ਗਾਉਣ ਕਰਕੇ, ਸਾਨੂੰ (ਸਰਬ ਸੂਖ) ਰਾਜ ਦੇ ਸਾਰੇ ਸੁੱਖ (ਆਨੰਦ) ਜੋਗਾਨੰਦ ਆਦਿਕ ਸਭ ਆਨੰਦ ਅਤੇ (ਰਸ) ਖਾਣ ਵਾਲੇ ਸਭ ਪਦਾਰਥਾਂ ਦੇ ਰਸ ਪ੍ਰਾਪਤ ਹੋ ਗਏ।

---

੧. **ਪ੍ਰਾਣਮਯ ਕੋਸ਼ :** ਪੰਜ ਕਰਮ ਇੰਦ੍ਰੇ (ਵਾਕ, ਹਸਤ, ਪਾਦ, ਉਪਸਥ, ਗੁਦਾ), ਪੰਜ ਪ੍ਰਾਣ (ਪ੍ਰਾਣ, ਅਪਾਨ, ਸਮਾਨ, ਉਦਾਨ, ਵਿਆਨ) ਇਹ ਪ੍ਰਾਣਮਯ ਕੋਸ਼ ਹੈ।

੨. **ਮਨੋਮਯ ਕੋਸ਼ :** ਪੰਜ ਗਿਆਨ ਇੰਦ੍ਰੇ (ਸ੍ਰੋਤ੍ਰ, ਤ੍ਵਚਾ, ਨੇਤ੍ਰ, ਰਸਨਾ, ਘ੍ਰਾਨ) ਅਤੇ ਮਨ, ਮਨੋਮਯ ਕੋਸ਼ ਹੈ।

੩. **ਵਿਗਿਆਨਮਯ ਕੋਸ਼ :** ਪੰਜ ਗਿਆਨ ਇੰਦ੍ਰੇ ਅਤੇ ਬੁਧ, ਵਿਗਿਆਨਮਯ ਕੋਸ਼ ਹੈ।

**ਅਥਵਾ :** (ਗੋਬਿੰਦੈ) ਅਕਾਲ ਪੁਰਖ ਦੀ (ਆਗਿਓ) ਆਗਿਆ ਨੂੰ (ਮਾਨਿ) ਮੰਨਣ ਕਰਕੇ ਸਾਨੂੰ (ਸਰਬ ਸੁਖ) ਸਾਰੇ ਸੁੱਖ (ਮੰਗਲ) ਖੁਸ਼ੀਆਂ ਤੇ (ਆਨੰਦ ਰਸ) ਆਨੰਦ ਸਰੂਪ ਦਾ ਰਸ ਵੀ ਪ੍ਰਾਪਤ ਹੋ ਗਿਆ। **ਵਾ:** ਜਦੋਂ ਅਸੀਂ (ਆਨੰਦ) ਆਨੰਦ ਸਰੂਪ ਦੇ (ਮੰਗਲ) ਮੰਗਲਾਂ ਨੂੰ (ਰਸ) ਪ੍ਰੇਮ ਨਾਲ ਗਾਇਆ ਤਾਂ (ਸਰਬ ਸੂਖ) ਸਾਰੇ ਸੁੱਖ ਪ੍ਰਾਪਤ ਹੋ ਗਏ ਇਸ ਪ੍ਰਕਾਰ ਸਾਨੂੰ ਇਹ ਲਾਭ ਪ੍ਰਾਪਤ ਹੋਇਆ ਹੈ।

## ਅੰਗ:੨੧੫

## ਮਾਨੁ ਅਭਿਮਾਨੁ ਦੋਊ ਸਮਾਨੇ; ਮਸਤਕੁ ਡਾਰਿ ਗੁਰ ਪਾਗਿਓ ॥

ਹੁਣ ਸਾਡਾ ਕੋਈ (ਮਾਨੁ) ਆਦਰ ਸਤਿਕਾਰ ਕਰੀ ਜਾਵੇ ਭਾਵੇਂ ਕੋਈ (ਅਭਿਮਾਨੁ) ਹੰਕਾਰ ਨਾਲ (ਅਭਿਮਾਨੁ) ਨਿਰਾਦਰ, ਅਪਮਾਨ ਕਰੀ ਜਾਵੇ, **ਵਾ:** ਜੋ ਆਪਣੇ (ਮਾਨੁ) ਮਾਣ-ਸਤਿਕਾਰ ਕਰਾਉਣ ਦੀ ਇੱਛਾ ਅਤੇ ਦੂਸਰੇ ਦਾ (ਅਭਿਮਾਨੁ) ਅਪਮਾਨ ਕਰਨ ਦੀ ਇੱਛਾ ਸੀ। ਸਾਨੂੰ ਇਹ (ਦੋਊ) ਦੋਵੇਂ (ਸਮਾਨੇ) ਇੱਕ ਜਿਹੇ ਪ੍ਰਤੀਤ ਹੋ ਗਏ ਹਨ।

**ਤੈਸਾ ਮਾਨੁ ਤੈਸਾ ਅਭਿਮਾਨੁ ॥** *(ਅੰਗ : ੨੭੫)*

**ਜੋ ਨਰੁ ਦੁਖ ਮੈ ਦੁਖ ਨਹੀਂ ਮਾਨੈ ॥**

**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥**

**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**

**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥** *(ਅੰਗ : ੬੩੩)*

ਅਸੀਂ ਤਾਂ ਆਪਣੇ (ਮਸਤਕੁ) ਮੱਥੇ ਨੂੰ (ਗੁਰ) ਸਤਿਗੁਰੂ ਸਾਹਿਬ ਜੀ ਦੇ (ਪਾਗਿਓ) ਚਰਨਾਂ ਤੇ (ਡਾਰਿ) ਤਿਆਗ ਦਿੱਤਾ, ਰੱਖ ਦਿੱਤਾ। ਇਸ ਪ੍ਰਕਾਰ ਅੰਤਹਕਰਣ ਦੇ ਅੰਦਰ ਜੋ ਹੰਗਤਾ ਤੇ ਅਭਿਮਾਨ ਸੀ ਉਸਨੂੰ ਛੱਡ ਦਿੱਤਾ ਹੈ।

## ਸੰਪਤ ਹਰਖੁ ਨ ਆਪਤ ਦੂਖਾ; ਰੰਗੁ ਠਾਕੁਰੈ ਲਾਗਿਓ ॥੧॥

ਹੁਣ ਜੇਕਰ (ਸੰਪਤ) ਬਿਭੂਤੀ ਭਾਵ ਧਨ ਪਦਾਰਥ ਆ ਜਾਵੇ ਤਾਂ (ਹਰਖੁ) ਖੁਸ਼ੀ ਨਹੀਂ ਹੁੰਦੀ ਅਤੇ ਜੇ (ਆਪਤ) ਬਿਪਤਾ ਆ ਬਣੇ ਤਾਂ (ਦੂਖਾ) ਦੁੱਖ ਪ੍ਰਤੀਤ ਨਹੀਂ ਹੁੰਦਾ। ਐਸਾ ਸਾਡੇ ਚਿੱਤ ਦੇ ਅੰਦਰ (ਠਾਕੁਰੈ) ਅਕਾਲ ਪੁਰਖ ਦਾ ਰੰਗ (ਲਾਗਿਓ) ਲੱਗ ਗਿਆ ਹੈ।

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਜੈਸੀ ਸਮਾਨ ਬਿਰਤੀ ਕਿਸ ਦੀ ਹੋ ਸਕਦੀ ਹੈ। ਆਪ ਜੀ ਨੇ ਸ਼ਹੀਦੀ ਦੇਣ ਸਮੇਂ ਸੀਸ ਉੱਪਰ ਪਾਏ ਜਾ ਰਹੇ ਗਰਮ ਰੇਤਾ ਨੂੰ ਚੰਦਨ ਦੇ ਬੂਰ ਤੇ ਚੌਰ ਦੀ ਨਿਆਈਂ, ਤੱਤੀ ਤਵੀ ਨੂੰ ਸਿੰਘਾਸਣ ਦੀ ਨਿਆਈਂ ਅਤੇ ਉਬਲਦੀ ਦੇਗ ਨੂੰ ਹਰਿ ਕੀ ਪਉੜੀ ਤੇ ਇਸ਼ਨਾਨ ਕਰਨ ਦੀ ਨਿਆਈਂ ਸਮਝਿਆ ਸੀ।

## ਬਾਸ ਬਾਸਰੀ ਏਕੈ ਸੁਆਮੀ; ਉਦਿਆਨ ਦ੍ਰਿਸਟਾਗਿਓ ॥

ਸਾਨੂੰ ਤਾਂ (ਬਾਸ) ਘਰਾਂ ਵਿਚ ਅਤੇ ਘਰਾਂ ਅੰਦਰ (ਬਾਸਰੀ ) ਵੱਸਦੇ ਲੋਕਾਂ ਵਿੱਚ **ਵਾ:** (ਬਾਸ) ਸਰੀਰਾਂ ਵਿਚ ਅਤੇ ਸਰੀਰਾਂ ਅੰਦਰ (ਬਾਸਰੀ) ਵੱਸਣ ਵਾਲੇ ਜੀਵਾਂ ਵਿੱਚ ਜਿੰਦ ਵਿੱਚ **ਵਾ:** (ਬਾਸ) ਵਾਸ਼ਨਾ ਵਾਲਿਆਂ

ਵਿਚ ਅਤੇ ਜਿੰਨ੍ਹਾਂ ਦੀਆਂ ਇੰਦਰੀਆਂ ਦੀ ਵਿਸ਼ਿਆਂ ਵੱਲੋ (ਬਾਸ+ਰੀ) ਬਸ ਹੋ ਗਈ ਹੈ ਭਾਵ ਜਿੰਨ੍ਹਾਂ ਦੀਆਂ ਇੰਦਰੀਆਂ ਵਿਸ਼ਿਆਂ ਵਿਚ ਪ੍ਰਵਿਰਤ ਨਹੀਂ ਹੁੰਦੀਆਂ, ਐਸੇ (ਬਾਸਰੀ) ਜੀਵਨ ਮੁਕਤਾਂ ਵਿੱਚ ਤੇ ਸੰਸਾਰ ਰੂਪ (ਉਦਿਆਨ) ਉਜਾੜ ਵਿੱਚ (ਏਕੈ) ਇਕੋ ਹੀ (ਸੁਆਮੀ) ਪ੍ਰਮੇਸਰ (ਦ੍ਰਿਸਟਾਗਿਓ) ਦੇਖਣ ਵਿੱਚ ਆ ਗਿਆ ਹੈ।

**ਅਥਵਾ :** (ਬਾਸ) ਘਰਾਂ ਵਿੱਚ ਤੇ (ਉਦਿਆਨ) ਉਜਾੜ ਵਿੱਚ (ਬਾਸਰੀ) ਵੱਸਣ ਵਾਲਾ ਜੋ (ਏਕੈ ਸੁਆਮੀ) ਇਕ ਪ੍ਰਮੇਸਰ ਹੈ, ਉਹ ਸਾਡੇ (ਦ੍ਰਿਸਟਾਗਿਓ) ਦੇਖਣ ਵਿੱਚ ਆ ਗਿਆ ਹੈ। ਜਿਸ ਕਰਕੇ ਅਸੀਂ ਘਰਾਂ ਵਿੱਚ ਤੇ ਉਜਾੜ ਵਿੱਚ ਵੱਸਣਾ ਇਕ ਸਮਾਨ ਜਾਣਿਆ ਹੈ।

*(ਅੰਗ : ੧੧੦੩)*

**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥੧॥**

## ਨਿਰਭਉ ਭਏ ਸੰਤ ਭ੍ਰਮੁ ਡਾਰਿਓ; ਪੂਰਨ ਸਰਬਾਗਿਓ ॥੨॥

(ਸੰਤ) ਸਤਿਗੁਰਾਂ ਨੇ ਸਾਡੇ ਅੰਦਰੋਂ (ਭ੍ਰਮੁ) ਭਰਮ ਦਾ ਪਰਦਾ (ਡਾਰਿਓ) ਡਾਰ ਦਿੱਤਾ ਭਾਵ ਦੂਰ ਕਰ ਦਿੱਤਾ ਹੈ **ਵਾ:** ਅਸੀਂ ਸੰਤਾਂ ਦੁਆਰਾ ਭਰਮ ਨੂੰ (ਡਾਰਿਓ) ਤਿਆਗ ਦਿੱਤਾ ਹੈ ਜਿਸ ਕਰਕੇ ਅਸੀਂ ਨਿਰਭਉ ਹੋ ਗਏ ਹਾਂ।

**ਪ੍ਰਸ਼ਨ :** ਮਹਾਰਾਜ ਜੀ! ਫਿਰ ਭਰਮ ਨੂੰ ਦੂਰ ਕਰਕੇ ਕੀ ਜਾਣਿਆ ਜਾਂਦਾ ਹੈ?

**ਉੱਤਰ :** ਅਸੀਂ ਇਹ ਜਾਣਿਆ ਹੈ ਕਿ ਉਹ ਪ੍ਰਮੇਸਰ ਸਾਰਿਆਂ ਵਿੱਚ ਵਿਆਪਕ ਤੇ (ਸਰਬਾਗਿਓ) ਸਰਬੱਗ ਭਾਵ ਸਾਰਿਆਂ ਨੂੰ ਜਾਨਣ ਵਾਲਾ ਹੈ। **ਵਾ:** ਅਸੀਂ ਉਸ (ਪੂਰਨ) ਵਿਆਪਕ ਪ੍ਰਮੇਸਰ ਨੂੰ (ਸਰਬਾਗਿਓ) ਸਾਰਿਆਂ ਵਿੱਚ ਆਇਆ ਹੋਇਆ ਜਾਣ ਲਿਆ ਹੈ। **ਵਾ:** ਉਸ ਪ੍ਰਮੇਸਰ ਨੂੰ (ਸਰਬਾਗਿਓ) ਸਾਰੇ ਅੰਗਾਂ ਵਿੱਚ ਪੂਰਨ ਜਾਣ ਲਿਆ ਹੈ।

## ਜੋ ਕਿਛੁ ਕਰਤੈ ਕਾਰਣ ਕੀਨੋ; ਮਨਿ ਬੁਰੋ ਨ ਲਾਗਿਓ ॥

ਜੋ (ਕਿਛੁ) ਕੁਝ (ਕਰਤੈ) ਅਕਾਲ ਪੁਰਖ ਵਾਹਿਗੁਰੂ ਜੀ ਨੇ (ਕਾਰਣ) ਕਾਰਜ (ਕੀਨੋ) ਕੀਤਾ ਹੈ, ਉਹ ਮਨ ਵਿੱਚ ਬੁਰਾ ਨਹੀਂ ਲੱਗਦਾ ਹੈ ਸਗੋਂ ਚੰਗਾ ਹੀ ਲੱਗਦਾ ਹੈ। ਭਾਵ ਜੋ ਕੁਝ ਹੀ ਪ੍ਰਮੇਸਰ ਕਰ ਰਿਹਾ ਹੈ, ਭਲਾ ਹੀ ਕਰ ਰਿਹਾ ਹੈ।

## ਸਾਧਸੰਗਤਿ ਪਰਸਾਦਿ ਸੰਤਨ ਕੈ; ਸੋਇਓ ਮਨੁ ਜਾਗਿਓ ॥੩॥

(ਸਾਧਸੰਗਤਿ) ਸਾਧੂਆਂ ਦੀ ਸੰਗਤ ਕਰਕੇ ਅਤੇ ਜਿੰਨ੍ਹਾਂ ਨੂੰ ਸਾਸ-ਗਿਰਾਸ ਪ੍ਰਮੇਸਰ ਨਹੀਂ ਵਿਸਰਦਾ ਐਸੇ (ਸੰਤਨ) ਤਤ-ਬੇਤੇ ਮਹਾਤਮਾ ਦੀ (ਪਰਸਾਦਿ) ਕਿਰਪਾ ਕਰਕੇ **ਵਾ:** (ਸਾਧਸੰਗਤਿ) ਸਾਧਨਾਂ ਕਰਨ ਵਾਲੇ ਭਾਵ ਕਮਾਈ ਕਰਨ ਵਾਲਿਆਂ ਦੀ ਸੰਗਤ ਕਰਕੇ ਅਤੇ (ਸੰਤਨ) ਸਤਿਗੁਰਾਂ ਦੀ (ਪਰਸਾਦਿ) ਕਿਰਪਾ ਦ੍ਰਿਸ਼ਟੀ ਕਰਕੇ ਜੋ ਮਨ ਪਹਿਲਾਂ ਅਵਿਦਿਆ ਦੀ ਨੀਂਦ ਵਿੱਚ (ਸੋਇਓ) ਸੁੱਤਾ ਪਿਆ ਸੀ, ਉਹ ਹੁਣ ਗਿਆਨ ਅਵਸਥਾ ਵਿੱਚ (ਜਾਗਿਓ) ਜਾਗ ਪਿਆ ਹੈ।

**ਅਥਵਾ :** ਸੰਤਾਂ ਦੀ (ਪਰਸਾਦਿ) ਕਿਰਪਾ ਕਰਕੇ ਸਾਧਸੰਗਤ ਦੁਆਰਾ (ਸੋਇਓ) ਸੁੱਤਾ ਪਿਆ ਮਨ (ਜਾਗਿਓ) ਜਾਗ ਪਿਆ ਹੈ।

**ਪ੍ਰਸ਼ਨ :** ਮਹਾਰਾਜ ਜੀ! ਸਾਡੇ ਤੇ ਵੀ ਐਸੀ ਕਿਰਪਾ ਕਿਵੇਂ ਹੋਵੇਗੀ?

**ਉੱਤਰ :** ਹੇ ਭਾਈ! ਉਹ ਵਾਹਿਗੁਰੂ ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰ।

**ਜਨ ਨਾਨਕ ਓੜਿ ਤੁਹਾਰੀ ਪਰਿਓ; ਆਇਓ ਸਰਣਾਗਿਓ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਮੇਸਰ! ਅਸੀਂ ਜਨ (ਤੁਹਾਰੀ) ਆਪ ਜੀ ਦੀ (ਓੜਿ) ਓਟ ਭਾਵ ਟੇਕ ਵਿੱਚ (ਪਰਿਓ) ਪਏ ਹਾਂ ਅਤੇ ਮਨ, ਬਾਣੀ, ਸਰੀਰ ਕਰਕੇ ਆਪ ਜੀ ਦੀ (ਸਰਣਾਗਿਓ) ਸਰਣ ਵਿੱਚ ਆਏ ਹਾਂ।

**ਨਾਮ ਰੰਗ ਸਹਜ ਰਸ ਮਾਣੇ; ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥**

ਹੇ ਸੱਚੇ ਪਾਤਸ਼ਾਹ ਜੋ ਆਪ ਜੀ ਦੀ ਕਿਰਪਾ ਦੁਆਰਾ ਨਾਮ ਦੇ (ਰੰਗ) ਪ੍ਰੇਮ ਕਰਕੇ ਸਹਿਜੇ ਹੀ ਆਪ ਜੀ ਦੇ (ਰਸ) ਆਨੰਦ ਨੂੰ (ਮਾਣੇ) ਮਾਣਦੇ ਹਨ ਉਹਨਾਂ ਨੂੰ (ਫਿਰਿ) ਮੁੜ ਕੇ ਜੰਮਣ-ਮਰਨ ਦਾ (ਦੂਖੁ) ਦੁੱਖ ਨਹੀਂ ਲੱਗਿਆ ਹੈ।

## ਗਉੜੀ ਮ੍ਾਲਾ ਮਹਲਾ ੫ ॥

**ਪਾਇਆ ਲਾਲੁ ਰਤਨੁ; ਮਨਿ ਪਾਇਆ ॥**

ਹੇ ਭਾਈ! ਅਸੀਂ ਸਤਿਗੁਰਾਂ ਦੀ ਕਿਰਪਾ ਦੁਆਰਾ (ਪਾਇਆ) ਪਾਉਣੇ ਯੋਗ ਪ੍ਰਮੇਸਰ ਦਾ (ਲਾਲੁ) ਪ੍ਰੇਮ ਅਤੇ (ਰਤਨੁ) ਵੈਰਾਗ ਮਨ ਵਿੱਚ ਪਾਇਆ ਹੈ।

**ਅਥਵਾ :** (ਮਨਿ ਪਾਇਆ) ਮਨ ਦੇ ਵਿੱਚ ਪਾਉਣੇ ਯੋਗ ਜੋ (ਰਤਨੁ) ਰਤਨਾਂ ਦੀ ਨਿਆਈਂ ਅਮੋਲਕ ਤੇ (ਲਾਲੁ) ਪਿਆਰਾ ਪ੍ਰਮੇਸਰ ਹੈ ਉਸਨੂੰ ਸਤਿਗੁਰਾਂ ਦੀ ਕਿਰਪਾ ਕਰਕੇ ਪਾ ਲਿਆ ਹੈ।

**ਅਥਵਾ :** (ਪਾਇਆ) ਪਾਉਣੇ ਯੋਗ ਜੋ ਰਤਨ ਵਤ ਸ਼ੁੱਧ ਬ੍ਰਹਮ ਹੈ ਉਸਨੂੰ ਸਤਿਗੁਰਾਂ ਦੇ ਪ੍ਰੇਮ ਕਰਕੇ ਮਨ ਵਿਚੋਂ ਹੀ ਪਾ ਲਿਆ ਹੈ।

**ਅਥਵਾ :** ਰਤਨਾਂ ਦੀ ਨਿਆਈਂ ਪਾਉਣੇ ਯੋਗ ਜੋ ਪ੍ਰਮੇਸਰ ਹੈ ਉਸਨੂੰ ਪ੍ਰੇਮ ਕਰਕੇ ਮਨ ਵਿਚੋਂ ਪਾ ਲਿਆ ਹੈ।

**ਅਥਵਾ :** ਰਤਨਾਂ ਤੇ ਲਾਲਾਂ ਨਾਲੋਂ ਵੀ ਸ਼੍ਰੋਮਣੀ ਜੋ ਪਾਉਣੇ ਯੋਗ ਪ੍ਰਮੇਸਰ ਹੈ ਉਸਨੂੰ ਸਤਿਗੁਰਾਂ ਦੀ ਕਿਰਪਾ ਕਰਕੇ (ਮਨਿ ਪਾਇਆ) ਮਨ ਵਿਚੋਂ ਪਾ ਲਿਆ ਹੈ।

**ਤਨੁ ਸੀਤਲੁ ਮਨੁ ਸੀਤਲੁ ਥੀਆ; ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥**

ਜਦੋਂ ਮਨ (ਸਤਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਵਿੱਚ ਮਸਤ ਹੋ ਕੇ (ਸਮਾਇਆ) ਮਿਲ ਗਿਆ ਤਾਂ ਫਿਰ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਤਨ ਵੀ ਸੀਤਲ ਹੋ ਗਿਆ ਭਾਵ ਸਰੀਰ ਕਰਕੇ ਕਿਸੇ ਦੇ ਨਾਲ ਈਰਖਾ ਨਹੀਂ ਫੁਰਦੀ ਅਤੇ ਮਨ ਵੀ ਵਿਸ਼ਿਆ ਵਲੋਂ (ਸੀਤਲੁ) ਠੰਡਾ (ਥੀਆ) ਹੋ ਗਿਆ।

**ਲਾਥੀ ਭੂਖ ਤ੍ਰਿਸਨ ਸਭ ਲਾਥੀ; ਚਿੰਤਾ ਸਗਲ ਬਿਸਾਰੀ ॥**

ਜੋ ਦੁਨੀਆਂ ਦੇ ਪਦਾਰਥਾਂ ਦੀ, ਲੋਕਾਂ ਦੀ *ਆਸਾ ਸੀ। ਉਹ ਐਸੀ ਆਸਾ ਦੀ ਭੁੱਖ ਵੀ (ਲਾਥੀ) ਲਹਿ ਗਈ ਹੈ ਫਿਰ ਰਸਾਂ ਕਸਾਂ ਦੇ ਭੋਗਣ ਦੀ ਜੋ (ਤ੍ਰਿਸਨ) **ਤ੍ਰਿਸਨਾ ਸੀ, ਉਹ ਵੀ ਸਾਰੀ ਲਹਿ ਗਈ ਹੈ ਅਤੇ (ਸਗਲ) ਸਾਰੀ ***ਚਿੰਤਾ ਵੀ (ਬਿਸਾਰੀ) ਵਿਸਾਰ ਦਿੱਤੀ ਹੈ, ਭੁਲਾ ਦਿੱਤੀ ਹੈ।

---

* **ਆਸਾ :** ਜਿੰਨੇ ਪਦਾਰਥਾਂ ਦੀ ਇੱਛਾ ਸੀ ਉਨੇਂ ਪਦਾਰਥ ਪ੍ਰਾਪਤ ਹੋ ਜਾਣੇ ਇਸਦਾ ਨਾਮ ਆਸਾ ਹੈ।

** **ਤ੍ਰਿਸਨਾ :** ਜਿਤਨੇ ਪਦਾਰਥਾਂ ਦੀ ਲੋੜ ਹੋਵੇ ਉਤਨੇ ਪਦਾਰਥਾਂ ਦੀ ਪੂਰਤੀ ਹੋਣ ਤੇ ਵੀ ਹੋਰ ਪਦਾਰਥਾਂ ਦੀ ਇੱਛਾ ਬਣੀ ਰਹਿਣੀ ਤੇ ਫੇਰ ਵਧਦੀ ਹੀ ਜਾਣੀ, ਇਸਦਾ ਨਾਮ ਤ੍ਰਿਸਨਾ ਹੈ।

*** **ਚਿੰਤਾ :** ਕੋਈ ਵੀ ਆਈ ਹੋਈ ਬਿਪਤਾ ਮੁਸੀਬਤ ਨੂੰ ਸਹਾਰ ਨਾ ਸਕਣਾ ਅਤੇ ਉਸ ਬਿਪਤਾ ਕਰਕੇ ਹਾਲਤ ਬਿਹਬਲ ਭਾਵ ਵਿਆਕੁਲ ਹੋ ਜਾਣੀ ਇਸਦਾ ਨਾਮ ਚਿੰਤਾ ਹੈ।

## ਕਰੁ ਮਸਤਕਿ ਗੁਰਿ ਪੂਰੈ ਧਰਿਓ; ਮਨੁ ਜੀਤੋ ਜਗੁ ਸਾਰੀ ॥੧॥

ਸਾਡੇ (ਮਸਤਕਿ) ਮੱਥੇ ਤੇ (ਪੂਰੈ) ਪੂਰਨ (ਗੁਰਿ) ਸਤਿਗੁਰਾਂ ਨੇ ਆਪਣਾ ਕਿਰਪਾ ਰੂਪ (ਕਰੁ) ਹੱਥ (ਧਰਿਓ) ਰੱਖਿਆ ਹੈ ਜਿਸ ਕਰਕੇ ਅਸੀਂ ਆਪਣੇ ਮਨ ਨੂੰ (ਜੀਤੋ) ਜਿੱਤ ਲਿਆ ਹੈ ਅਤੇ ਮਨ ਦੇ ਜਿੱਤਣ ਕਰਕੇ ਜਗਤ ਦੀ (ਸਾਰੀ) ਬਾਜੀ ਵੀ ਜਿੱਤ ਲਈ ਹੈ।

**ਮਨਿ ਜੀਤੈ ਜਗੁ ਜੀਤੁ ॥** (ਅੰਗ : ੬)

ਜਿੰਨ੍ਹਾਂ ਨੇ ਮਨ ਜਿੱਤ ਕੇ ਸਾਰੇ ਜਗਤ ਦੀ ਬਾਜੀ ਜਿੱਤ ਲਈ ਹੈ ਉਹ ਨਿਹਾਲ ਹੋ ਗਏ ਹਨ।

## ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ; ਡੋਲਨ ਤੇ ਅਬ ਚੂਕੇ ॥

ਹੇ ਸੰਤ ਜਨੋ! ਅਸੀਂ (ਰਿਦ) ਹਿਰਦੇ, ਮਨ ਦੇ ਅੰਦਰ ਹੀ (ਤ੍ਰਿਪਤਿ) ਆਤਮ ਤ੍ਰਿਪਤੀ ਕਰਕੇ (ਅਘਾਇ) ਰਜ ਰਹੇ ਹਾਂ ਜਿਸ ਕਰਕੇ ਸਾਨੂੰ ਨਾ ਤਾਂ ਹੁਣ ਇਸ ਲੋਕ ਦੇ ਪਦਾਰਥਾਂ ਦੀ ਭੁੱਖ ਰਹੀ ਹੈ, ਤੇ ਨਾ ਹੀ ਸਵਰਗ ਆਦਿਕਾਂ ਦੇ ਸੁੱਖ ਦੀ ਲੋੜ ਰਹੀ ਹੈ ਅਤੇ ਜਿਹੜਾ ਮਨ ਪਹਿਲਾਂ ਪਦਾਰਥਾਂ ਨੂੰ ਵੇਖ ਕੇ ਡੋਲਦਾ ਸੀ ਕਿ ਫਲਾਣੇ ਕੋਲ ਇਤਨੇ ਪਦਾਰਥ ਹਨ, ਫਲਾਣੇ ਦੀ ਇਤਨੀ ਸੋਭਾ ਹੈ ਉਹ ਮਨ ਵੀ (ਅਬ) ਹੁਣ ਪਦਾਰਥਾਂ ਵਿੱਚ ਡੋਲਣ (ਤੇ) ਤੋਂ (ਚੂਕੇ) ਚੁੱਕਿਆ ਗਿਆ ਭਾਵ ਹਟ ਗਿਆ ਹੈ। **ਵਾ:** ਅਸੀਂ ਹੁਣ ਚੰਡੋਲ ਦੀ ਨਿਆਈਂ ਜੋ ਮਾਇਆ ਹੈ ਉਸਦੇ ਆਸਰੇ ਰੂਪ ਪੰਘੂੜੇ ਉੱਪਰ ਨਹੀਂ ਬੈਠਦੇ ਹਾਂ ਜਿਸ ਕਰਕੇ ਅਸੀਂ ਡੋਲਦੇ ਵੀ ਨਹੀਂ। ਭਾਵ ਮਾਇਆ ਕਰਕੇ ਸਾਡਾ ਡੋਲਣਾ ਹਟ ਗਿਆ ਹੈ।

## ਅਖੁਟੁ ਖਜਾਨਾ ਸਤਿਗੁਰਿ ਦੀਆ; ਤੋਟਿ ਨਹੀ ਰੇ ਮੂਕੇ ॥੨॥

(ਰੇ) ਹੇ ਭਾਈ! ਸਤਿਗੁਰੂ ਸਾਹਿਬ ਜੀ ਨੇ ਸਾਨੂੰ (ਅਖੁਟੁ) ਨਾ ਮੁੱਕਣ ਵਾਲਾ ਅੰਮ੍ਰਿਤ ਨਾਮ ਖਜਾਨਾ ਬਖਸ਼ (ਦੀਆ) ਦਿੱਤਾ ਹੈ। ਜਿਵੇਂ ਧਨੀ ਮਨੁੱਖਾਂ ਦੇ ਪਦਾਰਥਾਂ ਵਿੱਚ ਤੋਟਾ ਪੈ ਜਾਂਦਾ ਹੈ ਇਵੇਂ ਇਹ ਅੰਮ੍ਰਿਤ ਨਾਮ ਦਾ ਖਜਾਨਾ ਕਦੇ (ਤੋਟਿ) ਘਟਦਾ ਵੀ ਨਹੀਂ ਹੈ ਅਤੇ ਸਭ ਥਾਂ ਅਭਾਵ ਹੋਣ ਰੂਪ ਕਦੇ (ਮੂਕੇ) ਮੁੱਕਦਾ ਵੀ ਨਹੀਂ ਹੈ। ਐਸਾ ਅੰਮ੍ਰਿਤ ਨਾਮ ਦਾ ਖਜਾਨਾ ਹੈ। **ਵਾ:** ਅੰਮ੍ਰਿਤ ਨਾਮ ਦੇ ਖਜਾਨੇ ਕਰਕੇ ਮਨ ਦਾ ਕਦੇ ਨਾ ਜੁੜਨਾ ਇਸ ਰੂਪ ਤੋਟਾ ਨਹੀਂ ਆਉਂਦਾ ਅਤੇ ਉਂਜ ਹੀ ਬੇਮੁਖ ਹੋਏ ਰਹਿਣਾ ਇਸ ਰੂਪ ਮੁੱਕਣਾ ਵੀ ਨਹੀਂ ਹੁੰਦਾ। ਭਾਵ ਅੰਮ੍ਰਿਤ ਨਾਮ ਕਰਕੇ ਮਨ ਹਮੇਸ਼ਾਂ ਪ੍ਰਮੇਸਰ ਵਿੱਚ ਹੀ ਜੁੜਿਆ ਰਹਿੰਦਾ ਹੈ। ਜਿਸ ਕਰਕੇ ਇਹ ਮਨ ਪ੍ਰਮੇਸਰ ਤੋਂ ਕਦੇ ਵੀ ਬੇਮੁੱਖ ਨਹੀਂ ਹੁੰਦਾ।

## ਅਚਰਜੁ ਏਕੁ ਸੁਨਹੁ ਰੇ ਭਾਈ; ਗੁਰਿ ਐਸੀ ਬੂਝ ਬੁਝਾਈ ॥

(ਰੇ ਭਾਈ) ਹੇ ਭਰਾਵੋ! ਤੁਸੀਂ ਇੱਕ ਹੋਰ (ਅਚਰਜੁ) ਅਸਚਰਜ ਭਾਵ ਅਨੋਖੀ ਗੱਲ ਸੁਣਨਾ ਕਰੋ ਸਾਡੇ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਨੂੰ ਐਸੀ (ਬੂਝ) ਸਿੱਖਿਆ (ਬੁਝਾਈ) ਸਮਝਾ ਦਿੱਤੀ ਹੈ।

## ਲਾਹਿ ਪਰਦਾ ਠਾਕੁਰੁ ਜਉ ਭੇਟਿਓ; ਤਉ ਬਿਸਰੀ ਤਾਤਿ ਪਰਾਈ ॥੩॥

(ਜਉ) ਜਦੋਂ (ਠਾਕੁਰੁ) ਅਕਾਲ ਪੁਰਖ ਵਾਹਿਗੁਰੂ (ਭੇਟਿਓ) ਮਿਲ ਗਿਆ ਤਾਂ ਸੱਚੇ ਪਾਤਸ਼ਾਹ ਨੇ ਸਾਡੇ ਅੰਦਰੋਂ ਹੰਗਤਾ ਮਮਤਾ ਦਾ ਪਰਦਾ (ਲਾਹਿ) ਲਾਹ ਦਿੱਤਾ। (ਤਉ) ਤਦੋਂ ਫਿਰ (ਪਰਾਈ) ਪਰਾਏ ਪਦਾਰਥਾਂ ਨੂੰ ਵੇਖ ਜੋ (ਤਾਤਿ) ਸਾੜਾ ਤਪਸ ਪੈਦਾ ਹੁੰਦੀ ਸੀ ਅਤੇ ਫਿਰ ਜਿਹੜੀ ਇੱਛਾ ਸੀ ਕਿ ਸਾਰੇ ਪਰਾਏ ਪਦਾਰਥ ਮੇਰੇ ਹੋ ਜਾਣ ਇਹ ਸਾਰੀ ਮਹਾਰਾਜ ਦੀ ਕਿਰਪਾ ਕਰਕੇ (ਬਿਸਰੀ) ਮਿਟ ਗਈ ਹੈ।

## ਕਹਿਓ ਨ ਜਾਈ ਏਹੁ ਅਚੰਭਉ; ਸੋ ਜਾਨੈ ਜਿਨਿ ਚਾਖਿਆ ॥

ਪਰਾਏ ਦੀ ਵਸਤੂ ਪ੍ਰਤੀ ਸਾੜਾ ਮਿਟਣ ਦਾ ਜੋ ਸਾਨੂੰ (ਏਹੁ) ਇਹ (ਅਚੰਭਉ) ਅਸਚਰਜ ਆਨੰਦ ਪ੍ਰਾਪਤ ਹੋਇਆ ਹੈ। ਇਹ ਜੁਬਾਨ ਰਾਹੀਂ ਬਿਆਨ ਕਰਕੇ (ਕਹਿਓ ਨ) ਦੱਸਿਆ ਨਹੀਂ ਜਾ ਸਕਦਾ। ਇਸ ਅਨੰਦ ਨੂੰ (ਸੋ) ਉਹੀ ਗੁਰਮੁਖ (ਜਾਨੈ) ਜਾਣਦੇ ਹਨ (ਜਿਨਿ) ਜਿੰਨਾਂ ਨੇ ਇਸ ਨੂੰ (ਚਾਖਿਆ) ਚੱਖਿਆ ਹੈ ਭਾਵ ਧਾਰਨ ਕੀਤਾ ਹੈ।

## ਕਹੁ ਨਾਨਕ ਸਚ ਭਏ ਬਿਗਾਸਾ;
## ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਹਿਰਦੇ ਹੁਣ ਸਚ ਦਾ (ਬਿਗਾਸਾ) ਖਿੜਾਅ ਹੋ ਗਿਆ ਹੈ ਅਤੇ ਸਤਿਗੁਰਾਂ ਨੇ ਹੰਗਤਾ ਮਮਤਾ ਨੂੰ ਲੈ ਕੇ ਸਾਡੇ ਹਿਰਦੇ ਅੰਦਰ ਨਾਮ ਦਾ (ਨਿਧਾਨੁ) ਖਜਾਨਾ (ਰਾਖਿਆ) ਰਖ ਦਿੱਤਾ ਹੈ।

## ਗਉੜੀ ਮਾਲਾ ਮਹਲਾ ੫ ॥

## ਉਬਰਤ; ਰਾਜਾ ਰਾਮ ਕੀ ਸਰਣੀ ॥

ਹੇ ਭਾਈ ! (ਰਾਜਾ) ਪ੍ਰਕਾਸ਼ ਰੂਪ (ਰਾਮ) ਰਮਣ ਰੂਪ ਪ੍ਰਮੇਸਰ ਦੀ ਸਰਣ ਪੈ ਕੇ ਹੀ (ਉਬਰਤ) ਬਚਿਆ ਜਾਂਦਾ ਹੈ।

**ਅਥਵਾ :** ਜਿਹੜੇ ਕੋਈ ਪਿੱਛੇ ਬਚੇ ਹਨ ਉਹ ਵੀ ਰਾਜਾ ਰਾਮ ਭਾਵ ਪ੍ਰਮੇਸਰ ਦੀ ਸ਼ਰਣ ਪੈ ਕੇ ਬਚੇ ਹਨ, ਜਿਹੜੇ ਹੁਣ ਬਚਣਗੇ ਉਹ ਵੀ ਪ੍ਰਮੇਸਰ ਦੀ ਸਰਣ ਪੈ ਕੇ ਬਚਣਗੇ ਅਤੇ ਜਿਹੜਾ ਕੋਈ ਅੱਗੇ ਬਚੇਗਾ ਉਹ ਵੀ ਪ੍ਰਮੇਸਰ ਦੀ ਸ਼ਰਣ ਪੈ ਕੇ ਹੀ ਬਚੇਗਾ।

## ਸਰਬ ਲੋਕ ਮਾਇਆ ਕੇ ਮੰਡਲ; ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥

ਮਾਇਆ (ਕੇ) ਦੇ (ਸਰਬ) ਸਾਰੇ ਲੋਕ ਤੇ ਮੰਡਲ ਕਾਲ ਦਾ ਖਾਜਾ ਹਨ। **ਵਾ:** ਜਿੰਨ੍ਹੇ ਵੀ (ਮੰਡਲ) ਸਮੂਹ ਲੋਕ ਹਨ, ਇਹ (ਸਰਬ) ਸਾਰੇ ਮਾਇਆ (ਕੇ) ਦੇ ਰਚੇ ਹਨ ਭਾਵ ਮਾਇਆ ਦੀ ਹੀ ਸ਼ਿਵਪੁਰੀ, ਵਿਸ਼ਨੂੰਪੁਰੀ, ਇੰਦਰਪੁਰੀ ਆਦਿਕ ਸਾਰੇ ਪਾਸੇ ਗਮਤਾ ਹੈ। ਉੱਥੋਂ ਕੋਈ ਆਪਣੀ ਉਮਰ ਭੋਗ ਕੇ, ਕੋਈ *ਅਤਿਸਹਿਤਾ, ਖੈਯਤਾ, ਖੀਣਤਾ ਦੇ ਪ੍ਰਤਾਪ ਵਿਚ ਪੈ ਕੇ (ਧਰਣੀ) ਧਰਤੀ ਉੱਤੇ (ਗਿਰਿ ਗਿਰਿ) ਡਿੱਗ-ਡਿੱਗ (ਪਰਤੇ) ਪੈਂਦੇ ਹਨ ਭਾਵ ਜੂਨਾਂ ਵਿਚ ਪੈਂਦੇ ਹਨ।

## ਸਾਸਤ ਸਿੰਮ੍ਰਿਤਿ ਬੇਦ ਬੀਚਾਰੇ; ਮਹਾ ਪੁਰਖਨ ਇਉ ਕਹਿਆ ॥

(ਸਾਸਤ) ਛੇ ਸ਼ਾਸ਼ਤ੍ਰ (ਸਿੰਮ੍ਰਿਤਿ) ਸਤਾਈ ਸਿੰਮ੍ਰਿਤੀਆਂ ਅਤੇ (ਬੇਦ) ਚਾਰ ਵੇਦਾਂ ਨੂੰ (ਬੀਚਾਰੇ) ਵਿਚਾਰ ਕੇ

---

* **ਅਤਿਸਹਿਤਾ :** ਦੂਸਰੇ ਦੀ ਮਾਣ ਵਡਿਆਈ ਵੇਖ ਕੇ ਨਾ ਸਹਾਰਨ ਦਾ ਸੁਭਾਅ ਭਾਵ ਸਹਿਣਸ਼ੀਲਤਾ ਦਾ ਅਭਾਵ ਹੋਣਾ ਜਿਵੇਂ ਕਿਸੇ ਕੋਲ ਇੱਕ ਹਜਾਰ ਰੁਪਏ ਹੋਣ ਤੇ ਡਰ ਉਸ ਕੋਲੋਂ ਦੋ ਹਜਾਰ ਰੁਪਏ ਵਾਲੇ ਨੂੰ ਵੇਖ ਕੇ ਸਹਾਰਿਆ ਨਾ ਜਾਵੇ।

**ਖੈਯਤਾ :** ਪਦਾਰਥਾਂ ਦੇ ਨਾਸ਼ ਹੋਣ ਦੇ ਡਰ ਨੂੰ ਖੈਯਤਾ ਕਹਿੰਦੇ ਹਨ।

**ਖੀਣਤਾ :** ਉਮਰ ਮੁਕਦੀ ਜਾਣੀ, ਮੇਰਾ ਪਦਾਰਥ ਕੋਈ ਹੋਰ ਨਾ ਸਾਂਭ ਲਵੇ ਮੈਂ ਪਦਾਰਥਾਂ ਨੂੰ ਕਿਥੇ ਲਾਵਾਂ, ਇਹ ਫਿਕਰ ਹੋਣਾ ਖੀਣਤਾ ਹੈ।

ਵੇਖਿਆ ਹੈ ਅਤੇ (ਮਹਾ ਪੁਰਖਨ) ਸ੍ਰੇਸ਼ਟ ਪੁਰਖਾਂ **ਵਾ:** ਬ੍ਰਹਮ ਗਿਆਨੀਆਂ ਨੇ (ਇਉ) ਇਸ ਪ੍ਰਕਾਰ (ਕਹਿਆ) ਕਿਹਾ ਹੈ ਭਾਵ ਸਾਰਿਆਂ ਦਾ ਇਹ ਸਿਧਾਂਤ ਹੈ ਕਿ

## ਬਿਨੁ ਹਰਿ ਭਜਨ ਨਾਹੀ ਨਿਸਤਾਰਾ; ਸੂਖੁ ਨ ਕਿਨਹੂੰ ਲਹਿਆ ॥੧॥

(ਹਰਿ) ਹਰੀ ਪ੍ਰਮੇਸਰ ਦਾ (ਭਜਨ) ਨਾਮ ਸਿਮਰਨ ਕੀਤੇ ਤੋਂ (ਬਿਨੁ) ਬਿਨਾਂ ਕਿਸੇ ਦਾ ਵੀ ਸੰਸਾਰ ਸਮੁੰਦਰ ਤੋਂ (ਨਿਸਤਾਰਾ) ਤਰਨਾ (ਨਾਹੀ) ਨਹੀਂ ਹੋਵੇਗਾ ਅਤੇ ਨਾ ਹੀ ਪ੍ਰਮੇਸਰ ਦੇ ਭਜਨ ਤੋਂ ਬਿਨਾਂ (ਕਿਨਹੂੰ) ਕਿਸੇ ਨੇ (ਸੂਖੁ) ਸੁੱਖ (ਲਹਿਆ) ਲਿਆ ਹੈ ਸਭ ਦੁਖੀ ਹੀ ਵੇਖੀਦੇ ਹਨ।

## ਤੀਨਿ ਭਵਨ ਕੀ ਲਖਮੀ ਜੋਰੀ ; ਬੂਝਤ ਨਾਹੀ ਲਹਰੇ ॥

ਭਾਵੇ ਕੋਈ ਕਰੋੜਾਂ ਛੱਡ ਕੇ (ਤੀਨਿ ਭਵਨ) ਤਿੰਨਾਂ ਲੋਕਾਂ ਦੀ (ਲਖਮੀ) ਮਾਇਆ (ਜੋਰੀ) ਜੋੜ ਲਵੇ, ਉਹਨਾਂ ਦੀ ਫਿਰ ਵੀ ਤ੍ਰਿਸਨਾ ਦੀ (ਲਹਰੇ) ਲਾਟ (ਬੂਝਤ) ਬੁਝਦੀ ਨਹੀਂ ਹੈ ਭਾਵ ਇਹ ਤ੍ਰਿਸਨਾ ਉਹਨਾਂ ਨੂੰ ਲਾਟ ਦੀ ਨਿਆਈਂ ਸਾੜਦੀ ਰਹਿੰਦੀ ਹੈ **ਵਾ:** ਉਹਨਾਂ ਦੀ ਤ੍ਰਿਸਨਾ ਰੂਪ (ਲਹਰੇ) ਲਹਿਰ ਬੁੱਝਦੀ ਨਹੀਂ ਹੈ ਸਗੋਂ ਉੱਠਦੀ ਹੀ ਰਹਿੰਦੀ ਹੈ।

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ : ੨੭੮)*

**ਤ੍ਰਿਸਨਾ ਵਿਰਲੇ ਕੀ ਹੀ ਬੁਝੀ ਹੇ ॥੧॥ ਰਹਾਉ ॥**

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥** *(ਅੰਗ : ੨੧੩)*

ਜਿਵੇਂ ਭਰਥਰੀ ਜੀ ਨੇ ਕਿਹਾ ਕਿ ਬ੍ਰਹਮਾ ਨੇ ਤਾਂ ਸੋਨੇ ਦਾ ਸੁਮੇਰ ਪਰਬਤ ਨਿਸਫਲ ਹੀ ਬਣਾਉਣਾ ਕੀਤਾ ਹੈ।

**ਰੁਚਿਤ ਸੁਮੇਰ ਮੋ ਨਾ ਆਵੈ ਕਹੂੰ ਕਾਮ ਜੋ ਨਾ, ਨਿਜ ਗੌਰਤਾ ਮੈ ਸੋਨਾ ਸਦਾ ਗਲਤਾਨ ਹੈ।**
**ਜੀਵ ਜੋ ਸੰਤੋਖ ਕਰ ਤ੍ਰਿਪਤ ਸਦੀਵ ਤਰ, ਤਾ ਕੋ ਸੇਖ ਨਾ ਆਨੰਦ ਰਹਯੋ ਕਛੂ ਆਨ ਹੈ।**
**ਪੁਨਾ ਜੇਈ ਆਨ ਜਨ ਧਨ ਲੋਭ ਕਰ ਮਨ, ਵਿਆਕੁਲ ਹੈਂ ਜਾ ਕੇ ਤਾਂ ਕੀ ਤ੍ਰਿਸ਼ਨਾ ਨਾ ਹਾਨ ਹੈ।**
**ਕੌਨ ਕੇ ਨਿਮਿਤ ਐਸੀ ਸੰਪਦਾ ਅਮਿਤ ਰਚੀ, ਇਤਬਿਧਿ ਕਰਕੇ ਨ ਬਿਧਿ ਬੁਧਿਮਾਨ ਹੈ ॥੮॥**

***(ਵੈਰਾਗ ਸ਼ਤਕ-ਅਧਿ:੫)***

ਭਰਥਰੀ ਜੀ ਕਹਿੰਦੇ ਹਨ ਕਿ ਤ੍ਰਿਸਨਾਲੂ ਪੁਰਖਾਂ ਨੂੰ ਤਾਂ ਸੋਨੇ ਦਾ ਸੁਮੇਰ ਪਰਬਤ ਛੱਡ ਕੇ ਭਾਵੇਂ ਅਨੇਕਾਂ ਪਰਬਤ ਵੀ ਮਿਲ ਜਾਣ ਤਾਂ ਵੀ ਉਹਨਾਂ ਦੀ ਕਦੇ ਤ੍ਰਿਸਨਾ ਨਹੀਂ ਮਿਟਦੀ ਅਤੇ ਜਿਹੜੇ ਤਿਆਗੀ ਪੁਰਖ ਹਨ, ਉਹ ਸਦਾ ਸੰਤੋਖ ਨਾਲ ਰੱਜੇ ਰਹਿੰਦੇ ਹਨ, ਉਹਨਾਂ ਨੂੰ ਸੁਮੇਰ ਪਰਬਤ ਦੀ ਲੋੜ ਨਹੀਂ ਹੁੰਦੀ। ਇਸ ਪ੍ਰਕਾਰ ਬ੍ਰਹਮਾ ਨੇ ਸੁਮੇਰ ਪਰਬਤ ਨੂੰ ਵਿਅਰਥ ਹੀ ਬਣਾ ਛੱਡਿਆ ਹੈ।

## ਸਾਖੀ—ਪਾਰਸ ਨਾਥ ਦੀ

ਦੱਤਾ ਤ੍ਰੇਉ ਦੇ ਸਮਾਉਣ ਤੋਂ ਇੱਕ ਲੱਖ ਗਿਆਰਾਂ ਸਾਲ ਮਗਰੋਂ ਸਿਵਜੀ ਦੇ ਅਵਤਾਰ ਪਾਰਸ ਨਾਥ ਜੀ 'ਰੋਹ' ਰੁਹੇਲੇ ਦੇਸ਼ ਵਿੱਚ ਸੁੰਦਰ ਜਟਾਂ ਦੇ ਸਹਿਤ ਪੈਦਾ ਹੋਏ ਉਹਨਾਂ ਦਾ ਚਿਹਰਾ ਐਨਾ ਸੁੰਦਰ ਤੇ ਤੇਜ ਦੇ ਸਹਿਤ ਸੀ ਕਿ ਜੋ ਵੀ ਉਹਨਾਂ ਨੂੰ ਦੇਖਦਾ ਉਹੀ ਮੋਹਿਤ ਹੋ ਜਾਂਦਾ। ਜਵਾਨ ਹੋਣ ਤੇ ਉਹ ਸ਼ਸ਼ਤ੍ਰ ਅਤੇ ਸ਼ਾਸ਼ਤਰ ਵਿੱਚ ਮਾਹਰ ਹੋ ਗਏ। ਉਹਨਾਂ ਨੇ ਸਾਸ਼ਤ੍ਰ ਵਿਦਿਆ ਨਾਲ ਸਾਰੇ ਪੰਡਿਤ ਵਿਦਵਾਨ ਜਿੱਤ ਲਏ ਅਤੇ ਸ਼ਸ਼ਤ੍ਰ ਵਿਦਿਆ ਨਾਲ ਸਾਰੇ ਰਾਜੇ ਜਿੱਤ ਲਏ। ਫਿਰ ਦੱਤਾ ਤ੍ਰੇਯ ਦਾ ਸੰਨਿਆਸ ਮੱਤ ਸੀ ਉਸ ਨੂੰ ਪਾਖੰਡ ਰੂਪ ਜਾਣ ਕੇ ਸਭ ਨੂੰ ਉਸ ਤੋਂ ਹਟਾਉਣਾ ਕੀਤਾ।

ਸਾਰੇ ਹੀ ਪਾਰਸ ਨਾਥ ਦੇ ਦੱਸੇ ਰਾਹ 'ਤੇ ਤੁਰ ਪਏ। ਪਰ ਜਿਹੜਾ ਨਾ ਮੰਨਿਆਂ, ਉਸਨੂੰ ਪਾਰਸ ਨਾਥ ਨੇ ਜੰਗ ਕਰਕੇ ਮਾਰ ਦਿੱਤਾ। ਉਸ ਵਕਤ ਕੇਵਲ ਉਹੀ ਬਚੇ, ਜੋ ਡਰ ਕੇ ਪਹਾੜਾਂ ਵਿੱਚ ਜਾ ਕੇ ਲੁਕੇ ਸਨ। ਹੌਲੀ-ਹੌਲੀ ਪਾਰਸ ਨਾਥ ਨੇ ਦੇਸ-ਦੇਸੰਤਰਾਂ ਦੇ ਇੱਕ ਲੱਖ ਰਾਜੇ ਬੰਨ ਕੇ ਕੈਦ ਕਰ ਲਏ ਸਨ। ਜਿਹੜਾ ਵੀ ਅੱਗੇ ਅੜਿਆ, ਉਸਦਾ ਹੀ ਜੰਗ ਕਰਕੇ ਨਾਸ਼ ਕਰ ਦਿੱਤਾ। ਇਸ ਤਰ੍ਹਾਂ ਪਾਰਸ ਨਾਥ ਨੇ ਸਾਰੇ ਦੇਸਾਂ ਦੇ ਰਾਜੇ ਜਿੱਤ ਕੇ ਤੇਜ ਪ੍ਰਤਾਪ ਦੇ ਸਹਿਤ ਦਸ ਸਹੰਸਰ ਬਰਸ ਤੱਕ ਰਾਜ ਕੀਤਾ ਸੀ। ਅਖੀਰ ਉਸਨੇ ਭੂਪ ਮੇਧ ਜੱਗ ਕਰਨ ਦੀ ਸਲਾਹ ਕੀਤੀ। ਗਿਆਨ ਦੇਵ ਰਾਜੇ ਨੇ ਕਿਹਾ ਕਿ ਹੇ ਰਾਜਨ! ਜੱਗ ਤਾਂ ਹੋ ਸਕਦਾ ਹੈ, ਜੇਕਰ ਸਾਰੇ ਰਾਜੇ ਫਤਹਿ ਕੀਤੇ ਜਾਣ। ਇੱਕ ਰਾਜਾ ਫਤਹਿ ਕਰਨ ਵਾਲਾ ਅਜੇ ਵੀ ਬਾਕੀ ਹੈ। ਜਦੋਂ ਪਾਰਸ ਨਾਥ ਨੇ ਪੁੱਛਿਆ ਕਿ ਉਸ ਦਾ ਪਤਾ ਕਿੱਥੋਂ ਲੱਗੇਗਾ ਤਾਂ ਗਿਆਨ ਦੇਵ ਨੇ ਕਿਹਾ ਕਿ ਉਸ ਰਾਜੇ ਦਾ ਨਾਮ ਮਛਿੰਦ੍ਰ ਨਾਥ ਹੀ ਦੱਸ ਸਕਦਾ ਹੈ। ਤੇ ਉਹ ਇਸ ਸਮੇਂ ਛੀਰ ਸਮੁੰਦਰ ਅੰਦਰ ਮੱਛ ਦੇ ਪੇਟ ਅੰਦਰ ਹੈ। ਉਸ ਵਕਤ ਪਾਰਸ ਨਾਥ ਨੇ ਅਨੇਕਾਂ ਯਤਨ ਕਰਕੇ ਮੱਛ ਨੂੰ ਛੀਰ ਸਮੁੰਦਰ ਵਿੱਚੋਂ ਫੜ ਕੇ ਉਸ ਵਿੱਚੋਂ ਮਛਿੰਦ੍ਰ ਨਾਥ ਨੂੰ ਬਾਹਰ ਕੱਢਿਆ। ਮਛਿੰਦ੍ਰ ਨਾਥ ਨੇ ਦੱਸਿਆ ਕਿ ਹੇ ਰਾਜਨ! ਤੂੰ ਅਜੇ ਤੱਕ ਮਨ ਰੂਪ ਰਾਜੇ ਨੂੰ ਜਿੱਤ ਨਹੀਂ ਸਕਿਆ ਹੈਂ। ਆਪਣੇ ਮਨ ਨੂੰ ਜਿੱਤਣਾ ਕਰ, ਫਿਰ ਤੂੰ ਭੂਪ ਮੇਧ ਜੱਗ ਕਰ ਸਕਦਾ ਹੈਂ। ਪਾਰਸ ਨਾਥ ਨੇ ਮਨ ਨੂੰ ਰੋਕਣ ਦੇ ਬੇਅੰਤ ਯਤਨ ਕੀਤੇ ਪਰ ਇਸਨੂੰ ਸਫਲਤਾ ਪ੍ਰਾਪਤ ਨਾ ਹੋਈ। ਅਖੀਰ ਇਸਨੇ ਦੁਖੀ ਹੋ ਕੇ ਜੋਗ ਅਗਨ ਰਾਹੀਂ ਚਿਖਾ ਨੂੰ ਬਾਲ ਕੇ ਉਸ ਅੰਦਰ ਸੜਨਾ ਕੀਤਾ ਸੀ।

ਇਸ ਪ੍ਰਕਾਰ ਪਾਰਸ ਨਾਥ ਦੀ ਦੁਨੀਆਂ ਦੇ ਸਾਰੇ ਰਾਜੇ ਜਿੱਤ ਕੇ ਅਤੇ ਵਿਦਵਾਨ ਜਿੱਤ ਕੇ ਵੀ ਤ੍ਰਿਸਨਾ ਦੀ ਲਹਿਰ ਬੁਝੀ ਨਹੀਂ ਸੀ। ਜਿਸ ਕਰਕੇ ਇਹ ਅੰਤ ਨੂੰ ਦੁਖੀ ਹੋ ਕੇ ਮਰਿਆ ਸੀ।

## ਸਾਖੀ—ਕਾਰੂ ਬਾਦਸ਼ਾਹ ਦੀ

ਕਾਰੂ ਬਾਦਸ਼ਾਹ ਨੇ ਸਾਰੀ ਪਰਜਾ ਦਾ ਧਨ ਲੁੱਟ ਕੇ ਚਾਲੀ ਗੰਜ ਧਨ ਜੋੜਨਾ ਕੀਤਾ ਸੀ। ਉਹ ਧਨ ਦਾ ਇਤਨਾ ਲੋਭੀ ਸੀ ਕਿ ਉਸਨੇ ਕਿਸੇ ਕੋਲ ਇੱਕ ਪੈਸਾ ਵੀ ਬਾਕੀ ਨਹੀਂ ਛੱਡਿਆ ਤੇ ਫਿਰ ਇਸ ਗੱਲ ਨੂੰ ਪੱਕੀ ਕਰਨ ਵਾਸਤੇ ਕਿ ਕਿਸੇ ਕੋਲ ਕੋਈ ਧਨ ਨਹੀਂ ਹੈ ਉਸਨੇ ਆਪਣੀ ਨੌਜਵਾਨ ਲੜਕੀ ਨੂੰ ਬਜਾਰ ਵਿੱਚ ਖੜੀ ਕਰਕੇ ਕਿਹਾ ਕਿ ਜਿਹੜਾ ਇੱਕ ਰੁਪਈਆ ਦੇਵੇਗਾ, ਉਸਨੂੰ ਮੈਂ ਆਪਣੀ ਲੜਕੀ ਦੇਵਾਂਗਾ। ਇੱਕ ਲੜਕੇ ਨੇ ਆਪਣੀ ਮਾਤਾ ਨੂੰ ਕਿਹਾ ਕਿ ਹੇ ਮਾਂ! ਮੈਨੂੰ ਇੱਕ ਰੁਪਈਆ ਦੇਣਾ ਕਰ ਮੈਂ ਰਾਜੇ ਦੀ ਲੜਕੀ ਨਾਲ ਸ਼ਾਦੀ ਕਰਨਾ ਚਾਹੁੰਦਾ ਹਾਂ। ਮਾਂ ਕਹਿਣ ਲੱਗੀ ਕਿ ਬੇਟਾ ਰਾਜੇ ਨੇ ਤਾਂ ਕਿਸੇ ਪਾਸ ਧੇਲਾ ਵੀ ਨਹੀਂ ਛੱਡਿਆ, ਮੈਂ ਤੈਨੂੰ ਰੁਪਈਆ ਕਿੱਥੋਂ ਲਿਆ ਕੇ ਦੇਵਾਂ। ਜਦੋਂ ਲੜਕੇ ਨੇ ਬਹੁਤ ਹੱਠ ਕੀਤਾ ਤਾਂ ਉਸਦੀ ਮਾਂ ਕਹਿਣ ਲੱਗੀ ਕਿ ਅਸੀਂ ਤੇਰੇ ਬਾਪ ਨੂੰ ਮੂੰਹ ਦੇ ਵਿੱਚ ਰੁਪੱਈਆ ਪਾ ਕੇ ਕਬਰ ਵਿੱਚ ਦੱਬਿਆ ਸੀ। ਜੇ ਤੇਰੇ ਕੋਲੋਂ ਰਹਿਆ ਨਹੀਂ ਹੁੰਦਾ ਤਾਂ ਕਬਰ ਪੁੱਟ ਕੇ ਰੁਪਈਆ ਕੱਢ ਲੈ। ਲੜਕੇ ਨੇ ਇਸੇ ਤਰ੍ਹਾਂ ਹੀ ਕੀਤਾ। ਜਦ ਰਾਜੇ ਕੋਲ ਪਹੁੰਚਿਆ ਤਾਂ ਰਾਜਾ ਬੜਾ ਹੈਰਾਨ ਹੋਇਆ ਜਦੋਂ ਉਸਨੂੰ ਪਤਾ ਲੱਗਾ ਕੇ ਇਸਨੇ ਰੁਪਈਆ ਕਬਰ ਪੁੱਟ ਕੇ ਮੁਰਦੇ ਦੇ ਮੂੰਹ ਵਿੱਚੋਂ ਕੱਢ ਕੇ ਲਿਆਂਦਾ ਹੈ। ਤਾਂ ਉਸਨੇ ਆਪਣੀ ਲੜਕੀ ਦੇਣ ਦੀ ਥਾਂ ਸਭ ਕਬਰਾਂ ਪੁਟਾ ਕੇ ਸਾਰੇ ਮੁਰਦਿਆਂ ਦੇ ਮੂੰਹਾਂ ਵਿੱਚੋਂ ਰੁਪਏ ਕੱਢ ਲਏ। ਪਰ ਫਿਰ ਵੀ ਉਸਦੀ ਮਾਇਆ ਇਕੱਤਰ ਕਰਨ ਦੀ ਇੱਛਾ ਬਣੀ ਰਹੀ ਸੀ।

ਇਸ ਪ੍ਰਕਾਰ ਤਿੰਨਾਂ ਭਵਨਾਂ ਦੀ ਮਾਇਆ ਜੋੜ ਕੇ ਵੀ ਤ੍ਰਿਸਨਾ ਦੀ ਲਹਿਰ ਵਾ: ਲਾਟ ਬੁੱਝਦੀ ਨਹੀਂ ਹੈ।

## ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ; ਫਿਰਤੋ ਪਹਰੇ ਪਹਰੇ ॥੨॥

(ਹਰਿ) ਹਰੀ ਪ੍ਰਮੇਸਰ ਦੀ (ਭਗਤਿ) ਭਗਤੀ ਤੋਂ (ਬਿਨੁ) ਬਗੈਰ ਕੋਈ ਆਦਮੀ (ਕਹਾ) ਕਿੱਥੇ (ਥਿਤਿ) ਇਸਥਿਤੀ (ਪਾਵੈ) ਪਾ ਸਕੇਗਾ ਭਾਵ ਮੁਕਤੀ ਨਹੀਂ ਪਾ ਸਕੇਗਾ। ਇਹ (ਪਹਰੇ ਪਹਰੇ) ਹਾਲ ਪਹਿਰਿਆ-

ਹਾਲ ਭਾਵ ਡੰਡ ਰੌਲਾ ਪਾਉਂਦਾ (ਫਿਰਤੋ) ਫਿਰਦਾ ਹੈ। **ਵਾ:** ਫਿਰ ਕਈ ਤਰ੍ਹਾਂ ਦੇ ਭੇਖ (ਪਹਰੇ-ਪਹਰੇ) ਪਹਿਨ-ਪਹਿਨ ਕੇ (ਫਿਰਤੋ) ਫਿਰਦਾ ਰਹਿੰਦਾ ਹੈ। **ਵਾ:** ਮਾਇਆ ਵਾਸਤੇ (ਪਹਰੇ-ਪਹਰੇ) ਪਹਿਆਂ-ਪਹਿਆਂ ਵਿੱਚ (ਫਿਰਤੋ) ਫਿਰਦਾ ਹੈ ਭਾਵ ਮਾਇਆ ਦੀ ਪ੍ਰਾਪਤੀ ਵਾਸਤੇ ਕਿੰਨੇ ਕੁ ਰਸਤੇ, ਸਾਧਨ ਹਨ, ਉਹਨਾਂ ਨੂੰ ਕਰਦਾ ਹੈ। **ਵਾ:** ਕਦੇ ਕਿਸੇ ਦਾ (ਪਹਰੇ) ਪਹਿਰੇਦਾਰ ਬਣ ਜਾਂਦਾ ਹੈ ਅਤੇ ਕਦੇ ਦੇਵੀ-ਦੇਵਤਿਆਂ ਦੇ (ਪਹਰੇ) ਰਾਹਾਂ ਵਿੱਚ ਭਾਵ ਉਹਨਾਂ ਦੀ ਉਪਾਸ਼ਨਾ ਵਿੱਚ ਤੁਰਿਆ (ਫਿਰਤੋ) ਫਿਰਦਾ ਹੈ। ਜਿਵੇਂ ਕਦੇ ਮਸਾਣ ਜਗਾਉਂਦਾ ਹੈ, ਕਦੇ ਪਾਤਾਲ ਪੁੱਟ ਕੇ ਭਾਲਦਾ ਹੈ। **ਵਾ:** ਇਸ ਤਰ੍ਹਾਂ ਕਰਨ ਨਾਲ ਇਸ ਜੀਵ ਨੂੰ ਜੂਨਾਂ ਰੂਪ ਪੁਸ਼ਾਕੇ ਹੀ (ਪਹਰੇ ਪਹਰੇ) ਪਹਿਨ-ਪਹਿਨ ਕੇ ਭਾਵ ਧਾਰਨ ਕਰਕੇ ਚੌਰਾਸੀ ਦੇ ਗੇੜ ਵਿੱਚ (ਫਿਰਤੋ) ਫਿਰਨਾ ਪੈਂਦਾ ਹੈ।

## ਅਨਿਕ ਬਿਲਾਸ ਕਰਤ ਮਨ ਮੋਹਨ; ਪੂਰਨ ਹੋਤ ਨ ਕਾਮਾ ॥

ਇਹ ਜੀਵ ਮਨ ਨੂੰ (ਮੋਹਨ) ਮੋਹਣ ਵਾਲੀ ਮਾਇਆ ਵਾਸਤੇ (ਅਨਿਕ) ਅਨੇਕਾਂ ਹੀ (ਬਿਲਾਸ) ਤਮਾਸ਼ੇ (ਕਰਤ) ਕਰਦਾ ਫਿਰਦਾ ਹੈ। ਕਦੇ ਕੁਝ ਬਣ ਜਾਂਦਾ ਹੈ, ਕਦੇ ਕੁਝ ਬਣ ਜਾਂਦਾ ਹੈ।

**ਕਹੂੰ ਪਉਨਹਾਰੀ ਕਹੂੰ ਬੈਠ ਲਾਇ ਤਾਰੀ ਕਹੂੰ ਲੋਭ ਕੀ ਖੁਮਾਰੀ ਸੋਂ ਅਨੇਕ ਗੁਨ ਗਾਵਈ ॥**

*(ਅਕਾਲ ਉਸਤਤ)*

ਪਰ ਇਸ ਦੀਆਂ (ਕਾਮਾ) ਕਾਮਨਾਵਾਂ (ਪੂਰਨ) ਪੂਰੀਆਂ ਨਹੀਂ (ਹੋਤ) ਹੁੰਦੀਆਂ ਸਗੋਂ ਹਰ ਵਕਤ ਬਣੀਆਂ ਹੀ ਰਹਿੰਦੀਆਂ ਹਨ।

## ਜਲਤੋ ਜਲਤੋ ਕਬਹੂ ਨ ਬੂਝਤ; ਸਗਲ ਬ੍ਰਿਥੇ ਬਿਨੁ ਨਾਮਾ ॥੩॥

ਤ੍ਰਿਸਨਾ ਦੀ (ਜਲਤੋ) ਲਾਟ (ਜਲਤੋ) ਜਾਲਣ, ਸਾੜਨ ਵਾਲੀ ਹੈ। ਇਹ (ਕਬਹੂ) ਕਦੇ ਵੀ (ਬੂਝਤ) ਬੁਝਦੀ ਨਹੀਂ ਹੈ। **ਵਾ:** ਇਹ ਜੀਵ ਤ੍ਰਿਸਨਾ ਦੀ (ਜਲਤੋ) ਅਗਨੀ ਕਰਕੇ (ਜਲਤੋ) ਜਲਦੇ, ਸੜਦੇ ਹੀ ਰਹਿੰਦੇ ਹਨ ਜਿਵੇਂ ਸਮੁੰਦਰ ਦੀ ਬੜਵਾ ਅਗਨੀ ਲੱਖਾਂ ਮਣ ਪਾਣੀ ਨੂੰ ਨਾਸ਼ ਕਰਕੇ ਵੀ ਬੁਝਦੀ ਨਹੀਂ। ਇਸੇ ਪ੍ਰਕਾਰ ਤ੍ਰਿਸ਼ਨਾ ਦੀ ਉੱਠੀ ਹੋਈ ਲਹਿਰ ਵੀ (ਕਬਹੂ) ਕਦੇ (ਬੂਝਤ) ਬੁੱਝਦੀ ਨਹੀਂ ਹੈ। **ਵਾ:** ਤ੍ਰਿਸਨਾ ਦੀ ਲੱਗੀ ਹੋਈ ਅੱਗ (ਕਬਹੂ) ਕਦੇ ਵੀ (ਬੂਝਤ) ਬੁੱਝਦੀ ਨਹੀਂ। ਜਿਸ ਕਰਕੇ ਇਹ ਜੀਵ ਮਾਤ ਲੋਕ ਵਿੱਚ ਵੀ (ਜਲਤੋ) ਜਲਦੇ ਹਨ ਅਤੇ ਸਵਰਗ ਲੋਕ ਵਿੱਚ ਵੀ (ਜਲਤੋ) ਜਲਦੇ ਹਨ। ਇਸ ਪ੍ਰਕਾਰ ਤ੍ਰਿਸਨਾ ਹਰ ਵਕਤ ਦੁਖੀ ਕਰਦੀ ਹੈ।

ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾਂ ਕੀਤੇ (ਸਗਲ) ਸਾਰੇ ਯਤਨ (ਬ੍ਰਿਥੇ) ਵਿਅਰਥ ਹੀ ਜਾਂਦੇ ਹਨ। ਉਹ ਸਾਂਤੀ ਨਹੀਂ ਦਿੰਦੇ, ਸਗੋਂ ਉਨ੍ਹਾਂ ਕਰਕੇ ਈਰਖਾ ਆਦਿਕ ਫੁਰਦੀ ਰਹਿੰਦੀ ਹੈ। ਕੇਵਲ ਪ੍ਰਮੇਸਰ ਦਾ ਨਾਮ ਹੀ ਠੰਡ ਪਾਉਣ ਵਾਲਾ ਹੈ।

## ਹਰਿ ਕਾ ਨਾਮੁ ਜਪਹੁ ਮੇਰੇ ਮੀਤਾ; ਇਹੈ ਸਾਰ ਸੁਖੁ ਪੂਰਾ ॥

ਹੇ ਮੇਰੇ (ਮੀਤਾ) ਸਜਣੋਂ, ਮਿਤਰੋ ! (ਹਰਿ) ਪ੍ਰਮੇਸਰ ਦੇ ਨਾਮ ਦਾ (ਜਪਹੁ) ਜਪਣਾ ਕਰੋ, ਕਿਉਂਕਿ (ਇਹੈ) ਇਹੀ ਸਾਰ ਰੂਪ ਪ੍ਰਮੇਸਰ ਦਾ ਸਾਰ ਅਸਲੀ (ਪੂਰਾ) ਪੂਰਨ ਸੁੱਖ ਹੈ।

## ਸਾਧਸੰਗਤਿ ਜਨਮ ਮਰਣੁ ਨਿਵਾਰੈ; ਨਾਨਕ ਜਨ ਕੀ ਧੂਰਾ ॥੪॥੪॥੧੬੨॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਹੇ ਭਾਈ ! ਸਾਧ-ਸੰਗਤ ਵਿੱਚ ਮਿਲ ਕੇ ਆਪਣਾ ਜਨਮ ਤੇ ਮਰਨ ਨੂੰ

(ਨਿਵਾਰੈ) ਨਿਰਵਿਰਤ ਕਰ ਲਵੋ, ਮੇਟ ਲਵੋ। **ਵਾ:** ਜਿਹੜਾ ਪੁਰਖ ਸਾਧ-ਸੰਗਤ ਦੇ ਨਾਲ ਮਿਲਦਾ ਹੈ, ਸਤਿਗੁਰਾਂ ਦਾ ਉਪਦੇਸ਼ ਉਸ ਦੇ ਜਨਮ-ਮਰਨ ਨੂੰ (ਨਿਵਾਰੈ) ਨਿਰਵਿਰਤ ਕਰ ਦਿੰਦਾ ਹੈ। ਐਸੇ ਪੁਰਖ ਧੰਨ ਹਨ, ਜੋ ਮਹਾਰਾਜ ਦੇ (ਜਨ) ਪਿਆਰੇ ਜਨਾਂ ਦੀ (ਧੂਰਾ) ਧੂੜ ਬਣਦੇ ਹਨ।

## ਗਉੜੀ ਮਾਲਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਦੇ ਪਾਸ ਜਗਿਆਸੂ ਬੇਨਤੀ ਕਰਦਾ ਹੈ ਕਿ;

### ਅਰਥ ਨੰ : ੧

### ਮੋਕਉ; ਇਹ ਬਿਧਿ ਕੋ ਸਮਝਾਵੈ ॥

ਹੇ ਸੱਚੇ ਪਾਤਸ਼ਾਹ! (ਮੋਕਉ) ਮੈਨੂੰ (ਕੋ) ਕੋਈ ਇਸ (ਬਿਧਿ) ਵਿਧੀ ਨਾਲ (ਸਮਝਾਵੈ) ਸਮਝਾਉਂਨਾ ਕਰੋ।

### ਕਰਤਾ ਹੋਇ; ਜਨਾਵੈ ॥੧॥ ਰਹਾਉ ॥

ਅਤੇ (ਜਨਾਵੈ) ਜਨਾਉਣਾ ਕਰੇ ਭਾਵ ਦੱਸਣਾ ਕਰੇ ਕਿ ਇਹ ਜੀਵ (ਕਰਤਾ) ਕਰਤਾ-ਭੋਗਤਾ ਕਿਉਂ ਹੋ ਗਿਆ ਹੈ **ਵਾ:** ਕਿਸ ਪ੍ਰਕਾਰ (ਕਰਤਾ) *ਕਰਤਾ-ਭੋਗਤਾ ਹੋ ਰਿਹਾ ਹੈ।

### ਅਨਜਾਨਤ ਕਿਛੁ ਇਨਹਿ ਕਮਾਨੋ; ਜਪ ਤਪ ਕਛੂ ਨਾ ਸਾਧਾ ॥

*(ਸਾੱਧਾ ਬੋਲੋ)*

ਜੇਕਰ ਮਹਾਰਾਜ ਤੁਸੀਂ ਇਹ ਕਹੋ ਕਿ ਜੋ (ਕਿਛੁ) ਕੁਝ ਵੀ (ਇਨਹਿ) ਇਸ ਜੀਵ ਨੇ (ਕਮਾਨੋ) ਕਮਾਇਆ ਭਾਵ ਕੀਤਾ ਹੈ, ਉਹ (ਅਨਜਾਨਤ) ਅਣਜਾਣਪੁਣੇ ਵਿੱਚ ਕੀਤਾ ਹੈ, ਤਾਂ ਫਿਰ ਇਸੇ ਅਣਜਾਣਪੁਣੇ ਵਿਚ ਇਸ ਜੀਵ ਨੇ (ਕਛੂ) ਕੁਝ ਕੁ ਜਪ-ਤਪ ਕਿਉਂ ਨਹੀਂ (ਸਾਧਾ) ਸਾਧਿਆ ਹੈ ਭਾਵ ਇਹ ਜਪ-ਤਪ ਵਾਲੇ ਪਾਸੇ ਤੋਂ ਕਿਉਂ ਖਾਲੀ ਰਹਿ ਗਿਆ ਹੈ। ਇਸ ਨੂੰ ਕੁਝ ਨਾ ਕੁਝ ਤਾਂ ਕਰਨਾ ਚਾਹੀਦਾ ਸੀ।

### ਦਹ ਦਿਸਿ ਲੈ, ਇਹੁ ਮਨੁ ਦਉਰਾਇਓ; ਕਵਨ ਕਰਮ ਕਰਿ ਬਾਧਾ ॥੧॥

ਹੇ ਸੱਚੇ ਪਾਤਸ਼ਾਹ! (ਕਵਨ) ਕਿਹੜੇ ਕਰਮਾਂ ਕਰਕੇ ਇਹ ਜੀ (ਬਾਧਾ) ਬੱਝ ਗਿਆ ਹੈ ਅਤੇ ਕਿਉਂ ਇਹ ਜੀਵ ਨੇ (ਇਹੁ) ਇਸ ਮਨ ਨੂੰ (ਦਹ ਦਿਸਿ) ਦਸੋ-ਦਿਸਾਵਾ ਦੇ ਪਦਾਰਥਾਂ ਵਿੱਚ ਲੈ ਕਰਕੇ (ਦਉਰਾਇਓ) ਦੌੜਾਉਣਾ ਭਾਵ ਭਟਕਾਉਣਾ ਕੀਤਾ ਹੈ।

### ਮਨ ਤਨ ਧਨ ਭੂਮਿ ਕਾ ਠਾਕੁਰੁ; ਹਉ ਇਸ ਕਾ ਇਹੁ ਮੇਰਾ ॥

ਮਹਾਰਾਜ ਜੀ! ਇਹ ਜੀਵ ਮਨ, ਸਰੀਰ, ਧਨ ਅਤੇ (ਭੂਮਿ) ਜਮੀਨ ਦਾ ਆਪਣੇ ਆਪ ਨੂੰ (ਠਾਕੁਰ) ਮਾਲਕ ਮੱਲੀ ਬੈਠਾ ਹੈ ਅਤੇ ਕਹਿੰਦਾ ਹੈ ਕਿ (ਇਹੁ ਮੇਰਾ) ਇਹ ਮੇਰਾ ਪਦਾਰਥ ਹੈ ਤੇ (ਹਉ) ਮੈਂ (ਇਸਕਾ) ਇਸ ਦਾ ਮਾਲਕ ਹਾਂ।

---

* ਕਰਤਾ-ਭੋਗਤਾ ਪੁਣਾ- ਅੰਤਹਕਰਣ ਦੇ ਧਰਮ ਕਰਤਾਪੁਣੇ-ਭੋਗਤਾਪੁਣੇ ਦੀ ਆਤਮਾ ਵਿਚ ਪ੍ਰਤੀਤੀ ਹੋਈ ਕਿ ਮੈਂ ਕਰਤਾ ਹੂੰ, ਮੈਂ ਭੋਗਤਾ ਹੂੰ।

## ਅੰਗ:੨੧੬

### ਭਰਮ ਮੋਹ ਕਛੁ ਸੂਝਸਿ ਨਾਹੀ; ਇਹ ਪੈਖਰ ਪਏ ਪੈਰਾ ॥੨॥

ਭਰਮ ਤੇ ਮੋਹ ਵਿਚ ਪਏ ਹੋਏ ਨੂੰ (ਕਛੁ) ਕੁਝ ਵੀ (ਸੂਝਸਿ) ਸੁਝਦਾ ਵਾ: ਦਿਸਦਾ (ਨਾਹੀ) ਨਹੀਂ ਹੈ। ਇਉਂ ਇਸ ਦੇ ਪੈਰਾਂ ਵਿਚ (ਪੈਖਰ) *ਪੈਖੜ (ਪਏ) ਪੈ ਗਏ ਹਨ।

### ਤਬ ਇਹੁ ਕਹਾ ਕਮਾਵਨ ਪਰਿਆ; ਜਬ ਇਹੁ ਕਛੂ ਨ ਹੋਤਾ ॥

(ਜਬ) ਜਦੋਂ (ਇਹੁ) ਇਹ ਜੀਵ (ਕਛੂ) ਕੁਝ ਵੀ ਨਹੀਂ (ਹੋਤਾ) ਹੁੰਦਾ ਸੀ, ਭਾਵ ਜਦੋਂ ਇਸ ਦਾ ਰਕਤ-ਬਿੰਦ ਆਦਿਕ ਕਿਸੇ ਵੀ ਪ੍ਰਕਾਰ ਦਾ ਆਕਾਰ ਨਹੀਂ ਬਣਿਆ ਸੀ। (ਤਬ) ਤਦੋਂ, ਇਹ (ਕਹਾ) ਕੀ (ਕਮਾਵਨ) ਕਮਾਈ ਕਰਨ ਵਿੱਚ (ਪਰਿਆ) ਪਿਆ ਹੋਇਆ ਸੀ।

### ਜਬ ਏਕ, ਨਿਰੰਜਨ ਨਿਰੰਕਾਰ ਪ੍ਰਭੁ; ਸਭੁ ਕਿਛੁ ਆਪਹਿ ਕਰਤਾ ॥੩॥

ਮਹਾਰਾਜ ਜੀ! (ਜਬ) ਜਦੋਂ (ਏਕ) ਇਕੋ ਹੀ (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ (ਨਿਰੰਕਾਰ) ਆਕਾਰਾਂ ਤੋਂ ਰਹਿਤ (ਪ੍ਰਭੁ) ਪ੍ਰਭੂ ਸੀ, ਉਸ ਸਮੇਂ ਉਹ (ਆਪਹਿ) ਆਪ ਹੀ ਸਭ (ਕਿਛੁ) ਕੁਝ ਕਰਤਾ-ਭੋਗਤਾ ਸੀ।

### ਅਪਨੇ ਕਰਤਬ ਆਪੇ ਜਾਨੈ; ਜਿਨਿ ਇਹੁ ਰਚਨੁ ਰਚਾਇਆ ॥

*(ਕਰਤੱਬ ਨਹੀਂ ਬੋਲਣਾ)*

(ਜਿਨਿ) ਜਿਸ ਨੇ ਇਸ ਰਚਨਾ ਨੂੰ (ਰਚਾਇਆ) ਰਚਾਉਣਾ ਕੀਤਾ ਹੈ, ਉਹ ਅਕਾਲ ਪੁਰਖ ਵਾਹਿਗੁਰੂ ਆਪਣੇ ਕਰਤੱਬਾਂ ਨੂੰ (ਆਪੇ) ਆਪ ਹੀ (ਜਾਨੈ) ਜਾਣਦਾ ਹੈ।

### ਕਹੁ ਨਾਨਕ ਕਰਣਹਾਰੁ ਹੈ ਆਪੇ; ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਗੁਰਸਿੱਖ! ਸਭ ਕੁਝ (ਕਰਣਹਾਰੁ) ਕਰਨ ਵਾਲਾ ਪ੍ਰਮੇਸਰ (ਆਪੇ) ਆਪ ਹੀ ਹੈ ਅਤੇ ਸਤਿਗੁਰੂ ਸਾਹਿਬ ਜੀ ਨੇ ਇਸ ਜੀਵ ਦਾ ਭਰਮ (ਚੁਕਾਇਆ) ਚੁਕਾ ਦਿੱਤਾ ਹੈ।

### ਅਰਥ ਨੰ : ੨

#### ਮੋਕਉ; ਇਹ ਬਿਧਿ ਕੋ ਸਮਝਾਵੈ ॥

ਹੇ ਗਰੀਬ ਨਿਵਾਜ! ਆਪ ਜੀ ਤੋਂ ਬਿਨਾਂ (ਮੋਕਉ) ਮੇਰੇ ਤਾਈਂ ਇਹ ਪ੍ਰਮੇਸਰ ਦੀ ਪ੍ਰਾਪਤੀ ਦੀ (ਬਿਧਿ) ਵਿਧੀ ਨੂੰ (ਕੋ) ਕਿਹੜਾ (ਸਮਝਾਵੈ) ਸਮਝਾਉਣਾ ਕਰੇ।

#### ਕਰਤਾ ਹੋਇ; ਜਨਾਵੈ ॥੧॥ ਰਹਾਉ ॥

ਅਤੇ ਇਹ (ਜਨਾਵੈ) ਜਨਾਉਣਾ ਕਰੇ ਕਿ ਸਰਬ ਕਲਾ ਸਮਰੱਥ ਪ੍ਰਮੇਸਰ ਹੀ (ਕਰਤਾ) ਕਰਤਾ ਪੁਰਖ (ਹੋਇ) ਹੋ ਰਿਹਾ ਹੈ।

---

* **ਪੈਖੜ :** ਪੈਰ ਜਕੜਨ ਦਾ ਬੰਧਨ ਭਾਵ ਉਹ ਬੰਧਨ ਜੋ ਪੈਰਾਂ ਵਿੱਚ ਪਾਇਆ ਜਾਵੇ। ਜਿਵੇਂ ਪਸ਼ੂਆਂ ਨੂੰ ਬੰਨਣ ਵਾਸਤੇ ਪੈਰਾਂ ਵਿੱਚ ਪੈਖੜ ਪਾਏ ਜਾਂਦੇ ਹਨ।

**ਅਨਜਾਨਤ ਕਿਛੁ ਇਨਹਿ ਕਮਾਨੋ; ਜਪ ਤਪ ਕਛੂ ਨ ਸਾਧਾ ॥**

**ਪ੍ਰਸ਼ਨ :** ਮਹਾਰਾਜ ਜੀ ! (ਇਨਹਿ) ਇਸ ਜੀਵ ਨੇ ਜੋ (ਕਿਛੁ) ਕੁਝ ਵੀ (ਕਮਾਨੋ) ਕਮਾਉਣਾ ਕੀਤਾ ਹੈ, ਕੀ ਉਹ (ਅਨਜਾਨਤ) ਅਣਜਾਣ-ਪੁਣੇ ਵਿੱਚ ਕੀਤਾ ਹੈ? ਜੇਕਰ ਇਸਨੇ ਸਭ ਕੁਝ ਅਣਜਾਣ-ਪੁਣੇ ਵਿੱਚ ਹੀ ਕੀਤਾ ਹੈ ਤਾਂ ਫਿਰ ਇਸ ਅਣਜਾਣ-ਪੁਣੇ ਜੀਵ ਨੇ ਕੁਝ ਕੁ ਜਪ ਤਪ ਕਿਉਂ ਨਹੀਂ (ਸਾਧਾ) ਸਾਧਿਆ ਹੈ? ਇਸਨੂੰ ਕੁਝ ਨਾ ਕੁਝ ਤਾਂ ਕਰਨਾ ਚਾਹੀਦਾ ਸੀ।

**ਉੱਤਰ :** ਹੇ ਭਾਈ ! ਜੋ (ਕਿਛੁ) ਕੁਝ ਵੀ (ਇਨਹਿ) ਇਸ ਜੀਵ ਨੇ ਕਰਮ (ਕਮਾਨੋ) ਕਮਾਇ ਭਾਵ ਕੀਤੇ ਹਨ ਉਹ ਸਾਰੇ ਹੀ (ਅਨ) ਦ੍ਵੈਤ ਭਾਵ ਕਰਕੇ ਆਪਣੇ ਆਪ ਨੂੰ ਬ੍ਰਹਮ ਤੋਂ ਭਿੰਨ (ਜਾਨਤ) ਜਾਣ ਕੇ ਕੀਤੇ ਹਨ। ਫਿਰ ਇਸ ਜੀਵ ਨੇ (ਕਛੂ) ਥੋੜੀ ਜਿਹੀ ਵੀ (ਨ ਸਾਧਾ) ਸਾਧੂਆਂ ਦੀ ਸੰਗਤ **ਵਾ:** ਸਾਧਸੰਗਤ ਨਹੀਂ ਕੀਤੀ। ਜਿਸ ਕਰਕੇ ਇਹ ਜਪ ਤਪ ਤੋਂ ਹੀਣਾ ਰਿਹਾ ਹੈ। ਜੇਕਰ ਸਾਧਸੰਗਤ ਕੀਤੀ ਹੁੰਦੀ ਤਾਂ ਇਹ ਵੀ ਜਪੀ-ਤਪੀ ਬਣ ਸਕਦਾ ਸੀ।

**ਦਹ ਦਿਸਿ ਲੈ, ਇਹੁ ਮਨੁ ਦਉਰਾਇਓ; ਕਵਨ ਕਰਮ ਕਰਿ ਬਾਧਾ ॥੧॥**

**ਪ੍ਰਸ਼ਨ :** ਸੱਚੇ ਪਾਤਸ਼ਾਹ ! ਇਹ ਜੀਵ (ਕਵਨ) ਕਿਹੜੇ ਕਰਮਾਂ (ਕਰਿ) ਕਰਕੇ (ਬਾਧਾ) ਬੱਝ ਗਿਆ ਹੈ?

**ਉੱਤਰ :** ਹੇ ਭਾਈ ! ਇਹ ਜੀਵ ਆਪਣੇ (ਇਹੁ ਮਨੁ) ਇਸ ਮਨ ਨੂੰ ਲੈ ਕੇ (ਦਹ ਦਿਸਿ) ਦਸਾਂ-ਦਿਸ਼ਾਵਾਂ ਵਿੱਚ (ਦਉਰਾਇਓ) ਦੌੜਾਉਂਦਾ ਰਿਹਾ ਹੈ, ਜਿਸ ਕਰਕੇ ਇਹ ਜੀਵ ਬੱਝ ਗਿਆ ਹੈ।

**ਪ੍ਰਸ਼ਨ :** ਮਹਾਰਾਜ ! ਇਸ ਜੀਵ ਨੂੰ ਬੰਧਨ ਕਿਉਂ ਪੈ ਗਏ ਹਨ?

**ਮਨ ਤਨ ਧਨ ਭੂਮਿ ਕਾ ਠਾਕੁਰੁ; ਹਉ ਇਸ ਕਾ ਇਹੁ ਮੇਰਾ ॥**

**ਉੱਤਰ :** ਹੇ ਭਾਈ ! ਇਸ ਨੇ ਮਨ, ਤਨ, ਧਨ ਅਤੇ (ਭੂਮਿ) ਜਮੀਨ ਦਾ ਆਪਣੇ-ਆਪ ਨੂੰ (ਠਾਕੁਰੁ) ਮਾਲਕ ਸਮਝਿਆ ਹੈ ਅਤੇ ਇਹ ਕਹਿੰਦਾ ਹੈ ਕਿ (ਇਹੁ ਮੇਰਾ) ਇਹ ਮੇਰੇ ਪਦਾਰਥ ਹਨ (ਹਉ) ਮੈਂ (ਇਸ ਕਾ) ਇਹਨਾਂ ਦਾ ਮਾਲਕ ਹਾਂ। ਇਸ ਲਈ ਇਸ ਨੂੰ ਕਰਤਾ ਭੋਗਤਾ ਦੇ ਬੰਧਨ ਪੈ ਗਏ ਹਨ।

**ਭਰਮ ਮੋਹ ਕਛੁ ਸੂਝਸਿ ਨਾਹੀ; ਇਹ ਪੈਖਰ ਪਏ ਪੈਰਾ ॥੨॥**

ਇਸ ਜੀਵ ਨੂੰ ਸਰੂਪ ਦਾ ਭਰਮ ਅਤੇ ਦੇਹਾਂ ਨਾਲ ਮੋਹ ਪੈਣ ਕਰਕੇ (ਕਛੁ) ਕੁਝ ਵੀ (ਸੂਝਸਿ ਨਾਹੀ) ਸੁੱਝਦਾ ਨਹੀਂ ਭਾਵ ਦਿੱਸਦਾ ਨਹੀਂ ਅਤੇ ਜਿਵੇਂ ਪਸ਼ੂਆਂ ਦੇ ਬੰਨਣ ਵਾਸਤੇ ਉਹਨਾਂ ਦੇ ਪੈਰਾਂ ਵਿੱਚ ਪੈਖੜ ਪਾਈਦੇ ਹਨ, ਉਸੇ ਤਰ੍ਹਾਂ ਇਸ ਜੀਵ ਦੇ ਮਨ-ਬੁਧ ਰੂਪ ਪੈਰਾਂ ਵਿੱਚ ਸੰਕਲਪ-ਵਿਕਲਪ ਰੂਪ (ਪੈਖਰ) ਪੈਖੜ (ਪਏ) ਪੈ ਗਏ ਹਨ। ਇਸ ਪ੍ਰਕਾਰ ਇਹ ਜੀਵ ਬੱਝ ਗਿਆ ਹੈ।

**ਪ੍ਰਸ਼ਨ :** ਸੱਚੇ ਪਾਤਸ਼ਾਹ ਜੀ ! ਫਿਰ ਇਹ ਜੀਵ ਛੁੱਟਦਾ ਕਿਵੇਂ ਹੈ?

**ਉੱਤਰ :** ਇਹ ਜੀਵ ਉਸ ਸਮੇਂ ਛੁੱਟਦਾ ਹੈ ਜਦੋਂ ਇਹ ਆਪਣੀ ਹਉਮੈ ਨੂੰ ਇਸ ਵਿਚਾਰ ਰਾਹੀਂ ਤਿਆਗ ਦਿੰਦਾ ਹੈ :

**ਤਬ ਇਹੁ ਕਹਾ ਕਮਾਵਨ ਪਰਿਆ; ਜਬ ਇਹੁ ਕਛੂ ਨ ਹੋਤਾ ॥**

ਇਹ ਜੀਵ (ਤਬ) ਤਦੋਂ (ਕਹਾ) ਕਿਸ (ਕਮਾਵਨ) ਕਮਾਈ ਵਿੱਚ (ਪਰਿਆ) ਪਿਆ ਹੋਇਆ ਸੀ, (ਜਬ) ਜਦੋਂ ਇਸ ਜੀਵ ਦਾ ਆਪਣਾ (ਕਛੂ) ਕੁਝ ਨਹੀਂ (ਹੋਤਾ) ਹੁੰਦਾ ਸੀ।

**ਅਥਵਾ :** ਜਦੋਂ ਇਸ ਜੀਵ ਦਾ ਆਪਣਾ ਕੁਝ ਵੀ ਨਹੀਂ ਬਣਿਆ ਸੀ ਭਾਵ ਜਦੋਂ ਇਸ ਦੀ ਅਜੇ ਮਾਤਾ ਦੇ ਗਰਭ ਵਿੱਚ ਰਕਤ-ਬਿੰਦ ਆਦਿਕਾਂ ਕਰਕੇ ਇੱਕਤਰਤਾ ਨਹੀਂ ਹੋਈ ਸੀ। ਉਸ ਸਮੇਂ ਇਹ ਜੀਵ ਕਿਹੜੀ ਕਮਾਈ ਵਿੱਚ ਪਿਆ ਹੋਇਆ ਸੀ।

**ਜਬ ਏਕ ਨਿਰੰਜਨ ਨਿਰੰਕਾਰ ਪ੍ਰਭ; ਸਭੁ ਕਿਛੁ ਆਪਹਿ ਕਰਤਾ ॥੩॥**

(ਜਬ) ਜਦੋਂ ਇਹ ਗਿਆਨ ਜਾਣ ਲਵਾਂਗੇ ਕਿ (ਏਕ) ਇਕੋ ਹੀ (ਨਿਰੰਕਾਰ) ਆਕਾਰਾਂ ਤੋਂ ਰਹਿਤ (ਨਿਰੰਜਨ) ਸ਼ੁੱਧ ਸਰੂਪ (ਪ੍ਰਭ) ਬ੍ਰਹਮ ਹੈ ਅਤੇ ਉਹ ਆਪ ਹੀ ਸਭ (ਕਿਛੁ) ਕੁਝ (ਕਰਤਾ) ਕਰਣ-ਕਰਾਵਣਹਾਰ ਹੈ।

**ਅਪਨੇ ਕਰਤਬ ਆਪੇ ਜਾਨੈ; ਜਿਨਿ ਇਹੁ ਰਚਨੁ ਰਚਾਇਆ ॥**

(ਜਿਨਿ) ਜਿੰਨ੍ਹੇਂ ਪੰਜਾਂ ਤੱਤਾਂ ਦੁਆਰਾ ਇਹ ਸੰਸਾਰ ਦੀ (ਰਚਨੁ) ਰਚਨਾਂ ਨੂੰ (ਰਚਾਇਆ) ਰਚਾਉਣਾ ਕੀਤਾ ਹੈ, ਉਹ ਆਪਣੇ (ਕਰਤਬ) ਕੌਤਕਾਂ ਨੂੰ ਆਪ ਹੀ (ਜਾਨੈ) ਜਾਣਦਾ ਹੈ। ਭਾਵ ਉਸ ਨੇ ਆਪ ਹੀ ਆਪਣੇ ਕੌਤਕਾਂ ਰੂਪ ਬਾਜੀ ਪਾਈ ਹੋਈ ਹੈ।

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥** (ਅੰਗ : ੭੩੬)

**ਕਹੁ ਨਾਨਕ ਕਰਣਹਾਰੁ ਹੈ ਆਪੇ; ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥**

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਜੀਵ! ਕਰਨਹਾਰ ਪ੍ਰਮੇਸਰ ਆਪ ਹੀ ਹੈ ਅਤੇ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਜੀਵ ਦਾ ਭਰਮ (ਚੁਕਾਇਆ) ਚੁਕਾ ਦਿੰਦੇ ਹਨ, ਭਾਵ ਦੂਰ ਕਰ ਦਿੰਦੇ ਹਨ। ਇਸ ਕਰਕੇ ਤੂੰ ਹਉਮੈ ਦਾ ਤਿਆਗ ਕਰਕੇ ਸਤਿਗੁਰਾਂ ਦੀ ਸ਼ਰਨ ਨੂੰ ਗ੍ਰਹਿਣ ਕਰ।

**ਅਥਵਾ :** ਤਦੋਂ ਉਹ ਕਰਨਹਾਰ ਪ੍ਰਮੇਸਰ ਆਪ ਹੀ ਸਤਿਗੁਰਾਂ ਦੁਆਰਾ ਭਰਮ (ਚੁਕਾਇਆ) ਚੁਕਾ ਦਿੰਦਾ ਹੈ।

**ਅਥਵਾ :** ਉਹ ਮੇਰਾ ਪ੍ਰਭੂ ਆਪ ਹੀ ਸਾਰੇ ਕਾਰਜਾਂ ਨੂੰ ਕਰਨ ਵਾਲਾ ਹੈ ਅਤੇ ਆਪ ਹੀ ਜੀਵ ਦੇ ਹੰਗਤਾ ਮਮਤਾ, ਅਗਿਆਨਤਾ ਦੇ ਭਰਮ ਨੂੰ ਚੁਕਾ ਭਾਵ ਦੂਰ ਕਰ ਦੇਣ ਵਾਲਾ ਹੈ।

## ਅਰਥ ਨੰ : ੩

**ਮੋਕਉ; ਇਹ ਬਿਧਿ ਕੋ ਸਮਝਾਵੈ ॥**

ਹੇ ਸਤਿਗੁਰੂ ਜੀ! (ਮੋਕਉ) ਮੈਨੂੰ ਆਪ ਤੋਂ ਬਿਨਾਂ (ਬਿਧਿ) ਬਿਧੀ ਪੱਖ ਨਾਲ (ਕੋ) ਕੌਣ (ਸਮਝਾਵੈ) ਸਮਝਾਉਣਾ ਕਰੇ।

**ਕਰਤਾ ਹੋਇ; ਜਨਾਵੈ ॥੧॥ ਰਹਾਉ ॥**

ਅਤੇ (ਜਨਾਵੈ) ਜਨਾਉਣਾ ਕਰੇ ਕਿ ਇਹ ਜੀਵ ਕਰਤਾ ਕਿਉਂ ਹੋ ਰਿਹਾ ਹੈ, ਅਸਲ ਵਿੱਚ ਸਾਰਿਆਂ ਦਾ ਕਰਤਾ ਤਾਂ ਕਰਣ-ਕਾਰਣ ਸਮਰੱਥ ਪ੍ਰਮੇਸਰ ਹੈ।

**ਅਨਜਾਨਤ ਕਿਛੁ ਇਨਹਿ ਕਮਾਨੋ; ਜਪ ਤਪ ਕਛੂ ਨ ਸਾਧਾ ॥**

ਜੇਕਰ ਸਤਿਗੁਰੂ ਜੀ ਕਹੋ ਕਿ ਇਸ ਨੇ ਅਣਜਾਣਪੁਣੇ ਵਿੱਚ (ਕਿਛੁ) ਕੁਝ (ਕਮਾਨੋ) ਕਮਾਇਆ ਹੈ, ਕਮਾਈ ਕੀਤੀ ਹੈ ਤਾਂ ਹੇ ਗਰੀਬ ਨਿਵਾਜ ਜੀ! ਇਹ ਜਪ ਤਪ ਆਦਿਕ (ਕਛੂ) ਕੁੱਝ ਵੀ (ਸਾਧਾ) ਸਾਧਨ ਨਹੀਂ ਕਰ ਸਕਿਆ ਹੈ।

**ਦਹ ਦਿਸਿ ਲੈ, ਇਹੁ ਮਨੁ ਦਉਰਾਇਓ; ਕਵਨ ਕਰਮ ਕਰਿ ਬਾਧਾ ॥੧॥**

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ! ਜੋ ਇਸ ਨੇ (ਦਹ ਦਿਸਿ) ਦਸੋ-ਦਿਸ਼ਾਵਾਂ ਦੇ ਵਿਸ਼ਿਆਂ ਵਿੱਚ ਇਸ ਮਨ ਨੂੰ (ਦਉਰਾਇਓ) ਦੌੜਾਉਣਾ ਕੀਤਾ ਹੈ, ਇਹ (ਕਵਨ) ਕਿਹੜੇ ਕਰਮ ਹਨ?

**ਉੱਤਰ :** ਹੇ ਗੁਰਸਿੱਖੋ! ਇਹਨਾਂ ਕਰਮਾਂ (ਕਰਿ) ਕਰਕੇ ਇਹ ਜੀਵ (ਬਾਧਾ) ਬੱਝ ਗਿਆ ਹੈ।

**ਮਨ ਤਨ ਧਨ ਭੂਮਿ ਕਾ ਠਾਕੁਰੁ; ਹਉ ਇਸ ਕਾ ਇਹੁ ਮੇਰਾ ॥**

ਫਿਰ ਇਸ ਜੀਵ ਨੇ ਮੇਰ ਮੰਨ ਲਈ ਹੈ, ਜਿਸ ਕਰਕੇ ਇਹ ਕਹਿੰਦਾ ਹੈ ਕਿ ਮੈਂ ਸੰਕਲਪ-ਵਿਕਲਪ ਰੂਪ ਮਨ, (ਤਨ) ਰਕਤ-ਬਿੰਦ ਦਾ ਸਰੀਰ, (ਧਨ) ਰੋਕੜੀ ਤੇ (ਭੂਮਿ) ਜਮੀਨ (ਕਾ) ਦਾ (ਠਾਕੁਰੁ) ਮਾਲਕ ਹਾਂ ਅਤੇ (ਇਹੁ ਮੇਰਾ) ਇਹ ਸਾਰੇ ਮੇਰੇ ਪਦਾਰਥ ਹਨ ਅਤੇ (ਹਉ) ਮੈਂ (ਇਸ ਕਾ) ਇਹਨਾਂ ਦਾ ਮਾਲਕ ਹਾਂ। ਭਾਵ ਮੈਂ ਇਹਨਾਂ ਸਾਰਿਆਂ ਦਾ ਮਾਲਕ ਹਾਂ।

**ਭਰਮ ਮੋਹ ਕਛੁ ਸੂਝਸਿ ਨਾਹੀ; ਇਹ ਪੈਖਰ ਪਏ ਪੈਰਾ ॥੨॥**

ਇਸ ਦੇ ਅੰਦਰ ਭਰਮ ਕਰਕੇ ਹੰਗਤਾ ਫੁਰ ਆਈ ਹੈ ਕਿ ਮੈਂ ਦੇਹ ਹਾਂ ਅਤੇ ਮੋਹ ਕਰਕੇ ਮਮਤਾ ਫੁਰ ਆਈ ਹੈ ਕਿ ਇਹ ਮੇਰਾ ਧਨ ਹੈ, ਮੇਰੀ ਜਮੀਨ ਹੈ, ਮੇਰੇ ਰਿਸਤੇਦਾਰ ਹਨ। ਜਿਸ ਕਰਕੇ ਇਸਨੂੰ (ਕਛੁ) ਥੋੜ੍ਹਾ ਜਿਹਾ ਵੀ ਪਰਮਾਰਥ (ਸੂਝਸਿ) ਸੁੱਝਦਾ ਨਹੀਂ ਹੈ ਭਾਵ ਦਿਸਦਾ ਨਹੀਂ ਹੈ ਅਤੇ ਪਸ਼ੂਆਂ ਦੇ ਪੈਰਾਂ ਵਿੱਚ ਪੈਖੜ ਪਾਉਣ ਦੀ ਨਿਆਈਂ ਇਸ ਜੀਵ ਦੇ ਮਨ ਬੁੱਧ ਰੂਪ ਪੈਰਾਂ ਵਿੱਚ ਇਹ ਬੰਧਨ ਰੂਪ (ਪੈਖਰ) ਪੈਖੜ ਪੈ ਗਏ ਹਨ। ਇਸ ਤਰ੍ਹਾਂ ਇਹ ਬੱਝ ਗਿਆ ਹੈ।

**ਪ੍ਰਸ਼ਨ :** ਸਤਿਗੁਰੂ ਜੀ ! ਕਿਰਪਾ ਕਰਕੇ ਦੱਸਣਾ ਕਰੋ ਕਿ ਇਹ ਜੀਵ ਕਿਵੇਂ ਛੁੱਟ ਸਕਦਾ ਹੈ?

**ਉੱਤਰ :** ਹੇ ਗੁਰਸਿੱਖੋ ! ਜੇਕਰ ਇਹ ਜੀਵ ਇਸ ਪ੍ਰਕਾਰ ਹੰਗਤਾ ਛੱਡਣਾ ਕਰੇ ਤਾਂ ਫਿਰ ਛੁੱਟ ਸਕਦਾ ਹੈ।

**ਤਬ ਇਹੁ ਕਹਾ ਕਮਾਵਨ ਪਰਿਆ; ਜਬ ਇਹੁ ਕਛੂ ਨ ਹੋਤਾ ॥**

ਜਦੋਂ ਇਹ ਮਾਤਾ ਦੇ ਗਰਭ ਵਿੱਚ (ਕਛੂ ਨ ਹੋਤਾ) ਕੁੱਝ ਵੀ ਹੁੰਦਾ ਨਹੀਂ ਸੀ, (ਤਬ) ਤਦੋਂ ਇਹ ਪ੍ਰਮੇਸਰ ਦੀ ਕਿਹੜੀ (ਕਮਾਵਨ) ਕਮਾਈ ਵਿੱਚ (ਪਰਿਆ) ਪਿਆ ਹੋਇਆ ਸੀ। ਭਾਵ ਉਸ ਸਮੇਂ ਪ੍ਰਮੇਸਰ ਦੀ ਇਹ ਕਿਹੜੀ ਦੁਕਾਨ ਕਰਦਾ ਸੀ, ਕਿਹੜੀ ਖੇਤੀ ਕਰਦਾ ਸੀ, ਪਰ ਫਿਰ ਵੀ ਪ੍ਰਮੇਸਰ ਨੇ ਇਸਦੀ ਗਰਭ ਵਿੱਚ ਰੱਖਿਆ ਕੀਤੀ ਜਦੋਂ ਗਰਭ ਤੋਂ ਬਾਹਰ ਨਿਕਲਿਆ ਤਾਂ ਦੁੱਧ ਦੇਣਾ ਕੀਤਾ ਸੀ।

**ਜਬ ਏਕ, ਨਿਰੰਜਨ ਨਿਰੰਕਾਰ ਪ੍ਰਭ; ਸਭੁ ਕਿਛੁ ਆਪਹਿ ਕਰਤਾ ॥੩॥**

(ਜਬ) ਜਦੋਂ ਇਹ ਗੁਰਾਂ ਦੁਆਰਾ ਨਿਸਚੈ ਕਰ ਲਵੇ ਕਿ (ਏਕ) ਇਕੋ ਹੀ ਅਦ੍ਵੈਤ ਰੂਪ (ਨਿਰੰਜਨ) ਮਾਇਆ ਦੀ ਕਾਲਖ ਤੋਂ ਰਹਿਤ (ਨਿਰੰਕਾਰ) ਅਕਾਰਾਂ ਤੋਂ ਰਹਿਤ (ਪ੍ਰਭ) ਸਮਰੱਥ ਪ੍ਰਭੂ ਹੈ ਅਤੇ ਉਹ (ਆਪਹਿ) ਆਪ ਹੀ ਸਭ (ਕਿਛੁ) ਕੁਝ (ਕਰਤਾ) ਕਰਨ ਵਾਲਾ ਹੈ।

**ਅਪਨੇ ਕਰਤਬ ਆਪੇ ਜਾਨੈ; ਜਿਨਿ ਇਹੁ ਰਚਨੁ ਰਚਾਇਆ ॥**

(ਜਿਨਿ) ਜਿਸ ਈਸ਼ਰ ਨੇ ਇਹ ਪੰਜਾ ਤੱਤਾਂ ਦੁਆਰਾ ਸੰਸਾਰ ਦੀ (ਰਚਨੁ) ਰਚਨਾ ਨੂੰ ਰਚਾਇਆ ਹੋਇਆ ਹੈ, ਉਹ ਆਪਣੇ (ਕਰਤਬ) ਕਰਤੱਬਾਂ ਨੂੰ **ਵਾ:** ਕੌਤਕਾਂ ਰੂਪ ਪਾਈ ਹੋਈ ਬਾਜੀ ਆਪ ਹੀ (ਜਾਨੈ) ਜਾਣਦਾ ਹੈ।

**ਕਹੁ ਨਾਨਕ ਕਰਣਹਾਰ ਹੈ ਆਪੇ; ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥**

ਧੰਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਫੁਰਮਾਉਂਦੇ ਹਨ ਕਿ ਸਤਿਗੁਰੂ ਸਾਹਿਬ ਜੀ ਨੇ ਇਸ ਜੀਵ ਦੇ ਭਰਮ ਨੂੰ (ਚੁਕਾਇਆ) ਦੂਰ ਕਰਕੇ ਇਹ ਨਿਸ਼ਚਾ ਕਰਾ ਦਿੱਤਾ ਹੈ ਕਿ ਸਭ ਕੁਝ (ਕਰਣਹਾਰ) ਕਰਨ ਵਾਲਾ ਪ੍ਰਮੇਸਰ (ਆਪੇ) ਆਪ ਹੀ ਹੈ। ਇਸ ਕਰਕੇ ਹੇ ਗੁਰਸਿੱਖ ! ਤੂੰ ਆਪਣੀ ਹਉਮੈਂ ਛੱਡ ਕੇ ਸਤਿਗੁਰੂ ਦੀ ਸ਼ਰਣ ਵਿੱਚ ਪੈਣਾ ਕਰ ਕਿਉਂਕਿ ਜਦੋਂ ਤੂੰ ਹਰ ਵਕਤ ਸਿਮਰਨ ਕਰਦਾ ਰਹੇਂਗਾ ਤਾਂ ਫਿਰ ਤੇਰੇ ਅੰਦਰ ਹੰਗਤਾ-ਮਮਤਾ ਨਹੀਂ ਫੁਰੇਗੀ।

## ਗਉੜੀ ਮਾਲਾ ਮਹਲਾ ੫ ॥

## ਹਰਿ ਬਿਨੁ; ਅਵਰ ਕ੍ਰਿਆ ਬਿਰਥੇ ॥

ਹੇ ਭਾਈ ! (ਹਰਿ) ਹਰੀ ਅਕਾਲ ਪੁਰਖ ਤੋਂ (ਬਿਨੁ) ਬਗੈਰ ਜੋ (ਅਵਰ) ਹੋਰ (ਕ੍ਰਿਆ) ਨੇਤੀ, ਧੋਤੀ ਆਦਿਕ ਕਿਰਿਆਵਾਂ, ਜੋਗ ਦੀਆਂ ਕਿਰਿਆਵਾਂ ਜਿਵੇਂ ਪ੍ਰਾਣ ਅਪਾਨ ਵਾਯੂ ਸੋਧ ਕੇ ਦਸਵੇਂ ਦੁਆਰ ਵਿੱਚ ਪ੍ਰਾਣ ਚੜ੍ਹਾਉਣ ਰੂਪ ਜੋਗ ਦੀਆਂ ਕਿਰਿਆਵਾਂ, ਕਰਮ-ਕਾਂਡ ਦੀਆਂ ਕਿਰਿਆਵਾਂ ਹੰਗਤਾ ਸਹਿਤ ਜੱਗ ਆਦਿਕ ਦੀਆਂ ਕਿਰਿਆਵਾਂ ਕਰਨੀਆਂ ਹਨ, ਇਹ ਸਭ (ਬਿਰਥੇ) ਵਿਅਰਥ ਹਨ।

## ਜਪ ਤਪ ਸੰਜਮ ਕਰਮ ਕਮਾਣੇ; ਇਹਿ ਓਰੈ ਮੂਸੇ ॥੧॥ ਰਹਾਉ ॥

ਜਿਹੜਾ ਬਾਣੀ ਕਰਕੇ ਕਿਸੇ ਦੇਵਤੇ ਦਾ (ਜਪ) ਜਾਪ ਕੀਤਾ ਹੈ, ਸਰੀਰ ਕਰਕੇ ਭੁੱਖੇ-ਤਿਹਾਏ ਰਹਿਣਾ, ਵਰਤ ਰੱਖਣੇ, ਸਰਦੀ-ਗਰਮੀ ਸਹਾਰਨੀ ਆਦਿਕ ਤਪ ਕੀਤਾ ਹੈ, (ਸੰਜਮ) ਇੰਦਰੀਆਂ ਦਾ ਦਮਨ ਕੀਤਾ ਹੈ, (ਕਰਮ) *ਨਿਤ, ਨਮਿਤ ਆਦਿਕ ਕਰਮਾ ਨੂੰ (ਕਮਾਣੇ) ਕਮਾਉਣਾ ਕੀਤਾ ਹੈ। ਇਹ ਸਾਰੇ ਪਾਖੰਡ ਸਹਿਤ ਕੀਤੇ ਹੋਏ ਕਰਮ ਜਮਾਂ ਨੇ ਪ੍ਰਲੋਕ ਜਾਣ ਤੋਂ (ਓਰੈ) ਉਰੇ ਹੀ ਭਾਵ **ਬੈਤਰਨੀ ਨਦੀ ਦੇ ਪਾਸ ਹੀ ਧੁੱਪ ਲੱਗੀ ਤੋਂ ਛਾਂ ਕਰਨ ਦੇ ਬਹਾਨੇ, ਤ੍ਰੇਹ ਲੱਗੀ ਤੋਂ ਪਾਣੀ ਦੇਣ ਦੇ ਬਹਾਨੇ (ਮੂਸੇ) ਲੁੱਟ ਲੈਣੇ ਹਨ। **ਵਾ:** ਅੱਗੇ ਸਾਰੇ ਪਾਖੰਡ ਸਹਿਤ ਕੀਤੇ ਹੋਏ ਹੋਛੇ ਕਰਮ (ਮੂਸੇ) ਲੁੱਟੇ ਜਾਣਗੇ।

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਅੰਗ : ੭੪੭)*

## ਬਰਤ ਨੇਮ ਸੰਜਮ ਮਹਿ ਰਹਤਾ; ਤਿਨ ਕਾ ਆਢੁ ਨ ਪਾਇਆ ॥

ਜਿਹੜੇ ਲੋਕ ਇਕਾਦਸ਼ੀ, ਪੁੰਨਿਆ, ਮੱਸਿਆ ਆਦਿਕ ਦੇ (ਬਰਤ) ਵਰਤ ਰੱਖਦੇ ਹਨ ਅਤੇ (ਨੇਮ) ਯਮ, ਨੇਮ ਆਦਿਕਾਂ ਨੂੰ ਕਰਕੇ ਸੰਜਮਾਂ (ਮਹਿ) ਵਿੱਚ (ਰਹਤਾ) ਰਹਿੰਦੇ ਹਨ। (ਤਿਨ ਕਾ) ਉਹਨਾਂ ਦਾ ਦਰਗਾਹ ਵਿੱਚ (ਆਢੁ) ਅੱਧੀ ਦਮੜੀ, ਅੱਧੀ ਕੌਡੀ ਵੀ ਮੁੱਲ ਨਹੀਂ ਪਾਇਆ ਜਾਵੇਗਾ।

## ਆਗੈ ਚਾਨਣੁ ਅਉਰੁ ਹੈ ਭਾਈ; ਊਂਹਾ ਕਾਮਿ ਨ ਆਇਆ ॥੧॥

(ਭਾਈ) ਹੇ ਭਾਈ ! (ਆਗੈ) ਅੱਗੇ ਪ੍ਰਲੋਕ ਵਿੱਚ ਚੱਲਣ ਦਾ (ਅਉਰੁ) ਹੋਰ ਹੀ ਤਰ੍ਹਾਂ ਦਾ ਤਰੀਕਾ ਹੈ, (ਊਂਹਾ) ਉੱਥੇ ਜੀਵ ਦੀ ਸਹਾਇਤਾ ਕਰਨ ਵਾਸਤੇ ਨਿਸ਼ਕਾਮ ਕਰਮ ਅਤੇ ਸਿਮਰਨ ਕਰਨ ਤੋਂ ਬਿਨਾਂ ਕੋਈ ਵੀ (ਕਾਮਿ) ਕੰਮ ਨਹੀਂ ਆਉਂਦਾ। ਦਸਵੇਂ ਪਾਤਸ਼ਾਹ ਜੀ ਫਰਮਾਉਂਦੇ ਹਨ :

---

* ਏਕਭਵਿਕਵਾਦ ਅਨੁਸਾਰ ਨਿਤ ਅਤੇ ਨਮਿਤ ਕਰਮ :

**ਨਿਤ ਕਰਮ :** ਜਿੰਨ੍ਹਾਂ ਕਰਮਾਂ ਨੂੰ ਨਾ ਕਰਨ ਨਾਲ ਪਾਪ ਹੋਵੇ ਤੇ ਕਰਨ 'ਤੇ ਕੋਈ ਫਲ ਨਾ ਹੋਵੇ ਅਤੇ ਜਿੰਨ੍ਹਾਂ ਨੂੰ ਕਰਨ ਦਾ ਸਦਾ ਵਿਧਾਨ ਹੋਵੇ, ਉਹਨਾਂ ਨੂੰ ਨਿਤ ਕਰਮ ਕਹਿੰਦੇ ਹਨ। ਜਿਵੇਂ ਇਸਨਾਨ ਕਰਨਾ।

**ਨਮਿਤ ਜਾਂ ਨੈਮਿੱਤਕ ਕਰਮ :** ਜਿੰਨ੍ਹਾਂ ਕਰਮਾਂ ਨੂੰ ਨਾ ਕਰਨ ਨਾਲ ਪਾਪ ਹੋਵੇ ਤੇ ਕਰਨ 'ਤੇ ਪੁੰਨ ਪਾਪ ਕੋਈ ਫਲ ਨਾ ਹੋਵੇ ਅਤੇ ਜਿੰਨ੍ਹਾਂ ਨੂੰ ਕਰਨ ਦਾ ਸਦਾ ਵਿਧਾਨ ਨਾ ਹੋਵੇ ਪਰ ਕਿਸੇ ਕਾਰਨ ਨੂੰ ਲੈ ਕੇ ਵਿਧਾਨ ਕੀਤਾ ਹੋਵੇ, ਉਹਨਾਂ ਨੂੰ ਨਮਿਤ ਕਰਮ ਕਹਿੰਦੇ ਹਨ। ਜਿਵੇਂ ਗ੍ਰਹਿਣ ਤੇ ਸ਼ਰਾਧ ਆਦਿ।

** **ਬੈਤਰਨੀ ਨਦੀ :** ਪੁਰਾਣਾਂ ਅਨੁਸਾਰ ਯਮਲੋਕ ਦੇ ਉਰਲੇ ਪਾਸੇ ਦੀ ਇਹ ਇੱਕ ਨਦੀ ਹੈ ਜੋ ਦੋ ਯੋਜਨ ਚੌੜੀ ਹੈ ਇਸ ਨਦੀ ਦਾ ਪਾਣੀ ਅੱਗ ਦੀ ਨਿਆਈਂ ਤੱਤਾ ਤੇ ਭਿਆਨਕ ਪਰਵਾਹ ਵਾਲਾ ਹੈ ਅਤੇ ਦੁਰਗੰਧ ਦੇ ਸਹਿਤ ਹੈ। ਇਸ ਤੋਂ ਤਰਨ ਲਈ ਹਿੰਦੂ ਲੋਕ ਗਊ ਆਦਿਕ ਦਾ ਦਾਨ ਵੀ ਕਰਦੇ ਹਨ। ਇਸ ਦੀ ਉਤਪਤੀ ਸਤੀ ਦੇ ਵਿਯੋਗ ਨਾਲ ਕੁਰਲਾਉਂਦੇ ਹੋਏ ਸ਼ਿਵ ਦੇ ਹੰਝੂਆਂ ਤੋਂ ਲਿਖੀ ਹੈ।

**ਕੋਟ ਕਰੀ ਤਪਸਾ ਦਿਨ ਕੋਟਿਕ, ਕਾਹੂ ਨਾ ਕੌਡੀ ਕੋ ਕਾਮ ਕਢਾਯੋ ॥**
**ਕਾਮ ਕਾ ਮੰਤ੍ਰ ਕਸੀਰੇ ਕੇ ਕਾਮ ਨ, ਕਾਲ ਕੋ ਘਾਉ ਕਿਨਹੂੰ ਨ ਬਚਾਯੋ ॥੯੭॥**

*(ਬਚਿਤ੍ਰ ਨਾਟਕ ਸ੍ਰੀ ਦਸਮ ਗ੍ਰੰਥ)*

ਕਾਮਨਾ ਵਾਲੇ ਮੰਤ੍ਰ ਦਾ ਮੁੱਲ ਤਾਂ (ਕਸੀਰੇ) ਦੋ ਧੇਲੇ ਵੀ ਨਹੀਂ ਹੈ, ਇਹਨਾਂ ਵਿਚੋਂ ਕਿਸੇ ਨੇ ਵੀ ਕੌਡੀ ਤੱਕ ਦਾ ਕੰਮ ਨਹੀਂ ਕੱਢਣਾ ਅਤੇ ਨਾ ਹੀ ਕਾਲ ਤੋਂ ਬਚਾਉਣਾ ਹੈ।

## ਤੀਰਥ ਨਾਇ, ਅਰੁ ਧਰਨੀ ਭ੍ਰਮਤਾ; ਆਗੈ ਠਉਰ ਨ ਪਾਵੈ ॥

ਜਿਹੜੇ ਲੋਕ ਤੀਰਥਾਂ 'ਤੇ (ਨਾਇ) ਇਸ਼ਨਾਨ ਕਰਦੇ ਫਿਰਦੇ ਹਨ (ਅਰੁ) ਅਤੇ ਨੌਂ ਖੰਡ (ਧਰਨੀ) ਪ੍ਰਿਥਵੀ 'ਤੇ (ਭ੍ਰਮਤਾ) ਭਰਮਦੇ ਵਿਚਰਦੇ ਫਿਰਦੇ ਹਨ, ਉਹਨਾਂ ਪੁਰਖਾਂ ਨੂੰ ਇਸ ਪ੍ਰਕਾਰ ਦੀ ਯਾਤਰਾ ਕਰਨ ਨਾਲ (ਆਗੈ) ਅੱਗੇ ਦਰਗਾਹ ਵਿੱਚ ਕੋਈ (ਠਉਰ) ਥਾਂ (ਪਾਵੈ) ਪ੍ਰਾਪਤ ਨਹੀਂ ਹੋਵੇਗਾ।

## ਊਹਾ ਕਾਮਿ ਨ ਆਵੈ, ਇਹ ਬਿਧਿ; ਓਹੁ ਲੋਗ, ਨਹੀ ਪਤੀਆਵੈ ॥੨॥

*(ਦੂਸਰਾ ਪਾਠ- ਉਹ ਲੋਗਨ ਹੀ ਪਤੀਆਵੈ)*

ਹੇ ਭਾਈ ! (ਊਹਾ) ਉੱਥੇ ਦਰਗਾਹ ਵਿੱਚ (ਇਹ) ਇਸ (ਬਿਧਿ) ਤਰੀਕੇ ਦੀ ਜੋ ਕਰਨੀ ਹੈ, ਇਹ (ਕਾਮਿ) ਕੰਮ ਨਹੀਂ (ਆਵੈ) ਆਵੇਗੀ। ਜਿਹੜੇ (ਓਹੁ ਲੋਗ) ਪ੍ਰਲੋਕ ਦੇ, ਸਚਖੰਡ ਦੇ ਲੋਕ ਹਨ ਉਹ ਇਸ ਉੱਪਰ ਨਹੀਂ (ਪਤੀਆਵੈ) ਪਤੀਜਣਗੇ ਕਿ ਇਸ ਨੇ ਇਹ ਚੰਗੇ ਕੰਮ ਕੀਤੇ ਹਨ। **ਵਾ:** ਜਮ ਲੋਕ ਨਹੀਂ ਪਤੀਜਣਗੇ। **ਵਾ:** (ਉਹ ਲੋਗਨ ਹੀ ਪਤੀਆਵੈ) ਉਹ ਇਸ ਤਰੀਕੇ ਦੀ ਕਰਨੀ ਨਾਲ ਲੋਕਾਂ ਨੂੰ ਹੀ ਪਤਿਆਉਂਦਾ ਹੈ ਅਤੇ ਲੋਕ ਪਤੀਜ ਵੀ ਜਾਂਦੇ ਹਨ ਕਿ ਇਹ ਬੜਾ ਜਪੀ-ਤਪੀ ਹੈ।

## ਚਤੁਰ ਬੇਦ ਮੁਖ ਬਚਨੀ ਉਚਰੈ; ਆਗੈ ਮਹਲੁ ਨ ਪਾਈਐ ॥

ਜੇਕਰ ਕੋਈ ਸਾਹਮਣੇ ਪੱਤਰਾ ਰੱਖੇ ਤੋਂ ਬਗੈਰ (ਚਤੁਰ ਬੇਦ) ਚੌਹਾਂ ਵੇਦਾਂ ਨੂੰ ਮੁੱਖੋਂ ਕੰਠ ਤੋਂ (ਬਚਨੀ) ਬਚਨਾਂ ਨਾਲ ਹੀ (ਉਚਰੈ) ਉਚਾਰੀ ਜਾਵੇ। ਹੇ ਭਾਈ ! ਇਸ ਪ੍ਰਕਾਰ ਵੀ (ਆਗੈ) ਅੱਗੇ (ਮਹਲੁ) ਦਰਗਾਹ ਭਾਵ ਸਚਖੰਡ ਦੀ ਪ੍ਰਾਪਤੀ ਨਹੀਂ ਹੁੰਦੀ।

## ਬੂਝੈ ਨਾਹੀ ਏਕੁ ਸੁਧਾਖਰੁ; ਓਹੁ ਸਗਲੀ ਝਾਖ ਝਖਾਈਐ ॥੩॥

ਜਦੋਂ ਤੱਕ ਇਹ ਸਤਿਗੁਰੂ ਸਾਹਿਬ ਜੀ ਦੇ ਪਾਸੋਂ (ਏਕੁ) ਇੱਕ (ਸੁਧਾਖਰੁ) ਸ਼ੁੱਧ ਅੱਖਰ ੧ਓਂ ਰੂਪ ਸਤਿਨਾਮ ਰੂਪ ਪ੍ਰਮੇਸਰ ਦਾ ਨਾਮ ਨਹੀਂ, (ਬੂਝੈ) ਪੁੱਛੇਗਾ, ਸਮਝੇਗਾ। **ਵਾ:** (ਸੁਧ+ਅਖਰੁ) ਖਿਰਨ ਤੋਂ ਰਹਿਤ ਇੱਕ ਸ਼ੁੱਧ ਬ੍ਰਹਮ ਨੂੰ ਨਹੀਂ (ਬੂਝੈ) ਸਮਝੇਗਾ ਤਦੋਂ ਤੱਕ ਇਸ ਨੇ ਜਿੰਨੀਆਂ ਵੀ ਵਿਦਿਆ ਪੜ੍ਹੀਆਂ ਹਨ, ਉਹ (ਸਗਲੀ) ਸਾਰੀਆਂ (ਝਾਖ ਝਖਾਈਐ) ਝੱਖਾਂ ਹੀ ਝੱਖੀਆਂ ਹਨ ਭਾਵ ਇਹ ਝੱਖਾਂ ਹੀ ਮਾਰੀਆਂ ਹਨ।

## ਨਾਨਕੁ ਕਹਤੋ ਇਹੁ ਬੀਚਾਰਾ; ਜਿ ਕਮਾਵੈ ਸੁ ਪਾਰ ਗਰਾਮੀ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਅਸੀਂ ਇਹ (ਬੀਚਾਰਾ) ਵੀਚਾਰ (ਕਹਤੋ) ਕਹਿੰਦੇ ਹਾਂ ਕਿ (ਜਿ) ਜਿਹੜਾ ਪ੍ਰਮੇਸਰ ਦੇ ਨਾਮ ਦੀ (ਕਮਾਵੈ) ਕਮਾਈ ਕਰੇਗਾ, (ਸੁ) ਉਹ (ਗਰਾਮੀ) ਸਮੂਹ ਸੰਸਾਰ ਤੋਂ ਪਾਰ ਹੋ ਜਾਵੇਗਾ, ਮੁਕਤ ਹੋ ਜਾਵੇਗਾ।

## ਗੁਰੁ ਸੇਵਹੁ, ਅਰੁ ਨਾਮੁ ਧਿਆਵਹੁ; ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਫਰਮਾਉਂਦੇ ਹਨ ਕਿ ਹੇ ਭਾਈ! ਸਾਡੇ ਤਿੰਨ ਬਚਨ ਮੰਨੋ। ਇੱਕ ਤਾਂ (ਗੁਰੁ ਸੇਵਹੁ) ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਿਆ ਕਰੋ। (ਅਰੁ) ਅਤੇ ਦੂਸਰਾ ਪ੍ਰਮੇਸਰ ਦਾ ਨਾਮ ਧਿਆਉਣਾ ਕਰੋ, ਤੀਸਰਾ (ਮਨਹੁ) ਮਨ ਦੇ ਵਿੱਚੋਂ (ਗੁਮਾਨੀ) ਹੰਕਾਰ ਨੂੰ (ਤਿਆਗਹੁ) ਛੱਡ ਦਿਉ ਭਾਵ ਸੇਵਾ ਕਰਕੇ ਨਾਮ ਜਪ ਕੇ ਮਨ ਵਿੱਚ ਮਾਣ ਨਾ ਕਰ ਲਿਉ ਕਿ ਅਸੀਂ ਬਹੁਤ ਸੇਵਾ ਕਰਦੇ ਹਾ, ਨਾਮ ਜਪਦੇ ਹਾਂ। ਇਸ ਪ੍ਰਕਾਰ ਅਸੀਂ ਇਹ ਵਿਚਾਰ ਦੱਸੀ ਹੈ, ਜਿਹੜਾ ਇਸ ਵੀਚਾਰ ਦੀ ਕਮਾਈ ਕਰੇਗਾ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇਗਾ, ਮੁਕਤ ਹੋ ਜਾਵੇਗਾ।

## ਗਉੜੀ ਮਹਲਾ ੫ ॥

## ਮਾਧਉ; ਹਰਿ ਹਰਿ ਹਰਿ, ਮੁਖਿ ਕਹੀਐ ॥

ਹੇ (ਮਾਧਉ) ਮਾਇਆ ਦੇ ਪਤੀ (ਹਰਿ) ਪ੍ਰਮੇਸਰ! ਆਪ ਦਾ ਜੋ (ਹਰਿ) ਹਰੇਕ ਦੇ ਪਾਪਾ ਨੂੰ (ਹਰਿ) ਹਰਨ ਵਾਲਾ ਨਾਮ ਹੈ **ਵਾ:** ਸ੍ਰਵਣ ਤੇ *ਪ੍ਰਮਾਣ ਗਤਿ ਸੰਸੇ ਨੂੰ (ਹਰਿ) ਹਰਨ ਵਾਲਾ ਮੰਨਣ ਦੇ **ਪ੍ਰਮੇਯ ਗਤਿ ਸੰਸੇ ਨੂੰ (ਹਰਿ) ਹਰਨ ਵਾਲਾ ਅਤੇ ਨਿਧਿਆਸਣ ਦੇ ***ਵਿਪਰਜੈ ਸੰਸੇ ਨੂੰ (ਹਰਿ) ਹਰਨ ਵਾਲਾ ਅੰਮ੍ਰਿਤ ਨਾਮ ਹੈ ਉਸਨੂੰ (ਮੁਖਿ) ਮੁੱਖੋਂ (ਕਹੀਐ) ਕਹਿਣਾ ਕਰੀਏ, ਉਚਾਰਦੇ ਰਹੀਏ।

## ਹਮ ਤੇ ਕਛੂ ਨ ਹੋਵੈ ਸੁਆਮੀ; ਜਿਉ ਰਾਖਹੁ ਤਿਉ ਰਹੀਐ ॥੧॥ ਰਹਾਉ ॥

ਹੇ ਮੇਰੇ (ਸੁਆਮੀ) ਮਾਲਕ ਜੀ! (ਹਮ ਤੇ) ਸਾਡੇ ਪਾਸੋਂ ਹੋਰ (ਕਛੂ) ਕੋਈ ਕਰਨੀ ਨਹੀਂ (ਹੋਵੈ) ਹੋ ਸਕਦੀ, (ਜਿਉ) ਜਿਵੇਂ ਆਪ ਜੀ ਸਾਨੂੰ (ਰਾਖਹੁ) ਰੱਖਦੇ ਹੋ, (ਤਿਉ) ਉਸੇ ਪ੍ਰਕਾਰ ਹੀ ਸਾਡਾ (ਰਹੀਐ) ਰਹਿਣਾ ਹੁੰਦਾ ਹੈ।

## ਕਿਆ ਕਿਛੁ ਕਰੈ, ਕਿ ਕਰਣੈਹਾਰਾ; ਕਿਆ ਇਸੁ ਹਾਥਿ ਬਿਚਾਰੇ ॥

ਹੇ ਮਹਾਰਾਜ! ਇਹ ਜੀਵ (ਕਿਆ ਕਿਛੁ ਕਰੈ) ਪਿੱਛੇ ਕੀ ਕੁਝ ਕਰਦਾ ਸੀ (ਕਿ ਕਰਣੈਹਾਰਾ) ਹੁਣ ਇਹ

---

* **ਪ੍ਰਮਾਣ ਗਤਿ ਸੰਸਾ** : ਜਿਸਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਹੀਂ ਸੁਣਿਆ ਉਸਨੂੰ ਸੰਸਾ ਹੈ ਕਿ ਗੁਰਬਾਣੀ ਵਿੱਚ ਕੀ ਲਿਖਿਆ ਹੈ। ਅਦ੍ਵੈਤ ਦਾ ਕਥਨ ਕੀਤਾ ਹੈ ਕਿ ਦ੍ਵੈਤ ਦਾ? ਇਹ ਪ੍ਰਮਾਣ ਗਤਿ ਸੰਸਾ ਹੈ। ਇਹ ਸ੍ਰਵਣ ਕਰਕੇ ਨਾਸ਼ ਹੁੰਦਾ ਹੈ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਕੇ, ਪਾਠ ਸ੍ਰਵਣ ਕੀਤਾਂ ਹੁਕਮ ਆਇਆ :

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥
ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥ *(ਅੰਗ : ੬੨੭)*

ਤਾਂ ਪਤਾ ਲੱਗਾ ਕਿ ਗੁਰਬਾਣੀ ਵਿੱਚ ਅਦ੍ਵੈਤ ਦਾ ਕਥਨ ਹੈ, ਇਸ ਪ੍ਰਕਾਰ ਪ੍ਰਮਾਣ ਗਤਿ ਸੰਸਾ ਸ੍ਰਵਣ ਕਰਨ ਨਾਲ ਨਾਸ਼ ਹੋ ਗਿਆ।

****ਪ੍ਰਮੇਯ ਗਤਿ ਸੰਸਾ** : ਜੀਵ ਈਸ਼ ਦਾ ਭੇਦ ਗਿਆਨ ਸਤਿ ਹੈ, ਕਿ ਅਭੇਦ ਗਿਆਨ ਸਤਿ ਹੈ? ਇਹ ਸੋਚਣਾ ਕਿ ਮੈਂ ਅਲਪੱਗ ਹਾਂ ਉਹ ਸਰਬੱਗ ਹੈ, ਏਕਤਾ ਇਸ ਪ੍ਰਕਾਰ ਹੋਵੇਗੀ? ਅਭੇਦ ਦੀਆਂ ਸਾਧਿਕ ਅਤੇ ਭੇਦ ਦੀਆਂ ਬਾਧਿਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਪ੍ਰਮੇਯ ਗਤਿ ਸੰਸਾ ਨਾਸ਼ ਹੁੰਦਾ ਹੈ।

*****ਵਿਪਰਜੈ ਸੰਸਾ** : ਇਸ ਨੂੰ ਵਿਪਰੀਤ ਭਾਵਨਾ ਵੀ ਕਹਿੰਦੇ ਹਨ ਵੇਦ ਸ਼ਾਸਤ੍ਰ ਅਤੇ ਗੁਰੂ ਦੇ ਕਹੇ ਤੋਂ ਉਲਟ ਚੱਲਣਾ ਅਤੇ ਇਹ ਕਹਿਣਾ ਕਿ ਜੇ ਰੱਬ ਹੈ ਤਾਂ ਦਿਸੇ, ਪਰ ਰੱਬ ਦਿੱਸਦਾ ਨਹੀਂ ਪਰ ਇਸ ਕਰਕੇ ਹੈ ਨਹੀਂ। ਇਸ ਨੂੰ ਵਿਪਰਜੈ ਸੰਸਾ ਕਹਿੰਦੇ ਹਨ। ਨਿਧਿਆਸਣ ਵਿਪਰਜੈ ਸੰਸੇ ਦਾ ਨਾਸ਼ ਕਰਦਾ ਹੈ।

ਕੀ ਕੁਝ ਕਰਨ ਵਾਲਾ ਹੈ ਅਤੇ (ਕਿਆ ਇਸੁ ਹਾਥਿ ਬਿਚਾਰੇ) ਭਵਿੱਖਤ ਕਾਲ ਵਿੱਚ ਇਸ ਵਿਚਾਰੇ ਦੇ ਹੱਥ ਵੀ ਕੀ ਹੋਵੇਗਾ?

## ਜਿਤੁ ਤੁਮ ਲਾਵਹੁ ਤਿਤ ਹੀ ਲਾਗਾ; ਪੂਰਨ ਖਸਮ ਹਮਾਰੇ ॥੧॥

ਹੇ ਸੱਚੇ ਪਾਤਸ਼ਾਹ ! (ਜਿਤੁ) ਜਿਸ ਪਾਸੇ (ਤੁਮ) ਤੁਸੀਂ ਸਾਨੂੰ (ਲਾਵਹੁ) ਲਾਉਂਦੇ ਹੋ, (ਤਿਤ) ਉਸ ਪਾਸੇ ਹੀ ਸਾਡਾ (ਲਾਗਾ) ਲੱਗਣਾ ਹੁੰਦਾ ਹੈ, ਆਪ ਕਿਰਪਾ ਕਰਕੇ ਸਾਨੂੰ ਆਪ ਜੀ ਦੇ ਅੰਮ੍ਰਿਤ ਨਾਮ ਵਿੱਚ ਲਾ ਲਵੋ, ਤੁਸੀਂ ਸਾਰਿਆਂ ਥਾਵਾਂ ਵਿੱਚ (ਪੂਰਨ) ਵਿਆਪਕ ਹੋ ਅਤੇ (ਹਮਾਰੇ) ਸਾਡੇ (ਖਸਮ) ਮਾਲਕ ਹੋ।

## ਕਰਹੁ ਕ੍ਰਿਪਾ ਸਰਬ ਕੇ ਦਾਤੇ; ਏਕ ਰੂਪ ਲਿਵ ਲਾਵਹੁ ॥

ਹੇ (ਸਰਬ) ਸਾਰਿਆਂ (ਕੇ) ਦੇ ਤਾਈਂ (ਦਾਤੇ) ਅੰਮ੍ਰਿਤ ਨਾਮ ਦੀ ਦਾਤ ਦੇਣ ਵਾਲੇ, ਗਿਆਨ ਦੇਣ ਵਾਲੇ, ਮੁਕਤੀ ਦੇਣ ਵਾਲੇ, ਰੋਜੀ ਦੇਣ ਵਾਲੇ, ਪ੍ਰਾਣ ਦੇਣ ਵਾਲੇ, ਜੀਵਨ ਦੇਣ ਵਾਲੇ ਦਾਤਾ ਜੀ **ਵਾ:** (ਸਰਬ ਕੇ ਦਾਤੇ) ਹੇ ਸਾਰਿਆਂ ਦੇ ਤਾਈਂ ਦਾਨ ਦੇਣ ਵਾਲੇ ਵਾਹਿਗੁਰੂ ਪ੍ਰਮੇਸਰ ਜੀ ! ਆਪ (ਕਰਹੁ ਕ੍ਰਿਪਾ) ਕਿਰਪਾ ਕਰੋ, ਸਾਡੇ ਅੰਦਰ **'ਸਗਲ ਭਵਨ ਕੀ ਮੂਰਤਿ ਏਕਾ'** ਵਾਲੀ ਲਿਵ (ਲਾਵਹੁ) ਲਗਾ ਦਿਓ ਕਿ ਸਭ ਪਾਸੇ ਆਪ ਜੀ ਦਾ ਹੀ (ਏਕ) ਇਕੋ (ਰੂਪ) ਸਰੂਪ ਹੈ। **ਵਾ: 'ਸਹਸ ਤਵ ਨੈਨ'** ਸਾਰੇ ਨੇਤਰ, ਚਰਨ, ਹੱਥ ਆਪ ਜੀ ਦੇ ਹੀ ਹਨ। ਆਪ ਜੀ ਦਾ ਐਸਾ ਜੋ (ਏਕ ਰੂਪ) ਇਕ ਵੈਰਾਟ ਸਰੂਪ ਹੈ ਉਸ ਵਿੱਚ ਸਾਡੀ ਲਿਵ (ਲਾਵਹੁ) ਲਗਾ ਦਿਉ।

## ਨਾਨਕ ਕੀ ਬੇਨੰਤੀ, ਹਰਿ ਪਹਿ ; ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ (ਹਰਿ) ਹਰੀ ਅਕਾਲ ਪੁਰਖ ਸਾਡੀ ਆਪ ਜੀ ਦੇ (ਪਹਿ) ਪਾਸ ਇਹ (ਬੇਨੰਤੀ) ਬੇਨਤੀ ਹੈ ਕਿ ਸਾਨੂੰ (ਅਪੁਨਾ) ਆਪ ਦਾ (ਨਾਮੁ) ਅੰਮ੍ਰਿਤ ਨਾਮ (ਜਪਾਵਹੁ) ਜਪਾਉਣਾ ਕਰੋ।

## ਰਾਗ ਗਉੜੀ ਮਾਝ ਮਹਲਾ ੫ ॥

ਵਾਹਿਗੁਰੂ ਪ੍ਰਮੇਸਰ ਨੂੰ ਮਿਲਣ ਵਾਲਿਆਂ ਦੀ ਜੋ ਉਤਕੰਠਾ ਹੈ ਭਾਵ ਉਨ੍ਹਾਂ ਅੰਦਰ ਪ੍ਰਮੇਸਰ ਦੀ ਪ੍ਰਾਪਤੀ ਦੀ ਜਿਹੜੀ ਅਤਿਅੰਤ ਇੱਛਾ ਹੈ, ਉਸ ਇੱਛਾ ਨੂੰ ਪ੍ਰਗਟ ਕਰਦੇ ਹੋਏ ਅਤੇ ਵਾਹਿਗੁਰੂ ਪ੍ਰਮੇਸਰ ਅੱਗੇ ਅਰਦਾਸ ਕਿਵੇਂ ਕਰਨੀ ਹੈ? ਇਸਦੀ ਜਾਚ ਦੱਸਦੇ ਹੋਏ ਪੰਜਵੇਂ ਪਾਤਸ਼ਾਹ ਰਾਗ ਗਉੜੀ ਦੀ *ਮਾਝ ਜਾਤੀ ਵਿੱਚ ਇਹ ਪਾਵਨ ਸ੍ਰੀ ਮੁਖਵਾਕ ਉਚਾਰਨ ਕਰਦੇ ਹਨ।

**ਨੋਟ :** ਇਹ ਸ਼ਬਦ ਦੀਆਂ ਪਹਿਲੀਆਂ ਚਾਰ ਪਉੜੀਆਂ ਉਪਦੇਸ਼ ਰੂਪ ਹਨ, ਪੰਜਵੀਂ ਪ੍ਰਸ਼ਨ ਰੂਪ ਹੈ ਤੇ ਅਗਲੀਆਂ ਪਉੜੀਆਂ ਫਿਰ ਉਪਦੇਸ਼ ਰੂਪ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

---

* **ਮਾਝ :** ਦੇਸੀ ਦੁਨੀਆਂ ਵਿੱਚ ਲੋਕ ਜਿਹੜੀਆਂ ਮਾਝਾਂ ਗਾਇਆਂ ਕਰਦੇ ਸਨ, ਉਹਨਾਂ ਮਾਝਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਗਉੜੀ ਵਿੱਚ ਮਿਲਾ ਕੇ ਭਾਵ ਇਸ ਨੂੰ ਗਉੜੀ ਦੀ ਜਾਤੀ ਬਣਾ ਕੇ ਉਚਾਰਨ ਕੀਤਾ। ਮਾਝ ਰਾਗ ਸਤਿਗੁਰੂ ਸਾਹਿਬ ਜੀ ਨੇ ਸ੍ਰੀ ਰਾਗ ਤੋਂ ਬਾਅਦ ਵੱਖਰਾ ਵੀ ਉਚਾਰਿਆ ਹੈ।

## ਦੀਨ ਦਇਆਲ; ਦਮੋਦਰ ਰਾਇਆ ਜੀਉ ॥

ਜਿਸ ਨੂੰ ਇੱਛਾ ਤੇ ਭੈ ਹੋਵੇ ਉਹ ਦੀਨ ਹੁੰਦਾ ਹੈ। ਸਾਰਿਆਂ ਨੂੰ ਹੀ ਸੁੱਖ ਦੀ ਇੱਛਾ ਹੈ ਅਤੇ ਸਾਰਿਆ ਦੇ ਸਿਰ ਤੇ ਕਾਲ ਦਾ ਭੈ ਹੈ। ਇਸ ਪ੍ਰਕਾਰ, ਹੇ (ਦਮੋਦਰ) ਪ੍ਰਮੇਸਰ ਜੀਉ ! ਆਪ (ਦੀਨ) ਇੱਛਾ ਤੇ ਭੈ ਸੰਯੁਕਤ ਜੀਵਾਂ 'ਤੇ **ਵਾ:** (ਦੀਨ) ਗਰੀਬਾਂ 'ਤੇ (ਦਇਆਲ) ਦਿਆਲਤਾ ਕਰਨ ਵਾਲੇ ਅਤੇ (ਰਾਇਆ) ਪ੍ਰਕਾਸ਼ ਸਰੂਪ ਹੋ। **ਵਾ:** (ਦਮੋਦਰ) ਪ੍ਰਮੇਸਰ ਦਾ 'ਦਮੋਦਰ' ਨਾਮ ਸ੍ਰੀ ਕ੍ਰਿਸ਼ਨ ਜੀ ਤੋਂ ਪ੍ਰਚਲਿਤ ਹੋਇਆ ਹੈ। ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ (ਦਾਮ) ਰੱਸੀ ਨੂੰ (ਉਦਰ) ਪੇਟ ਦੁਆਲੇ ਬੰਨ੍ਹ ਕੇ ਆਪਣੇ-ਆਪ ਨੂੰ ਬੰਧਾ ਲਿਆ ਸੀ ਉਸੇ ਪ੍ਰਕਾਰ ਪ੍ਰਮੇਸਰ ਆਪਣੇ ਭਗਤਾਂ ਦੇ ਪ੍ਰੇਮ ਦੇ ਵੱਸ ਹੋ ਕੇ ਆਪਣੇ-ਆਪ ਨੂੰ ਬੰਧਾ ਲੈਂਦਾ ਹੈ। **ਵਾ:** ਦਮੋਦਰ ਨਾਮ ਕਲਗੀਧਰ ਪਾਤਸ਼ਾਹ ਜੀ ਦਾ ਵੀ ਹੈ ਕਿਉਂਕਿ ਆਪ ਜੀ ਨੇ ਸਿੱਖਾਂ ਦੀ ਤਨਖਾਹ ਵਿੱਚ ਆਪਣੇ-ਆਪ ਨੂੰ ਬੰਧਾ ਲਿਆ ਸੀ। **ਵਾ:** (ਦਮੋਦਰ) ਮਾਇਆ ਰੂਪ (ਦਾਮ) ਰੱਸੀ ਨੂੰ ਆਪਣੇ ਫੁਰਨੇ ਰੂਪ (ਉਦਰ) ਪੇਟ ਵਿਚ ਰੱਖਣੇ ਕਰਕੇ ਵੀ ਪ੍ਰਮੇਸਰ ਦਾ ਨਾਮ ਦਮੋਦਰ ਪਿਆ ਹੈ।

## ਸਾਖੀ—*'ਦਮੋਦਰ' ਨਾਮ ਦੀ

ਇੱਕ ਵਾਰ ਗੋਕਲ ਦੀਆਂ ਗੋਪੀਆਂ ਨੇ ਮਾਤਾ ਯਸ਼ੋਦਾ ਕੋਲ ਆ ਕੇ ਸ਼ਿਕਾਇਤ ਕੀਤੀ ਕਿ ਤੁਹਾਡਾ ਕ੍ਰਿਸ਼ਨ ਸਾਡੇ ਦੁੱਧ ਵਾਲੇ ਮੜ੍ਹੇ ਤੇ ਭਾਂਡਿਆਂ ਉੱਪਰ ਚੜ੍ਹ ਕੇ ਸਾਰਾ ਦੁੱਧ, ਦਹੀਂ, ਮੱਖਣ ਬਾਂਦਰਾਂ ਨੂੰ ਖਵਾ ਜਾਂਦਾ ਹੈ ਇਹ ਸੁਣ ਕੇ ਯਸ਼ੋਦਾ ਨੇ ਗੋਕਲ ਦੇ ਸਾਰੇ ਰੱਸੇ ਕੱਠੇ ਕਰ ਲਏ ਅਤੇ ਉਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਦੇ ਪੇਟ ਨਾਲ ਵਲੇਟ ਕੇ ਉਖਲ ਨਾਲ ਬੰਨ੍ਹ ਦਿੱਤਾ, ਇੱਥੋਂ ਸ੍ਰੀ ਕ੍ਰਿਸ਼ਨ ਦਾ ਨਾਮ 'ਦਮੋਦਰ' ਨਾਮ ਪ੍ਰਸਿੱਧ ਹੋਇਆ। ਜਦੋਂ ਕ੍ਰਿਸ਼ਨ ਜੀ ਉੱਖਲ ਨੂੰ ਖਿੱਚ ਕੇ ਜਮਲ ਤੇ ਅਰਜਨ ਨਾਮ ਦੇ ਦੋ ਰੁੱਖਾਂ ਦੇ ਵਿਚਕਾਰ ਦੀ ਲੰਘੇ ਤਾਂ ਇਹ ਦੋਵੇਂ ਰੁੱਖ ਜੜ੍ਹੋਂ ਪੁੱਟੇ ਗਏ। ਇਸ ਪ੍ਰਕਾਰ ਕ੍ਰਿਸ਼ਨ ਜੀ ਨੇ ਜਮਲ ਤੇ ਅਰਜਨ ਦਾ ਵੀ ਉਦਾਰ ਕੀਤਾ ਜੋ **ਨਾਰਦ ਮੁਨੀ ਦੇ ਸਰਾਪ ਕਰਕੇ ਨਲ ਕੂਬਰ ਤੋਂ ਜਮਲਾਰਜਨ ਰੁੱਖ ਬਣੇ ਸਨ। ਇਸ ਪ੍ਰਕਾਰ ਇਹਨਾਂ ਦੋਵਾਂ ਬ੍ਰਿਛਾਂ ਨੂੰ ਪੁੱਟਣ ਤੋਂ ਅਤੇ (ਦਾਮ) ਰੱਸੀ ਨੂੰ (ਉਦਰ) ਨਾਲ ਬਨਾਉਣ ਕਰਕੇ ਆਪ ਜੀ ਦਾ ਨਾਮ ਦਮੋਦਰ ਪਿਆ ਸੀ।

'ਦਮੋਦਰ' ਨਾਮ ਦਸਵੇਂ ਪਾਤਸ਼ਾਹ ਦਾ ਵੀ ਹੈ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾਦੂ ਦੁਆਰੇ ਗਏ ਸਨ ਤਾਂ ਮਹਾਰਾਜ ਨੇ ਸਿੰਘਾਂ ਦੇ ਤਾਈਂ ਪਰਖਣ ਵਾਸਤੇ ਸੁਖਮਨੀ ਸਾਹਿਬ ਜੀ ਦਾ ਪਾਠ ਕਰਕੇ ਤੀਰ ਨਾਲ ਨਮਸਕਾਰ ਕੀਤੀ। ਸਿੱਖਾਂ ਨੇ ਇਹ ਵੇਖ ਕੇ ਕਿਹਾ ਕਿ ਸੱਚੇ ਪਾਤਸ਼ਾਹ ਜੀ ! ਆਪ ਜੀ ਦਾ ਹੁਕਮ ਹੈ ਕਿ :

**ਗੋਰ ਮੜੀ ਮਟ ਭੂਲ ਨ ਮਾਨੈ ॥** *(੩੩ ਸਵੈਯੇ, ਸ੍ਰੀ ਦਸਮ ਗ੍ਰੰਥ)*

ਪਰ ਆਪ ਜੀ ਨੇ ਦਾਦੂ ਦੀ ਸਮਾਧ ਵਲ ਤੁਰੇ ਜਾਂਦਿਆਂ ਉਸ ਦਿਸ਼ਾ ਦੀ ਤਰਫ਼ ਤੀਰ ਕਰਕੇ ਸੀਸ ਨਿਵਾਇਆ ਹੈ। ਆਪ ਜੀ ਨੇ ਕਿਹਾ ਕਿ ਜਿਹੜਾ ਮੜੀ ਨੂੰ ਸੀਸ ਚੁਕਾਵੇ ਉਹ ਤਨਖਾਈਆ ਹੈ। ਇਸ ਕਰਕੇ ਅਸੀਂ ਆਪ ਜੀ ਨੂੰ ਤਨਖਾਹ ਲਾਉਣਾ ਚਾਹੁੰਦੇ ਹਾਂ। ਮਹਾਰਾਜ ਨੇ ਸਿੱਖਾਂ ਨੂੰ ਆਪਣਾ ਭੇਦ ਨਹੀਂ ਦੱਸਿਆ ਕਿ ਅਸੀਂ ਗੁਰਬਾਣੀ ਦਾ ਪਾਠ

---

* **ਦਮੋਦਰ :** (ਦਾਮ+ਉਦਰ) ਦਾਮ ਨਾਮ ਰੱਸੀ ਦਾ ਹੈ ਅਤੇ ਉਦਰ ਨਾਮ ਪੇਟ ਦਾ ਹੈ।

**ਨਾਰਦ ਮੁਨੀ ਦਾ ਸਰਾਪ :** ਇਕ ਵਾਰ ਜਦੋਂ ਨਲ ਤੇ ਕੂਬਰ ਨੰਗੇ ਇਸਨਾਨ ਕਰ ਰਹੇ ਸਨ ਤਾਂ ਉਧਰੋਂ ਨਾਰਦ ਮੁਨੀ ਜੀ ਆ ਗਏ। ਇਹਨਾਂ ਵੱਲ ਵੇਖ ਨਾਰਦ ਜੀ ਕਹਿਣ ਲੱਗੇ ਕਿ ਤੁਸੀਂ ਨੰਗੇ ਹੋ ਕੇ ਇਸ਼ਨਾਨ ਕਿਉਂ ਕਰ ਰਹੇ ਹੋ? ਤਾਂ ਉਸ ਵਕਤ ਇਹ ਦੋਵੇ ਨਾਰਦ ਜੀ ਵੱਲ ਮੂੰਹ ਕਰਕੇ ਲਘੂ ਸੰਕਾ ਭਾਵ ਪਿਸ਼ਾਬ ਕਰਨ ਲੱਗ ਪਏ। ਇਹ ਵੇਖ ਕੇ ਨਾਰਦ ਜੀ ਨੇ ਇਹਨਾਂ ਨੂੰ ਸਰਾਪ ਦੇ ਦਿੱਤਾ ਕਿ ਜਾਉ ਜਾ ਕੇ ਬ੍ਰਿਛ ਬਣੋ। ਇਸ ਪ੍ਰਕਾਰ ਨਲ ਤੇ ਕੂਬਰ ਨੇ ਨਾਰਦ ਮੁਨੀ ਦੇ ਸਰਾਪ ਕਰਕੇ ਜਮਲਾਰਜਨ ਦਾ ਰੂਪ ਧਾਰਿਆ ਸੀ। ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਇਹ ਦੋਵੇਂ ਬ੍ਰਿਛ ਪੁੱਟੇ ਤਾਂ ਇਨ੍ਹਾਂ ਦੇ ਸਰਾਪ ਦਾ ਵੀ ਅੰਤ ਹੋ ਗਿਆ ਅਤੇ ਇਹਨਾਂ ਨੇ ਦੁਬਾਰਾ ਤੋਂ ਸਰੀਰ ਧਾਰ ਲਿਆ ਸੀ।

ਸੰਪੂਰਨ ਹੋਣ ਕਰਕੇ ਸੀਸ ਨਿਵਾਇਆ ਸੀ। ਗੁਰੂ ਸਾਹਿਬ ਹੱਸ ਕੇ ਕਹਿਣ ਲੱਗੇ ਕਿ ਖਾਲਸਾ ਜੀ! ਜਿੰਨੀ ਤਨਖਾਹ ਲਾਉਣਾ ਚਾਹੁੰਦੇ ਹੋ ਲਾ ਲਉ। ਇਕ ਸਿੱਖ ਨੇ ਕਿਹਾ ਕਿ ਗੁਰੂ ਸਾਹਿਬ ਨੂੰ ਪੰਜ ਹਜਾਰ ਤਨਖਾਹ ਲਾਉਣੀ ਚਾਹੀਦੀ ਹੈ। ਦੂਸਰਾ ਸਿੱਖ ਕਹਿੰਦਾ ਹੈ ਕਿ ਇਹ ਬਹੁਤ ਜਿਆਦਾ ਹੈ, ਪੰਜ ਸੌ ਠੀਕ ਹੈ। ਤੀਸਰਾ ਸਿੱਖ ਕਹਿੰਦਾ ਕਿ ਸਵਾ ਸੌ ਚਾਹੀਦਾ ਹੈ ਅਤੇ ਚੌਥਾ ਸਿੱਖ ਕਹਿੰਦਾ ਕਿ ਪੰਝੀ ਰੁਪਏ ਚਾਹੀਦੀ ਹੈ। ਇਸ ਤਰ੍ਹਾਂ ਸਿੱਖਾਂ ਨੇ ਮਤਾ ਕਰਕੇ ਮਹਾਰਾਜ ਨੂੰ ਇਹ ਕਿਹਾ ਕਿ ਆਪ ਜੀ ਲੱਗੀ ਹੋਈ ਤਨਖਾਹ ਦਿਉ। ਮਹਾਰਾਜ ਕਹਿੰਦੇ ਕਿ ਅਸੀਂ ਤਾਂ ਸਿੱਖਾਂ ਵੱਲੋਂ ਲੱਗੀ ਹੋਈ ਪੰਜ ਹਜਾਰ ਰੁਪਏ ਦੀ ਤਨਖਾਹ ਹਾਜਰ ਕਰਦੇ ਹਾਂ ਪਰ ਆਪ ਦਾ ਚੇਤੇ ਕਰੋ ਕਿ ਜਦੋਂ ਤੁਹਾਨੂੰ ਤਨਖਾਹ ਲੱਗਿਆ ਕਰੇਗੀ ਤਾਂ ਉਸ ਵਕਤ ਤੁਸੀਂ ਦੇਵੋਗੇ ਕਿ ਨਹੀਂ। ਤੁਸੀਂ ਵੀ ਹੁਣ ਸਾਵਧਾਨ ਹੋ ਜਾਉ। ਫਿਰ ਸਤਿਗੁਰਾਂ ਨੇ ਹੱਸ ਕੇ ਪੰਜ ਹਜਾਰ ਰੁਪਏ ਗੁਰਸਿੱਖਾਂ ਨੂੰ ਹੱਸ ਕੇ ਦਿੱਤੇ ਸਨ। ਗੁਰਸਿੱਖਾਂ ਨੇ ਉਹ ਪੈਸੇ ਲੰਗਰ ਵਿੱਚ, ਰਜਾਈਆਂ, ਤਲਾਈਆਂ ਬਣਾਉਣ ਵਿੱਚ ਖਰਚੇ ਸਨ। ਸਤਿਗੁਰਾਂ ਨੇ ਇਹ ਕੌਤਕ ਸਿੱਖਾਂ ਨੂੰ ਸਾਵਧਾਨ ਕਰਨ ਵਾਸਤੇ ਕੀਤਾ ਸੀ। ਇਸ ਪ੍ਰਕਾਰ ਦਸਵੇਂ ਪਾਤਸ਼ਾਹ ਜੀ ਨੇ ਉਸ ਵੇਲੇ ਸਿੱਖਾਂ ਦੀ ਤਨਖਾਹ ਵਿੱਚ ਆਪਣੇ ਆਪ ਨੂੰ ਬੰਧਾ ਲਿਆ ਸੀ, ਜਿਸ ਕਰਕੇ ਆਪ ਜੀ ਦਾ ਨਾਮ ਵੀ 'ਦਮੋਦਰ' ਪੈ ਗਿਆ। ਪਰ ਸੱਚੇ ਪਾਤਸ਼ਾਹ ਤਾਂ **"ਅਭੁਲੁ ਗੁਰੂ ਕਰਤਾਰੁ"** ਹਨ ਸਤਿਗੁਰਾਂ ਨੇ ਤਾਂ ਸਿੰਘਾਂ ਨੂੰ ਭੁੱਲ ਬਖਸ਼ਾਉਣ ਵਾਸਤੇ ਤਰੀਕਾ ਦੱਸਿਆ ਸੀ।

## ਕੋਟਿ ਜਨਾ ਕਰਿ; ਸੇਵ ਲਗਾਇਆ ਜੀਉ ॥

ਮਹਾਰਾਜ (ਜੀਉ) ਜੀ! ਆਪ ਨੇ (ਕੋਟਿ) ਕਰੋੜਾਂ ਜਨਾਂ ਨੂੰ ਪੈਦਾ ਕਰਕੇ ਆਪਣੀ ਸੇਵਾ ਵਿੱਚ ਲਗਾਇਆ ਹੋਇਆ ਹੈ।

**ਅਥਵਾ :** ਆਪ ਜੀ ਨੇ ਸਾਡੇ ਉੱਤੇ ਬਹੁਤ ਕਿਰਪਾ ਕੀਤੀ ਹੈ ਜੋ ਕਰੋੜਾਂ ਭਗਤ ਜਨਾਂ ਨੂੰ ਪੈਦਾ ਕਰਕੇ ਸਾਨੂੰ ਉਹਨਾਂ ਦੀ ਸੇਵਾ ਵਿੱਚ ਲਾਉਣਾ ਕੀਤਾ ਹੈ।

**ਅਥਵਾ :** ਆਪ ਜੀ ਨੇ ਕਰੋੜਾਂ ਜਨਾਂ ਨੂੰ ਆਪ ਨਾਮ ਜਪਣ ਤੇ ਹੋਰਨਾਂ ਨੂੰ ਨਾਮ ਜਪਾਉਣ ਰੂਪ ਸੇਵਾ ਕਰਨ ਵਿੱਚ ਲਾਇਆ ਹੈ।

## ਭਗਤ ਵਛਲੁ; ਤੇਰਾ ਬਿਰਦੁ ਰਖਾਇਆ ਜੀਉ ॥

ਹੇ ਪ੍ਰਮੇਸਰ ਜੀ! ਭਗਤਾਂ ਨਾਲ (ਵਛਲੁ) ਪਿਆਰ ਕਰਨਾ ਇਹ ਤੇਰਾ (ਬਿਰਦੁ) ਪ੍ਰਣ ਹੈ। ਇਸ ਪ੍ਰਣ ਨੂੰ ਤੁਸੀਂ ਆਪ (ਰਖਾਇਆ) ਰਖਾਉਣਾ ਕੀਤਾ ਹੈ।

**ਨੋਟ :** ਸਤਿਗੁਰੂ ਸਾਹਿਬ ਜੀ ਨੇ 'ਵਛਲੁ' ਸ਼ਬਦ ਵਰਤਿਆ ਹੈ, ਇਹ ਸਾਰ ਸੁਤ ਵਿਆਕਰਣ ਅਨੁਸਾਰ ਪੱਕਾ ਪ੍ਰਯੋਗ ਹੈ। ਜਿਹੜਾ 'ਵਰਸਲ' ਸ਼ਬਦ ਕਹਣਾ ਹੈ, ਇਹ ਪਾਨਿਨੀ ਮੁਨੀ ਦੀ ਵਿਆਕਰਣ ਅਨੁਸਾਰ ਕੱਚਾ ਪ੍ਰਯੋਗ ਹੈ।

## ਪੂਰਨ; ਸਭਨੀ ਜਾਈ ਜੀਉ ॥੧॥

ਹੇ ਮਹਾਰਾਜ ਜੀਉ! ਆਪ ਸਾਰੀਆਂ (ਜਾਈ) ਜਗ੍ਹਾ ਵਿੱਚ (ਪੂਰਨ) ਵਿਆਪਕ ਰੂਪ ਹੋ।

## ਕਿਉ ਪੇਖਾ ਪ੍ਰੀਤਮੁ; ਕਵਣ ਸੁਕਰਣੀ ਜੀਉ ॥

ਹੇ ਮੇਰੇ (ਪ੍ਰੀਤਮੁ) ਅਕਾਲ ਪੁਰਖ ਜੀ ਮੈਂ ਆਪ ਜੀ ਦੇ ਦਰਸ਼ਨ (ਕਿਉ) ਕਿਵੇਂ (ਪੇਖਾ) ਵੇਖਣਾਂ ਕਰਾਂ। ਉਹ (ਸੁਕਰਣੀ) ਸ੍ਰੇਸ਼ਟ ਕਮਾਈ (ਕਵਣ) ਕਿਹੜੀ ਹੈ ਜਿਸ ਕਰਕੇ ਤੈਨੂੰ ਵੇਖ ਲਈਏ।

ਤਾਂ ਅੱਗੋਂ ਸਤਿਗੁਰੂ ਜੀ ਦੱਸਦੇ ਹਨ।

## ਸੰਤਾ ਦਾਸੀ; ਸੇਵਾ ਚਰਣੀ ਜੀਉ ॥

ਹੇ ਪਿਆਰੇ ਜੀ! ਆਪ ਦੇ ਵਿੱਚ ਦਾਸੀ ਸੁਭਾਅ ਨੂੰ ਧਾਰ ਕੇ ਸੰਤਾ ਦੇ ਵਾ: (ਸੰਤਾ) ਸਾਧਸੰਗਤ ਦੇ ਚਰਨਾਂ ਦੀ ਸੇਵਾ ਕਰ।

**ਪ੍ਰਭੁ ਅਬਿਨਾਸੀ ਹਉ ਤਿਸ ਕੀ ਦਾਸੀ ਮਰੈ ਨ ਆਵੈ ਜਾਈ॥** *(ਅੰਗ : ੭੯੫)*

**ਹੋਇ ਦਾਸ ਦਾਸੀ ਤਜਿ ਉਦਾਸੀ ਬਹੁੜਿ ਬਿਧੀ ਨ ਧਾਵਾ॥** *(ਅੰਗ : ੮੪੭)*

## ਇਹੁ ਜੀਉ ਵਤਾਈ; ਬਲਿ ਬਲਿ ਜਾਈ ਜੀਉ ॥

ਇਹ ਆਪਣੀ (ਜੀਉ) ਜਿੰਦਗੀ ਨੂੰ (ਵਤਾਈ) ਵਾਰਨੇ ਜਾਈਏ ਭਾਵ ਕੁਰਬਾਨ ਕਰੀਏ ਅਤੇ ਮਨ ਤੇ ਬਾਣੀ ਕਰਕੇ ਵੀ (ਬਲਿ ਬਲਿ) ਬਲਿਹਾਰ-ਬਲਿਹਾਰ ਜਾਣਾ ਕਰੀਏ।

## ਤਿਸੁ ਨਿਵਿ ਨਿਵਿ; ਲਾਗਉ ਪਾਈ ਜੀਉ ॥੨॥

ਹੇ ਪਿਆਰੇ ਜੀ! ਆਪਣੇ ਤਨ ਦੇ ਤਾਣ ਅਤੇ ਮਨ, ਧਨ ਤੇ ਵਿਦਿਆ ਦੇ ਮਾਣ ਨੂੰ ਛੱਡ ਕੇ (ਤਿਸੁ) ਉਹਨਾਂ ਮਹਾਂਪੁਰਖਾਂ ਦੇ (ਨਿਵਿ ਨਿਵਿ) ਝੁਕ-ਝੁਕ ਕੇ (ਪਾਈ) ਚਰਨੀਂ (ਲਾਗਉ) ਲੱਗਣਾ ਕਰੀਏ ਜਿੰਨ੍ਹਾਂ ਨੂੰ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ।

## ਪੋਥੀ ਪੰਡਿਤ; ਬੇਦ ਖੋਜੰਤਾ ਜੀਉ ॥

ਹੇ ਪਿਆਰੇ ਜੀ! ਕੋਈ (ਪੰਡਿਤ) ਵਿਦਵਾਨ ਹੋ ਕੇ (ਪੋਥੀ) ਗੀਤਾ ਆਦਿਕ ਪੋਥੀਆਂ ਦੀ ਕੋਈ (ਬੇਦ) ਚਾਰ ਵੇਦਾਂ ਦੀ ਅਤੇ ਕੋਈ ਚਾਰ ਵੇਦਾਂ ਦੇ ਖਟ ਅੰਗਾ ਦੀ (ਖੋਜੰਤਾ) ਖੋਜ, ਭਾਲ ਕਰਦਾ ਹੈ।

## ਹੋਇ ਬੈਰਾਗੀ; ਤੀਰਥਿ ਨਾਵੰਤਾ ਜੀਉ ॥

ਹੇ ਪਿਆਰੇ ਜੀ! ਕੋਈ ਉਸ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਵੈਰਾਗੀ ਹੋ ਕੇ ਭਾਵ ਘਰ ਬਾਰ ਛੱਡ ਕੇ ਤੀਰਥਾਂ ਤੇ (ਨਾਵੰਤਾ) ਇਸ਼ਨਾਨ ਕਰਦਾ ਫਿਰਦਾ ਹੈ।

## ਗੀਤ ਨਾਦ; ਕੀਰਤਨੁ ਗਾਵੰਤਾ ਜੀਉ ॥

ਹੇ ਪਿਆਰੇ ਜੀ! ਕੋਈ (ਗੀਤ) ਬਿਸ਼ਨ ਪਦਿਆਂ ਨੂੰ ਗਾਉਂਦਾ ਹੈ। ਕੋਈ (ਨਾਦ) ਵਿਆਕਰਣ ਨੂੰ ਪੜ੍ਹਦਾ ਹੈ, ਕੋਈ (ਕੀਰਤਨੁ) ਆਪਣੀ ਵਡਿਆਈ ਨੂੰ ਹੀ ਉਚਾਰਨ ਕਰਦਾ ਹੈ। **ਵਾ:** ਕੋਈ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਅੱਗੇ ਕੀਰਤਨ ਜਾਂ ਅਸਤੋਤ੍ਰਾਂ ਨੂੰ (ਗਾਵੰਤਾ) ਗਾਉਂਦਾ ਹੈ। ਪਰ ਇਸ ਪ੍ਰਕਾਰ ਉਸ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ।

**ਪ੍ਰਸ਼ਨ :** ਮਹਾਰਾਜ ਜੀ! ਉਸ ਪ੍ਰਮੇਸਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

## ਹਰਿ ਨਿਰਭਉ; ਨਾਮੁ ਧਿਆਈ ਜੀਉ ॥੩॥

**ਉੱਤਰ :** ਹੇ ਭਾਈ! ਉਸ ਪ੍ਰਮੇਸਰ ਦੀ ਪ੍ਰਾਪਤੀ ਤਾਂ ਹੁੰਦੀ ਹੈ ਜੇਕਰ ਉਸ ਨਿਰਭਉ ਹਰੀ ਦੇ ਨਾਮ ਨੂੰ (ਧਿਆਈ) ਧਿਆਉਣਾ ਕਰੀਏ ਜੀ।

**ਅਥਵਾ :** ਹੇ ਪਿਆਰੇ ਜੀ! ਹਰੀ ਜੋ ਨਿਰਭਉ ਸਰੂਪ ਹੈ ਅਸੀਂ ਤਾਂ ਉਸਦੇ ਨਾਮ ਨੂੰ ਧਿਆਉਣਾ ਕਰਦੇ ਹਾਂ।

**ਉਪਰੋਕਤ ਦੋਵੇਂ ਪੰਕਤੀਆਂ ਦਾ ਦੂਸਰਾ ਅਰਥ :**

**ਗੀਤ ਨਾਦ; ਕੀਰਤਨੁ ਗਾਵੰਤਾ ਜੀਉ ॥ ਹਰਿ ਨਿਰਭਉ; ਨਾਮੁ ਧਿਆਈ ਜੀਉ ॥੩॥**

ਜਿਹੜੇ ਪ੍ਰਮੇਸਰ ਦੇ (ਗੀਤ) ਜਸ ਨੂੰ ਨਾਦ ਵਾਜਿਆਂ ਵਿੱਚ ਪਾ ਕੇ ਕੀਰਤਨ ਦੁਆਰਾ (ਗਾਵੰਤਾ) ਗਾਉਂਦੇ ਹਨ ਜੀ, ਉਹਨਾਂ ਨਾਲ ਮਿਲ ਕੇ ਨਿਰਭਉ ਹਰੀ ਦੇ ਨਾਮ ਨੂੰ (ਧਿਆਈ) ਧਿਆਉਣਾ ਕਰੀਏ ਜੀ। ਇਸ ਤਰ੍ਹਾਂ ਉਹ ਪ੍ਰਮੇਸਰ ਪ੍ਰਾਪਤ ਹੋ ਜਾਂਦਾ ਹੈ।

## ਭਏ ਕ੍ਰਿਪਾਲ; ਸੁਆਮੀ ਮੇਰੇ ਜੀਉ ॥

ਜਿੰਨ੍ਹਾਂ ਤੇ ਮੇਰੇ (ਸੁਆਮੀ) ਅਕਾਲ ਪੁਰਖ ਜੀ (ਕ੍ਰਿਪਾਲ) ਕ੍ਰਿਪਾਲੂ ਹੋਏ ਹਨ।

## ਪਤਿਤ ਪਵਿਤ; ਲਗਿ ਗੁਰ ਕੇ ਪੈਰੇ ਜੀਉ ॥

ਹੇ ਪਿਆਰੇ ਜੀ ! (ਗੁਰ) ਸਤਿਗੁਰੂ ਸਾਹਿਬ ਜੀ ਦੇ (ਪੈਰੇ) ਚਰਨਾਂ ਨਾਲ ਲੱਗਣੇ ਕਰਕੇ ਉਹ (ਪਤਿਤ) ਪਾਪੀ ਵੀ (ਪਵਿਤ) ਪਵਿੱਤਰ ਹੋ ਗਏ ਹਨ।

## ਅੰਗ:੨੧੭

## ਭ੍ਰਮ ਭਉ ਕਾਟਿ; ਕੀਏ ਨਿਰਵੈਰੇ ਜੀਉ ॥

ਹੇ ਪਿਆਰੇ ਜੀ ! ਸਤਿਗੁਰੂ ਜੀ ਨੇ ਜੀਵ ਈਸ਼ ਦੇ ਭੇਦ ਦਾ ਭਰਮ ਅਤੇ (ਭਉ) ਸੱਤ ਪ੍ਰਕਾਰ ਦਾ ਭੈ **ਵਾ:** ਕਾਲ ਦਾ ਭੈ (ਕਾਟਿ) ਕੱਟ ਕੇ (ਨਿਰਵੈਰੇ) ਵੈਰ ਤੋਂ ਰਹਿਤ ਕਰ ਦਿੱਤੇ ਹਨ।

## ਗੁਰ; ਮਨ ਕੀ ਆਸ ਪੂਰਾਈ ਜੀਉ ॥੪॥

ਹੇ ਪਿਆਰੇ ਜੀ ! ਇਸ ਪ੍ਰਕਾਰ (ਗੁਰ) ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਾਡੇ ਮਨ ਦੀ ਜੋ ਆਸਾ ਸੀ, ਉਹ (ਪੂਰਾਈ) ਪੂਰੀ ਕਰ ਦਿੱਤੀ ਹੈ।

## ਜਿਨਿ ਨਾਉ ਪਾਇਆ; ਸੋ ਧਨਵੰਤਾ ਜੀਉ ॥

ਹੇ ਪਿਆਰੇ ਜੀ ! (ਜਿਨਿ) ਜਿੰਨ੍ਹਾਂ ਨੇ ਸਤਿਗੁਰਾਂ ਦੁਆਰਾ ਤਨ, ਮਨ, ਧਨ ਦੇ ਕੇ (ਨਾਉ) ਅੰਮ੍ਰਿਤ ਨਾਮ ਨੂੰ (ਪਾਇਆ) ਪ੍ਰਾਪਤ ਕੀਤਾ ਹੈ (ਸੋ) ਉਹ ਸੱਚੇ ਨਾਮ ਕਰਕੇ (ਧਨਵੰਤਾ) ਧਨੀ ਹਨ।

**ਭਾਗਠੜੇ ਹਰਿ ਸੰਤ ਤੁਮ੍ਰੇ ਜਿਨ ਘਰਿ ਧਨੁ ਹਰਿ ਨਾਮਾ ॥**
**ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ ॥੧॥** *(ਅੰਗ : ੭੪੯)*

## ਜਿਨਿ ਪ੍ਰਭੁ ਧਿਆਇਆ; ਸੋ ਸੋਭਾਵੰਤਾ ਜੀਉ ॥

ਹੇ ਪਿਆਰੇ ਜੀ ! (ਜਿਨਿ) ਜਿੰਨ੍ਹਾਂ ਨੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ ਧਿਆਕਾਰ ਬਿਰਤੀ ਕਰਕੇ ਭਾਵ ਧਿਆਤਾ, ਧਿਆਨ, ਧੇਯ ਤ੍ਰਿਕੁਟੀ ਮੇਟ ਕਰਕੇ ਅਭੇਦ ਰੂਪ ਹੋ ਕੇ (ਧਿਆਇਆ) ਧਿਆਉਣਾ ਕੀਤਾ ਹੈ (ਸੋ) ਉਹ ਸੰਸਾਰ ਵਿੱਚ (ਸੋਭਾਵੰਤਾ) ਸੋਭਾ ਵਾਲੇ, ਜਸ ਵਾਲੇ ਹਨ।

ਪਿੱਛੇ ਜੋ ਪ੍ਰਸ਼ਨ ਕੀਤਾ ਸੀ ਕਿ "**ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥**" ਉਸਦਾ ਹੁਣ ਸਤਿਗੁਰੂ ਜੀ ਉੱਤਰ ਬਖਸ਼ਦੇ ਹਨ।

## ਜਿਸੁ ਸਾਧੂ ਸੰਗਤਿ; ਤਿਸੁ ਸਭ ਸੁਕਰਣੀ ਜੀਉ ॥

ਹੇ ਪਿਆਰੇ ਜੀ ! (ਜਿਸੁ) ਜਿੰਨ੍ਹਾਂ ਨੂੰ ਸਾਧੂਆਂ ਦੀ ਸੰਗਤ ਪ੍ਰਾਪਤ ਹੋਈ ਹੈ (ਤਿਸੁ) ਉਹਨਾਂ ਦੀ (ਸੁ) ਸ਼੍ਰੇਸ਼ਟ ਨਿਸ਼ਕਾਮ ਕਰਮਾਂ ਰੂਪ ਸਾਰੀ (ਕਰਣੀ) ਭਗਤੀ ਹੋ ਗਈ ਹੈ।

## ਜਨ ਨਾਨਕ; ਸਹਜਿ ਸਮਾਈ ਜੀਉ ॥੫॥੧॥੧੬੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਇਸ ਪ੍ਰਕਾਰ ਉਹ ਜਨ ਸਹਜੇ ਹੀ ਸਰੂਪ ਵਿੱਚ (ਸਮਾਈ) ਸਮਾ ਜਾਂਦੇ ਭਾਵ ਅਭੇਦ ਹੋ ਜਾਂਦੇ ਹਨ।

## ਗਉੜੀ ਮਹਲਾ ੫ ਮਾਝ ॥

ਗੁਰਮੁਖਾਂ, ਸੰਤਾ, ਭਗਤਾਂ ਨਾਲ ਮਿਲਣ ਵਾਸਤੇ ਜਿੰਨ੍ਹਾਂ ਪ੍ਰੇਮ ਹਿਰਦੇ ਵਿੱਚ ਹੋਣਾ ਚਾਹੀਦਾ ਹੈ ਜਾਂ ਜਦੋਂ ਸਤਸੰਗਤ ਵਿੱਚ ਇਕੱਤਰ ਹੋ ਜਾਈਏ ਤਾਂ ਉਸ ਸਮੇਂ ਉਹਨਾਂ ਸੰਤਾਂ ਭਗਤਾਂ ਨੂੰ ਪ੍ਰੇਮ ਨਾਲ ਕੀ ਕਹਿਣਾ ਚਾਹੀਦਾ ਹੈ। ਉਸ ਨੂੰ ਸਤਿਗੁਰੂ ਸਾਹਿਬ ਜੀ ਇਸ ਪਾਵਨ ਸਬਦ ਵਿੱਚ ਉਪਦੇਸ਼ ਦੇ ਕੇ ਦੱਸਦੇ ਹਨ। ਇਸੇ ਪ੍ਰਕਾਰ,

**ਵਾ:** **ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥**
**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥** *(ਅੰਗ : ੪੫੯)*

ਜਿੰਨ੍ਹਾਂ ਦੀ ਅਵਸਥਾ ਰੂਪ ਰਾਤ ਪ੍ਰੇਮ ਤੇ ਸ਼ਰਧਾ ਕਰਕੇ ਭਿੱਜੀ ਹੋਈ ਹੈ ਫਿਰ ਉਸ ਵਿੱਚ ਸੁਭ ਗੁਣਾਂ ਰੂਪ ਤਾਰੇ ਚਮਕਦੇ ਹਨ ਅਤੇ ਵੈਰਾਗ ਰੂਪ ਚੰਦਰਮਾ ਚੜ੍ਹਿਆ ਹੋਇਆ ਹੈ। ਉਹਨਾਂ ਸੰਤਾ ਨੂੰ ਸੰਦੇਸ਼ਾ ਦੇ ਕੇ ਇਹ ਪਾਵਨ ਸਬਦ ਉਚਾਰਨ ਦਰਦੇ ਹਨ।

**ਵਾ:** ਪਹਿਲੀਆਂ ਦੋ ਤੁਕਾਂ **"ਆਉ ਹਮਾਰੈ; ਰਾਮ ਪਿਆਰੇ ਜੀਉ ॥ ਰੈਣਿ ਦਿਨਸੁ; ਸਾਸਿ ਸਾਸਿ ਚਿਤਾਰੇ ਜੀਉ ॥"** ਉਪਦੇਸ਼ ਰੂਪ ਹਨ। ਉਸ ਤੋਂ ਅੱਗੇ ਸਾਰੇ ਸ਼ਬਦ ਵਿੱਚ ਸੰਗਤ ਰਾਇ ਦੀ ਅਰਜ (ਬੇਨਤੀ) ਆਵੇਗੀ। ਜੋ ਉਸ ਨੇ ਸਤਿਗੁਰੂ ਜੀ ਪਾਸ ਕਹੀ ਹੈ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਆਉ ਹਮਾਰੈ; ਰਾਮ ਪਿਆਰੇ ਜੀਉ ॥

ਹੇ (ਹਮਾਰੈ) ਸਾਡੇ (ਰਾਮ) ਪ੍ਰਮੇਸਰ ਦੇ ਪਿਆਰੇ ਸੰਤ ਭਗਤ ਜਨੋ (ਜੀਉ) ਜੀ ! ਆਪ ਜੀ (ਆਉ) ਆਉਣਾ ਕਰੋ।

## ਰੈਣਿ ਦਿਨਸੁ; ਸਾਸਿ ਸਾਸਿ ਚਿਤਾਰੇ ਜੀਉ ॥

ਹੇ ਪਿਆਰੇ (ਜੀਉ) ਜੀ ! (ਰੈਣਿ) ਰਾਤ ਤੇ (ਦਿਨਸੁ) ਦਿਨ ਨੂੰ ਵੀ (ਸਾਸਿ ਸਾਸਿ) ਆਉਂਦੇ-ਜਾਂਦੇ ਸੁਆਸਾਂ ਨਾਲ ਸੁਆਸਾਂ ਦੇ ਸੁਆਸ ਰੂਪ ਬ੍ਰਹਮ ਨੂੰ (ਚਿਤਾਰੇ) ਚੇਤੇ ਕਰਨਾ ਕਰੀਏ ਜੀ।

## ਸੰਤ ਦੇਉ ਸੰਦੇਸਾ; ਪੈ ਚਰਣਾਰੇ ਜੀਉ ॥

ਹੇ ਸੰਤ ਮਹਾਤਮਾ (ਜੀਉ) ਜੀ ! ਸਾਨੂੰ ਵਾਹਿਗੁਰੂ ਦੇ ਮਿਲਣ ਦਾ (ਸੰਦੇਸਾ) ਸੁਨੇਹਾ ਦਿਉ, ਅਸੀਂ ਆਪ ਦੇ (ਚਰਣਾਰੇ) ਚਰਣ ਕਮਲਾਂ ਵਿੱਚ (ਪੈ) ਪੈਣਾ ਕਰਦੇ ਹਾਂ।

**ਉਪਰੋਕਤ ਤਿੰਨ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਸੰਤ ਦੇਉ ਸੰਦੇਸਾ; ਪੈ ਚਰਣਾਰੇ ਜੀਉ ॥**

ਹੇ ਸੰਤ (ਜੀਉ) ਜੀ ! ਤੁਸੀਂ ਸਾਡੇ ਤਾਈਂ (ਸੰਦੇਸਾ) ਸੁਨੇਹਾ ਦਿਉ ਅਸੀਂ ਤੁਹਾਡੇ (ਚਰਣਾਰੇ) ਚਰਨੀਂ (ਪੈ) ਪੈਂਦੇ ਹਾਂ।

ਇਹ ਸੁਣ ਕੇ ਸੰਤ ਸੁਨੇਹਾ ਦਿੰਦੇ ਹਨ ਕਿ

**ਆਉ ਹਮਾਰੈ; ਰਾਮ ਪਿਆਰੇ ਜੀਉ ॥ ਰੈਣਿ ਦਿਨਸੁ; ਸਾਸਿ ਸਾਸਿ ਚਿਤਾਰੇ ਜੀਉ ॥**

ਆਉ (ਹਮਾਰੈ) ਸਾਡੇ (ਰਾਮ) ਵਾਹਿਗੁਰੂ (ਜੀਉ) ਜੀ ਦੇ ਪਿਆਰਿਓ, ਅਸੀਂ (ਰੈਣਿ ਦਿਨਸੁ) ਰਾਤ-ਦਿਨ ਸਵਾਸ-ਸਵਾਸ ਵਾਹਿਗੁਰੂ ਨੂੰ (ਚਿਤਾਰੇ) ਚੇਤੇ ਕਰੀਏ (ਜੀਉ) ਜੀ।

**ਤੁਧੁ ਬਿਨੁ; ਕਿਤੁ ਬਿਧਿ ਤਰੀਐ ਜੀਉ ॥੧॥**

ਹੇ ਸੰਤ ਜਨੋ! ਅਸੀਂ (ਤੁਧੁ ਬਿਨੁ) ਤੁਹਾਡੀ ਸੰਗਤ ਕੀਤੇ ਤੋਂ ਬਿਨਾਂ (ਕਿਤੁ) ਕਿਹੜੇ (ਬਿਧਿ) ਤਰੀਕੇ ਨਾਲ (ਤਰੀਐ) ਤਰ ਸਕਾਂਗੇ (ਜੀਉ) ਜੀ! ਭਾਵ ਕਿਸੇ ਤਰ੍ਹਾਂ ਵੀ ਤਰਿਆ ਨਹੀਂ ਜਾਣਾ।

**ਸੰਗਿ ਤੁਮਾਰੈ; ਮੈ ਕਰੇ ਅਨੰਦਾ ਜੀਉ ॥**

ਹੇ ਸੰਤ ਜਨੋ (ਜੀਉ) ਜੀ! (ਤੁਮਾਰੈ) ਤੁਹਾਡੀ ਸਤਸੰਗਤ ਨਾਲ (ਸੰਗਿ) ਮਿਲ ਕੇ ਅਸੀਂ ਆਨੰਦ ਸਰੂਪ ਨੂੰ ਪ੍ਰਾਪਤ ਕੀਤਾ ਹੈ।

**ਪ੍ਰਸ਼ਨ :** ਕੀ ਤੁਸੀਂ ਉਸ ਆਨੰਦ ਸਰੂਪ ਨੂੰ ਵੇਖਿਆ ਹੈ?

**ਵਣਿ ਤਿਣਿ ਤ੍ਰਿਭਵਣਿ; ਸੁਖ ਪਰਮਾਨੰਦਾ ਜੀਉ ॥**

**ਉੱਤਰ :** ਹੇ ਪਿਆਰੇ ਜੀ! ਉਹ ਸਾਰਿਆਂ ਦਾ ਜੀਵ ਚੇਤਨ ਸਰੂਪ (ਵਣਿ) ਬ੍ਰਿਛਾਂ ਵਿੱਚ ਵੀ (ਤਿਣਿ) ਕੱਖਾਂ ਵਿੱਚ ਵੀ (ਤ੍ਰਿਭਵਣਿ) ਤਿੰਨਾਂ ਲੋਕਾਂ ਵਿੱਚ ਭਾਵ ਮਾਤ ਲੋਕ, ਸਵਰਗ ਲੋਕ, ਪਾਤਾਲ ਲੋਕ ਵਿੱਚ ਵੀ ਸੁੱਖ ਰੂਪ ਹੋ ਕੇ ਸਾਰੇ ਸੁੱਖਾਂ ਨੂੰ ਦੇਣ ਵਾਲਾ ਅਤੇ ਪਰਮਾਨੰਦ ਰੂਪ ਹੋ ਕੇ ਪਰਮ ਆਨੰਦ ਦੇਣ ਵਾਲਾ ਆਪ ਹੀ ਹੈ।

**ਅਥਵਾ :** (ਵਣਿ) ਸਰੀਰਾਂ ਵਿੱਚ ਵੀ (ਤਿਣਿ) ਇੰਦਰੀਆਂ ਵਿੱਚ ਵੀ (ਤ੍ਰਿਭਵਣਿ) ਤਿੰਨਾਂ ਭਵਨਾਂ ਵਿੱਚ ਵੀ ਭਾਵ ਜਾਗਰਤ, ਸੁਪਨ, ਸੁਖੋਪਤ ਵਿੱਚ ਵੀ ਉਸ ਪਰਮਾਨੰਦ ਸਰੂਪ ਬ੍ਰਹਮ ਦਾ ਹੀ ਸੁੱਖ ਹੈ।

**ਸੇਜ ਸੁਹਾਵੀ; ਇਹੁ ਮਨੁ ਬਿਗਸੰਦਾ ਜੀਉ ॥**

ਹੇ ਪਿਆਰੇ ਜੀ! ਉਹਨਾਂ ਦੀ ਅੰਤਹਕਰਣ ਰੂਪ (ਸੇਜ) ਸੇਜਾ (ਸੁਹਾਵੀ) ਸੋਭਨੀਕ ਹੈ ਜੋ ਪ੍ਰੇਮ ਰੂਪ ਵਾਣ ਨਾਲ ਬੁਣੀ ਹੋਈ ਹੈ। **ਵਾ:** ਉਹਨਾਂ ਦੀ ਸ਼ਰਧਾ ਰੂਪ ਸੇਜਾ ਸੋਭਨੀਕ ਹੋਈ ਹੈ। ਜਿੰਨ੍ਹਾਂ ਦਾ ਇਹ ਮਨ ਸਰੂਪ ਦੇ ਸਿਮਰਨ ਵਿੱਚ (ਬਿਗਸੰਦਾ) ਖਿੜ ਆਇਆ ਹੈ।

**ਪੇਖਿ ਦਰਸਨੁ; ਇਹੁ ਸੁਖੁ ਲਹੀਐ ਜੀਉ ॥੨॥**

ਹੇ ਪਿਆਰੇ ਜੀ! ਮਹਾਰਾਜ ਦੇ ਪਿਆਰਿਆਂ ਦੇ ਦਰਸ਼ਨ (ਪੇਖਿ) ਵੇਖ ਕੇ ਇਹ ਪੂਰਨ ਸੁੱਖ (ਲਹੀਐ) ਲਈਦਾ ਹੈ।

**ਚਰਣ ਪਖਾਰਿ; ਕਰੀ ਨਿਤ ਸੇਵਾ ਜੀਉ ॥**

ਹੇ ਪਿਆਰੇ (ਜੀਉ) ਜੀ! ਅਸੀਂ (ਨਿਤ) ਹਰ ਰੋਜ ਮਹਾਰਾਜ ਦੇ ਚਰਨਾਂ ਨੂੰ (ਪਖਾਰਿ) ਧੋਣਾ ਕਰੀਏ **ਵਾ:** (ਪਖਾਰਿ) ਵੇਖਣਾ ਕਰੀਏ, **ਵਾ:** (ਪਖਾਰਿ) ਪੱਖ ਲੈਣਾ ਕਰੀਏ ਅਤੇ ਉਹਨਾਂ ਦੀ (ਸੇਵਾ) ਟਹਿਲ ਕਰਨਾ ਕਰੀਏ।

**ਪੂਜਾ ਅਰਚਾ; ਬੰਦਨ ਦੇਵਾ ਜੀਉ ॥**

ਹੇ ਪਿਆਰੇ ਜੀ! ਉਸ (ਦੇਵਾ) ਪ੍ਰਮੇਸਰ ਦੀ (ਪੂਜਾ) ਸੋਲ੍ਹਾਂ ਪ੍ਰਕਾਰ ਦੀ ਪੂਜਾ ਕਰਕੇ (ਅਰਚਾ) ਚੰਦਨ ਆਦਿਕਾਂ ਦਾ ਛਿੜਕਣ ਕਰਕੇ (ਬੰਦਨ) ਸੋਲ੍ਹਾਂ ਪ੍ਰਕਾਰ ਦੀ ਬੰਦਨਾ ਕਰਕੇ ਪੂਜਨ ਕਰੀਏ।

**ਅਥਵਾ :** ਹੇ (ਦੇਵਾ) ਪ੍ਰਮੇਸਰ ਜੀ! ਜੋ ਆਪਾ ਭਾਵ ਛੱਡ ਕੇ ਆਪ ਨੂੰ ਬੰਦਨਾ ਕਰਨੀ ਹੈ, ਇਹੋ ਹੀ ਆਪ ਜੀ ਦੀ (ਪੂਜਾ) ਸੋਲ੍ਹਾਂ ਪ੍ਰਕਾਰ ਦੀ ਪੂਜਾ ਕਰਨੀ ਅਤੇ (ਅਰਚਾ) ਚੰਦਨ ਦਾ ਛਿੜਕਣਾ ਹੈ।

**ਦਾਸਨਿ ਦਾਸੁ; ਨਾਮੁ ਜਪਿ ਲੇਵਾ ਜੀਉ ॥**

ਆਪ ਐਸੀ ਕਿਰਪਾ ਕਰੋ ਜੀ ਅਸੀਂ ਆਪ ਜੀ ਦੇ ਦਾਸਾਂ ਦੇ ਦਾਸ ਬਣ ਕੇ ਨਾਮ ਜਪ ਲਈਏ।

**ਬਿਨਉ ਠਾਕੁਰ ਪਹਿ; ਕਹੀਐ ਜੀਉ ॥੩॥**

ਹੇ ਪਿਆਰੇ ਜੀ ! ਇਸ ਪ੍ਰਕਾਰ (ਠਾਕੁਰ) ਅਕਾਲ ਪੁਰਖ ਅੱਗੇ (ਬਿਨਉ) ਬੇਨਤੀ (ਕਹੀਐ) ਕਹਿਣਾ ਕਰੀਏ।

**ਇਛ ਪੁੰਨੀ ਮੇਰੀ; ਮਨੁ ਤਨੁ ਹਰਿਆ ਜੀਉ ॥**

ਹੇ ਪਿਆਰੇ ਜੀ ! ਇਉਂ ਸਤਿਗੁਰਾਂ ਨਾਲ ਮਿਲ ਕੇ ਸਾਡੀ ਇੱਛਾ (ਪੁੰਨੀ) ਪੂਰੀ ਹੋ ਗਈ ਹੈ ਸਾਡਾ ਮਨ ਅਤੇ ਤਨ ਵੀ (ਹਰਿਆ) ਪ੍ਰਫੁੱਲਤ ਹੋ ਗਿਆ ਹੈ।

**ਦਰਸਨ ਪੇਖਤ; ਸਭ ਦੁਖ ਪਰਹਰਿਆ ਜੀਉ ॥**

ਹੇ ਪਿਆਰੇ ਜੀ ! ਸਤਿਗੁਰਾਂ ਦੇ ਦਰਸ਼ਨ (ਪੇਖਤ) ਵੇਖ ਕੇ ਸਾਰੇ ਦੁਖ ਹੀ (ਪਰਹਰਿਆ) ਦੂਰ ਹੋ ਗਏ ਹਨ।

**ਅਥਵਾ :** ਪ੍ਰਮੇਸਰ ਜੀ ਨੇ ਦਰਸ਼ਨ (ਪੇਖਤ) ਵੇਖਦੇ ਸਾਰ ਹੀ ਸਾਰੇ ਦੁੱਖਾਂ ਨੂੰ (ਪਰਹਰਿਆ) ਦੂਰ ਕਰ ਦਿੱਤਾ ਹੈ।

**ਹਰਿ ਹਰਿ ਨਾਮੁ; ਜਪੇ ਜਪਿ ਤਰਿਆ ਜੀਉ ॥**

ਹੇ ਪਿਆਰੇ ਜੀ ! ਜਿੰਨ੍ਹਾਂ ਨੇ (ਹਰਿ) ਹਰੇਕ ਦੇ ਪਾਪਾਂ ਨੂੰ (ਹਰਿ) ਹਰਨ ਵਾਲੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਜਪਿਆ ਹੈ, ਉਹ ਸਭ ਆਪ ਜਪਦੇ ਹੋਏ, ਹੋਰਨਾਂ ਨੂੰ ਜਪਾਉਂਦੇ ਹੋਏ (ਤਰਿਆ) ਤਰ ਗਏ ਹਨ।

**ਇਹੁ ਅਜਰੁ; ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜੀ ! ਜੇਕਰ ਇਸ (ਅਜਰੁ) ਨਾ ਜਰੇ ਜਾਣ ਵਾਲੇ ਆਨੰਦ ਨੂੰ (ਸਹੀਐ) ਸਹਾਰ ਲਈਏ ਤਾਂ ਫਿਰ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** ਜੇਕਰ ਇਸ ਅਜਰ ਆਨੰਦ ਨੂੰ ਜਰ ਲਈਏ ਤਾਂ ਫਿਰ ਸੁਖ ਰੂਪ ਬ੍ਰਹਮ (ਸਹੀਐ) ਸਹੀ ਹੋ ਜਾਂਦਾ ਹੈ। ਭਾਵ ਪ੍ਰਗਟ ਹੋ ਜਾਂਦਾ ਹੈ, ਨਿਸ਼ਚੈ ਹੋ ਜਾਂਦਾ ਹੈ। ਜਿਵੇਂ ਸੂਮ ਆਦਮੀ ਕਦੇ ਆਪਣਾ ਧਨ ਨਹੀਂ ਦੱਸਦਾ ਪਰ ਉਸਦੇ ਮੱਥੇ ਦੇ ਹੌਸਲੇ ਤੋਂ ਪ੍ਰਤੀਤ ਹੁੰਦਾ ਹੈ ਕਿ ਇਹ ਧਨੀ ਆਦਮੀ ਹੈ। ਇਸੇ ਪ੍ਰਕਾਰ ਸੰਤ, ਮਹਾਂਪੁਰਖ ਪ੍ਰਮੇਸਰ ਦੇ ਨਿਕਟ-ਵਰਤੀ ਹੋ ਕੇ ਵੀ ਦੂਸਰੇ ਕੰਨ ਵਿੱਚ ਨਹੀਂ ਦੱਸਦੇ ਹਨ।

ਜਿਵੇਂ ਭਗਤ ਫਰੀਦ ਜੀ ਨੇ ਕਿਹਾ ਹੈ **"ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥੧੧੬॥"** ਪਰ ਉਹ ਆਪਣੇ ਨਿਰਵੈਰ ਸੁਭਾਅ ਕਰਕੇ ਸਹਿਣਸ਼ੀਲਤਾ ਕਰਕੇ, ਸਾਰਿਆਂ ਵਿੱਚ ਪ੍ਰਮੇਸਰ ਜੀ ਜੋਤ ਜਾਣਕੇ ਪਿਆਰ ਕਰਕੇ, ਪਿਆਰ ਕਰਨਾ ਆਦਿਕ ਗੁਣਾ ਕਰਕੇ ਲੁਕੇ ਨਹੀਂ ਰਹਿ ਸਕਦੇ, ਕਿਉਂਕਿ;

**ਚੜਿਆ ਚੰਦੂ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ॥** *(ਵਾਰ ੧, ਪਉੜੀ ੩੪)*

ਪਰ ਫਿਰ ਵੀ ਉਹ ਅਜਰ ਅਵਸਥਾ ਨੂੰ ਭਾਵ ਜਿਹੜੇ ਕਾਮ, ਕ੍ਰੋਧ ਆਦਿਕ ਜਰੇ ਨਹੀਂ ਜਾਂਦੇ, ਉਹਨਾਂ ਨੂੰ ਨਾਸ ਕਰਕੇ ਰਹਿੰਦੇ ਹਨ। ਇਹ ਨਾ ਜਰਿਆ ਜਾਣ ਵਾਲਾ ਅਜਰ ਆਨੰਦ ਹੈ, ਇਸਨੂੰ ਸੰਤ ਮਹਾਤਮਾ ਜਰ ਲੈਂਦੇ ਹਨ। ਨਹੀਂ ਤਾਂ ਕਈਆਂ ਦਾ ਜਦੋਂ ਥੋੜ੍ਹਾ ਵੀ ਚਿੱਤ ਟਿਕ ਜਾਂਦਾ ਹੈ ਤਾਂ ਉਹ ਉਸੇ ਸਮੇਂ ਹੀ

ਬੋਲ ਉੱਠਦੇ ਹਨ ਕਿ ਮੈਨੂੰ ਐਨੀਆਂ ਰਿਧੀਆਂ-ਸਿਧੀਆਂ ਫੁਰਦੀਆਂ ਹਨ, ਹਨੇਰੇ ਵਿੱਚ ਚੰਦਰਮਾ ਵਾਂਗ ਚਾਨਣ ਦਿੱਸਣ ਲੱਗ ਪਿਆ ਹੈ, ਸਰਗੁਣ ਦੇ ਅਤੇ ਦੇਵੀ-ਦੇਵਤਿਆਂ ਦੇ ਦਰਸ਼ਨ ਹੋ ਗਏ ਹਨ। ਇਸ ਤਰ੍ਹਾਂ ਬੋਲਣ ਕਰਕੇ ਉਹਨਾਂ ਦੀ ਸਾਰੀ ਭਾਫ ਨਿਕਲ ਜਾਂਦੀ ਹੈ ਅਤੇ ਬਾਅਦ ਵਿੱਚ ਸਾਰੇ ਨਜਾਰੇ ਵੀ ਹੌਣੇ ਹੱਟ ਜਾਂਦੇ ਹਨ।

## ਗਉੜੀ ਮਾਝ ਮਹਲਾ ੫ ॥

### ਸੁਣਿ ਸੁਣਿ ਸਾਜਨ; ਮਨ ਮਿਤ ਪਿਆਰੇ ਜੀਉ ॥

ਹੇ ਸਾਡੇ (ਸਾਜਨ) ਸੱਜਣ! ਮਨ, ਬਾਣੀ, ਸਰੀਰ ਦੇ ਪਿਆਰੇ (ਮਿਤ) ਮਿੱਤਰ (ਜੀਉ) ਜੀ, (ਸੁਣਿ) ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ ਸੁਨਣਾ ਕਰ, (ਸੁਣਿ) ਸਤ ਸ਼ਾਸ਼ਤ੍ਰਾਂ ਦੁਆਰਾ ਸ੍ਰਵਣ ਕਰ। **ਵਾ:** ਸਤਿਗੁਰਾਂ ਤੋਂ ਸ਼ਰਧਾ ਤੇ ਵਿਸ਼ਵਾਸ ਰੂਪ (ਸੁਣਿ) ਕੰਨ ਲੈ ਕੇ ਸਤ ਸ਼ਾਸ਼ਤ੍ਰਾਂ ਦੁਆਰਾ (ਸੁਣਿ) ਸ੍ਰਵਣ ਕਰ।

**ਅਥਵਾ :** ਹੇ (ਸਾਜਨ) ਸੱਜਣ (ਜੀਉ) ਜੀ! ਇਸ ਸਿੱਖਿਆ ਨੂੰ ਸ਼ਰਧਾ ਤੇ ਵਿਸ਼ਵਾਸ ਨਾਲ (ਸੁਣਿ) ਕੰਨਾਂ ਵਿੱਚ (ਸੁਣਿ) ਸੁਣਨਾ ਕਰ ਕੇ ਜਿਹੜਾ ਮਨ, ਬਾਣੀ, ਸਰੀਰ ਦਾ ਪਿਆਰਾ (ਮਿਤ) ਮਿੱਤਰ ਹੈ, ਉਹ ਸਾਰਿਆਂ ਦੇ ਮਨ ਵਿੱਚ ਹੈ। **"ਅਗਮ ਰੂਪ ਕਾ ਮਨ ਮਹਿ ਥਾਨਾ ॥"** ਅਤੇ ਉਸ ਅੱਗੇ ਇਸ ਪ੍ਰਕਾਰ ਕੁਰਬਾਨ ਹੋ ਕੇ ਕਹੋ,

### ਮਨੁ ਤਨੁ ਤੇਰਾ; ਇਹੁ ਜੀਉ ਭਿ, ਵਾਰੇ ਜੀਉ ॥

ਹੇ ਮਹਾਰਾਜ! ਮੇਰਾ ਮਨ ਤੇ (ਤਨੁ) ਸਰੀਰ ਵੀ ਤੇਰਾ ਹੈ ਅਤੇ ਇਹ (ਜੀਉ) ਜਿੰਦਗੀ (ਭਿ) ਭੀ ਆਪ ਤੋਂ (ਵਾਰੇ) ਵਾਰਨਾ ਕਰਦੇ ਹਾਂ **ਵਾ:** (ਭਿ) ਪੁਨਾ (ਵਾਰੇ) ਵਾਰਦੇ ਹਾਂ ਜੀ।

### ਵਿਸਰੁ ਨਾਹੀ; ਪ੍ਰਭ ਪ੍ਰਾਣ ਅਧਾਰੇ ਜੀਉ ॥

ਹੇ ਪ੍ਰਾਣਾਂ ਦੇ (ਅਧਾਰੇ) ਆਸਰਾ ਰੂਪ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ ਸਾਡੇ 'ਤੇ ਐਸੀ ਕਿਰਪਾ ਦ੍ਰਿਸ਼ਟੀ ਕਰੋ ਕਿ ਤੁਸੀਂ ਸਾਡੇ ਤੋਂ ਕਦੇ ਵੀ (ਵਿਸਰੁ) ਭੁੱਲੋ ਨਾ।

### ਸਦਾ; ਤੇਰੀ ਸਰਣਾਈ ਜੀਉ ॥੧॥

ਹੇ ਮੇਰੇ ਵਾਹਿਗੁਰੂ! ਅਸੀਂ ਸਦਾ ਵਾਸਤੇ ਆਪ ਜੀ ਦੀ (ਸਰਣਾਈ) ਸਰਣ ਆਏ ਹਾਂ ਜੀ।

### ਜਿਸੁ ਮਿਲਿਐ; ਮਨੁ ਜੀਵੈ ਭਾਈ ਜੀਉ ॥

ਹੇ ਭਾਈ! ਜਿਸ ਪ੍ਰਮੇਸਰ ਦੇ ਮਿਲਣੇ ਕਰਕੇ ਮਨ (ਜੀਵੈ) ਜੀਉਂਦਾ ਹੋ ਜਾਂਦਾ ਹੈ ਜੀ।

### ਗੁਰ ਪਰਸਾਦੀ; ਸੋ ਹਰਿ ਹਰਿ ਪਾਈ ਜੀਉ ॥

(ਸੋ) ਉਹ ਹਰੀ ਪ੍ਰਮੇਸਰ ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਪਾਈ) ਪਾਉਣਾ ਕੀਤਾ ਹੈ ਜੀ।

### ਸਭ ਕਿਛੁ ਪ੍ਰਭ ਕਾ; ਪ੍ਰਭ ਕੀਆ ਜਾਈ ਜੀਉ ॥

ਹੇ ਭਾਈ! ਇਹ ਸਭ ਕੁਝ (ਪ੍ਰਭ) ਪ੍ਰਮੇਸਰ ਦਾ ਹੈ ਅਤੇ (ਪ੍ਰਭ) ਪ੍ਰਮੇਸਰ (ਕੀਆ) ਦੀਆਂ ਹੀ ਸਾਰੀਆਂ (ਜਾਈ) ਜਗ੍ਹਾ ਹਨ ਜੀ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਜਿਸੁ ਮਿਲਿਐ; ਮਨੁ ਜੀਵੈ ਭਾਈ ਜੀਉ ॥**

ਹੇ (ਭਾਈ) ਭਾਵਨ ਰੂਪ ਪ੍ਰਮੇਸਰ ਜੀ ! ਜਿਸ ਆਪ ਦੇ ਮਿਲਣੇ ਕਰਕੇ ਮਨ (ਜੀਵੈ) ਜੀਉਂਦਾ ਹੋ ਜਾਂਦਾ ਹੈ।

**ਗੁਰ ਪਰਸਾਦੀ; ਸੋ ਹਰਿ ਹਰਿ ਪਾਈ ਜੀਉ ॥**

ਹੇ ਹਰੀ ਪ੍ਰਮੇਸਰ ਜੀ ! ਅਸੀਂ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ (ਸੋ) ਉਸ ਆਪ ਜੀ ਦੇ ਸਰੂਪ ਨੂੰ ਪਾਉਣਾ ਕੀਤਾ ਹੈ।

**ਸਭ ਕਿਛੁ ਪ੍ਰਭ ਕਾ; ਪ੍ਰਭ ਕੀਆ ਜਾਈ ਜੀਉ ॥**

ਇਹ ਸਭ ਕੁਝ (ਪ੍ਰਭ) ਵਾਹਿਗੁਰੂ ਪ੍ਰਮੇਸਰ ਆਪ (ਕਾ) ਦਾ ਹੈ ਅਤੇ ਹੇ (ਪ੍ਰਭ) ਵਾਹਿਗੁਰੂ ਜੀ ! ਜੋ ਲੋਕ-ਪ੍ਰਲੋਕ, ਚੌਦਾਂ ਲੋਕ ਆਦਿਕ ਸਾਰੀਆਂ (ਜਾਈ) ਜਗ੍ਹਾ ਹਨ, ਇਹ ਵੀ ਆਪ (ਕੀਆ) ਦੀਆਂ ਹਨ।

## ਪ੍ਰਭ ਕਉ; ਸਦ ਬਲਿ ਜਾਈ ਜੀਉ ॥੨॥

ਹੇ ਪ੍ਰਭੂ ਜੀ ! ਆਪ ਜੀ ਤੋਂ (ਸਦ) ਸੈਂਕੜੇ ਵਾਰੀ (ਬਲਿ) ਬਲਿਹਾਰ, ਕੁਰਬਾਨ ਜਾਈਏ ਜੀ !

## ਏਹੁ ਨਿਧਾਨੁ; ਜਪੈ ਵਡਭਾਗੀ ਜੀਉ ॥

ਇਹ ਅੰਮ੍ਰਿਤ ਨਾਮ ਹੀ (ਨਿਧਾਨੁ) ਨੌਂ ਨਿਧਿਆਂ ਦਾ ਖਜਾਨਾ ਹੈ, ਕੋਈ (ਵਡਭਾਗੀ) ਵੱਡਿਆਂ ਭਾਗਾਂ ਵਾਲਾ ਪੁਰਖ ਹੀ ਇਸ ਨਾਮ ਨੂੰ (ਜਪੈ) ਜਪਦਾ ਹੈ ਜੀ।

**ਇਹੁ ਨਿਧਾਨੁ ਜਪੈ ਮਨਿ ਕੋਇ ॥** *(ਅੰਗ : ੨੯੬)*

## ਨਾਮ ਨਿਰੰਜਨ; ਏਕ ਲਿਵ ਲਾਗੀ ਜੀਉ ॥

ਹੇ ਪਿਆਰੇ ਜੀ ! ਉਨ੍ਹਾਂ ਵੱਡਿਆ ਭਾਗਾਂ ਵਾਲਿਆਂ ਦੀ (ਨਿਰੰਜਨ) ਮਾਇਆ ਕਾਲਖ ਤੋਂ ਰਹਿਤ (ਏਕ) ਇੱਕ ਪ੍ਰਮੇਸਰ ਨੇ ਨਾਮ ਵਿੱਚ ਲਿਵ ਲੱਗ ਗਈ ਹੈ।

**ਪ੍ਰਸ਼ਨ :** ਮਹਾਰਾਜ ਜੀ ! ਪੂਰੇ ਗੁਰਾਂ ਤੋਂ ਕਿਹੜੀ ਦਾਤ ਪਾਈਦੀ ਹੈ?

## ਗੁਰ ਪੂਰਾ ਪਾਇਆ; ਸਭੁ ਦੁਖੁ ਮਿਟਾਇਆ ਜੀਉ ॥

**ਉੱਤਰ :** ਹੇ ਪਿਆਰੇ ਜੀ ! ਜਿੰਨ੍ਹਾਂ ਨੇ (ਪੂਰਾ) ਪੂਰਨ (ਗੁਰ) ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ (ਪਾਇਆ) ਪਾ ਲਿਆ ਹੈ ਉਨ੍ਹਾਂ ਨੇ ਜੰਮਣ-ਮਰਣ ਆਦਿ ਸਾਰੇ ਦੁੱਖਾਂ ਨੂੰ (ਮਿਟਾਇਆ) ਮੇਟ ਲਿਆ ਹੈ ਅਤੇ

## ਆਠ ਪਹਰ; ਗੁਣ ਗਾਇਆ ਜੀਉ ॥੩॥

ਹੇ ਪਿਆਰੇ ਜੀ ! ਉਹਨਾਂ ਨੇ ਸਤਿਗੁਰਾਂ ਦੀ ਕਿਰਪਾ ਕਰਕੇ ਹੀ ਅੱਠੇ ਪਹਿਰ ਪ੍ਰਮੇਸਰ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ।

## ਰਤਨ ਪਦਾਰਥ; ਹਰਿ ਨਾਮ ਤੁਮਾਰਾ ਜੀਉ ॥

ਹੇ (ਹਰਿ) ਪ੍ਰਮੇਸਰ ਜੀ ! (ਤੁਮਾਰਾ) ਆਪ ਜੀ ਦਾ ਨਾਮ ਰਤਨ ਦੀ ਨਿਆਈਂ ਅਮੋਲਕ ਪਦਾਰਥ ਹੈ।

## ਤੂੰ ਸਚਾ ਸਾਹੁ; ਭਗਤੁ ਵਣਜਾਰਾ ਜੀਉ ॥

ਹੇ ਮਹਾਰਾਜ ! ਤੂੰ ਸੱਚਾ (ਸਾਹੁ) ਸ਼ਾਹੂਕਾਰ ਹੈਂ ਅਤੇ ਭਗਤ ਤੇਰੇ ਵਣਜਾਰੇ ਹਨ ਜੀ।

## ਹਰਿ ਧਨੁ ਰਾਸਿ; ਸਚੁ ਵਾਪਾਰਾ ਜੀਉ ॥

ਹੇ ਪ੍ਰਮੇਸਰ ਜੀ ! ਜਿੰਨ੍ਹਾਂ ਕੋਲ ਤੁਹਾਡੇ ਨਾਮ ਧਨ ਦੀ (ਰਾਸਿ) ਪੂੰਜੀ ਹੈ, **ਵਾ:** ਜੋ ਆਪ ਨੂੰ ਸ਼ਰਧਾ ਰੂਪ (ਰਾਸਿ) ਪੂੰਜੀ ਭੇਟਾ ਕਰਦੇ ਹਨ, ਉਹਨਾਂ ਪਾਸੋਂ ਆਪ (ਸਚੁ) ਸੱਚੇ ਨਾਮ ਧਨ ਦਾ ਵਾਪਾਰ ਕਰਾਉਂਦੇ ਹੋ।

## ਜਨ ਨਾਨਕ; ਸਦ ਬਲਿਹਾਰਾ ਜੀਉ ॥੪॥੩॥੧੬੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਅਸੀਂ ਜਨ (ਸਦ) ਸੈਂਕੜੇ ਵਾਰੀ ਆਪ ਤੋਂ ਅਤੇ ਆਪ ਜੀ ਦੇ ਨਾਮ ਤੋਂ ਬਲਿਹਾਰ ਜਾਈਏ ਜੀ।

## ਰਾਗੁ ਗਉੜੀ ਮਾਝ ਮਹਲਾ ੫ ॥

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਰਾਗ ਗਉੜੀ ਦੀ *ਮਾਝ ਜਾਤੀ ਵਿੱਚ ਪ੍ਰਮੇਸਰ ਨੂੰ ਸੰਬੋਧਨ ਕਰਕੇ ਪਾਵਨ ਸ਼ਬਦ ਉਚਾਰਨ ਕਰਦੇ ਹਨ। **ਵਾ:** ਸਤਿਗੁਰੂ ਸਾਹਿਬ ਜੀ ਅੱਗੇ ਸੰਗਤ ਰਾਇ ਅਰਜ ਕਰਦਾ ਹੈ।

*(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਤੂੰ ਮੇਰਾ ਬਹੁ ਮਾਣੁ ਕਰਤੇ; ਤੂੰ ਮੇਰਾ ਬਹੁ ਮਾਣੁ ॥

ਹੇ ਮੇਰੇ (ਕਰਤੇ) ਕਰਤਾ ਪੁਰਖ ਤੂੰ ਮੇਰਾ (ਬਹੁ) ਬਹੁਤ ਮਾਣ ਸਤਿਕਾਰ ਕਰਨ ਵਾਲਾ ਹੈਂ ਅਤੇ ਦੁਨੀਆਂ ਵਿੱਚ ਵੀ ਤੂੰ ਹੀ ਮੇਰਾ (ਬਹੁ) ਬਹੁਤਾ ਮਾਣ ਸਤਿਕਾਰ ਕਰਾਉਣ ਵਾਲਾ ਹੈਂ।

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਅੰਗ : ੬੩੧)*

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਅੰਗ : ੨੭੩)*

ਇਹ ਸਤਿਕਾਰ ਦੇਣ ਵਾਲਾ ਮੇਰਾ ਤੂੰ ਹੀ ਸ਼੍ਰੋਮਣੀ ਹੈਂ।

## ਜੋਰਿ ਤੁਮਾਰੈ ਸੁਖਿ ਵਸਾ; ਸਚੁ ਸਬਦੁ ਨੀਸਾਣੁ ॥੧॥ ਰਹਾਉ ॥

ਹੇ ਮਹਾਰਾਜ ! ਅਸੀਂ (ਤੁਮਾਰੈ) ਤੁਹਾਡੇ ਸ਼ਕਤੀ ਦੇ (ਜੋਰਿ) ਬਲ ਕਰਕੇ **ਵਾ:** ਸਿਮਰਨ ਦੇ ਬਲ ਕਰਕੇ **ਵਾ:** ਬਿਬੇਕ ਦੇ ਬਲ ਕਰਕੇ **ਵਾ:** ਗਿਆਨ ਦੇ ਬਲ ਕਰਕੇ ਸੁੱਖਾਂ ਦੇ ਨਾਲ (ਵਸਾ) ਵੱਸਦੇ ਹਾਂ ਅਤੇ (ਸਚੁ) ਸੱਚਾ ਜੋ (ਸਬਦੁ) ਵੇਦ ਹੈ, ਉਹ ਵੀ ਇਸ ਗੱਲ ਨੂੰ (ਨੀਸਾਣੁ) ਪ੍ਰਗਟ ਕਰਦਾ ਹੈ, ਲਿਖਦਾ ਹੈ ਭਾਵ ਵੇਦ ਵੀ ਇਸ ਗੱਲ ਦਾ ਗਵਾਹ ਹੈ। **ਵਾ:** ਹੇ ਸੱਚੇ ਪਾਤਸ਼ਾਹ ! ਜਿੰਨ੍ਹਾਂ ਦੇ ਅੰਦਰ ਸੱਚਾ ਸ਼ਬਦ (ਨੀਸਾਣੁ) ਪ੍ਰਗਟ ਹੋਇਆ ਹੈ, ਲਿਖਿਆ ਗਿਆ ਹੈ, ਉਹਨਾਂ ਅੰਦਰ ਹੇ ਸੱਚੇ (ਸਬਦੁ) ਬ੍ਰਹਮ ! ਤੂੰ (ਨੀਸਾਣੁ) ਪ੍ਰਗਟ ਹੋਇਆ ਹੈ।

## ਸਭੇ ਗਲਾ ਜਾਤੀਆ; ਸੁਣਿ ਕੈ ਚੁਪ ਕੀਆ ॥

ਇਸ ਜੀਵ ਨੂੰ ਜੇਕਰ ਕਿਸੇ ਨਾਲ ਚੁਗਲੀ ਕਰਨ ਦੀਆਂ, ਹੇਰਾ-ਫੇਰੀ ਦੀਆਂ, ਖੋਹਣ-ਖਿੱਚਣ ਦੀਆਂ,

---

* **ਮਾਝ** : ਇੱਥੇ ਦੂਸਰੇ ਪ੍ਰਕਾਰ ਦੀ ਮਾਝ ਚੱਲੀ ਹੈ। ਪਹਿਲੀ ਸਾਰੀ ਮਾਝ "**ਦੀਨ ਦਇਆਲ ਦਮੋਦਰ ਰਾਇਆ ਜੀਉ॥**" ਤੋਂ ਲੈ ਕੇ "ਜੀਉ" ਕਹਿਣ ਵਾਲੀ ਸੀ। ਹੁਣ ਸਤਿਗੁਰੂ ਜੀ ਦੂਸਰੀ ਪ੍ਰਕਾਰ ਦੀ ਮਾਝ ਨੂੰ 'ਜੀਉ' ਸ਼ਬਦ ਤੋਂ ਬਗੈਰ ਹੋਰ ਚਾਲ ਵਿੱਚ ਚਲਦੇ ਹਨ।

ਲੜਾਈ-ਭੜਾਈ ਦੀਆਂ, ਦੁਨੀਆਂ ਦੀ ਤਿਲਕ-ਬਾਜੀ ਦੀਆਂ (ਸਭੇ) ਸਾਰੀਆਂ ਗੱਲਾਂ ਦੱਸੀਏ ਤਾਂ ਇਹ ਇਸ ਨੇ ਝੱਟ ਹੀ (ਜਾਤੀਆ) ਜਾਣ ਲਈਆਂ ਹਨ **ਵਾ:** ਜੇਕਰ ਇਹ ਜੀਵ ਨੂੰ ਪੁੱਛੀਏ ਕਿ ਤੂੰ ਫਲਾਣੀ ਚੀਜ ਜਾਣਦਾ ਹੈਂ ਤਾਂ ਅੱਗੋਂ ਕਹਿੰਦਾ ਹੈ ਕਿ ਹਾਂ ਜੀ ਮੈਂ (ਸਭੇ) ਸਭ (ਗਲਾ) ਗੱਲਾਂ ਜਾਣਦਾ ਹਾਂ। ਜਿਵੇਂ ਕੋਈ ਕਮਲੀ ਕਹਿੰਦੀ ਹੈ ਕਿ ਮੈਂ ਖੀਰ ਬਣਾਉਣੀ ਜਾਣਦੀ ਹਾਂ। ਖੀਰ ਨੂੰ ਬਣਨ ਮਗਰੋਂ ਉਸ ਨੂੰ ਕਿਸੇ ਨੇ ਕਿਹਾ ਕਿ ਇਸ ਵਿੱਚ ਹੁਣ ਇੱਕ ਚੁਟਕੀ ਸੁਆਹ ਦੀ ਪਾ ਦੇ, ਫਿਰ ਜਾ ਕੇ ਖੀਰ ਤਿਆਰ ਹੋਵੇਗੀ। ਇਹ ਸੁਣ ਕੇ ਸੁਆਹ ਦੀ ਚੁਟਕੀ ਖੀਰ ਵਿੱਚ ਪਾ ਬੈਠੀ ਸੀ। ਇਸੇ ਪ੍ਰਕਾਰ ਦੁਨੀਆ ਅੰਦਰ ਸਿਆਣਪਾਂ ਵਾਲੀਆਂ ਜਿੰਨ੍ਹੀਆਂ ਵੀ ਰੂਹਾਂ ਹਨ ਉਹ ਇਸ ਪ੍ਰਕਾਰ ਦੀਆਂ ਸਾਰੀਆਂ ਗੱਲਾ ਜਾਣਦੀਆਂ ਹਨ।

**ਅਥਵਾ :** ਜਦੋਂ ਇਸ ਜੀਵ ਨੂੰ ਹੋਰ ਕੁਝ ਪੁਛੀਏ ਤਾਂ ਕਹਿੰਦਾ ਹੈ ਕਿ ਮੈਂ ਸਾਰੀਆਂ ਗੱਲਾਂ ਜਾਣਦਾ ਹਾਂ ਪਰ ਜਦੋਂ ਕਹੀਏ ਕਿ ਤੂੰ ਪ੍ਰਮੇਸਰ ਦਾ ਸਿਮਰਨ ਕਰਿਆ ਕਰ ਜਾਂ ਇਹ ਪੁਛਣਾ ਕਰੀਏ ਕੀ ਤੂੰ ਨਾਮ ਨੂੰ ਵੀ ਜਪਣਾ ਜਾਣਿਆ ਹੈ? ਤਾਂ ਇਹ ਸੁਣ ਕੇ ਚੁੱਪ ਹੋ ਜਾਂਦਾ ਹੈ, ਦੜ ਵੱਟ ਜਾਂਦਾ ਹੈ, ਪੱਥਰ ਦੀ ਨਿਆਈਂ ਜੜ੍ਹ ਹੋ ਜਾਂਦਾ ਹੈ। ਅੱਗੋਂ ਕੋਈ ਉੱਤਰ ਨਹੀਂ ਦਿੰਦਾ, ਸਗੋਂ ਅੱਖਾਂ ਮੀਟ ਜਾਂਦਾ ਹੈ। **"ਅਖੀ ਮੀਟ ਪਵਾਰਿ ਗਇਆ ॥"** ਜਿਵੇਂ ਪ੍ਰਲੋਕ ਨੂੰ ਤੁਰ ਗਿਆ ਹੁੰਦਾ ਹੈ।

**ਬੁਰੇ ਕਾਮ ਕਉ ਊਠ ਖਲੋਇਆ ॥ ਨਾਮ ਕੀ ਬੇਲਾ ਪੈ ਪੈ ਸੋਇਆ ॥੮॥** *(ਅੰਗ : ੭੩੮)*

**ਨਾਮੁ ਸੁਨਤ ਜਨੁ ਬਿਛੂਅ ਡਸਾਨਾ ॥੨॥** *(ਅੰਗ : ੮੯੩)*

ਇਸ ਪ੍ਰਕਾਰ ਇਹ ਜੀਵ ਭਜਨ ਸਿਮਰਨ ਕਰਨਾ ਹੀ ਨਹੀਂ ਚਾਹੁੰਦਾ ਹੈ।

## ਕਦ ਹੀ ਸੁਰਤਿ ਨ ਲਧੀਆ; ਮਾਇਆ ਮੋਹੜਿਆ ॥੧॥

ਹੇ ਜੀਵ ! ਤੂੰ ਸਭ ਕੁਝ ਸਮਝਦੇ ਹੋਏ ਵੀ ਮਾਇਆ ਦਾ (ਮੋਹੜਿਆ) ਮੋਹਿਆਂ ਹੋਇਆਂ ਉਸ ਪ੍ਰਮੇਸਰ ਦੀ ਕਦੇ ਵੀ (ਸੁਰਤਿ) ਗਿਆਤ (ਲਧੀਆ) ਪ੍ਰਾਪਤ ਨਹੀਂ ਕੀਤੀ **ਵਾ:** ਤੂੰ ਉਸ ਪ੍ਰਮੇਸਰ ਦੀ (ਸੁ+ਰਤਿ) ਸ੍ਰੇਸ਼ਟ ਪ੍ਰੀਤ ਨੂੰ (ਕਦ) ਕਦੇ ਵੀ (ਲਧੀਆ) ਲੱਭਿਆ ਨਹੀਂ ਹੈ।

## ਦੇਇ ਬੁਝਾਰਤ ਸਾਰਤਾ; ਸੇ ਅਖੀ ਡਿਠੜਿਆ ॥

ਸਾਰੇ ਵੇਦ ਸ਼ਾਸਤਰ *ਬੁਝਾਰਤਾਂ (ਦੇਇ) ਦਿੰਦੇ ਭਾਵ ਪਾਉਂਦੇ ਹਨ, ਜਿਵੇਂ

**ਰਾਮ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ ॥**

**ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰ ॥** *(ਅੰਗ : ੧੪੨੯)*

**ਰਾਵਣ ਸੇ ਮਹਰਾਵਣ ਸੇ ਘਟਕਾਨਹੁ ਸੇ ਪਲ ਬੀਚ ਪਛਾਰੇ ॥**

*(ਬਚਿਤ੍ਰ ਨਾਟਕ, ਸ੍ਰੀ ਦਸਮ ਗ੍ਰੰਥ)*

ਫਿਰ ਮਹਾਤਮਾ ਅਤੇ ਸਤਿਗੁਰੂ ਸਾਹਿਬ ਜੀ ਇਸ ਪ੍ਰਕਾਰ ਦੇ ਵੈਰਾਗਮਈ **(ਸਾਰਤਾ) ਇਸ਼ਾਰੇ ਕਰ ਰਹੇ ਹਨ ਕਿ ਹੇ ਜੀਵ ਵੇਖ ! ਜਿਹੜੀ ਤੇਰੀ ਦੇਹ ਦੀ ਬਾਲ ਅਵਸਥਾ ਸੀ ਉਹ ਚਲੀ ਗਈ ਹੈ, ਜਵਾਨੀ ਦੀ ਅਵਸਥਾ ਢਲ ਗਈ ਹੈ ਤੇ ਬੁਢੇਪਾ ਆ ਗਿਆ ਹੈ। ਇਸੇ ਪ੍ਰਕਾਰ ਹੋਰ ਇਸ਼ਾਰੇ ਵੀ ਕਰਦੇ ਹਨ ਜਿਵੇਂ,

---

* **ਬੁਝਾਰਤ :** ਜਿਹੜੀ ਗੱਲ ਨੂੰ ਭੇਦ ਰੱਖ ਕੇ ਦੱਸਿਆ ਜਾਵੇ ਅਤੇ ਜੋ ਛੇਤੀ ਸਮਝ ਨਾ ਆਵੇ, ਉਹ ਬੁਝਾਰਤ ਹੁੰਦੀ ਹੈ। ਵੇਦ ਸ਼ਾਸਤਰ ਬੁਝਾਰਤਾਂ ਪਾਉਂਦੇ ਹਨ।

** **ਸਾਰਤਾ :** 'ਸਾਰਤਾ' ਇਸ਼ਾਰਾ ਹੁੰਦਾ ਹੈ, ਇਸ਼ਾਰੇ ਦੁਆਰਾ ਦੱਸਣ ਨਾਲ ਛੇਤੀ ਸਮਝ ਪੈ ਜਾਂਦੀ ਹੈ, ਮਹਾਤਮਾ ਤੇ ਸਤਿਗੁਰੂ ਸਾਹਿਬ ਜੀ ਇਸ਼ਾਰੇ ਕਰਦੇ ਹਨ।

**ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥ ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥** (ਅੰਗ : ੭੫੫)

ਅਤੇ (ਸੇ) ਉਹ ਸਭ ਭਾਵ ਸਰੀਰ ਦੀ ਅਵਸਥਾ ਨੂੰ ਵੀ ਅੱਖੀਂ ਬਦਲਦਿਆਂ (ਡਿਠੜਿਆ) ਵੇਖ ਲਿਆ ਹੈ। ਜਿਵੇਂ ਭਗਤ ਫਰੀਦ ਸਾਹਿਬ ਜੀ ਨੇ ਕਿਹਾ ਹੈ।

**ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥** (ਅੰਗ : ੧੩੮੧)

ਜਿਹੜੇ ਮਾਤਾ-ਪਿਤਾ ਨੇ ਤੈਨੂੰ ਪੈਦਾ ਕੀਤਾ ਸੀ, ਉਹ ਹੁਣ ਕਿਥੇ ਹਨ ਭਾਵ ਉਹ ਵੀ ਤੇਰੇ ਕੋਲੋਂ ਚਲੇ ਗਏ ਹਨ, ਪਰ ਤੈਨੂੰ ਅਜੇ ਵੀ ਮਰਨ ਦਾ ਭਰੋਸਾ ਨਹੀਂ ਆਇਆ। ਇਸੇ ਪ੍ਰਕਾਰ

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥ ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥** (ਅੰਗ : ੨੩)

ਜਿਹੜੇ ਤੇਰੀ ਉਮਰ ਵਾਲੇ ਸਨ, ਉਹ ਸਾਰੇ ਕੂਚ ਕਰ ਗਏ ਹਨ। ਇਸ ਪ੍ਰਕਾਰ ਤੂੰ ਦੁਨੀਆਂ ਵਿੱਚ ਆਪਣੀਆਂ ਅੱਖਾਂ ਨਾਲ ਪ੍ਰਤੱਖ ਵੀ ਦੇਖ ਲਿਆ ਹੈ।

## ਅੰਗ:੨੧੮

## ਕੋਈ ਜਿ ਮੂਰਖੁ ਲੋਭੀਆ; ਮੂਲਿ ਨ ਸੁਣੀ ਕਹਿਆ ॥੨॥

ਪਰ ਫਿਰ ਵੀ ਇਹ ਜੀਵ ਪਦਾਰਥਾਂ ਦਾ, ਵਿਸ਼ਿਆਂ ਦਾ ਅਜਿਹਾ (ਲੋਭੀਆ) ਲਾਲਚੀ ਹੈ ਕਿ ਕਿਸੇ ਦਾ ਕਿਹਾ ਹੋਇਆ (ਮੂਲਿ) ਉੱਕਾ ਹੀ ਨਹੀਂ (ਸੁਣੀ) ਸੁਣਦਾ ਹੈ। **ਵਾ:** (ਮੂਲਿ) ਰੂਪ ਬ੍ਰਹਮ ਨੂੰ ਭਾਵ ਆਪ ਦੇ ਮੁੱਢ ਦੀ ਬਾਬਤ ਗੱਲ ਨਹੀਂ ਸੁਣਦਾ ਹੈ। ਮਹਾਰਾਜ ਜੀ! ਅਸੀਂ ਤਾਂ ਸੁਣਦੇ ਹਾਂ, ਉਹ ਕੋਈ ਮੂਰਖ ਹੀ ਹੋਵੇਗਾ (ਜਿ) ਜਿਹੜਾ ਪਦਾਰਥਾਂ ਤੇ ਵਿਸ਼ਿਆਂ ਦਾ ਲਾਲਚੀ ਹੋ ਕੇ ਸਮਝਦਾ ਨਹੀਂ ਹੈ।

## ਇਕਸੁ ਦੁਹੁ ਚਹੁ ਕਿਆ ਗਣੀ; ਸਭ ਇਕਤੁ ਸਾਦਿ ਮੁਠੀ ॥

(ਮੁੱਠੀ ਬੋਲੋ)

ਹੇ ਭਾਈ! ਤੁਹਾਨੂੰ (ਇਕਸੁ) ਇਕ ਦੀ (ਦੁਹੁ) ਦੋਹਾਂ ਦੀ ਜਾਂ (ਚਾਰ) ਚੌਹਾਂ ਦੀ (ਕਿਆ) ਕੀ (ਗਣੀ) ਗਿਣਤੀ ਕਰਕੇ ਦੱਸੀਏ, ਕੋਈ ਵੀ ਨਹੀਂ ਸੁਣਦਾ ਹੈ। ਭਾਵ ਇਹ ਕੋਈ ਇੱਕ ਦੋ ਜੀਵਾਂ ਦੀ ਗੱਲ ਤਾਂ ਹੈ ਨਹੀਂ ਇੰਨੇ ਕੁ ਜੀਵ ਪਾਮਰ, ਮੂਰਖ, ਲੋਭੀ, ਵਿਸ਼ਈ ਜਾਂ ਅਗਿਆਨੀ ਹੋਣਗੇ। ਜੋ ਸੁਣਦੇ ਨਹੀਂ ਹਨ, ਸਗੋਂ ਇਹ ਤਾਂ ਬੇਅੰਤ ਹਨ, ਕਿਉਂਕਿ ਇਹ (ਸਭ) ਸਾਰੀ ਸ੍ਰਿਸ਼ਟੀ ਹੀ (ਇਕਤੁ) ਇਕ ਮਾਇਆ ਦੇ ਵਿਸ਼ਿਆਂ ਵਿੱਚ ਭਾਵ ਸ਼ਬਦ, ਸਪਰਸ਼, ਰੂਪ, ਰਸ, ਗੰਧ ਦੇ (ਸਾਦਿ) ਸੁਆਦ ਵਿੱਚ (ਮੁਠੀ) ਲੁੱਟੀ ਗਈ ਹੈ।

## ਇਕੁ ਅਧੁ, ਨਾਇ ਰਸੀਅੜਾ; ਕਾ ਵਿਰਲੀ ਜਾਇ ਵੁਠੀ ॥੩॥

(ਵੁੱਠੀ ਬੋਲੋ)

ਹੇ ਭਾਈ! ਇਕ (ਅਧੁ) ਅੱਧਾ ਹੀ ਸੁਣ ਕੇ (ਨਾਇ) ਨਾਮ ਦਾ (ਰਸੀਅੜਾ) ਰਸੀਆ ਹੈ। **ਵਾ:** ਇਕ ਭਾਵ ਪੂਰਾ ਬ੍ਰਹਮ ਗਿਆਨੀ ਅਤੇ (ਅਧੁ) ਅੱਧਾ ਜਗਿਆਸੂ ਹੀ ਨਾਮ ਦਾ ਰਸੀਆ ਹੈ। ਬਾਕੀ ਤਾਂ ਸੁਣਦੇ ਹੀ ਨਹੀਂ ਹਨ। (ਕਾ) ਕੋਈ-ਕੋਈ ਵਿਰਲੀ (ਜਾਇ) ਜਗ੍ਹਾ (ਵੁਠੀ) ਵੱਸੀ ਹੋਈ ਹੈ, ਨਹੀਂ ਤਾਂ ਸੰਸਾਰ ਦੇ ਸਾਰੇ ਲੋਕ ਪਸਾਰੇ ਵਿੱਚ ਹੀ ਫਸੇ ਹੋਏ ਹਨ।

## ਸਾਖੀ—ਸੰਤ ਬਾਬਾ ਬਿਸ਼ਨ ਸਿੰਘ ਜੀ (ਮੁਰਾਲੇ ਵਾਲੇ)

ਦਮਦਮੀ ਟਕਸਾਲ ਦੇ ਦਸਵੇਂ ਮੁਖੀ ਬ੍ਰਹਮ ਗਿਆਨੀ ਸੰਤ ਬਾਬਾ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਗੁਰਮਤਿ ਦੇ ਪੂਰਨ ਧਾਰਨੀ ਅਤੇ ਵਿਦਿਆ ਵਿੱਚ ਨਿਪੁੰਨ ਸਨ। ਆਪ ਜੀ ਮੁਰਾਲੇ ਬੈਠਿਆਂ ਇੱਕ ਦਿਨ ਧਿਆਨ ਵਿੱਚ ਲੀਨ ਹੋ ਕੇ ਕਹਿਣ ਲੱਗੇ ਕਿ ਹੇ ਭਾਈ! ਸਰਗੁਣ ਅਵਸਥਾ ਵਿੱਚ ਤਾਂ ਬਹੁਤ ਭੀੜ-ਭਾੜ ਹੈ। ਸਰਗੁਣ ਵਿੱਚ ਕੋਈ ਕ੍ਰਿਸ਼ਨ ਦੇ ਕੋਈ ਰਾਮਚੰਦਰ ਦੇ, ਕੋਈ ਵਿਸ਼ਨੂੰ ਦੇ, ਕੋਈ ਸ਼ਿਵ ਜੀ ਦੇ, ਕੋਈ ਬ੍ਰਹਮਾ ਦੇ ਉਪਾਸ਼ਕ ਹਨ। ਇਉਂ ਸਰਗੁਣ ਦੀ ਬੜੀ ਭੀੜ-ਭਾੜ ਦੇਖੀਦੀ ਹੈ ਪਰ ਨਿਰਾਕਾਰ ਵਿੱਚ ਕੋਈ ਕੋਈ ਵਿਰਲੀ ਜਗ੍ਹਾ ਜਾ ਕੇ ਵੱਸੀ ਹੈ। ਭਾਵ ਨਿਰਾਕਾਰ ਨਿਰਗੁਣ ਵਿੱਚ ਕੋਈ ਕੋਈ ਬੰਦਾ ਹੀ ਲੀਨ ਹੁੰਦਾ ਹੈ, ਨਹੀਂ ਤਾਂ ਸਾਰੇ ਸਰਗੁਣ ਦੀ ਉਪਾਸ਼ਨਾ ਵਿੱਚ ਹੀ ਲੱਗੇ ਰਹਿੰਦੇ ਹਨ। ਗੁਰਮਤਿ ਵਿੱਚ ਨਿਰਗੁਣ ਤੇ ਸਰਗੁਣ ਦੀ ਏਕਤਾ ਹੈ।

**ਨਿਰਗੁਣੁ ਸਰਗੁਣੁ ਆਪੇ ਸੋਈ ॥** (ਅੰਗ : ੧੨੮)

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥** (ਅੰਗ : ੨੮੭)

ਗੁਰਮਤਿ ਅੰਦਰ ਨਾਮ ਦਾ ਪੂਜਨ ਹੈ। ਨਾਮ ਕਰਕੇ ਸਰਗੁਣ ਦੀ ਵੀ ਪ੍ਰਾਪਤੀ ਹੁੰਦੀ ਹੈ ਅਤੇ ਨਿਰਗੁਣ ਦੀ ਵੀ ਸਾਖਿਆਤਤਾ ਹੁੰਦੀ ਹੈ। ਜਦੋਂ ਨਾਮ ਦੇ ਵਾਚ ਅਰਥ ਵਿੱਚ ਬਿਰਤੀ ਟਿਕਦੀ ਹੈ ਤਾਂ ਉਸ ਸਮੇਂ ਸਰਗੁਣ ਪ੍ਰਗਟ ਹੋ ਜਾਂਦਾ ਹੈ। ਜਦੋਂ ਨਾਮ ਦੇ ਲਖ ਅਰਥ ਵਿੱਚ ਬਿਰਤੀ ਟਿਕਦੀ ਹੈ ਤਾਂ ਉਸ ਸਮੇਂ ਨਿਰਗੁਣ ਪ੍ਰਗਟ ਹੋ ਜਾਂਦਾ ਹੈ। ਇਉਂ ਮਹਾਰਾਜ ਕਹਿੰਦੇ ਹਨ ਕਿ ਹੇ ਭਾਈ! ਕੋਈ-ਕੋਈ ਵਿਰਲੀ ਜਗ੍ਹਾ ਵੱਸਦੀ ਹੈ ਨਹੀਂ ਤਾਂ ਸਾਰੇ ਸੰਸਾਰ ਵਿਚ ਉਜਾੜ ਹੀ ਪਈ ਹੈ। **ਵਾ:** ਕੋਈ ਕੋਈ ਵਿਰਲੀ ਹੀ ਰਿਦਾ ਰੂਪ (ਜਾਇ) ਜਗ੍ਹਾ ਵਿਰਲੀ ਵੱਸੀ ਹੈ, ਨਹੀਂ ਤਾਂ ਸਭ ਕਾਮਾਦਿਕਾਂ ਦੀ ਉਜਾੜੀ ਹੋਈ ਹੈ।

## ਭਗਤ ਸਚੇ ਦਰਿ ਸੋਹਦੇ; ਅਨਦ ਕਰਹਿ ਦਿਨ ਰਾਤਿ ॥

ਜਿਹੜੇ ਮਹਾਰਾਜ ਸਾਹਿਬ ਜੀ ਦੇ ਸੱਚੇ ਭਗਤ ਹਨ, ਉਹ (ਦਰਿ) ਦਰਗਾਹ ਵਿੱਚ **ਵਾ:** ਸਚਖੰਡ ਵਿੱਚ (ਸੋਹਦੇ) ਸ਼ੋਭਾ ਪਾਉਂਦੇ ਹਨ ਅਤੇ ਉਹ ਰਾਤ-ਦਿਨ ਸਰੂਪ ਦੇ (ਅਨਦ) ਆਨੰਦ ਨੂੰ ਪ੍ਰਗਟ ਕਰਦੇ ਹਨ।

## ਰੰਗਿ ਰਤੇ ਪਰਮੇਸਰੈ; ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥

ਸਤਿਗੁਰੂ ਜੀ ਫਰਮਾਉਂਦੇ ਹਨ ਕਿ ਹੇ ਭਾਈ! ਉਹ ਗੁਰਮੁਖ ਤਾਂ (ਪਰਮੇਸਰੈ) ਅਕਾਲ ਪੁਰਖ ਦੇ ਪ੍ਰੇਮ ਰੰਗ ਵਿੱਚ (ਰਤੇ) ਰੰਗੇ ਹੋਏ ਹਨ। ਅਸੀਂ ਐਸੇ (ਜਨ) ਗੁਰਮੁਖਾਂ ਤੋਂ (ਬਲਿ) ਬਲਿਹਾਰ, ਕੁਰਬਾਨ ਜਾਂਦੇ ਹਾਂ।

## ਗਉੜੀ ਮਹਲਾ ੫ ਮਾਂਝ ॥

**ਉਥਾਨਕਾ :**

ਜਿਸ ਵਕਤ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸੰਤੋਖਸਰ ਸਾਹਿਬ ਜੀ ਦੀ ਸੇਵਾ ਕਰਵਾ ਰਹੇ ਸਨ। ਉਸ ਵਕਤ ਪੱਟੀ ਦਾ ਰਾਜਾ ਦੁਨੀ ਚੰਦ ਮੁਸਲਮਾਨਾਂ ਦੇ ਅਧੀਨ ਹੋ ਕੇ ਪੱਟੀ ਦੇ ਇਲਾਕੇ ਤੇ ਰਾਜ ਕਰਦਾ ਸੀ। ਇਸਦੀਆਂ ਸੱਤ ਲੜਕੀਆਂ ਸਨ, ਜਿੰਨ੍ਹਾਂ ਵਿੱਚੋਂ ਵੱਡੀਆਂ ਛੇ ਵਿਆਹੀਆਂ ਹੋਈਆਂ ਸਨ। ਇੱਕ ਦਿਨ ਸਾਰੀਆਂ ਲੜਕੀਆਂ ਇਕੱਠੀਆਂ ਹੋ ਕੇ ਗੱਲਾਂ ਕਰਦੀਆਂ ਸਨ ਕਿ ਸਾਨੂੰ ਸਾਡੇ ਪਿਤਾ ਨੇ ਇਤਨਾਂ ਧਨ ਅਤੇ ਹੋਰ ਬਹੁਤ ਕੁਝ ਦਿੱਤਾ ਹੈ ਅਸੀਂ ਤਾਂ ਆਪਣੇ ਪਿਤਾ ਦੇ ਆਸਰੇ ਪਲਦੀਆਂ ਹਾਂ। ਸਭ ਤੋਂ ਛੋਟੀ ਰਾਜ ਕੌਰ ਸੀ, ਇਸਦਾ ਵਿਆਹ ਨਹੀਂ ਹੋਇਆ ਸੀ ਇਹ ਸਤਸੰਗਤਿ ਵਿੱਚ ਜਾ ਕੇ ਸਤਿਗੁਰੂ ਸਾਹਿਬ ਜੀ ਦਾ ਕੀਰਤਨ ਸੁਣਿਆ ਕਰਦੀ ਸੀ। ਇਸਨੂੰ ਸ੍ਰੀ ਆਸਾ ਜੀ ਦੀ ਵਾਰ ਦੇ ਅਠਵੇਂ ਸਲੋਕ ਤੇ ਨਿਸ਼ਚਾ ਸੀ। **"ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥"** ਆਪਣੀਆਂ ਵੱਡੀਆਂ ਭੈਣਾਂ ਦੀਆਂ ਗੱਲਾਂ ਸੁਣ ਕੇ ਇਹ ਕਹਿਣ ਲੱਗੀ ਕਿ ਪ੍ਰਮੇਸਰ ਹੀ ਸਾਰਿਆਂ ਦੀ ਪਾਲਣਾ ਕਰਦਾ ਹੈ ਇਹ ਸੁਣ ਕੇ ਰਾਜੇ ਦੀਆਂ ਲੜਕੀਆਂ

ਲੜ ਪਈਆਂ ਤੇ ਆਪਣੇ ਅਗਿਆਨੀ ਪਿਉ ਕੋਲ ਜਾ ਕੇ ਕਹਿਣ ਲੱਗੀਆਂ ਕਿ ਹੇ ਪਿਤਾ ਜੀ! ਅਸੀਂ ਤਾਂ ਇਉਂ ਕਹਿੰਦੀਆਂ ਹਾਂ ਕਿ ਅਸੀਂ ਆਪਣੇ ਪਿਉ ਦਾ ਦਿੱਤਾ ਖਾਂਦੀਆਂ ਹਾਂ ਪਰ ਰਾਜ ਕੌਰ ਕਹਿੰਦੀ ਹੈ ਕਿ ਰੱਬ ਹੀ ਸਾਰਿਆਂ ਨੂੰ ਦਿੰਦਾ ਹੈ। ਜਦੋਂ ਅਗਿਆਨੀ ਦੂਨੀ ਚੰਦ ਨੇ ਆਪਣੀਆਂ ਸਾਰੀਆਂ ਲੜਕੀਆਂ ਨੂੰ ਦੁਬਾਰਾ ਪੁੱਛਿਆ ਤਾਂ ਵੱਡੀਆਂ ਛੇ ਲੜਕੀਆਂ ਨੇ ਕਹਿ ਦਿੱਤਾ ਕਿ ਹੇ ਪਿਤਾ ਜੀ! ਅਸੀਂ ਤੇਰਾ ਦਿੱਤਾ ਖਾਂਦੀਆਂ ਹਾਂ। ਜਿਹੜੀ ਛੋਟੀ ਰਾਜ ਕੌਰ ਸੀ, ਉਹ ਕਹਿਣ ਲੱਗੀ ਕਿ ਪਿਤਾ ਜੀ! ਪ੍ਰਮੇਸਰ ਹੀ ਸਾਰਿਆਂ ਨੂੰ ਦਿੰਦਾ ਹੈ। ਮੇਰੇ ਤਾਈਂ ਅਤੇ ਤੁਹਾਡੇ ਤਾਈਂ ਵੀ ਪ੍ਰਮੇਸਰ ਹੀ ਦੇਣ ਵਾਲਾ ਹੈ। ਮਹਾਰਾਜ ਜੀ ਨੇ ਕਿਹਾ ਹੈ ਕਿ :

**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥**
**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥** *(ਅੰਗ : ੧੦)*

ਪਿਤਾ ਜੀ ਕੋਈ ਕਿਸੇ ਦੀ ਰੋਜ਼ੀ ਦਾ ਆਸਰਾ ਨਹੀਂ ਹੈ ਉਸ ਵਕਤ ਨੇੜਿਉਂ ਦੀ ਇੱਕ ਪਿੰਗਲਾ ਜਾ ਰਿਹਾ ਸੀ, ਜਿਸ ਦੇ ਸਰੀਰ ਤੇ ਕੋਹੜ ਦਾ ਰੋਗ ਵੀ ਸੀ। ਰਾਜਾ ਦੂਨੀ ਚੰਦ ਕਹਿਣ ਲੱਗਾ ਕਿ ਮੈਂ ਤੈਨੂੰ ਇਸ ਪਿੰਗੁਲੇ ਕੋਹੜੀ ਨਾਲ ਵਿਆਹ ਕੇ ਵੇਖਦਾ ਹਾਂ ਕਿ ਫਿਰ ਤੈਨੂੰ ਕਿਹੜਾ ਰੱਬ ਦਿੰਦਾ ਹੈ। ਰਾਜ ਕੌਰ ਕਹਿਣ ਲੱਗੀ ਕਿ ਹੁਣ ਇਹੋ ਹੀ ਮੇਰਾ ਪਤੀ ਹੈ ਉਸ ਵੇਲੇ ਮਾਂ ਨੇ ਬਹੁਤ ਵਰਜਿਆ ਪਰ ਇਸ ਲੜਕੀ ਨੇ ਹੱਠ ਕਰਕੇ ਉਸ ਪਿੰਗੁਲੇ ਕੋਹੜੀ ਨਾਲ ਫੇਰੇ ਲੈ ਲਏ ਇਸਦੇ ਪਿਉ ਨੇ ਨਾਰਾਜ ਹੋ ਕੇ ਇਸਨੂੰ ਤੋਰ ਦਿੱਤਾ ਤੇ ਕਿਹਾ ਕਿ ਤੂੰ ਮੇਰੇ ਇਲਾਕੇ ਵਿੱਚ ਮੰਗ ਕੇ ਨਾ ਖਾਣਾ ਕਰੀਂ।

ਇਹ ਪੱਟੀ ਦੇ ਇਲਾਕੇ ਵਿੱਚੋਂ ਨਿਕਲ ਕੇ ਪਿੰਡਾਂ ਵਿੱਚੋਂ ਮੰਗਦੀ ਹੋਈ ਹੌਲੀ-ਹੌਲੀ ਸ੍ਰੀ ਅੰਮ੍ਰਿਤਸਰ ਸਾਹਿਬ ਵਿੱਚ ਆ ਗਈ। ਉਸ ਸਮੇਂ ਸਤਿਗੁਰੂ ਸਾਹਿਬ ਜੀ ਨੇ ਅਜੇ ਸ੍ਰੀ ਅੰਮ੍ਰਿਤਸਰ ਸਾਹਿਬ ਵਸਾਇਆ ਹੀ ਸੀ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਜਿਹੜੇ ਤਾਲ ਦੀ ਸੇਵਾ ਕੀਤੀ ਸੀ, ਉਹ ਸਾਰਾ ਕੱਚਾ ਤਾਲ ਪਾਣੀ ਪੈ ਕੇ ਭਰ ਚੁੱਕਾ ਸੀ ਅਤੇ ਬਾਅਦ ਵਿੱਚ ਚਾਰ-ਚੁਫੇਰਿਓਂ ਦੱਬ ਵੀ ਪੈ ਗਈ ਸੀ। ਜੋ ਥੋੜ੍ਹਾ ਜਿਹਾ ਦੁਖ ਭੰਜਨੀ ਬੇਰੀ ਵਾਲਾ ਨੀਵਾਂ ਤਾਲ ਸੀ। ਕੇਵਲ ਉਸ ਅਸਥਾਨ ਵਿੱਚ ਹੀ ਜਲ ਸੀ।

ਪਹਿਲੇ ਦਿਨ ਤਾਂ ਰਾਜ ਕੌਰ ਨੇ ਆਪਣੇ ਪਤੀ ਨੂੰ ਇਸ ਅਸਥਾਨ ਤੇ ਰੱਖ ਕੇ ਗੁਰੂ ਘਰ ਦੇ ਲੰਗਰ ਵਿੱਚੋਂ ਪ੍ਰਸਾਦਾ ਛਕਿਆ ਤੇ ਦੂਸਰੇ ਦਿਨ ਉਹ ਤੁੰਗ ਪਿੰਡ ਵਿੱਚ ਭਿਖਿਆ ਮੰਗਣ ਵਾਸਤੇ ਚਲੀ ਗਈ। ਉਸ ਦਿਨ ਵਿਸਾਖੀ ਦਾ ਦਿਹਾੜਾ ਸੀ। ਉਸੇ ਬੇਰੀ ਸਾਹਿਬ ਉੱਪਰ ਇੱਕ ਕਾਂ ਬੈਠਾ ਹੋਇਆ ਸੀ ਜਦੋਂ ਉਸ ਕਾਂ ਨੇ ਹੇਠਾਂ ਉੱਤਰ ਕੇ ਜਲ ਦੀ ਚੁੰਝ ਭਰੀ ਤਾਂ ਉਸਦੇ ਪੁੰਨ ਜਾਗ ਪਏ ਤੇ ਉਹ ਜਲ ਵਿੱਚ ਇਸ਼ਨਾਨ ਕਰਨ ਲੱਗ ਪਿਆ। ਇਸ਼ਨਾਨ ਕਰਨ ਨਾਲ ਉਹ ਕਾਂ ਤੋਂ ਹੰਸ ਬਣ ਗਿਆ। ਜਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਵੀ ਬਚਨ ਕੀਤੇ ਹਨ :

**ਅੰਮ੍ਰਿਤਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥** *(ਅੰਗ : ੪੯੩)*

ਇਹ ਕੌਤਕ ਵੇਖ ਕੇ ਉਹ ਪਿੰਗਲਾ ਕੋਹੜੀ ਵੀ ਖਾਰੀ ਤੋਂ ਰਿੜ ਕੇ ਜਲ ਵਿੱਚ ਡਿੱਗ ਪਿਆ। ਜਦੋਂ ਇਸਨੇ ਇਸ਼ਨਾਨ ਕੀਤਾ ਤਾਂ ਇਸਦਾ ਸਾਰਾ ਪਿੰਗਲਾਪੁਣਾ ਤੇ ਕੋਹੜ ਵੀ ਦੂਰ ਹੋ ਗਿਆ ਅਤੇ ਸੋਨੇ ਵਰਗਾ ਰੰਗ ਨਿਕਲ ਆਇਆ। ਜਦੋਂ ਇਸ ਦੀ ਪਤਨੀ ਰਾਜ ਕੌਰ ਆਈ ਤਾਂ ਇਸ ਨੂੰ ਵੇਖ ਕੇ ਕਹਿਣ ਲੱਗੀ ਕਿ ਤੂੰ ਮੇਰਾ ਪਤੀ ਨਹੀਂ ਹੈਂ। ਇਹ ਦੱਸ ਕਿ ਮੇਰਾ ਪਤੀ ਕਿੱਥੇ ਹੈ? ਜੇ ਤੂੰ ਮੇਰੇ ਪਤੀ ਨੂੰ ਮੇਰੇ ਰੂਪ ਦੇ ਲਾਲਚ ਕਰਕੇ ਮਾਰਿਆ ਹੈ ਤਾਂ ਮੈਂ ਆਪਣਾ ਘਾਤ ਕਰ ਲਵਾਂਗੀ ਪਰ ਤੇਰੇ ਨਹੀਂ ਵੱਸਾਂਗੀ। ਇਹ ਸੁਣ ਕੇ ਉਹ ਕਹਿਣ ਲੱਗਾ ਹੇ ਭਾਗਾਂ ਵਾਲੀਏ! ਤੇਰੇ ਸਤ ਨੂੰ ਭਾਗ ਲੱਗੇ ਹਨ, ਮੈਂ ਹੀ ਤੇਰਾ ਪਤੀ ਹਾਂ ਪਰ ਰਾਜ ਕੌਰ ਨੇ ਇਸਦੀ ਗੱਲ ਨਾ ਮੰਨੀ। ਉਸ ਵੇਲੇ ਲੋਕਾਂ ਨੇ ਕਿਹਾ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਅੰਤਰਜਾਮੀ ਹਨ। ਸਤਿਗੁਰਾਂ ਨੇ ਸੰਤੋਖਸਰ ਵਾਲੇ ਅਸਥਾਨ ਤੋਂ ਇੱਕ ਜੋਗੀ ਕੱਢ ਕੇ ਉਸਦੇ ਤਾਈਂ ਬ੍ਰਹਮ ਗਿਆਨ ਬਖਸ਼ਿਆ ਸੀ। ਤੁਸੀਂ ਉਹਨਾਂ ਪਾਸ ਜਾਉ, ਉਸ ਵਕਤ ਹੋਰ ਲੋਕ ਵੀ ਇਕੱਠੇ ਹੋ ਕੇ ਪਤੀ-ਪਤਨੀ ਨਾਲ ਚੱਲ ਕੇ ਸਤਿਗੁਰੂ ਸਾਹਿਬ ਜੀ ਪਾਸ ਪਹੁੰਚੇ ਤੇ ਸਾਰੀ ਵਾਰਤਾ ਦੱਸੀ। ਅੰਤਰਜਾਮੀ ਸਤਿਗੁਰੂ

ਜੀ ਉਸ ਅਸਥਾਨ ਨੂੰ ਪ੍ਰਗਟ ਕਰਨ ਵਾਸਤੇ ਕਹਿਣ ਲੱਗੇ ਸਾਨੂੰ ਉਹ ਅਸਥਾਨ ਚੱਲ ਕੇ ਵਖਾਉ। ਸਾਰੇ ਹੀ ਉਸ ਅਸਥਾਨ ਉੱਪਰ ਪਹੁੰਚ ਗਏ। ਜਿਸ ਵੇਲੇ ਰਾਜ ਕੌਰ ਦੇ ਪਤੀ ਨੇ ਤਾਲ ਵਿੱਚ ਇਸ਼ਨਾਨ ਕੀਤਾ ਸੀ ਤਾਂ ਉਸ ਵੇਲੇ ਉਸਨੇ ਤਾਲ ਵਿੱਚ ਰੁੜਨ ਤੋਂ ਬਚਣ ਵਾਸਤੇ ਆਪਣੀ ਇੱਕ ਉਂਗਲ ਬੇਰੀ ਸਾਹਿਬ ਦੀਆਂ ਜੜ੍ਹਾਂ ਵਿੱਚ ਪਾ ਕੇ ਰੱਖੀ ਸੀ ਜਿਸ ਕਰਕੇ ਉਸਦੀ ਉਸ ਉਂਗਲ ਵਿੱਚ ਅਜੇ ਵੀ ਕੋਹੜ ਦਾ ਰੋਗ ਸੀ। ਜਦੋਂ ਮਹਾਰਾਜ ਜੀ ਨੇ ਉਸਦੀ ਉਹ ਉਂਗਲ ਜਲ ਵਿੱਚ ਪੁਆਈ ਤਾਂ ਉਹ ਰਾਜੀ ਹੋ ਗਿਆ, ਸਾਬਤ ਹੋ ਗਿਆ।

ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਬੀਬੀ! ਇਹੋ ਹੀ ਤੇਰਾ ਪਤੀ ਹੈ। ਉਸ ਵਕਤ ਮਹਾਰਾਜ ਨੇ ਦੁਨੀ ਚੰਦ ਨੂੰ ਬੁਲਾ ਕੇ ਕਿਹਾ ਕਿ ਤੇਰੇ ਘਰ ਵਿੱਚ ਕੋਈ ਪੁੱਤਰ ਨਹੀਂ ਹੈ, ਤੂੰ ਆਪਣੀ ਲੜਕੀ ਰਾਜ ਕੌਰ ਨੂੰ ਆਪਣਾ ਰਾਜ ਦੇ ਦੇਣਾ ਕਰ। ਇਸ ਪ੍ਰਕਾਰ ਮਹਾਰਾਜ ਨੇ ਬਖਸ਼ਿਸ ਕਰਕੇ ਉਸਦੇ ਜਵਾਈ ਨੂੰ ਰਾਜ ਦਾ ਮਾਲਕ ਬਣਾ ਦਿੱਤਾ ਸੀ। ਇਸ ਕੋਹੜੀ ਦੇ ਰਾਜੀ ਹੋਣ ਤੋਂ ਹੀ ਇਸ ਅਸਥਾਨ ਦਾ ਨਾਮ ਦੁੱਖ ਭੰਜਨੀ ਪਿਆ ਹੈ। ਜਿਸ ਵਕਤ ਇਹ ਪਿੰਗਲਾ ਕੋਹੜੀ ਰਾਜੀ ਹੋਇਆ ਸੀ ਤਾਂ ਪੰਜਵੇਂ ਪਾਤਸ਼ਾਹ ਜੀ ਨੇ ਇਹ ਪਾਵਨ ਸਬਦ ਉਚਾਰਨ ਕਰਦਿਆਂ ਹੋਇਆਂ ਸਮਝਾਇਆ ਹੈ ਕਿ ਪ੍ਰਮੇਸਰ ਦੇ ਅੱਗੇ ਇਸ ਪ੍ਰਕਾਰ ਬੇਨਤੀ ਕਰੋ :

## ਦੁਖ ਭੰਜਨੁ, ਤੇਰਾ ਨਾਮੁ ਜੀ; ਦੁਖ ਭੰਜਨੁ ਤੇਰਾ ਨਾਮੁ ॥

ਹੇ ਪ੍ਰਮੇਸਰ! ਤੇਰਾ ਨਾਮ ਦੁੱਖਾਂ ਨੂੰ (ਭੰਜਨੁ) ਭੰਨਣ ਵਾਲਾ ਹੈ ਜੀ। ਜਿੰਨ੍ਹਾਂ-ਜਿੰਨ੍ਹਾਂ ਨੇ ਤੇਰਾ ਨਾਮ ਜਪਿਆ ਹੈ, ਉਹਨਾਂ ਸਾਰਿਆਂ ਨੇ ਦੁਖ (ਭੰਜਨੁ) ਭੰਨ ਲਏ ਹਨ।

**ਅਥਵਾ :** ਹੇ ਪ੍ਰਮੇਸਰ ਜੀ! ਪਿੱਛੇ ਵੀ ਦੁੱਖਾਂ ਨੂੰ ਭੰਨਣ ਵਾਲਾ ਤੇਰਾ ਨਾਮ ਸੀ ਅਤੇ ਹੁਣ ਵੀ ਦੁੱਖਾਂ ਨੂੰ ਭੰਨਣ ਵਾਲਾ ਤੇਰਾ ਨਾਮ ਹੈ।

**ਅਥਵਾ :** ਹੇ ਦੁੱਖ ਭੰਜਨ ਪ੍ਰਮੇਸਰ ਜੀ! ਤੇਰਾ ਨਾਮ ਹੀ ਸਰੀਰ ਦੇ ਦੁੱਖਾਂ ਨੂੰ ਭੰਨਣ ਵਾਲਾ ਹੈ ਅਤੇ ਤੇਰਾ ਨਾਮ ਹੀ ਜੰਮਣ-ਮਰਣ ਦੇ ਦੁੱਖਾਂ ਨੂੰ ਭੰਨਣ ਵਾਲਾ ਹੈ।

## ਆਠ ਪਹਰ ਆਰਾਧੀਐ; ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥

ਹੇ ਪ੍ਰਭੂ ਜੀ ਅੱਠੇ ਪਹਿਰ ਆਪ ਜੀ ਦੇ ਨਾਮ ਨੂੰ ਆਰਾਧਣ ਨਾਲ ਸਤਿਗੁਰਾਂ ਦਾ ਪੂਰਨ ਗਿਆਨ ਪ੍ਰਾਪਤ ਹੁੰਦਾ ਹੈ।

**ਅਥਵਾ :** ਜੇਕਰ ਅੱਠੇ ਪਹਿਰ ਪ੍ਰਮੇਸਰ ਦੇ ਨਾਮ ਨੂੰ (ਆਰਾਧੀਐ) ਆਰਾਧਨਾ ਕਰੀਏ ਤਾਂ ਪੂਰਨ ਸਤਿਗੁਰਾਂ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ।

**ਅਥਵਾ :** ਜਿਹੜਾ ਅੱਠੇ ਪਹਿਰ (ਆਰਾਧੀਐ) ਸਿਮਰਨ ਕਰਨਾ ਹੈ, ਇਹ ਪੂਰਨ ਸਤਿਗੁਰਾਂ ਦੁਆਰਾ ਗਿਆਨ ਪ੍ਰਾਪਤ ਕਰਨਾ ਹੈ ਅਤੇ ਜਿਹੜਾ ਵਿਸਾਰਨਾ ਹੈ, ਇਹ ਮਰਨਾ ਹੈ, ਅਗਿਆਨੀ ਬਣਨਾ ਹੈ।

## ਜਿਤੁ ਘਟਿ ਵਸੈ ਪਾਰਬ੍ਰਹਮ; ਸੋਈ ਸੁਹਾਵਾ ਥਾਉ ॥

ਹੇ ਪਾਰਬ੍ਰਹਮ ਪ੍ਰਮੇਸਰ! (ਜਿਤੁ) ਜਿਸ (ਘਟਿ) ਹਿਰਦੇ ਦੇ ਅੰਦਰ ਤੂੰ (ਵਸੈ) ਵੱਸ ਜਾਂਦਾ ਹੈ, (ਸੋਈ) ਉਹ (ਥਾਉ) ਥਾਂ (ਸੁਹਾਵਾ) ਸੋਭਨੀਕ ਹੋ ਜਾਂਦਾ ਹੈ।

## ਜਮ ਕੰਕਰੁ ਨੇੜਿ ਨ ਆਵਈ; ਰਸਨਾ ਹਰਿ ਗੁਣ ਗਾਉ ॥੧॥

ਹੇ (ਹਰਿ) ਹਰੀ ਜੋ ਰਸਨਾਂ ਕਰਕੇ ਆਪ ਜੀ ਦੇ ਗੁਣਾਂ ਨੂੰ (ਗਾਉ) ਗਾਉਂਦੇ ਹਨ, ਜਮਾਂ ਦੇ ਦੂਤ ਅਜਰਾਈਲ, ਜਬਰਾਈਲ ਆਦਿਕ ਉਨ੍ਹਾਂ ਦੇ ਨੇੜੇ ਨਹੀਂ ਆ ਸਕਦੇ।

## ਸੇਵਾ ਸੁਰਤਿ ਨ ਜਾਣੀਆ; ਨਾ ਜਾਪੈ ਆਰਾਧਿ ॥

ਹੇ ਸੱਚੇ ਪਾਤਸ਼ਾਹ! ਅਸੀਂ ਸਰੀਰ ਕਰਕੇ ਆਪ ਦੀ ਸੇਵਾ ਤੇ (ਸੁਰਤਿ) ਸ੍ਰੇਸ਼ਟ ਪ੍ਰੀਤੀ ਕਰਨੀ ਨਹੀਂ ਜਾਣੀ ਹੈ। **ਵਾ:** ਆਪ ਦੀ ਸੇਵਾ ਦੀ (ਸੁਰਤਿ) ਗਿਆਤ ਨਹੀਂ ਜਾਨਣਾ ਕੀਤੀ ਹੈ ਅਤੇ ਨਾ ਹੀ ਤੈਨੂੰ (ਆਰਾਧਿ) ਆਰਾਧਣਾ (ਜਪੈ) ਜਾਣਦੇ ਹਾਂ।

## ਓਟਿ ਤੇਰੀ ਜਗਜੀਵਨਾ; ਮੇਰੇ ਠਾਕੁਰ ਅਗਮ ਅਗਾਧਿ ॥੨॥

ਹੇ (ਜਗਜੀਵਨਾ) ਜਗਤ ਦੇ ਜੀਵਨ ਰੂਪ ਪ੍ਰਮੇਸਰ! ਅਸੀਂ ਤਾਂ ਚਿੱਤ ਵਿੱਚ ਆਪ ਜੀ ਦੀ ਓਟ ਲਈ ਹੈ। ਹੇ ਮੇਰੇ (ਠਾਕੁਰ) ਸੁਆਮੀ! ਆਪ ਮਨ ਕਰਕੇ (ਅਗਮ) ਗੰਮਤਾ ਤੋਂ ਰਹਿਤ ਹੋ, (ਅਗਾਧਿ) ਡੂੰਘੇ ਹੋ। ਆਪ ਜੀ ਨੂੰ ਬੁੱਧੀ ਦੀਆਂ ਚਤੁਰਾਈਆਂ ਕਰਕੇ ਨਹੀਂ ਪਾਇਆ ਜਾ ਸਕਦਾ।

## ਭਏ ਕ੍ਰਿਪਾਲ ਗੁਸਾਈਆ; ਨਠੇ ਸੋਗ ਸੰਤਾਪ ॥

ਜਿੰਨ੍ਹਾਂ ਤੇ ਹੇ (ਗੁਸਾਈਆ) ਪ੍ਰਮੇਸਰ! ਆਪ ਕ੍ਰਿਪਾਲ (ਭਏ) ਹੋਏ ਹੋ, ਉਹਨਾਂ ਦੇ ਵਿਛੋੜੇ ਆਦਿ ਦੇ ਸੋਗ ਅਤੇ (ਸੰਤਾਪ) ਆਧੀ, ਬਿਆਧੀ, ਉਪਾਧੀ ਆਦਿਕ ਤਪਾਉਣ ਵਾਲੇ ਜੋ ਤਾਪ ਸਨ **ਵਾ:** ਜਿਹੜੇ ਜੰਮਣ-ਮਰਨ ਦੇ ਸੰਤਾਪ ਸਨ, ਉਹ ਸਭ (ਨਠੇ) ਨੱਠ ਗਏ ਭਾਵ ਨਾਸ਼ ਹੋ ਗਏ ਹਨ।

## ਤਾਤੀ ਵਾਉ ਨ ਲਗਈ; ਸਤਿਗੁਰਿ ਰਖੇ ਆਪਿ ॥੩॥

ਹੇ ਸਤਿਗੁਰੂ ਜੀ! ਜਿੰਨ੍ਹਾਂ ਨੂੰ ਆਪ ਕਿਰਪਾ ਕਰਕੇ (ਰਖੇ) ਰਖਦੇ ਹੋ, ਉਹਨਾਂ ਨੂੰ ਮਾਤਾ ਦੇ ਗਰਭ ਦੀ (ਤਾਤੀ) ਤੱਤੀ (ਵਾਉ) ਹਵਾ ਨਹੀਂ ਲੱਗਦੀ ਹੈ। **ਵਾ:** ਇੱਥੇ ਕਿਸੇ ਪ੍ਰਕਾਰ ਦੀ ਈਰਖਾ ਦੀ ਅਤੇ ਪ੍ਰਲੋਕ ਵਿੱਚ ਜਮਾਂ ਦੀ, ਨਰਕਾਂ ਦੀ ਤੱਤੀ ਵਾ ਨਹੀਂ ਲੱਗਦੀ। **ਵਾ:** ਪ੍ਰਤੱਖ ਵੀ ਤੱਤੀ ਲੋਅ ਨਹੀਂ ਲੱਗਦੀ ਹੈ।

## ਗੁਰੁ ਨਾਰਾਇਣੁ ਦਯੁ ਗੁਰੁ; ਗੁਰੁ ਸਚਾ ਸਿਰਜਣਹਾਰੁ ॥

*(ਦਈਉ ਬੋਲੋ)*

ਹੇ ਭਾਈ! (ਗੁਰੁ ਨਾਰਾਇਣੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਆਪ ਪ੍ਰਮੇਸਰ ਦਾ ਰੂਪ ਹਨ।

**ਆਪਿ ਨਰਾਇਣੁ ਕਲਾ ਧਾਰ ਜਗ ਮਹਿ ਪਰਵਰਿਯਉ॥** *(ਅੰਗ : ੧੩੯੫)*

**ਵਾ:** (ਗੁਰੁ) ਸਤਿਗੁਰਾਂ ਵਿੱਚ ਅਵਿਦਿਆ ਰੂਪ (ਰਾਇਣੁ) ਰਾਤ (ਨਾ) ਨਹੀਂ ਹੈ। ਆਪ ਤਾਂ ਸੂਰਜ ਰੂਪ ਹਨ। (ਦਯੁ ਗੁਰੁ) ਜੋ ਪ੍ਰਮੇਸਰ (ਦਯੁ) ਦਿਆਲੂ **ਵਾ:** ਪ੍ਰੇਰਕ ਹੈ ਉਹ (ਗੁਰੁ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਹੀ ਰੂਪ ਹੈ। (ਗੁਰੁ ਸਚਾ ਸਿਰਜਣਹਾਰੁ) ਸਤਿਗੁਰੂ ਸਾਹਿਬ ਜੀ ਤਾਂ ਸਚਾ ਜੋ ਨਿਰਗੁਣ ਹੈ ਤੇ ਸਿਰਜਣਹਾਰ ਜੋ ਸਰਗੁਣ ਹੈ, ਉਸ ਦਾ ਹੀ ਰੂਪ ਹਨ **ਵਾ:** ਗੁਰੂ ਸਾਹਿਬ ਆਪ ਸੱਚੇ ਜਗਤ ਨੂੰ (ਸਿਰਜਣਹਾਰ) ਰਚਣ ਵਾਲੇ ਹਨ। **ਵਾ:** ਸੰਸਾਰ ਤੇ ਤਾਈਂ ਸੱਚਾ ਗਿਆਨ ਰਚਣ ਵਾਲੇ ਹਨ।

## ਗੁਰਿ ਤੁਠੈ ਸਭ ਕਿਛੁ ਪਾਇਆ;<br>ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥

ਜਿਸ ਕਿਸੇ ਨੇ ਵੀ ਸਭ (ਕਿਛੁ) ਕੁਝ ਭਾਵ ਧਰਮ, ਅਰਥ, ਕਾਮ, ਮੋਖ ਆਦਿਕ ਨੂੰ (ਪਾਇਆ) ਪ੍ਰਾਪਤ

ਕੀਤਾ ਹੈ, ਉਸਨੇ (ਗੁਰਿ) ਸਤਿਗੁਰੂ ਸਾਹਿਬ ਜੀ ਦੀ (ਤੁਠੈ) ਪ੍ਰਸੰਨਤਾ ਕਰਕੇ ਹੀ ਪਾਉਣਾ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਕਿ ਹੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀਉ ! ਅਸੀਂ ਜਨ ਆਪ ਜੀ ਤੋਂ (ਸਦ) ਸੈਂਕੜੇ ਵਾਲੀ ਬਲਿਹਾਰ ਜਾਈਏ।

## ਗਉੜੀ ਮਾਝ ਮਹਲਾ ੫ ॥

## ਹਰਿ ਰਾਮ ਰਾਮ ਰਾਮ; ਰਾਮਾ ॥

(ਰਾਮਾ) ਹੇ ਭਾਈ ! ਜੋ ਰਮਿਆ ਹੋਇਆ (ਹਰਿ) ਹਰੀ ਪ੍ਰਮੇਸਰ ਹੈ, ਉਹ (ਰਾਮ) ਸਤਜੁਗ ਵਿੱਚ ਵੀ ਸੀ, (ਰਾਮ) ਤ੍ਰੇਤੇ ਵਿੱਚ ਵੀ ਸੀ, (ਰਾਮ) ਦੁਆਪਰ ਵਿੱਚ ਵੀ ਸੀ ਅਤੇ ਉਹ ਕਲਜੁਗ ਵਿੱਚ ਵੀ ਹੈ।

**ਅਥਵਾ :** (ਰਾਮਾ) ਹੇ ਪਿਆਰੇ! ਜੋ (ਹਰਿ) ਹਰੀ (ਰਾਮ) 'ਰਮਾ ਰਮੰਤੀ ਰਾਮਾ' ਭਾਵ ਵਿਆਪਕ ਰਾਮ ਹੈ, ਉਹ (ਰਾਮ) ਬਾਗ ਦੀ ਨਿਆਈਂ (ਰਾਮ) ਆਨੰਦ ਦੇਣ ਵਾਲਾ ਹੈ।

## ਜਪਿ; ਪੂਰਨ ਹੋਏ ਕਾਮਾ ॥੧॥ ਰਹਾਉ ॥

ਜਿਹੜੇ ਹਰੀ ਪ੍ਰਮੇਸਰ ਦੇ ਤਾਈਂ ਮਨ ਕਰਕੇ, ਬਾਣੀ ਕਰਕੇ, ਰੋਮ-ਰੋਮ ਕਰਕੇ ਅਤੇ ਸੁਆਸਾਂ ਨਾਲ (ਜਪਿ) ਜਪਦੇ ਹਨ, ਉਹਨਾਂ ਦੇ ਸਾਰੇ (ਕਾਮਾ) ਕੰਮ ਪੂਰੇ ਹੋ ਜਾਂਦੇ ਹਨ।

## ਰਾਮ ਗੋਬਿੰਦ ਜਪੇਦਿਆ; ਹੋਆ ਮੁਖੁ ਪਵਿਤ੍ਰ ॥

ਹੇ ਭਾਈ ! ਜੋ (ਰਾਮ) 'ਰਮਾ ਰਮੰਤੀ ਰਾਮਾ' ਭਾਵ ਵਿਆਪਕ ਰਾਮ ਹੈ ਤੇ (ਗੋਬਿੰਦ) ਇੰਦ੍ਰੀਆਂ ਦਾ ਪ੍ਰਕਾਸ਼ਕ ਚੇਤਨ ਹੈ। ਉਸਦਾ (ਜਪੇਦਿਆ) ਜਾਪ ਕਰਦਿਆਂ ਹੋਇਆਂ, ਇਹ ਮੁਖ ਪਵਿੱਤਰ ਹੋ ਜਾਂਦਾ ਹੈ।

## ਹਰਿ ਜਸੁ ਸੁਣੀਐ ਜਿਸ ਤੇ; ਸੋਈ ਭਾਈ ਮਿਤ੍ਰੁ ॥੧॥

ਜਿਸ ਪਿਆਰੇ ਦੇ (ਤੇ) ਪਾਸੋਂ (ਹਰਿ) ਹਰੀ ਦਾ ਜਸ, ਕੀਰਤਨ ਸੁਣੀਏ, (ਸੋਈ) ਉਹੀ ਸਾਡਾ ਅੰਮਾ ਦਾ ਜਾਇਆ (ਭਾਈ) ਭਰਾ ਅਤੇ ਸਾਡਾ (ਮਿਤ੍ਰੁ) ਸੱਜਣ ਮਿੱਤਰ ਹੈ।

## ਸਭਿ ਪਦਾਰਥ ਸਭਿ ਫਲਾ; ਸਰਬ ਗੁਣਾ ਜਿਸੁ ਮਾਹਿ ॥

ਉਹਨਾਂ ਨੂੰ ਧਰਮ, ਅਰਥ, ਕਾਮ, ਮੋਖ ਆਦਿਕ (ਸਭਿ) ਸਾਰੇ ਪਦਾਰਥ ਅਤੇ ਨਾਮ ਪਦਾਰਥ, ਗਿਆਨ ਪਦਾਰਥ, ਪ੍ਰੇਮ ਪਦਾਰਥ, ਮੁਕਤ ਪਦਾਰਥ ਆਦਿ (ਸਭਿ) ਸਾਰੇ (ਫਲਾ) ਫਲ ਵੀ ਮਿਲ ਗਏ ਹਨ, ਜਿਸ ਦੇ ਗੁਰੂ (ਮਾਹਿ) ਵਿੱਚ (ਸਰਬ) ਸਾਰੇ ਗੁਣ ਹਨ, ਐਸਾ ਗੁਰੂ ਆਪ ਗੋਬਿੰਦ ਰੂਪ ਹੈ।

**ਗੁਰੁ ਪਰਮੇਸਰੁ ਏਕੋ ਜਾਣੁ ॥** *(ਅੰਗ : ੮੬੪)*

## ਕਿਉ ਗੋਬਿੰਦ ਮਨਹੁ ਵਿਸਾਰੀਐ; ਜਿਸੁ ਸਿਮਰਤ ਦੁਖ ਜਾਹਿ ॥੨॥

ਹੇ ਭਾਈ ! ਉਸ ਗੋਬਿੰਦ ਰੂਪ ਗੁਰੂ ਨੂੰ ਕਿਉਂ (ਮਨਹੁ) ਮਨ ਵਿੱਚੋਂ (ਵਿਸਾਰੀਐ) ਭੁਲਾਉਣਾ ਕਰੀਏ, ਜਿਸਦਾ ਧਿਆਨ ਕਰਨ ਕਰਕੇ ਜੰਮਣ-ਮਰਨ ਦਾ ਦੁੱਖ ਚਲਿਆ ਜਾਂਦਾ ਹੈ। ਅਤੇ

## ਜਿਸੁ ਲੜਿ ਲਗਿਐ ਜੀਵੀਐ; ਭਵਜਲੁ ਪਾਈਐ ਪਾਰਿ ॥

ਜਿਸ ਸਤਿਗੁਰਾਂ ਦੇ ਸ਼ਰਨ ਰੂਪ (ਲੜਿ) ਪੱਲੇ ਲੱਗਿਆਂ ਹੋਇਆ (ਜੀਵੀਐ) ਜਿਉਂਦੇ ਹੋ ਜਾਈਦਾ ਹੈ **ਵਾ:**

ਜੀਵਨ ਮੁਕਤ ਹੋ ਜਾਈਦਾ ਹੈ। ਤੇ (ਭਵਜਲੁ) ਸੰਸਾਰ ਸਮੁੰਦਰ ਤੋਂ ਪਾਰ (ਪਾਈਐ) ਪੈ ਜਾਈਦਾ ਹੈ ਭਾਵ ਮੁਕਤ ਹੋ ਜਾਈਦਾ ਹੈ।

## ਮਿਲਿ ਸਾਧੂ ਸੰਗਿ ਉਧਾਰੁ ਹੋਇ; ਮੁਖ ਊਜਲ ਦਰਬਾਰਿ ॥੩॥

ਹੇ ਭਾਈ ! (ਸਾਧੂ) ਮਹਾਤਮਾਂ ਜਨਾਂ ਦੀ (ਸੰਗਿ) ਸੰਗਤ ਵਿੱਚ ਮਿਲ ਕਰਕੇ ਸਤਿਗੁਰਾਂ ਦੀ ਓਟ ਲੈਣਾ ਕਰ, ਇਸ ਤਰ੍ਹਾਂ (ਉਧਾਰੁ ਹੋਇ) ਉਧਾਰ ਹੋਵੇਗਾ। **ਵਾ:** ਇਸ ਲੋਕ ਵਿੱਚ ਵਿਸ਼ਿਆਂ ਤੋਂ ਉਧਾਰ ਹੋ ਜਾਵੇਗਾ ਅਤੇ (ਦਰਬਾਰਿ) ਸਚਖੰਡ ਵਿੱਚ ਵੀ ਉਜਲਾ ਮੁਖ ਹੋਵੇਗਾ।

## ਜੀਵਨ ਰੂਪ ਗੋਪਾਲ ਜਸੁ; ਸੰਤ ਜਨਾ ਕੀ ਰਾਸਿ ॥

(ਗੋਪਾਲ) ਪ੍ਰਮੇਸਰ ਦਾ ਜਸ ਕਰਨਾ ਹੀ ਅਸਲੀ (ਜੀਵਨ) ਜਿੰਦਗੀ ਰੂਪ ਹੈ ਅਤੇ ਇਹੀ ਸੰਤ ਜਨਾਂ ਦੀ (ਰਾਸਿ) ਪੂੰਜੀ ਹੈ।

**ਅਥਵਾ :** (ਜੀਵਨ ਰੂਪ) ਚੇਤਨ ਸਰੂਪ (ਗੋਪਾਲ) ਪ੍ਰਮੇਸਰ ਦਾ ਜਸ ਕਰਨਾ ਹੀ ਉਸਦੀ ਪ੍ਰਾਪਤੀ ਦਾ ਕਾਰਨ ਹੈ ਅਤੇ ਇਹੀ ਸੰਤ ਜਨਾ ਦੀ (ਰਾਸਿ) ਸ਼ਰਧਾ ਹੈ, (ਰਾਸਿ) ਪੂੰਜੀ ਹੈ।

## ਨਾਨਕ ਉਬਰੇ ਨਾਮੁ ਜਪਿ; ਦਰਿ ਸਚੈ ਸਾਬਾਸਿ ॥੪॥੩॥੧੭੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ ਮਹਾਂਪੁਰਖ ਪ੍ਰਮੇਸਰ ਦਾ ਨਾਮ ਦਾ (ਜਪਿ) ਜਾਪ ਕਰਕੇ (ਉਬਰੇ) ਬਚ ਗਏ ਹਨ ਅਤੇ (ਸਚੈ) ਸੱਚੀ (ਦਰਿ) ਦਰਗਾਹ ਵਿੱਚ ਉਹਨਾਂ ਦਾ (ਸਾਬਾਸਿ) ਧੰਨਵਾਦ ਕੀਤਾ ਜਾਂਦਾ ਹੈ। **ਵਾ:** ਉਹ ਧੰਨਤਾ ਦੇ ਯੋਗ ਕੀਤੇ ਜਾਂਦੇ ਹਨ।

## ਗਉੜੀ ਮਾਝ ਮਹਲਾ ੫ ॥

## ਮੀਠੇ ਹਰਿ ਗੁਣ, ਗਾਉ ਜਿੰਦੂ; ਤੂੰ ਮੀਠੇ ਹਰਿ ਗੁਣ ਗਾਉ ॥

ਹੇ ਮੇਰੀ (ਜਿੰਦੂ) ਜਿੰਦ ! ਸਾਰਿਆਂ ਦੇ (ਗਾਉ) ਗਾਉਣੇ ਯੋਗ ਜੋ (ਹਰਿ) ਹਰੀ ਦੇ ਗੁਣ ਹਨ, ਉਹ (ਮੀਠੇ) ਮਿੱਠੇ ਹਨ, ਤੂੰ ਵਿਸ਼ਿਆਂ ਦੇ ਰਸਾਂ ਨੂੰ (ਮੀਠੇ) *ਮਿੱਠੇ ਤੇਲੀਏ ਦੀ ਨਿਆਈਂ ਝੂਠ ਜਾਣ ਕਰਕੇ (ਹਰਿ) ਹਰੀ ਦੇ ਗੁਣਾਂ ਨੂੰ (ਗਾਉ) ਗਾਉਣਾ ਕਰ ਕਿਉਂਕਿ;

**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥** *(ਅੰਗ : ੩੨੧)*

ਸਾਰੀਆਂ ਮਿੱਠੀਆਂ ਵਸਤੂਆਂ ਖਾਣ ਮਗਰੋਂ ਬੇ-ਰਸੀ ਹੀ ਕਰਦੀਆਂ ਹਨ, ਪਰ ਪ੍ਰਮੇਸਰ ਦਾ ਮਿੱਠਾ ਨਾਮ ਸਾਰੀਆਂ ਬੇ-ਰਸੀਆਂ ਦੂਰ ਕਰ ਦਿੰਦਾ ਹੈ। ਜਾਂ ਫਿਰ

**ਸਭ ਹਰ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥** *(ਅੰਗ : ੧੬੬)*

ਰਸਗੁੱਲੇ ਸ਼ਹਿਦ ਆਦਿਕ ਸਾਰੀਆਂ ਵਸਤੂਆਂ ਤੇ ਸਾਰੇ ਰਸਾਂ ਦੀ ਮਿਠਾਸ ਨੂੰ ਮੂੰਹ ਨਾਲ ਲਾਉਣ ਤੋਂ ਜਿੰਨਾ ਰਸ ਪ੍ਰਾਪਤ ਹੁੰਦਾ ਹੈ ਇੰਨਾਂ ਰਸ ਪ੍ਰਮੇਸਰ ਦੇ ਗੁਣ ਗਾਉਣ ਵਾਲਿਆਂ ਦੀ ਰਸਨਾ ਤੇ ਆਪਣੇ-ਆਪ ਭਾਵ ਬਿਨਾਂ ਕਿਸੇ ਪਦਾਰਥ ਦੇ ਖਾਧਿਆਂ ਆਉਣ ਲੱਗ ਪੈਂਦਾ ਹੈ। ਇਸ ਲਈ,

**ਅਥਵਾ :** ਹੇ ਮੇਰੀ (ਜਿੰਦੂ) ਜਿੰਦ ! (ਹਰਿ) ਪ੍ਰਮੇਸਰ ਦੇ (ਮੀਠੇ) ਮਿੱਠੇ ਗੁਣਾਂ ਨੂੰ (ਗਾਉ) ਗਾਉਣਾ ਕਰ, ਤੂੰ ਮਨ ਬਾਣੀ ਕਰਕੇ ਵਾਰ-ਵਾਰ ਵਾਹਿਗੁਰੂ ਦਾ (ਮੀਠੇ) ਪਿਆਰ ਪੈਦਾ ਕਰਨ ਵਾਲੇ ਹਰੀ ਦੇ ਗੁਣਾਂ ਨੂੰ (ਗਾਉ) ਗਾਉਣਾ ਕਰ।

* **ਮਿੱਠਾ ਤੇਲੀਆ :** ਇਹ ਇੱਕ ਪ੍ਰਕਾਰ ਦਾ ਜ਼ਹਿਰ ਹੈ, ਜੋ ਸ਼ਹਿਦ ਦੀ ਨਿਆਈਂ ਮਿੱਠਾ ਕਰਕੇ ਮੰਨਿਆ ਹੈ।

**ਅਥਵਾ :** ਜੋ (ਮੀਠੇ) ਪਿਆਰਾ ਹਰੀ ਸਾਰਿਆਂ ਵਿੱਚ (ਗੁਣ) ਗਿਆਨ ਸਰੂਪ ਹੈ ਅਤੇ ਸਾਰਿਆਂ ਦਾ (ਗਾਉ) ਸਥਾਨ ਰੂਪ ਹੈ। ਹੇ ਜਿੰਦ! ਤੂੰ ਉਸ ਹਰੀ ਦੇ ਮਿੱਠੇ ਗੁਣਾਂ ਨੂੰ (ਗਾਉ) ਗਾਉਣਾ ਕਰ।

## ਸਚੇ ਸੇਤੀ ਰਤਿਆ; ਮਿਲਿਆ ਨਿਥਾਵੇ ਥਾਉ ॥੧॥ ਰਹਾਉ ॥

(ਸਚੇ) ਅਕਾਲ ਪੁਰਖ ਦੇ (ਸੇਤੀ) ਨਾਲ (ਰਤਿਆ) ਰੰਗਿਆ ਹੋਇਆ, ਇਸ ਨਿਥਾਵੇ ਜੀਵ ਨੂੰ ਸਰੂਪ ਰੂਪ, ਅਧਿਸ਼ਠਾਨ ਰੂਪ (ਥਾਉ) ਥਾਂ ਮਿਲ ਜਾਂਦਾ ਹੈ। ਜਿਹੜਾ ਕਿ ਅੱਗੇ,

**ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥** *(ਅੰਗ : ੧੦੦੫)*

ਸਰੂਪ ਰੂਪ ਥਾਂ ਤੋਂ ਰਹਿਤ ਹੋ ਕੇ ਉੱਠ-ਉੱਠ ਕੇ ਬਾਰ-ਬਾਰ ਧਾਉਂਦਾ ਸੀ ਭਾਵ ਜੰਮਦਾ-ਮਰਦਾ ਸੀ।

## ਹੋਰਿ ਸਾਦ ਸਭਿ ਫਿਕਿਆ; ਤਨੁ ਮਨੁ ਫਿਕਾ ਹੋਇ ॥

ਹੋਰ ਜਿੰਨੇ ਵੀ ਸਵਾਦ ਹਨ, ਇਹ (ਸਭਿ) ਸਾਰੇ ਫਿੱਕੇ ਹਨ, ਬੇ-ਰਸੀ ਪੈਦਾ ਕਰਨ ਵਾਲੇ ਹਨ। **ਵਾ:** ਫੇਂਕ ਦੇਣ ਵਾਲੇ ਹਨ। ਇਹਨਾਂ ਦੀ ਸੰਗਤ ਕਰਕੇ ਅਤੇ ਫਿੱਕਾ ਬੋਲਣ ਵਾਲਿਆਂ ਦੇ ਨਾਲ ਸੰਗ ਕਰਕੇ ਤਨ ਵੀ ਫਿੱਕਾ ਹੋ ਜਾਂਦਾ ਹੈ ਤੇ ਮਨ ਵੀ ਬੇ-ਰਸੀ ਵਾਲਾ ਹੋ ਜਾਂਦਾ ਹੈ।

## ਵਿਣੁ ਪਰਮੇਸਰ ਜੋ ਕਰੇ; ਫਿਟੁ ਸੁ ਜੀਵਣੁ ਸੋਇ ॥੧॥

(ਜੋ) ਜਿਹੜਾ ਪ੍ਰਮੇਸਰ ਦੇ ਭਜਨ ਤੋਂ (ਵਿਣੁ) ਬਿਨਾਂ ਹੋਰ ਚੀਜਾਂ ਨੂੰ ਮਿੱਠੀਆਂ ਜਾਣ ਕੇ ਉਹਨਾਂ ਦਾ ਅਨੁਭਵ (ਕਰੇ) ਕਰਦਾ ਹੈ, ਉਹਨਾਂ ਨੂੰ ਪ੍ਰਾਪਤ ਕਰਦਾ ਹੈ। (ਸੁ) ਉਸ ਦੇ (ਜੀਵਣੁ) ਜੀਵਨ ਤੇ (ਸੋਇ) ਸੋਭਾ ਨੂੰ (ਫਿਟੁ) ਫਿਟੇ ਮੂੰਹ ਹੈ, ਲਾਹਨਤ ਹੈ।

**ਅਥਵਾ :** (ਜੋ) ਜਿਹੜਾ ਕਹਿੰਦਾ ਹੈ ਕਿ ਮੈਂ ਪ੍ਰਮੇਸਰ ਤੋਂ (ਵਿਣੁ) ਬਿਨਾਂ ਕੁਝ (ਕਰੇ) ਕਰ ਸਕਦਾ ਹਾਂ, (ਸੁ) ਉਸਦਾ ਜੀਵਨ ਤੇ ਉਸਦੀ (ਸੋਇ) ਸੋਭਾ ਵੀ (ਫਿਟੁ) ਫਿਟਕਾਰ ਯੋਗ ਹੈ।

## ਅੰਚਲੁ ਗਹਿ ਕੈ ਸਾਧ ਕਾ; ਤਰਣਾ ਇਹੁ ਸੰਸਾਰੁ ॥

(ਸਾਧ) ਸਾਧੂ ਮਹਾਤਮਾ ਦੀ ਸ਼ਰਨ ਰੂਪ **ਵਾ:** ਉਪਦੇਸ਼ ਰੂਪ (ਅੰਚਲੁ) ਪੱਲਾ ਪਕੜ ਕੇ (ਇਹੁ) ਇਸ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ। ਇਸ ਲਈ,

## ਪਾਰਬ੍ਰਹਮ ਆਰਾਧੀਐ; ਉਧਰੈ ਸਭ ਪਰਵਾਰੁ ॥੨॥

ਉਨ੍ਹਾਂ ਸਾਧੂ ਮਹਾਤਮਾ ਦੀ ਸੰਗਤ ਕਰਕੇ (ਪਾਰਬ੍ਰਹਮ) ਵਾਹਿਗੁਰੂ ਪ੍ਰਮੇਸਰ ਨੂੰ (ਆਰਾਧੀਐ) ਆਰਾਧਨਾ ਕਰੀਏ **ਵਾ:** ਉਹ ਸੰਤ ਮਹਾਤਮਾ ਦੱਸਦੇ ਹਨ ਕਿ ਜੋ (ਪਾਰਬ੍ਰਹਮ) ਵਾਹਿਗੁਰੂ ਪ੍ਰਮੇਸਰ ਹੈ, ਉਸਨੂੰ ਭਾਵਨਾ ਨਾਲ (ਆਰਾਧੀਐ) ਚੇਤੇ ਕਰੀਏ, ਫਿਰ (ਸਭ) ਸਾਰਾ ਪਰਿਵਾਰ ਵੀ ਸੰਸਾਰ ਦੀ ਵਾੜ ਤੋਂ ਪਰੇ ਹੋ ਕੇ (ਉਧਰੈ) ਉਧਰ ਜਾਈਦਾ ਹੈ, ਮੁਕਤ ਹੋ ਜਾਈਦਾ ਹੈ।

**ਸਭੁ ਪਰਵਾਰੁ ਚੜਾਇਆ ਬੇੜੇ ॥** *(ਅੰਗ : ੩੩੭)*

ਜਿਵੇਂ ਭਗਤ ਕਬੀਰ ਜੀ ਨੇ ਆਪਣੇ ਪਰਿਵਾਰ ਤੇ ਸੰਬੰਧੀਆਂ ਦੇ ਪਰਿਵਾਰ ਦਾ ਵੀ ਉਧਾਰ ਕਰ ਲਿਆ ਸੀ।

## ਸਾਜਨੁ ਬੰਧੁ ਸੁਮਿਤ੍ਰੁ ਸੋ; ਹਰਿ ਨਾਮੁ ਹਿਰਦੈ ਦੇਇ ॥

ਸਾਡਾ (ਸੋ) ਉਹੋ ਹੀ ਮਾਤਾ ਦਾ ਗਰਭ ਦਾ (ਸਾਜਨੁ) ਸੱਜਣ ਹੈ, ਇਸ ਲੋਕ ਦਾ (ਬੰਧੁ) ਸੰਬੰਧੀ ਹੈ ਅਤੇ ਪ੍ਰਲੋਕ ਦਾ (ਸੁਮਿਤ੍ਰੁ) ਸ੍ਰੇਸ਼ਟ ਮਿੱਤਰ ਹੈ **ਵਾ:** 'ਸੱਜਣ' ਉਹ ਹੁੰਦਾ ਹੈ ਜਿਸ ਦੇ ਨਾਲ ਆਪ ਪਿਆਰ ਕਰੀਏ ਤੇ ਉਹ ਵੀ ਅੱਗੋਂ ਪਿਆਰ ਕਰੇ। 'ਸੱਜਣ ਬੰਧ' ਉਹ ਹੁੰਦਾ ਹੈ, ਜਿਸ ਨਾਲ ਭਾਵੇਂ ਪਿਆਰ ਨਾ ਵੀ ਕਰੀਏ ਪਰ ਫਿਰ ਵੀ ਉਹ ਸੱਜਣਤਾ ਰੱਖੇ ਅਤੇ 'ਸੱਜਣ ਬੰਧ ਸ੍ਰੇਸ਼ਟ ਮਿੱਤਰ' ਉਹ ਹੁੰਦਾ ਹੈ। ਜਿਸ ਨਾਲ ਭਾਵੇਂ ਕਿੰਨਾ ਵੈਰ ਕਰੀਏ ਪਰ ਫਿਰ ਵੀ ਉਹ ਅੱਗੋਂ ਪਿਆਰ ਹੀ ਕਰੇ। ਇਸ ਪ੍ਰਕਾਰ ਸਾਡਾ ਸੱਜਣ, ਬੰਧ, (ਸੱਜਣ ਬੰਧ ਸ੍ਰੇਸ਼ਟ ਮਿੱਤਰ) (ਸੋ) ਉਹੀ ਹੈ ਜੋ ਹਰੀ ਦਾ ਨਾਮ ਹਿਰਦੇ ਵਿੱਚ ਬਖਸ਼ ਦੇਵੇ ਅਤੇ

## ਅਉਗਣ ਸਭਿ ਮਿਟਾਇ ਕੈ; ਪਰਉਪਕਾਰੁ ਕਰੇਇ ॥੩॥

ਸਾਡੇ ਬੇਅੰਤ ਜਨਮਾਂ ਦੇ ਸਾਰੇ ਔਗੁਣਾਂ ਨੂੰ (ਮਿਟਾਇ) ਮੇਟ ਕਰਕੇ ਪ੍ਰਮੇਸਰ ਦੇ ਨਾਮ ਵਿੱਚ ਜੋੜ ਦੇਵੇ, ਐਸਾ ਪਰਉਪਕਾਰ ਕਰੇ। **ਵਾ:** (ਪਰਉਪਕਾਰ) 'ਪਰ' ਨਾਮ ਦੁਸ਼ਮਣ ਦਾ ਹੈ, ਜਿਹੜਾ ਦੁਸ਼ਮਣ ਆਦਮੀ ਹੋਵੇ, ਉਸ ਉੱਤੇ ਵੀ ਉਪਕਾਰ ਕਰੇ। ਕਿਉਂਕਿ;

**ਬੁਰੇ ਨਾਲ ਬੁਰਿਆਈ ਕਰਨੀ, ਮੁਆਫ ਕਰਨ ਕਈ ਸਿਆਣੇ।**
**ਬੁਰੇ ਨਾਲ ਫਿਰ ਨੇਕੀ ਕਰਨੀ, ਇਹ ਗੁਰ ਨਾਨਕ ਜਾਣੇ।** *(ਲੌਕਿਕ ਪ੍ਰਮਾਣ)*

ਐਸਾ ਪਰਉਪਕਾਰ ਕਰੇ।

## ਮਾਲੁ ਖਜਾਨਾ ਥੇਹੁ ਘਰ; ਹਰਿ ਕੇ ਚਰਨ ਨਿਧਾਨ ॥

ਸਾਡੇ ਲਈ ਤਾਂ (ਮਾਲੁ) ਗਾਵਾਂ, ਮੱਝਾਂ, ਹਾਥੀ, ਘੋੜੇ ਆਦਿਕ (ਖਜਾਨਾ) ਰੋਕੜੀ ਆਦਿਕ (ਥੇਹੁ) ਥਾਂ, ਜਮੀਨ ਆਦਿਕ ਤੇ ਘਰ ਆਦਿਕ ਸਾਰੇ (ਨਿਧਾਨ) ਖਜਾਨੇ (ਹਰਿ) ਪ੍ਰਮੇਸਰ ਦੇ ਚਰਨ ਹੀ ਹਨ ਭਾਵ ਸਾਡੇ ਵਾਸਤੇ ਮਹਾਰਾਜ ਦੇ ਚਰਨਾਂ ਦੀ ਓਟ ਹੀ ਸਭ ਕੁਝ ਹੈ। ਬਾਕੀ ਜੋ ਮਾਲ, ਖਜਾਨੇ, ਥਾਂ, ਘਰ ਹਨ ਇਹ ਸਾਰੇ ਅੰਤ ਨੂੰ ਨਾਸ਼ ਹੋ ਜਾਣੇ ਹਨ।

**ਅਥਵਾ :** ਹਰੀ ਦੇ ਚਰਨ ਹੀ (ਨਿਧ) ਨਿਧੀਆਂ ਦਾ (ਆਨ) ਘਰ ਹਨ, ਜਿਨ੍ਹਾਂ ਪੁਰਖਾਂ ਨੂੰ ਹਰੀ ਪ੍ਰਮੇਸਰ ਦੇ ਚਰਨ ਪ੍ਰਾਪਤ ਹੋ ਗਏ, ਉਹ ਸਭ ਮਾਲਾਂ ਦੇ ਮਾਲਕ ਹਨ। ਉਹਨਾਂ ਕੋਲ (ਮਾਲੁ) ਮੁਕਤੀ ਰੂਪ ਕਾਮਧੇਨ ਗਊ ਤੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਘੋੜੇ ਹਨ, ਉਹਨਾਂ ਪਾਸ ਨਾਮ ਰੂਪ (ਖਜਾਨਾ) ਰੋਕੜੀ ਹੈ, ਉਹਨਾਂ ਨੂੰ ਸਰੂਪ ਰੂਪ (ਥੇਹੁ) ਥਾਂ ਅਤੇ ਤੁਰੀਆਂ ਪਦ ਰੂਪ ਘਰ ਪ੍ਰਾਪਤ ਹੋਇਆ ਹੈ। ਇਸ ਪ੍ਰਕਾਰ ਜਿੰਨ੍ਹਾਂ ਨੂੰ ਹਰੀ ਦੇ ਚਰਨਾਂ ਦਾ ਖਜਾਨਾ ਪ੍ਰਾਪਤ ਹੋਇਆ ਹੈ, ਉਹਨਾਂ ਨੂੰ ਇਹ ਸਾਰੇ ਗੁਣ ਪ੍ਰਾਪਤ ਹੋ ਗਏ ਹਨ। ਪੰਜਵੇਂ ਪਾਤਸ਼ਾਹ ਜੀ ਆਪ ਦੇ ਵੱਲੋਂ ਬੇਨਤੀ ਕਰਕੇ ਸਾਨੂੰ ਬੇਨਤੀ ਕਰਨ ਦੀ ਜਾਚ ਦੱਸਦੇ ਹਨ।

## ਨਾਨਕੁ ਜਾਚਕੁ, ਦਰਿ ਤੇਰੈ ਪ੍ਰਭ; ਤੁਧਨੋ ਮੰਗੈ ਦਾਨੁ ॥੪॥੪॥੧੭੨॥

*(ਪ੍ਰਭ ਦੇਹਲੀ ਦੀਪਕ ਹੈ)*

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ ਅਕਾਲ ਪੁਰਖ ਜੀ ਅਸੀਂ ਤੇਰੇ ਦਰ ਤੇ ਜਾਚਕ, ਸੇਵਕ ਹਾਂ। ਮਹਾਰਾਜ ਜੀ ! ਤੁਹਾਡੇ ਪਾਸੋਂ ਕਿਸੇ ਨੇ ਧਨ ਮੰਗਿਆ ਹੈ, ਕਿਸੇ ਨੇ ਪਦਾਰਥ

ਮੰਗੇ ਹਨ, ਕਿਸੇ ਨੇ ਦੁਨੀਆਂ ਦੀ ਸੋਭਾ ਤੇ ਵਡਿਆਈ ਮੰਗੀ ਹੈ, ਕਿਸੇ ਨੇ ਇਲਮ ਮੰਗਿਆ ਹੈ, ਕਿਸੇ ਨੇ ਸਰੂਪ ਮੰਗਣਾ ਕੀਤਾ ਹੈ ਪਰ ਅਸੀਂ ਮਹਾਰਾਜ (ਤੁਧਨੋ) ਤੁਹਾਨੂੰ ਹੀ ਦਾਨ ਵਿੱਚ (ਮੰਗੈ) ਮੰਗਦੇ ਹਾਂ। ਕਿਰਪਾ ਕਰਕੇ ਤੁਸੀਂ ਸਾਨੂੰ ਪ੍ਰਾਪਤ ਹੋ ਜਾਵੋ, ਸਾਡੀ ਇਹ ਬੇਨਤੀ ਪ੍ਰਵਾਨ ਕਰੋ ਜੀ।

## ਅੰਗ:੨੧੯

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਰਾਗੁ ਗਉੜੀ ਮਹਲਾ ੯ ॥

**ਪਹਿਲੀ ਉਥਾਨਕਾ :**

੧੭੨੧ ਬਿਕ੍ਰਮੀ, ਚੇਤਰ ਸੁਦੀ ਚੌਦਸ ਵਾਲੇ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਦਿੱਲੀ ਦੇ ਬਾਲਾ ਸਾਹਿਬ ਵਾਲੇ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਧਿਆਨ ਕਰਕੇ ਗੁਰਤਾਗੱਦੀ ਅਰਪਨ ਕਰ ਦਿੱਤੀ ਅਤੇ ਇਹ ਬਚਨ ਕੀਤੇ ਕਿ;

**ਬਾਬਾ ਬਸੇ ਬੀਚ ਬਕਾਲੇ। ਅਪਨੀ ਸੰਗਤ ਆਪ ਸੰਭਾਲੇ।**

ਇਹਨਾਂ ਬਚਨਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਗੁਰਤਾਗੱਦੀ ਨੂੰ ਆਪਣੀ ਝੋਲੀ ਪੁਆ ਕੇ ਅੰਗੀਕਾਰ ਕਰ ਲਿਆ। ਬਾਬਾ ਬੁੱਢਾ ਸਾਹਿਬ ਜੀ ਦੇ ਛੇਵੇਂ ਥਾਂ ਤੇ ਜੋ ਭਾਈ ਗੁਰਦਿੱਤਾ ਜੀ ਸਨ, ਉਹ ਗੁਰਿਆਈ ਦੇ ਪੰਜ ਪੈਸੇ ਤੇ ਨਲੇਰ ਲੈ ਕੇ ਸਤਿਗੁਰੂ ਜੀ ਪਾਸ ਪੁੱਜੇ ਸਨ ਉਸ ਵਕਤ ਮਹਾਰਾਜ ਭੋਰੇ ਵਿੱਚ ਬਿਰਾਜਮਾਨ ਸਨ। ਮਹਾਰਾਜ ਜੀ ਨੇ ਗੁਰਤਾਗੱਦੀ ਪ੍ਰਾਪਤ ਹੋਣ ਤੇ ਵੀ ਆਪਣੇ-ਆਪ ਨੂੰ ਪ੍ਰਗਟ ਨਾ ਕੀਤਾ। ਉਸ ਤੋਂ ਬਾਅਦ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਬੰਸ ਵਿਚੋਂ ਭਾਈ ਗੜ੍ਹੀਆ ਜੀ ਆਪ ਜੀ ਨੂੰ ਪ੍ਰਗਟ ਕਰਨ ਵਾਸਤੇ ਆਏ, ਪਰ ਆਪ ਫਿਰ ਵੀ ਗੁਪਤ ਹੀ ਰਹੇ।

ਉਧਰ ਭਾਈ ਮੱਖਣ ਸ਼ਾਹ ਜਦੋਂ ਆਪਣੀ *ਸੁਖਣਾ ਪੂਰੀ ਕਰਨ ਵਾਸਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਬਚਨਾਂ ਅਨੁਸਾਰ ਬਕਾਲੇ ਨਗਰ ਵਿੱਚ ਪਹੁੰਚਿਆ ਤਾਂ ਉੱਥੇ ਸੋਢੀ ਤੇ ਮਸੰਦ ਗੁਰਤਾਗੱਦੀ ਦੀਆਂ ਬਾਈ ਮੰਜੀਆਂ ਲਾ ਕੇ ਬੈਠੇ ਹੋਏ ਸਨ। ਧੀਰਮੱਲ ਨੇ ਵੀ ਕਰਤਾਰਪੁਰ ਤੋਂ ਆ ਕੇ ਇੱਥੇ ਨਿਵਾਸ ਕਰ ਲਿਆ ਸੀ। ਉਸ ਵੇਲੇ ਭਾਈ ਮੱਖਣ ਸ਼ਾਹ ਨੇ ਦੋ-ਦੋ ਮੋਹਰਾਂ ਰੱਖ ਕੇ ਸਾਰਿਆਂ ਦੀ ਪਰਖ ਕੀਤੀ ਕਿ ਜੇਕਰ ਇਹਨਾਂ ਵਿੱਚੋਂ ਕੋਈ ਵੀ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾਗੱਦੀ ਦਾ ਮਾਲਕ ਹੋਇਆ ਤਾਂ ਉਹ ਮੇਰੇ ਜਹਾਜ ਨੂੰ ਬੰਨੇ ਲਾਉਣ ਵਾਲੀ ਗੱਲ ਜਰੂਰ ਦੱਸੇਗਾ। ਪਰ ਕਿਸੇ ਨੇ ਵੀ ਇਹ ਗੱਲ ਨਾਂ ਦੱਸੀ। ਅਖੀਰ ਇਹ ਲੋਕਾਂ ਪਾਸੋਂ ਪੁੱਛਦਾ ਹੋਇਆ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਸ ਆਇਆ। ਮਾਤਾ ਜੀ ਨੇ ਇਸ ਨੂੰ ਰੋਕਿਆ ਕਿ ਸਤਿਗੁਰੂ ਜੀ ਕਿਸੇ ਨੂੰ ਆਪਣੇ ਕੋਲ ਨਹੀਂ ਆਉਣ ਦਿੰਦੇ, ਪਰ ਇਹ ਪ੍ਰੇਮ ਨਾਲ ਮਹਾਰਾਜ ਪਾਸ ਚਲਿਆ ਗਿਆ। ਇਸਨੇ ਸਤਿਗੁਰਾਂ ਦੇ ਚਰਨਾਂ ਤੇ ਨਮਸਕਾਰ ਕਰਕੇ ਦੋ ਮੋਹਰਾਂ ਭੇਟ ਕੀਤੀਆਂ। ਸਤਿਗੁਰ ਜੀ ਚੁੱਪ ਹੀ ਰਹੇ। ਇਸ ਨੇ ਇਹ ਖਿਆਲ ਕੀਤਾ ਕਿ ਮੈਂ ਹੁਣੇ ਚਿਖਾ ਬਣਾ ਕੇ ਸੜ ਜਾਵਾਂ, ਮੈਨੂੰ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਬਚਨਾਂ ਅਨੁਸਾਰ ਸਤਿਗੁਰੂ ਜੀ ਦੀ ਪ੍ਰਾਪਤੀ ਕਿਉਂ ਨਹੀਂ ਹੋਈ ਹੈ। ਜਦੋਂ ਐਸਾ ਸੰਕਲਪ ਕਰਕੇ ਭਾਈ ਮੱਖਣ ਸ਼ਾਹ ਭੋਰੇ ਤੋਂ ਬਾਹਰ ਨਿਕਲਣ ਲੱਗੇ ਤਾਂ ਸਤਿਗੁਰੂ ਜੀ ਹੱਸ ਪਏ ਤੇ ਕਹਿਣ ਲੱਗੇ

---

* **ਸੁੱਖਣਾ** : ਭਾਈ ਮੱਖਣ ਸ਼ਾਹ ਜੀ ਨੇ ਇਹ ਸੁੱਖਣਾ ਸੁੱਖੀ ਸੀ ਕਿ ਸਤਿਗੁਰੂ ਜੀ ਕਿਰਪਾ ਕਰਕੇ ਮੇਰੇ ਜਹਾਜ ਨੂੰ ਸਮੁੰਦਰ ਵਿੱਚੋਂ ਬੰਨੇ ਲਾਉਣਾ ਕਰੋ, ਮੈਂ ਆਪ ਜੀ ਦੇ ਚਰਨਾਂ ਤੇ ੫੦੦ ਮੋਹਰਾਂ ਭੇਟਾ ਕਰਾਂਗਾ।

ਕਿ ਹੇ ਸਿੱਖਾ ! ਤੂੰ ਜਹਾਜ ਨੂੰ ਬੰਨੇ ਲਾਉਣ ਸਮੇਂ ਪੰਜ ਸੌ ਮੋਹਰਾਂ ਦੀ ਅਰਦਾਸ ਕੀਤੀ ਸੀ ਤੇ ਹੁਣ ਦੋ ਮੋਹਰਾਂ ਹੀ ਰੱਖਦਾ ਹੈਂ ਸਾਨੂੰ ਤੇਰੀਆਂ ਮੋਹਰਾਂ ਦੀ ਕੋਈ ਲੋੜ ਨਹੀਂ ਕਿਉਂਕਿ ਗੁਰੂ ਘਰ ਵਿੱਚ ਮਾਇਆ ਦੀ ਕੋਈ ਪਰਵਾਹ ਨਹੀਂ ਹੈ ਤੇ ਨਾ ਹੀ ਆਪਣੀ ਪੂਜਾ ਕਰਾਉਣ ਦੀ ਭੁੱਖ ਹੈ ਪਰ ਤੇਰੇ ਅੰਦਰ ਇਹ ਇੱਛਾ ਸੀ ਕਿ ਜਿਹੜੇ ਸਤਿਗੁਰੂ ਜੀ ਨੇ ਮੇਰਾ ਜਹਾਜ ਬੰਨੇ ਲਾਇਆ ਸੀ ਉਹ ਮੇਰੀ ਸੁੱਖਣਾ ਆਪ ਦੱਸਣ ਇਸ ਕਰਕੇ ਅਸੀਂ ਤੇਰੀ ਸੁੱਖਣਾ ਤੈਨੂੰ ਦੱਸੀ ਹੈ। ਜਿਸ ਵਕਤ ਤੂੰ ਸੰਕਲਪ ਕਰਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾਗੱਦੀ ਨੂੰ ਚੇਤੇ ਕੀਤਾ ਸੀ, ਉਸ ਵਕਤ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਾਨੂੰ ਗੁਰਤਾਗੱਦੀ ਅਰਪਣ ਕਰ ਦਿੱਤੀ ਸੀ। ਇਸ ਕਰਕੇ ਸਾਨੂੰ ਇਸ ਸਰੂਪ ਵਿੱਚ ਆ ਕੇ ਤੇਰੀ ਸਹਾਇਤਾ ਕਰਨੀ ਪਈ। ਉਸ ਵਕਤ ਮਹਾਰਾਜ ਜੀ ਨੇ ਆਪਣਾ ਮੋਢਾ ਨੰਗਾ ਕਰਕੇ ਦੱਸਿਆ ਕਿ ਹੇ ਸਿੱਖਾ ! ਅਸੀਂ ਹੀ ਤੇਰੇ ਜਹਾਜ ਨੂੰ ਮੋਢਾ ਦਿੱਤਾ ਸੀ। ਤਾਂ ਤੇਰਾ ਜਹਾਜ ਬੰਨੇ ਲੱਗਾ ਸੀ। ਆ ਵੇਖ ! ਤੇਰੇ ਜਹਾਜ ਦੇ ਕਿੱਲ ਅਜੇ ਵੀ ਸਾਡੇ ਮੋਢੇ ਵਿੱਚ ਖੁਭੇ ਹੋਏ ਹਨ। ਤੂੰ ਹੁਣ ਨਿਰਾਸ਼ ਹੋ ਕੇ ਚਿਖਾ ਬਣਾ ਕੇ ਸੜਨ ਨੂੰ ਤਿਆਰ ਹੋ ਗਿਆ ਸੀ। ਇਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਜੋਤ ਨੂੰ ਕਾਇਮ ਰੱਖਣ ਵਾਸਤੇ ਤੇਰੀ ਇਹ ਸੁੱਖਣਾ ਦੱਸੀ ਹੈ। ਇਹ ਸੁਣ ਕੇ ਭਾਈ ਮੱਖਣ ਸ਼ਾਹ ਨੂੰ ਜੋ ਆਨੰਦ ਹੋਇਆ ਉਸਦਾ ਅੰਤ ਨਾ ਰਿਹਾ ਅਤੇ ਬਹੁਤ ਆਨੰਦ ਵਿੱਚ ਆ ਕੇ ਕੋਠੇ ਉੱਪਰ ਚੜ੍ਹ ਗਿਆ ਤੇ ਉੱਚੀ ਆਵਾਜ ਵਿੱਚ ਕਹਿਣ ਲੱਗਾ, **"ਗੁਰ ਲਾਧੋ ਰੇ, ਗੁਰ ਲਾਧੋ ਰੇ"** ਉਸ ਸਮੇਂ ਤੱਕ ਆਲੇ-ਦੁਆਲੇ ਦੀਆਂ ਸਾਰੀਆਂ ਸੰਗਤਾਂ ਨਿਰਾਸ ਹੋ ਕੇ ਬੈਠੀਆਂ ਸਨ ਜਦੋਂ ਸੰਗਤਾਂ ਉੱਥੇ ਬੈਠੇ ਮਸੰਦਾਂ ਨੂੰ ਪਰਖਦੀਆਂ ਸਨ ਤਾਂ ਇਹਨਾਂ ਵਿੱਚੋਂ ਕੋਈ ਵੀ ਕਰਾਮਾਤੀ ਨਹੀਂ ਨਿਕਲਦਾ ਸੀ ਅਤੇ ਨਾ ਹੀ ਕੋਈ ਕਿਸੇ ਦੀ ਸੁੱਖਣਾ ਪੂਰੀ ਕਰਦਾ ਸੀ। ਜਿਸ ਕਰਕੇ ਇਹਨਾਂ ਮਸੰਦਾ ਨੂੰ ਕੋਈ ਵੀ ਮੱਥਾ ਨਹੀਂ ਟੇਕਦਾ ਸੀ ਪਰ ਜਦੋਂ ਇਹਨਾਂ ਸੰਗਤਾਂ ਨੇ ਭਾਈ ਮੱਖਣ ਸ਼ਾਹ ਦੀ ਆਵਾਜ ਸੁਣੀ ਤਾਂ ਸਾਰੀਆਂ ਸੰਗਤਾਂ ਝੁਕ ਕੇ ਤਿਲਕ ਦੇਣ ਵਾਲੇ ਅਸਥਾਨ ਤੇ ਪਹੁੰਚੀਆਂ ਜਿੱਥੇ ਅੱਜ ਕੱਲ੍ਹ ਬਾਬਾ ਬਕਾਲਾ ਸਾਹਿਬ ਦਾ ਵੱਡਾ ਦਰਬਾਰ ਬਣਿਆ ਹੋਇਆ ਹੈ। ਉੱਥੇ ਸੰਗਤਾਂ ਦਾ ਭਾਰੀ ਦੀਵਾਨ ਸੱਜ ਗਿਆ।

ਭਾਈ ਮੱਖਣ ਸ਼ਾਹ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਆਪ ਭੋਰੇ ਤੋਂ ਬਾਹਰ ਨਿਕਲ ਕੇ ਸੰਗਤਾਂ ਨੂੰ ਦਰਸ਼ਨ ਦੀਦਾਰ ਬਖਸ਼ੋ।

**'ਬਿਨੈ ਸਹਿਤ ਗੁਰੁ ਸੋ ਕਹਿ ਬਾਨੀ। ਹੇ ਧੀਰਨ ਮਹਿ ਧੀਰ ਮਹਾਨੀ ॥੧੭॥**
**ਅਬਿ ਕਰੁਨਾ ਕਰਿ ਪੋਸ਼ਿਸ਼ ਪਾਇ। ਬੈਠੋ ਸਭਾ ਹੋਹੁ ਪ੍ਰਗਟਾਇ ॥**
**ਸਿੱਖਯਨਿ ਕੋ ਕਲਯਾਨ ਬਿਚਾਰਹੁ। ਸਾਗਰ ਸੰਸੈ ਪਾਰ ਉਤਾਰਹੁ ॥੧੮॥**
**ਸਗਰੀ ਸੰਗਤਿ ਭੂਲੀ ਫਿਰੈ। ਨਹੀਂ ਕਿਸੂ ਪਰ ਨਿਸ਼ਚਾ ਕਰੈ ॥**
**ਮਹਿਮਾ ਤੁਮ ਨਹਿਂ ਸਕਹਿ ਪਛਾਨਿ। ਛਪੇ ਆਪ ਹੋ ਹੇ ਗੁਨਖਾਨਿ ॥੧੯॥**
**ਸਭਿ ਸੰਗਤਿ ਕੋ ਦਰਸ਼ਨ ਦੀਜਹਿ। ਅਪਨੋ ਆਪ ਜਨਾਵਨਿ ਕੀਜਹਿ ॥'**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੧, ਅੰਸੂ ੯)*

ਉਸ ਵਕਤ ਭਾਈ ਮੱਖਣ ਸ਼ਾਹ ਨੇ ਸਤਿਗੁਰਾਂ ਨੂੰ ਨਵੇਂ ਪੁਸ਼ਾਕੇ ਪਹਿਨਾ ਕੇ ਭੋਰੇ ਵਿੱਚੋਂ ਬਾਹਰ ਲਿਆ ਕੇ ਸੰਗਤਾਂ ਵਿੱਚ ਬੈਠਾਇਆ। ਸਤਿਗੁਰੂ ਜੀ ਦੇ ਪਾਸ ਸੰਗਤਾਂ ਨੇ ਭੇਟਾ ਅਰਪਨ ਕਰਕੇ ਜੋ-ਜੋ ਵੀ ਸੁੱਖਣਾ ਤੇ ਇੱਛਾ ਕੀਤੀ, ਉਸ ਦੀ ਉਹੋ-ਉਹੋ ਸੁੱਖਣਾ ਤੇ ਇੱਛਾ ਪੂਰੀ ਹੋ ਗਈ। ਮਹਾਰਾਜ ਜੀ ਦੇ ਦਰਸ਼ਨ ਕਰਕੇ ਸਾਰੀ ਸੰਗਤ ਪੂਰਨ ਨਿਰਵਿਘਨਤਾ ਦੇ ਨਾਲ ਇਕਾਗਰ ਹੋ ਗਈ। ਇਸ ਪ੍ਰਕਾਰ ਭਾਈ ਮੱਖਣ ਸ਼ਾਹ ਦੇ ਪਰਖਣ ਤੋਂ ਸਭ ਸੰਗਤਾਂ ਨੂੰ ਇਹ ਨਿਸ਼ਚਾ ਹੋ ਗਿਆ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਹੀ ਰੂਪ ਹਨ। ਉਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਾਬਾ ਬਕਾਲਾ ਵਿੱਚ ਪਹਿਲੇ ਦਿਨ ਗੁਰਤਾਗੱਦੀ 'ਤੇ ਬੈਠ ਕੇ ਸੰਗਤਾਂ ਨੂੰ ਇਹ ਨੌਂ ਸਬਦ ਉਚਾਰਨ ਕਰਕੇ ਪਰਮ ਪਵਿੱਤਰ ਉਪਦੇਸ਼ ਬਖਸ਼ਿਆ ਸੀ।

**ਨੋਟ** : ਉਥਾਨਕਾ ਵਿੱਚ ਹੋਰ ਪ੍ਰਕਾਰ ਦੀਆਂ ਗੱਲਾਂ ਵੀ ਲਿਖੀਆ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦੇਸ-ਦੇਸਾਂਤਰਾਂ ਵੱਲ ਜਾਂਦੇ ਹੋਏ ਸਾਧੂਆਂ ਦੀ ਜਮਾਤ ਨੂੰ ਉਪਦੇਸ਼ ਦਿੱਤਾ ਹੈ। ਪਰ ਨੌਵੇਂ ਪਾਤਸ਼ਾਹ ਦੇ ਪਾਸ ਉਸ ਵੇਲੇ ਪਤਾ ਨਹੀਂ ਕਿੰਨੀਆਂ ਕੁ ਸੰਗਤਾਂ ਤੇ ਕਿੰਨੇ ਕੁ ਸਾਧੂ ਇਕੱਤਰ ਹੋਏ ਹੋਣਗੇ, ਜਿੰਨ੍ਹਾਂ ਦੇ ਪ੍ਰਥਾਇ ਸਤਿਗੁਰੂ ਜੀ ਨੇ ਇਹ ਅੰਮ੍ਰਿਤਮਈ ਸਬਦ ਗਉੜੀ ਅੰਦਰ ਉਚਾਰਨ ਕੀਤੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੂਹ ਬਾਣੀ ਵਿੱਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੫੯ ਸ਼ਬਦ ਹਨ ਤੇ ਮਹਾਰਾਜ ਜੀ ਦੀ ਬਾਣੀ ਰਾਗ ਗਉੜੀ ਤੋਂ ਆਰੰਭ ਹੁੰਦੀ ਹੈ। ਇਸ ਕਰਕੇ ਨੌਵੇਂ ਪਾਤਸ਼ਾਹ ਦੇ ਇਹ ਗੁਰਬਾਣੀ ਅੰਦਰ ਪਹਿਲੇ ਸ਼ਬਦ ਹਨ।

ਸੰਗਤ ਨੇ ਬੇਨਤੀ ਕੀਤੀ ਕਿ ਮਹਾਰਾਜ ਆਪਣੇ ਸਰੂਪ ਨੂੰ ਕਿਸ ਪ੍ਰਕਾਰ ਲਖਿਆ ਭਾਵ ਜਾਣਿਆ ਜਾ ਸਕਦਾ ਹੈ, ਕਿਰਪਾ ਕਰਕੇ ਸਰੂਪ ਨੂੰ ਲੱਖਣ ਦੇ ਚਿੰਨ੍ਹ ਦੱਸਣਾ ਕਰੇ ਜੀ। ਸੋ ਗਰੀਬ ਨਿਵਾਜ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਬਾਬੇ ਬਕਾਲੇ ਵਿੱਚ ਸਭ ਸੰਗਤਾਂ ਦੇ ਤਾਈਂ ਪਵਿੱਤਰ ਉਪਦੇਸ ਬਖਸ਼ਦੇ ਹਨ।

**ਦੂਸਰੀ ਉਥਾਨਕਾ** : ਜਦ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਦਿੱਲੀ ਗਏ ਸੀ ਤਾਂ ਉਸ ਵਕਤ ਉਨਾਂ ਦੇ ਨਾਲ ਭਾਈ ਅਣੀ ਰਾਇ, ਭਾਈ ਦਿਲੇ ਰਾਮ, ਭਾਈ ਤਿਲੋਕਾ, ਭਾਈ ਫਹੀ ਰਾਮ, ਭਾਈ ਰਾਮ ਚੰਦ ਪੰਜ ਸਿੱਖ ਨਾਲ ਸਨ। ਇਹਨਾਂ ਵਿੱਚੋਂ ਭਾਈ ਤਿਲੋਕਾ ਆਦਿਕ ਤਿੰਨ ਸਿੱਖਾਂ ਨੂੰ ਗਿਆਨ ਦਾ ਮਾਨ ਹੋ ਗਿਆ ਤੇ ਤਿੰਨਾ ਨੂੰ ਦੇਹ ਅਭਿਮਾਨ ਫੁਰ ਆਇਆ, ਕਹਿਣ ਲੱਗੇ ਕਿ ਗੁਰੂ ਜੀ ! ਭਲੇ ਥਾਂ ਆ ਕੇ ਮਰਵਾਇਆ ਜੇ। ਤਾਂ ਉਸ ਵਕਤ ਸਤਿਗੁਰਾਂ ਨੇ ਤਿੰਨਾਂ ਨੂੰ ਇਹ ਉਪਦੇਸ ਦਿੱਤਾ। *(ਸਰੋਤ: ਹੱਥ ਲਿਖਤ 'ਉਥਾਨਕਾ ਪੋਥੀ',ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

## ਸਾਧੋ; ਮਨ ਕਾ ਮਾਨੁ ਤਿਆਗਉ ॥

ਹੇ (ਸਾਧੋ) ਸੰਤ ਜਨੋ ! **ਵਾ:** ਸ੍ਰੇਸ਼ਟ ਪੁਰਖੋ ! ਤੁਸੀਂ ਮਨ ਦਾ ਮਾਣ (ਤਿਆਗਉ) ਛੱਡਣਾ ਕਰੋ। ਭਾਵੇਂ ਕਿ ਸਾਰੇ ਇਹੋ ਹੀ ਕਹਿੰਦੇ ਹਨ ਕਿ ਮੇਰੇ ਮਨ ਦਾ ਮਾਣ ਮਿਟ ਗਿਆ ਹੈ, ਪਰ ਜਦੋਂ ਕਿਤੇ ਠੋਕਰ ਵੱਜਦੀ ਹੈ ਜਾਂ ਨਿਰਾਦਰੀ ਹੁੰਦੀ ਹੈ ਤਾਂ ਫਿਰ ਪਤਾ ਲੱਗਦਾ ਹੈ ਕਿ ਮੇਰੇ ਅੰਦਰ ਕਿੰਨਾ ਕੁ ਮਾਣ ਹੈ, ਉਂਞ ਨਹੀਂ ਪਤਾ ਲੱਗਦਾ।

**ਅਥਵਾ :** ਹੇ (ਸਾਧੋ) ਸਾਧਨਾ ਕਰਨ ਵਾਲੇ ਪੁਰਖੋ ਤੁਸੀਂ ਧੂਣੀਆਂ ਲਾ ਕੇ, ਜਲ ਧਾਰੇ ਕਰ ਕੇ, ਭੁੱਖੇ ਰਹਿ ਕੇ ਅਤੇ ਵਰਤ ਆਦਿਕ ਰੱਖ ਕੇ ਬੇਅੰਤ ਸਾਧਨਾਂ ਨੂੰ ਸਾਧਿਆ ਹੈ। ਪਰ ਹੇ ਸਾਧੋ ! ਜਿਹੜਾ ਤੁਹਾਡੇ ਮਨ ਦੇ ਅੰਦਰ ਇਹਨਾਂ ਸਾਰੇ ਸਾਧਨਾਂ ਦਾ ਮਾਣ ਹੈ ਕਿ ਅਸੀਂ ਐਨੀ ਸਾਧਨਾ ਕੀਤੀ ਹੈ, ਅਸੀਂ ਐਨੀ ਕਮਾਈ ਕੀਤੀ ਹੈ, ਐਨੀ ਵਿਦਿਆ ਪੜ੍ਹੀ ਹੈ, ਐਨੀ ਜੋਗ ਸਾਧਨਾਂ ਕੀਤੀ ਹੈ ਸਭ ਤੋਂ ਪਹਿਲਾਂ ਇਸ ਦਾ ਤਿਆਗ ਕਰੋ।

## ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ;
## ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥

ਜਿਹੜੀ (ਕਾਮੁ) ਕਾਮੀ ਪੁਰਖਾਂ ਦੀ (ਕ੍ਰੋਧੁ) ਕ੍ਰੋਧੀ ਪੁਰਖਾਂ ਦੀ ਅਤੇ (ਦੁਰਜਨ) ਖੋਟੇ ਪੁਰਖਾਂ ਦੀ ਸੰਗਤ ਹੈ

**ਦੁਰਮਤਿ ਮਦੁ ਜੋ ਪੀਵਤੇ ਬਿਖਮੀ ਪਤਿ ਕਮਲੀ ॥** *(ਅੰਗ : ੩੯੯)*

**ਵਾ:** ਜੋ ਖੋਟੀ ਮੱਤ ਵਾਲੇ ਸਰਾਬ ਪੀਂਦੇ ਹਨ ਚੋਰੀ ਕਰਦੇ ਹਨ, ਮਾਸ ਖਾਂਦੇ ਹਨ, ਪਰਾਏ ਘਰਾਂ ਵੱਲ ਤੱਕਦੇ ਹਨ ਐਸੇ ਖੋਟੇ ਪੁਰਖਾਂ ਦੀ ਜਿਹੜੀ ਸੰਗਤ ਹੈ। (ਤਾ) ਉਸ (ਤੇ) ਤੋਂ (ਅਹਿਨਿਸਿ) ਦਿਨ-ਰਾਤ (ਭਾਗਉ) ਭੱਜਣਾਂ ਕਰੋ।

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥** *(ਅੰਗ : ੧੩੭੨)*

**ਵਾ:** (ਤਾ) ਉਹਨਾਂ (ਤੇ) ਤੋਂ ਦਿਨ-ਰਾਤ ਇਸ ਪ੍ਰਕਾਰ ਭੱਜਣਾ ਕਰੋ। ਜਿਸ ਪ੍ਰਕਾਰ ਕਾਲੇ ਸੱਪ ਤੋਂ ਭੈ ਧਾਰ ਕੇ ਭੱਜੀਦਾ ਹੈ।

ਜਿਵੇਂ ਕੋਈ ਆਦਮੀ ਅੱਗ ਵਿੱਚ ਸੜਨ ਦੇ ਭੈ ਕਰਕੇ ਅੱਗ ਕੋਲੋਂ ਭੱਜ ਕੇ ਸੜਨੋਂ ਬੱਚ ਜਾਂਦਾ ਹੈ, ਕੋਈ ਦਰਿਆ ਵਿੱਚ ਡੁੱਬਣ ਦੇ ਭੈ ਕਰਕੇ ਦਰਿਆ ਕੋਲੋਂ ਭੱਜਣ ਕਰਕੇ ਡੁੱਬਣੋਂ ਬਚ ਜਾਂਦਾ ਹੈ ਅਤੇ ਕੋਈ ਸ਼ੇਰ ਦੇ ਭੈ ਕਰਕੇ ਉਸਦੇ ਮੂੰਹ ਵਿੱਚੋਂ ਭੱਜ ਕੇ ਨਿਕਲ ਜਾਣ ਤੇ ਆਪਣੀ ਮੌਤ ਤੋਂ ਬਚ ਜਾਂਦਾ ਹੈ। ਇਸੇ ਪ੍ਰਕਾਰ ਤੁਸੀਂ ਵੀ ਇਹਨਾਂ ਵਿਸ਼ਈਆਂ ਦੀ ਸੰਗਤ ਤੋਂ ਭੈ ਕਰਕੇ ਭੱਜਦੇ ਰਹੋ।

ਫਿਰ ਜਿਸ ਪ੍ਰਕਾਰ ਅੱਗ ਨਾਲ ਤਪਾਇਆ ਹੋਇਆ ਲੋਹਾ ਕਿਸੇ ਨੂੰ ਸਾੜਨ ਲਈ ਅੱਗ ਨਾਲੋਂ ਵੀ ਤੱਕੜਾ ਹੈ ਇਸੇ ਪ੍ਰਕਾਰ ਵਿਸ਼ਿਆਂ ਨਾਲੋਂ ਵਿਸ਼ਈਆਂ ਦੀ ਸੰਗਤ ਜਿਆਦਾ ਮਾੜੀ ਹੈ ਇਹਨਾਂ ਦੀ ਸੰਗਤ ਕਰਕੇ ਕਈ ਦੋਸ਼ ਲੱਗ ਜਾਂਦੇ ਹਨ। ਮਹਾਰਾਜ ਤਾਂ ਫਰਮਾਉਂਦੇ ਹਨ।

**ਜਿਨਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ ॥੨॥** (ਅੰਗ : ੫੨੦)

ਜਿੰਨ੍ਹਾਂ ਦੇ ਦਰਸ਼ਨ ਨਾਲ ਹੀ ਖੋਟੀ ਬੁੱਧੀ ਦੂਰ ਹੋ ਜਾਵੇ ਉਹੀ ਸਾਡੇ ਮਿੱਤਰ ਹਨ ਅਸੀਂ ਸਾਰੇ ਜਗਤ ਵਿੱਚ ਉਹਨਾਂ ਨੂੰ ਲੱਭਿਆ ਹੈ ਪਰ ਉਹ ਮਿੱਤਰ ਸੰਸਾਰ ਵਿੱਚ ਵਿਰਲੇ ਹੀ ਹਨ।

## ਸੁਖੁ ਦੁਖੁ ਦੋਨੋ ਸਮ ਕਰਿ ਜਾਨੈ; ਅਉਰੁ ਮਾਨੁ ਅਪਮਾਨਾ ॥

ਜੇਕਰ ਸੁਖ ਆ ਕੇ ਪ੍ਰਾਪਤ ਹੋ ਜਾਵੇ ਜਿਵੇਂ ਰਾਤ ਨੂੰ ਨੀਂਦ ਵਿੱਚ ਸੁੱਖ ਆ ਕੇ ਪ੍ਰਾਪਤ ਹੋ ਜਾਂਦਾ ਹੈ ਅਤੇ ਜਾਂ ਕੋਈ ਪੂਰਬਲੇ ਕੀਤੇ ਹੋਏ ਕਰਮਾਂ ਅਨੁਸਾਰ ਦੁੱਖ ਆ ਕੇ ਪ੍ਰਾਪਤ ਹੋ ਜਾਵੇ ਤਾਂ (ਦੋਨੋ) ਦੋਹਾਂ ਨੂੰ ਇਕੋ ਜਿਹੀ (ਸਮ) ਸਮਾਨ ਬਿਰਤੀ ਕਰਕੇ (ਜਾਨੈ) ਜਾਨਣਾ ਕਰੋ। ਸੁੱਖ ਦੁੱਖ ਵਿੱਚ ਵਾਹਿਗੁਰੂ ਨੂੰ ਧਿਆਉਂਦੇ ਰਹੋ, ਚੇਤੇ ਰੱਖੋ। ਸੁੱਖ ਆਉਣ ਤੇ ਇਉਂ ਕਹੋ ਕਿ ਮਹਾਰਾਜ ਨੇ ਸਾਨੂੰ ਕੀਤੇ ਹੋਏ ਪੁੰਨਾਂ ਦਾ ਫਲ ਦਿੱਤਾ ਹੈ ਅਤੇ ਦੁੱਖ ਆਉਣ ਤੇ ਇਉਂ ਜਾਣੋ ਕਿ ਸਾਨੂੰ ਕੀਤੇ ਹੋਏ ਪਾਪਾਂ ਦਾ ਫਲ ਮਿਲਿਆ ਹੈ ਤੇ ਪਾਪਾਂ ਦਾ ਫਲ ਭੋਗਣ ਕਰਕੇ ਸਾਡੇ ਪਾਪ ਘਟਦੇ ਜਾ ਰਹੇ ਹਨ। ਇਸ ਪ੍ਰਕਾਰ ਦੁੱਖ ਸੁੱਖ ਨੂੰ ਇਕੋ ਜਿਹਾ ਜਾਣ ਕਰਕੇ ਸਮਾਨ ਰਹੋ। (ਅਉਰੁ) ਅਤੇ ਕੋਈ ਤੁਹਾਡਾ (ਮਾਨੁ) ਆਦਰ ਸਤਿਕਾਰ ਕਰੀ ਜਾਵੇ ਭਾਵ ਤੁਹਾਨੂੰ ਪਾਲਕੀਆਂ ਵਿੱਚ ਚੜ੍ਹਾ ਕੇ ਮੋਟਰਾਂ, ਗੱਡੀਆਂ ਵਿੱਚ ਬਿਠਾ ਕੇ ਸੈਰ ਕਰਾਵੇ ਜਾਂ ਕੋਈ ਤੁਹਾਡਾ (ਅਪਮਾਨਾ) ਨਿਰਾਦਰ ਕਰੀ ਜਾਵੇ ਭਾਵ ਤੁਹਾਨੂੰ ਪਾਖੰਡੀ ਤੇ ਭੇਖੀ ਦੱਸੇ ਇਹਨਾਂ ਦੋਹਾਂ ਹਾਲਾਤਾਂ ਵਿੱਚ ਇਕੋ ਜਿਹੀ ਬਿਰਤੀ ਰੱਖੋ। ਭਾਵ ਦੋਹਾਂ ਨੂੰ ਸਮਾਨ ਕਰਕੇ ਸਮਝੋ, ਕਦੇ ਵੀ ਨਿਰਾਦਰੀ ਦੀ ਪਰਵਾਹ ਨਾ ਕਰੋ ਅਤੇ ਕਦੇ ਵੀ ਮਾਣ ਸਤਿਕਾਰ ਦੀ ਇੱਛਾ ਨਾ ਰੱਖੋ।

## ਹਰਖ ਸੋਗ ਤੇ ਰਹੈ ਅਤੀਤਾ; ਤਿਨਿ ਜਗਿ ਤਤੁ ਪਛਾਨਾ॥੧॥

ਹੇ ਭਾਈ! ਪਦਾਰਥਾਂ ਦੇ ਆਉਣ ਤੋਂ ਚਿਤ ਦਾ (ਹਰਖ) ਖੁਸ਼ ਹੋ ਜਾਣਾ ਅਤੇ ਪਦਾਰਥਾਂ ਦੇ ਚਲੇ ਜਾਣ ਤੋਂ ਸੋਗ ਦੇ ਸਹਿਤ ਹੋ ਜਾਣਾ ਇਹਨਾਂ ਦੋਹਾਂ (ਤੇ) ਤੋਂ (ਅਤੀਤਾ) ਅਸੰਗ ਰਹੋ ਭਾਵ ਇਹਨਾਂ ਵਿੱਚ ਕਦੇ ਨਾ ਫਸੋ। ਜਿਹੜੇ ਇਹਨਾਂ ਦੋਹਾਂ ਹਾਲਾਤਾਂ ਵਿੱਚ ਅਸੰਗ ਰਹਿੰਦੇ ਹਨ (ਤਿਨਿ) ਉਹਨਾਂ ਨੇ ਹੀ (ਜਗਿ) ਜਗਤ ਦੇ ਅੰਦਰ ਪ੍ਰਮੇਸਰ ਦਾ ਜੋ (ਤਤੁ) ਵਾਸਤਵ ਸਰੂਪ ਹੈ **ਵਾ:** ਅਸਲੀ ਗਿਆਨ ਸਰੂਪ ਹੈ ਉਸਨੂੰ (ਪਛਾਨਾ) ਪਛਾਣਿਆ ਹੈ।

## ਉਸਤਤਿ ਨਿੰਦਾ ਦੋਊ ਤਿਆਗੈ; ਖੋਜੈ ਪਦੁ ਨਿਰਬਾਨਾ ॥

ਉਸਤਤ ਸੁਣ ਕੇ ਮਨ ਫੁੱਲ ਜਾਂਦਾ ਹੈ ਤੇ ਨਿੰਦਿਆ ਸੁਣ ਕੇ ਚਿਤ ਸੁੰਗੜ ਜਾਂਦਾ ਹੈ। ਇਸ ਪ੍ਰਕਾਰ ਉਸਤਤ ਨਿੰਦਿਆ ਦੁੰਦਵਾਦ ਹੈ ਭਾਵ ਇਹ ਦੋਵੇਂ ਵਿਰੋਧੀ ਪਦਾਰਥ ਹਨ। ਇਹਨਾਂ (ਦੋਊ) ਦੋਹਾਂ ਨੂੰ (ਤਿਆਗੈ) ਛੱਡਣਾ ਕਰੇ। **ਵਾ:** ਆਪਣੀ ਉਸਤਤ ਕਰਨੀ ਤੇ ਕਿਸੇ ਦੀ ਨਿੰਦਿਆ ਕਰਨੀ ਇਹਨਾਂ ਦੋਹਾਂ ਦਾ ਤਿਆਗ ਕਰੇ। **ਵਾ:** ਕਦੇ ਕਿਸੇ ਦੀ ਉਸਤਤ ਨਾ ਕਰੇ ਤੇ ਕਿਉਂਕਿ ਗੱਲ ਵਧਾ ਕੇ ਦੱਸਣ ਨਾਲ ਹਮੇਸ਼ਾਂ ਝੂਠ ਕਿਹਾ ਜਾਂਦਾ ਹੈ ਤੇ ਨਾ ਹੀ ਕਿਸੇ ਦੀ ਨਿੰਦਿਆ ਕਰੇ ਕਿਉਂਕਿ ਇਸ ਨਾਲ ਮੂੰਹੋਂ ਅਣਹੋਈ ਗੱਲ ਕਹੀ ਜਾਂਦੀ ਹੈ। ਇਸ ਪ੍ਰਕਾਰ ਨਿੰਦਿਆ ਤੇ ਉਸਤਤ ਦੋਹਾਂ ਦਾ ਤਿਆਗ ਕਰੇ ਅਤੇ (ਨਿਰਬਾਨਾ) ਬੰਧਨਾ ਤੋਂ ਰਹਿਤ (ਪਦੁ) ਪਦਵੀ ਦੀ (ਖੋਜੈ) ਖੋਜ ਕਰੇ।

## ਜਨ ਨਾਨਕ, ਇਹੁ ਖੇਲੁ ਕਠਨੁ ਹੈ;
## ਕਿਨਹੂੰ ਗੁਰਮੁਖਿ ਜਾਨਾ ॥੨॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਮਨ ਦਾ ਮਾਨ ਛਡਣਾ, ਵਿਕਾਰਾਂ ਨੂੰ ਛਡਣਾ, ਖੋਟਿਆਂ ਦੀ ਸੰਗਤ ਛੱਡਣੀ, ਸੁੱਖ-ਦੁੱਖ ਤੇ ਮਾਣ ਅਪਮਾਨ ਵਿੱਚ ਇਕੋ ਜਿਹਾ ਰਹਿਣਾ, ਹਰਖ-ਸੋਗ ਤੋਂ ਅਤੀਤ ਰਹਿਣਾ ਅਤੇ ਉਸਤਤ ਨਿੰਦਿਆ ਛੱਡਣੀ ਇਹ ਖੇਲ ਬੜਾ (ਕਠਨੁ) ਔਖਾ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਅੰਗ : ੧੪੧੨)*

ਇਸ ਪ੍ਰਕਾਰ ਇਸ ਖੇਲ ਵਿੱਚ ਜਿਹੜਾ ਖੇਲਣਾ ਹੈ ਇਹ ਬੜਾ ਕਠਿਨ ਹੈ। (ਕਿਨਹੂ) ਕਿਸੇ-ਕਿਸੇ ਗੁਰਮੁਖ ਨੇ ਗੁਰਾਂ ਦੁਆਰਾ ਇਸ ਖੇਲ ਨੂੰ (ਜਾਨਾ) ਜਾਣਿਆ ਹੈ। ਐਸੇ ਗੁਰਮੁਖ ਆਪਾ ਭਾਵ ਮੇਟ ਕੇ ਵਾਹਿਗੁਰੂ ਵਿੱਚ ਲੀਨਤਾ ਪਾਉਂਦੇ ਹਨ।

## ਗਉੜੀ ਮਹਲਾ ੯ ॥

ਸਤਿਗੁਰੂ ਜੀ ਦੇ ਪਾਸ ਸੰਗਤਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ਜੀ ! ਇਹ ਰਚਨਾ ਕਿਹੋ ਜਿਹੀ ਹੈ? ਸੰਗਤਾਂ ਦੀ ਬੇਨਤੀ ਸੁਣ ਕੇ ਹਜੂਰ ਫਰਮਾਉਂਦੇ ਹਨ।

## ਸਾਧੋ; ਰਚਨਾ ਰਾਮ ਬਨਾਈ ॥

ਹੇ (ਸਾਧੋ) ਸੰਤ ਜਨੋ ! ਕੋਈ ਕਹਿੰਦਾ ਹੈ ਕਿ ਇਹ ਰਚਨਾ ਪ੍ਰਮਾਣੂਆਂ ਤੋਂ ਬਣੀ ਹੈ ਕੋਈ ਕਹਿੰਦਾ ਹੈ ਕਿ ਇਹ ਰਚਨਾ ਕਾਲ ਤੇ ਕਾਲੀ ਨੇ ਬਣਾਈ ਹੈ, ਕੋਈ ਕਹਿੰਦਾ ਹੈ ਕਿ ਕਰਮਾਂ ਨੇ ਬਣਾਈ ਹੈ ਕਿ ਚਾਰ ਵਾਕੀਏ ਕਹਿੰਦੇ ਹਨ ਕਿ;

**ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ ॥**
**ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਅੰਗ:੧੮੩)*

ਇਉਂ ਕੋਈ ਕਿਸੇ ਪ੍ਰਕਾਰ ਕਹਿ ਰਿਹਾ ਹੈ, ਕੋਈ ਕਿਸੇ ਪ੍ਰਕਾਰ ਕਹਿ ਰਿਹਾ ਹੈ। ਪਰ ਸਾਡੀ ਗੁਰਮਤਿ ਦੀ ਰਾਇ ਇਹ ਹੈ ਕਿ ਇਹ ਰਚਨਾ ਆਪਣੇ-ਆਪ ਨਹੀਂ ਬਣੀ, ਇਸ ਨੂੰ (ਰਾਮ) ਪ੍ਰਮੇਸਰ ਨੇ (ਬਨਾਈ) ਬਣਾਉਣਾ ਕੀਤਾ ਹੈ।

**ਅਥਵਾ :** ਹੇ ਸਾਧੋ ! ਜੋ ਚੌਰਾਸੀ ਲੱਖ ਜੂਨ, ਚਾਰ ਖਾਣੀਆਂ, ਦੇਵਤੇ-ਦੈਂਤ ਆਦਿਕਾਂ ਦੀ ਰਚਨਾ ਹੈ ਇਸ ਸਾਰੀ ਰਚਨਾ ਨੂੰ (ਰਾਮ) ਪ੍ਰਮੇਸਰ ਨੇ (ਬਨਾਈ) ਬਣਾਉਣਾ ਕੀਤਾ ਹੈ।

## ਇਕਿ ਬਿਨਸੈ ਇਕ ਅਸਥਿਰੁ ਮਾਨੈ; ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥

ਇਕ ਤਾਂ ਦੁਨੀਆਂ ਵਿਚੋਂ ਸਰੀਰ ਛੱਡ ਕੇ (ਬਿਨਸੈ) ਨਾਸ਼ ਹੁੰਦੇ ਜਾ ਰਹੇ ਹਨ ਅਤੇ ਇਕ ਸਾਰੀ ਜਾਇਦਾਦ ਦੇ ਮਾਲਕ ਬਣ ਕੇ ਆਪਣੇ-ਆਪ ਨੂੰ (ਅਸਥਿਰੁ) ਇਸਥਿਤ ਮੰਨੀ ਬੈਠੇ ਹਨ ਕਿ ਇਹ ਮਰ ਗਏ ਹਨ, ਪਰ ਅਸੀਂ ਨਹੀਂ ਮਰਨਾ। ਉਹ ਦੂਸਰਿਆਂ ਦਾ ਮਰਨਾ ਵੇਖ ਕੇ ਅਤੇ ਉਹਨਾਂ ਮਰੇ ਹੋਇਆਂ ਨੂੰ ਹੱਥੀ ਫੂਕ ਕੇ ਵੀ ਦਿਲ ਵਿੱਚ ਵੈਰਾਗ ਧਾਰਨ ਨਹੀਂ ਕਰਦੇ ਹਨ, ਇਹ (ਅਚਰਜੁ) ਅਸਚਰਜ ਗੱਲ ਹੈ ਤੇ ਇਸ ਗੱਲ ਨੂੰ (ਲਖਿਓ) ਲਖਿਆ, ਜਾਣਿਆਂ ਨਹੀਂ ਜਾਂਦਾ ਹੈ। **ਵਾ:** ਪ੍ਰਮੇਸਰ ਦੀ (ਅਚਰਜੁ) ਅਸਚਰਜ ਮਾਇਆ ਨੂੰ ਕਿਸੇ ਪਾਸੋਂ ਵੀ (ਲਖਿਓ) ਲਖਿਆ ਨਹੀਂ (ਜਾਈ) ਜਾ ਸਕਦਾ।

## ਕਾਮੁ ਕ੍ਰੋਧੁ ਮੋਹ ਬਸਿ ਪ੍ਰਾਨੀ; ਹਰਿ ਮੂਰਤਿ ਬਿਸਰਾਈ ॥

ਕਈ (ਪ੍ਰਾਨੀ) ਪ੍ਰਾਣੀਆਂ ਨੇ ਕਾਮ ਦੇ (ਬਸਿ) ਵਸ ਪੈ ਕੇ, ਕਈ ਪ੍ਰਾਣੀਆਂ ਨੇ ਕ੍ਰੋਧ ਨੂੰ ਆਪਣਾ ਆਸਰਾ ਬਣਾ ਕੇ ਅਤੇ ਕਈ ਪ੍ਰਾਣੀਆਂ ਨੇ ਮੋਹ ਦੇ ਵੱਸ ਹੋ ਕੇ (ਹਰਿ) ਹਰੀ ਦੇ ਸਤਿ, ਚਿਤ, ਆਨੰਦ (ਮੂਰਤਿ) ਸਰੂਪ ਨੂੰ (ਬਿਸਰਾਈ) ਵਿਸਾਰ ਛੱਡਿਆ ਹੈ।

## ਝੂਠਾ ਤਨੁ, ਸਾਚਾ ਕਰਿ ਮਾਨਿਓ; ਜਿਉ ਸੁਪਨਾ ਰੈਨਾਈ ॥੧॥

ਹੇ ਭਾਈ! ਇਹ (ਤਨੁ) ਸਰੀਰ ਤਾਂ ਝੂਠਾ ਹੀ ਹੈ, ਨਾਸ਼ਵੰਤ ਹੈ, ਪਰ ਜੀਵਾਂ ਨੇ ਇਸ ਨੂੰ (ਸਾਚਾ) ਸੱਚਾ ਕਰਕੇ (ਮਾਨਿਓ) ਮੰਨਿਆ ਹੈ।

**ਪ੍ਰਸ਼ਨ :** ਮਹਾਰਾਜ ਜੀ! ਕਿਸ ਪ੍ਰਕਾਰ ਸੱਚਾ ਕਰਕੇ ਮੰਨਿਆ ਹੈ?

**ਉੱਤਰ :** ਹੇ ਭਾਈ! (ਜਿਉ) ਜਿਵੇਂ ਕੋਈ ਕੰਗਾਲ (ਰੈਨਾਈ) ਰਾਤ ਨੂੰ ਸੁਪਨੇ ਵਿੱਚ ਰਾਜਾ ਬਣ ਕੇ ਬੈਠ ਜਾਵੇ ਪਰ ਸਵੇਰ ਹੋਣ ਤੇ ਉਹ ਆਪਣੇ-ਆਪ ਨੂੰ ਕੰਗਾਲ ਹੀ ਤੱਕਦਾ ਹੈ। ਇਸੇ ਪ੍ਰਕਾਰ ਇਹ ਜੀਵ ਅਵਸਥਾ ਰੂਪ ਰਾਤ ਵਿੱਚ ਅਵਿਦਿਆ ਰੂਪ ਨੀਂਦ 'ਚ' ਸੁੱਤਾ ਹੋਇਆ ਹੈ ਅਤੇ ਇਸਨੇ ਸੰਸਾਰ ਰੂਪ ਸੁਪਨੇ ਵਿੱਚ ਵਿਚਰਦੇ ਹੋਏ ਆਪਣੇ ਸਰੀਰ ਨੂੰ ਸੱਚਾ ਕਰਕੇ ਮੰਨ ਲਿਆ ਹੈ ਪਰ ਜਦੋਂ ਕਾਲ ਰੂਪ ਦਿਨ ਚੜ੍ਹਦਾ ਹੈ ਤਾਂ ਝੂਠਾ ਸਰੀਰ ਨਾਸ਼ ਹੋ ਜਾਂਦਾ ਹੈ।

## ਜੋ ਦੀਸੈ ਸੋ ਸਗਲ ਬਿਨਾਸੈ; ਜਿਉ ਬਾਦਰ ਕੀ ਛਾਈ ॥

ਹੇ ਭਾਈ! ਜੋ ਕੁਝ ਵੀ ਪਸਾਰਾ (ਦੀਸੈ) ਦਿਸ ਰਿਹਾ ਹੈ, ਸੋ ਉਹ (ਸਗਲ) ਸਾਰਾ (ਬਿਨਾਸੈ) ਨਾਸ਼ ਹੋ ਜਾਵੇਗਾ।

**ਪ੍ਰਸ਼ਨ :** ਮਹਾਰਾਜ ਜੀ! ਕਿਵੇਂ ਨਾਸ਼ ਹੋ ਜਾਵੇਗਾ?

**ਉੱਤਰ :** ਹੇ ਭਾਈ ਜੀਵੇਂ ਜਾਗ ਆਉਣ ਤੇ ਸੁਪਨੇ ਦੇ ਪਦਾਰਥ ਨਹੀਂ ਰਹਿੰਦੇ ਇਸੇ ਪ੍ਰਕਾਰ ਜਦੋਂ ਮੌਤ ਰੂਪ ਜਾਗ ਆਵੇਗੀ ਤਾਂ ਸੰਸਾਰ ਰੂਪ ਸੁਪਨੇ ਦੇ ਸਾਰੇ ਪਦਾਰਥ ਨਾਸ਼ ਹੋ ਜਾਣਗੇ ਅਤੇ ਹੇ ਭਾਈ! (ਜਿਉ) ਜਿਵੇਂ (ਬਾਦਰ) ਬੱਦਲਾਂ (ਕੀ) ਦੀ (ਛਾਈ) ਛਾਂ ਹਰ ਵਕਤ ਟਿਕੀ ਨਹੀਂ ਰਹਿੰਦੀ ਭਾਵ ਪਾਉਣ ਵਗਣ ਤੋਂ ਛੇਤੀ ਦੂਰ ਹੋ ਜਾਂਦੀ ਹੈ। ਇਸੇ ਪ੍ਰਕਾਰ ਪਦਾਰਥਾਂ ਦੇ ਸੁੱਖ ਵੀ ਬਦਲਾਂ ਦੀ ਛਾਂ ਵਾਂਗੂ ਹਨ, ਇਹ ਵੀ ਹਮੇਸ਼ਾਂ ਰਹਿਣ ਵਾਲੇ ਨਹੀਂ ਹਨ ਜਿਸ ਵਕਤ ਪ੍ਰਾਲਬਧ ਰੂਪ ਪੌਣ ਵਗਦੀ ਹੈ ਤਾਂ ਪਦਾਰਥਾਂ ਦੇ ਸੁੱਖ ਵੀ ਨਾਸ਼ ਹੋ ਜਾਂਦੇ ਹਨ।

## ਜਨ ਨਾਨਕ, ਜਗੁ ਜਾਨਿਓ ਮਿਥਿਆ; ਰਹਿਓ ਰਾਮ ਸਰਨਾਈ ॥੨॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ (ਜਗੁ) ਜਗਤ ਨੂੰ ਮਿਥਿਆ, ਅਣਹੋਇਆ (ਜਾਨਿਓ) ਜਾਣੋ ਅਤੇ ਇਹ ਰਚਨਾ (ਰਾਮ) ਪ੍ਰਮੇਸਰ ਦੀ ਬਣਾਈ ਜਾਣ ਕੇ ਉਸ ਦੀ (ਸਰਨਾਈ) ਸ਼ਰਨ (ਰਹਿਓ) ਰਹਿਣਾ ਕਰੋ।

## ਗਉੜੀ ਮਹਲਾ ੯ ॥
## ਪ੍ਰਾਨੀ ਕਉ; ਹਰਿ ਜਸੁ ਮਨਿ ਨਹੀ ਆਵੈ ॥

ਇਹ (ਪ੍ਰਾਨੀ) ਪ੍ਰਾਣਾਧਾਰੀ ਜੀਵ ਹੋਰ ਬਹੁਤ ਤਰ੍ਹਾਂ ਦੇ ਖ਼ੂਹ ਪੁੱਟਦਾ ਤੇ ਔਗੁਣ ਕਰਦਾ ਰਹਿੰਦਾ ਹੈ, ਪਰ ਇਸ (ਕਉ) ਦੇ ਮਨ ਵਿੱਚ ਕਦੇ ਵੀ ਹਰੀ ਦਾ ਜਸ ਨਹੀਂ (ਆਵੈ) ਆਉਂਦਾ ਭਾਵ ਇਹ ਕਦੇ ਵੀ ਮਹਾਰਾਜ ਦੇ ਜਸ, ਕੀਰਤਨ ਨੂੰ ਮਨ ਵਿੱਚ ਲਿਆ ਕੇ ਗਾਉਂਦਾ ਹੀ ਨਹੀਂ ਹੈ।

**ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ॥** *(ਅੰਗ : ੧੨੩੧)*

## ਅਹਿਨਿਸਿ ਮਗਨੁ ਰਹੈ ਮਾਇਆ ਮੈ;
## ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥

ਇਹ (ਅਹਿਨਿਸ) ਰਾਤ-ਦਿਨ ਮਾਇਆ (ਮੈ) ਵਿਚ ਹੀ ਮਗਨ ਰਹਿੰਦਾ ਹੈ, ਫਿਰ (ਕਹੁ) ਕਹਿਣਾ ਕਰੋ, ਇਹ ਕਿਸ ਪ੍ਰਕਾਰ ਹਰੀ ਦੇ ਗੁਣਾਂ ਨੂੰ ਗਾਉਣਾ ਕਰੇ।

## ਪੂਤ ਮੀਤ ਮਾਇਆ ਮਮਤਾ ਸਿਉ; ਇਹ ਬਿਧਿ ਆਪੁ ਬੰਧਾਵੈ ॥

ਕੋਈ (ਪੂਤ) ਪੁੱਤਰਾਂ ਦੇ ਮੋਹ ਵਿੱਚ, ਕੋਈ (ਮੀਤ) ਮਿੱਤਰਾਂ ਦੇ ਮੋਹ ਵਿੱਚ ਅਤੇ ਕੋਈ ਮਾਇਆ ਦੀ ਫਲ ਰੂਪ ਮਮਤਾ (ਸਿਉ) ਨਾਲ ਆਪਣੇ-ਆਪ ਨੂੰ ਇਸ (ਬਿਧਿ) ਤਰੀਕੇ ਨਾਲ (ਆਪੁ) ਆਪ ਹੀ ਬੰਨ੍ਹਣ ਪਾ ਕੇ (ਬੰਧਾਵੈ) ਬੰਨ੍ਹਾ ਲੈਂਦਾ ਹੈ। ਜਿਵੇ :

**ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ**
**ਤਿਉ ਮਨਮੁਖ ਸਭਿ ਵਸਿ ਕਾਲੇ ਰਾਮ ॥** *(ਅੰਗ : ੫੩੮)*

## ਮ੍ਰਿਗ ਤ੍ਰਿਸਨਾ ਜਿਉ, ਝੂਠੋ ਇਹ ਜਗ; ਦੇਖਿ ਤਾਸਿ ਉਠਿ ਧਾਵੈ ॥੧॥

(ਜਿਉ) ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਝੂਠਾ ਹੁੰਦਾ ਹੈ, ਉਸੇ ਪ੍ਰਕਾਰ ਇਹ ਜਗਤ ਵੀ ਝੂਠਾ ਹੈ। ਜਦੋਂ ਸੂਰਜ ਦੀਆਂ ਤੇਜ ਕਿਰਨਾਂ ਦੇ ਨਾਲ ਰੇਤੇ ਵਿੱਚੋਂ ਚਮਕਾਰਾ ਪੈਂਦਾ ਹੈ ਤਾਂ ਉਸ ਸਮੇਂ ਉੱਥੇ ਪਾਣੀ ਦੀਆਂ ਲਹਿਰਾਂ ਪ੍ਰਤੀਤ ਹੁੰਦੀਆਂ ਹਨ ਪਰ ਜਦੋਂ ਹਿਰਨ ਆਪਣੀ ਪਿਆਸ ਬੁਝਾਉਣ ਵਾਸਤੇ ਉੱਥੇ ਪਹੁੰਚਦੇ ਹਨ ਤਾਂ ਉਹਨਾਂ ਨੂੰ ਉਹ ਪਾਣੀ ਓਨੀ ਹੀ ਦੂਰੀ ਤੇ ਹੋਰ ਅੱਗੇ ਦਿਸਦਾ ਹੈ ਜਿਸ ਕਰਕੇ ਉਹ ਹਿਰਨ ਭਟਕਦੇ ਹੋਏ ਫਿਰਦੇ ਰਹਿੰਦੇ ਹਨ। ਇਸੇ ਪ੍ਰਕਾਰ ਰੇਤਾ ਮਾਇਆ ਹੈ, ਸੂਰਜ ਬ੍ਰਹਮ ਹੈ। ਉਸਦੀ ਸੱਤਾ ਰੂਪ ਕਿਰਨਾਂ ਦੇ ਨਾਲ ਭਾਵੇਂ ਇਹ ਜਗਤ ਸਤ ਪ੍ਰਤੀਤ ਹੋ ਰਿਹਾ ਹੈ ਪਰ ਅਸਲ ਵਿੱਚ ਇਹ ਜਗਤ ਮ੍ਰਿਗ ਤ੍ਰਿਸਨਾ ਦੇ ਪਾਣੀ ਦੀ ਨਿਆਈਂ ਝੂਠਾ ਹੀ ਹੈ ਅਤੇ ਇਹ ਜੀਵ ਹਿਰਨ ਦੀ ਨਿਆਈਂ (ਤਾਸਿ) ਉਸ ਜਗਤ ਵੱਲ (ਦੇਖਿ) ਵੇਖ ਕੇ ਭਾਵ ਉਸ ਨੂੰ ਸੱਚਾ ਮੰਨ ਕੇ, ਉਸ ਪਿੱਛੇ ਉੱਠ ਕੇ (ਧਾਵੈ) ਦੌੜਦਾ ਹੈ ਕਿ ਮੈਂ ਇਸ ਨੂੰ ਪਕੜ ਲਵਾਂ ਫਿਰ ਮੇਰੀ ਤ੍ਰਿਪਤੀ ਹੋ ਜਾਵੇਗੀ।

## ਭੁਗਤਿ ਮੁਕਤਿ ਕਾ ਕਾਰਨੁ ਸੁਆਮੀ; ਮੂੜ ਤਾਹਿ ਬਿਸਰਾਵੈ ॥

ਜੋ ਸਾਰਿਆਂ ਨੂੰ ਤ੍ਰਿਪਤ ਕਰਨ ਵਾਸਤੇ (ਭੁਗਤਿ) ਭੋਜਨ ਦੇਣ ਵਾਲਾ ਹੈ ਅਤੇ ਜੋ ਸਭ ਨੂੰ (ਮੁਕਤਿ) ਮੁਕਤੀ ਦੇਣ ਵਾਲਾ ਹੈ, ਭਾਵ ਜੋ ਸਭ ਨੂੰ ਭੋਜਨ ਤੇ ਮੁਕਤੀ ਦੇਣ ਦਾ ਕਾਰਨ ਸਾਰਿਆਂ ਦਾ (ਸੁਆਮੀ) ਮਾਲਕ ਵਾਹਿਗੁਰੂ ਪ੍ਰਮੇਸਰ ਹੈ, ਇਹ (ਮੂੜ) ਬੇਸਮਝ, ਮੂਰਖ ਜੀਵ (ਤਾਹਿ) ਉਸ ਪ੍ਰਮੇਸਰ ਨੂੰ (ਬਿਸਰਾਵੈ) ਭੁਲਾਈ ਜਾਂਦਾ ਹੈ।

## ਜਨ ਨਾਨਕ ਕੋਟਨ ਮੈ ਕੋਊ; ਭਜਨੁ ਰਾਮ ਕੋ ਪਾਵੈ ॥੨॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਉਹ ਜਨ (ਕੋਟਨ) ਕਰੋੜਾਂ (ਮੈ) ਵਿੱਚੋਂ (ਕੋਊ) ਕੋਈ-ਕੋਈ ਹੈ ਜਿਹੜਾ (ਰਾਮ) ਪ੍ਰਮੇਸਰ ਦੇ (ਭਜਨੁ) ਕੀਰਤਨ ਨੂੰ (ਪਾਵੈ) ਪਾਉਂਦਾ ਹੈ।

## ਗਉੜੀ ਮਹਲਾ ੯ ॥

## ਸਾਧੋ; ਇਹੁ ਮਨੁ ਗਹਿਓ ਨ ਜਾਈ ॥

ਹੇ (ਸਾਧੋ) ਸੰਤ ਜਨੋ ! ਭਾਵੇਂ ਕਿ ਲੋਕ ਮਨ ਨੂੰ ਪਕੜਣ ਦੇ ਬੜੇ ਯਤਨ ਕਰਦੇ ਹਨ ਪਰ ਇਹ ਮਨ ਕਿਸੇ ਦੇ ਪਾਸੋਂ (ਗਹਿਓ) ਪਕੜਿਆ ਨਹੀਂ (ਜਾਈ) ਜਾਂਦਾ ਹੈ।

**ਪ੍ਰਸ਼ਨ :** ਹੇ ਮਹਾਰਾਜ ! ਇਹ ਮਨ ਚੰਚਲ ਕਿਉਂ ਹੁੰਦਾ ਹੈ?

## ਚੰਚਲ ਤ੍ਰਿਸਨਾ ਸੰਗਿ ਬਸਤੁ ਹੈ; ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥

**ਉੱਤਰ :** ਹੇ ਭਾਈ ! ਚੰਚਲ ਕਰਨ ਵਾਲੀ ਜੋ ਰਸਾਂ-ਕਸਾਂ ਦੀ ਤ੍ਰਿਸਨਾ ਹੈ, ਇਹ ਇਸ ਮਨ ਦੇ (ਸੰਗਿ) ਨਾਲ (ਬਸਤੁ) ਵੱਸ ਰਹੀ ਹੈ। (ਯਾ ਤੇ) ਇਸ ਕਰਕੇ ਤ੍ਰਿਸਨਾ ਦਾ ਮਾਰਿਆ ਹੋਇਆ ਮਨ ਇਕ ਥਾਂ (ਥਿਰੁ) ਇਸਥਿਤ ਨਹੀਂ (ਰਹਾਈ) ਰਹਿੰਦਾ ਹੈ, ਭਾਵ ਟਿੱਕਦਾ ਨਹੀਂ ਹੈ।

## ਕਠਨ ਕਰੋਧ ਘਟ ਹੀ ਕੇ ਭੀਤਰਿ; ਜਿਹ ਸੁਧਿ ਸਭ ਬਿਸਰਾਈ ॥

ਇਸ ਜੀਵ ਦੇ (ਘਟ) ਹਿਰਦੇ (ਭੀਤਰਿ) ਵਿਚ ਹੀ ਇਤਨਾ (ਕਠਨ) ਕਰੜਾ ਕ੍ਰੋਧ ਹੈ ਕਿ (ਜਿਹ) ਜਿਸ ਕਰੋਧ ਨੇ ਇਸ ਦੀ (ਸਭ) ਸਾਰੀ (ਸੁਧਿ) ਹੋਸ਼ ਵਾਲੀ ਗਿਆਤ **ਵਾ:** ਸੋਝੀ (ਬਿਸਰਾਈ) ਭੁਲਾ ਦਿੱਤੀ ਹੈ। ਭਾਵ ਜਿਸ ਹੋਸ਼ ਵਾਲੀ ਗਿਆਤ ਨਾਲ ਇਸ ਨੇ ਆਪਣੇ ਬਜੁਰਗ ਮਾਤਾ-ਪਿਤਾ ਦੀ ਸੇਵਾ ਕਰਨੀ ਸੀ, ਉਹਨਾਂ ਦਾ ਸਤਿਕਾਰ ਕਰਨਾ ਸੀ ਇਸੇ ਕਰੜੇ ਕ੍ਰੋਧ ਕਰਕੇ ਇਹ ਉਹਨਾਂ ਦਾ ਕਤਲ ਵੀ ਕਰ ਦਿੰਦਾ ਹੈ।

## ਰਤਨੁ ਗਿਆਨੁ ਸਭ ਕੋ ਹਿਰਿ ਲੀਨਾ; ਤਾ ਸਿਉ ਕਛੁ ਨ ਬਸਾਈ ॥੧॥

ਇਸ ਕਰੋਧ ਨੇ (ਸਭ) ਸਾਰਿਆਂ (ਕੋ) ਦਾ ਗਿਆਨ ਰੂਪ ਅਮੋਲਕ ਰਤਨ (ਹਿਰਿ) ਚੁਰਾ (ਲੀਨਾ) ਲਿਆ ਹੈ ਅਤੇ ਇਹਨਾਂ ਜੀਵਾਂ ਦਾ (ਤਾ) ਉਸ ਕਰੋਧ (ਸਿਉ) ਨੂੰ ਰੋਕਣ ਵਿੱਚ **ਵਾ:** (ਤਾ ਸਿਉ) ਉਸ ਕਰੋਧ ਨਾਲ (ਕਛੁ ਨਾ ਬਸਾਈ) ਕੋਈ ਵੀ ਵੱਸ ਨਹੀਂ ਚੱਲਦਾ ਹੈ, ਜਿਸ ਕਰਕੇ ਇਹ ਆਪ ਦੇ ਗਿਆਨ ਨੂੰ ਗਵਾਈ ਬੈਠੇ ਹਨ। ਭਾਵ, ਕਰੋਧੀ ਆਦਮੀ ਦੇ ਅੰਦਰ ਗਿਆਨ ਕਦੇ ਵੀ ਇਸਥਿਤ ਨਹੀਂ ਰਹਿੰਦਾ ਹੈ।

## ਜੋਗੀ ਜਤਨ ਕਰਤ ਸਭਿ ਹਾਰੇ; ਗੁਨੀ ਰਹੇ ਗੁਨ ਗਾਈ ॥

ਇਸ ਮਨ ਨੂੰ ਰੋਕਣ ਵਾਸਤੇ ਮਛੰਦਰ ਨਾਥ ਵਰਗੇ ਜੋਗੀ ਲੋਕ ਵੀ ਬੜੇ-ਬੜੇ ਯਤਨ ਕਰਕੇ ਸਭ ਹਾਰ ਗਏ ਹਨ ਅਤੇ (ਗੁਨੀ) ਗੁਣੀ ਲੋਕ ਵੀ (ਗੁਨ) ਗੁਣਾਂ ਨੂੰ (ਗਾਈ) ਗਾ ਕੇ (ਰਹੇ) ਰਹਿ ਚੁੱਕੇ ਹਨ।

## ਜਨ ਨਾਨਕ, ਹਰਿ ਭਏ ਦਇਆਲਾ; ਤਉ ਸਭ ਬਿਧਿ ਬਨਿ ਆਈ ॥੨॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ (ਹਰਿ) ਹਰੀ ਅਕਾਲ ਪੁਰਖ ਜੀ ਦਇਆਲ (ਭਏ) ਹੋਏ (ਤਉ) ਤਾਂ ਮਨ ਨੂੰ ਰੋਕਣ ਦੀਆਂ, ਵਿਕਾਰਾਂ ਨੂੰ ਰੋਕਣ ਦੀਆਂ ਸਾਰੀਆਂ (ਬਿਧਿ) ਬਿਧੀਆਂ ਬਣ ਆਈਆਂ ਹਨ।

**ਅਥਵਾ :** (ਹਰਿ) ਹਰੀ ਅਕਾਲ ਪੁਰਖ ਜੀ ਦੇ ਦਇਆਲੂ ਹੋਏ ਤੋਂ ਜਦੋਂ ਅਸੀਂ (ਗੁਨੀ) ਗੁਣੀ ਪੁਰਖਾਂ ਨਾਲ ਮਿਲ ਕੇ ਵਾਹਿਗੁਰੂ ਦੇ (ਗੁਨ) ਗੁਣਾਂ ਨੂੰ (ਗਾਈ) ਗਾਉਂਦੇ ਰਹੇ। (ਤਉ) ਤਾਂ ਉਸ ਸਮੇਂ ਮਨ ਨੂੰ ਅਤੇ ਵਿਕਾਰਾਂ ਨੂੰ ਰੋਕਣ ਦੀਆਂ ਸਾਰੀਆਂ ਬਿਧੀਆਂ ਬਣ ਗਈਆਂ। ਭਾਵ ਵਾਹਿਗੁਰੂ ਦਾ ਜਸ ਗਾਉਂਦਾ ਮਨ ਹੀ ਵਿਕਾਰਾਂ ਨੂੰ ਰੋਕਣ ਦਾ ਉਪਾਅ ਹੈ।

**ਨੋਟ :** ਉਪਰੋਕਤ ਅਰਥ ਵਿੱਚ ਪਿਛਲੀ ਪੰਕਤੀ **'ਗੁਨੀ ਰਹੇ ਗੁਨ ਗਾਈ'** ਨੂੰ ਸ਼ਾਮਿਲ ਕਰਕੇ ਅੰਨਵੈ ਰੀਤੀ ਅਨੁਸਾਰ ਅਰਥ ਕੀਤੇ ਗਏ ਹਨ। ਇਹ ਅਰਥ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਸੰਤ ਗਿਆਨੀ ਸੁੰਦਰ ਸਿੰਘ ਖਾਲਸਾ ਭਿੰਡਰਾਂਵਾਲੇ ਕਰਿਆ ਕਰਦੇ ਸਨ।

## ਗਉੜੀ ਮਹਲਾ ੯ ॥

## ਸਾਧੋ; ਗੋਬਿੰਦ ਕੇ ਗੁਨ ਗਾਵਉ ॥

ਹੇ (ਸਾਧੋ) ਸੰਤ, ਮਹਾਤਮਾ ਜਨੋ ! (ਗੋਬਿੰਦ) ਪ੍ਰਮੇਸਰ (ਕੇ) ਦੇ (ਗੁਨ) ਗੁਣਾਂ ਨੂੰ (ਗਾਵਉ) ਗਾਉਣਾ ਕਰੋ।

## ਮਾਨਸ ਜਨਮੁ ਅਮੋਲਕੁ ਪਾਇਓ;
## ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥

ਜਿਹੜਾ (ਮਾਨਸ) ਮਨੁੱਖਾ ਜਨਮ ਹੈ, ਇਹ ਤੁਸੀਂ ਅਮੋਲਕ (ਪਾਇਓ) ਪ੍ਰਾਪਤ ਕੀਤਾ ਹੈ। ਇਸ ਨੂੰ (ਬਿਰਥਾ) ਵਿਅਰਥ (ਕਾਹਿ) ਕਿਸ ਵਾਸਤੇ (ਗਵਾਵਉ) ਗਵਾ ਰਹੇ ਹੋ। ਭਾਵ ਨਾ ਗਵਾਉਣਾ ਕਰੋ।

## ਪਤਿਤ, ਪੁਨੀਤ ਦੀਨ ਬੰਧ ਹਰਿ; ਸਰਨਿ ਤਾਹਿ ਤੁਮ ਆਵਉ ॥

ਹੇ ਭਾਈ ! (ਹਰਿ) ਹਰੀ ਪ੍ਰਮੇਸਰ (ਪਤਿਤ) ਪਾਪੀਆਂ ਨੂੰ (ਪੁਨੀਤ) ਪਵਿੱਤਰ ਕਰਨ ਵਾਲਾ ਹੈ ਅਤੇ (ਦੀਨ) ਗਰੀਬਾਂ ਦਾ (ਬੰਧ) ਬੰਧੂ, ਸੰਬੰਧੀ ਹੈ। (ਤੁਮ) ਤੁਸੀਂ (ਤਾਹਿ) ਉਸ ਪ੍ਰਮੇਸਰ ਦੀ ਸ਼ਰਨ (ਆਵਉ) ਆਉਣਾ ਕਰੋ।

## ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ; ਤੁਮ ਕਾਹੇ ਬਿਸਰਾਵਉ ॥੧॥

(ਜਿਹ) ਜਿਸ ਵਾਹਿਗੁਰੂ ਦਾ (ਸਿਮਰਤ) ਸਿਮਰਨ ਕਰਕੇ (ਗਜ) ਹਾਥੀ (ਕੋ) ਦਾ (ਤ੍ਰਾਸੁ) ਡਰ (ਮਿਟਿਓ) ਮਿਟ ਗਿਆ ਸੀ, ਉਸ ਪ੍ਰਮੇਸਰ ਦੇ ਨਾਮ ਨੂੰ (ਤੁਮ) ਤੁਸੀਂ (ਕਾਹੇ) ਕਿਉਂ (ਬਿਸਰਾਵਉ) ਭੁਲਾਉਂਦੇ ਹੋ, ਉਸ ਨੂੰ ਹਮੇਸਾਂ ਲਈ ਚੇਤੇ ਰੱਖੋ।

## ਸਾਖੀ—ਹਾਥੀ ਤੇ ਤੰਦੂਏ ਵਾਲੀ

'ਹਰੀ ਹਰਿ ਛੇਤ੍ਰ' ਨਾਮ ਦੇ ਸਥਾਨ 'ਤੇ (ਇਹ ਸਥਾਨ ਪਟਨਾ ਸਾਹਿਬ ਤੋਂ ਤਿੰਨ ਕੋਹ ਦੀ ਦੂਰੀ 'ਤੇ ਗੰਗਾ ਉੱਪਰ ਸ਼ੁਸ਼ੋਭਿਤ ਹੈ) ਇੱਕ ਹਾਥੀ ਆਪਣੇ ਪਰਿਵਾਰ ਨੂੰ ਲੈ ਕੇ ਪਾਣੀ ਪੀਣ ਵਾਸਤੇ ਪੁੱਜਾ। ਇਸ ਥਾਂ 'ਤੇ ਇੱਕ *ਤੰਦੂਆ ਵੀ ਰਹਿੰਦਾ ਸੀ। ਜਦੋਂ ਇਹ ਹਾਥੀ ਆਪਣੇ ਪਰਿਵਾਰ ਨੂੰ ਕਿਨਾਰੇ 'ਤੇ ਛੱਡ ਕੇ ਡੂੰਘੇ ਪਾਣੀ ਵਿੱਚ ਵੜਿਆ ਤਾਂ ਉਸ ਵਕਤ ਤੰਦੂਏ ਨੇ ਇਸ ਹਾਥੀ ਨੂੰ ਆਪਣੀਆਂ ਤੰਦਾਂ ਨਾਲ ਪਾਣੀ ਅੰਦਰ ਖਿੱਚ ਲਿਆ। ਕਿਉਂਕਿ ਹਾਥੀ ਬੜੇ ਸਿਆਣੇ ਹੁੰਦੇ ਹਨ ਇਸ ਲਈ ਜਦੋਂ ਇਹ ਡੁੱਬ ਰਿਹਾ ਸੀ ਤਾਂ ਇਸ ਨੇ ਇੱਕ ਕਮਲ ਦੇ ਫੁੱਲ ਨੂੰ ਪਾਣੀ ਉੱਪਰ ਤੈਰਦਾ ਹੋਇਆ ਦੇਖ ਕੇ ਆਪਣੀ ਸੁੰਡ ਨਾਲ ਚੁੱਕ ਕੇ ਪ੍ਰਮੇਸਰ ਦੇ ਤਾਈਂ ਅਰਪਣ ਕੀਤਾ। ਉਸ ਵਕਤ ਇਹ ਆਪਣੀ ਪਰਾ ਬਾਣੀ ਦੁਆਰਾ ਪ੍ਰਮੇਸਰ ਨੂੰ ਚੇਤੇ ਕਰਕੇ ਕਹਿਣ ਲੱਗਾ ਕਿ ਹੇ ਪ੍ਰਮੇਸਰ! ਤੇਰੇ ਤੋਂ ਬਿਨਾਂ ਹੁਣ ਮੇਰਾ ਕੋਈ ਵੀ ਨਹੀਂ ਹੈ। ਆਪ ਹੀ ਮੇਰੀ ਬਿਪਤਾ ਨੂੰ ਦੂਰ ਕਰਨਾ ਕਰੋ। ਜਿਸ ਵੇਲੇ ਡੁੱਬਦੇ ਹੋਏ ਇਸ ਹਾਥੀ ਦੀ ਕੇਵਲ ਸੁੰਡ ਹੀ ਬਾਹਰ ਰਹਿ ਗਈ ਤਾਂ ਉਸ ਵਕਤ

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥** *(ਅੰਗ : ੯੮੮)*

ਅੰਤਰਜਾਮੀ ਮਹਾਰਾਜ ਬੈਕੁੰਠ ਵਿੱਚੋਂ ਸੁਦਰਸ਼ਨ ਚੱਕਰ ਪਕੜ ਕੇ ਆਏ ਤੇ ਉਹਨਾਂ ਨੇ ਉਸ ਨਾਲ ਤੰਦੂਏ ਦੀਆਂ ਤੰਦਾਂ ਕੱਟ ਕੇ ਹਾਥੀ ਦੇ ਪ੍ਰਾਣਾਂ ਨੂੰ ਬਚਾਉਣਾ ਕੀਤਾ। ਇਸ ਸਥਾਨ 'ਤੇ ਕੱਤਕ ਦੀ ਪੂਰਨਮਾਸੀ ਨੂੰ ਭਾਰੀ ਵੱਡਾ ਮੇਲਾ ਲੱਗਦਾ ਹੈ ਅਤੇ ਬਹੁਤ ਸਾਰੇ ਹਾਥੀ ਵੀ ਵਿਕਣ ਵਾਸਤੇ ਆਉਂਦੇ ਹਨ।

ਇਸੇ ਪ੍ਰਕਾਰ ਮਨ ਹਾਥੀ ਦੀ ਨਿਆਈਂ ਹੈ ਅਤੇ ਅਗਿਆਨ ਰੂਪ ਤੰਦੂਏ ਨੇ ਇਸ ਨੂੰ ਆਪਣੀ ਵਾਸ਼ਨਾ ਰੂਪ ਤੰਦਾਂ ਨਾਲ ਪਕੜ ਕੇ ਸੰਸਾਰ ਰੂਪ ਸਮੁੰਦਰ ਦੇ ਪਦਾਰਥਾਂ ਰੂਪ ਪਾਣੀ ਵਿੱਚ ਡੁਬੋ ਲਿਆ ਹੈ। ਜਿਵੇਂ ਹਾਥੀ ਨੇ ਆਪਣੀ ਸੁੰਡ ਨਾਲ ਕਮਲ ਦਾ ਫੁੱਲ ਅਰਪ ਕੇ ਬੇਨਤੀ ਕੀਤੀ ਸੀ ਤੇ ਮਹਾਰਾਜ ਨੇ ਤੰਦੂਏ ਦੀਆਂ ਤੰਦਾਂ ਕੱਟ ਕੇ ਉਸ ਨੂੰ ਬਚਾ ਲਿਆ ਸੀ। ਇਸੇ ਪ੍ਰਕਾਰ ਜਿੰਨ੍ਹਾਂ ਨੇ ਸ਼ਰਧਾ ਰੂਪ ਫੁੱਲ ਨੂੰ ਆਪਣੇ ਭਾਵਨਾ ਰੂਪ ਸੁੰਡ ਦੇ ਨਾਲ ਪ੍ਰਮੇਸਰ ਪਾਸ ਅਰਪਣ ਕੀਤਾ ਹੈ। ਸੱਚੇ ਪਾਤਸ਼ਾਹ ਜੀ ਨੇ ਉਹਨਾਂ ਦੀਆਂ ਵਾਸ਼ਨਾ ਰੂਪ ਤੰਦਾਂ ਨੂੰ ਆਪਣੇ ਸਿਮਰਨ ਰੂਪ ਸੁਦਰਸ਼ਨ ਚੱਕਰ ਨਾਲ ਕੱਟ ਦਿੱਤਾ ਹੈ। ਜਿਸ ਕਰਕੇ ਉਹ ਸੰਸਾਰ ਰੂਪ ਸਮੁੰਦਰ ਦੇ ਪਦਾਰਥਾਂ ਰੂਪ ਪਾਣੀ ਵਿੱਚ ਡੁੱਬਣੋਂ ਬਚ ਗਏ ਹਨ। ਸੋ ਸਤਿਗੁਰੂ ਸਾਹਿਬ ਜੀ ਇੱਥੇ ਕਹਿੰਦੇ ਹਨ ਕਿ ਹੇ ਭਾਈ! ਜਿਸ ਵਾਹਿਗੁਰੂ ਜੀ ਦਾ ਸਿਮਰਨ ਕਰਕੇ ਹਾਥੀ ਵਰਗੇ ਜਾਨਵਰ ਦਾ ਡਰ ਵੀ ਮਿਟ ਗਿਆ ਸੀ ਤੁਸੀਂ ਉਸ ਪ੍ਰਮੇਸਰ ਦੇ ਨਾਮ ਨੂੰ ਕਿਉਂ ਭੁਲਾਉਂਦੇ ਹੋ।

### ਤਜਿ ਅਭਿਮਾਨ ਮੋਹ ਮਾਇਆ ਫੁਨਿ; ਭਜਨ ਰਾਮ ਚਿਤੁ ਲਾਵਉ ॥

ਹੇ ਸੰਤੋ! ਜਿਹੜਾ ਤੁਹਾਡੇ ਅੰਦਰ (ਅਭਿਮਾਨ) ਹੰਕਾਰ ਫੁਰਦਾ ਹੈ ਕਿ 'ਮੈਂ ਹਾਂ' **ਵਾ:** ਜੋ (ਅਭਿ) ਹਿਰਦੇ ਵਿੱਚ (ਮਾਨ) ਮਾਣ ਕਰਨਾ ਹੈ, ਸੰਬੰਧੀਆਂ ਦਾ ਮੋਹ ਕਰਨਾ ਹੈ ਤੇ (ਫੁਨਿ) ਪੁਨਾ (ਮਾਇਆ) ਛਲ ਰੂਪ ਮਾਇਆ ਦਾ ਮੋਹ ਕਰਨਾ ਹੈ, ਉਸ ਨੂੰ (ਤਜਿ) ਤਿਆਗਣਾ ਕਰੋ ਅਤੇ (ਰਾਮ) ਵਾਹਿਗੁਰੂ ਦੇ ਭਜਨ ਵਿੱਚ ਆਪਣੇ ਚਿੱਤ ਨੂੰ ਲਾਉਣਾ ਕਰੋ।

### ਨਾਨਕ ਕਹਤ, ਮੁਕਤਿ ਪੰਥ ਇਹੁ; ਗੁਰਮੁਖਿ ਹੋਇ ਤੁਮ ਪਾਵਉ ॥੨॥੫॥

ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੁਰਤਾਗੱਦੀ ਦੇ

---

* **ਤੰਦੂਆ** : ਇਹ ਇੱਕ ਅੱਠ ਤੰਦਾਂ (ਭੁਜਾਵਾਂ ਜਾਂ ਲੱਤਾਂ ਵੀ ਕਹਿ ਦਿੰਦੇ ਹਨ) ਵਾਲਾ ਸਮੁੰਦਰੀ ਜੀਵ ਹੈ। ਇਹ ਆਪਣੇ ਸ਼ਿਕਾਰ ਨੂੰ ਆਪਣੀਆਂ ਤੰਦਾਂ ਨਾਲ ਫਸਾ ਕੇ ਫੜ ਲੈਂਦਾ ਹੈ। ਇਸ ਜੀਵ ਦੀ ਤੰਦਾਂ ਸਮੇਤ ਲੰਬਾਈ ਵੱਧ ਤੋਂ ਵੱਧ ੧੪ ਫੁੱਟ ਹੁੰਦੀ ਹੈ। ਅੰਗਰੇਜੀ ਭਾਸ਼ਾ ਵਿੱਚ ਇਸ ਨੂੰ Octopus or Octopoda ਕਹਿੰਦੇ ਹਨ।

ਮਾਲਕ ਹੋ ਕੇ ਕਹਿੰਦੇ ਹਨ ਕਿ ਹੇ ਭਾਈ ! ਇਹ ਮੁਕਤੀ ਦਾ (ਪੰਥ) ਰਸਤਾ ਹੈ। ਜੇਕਰ ਗੁਰਮੁਖ (ਹੋਇ) ਹੋਵੋਗੇ ਭਾਵ ਬਣੋਗੇ ਤਾਂ (ਤੁਮ) ਤੁਸੀਂ ਇਸ ਨੂੰ (ਪਾਵਉ) ਪਾ ਲਵੋਗੇ।

**ਅਥਵਾ :** ਗੁਰਾਂ ਦੁਆਰਾ ਗੁਰਮੁਖ (ਹੋਇ) ਬਣ ਕੇ (ਤੁਮ) ਤੁਸੀਂ ਇਸ ਮੁਕਤੀ ਦੇ (ਪੰਥ) ਰਸਤੇ ਨੂੰ (ਪਾਵਉ) ਪ੍ਰਾਪਤ ਕਰੋ।

## ਅੰਗ:੨੨੦

## ਗਉੜੀ ਮਹਲਾ ੯ ॥

ਸਤਿਗੁਰੂ ਜੀ ਦੇ ਪਾਸੋਂ ਪਾਵਨ ਉਪਦੇਸ਼ ਸੁਣ ਕੇ ਸੰਗਤਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਮਹਾਰਾਜ ਜੀ ! ਸਾਰੇ ਇਸ ਗੱਲ ਨੂੰ ਕਿਉਂ ਨਹੀਂ ਸਮਝਦੇ ਹਨ? ਤਾਂ ਸਤਿਗੁਰੂ ਸਾਹਿਬ ਜੀ ਮਾਤਾ ਨਾਨਕੀ ਜੀ ਦੇ ਪ੍ਰਥਾਇ ਕਹਿੰਦੇ ਹਨ।

### ਕੋਊ ਮਾਈ; ਭੂਲਿਓ ਮਨੁ ਸਮਝਾਵੈ ॥

ਹੇ (ਮਾਈ) ਮਾਤਾ ਜੀ ! (ਕੋਊ) ਕੋਈ-ਕੋਈ ਹੈ, ਜਿਹੜਾ (ਭੂਲਿਓ) ਭੁੱਲੇ ਹੋਏ ਮਨ ਦੇ ਤਾਈਂ (ਸਮਝਾਵੈ) ਸਮਝਾ ਲੈਂਦਾ ਹੈ, ਨਹੀਂ ਤਾਂ ਸਾਰੇ ਮਾਇਆ ਵਿੱਚ ਹੀ ਫਸੇ ਰਹਿੰਦੇ ਹਨ।

**ਅਥਵਾ :** ਹੇ ਭਾਈ ! ਇਹ ਜਿਹੜੀ (ਮਾਈ) ਮਾਇਆ ਹੈ, ਇਸ ਦੇ ਵਿੱਚ ਆਪਣੇ (ਭੂਲਿਓ) ਭੁੱਲੇ ਹੋਏ ਮਨ ਨੂੰ (ਕੋਊ) ਕੋਈ-ਕੋਈ (ਸਮਝਾਵੈ) ਸਮਝਾਉਂਦਾ ਹੈ।

### ਬੇਦ ਪੁਰਾਨ, ਸਾਧ ਮਗ ਸੁਨਿ ਕਰਿ;
### ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥

ਇਹ (ਬੇਦ) ਚਾਰ ਵੇਦਾਂ ਨੂੰ (ਪੁਰਾਨ) ਅਠਾਰਾਂ ਪੁਰਾਣਾਂ ਨੂੰ ਤੇ ਵਿਵੇਕ ਵੈਰਾਗ ਆਦਿਕ (ਸਾਧ) ਸਾਧੂਆਂ ਦੇ ਸਾਧਨ ਦੇ (ਮਗ) ਮਾਰਗ ਨੂੰ (ਸੁਨਿ) ਸ੍ਰਵਣ ਕਰਕੇ (ਨਿਮਖ) ਅੱਖ ਦੇ ਖੋਲਣ-ਮੀਟਣ ਜਿੰਨ੍ਹਾਂ ਸਮਾਂ ਵੀ (ਹਰਿ) ਹਰੀ ਦੇ ਗੁਣਾਂ ਨੂੰ (ਗਾਵੈ) ਗਾਉਂਦਾ ਨਹੀਂ ਹੈ। ਭਾਵ ਹੋਰਨਾਂ ਪਾਸਿਆਂ ਵੱਲ ਹੀ ਲੱਗਾ ਰਹਿੰਦਾ ਹੈ।

### ਦੁਰਲਭ ਦੇਹ ਪਾਇ ਮਾਨਸ ਕੀ; ਬਿਰਥਾ ਜਨਮੁ ਸਿਰਾਵੈ ॥

ਇਸ ਜੀਵ ਨੇ ਚੌਰਾਸੀ ਲੱਖ ਜੂਨ ਵਿੱਚ ਭਾਉਂਦੇ ਹੋਏ ਨੇ (ਦੁਰਲਭ) ਬੜੀ ਕਠਿਨਤਾਈ ਨਾਲ ਲੱਭਣ ਵਾਲੀ ਇਹ (ਮਾਨਸ) ਮਨੁੱਖਾ ਦੇਹ (ਕੀ) ਦੀ ਪ੍ਰਾਪਤੀ ਕੀਤੀ ਹੈ। ਪਰ ਇਹ ਆਪਣੇ ਜਨਮ ਨੂੰ (ਬਿਰਥਾ) ਵਿਅਰਥ ਹੀ (ਸਿਰਾਵੈ) ਬਤੀਤ ਕਰ ਰਿਹਾ ਹੈ, ਗੁਜਾਰ ਰਿਹਾ ਹੈ।

### ਮਾਇਆ ਮੋਹ, ਮਹਾ ਸੰਕਟ ਬਨ; ਤਾ ਸਿਉ ਰੁਚ ਉਪਜਾਵੈ ॥੧॥

ਜਿਹੜਾ ਮਾਇਆ ਦਾ ਮੋਹ ਹੈ, ਇਹ (ਮਹਾ) ਬੜਾ ਭਾਰੀ (ਸੰਕਟ) ਦੁੱਖ ਦੇਣ ਵਾਲਾ (ਬਨ) ਜੰਗਲ ਹੈ, **ਵਾ:** ਬੀਆਬਾਨ ਉਜਾੜ ਹੈ ਅਤੇ ਇਹ ਜੀਵ ਇਸ ਦੇ ਵਿਸ਼ੇ ਰੂਪ ਜਹਿਰੀਲੇ ਫਲ ਖਾਣ ਵਾਸਤੇ ਇਸ ਦੇ ਵਿੱਚ ਹੀ (ਰੁਚ) ਰੁਚੀ ਨੂੰ (ਉਪਜਾਵੈ) ਉਤਪੰਨ ਕਰਦਾ ਹੈ।

### ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ; ਤਾ ਸਿਉ ਨੇਹੁ ਨ ਲਾਵੈ ॥

ਜਿਹੜਾ (ਪ੍ਰਭੁ) ਵਾਹਿਗੁਰੂ (ਅੰਤਰਿ) ਹਿਰਦੇ ਦੇ ਅੰਦਰ ਵੀ ਹੈ, (ਬਾਹਰਿ) ਸੰਸਾਰ ਦੇ ਅੰਦਰ ਵੀ ਹੈ

**ਵਾ:** (ਅੰਤਰਿ ਬਾਹਰਿ) ਅੰਦਰ-ਬਾਹਰ ਭਾਵ ਆਉਂਦੇ ਜਾਂਦੇ ਸੁਆਸਾਂ ਦੇ ਸਦਾ (ਸੰਗਿ) ਨਾਲ ਹੈ (ਤਾ) ਉਸ ਵਾਹਿਗੁਰੂ (ਸਿਉ) ਨਾਲ ਇਹ (ਨੇਹੁ) ਪ੍ਰੇਮ ਨਹੀਂ (ਲਾਵੈ) ਲਾਉਂਦਾ ਹੈ।

## ਨਾਨਕ ਮੁਕਤਿ ਤਾਹਿ ਤੁਮ ਮਾਨਹੁ; ਜਿਹ ਘਟਿ ਰਾਮੁ ਸਮਾਵੈ ॥੨॥੬॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਤੁਮ) ਤੁਸੀਂ (ਤਾਹਿ) ਉਸ ਨੂੰ ਮੁਕਤ (ਮਾਨਹੁ) ਮੰਨਣਾ ਕਰੋ (ਜਿਹ) ਜਿਸਦੇ (ਘਟਿ) ਹਿਰਦੇ ਵਿੱਚ (ਰਾਮੁ) ਪ੍ਰਮੇਸਰ (ਸਮਾਵੈ) ਸਮਾ ਜਾਂਦਾ ਹੈ, ਮਿਲ ਜਾਂਦਾ ਹੈ। **ਵਾ:** ਜਿਸ ਦੇ ਹਿਰਦੇ ਵਿੱਚ (ਰਾਮੁ) ਪ੍ਰਮੇਸਰ ਦਾ ਨਾਮ ਸਮਾ ਜਾਂਦਾ ਹੈ ਭਾਵ ਜਿਸਦਾ ਹਿਰਦਾ ਪ੍ਰਮੇਸਰ ਦੇ ਨਾਮ ਵਿੱਚ ਲੀਨ ਹੋ ਜਾਂਦਾ ਹੈ।

**ਨੋਟ :** ਇਹ "**ਕੋਊ ਮਾਈ ਭੂਲਿਓ ਮਨੁ ਸਮਝਾਵੈ ॥**" ਵਾਲੀ ਪੰਗਤੀ ਦਾ ਉਤਰ ਹੈ।

## ਗਉੜੀ, ਮਹਲਾ ੯ ॥

ਸਤਿਗੁਰੂ ਜੀ ਫਿਰ ਤੋਂ ਜਗਿਆਸੂ ਦੁਆਰਾ ਉਪਦੇਸ਼ ਬਖਸ਼ਿਸ ਕਰਦੇ ਹਨ।

## ਸਾਧੋ; ਰਾਮ ਸਰਨਿ ਬਿਸਰਾਮਾ ॥

ਹੇ (ਸਾਧੋ) ਸੰਤ ਜਨੋ! **ਵਾ:** ਸ੍ਰੇਸ਼ਟ ਅਧਿਕਾਰੀ ਜਨੋ! (ਰਾਮ) ਪ੍ਰਮੇਸਰ ਦੀ ਸ਼ਰਨ ਵਿੱਚ ਹੀ (ਬਿਸਰਾਮਾ) ਵਿਸ਼ਰਾਮ ਟਿਕਾਅ ਹੈ। ਭਾਵ ਜੇਕਰ ਕਿਸੇ ਨੇ ਆਪਣੇ ਮਨ ਨੂੰ ਟਿਕਾਉਣਾ ਹੈ ਜਾਂ ਜੰਮਣ-ਮਰਨ ਤੋਂ ਛੁਟਕਾਰਾ ਪਾ ਕੇ ਵਿਸ਼ਰਾਮ ਪਾਉਣਾ ਹੈ ਤਾਂ ਉਹ ਵਿਸ਼ਰਾਮ ਤੇ ਟਿਕਾਅ ਪ੍ਰਮੇਸਰ ਦੀ ਸ਼ਰਨ ਵਿੱਚੋਂ ਹੀ ਪ੍ਰਾਪਤ ਹੋਵੇਗਾ।

## ਬੇਦ ਪੁਰਾਨ ਪੜੇ ਕੋ ਇਹ ਗੁਨ; ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥

(ਬੇਦ) ਚਾਰ ਵੇਦ ਤੇ (ਪੁਰਾਨ) ਅਠਾਰਾਂ ਪੁਰਾਣਾਂ ਨੂੰ (ਪੜੇ) ਪੜ੍ਹਨ (ਕੋ) ਦਾ ਇਹੀ (ਗੁਨ) ਗੁਣ **ਵਾ:** ਲਾਭ ਹੈ ਕਿ ਇਹ ਜੀਵ (ਹਰਿ) ਅਕਾਲ ਪੁਰਖ ਦੇ ਨਾਮ ਨੂੰ ਸਿਮਰੇ।

**ਅਥਵਾ :** ਇਹਨਾਂ ਵੇਦਾਂ ਪੁਰਾਣਾਂ ਨੂੰ ਪੜ੍ਹਨ ਦੇ ਸਾਡੇ ਤੇ ਇਹੀ (ਗੁਨ) ਉਪਕਾਰ ਚਾਹੀਦਾ ਹੈ ਕਿ ਅਸੀਂ (ਹਰਿ) ਅਕਾਲ ਪੁਰਖ ਦੇ ਨਾਮ ਦਾ ਸਿਮਰਨ ਕਰੀਏ ਨਹੀਂ ਤਾਂ ਇਹਨਾਂ ਨੂੰ ਪੜ੍ਹਨ ਦਾ ਕੋਈ ਵੀ ਲਾਭ ਜਾਂ ਉਪਕਾਰ ਨਹੀਂ ਹੈ।

**ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥** (ਅੰਗ : ੧੧੦੨)

ਜੇਕਰ ਕਿਸੇ ਖੋਤੇ ਉੱਪਰ ਚੰਦਨ ਦੀਆਂ ਲੱਕੜਾਂ ਦਾ ਭਾਰ ਲੱਦ ਦਈਏ ਤਾਂ ਉਹ ਉਹਨਾਂ ਲੱਕੜਾਂ ਦੀ ਸੁਗੰਧੀ ਲੈਣ ਦੀ ਜਾਚ ਤੋਂ ਅਣਜਾਣ ਹੋਣ ਕਰਕੇ ਕੇਵਲ ਉਹਨਾਂ ਦੇ ਭਾਰ ਨਾਲ ਹੀ ਮਰਦਾ ਰਹਿੰਦਾ ਹੈ। ਇਸੇ ਪ੍ਰਕਾਰ ਵੇਦ ਪੁਰਾਣ ਚੰਦਨ ਦੀਆਂ ਲੱਕੜਾਂ ਦੀ ਨਿਆਈਂ ਹਨ। ਜੇਕਰ ਇਹ ਜੀਵ ਵੇਦ ਪੁਰਾਣਾਂ ਨੂੰ ਪੜ੍ਹ ਕੇ ਇਹਨਾਂ ਵਿੱਚੋਂ ਪ੍ਰਮੇਸਰ ਦੀ ਭਗਤੀ, ਪ੍ਰੇਮ ਰੂਪ ਮਹਿਕ ਨਹੀਂ ਲੈ ਸਕਿਆ ਹੈ ਅਤੇ ਕੇਵਲ ਹਉਮੈ ਨੂੰ ਚੁੱਕ ਕੇ ਲੋਕਾਂ ਨਾਲ ਚਰਚਾ ਹੀ ਕਰਦਾ ਫਿਰਦਾ ਹੈ। ਤਾਂ ਫਿਰ ਇਹ ਜੀਵ ਵੀ ਉਸ ਖੋਤੇ ਦੀ ਨਿਆਈਂ ਹੈ ਜੋ ਚੰਦਨ ਦੀਆਂ ਲੱਕੜਾਂ ਰੂਪ ਵੇਦਾਂ ਪੁਰਾਣਾਂ ਦੇ ਭਾਰ ਨੂੰ ਤਾਂ ਚੁੱਕਦਾ ਹੈ, ਪਰ ਉਹਨਾਂ ਦੀ ਸਿਧਾਂਤ ਰੂਪ ਮਹਿਕ ਨੂੰ ਨਹੀਂ ਲੈ ਸਕਦਾ।

## ਲੋਭ ਮੋਹ ਮਾਇਆ ਮਮਤਾ ਫੁਨਿ; ਅਉ ਬਿਖਿਅਨ ਕੀ ਸੇਵਾ ॥

ਇਹ ਜੀਵ ਜੋੜਨ ਦਾ ਲੋਭ ਕਰਦਾ ਹੈ, ਸਰੀਰਾਂ ਦਾ ਮੋਹ ਕਰਦਾ ਹੈ, (ਫੁਨਿ) ਪੁਨਾ ਮਾਇਆ ਦੀ (ਮਮਤਾ) ਮੇਰਾਪਣ ਕਰਦਾ ਹੈ। (ਅਉ) ਅਤੇ ਸ਼ਬਦ, ਸਪਰਸ਼, ਰੂਪ, ਰਸ, ਗੰਧ (ਬਿਖਿਅਨ) ਵਿਸ਼ਿਆਂ ਦਾ ਸੇਵਨ ਕਰਦਾ ਹੈ। **ਵਾ:** (ਬਿਖਿਅਨ) ਵਿਸ਼ਈ ਪੁਰਖਾਂ (ਕੀ) ਦੀ ਸੇਵਾ ਕਰਦਾ ਹੈ। **ਵਾ:** ਜਿਹੜੇ ਵਿਕਾਰ ਪੈਦਾ ਕਰਨ ਵਾਲੇ (ਬਿਖਿਅਨ) ਵਿਸ਼ਈ ਹਨ, ਉਹਨਾਂ ਦਾ ਸੇਵਨ ਕਰਦਾ ਹੈ। ਜਿਵੇਂ

**ਕੋਈ ਹੰਨੇ ਦੀ, ਕੋਈ ਬੰਨੇ ਦੀ।**
**ਕੋਈ ਪਹਾੜਾਂ ਵਾਲੀ ਰੰਨੇ ਦੀ। ਢੋਲ ਢਮੱਕਾ ਸਰਵਰ ਦਾ।** *(ਲੌਕਿਕ)*

## ਹਰਖ ਸੋਗ ਪਰਸੈ ਜਿਹ ਨਾਹਨਿ; ਸੋ ਮੂਰਤਿ ਹੈ ਦੇਵਾ ॥੧॥

(ਜਿਹ) ਜਿਸ ਪੁਰਖ ਨੂੰ ਪਦਾਰਥਾਂ ਦੇ ਆਏ ਤੋਂ (ਹਰਖ) ਖੁਸ਼ੀ ਤੇ ਪਦਾਰਥਾਂ ਦੇ ਗਏ ਤੋਂ ਸੋਗ (ਨਾਹਨਿ) ਨਾ (ਪਰਸੈ) ਲੱਗ ਸਕੇ ਭਾਵ ਪਦਾਰਥਾਂ ਦੇ ਆਉਣ ਤੋਂ ਖੁਸੀ ਨਾ ਹੋਵੇ ਤੇ ਪਦਾਰਥਾਂ ਦੇ ਜਾਣ ਤੋਂ ਸੋਗ ਨਾ ਹੋਵੇ, ਉਸ ਪੁਰਖ ਨੂੰ (ਦੇਵਾ) ਪ੍ਰਮੇਸਰ ਦੀ ਹੀ ਮੂਰਤ ਸਮਝਣਾ ਕਰੋ। ਉਹ ਕੋਈ ਆਮ ਬੰਦਾ ਨਹੀਂ ਸਗੋਂ (ਦੇਵਾ) ਵਾਹਿਗੁਰੂ ਦਾ ਹੀ (ਮੂਰਤਿ) ਸਰੂਪ ਹੈ।

## ਸੁਰਗ ਨਰਕ, ਅੰਮ੍ਰਿਤ ਬਿਖੁ, ਏ ਸਭ; ਤਿਉ ਕੰਚਨ ਅਰੁ ਪੈਸਾ ॥

(ਸੁਰਗ ਨਰਕ) ਸਵਰਗ ਤੇ ਨਰਕ ਦੀ ਪ੍ਰਾਪਤੀ ਹੋਣੀ, (ਅੰਮ੍ਰਿਤ) ਸੁੱਖ ਪ੍ਰਾਪਤ ਹੋ ਜਾਣਾ, (ਬਿਖੁ) ਦੁੱਖ ਪ੍ਰਾਪਤ ਹੋ ਜਾਣਾ **ਵਾ:** (ਅੰਮ੍ਰਿਤ ਬਿਖੁ) ਦੇਵਤਿਆਂ ਦਾ ਅੰਮ੍ਰਿਤ ਤੇ ਜਹਿਰ (ਏ) ਇਹ (ਸਭ) ਸਾਰੇ ਹੀ ਜਿਸ ਨੂੰ ਇੱਕ ਸਮਾਨ ਹੋਣ ਅਤੇ (ਇਉਂ) ਤਿਵੇਂ ਹੀ ਭਾਵੇਂ ਕੋਈ (ਕੰਚਨ) ਸੋਨੇ ਦਾ ਟਕਾ ਦੇ ਦੇਵੇ (ਅਰੁ) ਅਤੇ ਕੋਈ ਤਾਂਬੇ ਦਾ ਪੈਸਾ ਦੇ ਦੇਵੇ, ਇਹਨਾਂ ਦੋਵਾਂ ਵਿੱਚ ਵੀ ਜਿਸਦੀ ਇੱਕੋ ਜਿਹੀ ਨਿਗ੍ਹਾ ਹੋਵੇ।

## ਉਸਤਤਿ ਨਿੰਦਾ, ਏ ਸਮ ਜਾ ਕੈ; ਲੋਭੁ ਮੋਹੁ ਫੁਨਿ ਤੈਸਾ ॥੨॥

(ਜਾ ਕੈ) ਜਿਸਦੀ ਬਿਰਤੀ ਵਿੱਚ ਉਸਤਤ ਤੇ ਨਿੰਦਿਆ (ਏ) ਇਹ (ਸਮ) ਇੱਕ ਸਮਾਨ ਹਨ, ਭਾਵ ਜੋ ਆਪਣੀ ਉਸਤਤ ਸੁਣ ਕੇ ਫੁੱਲਦਾ ਨਾ ਹੋਵੇ ਤੇ ਆਪਣੀ ਨਿੰਦਿਆ ਸੁਣ ਕੇ ਸੁੰਗੜਦਾ ਨਾ ਹੋਵੇ, ਅਤੇ (ਫੁਨਿ) ਉਹ ਪਦਾਰਥ ਦੇ ਲੋਭ ਤੇ ਲੋਕਾਂ ਦੇ ਮੋਹ ਵਿੱਚ ਵੀ (ਤੈਸਾ) ਉਹੋ ਜਿਹਾ ਹੀ ਰਹਿਣਾ ਕਰੇ। ਭਾਵ ਲੋਭ ਤੋਂ ਰਹਿਤ ਤੇ ਨਿਰਮੋਹ ਹੀ ਰਹੇ।

## ਦੁਖੁ ਸੁਖੁ, ਏ ਬਾਧੇ ਜਿਹ ਨਾਹਨਿ; ਤਿਹ ਤੁਮ ਜਾਨਉ ਗਿਆਨੀ ॥

ਜਿਸ ਦਾ ਚਿਤ (ਏ) ਇਹਨਾਂ ਦੁੱਖਾਂ ਤੇ ਸੁੱਖਾਂ ਵਿੱਚ (ਨਾਹਿਨ) ਨਾ (ਬਾਧੇ) ਬੱਝੇ ਭਾਵ ਜੋ ਸਦਾ ਇਕ ਰਸ ਰਹੇ, (ਤਿਹ) ਉਸ ਨੂੰ (ਤੁਮ) ਤੁਸੀਂ ਬ੍ਰਹਮ ਗਿਆਨੀ (ਜਾਨਉ) ਸਮਝੋ। ਜਿਸ ਵੇਲੇ ਜਥੇ ਜੈਤੋ ਦੇ ਮੋਰਚੇ 'ਤੇ ਜਾਂਦੇ ਹੁੰਦੇ ਸਨ ਤਾਂ ਉਸ ਵਕਤ ਜਿਹੜਾ ਬਹੁਤੀ ਦਾਲ ਪੀ ਜਾਂਦਾ ਸੀ ਜਾਂ ਜਿਹੜਾ ਆਪਣੇ ਨਾਲ ਕੱਪੜੇ ਚੱਕ ਲੈਂਦਾ ਸੀ। ਉਸਦਾ ਨਾਮ ਗਿਆਨੀ ਰੱਖ ਦਿੰਦੇ ਸਨ। ਉਹਨਾਂ ਨੇ ਕਵਿਤਾ ਬਣਾਈ ਹੋਈ ਸੀ ਕਿ;

**'ਚੱਕੇ ਇੱਟ ਤੋਂ ਨਿਕਲੇ ਸੌ ਗਿਆਨੀ।' ਫਿਰਦੀ 'ਧਾੜ ਤੇ ਧਾੜ ਗਿਆਨੀਆਂ ਨੂੰ।** *(ਲੌਕਿਕ)*

ਇਹੋ ਜਿਹੀ ਹਾਲਤ ਬਣੀ ਹੋਈ ਸੀ ਪਰ ਮਹਾਰਾਜ ਕਹਿੰਦੇ ਹੇ ਭਾਈ! ਉਹੀ ਗਿਆਨਵਾਨ ਹੈ ਜਿਹੜਾ ਦੁੰਦਵਾਦ ਵਿੱਚ ਵੀ ਇੱਕੋ ਜਿਹਾ ਰਹਿੰਦਾ ਹੈ।

**ਨਾਨਕ ਮੁਕਤਿ ਤਾਹਿ ਤੁਮ ਮਾਨਉ; ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! (ਤੁਮ) ਤੁਸੀਂ (ਤਾਹਿ) ਉਸ ਪੁਰਖ ਨੂੰ ਮੁਕਤ (ਮਾਨਉ) ਮੰਨਣਾ ਕਰੋ। (ਜੋ) ਜਿਹੜਾ (ਇਹ ਬਿਧਿ ਕੋ) ਇਸ ਬਿਧੀ ਦਾ ਇਸ ਜੁਗਤੀ ਵਾਲਾ (ਪ੍ਰਾਨੀ) ਪੁਰਖ ਹੈ।

**ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੪॥**
**ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥**
**ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥** *(ਅੰਗ : ੧੪੨੭)*

## ਗਉੜੀ ਮਹਲਾ ੯ ॥

ਸਤਿਗੁਰੂ ਜੀ ਮਨ ਦੁਆਰਾ ਸਰਬੋਤਮ ਉਪਦੇਸ਼ ਦਿੰਦੇ ਹੋਏ ਫਰਮਾਉਂਦੇ ਹਨ,

**ਮਨ ਰੇ; ਕਹਾ ਭਇਓ ਤੈ ਬਉਰਾ ॥**

(ਰੇ) ਹੇ ਮੇਰੇ ਮਨਾ! (ਤੈ) ਤੂੰ (ਕਹਾ) ਕਿਸ ਵਾਸਤੇ (ਬਉਰਾ) ਕਮਲਾ (ਭਇਓ) ਹੋ ਗਿਆ ਹੈ।

**ਅਹਿਨਿਸਿ ਅਉਧ ਘਟੈ, ਨਹੀ ਜਾਨੈ;**
**ਭਇਓ ਲੋਭ ਸੰਗਿ ਹਉਰਾ ॥੧॥ ਰਹਾਉ ॥**

ਜਿਹੜੇ (ਅਹਿਨਿਸਿ) ਦਿਨ-ਰਾਤ ਗੁਜਰਦੇ ਹਨ, ਇਹ ਤੇਰੀ (ਅਉਧ) ਉਮਰ (ਘਟੈ) ਘਟਦੀ ਜਾਂਦੀ ਹੈ ਤੇ ਤੂੰ ਇਹ (ਜਾਨੈ) ਜਾਣਦਾ ਨਹੀਂ ਹੈ, ਭਾਵ ਪ੍ਰਵਾਹ ਹੀ ਨਹੀਂ ਕਰਦਾ ਹੈ। ਫਿਰ ਤੂੰ ਪਦਾਰਥਾਂ ਦੇ ਲੋਭ (ਸੰਗਿ) ਨਾਲ (ਹਉਰਾ) *ਹੌਲਾ, ਤੁੱਛ ਹੋ ਗਿਆ ਹੈ।

**ਜੋ ਤਨੁ, ਤੈ ਅਪਨੋ ਕਰਿ ਮਾਨਿਓ; ਅਰੁ ਸੁੰਦਰ ਗ੍ਰਿਹ ਨਾਰੀ ॥**

(ਜੋ) ਜਿਹੜਾ (ਤਨੁ) ਸਰੀਰ (ਤੈ) ਤੂੰ ਆਪਣਾ ਕਰਕੇ (ਮਾਨਿਓ) ਮੰਨਿਆ ਹੈ (ਅਰੁ) ਅਤੇ ਆਪਣੇ (ਗ੍ਰਿਹ) ਘਰ ਦੀ (ਨਾਰੀ) ਇਸਤਰੀ ਨੂੰ ਸੁੰਦਰ ਮੰਨਿਆ ਹੈ **ਵਾ:** (ਗ੍ਰਿਹ) ਘਰ ਤੇ ਨਾਰੀ ਇਸਤਰੀਆਂ ਸੁੰਦਰ ਮੰਨੀਆਂ ਹਨ।

**ਇਨ ਮੈ ਕਛੁ, ਤੇਰੋ ਰੇ ਨਾਹਨਿ; ਦੇਖੋ ਸੋਚ ਬਿਚਾਰੀ ॥੧॥**

(ਰੇ) ਹੇ ਭਾਈ! (ਇਨ) ਇਹਨਾਂ (ਮੈ) ਵਿੱਚ (ਤੇਰੋ) ਤੇਰਾ ਕੋਈ ਪਦਾਰਥ ਨਹੀਂ ਹੈ ਇਹ ਤਾਂ ਪ੍ਰਲਬਧ ਨਾਲ ਸਾਰੇ ਇਕੱਠੇ ਹੋਏ ਹਨ। ਤੂੰ ਮੂਰਖਤਾਈ ਦੀ ਵੀਚਾਰ ਨੂੰ ਛੱਡ ਕੇ ਆਪਣੇ-ਆਪ ਨੂੰ (ਸੋਚ) ਪਵਿੱਤਰ (ਬਿਚਾਰੀ) ਵਿਚਾਰ ਦੁਆਰਾ (ਦੇਖੋ) ਦੇਖਣਾ ਕਰ **ਵਾ:** ਵੇਦਾਂ ਸ਼ਾਸ਼ਤਰਾਂ ਨੂੰ ਸੋਚ ਕੇ ਫਿਰ ਆਪਣੇ ਅਨੁਭਵ ਦੁਆਰਾ (ਬਿਚਾਰੀ) ਵਿਚਾਰ ਕੇ (ਦੇਖੋ) ਵੇਖ ਲੈ। **ਵਾ:** (ਸੋਚ) ਵਿਚਾਰਨੇ ਯੋਗ ਜੋ ਵਿਚਾਰ ਹੈ, ਉਸ ਨੂੰ (ਬਿਚਾਰੀ) ਵਿਚਾਰ ਕੇ (ਦੇਖੋ) ਵੇਖ ਲੈ।

**ਰਤਨ ਜਨਮੁ ਅਪਨੋ ਤੈ ਹਾਰਿਓ; ਗੋਬਿੰਦ ਗਤਿ ਨਹੀ ਜਾਨੀ ॥**

(ਤੈ) ਤੂੰ (ਅਪਨੋ) ਆਪਣੇ ਰਤਨਾਂ ਵਰਗੇ ਅਮੋਲਕ ਜਨਮ ਨੂੰ ਵਿਸ਼ਿਆਂ ਦੀ ਸੰਗਤ ਕਰਕੇ (ਹਾਰਿਓ) ਹਾਰ ਚੁੱਕਾਂ ਹੈਂ ਅਤੇ ਫਿਰ ਤੂੰ (ਗੋਬਿੰਦ) ਵਾਹਿਗੁਰੂ ਦੀ ਭਗਤੀ ਦੀ (ਗਤਿ) ਪ੍ਰਾਪਤੀ ਵੀ ਨਹੀਂ (ਜਾਨੀ) ਜਾਣੀ ਹੈ। **ਵਾ:** (ਗੋਬਿੰਦ) ਵਾਹਿਗੁਰੂ ਦੀ ਪ੍ਰਾਪਤੀ ਦੀ (ਗਤਿ) ਰੀਤੀ, ਮਰਿਯਾਦਾ ਨੂੰ ਵੀ ਨਹੀਂ (ਜਾਨੀ)

* **ਹੌਲਾ** : ਜਿਹੜਾ ਆਦਮੀ ਹੋਛਾ (ਨਿਕੰਮਾ, ਨੀਵਾਂ, ਤੁੱਛ) ਹੋਵੇ, ਉਸ ਨੂੰ 'ਹੌਲਾ' ਕਹਿੰਦੇ ਹਨ।

ਜਾਣਿਆ ਹੈ **ਵਾ:** (ਗੋਬਿੰਦ) ਵਾਹਿਗੁਰੂ ਦੇ ਵਿੱਚ ਮਿਲ ਕੇ ਪ੍ਰਾਪਤ ਹੋਣ ਦੀ (ਗਤਿ) ਰੀਤੀ ਵੀ ਨਹੀਂ (ਜਾਨੀ) ਜਾਣੀ ਹੈ। ਕਲਜੁਗ ਵਿੱਚ ਜਿਹੜੇ ਮਨੁੱਖਾ ਜਨਮ ਨੂੰ ਪ੍ਰਾਪਤ ਕਰਕੇ ਇੱਕ ਵਾਰੀ ਵਾਹਿਗੁਰੂ ਨੂੰ ਧਿਆ ਲੈਂਦੇ ਹਨ ਉਹਨਾਂ ਦੇ ਨੇੜੇ ਕਾਲ ਵੀ ਨਹੀਂ ਆਉਂਦਾ ਹੈ।

**ਏਕ ਚਿੱਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ॥੧੦॥**

*(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤ)*

**ਜੋ ਕਲਿ ਕੋ ਇਕ ਬਾਰ ਧਿਐਹੈ॥ ਤਾ ਕੇ ਕਾਲ ਨਿਕਟਿ ਨਹਿ ਐਹੈ॥**

*(ਸ੍ਰੀ ਦਸਮ ਗ੍ਰੰਥ, ਚੌਪਈ ਸਾਹਿਬ)*

ਪਰ ਰੇ ਮਨਾ! ਤੂੰ ਤਾਂ,

## ਨਿਮਖ ਨ ਲੀਨ ਭਇਓ ਚਰਨਨ ਸਿੰਉ; ਬਿਰਥਾ ਅਉਧ ਸਿਰਾਨੀ ॥੨॥

(ਨਿਮਖ) ਅੱਖ ਦੇ ਖੋਲਣ ਮੀਟਣ ਜਿੰਨਾ ਸਮਾਂ ਵੀ ਸੱਚੇ ਪਾਤਸ਼ਾਹ ਦੇ (ਚਰਨਨ) ਚਰਨਾਂ (ਸਿੰਉ) ਨਾਲ ਲੀਨ ਨਹੀਂ ਹੋਇਆ, ਮਸਤ ਨਹੀਂ ਹੋਇਆ ਮਿਲਿਆ ਨਹੀਂ ਹੈ, ਅਤੇ ਤੂੰ ਆਪਣੀ ਸਾਰੀ (ਅਉਧ) ਉਮਰ (ਬਿਰਥਾ) ਵਿਅਰਥ ਹੀ (ਸਿਰਾਨੀ) ਬਤੀਤ ਕਰ ਦਿੱਤੀ ਹੈ, ਗੁਜਾਰ ਦਿੱਤੀ ਹੈ।

## ਕਹੁ ਨਾਨਕ ਸੋਈ ਨਰੁ ਸੁਖੀਆ; ਰਾਮ ਨਾਮ ਗੁਨ ਗਾਵੈ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਨਰੁ) ਪੁਰਖ ਸੁਖੀ ਹੈ, ਜੋ (ਰਾਮ) ਵਾਹਿਗੁਰੂ ਪ੍ਰਮੇਸਰ ਦੇ ਨਾਮ ਨੂੰ ਜਪਦਾ ਅਤੇ ਉਸਦੇ (ਗੁਨ) ਗੁਣਾਂ ਨੂੰ (ਗਾਵੈ) ਗਾਉਂਦਾ ਹੈ **ਵਾ:** ਗੁਣਾਂ ਦਾ ਕੀਰਤਨ ਕਰਦਾ ਹੈ।

## ਅਉਰ ਸਗਲ ਜਗੁ ਮਾਇਆ ਮੋਹਿਆ; ਨਿਰਭੈ ਪਦੁ ਨਹੀ ਪਾਵੈ ॥੩॥੮॥

(ਅਉਰ) ਹੋਰ (ਸਗਲ) ਸਾਰਾ (ਜਗੁ) ਸੰਸਾਰ ਮਾਇਆ ਨੇ (ਮੋਹਿਆ) ਮੋਹ ਲਿਆ ਹੈ, ਇਸ ਕਰਕੇ ਇਹ ਅਬਿਨਾਸੀ ਅਕਾਲ ਪੁਰਖ ਦੀ (ਨਿਰਭੈ) ਭੈ ਤੋਂ ਰਹਿਤ (ਪਦੁ) ਪਦਵੀ ਨੂੰ ਨਹੀਂ (ਪਾਵੈ) ਪਾ ਸਕਦਾ ਹੈ।

## ਗਉੜੀ ਮਹਲਾ ੯ ॥

## ਨਰ ਅਚੇਤ; ਪਾਪ ਤੇ ਡਰੁ ਰੇ ॥

(ਰੇ) ਹੇ ਵਾਹਿਗੁਰੂ ਤੋਂ (ਅਚੇਤ) ਭੁੱਲੇ ਹੋਏ **ਵਾ:** ਵਾਹਿਗੁਰੂ ਦੇ (ਅਚੇਤ) ਚੇਤਨ ਤੋਂ ਰਹਿਤ ਹੋਏ (ਨਰ) ਪੁਰਖ! ਭਾਵੇਂ ਕਿ ਸੰਸਾਰ ਵਿੱਚ ਹੋਰ ਵੀ ਬਹੁਤ ਵੱਡੇ-ਵੱਡੇ ਪਾਪ ਹਨ ਪਰ ਜਿਹੜਾ ਵਾਹਿਗੁਰੂ ਨੂੰ (ਅਚੇਤ) ਚੇਤਨ ਤੋਂ ਰਹਿਤ ਹੋਣਾ ਹੈ **ਵਾ:** ਵਾਹਿਗੁਰੂ ਨੂੰ (ਅਚੇਤ) ਭੁਲਾਈ ਰੱਖਣਾ ਹੈ ਭਾਵ ਉਸਦਾ ਸਿਮਰਨ ਨਹੀਂ ਕਰਨਾ **ਵਾ:** ਜੋ ਵਾਹਿਗੁਰੂ ਦੇ ਉਪਕਾਰਾਂ ਨੂੰ (ਅਚੇਤ) ਭੁਲਾ ਦੇਣਾ ਹੈ, ਇਹ ਸਭ ਪਾਪਾਂ ਤੋਂ ਵੱਡਾ ਪਾਪ ਹੈ। ਇਸ ਕਰਕੇ ਤੂੰ ਇਸ ਪਾਪ (ਤੇ) ਤੋਂ (ਡਰੁ) ਡਰਨਾ ਕਰ, ਭੈ ਕਰਨਾ ਕਰ।

## ਦੀਨ ਦਇਆਲ ਸਗਲ ਭੈ ਭੰਜਨ;
## ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥

ਉਹ ਵਾਹਿਗੁਰੂ (ਦੀਨ) ਗਰੀਬਾਂ 'ਤੇ (ਦਇਆਲ) ਦਇਆ ਕਰਨ ਵਾਲਾ ਹੈ, ਜੰਮਣ-ਮਰਨ ਆਦਿਕ (ਸਗਲ) ਸਾਰੇ ਭੈ (ਭੰਜਨ) ਭੰਨਣ ਵਾਲਾ ਹੈ। ਇਸ ਕਰਕੇ (ਰੇ) ਹੇ ਭਾਈ! ਤੂੰ (ਤਾਹਿ) ਉਸ ਵਾਹਿਗੁਰੂ ਦੀ ਸ਼ਰਨ (ਪਰੁ) ਪੈਣਾ ਕਰ।

**ਬੇਦ ਪੁਰਾਨ ਜਾਸ ਗੁਨ ਗਾਵਤ; ਤਾ ਕੋ ਨਾਮੁ ਹੀਐ ਮੋ ਧਰੁ ਰੇ ॥**

(ਜਾਸ) ਜਿਸ ਵਾਹਿਗੁਰੂ ਦੇ (ਗੁਨ) ਗੁਣਾਂ ਨੂੰ (ਬੇਦ) ਚਾਰ ਵੇਦ ਅਤੇ ਬਿਆਸ ਰਿਖੀ ਦੇ (ਪੁਰਾਨ) ਅਠਾਰਾਂ ਪੁਰਾਨ (ਗਾਵਤ) ਗਾਉਂਦੇ ਹਨ। (ਰੇ) ਹੇ ਭਾਈ! ਤੂੰ (ਤਾ) ਉਸ ਵਾਹਿਗੁਰੂ (ਕੋ) ਦਾ ਨਾਮ (ਹੀਐ) ਹਿਰਦੇ (ਮੋ) ਵਿਚ (ਧਰੁ) ਧਾਰਨਾ ਕਰ, ਵਸਾਉਣਾ ਕਰ। ਕਦੇ ਵਾਸਤੇ ਵੀ ਵਾਹਿਗੁਰੂ ਨੂੰ ਭੁਲਾਉਣਾ ਨਾ ਕਰ।

**ਪਾਵਨ ਨਾਮੁ ਜਗਤਿ ਮੈ ਹਰਿ ਕੋ; ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥**

ਇਸ (ਜਗਤਿ) ਸੰਸਾਰ ਵਿਚ (ਹਰਿ) ਹਰੀ ਅਕਾਲ ਪੁਰਖ (ਕੋ) ਦਾ ਨਾਮ (ਪਾਵਨ) ਪਵਿੱਤਰ ਹੈ, ਇਸ ਕਰਕੇ (ਰੇ) ਹੇ ਭਾਈ! ਤੂੰ ਉਸ (ਸਿਮਰਿ) ਸਿਮਰਨੇ ਯੋਗ ਅਕਾਲ ਪੁਰਖ ਦਾ (ਸਿਮਰਿ) ਸਿਮਰਨ ਕਰਕੇ ਆਪਣੇ (ਸਭ) ਸਾਰੇ (ਕਸਮਲ) ਪਾਪਾਂ ਨੂੰ **ਵਾ:** ਕਸੰਮਲ ਭਾਵ ਕਸ਼ਟ ਦੇਣ ਵਾਲੇ ਤੇ ਮੈਲ ਰੂਪ ਪਾਪਾਂ ਨੂੰ (ਹਰੁ) ਮੇਟ ਲੈਣਾ ਕਰ।

ਜੇਕਰ ਕੋਈ ਕਹੇ ਕਿ ਮੈਨੂੰ ਇਹ ਮਨੁੱਖਾ ਜਨਮ ਦੁਬਾਰਾ ਮਿਲ ਜਾਵੇਗਾ ਤਾਂ ਉਸ ਦੀ ਬਾਬਤ ਮਹਾਰਾਜ ਫਰਮਾਉਂਦੇ ਹਨ,

**ਮਾਨਸ ਦੇਹ ਬਹੁਰਿ ਨਹ ਪਾਵੈ; ਕਛੂ ਉਪਾਉ ਮੁਕਤਿ ਕਾ ਕਰੁ ਰੇ ॥**

(ਰੇ) ਹੇ ਭਾਈ! ਤੈਨੂੰ ਇਹ (ਮਾਨਸ) ਮਨੁੱਖਾ ਦੇਹ ਚੌਹਾਂ ਜੁਗਾਂ ਵਿੱਚ ਫਿਰਦੇ ਹੋਏ ਨੂੰ ਮਿਲੀ ਹੈ ਅਤੇ ਇਹ ਤੈਨੂੰ (ਬਹੁਰਿ) ਫਿਰ ਤੋਂ ਮੁੜ ਕੇ (ਪਾਵੈ) ਪ੍ਰਾਪਤ ਨਹੀਂ ਹੋਣੀ ਇਸ ਲਈ ਆਪ ਦੇ ਮੁਕਤ ਹੋਣ (ਕਾ) ਦਾ (ਕਛੂ) ਕੋਈ ਉਪਾਅ (ਕਰੁ) ਕਰ ਲੈ।

**ਨਾਨਕ ਕਹਤ ਗਾਇ ਕਰੁਨਾਮੈ;**
**ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥**

*(ਉ-ਤਰੁ ਪਦ ਨਹੀਂ ਬੋਲਣਾ)*

ਸਤਿਗੁਰੂ ਜੀ (ਕਹਤ) ਕਹਿੰਦੇ ਹਨ ਕਿ (ਰੇ) ਹੇ ਭਾਈ! ਤੂੰ (ਕਰੁਨਾਮੈ) ਕ੍ਰਿਪਾਲੂ ਸਰੂਪ ਵਾਹਿਗੁਰੂ ਦੇ ਗੁਣਾਂ ਨੂੰ (ਗਾਇ) ਗਾਉਣਾ ਕਰ। ਇਸ ਪ੍ਰਕਾਰ ਤੂੰ (ਭਵ) ਸੰਸਾਰ (ਸਾਗਰ) ਸਮੁੰਦਰ ਤੋਂ (ਪਾਰਿ) ਪਾਰ ਉਤਰ ਜਾਵੇਗਾ ਭਾਵ ਪਾਰ ਹੋ ਜਾਵੇਗਾ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਪਹਿਲੇ ਦਿਨ ਗੁਰਤਾਗੱਦੀ ਉੱਪਰ ਬੈਠ ਕੇ ਗਉੜੀ ਰਾਗ ਵਿੱਚ ਇਹ ਨੌ ਸ਼ਬਦ ਉਚਾਰਨ ਕੀਤੇ ਸਨ।

## ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ

**ਪਹਿਲੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਨਕਮਤੇ ਗਏ ਤਾਂ ਉੱਥੇ ਆਪ ਜੀ ਦੀ ਸਿੱਧਾਂ ਨਾਲ ਚਰਚਾ ਹੋਈ। ਸਿੱਧ ਮਹਾਰਾਜ ਨੂੰ ਕਹਿਣ ਲੱਗੇ ਕਿ ਜੇਕਰ ਤੁਸੀਂ ਜੋਗੀਆਂ ਦੇ ਪੰਥ ਵਿੱਚ ਆ ਜਾਵੋ ਤਾਂ ਤੁਹਾਨੂੰ ਰਿਧੀਆਂ-ਸਿਧੀਆਂ ਪ੍ਰਾਪਤ ਹੋ ਜਾਣਗੀਆਂ ਫਿਰ ਤੁਸੀਂ ਦੁਨੀਆਂ ਅੰਦਰ ਆਪਣੀ ਪੂਜਾ ਕਰਾਉਣਾ ਕਰਿਓ। ਉਸ ਵੇਲੇ ਮਹਾਰਾਜ ਜੀ ਨੇ ਸਿੱਧਾਂ ਦੇ ਪ੍ਰਥਾਇ ਇਹ ਅੰਮ੍ਰਿਤ ਰੂਪ ਸ਼ਬਦ ਉਚਾਰਨ ਕੀਤਾ ਹੈ।

**ਦੂਸਰੀ ਉਥਾਨਕਾ :**

ਜਿਸ ਵਕਤ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਗੀਠਾ ਸਾਹਿਬ ਵਾਲੇ ਸਥਾਨ ਤੇ ਸੁਭਾਇਮਾਨ ਸਨ ਤਾਂ ਸਿੱਧ ਆ ਕੇ ਕਹਿਣ ਲੱਗੇ ਕਿ ਮਹਾਰਾਜ ਸਾਨੂੰ ਬਹੁਤ ਭੁੱਖ ਲੱਗੀ ਹੋਈ ਹੈ ਇੱਥੇ ਬੈਠਿਆਂ ਹੋਇਆਂ ਹੀ ਆਪ ਜੀ ਸਾਨੂੰ ਛਕਣ ਵਾਸਤੇ ਕੋਈ ਪਦਾਰਥ ਦੇਣਾ ਕਰੋ। ਤਾਂ ਸਿੱਧਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਨੇ ਉਸ ਵਕਤ ਆਪਣੀ ਨਿਗ੍ਹਾ ਨਾਲ ਪਾਸ ਹੀ ਲੱਗੇ ਇੱਕ ਗੀਠੇ ਦੇ ਰੁੱਖ ਵੱਲ ਵੇਖਣਾ ਕੀਤਾ, ਜਿਸ ਨਾਲ ਗੀਠੇ ਦਾ ਫਲ ਭੰਗਰਨਾਥ ਦੇ ਸਾਹਮਣੇ ਡਿੱਗ ਪਏ, ਜਦੋਂ ਇੰਨ੍ਹਾਂ ਸਿੱਧਾਂ ਨੇ ਉਹ ਚੱਕ ਕੇ ਖਾਧੇ ਤਾਂ ਉਹ ਮਿੱਠੇ ਨਿਕਲੇ ਇਹ ਸਿੱਧ ਗੀਠੇ ਦੇ ਫਲ ਖਾਣ ਲਈ ਜਦੋਂ ਰੁੱਖ ਉਪਰ ਚੜ੍ਹੇ ਤਾਂ ਇਹਨਾਂ ਦੀ ਤਰਫ ਵਾਲਾ ਟਾਹਣਾ ਕੌੜਾ ਨਿਕਲਿਆ। ਮਹਾਰਾਜ ਕਹਿਣ ਲੱਗੇ ਕੇ ਸਿੱਧੋ ਸਾਡੀ ਤਰਫ ਦੇ ਗੀਠੇ ਮਿੱਠੇ ਹਨ। ਤੁਸੀਂ ਆਪ ਦੀ ਤਰਫ ਦੇ ਗੀਠੇ ਮਿੱਠੇ ਕਰੋ। ਇਹਨਾਂ ਸਿੱਧਾਂ ਨੇ ਬਹੁਤ ਯਤਨ ਕੀਤੇ ਪਰ ਗੀਠੇ ਮਿੱਠੇ ਨਾ ਹੋਏ। ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ! ਜੋ ਰਿੱਧੀਆਂ-ਸਿੱਧੀਆਂ ਹਨ ਇਹ ਯੋਗ ਤੋਂ ਬਿਨਾਂ ਪ੍ਰਾਪਤ ਨਹੀਂ ਹੁੰਦੀਆਂ ਫਿਰ ਆਪ ਜੀ ਨੂੰ ਇਹ ਕਿਸ ਪ੍ਰਕਾਰ ਪ੍ਰਾਪਤ ਹੋ ਗਈਆਂ ਹਨ। ਉਸ ਵਕਤ ਸਤਿਗੁਰੂ ਜੀ ਨੇ ਸਿੱਧਾਂ ਨੇ ਪ੍ਰਥਾਏ ਇਹ ਪਾਵਨ ਉਪਦੇਸ਼ ਬਖਸ਼ਿਸ ਕੀਤਾ ਹੈ।

**ਤੀਸਰੀ ਉਥਾਨਕਾ :**

ਇਕ ਵੇਰੀ ਭਰਥਰੀ ਜੋਗੀ ਨੂੰ ਨਾਰਦ ਮੁਨੀ ਮਿਲਿਆ। ਨਾਰਦ ਮੁਨੀ ਨੂੰ ਭਰਥਰੀ ਹਰੀ ਨੇ ਦੋ ਪ੍ਰਸ਼ਨ ਕੀਤੇ ਕਿ ਕਲਯੁਗ ਵਿਚ ਜੀਵਾਂ ਦੀ ਕਲਿਆਣ ਕਿਵੇਂ ਹੋਵੇਗੀ ਅਤੇ ਜੋਗ ਪੱਖ ਵਿਚ ਇਸਥਤੀ ਕਿਵੇਂ ਹੋਵੇਗੀ ਨਾਰਦ ਮੁਨੀ ਨੇ ਕਿਹਾ ਕਿ ਕਲਜੁਗ ਵਿਚ ਅਕਾਲ ਪੁਰਖ ਵਾਹਿਗੁਰੂ ਦਾ ਅਵਤਾਰ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਹੋਣਗੇ ਉਹ ਆਪ ਤੇਰੇ ਪਾਸ ਚੱਲ ਕੇ ਆਉਣਗੇ। ਤੂੰ ਇਹ ਪ੍ਰਸ਼ਨ ਉਹਨਾਂ ਨੂੰ ਕਰੀ। ਉਹ ਆਪ ਉਤੱਰ ਦੇ ਕੇ ਤੇਰੀ ਸੰਤੁਸ਼ਟੀ ਕਰਵਾਉਣਗੇ। ਜਦੋਂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮੱਕੇ ਤੋਂ ਵਾਪਸ ਪਰਤ ਸੁਮੇਰ ਪਰਬਤ ਨੂੰ ਗਏ ਉਦੋਂ ਰਸਤੇ ਵਿਚ ਭਰਥਰੀ ਜੋਗੀ ਮਿਲਿਆ। ਜਦੋਂ ਉਸਨੇ ਸਤਿਗੁਰੂ ਸਾਹਿਬ ਜੀ ਨੂੰ ਪ੍ਰਸ਼ਨ ਕੀਤੇ ਉਸ ਵਕਤ ਸਤਿਗੁਰੂ ਸਾਹਿਬ ਜੀ ਨੇ ਉਸਦੇ ਪ੍ਰਸ਼ਨਾ ਦਾ ਉਤੱਰ ਦਿੰਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

ਰਾਗ ਗਉੜੀ ਦੀ ਗੁਆਰੇਰੀ ਜਾਤੀ ਵਿੱਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਅਸਟਪਦੀਆਂ) ਅੱਠ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

ਸੱਚੇ ਪਾਤਸ਼ਾਹ ਜੀ ਪਹਿਲਾਂ *ਖੋੜਸਾ ਮੰਤਰ ਉਚਾਰਨ ਕਰਦੇ ਹਨ।

## ੧ੳ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

(੧) ਅਦ੍ਵੈਤ ਰੂਪ ਪ੍ਰਮੇਸਰ (ੳ) ਸਾਰਿਆਂ ਦਾ ਪ੍ਰਕਾਸ਼ਕ ਹੈ।

(ਸਤਿ) ਤ੍ਰੈ ਕਾਲ ਅਬਾਧ ਰੂਪ ਹੈ (ਨਾਮੁ) ਪ੍ਰਸਿੱਧ ਹੈ।

---

* **ਖੋੜਸਾ ਮੰਤਰ :** ਜਿਵੇਂ ਹਿੰਦੂ ਧਰਮ ਵਿੱਚ ਸੋਲਾਂ (੧੬) ਅੱਖਰਾ ਮੰਤਰ ਹੈ :
ੳਂ ਨਮੋ ਭਗਵਤੇ ਰੁਕਮਣੀ ਵਲਭਾ ਸ੍ਵਾਹਾ।
ਇਸੇ ਪ੍ਰਕਾਰ ਸਾਨੂੰ ਮਹਾਰਾਜ ਜੀ ਨੇ ਵੀ ਸਾਨੂੰ ਸੋਲਾਂ ਅੱਖਰਾਂ ਵਾਲਾ ਮੰਤਰ ਬਖਸ਼ਿਆ ਹੈ।

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| ੧ੳ | ਸ | ਤਿ | ਨਾ | ਮੁ | ਕ | ਰ | ਤਾ | ਪੁ | ਰ | ਖੁ | ਗੁ | ਰ | ਪ੍ਰ | ਸਾ | ਦਿ ॥ |

ਇਹ 'ਕਾਕ ਕੁੰਚਨ ਨਯਾਯ' ਹੈ। ਜਿਵੇਂ ਕੜਾਹੇ ਦੇ ਕੁੰਡੇ ਫੜ ਲਈਏ ਤਾਂ ਸਾਰਾ ਕੜਾਹ ਸਮਾਨ ਸਮੇਤ ਆ ਜਾਂਦਾ ਹੈ। ਇਸੇ ਪ੍ਰਕਾਰ ਮੂਲ ਮੰਤ੍ਰ (੧ੳ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ ਤੱਕ) ਅੰਦਰ ਇਹ ਖੋੜਸਾ ਮੰਤਰ ਹੈ।

(ਕਰਤਾ) ਸਾਰੇ ਜਗਤ ਨੂੰ ਰਚਣ ਵਾਲਾ ਹੈ (ਪੁਰਖੁ) ਸਾਰਿਆਂ ਥਾਵਾਂ ਤੇ ਪੂਰਨ ਹੈ।
(ਗੁਰਪ੍ਰਸਾਦਿ) ਪੂਰਨ ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਿਧਿ ਸਿਧਿ; ਨਿਰਮਲ ਨਾਮੁ ਬੀਚਾਰੁ ॥

ਹੇ ਸਿੱਧੋ ! ਜਦੋਂ ਤੁਹਾਡਾ ਚਿੱਤ ਨਿਰਮਲ ਹੋਵੇਗਾ ਉਦੋਂ ਹੀ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਆ ਕੇ ਪ੍ਰਾਪਤ ਹੋਣਗੀਆਂ। ਜਿਸਦੇ ਵਿਸ਼ੇ ਨਹੀਂ ਮਿਟੇ, ਚਿੱਤ ਨਿਰਮਲ ਨਹੀਂ ਹੋਇਆ ਹੈ, ਉਸਨੂੰ ਰਿਧੀਆਂ-ਸਿਧੀਆਂ ਨਹੀਂ ਮਿਲਦੀਆਂ ਹਨ ਤੇ ਉਸਦਾ ਕੀਤਾ ਹੋਇਆ ਜੋਗ ਵੀ ਭ੍ਰਿਸ਼ਟ ਹੈ। ਜੇਕਰ ਤੁਸੀਂ ਕਹੋ ਕਿ ਸਗਰਭਤ ਜੋਗ (ਨਾਮ ਸਹਿਤ ਜੋ ਜੋਗ ਹੈ, ਉਸਨੂੰ ਸਗਰਭਤ ਜੋਗ ਕਹਿੰਦੇ ਹਨ) ਦੁਆਰਾ ਆਪਣਾ ਚਿੱਤ ਨਿਰਮਲ ਕਰਾਂਗੇ ਤਾਂ ਫਿਰ ਸਿੱਧੋ ਮੰਤਰ ਨਾਲ, ਨਾਮ ਨਾਲ ਹੀ ਜੋਗ ਸਿੱਧ ਹੈ ਨਹੀਂ ਤਾਂ ਅਗਰਭਤ ਜੋਗ (ਨਾਮ ਤੋਂ ਬਿਨਾ ਜੋ ਜੋਗ ਹੈ, ਉਸਨੂੰ ਅਗਰਭਤ ਜੋਗ ਕਹਿੰਦੇ ਹਨ) ਹੀ ਰਹਿੰਦਾ ਹੈ। ਕਿਉਂਕਿ ਸ਼ਬਦ ਦੇ ਅਭਿਆਸ ਤੋਂ ਬਿਨਾਂ ਤਾਂ ਬਾਜੀਗਰ ਵੀ ਪ੍ਰਾਣ ਚੜ੍ਹਾ ਲੈਂਦੇ ਹਨ, ਇਸ ਪ੍ਰਕਾਰ ਨਾਮ ਦੀ ਵੀਚਾਰ ਤੋਂ ਬਿਨਾਂ ਜੋਗ ਵੀ ਸਫਲ ਨਹੀਂ ਹੁੰਦਾ, ਸਿੱਧ ਨਹੀਂ ਹੁੰਦਾ।

**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ ॥ ੬੮॥** *(ਅੰਗ : ੯੪੬)*

ਇਸ ਲਈ ਸਾਡੇ ਮੱਤ ਵਿੱਚ (ਨਿਧਿ) ਨੌਂ ਨਿਧੀਆਂ (ਸਿਧਿ) ਅਠਾਰਾਂ ਸਿਧੀਆਂ ਅਤੇ ਰਿਧੀਆਂ ਨਿਰਮਲ ਚਿਤ ਵਿੱਚ ਪ੍ਰਗਟ ਹੁੰਦੀਆਂ ਹਨ, ਫੁਰਦੀਆਂ ਹਨ ਅਤੇ ਨਿਰਮਲ ਚਿਤ ਨਾਮ ਦੀ ਵਿਚਾਰ ਕਰਕੇ ਹੁੰਦਾ ਹੈ।

**ਅਥਵਾ :** ਅਸੀਂ (ਨਿਧਿ) ਨੌਂ ਨਿਧੀਆਂ (ਸਿਧਿ) ਅਠਾਰਾਂ ਸਿਧੀਆਂ ਦੇਣ ਵਾਲੇ ਅਤੇ ਚਿਤ ਨੂੰ ਨਿਰਮਲ ਕਰਨ ਵਾਲੇ ਨਾਮ ਨੂੰ ਹੀ ਸਭ ਕੁਝ (ਬੀਚਾਰੁ) ਵਿਚਾਰਿਆ ਹੈ। ਇਹ ਸਾਰੀਆਂ ਰਿਧੀਆਂ-ਸਿਧੀਆਂ ਨਾਮ ਦੀਆਂ ਹੀ ਦਾਸੀਆਂ ਹਨ।

**ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ ॥** *(ਅੰਗ : ੧੩੯੭)*

**ਪ੍ਰਸ਼ਨ :** ਮਹਾਰਾਜ ਜੀ ! ਨਾਮ ਦੀ ਵੀਚਾਰ ਦਾ ਕਿੰਨਾ ਕੁ ਵੱਡਾ ਫਲ ਹੈ?

## ਪੂਰਨ ਪੂਰਿ ਰਹਿਆ; ਬਿਖੁ ਮਾਰਿ ॥

**ਉੱਤਰ :** ਹੇ ਸਿੱਧੋ ! ਨਾਮ ਦੀ ਵੀਚਾਰ ਦਾ ਇਹ ਫਲ ਹੈ ਕਿ ਉਹ ਪ੍ਰਮੇਸਰ ਆਕਾਸ਼ ਦੀ ਨਿਆਈਂ ਸਾਰਿਆਂ ਥਾਵਾਂ 'ਤੇ (ਪੂਰਨ) ਵਿਆਪਕ ਤੇ (ਪੂਰਿ ਰਹਿਆ) ਪੂਰਨ ਹੋ ਰਿਹਾ ਪ੍ਰਤੀਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਜੀ ਆਕਾਸ਼ ਤਾਂ ਜੜ੍ਹ ਹੈ?

**ਉੱਤਰ :** ਉਹ ਪ੍ਰਮੇਸਰ ਆਕਾਸ਼ ਦੀ ਨਿਆਈਂ ਇਸ ਕਰਕੇ ਪੂਰਨ ਹੈ ਕਿਉਂਕਿ ਉਹ ਸਾਰਿਆਂ ਦੀ ਰੋਜੀ ਦਾ ਦਾਤਾ ਹੋ ਕੇ ਸਭ ਦੀ ਪੂਰਤੀ ਕਰਨ ਵਾਲਾ ਹੈ। ਭਾਵ ਸਭ ਦੀ ਪਾਲਣਾ ਕਰਦਾ ਹੈ ਅਤੇ ਫਿਰ ਸਾਰਿਆਂ ਦੀ ਸੱਤਾ ਰੂਪ ਹੋ ਕੇ ਚੇਤਨ (ਪੂਰਿ) ਪੂਰ (ਰਹਿਆ) ਰਿਹਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਉਹ ਪ੍ਰਮੇਸਰ ਸਾਨੂੰ ਤਾਂ ਪ੍ਰਗਟ ਨਹੀਂ ਹੁੰਦਾ?

**ਉੱਤਰ :** ਹੇ ਸਿੱਧੋ ! ਪਹਿਲਾਂ ਸ਼ਬਦ, ਸਪਰਸ਼, ਰੂਪ, ਰਸ, ਗੰਧ (ਬਿਖੁ) ਵਿਸ਼ਿਆਂ ਨੂੰ (ਮਾਰਿ) ਮਾਰੋ ਵਾ: ਕਾਮ, ਕ੍ਰੋਧ ਆਦਿਕਾਂ ਦੀ ਬਿੱਖ ਨੂੰ ਮਾਰਨਾ ਕਰੋ ਫਿਰ ਉਹ ਪ੍ਰਮੇਸਰ ਪ੍ਰਗਟ ਹੋਵੇਗਾ।

**ਅਥਵਾ :** ਜਿਨ੍ਹਾਂ ਚਿਰ ਤੱਕ ਇਹ ਜੀਵ (ਬਿਖੁ) ਵਿਸ਼ਿਆਂ ਦਾ (ਮਾਰਿ) ਮਰਿਆ ਹੋਇਆ ਹੈ ਉਨ੍ਹਾਂ ਚਿਰ ਤੱਕ ਇਹ ਸਾਰਿਆਂ ਥਾਵਾਂ ਵਿਚ (ਪੂਰਨ) ਵਿਆਪਕ ਤੇ (ਪੂਰਿ ਰਹਿਆ) ਪੂਰਨ ਹੋ ਰਹੇ ਪ੍ਰਮੇਸਰ ਨੂੰ ਆਕਾਸ਼ ਦੀ ਤਰ੍ਹਾਂ ਜੜ੍ਹ ਹੀ ਸਮਝਦਾ ਹੈ।

**ਅਥਵਾ :** ਉਹ ਪੂਰਨ ਪ੍ਰਮੇਸਰ ਆਕਾਸ਼ ਦੀ ਨਿਆਈਂ ਚੇਤਨ ਹੋ ਕੇ (ਪੂਰਿ ਰਹਿਆ) ਪੂਰ ਰਿਹਾ ਹੈ ਅਤੇ (ਬਿਖੁ) ਵਿਸ਼ਿਆਂ ਨੂੰ (ਮਾਰਿ) ਮਾਰ ਦਿੰਦਾ ਹੈ।

**ਤ੍ਰਿਕੁਟੀ ਛੂਟੀ; ਬਿਮਲ ਮਝਾਰਿ ॥**

ਹੇ ਸਿੱਧੋ ! ਜਦੋਂ ਅੰਤਹਕਰਣ **ਵਾ:** ਹਿਰਦਾ (ਮਝਾਰਿ) ਅੰਦਰੋਂ ਅਵਿਦਿਆ ਦੇ ਦ੍ਵੈਤ ਰੂਪ (ਬਿਮਲ) ਮੈਲ ਤੋਂ ਰਹਿਤ ਹੋ ਜਾਂਦਾ ਹੈ ਭਾਵ ਉੱਜਲ ਹੋ ਜਾਂਦਾ ਹੈ ਤਾਂ ਉਸ ਵਿੱਚ ਨਾਮ ਆ ਕੇ ਵੱਸ ਜਾਂਦਾ ਹੈ। ਉੱਜਲ ਹਿਰਦੇ ਵਿੱਚ ਨਾਮ ਦੇ ਵਸਣੇ ਕਰਕੇ ਗਿਆਤਾ ਗਿਆਨ ਗੇਯ, ਧਿਆਤਾ ਧਿਆਨ ਧੇਯ, ਕਰਤਾ ਕਰਮ ਕਰਿਆ ਆਦਿਕ ਤਿੰਨਾਂ ਗੁਣਾਂ ਦੀਆਂ ਸਾਰੀਆਂ ਤ੍ਰਿਕੁਟੀਆਂ (ਛੂਟੀ) ਛੁੱਟ ਜਾਂਦੀਆਂ ਹਨ।

**ਅਥਵਾ :** ਜਦੋਂ ਤ੍ਰਿਕੁਟੀ (ਛੂਟੀ) ਛੁੱਟ ਜਾਂਦੀ ਹੈ ਤਾਂ ਉਦੋਂ ਹਿਰਦਾ (ਮਝਾਰਿ) ਅੰਦਰੋਂ ਅਵਿਦਿਆ ਦੀ ਦ੍ਵੈਤ ਰੂਪ (ਬਿਮਲ) ਮੈਲ ਤੋਂ ਰਹਿਤ ਹੋ ਜਾਂਦਾ ਹੈ।

**ਪ੍ਰਸ਼ਨ :** ਇਹ ਦਾਤ ਕਿੱਥੋਂ ਪ੍ਰਾਪਤ ਹੁੰਦੀ ਹੈ?

**ਉੱਤਰ :** ਇਹ ਦਾਤ ਉਹਨਾਂ ਨੂੰ ਪ੍ਰਾਪਤ ਹੁੰਦੀ ਹੈ।

**ਅੰਗ:੨੨੧**

**ਗੁਰ ਕੀ ਮਤਿ; ਜੀਇ ਆਈ ਕਾਰਿ ॥੧॥**

ਜਿੰਨ੍ਹਾਂ ਦੇ (ਜੀਇ) ਹਿਰਦੇ ਵਿੱਚ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ (ਮਤਿ) ਸਿੱਖਿਆ, ਕਮਾਈ ਕਰਨ ਰੂਪ (ਕਾਰ) ਕੰਮ ਆਈ ਹੈ ਭਾਵ ਜਿੰਨ੍ਹਾਂ ਨੇ ਭਗਤੀ ਦੀ ਕਮਾਈ ਕੀਤੀ ਹੈ।

**ਅਥਵਾ :** ਜਿੰਨ੍ਹਾਂ ਜੀਵਾਂ ਦੇ ਤਾਈਂ (ਗੁਰ) ਸਤਿਗੁਰੂ ਸਾਹਿਬ ਜੀ ਦੀ (ਮਤਿ) ਸਿੱਖਿਆ ਪ੍ਰਾਪਤ ਹੋਈ ਹੈ ਉਹਨਾਂ ਦੇ (ਜੀਇ) ਹਿਰਦੇ ਦੇ ਨਾਲ ਇਹ ਲੋਕ-ਪ੍ਰਲੋਕ ਵਿੱਚ (ਕਾਰਿ) ਕੰਮ (ਆਈ) ਆਉਂਦੀ ਹੈ।

**ਉਪਰੋਕਤ ਚਾਰ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**(ਗੁਰ ਕੀ ਮਤਿ ਜੀਇ ਆਈ ਕਾਰਿ)** ਜਿੰਨ੍ਹਾਂ ਦੇ ਹਿਰਦੇ ਵਿੱਚ ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਕਮਾਈ ਕਰਨ ਰੂਪ ਕੰਮ ਆਈ ਹੈ ਅਤੇ **(ਨਿਰਮਲ ਨਾਮੁ ਬੀਚਾਰੁ)** ਜਿੰਨ੍ਹਾਂ ਨੇ ਨਿਰਮਲ ਨਾਮ ਦੀ ਵਿਚਾਰ ਕੀਤੀ ਹੈ, **(ਬਿਖੁ ਮਾਰਿ)** ਉਹਨਾਂ ਨੇ ਕਾਮ, ਕ੍ਰੋਧ ਆਦਿਕ ਸਾਰੇ ਬਿਖ **ਵਾ:** ਵਿਸ਼ੇ ਮਾਰ ਲਏ ਹਨ। **(ਬਿਮਲ ਮਝਾਰਿ)** ਜਿਸ ਕਰਕੇ ਉਹਨਾਂ ਦਾ ਹਿਰਦਾ ਅੰਦਰੋਂ ਸ਼ੁੱਧ ਹੋ ਗਿਆ ਹੈ ਹਿਰਦਾ ਸ਼ੁੱਧ ਹੋਣ ਕਰਕੇ **(ਤ੍ਰਿਕੁਟੀ ਛੂਟੀ)** ਉਹਨਾਂ ਦੀਆਂ ਸਾਰੀਆਂ ਤ੍ਰਿਕੁਟੀਆਂ ਛੁੱਟ ਗਈਆਂ ਹਨ ਅਤੇ **(ਪੂਰਨ ਪੂਰਿ ਰਹਿਆ)** ਤ੍ਰਿਕੁਟੀ ਛੁੱਟਣ ਤੇ ਉਹਨਾਂ ਨੇ ਪੂਰਨ ਪ੍ਰਮੇਸਰ ਨੂੰ ਸਾਰੇ ਪਰਿਪੂਰਨ ਹੋ ਰਿਹਾ ਜਾਣ ਲਿਆ ਹੈ। **(ਨਿਧਿ ਸਿਧਿ)** ਇਸ ਕਰਕੇ ਨੌਂ ਨਿਧੀਆਂ ਤੇ ਅਠਾਰਾਂ ਸਿਧੀਆਂ ਉਹਨਾਂ ਪਿੱਛੇ ਲੱਗੀਆਂ ਫਿਰਦੀਆਂ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਤ੍ਰਿਕੁਟੀ ਛੂਟੀ; ਬਿਮਲ ਮਝਾਰਿ ॥ ਗੁਰ ਕੀ ਮਤਿ; ਜੀਇ ਆਈ ਕਾਰਿ ॥੧॥**

(ਗੁਰ ਕੀ ਮਤਿ) ਜਿਨ੍ਹਾਂ ਨੇ ਗੁਰਾਂ ਦੀ (ਮਤਿ) ਸਿਖਿਆ ਧਾਰਨ ਕੀਤੀ ਹੈ। (ਬਿਮਲ ਮਝਾਰਿ) ਉਨ੍ਹਾਂ ਦਾ ਹਿਰਦਾ ਅੰਦਰੋਂ ਉੱਜਲ ਹੋਇਆ ਹੈ। (ਤ੍ਰਿਕੁਟੀ ਛੂਟੀ) ਜਿਸ ਕਰਕੇ ਉਨ੍ਹਾਂ ਦੀ ਤ੍ਰਿਕੁਟੀ ਛੁੱਟ ਗਈ ਹੈ। (ਜੀਇ ਆਈ ਕਾਰਿ) ਇਸ ਪ੍ਰਕਾਰ ਗੁਰਮੁਖ ਜਨਾਂ ਦੇ ਹਿਰਦੇ ਵਿਚ ਸਤਿਗੁਰੂ ਸਾਹਿਬ ਜੀ ਦੀ ਸਿਖਿਆ ਕਮਾਈ ਕਰਨ ਰੂਪ ਕੰਮ ਆਈ ਹੈ।

## ਇਨ ਬਿਧਿ; ਰਾਮ ਰਮਤ ਮਨੁ ਮਾਨਿਆ ॥

ਜਿੰਨ੍ਹਾਂ ਨੇ ਗੁਰਮਤਿ ਨੂੰ ਧਾਰ ਕੇ, ਹਿਰਦੇ ਨੂੰ ਸ਼ੁੱਧ ਕਰਕੇ, ਤ੍ਰਿਕੁਟੀ ਛੁਡਾ ਕੇ, ਵਿਸ਼ਿਆਂ ਨੂੰ ਮਾਰ ਕੇ (ਇਨ ਬਿਧਿ) ਇਸ ਵਿਧੀ ਨਾਲ (ਰਾਮ) ਵਾਹਿਗੁਰੂ ਨੂੰ (ਰਮਤ) ਰਮਿਆ ਹੈ, ਉਚਾਰਿਆ ਹੈ। ਉਹਨਾਂ ਦਾ ਮਨ ਵਾਹਿਗੁਰੂ ਵਿੱਚ (ਮਾਨਿਆ) ਮੰਨ ਗਿਆ ਹੈ।

## ਗਿਆਨ ਅੰਜਨੁ; ਗੁਰ ਸਬਦਿ ਪਛਾਨਿਆ ॥੧॥ ਰਹਾਉ ॥

ਉਹਨਾਂ ਨੇ ਫਿਰ (ਗੁਰ) ਸਤਿਗੁਰੂ ਜੀ ਦੇ ਸਬਦ ਨੂੰ (ਪਛਾਨਿਆ) ਪਛਾਣ ਕੇ ਗਿਆਨ ਰੂਪ (ਅੰਜਨੁ) ਸੁਰਮਾ ਪ੍ਰਾਪਤ ਕੀਤਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**(ਇਨ ਬਿਧਿ)** ਇਸ ਵਿਧੀ ਨਾਲ ਜਦੋਂ **(ਗੁਰ ਸਬਦਿ ਪਛਾਨਿਆ)** ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਪਛਾਣ ਕਰਕੇ **(ਗਿਆਨ ਅੰਜਨੁ)** ਗਿਆਨ ਰੂਪ ਸੁਰਮਾ ਪ੍ਰਾਪਤ ਹੋਇਆ ਤਾਂ ਉਸ ਸਰੂਪ ਵਿਚ ਮਨ ਮੰਨ ਗਿਆ, ਇਸ ਪ੍ਰਕਾਰ **(ਰਾਮ ਰਮਤ)** ਪ੍ਰਮੇਸਰ ਵਿੱਚ ਰਮ ਗਏ, ਅਭੇਦ ਹੋ ਗਏ।

**ਅਥਵਾ :** (ਇਨ ਬਿਧਿ) ਇਸ ਵਿਧੀ ਨਾਲ ਜਦੋਂ (ਗੁਰ ਸਬਦਿ ਪਛਾਨਿਆ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਪਛਾਣਿਆ ਤਾਂ ਫਿਰ (ਮਨੁ ਮਾਨਿਆ) ਮਨ ਮੰਨ ਗਿਆ, ਜਿਸ ਵੇਲੇ ਮਨ ਮੰਨਿਆ ਤਾਂ (ਰਾਮ ਰਮਤ) ਪ੍ਰਮੇਸਰ ਦੇ ਨਾਮ ਨੂੰ ਉਚਾਰਨਾ ਕੀਤਾ। ਨਾਮ ਦੇ ਉਚਾਰਨੇ ਕਰਕੇ (ਗਿਆਨ ਅੰਜਨੁ) ਗਿਆਨ ਰੂਪ ਸੁਰਮਾ ਪ੍ਰਾਪਤ ਹੋਇਆ।

## ਇਕੁ ਸੁਖੁ ਮਾਨਿਆ; ਸਹਜਿ ਮਿਲਾਇਆ ॥

ਜਦੋਂ ਸਤਿਗੁਰੂ ਸਾਹਿਬ ਜੀ ਨੇ ਸਹਿਜੇ ਹੀ ਸ਼ਾਂਤੀ ਵਿੱਚ (ਮਿਲਾਇਆ) ਮੇਲ ਦਿੱਤਾ ਤਾਂ ਉਸ ਸਮੇਂ ਇਹ (ਮਾਨਿਆ) ਮੰਨ ਲਿਆ ਕਿ ਇਕ ਰਸ (ਸੁਖੁ) ਆਨੰਦ ਰੂਪ ਬ੍ਰਹਮ ਹੀ ਹੈ। ਹੋਰ ਜਿੰਨੀਆਂ ਵੀ ਵਸਤਾਂ ਹਨ ਉਹ ਸਭ ਸੁੱਖ ਰੂਪ ਹੋਣ ਦਾ ਭੁਲੇਖਾ ਪੈਦਾ ਕਰਦੀਆਂ ਜਿਵੇਂ ਕੋਈ ਭੁਲੇਖਾ ਨਾਲ ਤੁੰਮੇਂ ਨੂੰ ਮਿੱਠਾ ਖਰਬੂਜਾ ਸਮਝ ਕੇ ਲੈ ਲਵੇ ਪਰ ਉਹ ਕੌੜਾ ਹੀ ਨਿਕਲਦਾ ਹੈ, ਇਸੇ ਪ੍ਰਕਾਰ ਇੱਕ ਵਾਹਿਗੁਰੂ ਤੋਂ ਬਿਨਾਂ ਮਾਇਆ ਦੇ ਸਾਰੇ ਪਦਾਰਥ ਦੁੱਖ ਰੂਪ ਹੀ ਹਨ।

**ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥**

**ਅਢੁ ਨ ਲਹਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥੨॥** (ਅੰਗ : ੭੦੮)

**ਅਥਵਾ :** ਜਦੋਂ ਸਤਿਗੁਰੂ ਸਾਹਿਬ ਜੀ ਨੇ ਸਹਿਜੇ ਹੀ ਨਾਮ ਵਿੱਚ (ਮਿਲਾਇਆ) ਮੇਲ ਦਿੱਤਾ ਤਾਂ ਉਸ ਸਮੇਂ ਇਕ ਰਸ ਸੁੱਖ ਨੂੰ (ਮਾਨਿਆ) ਮਾਣਿਆ ਹੈ।

## ਨਿਰਮਲ ਬਾਣੀ; ਭਰਮੁ ਚੁਕਾਇਆ ॥

ਸਤਿਗੁਰੂ ਸਾਹਿਬ ਜੀ ਸੱਤ ਸਰੂਪ, ਸਤਿਨਾਮ ਰੂਪ (ਨਿਰਮਲ) ਉੱਜਲ ਬਾਣੀ ਨੇ ਹਿਰਦੇ ਵਿੱਚੋਂ ਭਰਮ ਨੂੰ (ਚੁਕਾਇਆ) ਚੁੱਕ ਦਿੱਤਾ ਹੈ।

**ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥** (ਅੰਗ : ੧੧੨੩)

ਜਿਵੇਂ ਜਿਸ ਮੰਦਰ ਵਿੱਚ ਦੀਵਾ ਜਗ ਪਵੇ ਉੱਥੋਂ ਹਨੇਰਾ ਦੂਰ ਹੋ ਜਾਂਦਾ ਹੈ। ਇਸੇ ਪ੍ਰਕਾਰ ਸਤਿਗੁਰੂ ਜੀ

ਦੀ ਬਾਣੀ ਰੂਪ ਦੀਵੇ ਨੇ ਗਿਆਨ ਦਾ ਪ੍ਰਕਾਸ਼ ਕਰਨ ਕਰਕੇ ਜੀਵ ਦੇ ਹਿਰਦੇ ਵਿੱਚੋਂ ਭਰਮ ਰੂਪ ਹਨੇਰੇ ਨੂੰ ਦੂਰ ਕਰ ਦਿੱਤਾ ਹੈ।

## ਲਾਲ ਭਏ; ਸੂਹਾ ਰੰਗੁ ਮਾਇਆ ॥

ਸੂਹਾ ਰੰਗ ਕੁਸੰਭੇ ਦੀਆਂ ਡੋਡੀਆਂ ਵਿੱਚੋਂ ਨਿਕਲਦਾ ਹੈ ਤੇ ਇਸਨੂੰ ਕਸੁੰਭੇ ਦਾ ਰੰਗ ਵੀ ਕਹਿ ਦਿੰਦੇ ਹਨ। ਜਦੋਂ ਇਸ ਰੰਗ ਉੱਤੇ ਪਾਣੀ ਪੈਂਦਾ ਹੈ ਤਾਂ ਇਹ ਝੱਟ ਹੀ ਡੱਬ-ਖੜੱਬਾ ਹੋ ਜਾਂਦਾ ਹੈ ਜਾਂ ਲਹਿ ਜਾਂਦਾ ਹੈ। ਇਸ ਪ੍ਰਕਾਰ ਮਾਇਆ ਦਾ ਰੰਗ ਭਾਵ ਆਨੰਦ (ਸੂਹਾ ਰੰਗੁ) ਕਸੁੰਭੇ ਦੇ ਰੰਗ ਦੀ ਨਿਆਈਂ ਝੂਠਾ ਹੈ, ਫਿੱਕਾ ਹੈ, ਨਾਸ਼ਵੰਤ ਹੈ। ਜਦੋਂ ਰੋਗ ਰੂਪ ਪਾਣੀ ਪੈਂਦਾ ਹੈ ਤਾਂ ਮਾਇਆ ਦਾ ਰੰਗ ਝੱਟ ਹੀ ਲਹਿ ਜਾਂਦਾ ਹੈ।

**ਜਿਨਿ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ ॥**
**ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ॥੧॥** (ਅੰਗ : ੪੧੭)

ਐਸੀ ਮਾਇਕੀ ਰੰਗ ਦੀ ਹਾਲਤ ਹੈ।

ਇਸੇ ਪ੍ਰਕਾਰ ਮਜੀਠ ਦੀ ਵੇਲ ਦੀਆਂ ਜੜ੍ਹਾਂ ਵਿੱਚੋਂ ਲਾਲ ਰੰਗ ਨਿਕਲਦਾ ਹੈ। ਇਹ ਪਾਣੀ ਕਰਕੇ ਨਹੀਂ ਲਹਿੰਦਾ ਹੈ। ਇਸ ਕਰਕੇ ਇਸਨੂੰ ਪੱਕਾ ਰੰਗ ਵੀ ਕਹਿ ਦਿੰਦੇ ਹਨ। ਇਉਂ ਜਿਹੜੇ ਵੇਲ ਦੀਆਂ ਜੜ੍ਹਾਂ ਦੀ ਨਿਆਈਂ ਸਾਰਿਆਂ ਦੀ ਧੂੜ ਬਣ ਗਏ ਹਨ। ਨੀਵੇਂ ਬਣੇ ਹਨ ਉਹਨਾਂ ਨੂੰ ਭਗਤੀ ਰੂਪ ਮਜੀਠ ਰੰਗ ਭਾਵ ਪੱਕਾ ਰੰਗ ਚੜ੍ਹਿਆ ਹੈ ਅਤੇ ਉਹ ਬ੍ਰਹਮ ਗਿਆਨ ਦੀ (ਲਾਲ) ਲਾਲੀ ਦੇ ਸਹਿਤ ਮਸਤ (ਭਏ) ਹੋ ਗਏ ਹਨ।

**ਅਥਵਾ :** (ਲਾਲ ਭਏ) ਜਿੰਨ੍ਹਾਂ ਨੂੰ ਭਗਤੀ ਰੂਪ ਲਾਲ ਰੰਗ ਚੜ੍ਹਿਆ ਹੈ, (ਸੂਹਾ ਰੰਗ ਮਾਇਆ) ਉਹਨਾਂ ਨੇ ਮਾਇਆ ਦੇ ਰੰਗ ਨੂੰ ਸੂਹੇ ਰੰਗ ਦੀ ਨਿਆਈਂ ਫਿੱਕਾ, ਨਾਸ਼ਵੰਤ ਜਾਣਿਆ ਹੈ।

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥੧॥** (ਅੰਗ : ੮੦੮)

ਪਰ ਇਹ ਲਾਲ ਰੰਗ ਕਿਸੇ ਵੱਡਿਆਂ ਭਾਗਾਂ ਵਾਲਿਆਂ ਨੂੰ ਹੀ ਚੜ੍ਹਦਾ ਹੈ। ਉਹਨਾਂ ਦਾ ਚਿਤ ਫਿਰ ਕਾਮ, ਕ੍ਰੋਧ ਆਦਿਕਾਂ ਕਰਕੇ ਮਲੀਨ ਨਹੀਂ ਹੁੰਦਾ ਤੇ ਨਾਂ ਹੀ ਉਹਨਾਂ ਨੂੰ ਕਿਸੇ ਕਰਮ ਦਾ ਦਾਗ ਲੱਗਦਾ ਹੈ।

## ਨਦਰਿ ਭਈ; ਬਿਖੁ ਠਾਕਿ ਰਹਾਇਆ ॥੨॥

ਜਦੋਂ ਸਤਿਗੁਰੂ ਸਾਹਿਬ ਜੀ ਦੀ ਆਪਣੇ ਸਿੱਖਾਂ ਉਪਰ (ਨਦਰਿ ਭਈ) ਕਿਰਪਾ ਦ੍ਰਿਸ਼ਟੀ ਹੋਈ ਤਾਂ ਉਹਨਾਂ ਦੇ ਅੰਦਰੋਂ (ਬਿਖੁ) ਸ਼ਬਦ ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਨੂੰ (ਠਾਕਿ) ਰੋਕ ਕੇ (ਰਹਾਇਆ) ਰੱਖ ਦਿੱਤਾ।

**ਅਥਵਾ :** ਜਿੰਨ੍ਹਾਂ ਉੱਪਰ ਸਤਿਗੁਰੂ ਸਾਹਿਬ ਦੀ (ਨਦਰਿ) ਕਿਰਪਾ ਦ੍ਰਿਸ਼ਟੀ (ਭਈ) ਹੋਈ ਹੈ। ਉਹਨਾਂ ਨੇ (ਬਿਖੁ) ਵਿਹੁ ਰੂਪ ਮਾਇਆ ਨੂੰ (ਠਾਕਿ) ਰੋਕ (ਰਹਾਇਆ) ਰੱਖਿਆ ਹੈ। ਭਾਵ ਮਾਇਆ ਉਹਨਾਂ ਨੂੰ ਮੋਹਿਤ ਨਹੀਂ ਕਰ ਸਕਦੀ।

## ਉਲਟ ਭਈ; ਜੀਵਤ ਮਰਿ ਜਾਗਿਆ ॥

ਜਦੋਂ ਜੀਵ ਦੀ *ਬਿਰਤੀ ਸੰਸਾਰ ਵੱਲੋਂ ਉਲਟ ਕੇ ਬ੍ਰਹਮਾਕਾਰ (ਭਈ) ਹੋ ਗਈ ਤਦੋਂ ਇਹ ਜੀਵਤ ਭਾਵ

---

* **ਚਾਰ ਪ੍ਰਕਾਰ ਦੀ ਬਿਰਤੀ :**
੧. **ਅਸਤ ਮੈ ਸਤ ਬੁਧੀ :** ਅਸੱਤ ਸੰਸਾਰ ਨੂੰ ਸੱਤ ਮੰਨਣਾ। ੨. **ਅਨਿਤ ਮੈ ਨਿਤ ਬੁਧੀ :** ਅਨਿੱਤ ਪਦਾਰਥਾਂ ਨੂੰ ਨਿੱਤ ਮੰਨਣਾ।
੩. **ਅਸੁਚ ਮੈ ਸੁਚ ਬੁਧੀ :** ਅਪਵਿੱਤਰ ਵਿਸ਼ਿਆਂ ਨੂੰ ਪਵਿੱਤਰ ਮੰਨਣਾ। ੪. **ਅਨਾਤਮ ਮੈ ਆਤਮਾ ਬੁਧੀ :** ਜੜ੍ਹ ਦੇਹ ਨੂੰ ਆਤਮਾ ਮੰਨਣਾ। ਇਸ ਨੂੰ ਤੁਲਾ ਅਵਿਦਿਆ ਵੀ ਕਹਿੰਦੇ ਹਨ।

ਤੋਂ (ਮਰਿ) ਮਰ ਕੇ ਅਰਥਾਤ ਜੋ ਇਹ ਸੰਸਾਰ ਅੰਦਰ ਪਹਿਲਾ ਮੋਹ, ਹੰਕਾਰ ਵਿੱਚ ਜੀਉਂਦਾ ਸੀ, ਉਸਦੇ ਵੱਲੋਂ ਮਰ ਕੇ ਗਿਆਨ ਅਵਸਥਾ ਵਿੱਚ (ਜਾਗਿਆ) ਜਾਗ ਪਿਆ।

**ਪ੍ਰਸ਼ਨ :** ਮਹਾਰਾਜ ਜੀ ! ਮਨ ਕਿਵੇਂ ਜਾਗ ਪਿਆ ਹੈ?

## ਸਬਦਿ ਰਵੈ; ਮਨੁ ਹਰਿ ਸਿਉ ਲਾਗਿਆ ॥

**ਉੱਤਰ :** ਹੇ ਸਿੱਧੋ ! ਜਦ ਗੁਰੂ ਸਾਹਿਬ ਦੇ ਸਬਦ ਨੂੰ (ਰਵੈ) ਉਚਾਰਨ ਕੀਤਾ ਤਾਂ ਮਨ (ਹਰਿ) ਪ੍ਰਮੇਸਰ ਦੇ (ਸਿਉ) ਨਾਲ (ਲਾਗਿਆ) ਲੱਗ ਗਿਆ, ਜੁੜ ਗਿਆ। ਇਸ ਪ੍ਰਕਾਰ, ਬਿਰਤੀ ਤ੍ਰਿਪਤ ਹੋਣ ਕਰਕੇ ਮਨ ਜੀਵਤ ਭਾਵ ਤੋਂ ਮਰ ਕੇ ਗਿਆਨ ਅਵਸਥਾ ਵਿੱਚ ਜਾਗ ਪਿਆ ਹੈ।

## ਰਸੁ ਸੰਗ੍ਰਹਿ; ਬਿਖੁ ਪਰਹਰਿ ਤਿਆਗਿਆ ॥

ਹੁਣ ਹਿਰਦੇ ਵਿੱਚ (ਰਸੁ) ਆਤਮ ਰਸ ਨੂੰ (ਸੰਗ੍ਰਹਿ) ਇਕੱਤਰ ਕਰ ਲਿਆ ਹੈ ਅਤੇ ਤਿਆਗਣੇ ਯੋਗ ਜੋ (ਬਿਖੁ) ਸਬਦ, ਸਪਰਸ, ਰੂਪ, ਰਸ, ਗੰਧ ਵਿਸ਼ੇ ਸਨ ਜਿੰਨ੍ਹਾਂ ਨੇ ਸਾਨੂੰ ਵਾਹਿਗੁਰੂ ਤੋਂ (ਪਰਹਰਿ) ਪਰਹਰਨ ਕਰ ਛੱਡਿਆ ਸੀ, ਦੂਰ ਕਰ ਛੱਡਿਆ ਸੀ, ਉਹਨਾਂ ਨੂੰ (ਤਿਆਗਿਆ) ਤਿਆਗ ਦਿੱਤਾ ਹੈ। **ਵਾ:** ਜਿੰਨ੍ਹਾਂ (ਬਿਖੁ) ਵਿਸ਼ਿਆਂ ਨੇ ਵਾਹਿਗੁਰੂ ਦੇ ਆਨੰਦ ਨੂੰ ਛੁਡਾ ਦਿੱਤਾ ਸੀ, ਉਹਨਾਂ ਨੂੰ (ਪਰਹਰਿ) ਦੂਰ ਕਰਕੇ (ਤਿਆਗਿਆ) ਤਿਆਗ ਦਿੱਤਾ ਹੈ।

## ਭਾਇ ਬਸੇ; ਜਮ ਕਾ ਭਉ ਭਾਗਿਆ ॥੩॥

ਜਦੋਂ (ਭਾਇ) ਪ੍ਰਕਾਸ਼ ਰੂਪ ਪ੍ਰਮੇਸਰ ਵਿੱਚ **ਵਾ:** ਪ੍ਰਮੇਸਰ ਦੇ (ਭਾਇ) ਪ੍ਰੇਮ ਵਿੱਚ (ਬਸੇ) ਵੱਸ ਗਏ ਤਾਂ ਉਸ ਸਮੇਂ ਅਗਿਆਨ ਕਰਕੇ ਬਣਿਆ ਹੋਇਆ ਜਮਾਂ (ਕਾ) ਦਾ ਸਾਰਾ (ਭਉ) ਡਰ (ਭਾਗਿਆ) ਭੱਜ ਗਿਆ ਨਵਿਰਤ ਹੋ ਗਿਆ।

## ਸਾਦ ਰਹੇ; ਬਾਦੰ ਅਹੰਕਾਰਾ ॥

ਜਿਹੜੇ ਛੱਤੀ ਪ੍ਰਕਾਰ ਦੇ ਪਦਾਰਥਾਂ ਦੇ ਅਤੇ ਵਿਸ਼ਿਆ ਦੇ (ਸਾਦ) ਸੁਆਦਾਂ ਵਿੱਚ ਲੱਗ ਰਹੇ ਹਨ, ਉਹਨਾਂ ਨੂੰ (ਅਹੰਕਾਰਾ) ਹੰਕਾਰ ਤੇ (ਬਾਦੰ) ਝਗੜੇ ਹੀ ਚਿੰਬੜਦੇ ਰਹਿੰਦੇ ਹਨ।

**ਅਥਵਾ :** ਜਿਹੜੇ ਛੱਤੀ ਪ੍ਰਕਾਰ ਦੇ ਪਦਾਰਥਾਂ ਤੇ ਵਿਸ਼ਿਆਂ ਤੇ (ਸਾਦ) ਸੁਆਦ ਤੋਂ (ਰਹੇ) ਰਹਿਤ ਹੋ ਗਏ ਹਨ ਉਹਨਾਂ ਦੇ (ਅਹੰਕਾਰਾ) ਹੰਕਾਰ ਤੇ (ਬਾਦੰ) ਝਗੜੇ ਵੀ (ਰਹੇ) ਰਹਿ ਗਏ ਹਨ। ਭਾਵ ਉਹ ਨਾਂ ਤਾਂ ਹੰਕਾਰ ਕਰਦੇ ਹਨ ਤੇ ਨਾ ਹੀ ਕਿਸੇ ਨਾਲ ਝਗੜਾ ਕਰਦੇ ਹਨ। ਉਹ ਦੋਵਾਂ ਤੋਂ ਰਹਿਤ ਹੋ ਗਏ ਹਨ।

**ਅਥਵਾ :** ਜਿਸ ਵੇਲੇ ਵਿਸ਼ਿਆਂ ਤੇ ਪਦਾਰਥਾਂ ਦੇ (ਸਾਦ) ਸੁਆਦਾਂ ਤੋਂ (ਰਹੇ) ਰਹਿਤ ਹੋ ਗਏ, ਉਸ ਸਮੇਂ ਸੰਸਾਰ ਦੇ ਜਨਮ-ਮਰਨ ਦੇ (ਬਾਦੰ) ਝਗੜੇ ਅਤੇ (ਅਹੰਕਾਰਾ) ਹੰਕਾਰ ਤੋਂ ਵੀ (ਰਹੇ) ਰਹਿਤ ਹੋ ਗਏ।

## ਚਿਤੁ ਹਰਿ ਸਿਉ ਰਾਤਾ; ਹੁਕਮਿ ਅਪਾਰਾ ॥

ਹੁਣ ਸਾਡਾ ਚਿਤ ਹਰੀ ਦੇ (ਸਿਉ) ਨਾਲ (ਰਾਤਾ) ਰੰਗਿਆ ਗਿਆ ਹੈ ਅਤੇ ਅਸੀਂ ਉਸ (ਅਪਾਰਾ) ਪਾਰਾਵਾਰ ਤੋਂ ਰਹਿਤ ਹਰੀ ਦੇ ਹੁਕਮ ਨੂੰ ਹੀ ਮੰਨਦੇ ਹਾਂ।

**ਅਥਵਾ :** (ਹੁਕਮਿ) ਸਤਿਗੁਰੂ ਦਾ ਹੁਕਮ ਹੈ ਕਿ ਤੁਸੀਂ (ਅਪਾਰਾ) ਪਾਰਾਵਾਰ ਤੋਂ ਰਹਿਤ (ਹਰਿ) ਹਰੀ ਦੇ (ਸਿਉ) ਨਾਲ ਆਪਣੇ ਚਿਤ ਨੂੰ (ਰਾਤਾ) ਰੰਗਣਾ ਕਰੋ। ਫਿਰ ਤੁਸੀਂ ਪ੍ਰਕ੍ਰਿਤੀ ਦੇ ਪਾਰਵਾਰ ਤੋਂ ਪਰ੍ਹੇ ਹੋ ਜਾਵੋਗੇ।

**ਅਥਵਾ :** ਜਦੋਂ ਅਸੀਂ ਗੁਰੂ ਸਾਹਿਬ ਜੀ ਦੇ (ਅਪਾਰਾ) ਅਪਾਰ ਹੁਕਮ ਨੂੰ ਮੰਨ ਕੇ ਆਪਣੇ ਚਿਤ ਨੂੰ ਹਰੀ ਦੇ (ਸਿਉ) ਨਾਲ (ਰਾਤਾ) ਰੰਗਿਆ ਤਾਂ ਅਸੀਂ ਪ੍ਰਕ੍ਰਿਤੀ ਦੇ ਪਾਰਵਾਰ ਤੋਂ ਪਰ੍ਹੇ ਹੋ ਗਏ।

## ਜਾਤਿ ਰਹੇ; ਪਤਿ ਕੇ ਆਚਾਰਾ ॥

ਹੁਣ (ਪਤਿ) ਇੱਜਤ (ਕੇ) ਦੇ ਵਾਸਤੇ ਜੋ ਪਾਖੰਡ ਦੇ ਸਹਿਤ ਲੋਕ ਦਿਖਾਵੇ ਵਾਲੇ (ਆਚਾਰਾ) ਕਰਤੱਬ ਕਰਨੇ ਸਨ ਉਹ (ਜਾਤਿ ਰਹੇ) ਜਾਂਦੇ ਰਹੇ। ਭਾਵ ਜਿਹੜੇ ਆਪਣੀ ਇੱਜਤ ਵਾਸਤੇ ਵਿਕਾਰ ਕਰਨੇ ਸਨ ਉਹ ਵੀ ਦੂਰ ਹੋ ਗਏ।

**ਤੁਝ ਤੇ ਵਡਾ ਨਾਹੀ ਕੋਇ ॥ ਕਿਸੁ ਵੇਖਾਲੀ ਚੰਗਾ ਹੋਇ ॥** *(ਅੰਗ : ੩੫੪)*

**ਅਥਵਾ :** ਜਿਹੜਾ (ਜਾਤਿ) ਜਾਤੀ ਅਭਿਮਾਨ ਹੈ ਕਿ ਮੈਂ ਜੱਟ ਹਾਂ, ਮੈਂ ਛੱਤ੍ਰੀ ਹਾਂ, ਮੈਂ ਬ੍ਰਾਹਮਣ ਹਾਂ, ਮੈਂ ਨਾਈ ਹਾਂ, ਮੈਂ ਛੀਂਬਾ ਹਾਂ ਇਸ ਤੋਂ ਵੀ ਹੁਣ (ਰਹੇ) ਰਹਿਤ ਹੋ ਗਏ ਹਾਂ ਅਤੇ ਸਾਨੂੰ (ਪਤਿ) ਪਤੀ ਅਕਾਲ ਦੀ ਪ੍ਰਾਪਤੀ ਵਾਲੇ (ਆਚਾਰਾ) ਨਿਸ਼ਕਾਮ ਕਰਮ ਪ੍ਰਾਪਤ ਹੋ ਗਏ ਹਨ।

## ਦ੍ਰਿਸਟਿ ਭਈ; ਸੁਖੁ ਆਤਮ ਧਾਰਾ ॥੪॥

ਜਦੋਂ ਸਤਿਗੁਰੂ ਸਾਹਿਬ ਜੀ (ਦ੍ਰਿਸਟਿ) ਕਿਰਪਾ ਦ੍ਰਿਸ਼ਟੀ (ਭਈ) ਹੋਈ ਤਾਂ ਅੰਦਰ ਦਿਬ ਦ੍ਰਿਸ਼ਟੀ, ਬ੍ਰਹਮ ਦ੍ਰਿਸ਼ਟੀ ਜਾਗ ਪਈ ਉਸ ਵੇਲੇ ਅਸੀਂ (ਆਤਮ) ਆਤਮਾਨੰਦ ਦੇ (ਸੁਖੁ) ਸੁੱਖ ਨੂੰ **ਵਾ:** ਆਤਮ ਸੁੱਖ ਨੂੰ (ਧਾਰਾ) ਧਾਰਨ ਕਰ ਲਿਆ ਅਤੇ ਵਿਸ਼ਿਆਂ ਦੇ ਸੁੱਖ ਨੂੰ ਨਾਸ਼ਵੰਤ ਸਮਝ ਲਿਆ ਹੈ ਭਾਵ ਜੋ ਸਾਰਿਆਂ ਦਾ ਆਪਣਾ ਆਪ ਰੂਪ ਆਤਮਾ ਹੈ, ਉਹ ਅੰਦਰੋਂ ਹੀ ਪ੍ਰਾਪਤ ਹੋ ਗਿਆ।

ਸਤਿਗੁਰੂ ਸਾਹਿਬ ਜੀ ਦਾ ਅੰਮ੍ਰਿਤਮਈ ਉਪਦੇਸ਼ ਸੁਣ ਕੇ ਸਿੱਖਾਂ ਨੇ ਮਹਾਰਾਜ ਜੀ ਦੇ ਪਾਸ ਬੇਨਤੀ ਰੂਪ ਪ੍ਰਸ਼ਨ ਕੀਤੇ। ਸਤਿਗੁਰੂ ਜੀ ਉਹਨਾਂ ਪ੍ਰਸ਼ਨਾਂ ਨੂੰ ਅਗਲੀਆਂ ਪੰਕਤੀਆਂ ਵਿੱਚ ਕਥਨ ਕਰਕੇ ਫਿਰ ਆਪ ਹੀ ਉੱਤਰ ਬਖਸ਼ਣਗੇ।

## ਤੁਝ ਬਿਨੁ; ਕੋਇ ਨ ਦੇਖਉ ਮੀਤੁ ॥

ਹੇ ਗੁਰੂ ਨਾਨਕ ਸਾਹਿਬ ਜੀ ! ਸਾਨੂੰ (ਤੁਝ) ਤੁਹਾਡੇ ਤੋਂ (ਬਿਨੁ) ਬਿਨਾਂ ਹੋਰ (ਕੋਇ) ਕੋਈ ਵੀ (ਮੀਤੁ) ਮਿੱਤਰ, ਪਿਆਰਾ ਨਹੀਂ (ਦੇਖਉ) ਦਿਸਦਾ ਹੈ।

**ਅਥਵਾ :** (ਮੀਤੁ) ਮਿੱਤਰ ਰੂਪ ਗੁਰੂ ਸਾਹਿਬ ਜੀ ਅਸੀਂ (ਤੁਝ) ਤੁਹਾਡੇ ਤੋਂ (ਬਿਨੁ) ਬਿਨਾਂ ਹੋਰ (ਕੋਇ) ਕਿਸੇ ਨੂੰ ਨਹੀਂ (ਦੇਖਉ) ਦੇਖਦੇ ਹਾਂ।

**ਪ੍ਰਸ਼ਨ ੧ :** ਕਿਰਪਾ ਕਰਕੇ ਦੱਸਣਾ ਕਰੋ ਅਸੀਂ ਤੁਹਾਡੇ ਤੋਂ ਬਿਨਾਂ ਕਿਸ ਨੂੰ ਵੇਖਣਾ ਕਰੀਏ?

**ਉੱਤਰ੧ :** ਪਹਿਲੇ ਪ੍ਰਸ਼ਨ ਦਾ ਉੱਤਰ ਇਸੇ ਪੰਕਤੀ (**ਤੁਝ ਬਿਨੁ ਕੋਇ ਨ ਦੇਖਉ ਮੀਤੁ**) ਦੀ ਧੁਨੀ ਵਿਚ ਹੀ ਮੌਜੂਦ ਹੈ ਕਿ ਮਹਾਰਾਜ ਅਸੀਂ ਆਪ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਦੇਖਦੇ ਹਾਂ, ਭਾਵ ਕਿ ਸਾਰੇ ਸਤਿਗੁਰੂ ਸਾਹਿਬ ਜੀ ਵੱਲ ਹੀ ਵੇਖਣਾ ਕਰਨ, ਜਾਣਾ ਕਰਨ।

## ਕਿਸੁ ਸੇਵਉ; ਕਿਸੁ ਦੇਵਉ ਚੀਤੁ ॥

**ਪ੍ਰਸ਼ਨ ੨ :** ਆਪ ਤੋਂ ਬਿਨਾਂ ਕਿਸੇ ਦੀ (ਸੇਵਉ) ਸੇਵਾ ਕਰੀਏ? ਅਤੇ

**ਪ੍ਰਸ਼ਨ ੩ :** ਕਿਸ ਦੇ ਅੱਗੇ ਆਪਣਾ (ਚੀਤੁ) ਚਿੱਤ (ਦੇਵਉ) ਦੇਣਾ ਕਰੀਏ?

## ਕਿਸੁ ਪੂਛਉ; ਕਿਸੁ ਲਾਗਉ ਪਾਇ ॥

**ਪ੍ਰਸ਼ਨ ੪ :** ਆਪ ਤੋਂ ਬਿਨਾਂ ਅਸੀਂ ਕਿਸ ਦੇ ਪਾਸ (ਪੂਛਉ) ਪੁੱਛਣਾ ਕਰੀਏ? ਅਤੇ

**ਪ੍ਰਸ਼ਨ ੫ :** ਫਿਰ ਕਿਸ ਦੇ (ਪਾਇ) ਪੈਰੀਂ (ਲਾਗਉ) ਲੱਗਣਾ ਕਰੀਏ?

## ਕਿਸੁ ਉਪਦੇਸਿ; ਰਹਾ ਲਿਵ ਲਾਇ ॥੫॥

**ਪ੍ਰਸ਼ਨ ੬ :** ਕਿਸ ਤੋਂ ਉਪਦੇਸ਼ ਲੈਣਾ ਕਰੀਏ ਅਤੇ ਕਿਸ ਅੱਗੇ ਲਿਵ (ਲਾਇ) ਲਾ ਕੇ (ਰਹਾ) ਰੱਖੀਏ?

**ਪ੍ਰਸ਼ਨ ੭ :** ਆਪ ਤੋਂ ਬਿਨਾਂ ਅਸੀਂ ਕਿਸ ਅੱਗੇ ਲਿਵ (ਲਾਇ) ਲਾ ਕੇ (ਰਹਾ) ਰੱਖੀਏ? ਮਹਾਰਾਜ ਜੀ ! ਇਹ ਉਪਦੇਸ਼ ਆਪ ਹੀ ਦੇਵੋ, ਕਿਉਂਕਿ ਆਪ ਤੋਂ ਬਿਨਾਂ ਸਾਨੂੰ ਹੋਰ ਕੋਈ ਵੀ ਦਿੱਸਦਾ ਨਹੀਂ ਹੈ।

## ਗੁਰ ਸੇਵੀ; ਗੁਰ ਲਾਗਉ ਪਾਇ ॥

**ਉੱਤਰ ੨ :** ਹੇ ਭਾਈ ! ਸਤਿਗੁਰੂ ਸਾਹਿਬ ਜੀ ਦੀ (ਸੇਵੀ) ਸੇਵਾ ਕਰੀਏ ਅਤੇ

**ਉੱਤਰ ੩ :** (ਗੁਰ) ਗੁਰਾਂ ਨੂੰ ਹੀ ਚਿਤ ਦੇਣਾ ਕਰੀਏ

**ਉੱਤਰ ੪ :** **ਵਾ:** (ਗੁਰ) ਗੁਰਾਂ ਤੋਂ ਹੀ ਪੁੱਛਣਾ ਕਰੀਏ

**ਉੱਤਰ ੫ :** (ਗੁਰ) ਸਤਿਗੁਰੂ ਸਾਹਿਬ ਜੀ ਦੇ ਹੀ (ਪਾਇ) ਚਰਨੀ (ਲਾਗਉ) ਲੱਗਣਾ ਕਰੀਏ।

## ਭਗਤਿ ਕਰੀ; ਰਾਚਉ ਹਰਿ ਨਾਇ ॥

ਫਿਰ ਕੀਰਤਨ (ਭਗਤਿ) ਭਗਤੀ (ਕਰੀ) ਕਰੀਏ ਅਤੇ (ਹਰਿ) ਮਹਾਰਾਜ ਦੇ (ਨਾਇ) ਨਾਮ ਵਿੱਚ (ਰਾਚਉ) ਰਚੇ ਰਹਿਣਾ ਕਰੀਏ।

**ਉੱਤਰ ੬ :** **ਅਥਵਾ:** ਭਗਤੀ ਕਰਨ ਵਾਲੇ ਗੁਰੂ ਸਾਹਿਬ ਜੀ ਤੋਂ ਉਪਦੇਸ਼ ਲੈ ਕੇ, ਹਰੀ ਦੇ ਨਾਮ ਵਿਚ (ਰਾਚਉ) ਰਚਣਾ ਕਰੀਏ। **ਵਾ:** ਜੋ ਹਰੀ ਦੇ ਨਾਮ ਵਿਚ ਰਚਨਾ ਹੈ। ਇਹੋ ਹੀ ਭਗਤੀ ਹੈ।

## ਸਿਖਿਆ ਦੀਖਿਆ; ਭੋਜਨ ਭਾਉ ॥

ਮਹਾਰਾਜ ਸਾਹਿਬ ਜੀ ਦੀ ਸਿਖਿਆ ਨੂੰ ਤੇ (ਦੀਖਿਆ) ਮੰਤ੍ਰ ਨੂੰ ਹਿਰਦੇ ਅੰਦਰ ਧਾਰਨਾ ਕਰੀਏ ਅਤੇ (ਭਾਉ) ਪ੍ਰੇਮ ਰੂਪ ਭੋਗਨ ਛਕਣਾ ਕਰੀਏ। ਜੋ ਅੰਮ੍ਰਿਤ ਛਕਾਉਣ ਵੇਲੇ ਰਹਿਤ-ਮਰਯਾਦਾ ਦ੍ਰਿੜ ਕਰਵਾਈ ਜਾਂਦੀ ਹੈ, ਉਹ ਸਿੱਖਿਆ ਹੈ। ਜਿਵੇਂ :

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ।** *(ਵਾਰ ੨੯, ਪਾਉੜੀ ੧੧)*

**ਸਾਬਤ ਸੂਰਤਿ ਦਸਤਾਰ ਸਿਰਾ ॥੧੨॥** *(ਅੰਗ : ੧੦੮੪)*

ਭਾਵੇਂ ਪਰਾਏ ਰੂਪ ਨੂੰ ਬੁਰੀ ਨਜਰ ਨਾਲ ਨਾਂ ਵੇਖਣਾ, ਸਾਬਤ ਸੂਰਤ ਰੱਖਣੀ, ਸਿਰ ਤੇ ਦਸਤਾਰ ਰੱਖਣੀ ਨੰਗੇ ਪੈਰ ਜੰਗਲ-ਮੈਦਾਨ ਨਹੀਂ ਜਾਣਾ, ਨੰਗੇ ਸਿਰ ਕੁਝ ਵੀ ਨਹੀਂ ਖਾਣਾ ਪੀਣਾ, ਨੰਗੇ ਸਿਰ ਗ੍ਰਿਹਸਥ ਆਦਿਕ ਦੀ ਕਿਰਿਆ ਵੀ ਨਹੀਂ ਕਰਨੀ ਆਦਿ ਅਤੇ ਜਿਹੜਾਂ ਅੰਮ੍ਰਿਤ ਛਕਾਉਣ ਵੇਲੇ ਗੁਰਮੰਤ੍ਰ, ਮੂਲ ਮੰਤ੍ਰ ਪ੍ਰਾਪਤ ਹੁੰਦਾ ਹੈ ਇਹ (ਦੀਖਿਆ) ਦੀਕਸ਼ਤ ਮੰਤ੍ਰ ਹੈ ਭਾਵ ਮੰਤ੍ਰ ਦੀਕਸ਼ਤ ਹੁੰਦਾ ਹੈ। ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਜੋ ਸੁਆਸ-ਸੁਆਸ ਨਾਮ ਜਪਣ ਬਾਰੇ ਉਪਦੇਸ਼ ਕੀਤਾ ਹੈ ਇਹ ਦੀਖਿਆ ਹੈ।

**ਸਾਸਿ ਸਾਸਿ ਸਿਮਰਹੁ ਗੋਬਿੰਦ ॥** *(ਅੰਗ : ੨੯੫)*

ਇਉਂ ਸਤਿਗੁਰੂ ਜੀ ਦੀ ਦਿੱਤੀ ਹੋਈ ਸਿੱਖਿਆ ਅਤੇ (ਦੀਖਿਆ) ਮੰਤ੍ਰ ਨੂੰ ਧਾਰਨ ਕਰੋ।

**ਪ੍ਰਸ਼ਨ :** ਮਹਾਰਾਜ ਜੀ ! ਭੋਜਨ ਕਿਹੜਾ ਛਕਣਾ ਚਾਹੀਦਾ ਹੈ?

**ਉੱਤਰ :** (ਭੋਜਨ ਭਾਉ) ਹੇ ਭਾਈ ! ਪ੍ਰਮੇਸਰ ਦਾ ਨਾਮ ਰੂਪ ਭੋਜਨ ਛਕਣਾ ਚਾਹੀਦਾ ਹੈ।

**ਅਥਵਾ :** ਗੁਰੂ ਸਾਹਿਬ ਜੀ ਦੀ ਸਿਖਿਆ ਤਾਂ ਭੋਜਨ ਹੈ, ਅਤੇ ਜੋ ਗੁਰੂ ਸਾਹਿਬ ਜੀ ਦੀ ਦੀਖਿਆ ਧਾਰਨ ਕਰਨੀ ਹੈ, ਭਾਵ ਰਹਿਤ ਮਰਯਾਦਾ ਕਰਕੇ ਜੋ ਮੰਤ੍ਰ ਦਾ ਸਿਮਰਨ ਕਰਨਾ ਹੈ, ਇਹ (ਭਾਉ) ਗਿਆਨ ਰੂਪ ਭੋਜਨ ਹੈ। ਇਸ ਭੋਜਨ ਨੂੰ ਛੱਕ ਕੇ ਪ੍ਰਸੰਨ ਹੋਣਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਹੀ ਸਾਡੇ ਲਈ (ਦੀਖਿਆ) ਦੀਕਸ਼ਤ ਮੰਤ੍ਰ ਹੈ ਅਤੇ ਸਤਿਗੁਰੂ ਸਾਹਿਬ ਜੀ ਦਾ (ਭਾਉ) ਪ੍ਰੇਮ ਹੀ ਸਾਡਾ ਭੋਜਨ ਹੈ। **ਵਾ:** (ਭਾਉ) ਗਿਆਨ ਰੂਪ ਪ੍ਰਕਾਸ਼ ਹੀ ਸਾਡਾ ਭੋਜਨ ਹੈ।

**ਅਥਵਾ :** ਜਿਵੇਂ ਅੰਮ੍ਰਿਤ ਛਕਣ ਵੇਲੇ ਦੀਖਿਆ ਤੇ ਸਿੱਖਿਆ ਪ੍ਰਾਪਤ ਹੋਣ ਤੋਂ ਬਾਅਦ ਕੜਾਹ ਪ੍ਰਸ਼ਾਦਿ ਵਰਤਦਾ ਹੈ। ਇਸੇ ਪ੍ਰਕਾਰ, ਜੋ ਗੁਰੂ ਸਾਹਿਬ ਦੀ ਦੀਖਿਆ ਤੇ ਸਿੱਖਿਆ ਨੂੰ ਧਾਰਨ ਕਰਦੇ ਹਨ, ਉਹਨਾਂ ਨੂੰ (ਭਾਉ) ਗਿਆਨ ਰੂਪ ਭੋਜਨ ਪ੍ਰਾਪਤ ਹੁੰਦਾ ਹੈ। ਉਹ ਆਤਮ ਤ੍ਰਿਪਤੀ ਕਰਕੇ ਤ੍ਰਿਪਤ ਹੋ ਜਾਂਦੇ ਹਨ। ਉਹਨਾਂ ਦੇ ਅੰਦਰ ਬ੍ਰਹਮ ਦਾ (ਭਾਉ) ਪ੍ਰਕਾਸ਼ ਹੋ ਜਾਂਦਾ ਹੈ।

**ਨੋਟ :** ਹੁਣ ਅੱਗੇ **"ਕਿਸੁ ਉਪਦੇਸਿ ਰਹਾ ਲਿਵ ਲਾਇ"** ਪ੍ਰਸ਼ਨ ਦਾ ਉੱਤਰ ਦੇ ਦਿੰਦੇ ਹਨ।

## ਹੁਕਮਿ ਸੰਜੋਗੀ; ਨਿਜ ਘਰਿ ਜਾਉ ॥੬॥

**ਉੱਤਰ ੭:** ਹੇ ਭਾਈ ! ਜਦ ਹੁਕਮ ਦੇ ਸੰਜੋਗੀ ਹੋਵਾਂਗੇ ਭਾਵ ਜਦੋਂ ਆਸਤਕ ਬਣ ਕੇ ਪ੍ਰਮੇਸਰ ਦਾ ਹੁਕਮ ਮੰਨਾਂਗੇ, ਗੁਰੂ ਸਾਹਿਬ ਜੀ ਦਾ ਭਾਣਾ ਮੰਨਾਂਗੇ ਤਾਂ ਉਸ ਸਮੇਂ (ਨਿਜ) ਆਪਣੇ (ਘਰਿ) ਸਰੂਪ ਰੂਪ ਘਰ ਵਿੱਚ **ਵਾ:** (ਘਰਿ) ਤੁਰੀਆ ਪਦ ਰੂਪ ਘਰ ਵਿੱਚ **ਵਾ:** (ਘਰਿ) ਸਚਖੰਡ ਰੂਪ ਘਰ ਵਿੱਚ ਚਲੇ (ਜਾਉ) ਜਾਵਾਂਗੇ।

**ਅਥਵਾ :** ਹੁਕਮ ਦੇ ਸੰਜੋਗੀ ਹੋ ਕੇ ਭਾਵ ਗੁਰਾਂ ਦੇ ਹੁਕਮੀ ਬੰਦੇ ਹੋ ਕੇ (ਨਿਜ) ਆਪਣੇ (ਘਰਿ) ਸਰੂਪ ਰੂਪ ਸਤਿ, ਚਿਤ, ਆਨੰਦ ਘਰ ਵਿੱਚ (ਜਾਉ) ਜਾਣਾ ਕਰੋ।

**ਅਥਵਾ :** ਹੇ ਸਿੱਧੋ ! ਜਿਹੜਾ {ਸੰ+ਜੋਗੀ} (ਸੰ) ਭਲੀ ਪ੍ਰਕਾਰ ਬਿਰਤੀ ਨੂੰ (ਜੋਗੀ) ਜੋੜ ਕੇ ਜੀਵ ਆਤਮਾ ਨੂੰ ਪ੍ਰਮੇਸਰ ਦੇ ਨਾਲ ਅਭੇਦ ਕਰਨਾ ਹੈ।

**ਆਤਮਨੀ ਪਰਮਾਤਮਨੀ ਜੁੰਜਤੀ ਸਾ ਜੋਗਾ।** *(ਪ੍ਰਮਾਣ)*

ਇਸ ਹੁਕਮ ਦੇ ਸੰਜੋਗੀ ਬਣ ਕੇ (ਨਿਜ) ਆਪਣੇ (ਘਰਿ) ਸਰੂਪ ਰੂਪ ਘਰ ਵਿੱਚ (ਜਾਉ) ਜਾਣਾ ਕਰੋ।

**ਨੋਟ :** ਇਥੋਂ ਤੱਕ ਸਤਿਗੁਰੂ ਜੀ ਨੇ ਸਿੱਧਾਂ ਵੱਲੋਂ ਕੀਤੇ ਹੋਏ ਸਾਰੇ ਪ੍ਰਸ਼ਨਾਂ ਦੇ ਉੱਤਰ ਬਖਸ਼ੇ ਹਨ।

**ਪ੍ਰਸ਼ਨ :** ਮਹਾਰਾਜ ਜੀ ! ਸਾਡੇ ਹੰਕਾਰ ਆਦਿਕ ਨਾਸ ਨਹੀਂ ਹੁੰਦੇ ਹਨ?

## ਗਰਬ ਗਤੰ; ਸੁਖ ਆਤਮ ਧਿਆਨਾ ॥

**ਉੱਤਰ :** ਹੇ ਭਾਈ ! ਸੁਖ ਸਰੂਪ ਜੋ (ਆਤਮ) ਆਤਮਾ ਹੈ, ਉਸ ਦੇ (ਧਿਆਨਾ) ਧਿਆਨ ਵਿੱਚ ਲੱਗਣ ਕਰਕੇ (ਗਰਬ) ਹੰਕਾਰ (ਗਤੰ) ਨਾਸ਼ ਹੋ ਜਾਂਦਾ ਹੈ।

**ਅਥਵਾ :** (ਆਤਮ) ਆਪਣੇ ਸਰੂਪ ਦਾ (ਧਿਆਨਾ) ਧਿਆਨ ਕਰਕੇ (ਗਰਬ) ਹੰਕਾਰ ਵੀ (ਗਤੰ) ਨਾਸ਼ ਹੋ ਗਿਆ ਹੈ ਤੇ ਸੁਖ ਸਰੂਪ ਵੀ ਪ੍ਰਾਪਤ ਹੋ ਗਿਆ ਹੈ।

**ਅਥਵਾ :** ਜਿੰਨ੍ਹਾਂ ਦਾ (ਗਰਬ ਗਤੰ) ਹੰਕਾਰ ਨਾਸ਼ ਹੋ ਗਿਆ ਹੈ, ਉਹਨਾਂ ਨੂੰ ਆਤਮਾ ਦੇ (ਧਿਆਨਾ) ਧਿਆਨ ਦਾ ਸੁਖ ਪ੍ਰਾਪਤ ਹੋ ਗਿਆ ਹੈ।

ਜੋ ਵੇਖੋ ਸੋ ਏਕ ਆਤਮਾ, ਨਹੀਂ ਦ੍ਵੈਤ ਕਾ ਨਾਮ ਕੋਈ।
ਇਕ ਹੀ ਸਾਰਿਆਂ ਵਿੱਚ ਵਿਆਪਕ ਰੂਪ ਹੈ, ਨਹੀ ਹਾਡ ਅਰੁ ਚਾਮ ਕੋਈ॥ (ਪ੍ਰਮਾਣ)

## ਜੋਤਿ ਭਈ; ਜੋਤੀ ਮਾਹਿ ਸਮਾਨਾ ॥

ਜਦੋਂ ਗੁਰਾਂ ਦੁਆਰਾ ਬੁੱਧੀ ਅੰਦਰ (ਜੋਤਿ) ਗਿਆਤ (ਭਈ) ਹੋਈ ਤਾਂ ਫਿਰ ਉਹਨਾਂ ਦੀ (ਜੋਤਿ) *ਪ੍ਰਤਯਕ ਜੋਤ ਸੂਰਜ ਚੰਦ੍ਰਮਾਂ ਆਦਿਕਾਂ ਨੂੰ ਪ੍ਰਕਾਸ਼ਨ ਵਾਲੇ ਸ੍ਵੈਯੰ (ਜੋਤੀ) ਅਦ੍ਵੈਤ ਆਨੰਦ ਵਿੱਚ (ਮਾਹਿ) ਵਿੱਚ (ਸਮਾਨਾ) ਸਮਾ ਗਈ। **ਵਾ:** ਉਹ ਜੋਤੀ ਸਰੂਪ ਪਰਮੇਸ਼ਰ (ਮਾਹਿ) ਵਿੱਚ (ਸਮਾਨਾ) ਸਮਾ ਗਏ।

**ਅਥਵਾ :** ਜਦੋਂ ਗੁਰਾਂ ਦੇ ਮਹਾਂਵਾਕਾਂ ਦੁਆਰਾ (ਜੋਤਿ) ਗਿਆਤ (ਭਈ) ਹੋਈ ਤਾਂ (ਜੋਤੀ) ਅਦ੍ਵੈਤ ਆਨੰਦ (ਮਾਹਿ) ਵਿੱਚ (ਸਮਾਨਾ) ਸਮਾ ਗਏ, ਅਭੇਦ ਹੋ ਗਏ।

## ਲਿਖਤੁ ਮਿਟੈ ਨਹੀ; ਸਬਦੁ ਨੀਸਾਨਾ ॥

ਹੇ ਸਿੱਧੋ! ਜਿੰਨ੍ਹਾਂ ਨੇ ਪ੍ਰੀਤ ਰੂਪ ਕਲਮ ਦੁਆਰਾ ਸ੍ਰੇਸ਼ਟ ਮੱਤ ਰੂਪ ਕਾਗਜ ਉੱਤੇ ਪ੍ਰਮੇਸਰ ਦੇ ਨੇਮ ਦਾ ਲੇਖ (ਲਿਖਤ) ਲਿਖਿਆ ਹੈ, ਉਹ ਕਦੇ (ਮਿਟੈ) ਮਿਟਦਾ ਨਹੀਂ ਹੈ। ਉਹਨਾਂ ਦੇ ਹਿਰਦੇ ਅੰਦਰ (ਸਬਦੁ) ਬ੍ਰਹਮ (ਨੀਸਾਨਾ) ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੇ ਆਪ ਦੇ ਹਿਰਦੇ ਵਿੱਚ ਸਤਿਗੁਰੂ ਜੀ ਦਾ ਉਪਦੇਸ਼ (ਲਿਖਤੁ) ਲਿਖ ਲਿਆ ਹੈ, ਉਹ ਕਦੇ ਵੀ (ਮਿਟੈ) ਮਿਟਣ ਵਾਲਾ ਨਹੀਂ ਹੈ। ਇਹ ਲੋਕ-ਪ੍ਰਲੋਕ ਵਿੱਚ ਸਦਾ ਉਹਨਾਂ ਨਾਲ ਰਹੇਗਾ। ਇਸ ਕਰਕੇ ਤੁਸੀਂ ਵੀ ਗੁਰਾਂ ਦੇ ਐਸੇ ਉਪਦੇਸ਼ ਨੂੰ ਹਿਰਦੇ ਵਿੱਚ ਲਿਖਣਾ ਕਰੋ। **ਵਾ:** ਜਿੰਨ੍ਹਾਂ ਦੇ ਹਿਰਦੇ ਅੰਦਰ ਮਹਾਰਾਜ ਦਾ ਨਾਮ (ਲਿਖਤੁ) ਉਕਰਿਆ ਜਾਵੇਗਾ, ਲਿਖਿਆ ਜਾਵੇਗਾ, ਉਹਨਾਂ ਦੇ ਅੰਦਰੋਂ ਇਹ ਕਦੇ ਵੀ (ਮਿਟੈ) ਮਿਟੇਗਾ ਨਹੀਂ ਭਾਵ ਉਹਨਾਂ ਦਾ ਚਿਤ ਕਦੇ ਵੀ ਸਿਮਰਨ ਤੋਂ ਮਿਟੇਗਾ ਨਹੀਂ, ਭੁੱਲੇਗਾ ਨਹੀ। ਇਸ ਪ੍ਰਕਾਰ ਉਹਨਾਂ ਦੇ ਅੰਦਰ (ਸਬਦੁ) ਬ੍ਰਹਮ (ਨੀਸਾਨਾ) ਪ੍ਰਗਟ ਹੋ ਜਾਵੇਗਾ।

**ਅਥਵਾ :** ਜਿੰਨ੍ਹਾਂ ਨੇ ਆਪਣੇ ਹਿਰਦੇ ਅੰਦਰ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਲਿਖਤ) ਲਿਖਿਆ ਹੈ ਉਹ (ਮਿਟੈ ਨਹੀ) ਮਰਦੇ ਨਹੀਂ ਹਨ। ਉਹਨਾਂ ਦੇ ਅੰਦਰ (ਸਬਦੁ) ਬ੍ਰਹਮ ਹੀ ਪ੍ਰਗਟ ਹੋ ਗਿਆ ਹੈ।

**ਅਥਵਾ :** ਜੋ ਜੀਵਾਂ ਦਾ ਪ੍ਰਾਲਬਧ ਰੂਪ ਲੇਖ (ਲਿਖਤ) ਲਿਖਿਆ ਹੈ **ਵਾ:** ਜੋ ਕਰਤਾ ਪੁਰਖ ਨੇ ਆਪ (ਲਿਖਤ) ਲਿਖ ਦਿੱਤਾ ਹੈ ਕਿ ਇੰਨੀ ਉਮਰ ਭੋਗਣੀ ਹੈ, ਇੰਨਾ ਸਮਾਂ ਰਹਿਣਾ ਹੈ ਇਸ ਲਿਖਤ ਨੂੰ ਕੋਈ ਵੀ (ਮਿਟੈ ਨਹੀ) ਮੇਟ ਨਹੀਂ ਸਕਦਾ। ਇਹ (ਸਬਦੁ) ਵੇਦ ਦਾ (ਨੀਸਾਨਾ) ਉਪਦੇਸ ਹੈ **ਵਾ:** ਲੇਖ ਹੈ। ਵੇਦ ਵੀ ਇਸ ਗੱਲ ਨੂੰ ਕਹਿੰਦਾ ਹੈ ਅਤੇ ਗੁਰਬਾਣੀ ਵਿੱਚ ਵੀ ਫੁਰਮਾਨ ਹੈ ਕਿ

ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥ (ਅੰਗ : ੯੩੭)

## ਕਰਤਾ ਕਰਣਾ; ਕਰਤਾ ਜਾਨਾ ॥੭॥

ਹੇ ਭਾਈ! ਅਸੀਂ ਤਾਂ ਕਰਤਾ-ਕਰਤਾ ਦਾ ਜਾਪ (ਕਰਣਾ) ਕਰਨਾ ਹੀ (ਜਾਨਾ) ਜਾਣਦੇ ਹਾਂ। ਸਾਨੂੰ ਹੋਰ ਕੋਈ ਜਾਚ ਨਹੀਂ ਹੈ।

ਹਰਿ ਹਰਿ ਗੁਰੁ ਗੁਰੁ ਕਰਤਾ ਰੇ ॥ (ਅੰਗ : ੬੧੨)

**ਅਥਵਾ :** ਮਾਪੇ ਜਿਵੇਂ ਵੀ ਬੱਚਿਆਂ ਨੂੰ ਬੁਲਾਉਂਦੇ ਹਨ ਤੇ ਬੱਚੇ ਉਸੇ ਪ੍ਰਕਾਰ ਬੋਲਦੇ ਹਨ ਇਉਂ ਹੇ ਕਰਤਾ ਪੁਰਖ ਸੱਚੇ

---

* **ਪ੍ਰਤਯਕ ਜੋਤ :** ਅੰਤਰ ਆਤਮਾ। ਇਸ ਨੂੰ ਨਿਜ ਸਰੂਪ, ਜੀਵਨ ਸਾਖੀ ਜਾਂ ਕੂਟਸਥ ਵੀ ਕਹਿ ਦਿੰਦੇ ਹਨ।

ਪਾਤਸ਼ਾਹ! ਅਸੀਂ ਤੇਰੇ ਨਾਮ ਨੂੰ ਲੈਣ ਵਾਸਤੇ "ਵਾਹਿਗੁਰੂ ਕਰਤਾ ਹੈ", "ਵਾਹਿਗੁਰੂ ਕਰਤਾ ਹੈ" ਉਚਾਰਨਾ ਕਰਨਾ ਹੀ ਜਾਣਦੇ ਹਾਂ। ਸਤਿਗੁਰੂ ਜੀ ਨੇ ਇਹ ਨਿਮਰਤਾ ਦੇ ਵਾਕ ਕਹੇ ਹਨ।

**ਅਥਵਾ :** ਹੇ ਸਿੱਧੋ! ਜਿਸ ਵਾਹਿਗੁਰੂ ਨੇ (ਕਰਤਾ) ਬ੍ਰਹਮਾ ਨੂੰ (ਕਰਣਾ) ਕਰਨਾ ਕੀਤਾ ਹੈ ਉਸੇ ਬ੍ਰਹਮਾ ਨੇ ਅੱਗੇ ਹੋਰਨਾਂ ਦੇਵਤਿਆਂ ਨੂੰ ਪੈਦਾ ਕੀਤਾ ਹੈ। ਇਸ ਪ੍ਰਕਾਰ ਅਸੀਂ ਉਸ ਵਾਹਿਗੁਰੂ ਨੂੰ ਬ੍ਰਹਮਾ ਤੋਂ ਲੈ ਕੇ ਵਿਸ਼ਨੂੰ ਸ਼ਿਵ ਜੀ ਆਦਿਕ ਸਾਰਿਆਂ ਦਾ ਕਰਤਾ ਕਰਕੇ (ਜਾਨਾ) ਜਾਣਿਆ ਹੈ। ਭਾਵ ਉਹ ਵਾਹਿਗੁਰੂ ਸਾਰਿਆਂ ਦਾ (ਕਰਣਾ) ਕਾਰਨ ਰੂਪ ਹੈ ਅਤੇ ਇਹ ਸਾਰੇ ਦੇਵਤੇ ਉਸਦੇ ਕਾਰਜ ਰੂਪ ਹਨ।

**ਅਥਵਾ :** ਅਸੀਂ ਉਸ (ਕਰਤਾ) ਵਾਹਿਗੁਰੂ ਨੂੰ ਹੀ (ਕਰਣਾ) ਕਾਰਨ ਤੇ (ਕਰਤਾ) ਕਾਰਜ ਰੂਪ ਕਰਕੇ (ਜਾਨਾ) ਜਾਣਿਆ ਹੈ।

**ਅਥਵਾ :** ਜਿਨ੍ਹਾਂ ਤੇ ਗੁਰੂ ਸਾਹਿਬ ਜੀ (ਕਰਣਾ) ਕ੍ਰਿਪਾ (ਕਰਤਾ) ਕਰਦੇ ਹਨ ਉਹਨਾਂ ਨੇ (ਕਰਤਾ) ਕਰਤਾ ਪੁਰਖ ਨੂੰ (ਜਾਨਾ) ਜਾਣਿਆ ਹੈ।

**ਅਥਵਾ :** ਜਿਹੜੇ ਨਿਸ਼ਕਾਮੀ ਹੋ ਕੇ (ਕਰਣਾ) ਕਰਤੱਬ ਕਮਾਈ (ਕਰਤਾ) ਕਰਦੇ ਹਨ ਉਹਨਾਂ ਨੇ (ਕਰਤਾ) ਕਰਤਾ ਪੁਰਖ ਦੇ ਤਾਈਂ (ਜਾਨਾ) ਜਾਣਿਆ ਹੈ।

**ਅਥਵਾ :** ਜਿਨ੍ਹਾਂ-ਜਿਨ੍ਹਾਂ ਨੇ ਕਰਤੇ ਦਾ ਆਰਾਧਨ (ਕਰਣਾ) ਕਰਨਾ ਕੀਤਾ ਹੈ ਉਹਨਾਂ ਨੇ ਕਰਤੇ ਦਾ ਰੂਪ ਹੋ ਕੇ ਅਭੇਦਤਾ ਨੂੰ (ਜਾਨਾ) ਜਾਣਿਆ ਹੈ।

**ਅਥਵਾ :** ਜਿਨ੍ਹਾਂ ਤੇ (ਕਰਤਾ) ਅਕਾਲ ਪੁਰਖ (ਕਰਣਾ) ਕਿਰਪਾ ਕਰਦਾ ਹੈ ਉਹਨਾਂ ਨੇ (ਕਰਤਾ) ਅਕਾਲ ਪੁਰਖ ਨੂੰ (ਜਾਨਾ) ਜਾਣ ਲਿਆ ਹੈ।

**ਪ੍ਰਸ਼ਨ :** ਮਹਾਰਾਜ ਜੀ! ਉਹਨਾਂ ਨੇ ਕਰਤਾ ਪੁਰਖ ਨੂੰ ਕਿਵੇਂ ਜਾਣਿਆ ਹੈ?

**ਉੱਤਰ :** ਉਹ ਇਉਂ ਜਾਣਦੇ ਹਨ ਕਿ

## ਨਹ ਪੰਡਿਤੁ; ਨਹ ਚਤੁਰੁ ਸਿਆਨਾ ॥

ਲੋਕ ਤਾਂ ਬੁੱਧੀ ਦੀ ਤੀਖਣਤਾ ਕਰਕੇ ਵਿਦਵਾਨ ਕਹਾਉਂਦੇ ਹਨ ਵਾਕਾਂ ਦੀ ਚੁਤਰਾਈ ਕਰਕੇ ਚਤੁਰ ਕਹਾਉਂਦੇ ਹਨ ਅਤੇ ਸ਼ਾਸਤਰਾਂ ਦੀ ਸਿਆਣਪ ਕਰਕੇ ਸਿਆਣੇ ਕਹਾਉਂਦੇ ਹਨ। ਪਰ ਵਾਸਤਵ ਵਿਚ (ਨਹ) ਨਾ ਕੋਈ (ਪੰਡਿਤੁ) ਵਿਦਵਾਨ (ਨਹ ਚਤੁਰੁ) ਤੇ ਨਾ ਕੋਈ ਚਤੁਰ ਹੈ ਅਤੇ ਨਾ ਹੀ ਕੋਈ (ਸਿਆਨਾ) ਸ਼ਾਸਤਰ ਗਿਆਨੀ ਹੈ।

## ਨਹ ਭੂਲੌ; ਨਹ ਭਰਮਿ ਭੁਲਾਨਾ ॥

(ਨਹ) ਨਾ ਕੋਈ (ਭੂਲੌ) ਭੁੱਲਿਆ ਹੋਇਆ ਹੈ ਅਤੇ (ਨਹ) ਨਾ ਹੀ ਭਰਮ ਵਿੱਚ (ਭੁਲਾਨਾ) ਭੁਲਾਉਣ ਵਾਲਾ ਕੋਈ ਅਗਿਆਨ ਆਦਿਕ ਹੈ।

## ਕਥਉ ਨ ਕਥਨੀ; ਹੁਕਮ ਪਛਾਨਾ ॥

ਉਹ ਹੋਰ ਬਹੁਤੀਆਂ (ਕਥਨੀ) ਕਥਾ ਵੀ (ਕਥਉ) ਕਥਨ (ਨ) ਨਹੀਂ ਕਰਦੇ ਸਗੋਂ ਉਹ ਤਾਂ ਕੇਵਲ ਪ੍ਰਮੇਸਰ ਦੇ ਹੁਕਮ ਨੂੰ (ਪਛਾਨਾ) ਪਛਾਣਦੇ ਹਨ।

**ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ ਕਿਛੁ ਤੇਰਾ ਭਾਣਾ ॥** *(ਅੰਗ : ੯੮)*

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਨਹ ਪੰਡਿਤੁ; ਨਹ ਚਤੁਰੁ ਸਿਆਨਾ ॥**

ਜਿਸ ਦੀ (ਪੰਡਾ) ਬੁੱਧੀ (ਤੁ) ਤੱਤ ਸ਼ਾਸਤਰ ਦੇ ਸਿਧਾਂਤ ਨੂੰ ਜਾਨਣ ਵਿੱਚ ਕੁਸ਼ਲ ਹੋਵੇ ਉਸ ਨੂੰ ਪੰਡਿਤ ਕਹਿੰਦੇ ਹਨ ਇਸੇ ਕਰਕੇ ਉਸ ਸਰੂਪ ਨੂੰ (ਨਹ ਪੰਡਿਤੁ) ਪੰਡਿਤ ਬਣ ਕੇ ਵੀ ਨਹੀਂ ਪਾਇਆ ਜਾਂਦਾ ਵਿਹਾਰਾਂ ਦੀਆਂ ਚਤੁਰਾਈ ਵਾਲੀਆਂ ਗੱਲਾਂ ਕਰਕੇ ਵੀ ਨਹੀਂ ਪਾਇਆ ਜਾਂਦਾ ਅਤੇ (ਸਿਆਨਾ) ਸ਼ਾਸਤਰ ਗਿਆਨ ਕਰਕੇ ਵੀ ਨਹੀਂ ਪਾਇਆ ਜਾ ਸਕਦਾ, ਕਿਉਂਕਿ ਪੜ੍ਹੇ ਤਾਂ ਤੋਤੇ-ਮੈਨਾ ਵੀ ਹੁੰਦੇ ਹਨ।

**ਨਹ ਭੂਲੋ; ਨਹ ਭਰਮਿ ਭੁਲਾਨਾ ॥**

ਉਹ ਸਰੂਪ ਮਨ ਕਰਕੇ (ਭੂਲੋ) ਭੁੱਲਿਆ ਹੋਇਆ ਵੀ ਪ੍ਰਾਪਤ (ਨਹ) ਨਹੀਂ ਹੁੰਦਾ ਅਤੇ ਜੇ ਕਹੀਏ ਕਿ ਮੈਨੂੰ ਫਲਾਨੇ ਨੇ ਭਰਮ ਵਿੱਚ (ਭੁਲਾਨਾ) ਭੁਲਾ ਦਿੱਤਾ ਹੈ, ਇਉਂ ਵੀ ਪ੍ਰਾਪਤ (ਨਹ) ਨਹੀਂ ਹੁੰਦਾ।

**ਅਥਵਾ :** ਜੇ ਕੋਈ ਕਹੇ ਕਿ ਮੈਂ (ਭੂਲੋ) ਭੁੱਲਿਆ ਹੋਇਆ ਨਹੀਂ ਹਾਂ ਤਾਂ ਵੀ ਛੁਟਕਾਰਾ ਨਹੀਂ ਹੁੰਦਾ ਤੇ ਜੇਕਰ ਕਹੇ ਕਿ ਮੈਨੂੰ ਤਾਂ ਅਗਿਆਨ ਨੇ ਭਰਮ ਵਿੱਚ (ਭੁਲਾਨਾ) ਭੁਲਾਇਆ ਹੈ ਫਿਰ ਇਉਂ ਵੀ ਛੁਟਕਾਰਾ (ਨਹ) ਨਹੀਂ ਹੁੰਦਾ।

**ਕਥਉ ਨ ਕਥਨੀ; ਹੁਕਮੁ ਪਛਾਨਾ ॥**

ਜੋ ਪ੍ਰਮੇਸਰ ਦੇ ਹੁਕਮ ਨੂੰ (ਨ) ਨਹੀਂ (ਪਛਾਨਾ) ਪਛਾਣਦੇ ਹਨ, ਪਰ ਉਸ ਦੀ (ਕਥਨੀ) ਕਥਾ ਨੂੰ ਕਰਦੇ ਹਨ, ਉਹ ਕਥਾ ਕੇਵਲ (ਕਥਉ) ਕਥਨ ਮਾਤਰ ਹੀ ਹੈ ਭਾਵ, ਉਹ ਉਸ ਨਾਲ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ। **ਵਾ:** (ਕਥਉ ਨ ਕਥਨੀ) ਹਉਮੈ ਦੇ ਸਹਿਤ ਤੇ ਪ੍ਰਮੇਸਰ ਦੇ ਭੈ ਤੋਂ ਰਹਿਤ ਹੋ ਕੇ ਕਥਾ ਕਰਨੀ ਪੂਰੀ ਤਰ੍ਹਾਂ ਨਾਲ ਲਾਭਦਾਇਕ ਨਹੀਂ ਹੈ। ਐਸੀ (ਕਥਨੀ) ਕਥਾ (ਕਥਉ) ਕਥਨ ਕਰਕੇ ਛੁਟਕਾਰਾ (ਨ) ਨਹੀਂ ਹੁੰਦਾ। ਜਿਵੇਂ ਗੁਰਬਾਣੀ ਦਾ ਫੁਰਮਾਣ ਹੈ,

**ਜਉ ਜਾਨੈ ਮੈ ਕਥਨੀ ਕਰਤਾ ॥ ਬਿਆਪਾਰੀ ਬਸੁਧਾ ਜਿਉ ਫਿਰਤਾ ॥** *(ਅੰਗ : ੨੫੫)*

ਜੇ ਕੋਈ ਇਹ ਸਮਝੇ ਕਿ ਮੈਂ ਕਥਾ ਕਰਨੀ ਜਾਣਦਾ ਹਾਂ ਤਾਂ ਉਹ ਪੁਰਖ ਦੁਨੀਆਂ ਅੰਦਰ ਇਸ ਪ੍ਰਕਾਰ ਫਿਰਦਾ ਹੈ, ਜਿਵੇਂ ਕੋਈ ਵਾਪਾਰੀ ਡੱਗੀ ਮਾਰ ਕੇ ਲੂਣ, ਤੇਲ ਆਦਿਕ ਵੇਚਦਾ ਫਿਰਦਾ ਹੈ। ਭਾਵ ਕੇਵਲ ਕਥਾ ਕਰਨ ਨਾਲ ਕੋਈ ਮੁਕਤ ਨਹੀਂ ਹੋ ਜਾਂਦਾ।

**ਅਥਵਾ :** ਅਸੀਂ ਕਥਤਾ ਬਣ ਕੇ ਉਸ ਪ੍ਰਮੇਸਰ ਦੀ (ਕਥਨੀ) ਕਥਾ ਨੂੰ *ਸ਼ਕਤੀ ਬਿਰਤੀ ਸਹਿਤ (ਕਥਉ) ਕਥਨ (ਨ) ਨਹੀਂ ਕਰ ਸਕਦੇ। (ਹੁਕਮੁ ਪਛਾਨਾ) ਅਸੀਂ ਤਾਂ ਉਸ ਪ੍ਰਮੇਸਰ ਦੇ ਹੁਕਮ ਨੂੰ ਹੀ ਪਛਾਣਿਆ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਤੀਸਰਾ ਅਰਥ :**

**ਨਹ ਪੰਡਿਤੁ; ਨਹ ਚਤੁਰੁ ਸਿਆਨਾ ॥**

ਅਸੀਂ ਨਾ ਤਾਂ ਪੰਡਿਤ ਹਾਂ, ਨਾ ਚਤੁਰ ਹਾਂ ਤੇ ਨਾ ਹੀ ਸਿਆਣੇ ਹਾਂ।

---

* **ਸ਼ਕਤੀ ਬਿਰਤੀ :** ਸ਼ਬਦ ਅਤੇ ਅਰਥ ਦੇ ਸੰਬੰਧ ਵਿੱਚ ਵਿਦਵਾਨਾਂ ਨੇ ਤਿੰਨ ਭੇਦ ਮੰਨੇ ਹਨ- ਸ਼ਕਤੀ, ਲਕਸ਼ਣਾ ਤੇ ਵਿਅੰਜਨਾ। ਸ਼ਕਤੀ ਬਿਰਤੀ ਉਹ ਹੈ, ਜਿਸ ਤੋਂ ਸ਼ਬਦ ਸੁਣਦੇ ਹੀ ਅਰਥ ਦਾ ਬੋਧ ਹੋ ਜਾਵੇ, ਭਾਵ ਸ਼ਬਦ ਦਾ ਅਰਥ ਦੇ ਨਾਲ ਪ੍ਰਤੱਖ ਸਬੰਧ ਹੋਵੇ। ਜਿਵੇਂ 'ਘੋੜਾ' ਸ਼ਬਦ ਸੁਣਦੇ ਸਾਰ 'ਘੋੜੇ' ਦਾ ਗਿਆਨ ਹੁੰਦਾ ਹੈ। ਸ਼ਕਤੀ ਬਿਰਤੀ ਕਰਕੇ ਜੋ ਅਰਥ ਜਾਣਿਆ ਜਾਂਦਾ ਹੈ, ਉਸ ਨੂੰ ਸ਼ਬਦ ਦਾ 'ਸ਼ਾਕਯ ਅਰਥ' ਜਾਂ 'ਵਾਚਯ ਅਰਥ' ਜਾਂ 'ਮੁੱਖ ਅਰਥ' ਵੀ ਕਹਿ ਦਿੰਦੇ ਹਨ। ਵਾਹਿਗੁਰੂ ਪ੍ਰਮੇਸਰ ਨੂੰ ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ, ਪਰ ਲਕਸ਼ਣਾ ਬਿਰਤੀ ਦੁਆਰਾ ਕਥਨ ਕੀਤਾ ਜਾ ਸਕਦਾ ਹੈ। **ਲਕਸ਼ਣਾ ਬਿਰਤੀ:** ਲਕਸ਼ਣਾ ਬਿਰਤੀ ਉਹ ਹੈ, ਜਿਸ ਤੋਂ ਸ਼ਬਦ ਦੇ ਅਰਥ ਤੋਂ ਭਿੰਨ ਹੋਰ ਕਲਪਨਾ ਕਰਨੀ ਪਵੇ ਜਿਵੇਂ ਕੋਈ ਕਹੇ ਕਿ ਮੈਂ ਗੰਗਾ 'ਤੇ ਰਹਿੰਦਾ ਹਾਂ। ਇਸ ਦਾ ਲਕਸ਼ਣ ਅਰਥ ਇਹ ਹੈ ਕਿ ਮੈਂ ਗੰਗਾ ਦੇ ਕਿਨਾਰੇ 'ਤੇ ਰਹਿੰਦਾ ਹਾਂ। **ਵਿਅੰਜਨਾ :** ਵਿਅੰਜਨਾ ਉਹ ਸ਼ਬਦ ਸ਼ਕਤੀ ਹੁੰਦੀ ਹੈ ਜਿਸ ਦੁਆਰਾ ਕਿਸੇ ਸ਼ਬਦ ਦੇ ਵਿਸ਼ੇਸ਼ ਅਰਥ ਪ੍ਰਗਟਾਏ ਜਾਣ।

**ਨਹ ਭੂਲੋ; ਨਹ ਭਰਮਿ ਭੁਲਾਨਾ ॥**

ਨਾ ਭੁੱਲੇ ਹੋਏ ਹਾਂ ਤੇ ਨਾ ਹੀ ਭਰਮ ਵਿੱਚ (ਭੁਲਾਨਾ) ਭੁਲਾਏ ਹੋਏ ਹਾਂ।

**ਕਥਉ ਨ ਕਥਨੀ; ਹੁਕਮੁ ਪਛਾਨਾ ॥**

ਅਤੇ ਨਾ ਹੀ (ਕਥਨੀ) ਕਥਾ ਨੂੰ (ਕਥਉ) ਕਥਨ ਕਰਦੇ ਹਾਂ ਅਸੀਂ ਤਾਂ ਕੇਵਲ ਹੁਕਮ ਨੂੰ (ਪਛਾਨਾ) ਪਛਾਣਦੇ ਹਾਂ ਕਿ ਸਭ ਕੁਝ ਉਸ ਦੇ ਹੁਕਮ ਵਿੱਚ ਹੈ।

## ਨਾਨਕ ਗੁਰਮਤਿ; ਸਹਜਿ ਸਮਾਨਾ ॥੮॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸਿੱਧੋ! ਜਿੰਨ੍ਹਾਂ ਨੂੰ ਐਸੀ ਗੁਰਮਤਿ ਪ੍ਰਾਪਤ ਹੋ ਗਈ ਹੈ, ਉਹ ਸਹਿਜ ਸਰੂਪ ਵਿੱਚ (ਸਮਾਨਾ) ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ। ਜੇਕਰ ਤੁਸੀਂ ਵੀ ਸਹਜ ਸਰੂਪ ਵਿੱਚ ਸਮਾਉਣਾ ਚਾਹੁੰਦੇ ਹੋ ਤਾਂ ਨਫਰਤ ਤੇ ਮੋਹ ਵਾਲੀ ਦ੍ਰਿਸ਼ਟੀ ਤਿਆਗ ਕੇ ਅਤੇ ਅਤਸਹਿਤਾ, ਧੈਯਤਾ ਆਦਿਕ ਸੁਭਾਅ ਛੱਡ ਕੇ ਗੁਰਮਤਿ ਨੂੰ ਪਛਾਨਣਾ ਕਰੋ।

## ਗਉੜੀ ਗੁਆਰੇਰੀ ਮਹਲਾ ੧ ॥

**ਉਥਾਨਕਾ :**

ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨਾਨਕਮਤੇ ਸਿੱਧਾਂ ਨਾਲ ਪ੍ਰਸ਼ਨ ਉੱਤਰ ਕਰ ਰਹੇ ਸਨ ਤਾਂ ਇਕ ਸਿੱਧ ਨੇ ਸਤਿਗੁਰੂ ਸਾਹਿਬ ਜੀ ਦੇ ਪਾਸ ਆ ਕੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਮਨ ਕਿਵੇਂ ਰੁਕ ਸਕਦਾ ਹੈ? ਤਾਂ ਸਤਿਗੁਰੂ ਸਾਹਿਬ ਜੀ ਨੇ ਸਿੱਧ ਦੀ ਬੇਨਤੀ ਸੁਣ ਕੇ ਇਹ ਪਰਮ ਪਵਿੱਤਰ ਅਸ਼ਟਪਦੀ ਉਚਾਰਨ ਕੀਤੀ ਹੈ।

**ਮਨੁ ਕੁੰਚਰੁ; ਕਾਇਆ ਉਦਿਆਨੈ ॥**

**ਗੁਰੁ ਅੰਕਸੁ; ਸਚੁ ਸਬਦੁ ਨੀਸਾਨੈ ॥ ਰਾਜ ਦੁਆਰੈ; ਸੋਭ, ਸੁ ਮਾਨੈ ॥੧॥**

ਹੇ ਸਿੱਧੋ! ਜੋ ਹਾਥੀ ਉਜਾੜ ਵਿੱਚ ਰਹਿੰਦਾ ਹੈ, ਉਹ ਜੰਗਲੀ ਖੁਰਾਕ ਖਾ-ਖਾ ਕੇ ਬਲੀ ਹੋ ਕੇ ਕੇਲੇ ਆਦਿਕਾਂ ਦੇ ਬ੍ਰਿਛਾਂ ਤੇ ਕਮਲਾਂ ਦੀਆਂ ਬਗੀਚੀਆਂ ਨੂੰ ਭੰਨਦਾ ਰਹਿੰਦਾ ਹੈ। ਪਰ ਜੇਕਰ ਉਹੀ ਹਾਥੀ ਕੁੰਢੇ ਦੇ ਇਸ਼ਾਰੇ, ਨਿਸ਼ਾਨੇ ਅਨੁਸਾਰ ਚੱਲਣ ਲੱਗ ਪਵੇ ਤਾਂ ਉਸ ਨੂੰ ਉਜਾੜ ਵਿੱਚੋਂ ਲਿਆ ਕੇ ਰਾਜੇ ਦੇ ਦੁਆਰ ਅੱਗੇ ਬੰਨ੍ਹ ਦਿੱਤਾ ਜਾਂਦਾ ਹੈ। ਉੱਥੇ ਉਹ ਸੋਭਾ ਨੂੰ ਮਾਣਦਾ ਹੈ। ਉਸ ਉੱਤੇ ਸੁਨਿਹਰੀ ਝੂਲ ਝੂਲਦੇ ਹਨ, ਸੁਨਿਹਰੀ ਅੰਬਾਰੀਆਂ ਪਾਈਆਂ ਜਾਂਦੀਆਂ ਹਨ। ਫਿਰ ਉਸ ਨੂੰ ਖਾਣ ਵਾਸਤੇ ਚੂਰੀ ਦੀਆਂ ਸਵਾ-ਸਵਾ ਮਣ ਦੀਆਂ ਖੁਰਾਕਾਂ ਦੀ ਮਿਲਦੀਆਂ ਹਨ। ਇੱਥੋਂ ਤੱਕ ਰਾਜੇ ਲੋਕ ਆਪ ਉਸ ਦੀ ਸਵਾਰੀ ਕਰਦੇ ਹਨ। ਐਸੇ ਹਾਥੀ ਨੂੰ ਫਿਰ ਸ਼ੇਰ ਦਾ ਵੀ ਕੋਈ ਡਰ ਨਹੀਂ ਰਹਿੰਦਾ। ਇਸੇ ਪ੍ਰਕਾਰ,

## ਮਨੁ ਕੁੰਚਰੁ; ਕਾਇਆ ਉਦਿਆਨੈ ॥

ਹੇ ਸਿੱਧੋ! ਮਨ (ਕੁੰਚਰੁ) ਹਾਥੀ ਦੀ ਨਿਆਈਂ ਹੈ ਜੋ ਸੰਸਾਰ ਰੂਪ (ਉਦਿਆਨੈ) ਉਜਾੜ ਵਿੱਚ ਰਹਿੰਦਾ ਹੋਇਆ (ਕਾਇਆ) *ਦੇਹ ਅਧਿਆਸ ਰੂਪ ਖੁਰਾਕ ਖਾ ਕੇ ਬੜਾ ਬਲੀ ਹੋ ਰਿਹਾ ਹੈ। ਫਿਰ ਇਹ ਮਨ ਹਾਥੀ ਦੀ ਨਿਆਈਂ ਅਡੋਲ ਹੋ ਕੇ ਸੰਸਾਰ ਰੂਪ ਉਜਾੜ ਵਿੱਚ ਫਿਰਦਾ ਹੋਇਆ ਕੋਮਲ ਚਿੱਤ ਰੂਪ ਕੇਲਿਆਂ ਦੇ ਤਾਈ ਮਰੋੜਦਾ ਤੇ ਸ਼ੁਭ ਗੁਣਾਂ ਰੂਪ ਕਮਲਾਂ ਦੀਆਂ ਬਗੀਚੀਆਂ ਨੂੰ ਭੰਨਦਾ ਰਹਿੰਦਾ ਹੈ।

---

* **ਦੇਹ ਅਧਿਆਸ :** 'ਮੈਂ ਦੇਹ ਹਾਂ' ਇਸ ਨੂੰ ਦੇਹ ਦਾ ਅਧਿਆਸ ਕਹਿੰਦੇ ਹਨ।

## ਗੁਰੁ ਅੰਕਸੁ; ਸਚੁ ਸਬਦੁ ਨੀਸਾਨੈ ॥

ਜਦੋਂ ਇਹ ਮਨ ਰੂਪ ਹਾਥੀ (ਗੁਰੁ) ਸਤਿਗੁਰੂ ਸਾਹਿਬ ਜੀ ਦੇ (ਸਚੁ) ਸੱਚੇ (ਸਬਦੁ) ਉਪਦੇਸ਼ ਰੂਪ (ਅੰਕਸੁ) ਕੁੰਢੇ ਦੀ (ਨੀਸਾਨੈ) ਨਿਸ਼ਾਨੀ **ਵਾ:** ਚਿੰਨ੍ਹ **ਵਾ:** ਇਸ਼ਾਰੇ ਅਨੁਸਾਰ ਚੱਲਣ ਲੱਗ ਪਵੇ, ਭਾਵ ਜਦੋਂ ਇਹ ਮਨ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਅਨੁਸਾਰ ਆਪਣਾ ਜੀਵਨ ਬਣਾ ਲਵੇ ਤਾਂ ਉਸ ਵੇਲੇ ਇਸ ਨੂੰ (ਸਚੁ) ਸੱਚਾ (ਸਬਦੁ) ਬ੍ਰਹਮ (ਨੀਸਾਨੈ) ਪ੍ਰਗਟ ਹੋ ਜਾਂਦਾ ਹੈ। ਇਸ ਦੇ ਤਾਈਂ ਸੱਚੇ ਬ੍ਰਹਮ ਦੀ ਸਾਖਿਅਤਤਾ ਹੋ ਜਾਂਦੀ ਹੈ।

## ਰਾਜ ਦੁਆਰੈ; ਸੋਭ, ਸੁ ਮਾਨੈ ॥੧॥

ਜਿਸ ਪ੍ਰਕਾਰ ਹਾਥੀ ਰਾਜ ਦੁਆਰ ਵਿੱਚ ਆ ਕੇ ਸੋਭਾ ਮਾਣਦੇ ਹਨ। ਉਨ੍ਹਾਂ ਉੱਪਰ ਸੁਨਹਿਰੀ ਝੁਲ ਤੇ ਅੰਬਾਰੀਆਂ ਪੈਂਦੀਆਂ ਹਨ। ਖਾਣ ਨੂੰ ਚੰਗੀ ਖੁਰਾਕ ਮਿਲਦੀ ਹੈ ਤੇ ਸ਼ੇਰ ਦਾ ਡਰ ਨਹੀਂ ਰਹਿੰਦਾ ਇਸੇ ਪ੍ਰਕਾਰ ਹੀ (ਸੁ) ਉਹ ਪ੍ਰੇਮੀ ਜਨ (ਰਾਜ) ਪ੍ਰਕਾਸ਼ ਰੂਪ ਦੇ (ਦੁਆਰੈ) ਸਾਧਸੰਗਤ, ਗਿਆਨ ਰੂਪ ਦਰਵਾਜੇ ਵਿਚ ਇਸਥਿਤ ਹੋ ਕੇ (ਸੋਭ) ਸ਼ੋਭਾ (ਮਾਨੈ) ਮਾਣਦੇ ਹਨ। ਉਹਨਾਂ ਦੇ ਉੱਤੇ ਭਗਤੀ ਰੂਪ ਸੁਨਿਹਰੀ ਝੁੱਲ ਝੁੱਲਦੇ ਹਨ, ਬ੍ਰਹਮ ਵਿਦਿਆ ਰੂਪ ਸੁਨਿਹਰੀ ਅੰਬਾਰੀਆਂ ਪਾਈਆਂ ਜਾਂਦੀਆਂ ਹਨ, ਬ੍ਰਹਮਾਨੰਦ ਰੂਪ ਚੂਰੀ ਦੀ ਖੁਰਾਕ ਮਿਲਦੀ ਹੈ। ਇਸੇ ਪ੍ਰਕਾਰ, ਉਹਨਾਂ ਨੂੰ ਕਾਲ ਰੂਪ ਸ਼ੇਰ ਦਾ ਡਰ ਵੀ ਨਹੀਂ ਰਹਿੰਦਾ ਹੈ। ਪਰ ਜੇਕਰ ਇਹ ਮਨ ਗੁਰੂ ਸਾਹਿਬ ਦੀ ਆਗਿਆ ਨਾ ਮੰਨੇ, ਗੁਰੂ ਸਾਹਿਬ ਜੀ ਦੇ ਅਨੁਸਾਰੀ ਹੋ ਕੇ ਨਾ ਚੱਲੇ,

**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥** *(ਅੰਗ : ੬੪੭)*

ਇਹੋ ਜਿਹਾ ਜੀਵਨ ਨਾ ਬਣਾਵੇ, ਤਾਂ ਫਿਰ ਉਹ ਭਾਵੇਂ

## ਚਤੁਰਾਈ; ਨਹ ਚੀਨਿਆ ਜਾਇ ॥

ਭਾਵੇਂ ਕੋਈ ਚਾਰ ਵੇਦ, ਛੇ ਸ਼ਾਸਤਰ, ਵੇਦ ਦੇ ਛੇ ਅੰਗ, ਨੌਂ ਵਿਆਕਰਣ, ਅਠਾਰਾਂ ਪੁਰਾਣ, ਸਤਾਈ ਸਿੰਮ੍ਰਤੀਆਂ ਵੀ ਪੜ੍ਹ ਲਵੇ। ਫਿਰ ਵੀ ਉਹ ਪ੍ਰਮੇਸਰ ਇਹਨਾਂ ਪੁਸਤਕਾਂ ਦੀ ਤੇ ਵਾਕਾਂ ਦੀ ਚਤੁਰਾਈ ਕਰਕੇ ਕਿਸੇ ਪਾਸੋਂ (ਨਹ) ਨਹੀਂ (ਚੀਨਿਆ) ਜਾਣਿਆ (ਜਾਇ) ਜਾਂਦਾ ਹੈ।

## ਬਿਨੁ ਮਾਰੇ; ਕਿਉ ਕੀਮਤਿ ਪਾਇ ॥੧॥ ਰਹਾਉ ॥

(ਬਿਨੁ ਮਾਰੇ) ਮਨ ਦਾ ਮੰਦਾ ਸੁਭਾਅ ਮਾਰੇ ਤੋਂ ਬਿਨਾਂ, **ਵਾ:** (ਬਿਨੁ ਮਾਰੇ) ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਮਾਰੇ ਤੋਂ ਬਿਨਾਂ, **ਵਾ:** (ਬਿਨੁ ਮਾਰੇ) ਜੀਵ ਭਾਵ ਮਾਰੇ ਤੋਂ ਬਗੈਰ **ਵਾ:** (ਬਿਨੁ ਮਾਰੇ) ਸਤਿਗੁਰੂ ਸਾਹਿਬ ਜੀ ਦੇ ਸਬਦ ਰੂਪ ਕੁੰਡੇ ਮਾਰੇ ਤੋਂ ਬਗੈਰ ਕੋਈ ਪ੍ਰਮੇਸਰ ਦੀ ਪ੍ਰਾਪਤੀ ਰੂਪ ਕੀਮਤ ਨੂੰ (ਕਿਉ) ਕਿਵੇਂ (ਪਾਇ) ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ।

## ਘਰ ਮਹਿ ਅੰਮ੍ਰਿਤ; ਤਸਕਰੁ ਲੇਈ ॥

ਇਸ ਅੰਤਹਕਰਣ ਰੂਪ ਘਰ (ਮਹਿ) ਵਿਚ ਹੀ (ਅੰਮ੍ਰਿਤ) ਬ੍ਰਹਮਾਨੰਦ ਹੈ। **ਵਾ:** ਸਾਰਿਆਂ ਦੇ (ਘਰ) ਸਰੀਰ (ਮਹਿ) ਵਿੱਚ ਹੀ (ਅੰਮ੍ਰਿਤ) ਮੁਕਤ ਕਰਨ ਵਾਲਾ ਪ੍ਰਮੇਸਰ ਦਾ ਗਿਆਨ ਹੈ। ਪਰ ਇਹਨਾਂ ਗੁਣਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ (ਤਸਕਰੁ) ਚੋਰ ਚੁਰਾ ਕੇ (ਲੇਈ) ਲਈ ਜਾ ਰਹੇ ਹਨ।

## ਨੰਨਾਕਾਰੁ; ਨ ਕੋਇ ਕਰੇਈ ॥

ਫਿਰ ਵੀ ਉਹਨਾਂ ਕਾਮ ਆਦਿਕ ਚੋਰਾਂ ਨੂੰ (ਕੋਇ) ਕੋਈ (ਨੰਨਾਕਾਰੁ) ਰੁਕਾਵਟ ਨਹੀਂ (ਕਰੇਈ) ਕਰਦਾ ਹੈ।

**ਅਥਵਾ :** ਹੇ ਭਾਈ ! ਜਿਸ ਪ੍ਰਕਾਰ, ਘਰ ਦੇ ਸਾਰੇ ਜੀਅ ਸ਼ਰਾਬ ਪੀ ਕੇ ਮਸਤ ਹੋਏ ਹੋਣ, ਕਮਲੇ ਹੋਏ ਹੋਣ ਤਾਂ ਫਿਰ ਚੋਰਾਂ ਨੂੰ (ਕੋਇ) ਕੋਈ ਵੀ (ਨੰਨਾਕਾਰੁ) ਰੁਕਾਵਟ (ਨ) ਨਹੀਂ (ਕਰੇਈ) ਕਰਦਾ ਹੈ। ਇਸੇ ਪ੍ਰਕਾਰ, ਸਰੀਰ ਰੂਪ ਘਰ, ਅੰਤਹਕਰਣ ਰੂਪ ਘਰ ਦੇ ਵਿਚ ਹੀ ਅੰਮ੍ਰਿਤ ਰੂਪ ਸ਼ੁੱਭ ਗੁਣ ਹਨ। ਗਿਆਨ ਇੰਦ੍ਰੇ ਇਨ੍ਹਾਂ ਦੇ ਪਹਿਰੇਦਾਰ ਹਨ ਪਰ ਇਹ ਵਿਸ਼ਿਆ ਰੂਪ ਸ਼ਰਾਬ ਪੀ ਕੇ ਮਸਤ ਹੋਏ ਪਏ ਹਨ। ਇਹਨਾਂ ਵਿੱਚੋਂ (ਕੋਇ) ਕੋਈ ਵੀ ਕਾਮ, ਕ੍ਰੋਧ ਆਦਿਕ ਚੋਰਾਂ ਨੂੰ (ਨੰਨਾਕਾਰੁ) ਰੁਕਾਵਟ (ਕਰੇਈ) ਕਰਨ ਵਾਲਾ (ਨ) ਨਹੀਂ ਹੈ। ਇਹਨਾਂ ਨੇ ਕੀ ਰੁਕਾਵਟ ਕਰਨੀ ਹੈ ਇਹ ਤਾਂ ਆਪ ਹੀ ਵਿਸ਼ਿਆਂ ਅਨੁਸਾਰ ਹੋ ਕੇ ਵਰਤਣ ਲੱਗ ਪੈਂਦੇ ਹਨ।

**ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥** *(ਅੰਗ : ੧੮੨)*

ਇਉਂ ਇੰਨ੍ਹਾਂ ਕਾਮ, ਕਰੋਧ ਚੋਰਾਂ ਨੂੰ ਕੋਈ ਰੋਕਦਾ ਨਹੀਂ ਹੈ, ਜਿਸ ਦੇ ਸਿੱਟੇ ਵਜੋਂ ਇਹ ਚੋਰ ਸ਼ੁਭ ਗੁਣ ਰੂਪ ਧਨ ਨੂੰ ਚੁਰਾ ਕੇ ਲਈ ਜਾਂਦੇ ਹਨ।

**ਅਥਵਾ :** ਇਹ ਕਾਮ, ਕਰੋਧ ਆਦਿਕ ਚੋਰਾਂ ਦੀ (ਨੰਨਾਕਾਰੁ) ਰੁਕਾਵਟ ਤਾਂ (ਕਰੇਈ) ਕਰੇ, ਜੇ ਕਰਕੇ ਇਸ ਦੇ ਅੰਦਰ ਗੁਣ ਹੋਣ। ਪਰ ਇਸ ਦੇ ਅੰਦਰ ਤਾਂ (ਕੋਇ) ਕੋਈ ਵੀ ਗੁਣ (ਨ) ਨਹੀਂ ਹੈ। ਇਹ ਤਾਂ ਲੁੱਟਿਆ ਹੋਇਆ ਹੈ।

## ਰਾਖੈ ਆਪਿ; ਵਡਿਆਈ ਦੇਈ ॥੨॥

ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਆਪ ਦੇ ਚਰਨਾਂ ਦੀ ਸ਼ਰਨ ਵਿੱਚ (ਰਾਖੈ) ਰੱਖਦੇ ਹਨ, ਉਹਨਾਂ ਨੂੰ ਨਾਮ ਦੀ ਵਡਿਆਈ ਦੇ (ਦੇਈ) ਦਿੰਦੇ ਹਨ।

**ਅਥਵਾ :** ਜਿੰਨ੍ਹਾਂ ਦੀ ਪ੍ਰਮੇਸਰ ਆਪ (ਰਾਖੈ) ਰੱਖਿਆ ਕਰਦਾ ਹੈ, ਉਹਨਾਂ ਨੂੰ **'ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥'** ਰੂਪ ਵਡਿਆਈ ਬਖਸ਼ ਦਿੰਦਾ ਹੈ।

**ਅਥਵਾ :** ਜਿਹੜਾ (ਆਪਿ) ਆਪਣੇ-ਆਪ ਨੂੰ ਵਿਕਾਰਾਂ ਵੱਲੋਂ ਰੋਕ (ਰਾਖੈ) ਰੱਖਣਾ ਕਰੇ, ਉਹਨਾਂ ਨੂੰ ਵਾਹਿਗੁਰੂ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ (ਦੇਈ) ਦੇ ਦਿੰਦਾ ਹੈ।

**ਜਿਨਿ ਜਾਤਾ ਸੋ ਤਿਸ ਹੀ ਜੇਹਾ।** *(ਅੰਗ : ੯੩੧)*

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਨੰਨਾਕਾਰੁ; ਨ ਕੋਇ ਕਰੇਈ ॥ ਰਾਖੈ ਆਪਿ; ਵਡਿਆਈ ਦੇਈ ॥੨॥**

ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਆਪ ਨਾਮ ਦੀ ਵਡਿਆਈ (ਦੇਈ) ਦੇ ਦਿੰਦੇ ਹਨ, ਉਨ੍ਹਾਂ ਦੀ ਆਪ (ਰਾਖੈ) ਰੱਖਿਆ ਕਰਦੇ ਹਨ। ਉਹਨਾਂ ਦੇ ਤਾਈਂ ਫਿਰ ਜੰਮ ਆਦਿਕ, ਰਾਗ ਦ੍ਵੈਸ਼ ਦੋਸ਼, ਕਾਮ, ਕ੍ਰੋਧ ਆਦਿਕ ਚੋਰ (ਕੋਇ) ਕੋਈ (ਨੰਨਾਕਾਰੁ) ਰੁਕਾਵਟ (ਨ) ਨਹੀਂ (ਕਰੇਈ) ਕਰਦੇ। **ਵਾ:** ਉਨ੍ਹਾਂ ਦੇ ਤਾਈਂ ਸੁਰਤ ਨੂੰ ਆਤਮਾਕਾਰ ਹੋਣ ਵੇਲੇ ਕੋਈ (ਨੰਨਾਕਾਰੁ) ਰੁਕਾਵਟ (ਨ) ਨਹੀਂ (ਕਰੇਈ) ਕਰਦਾ।

**ਪ੍ਰਸ਼ਨ :** ਸੱਚੇ ਪਾਤਸ਼ਾਹ ਜੀ ! ਇਹ ਮਨ ਤੇ ਇੰਦਰੇ ਕਿਉਂ ਵਿਗੜ ਗਏ ਹਨ?

## ਨੀਲ ਅਨੀਲ; ਅਗਨਿ ਇਕ ਠਾਈ ॥

**ਉੱਤਰ :** ਨੀਲ ਨਾਮ ਗਿਣਤੀ ਦਾ ਅਤੇ ਅਨੀਲ ਨਾਮ ਅਣਗਿਣਤ ਦਾ ਹੈ। (ਨੀਲ) ਗਿਣਤੀ ਤੋਂ (ਅਨੀਲ)

ਅਣਗਿਣਤ ਮਾਇਆ ਦੀ, ਵਿਸ਼ਿਆਂ ਦੀ, ਰਸਾਂ ਕਸਾਂ ਦੀ, ਪਦਾਰਥਾਂ ਨੂੰ ਸੰਗ੍ਰਹਿ ਕਰਨ ਦੀ ਤ੍ਰਿਸ਼ਨਾ ਰੂਪ (ਅਗਨਿ) ਅੱਗ ਇਕ ਰਿਦੇ ਰੂਪ (ਠਾਈ) ਥਾਂ ਵਿੱਚ ਇਕੱਠੀ ਹੈ। ਜੋ ਕਦੇ ਵੀ ਹੱਟਦੀ ਨਹੀਂ ਹੈ।

**ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥** *(ਅੰਗ : ੧੬੭)*

**ਪ੍ਰਸ਼ਨ :** ਇਹ ਤ੍ਰਿਸ਼ਨਾ ਨਵਿਰਤ ਕਿਵੇਂ ਹੁੰਦੀ ਹੈ?

## ਜਲਿ ਨਿਵਰੀ; ਗੁਰਿ ਬੂਝ ਬੁਝਾਈ ॥

**ਉੱਤਰ :** ਜਿੰਨ੍ਹਾਂ ਨੂੰ (ਗੁਰਿ) ਸਤਿਗੁਰੂ ਸਾਹਿਬ ਜੀ ਨੇ ਗੁਰਮਤਿ ਦੀ (ਬੂਝ) ਸਿੱਖਿਆ (ਬੁਝਾਈ) ਬੁਝਾ ਦਿੱਤੀ ਹੈ, ਸਮਝਾ ਦਿੱਤੀ ਹੈ। ਉਹਨਾਂ ਦੇ ਅੰਦਰੋਂ (ਜਲਿ) ਜਲ ਰਹੀ, ਬਲ਼ ਰਹੀ ਤ੍ਰਿਸ਼ਨਾ (ਨਿਵਰੀ) ਨਵਿਰਤ ਹੋ ਗਈ ਹੈ। **ਵਾ:** ਉਹਨਾਂ ਦੀ ਤ੍ਰਿਸ਼ਨਾ ਗੁਰੂ ਸਾਹਿਬ ਜੀ ਦੀ (ਬੂਝ) ਸਿੱਖਿਆ ਰੂਪ (ਜਲਿ) ਜਲ ਨਾਲ (ਨਿਵਰੀ) ਨਵਿਰਤ ਹੋਈ ਹੈ।

**ਅਥਵਾ :** ਨਾਮ ਜਲ ਹੈ, ਜਿੰਨ੍ਹਾਂ ਨੂੰ ਨਾਮ ਰੂਪ (ਜਲਿ) ਜਲ ਪ੍ਰਾਪਤ ਹੋਇਆ ਹੈ, ਉਹਨਾਂ ਦੀ ਤ੍ਰਿਸ਼ਨਾ ਰੂਪ ਅਗਨੀ (ਨਿਵਰੀ) ਨਵਿਰਤ ਹੋ ਗਈ ਹੈ। ਇਹ (ਬੂਝ) ਸਿੱਖਿਆ (ਗੁਰਿ) ਸਤਿਗੁਰੂ ਸਾਹਿਬ ਜੀ ਨੇ (ਬੁਝਾਈ) ਸਮਝਾਈ ਹੈ।

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ।** *(ਅੰਗ : ੨੬੩)*

ਭਾਵ ਜਿਸ ਕਿਸੇ ਦੀ ਵੀ ਤ੍ਰਿਸਨਾ ਰੂਪ ਅੱਗ ਬੁਝੀ ਹੈ, ਉਹ ਨਾਮ ਰੂਪ ਜਲ ਕਰਕੇ ਹੀ ਬੁਝੀ ਹੈ ਐਵੇਂ ਨਹੀਂ ਬੁਝਦੀ ਹੈ।

## ਮਨੁ ਦੇ ਲੀਆ; ਰਹਸਿ ਗੁਣ ਗਾਈ ॥੩॥

ਜਿੰਨ੍ਹਾਂ ਨੇ ਆਪਣਾ ਮਨ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਦੇ ਕੇ ਨਾਮ (ਲੀਆ) ਲਿਆ ਹੈ, ਉਹ ਉਸ ਪ੍ਰਮੇਸਰ ਦੇ ਗੁਣਾਂ ਨੂੰ ਗਾ ਕੇ (ਰਹਸਿ) ਆਨੰਦ ਦੇ ਸਹਿਤ ਹੋ ਜਾਂਦੇ ਹਨ। **ਵਾ:** ਉਹ ਪ੍ਰਸੰਨ ਹੋ ਕੇ ਗੁਣ ਗਾਉਂਦੇ ਹਨ।

**ਅਥਵਾ :** ਜਿੰਨ੍ਹਾਂ ਨੇ ਮਨ ਦੇ ਕੇ ਪ੍ਰਮੇਸਰ ਦੇ ਗੁਣਾਂ ਨੂੰ (ਗਾਈ) ਗਾਉਣਾ (ਲੀਆ) ਲਿਆ ਹੈ, ਉਹ (ਰਹਸਿ) ਪ੍ਰਸੰਨਤਾ ਦੇ ਸਹਿਤ ਹੁੰਦੇ ਹਨ।

**ਅਥਵਾ :** ਜੋ (ਰਹਸਿ) ਪ੍ਰਸੰਨਤਾ ਸਹਿਤ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ, ਉਹਨਾਂ ਨੇ ਮਨ ਦੇ ਕੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣਾਂ ਨੂੰ (ਲੀਆ) ਲੈਣਾ ਕੀਤਾ ਹੈ।

**ਅਥਵਾ :** ਜਿੰਨ੍ਹਾਂ ਨੇ ਆਪਣਾ ਮਨ ਦੇ ਕੇ ਉਸ ਪ੍ਰਮੇਸਰ ਦੇ ਗੁਣਾਂ ਨੂੰ (ਗਾਈ) ਗਾਇਆ ਹੈ ਉਨ੍ਹਾਂ ਨੇ (ਰਹਸਿ) ਸਿਧਾਂਤ ਨੂੰ ਭਾਵ ਆਤਮ ਆਨੰਦ ਨੂੰ ਪਾ (ਲੀਆ) ਲਿਆ ਹੈ। **ਵਾ:** (ਰਹਸਿ ਗੁਣ ਗਾਈ) ਜੋ (ਰਹਸਿ) ਪ੍ਰਸੰਨਤਾ ਦੇ ਸਹਿਤ ਉਸ ਪ੍ਰਮੇਸਰ ਦੇ ਸਰੂਪ ਲੱਖਣ ਗੁਣਾਂ ਨੂੰ ਭਾਵ ਸਤਿ ਚੇਤਨ ਆਨੰਦ ਰੂਪ ਨੂੰ ਹੀ ਗਾਉਂਦੇ ਰਹਿੰਦੇ ਹਨ, **ਵਾ:** ਉਹ ਗੁਣਾ ਦੀ (ਗਾਈ) ਜਗ੍ਹਾ ਬਣ ਜਾਂਦੇ ਹਨ।

ਇਹ ਸੁਣ ਕੇ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ਆਪ ਐਸਾ ਉਪਦੇਸ਼ ਗੁਫਾ ਵਿੱਚ ਬੈਠ ਕੇ ਦਿਆ ਕਰੋ, ਇਹ ਉਪਦੇਸ਼ ਆਮ ਲੋਕਾਂ ਨੂੰ ਨਹੀਂ ਸੁਣਾਉਣਾ ਚਾਹੀਦਾ। ਐਸਾ ਉਪਦੇਸ਼ ਸੁਣ ਕੇ ਤਾਂ ਸਾਰੇ ਲੋਕ ਵਿਗੜ ਜਾਣਗੇ। ਫਿਰ ਕਿਸੇ ਨੇ ਵੀ ਸਾਧਾਂ ਦੀ ਮੰਨਤਾ ਨਹੀਂ ਕਰਨੀ। ਇਹ ਸੁਣ ਕੇ ਗੁਰੂ ਸਾਹਿਬ ਜੀ ਕਹਿਣ ਲੱਗੇ,

**ਜੈਸਾ ਘਰਿ; ਬਾਹਰਿ ਸੋ ਤੈਸਾ ॥**

ਹੇ ਸਿੱਧੋ! (ਜੈਸਾ) ਜਿਹੋ ਜਿਹਾ ਪ੍ਰਮੇਸਰ ਘਰ ਵਿਚ ਹੈ, (ਤੈਸਾ) ਉਹੋ ਜਿਹਾ ਹੀ (ਸੋ) ਉਹ (ਬਾਹਰਿ) ਸੰਸਾਰ ਵਿੱਚ ਹੈ। ਤੁਸੀਂ ਕਹਿੰਦੇ ਹੋ ਕਿ ਇਕਾਂਤ ਗੁਫਾ ਵਿੱਚ ਬੈਠ ਕੇ ਉਪਦੇਸ਼ ਦਿਆ ਕਰੋ। ਜਦੋਂ ਘਰ ਵਿੱਚ ਤੇ ਬਾਹਰ ਵੀ ਉਹ ਇਕੋ ਪ੍ਰਮੇਸਰ ਹੀ ਹੈ ਤਾਂ

**ਬੈਸਿ ਗੁਫਾ ਮਹਿ; ਆਖਉ ਕੈਸਾ ॥**

ਫਿਰ ਅਸੀਂ ਗੁਫਾ (ਮਹਿ) ਵਿਚ (ਬੈਸਿ) ਬੈਠ ਕੇ (ਕੈਸਾ) ਕਿਸ ਪ੍ਰਕਾਰ ਦਾ (ਆਖਉ) ਆਖਣਾ ਕਰੀਏ। **ਵਾ:** ਕਿਸ ਪ੍ਰਕਾਰ ਦਾ ਉਪਦੇਸ਼ ਕਹਿਣਾ ਕਰੀਏ।

**ਸਾਗਰਿ ਡੂਗਰਿ; ਨਿਰਭਉ ਐਸਾ ॥੪॥**

(ਸਾਗਰਿ) ਸਮੁੰਦਰਾਂ ਵਿੱਚ ਵੀ (ਡੂਗਰਿ) ਪਹਾੜਾਂ ਵਿੱਚ ਵੀ ਉਹ ਨਿਰਭਉ ਸਰੂਪ ਐਸਾ ਇਕੋ ਜਿਹਾ ਹੈ। ਭਾਵ ਉਹ ਤਾਂ ਸਾਰਿਆਂ ਥਾਵਾਂ ਵਿੱਚ ਵਿਆਪਕ ਹੈ। ਇਸ ਲਈ ਹੇ ਸਿੱਧੋ! ਜੇਕਰ ਉਸ ਪ੍ਰਮੇਸਰ ਨੂੰ ਗੁਫਾ ਵਿੱਚ ਬੈਠ ਕੇ ਕਹਿਣਾ ਕਰੀਏ ਤਾਂ ਫਿਰ ਅਸੀਂ ਕਿਹੜਾ ਉਸ ਨੂੰ ਵੱਖਰਾ ਕਹਿਣਾ ਹੈ। ਗੁਫਾ ਵਿੱਚ ਬੈਠ ਕੇ ਵੀ ਅਸੀਂ ਉਸ ਵਿਆਪਕ ਰੂਪ ਨੂੰ ਹੀ ਕਥਨ ਕਰਨਾ ਹੈ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਜੈਸਾ ਘਰਿ; ਬਾਹਰਿ ਸੋ ਤੈਸਾ ॥**

(ਸੋ) ਉਹ ਪ੍ਰਮੇਸਰ ਜੈਸਾ (ਘਰਿ) ਹਿਰਦੇ ਵਿੱਚ ਹੈ, ਤੈਸਾ ਹੀ (ਬਾਹਰਿ) ਸੰਸਾਰ ਵਿੱਚ ਹੈ।

**ਅਥਵਾ :** ਜਿਸਦੇ (ਘਰਿ) ਹਿਰਦੇ ਅੰਦਰ (ਜੈਸਾ) ਜਿਹੋ ਜਿਹਾ ਗਿਆਨ ਪ੍ਰਾਪਤ ਹੋਇਆ ਹੈ, (ਸੋ) ਉਸਨੂੰ (ਤੈਸਾ) ਉਹੋ ਜਿਹਾ ਪ੍ਰਮੇਸਰ ਦਾ ਆਨੰਦ ਬਾਹਰ ਪ੍ਰਗਟ ਹੋ ਜਾਂਦਾ ਹੈ। ਜੋਗੀ ਕਹਿਣ ਲੱਗੇ ਕਿ ਮਹਾਰਾਜ ਜੀ! ਦਸਵੇਂ ਦੁਆਰ ਦੀ ਗੁਫਾ ਵਿੱਚ ਬੈਠਣਾ ਚਾਹੀਦਾ ਹੈ। ਇਹ ਸੁਣ ਕੇ ਮਹਾਰਾਜ ਕਹਿਣ ਲੱਗੇ ਕਿ

**ਬੈਸਿ ਗੁਫਾ ਮਹਿ; ਆਖਉ ਕੈਸਾ ॥**

ਹੇ ਸਿੱਧੋ! ਦਸਵੇਂ ਦੁਆਰ ਦੀ ਗੁਫਾ (ਮਹਿ) ਵਿੱਚ (ਬੈਸਿ) ਬੈਠ ਕੇ ਅਸੀਂ ਉਸ ਪ੍ਰਮੇਸਰ ਨੂੰ (ਕੈਸਾ) ਕਿਹੋ ਜਿਹਾ (ਆਖਉ) ਆਖਣਾ ਕਰੀਏ। ਉਥੇ ਅਸੀਂ ਉਸ ਨੂੰ ਭਿੰਨ ਕਹਾਂਗੇ ਜਾਂ ਅਭਿੰਨ ਕਹਾਂਗੇ। ਹੇ ਸਿੱਧੋ! ਉਸ ਅਸਚਰਜ ਰੂਪ ਦੀ ਬਾਬਤ ਇਉਂ ਕਹਿਣਾ ਵੀ ਨਹੀਂ ਬਣਦਾ।

**ਅਥਵਾ :** (ਬੈਸਿ ਗੁਫਾ ਮਹਿ) ਹਿਰਦੇ ਰੂਪ ਗੁਫਾ ਵਿਚ ਬੈਠ ਕੇ **ਵਾ:** ਸੁੰਨ ਸਮਾਧੀ ਰੂਪ ਗੁਫਾ ਵਿੱਚ ਬੈਠ ਕੇ **ਵਾ:** ਪਾਤਾਲ ਵਿੱਚ ਗੁਫਾ ਬਣਾ ਕੇ, ਫਿਰ ਉਸ ਵਿੱਚ ਬੈਠ ਕੇ ਭਾਵ ਵੱਸ ਕੇ ਉਸ ਪ੍ਰਮੇਸਰ ਨੂੰ (ਕੈਸਾ) ਕਿਵੇਂ (ਆਖਉ) ਕਹਿ ਦੇਈਏ, ਕਿਉਂਕਿ ਉਹ ਪ੍ਰਮੇਸਰ ਤਾਂ ਕਥਨ ਤੋਂ ਅਕੱਥ ਹੈ।

**ਅਥਵਾ :** ਜਦੋਂ ਸਰੂਪ ਰੂਪ ਗੁਫਾ (ਮਹਿ) ਵਿਚ ਬੈਠ ਗਏ ਤਾਂ ਦੱਸੋ ਉਸ ਪ੍ਰਮੇਸਰ ਨੂੰ (ਆਖਉ ਕੈਸਾ) ਕਿਵੇਂ ਕਹਾਂਗੇ **ਵਾ:** ਕਿਸ ਪ੍ਰਕਾਰ ਦਾ ਆਖਾਂਗੇ। ਉੱਥੇ ਕਹਿਣਾ ਤਾਂ ਬਣਦਾ ਹੀ ਨਹੀਂ ਹੈ।

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥੨॥** *(ਅੰਗ : ੬੮੩)*

**ਸਾਗਰਿ ਡੂਗਰਿ; ਨਿਰਭਉ ਐਸਾ ॥੪॥**

(ਸਾਗਰਿ) ਸਮੁੰਦਰ ਦੀ ਨਿਆਈਂ ਜੋ ਸਹਿਤ ਗਰਲਤਾ ਦੇ ਵਿਸ਼ਿਆਂ ਦੇ ਅਧੀਨ ਹਨ, ਅਤੇ (ਡੂਗਰਿ) ਪਹਾੜਾਂ ਦੀ ਨਿਆਈਂ ਜੋ ਦਸਵੇਂ ਦੁਆਰ ਵਿੱਚ ਚੜ੍ਹਨ ਵਾਲੇ ਹਨ ਜਾਂ ਸਵਰਗ ਵਿੱਚ ਜਾਣ ਵਾਲੇ ਹਨ, ਉਹਨਾਂ ਸਾਰਿਆਂ ਵਿੱਚ ਉਹ ਨਿਰਭਉ ਸਰੂਪ ਐਸਾ ਹੀ ਹੈ, ਭਾਵ ਇਕੋ ਜਿਹਾ ਹੀ ਹੈ।

**ਅਥਵਾ :** (ਸਾਗਰਿ) ਸਮੁੰਦਰ ਵਿੱਚ ਰਹਿਣ ਵਾਲਿਆਂ ਦੀ ਨਿਆਈਂ ਜੋ ਸਤਸੰਗੀ ਲੋਕ ਹਨ ਅਤੇ (ਡੂਗਰਿ) ਪਹਾੜਾਂ ਵਿੱਚ ਰਹਿਣ ਵਾਲਿਆਂ ਦੀ ਨਿਆਈਂ ਜੋ ਦਸਵੇ ਦੁਆਰ ਦੀ *ਮਟੀਲੀ ਵਿਚ ਰਹਿਣ ਵਾਲੇ ਲੋਕ ਹਨ, ਉਨ੍ਹਾਂ ਸਾਰਿਆਂ ਵਿੱਚ ਉਹ ਨਿਰਭਉ ਸਰੂਪ ਇਕੋ ਜਿਹਾ ਹੀ ਹੈ।

**ਅਥਵਾ :** ਜੋ (ਸਾਗਰਿ) ਪ੍ਰੇਮ ਦੇ ਸਮੁੰਦਰ ਬਣੇ ਹੋਏ ਹਨ ਅਤੇ ਜੋ (ਡੂਗਰਿ) ਪਹਾੜਾਂ ਦੀ ਨਿਆਈਂ ਕਠਿਨ ਤਪੱਸਿਆ ਕਰਨ ਵਾਲੇ ਜਾਂ ਪੰਜ ਕੋਸ਼ਾਂ ਦੇ ਚੜ੍ਹਨ ਵਾਲੇ ਹਨ, ਉਹਨਾਂ ਸਾਰਿਆਂ ਵਿੱਚ ਵੀ ਨਿਰਭਉ ਸਰੂਪ ਐਸਾ ਹੀ ਹੈ।

**ਪ੍ਰਸ਼ਨ :** ਮਹਾਰਾਜ ਜੀ ! ਮੌਤ ਤਾਂ ਮਾਰਦੀ ਹੀ ਰਹਿੰਦੀ ਹੈ। ਜੇਕਰ ਪ੍ਰਮੇਸਰ ਵਿਆਪਕ ਹੈ ਤਾਂ ਜੀਵ ਮਰਦੇ ਕਿਉਂ ਹਨ?

## ਮੂਏ ਕਉ; ਕਹੁ ਮਾਰੇ ਕਉਨੁ ॥

**ਉੱਤਰ :** ਹੇ ਸਿੱਧੋ ! ਜਿਵੇਂ (ਮੂਏ) ਮਰੇ ਹੋਏ ਆਦਮੀ (ਕਉ) ਨੂੰ ਮਾਰਨ ਵਿੱਚ ਕੋਈ ਵੀ ਸਮਰੱਥ ਨਹੀਂ ਹੈ। ਇਸੇ ਪ੍ਰਕਾਰ, ਜਿਹੜਾ ਜੀਵਤ ਭਾਵ ਤੋਂ ਮਰ ਚੁੱਕਾ ਹੈ, (ਕਹੁ) ਦੱਸੋ ਉਸ ਨੂੰ ਜਮ ਤੇ ਕਾਲ ਆਦਿਕ (ਕਉਨੁ) ਕਿਹੜਾ (ਮਾਰੇ) ਮਾਰ ਸਕਦਾ ਹੈ। ਭਾਵ ਜੀਵਤ ਭਾਵ ਤੋਂ ਮਰੇ ਹੋਏ ਨੂੰ ਕੋਈ ਵੀ ਮਾਰਨ ਵਿੱਚ ਸਮਰੱਥ ਨਹੀਂ ਹੈ।

**ਨਯੀਨਮ ਛੇਦੰਤੀ ਛਸਤ੍ਰਾਣੀ। ਨਯੀਨਮ ਦਹਤੀ ਪਾਵਕਹ ॥**
**ਨ ਚਈਨਮ ਕਲੇ ਦਿਨੰਤ ਆਪੋ ਨਾ ਛੋਸ਼ਯਤੀ ਮਾਰੂਤਹ ॥**

## ਨਿਡਰੇ ਕਉ; ਕੈਸਾ ਡਰੁ ਕਵਨੁ ॥

ਜਿਹੜੇ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੁਆਰਾ (ਨਿਡਰੇ) ਨਿਡਰ ਹੋ ਚੁੱਕੇ ਹਨ, **ਵਾ:** ਜੋ ਪ੍ਰਮੇਸਰ ਦਾ ਭੈ ਧਾਰ ਕੇ ਜਮਾਂ ਦੇ, ਸੰਸਾਰ ਦੇ ਡਰ ਤੋਂ (ਨਿਡਰੇ) ਨਿਡਰ ਹੋ ਚੁੱਕ ਹਨ। ਦੱਸੋ ਉਹਨਾਂ (ਕਉ) ਨੂੰ (ਕੈਸਾ) ਕਿਹੋ ਜਿਹਾ ਡਰ ਹੈ ਅਤੇ (ਕਵਨੁ) ਕੌਣ ਉਹਨਾਂ ਦੇ ਤਾਈਂ ਡਰ ਦੇਣ ਵਾਲਾ ਹੈ। ਭਾਵ ਕੋਈ ਨਹੀਂ ਹੈ।

**ਨਿਰਭਉ ਜਪੈ ਸਗਲ ਭਉ ਮਿਟੈ ॥** *(ਅੰਗ : ੨੯੬)*

## ਸਬਦਿ ਪਛਾਨੈ; ਤੀਨੇ ਭਉਨ ॥੫॥

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਦੇ ਸ਼ਬਦ ਦੁਆਰਾ ਉਸ (ਸਬਦਿ) ਬ੍ਰਹਮ ਨੂੰ (ਪਛਾਨੈ) ਪਛਾਣ ਲਿਆ ਹੈ ਕਿ ਉਹ ਬ੍ਰਹਮ (ਤੀਨੇ) ਤਿੰਨੇ (ਭਉਨ) ਭਵਨਾਂ ਵਿੱਚ ਵਿਆਪਕ ਹੈ। ਉਹਨਾਂ ਨੂੰ ਫਿਰ ਕਿਸੇ ਵੀ ਚੀਜ ਦਾ ਡਰ ਨਹੀਂ ਰਹਿੰਦਾ।

**ਅਥਵਾ :** ਜੋ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਦਾ ਹੈ, ਉਹ (ਤੀਨੇ ਭਉਨ) ਤਿੰਨਾਂ ਲੋਕਾਂ ਵਿੱਚ ਪ੍ਰਮੇਸਰ ਨੂੰ (ਪਛਾਨੈ) ਪਛਾਣਦਾ ਹੈ। **ਵਾ:** (ਤੀਨੇ ਭਉਨ) ਜਾਗਤ, ਸੁਪਨ, ਸੁਖੋਪਤ ਤਿੰਨਾਂ ਅਵਸਥਾ ਵਿੱਚ ਪ੍ਰਮੇਸਰ ਨੂੰ (ਪਛਾਨੈ) ਜਾਣ ਲੈਂਦਾ ਹੈ।

ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ! ਇਹ ਗੱਲ ਤਾਂ ਅਸੀਂ ਵੀ ਜਾਣਦੇ ਹਾਂ। ਇਹ ਸੁਣ ਕੇ ਸਤਿਗੁਰੂ ਜੀ ਫਰਮਾਉਂਦੇ ਹਨ ਕਿ

## ਜਿਨਿ ਕਹਿਆ; ਤਿਨਿ ਕਹਨੁ ਵਖਾਨਿਆ ॥

ਹੇ ਸਿੱਧੋ ! (ਜਿਨਿ) ਜਿੰਨ੍ਹਾਂ ਨੇ (ਕਹਿਆ) ਕਹਿਣਾ ਕੀਤਾ ਹੈ, (ਤਿਨਿ) ਉਹਨਾਂ ਨੇ ਤਾਂ ਕੇਵਲ ਇੱਕ ਦੂਜੇ

---

* **ਮਟੀਲੀ :** ਮਿੱਟੀ ਦਾ ਟਿੱਲਾਂ, ਮਿੱਟੀ ਦਾ ਉੱਚਾ ਢੇਰ, ਢੇਰੀ।

ਤੋਂ ਸੁਣ ਕੇ ਜਾਂ ਇੱਕ ਤੋਂ ਇੱਕ ਸਿਆਣੇ ਬਣ ਕੇ (ਕਹਨੁ) ਕਹਿਣੀ ਨੂੰ ਹੀ (ਵਖਾਨਿਆ) ਵਖਿਆਨ ਕੀਤਾ ਹੈ।

**ਅਥਵਾ :** (ਜਿਨਿ) ਜਿੰਨ੍ਹਾਂ ਨੇ ਕੇਵਲ (ਕਹਿਆ) ਕਹਿਣਾ ਕੀਤਾ ਹੈ, (ਤਿਨਿ) ਉਨ੍ਹਾਂ ਨੇ ਕੇਵਲ ਆਪਣੀ ਰੋਜ਼ੀ-ਰੋਟੀ ਤੋਰਨ ਵਾਸਤੇ (ਕਹਨੁ) ਕਥਨ ਮਾਤਰ ਹੀ ਲੋਕਾਂ ਵਿੱਚ (ਵਖਾਨਿਆ) ਵਖਿਆਨ ਕੀਤਾ ਹੈ।

**ਅਥਵਾ :** ਜਿਵੇਂ ਕੜਛੀਆਂ ਭੋਜਨ ਪਰੋਸਣ ਤੋਂ ਬਾਅਦ ਧੋ ਕੇ ਰੱਖ ਦਿੱਤੀਆਂ ਜਾਂਦੀਆਂ ਹਨ, ਇਸੇ ਪ੍ਰਕਾਰ (ਜਿਨਿ) ਜਿੰਨ੍ਹਾਂ ਨੇ ਕੇਵਲ (ਕਹਿਆ) ਕਿਹਾ ਹੈ, ਪਰ ਕਮਾਈ ਨਹੀਂ ਕੀਤੀ, ਉਹ ਕੜਛੀਆਂ ਦੀ ਨਿਆਈਂ ਨਿਰਨੇ ਰੂਪ ਭੋਜਨ ਤਾਂ ਪਰੋਸਦੇ ਹਨ, ਪਰ ਆਪ ਉਸ ਨੂੰ ਧਾਰਨ ਤੋਂ ਰਹਿਤ ਹੁੰਦੇ ਹਨ।

**ਕੜਛੀਆ ਫਿਰੰਨਿ੍ ਸੁਆਉ ਨ ਜਾਣਨਿ੍ ਸੁਞੀਆ ॥** *(ਅੰਗ : ੫੨੧)*

**ਅਥਵਾ :** ਜਿੰਨ੍ਹਾਂ ਨੇ ਕੇਵਲ ਕਿਹਾ ਹੈ, (ਤਿਨਿ) ਉਨ੍ਹਾਂ ਨੇ *(ਕਹਨੁ) ਉਲ੍ਹਾਮੇ ਨੂੰ ਹੀ (ਵਖਾਨਿਆ) ਵਖਾਣਿਆ ਹੈ। ਉਹ ਆਪ ਦੇ ਆਪ ਹੀ ਉਲ੍ਹਾਮੇ ਲੈ ਰਹੇ ਹਨ। ਜਿਵੇਂ ਕਬੀਰ ਸਾਹਿਬ ਜੀ ਨੇ ਕਿਹਾ ਹੈ :

**ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ ॥੯੮॥** *(ਅੰਗ : ੧੩੬੪)*

**ਅਥਵਾ :** (ਜਿਨਿ) ਜਿਸ ਨੇ ਕਥਾ ਆਦਿਕ ਵਿੱਚ ਉਪਦੇਸ਼ ਕਿਹਾ ਹੈ (ਤਿਨਿ) ਉਸਨੇ ਤਾਂ (ਕਹਨੁ) ਕੇਵਲ ਵਾਕ ਨੂੰ ਹੀ (ਵਖਾਨਿਆ) ਵਖਿਆਨ ਕੀਤਾ ਹੈ ਪਰ ਜੇਕਰ ਉਹ, "**ਆਪਿ ਕਮਾਊ ਅਵਰਾ ਉਪਦੇਸ ॥**" ਇਉਂ ਆਪ ਕਮਾਈ ਕਰਕੇ ਹੋਰਨਾਂ ਨੂੰ ਉਪਦੇਸ਼ ਦੇਵੇ ਤਾਂ ਦੁੱਗਣਾ ਫਲ ਪ੍ਰਾਪਤ ਹੁੰਦਾ ਹੈ ਅਤੇ ਜੋ ਉਸ ਨੂੰ ਸੁਣ ਕੇ ਕਮਾਈ ਕਰੇਗਾ, ਉਹ ਵੀ ਨਿਹਾਲ ਹੋ ਜਾਵੇਗਾ।

**ਅਥਵਾ :** ਜਿਨ੍ਹਾਂ ਨੇ ਗੁਰ ਸ਼ਬਦ ਤੋਂ ਬਿਨ੍ਹਾਂ ਨਾਮ ਨੂੰ ਕਿਹਾ ਹੈ। ਉਨਾਂ ਨੇ ਤਾਂ ਕੇਵਲ ਕਹਿਣੇ ਮਾਤਰ ਹੀ ਵਖਾਣਿਆ ਹੈ।

**ਅਥਵਾ :** ਜਿਸ ਨੇ ਕਿਹਾ ਹੈ ਕਿ ਮੇਰਾ ਹੰਕਾਰ ਦੂਰ ਹੋ ਗਿਆ ਹੈ। ਉਸਨੇ ਤਾਂ ਕੇਵਲ ਕਹਿਣੇ ਮਾਤਰ ਹੀ ਵਖਾਣਿਆ ਹੈ।

## ਜਿਨਿ ਬੂਝਿਆ; ਤਿਨਿ ਸਹਜਿ ਪਛਾਨਿਆ ॥

(ਜਿਨਿ) ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੁਆਰਾ (ਬੂਝਿਆ) ਪੁੱਛਿਆ ਹੈ **ਵਾ:** ਸਮਝਿਆ ਹੈ, (ਤਿਨਿ) ਉਨ੍ਹਾਂ ਨੇ (ਸਹਜਿ) ਸਹਜੇ ਹੀ ਉਸ ਸਰੂਪ ਨੂੰ (ਪਛਾਨਿਆ) ਪਛਾਣ ਲਿਆ ਹੈ।

## ਦੇਖਿ ਬੀਚਾਰਿ; ਮੇਰਾ ਮਨੁ ਮਾਨਿਆ ॥੬॥

ਅਸੀਂ ਤਾਂ ਉਸੇ ਨੂੰ (ਦੇਖਿ) ਦੇਖਦੇ ਹਾਂ, ਉਸੇ ਨੂੰ (ਬੀਚਾਰਿ) ਵਿਚਾਰਦੇ ਹਾਂ। (ਮੇਰਾ) ਸਾਡਾ ਮਨ ਉਸੇ ਸਰੂਪ ਵਿੱਚ (ਮਾਨਿਆ) ਮੰਨ ਗਿਆ ਹੈ।

**ਅਥਵਾ :** ਅਸੀਂ ਤਾਂ ਆਪਣੇ-ਆਪ ਨੂੰ (ਦੇਖਿ) ਦੇਖਦੇ ਹਾਂ ਅਤੇ ਉਸ (ਬੀਚਾਰਿ) ਗਿਆਨ ਸਰੂਪ ਦੀ ਵੀਚਾਰ ਵਿੱਚ (ਮੇਰਾ) ਸਾਡਾ ਮਨ (ਮਾਨਿਆ) ਮੰਨ ਗਿਆ ਹੈ।

**ਅਥਵਾ :** ਗੁਰਾਂ ਦੇ ਸ੍ਵੈ-ਅਨੁਭਵ ਦੁਆਰਾ ਅਸੀਂ ਆਪਣੇ ਸ੍ਵੈਯੰ ਜੋਤੀ ਸਰੂਪ ਦੇ ਤਾਈਂ (ਦੇਖਿ) ਦੇਖਦੇ ਹਾਂ ਤੇ ਉਸੇ ਨੂੰ (ਬੀਚਾਰਿ) ਵਿਚਾਰਦੇ ਹਾਂ। (ਮੇਰਾ) ਸਾਡਾ ਮਨ ਉਸ ਵਿੱਚ (ਮਾਨਿਆ) ਮੰਨ ਗਿਆ ਹੈ।

**ਅਥਵਾ :** ਜੋ ਸਾਰਿਆਂ ਦਾ (ਦੇਖਿ) ਦ੍ਰਿਸ਼ਟਾ ਰੂਪ ਹੈ (ਬੀਚਾਰਿ) ਗਿਆਨ ਸਰੂਪ ਹੈ, ਸਾਰਿਆਂ ਦਾ (ਮਨੁ) ਸ਼੍ਰੋਮਣੀ ਹੈ ਉਸ ਵਿੱਚ ਮੇਰਾ ਮਨ (ਮਾਨਿਆ) ਮੰਨ ਗਿਆ ਹੈ।

---

* **ਕਹਨੁ** : 'ਕਹਨੁ' ਨਾਮ ਉਲ੍ਹਾਮੇ ਦਾ ਹੈ।

**ਅਥਵਾ :** ਜਦੋਂ ਸਤਿਗੁਰੂ ਸਾਹਿਬ ਜੀ ਦੀ (ਬੀਚਾਰਿ) ਵਿਚਾਰ ਦੁਆਰਾ (ਮੇਰਾ) ਸਾਡਾ ਮਨ (ਮਾਨਿਆ) ਮੰਨ ਗਿਆ ਤਾਂ ਅਸੀਂ ਉਸ ਸਰੂਪ ਨੂੰ (ਦੇਖਿ) ਦੇਖ ਲਿਆ ਹੈ।

**ਪ੍ਰਸ਼ਨ :** ਮਹਾਰਾਜ ਜੀ! ਮੁਕਤੀ ਦੀ ਵਜ੍ਹਾ ਕੀ ਹੈ ਅਤੇ ਇਹ ਮੁਕਤੀ ਕਿਵੇਂ ਪ੍ਰਾਪਤ ਹੁੰਦੀ ਹੈ?

## ਕੀਰਤਿ ਸੂਰਤਿ ਮੁਕਤਿ; ਇਕ ਨਾਈ ॥

**ਉੱਤਰ :** ਹੇ ਸਿੱਧੋ! ਜੋ ਇਕ ਪ੍ਰਮੇਸਰ ਦੇ (ਨਾਈ) ਨਾਮ ਦੀ (ਕੀਰਤਿ) ਕੀਰਤਨ ਭਗਤੀ ਕਰਨੀ ਹੈ, ਇਹੋ ਹੀ (ਮੁਕਤਿ) ਮੁਕਤੀ ਦੀ (ਸੂਰਤਿ) ਵਜ੍ਹਾ-ਕਤਾ ਹੈ।

**ਅਥਵਾ :** ਜੇ ਤੁਸੀਂ (ਸੂਰਤਿ ਮੁਕਤਿ) ਮੁਕਤ ਹੋਣ ਦੀ ਵਜ੍ਹਾ-ਕਤਾ ਚਾਹੁੰਦੇ ਹੋ ਤਾਂ ਇਕ ਪ੍ਰਮੇਸਰ ਦੇ ਨਾਮ ਦੀ ਕੀਰਤਨ ਭਗਤੀ ਕਰੋ।

**ਅਥਵਾ :** ਹੇ ਭਾਈ! (ਸੂਰਤਿ) ਸੁੰਦਰ ਪ੍ਰਮੇਸਰ ਦਾ (ਕੀਰਤਿ) ਜਸ ਕਰਨ ਨਾਲ ਤੇ ਇਕ (ਨਾਈ) ਨਾਮ ਜਪਣ ਨਾਲ (ਮੁਕਤਿ) ਮੁਕਤੀ ਮਿਲਦੀ ਹੈ।

**ਅਥਵਾ :** ਜੋ (ਕੀਰਤਿ) ਕੀਰਤਨ ਭਗਤੀ **ਵਾ:** ਜਸ ਕਰਨਾ ਹੈ (ਸੂਰਤਿ) ਸਾਬਤ ਸੂਰਤ ਰੱਖਣੀ ਹੈ ਅਤੇ ਇੱਕ ਦੀ (ਨਾਈ) ਮਹਿਮਾ ਕਰਨੀ ਹੈ, ਇਸ ਨਾਲ (ਮੁਕਤਿ) ਮੁਕਤੀ ਮਿਲਦੀ ਹੈ।

**ਅਥਵਾ :** ਜੇਕਰ ਕਿਸੇ ਨੂੰ (ਸੂਰਤਿ) ਸੋਹਣੀ ਸ਼ਕਲ ਦੀ ਲੋੜ ਹੋਵੇ, ਇਸਤਰੀ ਆਦਿਕਾਂ ਦੇ ਸੁੰਦਰ ਸਰੂਪ ਦੀ ਇੱਛਾ ਹੋਵੇ, ਚੰਗੇ ਧੀਆਂ-ਪੁੱਤਰਾਂ ਦੀ ਭੁੱਖ ਹੋਵੇ **ਵਾ:** ਜੇਕਰ ਕੋਈ ਵਿਕਾਰਾਂ ਨੂੰ ਮੇਟ ਕੇ ਅੰਤਹਕਰਣ ਨੂੰ (ਸੂਰਤਿ) ਸੁੰਦਰ ਬਣਾਉਣਾ ਚਾਹੁੰਦਾ ਹੋਵੇ, **ਵਾ:** ਜੇਕਰ ਕੋਈ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ, ਤਤ ਤ੍ਵੰ ਦਾ ਸੋਧਨ ਗਿਆਨ, ਸਾਖਿਆਤਤਾ ਗਿਆਨ ਰੂਪ (ਸੂਰਤਿ) ਸੁੰਦਰਤਾ ਚਾਹੁੰਦਾ ਹੋਵੇ ਤਾਂ ਉਹ ਇੱਕ ਪ੍ਰਮੇਸਰ ਦੇ (ਨਾਈ) ਨਾਮ ਨੂੰ ਜਪੇ ਤੇ ਉਸੇ ਦਾ (ਕੀਰਤਿ) ਕੀਰਤਨ, ਜਸ ਕਰੇ ਕਿਉਂਕਿ ਇਹੀ (ਮੁਕਤਿ) ਮੁਕਤ ਹੋਣ ਦੀ ਵਜ੍ਹਾ ਹੈ। ਹੋਰ ਕੋਈ ਉਪਾਅ ਨਹੀਂ ਹੈ।

## ਤਹੀ ਨਿਰੰਜਨੁ; ਰਹਿਆ ਸਮਾਈ ॥

(ਤਹੀ) ਉਨ੍ਹਾਂ ਦੇ ਅੰਤਹਕਰਣ ਦੇ ਅੰਦਰ ਹੀ (ਨਿਰੰਜਨੁ) ਪ੍ਰਮੇਸਰ (ਸਮਾਈ) ਸਮਾ (ਰਹਿਆ) ਰਿਹਾ ਹੈ।

**ਅਥਵਾ :** ਉਹ ਜਿਥੇ ਵੀ ਬਿਰਤੀ ਨੂੰ ਟਿਕਾਅ ਕੇ ਬੈਠ ਜਾਂਦੇ ਹਨ (ਤਹੀ) ਉੱਥੇ ਹੀ ਭਾਵ ਉਸ ਜਗ੍ਹਾ ਵਿੱਚ ਹੀ (ਨਿਰੰਜਨੁ) ਪ੍ਰਮੇਸਰ ਨੂੰ (ਰਹਿਆ ਸਮਾਈ) ਵਿਆਪਕ ਹੋ ਰਿਹਾ, ਮਿਲ ਰਿਹਾ ਵੇਖਦੇ ਹਨ।

**ਪ੍ਰਸ਼ਨ :** ਉਸ ਪ੍ਰਮੇਸਰ ਦਾ ਆਪਣਾ ਘਰ ਕਿਹੜਾ ਹੈ?

## ਨਿਜ ਘਰਿ ਬਿਆਪਿ ਰਹਿਆ; ਨਿਜ ਠਾਈ ॥੭॥

**ਉੱਤਰ :** ਜਿੰਨ੍ਹਾਂ ਭਗਤਾਂ ਦੇ ਹਿਰਦੇ ਵਿੱਚ ਪ੍ਰੇਮ ਹੈ, ਉਹ ਉਨ੍ਹਾਂ ਦੇ ਹਿਰਦੇ ਨੂੰ (ਨਿਜ) ਆਪਣਾ ਘਰ ਬਣਾ ਕੇ, ਉਸ ਨੂੰ (ਨਿਜ) ਆਪਣੀ (ਠਾਈ) ਥਾਂ ਬਣਾ ਕੇ ਬੈਠ ਰਿਹਾ ਹੈ ਅਤੇ ਫਿਰ ਉਹ ਸਾਰਿਆਂ ਥਾਵਾਂ ਵਿੱਚ (ਬਿਆਪਿ) ਵਿਆਪਕ ਹੋ (ਰਹਿਆ) ਰਿਹਾ ਹੈ, ਭਾਵ ਉਸ ਦੀ ਸੱਤਾ ਸਭ ਜਗ੍ਹਾ ਵਿਆਪਕ ਹੈ।

**ਅਥਵਾ :** ਉਸ ਦਾ (ਨਿਜ ਘਰਿ) ਆਪਣਾ ਤੁਰੀਆ ਪਦ ਰੂਪ ਘਰ ਹੈ, ਉਸ (ਨਿਜ) ਆਪਣੀ (ਠਾਈ) ਥਾਂ ਵਿੱਚ ਉਹ ਅਪ੍ਰੋਖ ਗਿਆਨ ਰੂਪ ਹੋ ਕੇ ਅਗਿਆਨ ਦਾ ਨਾਸ਼ ਕਰਕੇ ਵਿਸ਼ੇਸ਼ ਕਰਕੇ ਇਸਥਿਤ ਹੋ ਰਿਹਾ ਹੈ ਅਤੇ ਸਮਾਨ ਚੇਤਨਾ ਰੂਪ ਹੋ ਕੇ ਸਾਰੇ (ਬਿਆਪਿ) ਵਿਆਪਕ ਹੋ (ਰਹਿਆ) ਰਿਹਾ ਹੈ।

**ਅਥਵਾ :** ਉਹ (ਨਿਜ) ਆਪਣੀ ਸ੍ਵੈਯੰ ਜੋਤੀ ਸਰੂਪ (ਠਾਈ) ਥਾਂ ਵਿੱਚ ਭਾਵ ਆਪਣੇ-ਆਪ ਵਿੱਚ ਹੀ (ਬਿਆਪਿ)

ਬਿਰਾਜਮਾਨ ਹੋ (ਰਹਿਆ) ਰਿਹਾ ਹੈ, ਅਤੇ ਇਹੀ ਉਸਦਾ (ਨਿਜ) ਆਪਣਾ (ਘਰਿ) ਘਰ ਹੈ। ਉਸ ਨੂੰ ਕਿਸੇ ਵੀ ਲੋਕ-ਪ੍ਰਲੋਕ ਦੇ ਥਾਂ ਦੀ ਲੋੜ ਨਹੀਂ ਹੈ।

**ਅਥਵਾ :** ਉਹ (ਨਿਜ) ਆਪਣੇ ਸਿੱਖਾਂ ਦੇ ਹਿਰਦੇ ਰੂਪ (ਘਰਿ) ਘਰ ਵਿੱਚ (ਨਿਜ) ਆਪਣਾ (ਠਾਈ) ਘਰ ਬਣਾ ਕੇ (ਬਿਆਪਿ) ਬਿਰਾਜ (ਰਹਿਆ) ਰਿਹਾ ਹੈ।

## ਉਸਤਤਿ ਕਰਹਿ; ਕੇਤੇ ਮੁਨਿ ਪ੍ਰੀਤਿ ॥

ਹੇ ਸਿੱਧੋ ! (ਕੇਤੇ) ਕਿਤਨੇ ਹੀ (ਮੁਨਿ) ਮੁਨੀ (ਪ੍ਰੀਤਿ) ਪ੍ਰੀਤੀ ਨਾਲ ਉਸ ਵਾਹਿਗੁਰੂ ਦੀ ਉਸਤਤ (ਕਰਹਿ) ਕਰਦੇ ਹਨ।

## ਅੰਗ:੨੨੨

## ਤਨਿ ਮਨਿ ਸੂਚੇ ; ਸਾਚੁ ਸੁ ਚੀਤ ॥

ਜਿੰਨ੍ਹਾਂ ਦੇ (ਚੀਤ) ਚਿੱਤ ਵਿੱਚ (ਸਾਚੁ) ਸੱਚਾ ਨਾਮ **ਵਾ:** ਸੱਚਾ ਪ੍ਰਮੇਸਰ (ਸੁ) ਭਲੀ ਪ੍ਰਕਾਰ ਵੱਸਿਆ ਹੋਇਆ ਹੈ। ਉਹ (ਤਨਿ) ਸਰੀਰ ਕਰਕੇ ਵੀ (ਸੂਚੇ) ਸੁੱਚੇ ਹਨ ਅਤੇ ਮਨ ਕਰਕੇ ਵੀ (ਸੂਚੈ) ਪਵਿੱਤਰ ਹਨ। ਪਰ ਜਿੰਨ੍ਹਾਂ ਦੇ ਚਿੱਤ ਵਿੱਚ ਸੱਚਾ ਨਾਮ ਨਹੀਂ ਵੱਸਿਆ ਹੋਇਆ, ਉਨ੍ਹਾਂ ਦਾ ਤਨ ਵੀ ਮੈਲਾ ਹੁੰਦਾ ਰਹਿੰਦਾ ਹੈ ਅਤੇ ਮਨ ਵੀ ਵਿਸ਼ਿਆਂ ਦੀ ਵਾਸ਼ਨਾ ਕਰਕੇ ਗਲੀਜ਼ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਸਾਡਾ ਤਨ ਤੇ ਮਨ ਕਿਵੇਂ ਸੁੱਚਾ ਹੋ ਸਕਦਾ ਹੈ?

## ਨਾਨਕ ਹਰਿ ਭਜੁ; ਨੀਤਾ ਨੀਤਿ ॥੮॥੨॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਧੋ ! (ਹਰਿ) ਅਕਾਲ ਪੁਰਖ ਹਰੀ ਦਾ (ਭਜੁ) ਭਜਨ (ਨੀਤਾ ਨੀਤ) ਨਿਤ-ਨਿਤ ਭਾਵ ਰਾਤ-ਦਿਨ ਸਦਾ ਹੀ ਕਰਿਆ ਕਰੋ।

**ਅਥਵਾ :** ਜੋ (ਨੀਤਾ) ਨਿਤ ਰੂਪ (ਹਰਿ) ਹਰੀ ਪ੍ਰਮੇਸਰ ਹੈ, ਉਸ ਦਾ (ਨੀਤ) ਨਿਤਾਪ੍ਰਤੀ (ਭਜੁ) ਭਜਨ ਕਰੋ। ਫਿਰ ਤੁਸੀਂ ਵੀ ਤਨ ਮਨ ਕਰਕੇ ਸੁੱਚੇ ਹੋ ਜਾਵੋਗੇ।

## ਗਉੜੀ ਗੁਆਰੇਰੀ ਮਹਲਾ ੧ ॥

ਸਿੱਧਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ! ਇਹ ਮਨ ਤਾਂ ਮਰਦਾ ਨਹੀਂ ਹੈ, ਤਾਂ ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਫੁਰਮਾਉਂਦੇ ਹਨ :

## ਨਾ ਮਨੁ ਮਰੈ; ਨ ਕਾਰਜੁ ਹੋਇ ॥

(ਨਾ ਮਨੁ ਮਰੈ) ਜਿੰਨ੍ਹਾਂ ਚਿਰ ਮਨ ਦਾ ਮੰਦਾ ਸੁਭਾਅ (ਨਾ) ਨਹੀਂ (ਮਰੈ) ਮਰਦਾ, (ਨ ਕਾਰਜੁ ਹੋਇ) ਉਨ੍ਹਾਂ ਚਿਰ ਗਿਆਨ ਦੀ ਪ੍ਰਾਪਤੀ ਰੂਪ ਕਾਰਜ ਸਿੱਧ ਨਹੀਂ (ਹੋਇ) ਹੁੰਦਾ, ਜਿਸ ਕਰਕੇ ਅਗਿਆਨ ਜੀਵ ਨੂੰ ਹਰੇਕ ਜਿੰਦਗੀ ਦੇ ਅੰਤ ਵਿੱਚ ਕਾਲ ਤੋਂ ਮਰਵਾਉਂਦਾ ਹੈ। **ਵਾ:** ਮੋਖ ਦੀ ਪ੍ਰਾਪਤੀ ਦਾ ਕਾਰਜ ਵੀ ਸਿੱਧ (ਨ) ਨਹੀਂ ਹੁੰਦਾ, ਜਿਸ ਕਰਕੇ ਇਹ ਜੀਵ ਜੂਨਾਂ ਵਿਚ ਪੈਂਦਾ ਰਹਿੰਦਾ ਹੈ। **ਵਾ:** ਆਤਮਾ ਜਾਂ ਪ੍ਰਮੇਸਰ ਦੀ ਪ੍ਰਾਪਤੀ ਦਾ ਕਾਰਜ ਵੀ ਸਿੱਧ ਨਹੀਂ ਹੋ ਸਕਦਾ।

**ਪ੍ਰਸ਼ਨ :** ਮਹਾਰਾਜ ਜੀ! ਮਨ ਕਿਉਂ ਨਹੀਂ ਮਰਦਾ ਹੈ?

## ਮਨੁ ਵਸਿ ਦੂਤਾ; ਦੁਰਮਤਿ ਦੋਇ ॥

**ਉੱਤਰ :** ਹੇ ਸਿੱਧੋ! ਇਹ ਮਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਦੂਤਾਂ ਦੇ ਵੱਸ ਪਿਆ ਹੋਇਆ ਹੈ ਅਤੇ (ਦੁਰਮਤਿ) ਖੋਟੀ ਮੱਤ ਕਰਕੇ ਹਰ ਵਕਤ (ਦੋਇ) ਜੁਦੈਗੀ ਨੂੰ ਹੀ ਚਿਤਵਦਾ ਰਹਿੰਦਾ ਹੈ ਭਾਵ ਹਰ ਵਕਤ ਚਿਤ ਵਿਚ ਜੀਵ ਈਸ ਦਾ ਭੇਦ ਗਿਆਨ ਹੀ ਰੱਖਦਾ ਹੈ, ਕਦੇ ਵੀ ਜੀਵ ਈਸ਼ ਦੀ ਏਕਤਾ ਨੂੰ ਗ੍ਰਹਿਣ ਨਹੀਂ ਕਰਦਾ। **ਵਾ:** (ਦੁਰਮਤਿ ਦੋਇ) ਦੁਰਮਤ ਕਰਕੇ ਹਰਖ-ਸੋਗ, ਬੁਰਾ-ਭਲਾ, ਆਸਤਿਕ-ਨਾਸਤਿਕ ਸੁਭਾਅ ਰੂਪ (ਦੋਇ) ਜੁਦੈਗੀ ਪੈ ਰਹੀ ਹੈ। ਜਿਸ ਕਰਕੇ, ਇਸ ਮਨ ਨੂੰ (ਦੋਇ) ਜੰਮਣ ਤੇ ਮਰਨ ਦੋਵੇ ਚਿੰਬੜੇ ਰਹਿੰਦੇ ਹਨ। **ਵਾ:** (ਦੋਇ) ਇਹ ਦ੍ਵੈਤ ਕਰਕੇ ਜੰਮਣ ਤੇ ਮਰਨ ਵਿਚ ਪਿਆ ਰਹਿੰਦਾ ਹੈ। ਹਲਟ ਦੀਆਂ ਟਿੰਡਾਂ ਵਾਂਗ ਕਦੇ ਆਉਂਦਾ ਹੈ, ਕਦੇ ਜਾਂਦਾ ਹੈ। **ਵਾ:** (ਦੋਇ) *ਪ੍ਰਵਿਰਤੀ ਤੇ **ਨਵਿਰਤੀ ਮਨ ਦੀਆਂ ਦੋ ਬਿਰਤੀਆਂ ਹਨ। ਪ੍ਰਵਿਰਤੀ ਦੇ ਕਾਮ, ਮੋਹ ਆਦਿਕਾਂ ਨੇ ਨਵਿਰਤੀ ਦੇ ਵਿਵੇਕ, ਵੈਰਾਗ ਆਦਿਕ ਨੂੰ ਬਾਹਰ ਕੱਢ ਦਿੱਤਾ ਹੈ। **ਵਾ:** (ਦੋਇ) ਸ਼ੁੱਧ ਮਨ ਦਾ ਪਿਤਾ ਈਸ਼ਰ ਤੇ ਮਾਤਾ ਮਾਇਆ ਹੈ ਅਤੇ ਅਸ਼ੁੱਧ ਮਨ ਦਾ ਪਿਤਾ ਜੀਵ ਤੇ ਮਾਤਾ ਅਵਿਦਿਆ ਹੈ। ਇਸ ਪ੍ਰਕਾਰ ਇਹ ਮਨ ਦੋਗਲਾ ਹੈ।

**ਅਥਵਾ :** ਇਹ ਮਨ (ਦੁਰਮਤਿ) ਖੋਟੇ ਪੁਰਸ਼ਾਂ ਦੀ ਸੰਗਤ ਕਰਕੇ ਅਤੇ (ਦੋਇ) ਦ੍ਵੈਤ ਕਰਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਦੂਤਾਂ ਦੇ ਵੱਸ ਹੋ ਰਿਹਾ ਹੈਂ।

**ਪ੍ਰਸ਼ਨ :** **ਅਥਵਾ :** ਮਹਾਰਾਜ ਜੀ! ਖੋਟੇ ਪੁਰਸ਼ਾਂ ਦੀ ਸੰਗਤ ਕਿਉਂ ਹੋਈ ਹੈ?

**ਉੱਤਰ :** ਹੇ ਸਿੱਧੋ! (ਦੁਰਮਤਿ) ਖੋਟੇ ਪੁਰਸ਼ਾਂ ਦੀ ਸੰਗਤ (ਦੋਇ) ਦ੍ਵੈਤ ਕਰਕੇ ਹੋਈ ਹੈ।

**ਪ੍ਰਸ਼ਨ :** ਮਹਾਰਾਜ ਜੀ! ਦ੍ਵੈਤ ਕਿਉਂ ਹੋਈ ਹੈ?

**ਉੱਤਰ :** ਹੇ ਸਿੱਧੋ! ਜਦੋਂ ਮਨ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਦੂਤਾਂ ਦੇ ਵਸੀਕਾਰ ਹੋਇਆ ਭਾਵ ਜਦੋਂ ਮਨ ਨੇ ਉਹਨਾਂ ਦੀ ਸੰਗਤ ਕੀਤੀ ਤਾਂ ਫਿਰ ਦ੍ਵੈਤ ਹੋਈ।

**ਅਥਵਾ :** (ਦੁਰਮਤਿ) ਖੋਟੀ ਮੱਤ ਕਰਕੇ (ਦੋਇ) ਜੁਦੈਗੀ ਪੈ ਰਹੀ ਹੈ, ਜਿਸ ਕਰਕੇ ਮਨ ਕਾਮ ਆਦਿਕ ਦੂਤਾਂ ਦੇ (ਵਸਿ) ਵੱਸ ਹੋ ਰਿਹਾ ਹੈ।

## ਮਨੁ ਮਾਨੈ ਗੁਰ ਤੇ; ਇਕੁ ਹੋਇ ॥੧॥

ਜੇਕਰ (ਗੁਰ) ਸਤਿਗੁਰੂ ਸਾਹਿਬ ਜੀ ਦੇ ਬਚਨਾਂ (ਤੇ) ਉੱਪਰ ਮਨ (ਮਾਨੈ) ਮੰਨ ਜਾਵੇ ਤਾਂ ਇਹ ਦ੍ਵੈਤ ਮੇਟ ਕਰਕੇ (ਇਕੁ) ਇਕੋ ਹੀ ਰੂਪ (ਹੋਇ) ਹੋ ਜਾਂਦਾ ਹੈ।

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥** *(ਅੰਗ : ੪੪੧)*

## ਨਿਰਗੁਣ ਰਾਮੁ; ਗੁਣਹ ਵਸਿ ਹੋਇ ॥

ਹੇ (ਨਿਰਗੁਣ) ਗੁਣਾਂ ਤੋਂ ਰਹਿਤ ਜੀਵ! (ਰਾਮੁ) ਪ੍ਰਮੇਸਰ ਤਾਂ (ਗੁਣਹ) ਗੁਣਾਂ ਕਰਕੇ ਵੱਸ (ਹੋਇ) ਹੁੰਦਾ ਹੈ। ਭਾਵ ਜਿੰਨ੍ਹਾਂ ਦੇ ਅੰਦਰ ਸ਼ੁਭ-ਗੁਣ ਹੋਣ, ਪ੍ਰਮੇਸਰ ਉਹਨਾਂ ਦੇ ਪ੍ਰੇਮ ਵਿਚ ਵੱਸ ਹੋ ਜਾਂਦਾ ਹੈ।

---

* **ਪ੍ਰਵਿਰਤੀ :** ਮਨ ਦਾ ਵਿਹਾਰਾਂ ਵਿਚ ਲੱਗਣਾ।
** **ਨਵਿਰਤੀ :** ਪਦਾਰਥਾਂ ਤੋਂ ਮਨ ਦੇ ਹਟਣ ਦਾ ਭਾਵ ਜਾਂ ਭੋਗਾਂ ਤੋਂ ਉਪਰਾਮਤਾ ਹੋਈ।

**ਅਥਵਾ :** ਜਦੋਂ ਭਗਤਾਂ ਦੇ ਅੰਦਰ ਗਿਆਨ, ਪ੍ਰੇਮ, ਸਤ, ਸੰਤੋਖ, ਦਇਆ, ਧਰਮ, ਸਾਂਤੀ ਆਦਿਕ (ਗੁਣਹ) ਗੁਣ ਆ ਜਾਂਦੇ ਹਨ ਤਾਂ (ਨਿਰਗੁਣ) ਤਿੰਨਾਂ ਗੁਣਾਂ ਤੋਂ ਅਤੀਤ (ਰਾਮੁ) ਬ੍ਰਹਮ ਉਹਨਾਂ ਦੇ ਵੱਸ (ਹੋਇ) ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ! ਉਹ ਪ੍ਰਮੇਸਰ ਉਹਨਾਂ ਦੇ ਹਿਰਦੇ ਵਿਚ ਕਿਵੇਂ ਵੱਸ ਜਾਂਦਾ ਹੈ?

## ਆਪੁ ਨਿਵਾਰਿ; ਬੀਚਾਰੇ ਸੋਇ ॥੧॥ ਰਹਾਉ ॥

**ਉੱਤਰ :** ਉਹ ਆਪਣੇ ਅੰਤਹਕਰਣ ਵਿਚੋਂ ਦੇਹ ਤੇ ਇੰਦਰਿਆਂ ਦਾ **ਵਾ:** ਸਥੂਲ, ਸੂਖਮ, ਕਾਰਣ ਤਿੰਨੇ ਦੇਹਾਂ ਦਾ (ਆਪੁ) ਆਪਾ ਭਾਵ (ਨਿਵਾਰਿ) ਨਵਿਰਤ ਕਰ ਲੈਂਦੇ ਹਨ, ਮੇਟ ਲੈਂਦੇ ਹਨ ਅਤੇ (ਸੋਇ) ਉਸ ਬ੍ਰਹਮ ਨੂੰ ਹੀ (ਬੀਚਾਰੇ) ਵਿਚਾਰਦੇ ਹਨ।

**ਪ੍ਰਸ਼ਨ :** ਮਹਾਰਾਜ! ਭੁੱਲੇ ਹੋਏ ਮਨ ਵਿਚ ਕਿਹੜਾ ਔਗੁਣ ਹੈ?

## ਮਨੁ ਭੂਲੋ; ਬਹੁ ਚਿਤੈ ਵਿਕਾਰੁ ॥

**ਉੱਤਰ :** ਜਦੋਂ ਮਨ ਪ੍ਰਮੇਸਰ ਦੇ ਨਾਮ ਤੋਂ (ਭੂਲੋ) ਭੁੱਲ ਜਾਂਦਾ ਹੈ ਤਾਂ ਇਹ ਪਰਮਾਦੀ ਹੋ ਕੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ (ਬਹੁ) ਬਹੁਤਾ (ਚਿਤੈ) ਚਿਤਵਦਾ ਰਹਿੰਦਾ ਹੈ।

## ਮਨੁ ਭੂਲੋ; ਸਿਰਿ ਆਵੈ ਭਾਰੁ ॥

ਇਸ ਮਨ ਦੇ ਵਾਹਿਗੁਰੂ ਵੱਲੋਂ (ਭੂਲੋ) ਭੁੱਲਣ ਕਰਕੇ ਜੀਵ ਵਾਰ ਵਾਰ ਮਾਤਾ ਦੇ ਗਰਭ ਵਿਚ (ਸਿਰਿ) ਸਿਰ ਪਰਨੇ ਭਾਵ ਸਿਰ ਦੇ ਭਾਰ (ਆਵੈ) ਆਉਂਦਾ ਹੈ।

**ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ ॥**
**ਨਾਨਕ ਸੋ ਧਣੀ ਕਿਉ ਵਿਸਾਰਿਓ ਉਧਰਹਿ ਜਿਸ ਦੈ ਨਾਇ ॥੨॥** *(ਅੰਗ : ੭੦੬)*

**ਅਥਵਾ :** ਜਦੋਂ ਮਨ ਵਾਹਿਗੁਰੂ ਨੂੰ (ਭੂਲੋ) ਭੁੱਲ ਜਾਂਦਾ ਹੈ ਤਾਂ ਉਦੋਂ ਇਸ ਦੇ ਸਿਰ 'ਤੇ ਪਾਪਾਂ ਦਾ ਭਾਰ (ਆਵੈ) ਆ ਜਾਂਦਾ ਹੈ।

**ਅਥਵਾ :** ਜਦੋਂ ਤੱਕ ਇਹ ਜੀਵ ਦਾ ਮਨ ਵਾਹਿਗੁਰੂ ਵੱਲੋਂ (ਭੂਲੋ) ਭੁੱਲਿਆ ਹੋਇਆ ਹੈ ਤਦੋਂ ਤੱਕ ਇਸ ਦੇ ਸਿਰ ਉੱਤੇ ਵਾਰ-ਵਾਰ ਜੂਨਾਂ ਵਿਚ (ਆਵੈ) ਆਉਣ-ਜਾਣ ਦਾ ਭਾਰ ਪਿਆ ਹੀ ਰਹਿੰਦਾ ਹੈ, ਭਾਵ ਵਾਰ-ਵਾਰ ਇਸ ਨੂੰ ਮਾਤਾ ਦੇ ਗਰਭ ਰਾਹੀਂ ਜੂਨਾਂ ਵਿਚ ਆਉਣਾ ਪੈਂਦਾ ਹੈ।

## ਮਨੁ ਮਾਨੈ; ਹਰਿ ਏਕੰਕਾਰੁ ॥੨॥

ਜਿਸ ਪ੍ਰਕਾਰ, ਜ਼ਹਿਰ ਵਾਲੀ ਬੋਤਲ ਵਿਚੋਂ ਜ਼ਹਿਰ ਕੱਢ ਕੇ, ਉਸ ਨੂੰ ਧੋਣ ਤੋਂ ਬਾਅਦ ਉਸ ਵਿਚ ਅੰਮ੍ਰਿਤ ਪਾ ਦੇਈਏ ਤਾਂ ਉਹ ਅੰਮ੍ਰਿਤ ਵਾਲੀ ਬੋਤਲ ਬਣ ਜਾਂਦੀ ਹੈ। ਇਸੇ ਪ੍ਰਕਾਰ, ਜਦੋਂ ਮਨ ਸਤਿਗੁਰੂ ਸਾਹਿਬ ਜੀ ਦੇ (ਮਨੁ) ਮੰਤਰ ਨੂੰ (ਮਾਨੈ) ਮੰਨ ਲੈਂਦਾ ਹੈ ਤਾਂ ਉਸ ਸਮੇਂ ਇਹ ਮਨ ਉਲਟ ਕੇ (ਹਰਿ ਏਕੰਕਾਰੁ) ਹਰੀ ਇਕ ਓਅੰਕਾਰ ਦਾ ਹੀ ਰੂਪ ਹੋ ਜਾਂਦਾ ਹੈ। ਭਾਵ ਪ੍ਰਮੇਸਰ ਇਸ ਨੂੰ ਪ੍ਰਾਪਤ ਹੋ ਜਾਂਦਾ ਹੈ।

## ਮਨੁ ਭੂਲੋ; ਮਾਇਆ ਘਰਿ ਜਾਇ ॥

ਇਹ ਮਨ ਤਾਂ ਅਗਿਆਨ ਕਰਕੇ ਹਰ ਵਕਤ (ਭੂਲੋ) ਭੁੱਲ ਵਿਚ ਹੀ ਪਿਆ ਰਹਿੰਦਾ ਹੈ ਅਤੇ ਮਾਇਆ ਦੇ ਘਰ ਵਿਚ ਹੀ (ਜਾਇ) ਜਾਂਦਾ ਰਹਿੰਦਾ ਹੈ। **ਵਾ:** ਜੰਮਣ-ਮਰਨ ਵਾਲੀ ਮਾਇਆ ਦਾ ਘਰ ਜੋ ਸੰਸਾਰ ਹੈ, ਇਸ ਵਿਚ ਆਉਂਦਾ ਜਾਂਦਾ ਰਹਿੰਦਾ ਹੈ।

**ਅਥਵਾ :** ਇਹ ਮਨ ਪ੍ਰਮੇਸਰ ਨੂੰ (ਭੂਲੋ) ਭੁੱਲ ਕੇ (ਮਾਇਆ) ਮਾਇਕੀ ਲੋਕਾਂ ਦੇ (ਘਰਿ) ਘਰਾਂ ਵਿਚ (ਜਾਇ) ਜਾ ਕੇ ਪਦਾਰਥਾਂ ਦੀ ਪ੍ਰਾਪਤੀ ਲਈ ਲੇਲੜੀਆਂ ਕੱਢਦਾ ਹੈ।

## ਕਾਮਿ ਬਿਰੂਧਉ; ਰਹੈ ਨ ਠਾਇ ॥

ਇਹ ਮਨ ਰਾਤ-ਦਿਨ ਮਾਇਕੀ ਘਰਾਂ ਵਿਚ ਜਾ ਕੇ (ਕਾਮਿ) ਕਾਮ ਵਿਚ (ਬਿ+ਰੂਧਉ) (ਬੇ) ਵਿਸ਼ੇਸ ਕਰਕੇ (ਰੂਧਉ) ਰੁਕਿਆ ਰਹਿੰਦਾ ਹੈ ਅਤੇ ਕਦੇ ਵੀ ਸਰੂਪ ਦੇ ਚਿੰਤਨ ਕਰਨ ਰੂਪ (ਠਾਇ) ਥਾਂ ਵਿਚ **ਵਾ:** ਸਾਧ-ਸੰਗਤ ਰੂਪ ਥਾਂ ਵਿਚ ਨਹੀਂ (ਰਹੈ) ਰਹਿੰਦਾ ਹੈ।

**ਅਥਵਾ :** ਇਹ ਮਨ (ਕਾਮਿ) ਕਾਮਨਾ ਦਾ (ਬਿਰੂਧਉ) ਵਿਸ਼ੇਸ ਕਰਕੇ ਰੁਕਿਆ ਹੋਇਆ ਹੈ ਅਤੇ ਕਦੇ ਵੀ ਸੱਚੇ ਪਾਤਸ਼ਾਹ ਦੇ ਨਾਮ ਰੂਪ (ਠਾਇ) ਥਾਂ ਵਿਚ **ਵਾ:** ਸਰੂਪ ਰੂਪ ਥਾਂ ਵਿਚ, ਤੁਰੀਆ ਪਦ ਰੂਪ ਥਾਂ ਵਿਚ ਇਸਥਿਤ ਹੋ ਕੇ ਨਹੀਂ (ਰਹੈ) ਰਹਿੰਦਾ।

**ਅਥਵਾ :** (ਕਾਮਿ) ਕਾਮ ਵਿਚ (ਬਿਰੂਧਉ) ਰੁਕਿਆ ਹੋਇਆ ਮਨ ਕਦੇ ਵੀ ਰਿਦੇ ਰੂਪ (ਠਾਇ) ਥਾਂ ਵਿਚ ਇਸਥਿਤ ਨਹੀਂ (ਰਹੈ) ਰਹਿੰਦਾ ਹੈ।

## ਹਰਿ ਭਜੁ ਪ੍ਰਾਨੀ; ਰਸਨ ਰਸਾਇ ॥੩॥

ਹੇ (ਪ੍ਰਾਨੀ) ਪ੍ਰਾਣੀਆ ! ਜੇਕਰ ਤੂੰ ਇੰਨ੍ਹਾਂ ਦੁੱਖਾਂ ਤੋਂ ਛੁੱਟਣਾ ਹੈ ਤਾਂ (ਹਰਿ) ਹਰੀ ਦਾ (ਭਜੁ) ਭਜਨ ਕਰ। ਜੇ ਮਨ ਨਾਲ ਨਹੀਂ ਹੁੰਦਾ ਤਾਂ (ਰਸਨ) ਰਸਨਾ ਨਾਲ (ਰਸਾਇ) ਰਸਾ ਕੇ ਕਰਨਾ ਕਰ। ਜਦੋਂ ਰਸਨਾ ਵਿਚ ਰਸਾ ਲਵੇਂਗਾ, ਉਦੋਂ ਫਿਰ ਤੂੰ ਹੋਰਨਾਂ (ਰਸ+ਨ) (ਰਸ) ਰਸਾਂ ਵਿਚ (ਨ) ਨਹੀਂ ਰਸੇਂਗਾ ਅਤੇ ਆਤਮ ਰਸ ਵਿਚ ਰਸ ਜਾਵੇਂਗਾ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥** *(ਅੰਗ : ੨੬੩)*

## ਗੈਵਰ ਹੈਵਰ; ਕੰਚਨ ਸੁਤ ਨਾਰੀ ॥

ਜਿਹੜਾ (ਗੈ+ਵਰ) (ਵਰ) ਸ੍ਰੇਸ਼ਟ ਚਿੱਟੇ ਐਰਾਵਤ (ਗੈ) ਹਾਥੀਆਂ ਦੀ (ਹੈ+ਵਰ) (ਵਰ) ਸ੍ਰੇਸ਼ਟ ਦਰਿਆਈ (ਹੈ) ਘੋੜਿਆਂ ਦੀ ਅਸਵਾਰੀ ਦੀ ਭੁੱਖ ਰੱਖਦਾ ਹੈ ਅਤੇ (ਕੰਚਨ) ਸੋਨਾ (ਸੁਤ) ਪੁੱਤਰ (ਨਾਰੀ) ਸੁੰਦਰ ਇਸਤਰੀਆਂ ਆਦਿਕ ਦੀ ਇੱਛਾ ਰੱਖਦਾ ਹੈ।

## ਬਹੁ ਚਿੰਤਾ; ਪਿੜ ਚਾਲੈ ਹਾਰੀ ॥

ਉਹ (ਬਹੁ) ਬਹੁਤੀਆਂ (ਚਿੰਤਾ) ਚਿੰਤਾਵਾਂ ਵਿਚ ਪੈ ਕੇ ਮਨੁੱਖ ਜਨਮ ਦੀ (ਪਿੜ) ਬਾਜੀ ਨੂੰ (ਹਾਰੀ) ਹਾਰ ਕੇ (ਚਾਲੈ) ਚਲਿਆ ਜਾਂਦਾ ਹੈ।

## ਜੂਐ ਖੇਲਣੁ; ਕਾਚੀ ਸਾਰੀ ॥੪॥

ਜਿਹੜੇ ਵਿਸ਼ਿਆਂ ਰੂਪ (ਜੂਐ) ਜੂਏ ਵਿਚ (ਖੇਲਣੁ) ਖੇਲ ਖੇਡਦੇ ਹਨ, ਉਹਨਾਂ ਦੀ ਜਿੰਦ ਰੂਪ (ਸਾਰੀ) *ਨਰਦ (ਕਾਚੀ) ਕੱਚੀ ਰਹਿੰਦੀ ਹੈ ਜਿਸ ਕਰਕੇ ਉਹ ਪੁਗਦੇ ਨਹੀਂ ਭਾਵ ਮੁਕਤ ਨਹੀਂ ਹੋ ਸਕਦੇ।

**ਅਥਵਾ :** ਜੋ ਸੰਸਾਰ ਰੂਪ (ਜੂਐ) ਜੂਏ ਦੀ ਬਾਜੀ ਵਿਚ ਵਿਸ਼ੇ ਭੋਗਣ ਰੂਪ (ਖੇਲਣੁ) ਖੇਲ ਖੇਡਦੇ ਹਨ ਉਹਨਾਂ ਦੀ ਜੀਵ

---

* **ਨਰਦ :** ਬਾਜੀ, ਚੌਪੜ ਦਾ ਸੁੱਟਣਾ।

ਰੂਪ (ਸਾਰੀ) ਨਰਦ (ਕਾਚੀ) ਕੱਚੀ ਰਹਿ ਜਾਂਦੀ ਹੈ। ਜਿਸ ਪ੍ਰਕਾਰ ਕੱਚੀ ਨਰਦ ਮਰਦੀ ਰਹਿੰਦੀ ਹੈ, ਇਸੇ ਪ੍ਰਕਾਰ ਕਾਲ ਉਹਨਾਂ ਨੂੰ ਮਾਰਦਾ ਰਹਿੰਦਾ ਹੈ।

**ਸੰਪਉ ਸੰਚੀ; ਭਏ ਵਿਕਾਰ ॥**

ਜਦੋਂ ਕੋਈ ਲੱਖਾਂ, ਕਰੋੜਾਂ, (ਸੰਪਉ) ਮਾਇਆ (ਸੰਚੀ) ਇਕੱਠੀ ਕਰ ਲੈਂਦਾ ਹੈ ਤਾਂ ਉਸ ਨਾਲ ਸ਼ਰਾਬ ਪੀਣੀ, ਮਾਸ ਖਾਣਾ, ਨਾਚ ਵੇਖਣੇ, ਬਦਫੈਲੀਆਂ ਕਰਨੀਆਂ ਆਦਿਕ ਵਿਕਾਰ ਪੈਦਾ (ਭਏ) ਹੋ ਜਾਂਦੇ ਹਨ।

**ਹਰਖ ਸੋਕ; ਉਭੇ ਦਰਵਾਰਿ ॥**

ਫਿਰ ਹਰਖ ਤੇ ਸੋਗ (ਉਭੇ) ਦੋਵੇਂ ਉਸ ਦੇ ਹਿਰਦੇ (ਦਰ) ਅੰਦਰ (ਵਾਰਿ) ਵਾਰ ਹੀ ਕਰਦੇ ਰਹਿੰਦੇ ਹਨ।

**ਅਥਵਾ :** ਹਰਖ ਤੇ ਸੋਗ ਉਸ ਦੇ (ਦਰਵਾਰਿ) ਅੰਦਰਵਾਰ ਹੀ (ਉਭੇ) ਖੜ੍ਹੇ ਰਹਿੰਦੇ ਹਨ। ਜੇਕਰ ਕੋਈ ਮਰ ਜਾਂਦਾ ਹੈ ਤਾਂ ਉਸ ਦੀ ਮਕਾਣ 'ਤੇ ਚਲਿਆ ਜਾਂਦਾ ਹੈ ਤੇ ਜੇਕਰ ਕੋਈ ਜੰਮਦਾ ਹੈ ਤਾਂ ਉਸ ਦੀ ਖੁਸ਼ੀ ਵਿਚ ਚਲਿਆ ਜਾਂਦਾ ਹੈ।

**ਅਥਵਾ :** ਹਰਖ ਸੋਗ ਕਰਕੇ ਇਹ ਜੀਵ ਉਸ ਪ੍ਰਮੇਸਰ ਦੇ ਸੰਸਾਰ ਰੂਪ (ਦਰਵਾਰਿ) ਦਰਵਾਜੇ 'ਤੇ (ਉਭੇ) ਖੜ੍ਹੇ ਰਹਿੰਦੇ ਹਨ। **ਵਾ:** ਉਸਦੇ ਦਰਵਾਜੇ 'ਤੇ ਪ੍ਰਤੱਖ ਹਰਖ ਸੋਗ ਖੜ੍ਹੇ ਰਹਿੰਦੇ ਹਨ।

**ਅਥਵਾ :** ਹਰਖ-ਸੋਗ ਦੇ ਸਹਿਤ ਹੋ ਕੇ ਉਹ ਲੋਕ-ਪ੍ਰਲੋਕ ਦੇ (ਦਰਵਾਰਿ) ਦਰਵਾਜੇ ਵਿਚ (ਉਭੇ) ਖੜ੍ਹਦਾ ਹੈ।

**ਅਥਵਾ :** ਉਸ ਦੇ ਅੰਤਹਕਰਣ ਰੂਪ ਬਾਰ ਵਿਚ ਵੀ ਅਤੇ ਇੰਦਰੀਆਂ ਰੂਪ ਦਰ ਵਿਚ ਵੀ ਹਰ ਵਕਤ ਖੁਸ਼ੀਆਂ ਤੇ ਸੋਗ (ਉਭੇ) ਖੜ੍ਹੇ ਰਹਿੰਦੇ ਭਾਵ ਚਿੰਬੜੇ ਰਹਿੰਦੇ ਹਨ।

**ਅਥਵਾ :** ਉਹ ਹਰਖ-ਸੋਗ (ਉਭੇ) ਦੋਵਾਂ ਕਰਕੇ (ਦਰ) ਸੰਸਾਰ ਦੇ (ਵਾਰਿ) ਬਾਰ ਵਿਚ ਆਉਂਦਾ-ਜਾਂਦਾ ਰਹਿੰਦਾ ਹੈ ਭਾਵ ਜੰਮਦਾ-ਮਰਦਾ ਰਹਿੰਦਾ ਹੈ।

**ਸੁਖੁ ਸਹਜੇ; ਜਪਿ ਰਿਦੈ ਮੁਰਾਰਿ ॥੫॥**

ਹੇ ਭਾਈ! ਜੇਕਰ ਸਹਜੇ ਹੀ, ਨਿਰਯਤਨ ਹੀ ਸੁੱਖ ਚਾਹੁੰਦਾ ਹੈ ਤਾਂ ਉਸ (ਮੁਰਾਰਿ) ਮੁਰਾਰੀ ਪ੍ਰਮੇਸਰ ਦਾ (ਜਪਿ) ਜਾਪ ਕਰ, ਜੋ ਤੇਰੇ (ਰਿਦੈ) ਹਿਰਦੇ ਵਿਚ ਹੀ ਹੈ। ਜਦੋਂ ਤੂੰ ਉਸ ਦਾ ਜਾਪ ਕਰੇਗਾ ਤਾਂ ਉਹ ਤੇਰੇ ਅੰਦਰ ਸਖਿਆਤ ਹੋ ਜਾਵੇਗਾ।

**ਨਦਰਿ ਕਰੇ; ਤਾ ਮੇਲਿ ਮਿਲਾਏ ॥**

ਜੇਕਰ ਸਤਿਗੁਰੂ ਸਾਹਿਬ ਜੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਨ ਤਾਂ ਗੁਰਸਿੱਖ ਨੂੰ ਆਪ ਦੇ ਮੇਲ ਵਿਚ (ਮਿਲਾਏ) ਮਿਲਾ ਲੈਂਦੇ ਹਨ।

**ਪ੍ਰਸ਼ਨ :** ਸਤਿਗੁਰੂ ਸਾਹਿਬ ਜੀ ਕਿੰਨ੍ਹਾਂ ਉਪਰ ਐਸੀ ਕਿਰਪਾ ਦ੍ਰਿਸ਼ਟੀ ਕਰਦੇ ਹਨ?

**ਗੁਣ ਸੰਗ੍ਰਹਿ; ਅਉਗਣ ਸਬਦਿ ਜਲਾਏ ॥**

**ਉੱਤਰ :** ਜਿਹੜੇ ਗੁਣਾਂ ਨੂੰ (ਸੰਗ੍ਰਹਿ) ਇਕੱਤਰ ਕਰਦੇ ਹਨ ਅਤੇ ਸ਼ਬਦ ਦੀ ਕਮਾਈ ਕਰਕੇ ਔਗੁਣਾਂ ਨੂੰ (ਜਲਾਏ) ਸਾੜ ਦਿੰਦੇ ਹਨ, ਉਹਨਾਂ ਨੂੰ ਸਤਿਗੁਰੂ ਜੀ ਆਪ ਦੇ ਮੇਲ ਵਿਚ ਮਿਲਾ ਲੈਂਦੇ ਹਨ। ਪਰ ਜਿਹੜੇ ਔਗੁਣਾਂ ਦੇ ਸਹਿਤ ਹਨ, ਉਹਨਾਂ ਨੂੰ ਕੋਈ ਵੀ ਥਾਂ ਨਹੀਂ ਦਿੰਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਨਦਰਿ ਕਰੇ; ਤਾ ਮੇਲਿ ਮਿਲਾਏ ॥**

ਜੇਕਰ ਅਕਾਲ ਪੁਰਖ (ਨਦਰਿ) ਕਿਰਪਾ ਦ੍ਰਿਸ਼ਟੀ ਕਰੇ ਤਾਂ ਸਤਿਗੁਰੂ ਸਾਹਿਬ ਜੀ ਦੇ ਮੇਲ ਵਿਚ (ਮਿਲਾਏ) ਮਿਲਾ ਦਿੰਦਾ ਹੈ।

**ਗੁਣ ਸੰਗ੍ਰਹਿ; ਅਉਗਣ ਸਬਦਿ ਜਲਾਏ ॥**

ਫਿਰ ਸਤਿਗੁਰਾਂ ਨਾਲ ਮਿਲ ਕੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਗੁਣਾਂ ਨੂੰ (ਸੰਗ੍ਰਹਿ) ਇਕੱਤਰ ਕਰੇ ਅਤੇ ਆਪਣੇ ਹਿਰਦੇ ਵਿੱਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਔਗੁਣਾਂ ਨੂੰ ਸ਼ਬਦ ਦੀ ਕਮਾਈ ਕਰਕੇ ਬ੍ਰਹਮ ਅਭਿਆਸ ਰੂਪ ਅਗਨੀ ਦੁਆਰਾ (ਜਲਾਏ) ਸਾੜ ਦੇਵੇ।

**ਗੁਰਮੁਖਿ; ਨਾਮੁ ਪਦਾਰਥੁ ਪਾਏ ॥੬॥**

ਹੇ ਭਾਈ! ਇਸ ਪ੍ਰਕਾਰ ਸਤਿਗੁਰਾਂ ਦੁਆਰਾ ਗੁਰਮੁਖ ਬਣ ਕੇ ਸਤਿਗੁਰੂ ਜੀ ਪਾਸੋਂ ਨਾਮ ਰੂਪ ਪਦਾਰਥ (ਪਾਏ) ਪ੍ਰਾਪਤ ਕਰੇ।

**ਬਿਨੁ ਨਾਵੈ; ਸਭ ਦੂਖ ਨਿਵਾਸੁ ॥**

ਸੱਚੇ ਪਾਤਸ਼ਾਹ ਦੇ (ਨਾਵੈ) ਨਾਮ ਤੋਂ (ਬਿਨੁ) ਬਿਨਾਂ ਜਿਸ ਕਿਸੇ ਦਾ ਘਰ ਵਿਚ ਪਦਾਰਥਾਂ ਵਿਚ, ਵਾਸ਼ਨਾ ਵਿਚ ਨਿਵਾਸ ਹੈ, ਉਹ ਸਭ (ਦੂਖ) ਦੁੱਖ ਰੂਪ ਹੀ ਹੈ, ਦੁਖਦਾਇਕ ਹੈ।

**ਮਨਮੁਖ ਮੂੜ; ਮਾਇਆ ਚਿਤ ਵਾਸੁ ॥**

ਮਨਮੁਖ ਜੀਵ ਐਸਾ (ਮੂੜ) ਬੇਸਮਝ ਹੋ ਰਿਹਾ ਹੈ ਕਿ ਮਾਇਆ ਹਰ ਵਕਤ ਇਸ ਦੇ ਚਿਤ ਵਿਚ ਹੀ (ਵਾਸੁ) ਵੱਸਦੀ ਰਹਿੰਦੀ ਹੈ। **ਵਾ:** ਇਸ ਦਾ ਚਿਤ ਹਰ ਵਕਤ ਮਾਇਆ ਵਿਚ ਹੀ (ਵਾਸੁ) ਵੱਸਦਾ ਰਹਿੰਦਾ ਹੈ।

**ਗੁਰਮੁਖਿ ਗਿਆਨੁ; ਧੁਰਿ ਕਰਮਿ ਲਿਖਿਆਸੁ ॥੭॥**

(ਗੁਰਮੁਖਿ ਗਿਆਨੁ) ਜਿਹੜੇ ਗੁਰਮੁਖ ਹਨ, ਉਹਨਾਂ ਨੂੰ ਸਰੂਪ ਦਾ ਗਿਆਨ ਹੋਇਆ ਹੈ। **ਵਾ:** ਉਹਨਾਂ ਗੁਰਮੁਖਾਂ ਨੇ ਗਿਆਨ ਦੀ ਪ੍ਰਾਪਤ ਕੀਤੀ ਹੈ, ਜਿੰਨ੍ਹਾਂ ਦੇ (ਧੁਰਿ) ਧੁਰੋਂ (ਕਰਮਿ) ਲੇਖ (ਲਿਖਿਆਸੁ) ਲਿਖੇ ਹੋਏ ਹਨ।

**ਮਨੁ ਚੰਚਲੁ; ਧਾਵਤੁ ਫੁਨਿ ਧਾਵੈ ॥**

ਇਹ ਮਨ ਬਾਂਦਰ ਦੀ ਨਿਆਈਂ ਚੰਚਲ ਹੈ ਅਤੇ (ਧਾਵਤੁ) ਧਾ ਜਾਣ ਵਾਲੇ ਭੱਜ ਜਾਣ ਵਾਲੇ ਪਦਾਰਥਾਂ ਦੀ ਧਉਣੀ ਵਿਚ ਹਕਾਰੇ ਵਾਂਗ (ਫੁਨਿ) ਫਿਰ-ਫਿਰ (ਧਾਵੈ) ਧਾਉਂਦਾ ਰਹਿੰਦਾ ਹੈ, ਭਾਵ ਦੌੜਦਾ ਰਹਿੰਦਾ ਹੈ।

**ਸਾਚੇ ਸੂਚੇ; ਮੈਲੁ ਨ ਭਾਵੈ ॥**

ਜਿਹੜੇ (ਸਾਚੇ) ਸੱਚੇ ਨਾਮ ਨੂੰ ਜਪ ਕੇ (ਸੂਚੇ) ਸੁੱਚੇ ਪਵਿੱਤਰ ਹੋ ਗਏ ਹਨ, ਉਹਨਾਂ ਨੂੰ ਪਾਪਾਂ ਦੀ, ਵਿਕਾਰਾਂ ਦੀ, ਕਿਸੇ ਨਾਲ ਵੈਰ-ਵਿਰੋਧ ਕਰਨ ਦੀ, ਮਾਇਆ ਦੀ ਇੱਛਾਂ ਰੂਪ ਮੈਲ (ਨ ਭਾਵੈ) ਚੰਗੀ ਨਹੀਂ ਲੱਗਦੀ ਹੈ। **ਵਾ:** ਉਹਨਾਂ ਨੂੰ ਅਵਿਦਿਆ ਰੂਪ ਮੈਲ (ਨ) ਨਹੀਂ (ਭਾਵੈ) ਭਾਉਂਦੀ ਹੈ।

## ਨਾਨਕ, ਗੁਰਮੁਖਿ; ਹਰਿ ਗੁਣ ਗਾਵੈ ॥੮॥੩॥

ਸਤਿਗੁਰੂ ਜੀ ਕਹਿੰਦੇ ਹਨ ਕਿ ਜੋ ਗੁਰਮੁਖ ਹਨ, ਉਹ (ਹਰਿ) ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਵੈ) ਗਾ ਕੇ ਨਿਹਾਲ ਹੁੰਦੇ ਹਨ।

## ਗਉੜੀ ਗੁਆਰੇਰੀ ਮਹਲਾ ੧ ॥

## ਹਉਮੈ ਕਰਤਿਆ; ਨਹ ਸੁਖੁ ਹੋਇ ॥

ਹੇ ਭਾਈ! ਜਿੰਨ੍ਹਾਂ ਚਿਰ ਹਉਮੈ (ਕਰਤਿਆ) ਕਰਦੇ ਰਹਾਂਗੇ, ਉਹਨਾਂ ਚਿਰ ਕਿਸੇ ਨੂੰ ਵੀ ਸੁੱਖ ਸਰੂਪ ਦੀ ਪ੍ਰਾਪਤੀ (ਨਹ) ਨਹੀਂ (ਹੋਇ) ਹੋਵੇਗੀ।

## ਮਨਮਤਿ ਝੂਠੀ; ਸਚਾ ਸੋਇ ॥

ਹੇ ਭਾਈ! ਜਿਹੜੀ ਤੂੰ ਗੁਰਮਤ ਛੱਡ ਕੇ ਮਨਮੱਤ ਵਿਚ ਲੱਗਾ ਹੋਇਆ ਹੈ ਇਹ ਝੂਠੀ ਹੈ।
**ਵਾ:** ਅਵਿਦਿਆ ਰੂਪ ਜੋ ਮਨਮੱਤ ਹੈ, ਇਹ ਝੂਠੇ ਪਦਾਰਥਾਂ ਵਿਚ ਲਾਉਣ ਵਾਲੀ ਹੈ। ਇਸ ਕਰਕੇ ਇਹ ਝੂਠੀ ਹੈ ਭਾਵ ਕੱਚੀ ਹੈ। (ਸਚਾ) ਸੱਚਾ ਤਾਂ (ਸੋਇ) ਉਹ ਪ੍ਰਮੇਸਰ ਆਪ ਹੈ।

## ਸਗਲ ਬਿਗੂਤੇ; ਭਾਵੈ ਦੋਇ ॥

ਜੋ ਜੀਵ-ਈਸ਼ਵਰ, ਨਿਰਗੁਣ-ਸਰਗੁਣ ਜੁਦੈਗੀ ਨੂੰ ਦੇਖਦੇ ਹਨ। **ਵਾ:** ਜਿੰਨ੍ਹਾਂ ਨੂੰ ਵੈਰ-ਵਿਰੋਧ, ਰਾਗ-ਦ੍ਵੈਖ, ਬੁਰਾ-ਭਲਾ ਅਧਿਆਸ ਆਦਿਕ (ਦੋਇ) ਜੁਦੈਗੀ, ਦ੍ਵੈਤ (ਭਾਵੈ) ਭਾਉਂਦੀ ਹੈ ਭਾਵ ਚੰਗੀ ਲੱਗਦੀ ਹੈ, ਉਹ (ਸਗਲ) ਸਾਰੇ (ਬਿਗੂਤੇ) ਖਰਾਬ ਹੋਏ ਹਨ।

## ਸੋ ਕਮਾਵੈ; ਧੁਰਿ ਲਿਖਿਆ ਹੋਇ ॥੧॥

(ਸੋ) ਉਹੀ ਸਤਿਗੁਰੂ ਜੀ ਦੀ ਸ਼ਰਨ ਪੈ ਕੇ ਨਾਮ ਨੂੰ (ਕਮਾਵੈ) ਕਮਾਉਂਦੇ ਹਨ, ਜਿੰਨ੍ਹਾਂ ਦੇ ਈਸ਼ਰ ਨੇ ਪ੍ਰੇਰਕੇ (ਧੁਰਿ) ਧੁਰੋਂ ਨਿਸ਼ਕਾਮ ਕਰਮ (ਲਿਖਿਆ) ਲਿਖੇ (ਹੋਇ) ਹੋਣ।

## ਐਸਾ ਜਗੁ; ਦੇਖਿਆ ਜੂਆਰੀ ॥

ਹੇ ਭਾਈ! ਅਸੀਂ ਐਸਾ (ਜਗੁ) ਜਗਤ ਜੂਏਬਾਜ ਦੀ ਨਿਆਈਂ (ਜੂਆਰੀ) *ਮਸ਼ਕਰਾ ਦੇਖਿਆ ਹੈ।

## ਸਭਿ ਸੁਖ ਮਾਗੈ; ਨਾਮੁ ਬਿਸਾਰੀ ॥੧॥ ਰਹਾਉ॥

ਇਹ ਸੁੱਖ ਤਾਂ (ਸਭਿ) ਸਾਰੇ (ਮਾਗੈ) ਮੰਗਦਾ ਹੈ, ਪਰ ਪ੍ਰਮੇਸਰ ਦਾ ਨਾਮ (ਬਿਸਾਰੀ) ਵਿਸਾਰੀ ਬੈਠਾ ਹੈ। ਭਾਵ ਇਹ ਜਗਤ ਨਾਮ ਤਾਂ ਜਪਣਾ ਨਹੀਂ ਚਾਹੁੰਦਾ ਪਰ ਕਹਿੰਦਾ ਹੈ ਕਿ ਮੈਨੂੰ ਸਾਰੇ ਸੁੱਖ ਪ੍ਰਾਪਤ ਹੋਣ ਜਿਵੇਂ ਮੁੱਢ ਤੋਂ ਬਿਨਾਂ ਟਾਹਣੀਆਂ ਨਹੀਂ ਹੋ ਸਕਦੀਆਂ।

**ਮੂਲ ਬਿਨਾ ਸਾਖਾ ਕਤ ਆਹੈ ॥੧॥** *(ਅੰਗ : ੧੧੪੮)*

ਇਸੇ ਪ੍ਰਕਾਰ ਨਾਮ ਹੀ ਸਾਰੇ ਸੁੱਖਾਂ ਦਾ ਮੁੱਢ ਹੈ। ਨਾਮ ਜਪਣ ਤੋਂ ਬਿਨਾਂ ਸਾਰੇ ਸੁੱਖ ਪ੍ਰਾਪਤ ਨਹੀਂ ਹੋ ਸਕਦੇ।

---

* **ਮਸ਼ਕਰਾ** : ਜੂਏਬਾਜ਼, ਜੂਆਰੀ।

**ਪ੍ਰਸ਼ਨ :** ਮਹਾਰਾਜ ਜੀ ! ਉਸ ਪ੍ਰਮੇਸਰ ਦਾ ਸਰੂਪ ਕੈਸਾ ਹੈ?

## ਅਦਿਸਟੁ ਦਿਸੈ; ਤਾ ਕਹਿਆ ਜਾਇ ॥

**ਉੱਤਰ :** ਹੇ ਸਿੱਧੋ ! ਪ੍ਰਮੇਸਰ ਤਾਂ (ਅਦਿਸਟੁ) ਅਦ੍ਰਿਸ਼ਟ ਰੂਪ ਹੈ, ਜੇਕਰ ਉਸ ਦਾ ਸਰੂਪ (ਦਿਸੈ) ਦਿਸਣ ਵਿਚ ਆਉਂਦਾ ਹੋਵੇ ਤਾਂ ਹੀ (ਕਹਿਆ ਜਾਇ) ਕਿਹਾ ਜਾਵੇ। **ਵਾ:** ਕਥਨ ਕੀਤਾ ਜਾਵੇ ਕਿ ਉਹ ਪ੍ਰਮੇਸਰ ਐਸੇ ਰੂਪ ਰੰਗ ਵਾਲਾ ਹੈ।

## ਬਿਨੁ ਦੇਖੇ; ਕਹਣਾ ਬਿਰਥਾ ਜਾਇ ॥

ਉਸ ਪ੍ਰਮੇਸਰ ਨੂੰ (ਬਿਨੁ) ਬਿਨਾਂ (ਦੇਖੇ) ਦੇਖਣ ਤੋਂ ਕਹਿਣਾ (ਬਿਰਥਾ) ਵਿਅਰਥ ਹੀ (ਜਾਇ) ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਅਦਿਸਟੁ ਦਿਸੈ; ਤਾ ਕਹਿਆ ਜਾਇ ॥**

ਹੇ ਗੁਰਸਿੱਖੋ ! ਜਦੋਂ ਸ਼ਰਧਾ ਭਾਵਨਾ ਕਰਕੇ ਤਨ ਤੇ ਮਨ ਦੀ ਹੰਗਤਾ ਮਿਟ ਜਾਂਦੀ ਹੈ, ਫਿਰ ਉਹ (ਅਦਿਸਟੁ) ਅਦ੍ਰਿਸ਼ਟ ਸਰੂਪ ਪ੍ਰਮੇਸਰ ਆਪਣਾ-ਆਪ ਰੂਪ ਕਰਕੇ (ਦਿਸੈ) ਦਿਸ ਪੈਂਦਾ ਹੈ, ਤਾਂ ਹੀ ਉਸ ਦਾ ਜਸ (ਕਹਿਆ) ਕਥਨ ਕੀਤਾ (ਜਾਇ) ਜਾਂਦਾ ਹੈ।

**"ਸ਼ਰਧਾਵਾਨੰ ਲਭਤੇ ਗਿਆਨੰ ॥ ਭਾਵੋ ਹੀ ਬਿਦਤੇ ਦੇਵਾ ॥** *(ਸ੍ਰුਤੀ ਪ੍ਰਮਾਣ)*

ਇਸ ਪ੍ਰਕਾਰ ਅਦ੍ਰਿਸ਼ਟ ਸਰੂਪ ਪ੍ਰਮੇਸਰ ਸ਼ਰਧਾ ਭਾਵਨਾ ਕਰਕੇ ਮਿਲਦਾ ਹੈ।

**ਬਿਨੁ ਦੇਖੇ; ਕਹਣਾ ਬਿਰਥਾ ਜਾਇ ॥**

ਜਿਹੜਾ ਉਸ ਸਰੂਪ ਨੂੰ ਸ਼ਰਧਾ ਭਾਵਨਾ ਤੋਂ (ਬਿਨੁ) ਬਿਨਾਂ (ਦੇਖੇ) ਵੇਖਦਾ ਹੈ, ਉਸ ਦਾ ਕਹਿਣਾ (ਬਿਰਥਾ) ਨਿਸ਼ਫਲ ਹੀ (ਜਾਇ) ਜਾਂਦਾ ਹੈ। ਕਿਉਂਕਿ ਉਸ ਨੂੰ ਅਦ੍ਰਿਸ਼ਟ ਰੂਪ ਦੀ ਪ੍ਰਾਪਤੀ ਨਹੀਂ ਹੋਈ ਹੈ।

**ਉਪਰੋਕਤ ਦੋ ਪੰਕਤੀਆਂ ਦਾ ਤੀਸਰਾ ਅਰਥ :**

**ਅਦਿਸਟੁ ਦਿਸੈ; ਤਾ ਕਹਿਆ ਜਾਇ ॥**

ਹੇ ਭਾਈ ! ਜੇਕਰ ਅਦ੍ਰਿਸਟ ਸਰੂਪ ਪ੍ਰਮੇਸਰ ਦਿਸ ਪਵੇ ਤਾਂ ਹੀ (ਕਹਿਆ) ਕਿਹਾ (ਜਾਇ) ਜਾ ਸਕਦਾ ਹੈ ਕਿ ਸਾਰਿਆਂ ਵਿਚ ਇਕੋ ਹੀ ਜੋਤ ਵਰਤ ਰਹੀ ਹੈ। ਜਿਸ ਪ੍ਰਕਾਰ, *ਸਰਾਫ ਸੋਨੇ ਦੇ ਗਹਿਣਿਆਂ ਵਿਚ ਕੇਵਲ ਸੋਨੇ ਨੂੰ ਹੀ ਦੇਖਦਾ ਹੈ ਅਤੇ ਗਹਿਣਿਆਂ ਨੂੰ ਕੇਵਲ ਇਕ ਨਾਮ ਹੀ ਸਮਝਦਾ ਹੈ। ਇਸੇ ਪ੍ਰਕਾਰ, ਸਰੀਰਾਂ ਦੇ ਨਾਮ ਤਾਂ ਵੱਖੋ-ਵੱਖ ਹਨ ਪਰ ਉਹਨਾਂ ਅੰਦਰ ਚੇਤਨ ਇਕੋ ਹੀ ਹੈ। ਜਦੋਂ ਆਪਾ ਭਾਵ ਮਿਟ ਜਾਂਦਾ ਹੈ, ਗਿਆਨ ਦ੍ਰਿਸ਼ਟੀ ਜਾਗ ਪੈਂਦੀ ਹੈ ਤਾਂ ਉਸ ਸਮੇਂ ਉਹੀ ਚੇਤਨ ਪ੍ਰਮੇਸਰ ਸਾਰਿਆਂ ਅੰਦਰ ਦਿਸ ਪੈਂਦਾ ਹੈ।

**ਬਿਨੁ ਦੇਖੇ; ਕਹਣਾ ਬਿਰਥਾ ਜਾਇ ॥**

ਜਿੰਨ੍ਹਾਂ ਦੀ ਗਿਆਨ ਦ੍ਰਿਸ਼ਟੀ ਨਹੀਂ ਜਾਗੀ ਅਤੇ ਜੋ ਸਥੂਲ, ਸੂਖਮ ਅਤੇ ਕਾਰਨ ਤਿੰਨਾਂ ਦੇਹਾਂ ਦੀ ਕੈਦ ਵਿਚ ਪਏ ਹੋਏ ਹਨ, ਉਹਨਾਂ ਦਾ ਦੇਖੇ ਤੋਂ (ਬਿਨੁ) ਬਗੈਰ ਕਹਿਣਾ (ਬਿਰਥਾ) ਨਿਸਫਲ ਹੀ (ਜਾਇ) ਜਾਂਦਾ ਹੈ।

**ਪ੍ਰਸ਼ਨ :** ਹੇ ਮਹਾਰਾਜ ! ਕਿਸੇ ਨੂੰ ਦਿਸਦਾ ਵੀ ਹੈ? ਜੇਕਰ ਦਿਸਦਾ ਹੈ ਤਾਂ ਕਿਸ ਪ੍ਰਕਾਰ ਦਿੱਸਦਾ ਹੈ?

## ਗੁਰਮੁਖਿ ਦੀਸੈ; ਸਹਿਜ ਸੁਭਾਇ ॥

**ਉੱਤਰ :** ਹਾਂ ਭਾਈ ! ਉਹ ਗੁਰਾਂ ਦੁਆਰਾ ਗੁਰਮੁਖਾਂ ਨੂੰ (ਸਹਿਜ) ਸੁਭਾਵਿਕ ਹੀ ਸਾਰੇ (ਸੁਭਾਇ) ਪ੍ਰਕਾਸ਼ ਰੂਪ (ਦੀਸੈ)

---

* **ਸਰਾਫ :** ਰੁਪਇਆ ਪੈਸਾ ਪਰਖਣ ਵਾਲਾ, ਨਕਦੀ ਦਾ ਵਪਾਰ ਕਰਨ ਵਾਲਾ।

ਦਿੱਸਦਾ ਹੈ। ਉਹਨਾਂ ਗੁਰਮੁਖਾਂ ਦੀ ਨਿਗਾਹ ਵਿੱਚ ਉਸ ਤੋਂ ਬਗੈਰ ਹੋਰ ਕੋਈ ਵਸਤੂ ਪਦਾਰਥ ਨਹੀਂ ਹੈ।

**ਅਥਵਾ :** ਜਦੋਂ ਗੁਰਾਂ ਦੁਆਰਾ ਗੁਰਮੁਖਾਂ ਨੂੰ (ਸਹਿਜ) ਸਹਿਜੇ ਹੀ (ਸੁਭਾਇ) ਪ੍ਰਕਾਸ਼ ਹੋ ਆਉਂਦਾ ਹੈ ਤਾਂ ਉਹ (ਦੀਸੈ) ਦਿੱਸਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਗੁਰਮੁਖ ਕਿਵੇਂ ਬਣਿਆ ਜਾਵੇ?

## ਸੇਵਾ ਸੁਰਤਿ; ਏਕ ਲਿਵ ਲਾਇ ॥੨॥

**ਉੱਤਰ :** (ਏਕ) ਇਕ ਦੀ (ਸੁਰਤਿ) ਸ੍ਰੇਸ਼ਟ ਪ੍ਰੀਤੀ ਨਾਲ ਸੇਵਾ ਕਰੇ ਅਤੇ ਇਕ ਵਿਚ ਲਿਵ (ਲਾਇ) ਲਾ ਕੇ ਰੱਖੇ।

**ਅਥਵਾ :** ਗੁਰਮੁਖ (ਏਕ) ਇਕੋ ਦੀ ਸੇਵਾ ਕਰਦੇ ਹਨ, ਇਕੋ ਵਿਚ (ਸੁਰਤਿ) ਸੁਰਤ ਜੋੜ ਕੇ ਰੱਖਦੇ ਹਨ ਅਤੇ ਇਕੋ ਵਿਚ ਹੀ (ਲਿਵ) ਬਿਰਤੀ (ਲਾਇ) ਲਾਈ ਰੱਖਦੇ ਹਨ।

**ਅਥਵਾ :** ਗੁਰਮੁਖਾਂ ਦੀ ਸਰੀਰ ਕਰਕੇ ਪ੍ਰਮੇਸਰ ਦੀ ਸੇਵਾ ਵਿਚ (ਸੁਰਤਿ) ਸ੍ਰੇਸ਼ਟ ਪ੍ਰੀਤੀ ਹੈ ਅਤੇ ਮਨ ਕਰਕੇ ਉਹ (ਏਕ) ਇਕ ਪ੍ਰਮੇਸਰ ਦੀ ਲਿਵ (ਲਾਇ) ਲਾਈ ਰੱਖਦੇ ਹਨ।

**ਅਥਵਾ :** ਜਿੰਨ੍ਹਾਂ ਨੂੰ ਭਗਤੀ ਰੂਪ ਸੇਵਾ ਕਰਨ ਦੀ (ਸੁਰਤਿ) ਗਿਆਤ ਹੈ, ਉਹ (ਏਕ) ਇਕ ਰਸ ਪ੍ਰਮੇਸਰ ਵਿਚ ਲਿਵ (ਲਾਇ) ਲਾਈ ਰੱਖਦੇ ਹਨ।

## ਸੁਖੁ ਮਾਂਗਤ; ਦੁਖੁ ਆਗਲ ਹੋਇ ॥

ਜਿਹੜੇ ਪ੍ਰਮੇਸਰ ਦਾ ਸਿਮਰਨ ਨਹੀਂ ਕਰਦੇ ਅਤੇ (ਸੁਖੁ) ਵਿਸ਼ੇ-ਸੁੱਖਾਂ ਦੀ (ਮਾਂਗਤ) ਮੰਗ ਕਰਦੇ ਹਨ ਅੰਤ ਸਮੇਂ ਉਹਨਾਂ ਨੂੰ (ਆਗਲ) ਬਹੁਤਾ ਦੁੱਖ **ਵਾ:** ਅਨਾਦਿ ਕਾਲ ਦਾ ਬੇਅੰਤ ਦੁੱਖ ਆ ਕੇ ਪ੍ਰਾਪਤ ਹੋ ਜਾਂਦਾ ਹੈ। ਇਸ ਪ੍ਰਕਾਰ,

## ਸਗਲ ਵਿਕਾਰੀ; ਹਾਰੁ ਪਰੋਇ ॥

(ਸਗਲ) ਸਾਰੇ ਵਿਕਾਰੀ ਸੰਸਾਰ ਦੇ ਵਿਚੋਂ ਆਪਣੇ ਗਲ਼ਾਂ ਵਿਚ ਦੁੱਖਾਂ ਦਾ ਹਾਰ (ਪਰੋਇ) ਪਰੋ ਕੇ ਰੋਂਦੇ ਹੋਏ ਜਾਂਦੇ ਹਨ।

**ਇਸ ਸੁਖ ਤੇ ਸਿਵ ਬ੍ਰਹਮ ਡਰਾਨਾ ॥ ਸੋ ਸੁਖੁ ਹਮਹੁ ਸਾਚੁ ਕਰਿ ਜਾਨਾ ॥੨॥** *(ਅੰਗ : ੩੩੦)*

ਜਿਸ ਵਿਸ਼ੇ-ਸੁੱਖ ਤੋਂ ਸ਼ਿਵ ਜੀ ਮੋਹਣੀ ਅਵਤਾਰ ਵੇਲੇ ਡਰਿਆ ਸੀ, ਬ੍ਰਹਮਾਚਾਰ-ਪੰਜ ਮੂੰਹ ਲਾਉਣ ਵੇਲੇ ਡਰਿਆ ਸੀ, ਉਹ ਸੁੱਖ ਨੂੰ ਇਹ ਸੱਚਾ ਸਮਝੀ ਬੈਠੇ ਹਨ। ਭਾਵ ਉਸੇ ਵਿਸ਼ੇ-ਸੁੱਖ ਨੂੰ ਹੀ ਮੰਗਦੇ ਹਨ। ਜਿਸ ਕਰਕੇ ਅਨਾਦਿ ਕਾਲ ਦਾ ਬੇਅੰਤ ਦੁੱਖ ਪ੍ਰਾਪਤ ਕਰਦੇ ਹਨ।

## ਏਕ ਬਿਨਾ; ਝੂਠੇ ਮੁਕਤਿ ਨ ਹੋਇ ॥

ਜੋ (ਏਕ) ਇਕ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਸਾਰੇ (ਝੂਠੇ) ਝੂਠ ਵਿਚ **ਵਾ:** ਝੂਠੇ ਪਦਾਰਥਾਂ ਵਿਚ ਲੱਗੇ ਹੋਏ ਹਨ। ਉਹਨਾਂ ਦੀ ਕਿਸੇ ਪ੍ਰਕਾਰ ਵੀ (ਮੁਕਤਿ) ਮੁਕਤੀ **ਵਾ:** ਕਲਿਆਣ ਨਹੀਂ (ਹੋਇ) ਹੋ ਸਕਦੀ।

## ਕਰਿ ਕਰਿ ਕਰਤਾ; ਦੇਖੈ ਸੋਇ ॥੩॥

ਜਗਤ ਨੂੰ (ਕਰਿ) ਕਰਨ ਵਾਲਾ ਜੋ (ਕਰਤਾ) ਬ੍ਰਹਮਾ ਹੈ, ਉਸ ਨੂੰ ਵੀ (ਕਰਿ) ਕਰਨ ਵਾਲਾ ਭਾਵ ਬਣਾਉਣ ਵਾਲਾ (ਸੋਇ) ਉਹ ਪ੍ਰਮੇਸਰ ਹੈ ਅਤੇ ਸਾਰਿਆਂ ਨੂੰ (ਦੇਖੈ) ਦੇਖ ਰਿਹਾ ਹੈ।

**ਅਥਵਾ :** (ਕਰਤਾ) ਬ੍ਰਹਮਾ ਨੂੰ ਕਰਨ ਵਾਲਾ, ਵਿਸ਼ਨੂੰ ਨੂੰ (ਕਰਿ) ਕਰਨ ਵਾਲਾ, ਸ਼ਿਵ ਜੀ ਨੂੰ (ਕਰਿ) ਕਰਨ ਵਾਲਾ (ਸੋਇ) ਉਹ ਪ੍ਰਮੇਸਰ ਸਾਰਿਆਂ ਨੂੰ (ਦੇਖੈ) ਦੇਖ ਰਿਹਾ ਹੈ।

**ਅਥਵਾ :** ਜਿਹੜੇ ਮਨ, ਬਾਣੀ (ਕਰਿ) ਕਰਕੇ (ਕਰਤਾ) ਕਰਤਾ ਪੁਰਖ ਦੇ ਨਾਮ ਦਾ ਅਭਿਆਸ (ਕਰਿ) ਕਰਦੇ ਹੀ ਰਹਿੰਦੇ ਹਨ। ਉਹ ਸਿਮਰਨ ਦੇ ਬਲ ਕਰਕੇ (ਸੋਇ) ਉਸੇ ਕਰਤਾ ਪੁਰਖ ਨੂੰ ਹੀ (ਦੇਖੈ) ਦੇਖਣ ਲੱਗ ਜਾਂਦੇ ਹਨ। ਜਿਸ ਪ੍ਰਕਾਰ ਪਾਰਸ ਨਾਲ ਛੂਹਣ ਕਰਕੇ ਅੱਠ ਧਾਤਾਂ ਝੱਟ ਹੀ ਸੋਨਾ ਬਣ ਜਾਂਦੀਆਂ ਹਨ। ਇਸੇ ਪ੍ਰਕਾਰ ਜੋ ਮਹਾਰਾਜ ਦੇ ਨਾਮ ਦਾ ਅਭਿਆਸ ਕਰਦੇ ਰਹਿੰਦੇ ਹਨ, ਉਹਨਾਂ ਦੀ ਅਵਸਥਾ ਵਿਚ ਨਾਮ ਦੀ ਐਸੀ ਪਾਰਸ ਕਲਾ ਵਰਤ ਜਾਂਦੀ ਹੈ ਕਿ ਉਹ ਉਸ ਪ੍ਰਮੇਸਰ ਨੂੰ ਹੀ ਵੇਖਣ ਲੱਗ ਪੈਂਦੇ ਹਨ।

## ਤ੍ਰਿਸਨਾ ਅਗਨਿ; ਸਬਦਿ ਬੁਝਾਏ ॥

ਹਿਰਦੇ ਵਿਚ ਤ੍ਰਿਸ਼ਨਾ ਦੀ (ਅਗਨਿ) ਅੱਗ ਨੂੰ ਮਹਾਰਾਜ ਸਾਹਿਬ ਜੀ ਸ਼ਬਦ ਦੀ ਕਮਾਈ ਕਰਕੇ (ਬੁਝਾਏ) ਬੁਝਾ ਦਿੰਦੇ ਹਨ। ਜਦੋਂ ਤ੍ਰਿਸ਼ਨਾ ਦੀ ਅੱਗ ਬੁੱਝ ਜਾਂਦੀ ਹੈ ਤਾਂ ਉਸ ਵੇਲੇ

## ਦੂਜਾ ਭਰਮੁ; ਸਹਜਿ ਸੁਭਾਏ ॥

(ਦੂਜਾ) ਦ੍ਵੈਤ ਭਾਵ ਦੇ ਭਰਮ (ਸਹਜਿ ਸੁਭਾਏ) ਸੁੱਤੇ ਸਿਧ ਹੀ ਨਾਸ਼ ਹੋ ਜਾਂਦੇ ਹਨ।

**ਅਥਵਾ :** (ਦੂਜਾ) ਦ੍ਵੈਤ ਵਿਚ ਪਾਉਣ ਵਾਲਾ ਜੋ ਭਰਮ ਹੈ, ਉਹ (ਸਹਜਿ) ਸਹਿਜੇ (ਸੁਭਾਏ) ਪ੍ਰਕਾਸ਼ ਹੋਣ ਕਰਕੇ ਨਵਿਰਤ ਹੋ ਜਾਂਦਾ ਹੈ।

**ਅਥਵਾ :** (ਸਹਜਿ) ਸਹਿਜ ਗਿਆਨ ਦਾ (ਸੁਭਾਏ) ਪ੍ਰਕਾਸ਼ ਹੋਣ 'ਤੇ (ਦੂਜਾ) ਦ੍ਵੈਤ ਭਾਵ ਤੇ ਭਰਮ ਸਭ ਨਾਸ਼ ਹੋ ਗਏ।

## ਗੁਰਮਤੀ; ਨਾਮੁ ਰਿਦੈ ਵਸਾਏ ॥

ਮਨਮੱਤ ਨੂੰ ਛੱਡ ਕੇ (ਗੁਰ) ਸਤਿਗੁਰਾਂ ਦੀ (ਮਤੀ) ਮੱਤ ਦੁਆਰਾ ਗੁਰਮਤੀਆ ਬਣ ਕੇ ਨਾਮ ਨੂੰ (ਰਿਦੈ) ਹਿਰਦੇ ਵਿਚ (ਵਸਾਏ) ਵਸਾਉਣਾ ਕਰੇ।

**ਪ੍ਰਸ਼ਨ :** ਮਹਾਰਾਜ ਜੀ ! ਗੁਰਮੱਤ ਕੀ ਹੈ?

## ਸਾਚੀ ਬਾਣੀ; ਹਰਿ ਗੁਣ ਗਾਏ ॥੪॥

**ਉੱਤਰ :** (ਸਾਚੀ) ਸੱਚੀ ਬਾਣੀ ਦੁਆਰਾ (ਹਰਿ) ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਏ) ਗਾਉਣਾ ਕਰੇ, ਇਹੀ ਗੁਰਮੱਤ ਹੈ।

**ਪ੍ਰਸ਼ਨ :** ਮਹਾਰਾਜ ਜੀ ! ਸੱਚੀ ਬਾਣੀ ਕੀ ਹੈ?

**ਉੱਤਰ :** **ਅਥਵਾ:** ਜੋ (ਹਰਿ) ਹਰੀ ਅਕਾਲ ਪੁਰਖ ਦੇ ਗੁਣਾਂ ਨੂੰ (ਗਾਏ) ਗਾਉਣਾ ਹੈ, ਇਹੀ (ਸਾਚੀ) ਸੱਚੀ ਬਾਣੀ ਹੈ।

## ਤਨ ਮਹਿ ਸਾਚੋ; ਗੁਰਮੁਖਿ ਭਾਉ ॥

(ਗੁਰਮੁਖਿ) ਹੇ ਗੁਰਮੁਖੋ ! (ਤਨ) ਸਰੀਰ (ਮਹਿ) ਵਿਚ ਵੀ (ਸਾਚੋ) ਸੱਚੇ ਦਾ (ਭਾਉ) ਪ੍ਰੇਮ ਹੋਣਾ ਚਾਹੀਦਾ ਹੈ।

**ਅਥਵਾ :** (ਗੁਰਮੁਖਿ) ਗੁਰਮੁਖ ਜਨ ਲਗਾਤਾਰ (ਤਨ) ਸਰੀਰ (ਮਹਿ) ਵਿਚ (ਸਾਚੋ) ਸੱਚੇ ਦਾ (ਭਾਉ) ਪ੍ਰੇਮ ਕਰਦੇ ਹਨ। ਉਹ ਇਉਂ ਜਾਣਦੇ ਹਨ ਕਿ ਅਸੀਂ ਕੁਝ ਵੀ ਨਹੀਂ ਹਾਂ, ਸਾਡੇ ਸਰੀਰ ਦੇ ਅੰਦਰ ਸੱਚਾ ਹੀ ਹੈ।

**ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥**

**ਕਹਿ ਕਬੀਰ ਰਾਮ ਨਾਮੁ ਨ ਛੋਡਉ ਸਹਜੇ ਹੋਇ ਸੁ ਹੋਇ ਰੇ ॥** (ਅੰਗ : ੮੭੦)

**ਅਥਵਾ :** (ਸਾਚੋ) ਸੱਚਾ ਤਾਂ (ਤਨ) ਸਰੀਰ (ਮਹਿ) ਵਿਚ ਹੀ ਹੈ, ਉਸ ਦਾ (ਭਾਉ) ਪ੍ਰਕਾਸ਼ ਤਾਂ ਹੁੰਦਾ ਹੈ, ਜੇਕਰ (ਗੁਰਮੁਖਿ) ਮੁਖੀ ਗੁਰਾਂ ਦੁਆਰਾ (ਭਾਉ) ਪ੍ਰੇਮ ਕਰੇ।

## ਨਾਮ ਬਿਨਾ; ਨਾਹੀ ਨਿਜ ਠਾਉ ॥

ਨਾਮ ਤੋਂ ਬਿਨਾਂ ਕਿਸੇ ਨੂੰ (ਨਿਜ ਠਾਉ) ਸਰੂਪ ਰੂਪ ਥਾਂ ਭਾਵ ਤੁਰੀਆ ਪਦ (ਨਾਹੀ) ਨਹੀਂ ਪ੍ਰਾਪਤ ਹੋ ਸਕਦਾ ਹੈ।

## ਪ੍ਰੇਮ ਪਰਾਇਣ; ਪ੍ਰੀਤਮ ਰਾਉ ॥

ਜਿਹੜੇ ਪ੍ਰੇਮ ਦੇ (ਪਰਾਇਣ) ਆਸਰੇ ਰਹਿੰਦੇ ਹਨ, ਉਹ (ਰਾਉ) ਪ੍ਰਕਾਸ਼ ਰੂਪ ਵਾਹਿਗੁਰੂ **ਵਾ:** ਰਾਜਾ ਰੂਪ ਪ੍ਰਮੇਸਰ ਦੇ (ਪ੍ਰੀਤਮ) ਪਿਆਰੇ ਹਨ ਅਤੇ (ਰਾਉ) ਪ੍ਰਕਾਸ਼ ਰੂਪ ਵਾਹਿਗੁਰੂ **ਵਾ:** ਰਾਜਾ ਰੂਪ ਪ੍ਰਮੇਸਰ ਉਹਨਾਂ ਦਾ (ਪ੍ਰੀਤਮ) ਪਿਆਰਾ ਹੈ।

**ਅਥਵਾ :** ਜਿੰਨ੍ਹਾਂ ਦਾ ਚਿੱਤ ਹਰ ਵਕਤ ਪ੍ਰੇਮ ਦੇ (ਪਰਾਇਣ) ਆਸਰੇ ਰਹਿੰਦਾ ਹੈ ਉਹਨਾਂ ਨੂੰ (ਪ੍ਰੀਤਮ ਰਾਉ) ਪ੍ਰੀਤਮ ਰਾਜਾ **ਵਾ:** ਪ੍ਰਕਾਸ਼ ਰੂਪ ਪ੍ਰੀਤਮ ਪ੍ਰਾਪਤ ਹੁੰਦਾ ਹੈ। ਭਾਵ ਉਹਨਾਂ ਨੂੰ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅਥਵਾ :** ਪ੍ਰੀਤਮ ਜੋ (ਰਾਉ) ਰਾਜਾ ਹੈ, ਉਹ ਪ੍ਰੇਮ ਦੇ (ਪਰਾਇਣ) ਆਸਰੇ ਹੈ। ਭਾਵ ਜਿੰਨ੍ਹਾਂ ਨੇ ਵਾਹਿਗੁਰੂ ਦਾ ਪ੍ਰੇਮ ਕੀਤਾ ਹੈ, ਵਾਹਿਗੁਰੂ ਉਹਨਾਂ ਦੇ ਪ੍ਰੇਮ ਦੇ ਆਸਰੇ ਵੱਸ ਹੋ ਜਾਂਦਾ ਹੈ।

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥** *(ਸ੍ਰੀ ਦਸਮ ਗ੍ਰੰਥ : ੧੫)*

**ਅਥਵਾ :** ਜੋ ਪ੍ਰੇਮ ਦੇ ਪਰਾਇਣ ਹੋਏ ਹਨ, ਉਹਨਾਂ ਨੇ (ਤਮ) ਅਗਿਆਨ ਦੇ ਹਨੇਰੇ ਦਾ (ਪ੍ਰੀ) ਪਰਿ ਤਿਆਗ ਕਰ ਦਿੱਤਾ ਹੈ, ਜਿਸ ਕਰਕੇ ਉਹਨਾਂ ਨੂੰ ਗਿਆਨ ਦਾ (ਰਾਉ) ਪ੍ਰਕਾਸ਼ ਹੋ ਗਿਆ ਹੈ।

**ਅਥਵਾ :** ਜਿੰਨ੍ਹਾਂ ਨੇ (ਰਾਉ) ਪ੍ਰਕਾਸ਼ ਰੂਪ (ਪ੍ਰੀਤਮ) ਰਾਮ ਵਿਚ ਪ੍ਰੇਮ ਕੀਤਾ ਹੈ, ਉਹਨਾਂ ਨੇ ਸਾਰਿਆਂ ਦੇ (ਪਰਾਇਣ) ਪਰਾ ਰੂਪ ਪ੍ਰਮੇਸਰ ਵਿਚ (ਆਇਣ) ਘਰ ਕੀਤਾ ਹੈ।

**ਅਥਵਾ :** (ਪ੍ਰੀਤ+ਮਰਾ+ਉ) ਜੋ ਕੇਵਲ ਪ੍ਰੇਮ ਦੇ ਪਰਾਇਣ ਹੋ ਕੇ ਪ੍ਰਮੇਸਰ ਵਿਚ ਪ੍ਰੀਤ ਕਰਦੇ ਹਨ, ਉਹ (ਉ) ਵਿਸ਼ੇਸ਼ ਕਰਕੇ ਜੀਵਤ ਭਾਵ ਤੋਂ (ਮਰਾ) ਮਰ ਜਾਂਦੇ ਹਨ।

**ਅਥਵਾ :** ਜੋ ਪ੍ਰੇਮ ਦੇ (ਪਰਾਇਣ) ਆਸਰੇ ਹੋਏ ਹਨ, ਉਹ (ਰਾਉ) ਪ੍ਰਕਾਸ਼ ਰੂਪ ਪ੍ਰੀਤਮ ਦੀ ਪ੍ਰਾਪਤੀ ਕਰ ਲੈਂਦੇ ਹਨ।

**ਅਥਵਾ :** ਜੋ ਪ੍ਰੇਮ ਦੇ (ਪਰਾਇਣ) ਆਸਰੇ ਹੋ ਕੇ (ਰਾਉ) ਉਚਾਰਦੇ ਹਨ, ਉਹਨਾਂ ਨੂੰ ਪ੍ਰੀਤਮ ਦੀ ਪ੍ਰਾਪਤੀ ਹੋਈ ਹੈ।

**ਅਥਵਾ :** ਜੋ ਪ੍ਰੇਮ ਪਰਾਇਣ ਹੋਏ ਹਨ, ਉਹਨਾਂ ਨੇ ਪ੍ਰੀਤਮ ਦੇ ਆਨੰਦ ਨੂੰ (ਰਾਉ) ਮਾਨਿਆ ਹੈ।

## ਨਦਰਿ ਕਰੇ; ਤਾ ਬੂਝੈ ਨਾਉ ॥੫॥

ਜੇਕਰ ਪ੍ਰਮੇਸਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ (ਨਦਰਿ) ਕਿਰਪਾ ਦ੍ਰਿਸ਼ਟੀ ਕਰੇ ਤਾਂ ਇਹ ਸਿੱਖ ਸਤਿਗੁਰੂ ਸਾਹਿਬ ਜੀ ਦੀ ਸ਼ਰਨ ਆਉਂਦਾ ਹੈ ਅਤੇ ਜਦੋਂ ਸਤਿਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ (ਤਾ) ਤਾਂ ਇਹ ਸਿੱਖ ਸਤਿਗੁਰਾਂ ਪਾਸੋਂ (ਨਾਉ) ਨਾਮ ਨੂੰ (ਬੂਝੈ) ਪੁੱਛਣਾ ਕਰੇ। (ਤਾ) ਤਾਂ ਫਿਰ ਇਹ ਸਿੱਖ (ਨਾਉ) ਨਾਮ ਦੁਆਰਾ ਨਾਮੀ ਪ੍ਰਮੇਸਰ ਨੂੰ (ਬੂਝੈ) ਬੁੱਝ ਲੈਂਦਾ ਹੈ, ਜਾਣ ਲੈਂਦਾ ਹੈ।

## ਮਾਇਆ ਮੋਹੁ; ਸਰਬ ਜੰਜਾਲਾ ॥

ਹੇ ਭਾਈ! ਜਿਹੜਾ ਮਾਇਆ ਦਾ ਮੋਹ ਹੈ, ਇਹ (ਸਰਬ) ਸਾਰੇ (ਜੰਜਾਲਾ) ਬੰਧਨ ਹੀ ਹਨ।

## ਮਨਮੁਖ ਕੁਚੀਲ; ਕੁਛਿਤ ਬਿਕਰਾਲਾ ॥

('ਕੁਛਿੱਤ' ਪਾਠ ਕਰਨਾ)

ਜਿਹੜੇ ਮਨਮੁਖ ਹਨ, ਉਹਨਾਂ ਦੀਆਂ (ਚੀਲ) ਬਸਤਰ ਰੂਪ ਇੰਦਰੀਆਂ (ਕੁ) ਅਪਵਿੱਤਰ ਹਨ ਕਿਉਂਕਿ ਉਹ ਅੱਖਾਂ ਨਾਲ ਬੇਗਾਨਾ ਰੂਪ ਵੇਖਦੇ ਹਨ, ਕੰਨਾਂ ਨਾਲ ਨਿੰਦਿਆ ਸੁਣਦੇ ਹਨ ਤੇ ਰਸਨਾ ਨਾਲ ਧਰਮ ਤੋਂ ਉਲਟ ਰਸਾਂ-ਕਸਾਂ ਨੂੰ ਖਾਂਦੇ-ਪੀਂਦੇ ਹਨ। ਫਿਰ ਉਹਨਾਂ ਦੀ ਬੁੱਧੀ ਰੂਪ (ਛਿਤ) ਧਰਤੀ ਵੀ ਮਿਥਿਆ ਪਦਾਰਥਾਂ ਨੂੰ ਸੱਚੇ ਮੰਨਣੇ ਕਰਕੇ (ਕੁ) ਅਪਵਿੱਤਰ ਹੋ ਰਹੀ ਹੈ। ਭਾਵ ਉਹਨਾਂ ਦੀ ਬੁੱਧੀ ਹਰ ਵਕਤ ਪਦਾਰਥਾਂ ਵਿਚ ਹੀ ਜੁੜੀ ਰਹਿੰਦੀ ਹੈ ਅਤੇ ਮਨ ਤੇ ਸਰੀਰ ਕਰਕੇ ਵੀ ਉਹ (ਬਿਕਰਾਲਾ) ਵਿਸ਼ੇਸ਼ ਕਰਕੇ ਭਿਆਨਕ ਕੰਮ ਕਰਦੇ ਹਨ।

## ਸਤਿਗੁਰੁ ਸੇਵੇ; ਚੂਕੈ ਜੰਜਾਲਾ ॥

ਜੇਕਰ ਇਹ ਜੀਵ ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਭਗਤੀ ਕਰੇ ਤਾਂ ਇਸ ਦੇ (ਜੰਜਾਲਾ) ਬੰਧਨ (ਚੂਕੈ) ਕੱਟੇ ਜਾ ਸਕਦੇ ਹਨ।

## ਅੰਮ੍ਰਿਤ ਨਾਮੁ; ਸਦਾ ਸੁਖੁ ਨਾਲਾ ॥੬॥

ਜਿਹੜਾ ਅੰਮ੍ਰਿਤ ਰੂਪ ਨਾਮ ਹੈ, ਇਹ ਸਦਾ ਸੁੱਖ ਦੇਣ ਵਾਲਾ ਹਰੇਕ ਦੇ (ਨਾਲਾ) ਨਾਲ ਹੀ ਹੈ। ਪਰ ਅਸੀਂ ਇਸ ਨਾਮ ਨਾਲ ਕਦੇ ਪਿਆਰ ਨਹੀਂ ਕਰਦੇ, ਕਦੇ ਵੀ ਇਸ ਦੀ ਪ੍ਰਵਾਹ ਨਹੀਂ ਕਰਦੇ।

**ਅਥਵਾ :** ਵੱਗਣ ਵਾਲੇ *ਰਜਵਾਹੇ ਦੀ ਨਿਆਈਂ ਅੰਮ੍ਰਿਤ ਰੂਪ ਨਾਮ ਸਦਾ ਸੁੱਖਾਂ ਦਾ (ਨਾਲਾ) ਪ੍ਰਵਾਹ ਹੈ।

**ਅਥਵਾ :** ਜਿਹੜੇ ਸਦਾ ਅੰਮ੍ਰਿਤ ਨਾਮ ਨੂੰ ਜਪਦੇ ਹਨ, ਉਹਨਾਂ ਦੇ (ਨਾਲਾ) ਨਾਲ ਹੀ ਸਾਰੇ ਸੁੱਖ ਹਨ।

**ਅਥਵਾ :** ਜੋ ਅੰਮ੍ਰਿਤ ਨਾਮ ਹੈ, ਇਹ ਸਦਾ ਹੀ (ਸੁਖੁਨ+ਆਲਾ) ਸੁੱਖਾਂ ਦਾ ਘਰ ਹੈ। ਇਸ ਕਰਕੇ ਇਸ ਨੂੰ ਪ੍ਰਾਪਤ ਕਰਨਾ ਚਾਹੀਦਾ ਹੈ।

**ਅਥਵਾ :** ਜਿੰਨ੍ਹਾਂ ਦੇ ਅੰਮ੍ਰਿਤ ਨਾਮ (ਨਾਲਾ) ਨਾਲ ਹੈ, ਉਹਨਾਂ ਨੂੰ ਸਦਾ (ਸੁਖੁ) ਸੁੱਖ ਹੀ ਸੁੱਖ ਹੈ।

## ਗੁਰਮੁਖਿ ਬੂਝੈ; ਏਕ ਲਿਵ ਲਾਏ ॥

ਜਿਹੜੇ ਗੁਰਮੁਖ (ਏਕ) ਇਕ ਪ੍ਰਮੇਸਰ ਵਿਚ (ਲਿਵ) ਬਿਰਤੀ ਨੂੰ (ਲਾਏ) ਲਾ ਕੇ (ਬੂਝੈ) ਸਮਝ ਲੈਂਦੇ ਹਨ।

## ਨਿਜ ਘਰਿ ਵਾਸੈ; ਸਾਚਿ ਸਮਾਏ ॥

ਉਹ (ਸਾਚਿ) ਸੱਚ ਸਰੂਪ ਵਿਚ (ਸਮਾਏ) ਸਮਾ ਜਾਂਦੇ ਹਨ ਅਤੇ (ਨਿਜ) ਆਤਮ ਤੁਰੀਆਂ ਪਦ ਰੂਪ ਘਰ ਵਿਚ (ਵਾਸੈ) ਵੱਸਦੇ ਹਨ।

**ਅਥਵਾ :** (ਸਾਚਿ) ਸੱਚੇ ਨਾਮ ਵਿਚ (ਸਮਾਏ) ਸਮਾਉਣ ਵਾਲੇ, ਮਸਤ ਹੋਣ ਵਾਲੇ (ਨਿਜ) ਸਰੂਪ ਰੂਪ ਘਰ ਵਿਚ (ਵਾਸੈ) ਵੱਸਦੇ ਹਨ।

**ਅਥਵਾ :** (ਨਿਜ) ਸਾਧਸੰਗਤ ਰੂਪ ਘਰ ਵਿਚ ਪ੍ਰਮੇਸਰ (ਵਾਸੈ) ਵੱਸਦਾ ਹੈ, ਉਹ ਗੁਰਮੁਖ ਇਉਂ ਜਾਣਕੇ (ਸਾਚਿ) ਸੱਚੇ ਵਿਚ ਹੀ (ਸਮਾਏ) ਸਮਾ ਜਾਂਦੇ ਹਨ।

**ਅਥਵਾ :** ਜੋ ਰਿਦੇ ਰੂਪ ਨਿਜ ਘਰ ਵਿਚ (ਵਾਸੈ) ਵੱਸੇ ਹਨ, ਉਹ (ਸਾਚਿ) ਸੱਚ ਵਿਚ (ਸਮਾਏ) ਸਮਾ ਜਾਂਦੇ ਹਨ।

---

* **ਰਜਵਾਹਾ :** ਵਹਿਣ ਵਾਲਾ ਜਲ ਦਾ ਪ੍ਰਵਾਹ, ਨਹਿਰ ਵਿੱਚੋਂ ਕੱਢਿਆ ਸੂਆ ਕੱਸੀ ਆਦਿ।

## ਜੰਮਣੁ ਮਰਣਾ; ਠਾਕਿ ਰਹਾਏ ॥

ਜਿਹੜਾ ਸੰਸਾਰ ਵਿਚ (ਜੰਮਣੁ) ਜਨਮ ਧਾਰੇ ਕੇ ਆਉਣਾ ਹੈ ਤੇ (ਮਰਣਾ) ਮਰ ਕੇ ਜਾਣਾ ਹੈ, ਇਹਨਾਂ ਦੋਹਾਂ ਨੂੰ ਗੁਰਮੁਖਾਂ ਨੇ (ਠਾਕਿ) ਰੋਕ (ਰਹਾਏ) ਰੱਖਿਆ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** (ਅੰਗ : ੨੮੧)

## ਪੂਰੇ ਗੁਰ ਤੇ; ਇਹ ਮਤਿ ਪਾਏ ॥੭॥

ਹੇ ਭਾਈ! (ਪੂਰੇ) ਪੂਰਨ (ਗੁਰ) ਸਤਿਗੁਰਾਂ ਤੋਂ (ਇਹ) ਐਸੀ (ਮਤਿ) ਗੁਰਮਤਿ ਨੂੰ (ਪਾਏ) ਪ੍ਰਾਪਤ ਕਰੇ।

### ਅੰਗ:੨੨੩

## ਕਥਨੀ ਕਥਉ; ਨ ਆਵੈ ਓਰੁ ॥

ਜੇਕਰ ਪ੍ਰਮੇਸਰ ਦੀਆਂ ਬਾਕੀ ਹੋਰ (ਕਥਨੀ) ਕਥਨੀਆਂ **ਵਾ:** ਕਥਾ ਨੂੰ (ਕਥਉ) ਕਥਨ ਕਰੀ ਜਾਈਏ ਤਾਂ ਉਸ ਦੀਆਂ ਕਥਾ ਦਾ (ਓਰੁ) ਓੜਕ ਨਹੀਂ (ਆਵੈ) ਆਉਂਦਾ ਭਾਵ ਸਿਰਾ ਨਹੀਂ ਆ ਸਕਦਾ ਕਿਉਂਕਿ ਪ੍ਰਮੇਸਰ ਦੀ ਕਥਾ ਤਾਂ ਬੇਅੰਤ ਹੈ। ਬ੍ਰਹਮਾ ਤੇ ਬਿਆਸ ਆਦਿਕ ਵੀ ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤਰ ਰਚ ਕੇ ਥੱਕ ਚੁੱਕੇ ਹਨ।

**ਅਥਵਾ :** ਕਥਾ ਨੂੰ ਕਥਨ ਕਰਕੇ ਵੀ ਉਸ ਪਰਮੇਸਰ ਦਾ (ਓਰੁ) ਓੜਕ ਨਹੀਂ ਆਉਂਦਾ ਹੈ।

**ਅਥਵਾ :** ਪ੍ਰਮੇਸਰ ਦੀ (ਕਥਨੀ) ਕਥਾ ਨੂੰ (ਕਥਉ) ਕਥਨ ਵਾਲੇ ਬਿਆਸ ਆਦਿਕਾਂ ਦਾ ਵੀ (ਓਰੁ) ਓੜਕ ਨਹੀਂ (ਆਵੈ) ਆਉਂਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਫਿਰ ਕੀ ਕਰੀਏ?

## ਗੁਰੁ ਪੁਛਿ ਦੇਖਿਆ; ਨਾਹੀ ਦਰੁ ਹੋਰੁ ॥

**ਉੱਤਰ :** ਹੇ ਭਾਈ! (ਗੁਰੁ) ਸਤਿਗੁਰੂ ਸਾਹਿਬ ਜੀ ਤੋਂ (ਪੁਛਿ) ਪੁੱਛ ਕੇ (ਦੇਖਿਆ) ਵੇਖਿਓ, ਉਹਨਾਂ ਤੋਂ ਬਿਨਾਂ ਹੋਰ ਕੋਈ ਵੀ (ਦਰੁ) ਦਰਵਾਜਾ (ਨਾਹੀ) ਨਹੀਂ ਹੈ। ਭਾਵ ਕੇਵਲ ਸਤਿਗੁਰਾਂ ਦੇ ਦਰ ਦੀ ਓਟ ਰੱਖਣੀ ਚਾਹੀਦੀ ਹੈ।

**ਅਥਵਾ :** ਅਸੀਂ (ਗੁਰ) ਸਤਿਗੁਰੂ ਸਾਹਿਬ ਜੀ ਤੋਂ (ਪੁਛਿ) ਪੁੱਛ ਕੇ ਦੇਖਿਆ ਹੈ ਕਿ ਸਤਸੰਗਤ ਤੋਂ ਬਿਨਾਂ ਹੋਰ ਕੋਈ (ਦਰੁ) ਦਰਵਾਜਾ (ਨਾਹੀ) ਨਹੀਂ ਹੈ। ਭਾਵ ਸਤਸੰਗਤ ਹੀ ਪ੍ਰਮੇਸਰ ਦਾ ਦਰ ਹੈ।

## ਦੁਖੁ ਸੁਖੁ ਭਾਣੈ; ਤਿਸੈ ਰਜਾਇ ॥

ਹੇ ਭਾਈ! ਦੁੱਖ-ਸੁੱਖ ਵਿਚ ਉਸ ਪ੍ਰਮੇਸਰ ਦਾ ਭਾਣਾ ਮੰਨ ਕੇ ਪ੍ਰਸੰਨ ਰਹੇ। ਜਦੋਂ ਦੁੱਖ ਆਵੇ ਤਾਂ ਬੇਮੁੱਖ ਹੋ ਕੇ ਪ੍ਰਮੇਸਰ ਨੂੰ ਦੋਸ਼ ਨਾ ਦੇਵੇ ਅਤੇ ਜਦੋਂ ਸੁੱਖ ਆ ਜਾਵੇ ਤਾਂ ਬੇਮੁੱਖ ਹੋ ਕੇ ਭਾਵ ਪ੍ਰਮੇਸਰ ਦੇ ਭਾਣੇ ਤੋਂ ਉਲਟ ਹੋ ਕੇ ਬੱਕਰੇ ਨਾਂ ਵੱਢੇ ਤੇ ਨਾ ਹੀ ਸ਼ਰਾਬ ਪੀਣਾ ਕਰੇ। ਹਮੇਸ਼ਾਂ (ਤਿਸੈ) ਉਸ ਪ੍ਰਮੇਸਰ ਦੀ (ਰਜਾਇ) ਰਜਾ ਵਿਚ ਹੀ ਰਹੇ।

**ਅਥਵਾ :** ਦੁਖ ਤੇ ਸੁਖ (ਤਿਸੈ) ਉਸ ਪ੍ਰਮੇਸਰ ਦੀ (ਰਜਾਇ) ਰਜਾ ਵਿਚ ਹਨ, ਇਉਂ ਦੁੱਖ-ਸੁੱਖ ਨੂੰ ਪ੍ਰਮੇਸਰ ਦੀ ਰਜਾ ਜਾਣ ਕੇ ਪ੍ਰਮੇਸਰ ਦੇ (ਭਾਣੈ) ਭਾਣੇ ਵਿਚ ਪ੍ਰਸੰਨ ਰਹੇ।

## ਨਾਨਕੁ; ਨੀਚੁ ਕਹੈ, ਲਿਵ ਲਾਇ ॥੮॥੪॥

ਸਤਿਗੁਰੂ ਜੀ ਕਹਿੰਦੇ ਹਨ ਕਿ ਆਪਣੇ-ਆਪ ਨੂੰ (ਨੀਚੁ) ਨੀਵਾਂ ਕਹੇ ਅਤੇ ਪ੍ਰਮੇਸਰ ਵਿਚ (ਲਿਵ) ਬਿਰਤੀ (ਲਾਇ) ਜੋੜੇ।

**ਅਥਵਾ :** ਇਉਂ (ਕਹੈ) ਕਹੇ ਕਿ ਹੇ ਮਹਾਰਾਜ ! ਮੈਂ ਬਹੁਤ (ਨੀਚੁ) ਗਰੀਬ ਹਾਂ, ਮੇਰੀ ਲਿਵ (ਲਾਇ) ਲਾਉਣਾ ਕਰੋ।

**ਅਥਵਾ :** ਇਉਂ ਲਿਵ (ਲਾਇ) ਲਾ ਕੇ ਬੇਨਤੀ (ਕਹੈ) ਕਹੇ ਕਿ ਮਹਾਰਾਜ ! ਮੈਂ (ਨੀਚੁ) ਨਾਚੀਜ ਹਾਂ ਭਾਵ ਕੁਝ ਵੀ ਨਹੀਂ ਹਾਂ।

**ਅਥਵਾ :** ਜੇਕਰ ਲਿਵ (ਲਾਇ) ਲੱਗ ਜਾਵੇ ਤਾਂ ਹੰਕਾਰ ਨਾ ਕਰੇ ਕਿ ਮੇਰੀ ਲਿਵ ਲੱਗੀ ਹੋਈ ਹੈ। ਲਿਵ ਲੱਗਣ ਤੇ ਵੀ ਆਪਣੇ-ਆਪ ਨੂੰ (ਨੀਚੁ) ਨੀਵਾਂ ਹੀ (ਕਹੈ) ਕਹੇ।

## ਗਉੜੀ ਮਹਲਾ ॥੧॥

ਜਦੋਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਨਾਨਕ ਮਤੇ ਵਾਲੇ ਸਥਾਨ 'ਤੇ ਸਿੱਧਾਂ ਨਾਲ ਚਰਚਾ ਕਰ ਰਹੇ ਸਨ ਤਾਂ ਇਸ ਦੌਰਾਨ ਸਿੱਧਾਂ ਨੇ ਸਤਿਗੁਰੂ ਜੀ ਨਾਲ ਭਾਂਤ-ਭਾਂਤ ਦੇ ਪ੍ਰਸ਼ਨ ਕੀਤੇ ਜਿਸ ਦੇ ਉੱਤਰ ਮਹਾਰਾਜ ਜੀ ਨੇ ਪਿਛਲੀਆਂ ਅਸ਼ਟਪਦੀਆਂ ਵਿਚ ਬਖਸ਼ਿਸ ਕੀਤੇ ਹਨ। ਹੁਣ ਸਿੱਧਾਂ ਨੇ ਮਹਾਰਾਜ ਪਾਸ ਦੋ ਪ੍ਰਸ਼ਨ ਕੀਤੇ ਹਨ।

**ਪ੍ਰਸ਼ਨ ੧ :** ਜੇਕਰ ਇਕ ਪ੍ਰਮੇਸਰ ਹੈ ਤਾਂ ਫਿਰ ਜੁਦੈਗੀ ਪਾਉਣ ਵਾਲੀ ਦੂਜੀ ਚੀਜ ਮਾਇਆ ਹੈ?

**ਪ੍ਰਸ਼ਨ ੨ :** ਜੇਕਰ ਇਕ ਪ੍ਰਮੇਸਰ ਹੀ ਸਾਰਿਆਂ ਵਿਚ ਵਿਆਪਕ ਹੈ ਤਾਂ ਦੂਜੀ ਚੀਜ ਕਿਉਂ ਪ੍ਰਤੀਤ ਹੁੰਦੀ ਹੈ?

ਇਹਨਾਂ ਪ੍ਰਸ਼ਨਾ ਦੀ ਬਾਬਤ ਮਹਾਰਾਜ ਫੁਰਮਾਉਂਦੇ ਹਨ ਕਿ ਜਿੰਨ੍ਹਾਂ ਦੀ ਜਿਹੋ ਜਿਹੀ ਦ੍ਰਿਸ਼ਟੀ ਹੈ ਉਹਨਾਂ ਲਈ ਉਹ ਜਿਹੀ ਸ੍ਰਿਸ਼ਟੀ ਹੈ। ਜਿੰਨ੍ਹਾਂ ਅੰਦਰ ਹਉਮੈ ਹੈ ਉਹਨਾਂ ਅੰਦਰ ਦੁਬਿਧਾ ਪਈ ਰਹਿੰਦੀ ਹੈ। ਜੋ ਹਉਮੈ ਤੋਂ ਰਹਿਤ ਹੋਏ ਹਨ ਉਹਨਾਂ ਅੰਦਰ ਏਕਤਾ ਪ੍ਰਤੀਤ ਹੁੰਦੀ ਹੈ। ਮਹਾਰਾਜ ਜੀ ਨੇ ਆਪਣਾ ਮੂਲ ਰਹਾਉ ਦੀਆਂ ਇੰਨ੍ਹਾਂ ਪੰਕਤੀਆਂ ਵਿਚ ਰੱਖਿਆ ਹੈ।

**ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨ ਸੋਈ ॥**

ਭਾਵ ਦੂਜੀ ਚੀਜ ਤਾਂ ਕੋਈ ਵੀ ਨਹੀਂ ਹੈ, ਸਾਰਿਆਂ ਵਿਚ ਇਕੋ ਹੀ ਸ਼ੁੱਧ ਸਰੂਪ ਸੱਚਾ ਪਾਤਸ਼ਾਹ ਹੈ। ਇਸ ਪ੍ਰਕਾਰ ਮਹਾਰਾਜ ਅਦ੍ਵੈਤਵਾਦ ਦਾ ਕਥਨ ਕਰਦੇ ਹੋਏ ਪਰਮ ਪਵਿੱਤਰ ਸਿੱਖਿਆ ਫੁਰਮਾਉਂਦੇ ਹਨ।

## ਦੂਜੀ ਮਾਇਆ; ਜਗਤ ਚਿਤ ਵਾਸੁ ॥

ਹੇ ਸਿੱਧੋ ! ਪ੍ਰਮੇਸਰ ਦੀ *ਅਨਿਰਬਚਨੀਯ ਮਾਇਆ ਕਰਕੇ (ਦੂਜੀ) ਦ੍ਵੈਤ ਪੈ ਰਹੀ ਹੈ ਅਤੇ ਇਹ ਜਗਤ ਦੇ ਜੀਵਾਂ ਦੇ ਚਿਤ ਵਿਚ (ਵਾਸੁ) ਵੱਸਦੀ ਹੈ। ਜਿੰਨ੍ਹਾਂ ਦੇ ਚਿਤ ਵਿਚ ਮਾਇਆ ਦਾ ਵਾਸਾ ਨਹੀਂ ਹੈ, ਉਹਨਾਂ ਅੰਦਰ ਦ੍ਵੈਤ ਅਰਥਾਤ ਬੁਰਾ-ਭਲਾ, ਚੰਗਾ-ਮੰਦਾ ਅਧਿਆਸ ਨਹੀਂ ਹੈ।

**ਅਥਵਾ :** ਅੱਵਲ ਤਾਂ ਭਗਤੀ ਹੈ ਤੇ ਦੂਜੀ ਮਾਇਆ ਹੈ ਜੋ ਜੁਦੈਗੀ ਵਿਚ ਪਾਉਣ ਵਾਲੀ ਹੈ। ਜਿੰਨ੍ਹਾਂ ਜਗਤ ਦੇ ਜੀਵਾਂ ਨੇ ਭਗਤੀ ਨੂੰ ਛੱਡ ਦਿੱਤਾ ਹੈ, ਉਹਨਾਂ ਦਾ ਚਿੱਤ ਮਾਇਆ ਵਿਚ (ਵਾਸੁ) ਵੱਸਦਾ ਹੈ।

**ਅਥਵਾ :** ਜੋ ਜਗਤ ਵਿਚ (ਦੂਜੀ) ਦ੍ਵੈਤ ਪਾਉਣ ਵਾਲੀ ਮਾਇਆ ਹੈ ਉਸਦੀ ਜੀਵਾਂ ਦੇ (ਚਿਤ) ਮਨ ਵਿਚ (ਵਾਸੁ) ਵਾਸ਼ਨਾ ਹੈ।

---

* **ਅਨਿਰਬਚਨੀਯ :** ਜਿਸਦਾ ਕਥਨ ਨਾ ਹੋ ਸਕੇ, ਜੋ ਕਹਿਣ ਵਿਚ ਨਾ ਆਵੇ।

## ਕਾਮ ਕ੍ਰੋਧ; ਅਹੰਕਾਰ ਬਿਨਾਸੁ ॥੧॥

ਇਸ ਮਾਇਆ ਦੀ ਸੰਗਤ ਕਰਕੇ ਕਾਮ ਦਾ ਫੁਰਨਾ ਫੁਰਦਾ ਹੈ, ਫਿਰ ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਪੈਦਾ ਹੁੰਦੇ ਹਨ ਅਤੇ ਇੰਨ੍ਹਾਂ ਵਿਚ ਪੈ ਕੇ ਜੀਵ (ਬਿਨਾਸੁ) ਨਾਸ਼ ਹੋ ਰਹੇ ਹਨ।

## ਦੂਜਾ ਕਉਣੁ ਕਹਾ; ਨਹੀ ਕੋਈ ॥

ਜਿਵੇਂ ਕਿਸੇ ਦੀ ਨਿਗ੍ਹਾ ਸਾਫ ਹੋਵੇ ਤਾਂ ਉਸ ਨੂੰ ਅਕਾਸ਼ ਵਿਚ ਇਕ ਚੰਦਰਮਾ ਹੀ ਦਿੱਸਦਾ ਪਰ ਜੇਕਰ ਕਿਸੇ ਦੀ ਨਿਗ੍ਹਾ ਵਿਚ ਫਰਕ ਹੋਵੇ ਤਾਂ ਉਸਨੂੰ ਅਕਾਸ਼ ਵਿਚ ਦੋ ਚੰਦਰਮੇ ਚੜ੍ਹੇ ਹੋਏ ਪ੍ਰਤੀਤ ਹੁੰਦੇ ਹਨ। ਇਸੇ ਪ੍ਰਕਾਰ ਮਹਾਰਾਜ ਕਹਿੰਦੇ ਹਨ ਕਿ ਹੇ ਸਿੱਧੋ! ਅਸੀਂ ਬ੍ਰਹਮ ਦ੍ਰਿਸ਼ਟੀ ਨੂੰ ਲੈ ਕੇ (ਦੂਜਾ) ਦੂਸਰਾ (ਕਉਣੁ) ਕਿਹੜਾ (ਕਹਾ) ਦੱਸੀਏ ਭਾਵ ਕਿਸ ਦੇ ਤਾਈਂ ਦੂਸਰਾ ਕਥਨ ਕਰੀਏ। ਸਾਡੀ ਦ੍ਰਿਸ਼ਟੀ ਵਿਚ ਉਸ ਅਦ੍ਵੈਤ ਤੋਂ ਬਗੈਰ ਹੋਰ ਕੋਈ ਨਹੀਂ ਹੈ।

## ਸਭ ਮਹਿ; ਏਕੁ ਨਿਰੰਜਨੁ ਸੋਈ ॥੧॥ ਰਹਾਉ ॥

(ਸਭ) ਸਾਰੇ ਸੰਸਾਰ (ਮਹਿ) ਵਿਚ ਸਾਰਿਆਂ ਦੇ ਤਾਈਂ ਮਿਲ ਕੇ ਉਹ (ਏਕੁ) ਇਕ ਅਦ੍ਵੈਤ ਰੂਪ (ਨਿਰੰਜਨੁ) ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪ੍ਰਮੇਸਰ (ਸੋਈ) ਆਪ ਹੀ ਪ੍ਰਕਾਸ਼ਤਾ ਰੂਪ ਹੈ। ਜਿਵੇਂ ਕਿਸੇ ਨੂੰ ਪਾਣੀ ਦਾ ਗਿਆਨ ਨਾ ਹੋਵੇ ਤਾਂ ਉਹ ਸਮੁੰਦਰ ਦੀ ਲਹਿਰ ਆਉਂਦੀ ਵੇਖ ਕੇ ਉਸਨੂੰ ਕੰਧ ਹੀ ਸਮਝਦਾ ਹੈ। ਪਰ ਜਿਸਨੂੰ ਪਾਣੀ ਦਾ ਗਿਆਨ ਹੋਵੇ, ਉਹ ਸਮੁੰਦਰ ਦੀ ਲਹਿਰ, ਬੁਦਬੁਦੇ ਤੇ ਝੱਗ ਵੇਖ ਕੇ ਇੰਨ੍ਹਾਂ ਸਾਰਿਆਂ ਨੂੰ ਪਾਣੀ ਹੀ ਸਮਝਦਾ ਹੈ। ਇੱਥੇ ਇਸ ਪ੍ਰਕਾਰ ਬ੍ਰਹਮ ਜਲ ਦੀ ਨਿਆਈਂ ਹੈ, ਲਹਿਰਾਂ ਦੀ ਤਰ੍ਹਾਂ ਈਸ਼ਰ ਹੈ, ਬੁਦਬੁਦੇ ਦੀ ਤਰ੍ਹਾਂ ਜੀਵ ਅਤੇ ਝੱਗ ਦੀ ਤਰ੍ਹਾਂ ਸਰੀਰ ਹੈ। ਗੁਰਮੁਖ ਜਾਣਦੇ ਹਨ ਕਿ ਉਹ ਬ੍ਰਹਮ ਜਲ ਦੀ ਨਿਆਈਂ ਇਹਨਾਂ ਸਾਰਿਆਂ ਵਿਚ ਹੀ ਹੈ। ਇਹ ਬ੍ਰਹਮਗਿਆਨੀਆਂ ਦੀ ਦ੍ਰਿਸ਼ਟੀ ਹੈ।

## ਦੂਜੀ ਦੁਰਮਤਿ; ਆਖੈ ਦੋਇ ॥

ਅੱਵਲ ਤਾਂ ਗੁਰਮਤਿ ਹੈ ਤੇ ਦੂਜੀ ਦੁਰਮਤ ਹੈ। ਜਿੰਨ੍ਹਾਂ ਨੇ ਗੁਰਮਤਿ ਨੂੰ ਛੱਡ ਦਿੱਤਾ ਹੈ ਉਹ ਦੂਜੀ ਦੁਰਮਤ ਵਿਚ ਪਏ ਹੋਏ ਹਨ, ਜਿਸ ਕਰਕੇ ਉਹ (ਦੋਇ) ਦ੍ਵੈਤ ਨੂੰ (ਆਖੈ) ਆਖਦੇ ਹਨ **ਵਾ:** ਉਹ (ਦੋਇ) ਦ੍ਵੈਤ ਨਾਲ (ਆਖੈ) ਕਥਨ ਕਰਦੇ ਹਨ ਕਿ ਇਹ ਹਿੰਦੂ ਹੈ, ਇਹ ਮੁਸਲਮਾਨ ਹੈ, ਇਹ ਇਸਾਈ ਹੈ, ਇਹ ਅੰਗਰੇਜ ਹੈ, ਇਹ ਅਕਾਲੀ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ (ਦੂਜੀ) ਜੁਦੈਗੀ ਪਾਉਣ ਵਾਲੀ ਦੁਰਮਤ ਹੈ ਉਹ ਜੀਵ-ਈਸ਼, ਪੁੰਨੀ-ਪਾਪੀ, ਨਿਰਗੁਣ-ਸਰਗੁਣ ਆਦਿਕ (ਦੋਇ) ਦੋ ਦਾ (ਆਖੈ) ਕਥਨ ਕਰਦੇ ਹਨ।

**ਅਥਵਾ :** ਜਿੰਨ੍ਹਾਂ ਦੇ ਅੰਦਰ (ਦੂਜੀ) ਦ੍ਵੈਤ ਭਾਵ ਅਤੇ ਦੁਰਮਤ ਹੈ, ਉਹ (ਦੋਇ) ਜੁਦੈਗੀ ਦੇ ਤਾਈਂ (ਆਖੈ) ਆਖਦੇ ਹਨ।

## ਆਵੈ ਜਾਇ; ਮਰਿ ਦੂਜਾ ਹੋਇ ॥੨॥

ਜਿੰਨ੍ਹਾਂ ਦੇ ਮਨ ਵਿਚ ਦੂਜਾ ਸੁਭਾਅ (ਹੋਇ) ਹੁੰਦਾ ਹੈ ਉਹ ਜਨਮ ਧਾਰ ਕੇ (ਆਵੈ) ਆਉਂਦੇ ਹਨ ਅਤੇ (ਮਰਿ) ਮਰ ਕੇ ਵਾਰ-ਵਾਰ ਜੂਨਾਂ ਵਿਚ (ਜਾਇ) ਜਾਂਦੇ ਹਨ। ਉਹਨਾਂ ਨੂੰ ਜੁਦੈਗੀ ਕਰਕੇ ਐਸਾ ਫਲ ਪ੍ਰਾਪਤ ਹੁੰਦਾ ਹੈ।

**ਅਥਵਾ :** ਜਿੰਨ੍ਹਾਂ ਦੇ ਅੰਦਰ (ਦੂਜਾ) ਦ੍ਵੈਤ ਭਾਵ (ਹੋਇ) ਹੁੰਦਾ ਹੈ, ਉਹ (ਮਰਿ) ਮਰ ਕੇ (ਆਵੈ) ਆਉਂਦੇ (ਜਾਇ) ਜਾਂਦੇ ਰਹਿੰਦੇ ਹਨ।

ਸਤਿਗੁਰੂ ਜੀ ਬ੍ਰਹਮ ਦ੍ਰਿਸ਼ਟੀ ਦੁਆਰਾ ਕਥਨ ਕਰਦੇ ਹਨ,

## ਧਰਣਿ ਗਗਨ; ਨਹ ਦੇਖਉ ਦੋਇ ॥

ਹੇ ਸਿੱਧੋ ! ਅਸੀਂ (ਧਰਣਿ) ਧਰਤੀ ਵਿਚ ਵੀ ਤੇ (ਗਗਨ) ਅਕਾਸ਼ ਵਿਚ ਵੀ (ਦੋਇ) ਦੂਜੇ ਨੂੰ (ਨਹ) ਨਹੀਂ (ਦੇਖਉ) ਦੇਖਦੇ ਹਾਂ। ਸਭ ਇਕ ਪ੍ਰਮੇਸਰ ਹੀ ਹੈ। ਧਰਤੀ ਦਾ ਵੀ ਅਧਾਰ ਰੂਪ ਅਧਿਸ਼ਠਾਨ ਬ੍ਰਹਮ ਹੈ ਅਤੇ ਅਕਾਸ਼ ਵੀ ਬਿਨਾਂ ਥੰਮਾਂ ਤੋਂ ਉਸ ਦੇ ਆਸਰੇ ਖਲੋਤਾ ਹੈ।

**ਅਥਵਾ :** (ਧਰਣਿ) ਜਿੰਨ੍ਹਾਂ ਦੀ ਗਿਆਨ ਅਵਸਥਾ ਦੀ ਭੂਮਿਕਾ ਹੈ, ਉਹ (ਗਗਨ) ਚਿਦਾਕਾਸ਼ ਤੋਂ ਬਿਨਾਂ (ਦੋਇ) ਦੂਜਾ ਕੋਈ (ਨਹ) ਨਹੀਂ (ਦੇਖਉ) ਦੇਖਦੇ ਹਨ।

**ਅਥਵਾ :** (ਧਰਣਿ) ਜਗਆਸੂ ਤੇ (ਗਗਨ) ਗੁਰੂ ਵਿਚ **ਵਾ:** (ਧਰਣਿ) ਜੀਵ ਤੇ (ਗਗਨ) ਈਸ਼ ਵਿਚ **ਵਾ:** (ਧਰਣਿ) ਬੁੱਧੀ ਤੇ (ਗਗਨ) ਚਿਦਾਕਾਸ਼ ਵਿਚ ਕੋਈ (ਦੋਇ) ਦੂਜਾ (ਨਹ) ਨਹੀਂ (ਦੇਖਉ) ਦੇਖਦੇ ਹਾਂ। ਸਭ ਵਿਚ ਇੱਕ ਪ੍ਰਮੇਸਰ ਹੀ ਹੈ।

## ਨਾਰੀ ਪੁਰਖ; ਸਬਾਈ ਲੋਇ ॥੩॥

ਉਸ ਪ੍ਰਮੇਸਰ ਦੀ (ਲੋਇ) ਲੋਅ **ਵਾ:** ਉਸ ਪ੍ਰਮੇਸਰ ਦਾ ਚੇਤਨ ਸੱਤਾ ਰੂਪ (ਲੋਇ) ਪ੍ਰਕਾਸ਼ (ਨਾਰੀ) ਇਸਤਰੀਆਂ ਤੇ (ਪੁਰਖ) ਪੁਰਖਾਂ (ਸਬਾਈ) ਸਾਰਿਆਂ ਵਿਚ ਆਇਆ ਹੋਇਆ ਹੈ।

**ਅਥਵਾ :** (ਨਾਰੀ) ਇਸਤਰੀਆਂ ਤੇ (ਪੁਰਖ) ਪੁਰਖਾਂ (ਸਬਾਈ) ਸਾਰਿਆਂ ਵਿਚ ਉਸ ਪ੍ਰਮੇਸਰ ਦੀ ਜੋਤ ਦਾ (ਲੋਇ) ਪ੍ਰਕਾਸ਼ ਹੈ।

**ਅਥਵਾ :** ਜੋ (ਨਾਰੀ) ਮਾਇਆ ਹੈ ਤੇ ਜੋ (ਪੁਰਖ) ਈਸ਼ਰ ਹੈ ਇਸ (ਸਬਾਈ) ਸਭ ਦੇ ਵਿਚ ਪ੍ਰਮੇਸਰ ਦੀ (ਲੋਇ) ਜੋਤ ਹੈ। ਪ੍ਰਮੇਸਰ ਜੀ ਜੋਤ ਕਰਕੇ ਹੀ ਈਸ਼ਰਪੁਣਾ ਤੇ ਮਾਇਆਪੁਣਾ ਸਿੱਧ ਹੋ ਰਿਹਾ ਹੈ।

**ਅਥਵਾ :** ਪ੍ਰਮੇਸਰ ਦੀ (ਲੋਇ) ਸੱਤਾ (ਨਾਰੀ) ਅਵਿਦਿਆ ਤੇ (ਪੁਰਖ) ਜੀਵ (ਸਬਾਈ) ਸਾਰਿਆਂ ਵਿਚ ਆਈ ਹੋਈ ਹੈ।

**ਅਥਵਾ :** (ਨਾਰੀ) ਜੋ ਅਧਿਕਾਰੀ ਜਗਿਆਸੂ ਹਨ ਅਤੇ (ਪੁਰਖ) ਜੋ ਤੱਤ ਬੇਤੇ ਹਨ, ਉਹਨਾਂ (ਸਬਾਈ) ਸਾਰਿਆਂ ਵਿਚ ਚੇਤਨ ਦੇ (ਲੋਇ) ਪ੍ਰਕਾਸ਼ ਦੀ ਚਮਕ ਆਈ ਹੋਈ ਹੈ।

**ਅਥਵਾ :** (ਨਾਰੀ) ਜੀਵ ਤੇ (ਪੁਰਖ) ਈਸ਼ **ਵਾ:** (ਨਾਰੀ) ਪ੍ਰਕਿਰਤੀ ਤੇ ਪੁਰਖ (ਸਬਾਈ) ਸਾਰਿਆਂ ਵਿਚ ਉਸ ਪ੍ਰਮੇਸਰ ਦਾ (ਲੋਇ) ਪ੍ਰਕਾਸ਼ ਹੈ।

**ਪ੍ਰਸ਼ਨ :** ਮਹਾਰਾਜ ਜੀ! ਸੂਰਜ ਚੰਦਰਮਾ ਤਾਂ ਆਪ ਪ੍ਰਕਾਸ਼ਮਾਨ ਹਨ?

## ਰਵਿ ਸਸਿ ਦੇਖਉ; ਦੀਪਕ ਉਜਿਆਲਾ ॥

**ਉੱਤਰ :** ਹੇ ਸਿੱਧੋ ! (ਰਵਿ) ਸੂਰਜ (ਸਸਿ) ਚੰਦਰਮਾ ਰੂਪ (ਦੀਪਕ) ਦੀਵਿਆਂ ਨੂੰ (ਦੇਖਉ) ਦੇਖੋ, ਇਹਨਾਂ ਵਿਚ ਵੀ ਪ੍ਰਮੇਸਰ ਦਾ ਹੀ (ਉਜਿਆਲਾ) ਪ੍ਰਕਾਸ਼ ਹੈ।

**ਪ੍ਰਸ਼ਨ :** ਮਹਾਰਾਜ ਜੀ ! ਜੇਕਰ ਪ੍ਰਮੇਸਰ ਆਪਣਾ ਪ੍ਰਕਾਸ਼ ਨਾ ਪਾਵੇ?

**ਉੱਤਰ :** ਹੇ ਸਿੱਧੋ ! ਸੂਰਜ ਤੇ ਚੰਦਰਮਾ ਗ੍ਰਹਿਣ ਵੇਲੇ ਕਾਲੇ ਹੋ ਜਾਂਦੇ ਹਨ, ਇਉਂ ਇਹ ਸਾਰੇ ਕਾਲੇ ਤਵੇਂ ਵਾਂਗ ਹੋ ਜਾਣ, ਜੇਕਰ ਇਹਨਾਂ ਵਿਚ ਪ੍ਰਮੇਸਰ ਦੀ ਜੋਤ ਨਾ ਹੋਵੇ। ਇਸ ਕਰਕੇ ਇਹ ਦੇਖੋ ਕਿ ਸੂਰਜ ਤੇ ਚੰਦਰਮਾ

ਵਿਚ ਉਸ ਪ੍ਰਮੇਸਰ ਦੇ (ਦੀਪਕ) ਪ੍ਰਕਾਸ਼ ਚੇਤਨ ਦਾ ਹੀ (ਉਜਿਆਲਾ) ਉਜਾਲਾ ਹੈ, ਪ੍ਰਕਾਸ਼ ਹੈ ਭਾਵ ਪ੍ਰਮੇਸਰ ਹੀ ਇੰਨ੍ਹਾਂ ਦਾ (ਦੀਪਕ) ਪ੍ਰਕਾਸ਼ਕ ਹੈ ਤੇ ਇੰਨ੍ਹਾਂ ਵਿਚ ਉਸੇ ਦਾ ਹੀ (ਉਜਿਆਲਾ) ਉਜਾਲਾ ਪੈ ਰਿਹਾ ਹੈ।

**ਅਥਵਾ :** (ਰਵਿ) ਸੂਰਜ ਰੂਪ ਵਿਵੇਕ ਵਾਲੇ ਪੁਰਖਾਂ ਅੰਦਰ ਤੇ (ਸਸਿ) ਚੰਦਰਮਾ ਰੂਪ ਵੈਰਾਗ ਵਾਲੇ ਪੁਰਖਾਂ ਅੰਦਰ ਵੀ (ਦੇਖਉ) ਦੇਖੋ, ਉਹਨਾਂ ਅੰਦਰ ਵੀ ਉਸ (ਦੀਪਕ) ਪ੍ਰਕਾਸ ਰੂਪ ਦਾ (ਉਜਿਆਲਾ) ਉਜਾਲਾ, ਪ੍ਰਕਾਸ਼ ਹੈ।

**ਅਥਵਾ :** ਹੇ ਸਿੱਧੋ ! (ਦੇਖਉ) ਦੇਖਣਾ ਕਰੋ, ਜੋ (ਰਵਿ) ਸੂਰਜ ਦੀ ਨਿਆਈਂ *ਅਪ੍ਰੋਖ ਗਿਆਨ ਵਾਲੇ ਹਨ ਅਤੇ ਜੋ (ਸਸਿ) ਚੰਦਰਮੇ ਦੀ ਨਿਆਈਂ **ਪ੍ਰੋਖ ਗਿਆਨ ਵਾਲੇ ਹਨ, ਉਹਨਾਂ ਅੰਦਰ ਨਿਵਾਰਨ ਰੂਪ ਜੋ (ਦੀਪਕ) ਗਿਆਨ ਸਰੂਪ ਬ੍ਰਹਮ ਹੈ, ਉਸ ਦਾ ਹੀ (ਉਜਿਆਲਾ) ਪ੍ਰਕਾਸ ਹੋ ਰਿਹਾ ਹੈ।

**ਅਥਵਾ :** ਦੀਪਕ ਰੂਪ ਸਤਿਗੁਰੂ ਕਰਕੇ ਹੀ (ਰਵਿ) ਵਿਵੇਕ (ਸਸਿ) ਵੈਰਾਗ ਆਦਿਕ ਸਾਧਾਨਾ ਦਾ (ਉਜਿਆਲਾ) ਪ੍ਰਕਾਸ਼ ਹੁੰਦਾ ਹੈ। **"ਗੁਰ ਦੀਪਕੁ ਤਿਹ ਲੋਇ ॥"**

**ਅਥਵਾ :** ਜਿਹੜੇ (ਰਵਿ) ਸੂਰਜ ਦੀ ਨਿਆਈਂ ਤੱਤ-ਬੇਤੇ ਹਨ ਅਤੇ ਜੋ (ਸਸਿ) ਚੰਦਰਮੇ ਦੀ ਨਿਆਈਂ ਅਧਿਕਾਰੀ ਹਨ। ਸਾਰਿਆਂ ਅੰਦਰ ਗੁਰ ਦੀਪਕ ਕਰਕੇ (ਉਜਿਆਲਾ) ਪ੍ਰਕਾਸ਼ ਹੋ ਰਿਹਾ ਹੈ।

**ਅਥਵਾ :** (ਰਵਿ) ਜੋ ਤਮੋਗੁਣੀ ਹਨ ਅਤੇ (ਸਸਿ) ਜੋ ਸਤੋਗੁਣੀ ਹਨ, ਸਾਰਿਆਂ ਵਿਚ ਉਸ ਪ੍ਰਮੇਸਰ ਦਾ ਹੀ (ਦੀਪਕ) ਪ੍ਰਕਾਸ਼ (ਉਜਿਆਲਾ) ਉਜਾਲਾ ਹੈ।

**ਅਥਵਾ :** (ਸਸਿ) ਚੰਦਰਮੇ ਦੀ ਨਿਆਈਂ ਜੋ ਸਤਿਗੁਰੂ ਸਾਹਿਬ ਜੀ ਹਨ, ਉਹਨਾਂ ਦੇ ਅੰਦਰ (ਦੀਪਕ) ਚੇਤਨ ਕਰਕੇ ਹੀ (ਉਜਿਆਲਾ) ਪ੍ਰਕਾਸ਼ ਹੈ ਅਤੇ (ਰਵਿ) ਸੂਰਜੀ ਦੀ ਨਿਆਈਂ ਜੋ ਬ੍ਰਹਮ, ਸਾਰਿਆਂ ਅੰਦਰ ਉਸ (ਦੀਪਕ) ਪ੍ਰਕਾਸ਼ ਰੂਪ ਦਾ ਹੀ (ਉਜਿਆਲਾ) ਉਜਾਲਾ ਹੈ।

## ਸਰਬ ਨਿਰੰਤਰਿ; ਪ੍ਰੀਤਮੁ ਬਾਲਾ ॥੪॥

ਜੋ (ਸਰਬ) ਸਾਰਿਆਂ ਦੇ ਅੰਦਰ (ਨਿਰੰਤਰਿ) ਇਕ ਰਸ ਪਰਮ ਪ੍ਰੇਮ ਦਾ ਅਸ ਪਦ ਪ੍ਰੀਤਮ ਹੈ, ਉਹ (ਬਾਲਾ) ਬਲੀ ਹੈ **ਵਾ:** ਵੱਡਾ ਹੈ **ਵਾ:** ਬਾਲਕ ਸੁਭਾਅ ਦੀ ਨਿਆਈਂ ਬਾਲ-ਲੀਲਾ ਕਰਨ ਵਾਲਾ ਹੈ।

## ਕਰਿ ਕਿਰਪਾ; ਮੇਰਾ ਚਿਤੁ ਲਇਆ ॥

ਸੱਚੇ ਪਾਤਸ਼ਾਹ ਨੇ ਕਿਰਪਾ (ਕਰਿ) ਕਰਕੇ ਮੇਰਾ ਚਿਤ ਆਪ ਦੇ ਸਰੂਪ ਵਿਚ (ਲਾਇਆ) ਲਾ ਲਿਆ ਹੈ।

## ਸਤਿਗੁਰਿ; ਮੋਕਉ ਏਕੁ ਬੁਝਾਇਆ ॥੫॥

*(ਮੋ-ਕਉ)*

(ਸਤਿਗੁਰਿ) ਸਤਿਗੁਰੂ ਅਕਾਲ ਪੁਰਖ ਨੇ ਤਾਂ (ਮੋਕਉ) ਸਾਨੂੰ (ਏਕੁ) ਇੱਕੋ ਹੀ ਅਦ੍ਵੈਤ ਰੂਪ (ਬੁਝਾਇਆ) ਬੁਝਾ ਦਿੱਤਾ ਹੈ, ਸਮਝਾ ਦਿੱਤਾ ਹੈ।

---

* **ਅਪ੍ਰੋਖ ਗਿਆਨ :** ਜੋ ਗਿਆਨ ਪ੍ਰਤੱਖ ਹੈ, ਪ੍ਰਗਟ ਹੈ, ਪਰਦੇ ਤੋਂ ਰਹਿਤ ਹੈ, ਉਸ ਨੂੰ ਅਪ੍ਰੋਖ ਗਿਆਨ ਕਹਿੰਦੇ ਹਨ। ਭਾਵ ਹੱਥ ਉੱਤੇ ਰੱਖੇ ਔਲੇ ਵਾਂਗੂ ਪ੍ਰਮੇਸ਼ਰ ਨੂੰ ਸਾਖਿਆਤ ਕਰ ਲੈਣਾ ਹੀ ਅਪ੍ਰੋਖ ਗਿਆਨ ਹੈ। ਧਾਰਮਿਕ ਸ਼ਾਸਤਰਾਂ ਅਨੁਸਾਰ 'ਮੈਂ ਹੀ ਬ੍ਰਹਮ ਹਾਂ' ਇਸ ਗਿਆਨ ਨੂੰ ਅਪ੍ਰੋਖ ਕਹਿੰਦੇ ਹਨ। ਮਹਾਂਵਾਕਾਂ ਨਾਲ ਅਪ੍ਰੋਖ ਗਿਆਨ ਹੁੰਦਾ ਹੈ।

** **ਪ੍ਰੋਖ ਗਿਆਨ :** ਜੋ ਗਿਆਨ ਪ੍ਰਤੱਖ ਨਹੀਂ, ਗੁਪਤ ਹੈ, ਪਰਦੇ ਦੇ ਸਹਿਤ ਹੈ ਉਸ ਨੂੰ ਪ੍ਰੋਖ ਗਿਆਨ ਕਹਿੰਦੇ ਹਨ। ਜੀਵ ਨੂੰ ਮਾਤਾ ਦੇ ਗਰਭ ਵਿੱਚ ਹੀ ਪ੍ਰੋਖ ਗਿਆਨ ਹੁੰਦਾ ਹੈ। ਉੱਥੇ ਜੀਵ ਨੂੰ ਪ੍ਰਮੇਸ਼ਰ ਪਾਲਣਾ ਕਰਦਾ ਤਾਂ ਪ੍ਰਤੀਤ ਹੁੰਦਾ ਹੈ ਪਰ ਦਿੱਸਦਾ ਨਹੀਂ। ਏਸੇ ਪ੍ਰੋਖ ਗਿਆਨ ਕਰਕੇ ਹੀ ਜੀਵ ਨੂੰ ਮਾਤਾ ਦੇ ਗਰਭ ਵਿੱਚ ਪਿਛਲੇ ਸੌ ਜਨਮਾਂ ਦਾ ਗਿਆਨ ਹੁੰਦਾ ਹੈ। ਧਾਰਮਿਕ ਸ਼ਾਸਤਰਾ ਅਨੁਸਾਰ 'ਬ੍ਰਹਮ ਹੈ' ਇਸ ਗਿਆਨ ਨੂੰ ਪ੍ਰੋਖ ਗਿਆਨ ਕਹਿੰਦੇ ਹਨ। ਆਂਵਾਂਤਰ ਵਾਕਾਂ ਨਾਲ ਪ੍ਰੋਖ ਗਿਆਨ ਹੁੰਦਾ ਹੈ।

## ਏਕੁ ਨਿਰੰਜਨੁ; ਗੁਰਮੁਖਿ ਜਾਤਾ ॥

ਜਿਹੜੇ ਗੁਰਾਂ ਦੁਆਰਾ ਵਰੋਸਾਏ ਹੋਏ ਗੁਰਮੁਖ ਸਿੱਖ ਹਨ, ਉਹਨਾਂ ਨੇ ਗੁਰਾਂ ਦੁਆਰਾ (ਏਕੁ) ਇੱਕ (ਨਿਰੰਜਨੁ) ਪ੍ਰਮੇਸਰ ਨੂੰ (ਜਾਤਾ) ਜਾਣ ਲਿਆ ਹੈ।

## ਦੂਜਾ ਮਾਰਿ; ਸਬਦਿ ਪਛਾਤਾ ॥੬॥

ਜਿੰਨ੍ਹਾਂ ਨੇ ਗੁਰਾਂ ਦੇ ਸਬਦ ਦੁਆਰਾ (ਦੂਜਾ) ਦ੍ਵੈਤ ਨੂੰ (ਮਾਰਿ) ਮਾਰ ਲਿਆ ਹੈ, ਉਹਨਾਂ ਨੇ (ਸਬਦਿ) ਬ੍ਰਹਮ ਦੇ ਤਾਈਂ (ਪਛਾਤਾ) ਪਛਾਣ ਲਿਆ ਹੈ।

## ਏਕੋ ਹੁਕਮੁ; ਵਰਤੈ ਸਭ ਲੋਈ ॥

(ਏਕੋ) ਇੱਕੋ ਪ੍ਰਮੇਸਰ ਦਾ ਹੁਕਮ (ਸਭ) ਸਾਰੇ (ਲੋਈ) ਲੋਕਾਂ ਵਿਚ ਵਾ: ਲੋਕਾਈ ਵਿਚ (ਵਰਤੈ) ਵਰਤਦਾ ਹੈ।

**ਲੋਕ ਚਉਦਹ ਕੇ ਬਿਖੈ ਜਗ ਜਾਪਈ ਜਿਹ ਜਾਪ ॥** *(ਜਾਪੁ ਸਾਹਿਬ)*

**ਅਥਵਾ :** (ਏਕੋ) ਇੱਕੋ ਦਾ ਸਾਰਿਆਂ ਅੰਦਰ ਹੁਕਮ (ਵਰਤੈ) ਵਰਤਦਾ ਹੈ ਅਤੇ ਉਹੀ (ਸਭ) ਸਾਰਿਆਂ ਦਾ (ਲੋਈ) ਪ੍ਰਕਾਸ਼ ਰੂਪ ਹੈ।

## ਏਕਸੁ ਤੇ; ਸਭ ਓਪਤਿ ਹੋਈ ॥੭॥

(ਏਕਸੁ) ਇਕੋ (ਤੇ) ਤੋਂ ਹੀ ਸਭ ਦੀ (ਓਪਤਿ) ਉਤਪਤੀ, ਪੈਦਾਇਸ਼ ਹੋਈ ਹੈ।

**ਅਥਵਾ :** (ਏਕਸੁ) ਇਕ ਪ੍ਰਮੇਸਰ ਤੋਂ ਹੀ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿਕ ਸਭ (ਓਪਤਿ) ਪੈਦਾ ਹੋਏ ਹਨ।

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥** *(ਅੰਗ : ੧੪੦੩)*

## ਰਾਹ ਦੋਵੈ; ਖਸਮੁ ਏਕੋ ਜਾਣੁ ॥

ਹਿੰਦੂ ਤੇ ਮੁਸਲਮਾਨ, ਦੇਵਤੇ ਤੇ ਦੈਂਤ, ਆਸਤਿਕ ਤੇ ਨਾਸਤਿਕ ਇਹ ਦੋ ਰਾਹ ਹਨ। ਇੰਨ੍ਹਾਂ (ਦੋਵੈ) ਦੋਹਾਂ (ਰਾਹ) ਰਾਹਾਂ ਵਿਚ (ਏਕੋ) ਇਕ ਅਦ੍ਵੈਤ (ਖਸਮੁ) ਮਾਲਕ ਨੂੰ (ਜਾਣੁ) ਜਾਨਣਾ ਕਰੋ।

**ਅਥਵਾ :** ਜਿੰਨ੍ਹਾਂ ਅੰਦਰ ਆਸੁਰੀ ਸੰਪਦਾ ਅਤੇ ਰਜੋਗੁਣੀ ਦਾ ਪ੍ਰਤਾਪ ਹੈ ਉਹ (ਦੋਵੈ) ਜੁਦੈਗੀ ਦੇ ਰਾਹ ਪਏ ਰਹਿੰਦੇ ਹਨ ਅਤੇ ਜਿੰਨ੍ਹਾਂ ਅੰਦਰ ਸਤੋਗੁਣੀ ਦੀ ਪ੍ਰਧਾਨਤਾ ਹੈ, ਗਿਆਨ ਦਾ ਪ੍ਰਕਾਸ਼ ਹੈ, ਉਹ (ਏਕੋ) ਅਦ੍ਵੈਤ ਰੂਪ (ਖਸਮੁ) ਮਾਲਕ ਪ੍ਰਮੇਸਰ ਨੂੰ ਜਾਣ ਕੇ ਉਸ ਵਿਚ ਜੁੜੇ ਰਹਿੰਦੇ ਹਨ।

## ਗੁਰ ਕੈ ਸਬਦਿ; ਹੁਕਮੁ ਪਛਾਣੁ ॥੮॥

ਇਸ ਪ੍ਰਕਾਰ ਗੁਰਾਂ (ਕੈ) ਦੇ (ਸਬਦਿ) ਉਪਦੇਸ਼ ਦੁਆਰਾ ਸਭ ਨੂੰ ਹੁਕਮ ਵਿਚ ਹੀ (ਪਛਾਣੁ) ਪਛਾਨਣਾ ਕਰ।

## ਸਗਲ ਰੂਪ ਵਰਨ; ਮਨ ਮਾਹੀ ॥

(ਸਗਲ) ਸਾਰੇ ਰੂਪ (ਵਰਨ) ਰੰਗ ਮਨ (ਮਾਹੀ) ਵਿਚ ਹੀ ਕਲਪੇ ਹੋਏ ਹਨ।

**ਅਥਵਾ :** (ਸਗਲ) ਸਾਰਿਆਂ (ਰੂਪ) ਰੂਪਾਂ (ਵਰਨ) ਰੰਗਾਂ ਦਾ ਮਾਲਕ ਮਨ (ਮਾਹੀ) ਵਿਚ ਹੀ ਹੈ।

**ਅਥਵਾ :** (ਸਗਲ) ਸਾਰੇ (ਰੂਪ) ਅਕਾਰਾਂ ਵਿਚ (ਵਰਨ) ਖੱਤ੍ਰੀ ਬ੍ਰਾਹਮਣ ਸ਼ੂਦਰ ਵੈਸ਼ ਚੌਹਾਂ ਵਰਣਾਂ ਵਿਚ ਅਤੇ ਮਨ (ਮਾਹੀ) ਵਿਚ ਇਕ ਪ੍ਰਮੇਸਰ ਹੀ ਹੈ।

**ਅਥਵਾ :** ਜੋ *ਖਟ ਦਰਸ਼ਨ ਦੇ (ਰੂਪ) ਅਕਾਰ ਅਤੇ (ਵਰਨ) ਚਾਰ ਵਰਣ ਹਨ, ਇਹ (ਸਗਲ) ਸਾਰੇ ਮਨ (ਮਾਹੀ) ਵਿਚ ਹੀ ਕਲਪੇ ਹੋਏ ਹਨ।

**ਅਥਵਾ :** (ਸਗਲ) ਸਾਰੇ ਰੂਪ ਤੇ (ਵਰਨ) ਵਰਣ ਜਿਸ (ਮਨ) ਪ੍ਰਮੇਸਰ (ਮਾਹੀ) ਵਿਚ ਹੀ ਕਲਪੇ ਹੋਏ ਹਨ। ਉਸਨੂੰ ਮਨ ਦੇ (ਮਾਹੀ) ਵਿਚ ਗ੍ਰਹਿਣ ਕਰ।

**ਅਥਵਾ :** (ਸਗਲ) ਸਾਰਿਆਂ (ਰੂਪ) ਅਕਾਰਾਂ ਦੇ ਮਨ (ਮਾਹੀ) ਵਿਚ ਪ੍ਰਮੇਸਰ ਦਾ ਹੀ (ਵਰਨ) ਵਰਣਨ ਹੁੰਦਾ ਹੈ। **ਵਾ:** ਪ੍ਰਮੇਸਰ ਹੀ (ਵਰਨ) ਵਰਣਨ ਕਰ ਰਿਹਾ ਹੈ, ਭਾਵ ਬੋਲ ਰਿਹਾ ਹੈ।

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥** *(ਅੰਗ : ੯੮੮)*

**ਅਥਵਾ :** ਪੰਜਾਂ ਤੱਤਾਂ ਕਰਕੇ **ਵਾ:** ਰਜੋਗੁਣ, ਸਤੋਗੁਣ, ਤਮੋਗੁਣ, ਤਿੰਨਾਂ ਗੁਣਾਂ ਕਰਕੇ (ਸਗਲ) ਸਾਰੇ (ਰੂਪ) ਅਕਾਰ ਹਨ ਅਤੇ ਸੁਭਾਵਾਂ ਕਰਕੇ (ਵਰਨ) ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ਼ ਚਾਰ ਵਰਣ ਹਨ। ਸਤੋਗੁਣ ਸੁਭਾਅ ਵਾਲਾ ਬ੍ਰਾਹਮਣ ਹੈ, ਰਜੋਗੁਣ ਸੁਭਾਅ ਵਾਲਾ ਛੱਤ੍ਰੀ ਹੈ ਅਤੇ ਤਮੋਗੁਣ ਸੁਭਾਅ ਵਾਲਾ ਚੰਡਾਲ ਹੈ। ਇਸ ਪ੍ਰਕਾਰ ਜਿੰਨ੍ਹੇ ਵੀ ਵਰਣ ਆਦਿਕ ਹਨ, ਇਹ ਮਨ (ਮਾਹੀ) ਵਿਚ ਹੀ ਗੁਣਾਂ ਕਰਕੇ ਕਲਪੇ ਹੋਏ ਹਨ।

## ਕਹੁ ਨਾਨਕ; ਏਕੋ ਸਾਲਾਹੀ ॥੯॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਜਾਣ ਕਰਕੇ (ਏਕੋ) ਇਕ ਪ੍ਰਮੇਸਰ ਦੀ (ਸਾਲਾਹੀ) ਸਿਫਤ ਕਰੋ, ਉਸ ਨੂੰ ਸਾਲਾਹੁਣਾ ਕਰੋ।

## ਗਉੜੀ ਮਹਲਾ ੧ ॥

ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਅੰਤਰਜਾਮੀ ਸਤਿਗੁਰੂ ਜੀ ! ਪ੍ਰਮੇਸਰ ਦੀ ਪ੍ਰਾਪਤੀ ਕਰਾਉਣ ਵਾਲੇ ਕਿਹੜੇ ਸਾਧਨ ਹਨ, ਤਾਂ ਸਤਿਗੁਰੂ ਸਾਹਿਬ ਜੀ ਫਰਮਾਉਂਦੇ ਹਨ :

## ਅਧਿਆਤਮ ਕਰਮ ਕਰੇ; ਤਾ ਸਾਚਾ ॥

ਜੋ ਸਾਰਿਆਂ ਦਾ (ਅਧਿ) ਅਧਿਸ਼ਠਾਨ ਸਰੂਪ ਭਾਵ ਆਸਰਾ ਰੂਪ ਹੈ ਤੇ ਸਾਰਿਆਂ ਦਾ (ਆਤਮ) ਆਤਮਾ ਭਾਵ ਪ੍ਰਕਾਸ਼ ਰੂਪ ਹੈ, ਜੇਕਰ ਉਸ ਦੀ ਪ੍ਰਾਪਤੀ ਵਾਸਤੇ ਕੋਈ ਨਿਸ਼ਕਾਮ ਕਰਮਾਂ ਨੂੰ ਕਰੇ, ਤਾਂ ਉਹ (ਸਾਚਾ) ਸੱਚ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

**ਅਥਵਾ :** ਜੋ ਸਾਰਿਆਂ ਦਾ (ਆਤਮ) ਆਤਮਾ ਰੂਪ ਹੈ, ਜੇਕਰ ਉਸ ਦੀ ਪ੍ਰਾਪਤੀ (ਅਧਿ) ਵਾਸਤੇ (ਕਰਮ) ਨਿਸ਼ਕਾਮ ਕਰਮਾਂ ਨੂੰ (ਕਹੇ) ਕਰੇ, ਨਾਮ ਦੀ ਕਮਾਈ ਕਰੇ (ਤਾ) ਤਾਂ (ਸਾਚਾ) ਸੱਚਾ ਪ੍ਰਾਪਤ ਹੁੰਦਾ ਹੈ।

**ਅਥਵਾ :** ਜੋ (ਆ) ਸਰਬ ਔਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਹੈ ਉਸ ਦੀ ਪ੍ਰਾਪਤੀ ਵਾਲਾ ਜਿਹੜਾ ਪੁਰਖ ਨਿਸ਼ਕਾਮ ਕਰਮ ਕਰਦਾ ਹੈ (ਤਾ) ਉਹ ਸੱਚਾ ਹੈ।

**ਅਥਵਾ :** ਜੋ ਸਾਰਿਆਂ ਦਾ (ਅਧਿ) ਪਤੀ ਹੈ **ਵਾ:** ਰਾਜਾ ਰੂਪ ਹੈ ਤੇ (ਆਤਮ) ਆਪਣਾ-ਆਪ ਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਨਿਸ਼ਕਾਮ ਕਰਮ ਕਰੇ ਤਾਂ (ਸਾਚਾ) ਸੱਚਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਅਧਿਆਤਮੀ ਜੋਗੀ ਕੌਣ ਹੈ?

**ਉੱਤਰ :** ਜੋ (ਅਧਿ+ਆਤਮ) (ਅਧਿ) ਅਧਿਸ਼ਠਾਨ ਰੂਪ (ਆਤਮ) ਆਤਮਾ ਦੀ ਪ੍ਰਾਪਤੀ ਵਾਸਤੇ ਕਰਮਾਂ ਨੂੰ (ਕਰੇ) ਕਰਦਾ ਹੈ, ਉਹ ਅਧਿਆਤਮੀ ਜੋਗੀ ਹੈ।

---

* **ਖਟ ਦਰਸ਼ਨ :** ਨਿਆਇ, ਵੈਸੇਸਿਕ, ਸਾਂਖ, ਜੋਗ, ਪੂਰਵ-ਮੀਮਾਂਸਾ, ਉਤਰ ਮੀਮਾਂਸਾ (ਵੇਦਾਂਤ)।

**ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥** *(ਅੰਗ : ੩੮)*

**ਨੋਟ :** ਗੁਰਬਾਣੀ ਵਿਚ ਸਰੀਰ ਵਾਸਤੇ ਕੀਤੇ ਗਏ ਕਰਮਾਂ ਨੂੰ ਵੀ ਅਧਿਆਤਮ ਕਿਹਾ ਹੈ। ਜਿਸ ਪ੍ਰਕਾਰ

**ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥** *(ਅੰਗ : ੩੩)*

ਪਰ ਇੱਥੇ 'ਅਧਿਆਤਮ' ਸ਼ਬਦ ਦਾ ਪ੍ਰਯੋਗ ਉਸ ਸੰਦਰਭ ਵਿਚ ਨਹੀਂ ਕੀਤਾ ਗਿਆ ਹੈ।

## ਮੁਕਤਿ ਭੇਦੁ; ਕਿਆ ਜਾਣੈ ਕਾਚਾ ॥੧॥

ਜੋ (ਕਾਚਾ) ਕੱਚੇ ਪਦਾਰਥਾਂ ਵਿਚ ਲੱਗਿਆ ਹੈ, **ਵਾ:** ਜੋ (ਕਾਚਾ) ਕੱਚਾ ਪਰਮਾਦੀ ਜੀਵ ਹੈ **ਵਾ:** ਜੋ (ਕਾਚਾ) ਕੱਚੇ ਵਿਕਾਰੀ ਪੁਰਸ਼ ਹਨ। **ਵਾ:** ਜੋ (ਕਾਚਾ) ਕੱਚੇ ਸਕਾਮੀ ਪੁਰਸ਼ ਹਨ। **ਵਾ:** ਜਿੰਨ੍ਹਾਂ ਦੇ ਸਾਧਨ (ਕਾਚਾ) ਕੱਚੇ ਹਨ, ਪ੍ਰਪੱਕ ਨਹੀਂ ਹੋਏ **ਵਾ:** ਜਿੰਨ੍ਹਾਂ ਅੰਦਰ ਸੱਚਾਈ ਨਹੀਂ ਤੇ (ਕਾਚਾ) ਕੱਚਾ ਲੋਕ ਦਿਖਾਵਾ ਕਰਦੇ ਹਨ, ਭਾਵ ਪਾਖੰਡ ਦੇ ਸਹਿਤ ਕਰਮ ਕਰਦੇ ਹਨ।

**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥** *(ਅੰਗ : ੪੮੮)*

ਉਹ ਸਰਗੁਣ ਤੇ ਬੈਕੁੰਠ ਦੀਆਂ ਚਾਰ ਮੁਕਤੀਆਂ (ਸਾਲੋਕ, ਸਾਮੀਪ, ਸਾਰੂਪ, ਸਾਯੁਜ) ਅਤੇ ਨਿਰਾਕਾਰ ਦੀਆਂ ਤਿੰਨ ਮੁਕਤੀਆਂ (ਜੀਵਨ ਮੁਕਤੀ, ਬਿਦੇਹ ਮੁਕਤੀ, ਕੈਵਲ ਮੋਖ) ਦੇ ਭੇਦ ਨੂੰ (ਕਿਆ) ਕੀ (ਜਾਣੈ) ਜਾਣ ਸਕਦੇ ਹਨ। ਭਾਵ ਕੁਝ ਨਹੀਂ ਜਾਣ ਸਕਦੇ।

**ਅਥਵਾ :** ਜੋ ਜੋਗੀ ਆਪਣੀ ਉਮਰ ਵਧਾਉਣ ਵਾਸਤੇ (ਕਾਚਾ) ਕੱਚੇ ਸਰੀਰ ਵਿਚ ਹੀ ਲੱਗੇ ਹੋਏ ਹਨ। ਉਹ ਮੁਕਤੀ ਦੇ ਭੇਦ ਨੂੰ (ਕਿਆ) ਕੀ (ਜਾਣੈ) ਜਾਣ ਸਕਦੇ ਹਨ।

**ਨੋਟ :** ਕਈ ਜੋਗੀ ਉਮਰ ਵਧਾਉਣ ਵਾਸਤੇ ਦੋ ਮਹੀਨੇ ਲੂਣ ਨਾਲ ਤੇ ਦੋ ਮਹੀਨੇ ਗੁੜ ਨਾਲ ਹਰੜਾਂ ਖਾਂਦੇ ਹਨ।

## ਐਸਾ ਜੋਗੀ; ਜੁਗਤਿ ਬੀਚਾਰੈ ॥

ਐਸਾ ਜੋਗੀ ਹੋਣਾ ਚਾਹੀਦਾ ਹੈ, ਜੋ ਪ੍ਰਮੇਸਰ ਦੇ ਵਿਚ ਜੁੜਨ ਦੀ (ਜੁਗਤਿ) ਜੁਗਤੀ ਨੂੰ (ਬੀਚਾਰੈ) ਵਿਚਾਰਨਾ ਕਰੇ ਅਤੇ

## ਪੰਚ ਮਾਰਿ; ਸਾਚੁ ਉਰਿ ਧਾਰੈ ॥੧॥ ਰਹਾਉ ॥

(ਪੰਚ) ਪੰਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ (ਮਾਰਿ) ਮਾਰ ਕੇ (ਸਾਚੁ) ਸੱਚੇ ਨਾਮ ਨੂੰ (ਉਰਿ) ਹਿਰਦੇ ਵਿਚ (ਧਾਰੈ) ਧਾਰਨ ਕਰੇ, ਵਸਾ ਲਵੇ। **ਵਾ:** (ਸਾਚੁ) ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕਾਂ ਨੂੰ (ਉਰਿ) ਹਿਰਦੇ ਵਿਚ (ਧਾਰੈ) ਧਾਰਨ ਕਰੇ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਐਸਾ ਜੋਗੀ; ਜੁਗਤਿ ਬੀਚਾਰੈ ॥ ਪੰਚ ਮਾਰਿ; ਸਾਚੁ ਉਰਿ ਧਾਰੈ ॥੧॥ ਰਹਾਉ ॥**

ਐਸਾ ਜੋਗੀ ਜੁੜਨੇ ਦੀ (ਜੁਗਤਿ) ਜੁਗਤੀ ਨੂੰ (ਬੀਚਾਰੈ) ਵਿਚਾਰਦਾ ਹੈ **ਵਾ: ਅੰਜਨ ਮਾਹਿ ਨਿਰੰਜਨ ਰਹੀਐ** ਦੀ ਜੁਗਤੀ ਨੂੰ **ਆਤਮਾ ਪਰਾਤਮਾ ਏਕੋ ਕਰੈ** ਦੀ ਜੁਗਤੀ ਨੂੰ ਵਿਚਾਰਦਾ ਹੈ **ਵਾ: 'ਆਤਮ ਨੀ ਪਰਮਾਤਮ ਨੀ ਜੁੰਜਤੀ ਸਾ ਜੋਗਾ'** ਦੀ ਜੁਗਤੀ ਨੂੰ ਵਿਚਾਰਦਾ ਹੈ।

**ਪ੍ਰਸ਼ਨ :** ਮਹਾਰਾਜ ! ਆਪ ਕੈਸੇ ਜੋਗੀ ਦੀ ਗੱਲ ਕਰਦੇ ਹੋ?

**ਉੱਤਰ :** ਜੋ ਕਾਮਾਦਿਕ (ਪੰਚ) ਪੰਜਾਂ ਨੂੰ ਮਾਰ ਕੇ ਸੱਚੇ ਨੂੰ ਹਿਰਦੇ ਅੰਦਰ ਧਾਰਦਾ ਹੈ।

## ਜਿਸ ਕੈ ਅੰਤਰਿ; ਸਾਚੁ ਵਸਾਵੈ ॥

ਜਿਸ (ਕੈ) ਦੇ (ਅੰਤਰਿ) ਅੰਦਰ ਸਤਿਗੁਰੂ ਸਾਹਿਬ ਜੀ ਉਪਦੇਸ਼ ਦੇ ਕੇ (ਸਾਚੁ) ਸੱਚਾ ਨਾਮ (ਵਸਾਵੈ) ਵਸਾ ਦਿੰਦੇ ਹਨ।

## ਜੋਗ ਜੁਗਤਿ ਕੀ; ਕੀਮਤਿ ਪਾਵੈ ॥੨॥

ਉਹ (ਜੋਗ) ਜੁੜਨੇ ਯੋਗ ਪਾਰਬ੍ਰਹਮ ਪ੍ਰਮੇਸਰ ਵਿਚ (ਜੁਗਤਿ) ਜੁੜਨ ਦੀ (ਜੁਗਤਿ) ਜੁਗਤੀ (ਕੀ) ਦੀ (ਕੀਮਤਿ) ਕੀਮਤ ਨੂੰ **ਵਾ:** ਪ੍ਰਾਪਤੀ ਰੂਪ ਕੀਮਤ ਨੂੰ (ਪਾਵੈ) ਪਾ ਲੈਂਦਾ ਹੈ।

**ਅਥਵਾ :** ਉਹ ਜੋਗ ਵਿਚ (ਜੋਗ) ਜੁੜਨ ਦੀ ਜੋ (ਜੁਗਤਿ) ਜੁਗਤੀ ਹੈ, ਉਸ (ਕੀ) ਦੀ ਕੀਮਤ ਨੂੰ (ਪਾਵੈ) ਪਾ ਲੈਂਦਾ ਹੈ।

## ਰਵਿ ਸਸਿ ਏਕੋ; ਗ੍ਰਿਹ ਉਦਿਆਨੈ ॥

(ਰਵਿ) ਸੂਰਜ ਵਿਚ ਵੀ (ਸਸਿ) ਚੰਦਰਮਾ ਵਿਚ ਵੀ (ਗ੍ਰਿਹ) ਘਰਾਂ ਵਿਚ ਵੀ (ਉਦਿਆਨੈ) ਉਜਾੜ ਵਿਚ ਵੀ (ਏਕੋ) ਇਕੋ ਪ੍ਰਮੇਸਰ ਹੀ ਹੈ।

**ਅਥਵਾ :** (ਰਵਿ) ਸੂਰਜ ਦੀ ਨਿਆਈਂ ਵਿਵੇਕ ਵਾਲਿਆਂ ਦੇ ਅੰਦਰ (ਸਸਿ) ਚੰਦਰਮੇ ਦੀ ਨਿਆਈਂ ਵੈਰਾਗ ਵਾਲਿਆਂ ਦੇ ਅੰਦਰ (ਗ੍ਰਿਹ) ਗ੍ਰਿਹਸਥੀਆਂ ਦੇ ਅੰਦਰ (ਉਦਿਆਨੈ) ਉਜਾੜ ਵਿਚ ਰਹਿਣ ਵਾਲੇ ਬਾਨ-ਪ੍ਰਸਥੀਆਂ ਅੰਦਰ (ਏਕੋ) ਇਕੋ ਹੀ ਅਦ੍ਵੈਤ ਰੂਪ ਪ੍ਰਮੇਸਰ ਹੈ।

**ਅਥਵਾ :** (ਰਵਿ) ਸੂਰਜ ਦੀ ਨਿਆਈਂ ਤਾਮਸੀਆਂ ਵਿਚ (ਸਸਿ) ਚੰਦਰਮੇ ਦੀ ਨਿਆਈਂ ਸਾਂਤਕੀਆ ਵਿਚ (ਗ੍ਰਿਹ) ਸੰਗਤ ਵਿਚ ਤੇ (ਉਦਿਆਨੈ) ਸੰਸਾਰ ਵਿਚ (ਏਕੋ) ਇਕੋ ਪ੍ਰਮੇਸਰ ਹੀ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਰੂਪ (ਗ੍ਰਿਹ) ਘਰ ਦੇ ਅੰਦਰ ਗਿਆਨ ਰੂਪ (ਰਵਿ) ਸੂਰਜ ਤੇ ਵੈਰਾਗ ਰੂਪ (ਸਸਿ) ਚੰਦਰਮਾ ਚੜ੍ਹਿਆ ਹੋਇਆ ਹੈ, ਉਹ ਰਿਦੇ ਰੂਪ (ਗ੍ਰਿਹ) ਘਰ ਵਿਚ ਤੇ ਸੰਸਾਰ ਰੂਪ (ਉਦਿਆਨੈ) ਉਜਾੜ ਵਿਚ (ਏਕੋ) ਇਕੋ ਨੂੰ ਹੀ ਵੇਖਦੇ ਹਨ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਅੰਦਰ ਅਪ੍ਰੋਖ ਗਿਆਨ ਰੂਪ (ਰਵਿ) ਸੂਰਜ ਤੇ ਪ੍ਰੋਖ ਗਿਆਨ ਰੂਪ (ਸਸਿ) ਚੰਦਰਮਾ ਚੜ੍ਹਿਆ ਹੋਇਆ ਹੈ, ਜਿੰਨ੍ਹਾਂ ਦੀ (ਗ੍ਰਿਹ) ਅੰਤਰਮੁਖ ਬਿਰਤੀ ਹੋ ਕੇ ਲਿਵ ਲੱਗੀ ਹੋਈ ਹੈ ਅਤੇ ਜਿਹੜੇ (ਉਦਿਆਨੈ) ਉਜਾੜ ਦੀ ਨਿਆਈਂ ਬਾਹਰ ਸੰਸਾਰ ਅੰਦਰ ਜੁੜੇ ਹੋਏ ਹਨ। ਉਹ ਸਾਰਿਆਂ ਵਿਚ (ਏਕੋ) ਇਕ ਅਦ੍ਵੈਤ ਨੂੰ ਹੀ ਵੇਖਦੇ ਹਨ।

**ਪ੍ਰਸ਼ਨ :** ਮਹਾਰਾਜ ਜੀ ! ਕਿਹੜੇ ਕਰਮਾਂ ਨਾਲ ਪ੍ਰਮੇਸਰ ਵਿਚ ਸਮਾਈਦਾ ਹੈ?

## ਕਰਣੀ ਕੀਰਤਿ; ਕਰਮ ਸਮਾਨੈ ॥੩॥

**ਉੱਤਰ :** ਜਿਹੜੇ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਹੋਰ ਸਾਰੇ ਕਰਮ ਹਨ, ਉਹ ਤਾਂ (ਸਮਾਨੈ) ਸਮਾਨ ਕਰਮ ਹਨ ਤੇ ਉਹਨਾਂ ਦਾ ਫਲ ਵੀ ਸਮਾਨ ਹੈ ਭਾਵ ਉਹ ਬਹੁਤੇ ਫਲਦਾਇਕ ਨਹੀਂ ਹਨ। ਪਰ ਜਿਹੜੀ ਪ੍ਰਮੇਸਰ ਦੀ (ਕੀਰਤਿ) ਕੀਰਤਨ ਭਗਤੀ (ਕਰਣੀ) ਕਰਨੀ ਹੈ, ਇਹ ਸ਼੍ਰੋਮਣੀ ਕਰਮ ਹੈ। ਕੀਰਤਨ ਭਗਤੀ ਕਰਕੇ ਹੀ ਵਾਹਿਗੁਰੂ ਵਿਚ (ਸਮਾਨੈ) ਸਮਾਅ ਜਾਈਦਾ ਹੈ, ਅਭੇਦ ਹੋ ਜਾਈਦਾ ਹੈ। ਇਸ ਕਰਕੇ ਕੀਰਤਨ ਭਗਤੀ ਕਰਨੀ ਯੋਗ ਹੈ।

**ਅਥਵਾ :** ਜਿੰਨ੍ਹਾਂ 'ਤੇ ਸਤਿਗੁਰੂ ਸਾਹਿਬ ਜੀ (ਕਰਮ) ਕਿਰਪਾ ਕਰਦੇ ਹਨ, ਉਹੀ ਪ੍ਰਮੇਸਰ ਦੀ (ਕੀਰਤਿ) ਕੀਰਤਨ

ਭਗਤੀ (ਕਰਣੀ) ਕਰਦੇ ਹਨ ਅਤੇ ਮਹਾਰਾਜ ਦੀ ਬਖਸ਼ਿਸ਼ ਕਰਕੇ ਉਹ ਵਾਹਿਗੁਰੂ ਵਿਚ (ਸਮਾਨੈ) ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ। ਫਿਰ ਹੋਰਨਾਂ ਜਿੰਨ੍ਹਾਂ 'ਤੇ ਵੀ ਉਹ ਕਿਰਪਾ ਕਰਦੇ ਹਨ, ਉਹਨਾਂ ਦਾ ਮਨ ਵੀ ਸਮਾਅ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ (ਕਰਮ) ਕਿਰਪਾ ਦੁਆਰਾ (ਕੀਰਤਿ) ਕੀਰਤਨ ਭਗਤੀ ਦੀ (ਕਰਣੀ) ਕਮਾਈ ਕੀਤੀ ਹੈ। ਉਹ ਵਾਹਿਗੁਰੂ ਵਿਚ (ਸਮਾਨੈ) ਸਮਾ ਗਏ ਹਨ।

## ਏਕ ਸਬਦ; ਇਕ ਭਿਖਿਆ ਮਾਗੈ ॥

(ਏਕ) ਇਕੋ ਹੀ (ਸਬਦ) ਬ੍ਰਹਮ ਹੈ ਅਤੇ ਸਤਿਗੁਰਾਂ ਪਾਸੋਂ (ਇਕ) ਇਕੋ ਨਾਮ ਦੀ ਭਿਖਿਆ (ਮਾਗੈ) ਮੰਗਣਾ ਕਰੀਏ।

**ਅਥਵਾ :** (ਸਬਦ) ਸੰਸਾਰ ਵਿਚ (ਏਕ) ਇਕੋ ਹੀ ਪ੍ਰਮੇਸਰ ਹੈ ਅਤੇ ਸਤਿਗੁਰਾਂ ਪਾਸੋਂ ਉਸ ਇਕ ਦੀ ਹੀ ਭਿਖਿਆ (ਮਾਗੈ) ਮੰਗਣਾ ਕਰੀਏ।

**ਅਥਵਾ :** (ਸਬਦ) ਸੰਸਾਰ ਵਿਚ ਜਿਸ (ਏਕ) ਇਕ (ਸਬਦ) ਬ੍ਰਹਮ ਦਾ (ਸਬਦ) ਹੁਕਮ ਚਲਦਾ ਹੈ, ਸਤਿਗੁਰਾਂ ਪਾਸੋਂ ਉਸ ਇਕ ਦੀ ਹੀ ਭਿਖਿਆ (ਮਾਗੈ) ਮੰਗਣਾ ਕਰੀਏ।

## ਗਿਆਨੁ ਧਿਆਨੁ ਜੁਗਤਿ; ਸਚੁ ਜਾਗੈ ॥੪॥

ਜਿੰਨ੍ਹਾਂ ਦੇ ਅੰਦਰ ਸਰੂਪ ਦਾ ਗਿਆਨ ਤੇ ਧਿਆਨ ਹੋਇਆ ਹੈ, ਉਹਨਾਂ ਦੇ ਅੰਦਰ (ਸਚੁ) ਸੱਚੇ ਵਿਚ ਜੁੜਨ ਦੀ (ਜੁਗਤਿ) ਜੁਗਤੀ ਜਾਗ ਪੈਂਦੀ ਹੈ।

**ਅਥਵਾ :** ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਦੁਆਰਾ (ਜੁਗਤਿ) ਜੁਗਤੀ ਪ੍ਰਾਪਤ ਹੋਈ ਹੈ, ਉਹ (ਸਚੁ) ਸੱਚੇ ਧਿਆਨ ਵਿਚ ਲੱਗ ਜਾਂਦੇ ਹਨ। ਜੋ ਸੱਚੇ ਧਿਆਨ ਵਿਚ ਲੱਗਦੇ ਹਨ ਉਹਨਾਂ ਦੇ ਅੰਦਰ ਸੱਚੇ ਦਾ ਗਿਆਨ (ਜਾਗੈ) ਜਾਗ ਆਉਂਦਾ ਹੈ।

**ਅਥਵਾ :** ਸੱਚੇ ਦੇ ਗਿਆਨ ਕਰਕੇ ਉਹ ਫਿਰ ਹੋਰਨਾਂ ਜਗਿਆਸੂਆਂ ਤਾਈਂ (ਜੁਗਤਿ) ਜੁੜ-ਜੁੜ ਕੇ ਉਹਨਾਂ ਨੂੰ (ਸਚੁ) ਪ੍ਰਮੇਸਰ ਦੇ ਨਾਮ ਦੇ ਧਿਆਨ ਵਿਚ ਅਤੇ ਸਰੂਪ ਦੇ ਗਿਆਨ ਵਿਚ (ਜਾਗੈ) ਜਗਾਉਂਦੇ ਹਨ।

**ਅਥਵਾ :** ਜੋ ਸੱਚੇ ਨਾਮ ਦੇ ਸਿਮਰਨ ਵਿਚ (ਜਾਗੈ) ਜਾਗਿਆ ਹੈ, ਉਸ ਨੂੰ ਨਿਰਗੁਣ ਦੇ ਗਿਆਨ ਦੀ ਅਤੇ ਸਰਗੁਣ ਦੇ ਧਿਆਨ ਦੀ ਸਾਰੀ ਜੁਗਤੀ ਪ੍ਰਾਪਤ ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਦੀ (ਸਚੁ) ਸੱਚੇ ਵਿਚ ਬਿਰਤੀ (ਜਾਗੈ) ਜਾਗੀ ਹੈ, ਉਹਨਾਂ ਨੂੰ ਸਾਂਖੀਆ ਦੇ ਗਿਆਨ ਦੀ ਅਤੇ ਪਤੰਜਲੀਆਂ ਦੇ ਧਿਆਨ ਦੀ ਸਭ ਜੁਗਤੀ ਪ੍ਰਾਪਤ ਹੋ ਜਾਂਦੀ ਹੈ।

## ਭੈ ਰਚਿ ਰਹੈ; ਨ ਬਾਹਰਿ ਜਾਇ ॥

ਹਰ ਵਕਤ ਪ੍ਰਮੇਸਰ ਦੇ ਭੈ ਵਿਚ ਵੀ (ਰਚਿ) ਰਚਿਆ ਰਹੇ ਅਤੇ ਮਨ ਨੂੰ ਕਦੇ ਵੀ ਬਾਹਰ ਨਾ (ਜਾਇ) ਜਾਣ ਦੇਵੇ, ਭਾਵ ਸਦਾ ਹੀ ਅੰਤਰਮੁਖ ਬਿਰਤੀ ਰੱਖਣਾ ਕਰੇ।

**ਅਥਵਾ :** ਜਿਵੇਂ ਜਿਸ ਰਾਣੀ ਦੇ ਘਰ ਵਿਚ ਰਾਜਾ ਆਇਆ ਹੋਵੇ ਤਾਂ ਉਸ ਨੂੰ ਚਾਹੀਦਾ ਹੈ ਕਿ ਕਿ ਉਹ ਰਾਜੇ ਦੀ ਸੇਵਾ ਵਿਚ ਹਾਜ਼ਰ ਹੋਵੇ ਨਾ ਕਿ ਗੋਲਿਆਂ ਉੱਪਰ ਹੁਕਮ ਚਲਾਉਣ ਵਿਚ ਲੱਗੀ ਰਹੇ। ਇਸੇ ਪ੍ਰਕਾਰ, ਬੁੱਧੀ ਨੂੰ ਵੀ ਚਾਹੀਦਾ ਹੈ ਕਿ ਉਹ ਪ੍ਰਮੇਸਰ ਦੇ ਭੈ ਵਿਚ (ਰਚਿ) ਰੰਗੀ (ਰਹੈ) ਰਹੇ ਨਾ ਕਿ ਬਾਹਰੀ ਇੰਦਰੀਆਂ ਰੂਪ ਗੋਲਿਆਂ ਉਪਰ ਹੁਕਮ ਚਲਾਉਣ ਵਿਚ ਪਰਚੀ ਰਹੇ।

## ਕੀਮਤਿ ਕਉਣ; ਰਹੈ ਲਿਵ ਲਾਇ ॥੫॥

ਜੇਕਰ ਪ੍ਰਮੇਸਰ ਵਿਚ ਲਿਵ (ਲਾਇ) ਲਾ ਕੇ (ਰਹੈ) ਰੱਖੇ ਤਾਂ ਫਿਰ (ਕਉਣ) ਕਿਹੜਾ ਇਸ ਮਨੁੱਖਾ ਜੀਵਨ ਦੀ ਕੀਮਤ ਨੂੰ ਪਾ ਸਕਦਾ ਹੈ, ਭਾਵ ਕੋਈ ਨਹੀਂ ਪਾ ਸਕਦਾ। ਇਸ ਦੇਹ ਦੇ ਬਰਾਬਰ ਤਾਂ ਕਰੋੜਾਂ ਰਤਨਾਂ ਵਾਲੇ ਦੇਵਤਿਆਂ ਦੀਆਂ ਦੇਹਾਂ ਵੀ ਨਹੀਂ ਪੁੱਜ ਸਕਦੀਆਂ ਹਨ।

**ਅਥਵਾ :** ਜਿੰਨ੍ਹਾਂ ਦੀ ਲਿਵ ਹਮੇਸ਼ਾਂ ਪ੍ਰਮੇਸਰ ਵਿਚ ਲੱਗੀ (ਰਹੈ) ਰਹਿੰਦੀ ਹੈ, ਉਹਨਾਂ ਦੀ ਕੀਮਤ ਕੌਣ ਪਾ ਸਕਦਾ ਹੈ, ਭਾਵ ਕੋਈ ਨਹੀਂ ਪਾ ਸਕਦਾ। ਉਹ ਤਾਂ ਹੀਰੇ, ਲਾਲ, ਜਵਾਹਰਾਤ ਵਾਗੂੰ ਬੇ-ਕੀਮਤੇ ਹੋ ਜਾਂਦੇ ਹਨ।

**ਅਥਵਾ :** ਜਿਹੜਾ ਜੀਵ ਲਿਵ ਲਾ ਰੱਖੇ ਉਹ ਬ੍ਰਹਮ ਤੋਂ ਵੱਖਰਾ ਨਹੀ, ਸਗੋਂ ਬ੍ਰਹਮ ਰੂਪ ਹੀ ਹੋ ਜਾਂਦਾ ਹੈ, ਫਿਰ ਉਸ ਜੀਵ ਦੇ ਕਰਮਾਂ ਦੇ ਨਿਰਣਿਆਂ ਦੀ ਕੀਮਤ ਕੌਣ ਪਾ ਸਕਦਾ ਹੈ, ਭਾਵ ਕੋਈ ਨਹੀਂ ਪਾ ਸਕਦਾ।

## ਆਪੇ ਮੇਲੇ; ਭਰਮੁ ਚੁਕਾਏ ॥

ਜਿੰਨ੍ਹਾਂ ਦੇ ਅੰਦਰੋਂ ਸਤਿਗੁਰੂ ਸਾਹਿਬ ਜੀ ਨੇ ਭਰਮ (ਚੁਕਾਏ) ਚੁਕਾ ਦਿੱਤਾ ਹੈ, ਉਹਨਾਂ (ਆਪੇ) ਆਪਣੇ ਸਰੂਪ ਦੇ ਨਾਲ (ਮੇਲੇ) ਮੇਲ ਲਿਆ ਹੈ। ਉਹਨਾਂ ਗੁਰਮੁਖਾਂ ਅੰਦਰ ਫਿਰ ਹਉਮੈ ਨਹੀਂ ਫੁਰਦੀ ਹੈ ਕਿ ਅਸੀਂ ਆਪਣੇ ਆਪ ਨੂੰ ਮੇਲਿਆ ਹੈ, ਉਹ ਤਾਂ ਕਹਿੰਦੇ ਹਨ ਕਿ

**ਅਥਵਾ :** ਸਾਨੂੰ ਤਾਂ ਵਾਹਿਗੁਰੂ ਨੇ (ਆਪੇ) ਆਪ ਹੀ (ਮੇਲੇ) ਮੇਲ ਲਿਆ ਹੈ ਅਤੇ ਉਹ ਹੋਰਨਾਂ ਅਧਿਕਾਰੀਆਂ ਦੇ ਭਰਮਾਂ ਨੂੰ ਚੱਕ-ਚੱਕ ਕੇ ਆਪਣੇ ਸਰੂਪ ਨਾਲ ਮੇਲੀ ਜਾਂਦੇ ਹਨ।

## ਗੁਰ ਪਰਸਾਦਿ; ਪਰਮ ਪਦੁ ਪਾਏ ॥੬॥

ਜਿੰਨ੍ਹਾਂ 'ਤੇ (ਗੁਰ) ਸਤਿਗੁਰੂ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਹੁੰਦੀ ਹੈ, ਉਹ (ਪਰਮ ਪਦੁ) ਕੈਵਲ ਮੁਕਤੀ ਨੂੰ (ਪਾਏ) ਪਾਉਂਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਅਰਥ :**

**ਆਪੇ ਮੇਲੇ; ਭਰਮੁ ਚੁਕਾਏ ॥ ਗੁਰ ਪਰਸਾਦਿ; ਪਰਮ ਪਦੁ ਪਾਏ ॥੬॥**

(ਗੁਰ ਆਪੇ ਮੇਲੇ) ਜਿੰਨਾਂ ਨੂੰ ਪ੍ਰਮੇਸਰ ਨੇ ਸਤਿਗੁਰਾਂ ਨਾਲ ਆਪ ਮੇਲਿਆ ਹੈ। (ਪਰਸਾਦਿ ਭਰਮੁ ਚੁਕਾਏ) ਉਹਨਾਂ ਦਾ ਸਤਿਗੁਰੂ ਜੀ ਨੇ ਭਰਮ ਚੁੱਕ ਦਿੱਤਾ ਹੈ। (ਪਰਮ ਪਦੁ ਪਾਏ) ਜਿਸ ਕਰਕੇ ਉਹਨਾਂ ਨੂੰ ਕੈਵਲ ਮੋਖ ਪ੍ਰਾਪਤ ਹੋਇਆ ਹੈ।

## ਗੁਰ ਕੀ ਸੇਵਾ; ਸਬਦੁ ਵੀਚਾਰੁ ॥

ਜਿਹੜੀ (ਸਬਦੁ) ਸ਼ਬਦ ਦੀ ਵਾ: (ਸਬਦੁ) ਬ੍ਰਹਮ ਦੀ ਵੀਚਾਰ ਕਰਨੀ ਹੈ, ਇਹੋ ਹੀ (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਸੇਵਾ ਹੈ। ਜਿਸ ਪ੍ਰਕਾਰ, ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਅੰਦਰ ਵੀ ਇਹੀ ਸੇਵਾ ਲਾਈ ਹੈ,

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥** *(ਅੰਗ : ੩੦੫)*

**ਅਥਵਾ :** ਸਰੀਰ ਕਰਕੇ (ਗੁਰ) ਸਤਿਗੁਰੂ ਜੀ (ਕੀ) ਦੀ ਸੇਵਾ ਕਰੇ ਅਤੇ ਬਾਨੀ ਕਰਕੇ ਸ਼ਬਦ ਦੀ ਵੀਚਾਰ ਕਰੇ।

**ਅਥਵਾ :** (ਗੁਰ) ਸਤਿਗੁਰੂ ਜੀ ਦੀ ਸੇਵਾ ਕਰਨ ਨਾਲ ਸ਼ਬਦ ਪ੍ਰਾਪਤ ਹੁੰਦਾ ਹੈ, ਜਦੋਂ ਸ਼ਬਦ ਦੀ ਪ੍ਰਾਪਤੀ ਹੋ ਜਾਵੇ ਤਾਂ ਫਿਰ ਉਸ ਸ਼ਬਦ ਦੀ ਵੀਚਾਰ ਕਰੇ।

**ਹਉਮੈ ਮਾਰੇ; ਕਰਣੀ ਸਾਰੁ ॥੭॥**

ਜੋ ਸ਼ਬਦ ਦੀ ਵੀਚਾਰ ਨਾਲ ਹਉਮੈ (ਮਾਰੇ) ਮਾਰਨੀ ਹੈ, ਇਹ (ਸਾਰੁ) ਸ੍ਰੇਸ਼ਟ (ਕਰਣੀ) ਭਗਤੀ ਹੈ।

**ਅਥਵਾ :** ਜਿਹੜਾ ਦੇਹ ਦੀ ਹਉਮੈ ਨੂੰ (ਮਾਰੇ) ਮਾਰ ਲਵੇ ਉਸ ਦੀ ਕਰਣੀ (ਸਾਰੁ) ਸ੍ਰੇਸ਼ਟ ਹੈ।

**ਅਥਵਾ :** ਉਹ (ਕਰਣੀ) ਕਮਾਈ (ਸਾਰੁ) ਸ੍ਰੇਸ਼ਟ ਹੈ, ਜਿਸ ਨਾਲ (ਹਉਮੈ) ਹੰਗਤਾ (ਮਾਰੇ) ਮਰ ਜਾਵੇ।

**ਜਪ ਤਪ ਸੰਜਮ; ਪਾਠ ਪੁਰਾਣੁ ॥ ਕਹੁ ਨਾਨਕ; ਅਪਰੰਪਰ ਮਾਨੁ ॥੮॥੬॥**

ਸਤਿਗੁਰੂ ਜੀ (ਕਹੁ) ਕਹਿੰਦੇ ਹਨ ਕਿ ਜੋ (ਅਪਰੰਪਰ) ਪ੍ਰਕਿਰਤੀ ਤੋਂ ਪਰ੍ਹੇ ਵਾਹਿਗੁਰੂ ਪ੍ਰਮੇਸਰ ਹੈ, ਜਿੰਨ੍ਹਾਂ ਨੇ ਉਸ ਨੂੰ (ਮਾਨੁ) ਮੰਨ ਲਿਆ ਹੈ, ਉਹਨਾਂ ਨੇ ਸਾਰੇ ਦੇਵਤਿਆਂ ਦੇ ਮੰਤਰਾਂ ਦਾ (ਜਪ) ਜਾਪ ਵੀ ਕਰ ਲਿਆ ਹੈ, ਸਾਰੇ ਤਪ ਸਾਧਨ ਵੀ ਕਰ ਲਏ ਹਨ, (ਸੰਜਮ) ਇੰਦਰੀਆਂ ਦਾ ਦਮਨ ਵੀ ਕਰ ਲਿਆ ਹੈ ਫਿਰ (ਪਾਠ) ਵਿਆਕਾਰਣ ਅਤੇ ਅਠਾਰਾਂ ਪੁਰਾਣਾਂ ਦਾ ਪਾਠ ਵੀ ਕਰ ਲਿਆ ਹੈ।

**ਅਥਵਾ :** (ਜਪ) ਜਾਪ ਕਰਨਾ (ਤਪ) ਤਪ ਸਾਧਨਾ ਕਰਨੀਆਂ (ਸੰਜਮ) ਇੰਦਰੀਆਂ ਦਾ ਦਮਨ ਕਰਨਾ (ਪਾਠ) ਵਿਆਕਰਣ ਅਤੇ ਪੁਰਾਣਾਂ ਦਾ ਪਾਠ ਕਰਨਾ ਆਦਿਕ ਸਾਧਨਾਂ ਦਾ ਇਹੋ ਫਲ ਹੈ ਕਿ ਉਸ (ਅਪਰੰਪਰ) ਪ੍ਰਕਿਰਤੀ ਤੋਂ ਪਰ੍ਹੇ ਪ੍ਰਮੇਸਰ ਨੂੰ (ਮਾਨੁ) ਮੰਨਣਾ ਕਰੋ।

**ਅਥਵਾ :** ਹੇ ਭਾਈ! ਤੂੰ (ਸੰਜਮ) ਇੰਦਰੀਆਂ ਦਾ ਦਮਨ ਕਰਕੇ (ਤਪ) ਚਿਤ ਦੀ ਇਕਾਗਰਤਾ ਨਾਲ (ਜਪ) ਜਪਣੇ ਯੋਗ ਪ੍ਰਮੇਸਰ ਦਾ ਜਾਪ ਕਰਨਾ ਕਰ। ਫਿਰ ਇਸ ਜਾਪ ਦੁਆਰਾ ਆਪਣੇ ਅੰਦਰੋਂ (ਪੁਰਾਣੁ) ਪੁਰਾਣੇ ਦੇਹ ਅਭਿਮਾਨ ਨੂੰ (ਪਾਠ) ਪਾੜ ਕੇ ਸੁੱਟ ਦੇ ਅਤੇ ਜੋ (ਅਪਰੰਪਰ) ਪ੍ਰਕਿਰਤੀ ਤੋਂ ਪਰ੍ਹੇ ਪ੍ਰਮੇਸਰ ਹੈ, ਉਸ ਨੂੰ (ਮਾਨੁ) ਮੰਨਣਾ ਕਰ।

**ਗਉੜੀ ਮਹਲਾ ੧ ॥**

ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਸਾਹਿਬ ਜੀ! ਜਿਸ ਪ੍ਰਕਾਰ ਦਾ ਆਪ ਜੀ ਨੇ ਜੋਗੀ ਕਿਹਾ ਹੈ, ਕੀ ਉਸ ਨੂੰ ਕਾਲ ਦਾ ਭੈ ਨਹੀਂ ਹੁੰਦਾ? ਇਹ ਬੇਨਤੀ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ

**ਜੋਗੀ ਕਉ; ਕੈਸਾ ਡਰੁ ਹੋਇ ॥**

ਹੇ ਸਿੱਧੋ! ਜੇਕਰ ਕੋਈ ਐਸਾ ਜੋਗੀ ਬਣੇ ਤਾ ਉਸ ਨੂੰ ਕਿਸ ਪ੍ਰਕਾਰ ਦਾ ਡਰ ਹੋ ਸਕਦਾ ਹੈ। ਸਿੱਧ ਕਹਿਣ ਲੱਗੇ ਮਹਾਰਾਜ ਜੀ! ਕੈਸਾ ਜੋਗੀ ਬਣਨਾ ਚਾਹੀਦਾ ਹੈ, ਇਹ ਸੁਣ ਕੇ ਹਜ਼ੂਰ ਫੁਰਮਾਉਂਦੇ ਹਨ,

**ਖਿਮਾ ਗਹੀ; ਬ੍ਰਤੁ ਸੀਲ ਸੰਤੋਖੰ ॥**

ਹੇ ਸਿੱਧੋ! ਜਿਸ ਜੋਗੀ ਨੇ *ਖਿਮਾ (ਗਹੀ) ਗ੍ਰਹਿਣ ਕੀਤੀ ਹੋਵੇ **ਵਾ:** ਸਭਨਾਂ ਨੂੰ (ਗਹੀ) ਗ੍ਰਹਿਣ ਕੀਤਾ ਹੋਵੇ, ਫਿਰ ਬ੍ਰਹਮਚਰਜ ਆਦਿਕ (ਬ੍ਰਤੁ) ਵਰਤ ਤੇ (ਸੀਲ) ਨਰਮ ਸੁਭਾਅ ਰੱਖਦਾ ਹੋਵੇ ਅਤੇ (ਸੰਤੋਖੰ) ਸੰਤੋਖ ਵਿਚ ਵਰਤਣ ਵਾਲਾ ਹੋਵੇ।

---

* **ਖਿਮਾ :** ਆਪਣੇ ਤੋਂ ਸਰੀਰ ਕਰਕੇ ਮਾੜੇ ਤੇ ਆਪਣੇ ਤੋਂ ਨੀਵੇਂ ਅਹੁਦੇ ਵਾਲੇ ਦੀ ਕੀਤੀ ਬੇਅਦਬੀ ਨੂੰ ਸਹਾਰ ਲੈਣਾ ਤੇ ਉਸ ਨੂੰ ਮੁਆਫ ਕਰ ਦੇਣਾ, ਇਸ ਨੂੰ ਖਿਮਾ ਕਹਿੰਦੇ ਹਨ।

**ਅਥਵਾ :** ਜਿਹੜਾ ਜੋਗੀ ਸੀਲ ਸੁਭਾਅ ਤੇ ਸੰਤੋਖ ਦੇ ਸਹਿਤ ਹੈ ਅਤੇ ਫਿਰ ਜਿਸ ਨੇ ਖਿਮਾ ਗ੍ਰਹਿਣ ਕੀਤੀ ਹੋਈ ਹੈ, ਉਸ ਦੇ ਇਕਾਦਸ਼ੀਆਂ, ਪੁੰਨਿਆ, ਮੱਸਿਆ, ਕ੍ਰਿਸ਼ਨ ਅਸ਼ਟਮੀਆਂ ਆਦਿਕਾਂ ਦੇ ਸਾਰੇ (ਬ੍ਰਤੁ) ਵਰਤ ਰਹਿ ਗਏ ਹਨ। ਭਾਵ ਉਹ ਇੰਨ੍ਹਾਂ ਵਲੋਂ ਉਪਰਾਮਤਾ ਵਿੱਚ ਰਹਿੰਦਾ ਹੈ।

## ਰੋਗੁ ਨ ਬਿਆਪੈ; ਨਾ ਜਮ ਦੋਖੰ ॥

ਫਿਰ ਉਸ ਨੂੰ (ਰੋਗੁ) ਹੰਕਾਰ ਦਾ ਰੋਗ (ਨ) ਨਹੀਂ (ਬਿਆਪੈ) ਵਿਆਪਦਾ ਹੈ, ਲੱਗਦਾ ਹੈ, ਅਤੇ ਨਾ ਹੀ ਜਮ ਉਸ ਨੂੰ (ਦੋਖੰ) ਦੁੱਖ ਦੇ ਸਕਦੇ ਹਨ। **ਵਾ:** ਨਾ ਹੀ ਜਮ ਉਸ ਵਿਚ (ਦੋਖ) ਦੋਸ਼ ਕੱਢ ਸਕਦੇ ਹਨ। **ਵਾ:** ਨਾ ਹੀ ਜਮ ਉਸ ਨੂੰ (ਦੋਖੰ) ਦੋਸ਼ੀ ਬਣਾ ਕੇ ਨਰਕਾਂ ਵਿਚ ਪਾ ਸਕਦੇ ਹਨ।

## ਮੁਕਤ ਭਏ; ਪ੍ਰਭ ਰੂਪ ਨ ਰੇਖੰ ॥੧॥

ਉਹ ਜੋਗੀ ਤਾਂ (ਪ੍ਰਭ) ਵਾਹਿਗੁਰੂ ਪ੍ਰਮੇਸਰ ਦੇ ਉਸ ਨਿਰਗੁਣ ਸਰੂਪ ਵਿਚ ਮਿਲ ਕੇ ਮੁਕਤ (ਭਏ) ਹੋ ਗਿਆ ਹੈ, ਜਿਸ ਦਾ ਨਾ ਤਾਂ ਕੋਈ ਰੂਪ ਹੈ ਤੇ ਨਾ ਹੀ ਕੋਈ ਰੇਖ ਹੈ।

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**
**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥** *(ਅੰਗ : ੨੮੩)*

**ਅਥਵਾ :** ਉਹ (ਪ੍ਰਭ) ਵਾਹਿਗੁਰੂ ਪ੍ਰਮੇਸਰ ਵਿਚ ਮਿਲ ਕੇ ਰੂਪ ਰੇਖ ਦੇ ਹੰਕਾਰ ਤੋਂ ਰਹਿਤ ਹੋ ਕੇ ਮੁਕਤ ਹੋ ਗਿਆ ਹੈ।

## ਜੋਗੀ ਕਉ; ਕੈਸਾ ਡਰੁ ਹੋਇ ॥

ਜਿਹੜਾ ਜੋਗੀ ਇਸ ਪ੍ਰਕਾਰ ਵਾਹਿਗੁਰੂ ਵਿਚ (ਜੋਗੀ) ਜੁੜਿਆ ਹੋਇਆ ਹੈ।

**ਆਤਮ ਨੀ ਪਰਮਾਤਮ ਨੀ ਜੁੰਜਤੀ ਸਾ ਜੋਗਾ ॥** *(ਪ੍ਰਮਾਣ)*

**ਵਾ:** ਜਿਹੜਾ ਐਸਾ *ਜੋਗੀ ਬਣਿਆ ਹੈ, ਉਸ (ਕਉ) ਨੂੰ (ਕੈਸਾ) ਕਿਸ ਪ੍ਰਕਾਰ ਦਾ ਡਰ (ਹੋਇ) ਹੋ ਸਕਦਾ ਹੈ ਤੇ ਉਸ ਨੂੰ ਹੋਰ ਕੌਣ ਡਰ ਦੇਣ ਵਾਲਾ ਹੈ ਕਿਉਂਕਿ

## ਰੂਖਿ ਬਿਰਖਿ; ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥

ਉਹ ਤਾਂ (ਰੂਖਿ) ਰੁੱਖਾਂ ਵਿਚ (ਬਿਰਖਿ) ਬ੍ਰਿਛਾਂ ਵਿਚ (ਗ੍ਰਿਹਿ) ਘਰ ਵਿਚ ਤੇ (ਬਾਹਰਿ) ਬਾਹਰ ਸੰਸਾਰ ਵਿਚ (ਸੋਇ) ਉਸ ਵਾਹਿਗੁਰੂ ਨੂੰ ਹੀ ਵੇਖਦਾ ਹੈ।

ਅਥਵਾ : ਉਸ ਨੇ (ਰੂਖਿ) ਖੁਸ਼ਕ ਬ੍ਰਿਛਾਂ ਵਿਚ ਤੇ (ਬਿਰਖਿ) ਬਾਗਾਂ ਦੇ ਫਲਦਾਰ ਬ੍ਰਿਛਾਂ ਵਿਚ **ਵਾ:** (ਰੂਖਿ) ਰੁੱਖਾਂ ਦੀ ਨਿਆਈਂ ਜੜ੍ਹ ਵਿਚ ਤੇ (ਬਿਰਖਿ) ਫਲਦਾਰ ਬ੍ਰਿਛਾਂ ਦੀ ਨਿਆਈਂ ਚੇਤਨ ਵਿਚ **ਵਾ:** (ਰੂਖਿ) ਰੁੱਖੇ ਬਚਨ ਬੋਲਣ ਵਾਲਿਆਂ ਵਿਚ ਤੇ (ਬਿਰਖਿ) ਸ਼ਰਧਾ ਵਾਲੇ ਜਗਿਆਸੂਆਂ ਵਿਚ ਅਤੇ (ਗ੍ਰਿਹਿ) ਅੰਤਰਮੁਖ ਬਿਰਤੀ ਵਾਲਿਆਂ ਵਿਚ ਤੇ (ਬਾਹਰਿ) ਬਾਹਰਮੁਖੀ ਬਿਰਤੀ ਵਾਲਿਆਂ ਵਿਚ (ਸੋਇ) ਉਹੀ ਵਾਹਿਗੁਰੂ ਨਿਸ਼ਚੇ ਕੀਤਾ ਹੈ।

## ਨਿਰਭਉ ਜੋਗੀ; ਨਿਰੰਜਨੁ ਧਿਆਵੈ ॥

ਜਿਹੜਾ ਜੋਗੀ (ਨਿਰੰਜਨੁ) ਵਾਹਿਗੁਰੂ ਪ੍ਰਮੇਸਰ ਨੂੰ (ਧਿਆਵੈ) ਧਿਆਉਂਦਾ ਹੈ ਉਹ ਜੋਗੀ (ਨਿਰਭਉ) ਭੈ ਤੋਂ ਰਹਿਤ ਹੋ ਜਾਂਦਾ ਹੈ ਭਾਵ ਉਸ ਨੂੰ ਕਿਸੇ ਪ੍ਰਕਾਰ ਦਾ ਵੀ ਸੰਸਾਰ ਦਾ ਡਰ ਨਹੀਂ ਰਹਿੰਦਾ।

---

* ਜੀਵ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਦਾ ਨਾ 'ਜੋਗ' ਹੈ।

## ਅਨਦਿਨੁ ਜਾਗੈ; ਸਚਿ ਲਿਵ ਲਾਵੈ ॥

ਫਿਰ ਜੋ ਜੋਗੀ ਸੱਚ ਵਿਚ ਲਿਵ (ਲਾਵੈ) ਲਾ ਲੈਂਦਾ ਹੈ, ਉਸ ਦਾ ਮਨ (ਅਨਦਿਨੁ) ਰਾਤ-ਦਿਨ ਗਿਆਨ ਵਿਚ (ਜਾਗੈ) ਜਾਗ ਪੈਂਦਾ ਹੈ।

**ਅਥਵਾ :** ਜੋ (ਸਚਿ) ਸੱਚੇ ਵਿਚ ਲਿਵ (ਲਾਵੈ) ਲਾਉਂਦਾ ਹੈ, ਉਹ (ਅਨਦਿਨੁ) ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਵਿਚ (ਜਾਗੈ) ਜਾਗ ਪੈਂਦਾ ਹੈ।

## ਸੋ ਜੋਗੀ; ਮੇਰੈ ਮਨਿ ਭਾਵੈ ॥੨॥

ਹੇ ਸਿੱਧੋ ! ਜਿਹੜਾ ਇਸ ਪ੍ਰਕਾਰ ਜੋਗੀ ਬਣਿਆ ਹੈ, (ਸੋ) ਉਹ ਜੋਗੀ (ਮੇਰੈ) ਸਾਡੇ ਮਨ ਨੂੰ (ਭਾਵੈ) ਭਾਉਂਦਾ ਹੈ। ਕੰਨਾਂ ਨੂੰ ਪਾੜ ਕੇ ਮੁੰਦਰਾਂ ਪਾਉਣ ਦਾ ਨਾਮ ਜੋਗੀ ਨਹੀਂ ਹੈ।

## ਕਾਲੁ ਜਾਲੁ; ਬ੍ਰਹਮ ਅਗਨੀ ਜਾਰੇ ॥

ਹੇ ਸਿੱਧੋ ! ਜੋ ਬ੍ਰਹਮ ਅਭਿਆਸ ਰੂਪ ਅਗਨੀ ਨਾਲ ਭਾਵ ਵਾਹਿਗੁਰੂ ਸਿਮਰਨ ਦਾ ਅਭਿਆਸ ਕਰਕੇ ਕਾਲ ਦੇ ਜਾਲ ਨੂੰ (ਜਾਰੇ) ਸਾੜ ਦੇਵੇ।

## ਜਰਾ ਮਰਣ ਗਤੁ; ਗਰਬੁ ਨਿਵਾਰੇ ॥

ਅਤੇ (ਗਰਬੁ) ਹੰਕਾਰ ਨੂੰ (ਨਿਵਾਰੇ) ਨਵਿਰਤ ਕਰ ਲਵੇ, ਮੇਟ ਲਵੇ ਉਸ ਦਾ (ਜਰਾ) ਬੁਢੇਪੇ ਦਾ ਦੁੱਖ (ਮਰਣ) ਜੰਮਣ-ਮਰਨ ਦਾ ਦੁੱਖ (ਗਤੁ) ਨਾਸ਼ ਹੋ ਜਾਂਦਾ ਹੈ। **ਵਾ:** (ਜਰਾ) ਬੁਢੇਪਾ ਤੇ (ਮਰਣ) ਮੌਤ ਦੋਵੇਂ (ਗਤੁ) ਨਾਸ਼ ਹੋ ਜਾਂਦੀ ਹੈ।

## ਆਪਿ ਤਰੈ; ਪਿਤਰੀ ਨਿਸਤਾਰੇ ॥੩॥

ਉਹ ਪੁਰਖ ਆਪ ਵੀ ਸੰਸਾਰ ਸਮੁੰਦਰ ਤੋਂ (ਤਰੈ) ਤਰ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ ਅਤੇ ਆਪਣੇ (ਪਿਤਰੀ) ਪਿਤਰਾਂ ਨੂੰ ਵੀ ਸੰਸਾਰ ਸਮੁੰਦਰ ਤੋਂ (ਨਿਸਤਾਰੇ) ਤਾਰ ਲੈਂਦਾ ਹੈ ਭਾਵ ਉਹਨਾਂ ਦੀ ਵੀ ਕਲਿਆਣ ਕਰ ਦਿੰਦਾ ਹੈ।

**ਪ੍ਰਸ਼ਨ :** ਮਹਾਰਾਜ ਜੋਗੀ ਕੌਣ ਹੁੰਦਾ ਹੈ?

## ਸਤਿਗੁਰੁ ਸੇਵੇ; ਸੋ ਜੋਗੀ ਹੋਇ ॥

**ਉੱਤਰ :** ਹੇ ਸਿੱਧੋ ! ਜਿਹੜਾ ਸਤਿਗੁਰਾਂ ਦਾ (ਸੇਵੇ) ਸੇਵਨ ਕਰੇ, (ਸੋ) ਉਹੀ (ਜੋਗੀ) ਜੁੜਿਆ ਹੋਇਆ ਜੋਗੀ (ਹੋਇ) ਹੋ ਸਕਦਾ ਹੈ।

## ਭੈ ਰਚਿ ਰਹੈ; ਸੁ ਨਿਰਭਉ ਹੋਇ ॥

ਜਿਹੜਾ ਪ੍ਰਮੇਸਰ ਨੂੰ ਹਰ ਵਕਤ ਅੰਗ-ਸੰਗ ਜਾਣ ਕੇ ਕੋਈ ਕੁਕਰਮ ਨਹੀਂ ਕਰਦਾ ਅਤੇ ਹਮੇਸ਼ਾਂ ਪ੍ਰਮੇਸਰ ਦੇ ਭੈ ਵਿਚ (ਰਚਿ) ਰਚਿਆ (ਰਹੈ) ਰਹਿੰਦਾ ਹੈ, (ਸੁ) ਉਹ ਨਿਰਭਉ ਸਰੂਪ ਪ੍ਰਮੇਸਰ ਨੂੰ ਪਾ ਕੇ (ਨਿਰਭਉ) ਭੈ ਤੋਂ ਰਹਿਤ (ਹੋਇ) ਹੋ ਜਾਂਦਾ ਹੈ। ਪਰ ਜਿਹੜਾ ਪੁਰਖ ਪ੍ਰਮੇਸਰ ਦਾ ਭੈ ਨਹੀਂ ਰੱਖਦਾ ਅਤੇ ਖੁੱਲ੍ਹਾ ਹੋ ਕੇ ਰਿਹਾਅ ਪਸ਼ੂਆਂ ਦੀ ਨਿਆਈਂ ਵਿਚਰਦਾ ਹੈ, ਉਹ ਨਿਰਭੈ ਨਹੀਂ ਹੋ ਸਕਦਾ।

## ਜੈਸਾ ਸੇਵੈ; ਤੈਸੋ ਹੋਇ ॥੪॥

(ਜੈਸਾ) ਜਿਸ ਪ੍ਰਕਾਰ ਦਾ ਕੋਈ (ਸੇਵੈ) ਸੇਵਕ ਸੇਵਾ ਕਰੇਗਾ, (ਤੈਸੋ) ਤਿਵੇਂ ਦਾ ਹੀ ਉਸ ਨੂੰ ਫਲ ਪ੍ਰਾਪਤ (ਹੋਇ) ਹੋਵੇਗਾ। ਭਾਵ ਜੋ ਪੱਥਰ ਦੀ ਪੂਜਾ ਕਰੇਗਾ, ਉਹ ਪੱਥਰ ਹੀ ਬਣੇਗਾ, ਜੋ ਮਨੁੱਖਾਂ ਦੀ ਸੇਵਾ ਕਰੇਗਾ ਉਹ ਮਨੁੱਖ ਹੀ ਬਣੇਗਾ ਅਤੇ ਇਸੇ ਪ੍ਰਕਾਰ ਜੋ ਪੁਰਖ ਦੇਵੀ ਦੀ ਪੂਜਾ ਕਰਦੇ ਹਨ, ਉਹ ਇਸਤਰੀ ਰੂਪ ਹੋ ਕੇ ਸੰਸਾਰ ਵਿਚ ਜਨਮ ਲਵੇਗਾ।

**ਮਹਾ ਮਾਈ ਕੀ ਪੂਜਾ ਕਰੈ ॥ ਨਰ ਸੈ ਨਾਰਿ ਹੋਇ ਅਉਤਰੈ ॥** (ਅੰਗ : ੮੭੪)

ਪਰ ਜਿਹੜਾ ਇਸ ਨਿਸ਼ਚੇ ਨਾਲ ਸਤਿਗੁਰਾਂ ਦੀ ਸੇਵਾ ਕਰੇਗਾ ਕਿ "**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ**" ਉਹ ਪ੍ਰਮੇਸਰ ਦਾ ਹੀ ਰੂਪ ਹੋ ਜਾਵੇਗਾ।

**ਅਥਵਾ :** ਜੈਸੇ ਅਕਾਲ ਪੁਰਖ ਦੇ ਸਰੂਪ ਦਾ ਜੋਗੀ (ਸੇਵੈ) ਸੇਵਨ ਕਰਦਾ ਹੈ, ਉਹ (ਤੈਸੋ) ਤੈਸੇ ਹੀ ਸਰੂਪ ਵਾਲਾ (ਹੋਇ) ਹੋ ਜਾਂਦਾ ਹੈ।

### ਅੰਗ:੨੨੪

## ਨਰ ਨਿਹਕੇਵਲ; ਨਿਰਭਉ ਨਾਉ ॥

ਉਹ ਪ੍ਰਮੇਸਰ (ਨਰ) ਨਿਅੰਤਾ ਹੈ, (ਨਿਹਕੇਵਲ) ਸ਼ੁੱਧ ਸਰੂਪ ਹੈ ਅਤੇ ਉਸ ਦਾ (ਨਾਉ) ਨਾਮ (ਨਿਰਭਉ) ਭੈ ਤੋਂ ਰਹਿਤ ਕਰਨ ਵਾਲਾ ਹੈ।

**ਅਥਵਾ :** ਹੇ (ਨਰ) ਪੁਰਖ ! ਜੋ ਨਿਰਭਉ ਪ੍ਰਮੇਸਰ ਦਾ (ਨਾਉ) ਨਾਮ ਜਪਦਾ ਹੈ, ਉਹ (ਨਿਹਕੇਵਲ) ਸ਼ੁੱਧ ਹੋ ਜਾਂਦਾ ਹੈ।

**ਅਥਵਾ :** ਹੇ (ਨਰ) ਪੁਰਖ ! ਜੋ (ਨਿਹਕੇਵਲ) ਸ਼ੁੱਧ ਸਰੂਪ ਪ੍ਰਮੇਸਰ ਦਾ (ਨਾਉ) ਨਾਮ ਜਪਦਾ ਹੈ, ਉਹ ਨਿਰਭਉ ਹੋ ਜਾਂਦਾ ਹੈ।

## ਅਨਾਥਹ, ਨਾਥ ਕਰੇ; ਬਲਿ ਜਾਉ ॥

ਹੇ ਸਿੱਧੋ ! ਉਸ ਪ੍ਰਮੇਸਰ ਤੋਂ (ਬਲਿ) ਬਲਿਹਾਰ, ਕੁਰਬਾਨ (ਜਾਉ) ਜਾਈਏ, ਜਿਹੜਾ (ਅਨਾਥਹ) ਅਨਾਥਾਂ ਨੂੰ, ਯਤੀਮਾਂ ਨੂੰ (ਨਾਥ) ਸਰਬ ਕਾ ਮਾਲਕ (ਕਰੇ) ਕਰ ਦਿੰਦਾ ਹੈ।

## ਪੁਨਰਪਿ ਜਨਮੁ ਨਾਹੀ; ਗੁਣ ਗਾਉ ॥੫॥

ਹੇ ਪਿਆਰਿਓ ! ਜੇਕਰ ਤੁਸੀਂ ਵਾਹਿਗੁਰੂ ਦੇ ਗੁਣਾਂ ਨੂੰ (ਗਾਉ) ਗਾਉਗੇ ਤਾਂ ਤੁਹਾਡਾ (ਪੁਨਰ) ਫੇਰ (ਅਪੀ) ਨਿਸ਼ਚੇ ਕਰਕੇ ਜਨਮ (ਨਾਹੀ) ਨਹੀਂ ਹੋਵੇਗਾ ਭਾਵ ਤੁਸੀਂ ਮੁਕਤ ਹੋ ਜਾਵੋਗੇ।

**ਏਕਹਿ ਆਵਨੁ ਫਿਰਿ ਜੋਨਿ ਨ ਆਇਆ ॥** (ਅੰਗ : ੨੫੨)

**ਪ੍ਰਸ਼ਨ :** ਮਹਾਰਾਜ ਜੀ ! ਫਿਰ ਉਸ ਜੋਗੀ ਨੂੰ ਹੋਰ ਕੀ ਕਰਨਾ ਚਾਹੀਦਾ ਹੈ?

## ਅੰਤਰਿ ਬਾਹਰਿ; ਏਕੋ ਜਾਣੈ ॥

**ਉੱਤਰ :** ਹੇ ਸਿੱਧੋ ! ਉਹ ਹਿਰਦੇ ਦੇ (ਅੰਤਰਿ) ਅੰਦਰ ਵੀ ਤੇ (ਬਾਹਰਿ) ਸੰਸਾਰ ਵਿਚ (ਏਕੋ) ਇੱਕ ਪ੍ਰਮੇਸਰ ਨੂੰ (ਜਾਣੈ) ਜਾਣਨਾ ਕਰੇ।

## ਗੁਰ ਕੈ ਸਬਦੇ; ਆਪੁ ਪਛਾਣੈ ॥

ਅਤੇ ਸਤਿਗੁਰਾਂ (ਕੈ) ਦੇ (ਸਬਦੇ) ਸਬਦ ਦੁਆਰਾ (ਆਪੁ) ਆਪਣਾ-ਆਪ ਰੂਪ (ਪਛਾਣੈ) ਪਛਾਨਣਾ ਕਰੇ। ਜਿਹੜਾਂ ਸਾਰਿਆਂ ਦੇ ਅੰਦਰ ਤੇ ਬਾਹਰ ਵੀ ਹੈ।

## ਸਾਚੈ ਸਬਦਿ; ਦਰਿ ਨੀਸਾਣੈ ॥੬॥

ਫਿਰ ਉਹ ਜੋਗੀ (ਸਾਚੈ) ਸੱਚੇ ਸਤਿਗੁਰਾਂ ਦੇ ਸ਼ਬਦ ਦੀ (ਨੀਸਾਣੈ) ਨਿਸ਼ਾਨੀ ਕਰਕੇ (ਦਰਿ) ਵਾਹਿਗੁਰੂ ਦੀ ਦਰਗਾਹ ਵਿਚ ਪਰਵਾਨ ਹੋਵੇਗਾ।

**ਅਥਵਾ :** (ਸਾਚੈ) ਸੱਚੇ ਸਤਿਗੁਰਾਂ ਦੇ ਸਬਦ ਕਰਕੇ (ਦਰਿ) ਗਿਆਨ ਨੂੰ (ਨੀਸਾਣੈ) ਪ੍ਰਗਟ ਕਰ ਲਈਦਾ ਹੈ।

**ਅਥਵਾ :** ਸੱਚੇ ਸਤਿਗੁਰਾਂ ਦੇ ਸ਼ਬਦ ਕਰਕੇ ਪ੍ਰਮੇਸਰ (ਦਰਿ) ਦੇ ਅੰਦਰੋਂ ਹੀ (ਨੀਸਾਣੈ) ਪ੍ਰਗਟ ਹੋ ਜਾਂਦਾ ਹੈ।

## ਸਬਦਿ ਮਰੈ; ਤਿਸੁ ਨਿਜ ਘਰਿ ਵਾਸਾ ॥

ਜੋ ਜੋਗੀ ਗੁਰਾਂ ਦੇ ਸਬਦ ਦੁਆਰਾ ਜੀਵਤ ਭਾਵ ਤੋਂ (ਮਰੈ) ਮਰ ਜਾਂਦਾ ਹੈ **ਵਾ:** ਵਿਕਾਰਾਂ ਵੱਲੋਂ (ਮਰੈ) ਮਰ ਜਾਂਦਾ ਹੈ ਭਾਵ ਵਿਕਾਰਾਂ ਨੂੰ ਤਿਆਗ ਦਿੰਦਾ ਹੈ (ਤਿਸੁ) ਉਸਦਾ (ਨਿਜ ਘਰਿ) ਸਰੂਪ ਰੂਪ ਘਰ ਵਿਚ ਵਾਸਾ ਹੋ ਜਾਂਦਾ ਹੈ।

## ਆਵੈ ਨ ਜਾਵੈ; ਚੂਕੈ ਆਸਾ ॥

ਜਿਸ ਜੋਗੀ ਦੀ ਦੁਨੀਆਂ ਦੀ ਆਸਾ (ਚੂਕੈ) ਚੁੱਕੀ ਜਾਂਦੀ ਹੈ ਭਾਵ ਜੋ ਦੁਨੀਆਂ ਦੀ ਆਸਾ ਵੱਲੋਂ ਨਿਰਾਸ਼ ਹੋ ਜਾਂਦਾ ਹੈ, ਉਹ ਫਿਰ ਜਨਮ ਧਾਰ ਕੇ (ਆਵੈ ਨ) ਨਹੀਂ ਆਉਂਦਾ ਅਤੇ ਨਾ ਹੀ ਮਰ ਕੇ (ਜਾਵੈ) ਜਾਂਦਾ ਹੈ ਭਾਵ ਉਹ ਮੁਕਤ ਹੋ ਜਾਂਦਾ ਹੈ।

## ਗੁਰ ਕੈ ਸਬਦਿ; ਕਮਲੁ ਪਰਗਾਸਾ ॥੭॥

ਅਤੇ ਫਿਰ ਉਸਦਾ ਹਿਰਦਾ ਕਮਲ ਵੀ (ਗੁਰ) ਸਤਿਗੁਰਾਂ (ਕੈ) ਦੇ ਸ਼ਬਦ ਕਰਕੇ (ਪਰਗਾਸਾ) ਖਿੜ ਆਉਂਦਾ ਹੈ।

## ਜੋ ਦੀਸੈ; ਸੋ ਆਸ ਨਿਰਾਸਾ ॥

ਜੋ ਕੁਝ ਵੀ (ਦੀਸੈ) ਦਿਸ ਰਿਹਾ ਹੈ, (ਸੋ) ਉਹ ਉਸ ਦੀ (ਆਸ) ਆਸਾ ਵੱਲੋਂ (ਨਿਰਾਸਾ) ਨਿਰਾਸ਼ ਹੀ ਰਹੇ।

**ਅਥਵਾ :** ਜੋ (ਦੀਸੈ) ਦਿਸਦੇ ਸੰਸਾਰ ਦੀ (ਆਸ) ਆਸਾ ਵਿਚ ਲੱਗਿਆ ਹੈ (ਸੋ) ਉਹ ਨਿਰਾਸਾ ਹੀ ਰਿਹਾ ਹੈ।

## ਕਾਮ ਕ੍ਰੋਧ; ਬਿਖੁ ਭੂਖ ਪਿਆਸਾ ॥

ਅਤੇ ਕਾਮ ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਵੱਲੋਂ (ਭੂਖ) ਭੁੱਖਾਂ ਤੇ ਪਿਆਸਾ ਹੀ ਰਹੇ ਭਾਵ ਇਹਨਾਂ ਵਿਸ਼ਿਆਂ ਨੂੰ ਭੋਗਣ ਵਿਚ ਹੀ ਨਾ ਲੱਗਾ ਰਹੇ, ਇਹਨਾਂ ਤੋਂ ਸੁਤੰਤਰ ਹੋ ਕੇ ਰਹੇ।

**ਅਥਵਾ :** ਜਿਸ ਨੂੰ ਹਰ ਵਕਤ ਕਾਮ ਕਰੋਧ ਆਦਿਕ (ਬਿਖੁ) ਵਿਸ਼ਿਆਂ ਦੀ (ਭੂਖ) ਭੁੱਖ ਤੇ ਪਿਆਸ ਲੱਗੀ ਰਹਿੰਦੀ ਹੈ, ਉਸ ਦੀ ਕਦੇ ਵੀ ਤ੍ਰਿਪਤੀ ਨਹੀਂ ਹੁੰਦੀ।

**ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥** *(ਅੰਗ : ੧੯੯)*

ਭਾਵ ਜਿੰਨ੍ਹਾਂ-ਜਿੰਨ੍ਹਾਂ ਨੇ ਵਿਸ਼ਿਆਂ ਰੂਪ ਠੱਗ ਬੂਟੀ ਖਾਧੀ ਹੈ, ਉਹਨਾਂ ਦੀ ਤ੍ਰਿਸ਼ਨਾ ਕਦੇ ਵੀ ਨਵਿਰਤ ਨਹੀਂ ਹੁੰਦੀ।

**ਅਥਵਾ :** ਜਿਹੜਾ ਕਾਮ, ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਵਿਚ ਲੱਗਾ ਹੋਇਆ ਹੈ ਉਹ ਸਦਾ ਹੀ ਆਸਾ ਰੂਪ ਭੁੱਖ ਵਿਚ (ਭੂਖ) ਭੁੱਖਾ ਅਤੇ ਤ੍ਰਿਸ਼ਨਾ ਰੂਪ ਤ੍ਰੇਹ ਵਿਚ (ਪਿਆਸਾ) ਤਿਹਾਇਆ ਹੀ ਰਹਿੰਦਾ ਹੈ।

**ਅਥਵਾ :** ਜੋ ਕਾਮ ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਨੂੰ ਭੋਗਦਾ ਹੈ, ਉਸਨੂੰ ਕਾਮ ਆਦਿਕਾਂ ਦੀ ਅੱਗੇ ਤੋਂ ਅੱਗੇ ਭੁੱਖ ਤੇ ਪਿਆਸ ਲੱਗੀ ਰਹਿੰਦੀ ਹੈ।

**ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥** (ਅੰਗ : ੧੬੭)

**ਅਥਵਾ :** ਜੋ ਕਾਮ ਕ੍ਰੋਧ ਆਦਿਕ ਵਿਸ਼ਿਆਂ ਦੇ ਭੋਗਣ ਦੀ (ਭੂਖ) ਭੁੱਖ ਤੇ (ਪਿਆਸਾ) ਪਿਆਸ ਹੈ ਇਸਨੂੰ (ਬਿਖੁ) ਵਿਹੁ ਰੂਪ ਜਾਣ ਕੇ ਨਵਿਰਤ ਕਰੇ।

**ਅਥਵਾ :** ਜਿਨ੍ਹਾਂ ਨੂੰ ਕਾਮ, ਕ੍ਰੋਧ ਆਦਿਕ (ਬਿਖੁ) ਵਿਸ਼ਿਆਂ ਦੀ (ਭੂਖ) ਭੁੱਖ ਤੇ (ਪਿਆਸਾ) ਪਿਆਸ ਲੱਗੀ ਰਹਿੰਦੀ ਹੈ ਉਹਨਾਂ ਦਾ ਕਾਲ ਭੁੱਖਾ ਤੇ ਤਿਹਾਇਆ ਹੈ।

**ਅਥਵਾ :** ਜਿਨ੍ਹਾਂ ਨੇ ਕਾਮ, ਕ੍ਰੋਧ ਆਦਿਕਾਂ ਨੂੰ (ਬਿਖੁ) ਵਿਹੁ ਰੂਪ ਜਾਣਿਆ ਹੈ ਉਹਨਾਂ ਨੂੰ ਕੇਵਲ ਪ੍ਰਮੇਸਰ ਨੂੰ ਮਿਲਣ ਦੀ (ਭੂਖ) ਭੁੱਖ ਤੇ (ਪਿਆਸਾ) ਪਿਆਸ ਹੈ।

## ਨਾਨਕ; ਬਿਰਲੇ ਮਿਲਹਿ ਉਦਾਸਾ ॥੮॥੭॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ (ਬਿਰਲੇ) ਵਿਰਲੇ ਹਨ ਜੋ ਵਿਸ਼ਿਆਂ ਵੱਲੋਂ (ਉਦਾਸਾ) ਉਦਾਸ ਹੋ ਕੇ ਸਤਸੰਗ ਦੁਆਰਾ ਵਾਹਿਗੁਰੂ ਦੇ ਸਰੂਪ ਵਿਚ (ਮਿਲਹਿ) ਮਿਲਦੇ ਹਨ।

## ਗਉੜੀ ਮਹਲਾ ੧ ॥

ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ! ਆਪ ਕਿਰਪਾ ਕਰਕੇ ਸੇਵਕ ਦੇ ਲੱਛਣ ਦੱਸੋ, ਤਾਂ ਗੁਰੂ ਸਾਹਿਬ ਜੀ ਫਰਮਾਉਂਦੇ ਹਨ,

## ਐਸੋ ਦਾਸੁ ਮਿਲੈ; ਸੁਖੁ ਹੋਈ ॥

ਜੇਕਰ ਕੋਈ (ਐਸੋ) ਇਹੋ ਜਿਹੇ (ਦਾਸੁ) ਸੇਵਕ ਬਣ ਕੇ ਪ੍ਰਮੇਸਰ ਨਾਲ (ਮਿਲੈ) ਮਿਲਣਾ ਕਰੇ ਤਾਂ ਉਸ ਨੂੰ ਸੁੱਖ ਦੀ ਪ੍ਰਾਪਤੀ (ਹੋਈ) ਹੁੰਦੀ ਹੈ।

**ਅਥਵਾ :** (ਐਸੋ) ਇਹੋ ਜਿਹੇ (ਦਾਸੁ) ਸੇਵਕ ਪ੍ਰਮੇਸਰ ਨਾਲ (ਮਿਲੈ) ਮਿਲ ਜਾਂਦਾ ਹੈ ਅਤੇ ਉਸ ਨੂੰ (ਸੁਖੁ) ਸੁੱਖ ਸਰੂਪ ਦੀ ਪ੍ਰਾਪਤੀ (ਹੋਈ) ਹੋ ਜਾਂਦੀ ਹੈ।

## ਦੁਖੁ ਵਿਸਰੈ; ਪਾਵੈ ਸਚੁ ਸੋਈ ॥੧॥

ਫਿਰ ਉਹਨਾਂ ਦੇ (ਦੁਖੁ) ਜੰਮਣ-ਮਰਣ ਦੇ ਸਾਰੇ ਦੁੱਖਾਂ ਦਾ (ਵਿਸਰੈ) ਅਭਾਵ ਹੋ ਜਾਂਦਾ ਹੈ **ਵਾ:** ਉਹਨਾਂ ਦੇ ਸੰਸਾਰਿਕ ਦੁੱਖ ਦੀ ਸੰਸਾਰ ਰੂਪ *ਦੁਖ ਦੀ (ਵਿਸਰੈ) ਨਿਵਿਰਤੀ ਹੋ ਜਾਂਦੀ ਹੈ ਅਤੇ ਉਹ ਪਰਮਾਨੰਦ ਦੀ ਪ੍ਰਾਪਤੀ ਰੂਪ (ਸਚੁ) ਸੱਚੇ ਨੂੰ (ਪਾਵੈ) ਪਾ ਲੈਂਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਕਿਹੋ ਜਿਹਾ ਸੇਵਕ?

## ਦਰਸਨੁ ਦੇਖਿ; ਭਈ ਮਤਿ ਪੂਰੀ ॥

**ਉੱਤਰ :** ਹੇ ਸਿੱਧੋ! ਜਿਨ੍ਹਾਂ ਸੇਵਕਾਂ ਨੂੰ ਸਤਿਗੁਰੂ ਸਾਹਿਬ ਜੀ ਦਾ ਦਰਸ਼ਨ (ਦੇਖਿ) ਦੇਖ ਕੇ (ਪੂਰੀ) ਪੂਰਨ ਮੱਤ ਪ੍ਰਾਪਤ (ਭਈ) ਹੋ ਗਈ ਹੈ ਭਾਵ ਵਿਸ਼ੇ-ਵਿਸ਼ੈਣੀ ਬੁੱਧੀ ਮਿਟ ਕੇ, ਆਤਮ-ਵਿਸ਼ੈਣੀ ਬੁੱਧੀ ਪ੍ਰਾਪਤ ਹੋਈ ਹੈ। ਜਿਸ

---

* ਵਿਅਸਟੀ ਸਮਸਟੀ ਭੇਦ ਤੋਂ ਦੋ ਅਰਥ ਸਮਝਣੇ। ਸਮਸਟੀ ਤੌਰ ਤੇ ਸਾਰਾ ਸੰਸਾਰ ਹੀ ਦੁੱਖ ਰੂਪ ਹੈ ਅਤੇ ਵਿਅਸਟੀ ਤੌਰ ਤੇ ਇਸ ਸੰਸਾਰ ਵਿਚ ਜੀਵ ਨੂੰ ਜੋ ਦੁੱਖ ਮਿਲਦੇ ਹਨ। ਉਹਨਾਂ ਦੀ ਨਿਵਿਰਤੀ ਹੋ ਗਈ ਹੈ।

ਪ੍ਰਕਾਰ ਪੀਰ ਬੁੱਧੂ ਸ਼ਾਹ ਦੀ ਸੁਰਤ ਬਿਨਾਂ ਬੋਲਣ ਤੋਂ, ਕੇਵਲ ਸਤਿਗੁਰਾਂ ਦੇ ਦਰਸ਼ਨ ਦੇਖਣ ਨਾਲ ਹੀ ਜੁੜ ਗਈ ਸੀ।

**ਅਠਸਠਿ ਮਜਨੁ; ਚਰਨਹ ਧੂਰੀ ॥੧॥ ਰਹਾਉ ॥**

ਅਤੇ ਫਿਰ ਜਿੰਨ੍ਹਾਂ ਨੂੰ ਸਤਿਗੁਰਾਂ ਦੇ (ਚਰਨਹ) ਚਰਨਾਂ ਦੀ (ਧੂਰੀ) ਧੂੜ ਵਿਚੋਂ ਹੀ (ਅਠਸਠਿ) ਅਠਾਹਠ ਤੀਰਥਾਂ ਦੇ (ਮਜਨੁ) ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋਇਆ ਹੈ।

**ਅਥਵਾ :** ਉਹਨਾਂ ਤੱਤ-ਬੇਤਿਆਂ ਦੇ (ਚਰਨਹ) ਚਰਨਾਂ ਦੀ (ਧੂਰੀ) ਧੂੜ ਹੀ (ਅਠਸਠਿ) ਅਠਾਹਠ ਤੀਰਥਾਂ ਦੇ (ਮਜਨੁ) ਪੁਰਬਾਂ ਦਾ ਇਸ਼ਨਾਨ ਹੈ।

ਭਾਵ ਉਸ ਦੇ ਚਰਨਾਂ ਦੀ ਧੂੜ ਅਠਾਹਠ ਤੀਰਥਾਂ ਦੇ ਇਸ਼ਨਾਨ ਜਿਤਨੀ ਫਲਦਾਇਕ ਹੈ।

**ਪ੍ਰਸ਼ਨ :** ਮਹਾਰਾਜ ! ਕਿਰਪਾ ਕਰਕੇ ਉਸ ਸੇਵਕ ਦੇ ਲੱਛਣ ਦੱਸਣਾ ਕਰੋ?

**ਨੇਤ੍ਰ ਸੰਤੋਖੇ; ਏਕ ਲਿਵ ਤਾਰਾ ॥**

**ਉੱਤਰ :** ਉਹਨਾਂ ਸੇਵਕਾਂ ਦੇ ਨੇਤਰ ਬੜੇ (ਸੰਤੋਖੇ) ਸੰਤੋਖ ਦੇ ਸਹਿਤ **ਵਾ:** ਸੰਤੁਸ਼ਟ ਹੋ ਗੇ ਹਨ ਕਿਉਂਕਿ ਉਹਨਾਂ ਦੇ ਨੇਤਰਾਂ ਦੀਆਂ ਧੀਰੀਆਂ ਦੀ ਲਿਵ (ਤਾਰਾ) ਤੇਲ ਦੀ ਧਾਰਾ ਵਤ ਭਾਵ ਖਿੰਡਣ ਤੋਂ ਰਹਿਤ (ਏਕ) ਇਕ ਪ੍ਰਮੇਸਰ ਵਿਚ ਲੱਗ ਗਈ ਹੈ।

**ਜਿਹਵਾ ਸੂਚੀ; ਹਰਿ ਰਸ ਸਾਰਾ ॥੨॥**

ਉਹਨਾਂ ਦੀ (ਜਿਹਵਾ) ਜਬਾਨ ਵੀ (ਸੂਚੀ) ਪਵਿੱਤਰ ਹੋ ਗਈ ਹੈ ਕਿਉਂਕਿ ਉਹ ਜਬਾਨ ਕਰਕੇ ਨਾ ਤਾਂ ਝੂਠ ਬੋਲਦੇ ਹਨ ਤੇ ਨਾ ਹੀ ਮੰਦੀਆਂ ਚੀਜਾਂ ਖਾਂਦੇ ਹਨ ਅਤੇ ਫਿਰ ਉਹਨਾਂ ਨੇ (ਹਰਿ) ਹਰੀ ਦਾ (ਸਾਰਾ) ਪੂਰਾ ਰਸ ਗ੍ਰਹਿਣ ਕੀਤਾ ਹੈ।

**ਅਥਵਾ :** ਜਿੰਨ੍ਹਾਂ ਸੇਵਕਾਂ ਨੇ (ਹਰਿ) ਹਰੀ ਦਾ (ਸਾਰਾ) ਸਾਰ ਭਾਵ ਸ੍ਰੇਸਟ ਰਸ **ਵਾ:** ਅਸਲੀ ਰਸ ਪ੍ਰਾਪਤ ਕੀਤਾ ਹੈ, ਉਹਨਾਂ ਦੀ (ਜਿਹਵਾ) ਜਬਾਨ (ਸੂਚੀ) ਸੁੱਚੀ ਹੈ ਅਤੇ ਉਹਨਾਂ ਦੇ ਮੁਖ ਵਿੱਚੋਂ ਵੀ ਸੱਚੇ ਬਚਨ ਨਿਕਲਦੇ ਹਨ।

**ਸਚੁ ਕਰਣੀ; ਅਭ ਅੰਤਰਿ ਸੇਵਾ ॥**

ਉਹਨਾਂ ਸੇਵਕਾਂ ਦੀ (ਸਚੁ) ਸੱਚੀ (ਕਰਣੀ) ਭਗਤੀ ਹੈ ਕਿਉਂਕਿ ਉਹ (ਅਭ) ਹਿਰਦੇ (ਅੰਤਰਿ) ਅੰਦਰ ਵੀ ਇਕ ਪ੍ਰਮੇਸਰ ਦਾ ਹੀ (ਸੇਵਾ) ਸੇਵਨ ਕਰਦੇ ਹਨ।

**ਅਥਵਾ :** ਜੋ (ਅਭ) ਹਿਰਦੇ (ਅੰਤਰਿ) ਅੰਦਰ ਇਕ ਪ੍ਰਮੇਸਰ ਦਾ (ਸੇਵਾ) ਸੇਵਨ ਕਰਨਾ ਹੈ, ਇਹ (ਸਚੁ) ਸੱਚੀ ਭਗਤੀ ਹੈ।

**ਮਨੁ ਤ੍ਰਿਪਤਾਸਿਆ; ਅਲਖ ਅਭੇਵਾ ॥੩॥**

ਜੋ ਅਸ਼ੁੱਧ ਮਨ ਕਰਕੇ (ਅਲਖ) ਲਖਿਆ ਨਹੀਂ ਜਾਂਦਾ ਹੈ ਅਤੇ ਜਿਸ ਵਾਹਿਗੁਰੂ ਦਾ ਗੁਰਾਂ ਤੋਂ ਬਿਨਾਂ (ਅਭੇਵਾ) ਭੇਦ ਨਹੀਂ ਪਾਇਆ ਜਾਂਦਾ, ਉਸ ਦੀ ਪ੍ਰਾਪਤੀ ਕਰਕੇ ਉਹਨਾਂ ਸੇਵਕਾਂ ਦਾ ਮਨ ਅਤਿਸ਼ੈ ਕਰਕੇ (ਤ੍ਰਿਪਤਾਸਿਆ) ਤ੍ਰਿਪਤ ਹੋ ਗਿਆ ਹੈ।

**ਜਹ ਜਹ ਦੇਖਉ; ਤਹ ਤਹ ਸਾਚਾ ॥**

ਉਹਨਾਂ ਸੇਵਕਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪਈ ਹੈ ਕਿ ਉਹ (ਜਹ ਜਹ) ਜਿੱਥੇ-ਜਿੱਥੇ ਵੀ (ਦੇਖਉ)

ਦੇਖਦੇ ਹਨ, (ਤਹ ਤਹ) ਉੱਥੇ-ਉੱਥੇ ਉਨ੍ਹਾਂ ਨੂੰ (ਸਾਚਾ) ਸੱਚਾ ਪ੍ਰਮੇਸਰ ਵਾਹਿਗੁਰੂ ਹੀ ਵਿਖਾਈ ਦਿੰਦਾ ਹੈ।

**ਅਥਵਾ :** ਹੇ ਸਿੱਧੋ ! ਅਸੀਂ (ਜਹ ਜਹ) ਜਿੱਥੇ-ਜਿੱਥੇ ਵੀ (ਦੇਖਉ) ਦੇਖਦੇ ਹਾਂ (ਤਹ ਤਹ) ਉੱਥੇ-ਉੱਥੇ ਹੀ ਅਸੀਂ (ਸਾਚਾ) ਸੱਚਾ ਅਕਾਲ ਪੁਰਖ ਵੇਖਦੇ ਹਾਂ।

## ਬਿਨੁ ਬੂਝੇ; ਝਗਰਤ ਜਗੁ ਕਾਚਾ ॥੪॥

ਹੇ ਭਾਈ ! ਉਸ ਸਰੂਪ ਨੂੰ (ਬੂਝੇ) ਸਮਝੇ ਤੋਂ (ਬਿਨੁ) ਬਗੈਰ ਸਾਰਾ (ਜਗੁ) ਜਗਤ (ਕਾਚਾ) ਕੱਚ ਭਾਵ ਨਾ ਰਹਿਣ ਵਾਲੀ ਕੱਚੀ ਮਾਇਆ ਦੇ ਵਿਚ ਲੱਗ ਕੇ (ਝਗਰਤ) ਝਗੜਿਆਂ ਵਿਚ ਹੀ ਪਿਆ ਰਹਿੰਦਾ ਹੈ।

## ਗੁਰੁ ਸਮਝਾਵੈ; ਸੋਝੀ ਹੋਈ ॥

ਹੇ ਸਿੱਧੋ ! ਜਿਨ੍ਹਾਂ ਨੂੰ (ਗੁਰੁ) ਸਤਿਗੁਰੂ ਸਾਹਿਬ ਜੀ (ਸਮਝਾਵੈ) ਸਮਝਾਉਂਦੇ ਹਨ, ਉਹਨਾਂ ਨੂੰ ਹੀ ਆਤਮਾ ਸਰੂਪ ਦੀ ਸੋਝੀ (ਹੋਈ) ਪ੍ਰਾਪਤ ਹੁੰਦੀ ਹੈ।

## ਗੁਰਮੁਖਿ ਵਿਰਲਾ; ਬੂਝੈ ਕੋਈ ॥੫॥

ਪਰ ਕੋਈ-ਕੋਈ ਵਿਰਲਾ ਗੁਰਮੁਖ ਹੀ ਅਧਿਕਾਰੀ ਬਣ ਕੇ ਗੁਰਾਂ ਪਾਸੋਂ ਇਸ ਗੱਲ ਨੂੰ (ਬੂਝੈ) ਪੁੱਛਦਾ ਹੈ ਵਾ: ਸਮਝਦਾ ਹੈ।

ਫਿਰ ਉਹ ਸੇਵਕ ਇਸ ਪ੍ਰਕਾਰ ਬੇਨਤੀਆਂ ਕਰਦੇ ਰਹਿੰਦੇ ਹਨ,

## ਕਰਿ ਕਿਰਪਾ; ਰਾਖਹੁ ਰਖਵਾਲੇ ॥

ਹੇ ਮਾਤਾ ਦੇ ਗਰਭ ਵਿਚ (ਰਖਵਾਲੇ) ਰੱਖਿਆ ਕਰਨ ਵਾਲੇ ਪ੍ਰਮੇਸਰ ! ਆਪ ਕਿਰਪਾ (ਕਰਿ) ਕਰਕੇ ਸਾਡੀ (ਰਾਖਹੁ) ਰੱਖਿਆ ਕਰੋ।

**ਅਥਵਾ :** ਹੇ ਪ੍ਰਮੇਸਰ ! ਜਿਵੇਂ ਤੁਸੀਂ ਆਪ ਦੇ ਸੇਵਕਾਂ ਦੇ ਰਖਵਾਲੇ ਹੋ, ਤਿਵੇਂ ਹੀ ਆਪ ਕਿਰਪਾ (ਕਰਿ) ਕਰਕੇ ਸਾਨੂੰ ਵੀ (ਰਾਖਹੁ) ਰੱਖਣਾ ਕਰੋ।

## ਬਿਨੁ ਬੂਝੇ; ਪਸੂ ਭਏ ਬੇਤਾਲੇ ॥੬॥

ਕਿਉਂਕਿ ਆਪ ਦੇ ਸਰੂਪ ਨੂੰ ਗੁਰਾਂ ਪਾਸੋਂ (ਬੂਝੇ) ਸਮਝੇ **ਵਾ:** ਪੁੱਛੇ ਤੋਂ (ਬਿਨੁ) ਬਗੈਰ ਇਹ ਜੀਵ (ਪਸੂ) ਪਸ਼ੂਆਂ ਤੇ (ਬੇਤਾਲੇ) ਭੂਤਨਿਆਂ ਦੀ ਨਿਆਈਂ (ਭਏ) ਹੋ ਰਹੇ ਹਨ **ਵਾ:** (ਬੇਤਾਲੇ) ਬੇਤਾਲ ਬਣੇ ਹਨ ਜਿਸ ਪ੍ਰਕਾਰ ਬੇਤਾਲ ਦੀ ਬੜੀ ਲੰਮੀ ਉਮਰ ਹੁੰਦੀ ਹੈ, ਇਸੇ ਪ੍ਰਕਾਰ ਇਹ ਜੀਵ ਮਹਾਂਪਰਲੋ ਤੱਕ ਟੇਢੀਆਂ ਜੂਨਾਂ ਵਿਚ ਹੀ ਪਏ ਰਹਿੰਦੇ ਹਨ।

**ਅਥਵਾ :** (ਬੇ+ਤਾਲੇ) ਉਹ (ਤਾਲੇ) ਸਰੂਪ ਦੀ ਪ੍ਰਾਪਤੀ ਤੋਂ (ਬੇ) ਰਹਿਤ ਹੋਣ ਕਰਕੇ ਪਸ਼ੂ ਅਤੇ (ਬੇਤਾਲੇ) ਭੂਤਨੇ (ਭਏ) ਹੋ ਰਹੇ ਹਨ ਭਾਵ ਉਹ ਪਸ਼ੂਆਂ ਦੀ ਨਿਆਈਂ ਸੌਣ, ਖਾਣ-ਪੀਣ, ਭੋਗਾਂ ਤੇ ਡਰਨ-ਡਰਾਉਣ ਵਿਚ ਹੀ ਲੱਗੇ ਹੋਏ ਹਨ। **ਵਾ:** ਉਹ (ਬੇ) ਦ੍ਵੈਤ ਦੇ (ਤਾਲੇ) ਤਾਲ ਪੂਰਦੇ ਹਨ।

## ਗੁਰਿ ਕਹਿਆ; ਅਵਰੁ ਨਹੀ ਦੂਜਾ ॥

ਹੇ ਸਿੱਧੋ ! (ਗੁਰਿ) ਸਤਿਗੁਰੂ ਸਾਹਿਬ ਜੀ ਨੇ ਸਾਨੂੰ (ਕਹਿਆ) ਦੱਸਿਆ ਹੈ ਭਾਵ ਇਹ ਸਿੱਖਿਆ ਦਿੱਤੀ ਹੈ ਕਿ ਵਾਹਿਗੁਰੂ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ ਅਸਥਾਨ ਵਿਚ (ਦੂਜਾ) ਦੂਸਰਾ ਕੋਈ ਨਹੀਂ ਹੈ।

**ਅਥਵਾ :** (ਗੁਰਿ) ਸਤਿਗੁਰੂ ਸਾਹਿਬ ਜੀ (ਕਹਿਆ) ਕਹਿੰਦੇ ਹਨ ਕਿ ਹੇ ਸਿੱਧੋ ! ਸਾਨੂੰ ਇਕ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ ਕੋਈ (ਦੂਜਾ) ਦੂਸਰਾ ਅਸਥਾਨ ਨਹੀਂ ਭਾਵ ਅਸੀਂ ਇਕ ਸੱਚੇ ਪ੍ਰਮੇਸਰ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਦੇਖਦੇ ਅਤੇ ਨਾ ਹੀ ਕਿਸੇ ਹੋਰ ਦੀ ਪੂਜਾ ਕਰਦੇ ਹਾਂ।

## ਕਿਸੁ ਕਹੁ ਦੇਖਿ; ਕਰਉ ਅਨ ਪੂਜਾ ॥੭॥

ਇਸ ਲਈ ਅਸੀਂ (ਕਿਸੁ) ਕਿਸ ਦੇ ਤਾਈਂ (ਕਹੁ) ਕਹੀਏ ਕਿ ਫਲਾਨੇ ਨੂੰ (ਦੇਖਿ) ਵੇਖਣਾ ਕਰ ਅਤੇ ਕਿਸੇ (ਅਨ) ਹੋਰ ਦੀ ਪੂਜਾ (ਕਰਉ) ਕਰਨਾ ਕਰ।

## ਸੰਤ ਹੇਤਿ; ਪ੍ਰਭਿ ਤ੍ਰਿਭਵਣ ਧਾਰੇ ॥

ਸੰਤਾਂ ਦੇ (ਹੇਤਿ) ਪ੍ਰੇਮ ਵਾਸਤੇ (ਪ੍ਰਭਿ) ਵਾਹਿਗੁਰੂ ਨੇ (ਤ੍ਰਿਭਵਣ) ਤਿੰਨੇ ਭਵਨ (ਧਾਰੇ) ਰਚੇ ਹਨ ਭਾਵ ਵਾਹਿਗੁਰੂ ਨੇ ਆਪ ਦੇ ਸੰਤਾਂ ਦੇ ਪ੍ਰੇਮ ਵਿਚ ਆ ਕੇ ਜਗਤ ਨੂੰ ਰਚਿਆ ਹੈ ਤਾਂ ਕਿ ਜਗਤ ਦੇ ਲੋਕ ਸੰਤਾਂ ਨਾਲ ਮਿਲ ਕੇ ਆਪਣੇ ਜੀਵਨ ਦਾ ਭਲਾ ਕਰ ਲੈਣ।

**ਅਥਵਾ :** ਜਿਸ (ਪ੍ਰਭਿ) ਵਾਹਿਗੁਰੂ ਦੇ ਆਸਰੇ (ਤ੍ਰਿਭਵਣ) ਤਿੰਨੇ ਭਵਨ (ਧਾਰੇ) ਧਾਰਨ ਕੀਤੇ ਹਨ, ਸੰਤਾਂ ਦਾ ਉਸ ਵਾਹਿਗੁਰੂ ਵਿਚ (ਹੇਤਿ) ਹਿੱਤ ਹੈ, ਪ੍ਰੇਮ ਹੈ।

**ਅਥਵਾ :** (ਪ੍ਰਭਿ) ਵਾਹਿਗੁਰੂ ਨੇ ਆਪਣੇ (ਸੰਤ) ਸੰਤਾਂ, ਪਿਆਰਿਆ ਦੀ ਮਹਿਮਾ, ਵਡਿਆਈ ਕਰਨ (ਹੇਤਿ) ਵਾਸਤੇ (ਤ੍ਰਿਭਵਣ) ਤਿੰਨੇ ਭਵਨ ਆਪ ਦੇ ਆਸਰੇ (ਧਾਰੇ) ਧਾਰਨ ਕੀਤੇ ਹੋਏ ਹਨ।

**ਅਥਵਾ :** ਹੇ ਭਾਈ ! ਸੰਤਾਂ ਦੁਆਰਾ ਉਸ ਵਾਹਿਗੁਰੂ ਵਿਚ (ਹੇਤਿ) ਹਿੱਤ ਕਰੋ, ਜਿਸ (ਪ੍ਰਭਿ) ਵਾਹਿਗੁਰੂ ਨੇ (ਤ੍ਰਿਭਵਣ) ਤਿੰਨਾਂ ਭਵਨਾਂ ਨੂੰ ਆਪਣੇ ਆਸਰੇ ਧਾਰਨ ਕੀਤਾ ਹੋਇਆ ਹੈ।

**ਅਥਵਾ :** (ਪ੍ਰਭਿ) ਵਾਹਿਗੁਰੂ ਪ੍ਰਮੇਸਰ (ਤ੍ਰਿਭਵਣ) ਤਿੰਨਾਂ ਭਵਨਾਂ ਨੂੰ (ਧਾਰੇ) ਧਾਰਨ ਕਰਕੇ ਆਪਣੇ (ਸੰਤ) ਸੰਤਾਂ, ਪਿਆਰਿਆਂ ਵਿਚ (ਹੇਤਿ) ਹਿੱਤ ਕਰਦਾ ਹੈ ਭਾਵ ਉਹਨਾਂ ਦੀ ਰੱਖਿਆ ਕਰਦਾ ਹੈ ਜਿਸ ਪ੍ਰਕਾਰ ਹਰਨਾਖਸ ਨੂੰ ਮਾਰ ਕੇ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ।

**ਅਥਵਾ :** ਸੰਤਾਂ ਦੇ (ਹੇਤਿ) ਵਾਸਤੇ ਹੀ (ਪ੍ਰਭਿ) ਵਾਹਿਗੁਰੂ ਨੇ (ਤ੍ਰਿਭਵਣ) ਤਿੰਨ ਭਵਨ ਆਪ ਦੇ ਆਸਰੇ (ਧਾਰੇ) ਧਾਰਨ ਕੀਤੇ ਹੋਏ ਹਨ ਤਾਂ ਕਿ ਲੋਕ ਉਹਨਾਂ ਦਾ ਆਦਰ ਸਤਿਕਾਰ ਤੇ ਸੇਵਾ ਕਰਨ ਤੇ ਸੰਤ ਉਹਨਾਂ ਦਾ ਭਲਾ ਕਰਨ।

**ਅਥਵਾ :** ਸੰਤਾਂ ਦੀ ਦੁਸ਼ਟਾਂ ਤੋਂ ਰੱਖਿਆ ਕਰਨ (ਹੇਤਿ) ਵਾਸਤੇ ਹੀ (ਪ੍ਰਭਿ) ਵਾਹਿਗੁਰੂ ਨੇ (ਤ੍ਰਿਭਵਣ) ਤਿੰਨਾਂ ਭਵਨਾਂ ਵਿਚ ਅਵਤਾਰ ਧਾਰਿਆ ਹੈ।

**ਅਥਵਾ :** ਸੰਤਾ ਦੀ ਸੈਰ (ਹੇਤਿ) ਵਾਸਤੇ (ਪ੍ਰਭਿ) ਵਾਹਿਗੁਰੂ ਨੇ (ਤ੍ਰਿਭਵਣ) ਤਿੰਨੇ ਭਵਨ ਆਪ ਦੇ ਆਸਰੇ (ਧਾਰੇ) ਧਾਰਨ ਕੀਤੇ ਹਨ।

## ਆਤਮੁ ਚੀਨੈ; ਸੁ ਤਤੁ ਬੀਚਾਰੇ ॥੮॥

ਜਿਹੜਾ (ਆਤਮ) ਆਪਣਾ-ਆਪ ਰੂਪ ਕਰਕੇ (ਚੀਨੈ) ਜਾਣ ਲਵੇ, (ਸੁ) ਉਹ (ਤਤੁ) ਸਰੂਪ ਦੀ (ਬੀਚਾਰੇ) ਵਿਚਾਰ ਕਰਕੇ ਨਿਹਾਲ ਹੋ ਜਾਂਦਾ ਹੈ।

**ਅਥਵਾ :** ਜਿਹੜੇ (ਆਤਮੁ) ਆਤਮਾ ਨੂੰ (ਚੀਨੈ) ਜਾਨਣਾ ਕਰਦੇ ਹਨ, (ਸੁ) ਉਹ (ਤਤੁ) ਤੱਤ ਸਰੂਪ ਦੀ (ਬੀਚਾਰੇ) ਵਿਚਾਰ ਕਰਦੇ ਹਨ।

## ਸਾਚੁ ਰਿਦੈ; ਸਚੁ ਪ੍ਰੇਮ ਨਿਵਾਸ ॥

ਹੇ ਭਾਈ ! ਜਿੰਨ੍ਹਾਂ ਦੇ (ਰਿਦੈ) ਹਿਰਦੇ ਵਿਚ (ਸਾਚੁ) ਸੱਚਾ ਪ੍ਰਮੇਸਰ ਹੈ, ਬਾਣੀ ਵਿਚ (ਸਚੁ) ਸੱਚੇ ਪ੍ਰਮੇਸਰ ਦਾ ਪ੍ਰੇਮ ਹੈ ਅਤੇ ਸਰੀਰ ਵਿਚ **ਵਾ:** ਰੋਮ-ਰੋਮ ਵਿਚ ਵੀ ਉਸ ਸੱਚੇ ਪ੍ਰਮੇਸਰ ਦੇ ਪ੍ਰੇਮ ਦਾ ਨਿਵਾਸ ਹੈ।

## ਪ੍ਰਣਵਤਿ ਨਾਨਕ; ਹਮ ਤਾ ਕੇ ਦਾਸ ॥੯॥੮॥

ਸਤਿਗੁਰੂ ਜੀ (ਪ੍ਰਣਵਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਜਿੰਨ੍ਹਾਂ ਸੇਵਕਾਂ ਦਾ ਐਸਾ ਜੀਵਨ ਹੈ (ਹਮ) ਅਸੀਂ (ਤਾ ਕੇ) ਉਹਨਾਂ ਦੇ ਦਾਸ ਹਾਂ।

**ਅਥਵਾ :** (ਤਾ ਕੇ) ਉਹਨਾਂ ਪਿਆਰਿਆਂ ਦੇ (ਹਮ) ਤਮਾਮ (ਦਾਸ) ਸੇਵਕ ਹਨ, ਜਿੰਨ੍ਹਾਂ ਦੇ ਹਿਰਦੇ, ਬਾਣੀ ਤੇ ਸਰੀਰ ਵਿਚ ਉਸ ਸੱਚੇ ਪ੍ਰਮੇਸਰ ਦਾ ਪ੍ਰੇਮ ਨਿਵਾਸ ਕਰਦਾ ਹੈ।

## ਗਉੜੀ ਮਹਲਾ ੧ ॥

ਸਿੱਧਾਂ ਨੇ ਸਤਿਗੁਰੂ ਸਾਹਿਬ ਜੀ ਪਾਸ ਪ੍ਰਸ਼ਨ ਕੀਤਾ ਕਿ,
ਮਹਾਰਾਜ ! ਹੰਕਾਰ ਕਿਵੇਂ ਮਿਟਦਾ ਹੈ ਤੇ ਸਭ ਤੋਂ ਪਹਿਲਾਂ ਕਿਸ ਨੇ ਹੰਕਾਰ ਕੀਤਾ ਸੀ?
ਇਹ ਸੁਣ ਕੇ ਅੰਤਰਜਾਮੀ ਸਤਿਗੁਰੂ ਜੀ ਚੌਹਾਂ ਜੁੱਗਾਂ ਦੀ ਕਥਾ ਵਰਣਨ ਕਰਦੇ ਹਨ ਅਤੇ ਸਿੱਧਾਂ ਦੇ ਪ੍ਰਥਾਇ ਪਿਛਲਿਆਂ ਜੁਗਾਂ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਿੰਨ੍ਹਾ-ਜਿੰਨ੍ਹਾਂ ਨੇ ਵੀ ਹੰਕਾਰ ਕੀਤਾ ਹੈ ਉਹਨਾਂ ਨੂੰ ਨੀਵਾਂ ਹੀ ਵੇਖਣਾ ਪਿਆ ਹੈ। ਸੋ ਹਜ਼ੂਰ ਫਰਮਾਉਂਦੇ ਹਨ

## ਬ੍ਰਹਮੈ ਗਰਬੁ ਕੀਆ; ਨਹੀ ਜਾਨਿਆ ॥

ਹੇ ਸਿੱਧੋ ! (ਬ੍ਰਹਮੈ) ਬ੍ਰਹਮਾ ਜੀ ਨੇ (ਗਰਬੁ) ਹੰਕਾਰ (ਕੀਆ) ਕੀਤਾ ਅਤੇ ਇਹ ਨਹੀਂ (ਜਾਨਿਆ) ਜਾਣਿਆ ਕੇ ਮੇਰੇ ਤੁੱਲ ਕੋਈ ਹੋਰ ਵੀ ਹੈ।

**ਅਥਵਾ :** (ਬ੍ਰਹਮੈ) ਬ੍ਰਹਮਾ ਜੀ ਨੇ (ਗਰਬੁ) ਹੰਕਾਰ (ਕੀਆ) ਕਰਕੇ (ਜਾਨਿਆ) ਜਾਣਿਆ ਕਿ ਮੇਰੇ ਤੁੱਲ ਕੋਈ ਨਹੀਂ ਹੈ ਮੈਂ ਵੇਦਾਂ ਦੇ ਮਰਯਾਦਾ ਅਨੁਸਾਰ ਸੰਸਾਰ ਨੂੰ ਚਲਾਉਂਦਾ ਹਾਂ।

## ਬੇਦ ਕੀ ਬਿਪਤਿ ਪੜੀ; ਪਛੁਤਾਨਿਆ ॥

ਪਰ ਜਦੋਂ ਬ੍ਰਹਮਾ ਪਾਸੋਂ ਸੰਖਾਸਰ ਦੈਤ ਵੇਦ ਖੋਹ ਕੇ ਲੈ ਗਿਆ ਤਾਂ ਬ੍ਰਹਮਾ ਨੂੰ (ਬੇਦ) ਵੇਦਾਂ (ਕੀ) ਦੀ (ਬਿਪਤਿ) ਬਿਪਤਾ (ਪੜੀ) ਪੈ ਗਈ ਕਿਉਂਕਿ ਵੇਦਾਂ ਤੋਂ ਬਿਨਾਂ ਇਸ ਦੇ ਕੋਲ ਕੋਈ ਗਿਆਨ ਨਹੀਂ ਸੀ। ਫਿਰ ਇਸਨੇ ਬੜਾ (ਪਛੁਤਾਨਿਆ) ਪਸ਼ਚਾਤਾਪ ਕੀਤਾ।

## ਜਹ ਪ੍ਰਭ ਸਿਮਰੇ; ਤਹੀ ਮਨੁ ਮਾਨਿਆ ॥੧॥

ਫਿਰ (ਜਹ) ਜਦੋਂ ਬ੍ਰਹਮਾ ਨੇ (ਪ੍ਰਭ) ਪ੍ਰਮੇਸਰ ਦਾ (ਸਿਮਰੇ) ਸਿਮਰਨ ਕੀਤਾ ਤਾਂ ਉਸ ਪ੍ਰਮੇਸਰ ਨੇ ਸੰਖਾਸੁਰ ਦੈਂਤ ਨੂੰ ਮਾਰ ਕੇ ਬ੍ਰਹਮਾ ਨੂੰ ਵੇਦ ਲਿਆ ਕੇ ਦਿਤੇ ਸਨ। (ਤਹ) ਉਸ ਵੇਲੇ ਫਿਰ ਬ੍ਰਹਮਾ ਦਾ ਮਨ (ਮਾਨਿਆ) ਮੰਨਿਆ ਕਿ ਮੈਨੂੰ ਰਚਣ ਵਾਲਾ ਕੋਈ ਹੈ। ਮੈਂ ਨਾ ਤਾਂ ਸੁਤੰਤਰ ਹਾਂ ਤੇ ਨਾ ਹੀ ਸ੍ਵੈਯੰ ਭਾਵ ਸੁਤੇ ਪ੍ਰਕਾਸ਼ ਹਾਂ। ਮੈਨੂੰ ਰਚਣ ਵਾਲਾ ਪ੍ਰਮੇਸਰ ਹੈ।

## ਸਾਖੀ—ਬ੍ਰਹਮਾ ਦੇ ਹੰਕਾਰ ਕਰਨ ਦੀ

ਬ੍ਰਹਮਾ ਦੇ ਪਾਸ ਇਕ ਸੰਖ ਸੀ, ਜਿਸ ਵਿਚ ਉਹ ਵੇਦ ਦੀ ਧੁਨੀ ਉਚਾਰਨ ਕਰਦਾ ਸੀ। ਸਤਜੁਗ ਵਿਚ ਜਿਸ ਸਮੇਂ ਬ੍ਰਹਮਾ ਨੂੰ ਆਪਣੇ ਵੇਦਾਂ ਦੀ ਧੁਨੀ ਦਾ ਬੜਾ ਮਾਣ ਸੀ, ਕਿ ਇਹ ਵੇਦਾਂ ਦੀ ਧੁਨੀ ਕੇਵਲ ਮੇਰੇ ਪਾਸ ਹੀ ਹੈ ਅਤੇ ਮੈਂ ਹੀ ਵੇਦਾਂ ਅਨੁਸਾਰ ਸਾਰੇ ਜਗਤ ਨੂੰ ਚਲਾਉਂਦਾ ਹਾਂ ਭਾਵ ਜਦੋਂ ਮੈਂ ਵੇਦ ਪੜ੍ਹਦਾ ਹਾਂ ਤਦੋਂ ਹੀ ਸੰਸਾਰ ਦੀ ਮਰਿਯਾਦਾ ਚਲਦੀ ਹੈ ਤਾਂ ਉਸ ਸਮੇਂ ਬ੍ਰਹਮਾ ਦੇ ਹੰਕਾਰ ਨੂੰ ਮੇਟਣ ਵਾਸਤੇ ਪ੍ਰਮੇਸਰ ਨੇ ਸੰਖਾਸੁਰ ਨਾਮੀ ਦੈਂਤ ਨੂੰ ਪੈਦਾ ਕੀਤਾ। ਇਸ ਦੈਂਤ ਨੇ ਬ੍ਰਹਮਾ ਦੇ ਪਾਸੋਂ ਸੰਖ ਖੋਹ ਕੇ ਆਪਣੇ ਪੇਟ ਵਿਚ ਪਾ ਲਿਆ। ਕਿਉਂਕਿ ਸੰਖ ਦੀ ਧੁਨੀ ਵਿਚੋਂ ਹੀ ਵੇਦ ਦੀ ਧੁਨੀ ਪ੍ਰਗਟ ਹੁੰਦੀ ਸੀ। ਇਸ ਲਈ ਸੰਖ ਖੋਹਣ ਨਾਲ ਬ੍ਰਹਮਾ ਨੂੰ ਸਾਰੇ ਵੇਦ ਭੁੱਲ ਗਏ। ਜਦੋਂ ਵੇਦ ਭੁੱਲ ਗਏ ਤਾਂ ਬ੍ਰਹਮਾ ਨੇ ਅੰਤਰਜਾਮੀ ਈਸ਼ਵਰ ਨੂੰ ਚੇਤੇ ਕੀਤਾ। ਉਸ ਵਕਤ ਅੰਤਰਜਾਮੀ ਈਸ਼ਵਰ ਨੇ ਵਿਸ਼ਨੂੰ ਜੀ ਨੂੰ ਆਗਿਆ ਕੀਤੀ ਕਿ ਹੇ ਵਿਸ਼ਨੂੰ! ਤੂੰ ਸੰਖਾਸੁਰ ਦੈਂਤ ਪਾਸੋਂ ਵੇਦ ਲੈ ਕੇ ਬ੍ਰਹਮਾ ਨੂੰ ਦੇਣਾ ਕਰ। ਸੰਖਾਸੁਰ ਦੈਂਤ ਸਮੁੰਦਰ ਵਿਚ ਆਪਣਾ ਨਿਵਾਸ ਰੱਖਦਾ ਸੀ। ਉਸ ਸਮੇਂ ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰ ਕੇ ਸੰਖਾਸੁਰ ਨਾਲ ਬੜਾ ਭਾਰੀ ਜੰਗ ਕੀਤਾ ਤੇ ਇਸ ਨੂੰ ਮਾਰ ਕੇ ਵੇਦਾਂ ਦਾ ਉਧਾਰ ਕੀਤਾ। ਜਿਸ ਪ੍ਰਕਾਰ ਕਲਗੀਧਰ ਪਾਤਸ਼ਾਹ ਜੀ ਨੇ ਵੀ ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਲਿਖਿਆ ਹੈ :

**ਸੰਖਾਸੁਰ ਮਾਰੇ ਬੇਦ ਉਧਾਰੇ ਸਤ੍ਰ ਸੰਘਾਰੇ ਜਸੁ ਲੀਨੋ ॥** *(ਸ੍ਰੀ ਦਸਮ ਗ੍ਰੰਥ)*

ਇਸੇ ਪ੍ਰਕਾਰ ਗੁਰਬਾਣੀ ਵਿਚ ਵੀ ਲਿਖਿਆ ਹੈ,

**ਬ੍ਰਹਮ ਦਿਤੇ ਬੇਦ ਪੂਜਾ ਲਾਇਆ ॥** *(ਅੰਗ : ੧੨੭੯)*

ਪ੍ਰਮੇਸਰ ਨੇ ਫਿਰ ਤੋਂ ਬ੍ਰਹਮਾ ਨੂੰ ਵੇਦ ਦੇ ਕੇ ਉਹਨਾਂ ਦੀ ਪੂਜਾ ਵਿਚ ਲਾ ਦਿੱਤਾ।

### ਐਸਾ ਗਰਬੁ ਬੁਰਾ; ਸੰਸਾਰੈ ॥

ਹੇ ਸਿੱਧੋ! (ਐਸਾ) ਇਹੋ ਜਿਹੇ (ਗਰਬੁ) ਹੰਕਾਰ ਨੇ ਸਾਰਾ (ਸੰਸਾਰੈ) ਸੰਸਾਰ ਬੁਰਾ ਕਰ ਛੱਡਿਆ ਹੈ।

**ਅਥਵਾ :** ਹੇ ਭਾਈ! (ਸੰਸਾਰੈ) ਸੰਸਾਰ ਅੰਦਰ (ਐਸਾ) ਇਹੋ ਜਿਹਾ (ਗਰਬੁ) ਹੰਕਾਰ ਕਰਨਾ ਬੁਰਾ ਹੈ।

### ਜਿਸੁ ਗੁਰੁ ਮਿਲੈ; ਤਿਸੁ ਗਰਬੁ ਨਿਵਾਰੈ ॥੧॥ ਰਹਾਉ ॥

ਜਿਸ ਨੂੰ (ਗੁਰੁ) ਸਤਿਗੁਰੂ ਸੱਚੇ ਪਾਤਸ਼ਾਹ ਜੀ ਦਾ (ਮਿਲੈ) ਮਿਲਾਪ ਹੁੰਦਾ ਹੈ, ਉਸ ਨੂੰ (ਗੁਰੁ) ਸਤਿਗੁਰਾਂ ਦੁਆਰਾ ਸਬਦ (ਮਿਲੈ) ਮਿਲਦਾ ਹੈ ਜਿਸ ਨੂੰ ਸਬਦ ਮਿਲ ਜਾਂਦਾ ਹੈ, (ਤਿਸੁ) ਉਸਦੇ (ਗਰਬੁ) ਹੰਕਾਰ ਨੂੰ ਸਤਿਗੁਰੂ ਸਾਹਿਬ ਜੀ (ਨਿਵਾਰੈ) ਮੇਟ ਦਿੰਦੇ ਹਨ।

### ਬਲਿ ਰਾਜਾ; ਮਾਇਆ ਅਹੰਕਾਰੀ ॥

ਜਿਹੜਾ ਬਲ ਰਾਜਾ ਸੀ, ਇਸ ਨੂੰ ਮਾਇਆ ਦਾ ਬੜਾ (ਅਹੰਕਾਰੀ) ਅਹੰਕਾਰ ਸੀ।

### ਜਗਨ ਕਰੈ; ਬਹੁ ਭਾਰ ਅਫਾਰੀ ॥

*(ਜੱਗਨ ਬੋਲੋ)*

ਇਹ (ਜਗਨ) ਜੱਗਾਂ ਨੂੰ (ਕਰੈ) ਕਰਦਾ ਹੋਇਆ ਸੌ ਜੱਗ ਕਰ ਚੁੱਕਾ ਸੀ ਅਤੇ ਬ੍ਰਹਮਾ ਦੇ ਤਾਈਂ (ਬਹੁ) ਬਹੁਤੀਆਂ ਸਮਗਰੀਆਂ ਦੇ ਭਾਰ ਨੂੰ ਵੰਡ-ਵੰਡ ਕੇ ਹੰਕਾਰ ਸਹਿਤ (ਅਫਾਰੀ) ਆਫਰਿਆ ਹੋਇਆ ਸੀ **ਵਾ:** (ਬਹੁ ਭਾਰ ਅਫਾਰੀ) ਬਹੁਤੇ ਹੰਕਾਰ ਦੇ ਭਾਰ ਸਹਿਤ ਆਫਰਿਆ ਫਿਰਦਾ ਸੀ।

## ਬਿਨੁ ਗੁਰ ਪੂਛੇ; ਜਾਇ ਪਇਆਰੀ ॥੨॥

ਭਾਵੇਂ ਕਿ ਰਾਜੇ ਬਲ ਦਾ ਗੁਰੂ ਸ਼ੁਕਰਾਚਾਰਯ ਇਕ ਦੈਂਤ ਹੀ ਸੀ, ਪਰ ਫਿਰ ਵੀ ਆਪਣੇ (ਗੁਰ) ਗੁਰੂ ਸ਼ੁਕਰਾਚਾਰੀਆ ਨੂੰ (ਪੂਛੇ) ਪੁੱਛੇ ਤੋਂ (ਬਿਨੁ) ਬਿਨਾਂ ਭਾਵ ਉਸ ਦੀ ਸਿੱਖਿਆ ਲਏ ਤੋਂ ਬਿਨਾਂ ਰਾਜੇ ਬਲ ਨੂੰ (ਪਇਆਰੀ) ਪਤਾਲ ਵਿਚ (ਜਾਇ) ਜਾਣਾ ਪਿਆ ਸੀ। ਜਿਸ ਕਰਕੇ ਉਹ ਸਵਰਗ ਦਾ ਰਾਜ ਨਹੀਂ ਕਰ ਸਕਿਆ।

## ਸਾਖੀ—ਰਾਜੇ ਬਲ ਦੀ

ਬਲ ਰਾਜਾ ਪ੍ਰਹਿਲਾਦ ਦਾ ਪੋਤਰਾ ਤੇ ਵਿਰੋਚਨ ਦਾ ਪੁੱਤਰ ਸੀ। ਭਾਵੇਂ ਕਿ ਇਹ ਸਤਜੁਗ ਦੇ ਸਮੇਂ ਦਾ ਬੜਾ ਧਰਮਾਤਮਾ ਰਾਜਾ ਹੋਇਆ ਹੈ। ਫਿਰ ਵੀ ਇਸ ਨੂੰ ਆਪਣੀ ਮਾਇਆ ਦੇ ਦਾਨੀ ਸੁਭਾਅ ਦਾ ਹੰਕਾਰ ਹੋ ਗਿਆ ਸੀ, ਜਦੋਂ ਇਸ ਨੇ ਸੌ ਜੱਗ ਸਪੂਰਨ ਕਰ ਲਏ ਤਾਂ ਇਸਦੇ ਮਨ ਵਿਚ ਇੱਛਾ ਪੈਦਾ ਹੋਈ ਕਿ ਹੁਣ ਮੈਨੂੰ ਸਵਰਗ ਦਾ ਰਾਜ ਲੈਣਾ ਚਾਹੀਦਾ ਹੈ। ਇਉਂ ਸੋਚ ਕੇ ਰਾਜੇ ਨੇ ਇੱਕ ਹੋਰ ਜੱਗ ਆਰੰਭ ਕਰ ਦਿੱਤਾ। ਜਦੋਂ ਇੰਦਰ ਨੂੰ ਪਤਾ ਲੱਗਾ ਕਿ ਬਲ ਰਾਜੇ ਨੇ ਆਪਣੇ ਦਾਨ ਦੇ ਬਲ ਕਰਕੇ ਇੰਦਰਪੁਰੀ ਲੈਣ ਦੀ ਇੱਛਾ ਧਾਰ ਲਈ ਹੈ ਤਾਂ ਉਹ ਬਹੁਤ ਘਬਰਾਇਆ ਤਾਂ ਉਸ ਵਕਤ ਇੰਦਰ ਨੇ ਸਾਰਿਆਂ ਦੇਵਤਿਆਂ ਨਾਲ ਮਿਲ ਕੇ ਅੰਤਰਜਾਮੀ ਅਕਾਲ ਪੁਰਖ ਅੱਗੇ ਆਪਣੀ ਰੱਖਿਆ ਵਾਸਤੇ ਬੇਨਤੀ ਕੀਤੀ, ਤਾਂ ਅਕਾਲ ਪੁਰਖ ਜੀ ਨੇ ਪ੍ਰਸੰਨ ਹੋ ਕੇ ਵਿਸ਼ਨੂੰ ਜੀ ਨੂੰ ਬਾਵਨ ਅਵਤਾਰ ਧਾਰਨ ਦੀ ਆਗਿਆ ਕੀਤੀ। ਕਲਗੀਧਰ ਪਾਤਸ਼ਾਹ ਜੀ ਨੇ ਵੀ ਸ੍ਰੀ ਦਸਮ ਗ੍ਰੰਥ ਸਾਹਿਬ ਅੰਦਰ ਲਿਖਿਆ ਹੈ :

**ਕਰੀ ਜੋਗ ਅਰਾਧਨਾ ਸਰਬ ਦੇਵੰ ॥ ਪ੍ਰਸੰਨੰ ਭਏ ਕਾਲ ਪੁਰਖੰ ਅਭੇਵੰ ॥**
**ਭੁਜੰਗ ॥ ਦੀਯੋ ਆਇਸੰ ਕਾਲ ਪੁਰਖੰ ਅਪਾਰੰ ॥**
**ਧਰੋ ਬਾਵਨਾ ਬਿਸਨੁ ਅਸਟਮ ਵਤਾਰੰ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਪ੍ਰਮੇਸਰ ਦੀ ਆਗਿਆ ਨਾਲ ਉਸ ਵਕਤ ਵਿਸ਼ਨੂੰ ਜੀ ਨੇ ਇਕ ਵੇਦ ਪਾਠੀ ਬ੍ਰਾਹਮਣ ਦਾ ਵੌਣਾ ਰੂਪ ਧਾਰ ਲਿਆ ਅਤੇ ਰਾਜੇ ਬਲ ਦੇ ਭਵਨ ਅੱਗੇ ਜਾ ਕੇ ਉਸ ਨੂੰ ਆਸ਼ੀਰਵਾਦ ਦਿੱਤਾ। ਫਿਰ ਰਾਜੇ ਦੇ ਸਨਮੁਖ ਚੌਹਾਂ ਵੇਦਾਂ ਦੀਆਂ ਭਾਂਤ-ਭਾਂਤ ਦੀਆਂ ਰਿਚਾਂ ਬੜੀ ਮਿੱਠੀ ਸੁਰ ਵਿਚ ਪੜੀਆਂ। ਵੇਦ ਬਾਣੀ ਸੁਣ ਕੇ ਰਾਜਾ ਬਲ ਬੜਾ ਪ੍ਰਸੰਨ ਹੋਇਆ ਤੇ ਉਸ ਨੇ ਕਈ ਪ੍ਰਕਾਰ ਦੀਆਂ ਭੇਟਾਵਾਂ ਬ੍ਰਾਹਮਣ ਨੂੰ ਦਿੱਤੀਆ, ਪਰ ਇਸ ਨੇ ਨਾ ਲਈਆਂ;

**ਕਰੋਰਿ ਦੱਛਨਾ ਦਈ ॥ ਨ ਹਾਥ ਬਿਪ ਲੈ ਲਈ ॥੬॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਬ੍ਰਾਹਮਣ ਕਹਿਣ ਲੱਗਾ ਕਿ ਹੇ ਰਾਜਨ! ਤੇਰਾ ਦਾਨ ਮੈਂ ਕੀ ਕਰਨਾ ਹੈ? ਪਰ ਜੇਕਰ ਤੂੰ ਦਾਨ ਦੇਣਾ ਹੀ ਚਾਹੁੰਦਾ ਹੈ ਤਾਂ ਢਾਈ ਕਰਮਾਂ ਧਰਤੀ ਦਾਨ ਕਰ ਦੇ। ਤੂੰ ਧਰਮੀਂ ਰਾਜਾ ਹੈਂ, ਮੈਂ ਤੇਰੇ ਦੁਆਰੇ ਅੱਗੇ ਕੁਟੀਆ ਬਣਾ ਕੇ ਤਪੱਸਿਆ ਕਰਾਂਗਾ।

**ਕਹਯੋ ਨ ਮੋਰ ਕਾਜ ਹੈ ॥ ਮਿਥਯਾ ਇਹ ਤੋਹ ਸਾਜ ਹੈ ॥**
**ਅਢਾਇ ਪਾਵ ਭੂੰਮ ਦੈ ॥ ਬਸੇਖ ਪੂਰ ਕੀਰਤ ਲੈ ॥੭॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਬਲ ਰਾਜਾ ਕਹਿਣ ਲੱਗਾ ਕੇ ਹੇ ਬ੍ਰਾਹਮਣ ਜੀ ਤੁਸੀਂ ਇਹ ਕੀ ਮੰਗਿਆ ਹੈ, ਕੁਝ ਹੋਰ ਮੰਗ ਲਵੋ ਤਾਂ ਬਾਵਨ ਅਵਤਾਰ ਕਹਿਣ ਲੱਗੇ ਕਿ ਨਹੀਂ ਰਾਜਾ, ਅਸੀਂ ਵਿਰੱਕਤੀ ਧਾਰਨ ਕਰ ਚੁੱਕੇ ਹਾਂ, ਢਾਈ ਕਰਮਾਂ ਧਰਤੀ ਤੋਂ ਬਿਨਾਂ ਸਾਨੂੰ ਹੋਰ ਕੋਈ ਇੱਛਾ ਨਹੀਂ ਹੈ। ਇਹ ਸੁਣ ਕੇ ਬਲ ਰਾਜਾ ਜਦੋਂ ਢਾਈ ਕਰਮਾਂ ਧਰਤੀ ਦੇਣ ਵਾਸਤੇ ਤਿਆਰ ਹੋਇਆ ਤਾਂ ਇਸਦਾ ਗੁਰੂ ਸ਼ੁੱਕਰਾਚਾਰੀਆ ਕਹਿਣ ਲੱਗਾ ਕਿ ਹੇ ਰਾਜਨ! ਇਸ ਨੂੰ ਦਾਨ ਨਾ ਕਰੀਂ ਕਿਉਂਕਿ ਵਿਸ਼ਨੂੰ ਤੈਨੂੰ ਆਪ ਛੱਲਣ ਵਾਸਤੇ ਇਸ ਰੂਪ ਵਿਚ ਆਇਆ ਹੈ

**ਲਖੁ ਦਿਜ ਯਾਹਿ ਨ ਭੂਪ ਪਛਾਨੋ ॥ ਬਿਸਨੁ ਵਤਾਰ ਇਸੀ ਕਰ ਮਾਨੋ ॥੧੦॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਇਹ ਸੁਣ ਕੇ ਸਾਰੇ ਦੈਂਤ ਹੱਸ ਪਏ ਤੇ ਕਹਿਣ ਲੱਗੇ ਹੇ ਸ਼ੁੱਕਰਾਚਾਰੀਆ ਜੀ! ਤੁਸੀਂ ਸਾਡਾ ਘਰ ਕਿੱਥੇ ਵੱਸਣ ਦੇਣਾ ਹੈ। ਇਹ ਬ੍ਰਾਹਮਣ ਸਾਡੇ ਜੱਗ ਦਾ ਕਿਸ ਪ੍ਰਕਾਰ ਨੁਕਸਾਨ ਕਰ ਸਕਦਾ, ਕਿਉਂਕਿ ਇਸ ਵਿਚ ਤਾਂ ਸਹੇ ਜਿੰਨ੍ਹਾਂ ਵੀ ਮਾਸ ਨਹੀਂ ਹੈ।

**ਸੁਨਤ ਬਚਨ ਦਾਨਵ ਸਭ ਹਸੇ ॥ ਉਚਰਤ ਸੁਕ੍ਰ ਕਹਾ ਘਰ ਬਸੇ ॥**
**ਸਸਿਕ ਸਮਾਨ ਨ ਦਿਜ ਮਹਿ ਮਾਸਾ ॥ ਕਸ ਕਰ ਹੈ ਇਹ ਜੱਗ ਬਿਨਾਸਾ ॥੧੧॥**

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਉਸ ਵੇਲੇ ਸ਼ੁਕਰਾਚਾਰਯ ਕਹਿਣ ਲੱਗਾ ਕਿ ਜਿਵੇਂ ਅੱਗ ਦੀ ਛੋਟੀ ਜਿਹੀ ਚੰਗਿਆੜੀ ਸੰਘਣੇ ਜੰਗਲ ਵਿਚ ਡਿੱਗ ਕੇ ਝੱਟ ਹੀ ਜੰਗਲ਼ ਨੂੰ ਸਾੜ ਦਿੰਦੀ ਹੈ ਤੇ ਉਸੇ ਪ੍ਰਕਾਰ ਇਸ ਬ੍ਰਾਹਮਣ ਨੂੰ ਮਨੁੱਖ ਨਾ ਸਮਝੋ, ਇਹ ਤੁਹਾਡੇ ਰਾਜ ਨੂੰ ਨਾਸ਼ ਕਰ ਦੇਵੇਗਾ।

**ਜਿਮ ਚਿਨਗਾਰੀ ਅਗਨ ਕੀ ਗਿਰਤ ਸਘਨ ਬਨ ਮਾਹਿ ॥**
**ਅਧਿਕ ਤਨਕ ਤੇ ਹੋਤ ਹੈ ਤਿਮ ਦਿਜਬਰ ਨਰ ਨਾਹਿ ॥੧੨॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਪਰ ਬਲ ਰਾਜੇ ਨੇ ਪ੍ਰਵਾਹ ਨਾ ਕੀਤੀ ਅਤੇ ਦਾਨ ਦੇਣ ਤੋਂ ਪਹਿਲਾਂ ਸੰਕਲਪ ਕਰਨ ਵਾਸਤੇ ਆਪਣੇ ਸੇਵਕ ਪਾਸੋਂ ਇਕ ਕਮੰਡਲ ਮੰਗਾਇਆ। ਸ਼ੁੱਕਰਾਚਾਰਯ ਨੇ ਇਹ ਗੱਲ ਜਾਣ ਲਈ ਕਿ ਇਹ ਅਗਿਆਨੀ ਰਾਜੇ ਨੇ ਵਿਸ਼ਨੂੰ ਦੇ ਭੇਦ ਨਹੀਂ ਜਾਣਿਆ ਹੈ। ਪਰ ਫਿਰ ਵੀ ਆਪਣੇ ਸੁਆਮੀ ਦਾ ਕੰਮ ਕਰਨ ਵਾਸਤੇ ਸ਼ੁੱਕਰਾਚਾਰਯ ਇਕ ਮੱਕੜੀ ਦਾ ਰੂਪ ਧਾਰ ਕੇ ਕਮੰਡਲ ਵਿਚ ਜਾ ਬੈਠਾ ਜਦੋਂ ਕਮੰਡਲ ਵਿੱਚੋਂ ਪਾਣੀ ਕੱਢਣ ਲੱਗਾ ਤਾਂ ਸ਼ੁੱਕਰਾਚਾਰਯ ਨੇ ਪਾਣੀ ਬਾਹਰ ਨਾ ਆਉਣ ਦਿੱਤਾ, ਉਸ ਵਕਤ ਬਾਵਨ ਕਹਿਣ ਲੱਗਾ ਕਿ ਹੇ ਰਾਜਨ! ਤੂੰ ਇਸ ਕਮੰਡਲ ਵਿਚ ਤੀਲਾ ਲੈ ਕੇ ਮਾਰਨਾ ਕਰ। ਜਦੋਂ ਰਾਜੇ ਨੇ ਤੀਲਾ ਮਾਰਿਆ ਤਾਂ ਸ਼ੁੱਕਰਾਚਾਰਯ ਦੀ ਇਕ ਅੱਖ ਮਾਰੀ ਗਈ ਪਰ ਫਿਰ ਵੀ ਇਸਨੇ ਕਮੰਡਲ ਵਿੱਚੋਂ ਪਾਣੀ ਬਾਹਰ ਨਾ ਆਉਣ ਦਿੱਤਾ। ਉਸ ਵਕਤ ਬਾਵਨ ਦੇ ਕਹਿਣ 'ਤੇ ਰਾਜੇ ਨੇ ਸ਼ੁੱਕਰਾਚਾਰਯ ਦੀ ਅੱਖ ਵਿਚੋਂ ਡਿੱਗੇ ਹੋਏ ਪਾਣੀ ਨਾਲ ਹੀ ਸੰਕਲਪ ਲੈ ਲਿਆ ਜਦੋਂ ਰਾਜੇ ਨੇ ਬਾਵਨ ਨੂੰ ਢਾਈ ਕਰਮਾਂ ਧਰਤੀ ਮਿਨਣ ਵਾਸਤੇ ਕਿਹਾ ਤਾਂ ਉਸ ਵਕਤ ਬਾਵਨ ਨੇ ਆਪਣਾ ਵੱਡਾ ਰੂਪ ਕਰਕੇ ਦੋ ਕਰਮਾਂ ਵਿਚ ਹੀ ਤਿੰਨ ਲੋਕ ਮਿਣ ਲਏ ਜਦੋਂ ਰਾਜੇ ਨੂੰ ਬਾਕੀ ਅੱਧੀ ਕਰਮ ਦੇਣ ਵਾਸਤੇ ਕਿਹਾ ਤਾਂ ਰਾਜੇ ਬਲ ਨੇ ਆਪਣਾ ਸਰੀਰ ਅੱਗੇ ਕਰ ਦਿੱਤਾ ਬਾਵਨ ਨੇ ਅੱਧੀ ਕਰਮ ਨੂੰ ਮਿਣਨ ਵਾਸਤੇ ਰਾਜੇ ਦੀ ਪਿੱਠ ਤੇ ਪੈਰ ਰੱਖ ਕੇ ਉਸਨੂੰ ਪਾਤਾਲ ਵਿਚ ਧੱਕ ਦਿੱਤਾ।

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥** *(ਅੰਗ : ੧੩੪੪)*

ਵਿਸ਼ਨੂੰ ਦੇ ਵਰ ਨਾਲ ਹੁਣ ਤੱਕ ਰਾਜਾ ਬਲ ਸੱਤਵੇਂ ਪਾਤਾਲ ਵਿਚ ਰਾਜ ਕਰਦਾ ਹੈ ਅਤੇ ਬਾਵਨ ਉਸਦੇ ਬੂਹੇ ਅੱਗੇ ਚੌਕੀਦਾਰ ਦੇ ਰੂਪ ਵਿਚ ਖੜ੍ਹਾ ਹੈ।

**ਬਿਸਨ ਪ੍ਰਸੰਨਿ ਪ੍ਰਤੱਛ ਹ੍ਵੈ ਕਹਾ ॥ ਚੋਬਦਾਰੁ ਦੁਆਰੇ ਹ੍ਵੈ ਰਹਾ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*
**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥** *(ਅੰਗ : ੧੧੦੫)*

ਭਾਈ ਗੁਰਦਾਸ ਜੀ ਵੀ ਬਲ ਰਾਜੇ ਦਾ ਪ੍ਰਸੰਗ ਆਪਣੀਆਂ ਵਾਰਾ ਵਿਚ ਲਿਖਦੇ ਹਨ।

**ਬਲਿ ਰਾਜਾ ਘਰਿ ਆਪਣੈ ਅੰਦਰਿ ਬੈਠਾ ਜਗੁ ਕਰਾਵੈ ॥**
**ਬਾਵਨ ਰੂਪੀ ਆਇਆ ਚਾਰਿ ਵੇਦ ਮੁਖਿ ਪਾਠ ਸੁਣਾਵੈ ॥**
**ਰਾਜੇ ਅੰਦਰਿ ਸਦਿਆ ਮੰਗ ਸੁਆਮੀ ਜੋ ਤੁਧੁ ਭਾਵੈ ॥**

**ਅਛਲੁ ਛਲਣਿ ਤੁਧੁ ਆਇਆ ਸੁਕ੍ਰ ਪੁਰੋਹਿਤੁ ਕਹਿ ਸਮਝਾਵੈ॥**
**ਕਰਉ ਅਢਾਈ ਧਰਤਿ ਮੰਗਿ ਪਿਛਹੁ ਦੇ ਤ੍ਰਿਹੁ ਲੋਅ ਨ ਮਾਵੈ॥**
**ਦੁਇ ਕਰਵਾਂ ਕਰਿ ਤਿੰਨ ਲੋਅ ਬਲਿ ਰਾਜਾ ਲੈ ਮਗਰੁ ਮਿਣਾਵੈ॥**
**ਬਲਿ ਬਲਿ ਆਪੁ ਛਲਾਇਅਨੁ ਹੋਇ ਦਇਆਲੁ ਮਿਲੈ ਗਲਿ ਲਾਵੈ॥**
**ਦਿਤਾ ਰਾਜੁ ਪਤਾਲ ਦਾ ਹੋਇ ਅਧੀਨੁ ਭਗਤਿ ਜਸੁ ਗਾਵੈ॥**
**ਹੋਇ ਦਰਵਾਨ ਮਹਾਂ ਸੁਖੁ ਪਾਵੈ॥** *(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੩)*

ਜਿਸ ਪ੍ਰਕਾਰ, ਹੰਕਾਰੀ ਬਲ ਰਾਜੇ ਨੇ ਗੁਰੂ ਦੀ ਸਿੱਖਿਆ ਤੋਂ ਬਗੈਰ ਸਵਰਗ ਦਾ ਰਾਜ ਲੈਂਦੇ ਹੋਏ ਨੂੰ ਪਾਤਾਲ ਵਿਚ ਜਾਣਾ ਪਿਆ ਸੀ। ਇਸੇ ਪ੍ਰਕਾਰ ਗੁਰਾਂ ਦੀ ਸਿਖਿਆ ਤੋਂ ਬਿਨਾਂ ਹੰਕਾਰੀ ਆਦਮੀ ਔਖੇ ਹੀ ਹੁੰਦੇ ਹਨ।

## ਹਰੀਚੰਦੁ ਦਾਨੁ ਕਰੈ; ਜਸੁ ਲੇਵੈ॥

ਜਿਹੜਾ ਹਰੀਚੰਦ ਰਾਜਾ ਸੀ, ਇਹ ਹਰ ਰੋਜ ਅਠਾਰਾਂ ਜਾਂ ਇੱਕੀ ਭਾਰ ਸੋਨੇ ਦੇ ਦਾਨ (ਕਰੈ) ਕਰਕੇ ਬਹੁਤਾ ਜਸ (ਲੇਵੈ) ਲਿਆ ਕਰਦਾ ਸੀ। ਇਹ ਰਾਜਾ ਆਪਣੇ ਪ੍ਰਣ ਅਨੁਸਾਰ ਜਿੰਨ੍ਹਾਂ ਚਿਰ ਤੱਕ ਅਠਾਰਾ ਭਾਰ ਸੋਨਾ ਦਾਨ ਵਿਚ ਨਹੀਂ ਦੇ ਦਿੰਦਾ ਸੀ, ਓਨਾ ਚਿਰ ਤਕ ਅੰਨ੍ਹ-ਜਲ ਨੂੰ ਨਹੀਂ ਛੱਕਦਾ ਸੀ।

## ਬਿਨੁ ਗੁਰ; ਅੰਤੁ ਨ ਪਾਇ, ਅਭੇਵੈ॥

ਆਪਣੇ (ਗੁਰ) ਗੁਰੂ ਵਿਸ਼ਿਸਟ ਮੁਨੀ ਤੋਂ ਪੁੱਛੇ (ਬਿਨੁ) ਬਿਨਾਂ ਹੀ ਰਾਜਾ ਹਰੀਚੰਦ ਸੂਰ ਬਣੇ ਹੋਏ ਵਿਸ਼ਵਾਮਿੱਤ੍ਰ ਦੇ ਪਿੱਛੇ ਸ਼ਿਕਾਰ ਲਈ ਚਲਿਆ ਗਿਆ ਪਰ ਉਸ ਦੇ ਕੌਤਕ ਦਾ ਅੰਤ ਨਹੀਂ (ਪਾਇ) ਪਾ ਸਕਿਆ। ਇਸ ਕਰਕੇ (ਅਭੇਵੈ) ਭੇਦ ਤੋਂ ਰਹਿਤ ਹੀ ਰਿਹਾ **ਵਾ:** (ਅਭੇਵੈ) ਭੇਦ ਤੋਂ ਰਹਿਤ ਪ੍ਰਮੇਸਰ ਦੀ ਕੁਦਰਤ ਦਾ ਅੰਤ ਨਹੀਂ (ਪਾਇ) ਪਾ ਸਕਿਆ।

## ਆਪਿ ਭੁਲਾਇ ; ਆਪੇ ਮਤਿ ਦੇਵੈ ॥੩॥

ਜਦੋਂ ਹਰੀ ਚੰਦ ਨੇ ਹੰਕਾਰ ਕੀਤਾ ਤਾਂ ਪ੍ਰਮੇਸਰ ਨੇ ਆਪ ਹੀ ਇਸ ਨੂੰ (ਭੁਲਾਇ) ਭੁਲਾ ਦਿੱਤਾ ਫਿਰ ਜਦੋਂ ਆਪਣੀ ਭੁੱਲ ਮੰਨੀ ਤਾਂ ਪ੍ਰਮੇਸਰ ਨੇ (ਆਪੇ) ਆਪ ਹੀ ਮਤ (ਦੇਵੈ) ਦੇ ਕੇ ਹਰੀ ਚੰਦ ਨੂੰ ਮੁਕਤੀ ਬਖਸ਼ ਦਿੱਤੀ ਸੀ।

**ਅਥਵਾ :** ਪ੍ਰਮੇਸਰ ਆਪ ਹੀ ਜੀਵਾਂ ਨੂੰ ਅਗਿਆਨੀ, ਹੰਕਾਰੀ ਜਾਣ ਕੇ (ਭੁਲਾਇ) ਭੁਲਾਉਣ ਵਾਲਾ ਹੈ ਅਤੇ ਜਦੋਂ ਕੋਈ ਗਰੀਬੀ ਧਾਰ ਕੇ ਹਉਮੈ ਨੂੰ ਛੱਡ ਦੇਵੇ ਤਾਂ ਉਸ ਸਮੇਂ ਆਪ ਹੀ ਸ੍ਰੇਸ਼ਟ ਮਤ (ਦੇਵੈ) ਬਖਸ਼ ਦਿੰਦਾ ਹੈ।

## ਸਾਖੀ—ਰਾਜੇ ਹਰੀ ਚੰਦ ਦੀ

ਰਾਜੇ ਹਰੀ ਚੰਦ ਦੇ ਪ੍ਰਸੰਗ ਨੂੰ ਸਮਝਣ ਵਾਸਤੇ ਪਹਿਲਾਂ ਵਿਸ਼ਵਾਮਿੱਤ੍ਰ ਤੇ ਵਸ਼ਿਸ਼ਟ ਮੁਨੀ ਦੇ ਆਪਸੀ ਵਿਵਾਦ ਦੀ ਸਮਝ ਹੋਣੀ ਬਹੁਤੀ ਜਰੂਰੀ ਹੈ।

**ਵਿਸ਼ਵਾਮਿੱਤ੍ਰ ਤੇ ਵਸ਼ਿਸ਼ਟ ਮੁਨੀ ਦਾ ਆਪਸੀ ਵਿਵਾਦ :**

ਇਕ ਵਾਰ ਗਾਂਧ ਰਾਜੇ ਦਾ ਪੁੱਤਰ ਵਿਸ਼ਵਾਮਿਤ੍ਰ ਆਪਣੀ ਫੌਜ ਸਮੇਤ ਸ਼ਿਕਾਰ ਖੇਡਣ ਵਾਸਤੇ ਜੰਗਲ ਵਿਚ ਜਾ ਰਿਹਾ ਸੀ, ਜਦੋਂ ਰਸਤੇ ਵਿਚ ਵਸ਼ਿਸ਼ਟ ਮੁਨੀ ਦੀ ਕੁਟੀਆ ਆਈ ਤਾਂ ਇਸਨੇ ਵਸ਼ਿਸ਼ਟ ਮੁਨੀ ਨੂੰ ਨਮਸ਼ਕਾਰ ਕੀਤੀ। ਵਸ਼ਿਸ਼ਟ ਮੁਨੀ ਨੇ ਵਿਸ਼ਵਾਮਿੱਤ੍ਰ ਨੂੰ ਫੌਜ ਸਮੇਤ ਭੋਜਨ ਕਰਨ ਵਾਸਤੇ ਸੱਦਾ ਦਿੱਤਾ ਤੇ ਨੰਦਨੀ ਨਾਮ ਦੀ ਕਾਮਧੇਨ ਗਊ ਸਵਰਗ ਵਿੱਚੋਂ ਮੰਗਾ ਕੇ ਵਿਸ਼ਵਾਮਿੱਤ੍ਰ ਦੀ ਸਾਰੀ ਫੌਜ ਤ੍ਰਿਪਤ ਕਰ ਦਿੱਤੀ। ਵਿਸ਼ਵਾਮਿੱਤ੍ਰ ਪੁੱਛਣ ਲੱਗਾ ਕਿ ਤੁਸੀਂ

ਇਹ ਗਊ ਕਿੱਥੋਂ ਲਿਆਂਦੀ ਹੈ ਤਾਂ ਵਸ਼ਿਸ਼ਟ ਜੀ ਕਹਿਣ ਲੱਗੇ ਕਿ ਪ੍ਰਮੇਸਰ ਨੇ ਇਹ ਕਾਮਧੇਨ ਗਊ ਰਿਖੀਆਂ ਵਾਸਤੇ ਪੈਦਾ ਕੀਤੀ ਹੈ। ਵਿਸ਼ਵਾਮਿੱਤ੍ਰ ਕਹਿਣ ਲੱਗਾ ਕਿ ਇਹ ਗਊ ਮੈਨੂੰ ਦੇ ਦਿਉ ਤਾਂ ਵਸ਼ਿਸ਼ਟ ਜੀ ਨੇ ਕਿਹਾ ਕਿ ਤੁਹਾਡੇ ਕੋਲ ਰਾਜ ਰੂਪ ਗਊ ਹੈ, ਇਹ ਕੇਵਲ ਰਿਖੀਆਂ ਵਾਸਤੇ ਹੈ। ਇਉਂ ਕਹਿ ਕਿ ਜਦੋਂ ਵਸ਼ਿਸ਼ਟ ਮੁਨੀ ਨੇ ਗਊ ਨੂੰ ਜਾਣ ਵਾਸਤੇ ਕਿਹਾ ਤਾਂ ਵਿਸ਼ਵਾਮਿੱਤ੍ਰ ਨੇ ਗੁਸੇ ਵਿਚ ਜੰਗ ਆਰੰਭ ਕਰ ਦਿੱਤਾ। ਉਸ ਵਕਤ ਕਾਮਧੇਨ ਗਊ ਨੇ ਫੌਜਾਂ ਨਾਲ ਲੜ ਕੇ ਵਿਸ਼ਵਾਮਿੱਤ੍ਰ ਨੂੰ ਹਰਾ ਦਿੱਤਾ। ਜਦੋਂ ਇਕ ਵਾਰ ਵਿਸ਼ਵਾਮਿੱਤ੍ਰ ਨੇ ਵਸ਼ਿਸ਼ਟ ਨੂੰ ਇਕੱਲਿਆਂ ਵੇਖ ਕੇ ਫਿਰ ਤੋਂ ਫੌਜ ਸਮੇਤ ਚੜ੍ਹਾਈ ਕੀਤੀ, ਤਾਂ ਉਸ ਵਕਤ ਵਸ਼ਿਸ਼ਟ ਮੁਨੀ ਨੇ ਧਰਤੀ ਵਿਚ ਇਕ ਡੰਡਾ ਗੱਡ ਦਿੱਤਾ ਜਿਸ ਤੋਂ ਇਕ ਵੀ ਸ਼ਸ਼ਤਰ ਪਾਰ ਨਾ ਜਾ ਸਕਿਆ। ਜਦੋਂ ਵਿਸ਼ਵਾਮਿੱਤ੍ਰ ਫਿਰ ਤੋਂ ਹਾਰ ਗਿਆ ਤਾਂ ਇਸ ਨੇ ਸੋਚਿਆ ਕਿ ਬ੍ਰਹਮ ਰਿਖੀ ਵੱਡੇ ਹੁੰਦੇ ਹਨ, ਮੈਨੂੰ ਵੀ ਬ੍ਰਹਮਰਿਖੀ ਬਨਣਾ ਚਾਹੀਦਾ ਹੈ। ਇਸ ਕਰਕੇ ਇਸਨੇ ਬ੍ਰਹਮ ਰਿਖੀ ਬਨਣ ਵਾਸਤੇ ਬ੍ਰਹਮਾ ਦਾ ਭਾਰੀ ਤਪ ਕੀਤਾ। ਬ੍ਰਹਮਾ ਨੇ ਇਸ ਦੇ ਤਪ ਤੋਂ ਖੁਸ਼ ਹੋ ਕੇ ਕਿਹਾ ਕਿ ਮੇਰੇ ਵੱਲੋਂ ਤਾਂ ਤੂੰ ਬ੍ਰਹਮ ਰਿਖੀ ਬਣ ਗਿਆ ਹੈਂ ਪਰ ਮਾਤ ਲੋਕ ਦਾ ਯਥਾਰਥ ਬਕਤਾ ਵਸ਼ਿਸ਼ਟ ਮੁਨੀ ਹੈ। ਜੇਕਰ ਉਹ ਤੈਨੂੰ ਬ੍ਰਹਮ ਰਿਖੀ ਕਹਿ ਦੇਵੇ ਤਾਂ ਤੂੰ ਬ੍ਰਹਮ ਰਿਖੀ ਮੰਨਿਆ ਜਾਵੇਂਗਾ। ਨਹੀਂ ਤਾਂ ਮੇਰਾ ਵਰ ਵੀ ਕੁਝ ਨਹੀਂ ਕਰੇਗਾ।

ਇਹ ਸੁਣ ਕੇ ਵਿਸ਼ਵਾਮਿਤ੍ਰ ਵਸ਼ਿਸ਼ਟ ਮੁਨੀ ਕੋਲ ਆਇਆ। ਵਿਸ਼ਵਾਮਿੱਤ੍ਰ ਸ਼ਸ਼ਤਰਧਾਰੀ ਤੇ ਬੜੇ ਤੇਜ ਪ੍ਰਤਾਪ ਵਾਲਾ ਰਾਜਾ ਸੀ। ਇਸ ਨੂੰ ਸ਼ਸ਼ਤਰਧਾਰੀ ਵੇਖ ਕੇ ਵਸ਼ਿਸ਼ਟ ਮੁਨੀ ਨੇ ਕਿਹਾ ਕਿ ਆਉ ਰਾਜ ਰਿਖੀ ਜੀ। ਇਹ ਸੁਣ ਕੇ ਵਿਸ਼ਵਾਮਿੱਤ੍ਰ ਨੂੰ ਬੜਾ ਗੁੱਸਾ ਆਇਆ ਤੇ ਇਸਨੇ ਵਸ਼ਿਸ਼ਟ ਮੁਨੀ ਦੇ ਪੁੱਤਰ ਨੂੰ ਮਾਰ ਦਿੱਤਾ। ਅਗਲੇ ਦਿਨ ਜਦੋਂ ਇਹ ਰਾਜਸੀ ਲਿਬਾਸ ਵਿਚ ਗਿਆ ਤੇ ਵਸ਼ਿਸ਼ਟ ਮੁਨੀ ਨੇ ਇਸ ਨੂੰ ਫਿਰ ਰਾਜ ਰਿਖੀ ਕਹਿ ਕੇ ਸੰਬੋਧਨ ਕੀਤਾ ਇਸ ਨੇ ਗੁੱਸੇ ਵਿਚ ਆ ਕੇ ਉਸਦਾ ਇਕ ਹੋਰ ਪੁੱਤਰ ਮਾਰ ਦਿੱਤਾ। ਇਉਂ ਜਦੋਂ ਵੀ ਵਿਸ਼ਵਾਮਿੱਤ੍ਰ ਵਸ਼ਿਸ਼ਟ ਮੁਨੀ ਪਾਸ ਆਇਆ ਕਰੇ ਤਾਂ ਵਸ਼ਿਸ਼ਟ ਮੁਨੀ ਅੱਗੋਂ 'ਆਉ ਰਾਜ ਰਿਖੀ ਜੀ' ਕਹਿ ਕੇ ਬੁਲਾਇਆ ਕਰਨ। ਇਸ ਪ੍ਰਕਾਰ ਵਿਸ਼ਵਾਮਿੱਤ੍ਰ ਨੇ ਸੌ ਪੁੱਤਰਾਂ ਨੂੰ ਇੱਕ-ਇੱਕ ਕਰਕੇ ਮਾਰ ਦਿੱਤਾ। ਇਕ ਦਿਨ ਵਸ਼ਿਸ਼ਟ ਮੁਨੀ ਦੀ ਘਰਵਾਲੀ ਅਰੁੰਧਤੀ ਨੇ ਪੁੱਛਿਆ ਕਿ ਹੇ ਪਤੀ ਜੀ ਇਸ ਸਮੇਂ ਸਾਰਿਆਂ ਰਾਜਿਆਂ ਵਿੱਚੋਂ ਸਭ ਤੋਂ ਵੱਧ ਤੇਜਸ੍ਵੀ ਰਾਜਾ ਕੌਣ ਹੈ? ਤਾਂ ਵਸ਼ਿਸ਼ਟ ਨੇ ਕਿਹਾ ਕਿ ਇਸ ਸਮੇਂ ਮਾਤ ਲੋਕ ਉੱਤੇ ਸਭ ਤੋਂ ਤੇਜਸ੍ਵੀ ਰਾਜਾ ਵਿਸ਼ਵਾਮਿੱਤ੍ਰ ਹੈ। ਵਿਸ਼ਵਾਮਿੱਤ੍ਰ ਨੇ ਆਪਣੀ ਉਸਤਤ ਉਹਲੇ ਹੋ ਕੇ ਸੁਣ ਲਈ ਉਸ ਵਕਤ ਇਸ ਨੇ ਆਪਣੇ ਸ਼ਸ਼ਤਰ ਉਤਾਰ ਕੇ ਵਸ਼ਿਸ਼ਟ ਮੁਨੀ ਨੂੰ ਮੱਥਾ ਟੇਕਿਆ। ਇਸ ਦੇ ਸਾਦੇ ਲਿਬਾਸ ਨੂੰ ਵੇਖ ਕੇ ਵਸ਼ਿਸ਼ਟ ਨੇ ਕਿਹਾ ਕਿ 'ਆਉ ਬ੍ਰਹਮ ਰਿਖੀ ਜੀ' ਇਹ ਸੁਣ ਕੇ ਵਿਸ਼ਵਾਮਿੱਤ੍ਰ ਹੈਰਾਨ ਹੋ ਕੇ ਕਹਿਣ ਲੱਗਾ ਕਿ ਹੁਣ ਤੁਸੀਂ ਸੌ ਪੁੱਤਰ ਮਰਵਾ ਕੇ ਬ੍ਰਹਮ ਰਿਖੀ ਕਿਹਾ ਜੇ ਪਹਿਲਾਂ ਹੀ ਬ੍ਰਹਮ ਰਿਖੀ ਕਹਿ ਦਿੰਦੇ ਤਾਂ ਤੁਹਾਡਾ ਸੌ ਪੁੱਤਰ ਨਾ ਮਰਦਾ। ਵਸ਼ਿਸ਼ਟ ਨੇ ਕਿਹਾ ਕਿ ਹੇ ਵਿਸ਼ਵਾਮਿੱਤ੍ਰ ਮੈਂ ਯਥਾਰਥ ਬੋਲਦਾ ਹਾਂ। ਪਹਿਲਾਂ ਤੂੰ ਸ਼ਸ਼ਤਰ ਧਾਰ ਕੇ ਆਉਂਦਾ ਸੀ, ਇਸ ਕਰਕੇ ਮੈਂ ਤੈਨੂੰ ਰਾਜ ਰਿਖੀ ਕਹਿੰਦਾ ਸੀ। ਹੁਣ ਤੂੰ ਸ਼ਸ਼ਤਰ ਛੱਡ ਕੇ ਬ੍ਰਾਹਮਣ ਬਣ ਕੇ ਆਇਆ ਹੈਂ, ਇਸ ਕਰਕੇ ਮੈਂ ਤੈਨੂੰ ਬ੍ਰਹਮ ਰਿਖੀ ਕਿਹਾ ਹੈ। ਇਹ ਸੁਣ ਕੇ ਵਿਸ਼ਵਾਮਿੱਤ੍ਰ ਹੈਰਾਨ ਹੋ ਗਿਆ। ਅੱਜਕਲ੍ਹ ਵੀ ਕਈ ਸਾਧ ਬ੍ਰਹਮ ਰਿਖੀ ਬਨਣ ਵਾਸਤੇ ਕਿਰਪਾਨ ਧਾਰਨ ਨਹੀਂ ਕਰਦੇ ਪਰ ਕਲਗੀਧਰ ਪਾਤਸ਼ਾਹ ਜੀ ਨੇ ਤਾਂ ਖਾਲਸੇ ਨੂੰ 'ਬ੍ਰਹਮ ਰਾਜ ਰਿਖੀ' ਬਣਾਇਆ ਹੈ। ਫਿਰ ਵਸ਼ਿਸ਼ਟ ਮੁਨੀ ਨੇ ਪੁੱਛਿਆ ਕਿ ਤੂੰ ਮੇਰੇ ਸੌ ਪੁੱਤਰ ਮਾਰ ਦਿੱਤੇ ਹਨ। ਇੰਨ੍ਹਾਂ ਦੀ ਹੱਤਿਆ ਦਾ ਪਾਪ ਤੂੰ ਕਿਵੇਂ ਲਾਹੁੰਦਾ ਰਿਹਾ ਹੈਂ। ਵਸ਼ਿਸ਼ਟ ਕਹਿਣ ਲੱਗਾ ਮੈਂ ਜਦੋਂ ਵੀ ਤੇਰੇ ਪੁੱਤਰ ਨੂੰ ਮਾਰਦਾ ਸੀ ਤਾਂ ਉਸ ਵੇਲੇ ਗਾਇਤ੍ਰੀ ਮੰਤਰ ਪੜ੍ਹ ਕੇ ਆਪਣਾ ਸਾਰਾ ਪਾਪ ਲਾਹ ਦਿੰਦਾ ਸੀ। ਇਹ ਸੁਣ ਕੇ ਵਸ਼ਿਸ਼ਟ ਮੁਨੀ ਨੇ ਬੜਾ ਦੁਖ ਮੰਨਿਆ ਕਿ ਇਸਨੇ ਮੇਰੀ ਸਾਰੀ ਔਲਾਦ ਨਾਸ਼ ਕਰ ਦਿੱਤੀ ਹੈ। ਉਸ ਵੇਲੇ ਇਹ ਬਿਆਸਾ ਵਿਚ ਫਾਹੀ ਪਾ ਕੇ ਡੁੱਬਣ ਲੱਗਾ ਤਾਂ ਬਿਆਸਾ ਨੇ ਇਸ ਨੂੰ ਰਿਖੀ ਜਾਣ ਕੇ ਡੁੱਬਣ ਨਾ ਦਿੱਤਾ। ਫਿਰ ਸਤਲੁਜ ਵਿਚ ਡੁੱਬਣ ਲੱਗਾ ਤਾਂ ਸਤਲੁਜ ਵੀ ਸੌ-ਧਾਰਾ ਹੋ ਕੇ ਵਗ ਤੁਰਿਆ। ਅੰਤ ਨੂੰ ਇਹ ਨਿਰਾਸ਼ ਹੋ ਕੇ ਆਪਣੇ ਤਪੱਸਿਆ ਕਰਨ

ਵਾਲੇ ਸਥਾਨ 'ਤੇ ਆ ਗਿਆ। ਜਿਥੇ ਅੱਜ ਕੱਲ੍ਹ ਤਖਤ ਸ੍ਰੀ ਕੇਸਗੜ੍ਹ ਸਾਹਿਬ ਸੁਸੋਭਿਤ ਹੈ। ਇੱਥੇ ਆ ਕੇ ਜਦੋਂ ਇਹ ਪੱਥਰ ਵਿਚ ਆਪਣਾ ਸਿਰ ਮਾਰ ਕੇ ਮਰਨ ਲੱਗਾ ਤਾਂ ਉਸ ਵੇਲੇ ਆਕਾਸ਼ਬਾਣੀ ਹੋਈ ਕਿ ਹੇ ਵਸ਼ਿਸ਼ਟ ਮੁਨੀ ਤੂੰ ਵਿਰਲਾਪ ਕਿਉਂ ਕਰਦਾ ਹੈਂ। ਇਹ ਕਹਿਣ ਲੱਗਾ ਕਿ ਮੈਂ ਇਸ ਕਰਕੇ ਵਿਰਲਾਪ ਕਰਦਾ ਹਾਂ। ਕਿਉਂਕਿ ਹੁਣ ਮੇਰੀ ਕੁੱਲ ਨਹੀਂ ਚੱਲਣੀ। ਉਸ ਵੇਲੇ ਆਕਾਸ਼ਵਾਣੀ ਹੋਈ ਕਿ ਜੋ ਤੇਰੀ ਘਰ ਵਾਲੀ ਅਰੁੰਧਤੀ ਦੇ ਪੇਟ ਵਿਚ ਪੁੱਤਰ ਹੈ ਉਸ ਤੋਂ ਤੇਰੀ ਬੰਸ ਚੱਲੇਗੀ। ਇਹ ਸੁਣ ਕੇ ਇਸ ਨੇ ਧੀਰਜ ਧਾਰਨ ਕੀਤਾ। ਫਿਰ ਇਸ ਨੇ ਗਾਇਤ੍ਰੀ ਮੰਤਰ ਨੂੰ ਸਰਾਪ ਦੇ ਕੇ ਇਸ ਦੀ ਸ਼ਕਤੀ ਤੋੜ ਦਿੱਤੀ ਤਾਂ ਜੋ ਗਾਇਤ੍ਰੀ ਕਿਸੇ ਦਾ ਵੀ ਬ੍ਰਹਮ ਹੱਤਿਆ ਦਾ ਦੋਸ਼ ਨਾਸ਼ ਨ ਕਰ ਸਕੇ। ਗੋਪਾਲ ਤਾਪਨ ਉਪਨਿਸ਼ਦ ਵਿਚ ਜਿਕਰ ਆਉਂਦਾ ਹੈ ਕਿ ਜਦੋਂ ਗਾਇਤ੍ਰੀ ਮੰਤਰ ਬ੍ਰਹਮ ਹੱਤਿਆ ਦੇ ਪਾਪ ਨੂੰ ਨਾਸ਼ ਕਰਨ ਤੋਂ ਅਸਮਰੱਥ ਹੋ ਗਿਆ ਤਾਂ ਉਸ ਵੇਲੇ ਵਿਸ਼ਵਾਮਿੱਤ੍ਰ ਨੇ ਸ੍ਰਾਪ ਮੋਚਨ ਮੰਤਰ ਬਣਾ ਕੇ ਕਿਹਾ ਕਿ ਜਿਹੜਾ ਸ੍ਰਾਪ ਮੋਚਨ ਮੰਤਰ ਨੂੰ ਗਾਇਤ੍ਰੀ ਮੰਤਰ ਦੇ ਨਾਲ ਪੜ੍ਹਿਆ ਕਰੇਗਾ ਉਸਦਾ ਬ੍ਰਹਮ ਹੱਤਿਆ ਦਾ ਪਾਪ ਨਵਿਰਤ ਹੋ ਜਾਵੇਗਾ। ਭਾਵੇਂ ਕਿ ਵਿਸ਼ਵਾਮਿੱਤ੍ਰ ਨੇ ਅਠਵੰਜਾ ਹਜਾਰ ਵਰ੍ਹੇ ਤਪ ਵੀ ਕੀਤਾ ਸੀ ਪਰ ਫਿਰ ਵੀ ਇਸਨੇ ਆਪਣੇ ਅੰਦਰੋਂ ਵਸ਼ਿਸ਼ਟ ਜੀ ਦੇ ਪ੍ਰਤੀ ਵੈਰ ਭਾਵ ਨਹੀਂ ਛੱਡਿਆ ਇਉਂ ਦੋਹਨਾਂ ਦਾ ਆਪਸੀ ਵਿਵਾਦ ਸੀ।

**ਸਾਖੀ-ਰਾਜਾ ਹਰੀ ਚੰਦ ਦੀ :**

ਰਾਜਾ ਹਰੀ ਚੰਦ ਸੂਰਜ ਵੰਸ਼ ਦਾ ਅਠਾਈਵਾਂ ਰਾਜਾ ਹੋਇਆ ਹੈ। ਇਹ ਅਠਾਰਾ ਭਾਰ ਸੋਨੇ ਦੇ ਦਾਨ ਕਰਨ ਤੋਂ ਬਾਅਦ ਫਿਰ ਕੋਈ ਅੰਨ-ਜਲ ਛੱਕਦਾ ਸੀ। ਇਕ ਦਿਨ ਇਸਦਾ ਪਿਤਾ ਰਾਜਾ ਤ੍ਰਿਸੰਕੂ ਵਸ਼ਿਸ਼ਟ ਮੁਨੀ ਨੂੰ ਜਾ ਕੇ ਕਹਿਣ ਲੱਗਾ ਕਿ ਹੇ ਮੁਨੀ ਜੀ ਮੈਨੂੰ ਸਣਦੇਹੀ ਸਵਰਗ ਵਿਚ ਪਹੁੰਚਾ ਦਿਉ। ਵਸ਼ਿਸ਼ਟ ਮੁਨੀ ਅੱਗੋ ਕਹਿਣ ਲੱਗਾ ਕਿ ਹੇ ਰਾਜਨ! ਤੂੰ ਜਗ ਆਦਿਕ ਸ਼ੁੱਭ ਕਰਮ ਕਰਨਾ ਕਰ। ਫਿਰ ਤੂੰ ਸਰੀਰ ਛੱਡ ਕੇ ਸਵਰਗ ਵਿਚ ਜਾ ਕੇ ਰਹੇਂਗਾ। ਪਰ ਇਹ ਕਹਿਣ ਲੱਗਾ ਕਿ ਮੈਂ ਤਾਂ ਸਣਦੇਹੀ ਸਵਰਗ ਵਿਚ ਜਾਣਾ ਚਾਹੁੰਦਾ ਹਾਂ, ਜੇਕਰ ਤੁਸੀਂ ਮੈਨੂੰ ਸਣਦੇਹੀ ਸਵਰਗ ਵਿਚ ਨਹੀਂ ਪਹੁੰਚਾ ਸਕਦੇ ਤਾਂ ਮੈਂ ਤੁਹਾਨੂੰ ਗੁਰੂ ਨਹੀਂ ਧਾਰਦਾ। ਉਸ ਵੇਲੇ ਇਹ ਵਿਸ਼ਵਾਮਿੱਤ੍ਰ ਦਾ ਜਾ ਕੇ ਚੇਲਾ ਬਣ ਗਿਆ। ਵਿਸ਼ਵਾਮਿੱਤ੍ਰ ਨੇ ਕਿਹਾ ਕਿ ਮੈਂ ਤੈਨੂੰ ਸਣਦੇਹੀ ਸਵਰਗ ਵਿਚ ਪਹੁੰਚਾਵਾਂਗਾ। ਜਦੋਂ ਵਿਸ਼ਵਾਮਿੱਤ੍ਰ ਆਪਣੇ ਮੰਤਰਾਂ ਦੇ ਬਲ ਨਾਲ ਰਾਜੇ ਤ੍ਰਿਸੰਕੂ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਉਣ ਲੱਗਾ ਤਾਂ ਦੇਵਤਿਆਂ ਨੇ ਇਸ ਨੂੰ ਆਪਣੇ ਗੁਰੂ (ਵਸ਼ਿਸ਼ਟ ਮੁਨੀ) ਤੋਂ ਬੇਮੁਖ ਹੋਇਆ ਜਾਣ ਕੇ ਸਵਰਗ ਵਿਚ ਥਾਂ ਨਾ ਦਿੱਤਾ। ਦੇਵਤੇ ਰਾਜੇ ਨੂੰ ਹੇਠਾਂ ਨੂੰ ਸੁੱਟਣ ਤੇ ਵਿਸ਼ਵਾਮਿੱਤ੍ਰ ਮੰਤਰਾ ਦੇ ਬਲ ਨਾਲ ਰਾਜੇ ਨੂੰ ਉਤਾਂਹ ਨੂੰ ਚੜ੍ਹਾਵੇ। ਉਸ ਵੇਲੇ ਤ੍ਰਿਸੰਕੂ ਰਾਜਾ ਵਿਚਾਲੇ ਹੀ ਰਹਿ ਗਿਆ। ਥੱਲਿਓਂ ਮੰਤਰਾਂ ਦੇ ਬਲ ਕਰਕੇ ਸਵਰਗ ਨੂੰ ਧੱਕਣ ਕਰਕੇ, ਉਤੋਂ ਦੇਵਤਿਆਂ ਵੱਲੋਂ ਧੱਕਣ ਕਰਕੇ ਵਿਚਾਲੇ ਫਸ ਗਿਆ ਤਾਂ ਇਸ ਦੀਆਂ ਲ਼ਾਲ਼ਾ ਨਿਕਲਗੀਆਂ ਜਿਸ ਤੋਂ ਕਰਮ ਨਾਸਕਾ ਨਦੀ ਬਣੀ ਅਤੇ ਇਸ ਨਦੀ ਨੂੰ ਸਰਾਪ ਹੈ ਕਿ ਜੋ ਵੀ ਇਸ ਨਦੀ ਵਿਚ ਇਸ਼ਨਾਨ ਕਰੇਗਾ ਉਸ ਦੇ ਸ਼ੁੱਭ ਕਰਮਾਂ ਦਾ ਨਾਸ਼ ਹੋਵੇਗਾ ਕਲਿਜੁਗ ਵਿਚ ਧੰਨ ਸ੍ਰੀ ਗੁਰੂ ਤੇਗ ਬਹਾਦੁਰ ਸਾਹਿਬ ਜੀ ਨੇ ਇਸ ਨਦੀ ਵਿਚ ਚਰਨ ਪਾ ਕੇ ਇਸ ਨੂੰ ਪਵਿੱਤਰ ਕੀਤਾ ਹੈ। ਆਪਣੇ ਪਿਤਾ ਦੀ ਹਾਲਤ ਬਾਰੇ ਸੁਣ ਕੇ ਹਰੀ ਚੰਦ ਜਾ ਕੇ ਵਸ਼ਿਸ਼ਟ ਮੁਨੀ ਦੇ ਪੈਰੀਂ ਪੈ ਗਿਆ। ਵਿਸ਼ਵਾਮਿੱਤ੍ਰ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਬੜਾ ਗੁੱਸਾ ਕੀਤਾ ਕਿ ਮੈਂ ਇਸ ਦੇ ਪਿਉ ਨੂੰ ਸਣਦੇਹੀ ਸਵਰਗ ਵਿਚ ਪਹੁੰਚਾਵਾਂ ਤੇ ਇਹ ਮੇਰੀ ਸੇਵਕੀ ਛੱਡ ਕੇ ਮੇਰੇ ਦੁਸ਼ਮਣ ਵਸ਼ਿਸ਼ਟ ਮੁਨੀ ਦਾ ਚੇਲਾ ਬਣ ਗਿਆ ਹੈ। ਇਸ ਨੇ ਰਾਜੇ ਹਰੀਚੰਦ ਨੂੰ ਸਬਕ ਸਿਖਾਉਣ ਲਈ ਇਕ ਸੂਰ ਦਾ ਰੂਪ ਧਾਰਨ ਕਰ ਲਿਆ ਤੇ ਆ ਕੇ ਰਾਜੇ ਦਾ ਬਾਗ ਪੁੱਟਣਾ ਸ਼ੁਰੂ ਕਰ ਦਿੱਤਾ। ਬਾਗ ਦੇ ਮਾਲੀ ਨੇ ਰਾਜੇ ਨੂੰ ਆ ਕੇ ਕਿਹਾ ਕਿ ਮਹਾਰਾਜ ਇਕ ਬਹੁਤ ਭਾਰੀ ਸੂਰ ਆਇਆ ਹੈ, ਉਸ ਨੇ ਸਾਰਾ ਹੀ ਬਾਗ ਉਜਾੜ ਦਿੱਤਾ ਹੈ। ਰਾਜੇ ਨੇ ਅਜੇ ਕੋਈ ਪੁੰਨ ਦਾਨ ਨਹੀਂ ਕੀਤਾ ਸੀ। ਉਸ ਨੇ ਸੋਚਿਆ ਕਿ ਪਹਿਲਾਂ ਸੂਰ ਦਾ ਸ਼ਿਕਾਰ ਕਰ ਲਈਏ, ਫਿਰ ਹੀ ਕੋਈ ਪੁੰਨ ਦਾਨ ਕਰਾਂਗੇ। ਇਹ ਘੋੜੇ ਉੱਪਰ ਸਵਾਰ ਹੋ ਕੇ ਸੂਰ ਦਾ ਸ਼ਿਕਾਰ ਕਰਨ ਲਈ ਉਸ ਦੇ ਮਗਰ ਗਿਆ। ਬਹੁਤ ਦੂਰ ਉਜਾੜ ਵਿਚ ਜਾ ਕੇ ਸੂਰ ਅਲੋਪ ਹੋ ਗਿਆ ਤੇ

ਵਿਸ਼ਵਾਮਿੱਤ੍ਰ ਇਕ ਬ੍ਰਾਹਮਣ ਦਾ ਰੂਪ ਧਾਰ ਕੇ ਖੂਹੀ ਉਪਰ ਬੈਠ ਗਿਆ। ਰਾਜੇ ਨੂੰ ਬਹੁਤ ਪਿਆਸ ਲੱਗੀ ਹੋਈ ਸੀ, ਬੁੱਲ੍ਹ ਸੁਕਦੇ ਜਾਂਦੇ ਸਨ, ਮਾਸ਼ਕੀ ਕੋਈ ਨਹੀਂ ਸੀ ਤੇ ਦਾਨ ਅਜੇ ਤੱਕ ਨਹੀਂ ਕੀਤਾ ਸੀ। ਬ੍ਰਾਹਮਣ ਬਣਿਆ ਹੋਇਆ ਵਿਸ਼ਵਾਮਿੱਤ੍ਰ ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ! ਤੂੰ ਬਹੁਤ ਉਦਾਸ ਲੱਗਦਾ ਹੈ। ਰਾਜੇ ਨੇ ਕਿਹਾ ਕਿ ਮੈਨੂੰ ਬਹੁਤ ਪਿਆਸ ਲੱਗੀ ਹੈ, ਪਰ ਮੈਂ ਦਾਨ ਕਰਨ ਤੋਂ ਪਹਿਲਾਂ ਕੋਈ ਅੰਨ੍ਹ-ਜਲ ਨਹੀਂ ਛਕਦਾ। ਤਾਂ ਇਹ ਕਹਿਣ ਲੱਗਾ ਕਿ ਹੇ ਰਾਜਨ! ਤੂੰ ਮੈਨੂੰ ਇੱਥੇ ਹੀ ਦਾਨ ਦੇਣ ਦਾ ਸੰਕਲਪ ਕਰਕੇ ਪਾਣੀ ਪੀ ਲੈ, ਕਿਉਂਕਿ ਸੰਕਲਪ ਕੀਤਾ ਤੇ ਦਾਨ ਕਰਿਆ ਇੱਕੋ ਜਿਹਾ ਹੁੰਦਾ ਹੈ। ਜਦੋਂ ਰਾਜੇ ਨੇ ਦਾਨ ਕਰਨ ਦਾ ਸੰਕਲਪ ਕਰਕੇ ਪਾਣੀ ਪੀ ਲਿਆ, ਤਾਂ ਵਿਸ਼ਵਾਮਿੱਤ੍ਰ ਨੇ ਸ਼ਕਤੀ ਨਾਲ ਇਸ ਦਾ ਸਾਰਾ ਖਜ਼ਾਨਾ ਸੁਆਹ ਕਰ ਦਿੱਤਾ। ਜਦੋਂ ਇਹ ਬ੍ਰਾਹਮਣ ਰੂਪ ਵਿਚ ਰਾਜੇ ਨਾਲ ਚੱਲ ਕੇ ਮਹਿਲਾਂ ਵਿਚ ਗਿਆ ਤਾਂ ਰਾਜੇ ਪਾਸੋਂ ਅਠਾਰਾਂ ਭਾਰ ਪੂਰੇ ਨਾ ਹੋ ਸਕੇ। ਤਾਂ ਉਸ ਵਕਤ ਵਿਸ਼ਵਾਮਿਤ੍ਰ ਨੇ ਰਾਜੇ ਨੂੰ ਪਰਿਵਾਰ ਸਮੇਤ ਕਾਂਸ਼ੀ ਵਿਚ ਜਾ ਵੇਚਿਆ ਅਤੇ ਕਿਹਾ ਕਿ ਤੂੰ ਆਪਣਾ ਦਾਨ ਦੇਣ ਦਾ ਪ੍ਰਣ ਪੂਰਾ ਕਰ। ਰਾਜਾ ਆਪ ਆਦਮ ਫ਼ਿਰੋਸ਼ ਮੰਡੀ ਵਿਚ ਚੂਹੜਿਆਂ ਪਾਸ ਵਿਕਿਆ ਤੇ ਇਸਦਾ ਪਰਿਵਾਰ ਭਾਵ ਘਰਵਾਲੀ ਤੇ ਪੁੱਤਰ ਇਕ ਬ੍ਰਾਹਮਣ ਪਾਸ ਵਿਕੇ। ਇਹ ਮੁਰਦਾ ਘਾਟ ਉਤੇ ਰਹਿ ਕੇ ਮੁਰਦਿਆਂ ਨੂੰ ਸਾੜਨ ਦਾ ਕੰਮ ਕਰਨ ਲੱਗ ਪਿਆ। ਚੂਹੜੇ ਵੱਲੋਂ ਰਾਜੇ ਨੂੰ ਇਹ ਹੁਕਮ ਸੀ ਕਿ ਤੂੰ ਸਵਾ ਰੁਪਈਆ ਲੈ ਕੇ ਫਿਰ ਕਿਸੇ ਨੂੰ ਸਸਕਾਰ ਕਰਨ ਦੇਣਾ ਹੈ। ਜਦੋਂ ਇਕ ਸਾਲ ਗੁਜਰਿਆ ਤਾਂ ਰਾਣੀ ਦੇ ਪੁੱਤਰ ਦੀ ਸੱਪ ਲੜਨ ਨਾਲ ਮੌਤ ਹੋ ਗਈ। ਜਦੋਂ ਰਾਣੀ ਆਪਣੇ ਮਰੇ ਹੋਏ ਪੁੱਤਰ ਦਾ ਸਸਕਾਰ ਕਰਨ ਵਾਸਤੇ ਸ਼ਮਸ਼ਾਨ ਘਾਟ ਪਹੁੰਚੀ ਤਾਂ ਹਰੀਚੰਦ ਨੇ ਅੱਗੋ ਸਵਾ ਰੁਪਈਆ ਮੰਗਿਆ। ਰਾਣੀ ਕੋਲ ਪੈਸੇ ਨਹੀਂ ਸਨ। ਜਦੋਂ ਰਾਜੇ ਹਰੀਚੰਦ ਨੇ ਸਸਕਾਰ ਕਰਨ ਤੋਂ ਨਾਂਹ ਕਰ ਦਿੱਤੀ ਤਾਂ ਰਾਣੀ ਆਪਣੇ ਪੁੱਤਰ ਨੂੰ ਲੈ ਕੇ ਸ਼ਮਸ਼ਾਨਘਾਟ ਤੋਂ ਬਾਹਰ ਆ ਗਈ। ਇਹ ਵਿਰਲਾਪ ਕਰਦੀ ਹੋਈ ਇਉਂ ਬੇਹੋਸ਼ ਹੋ ਗਈ ਜਿਵੇਂ ਕਿਸੇ ਦੀ ਸਮਾਧੀ ਲੱਗੀ ਹੁੰਦੀ ਹੈ। ਉਧਰ ਚੋਰ ਚੋਰੀ ਕਰਨ ਵਾਸਤੇ ਜਾ ਰਹੇ ਸਨ। ਉਹਨਾਂ ਨੇ ਰਾਣੀ ਨੂੰ ਸੰਤਣੀ ਜਾਣ ਕੇ ਸੁੱਖਣਾ ਸੁੱਖ ਲਈ। ਜਦੋਂ ਉਹ ਰਾਜੇ ਦੇ ਮਹਿਲਾਂ ਵਿਚੋਂ ਚੋਰੀ ਕਰਕੇ ਵਾਪਿਸ ਆਏ ਤਾਂ ਉਹਨਾਂ ਨੇ ਰਾਣੀ ਦੇ ਗਲ ਵਿਚ ਮੋਤੀਆਂ ਦਾ ਹਾਰ ਪਾ ਦਿੱਤਾ। ਜਿਸ ਵਕਤ ਹਰੀਚੰਦ ਦਾ ਮਾਲਕ ਚੂਹੜਾ ਆਇਆ ਤਾਂ ਉਸ ਨੇ ਰਾਣੀ ਦੇ ਗਲ ਵਿਚ ਪਿਆ ਹੋਇਆ ਉਹ ਚੋਰੀ ਦਾ ਹਾਰ ਪਛਾਣ ਲਿਆ। ਉਸ ਵਕਤ ਉਸ ਨੇ ਹਰੀਚੰਦ ਨੂੰ ਕਿਹਾ ਕਿ ਇਹ ਔਰਤ ਚੋਰਾਂ ਦੀ ਸਲਾਹਕਾਰ ਹੈ, ਤੂੰ ਇਸ ਦਾ ਕਤਲ ਕਰ ਦੇ। ਜਦੋਂ ਹਰੀਚੰਦ ਆਪਣੀ ਰਾਣੀ ਦਾ ਕਤਲ ਕਰਨ ਲੱਗਾ ਤਾਂ ਉਸ ਵਕਤ ਭਗਵਾਨ ਨੇ ਪ੍ਰਤੱਖ ਹੋ ਕੇ ਇਸ ਦਾ ਹੱਥ ਪਕੜ ਲਿਆ ਤੇ ਕਿਹਾ ਕਿ ਹੇ ਰਾਜਾ! ਤੇਰਾ ਸਤ ਪੂਰਾ ਹੋ ਗਿਆ। ਭਗਵਾਨ ਨੇ ਸਾਰਾ ਰਾਜ-ਭਾਗ ਵੀ ਦਿੱਤਾ ਤੇ ਕਿਹਾ ਕਿ ਹੇ ਰਾਜਾ! ਮੰਗ, ਜੋ ਕੁਝ ਮੰਗਣਾ ਹੈ। ਰਾਜਾ ਕਹਿਣ ਲੱਗਾ ਕਿ ਹੇ ਭਗਵਾਨ! ਮੈਂ ਚਾਹੁੰਦਾ ਹਾਂ ਕਿ ਮੇਰੀ ਸਾਰੀ ਪੁਰੀ ਸਵਰਗ ਨੂੰ ਜਾਵੇ। ਜਦੋਂ ਸਾਰੀ ਪੁਰੀ ਬਿਬਾਨ 'ਤੇ ਚੜ ਕੇ ਥੋੜ੍ਹੀ ਜਿਹੀ ਉਪਰ ਗਈ ਤਾਂ ਇਕ ਗਧਾ ਹੀਂਗ ਪਿਆ। ਉਸ ਵਕਤ ਹਰੀਚੰਦ ਨੂੰ ਹੰਕਾਰ ਹੋ ਗਿਆ ਕਿ ਹੇ ਹਰੀਚੰਦ! ਤੇਰੇ ਵਰਗਾ ਦਾਨੀ ਕੌਣ ਹੈ, ਜਿਸ ਦੇ ਗਧੇ ਵੀ ਸਵਰਗ ਨੂੰ ਚੱਲੇ ਹਨ। ਹੰਕਾਰ ਹੋਣ ਕਰਕੇ ਇਸ ਦੀ ਪੁਰੀ ਉੱਥੇ ਹੀ ਰਹਿ ਗਈ। ਉਸ ਸਮੇਂ ਤੋਂ ਹੀ "ਹਰੀ ਚੰਦਉਰੀ" ਵਾਲੀ ਕਹਾਵਤ ਚੱਲੀ ਹੋਈ ਹੈ।

## ਦੁਰਮਤਿ ਹਰਣਾਖਸੁ; ਦੁਰਾਚਾਰੀ ॥

ਜੋ (ਦੁਰਮਤਿ) ਖੋਟੀ ਮੱਤ ਵਾਲਾ ਹਰਣਾਖਸ਼ ਹੋਇਆ ਹੈ, ਇਹ ਵੀ ਬੜਾ (ਦੁਰਾਚਾਰੀ) ਖੋਟੇ ਆਚਰਨ ਵਾਲਾ ਸੀ ਭਾਵ ਇਹ ਸਭ ਕੋਲੋਂ 'ਜਲੇ ਹਰਣਾਖਸ਼, ਥਲੇ ਹਰਣਾਖਸ਼' ਆਪਣੇ ਨਾਮ ਦਾ ਹੀ ਜਾਪ ਕਰਾਇਆ ਕਰਦਾ ਸੀ।

## ਪ੍ਰਭੁ ਨਾਰਾਇਣੁ; ਗਰਬ ਪ੍ਰਹਾਰੀ ॥

ਪਰ (ਪ੍ਰਭੁ) ਪ੍ਰਭੂ (ਨਾਰਾਇਣੁ) ਅਕਾਲ ਪੁਰਖ ਨੇ ਇਸ ਦਾ ਸਾਰਾ (ਗਰਬ) ਹੰਕਾਰ (ਪ੍ਰਹਾਰੀ) ਮੇਟਣਾ ਕੀਤਾ ਸੀ।

## ਪ੍ਰਹਲਾਦ ਉਧਾਰੇ; ਕਿਰਪਾ ਧਾਰੀ ॥੪॥

ਅਤੇ ਆਪਣੇ ਭਗਤ ਪ੍ਰਹਲਾਦ ਦਾ ਕਿਰਪਾ ਦ੍ਰਿਸ਼ਟੀ (ਧਾਰੀ) ਧਾਰ ਕੇ (ਉਧਾਰੇ) ਉਧਾਰ ਕੀਤਾ ਭਾਵ ਪ੍ਰਮੇਸਰ ਨੇ ਹਰਣਾਖਸ਼ ਨੂੰ ਮਾਰ ਕੇ ਭਗਤ ਪ੍ਰਹਲਾਦ ਤੇ ਤਾਈਂ ਮੁਲਤਾਨ ਦਾ ਰਾਜ-ਭਾਗ ਬਖਸ਼ਿਆ ਸੀ।

**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਅੰਗ : ੪੫੧)*

## ਸਾਖੀ—ਹਰਣਾਖਸ਼ ਦੀ

ਹਰਨਾਖਸ਼ ਕਸ਼ਯਪ ਦੇ ਘਰ ਦਿਤੀ ਦੀ ਕੁਖੋਂ ਪੈਦ ਹੋਇਆ ਦੱਸਿਆ ਹੈ। ਇਕ ਹਰਨਾਖਸ਼ ਦਾ ਵੱਡਾ ਭਰਾ ਜਿਸਦਾ ਨਾਮ ਹਰਨਾਖ ਜਾਂ ਹਿਰਣਯਾਕ੍ਸ਼ ਸੀ। ਇਹ ਦੋਵੇਂ ਨਾਮ ਹਰਨਾਖਸ਼ ਦੇ ਭਰਾ ਦੇ ਲਿਖੇ ਮਿਲਦੇ ਹਨ। ਇਸ ਹਿਰਣਯਾਕ੍ਸ਼ ਦਾ ਵਿਸ਼ਨੂੰ ਦੇ ਅਵਤਾਰ ਵਰਾਹ ਨਾਲ ਭਾਰੀ ਯੁੱਧ ਹੋਇਆ ਤੇ ਇਹ ਯੁੱਧ ਇਕ ਹਜਾਰ ਸਾਲ ਚੱਲਿਆ। ਆਖਰ ਨੂੰ ਵਰਾਹ ਅਵਤਾਰ ਨੇ ਹਿਰਣਯਾਕ੍ਸ਼ ਰਾਖਸ਼ ਨੂੰ ਮਾਰ ਕੇ ਖਤਮ ਕਰ ਦਿੱਤਾ। ਭਾਗਵਤ ਪੁਰਾਣ ਅਨੁਸਾਰ ਹਰਣਾਖਸ਼ ਨੂੰ ਆਪਣੇ ਭਰਾ ਮਰੇ ਦਾ ਬਹੁਤ ਦੁੱਖ ਹੋਇਆ। ਇਸ ਭਰਾ ਦੇ ਬਦਲੇ ਦੀ ਭਾਵਨਾ ਨੂੰ ਲੈ ਕੇ ਹਰਨਾਖਸ਼ ਨੇ ਦੇਵੀ-ਦੇਵਤੇ, ਗਊ-ਬ੍ਰਾਹਮਣ ਅਤੇ ਵੇਦਾਂ ਨੂੰ ਨਸ਼ਟ ਕਰਨ ਦੀ ਆਗਿਆ ਦਿੱਤੀ। ਮੰਦਰਾਚਲ ਪਹਾੜ ਜਾਂ ਕਾਲਾਂਤਰ ਵਿਚ ਇਸ ਨੇ ਤਪੱਸਿਆ ਕਰਕੇ ਬ੍ਰਹਮਾ ਪਾਸੋਂ ਵਰ ਪ੍ਰਾਪਤ ਕਰ ਲਿਆ ਕਿ ਇਹ ਨਾ ਦਿਨ ਨੂੰ, ਨਾ ਰਾਤ ਨੂੰ ਮਰੇ, ਨਾ ਹੀ ਕੋਈ ਪਸ਼ੂ ਜਾਂ ਦੇਵਤਾ ਮਾਰ ਸਕੇ ਅਤੇ ਨਾ ਹੀ ਸ਼ਸ਼ਤ੍ਰ ਜਾਂ ਅਸਤ੍ਰ ਕਰਕੇ ਮਾਰਿਆ ਜਾ ਸਕੇ। ਇਸ ਤਰ੍ਹਾਂ ਦੇ ਵਰ ਪ੍ਰਾਪਤ ਕਰਕੇ ਹੰਕਾਰ ਹੋ ਆਇਆ ਕਿ ਮੈਨੂੰ ਮਾਰਨ ਵਾਲਾ ਕੋਈ ਨਹੀਂ ਹੈ। ਮੈਂ ਨਾਸ ਰਹਿਤ ਅਬਿਨਾਸੀ ਹਾਂ। ਇਸ ਦੇ ਭਰਾ ਨੂੰ ਵਿਸ਼ਨੂੰ ਦੇ ਅਵਤਾਰ ਵਰਾਹ ਨੇ ਮਾਰਿਆ ਸੀ। ਇਸ ਕਰਕੇ ਇਸਨੇ ਵਿਸ਼ਨੂੰ ਭਗਵਾਨ ਦਾ ਨਾਮ ਲੈਣ ਵਾਲਿਆਂ ਨੂੰ ਮਾਰਨ ਦਾ ਹੁਕਮ ਦੇ ਕੇ ਦੇਵਤਿਆਂ ਨਾਲ ਜੰਗ ਸ਼ੁਰੂ ਕਰ ਦਿੱਤਾ। ਬ੍ਰਹਮਾ ਦੇ ਵਰ ਨਾਲ ਇਸਨੇ ਸਭ ਨੂੰ ਜਿੱਤ ਕੇ ਤ੍ਰਿਲੋਕੀ ਦਾ ਰਾਜ ਹਾਸਲ ਕਰ ਲਿਆ। ਇਸ ਨੂੰ ਇਤਨਾ ਹੰਕਾਰ ਹੋ ਗਿਆ ਕਿ ਕੋਈ ਭਗਵਾਨ ਨਹੀਂ ਹੈ ਮੈਂ ਖੁਦ ਹੀ ਭਗਵਾਨ ਹਾਂ। ਇਸਨੇ ਹੁਕਮ ਕੀਤਾ ਕਿ ਕਿਸੇ ਨੇ ਵੀ ਭਗਵਾਨ ਦਾ ਨਾਮ ਨਹੀਂ ਲੈਣਾ, ਸਾਰੇ ਮੇਰਾ ਹੀ ਨਾਮ ਜਪਣਾ ਕਰੋ, ਮੈਂ ਹੀ ਭਗਵਾਨ ਹਾਂ।

ਇਸ ਹਰਨਾਖਸ਼ ਦੀ ਘਰਵਾਲੀ ਕਿਆਧੂ ਦੀ ਕੁਖੋਂ ਚਾਰ ਪੁੱਤਰਾਂ ਨੇ ਜਨਮ ਲਿਆ। ੧. ਸੰਹਲਾਦ, ੨. ਅਨਹਲਾਦ, ੩. ਅਹਲਾਦ ਤੋਂ ਪਿੱਛੋਂ ਅਕਾਲ ਪੁਰਖ ਨੇ ਆਪਣੇ ਭਗਤ ਪ੍ਰਹਿਲਾਦ ਨੂੰ ਇਸ ਦੇ ਘਰ ਜਨਮ ਦਿੱਤਾ। ਜੋ ਬਾਲਕ ਅਵਸਥਾ ਵਿਚ ਪੜ੍ਹਨ ਸਮੇਂ ਹੀ ਆਪਣੇ ਪਿਤਾ ਹਰਨਾਖਸ਼ ਦੇ ਹੁਕਮ ਦੇ ਉਲਟ ਰਾਮ ਦਾ ਨਾਮ ਲੈਣ ਲੱਗ ਪਿਆ। ਇਸ ਨੂੰ ਵੇਖ ਕੇ ਨਾਲ ਪੜ੍ਹਨ ਵਾਲੇ ਬਾਲਕਾਂ ਨੇ ਰਾਮ ਨਾਮ ਉੱਚੀ-ਉੱਚੀ ਜਪਣਾ ਸ਼ੁਰੂ ਕਰ ਦਿੱਤਾ। ਸੰਡਾ, ਮਰਕਾ, ਜੋ ਬੱਚਿਆਂ ਨੂੰ ਪੜ੍ਹਾਉਣ ਵਾਲੇ ਸਨ ਉਹਨਾਂ ਨੇ ਹਰਨਾਖਸ਼ ਪਾਸ ਪੁਕਾਰ ਕੀਤੀ ਕਿ ਤੁਹਾਡਾ ਪੁੱਤਰ ਆਪ ਤਾਂ ਵਿਗੜਿਆ ਹੀ ਹੈ, ਨਾਲ ਉਸ ਨੇ ਹੋਰ ਬਾਲਕ ਵੀ ਵਿਗਾੜ ਦਿੱਤੇ ਹਨ। ਉਸ ਸਮੇਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਰਾਮ ਨਾਮ ਕਹਿਣ ਤੋਂ ਰੋਕਿਆ। ਪਰ ਭਗਤ ਪ੍ਰਹਿਲਾਦ ਨਾਮ ਜਪਣੋ ਨਾ ਹਟਿਆ। ਤਾਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਦਾ ਹੁਕਮ ਦੇ ਦਿੱਤਾ। ਭਗਤ ਪ੍ਰਹਿਲਾਦ ਨੂੰ ਮਾਰਨ ਵਾਸਤੇ ਭਗਤ ਜੀ ਦੀ ਭੂਆ ਹੋਲਕਾ ਆਪ ਨੂੰ ਅੱਗ ਵਿਚ ਲੈ ਕੇ ਬੈਠੀ। ਪਰ ਉਹ ਆਪ ਹੀ ਸੜ ਕੇ ਭਸਮ ਹੋ ਗਈ। ਫਿਰ ਹਰਨਾਖਸ਼ ਨੇ ਭਗਤ ਜੀ ਨੂੰ ਜਲ ਵਿਚ ਡੋਬਣ ਦਾ ਯਤਨ ਕੀਤਾ ਪਰ ਪ੍ਰਮੇਸਰ ਨੇ ਫਿਰ ਰੱਖਿਆ ਕੀਤੀ। ਇਉਂ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਾਰਨ ਵਾਸਤੇ ਅਨੇਕਾਂ ਯਤਨ ਕੀਤੇ ਪਰ ਪ੍ਰਮੇਸਰ ਉਸਦੀ ਰੱਖਿਆ ਕਰਦਾ ਰਿਹਾ। ਅਖੀਰ ਵਿਚ ਹਰਨਾਖਸ਼ ਨੇ ਥੰਮ੍ਹ ਨੂੰ ਤਪਾ ਕੇ ਪ੍ਰਹਿਲਾਦ ਨੂੰ ਕਿਹਾ ਕਿ ਇਸ ਨੂੰ ਜੱਫੀ ਪਾ। ਭਗਵਾਨ ਨੇ ਕੀੜੀ ਦੇ ਰੂਪ ਵਿਚ ਥੰਮ੍ਹ ਉੱਪਰ ਤੁਰਨਾ ਕੀਤਾ। ਉਸ ਵਕਤ ਭਗਤ ਜੀ ਨੇ

ਕੀੜੀ ਵੇਖ ਕੇ ਤਪਦੇ ਹੋਏ ਥੰਮ੍ਹ ਨੂੰ ਜੱਫੀ ਪਾ ਲਈ। ਇਉਂ ਜਦੋਂ ਤਪਦਾ ਥੰਮ੍ਹ ਵੀ ਭਗਤ ਜੀ ਦਾ ਕੁਝ ਵਿਗਾੜ ਨਾ ਸਕਿਆ ਤਾਂ ਹਰਨਾਖਸ਼ ਨੇ ਗੁੱਸੇ ਵਿਚ ਆ ਕੇ ਭਗਤ ਜੀ ਨੂੰ ਮਾਰਨ ਵਾਸਤੇ ਤਲਵਾਰ ਕੱਢ ਲਈ ਤੇ ਕਹਿਣ ਲੱਗਾ ਕਿ ਹੁਣ ਦੱਸ ਮੇਰੀ ਤਲਵਾਰ ਤੋਂ ਤੈਨੂੰ ਕੌਣ ਬਚਾਵੇਗਾ। ਤਾਂ ਉਸ ਸਮੇਂ ਭਗਵਾਨ ਨਰ ਸਿੰਘ ਰੂਪ ਧਾਰ ਕੇ ਪ੍ਰਗਟ ਹੋਏ ਅਤੇ ਜੋ ਹਰਨਾਖਸ਼ ਆਪਣੇ-ਆਪ ਨੂੰ ਅਬਿਨਾਸੀ ਪ੍ਰਮੇਸਰ ਕਹਾਉਂਦਾ ਸੀ। ਉਸ ਨੂੰ ਆਪਣੀਆਂ ਨੌਂਦਰਾਂ ਨਾਲ ਪਾੜ ਕੇ ਮਾਰ ਦਿੱਤਾ ਅਤੇ ਭਗਤ ਪ੍ਰਹਿਲਾਦ ਨੂੰ ਉਸਦਾ ਰਾਜ ਦੇਣਾ ਕੀਤਾ ਸੀ।

**ਨੋਟ :** ਪੁਰਾਣਾਂ ਵਿਚ 'ਹਿਰਨਕਸ਼ਪ' ਨਾਮ ਆਉਂਦਾ ਹੈ। ਪਰ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਭਾਈ ਗੁਰਦਾਸ ਜੀ ਨੇ 'ਹਰਣਾਖਸ' ਹੀ ਲਿਖਿਆ ਹੈ। ਜੋ ਅੰਤਰਜਾਮੀ ਸਤਿਗੁਰੂ ਸਾਹਿਬ ਜੀ ਨੇ ਲਿਖਿਆ ਹੈ ਸਾਡੇ ਉਹੀ ਅਨੁਕੂਲ ਹੋਣਾ ਚਾਹੀਦਾ ਹੈ। ਪੁਰਾਣਾਂ ਵਾਲਿਆਂ ਨੂੰ ਜਾਂ ਤਾਂ ਚੇਤਾ ਭੁੱਲ ਗਿਆ ਜਾਂ ਵਧ-ਘਟ ਲਿਖ ਚੁੱਕੇ ਹਨ। ਭਾਵੇਂ ਕਿ ਹਰਣਾਖਸ ਤੇ ਹਿਰਨਕਸ਼ਪ ਦੇ ਅਰਥ ਇਕ ਹੀ ਹਨ ਪਰ ਸਿੱਖ ਦਾ ਨਿਸ਼ਚਾ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਉੱਪਰ ਹੋਣਾ ਚਾਹੀਦਾ ਹੈ। 'ਹਿਰਨ' ਨਾਮ ਪੀਲੀਆਂ ਦਾ ਹੈ, ਜੋ ਪੀਲੀਆਂ ਭਾਵ ਸੁਨਿਹਰੀ ਅੱਖਾਂ ਵਾਲਾ ਉਸਨੂੰ ਹਿਰਨਕਸ਼ਪ ਜਾਂ ਹਰਣਾਖਸ਼ ਕਹਿੰਦੇ ਹਨ।

## ਭੂਲੋ ਰਾਵਣੁ; ਮੁਗਧੁ ਅਚੇਤਿ ॥

ਜਿਹੜਾ ਰਾਵਣ ਸੀ, ਇਹ (ਮੁਗਧੁ) ਮੂਰਖਤਾਈ ਤੇ (ਅਚੇਤਿ) ਬੇਸੰਭਾਲਪੁਣੇ ਵਿਚ (ਭੂਲੋ) ਭੁੱਲ ਗਿਆ ਸੀ।

**ਅਥਵਾ :** (ਮੁਗਧੁ) ਮੂਰਖ ਰਾਵਣ ਅਗਿਆਨ ਦੀ ਭੁੱਲ ਕਰਕੇ ਪ੍ਰਮੇਸਰ ਨੂੰ ਚੇਤੇ ਕਰਨ ਤੋਂ ਅਚੇਤ ਹੀ ਰਿਹਾ।

## ਲੂਟੀ ਲੰਕਾ; ਸੀਸ ਸਮੇਤਿ ॥

ਅਖੀਰ ਰਾਮਚੰਦਰ ਜੀ ਨੇ ਇਸ ਨੂੰ (ਸੀਸ) ਦਸਾਂ-ਸਿਰਾਂ ਸਮੇਤ ਜਿੱਤ ਲਿਆ ਅਤੇ ਇਸ ਦੀ ਸਾਰੀ ਲੰਕਾ ਲੁੱਟ ਕੇ ਬਿਭੀਖਨ ਨੂੰ ਦੇ ਦਿੱਤੀ।

## ਗਰਬਿ ਗਇਆ; ਬਿਨੁ ਸਤਿਗੁਰ ਹੇਤਿ ॥੫॥

**ਅਥਵਾ :** ਫਿਰ ਇਹ ਆਪਣੇ (ਸਤਿਗੁਰ) ਇਸ਼ਟ ਗੁਰੂ ਸ਼ਿਵ ਜੀ ਨਾਲ (ਹੇਤਿ) ਹਿੱਤ ਕਰੇ ਤੋਂ (ਬਿਨੁ) ਬਗੈਰ (ਗਰਬਿ) ਹੰਕਾਰੀ ਹੋ ਕੇ ਕੈਲਾਸ਼ ਪਰਬਤ ਨੂੰ ਚੁੱਕਣ ਵਾਸਤੇ (ਗਇਆ) ਚਲਾ ਗਿਆ ਸੀ, ਪਰ ਅੰਤ ਨੂੰ ਦੁਖੀ ਹੋ ਕੇ ਰੋਇਆ ਸੀ।

**ਅਥਵਾ :** (ਸਤਿਗੁਰ) ਸਤਿ ਚਿਤ ਅਨੰਦ ਸਰੂਪ ਅਕਾਲ ਪੁਰਖ ਪ੍ਰਮੇਸਰ ਦਾ (ਹੇਤਿ) ਪ੍ਰੇਮ ਅਤੇ ਭੈ ਧਾਰਨ ਕੀਤੇ (ਬਿਨੁ) ਬਗੈਰ ਐਸੇ (ਗਰਬਿ) ਹੰਕਾਰ ਕਰਕੇ ਇਸਦਾ ਸਾਰਾ ਰਾਜ-ਭਾਗ (ਗਇਆ) ਚਲਿਆ ਗਿਆ ਸੀ।

## ਸਾਖੀ—ਰਾਵਣ ਦੀ

ਰਾਵਣ ਸ਼ਿਵ ਜੀ ਨੂੰ ਆਪਣਾ ਇਸ਼ਟ ਗੁਰੂ ਮੰਨਦਾ ਸੀ। ਇਕ ਵਾਰ ਇਸਨੇ ਸ਼ਿਵ ਦੀ ਉਪਾਸ਼ਨਾ ਕੀਤੀ। ਇਹ ਸ਼ਿਵ ਜੀ ਨੂੰ ਆਪਣਾ ਸੀਸ ਲਾਹ ਕੇ ਭੇਟਾ ਕਰਦਾ ਸੀ ਤੇ ਸ਼ਿਵ ਜੀ ਇਸ ਦੇ ਸੀਸ ਨੂੰ ਫਿਰ ਤੋਂ ਜੋੜ ਕੇ ਰੱਖ ਦਿੰਦਾ ਸੀ, ਇਉਂ ਇਸਨੇ ਦੱਸ ਵਾਰੀ ਆਪਣਾ ਸੀਸ ਭੇਟਾ ਕੀਤਾ ਤੇ ਸ਼ਿਵ ਨੇ ਦਸ ਵਾਰੀ ਹੀ ਇਸਦਾ ਸੀਸ ਜੋੜਨਾ ਕੀਤਾ। ਸ਼ਿਵ ਜੀ ਨੇ ਪ੍ਰਸੰਨ ਹੋ ਕੇ ਕਿਹਾ ਕਿ ਅੱਜ ਤੋਂ ਤੇਰਾ ਨਾਮ 'ਦਹ ਸਿਰ' ਹੋਵੇਗਾ। ਉਸ ਵਕਤ ਇਸਨੇ ਸ਼ਿਵ ਜੀ ਪਾਸੋਂ ਹੋਰ ਵੀ ਵਰ ਮੰਗੇ, ਇਕ ਵਾਰੀ ਇਹ ਆਪਣੀ ਤਾਕਤ ਅਜਮਾਉਣ ਵਾਸਤੇ ਕੈਲਾਸ਼ ਪਰਬਤ ਨੂੰ ਚੁੱਕਣ ਲੱਗਾ ਜਦੋਂ ਇਸਨੇ ਆਪਣੀਆਂ ਤਲੀਆਂ ਹੇਠਾਂ ਪਾ ਕੇ ਪਰਬਤ ਨੂੰ ਹਿਲਾਇਆ ਤਾਂ ਪਾਰਬਤੀ ਨੇ ਸ਼ਿਵ ਜੀ ਨੂੰ ਕਿਹਾ ਕਿ ਆਹ ਦੇਖੋ ਤੁਹਾਡਾ ਚੇਲਾ ਕੀ ਕਰ ਰਿਹਾ ਹੈ। ਜਦੋਂ ਸ਼ਿਵ ਜੀ ਨੇ ਗੁੱਸੇ ਨਾਲ ਦੇਖਿਆਂ ਤਾਂ ਇਸ ਦੇ ਹੱਥ ਪਰਬਤ ਹੇਠਾਂ ਆ

ਗਏ ਤੇ ਇਹ ਰੋਣ ਲੱਗ ਪਿਆ। ਕਾਫੀ ਸਮਾਂ ਰੋਂਦਾ ਰਹਿਣ ਕਰਕੇ ਇਸਦਾ ਨਾਮ ਰਾਵਣ ਪੈ ਗਿਆ। ਫਿਰ ਇਹ ਹੰਕਾਰੀ ਹੋ ਕੇ ਦੁਨੀਆਂ ਵਿਚ ਫਿਰਨ ਲੱਗਾ ਕਿ ਮੇਰੇ ਨਾਲ ਕੋਈ ਮੁਕਾਬਲਾ ਕਰੇ। ਪਹਿਲਾਂ ਇਹ ਬਲ ਰਾਜੇ ਦੇ ਪਾਸ ਗਿਆ। ਉਸ ਦੇ ਮੁੰਡਿਆਂ ਨੇ ਦੀਵਟੀ ਬਣਾ ਕੇ ਇਸ ਦੇ ਸਿਰ ਤੇ ਦੀਵੇ ਜਗਾਏ। ਉਥੋਂ ਇਹ ਭੱਜ ਆਇਆ। ਫਿਰ ਇਹ ਬਾਲੀ ਕੋਲ ਗਿਆ। ਬਾਲੀ ਨੇ ਇਸ ਨੂੰ ਛੇ ਮਹੀਨੇ ਆਪਣੇ ਲੱਕ ਨਾਲ ਭਾਵ ਲੰਗੋਟੀ ਵਿਚ ਬੰਨ੍ਹ ਛੱਡਿਆ। ਜਦੋਂ ਬਾਲੀ ਨਦੀ ਵਿਚ ਨਹਾਉਣ ਲੱਗਾ ਤਾਂ ਉਸ ਵੇਲੇ ਰਾਵਣ ਦੀਆਂ ਨਾਸਕਾਂ ਵਿਚ ਪਾਣੀ ਪੈਣ ਤੇ ਬੁੜਬੁੜ ਦੀ ਆਵਾਜ ਆਉਣ ਲੱਗ ਪਈ ਸੀ। ਫਿਰ ਜਾ ਕੇ ਬਾਲੀ ਨੇ ਰਾਵਣ ਨੂੰ ਛੱਡਿਆ ਸੀ। ਫਿਰ ਜਦੋਂ ਇਹ ਸਹੰਸਰਬਾਹੂ ਕੋਲ ਗਿਆ ਤਾਂ ਉਸ ਨੇ ਵੀ ਇਸ ਨੂੰ ਮਲ ਤਿਆਗ ਵਾਲੇ ਸਥਾਨ ਤੇ ਕੈਦ ਕਰ ਲਿਆ, ਇਹ ਓਥੋਂ ਵੀ ਕਿਸੇ ਤਰ੍ਹਾਂ ਭੱਜ ਨਿਕਲਿਆ ਪਰ ਅੰਤ ਨੂੰ ਜਦੋਂ ਇਸਨੇ ਹੰਕਾਰੀ ਹੋ ਕਿ ਰਾਮਚੰਦਰ ਜੀ ਨਾਲ ਜੰਗ ਕੀਤਾ ਤਾਂ ਮਾਰਿਆ ਗਿਆ। ਇਸ ਪ੍ਰਕਾਰ ਇਸ ਦੀ ਹਾਲਤ ਹੋਈ ਸੀ।

**ਨੋਟ :** ਆਰੀਆ ਲੋਕ ਕਹਿੰਦੇ ਹਨ ਕਿ ਰਾਵਣ ਦਾ ਦਸਾਂ ਸਿਰਾਂ ਵਰਗਾ ਦਿਮਾਗ ਸੀ, ਇਸ ਲਈ ਇਸ ਨੂੰ 'ਦਹ ਸਿਰਾ' ਕਹਿੰਦੇ ਹਨ। ਇੱਥੇ ਦਿਮਾਗ ਕਰਕੇ ਹੀ ਇਸਨੇ ਵੇਦਾ ਦਾਂ ਮਸ਼ਹੂਰ 'ਰਾਵਣੀ ਟੀਕਾ' ਲਿਖਿਆ ਸੀ। (ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂਵਾਲਿਆਂ ਨੇ ਯਜੁਰਵੇਦ ਦਾ ਰਾਵਣੀ ਟੀਕਾ ਅੰਬਾਲੇ ਵਿਖੇ ਦੇਖਿਆ ਸੀ) ਪਰ ਗ੍ਰੰਥਾਂ ਵਿਚ ਇਉਂ ਲਿਖਿਆ ਹੈ ਕਿ ਰਾਵਣ ਨੇ ਦਸ ਵਾਰੀ ਸ਼ਿਵ ਜੀ ਦੇ ਚਰਨਾਂ ਵਿਚ ਆਪਣਾ ਸੀਸ ਕੱਟ ਕੇ ਭੇਟਾ ਕੀਤਾ ਸੀ ਜਿਸ ਕਰਕੇ ਇਸ ਦਾ ਨਾਮ 'ਦਹ ਸਿਰਾ' ਪਿਆ ਸੀ।

## ਸਹਸਬਾਹੁ ; ਮਧੁ ਕੀਟ ਮਹਿਖਾਸਾ ॥

ਪ੍ਰਮੇਸਰ ਨੇ (ਸਹਸਬਾਹੁ) ਸਹੰਸ੍ਰ ਬਾਹੂ, ਹਜਾਰ ਬਾਹਾਂ ਵਾਲੇ (ਮਧੁ ਕੀਟ) ਮਧ-ਕੈਟਭ ਅਤੇ (ਮਹਿਖਾਸਾ) ਮਹਿਖਾਸੁਰ ਆਦਿਕ ਹੰਕਾਰੀ ਦੈਂਤਾਂ ਨੂੰ ਵੀ ਮਾਰਨਾ ਕੀਤਾ ਹੈ।

## ਸਾਖੀ—ਸਹੰਸ੍ਰਬਾਹੂ ਦੀ

ਰਾਜ ਸਹੰਸ੍ਰਬਾਹੂ ਹੈਹਯ ਵੰਸ਼ ਦਾ ਇਕ ਪ੍ਰਤਾਪੀ ਰਾਜਾ ਹੋਇਆ ਹੈ। ਸੰਸਕ੍ਰਿਤ ਦੇ ਕਵੀਆਂ ਦੇ ਕਥਨ ਅਨੁਸਾਰ ਇਸ ਦੀਆਂ ਹਜਾਰ ਬਾਹਾਂ ਸਨ। ਇਹ ਚੰਦਰਵੰਸ਼ੀ ਕ੍ਰਿਤਵੀਰਯ ਦਾ ਪੁੱਤਰ ਹੋਣ ਕਰਕੇ ਕਾਰਤਵੀਰਯ ਨਾਮ ਕਰਕੇ ਵੀ ਜਾਣਿਆ ਜਾਂਦਾ ਸੀ। ਇਸ ਦਾ ਇਕ ਹੋਰ ਨਾਮ ਅਰਜੁਨ ਵੀ ਲਿਖਿਆ ਹੋਇਆ ਮਿਲਦਾ ਹੈ। ਇਹ ਛੱਤ੍ਰੀਆਂ ਦਾ ਰਾਜਾ ਅਤੇ ਦੱਤਾ ਤ੍ਰੇਅ ਦਾ ਚੇਲਾ ਸੀ। ਇਸ ਨੇ ਸਾਰੇ ਸੰਸਾਰ ਨੂੰ ਜਿੱਤ ਕਰਕੇ ੮੫੦੦੦ ਵਰ੍ਹੇ ਰਾਜ ਕੀਤਾ ਸੀ ਜਿਸ ਕਰਕੇ ਇਸ ਨੂੰ ਬੜਾ ਹੰਕਾਰ ਸੀ ਕਿ ਮੇਰੇ ਵਰਗਾ ਕੋਈ ਬਲੀ ਨਹੀਂ ਹੈ।

ਸੂਰਜ ਵੰਸ਼ ਦੇ ਰਾਜੇ ਰੇਣੂ (ਪ੍ਰਸੇਨਜਿਤ) ਦੀ ਇਕ ਲੜਕੀ ਸੰਹਸ੍ਰਬਾਹੂ ਨਾਲ ਤੇ ਦੂਸਰੀ ਰੇਣੁਕਾ ਜਮਦਗਨੀ ਰਿਖੀ ਨਾਲ ਵਿਆਹੀ ਹੋਈ ਸੀ। ਇਹ ਆਪਣੇ ਪਤੀ ਜਮਦਗਨੀ ਨਾਲ ਜੰਗਲ ਵਿਚ ਰਹਿੰਦੀ ਸੀ। ਇਕ ਦਿਨ ਸੰਹਸ੍ਰਬਾਹੂ ਆਪਣੀਆਂ ਫੌਜਾਂ ਸਮੇਤ ਜੰਗਲ ਵਿਚ ਸ਼ਿਕਾਰ ਖੇਡਣ ਲਈ ਆਇਆ। ਜਦੋਂ ਰੇਣੁਕਾ ਨੂੰ ਪਤਾ ਲੱਗਾ ਤਾਂ ਇਸਨੇ ਆਪਣੇ ਪਤੀ ਨੂੰ ਕਿਹਾ ਕਿ ਹੇ ਪਤੀ ਦੇਵ ! ਮੇਰੀ ਭੈਣ ਇੱਥੇ ਪਾਸ ਹੀ ਆਈ ਹੋਈ ਹੈ। ਆਪ ਮੈਨੂੰ ਜਾਣ ਦੀ ਆਗਿਆ ਦੇਉ ਤਾਂ ਕਿ ਮੈਂ ਆਪਣੀ ਭੈਣ ਨੂੰ ਮਿਲ ਆਵਾਂ। ਜਮਦਗਨੀ ਕਹਿਣ ਲੱਗਾ ਕਿ ਰਾਜਿਆਂ ਤੋਂ ਆਪਾਂ ਕੀ ਲੈਣਾ ਹੈ, ਸਾਨੂੰ ਉੱਥੇ ਨਹੀਂ ਜਾਣਾ ਚਾਹੀਦਾ। ਇਸਨੇ ਹੱਠ ਕੀਤਾ ਕਿ ਮੈਂ ਜਰੂਰ ਮਿਲਣ ਜਾਣਾ ਹੈ। ਜਦੋਂ ਇਹ ਮਿਲਣ ਗਈ ਤਾਂ ਅੱਗੋਂ ਸਹੰਸ੍ਰਬਾਹੂ ਨੂੰ ਉਸਦੀ ਪਤਨੀ ਕਹਿੰਦੀ ਕਿ ਮੇਰੀ ਭੈਣ ਮਿਲਣ ਲਈ ਆਈ ਹੈ। ਸੰਹਸ੍ਰਬਾਹੂ ਅੱਗੋਂ ਕਹਿਣ ਲੱਗਾ ਕਿ ਇਸ ਨੇ ਕਿਹੜਾ ਤੈਨੂੰ ਨਿਉਂਦਾ ਦੇ ਦੇਣਾ ਹੈ। ਇਹ ਸੁਣ ਕੇ ਰੇਣੁਕਾ ਗੁੱਸਾ ਖਾ ਕੇ ਵਾਪਿਸ ਆ ਗਈ ਤੇ ਆਪਣੇ ਪਤੀ ਨੂੰ ਕਹਿਣ ਲੱਗੀ ਕਿ ਮੈਂ ਜਿਉਂਦੀ ਤਾਂ ਰਹਾਂਗੀ ਜੇਕਰ ਤੁਸੀਂ ਉਹਨਾਂ ਨੂੰ ਨਿਉਂਦਾ ਕਰੋ। ਜਮਦਗਨੀ

ਕਹਿਣ ਲੱਗਾ ਕਿ ਮੈਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਰਾਜਿਆਂ ਕੋਲ ਨਹੀਂ ਜਾਈਦਾ। ਚੰਗਾ ਹੁਣ ਨਿਉਂਦਾ ਦੇ ਆ।

ਉਸ ਵਕਤ ਇਸ ਨੇ ਸਵਰਗ ਵਿਚੋਂ ਕਪਿਲਾ ਨਾਮ ਦੀ ਕਾਮਧੇਨ ਗਊ ਮੰਗਵਾ ਲਈ ਅਤੇ ਉਸ ਨੂੰ ਕੁਟੀਆਂ ਵਿਚ ਬੰਨ੍ਹ ਕੇ ਉਸਦੇ ਦੁਧ ਤੋਂ ਅਨੇਕ ਤਰ੍ਹਾਂ ਦੇ ਭੋਜਨ ਤਿਆਰ ਕਰ ਲਏ। ਸਹੰਸ੍ਰਬਾਹੂ ਆਪਣੀ ਫੌਜ ਸਮੇਤ ਪਹੁੰਚਿਆ, ਸਾਰਿਆਂ ਦੀ ਪੰਗਤ ਲੱਗ ਗਈ। ਜਿਸ ਨੂੰ ਜੋ-ਜੋ ਭੋਜਨ ਦੀ ਇੱਛਾ ਸੀ, ਉਹੀ-ਉਹੀ ਭੋਜਨ ਉਸ ਦੇ ਅੱਗੇ ਪਰੋਸਿਆ ਗਿਆ। ਇਸ ਕਰਕੇ ਅਤੁੱਟ ਭੰਡਾਰਾ ਵਰਤਾਇਆ ਗਿਆ, ਸਭ ਤ੍ਰਿਪਤ ਹੋ ਗਏ। ਸਹੰਸ੍ਰਬਾਹੂ ਜਮਦਗਨੀ ਨੂੰ ਪੁੱਛਣ ਲੱਗਾ ਕਿ ਤੂੰ ਭੋਜਨ ਕਿੱਥੋਂ ਲਿਆਂਦਾ ਹੈ। ਰਿਸ਼ੀ ਕਹਿਣ ਲੱਗਾ ਕਿ ਕੁਟੀਆਂ ਵਿੱਚੋਂ ਲਿਆਉਂਦਾ ਹਾਂ। ਜਦੋਂ ਸਹੰਸ੍ਰਬਾਹੂ ਨੇ ਕੁਟੀਆ ਵਿਚ ਕਾਮਧੇਨੁ ਗਊ ਦੇਖੀ ਤਾਂ ਕਹਿਣ ਲੱਗਾ ਕਿ ਇਹ ਗਊ ਮੈਨੂੰ ਦੇ-ਦੇ। ਜਮਦਗਨੀ ਕਹਿਣ ਲੱਗਾ ਕਿ ਹੇ ਰਾਜਨ! ਪ੍ਰਮੇਸਰ ਨੇ ਇਹ ਗਊ ਰਿਖੀਆਂ ਵਾਸਤੇ ਬਣਾਈ ਹੈ। ਤੁਹਾਡੇ ਵਾਸਤੇ ਤਾਂ ਪ੍ਰਮੇਸਰ ਨੇ ਧਰਤੀ ਰੂਪ ਕਾਮਧੇਨੁ ਗਊ ਬਣਾ ਕੇ ਦਿੱਤੀ ਹੋਈ ਹੈ। ਜਿਸ ਉੱਤੇ ਤੁਸੀਂ ਰਾਜ ਕਰਦੇ ਹੋ। ਉਸ ਵੇਲੇ ਰਿਖੀ ਨੇ ਕਾਮਧੇਨੁ ਗਊ ਦੇਣ ਤੋਂ ਨਾਂਹ ਕਰਕੇ ਉਸ ਨੂੰ ਸਵਰਗ ਵਿਚ ਜਾਣ ਦੀ ਆਗਿਆ ਦਿੱਤੀ। ਸਹੰਸ੍ਰਬਾਹੂ ਨੇ ਗੁੱਸੇ ਵਿਚ ਆ ਕੇ ਜਮਦਗਨੀ ਨੂੰ ਮਾਰ ਦਿੱਤਾ ਅਤੇ ਉੱਡਦੀ ਹੋਈ ਗਊ ਦੇ ਤੀਰ ਮਾਰੇ, ਜਿਸ ਵਕਤ ਗਊ ਦੇ ਕੰਨਾਂ ਤੇ ਪੈਰਾ (ਖੁਰਾਂ) ਵਿਚੋਂ ਜੋ ਖ਼ੂਨ ਨਿਕਲਿਆ ਸੀ, ਉਸ ਤੋਂ ਲਸਣ ਤੇ ਤੰਬਾਕੂ ਦੀ ਭ੍ਰਿਸ਼ਟ ਬੂਟੀ ਪੈਦਾ ਹੋਈ ਜੋ ਕਿ ਦੁਨੀਆਂ ਦੇ ਜਪ ਤਪ ਆਦਿਕਾਂ ਨੂੰ ਨਾਸ਼ ਕਰਨ ਵਾਲੀ ਹੈ। ਜਮਦਗਨੀ ਰਿਖੀ ਦੇ ਮਰਨ 'ਤੇ ਰੇਨੁਕਾ ਨੇ ਬੜਾ ਵਿਰਲਾਪ ਕੀਤਾ। ਜਦੋਂ ਜੰਗਲ ਵਿਚ ਤਪ ਕਰਦੇ ਹੋਏ ਪਰਸਰਾਮ ਨੇ ਆਪਣੀ ਮਾਤਾ ਦੀ ਅਵਾਜ ਸੁਣੀ ਤਾਂ ਉਸਨੇ ਆ ਕੇ ਆਪਣੀ ਮਾਤਾ ਨੂੰ ਪੁੱਛਿਆ ਕਿ ਤੈਨੂੰ ਕੀ ਦੁੱਖ ਹੈ? ਉਸ ਵਕਤ ਰੇਨੁਕਾ ਨੇ ਇੱਕੀ ਵਾਰ ਤਿਹੱਥੜ ਮਾਰੇ (ਸੱਤ ਵਾਰੀ ਮੂੰਹ, ਸੱਤ ਵਾਰੀ ਛਾਤੀ, ਸੱਤ ਵਾਰੀ ਪੱਟਾ 'ਤੇ ਹੱਥ ਮਾਰੇ ਤੇ) ਕਿਹਾ ਕਿ ਤੇਰੇ ਪਿਤਾ ਨੂੰ ਸਹੰਸ੍ਰਬਾਹੂ ਨੇ ਮਾਰ ਦਿੱਤਾ ਹੈ। ਇੱਥੋਂ ਹੀ ਸੰਸਾਰ ਵਿਚ ਪਿਟ ਸਿਆਪਾ ਕਰਨ ਦਾ ਰਿਵਾਜ ਸ਼ੁਰੂ ਹੋਇਆ। ਉਸ ਵਕਤ ਪਰਸਰਾਮ ਨੇ ਇਹ ਪ੍ਰਣ ਕੀਤਾ ਕਿ ਮੈਂ ਇੱਕੀ ਵਾਰ ਧਰਤੀ ਤੋਂ ਛੱਤ੍ਰੀਆਂ ਨੂੰ ਨਾਸ਼ ਕਰਾਂਗਾ। ਫਿਰ ਇਸ ਨੇ ਸਹੰਸ੍ਰਬਾਹੂ ਨਾਲ ਯੁੱਧ ਕੀਤਾ ਸੀ ਤੇ ਇਸ ਦੀ ਸਾਰੀਆਂ ਬਾਹਾਂ ਤੂਤ ਦੀਆਂ ਛਿਟੀਆਂ ਵਾਂਗ ਛਾਂਗ ਕੇ ਇਸ ਨੂੰ ਨਾਸ਼ ਕਰ ਦਿੱਤਾ ਸੀ। ਇਸ ਤਰ੍ਹਾਂ ਇਸ ਨੇ ੨੧ ਵਾਰ ਛੱਤ੍ਰੀਆਂ ਨੂੰ ਮਾਰ ਕੇ ਉਹਨਾਂ ਦੇ ਲਹੂ ਕੁੰਢ ਵਿਚ ਇਸ਼ਨਾਨ ਕੀਤਾ ਸੀ। ਅੰਤ ਰਾਮ ਚੰਦਰ ਜੀ ਨੇ ਪਰਸਰਾਮ ਦੇ ਪੈਰੀਂ ਹੱਥ ਲਾ ਕੇ ਇਸ ਦੀ ਸਾਰੀ ਸੱਤਾ ਖੋਹ ਲਈ ਸੀ।

## ਸਾਖੀ—ਮਧੁ ਅਤੇ ਕੈਟਭ ਦੀ

ਜਦੋਂ ਮਹਾਰਾਜ ਜੀ ਨੇ ਆਪਣੇ ਇਕ ਕੰਨ ਤੋਂ ਮੈਲ ਕੱਢ ਕੇ ਮਧ-ਕੈਟਭ ਅਤੇ ਦੂਸਰੇ ਕੰਨ ਤੋਂ ਮੈਲ ਕੱਢ ਕੇ ਸ੍ਰਿਸ਼ਟੀ ਰਚਣਾ ਕੀਤੀ ਤਾਂ ਉਸ ਸਮੇਂ ਉਹ ਦੋਵੇਂ ਬ੍ਰਹਮਾ ਨੂੰ ਡਰਾਉਣ ਲੱਗੇ। ਜਦੋਂ ਬ੍ਰਹਮਾ ਨੇ ਡਰ ਕੇ ਮਹਾਰਾਜ ਅੱਗੇ ਬੇਨਤੀ ਕੀਤੀ ਤਾਂ ਮਹਾਰਾਜ ਨੇ ਆਪਣਾ ਸਰੂਪ ਧਾਰ ਕੇ ਇਹਨਾਂ ਦੋਹਾਂ ਨਾਲ ਪੰਜ ਹਜਾਰ ਵਰ੍ਹੇ ਜੰਗ ਕੀਤਾ। ਉਸ ਵਕਤ ਇਹ ਦੋਵੇਂ ਖੁਸ਼ ਹੋ ਕੇ ਕਹਿਣ ਲੱਗੇ ਕਿ ਆਪ ਸਾਡੇ ਪਾਸੋਂ ਵਰ ਮੰਗੋ। ਤਾਂ ਆਪ ਨੇ ਕਿਹਾ ਕਿ ਤੁਸੀਂ ਆਪਣਾ ਸਿਰ ਦੇ ਦਿਉ। ਸਾਰੇ ਪਾਸੇ ਪਾਣੀ ਹੀ ਪਾਣੀ ਹੋਣ ਕਰਕੇ ਇਹ ਕਹਿਣ ਲੱਗੇ ਕਿ ਜਿੱਥੇ ਖੁਸ਼ਕੀ ਹੋਵੇ, ਉੱਥੇ ਸਾਡਾ ਸਿਰ ਲੈ ਲਵੋ। ਉਸ ਵਕਤ ਮਹਾਰਾਜ ਜੀ ਨੇ ੪੮ ਕੋਹ ਵਿਚ ਚੌਂਕੜੀ ਮਾਰ ਕੇ ਇਹਨਾਂ ਦੇ ਸਿਰ ਨੂੰ ਆਪਣੇ ਪੱਟ ਉੱਤੇ ਰੱਖ ਕੇ ਵੱਢਿਆ ਸੀ। ਜੋ ਇਹਨਾਂ ਦੀ ਮਿੱਝ ਸਾਰੇ ਪਾਸੇ ਫੈਲੀ ਸੀ, ਉਸ ਤੋਂ ਪ੍ਰਿਥਵੀ ਬਣੀ ਅਤੇ ਇਸ ਦਾ ਨਾਮ ਮੇਦਨੀ ਪੈ ਗਿਆ। ਕਲਗੀਧਰ ਪਾਤਸ਼ਾਹ ਜੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਹਨਾਂ ਦੋਹਾਂ ਦੇ ਬਾਬਤ ਲਿਖਦੇ ਹਨ,

**ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾ ਤੇ ਮਧੁ ਕੀਟਭ ਤਨ ਧਾਰਾ॥**

**ਦੁਤੀਯ ਕਾਨ ਤੇ ਮੈਲੁ ਨਿਕਾਰੀ॥ ਤਾ ਤੇ ਭਈ ਸ੍ਰਿਸਟਿ ਇਹ ਸਾਰੀ॥**

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਜੁਧ ਕਰਯੋ ਤਿਨ ਸੋਂ ਭਗਵੰਤ, ਨ ਮਾਰ ਸਕੈ ਅਤਿ ਦੈਤ ਬਲੀ ਹੈ॥
ਸਾਲ ਭਏ ਤਿਨ ਪੰਚ ਹਜਾਰ ਦੁਹੂੰ ਲਰਤੇ ਨਹਿ ਬਾਂਹ ਟਲੀ ਹੈ॥
ਦੈਤਨ ਰੀਝ ਕਹਯੋ 'ਬਰ ਮਾਂਗ' ਕਹਯੋ ਹਰਿ 'ਸੀਸਨ ਦੇਹੁ' ਭਲੀ ਹੈ।
ਧਾਰ ਉਰੂ ਪਰਿ ਚਕ੍ਰ ਸੋਂ ਕਾਟਕੈ ਜੋਤਿ ਲੈ ਆਪਨੈ ਅੰਗ ਮਲੀ ਹੈ॥

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

ਇਸ ਪ੍ਰਕਾਰ, ਮਹਾਰਾਜ ਨੇ ਇਹਨਾਂ ਦੋਹਾਂ ਨੂੰ ਨਾਸ਼ ਕੀਤਾ ਸੀ।

## ਸਾਖੀ—ਮਹਿਖਾਸੁਰ ਦੀ

ਮਹਿਖਾਸੁਰ ਝੋਟੇ ਦੀ ਸ਼ਕਲ ਵਾਲਾ ਸੀ ਅਤੇ ਇਹ ਰੰਭ ਦੈਂਤ ਦੇ ਵੀਰਯ ਤੋਂ ਤੇ ਮੱਝ (ਮਹਿਸ਼ੀ) ਦੇ ਉਦਰ ਤੋਂ ਜੰਮਿਆ ਸੀ। ਇਸ ਨੇ ਸਵਰਗ 'ਤੇ ਰਾਜ ਕਰਨ ਵਾਸਤੇ ਇੰਦ੍ਰਪੁਰੀ ਨੂੰ ਤੱਕਣਾ ਕੀਤਾ, ਜਿਸ ਕਰਕੇ ਇਸ ਦਾ ਸਵਰਗ ਦੇ ਰਾਜੇ ਇੰਦ੍ਰ ਨਾਲ ਬੜਾ ਭਾਰੀ ਜੰਗ ਹੋਇਆ। ਉਸ ਵੇਲੇ ਇੰਦ੍ਰ ਹਾਰ ਕੇ ਗਿਆ ਤੇ ਉੱਥੋ ਭੱਜ ਕੇ ਦੁਰਗਾ ਦੇਵੀ ਦੀ ਸ਼ਰਨ ਪਿਆ।

ਸਾਧੂ ਸਤਿਜੁਗੁ ਬੀਤਿਆ ਅਧ ਸੀਲੀ ਤ੍ਰੇਤਾ ਆਇਆ॥
ਨੱਚੀ ਕਲ ਸਰੋ ਸਰੀ ਕਲ ਨਾਰਦ ਡਉਰੂ ਵਾਇਆ॥
ਅਭਿਮਾਨ ਉਤਾਰਨ ਦੇਵਤਿਆ ਮਹਿਖਾਸੁਰ ਸੁੰਭ ਉਪਾਇਆ॥
ਜੀਤਿ ਲਏ ਤਿਨ ਦੇਵਤੇ ਤਿਹ ਲੋਕੀ ਰਾਜੁ ਕਮਾਇਆ॥
ਵੱਡਾ ਬੀਰੁ ਅਖਾਇ ਕੈ ਸਿਰ ਉੱਪਰ ਛਤ੍ਰ ਫਿਰਾਇਆ॥
ਦਿੱਤਾ ਇੰਦ੍ਰ ਨਿਕਾਲ ਕੈ ਤਿਨ ਗਿਰ ਕੈਲਾਸੁ ਤਕਾਇਆ॥
ਡਰਿ ਕੈ ਹੱਥੋ ਦਾਨਵੀ ਦਿਲ ਅੰਦਰਿ ਤ੍ਰਾਸੁ ਵਧਾਇਆ॥
ਪਾਸ ਦੁਰਗਾ ਦੇ ਇੰਦਰੁ ਆਇਆ॥੩॥ *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ ਸਾਹਿਬ)*

ਉਸ ਵਕਤ ਦੇਵੀ ਇੰਦ੍ਰ ਨੂੰ ਧੀਰਜ ਦੇ ਕੇ ਮਹਿਖਾਸੁਰ ਦੈਂਤ ਨਾਲ ਯੁੱਧ ਕਰਨ ਵਾਸਤੇ ਚੱਲ ਪਈ। ਜਦੋਂ ਇਸ ਗੱਲ ਦਾ ਪਤਾ ਮਹਿਖਾਸੁਰ ਦੈਂਤ ਨੂੰ ਲੱਗਾ ਤਾਂ ਉਹ ਹੰਕਾਰ ਵਿਚ ਆ ਕੇ ਬਹੁਤ ਗੱਜਿਆ। ਕਲਗੀਧਰ ਪਾਤਸ਼ਾਹ ਜੀ ਨੇ ਇਹ ਸਾਰਾ ਪ੍ਰਸੰਗ ਚੰਡੀ ਦੀ ਵਾਰ ਵਿਚ ਲਿਖਿਆ ਹੋਇਆ ਹੈ।

ਪਉੜੀ॥ ਉੱਮਲ ਲੱਥੇ ਜੋਧੇ ਮਾਰੂ ਬੱਜਿਆ॥ ਬੱਦਲ ਜਿਉ ਮਹਿਖਾਸੁਰ ਰਣ ਵਿਚ ਗੱਜਿਆ॥
ਇੰਦਰ ਜੇਹਾ ਜੋਧਾ ਮੈਥਉ ਭੱਜਿਆ॥ ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ॥੧੬॥

*(ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅੰਗ: ੧੨੧)*

ਉਸ ਵਕਤ ਮਹਿਖਾਸੁਰ ਦੈਂਤ ਤੇ ਦੇਵੀ ਦਾ ਆਪਸ ਵਿਚ ਬੜਾ ਭਾਰੀ ਯੁੱਧ ਹੋਇਆ। ਅੰਤ ਦੁਰਗਾ ਦੇਵੀ ਨੇ ਮਹਿਖਾਸੁਰ ਦੈਂਤ ਦੇ ਤਾਈਂ ਮਾਰ ਕੇ ਇੰਦ੍ਰ ਦੇ ਤਾਈਂ ਰਾਜ ਬਖਸ਼ਣਾ ਕੀਤਾ ਸੀ।

ਇਤੀ ਮਹਿਖਾਸੁਰ ਦੈਤ ਮਾਰੇ ਦੁਰਗਾ ਆਇਆ॥ ਚਉਦਹ ਲੋਕਾ ਰਾਣੀ ਸਿੰਘੁ ਨਚਾਇਆ॥...
ਹੋਈ ਅਲੋਪੁ ਭਵਾਨੀ ਦੇਵਾਂ ਨੂੰ ਰਾਜੁ ਦੇ॥ *(ਸ੍ਰੀ ਦਸਮ ਗ੍ਰੰਥ ਸਾਹਿਬ ਜੀ ਅੰਗ: ੧੨੨)*

## ਹਰਣਾਖਸੁ; ਲੇ ਨਖਹੁ ਬਿਧਾਸਾ॥

ਫਿਰ ਜਦੋਂ ਹਰਣਾਖਸੁ ਨੇ ਹੰਕਾਰ ਕੀਤਾ ਤਾਂ ਮਹਾਰਾਜ ਜੀ ਨੇ ਉਸ ਨੂੰ ਆਪਣੇ ਪੱਟਾਂ ਉੱਪਰ (ਲੇ) ਲੈ ਕੇ ਭਾਵ ਰੱਖ ਕੇ (ਨਖਹੁ) ਨੌਂਹਾਂ ਦੇ ਨਾਲ ਸਰੀਰ ਪਾੜ ਕੇ ਉਸਦਾ (ਬਿਧਾਸਾ) ਨਾਸ਼ ਕਰ ਦਿੱਤਾ।

## ਦੈਤ ਸੰਘਾਰੇ; ਬਿਨੁ ਭਗਤਿ ਅਭਿਆਸਾ ॥੬॥

ਇਉਂ ਜਿਹੜੇ (ਭਗਤਿ) ਭਗਤੀ ਦੇ ਅਭਿਆਸ ਤੋਂ (ਬਿਨੁ) ਬਿਨਾਂ ਅਤੇ (ਦੈਤ) ਦਇਆ ਦਾ ਅੰਤ ਕਰਨ ਵਾਲੇ ਸਨ, ਉਹਨਾਂ ਨੂੰ ਮਹਾਰਾਜ ਜੀ ਨੇ (ਸੰਘਾਰੇ) ਮਾਰ ਦਿੱਤਾ ਹੈ।

## ਜਰਾਸੰਧਿ; ਕਾਲਜਮੁਨ ਸੰਘਾਰੇ ॥

ਜਰਾਸੰਧਿ ਅਤੇ ਕਾਲਜਮੁਨ ਵੀ ਪ੍ਰਮੇਸਰ ਨੇ ਹੰਕਾਰ ਕਰਨ ਕਰਕੇ (ਸੰਘਾਰੇ) ਮਾਰੇ ਹਨ।

## ਸਾਖੀ—ਜਰਾਸਿੰਧ ਰਾਜੇ ਦੀ

ਜਰਾਸਿੰਧ ਮਗਧ ਦਾ ਰਾਜਾ ਹੋਇਆ ਹੈ। ਇਹ ਕੰਸ ਦਾ ਸਹੁਰਾ ਅਤੇ ਕ੍ਰਿਸ਼ਨ ਦਾ ਬੜਾ ਵੱਡਾ ਵੈਰੀ ਸੀ। ਮਹਾਂਭਾਰਤ ਵਿਚ ਪ੍ਰਸੰਗ ਆਉਂਦਾ ਹੈ ਕਿ ਰਾਜਾ ਬ੍ਰਿਹਦਰਥ ਦੀਆਂ ਦੋ ਰਾਣੀਆਂ ਸਨ ਪਰ ਕੋਈ ਪੁੱਤਰ ਪੈਦਾ ਨਹੀਂ ਹੋਇਆ ਸੀ। ਰਾਜੇ ਨੇ ਚੰਦ੍ਰਕ ਮੁਨੀ ਦੇ ਕੋਲ ਜਾ ਕੇ ਬੇਨਤੀ ਕੀਤੀ ਕਿ ਹੇ ਰਿਖੀ ਜੀ! ਮੈਨੂੰ ਪੁੱਤਰ ਬਖਸ਼ੋ। ਚੰਦ੍ਰਕਮੁਨੀ ਨੇ ਇਕ ਅੰਬ ਦਾ ਫਲ ਦਿੱਤਾ ਅਤੇ ਕਿਹਾ ਕਿ ਇਹ ਰਾਣੀ ਨੂੰ ਖਵਾ ਦੇ। ਇਸ ਨੂੰ ਆਪਣੀਆਂ ਦੋਵੇਂ ਰਾਣੀਆਂ ਪਿਆਰੀਆਂ ਸਨ। ਇਸ ਕਰਕੇ ਇਸ ਨੇ ਦੋਹਾਂ ਨੂੰ ਅੱਧਾ-ਅੱਧਾ ਫਲ ਦੇ ਦਿੱਤਾ। ਸਮਾਂ ਪਾ ਕੇ ਦੋਹਾਂ ਰਾਣੀਆਂ ਤੋਂ ਅੱਧਾ-ਅੱਧਾ ਪੁੱਤਰ ਭਾਵ ਦੋ ਫਾਕੜਾਂ ਪੈਦਾ ਹੋਈਆਂ, ਜਿੰਨ੍ਹਾਂ ਦੀ ਇਕ ਲੱਤ, ਇਕ ਅੱਖ, ਇਕ ਕੰਨ ਤੇ ਇਕ ਬਾਂਹ ਸੀ। ਰਾਜੇ ਨੇ ਕੁਸ਼ਗਨ ਜਾਣ ਕੇ ਦੋਹਾਂ ਫਾਕੜਾਂ ਨੂੰ ਖਾਈ ਵਿਚ ਸੁੱਟਵਾ ਦਿੱਤਾ। ਉੱਥੇ ਜਰਾ ਨਾਮ ਦੀ ਰਾਖਸ਼ਣੀ ਰਹਿੰਦੀ ਸੀ। ਜਦੋਂ ਉਸ ਨੇ ਦੋਵੇਂ ਫਾਕੜਾਂ ਜੋੜੀਆਂ ਤਾਂ ਬੱਚਾ ਜੀਉਂਦਾ ਹੋ ਕੇ ਰੋਣ ਲੱਗ ਪਿਆ। ਰਾਜੇ ਦੇ ਸਿਪਾਹੀਆਂ ਨੇ ਆ ਕੇ ਪਕੜ ਲਿਆ। ਇਹ ਕਹਿਣ ਲੱਗੀ ਕਿ ਹੇ ਰਾਜਾ! ਮੈਂ ਤੇਰੀ ਪੁਰੀ ਵਿਚ ਰਹਿੰਦੀ ਹਾਂ, ਮੈਂ ਕਿਤੇ ਬੱਚਿਆਂ ਨੂੰ ਖਾਂਦੀ ਹਾਂ। ਇਹ ਕਹਿ ਕੇ ਉਹ ਬੱਚੇ ਨੂੰ ਰਾਜੇ ਪਾਸ ਦੇ ਗਈ। ਫਿਰ ਰਾਜੇ ਨੇ ਇਸ ਦੀ ਪਾਲਣਾ ਕੀਤੀ ਅਤੇ ਜਰਾ ਰਾਖਸ਼ਣੀ ਦੇ (ਸੰਧਿ) ਜੋੜਨ ਕਰਕੇ ਇਸ ਦਾ ਨਾਮ ਜਰਾਸੰਧਿ ਰੱਖਿਆ, ਜੋ ਸਮਾ ਪਾ ਕੇ ਜਰਾਸਿੰਧ ਪ੍ਰਚਲਿਤ ਹੋ ਗਿਆ।

ਇਹ ਬੜਾ ਪ੍ਰਤਾਪੀ ਰਾਜਾ ਹੋਇਆ। ਇਸ ਦੀਆਂ ਦੋ ਪੁੱਤਰੀਆਂ 'ਅਸਿਤ' ਤੇ 'ਪ੍ਰਾਪਿਤ' ਕੰਸ ਨੂੰ ਵਿਆਹੀਆਂ ਹੋਈਆਂ ਸਨ। ਜਰਾਸਿੰਧ ਦੀ ਸਹਾਇਤਾ ਨਾਲ ਹੀ ਕੰਸ ਨੇ ਆਪਣੇ ਪਿਤਾ ਉਗ੍ਰਸੈਨ ਨੂੰ ਰਾਜ-ਗੱਦੀ ਤੋਂ ਲਾਹ ਕੇ ਬੰਦੀ ਬਣਾ ਲਿਆ ਤੇ ਆਪ ਰਾਜ ਸਾਂਭ ਲਿਆ ਸੀ। ਜਦ ਕ੍ਰਿਸ਼ਨ ਜੀ ਨੇ ਕੰਸ ਨੂੰ ਮਾਰ ਕੇ ਉਗ੍ਰਸੈਨ ਨੂੰ ਰਾਜ ਦਿੱਤਾ ਤਾਂ ਉਸ ਵੇਲੇ ਕੰਸ ਦੀਆਂ ਰਾਣੀਆਂ ਆਪਣੇ ਪਿਤਾ ਜਰਾਸਿੰਧ ਕੋਲ ਜਾ ਕੇ ਪਿੱਟੀਆਂ। ਉਸ ਵੇਲੇ ਇਹ ਕ੍ਰਿਸ਼ਨ ਜੀ 'ਤੇ ਚੜ੍ਹਾਈ ਕਰਕੇ ਆਇਆ, ਪਰ ਇਸ ਨੂੰ ਹਾਰ ਕੇ ਜਾਣਾ ਪਿਆ। ਫਿਰ ਇਸ ਨੇ ੧੭ ਵਾਰੀ ਮਥੁਰਾ 'ਤੇ ਹਮਲਾ ਕੀਤਾ ਤੇ ਬਲਭਦ੍ਰ ਇਸ ਦੇ ਗਲ ਵਿਚ ਹਲ ਪਾ ਕੇ ਇਸ ਨੂੰ ਪਕੜਦਾ ਰਿਹਾ। ਪਰ ਕ੍ਰਿਸ਼ਨ ਜੀ ਇਸ ਨੂੰ ਦਇਆ ਕਰਕੇ ਛੁਡਾ ਲਿਆ ਕਰਦੇ ਸਨ। ਅਖੀਰ ਇਸ ਦਾ ਬਹੁਤਾ ਵੈਰ ਜਾਣ ਕੇ ਕ੍ਰਿਸ਼ਨ ਜੀ ਨੇ ਦਵਾਰਕਾ ਵਸਾਉਣਾ ਕੀਤੀ। ਦਵਾਰਕਾ ਵਸਾ ਕੇ ਜਿਸ ਵੇਲੇ ਯੁਧਿਸ਼ਟਰ ਤੇ ਭੀਮਸੈਨ ਰਾਜਸੂਯ ਯੱਗ ਕਰਨ ਲੱਗੇ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਜਿੰਨ੍ਹਾ ਚਿਰ ਜਰਾਸਿੰਧ ਨਹੀਂ ਜਿੱਤ ਲੈਂਦੇ, ਉਹਨਾ ਚਿਰ ਰਾਜਸੂਯ ਯੱਗ ਹੋਣਾ ਯੋਗ ਨਹੀਂ ਹੈ। ਇਹ ਕਹਿਣ ਲੱਗੇ ਕਿ ਜਰਾਸਿੰਧ ਨੂੰ ਕਿਵੇਂ ਜਿੱਤੀਏ। ਕ੍ਰਿਸ਼ਨ ਜੀ ਨੇ ਯੁਧਿਸ਼ਟਰ ਨੂੰ ਕਿਹਾ ਕਿ ਤੂੰ ਭੀਮਸੈਨ ਤੇ ਅਰਜਨ ਮੈਨੂੰ ਦੇਣਾ ਕਰ ਤੇ ਜਿਹੋ-ਜਿਹੇ ਇਹ ਹੁਣ ਹਨ, ਉਹੋ-ਜਿਹੇ ਮੇਰੇ ਪਾਸੋਂ ਲੈ ਲਈ। ਅਸੀਂ ਕੁਸ਼ਤੀ ਦੇ ਨਾਲ ਉਸ ਨੂੰ ਮਾਰ ਕੇ ਆਵਾਂਗੇ।

ਜਰਾਸਿੰਧ ਨੇ ਘੰਟੇ ਬੰਨ੍ਹੇ ਹੋਏ ਸਨ। ਇਹ ਘੰਟਿਆਂ ਦੇ ਪਾਸੇ ਦੀ ਕਿਲ੍ਹਾ ਟੱਪ ਕੇ ਅੰਦਰ ਚਲੇ ਗਏ। ਜਿਥੇ ਜਰਾਸਿੰਧ ਦਾਨ ਕਰਦਾ ਸੀ, ਇਹ ਉੱਥੇ ਬ੍ਰਾਹਮਣਾ ਦੇ ਭੇਖ ਧਾਰ ਕੇ ਚਲੇ ਗਏ। ਉਸ ਨੇ ਪਛਾਣ ਲਿਆ ਅਤੇ ਕਿਹਾ ਕਿ ਜੋ ਵੀ ਤੁਹਾਨੂੰ ਚਾਹੀਦਾ ਹੈ ਉਹ ਮੇਰੇ ਪਾਸੋਂ ਮੰਗ ਲਵੋ। ਕ੍ਰਿਸ਼ਨ ਜੀ ਨੇ ਕਿਹਾ ਕਿ ਤੂੰ ਸਾਡੇ ਤਿੰਨਾਂ ਨਾਲ ਲੜ ਲੈ, ਤਾਂ ਜਰਾਸਿੰਧ ਕਹਿਣ ਲੱਗ ਕਿ ਹੇ ਕ੍ਰਿਸ਼ਨ! ਤੈਨੂੰ ਤਾਂ ਮੈਂ ਅੱਗੇ ਹੀ ਸਤਾਰਾਂ ਵਾਰ ਜੰਗ ਕਰਕੇ ਮਥੁਰਾ ਵਿਚੋਂ

ਭਜਾਇਆ ਹੈ ਤੇ ਅਰਜਨ ਹੀਜੜਾ ਹੈ। ਇਸ ਲਈ ਮੈਨੂੰ ਤੁਹਾਡੇ ਦੋਵਾਂ ਨਾਲ ਲੜਦੇ ਹੋਏ ਨੂੰ ਸ਼ਰਮ ਆਉਂਦੀ ਹੈ। ਤੁਹਾਡੇ ਵਿੱਚੋਂ ਕੇਵਲ ਭੀਮ ਮੇਰੇ ਹਾਣ ਦਾ ਹੈ, ਉਹ ਮੇਰੇ ਨਾਲ ਕੁਸ਼ਤੀ ਕਰ ਲਵੇ। ਉਸ ਵਕਤ ਇਸ ਨੇ ਭੀਮਸੈਨ ਨਾਲ ਕੁਸ਼ਤੀ ਕੀਤੀ। ਉਹ ਕੁਸ਼ਤੀ ੨੮ ਦਿਨਾਂ ਤੱਕ ਹੁੰਦੀ ਰਹੀ। ਜਦੋਂ ਹੰਭਦੇ ਤਾਂ ਉਸ ਸਮੇਂ ਰੁਕ ਜਾਂਦੇ। ਅਖੀਰ ਜਦੋਂ ਭੀਮਸੈਨ ਸਾਰਾ ਬਲ ਹਾਰ ਗਿਆ ਤਾਂ ਜਰਾਸਿੰਧ ਨੇ ਇਸ ਨੂੰ ਹੇਠਾਂ ਸੁੱਟ ਲਿਆ। ਉਸ ਵੇਲੇ ਕ੍ਰਿਸ਼ਨ ਜੀ ਨੇ ਭੀਮਸੈਨ ਨੂੰ ਸੈਨਤ ਭਾਵ ਇਸ਼ਾਰੇ ਨਾਲ ਇਕ ਤਿਣਕਾ ਚੀਰ ਕੇ ਸਮਝਾਇਆ ਕਿ ਤੂੰ ਜਰਾਸਿੰਧ ਨੂੰ ਇਉਂ ਅੱਧ ਵਿਚੋਂ ਪਾੜ ਦੇ ਅਤੇ ਨਾਲ ਹੀ ਉਸ ਨੂੰ ਆਪਣਾ ਬਲ ਵੀ ਦੇ ਦਿੱਤਾ। ਭੀਮਸੈਨ ਨੇ ਸੈਨਤ ਸਮਝ ਕੇ ਲੱਤ 'ਤੇ ਲੱਤ ਰੱਖ ਕੇ ਜਰਾਸਿੰਧ ਨੂੰ ਪਾੜ ਕੇ ਦੋ ਟੁਕੜਿਆਂ ਵਿਚ ਕਰ ਦਿੱਤਾ। ਇਉਂ ਜਰਾ ਰਾਖਸ਼ਣੀ ਦਾ ਪਾਇਆ ਹੋਇਆ ਜੋੜ ਟੁੱਟਣ ਕਰਕੇ ਜਰਾਸਿੰਧ ਦਾ ਅੰਤ ਹੋਇਆ ਸੀ।

## ਸਾਖੀ—ਕਾਲਜਮੁਨ ਦੀ

ਕ੍ਰਿਸ਼ਨ ਭਗਵਾਨ ਦੀ ਕੁਲ ਦੇ ਜਾਦਵ ਆਪਣੇ ਪ੍ਰੋਹਿਤ ਗਾਰਗਮੁਨੀ ਨੂੰ ਮਖੌਲ ਕਰਦੇ ਹੁੰਦੇ ਸਨ ਕਿ ਤੂੰ ਬੁੱਢਾ ਹੋ ਗਿਆ ਹੈ, ਹੁਣ ਤਾਂ ਵਿਆਹ ਕਰਵਾ ਲੈ। ਇਕ ਦਿਨ ਮਖੌਲ ਕਰਦਿਆਂ ਤੋਂ ਇਹ ਕਹਿੰਦਾ ਕਿ ਮੈਂ ਇਹੋ-ਜਿਹਾ ਵਿਆਹ ਕਰਵਾਊਂ ਜਿਹੜਾ ਤੁਹਾਨੂੰ ਟਿਕਣ ਨਾ ਦੇਵੇ। ਇਸ ਨੇ ਅਰਬ (ਪੱਛਮ) ਵਿਚ ਜਾ ਕੇ ਇਕ ਪਠਾਣੀ ਨਾਲ ਵਿਆਹ ਕਰਵਾਇਆ। ਉਸ ਦੇ ਪੇਟ ਵਿਚੋਂ ਕਾਲਜਮੁਨ ਪੈਦਾ ਹੋਇਆ। ਇਹ ਜਰਾਸਿੰਧ ਦਾ ਬੜਾ ਪੱਕਾ ਮਿੱਤਰ ਸੀ। ਜਰਾਸਿੰਧ ਦਾ ਮਿੱਤਰ ਹੋਣ ਕਰਕੇ ਇਹ ਕ੍ਰਿਸ਼ਨ ਜੀ ਨਾਲ ਜੰਗ ਕਰਨ ਲਈ ਚੜ੍ਹ ਕੇ ਆਇਆ। ਕ੍ਰਿਸ਼ਨ ਜੀ ਨੇ ਸੋਚਿਆ ਕਿ ਜੇ ਮੈਂ ਇਸ ਨੂੰ ਹੱਥੀ ਮਾਰਿਆ ਤਾਂ ਇਹ ਮੁਕਤ ਹੋ ਜਾਵੇਗਾ ਤੇ ਜੇ ਮੇਰਾ ਇਸ ਨੂੰ ਹੱਥ ਲੱਗ ਗਿਆ ਤਾ ਮੈਂ ਭਿੱਟਿਆ ਜਾਵਾਂਗਾ ਕਿਉਂਕਿ ਇਹ ਮੁਸਲਮਾਨ ਹੈ। ਇਸ ਲਈ ਕ੍ਰਿਸ਼ਨ ਜੀ ਇਸ ਤੋਂ ਅੱਗੇ ਭੱਜ ਪਏ ਤੇ ਕਾਲਜਮਨ ਵੀ ਮਗਰ ਹੀ ਦੌੜ ਪਿਆ। ਅਖੀਰ ਜਿਸ ਗੁਫਾ ਵਿਚ ਮੁਚਕੰਦ ਰਿਖੀ ਸੁੱਤਾ ਪਿਆ ਸੀ, ਕ੍ਰਿਸ਼ਨ ਜੀ ਉੱਥੇ ਪਹੁੰਚ ਗਏ। ਮੁਚਕੰਦਰਿਖੀ ਨੇ ਦੇਵਤਿਆਂ ਦੀ ਸਹਾਇਤਾ ਕਰਕੇ ਉਹਨਾਂ ਤੋਂ ਵਰ ਲਿਆ ਸੀ ਕਿ ਜਿਹੜਾ ਮੈਨੂੰ ਸੁੱਤੇ ਨੂੰ ਜਗਾਵੇ, ਉਹ ਭਸਮ ਹੋ ਜਾਵੇ। ਉਸ ਵਕਤ ਕ੍ਰਿਸ਼ਨ ਜੀ ਨੇ ਮੁਚਕੰਦਰਿਖੀ ਨੂੰ ਲੱਤ ਮਾਰ ਕੇ ਆਪਣੇ ਉੱਪਰ ਖੱਟੇ ਰੰਗ ਦਾ ਪਰਨਾ ਪਾ ਲਿਆ। ਜਦੋਂ ਮੁਚਕੰਦ ਰਿਖੀ ਨੇ ਅੱਖਾਂ ਖੋਲੀਆਂ ਤਾਂ ਉਸ ਸਮੇਂ ਤੱਕ ਕਾਲਜਮੁਨ ਸਾਹਮਣੇ ਆ ਗਿਆ। ਕਾਲਜਮੁਨ ਨੂੰ ਆਪਣੇ ਸਾਹਮਣੇ ਵੇਖ ਕੇ ਮੁਚਕੰਦ ਕਹਿਣ ਲੱਗਾ ਕਿ ਭਸਮ ਹੋ ਜਾ। ਜਦੋਂ ਇਹ ਕਿਹਾ ਤਾਂ ਕਾਲਜਮੁਨ ਉਸੇ ਸਮੇਂ ਭਸਮ ਹੋ ਗਿਆ। ਇਉਂ ਕ੍ਰਿਸ਼ਨ ਜੀ ਨੇ ਛਲ ਨਾਲ ਮੁਚਕੰਦ ਰਿਖੀ ਤੋਂ ਸਰਾਪ ਦਿਵਾ ਕੇ ਮਾਰਿਆ ਸੀ।

**ਸੋਵਤ ਥੋ ਮੁਚਕੰਦ ਜਹਾਂ ਸੁ ਤਹਾਂ ਹੀ ਗਯੋ ਤਿਹ ਜਾਇ ਜਗਾਯੋ ॥**
**ਆਪ ਬਚਾਇ ਗਯੋ ਤਨ ਕੋ ਇਹ ਆਵਤ ਥੋ ਇਹ ਕੋ ਜਰਵਾਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ)*

**ਨੋਟ :** ਭਾਵੇਂ ਕਿ ਇਸਲਾਮ ਧਰਮ ਦੀ ਸ਼ੁਰੂਆਤ ੬ਵੀਂ ਜਾਂ ੭ਵੀਂ ਸਦੀ ਵਿਚ ਹੋਈ ਹੈ ਪਰ ਮੁਸਲਮਾਨਾਂ ਨੇ ਆਪਣੇ ਮੱਤ ਵਿਚ ਸ੍ਰਿਸ਼ਟੀ ਦੇ ਆਦਿ ਕਾਲ ਤੋਂ ਹੁਣ ਤੱਕ ਸਵਾ ਲੱਖ ਪੈਗੰਬਰ ਮੰਨੇ ਹਨ। ਜਦੋਂ ਪੂਰਬ ਵਿਚ ਇਹ ਸਾਰਾ ਵਰਤਾਰਾ ਵਰਤ ਰਿਹਾ ਸੀ ਤਾਂ ਉਸ ਸਮੇਂ ਪੱਛਮ ਵਿਚ ਮੁਸਲਮਾਨਾਂ ਦੇ ਪੂਰਵਜ ਵੀ ਮੌਜੂਦ ਸਨ, ਜਿੰਨ੍ਹਾਂ ਨੂੰ ਅਸੀਂ ਮੁਸਲਮਾਨ ਹੀ ਕਹਿ ਸਕਦੇ ਹਾਂ। ਜਿਵੇਂ ਕਿ 'ਹਿੰਦੂ' ਲਫਜ਼ ਦੀ ਵਰਤੋਂ ਭਾਵੇਂ ਕਿ ਮੁਹੰਮਦ ਸਾਹਿਬ ਵੱਲੋਂ ਕੀਤੀ ਗਈ ਸੀ, ਪਰ ਹੁਣ ਉਹਨਾਂ ਦੇ ਵਡੇਰਿਆਂ ਭਾਵ ਸਨਾਤਨ ਮੱਤ ਵਾਲਿਆਂ ਨੂੰ ਵੀ 'ਹਿੰਦੂ' ਹੀ ਆਖ ਦਿੱਤਾ ਜਾਂਦਾ ਹੈ। ਇਸ ਲਈ ਇਹ ਸ਼ੰਕਾ ਨਹੀਂ ਕਰਨੀ ਕਿ ਇਸ ਸਾਖੀ ਵਿਚ 'ਮੁਸਲਮਾਨ' ਸ਼ਬਦ ਦੀ ਵਰਤੋਂ ਕਿਉਂ ਕੀਤੀ ਗਈ ਹੈ। ਮਹਾਨ ਕੋਸ਼ ਵਿਚ ਕਾਲਜਮੁਨ ਨੂੰ ਯੂਨਾਨ (ਗਰੀਸ) ਦਾ ਰਾਜਾ ਦੱਸਿਆ ਗਿਆ ਹੈ ਪਰ ਡਾਕਟਰ ਸਪੂਨਰ ਨੇ ਇਸ ਨੂੰ ਪਰਸੀਆ (ਇਰਾਨ, ਇਰਾਕ, ਸੀਰੀਅਨ, ਤੁਰਕੀ) ਦਾ ਰਾਜਾ ਦੱਸਿਆ ਹੈ।

## ਰਕਤਬੀਜੁ; ਕਾਲੁਨੇਮੁ ਬਿਦਾਰੇ ॥

ਫਿਰ ਰਕਤਬੀਜ ਤੇ ਕਾਲਨੇਮ ਆਦਿਕਾਂ ਨੂੰ ਵੀ (ਬਿਦਾਰੇ) ਨਾਸ਼ ਕੀਤਾ ਹੈ।

## ਸਾਖੀ—ਰਕਤਬੀਜ ਦੀ

ਰਕਤਬੀਜ ਬੜਾ ਭਾਰੀ ਬਲ ਵਾਲਾ ਦੈਂਤ ਹੋਇਆ ਹੈ। ਇਸ ਦੀਆਂ ਜਿੰਨ੍ਹੀਆਂ ਵੀਂ ਲਹੂ ਦੀਆਂ ਬੂੰਦਾਂ ਧਰਤੀ 'ਤੇ ਡਿੱਗਦੀਆਂ ਸਨ, ਉਤਨੇ ਹੀ ਹੋਰ ਦੈਂਤ ਬਣ ਜਾਂਦੇ ਸਨ। ਸਤਜੁਗ ਵਿਚ ਦੇਵੀ (ਜਿਸ ਨੂੰ ਦੁਰਗਾ ਜਾਂ ਚੰਡੀ ਵੀ ਕਹਿੰਦੇ ਹਨ) ਨੇ ਦੈਂਤਾਂ ਨਾਲ ਬੜਾ ਭਾਰੀ ਜੰਗ ਕੀਤਾ ਸੀ। ਪਰ ਇਹ ਦੈਂਤਾਂ ਨੂੰ ਹਰਾ ਨਾ ਸਕੀ। ਫਿਰ ਮਹਾਰਾਜ ਜੀ ਨੇ ਦੁਸ਼ਟ ਦਮਨ ਰੂਪ ਧਾਰ ਕੇ ਦੈਂਤਾਂ ਨੂੰ ਖਤਮ ਕੀਤਾ ਸੀ। ਉਸ ਵਕਤ ਇਹ ਦੇਵੀ ਨਿੱਕਾ ਜਿਹਾ ਰੂਪ ਧਾਰ ਕੇ ਬੈਠ ਗਈ ਸੀ। ਤ੍ਰੇਤੇ ਵਿਚ ਫਿਰ ਤੋਂ ਦੇਵਤਿਆਂ ਦਾ ਦੈਂਤਾਂ ਨਾਲ ਭਾਰੀ ਜੰਗ ਹੋਇਆ। ਮਹਿਖਾਸੁਰ ਨੇ ਇੰਦਰ ਨੂੰ ਹਰਾ ਦਿੱਤਾ। ਇੰਦਰ ਨੇ ਦੇਵੀ ਪਾਸ ਜਾ ਕੇ ਬੇਨਤੀ ਕੀਤੀ। ਦੇਵੀ ਨੇ ਮਹਿਖਾਸੁਰ ਨੂੰ ਮਾਰ ਕੇ ਇੰਦਰ ਨੂੰ ਉਸਦਾ ਰਾਜ ਵਾਪਿਸ ਦਿੱਤਾ। ਕੁਝ ਸਮੇਂ ਬਾਅਦ ਸੁੰਭ ਤੇ ਨਿਸੁੰਭ ਨੇ ਤਿੰਨਾਂ ਲੋਕਾਂ ਵਿਚ ਆਪਣੀ ਦੁਹਾਈ ਫਿਰਾ ਦਿੱਤੀ। ਦੇਵਤੇ ਫਿਰ ਤੋਂ ਦੇਵੀ ਦੀ ਸ਼ਰਨ ਪਏ। ਜਦੋਂ ਦੇਵੀ ਜੰਗ ਕਰਨ ਵਾਸਤੇ ਆਈ ਤਾਂ ਸੁੰਭ ਨਿਸੁੰਭ ਨੇ ਸਭ ਤੋਂ ਪਹਿਲਾਂ ਧੂਮ੍ਰ ਦੈਂਤ ਨੂੰ ਭੇਜਿਆ। ਦੇਵੀ ਨੇ ਉਸ ਨੂੰ ਮਾਰ ਮੁਕਾਇਆ। ਫਿਰ ਚੰਡ ਤੇ ਮੁੰਡ ਭੇਜੇ। ਦੇਵੀ ਨੇ ਉਹ ਵੀ ਮਾਰ ਦਿੱਤੇ। ਅਖੀਰ ਇਹਨਾਂ ਨੇ ਆਪਣੇ ਸੈਨਾਪਤੀ ਰਕਤਬੀਜ (ਜੋ ਚੰਡੀ ਦੀ ਵਾਰ ਵਿਚ ਸ੍ਰਣਵਤਬੀਜ ਨਾਮ ਕਰਕੇ ਆਉਂਦਾ ਹੈ) ਨੂੰ ਦੇਵੀ ਨਾਲ ਲੜਨ ਵਾਸਤੇ ਭੇਜਿਆ। ਇਹਨਾਂ ਦਾ ਬੜਾ ਭਿਆਨਕ ਯੁੱਧ ਹੋਇਆ। ਜਿੱਥੇ-ਜਿੱਥੇ ਵੀ ਰਕਤਬੀਜ ਦੇ ਖ਼ੂਨ ਦੀਆਂ ਬੂੰਦਾ ਡਿੱਗਦੀਆਂ ਸਨ, ਉੱਥੇ-ਉੱਥੇ ਉਸ ਦੀਆਂ ਅਨੇਕਾਂ ਸੂਰਤਾਂ ਪੈਦਾ ਹੋ ਜਾਂਦੀਆਂ ਸਨ। ਇਉਂ ਇਹ ਦੂਣ-ਸਵਾਏ ਹੁੰਦੇ ਗਏ। ਅਖੀਰ ਦੇਵੀ ਨੇ ਇਹਨਾਂ ਨੂੰ ਮਾਰਨ ਵਾਸਤੇ ਆਪਣੇ ਮੱਥੇ ਵਿਚੋਂ ਕਾਲਕਾ ਭਾਵ ਕਾਲੀ ਪ੍ਰਗਟ ਕੀਤੀ।

**ਚੰਡ ਚਿਤਾਰੀ ਕਾਲਕਾ ਮਨ ਬਹਲਾ ਰੋਸ ਬਢਾਇ ਕੈ ॥**

**ਨਿਕਲੀ ਮੱਥਾ ਫੋੜਿ ਕੈ ਜਣ ਫਤੇ ਨੀਸਾਣ ਬਜਾਇ ਕੈ ॥** *(ਚੰਡੀ ਦੀ ਵਾਰ, ਸ੍ਰੀ ਦਸਮ ਗ੍ਰੰਥ ਸਾਹਿਬ)*

ਇਸ ਨੇ ਖਪਰ ਲੈ ਕੇ ਖ਼ੂਨ ਦੀਆਂ ਬੂੰਦਾਂ ਨੂੰ ਧਰਤੀ 'ਤੇ ਨਹੀਂ ਪੈਣ ਦਿੱਤਾ। ਇਉਂ ਜਦੋਂ ਕਾਲੀ ਨੇ ਰਕਤਬੀਜ ਦਾ ਸਾਰਾ ਖ਼ੂਨ ਪੀ ਕੇ ਮੁਕਾ ਦਿੱਤਾ ਤਾਂ ਉਸ ਦਾ ਅੰਤ ਹੋ ਗਿਆ। ਇਸ ਪ੍ਰਕਾਰ ਦੇਵੀ ਨੇ ਰਕਤਬੀਜ ਨੂੰ ਮਾਰਿਆ ਸੀ।

**ਨੋਟ** : ਕਲਗੀਧਰ ਪਾਤਸ਼ਾਹ ਜੀ ਨੇ ਇਹ ਸਾਰਾ ਪ੍ਰਸੰਗ ਚੰਡੀ ਦੀ ਵਾਰ ਵਿਚ ਕਥਨ ਕੀਤਾ ਹੈ।

## ਸਾਖੀ—ਕਾਲਨੇਮ ਦੀ

ਕਾਲਨੇਮ ਰਾਵਣ ਦਾ ਇਕ ਜਰਨੈਲ ਸੀ। ਰਮਾਇਣ ਵਿਚ ਪ੍ਰਸੰਗ ਆਉਂਦਾ ਹੈ ਕਿ ਜਿਸ ਵੇਲੇ ਰਾਵਣ ਨੇ ਬ੍ਰਹਮਾ ਪਾਸੋਂ ਵਰ ਲੈ ਕੇ ਪ੍ਰਾਪਤ ਕੀਤੀ ਬਰਛੀ ਨਾਲ ਲਛਮਣ ਨੂੰ ਮੂਰਛਾ ਕਰ ਦਿੱਤਾ ਤਾਂ ਉਸ ਵਕਤ ਸੁਕਚੈਨ ਵੈਦ ਨੂੰ ਬੁਲਾ ਕੇ ਪੁੱਛਿਆ ਗਿਆ ਕਿ ਕੀ ਇਹ ਜੀਊਂਦਾ ਹੋ ਸਕਦਾ ਹੈ? ਤਾਂ ਉਸ ਨੇ ਦੱਸਿਆ ਕਿ ਜੇਕਰ ਦਿਨ ਚੜ੍ਹਨ ਤੋਂ ਪਹਿਲਾਂ ਇਸ ਦੇ ਜਖਮ 'ਤੇ ਸੰਜੀਵਨੀ ਬੂਟੀ ਲੱਗ ਜਾਵੇ ਤਾਂ ਇਹ ਜੀਊਂਦਾ ਹੋ ਸਕਦਾ ਹੈ। ਉਸ ਵੇਲੇ ਰਾਮਚੰਦਰ ਜੀ ਨੇ ਸਾਰੀ ਫੌਜ ਤੋਂ ਪੁੱਛਿਆ ਕਿ ਕੋਈ ਦਿਨ ਚੜ੍ਹੇ ਤੋਂ ਪਹਿਲਾਂ ਸੰਜੀਵਨੀ ਬੂਟੀ ਲਿਆ ਸਕਦਾ ਹੈ ਤਾਂ ਸਾਰੇ ਕਹਿਣ ਲੱਗੇ ਕਿ ਇਤਨੀ ਜਲਦੀ ਨਹੀਂ ਆ ਸਕਦੀ। ਸਿਰਫ ਹਨੂੰਮਾਨ ਇਹ ਕੰਮ ਕਰ ਸਕਦਾ ਹੈ। ਰਾਮਚੰਦਰ ਜੀ ਨੇ ਹੁਕਮ ਦੇ ਕੇ ਹਨੂੰਮਾਨ ਨੂੰ ਸੰਜੀਵਨੀ ਲੈਣ ਭੇਜ ਦਿੱਤਾ। ਓਧਰ ਰਾਵਣ ਦਾ ਪ੍ਰੇਰਿਆ ਹੋਇਆ ਕਾਲਨੇਮ ਹਨੂੰਮਾਨ ਨੂੰ ਸੰਜੀਵਨੀ ਲਿਜਾਣ ਤੋਂ ਰੋਕਣ ਅਤੇ ਵਿਚਲਿਤ ਕਰਨ ਲਈ ਰਸਤੇ ਵਿਚ ਰਿਖੀ ਦਾ ਰੂਪ ਧਾਰ ਕੇ ਬੈਠ ਗਿਆ। ਰਸਤੇ ਵਿਚ ਜਾਂਦਿਆਂ ਜਦੋਂ ਹਨੂੰਮਾਨ ਨੂੰ ਤ੍ਰੇਹ ਲੱਗੀ ਤਾਂ ਇਸ ਨੇ ਉਸ ਦੇ ਪਾਸੋਂ ਪੀਣ ਵਾਸਤੇ ਪਾਣੀ ਮੰਗਿਆ। ਇਹ ਕਹਿਣ

ਲੱਗਾ ਤੂੰ ਪੰਜ ਇਸ਼ਨਾਨਾਂ ਕਰਕੇ ਆ ਤੇ ਮੇਰੇ ਪਾਸੋਂ ਸਿੱਖਿਆ ਲੈਣਾ ਕਰ। ਫਿਰ ਤੈਨੂੰ ਪਾਣੀ ਦਿਆਂਗਾ। ਜਿਸ ਵੇਲੇ ਹਨੂੰਮਾਨ ਸਿੱਖਿਆ ਲੈਣ ਵਾਸਤੇ ਪੈਰ ਧੋਣ ਲੱਗਾ ਤਾਂ ਇਸ ਦੇ ਪੈਰ ਨੂੰ ਇਕ ਮੱਛੀ ਨੇ ਫੜ ਲਿਆ। ਇਹ ਮੱਛੀ ਇਕ ਗੰਧ੍ਰਬੀ ਸੀ, ਜੋ ਕਿ ਸਰਾਪ ਨਾਲ ਮੱਛੀ ਬਣੀ ਹੋਈ ਸੀ। ਕਾਲਨੇਮ ਨੇ ਇਹ ਮੱਛੀ ਵੀ ਹਨੂੰਮਾਨ ਨੂੰ ਫੜਨ ਵਾਸਤੇ ਪ੍ਰੇਰੀ ਹੋਈ ਸੀ। ਉਸ ਵਕਤ ਹਨੂੰਮਾਨ ਨੇ ਪੈਰ ਦੇ ਅੱਡੀ ਮਾਰ ਕੇ ਮੱਛੀ ਨੂੰ ਮਸਲ ਦਿੱਤਾ। ਇਹ ਸਰਾਪ ਤੋਂ ਮੁਕਤ ਹੋ ਕੇ ਸਵਰਗ ਨੂੰ ਜਾਂਦੀ ਹੋਈ ਕਹਿਣ ਲੱਗੀ ਕਿ ਇਹ ਕੋਈ ਪਾਂਧਾ ਨਹੀਂ ਹੈ, ਇਹ ਤਾਂ ਰਾਵਣ ਦਾ ਭੇਜਿਆ ਹੋਇਆ ਕਾਲਨੇਮ ਹੈ ਜੋ ਕਿ ਤੈਨੂੰ ਛਲ ਕੇ ਸੰਜੀਵਨੀ ਬੂਟੀ ਨੂੰ ਲੱਭਣ ਵਿਚ ਦੇਰੀ ਕਰਨਾ ਚਾਹੁੰਦਾ ਹੈ। ਇਸ ਲਈ ਤੂੰ ਇਸ ਨੂੰ ਵੀ ਮਾਰ ਦੇ। ਉਸ ਵਕਤ ਹਨੂੰਮਾਨ ਨੇ ਕਾਲਨੇਮ ਨੂੰ ਮੁੱਕੀ ਮਾਰ ਕੇ ਨਾਸ਼ ਕਰ ਦਿੱਤਾ ਸੀ।

**ਦੈਤ ਸੰਘਾਰਿ; ਸੰਤ ਨਿਸਤਾਰੇ ॥੭॥**

ਇਸ ਪ੍ਰਕਾਰ ਅੰਤਰਜਾਮੀ ਨੇ ਦੈਤਾਂ ਨੂੰ (ਸੰਘਾਰਿ) ਸੰਘਾਰਨਾ ਭਾਵ ਨਾਸ਼ ਕੀਤਾ ਹੈ ਅਤੇ ਸੰਤਾਂ ਨੂੰ (ਨਿਸ) ਪ੍ਰਪੰਚ ਤੋਂ (ਤਾਰੇ) ਤਾਰਨਾ ਕੀਤਾ ਹੈ।

**ਅੰਗ:੨੨੫**

**ਆਪੇ ਸਤਿਗੁਰੁ; ਸਬਦੁ ਬੀਚਾਰੇ ॥**

(ਸਤਿਗੁਰੁ) ਅਕਾਲ ਪੁਰਖ (ਆਪੇ) ਆਪ ਹੀ (ਸਤਿਗੁਰੁ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਰੂਪ ਹੋ ਕੇ (ਸਬਦੁ) ਉਪਦੇਸ਼ ਦੇਣ ਅਤੇ (ਬੀਚਾਰੇ) ਵਿਚਾਰ ਦੇਣ ਵਾਲਾ ਹੈ।

**ਦੂਜੈ ਭਾਇ; ਦੈਤ ਸੰਘਾਰੇ ॥**

ਜਿਹੜੇ (ਦੂਜੈ) ਦ੍ਵੈਤ (ਭਾਇ) ਭਾਵ ਵਾਲੇ ਹਨ, ਉਹਨਾਂ ਦੈਤਾਂ ਨੂੰ ਮਹਾਰਾਜ ਨੇ (ਸੰਘਾਰੇ) ਨਾਸ਼ ਕਰਨਾ ਕੀਤਾ ਹੈ। ਅਤੇ

**ਗੁਰਮੁਖਿ, ਸਾਚਿ ਭਗਤਿ; ਨਿਸਤਾਰੇ ॥੮॥**

ਜਿਹੜੇ (ਸਾਚਿ) ਸੱਚੀ (ਭਗਤਿ) ਭਗਤੀ ਕਰਨ ਵਾਲੇ ਗੁਰਮੁਖ ਹਨ, ਉਹਨਾਂ ਨੂੰ ਮਹਾਰਾਜ ਜੀ ਨੇ {ਨਿਸ+ਤਾਰੇ} (ਨਿਸ) ਸੰਸਾਰ ਤੋਂ (ਤਾਰੇ) ਤਾਰਨਾ ਕੀਤਾ ਹੈ।

**ਬੂਡਾ ਦੁਰਜੋਧਨੁ; ਪਤਿ ਖੋਈ ॥**

ਹੇ ਭਾਈ! ਦੁਆਪਰ ਜੁੱਗ ਵਿਚ ਦੁਰਜੋਧਨ ਨੇ ਹੰਕਾਰ ਵਿਚ (ਬੂਡਾ) ਡੁੱਬਾ ਹੋਣ ਕਰਕੇ ਆਪਣੀ ਸਾਰੀ (ਪਤਿ) ਇੱਜ਼ਤ ਗਵਾ ਲਈ।

**ਰਾਮੁ ਨ ਜਾਨਿਆ; ਕਰਤਾ ਸੋਈ ॥**

ਫਿਰ ਇਸ ਨੇ ਕ੍ਰਿਸ਼ਨ ਜੀ ਨੂੰ ਰਾਮ ਰੂਪ ਕਰਕੇ ਭਾਵ ਵਿਸ਼ਨੂੰ ਦਾ ਅਵਤਾਰ ਕਰਕੇ ਨਾ ਜਾਣਿਆ ਅਤੇ ਨਾ ਹੀ ਇਸ ਦੇ ਅੰਦਰ ਐਸੀ ਸ਼ਰਧਾ ਆਈ ਕਿ ਇਹ ਕ੍ਰਿਸ਼ਨ ਜੀ (ਸੋਈ) ਉਹੀ ਕਰਤਾ ਪੁਰਖ ਦਾ ਰੂਪ ਹਨ। **ਵਾ:** ਦੁਰਜੋਧਨ ਨੇ ਹੰਕਾਰੀ ਹੋ ਕੇ (ਸੋਈ) ਉਸ ਕਰਤਾ ਪੁਰਖ (ਰਾਮੁ) ਵਿਆਪਕ ਰੂਪ ਪਰਮੇਸਰ ਨੂੰ (ਨ ਜਾਨਿਆ) ਨਹੀਂ ਜਾਣਿਆਂ।

## ਸਾਖੀ—ਦੁਰਜੋਧਨ ਦੀ

ਦੁਰਜੋਧਨ ਕੌਰਵਾਂ ਦਾ ਰਾਜਾ ਅਤੇ ਧ੍ਰਿਤਰਾਸ਼ਟਰ ਦਾ ਵੱਡਾ ਪੁੱਤਰ ਸੀ। ਇਸ ਦਾ ਪਾਂਡਵਾ ਨਾਲ ਭਾਰੀ ਵਿਰੋਧ ਸੀ। ਇਕ ਵਾਰ ਇਸ ਨੇ ਆਪਣੇ ਮਾਮੇ ਸ਼ਕੁਨੀ ਨਾਲ ਮਿਲ ਕੇ ਯੁਧਿਸ਼ਟਰ ਨੂੰ ਜੂਆ ਖੇਡਣ ਵਾਸਤੇ ਤਿਆਰ ਕਰ ਲਿਆ ਅਤੇ ਚਤੁਰਾਈ ਨਾਲ ਉਹਨਾਂ ਦਾ ਸਾਰਾ ਰਾਜ ਤੇ ਦ੍ਰੋਪਤੀ ਨੂੰ ਜਿੱਤ ਲਿਆ। ਇਸ ਨੇ ਦ੍ਰੋਪਤੀ ਨੂੰ ਸਭਾ ਵਿਚ ਨਿਰਵਸਤ੍ਰ ਕਰਕੇ ਬੇਪੱਥ ਕਰਨ ਦੀ ਬਸਤਰਾਂ ਤੋਂ ਹੀਨਾ ਕਰਨ ਦੀ ਕੋਸ਼ਿਸ਼ ਕੀਤੀ ਪਰ ਕ੍ਰਿਸ਼ਨ ਜੀ ਨੇ ਉਸ ਦੀ ਰੱਖਿਆ ਕੀਤੀ। ਇਸ ਨੇ ਇਸ ਗੱਲ ਦੀ ਵੀ ਪ੍ਰਵਾਹ ਨਾ ਕੀਤੀ ਕਿ ਭਰਾ ਦੀ ਇਸਤਰੀ ਦੀ ਇੱਜ਼ਤ ਆਪਣੀ ਇਸਤਰੀ ਦੀ ਇੱਜ਼ਤ ਜੈਸੀ ਹੁੰਦੀ ਹੈ। ਇਉਂ ਇਹ ਆਪਣੀ ਇੱਜ਼ਤ ਗਵਾ ਕੇ ਡੁੱਬ ਗਿਆ ਸੀ।

ਇਸੇ ਪ੍ਰਕਾਰ ਜਦੋਂ ਪਾਂਡਵ ਸਭ ਕੁਝ ਹਾਰ ਗਏ ਤਾਂ ਕ੍ਰਿਸ਼ਨ ਜੀ ਨੇ ਪਾਂਡਵਾ ਤੇ ਕੌਰਵਾਂ ਦਾ ਰਾਜੀਨਾਮਾ ਕਰਵਾਉਣ ਵਾਸਤੇ ਦੁਰਜੋਧਨ ਨੂੰ ਕਿਹਾ ਕਿ ਅੱਬਲ ਤਾਂ ਤੂੰ ਪਾਂਡਵਾ ਨੂੰ ਪੰਡ ਰਾਜੇ ਦਾ ਰਾਜ ਵਾਪਿਸ ਕਰਨਾ ਕਰ। ਜੇ ਨਹੀਂ ਵਾਪਿਸ ਕਰਨਾ ਤਾਂ ਪੰਜ ਪਿੰਡ ਹੀ ਦੇ ਦੇਣਾ ਕਰ, ਜਿਸ ਨਾਲ ਇਹ ਆਪਣਾ ਗੁਜ਼ਾਰਾ ਕਰ ਲੈਣਗੇ। ਪਰ ਅੱਗੋਂ ਦੁਰਜੋਧਨ ਨੇ ਬੜੇ ਹੰਕਾਰ ਸਹਿਤ ਕਿਹਾ ਕਿ ਹੇ ਕ੍ਰਿਸ਼ਨ! ਤੂੰ ਪੰਜ ਪਿੰਡਾਂ ਦੀ ਗੱਲ ਕਰਦਾ ਹੈਂ, ਮੈਂ ਇਹਨਾਂ ਨੂੰ ਸੂਈ ਦੇ ਨੱਕੇ ਜਿੰਨੀ ਵੀ ਥਾਂ ਨਹੀਂ ਦੇਣੀ। ਇਉਂ ਦੁਰਜੋਧਨ ਨੇ ਹੰਕਾਰ ਵਿਚ ਡੁੱਬ ਕੇ ਪੰਜ ਪਿੰਡ ਵੀ ਨਹੀਂ ਦਿਤੇ ਸਨ।

ਜਦੋਂ ਦੁਰਜੋਧਨ ਨੇ ਦ੍ਰੋਪਤੀ ਨੂੰ ਬੇਪੱਤ ਕਰਨਾ ਚਾਹਿਆ ਸੀ ਤਾਂ ਉਸ ਵਕਤ ਭੀਮਸੈਨ ਨੇ ਇਹ ਪ੍ਰਤਿਗਿਆ ਕੀਤੀ ਸੀ ਕਿ ਜਿਹੜੇ ਪੱਟਾਂ 'ਤੇ ਇਸ ਨੇ ਦ੍ਰੋਪਤੀ ਨੂੰ ਬਿਠਾਇਆ ਹੈ, ਮੈਂ ਉਹਨਾਂ ਪੱਟਾ ਨੂੰ ਗੁਰਜਾਂ ਨਾਲ ਭੰਨ ਦਿਆਂਗਾ। ਇਕ ਵਾਰ ਜੋਤਸ਼ੀਆਂ ਨੇ ਦੁਰਜੋਧਨ ਨੂੰ ਕਿਹਾ ਕਿ ਤੇਰਾ ਭੀਮਸੈਨ ਨਾਲ ਜੰਗ ਹੋਵੇਗਾ, ਜਿਸ ਵਿਚ ਤੂੰ ਭੀਮਸੈਨ ਹੱਥੋਂ ਮਰੇਂਗਾ। ਇਸ ਨੇ ਯੁਧਿਸ਼ਟਰ ਨੂੰ ਯਥਾਰਥ ਬਕਤਾ ਜਾਣ ਕੇ ਪੁੱਛਿਆ ਕਿ ਹੇ ਯੁਧਿਸ਼ਟਰ! ਮੇਰਾ ਬਚਾਅ ਕਿਵੇਂ ਹੋ ਸਕਦਾ ਹੈ ਤਾਂ ਯੁਧਿਸ਼ਟਰ ਨੇ ਸੱਚ-ਸੱਚ ਦੱਸ ਦਿੱਤਾ ਕਿ ਤੇਰੀ ਮਾਤਾ ਨੇ ਤੇਰੇ ਪਿਤਾ ਦੇ ਅੰਨ੍ਹੇ ਹੋਣ ਕਰਕੇ ਸਾਰੀ ਉਮਰ ਆਪਣੀਆਂ ਅੱਖਾਂ 'ਤੇ ਪੱਟੀ ਬੰਨ੍ਹ ਕੇ ਰੱਖੀ ਹੈ, ਫਿਰ ਉਸ ਨੇ ਕਿਸੇ ਪਰਾਏ ਪੁਰਸ਼ ਨੂੰ ਆਪਣੀਆਂ ਅੱਖਾਂ ਨਾਲ ਨਹੀਂ ਤੱਕਿਆ। ਇਸ ਲਈ ਤੇਰੀ ਮਾਤਾ ਦੀ ਨਜ਼ਰ ਵਿਚ ਬਹੁਤ ਸ਼ਕਤੀ ਹੈ। ਜੇਕਰ ਤੂੰ ਆਪਣੀ ਮਾਂ ਦੀਆਂ ਅੱਖਾਂ ਦੀ ਪੱਟੀ ਖੁਲਵਾ ਕੇ ਉਸ ਦੇ ਅੱਗੋਂ ਨਿਰਵਸਤ੍ਰ ਹੋ ਕੇ ਲੰਘ ਜਾਵੇਂ ਤਾਂ ਤੇਰਾ ਸਰੀਰ ਬੱਜਰ ਦਾ ਬਣ ਜਾਵੇਗਾ।ਜਦੋਂ ਕ੍ਰਿਸ਼ਨ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹਨਾਂ ਨੇ ਯੁਧਿਸ਼ਟਰ ਨੂੰ ਆਖਿਆ ਕਿ ਤੂੰ ਚੰਗਾ ਨਹੀਂ ਕੀਤਾ। ਯੁਧਿਸ਼ਟਰ ਨੇ ਕਿਹਾ ਕੇ ਮੈਂ ਤਾਂ ਸੱਚ ਹੀ ਬੋਲਿਆ ਹੈ। ਕ੍ਰਿਸ਼ਨ ਜੀ ਕਹਿਣ ਲੱਗੇ ਕਿ ਤੇਰਾ ਇਹ ਸੱਚ ਦੁਸ਼ਮਣ ਨੂੰ ਬਚਾਉਣ ਵਾਲਾ ਹੈ, ਇੱਥੇ ਤੂੰ ਸੱਚ ਬੋਲਣ ਦੀ ਥਾਂ ਚੁੱਪ ਰਹਿਣਾ ਸੀ। ਉਸ ਵੇਲੇ ਕ੍ਰਿਸ਼ਨ ਜੀ ਦੁਰਜੋਧਨ ਨੂੰ ਜਾ ਕੇ ਮਖੌਲ ਕਰਨ ਲੱਗੇ ਕਿ ਹੇ ਦੁਰਯੋਧਨ! ਹੁਣ ਤੂੰ ਨੌਜਵਾਨ ਹੋ ਕੇ ਆਪਣੀ ਮਾਂ ਦੇ ਅੱਗੋ ਨੰਗਾ ਲੰਘੇਗਾ। ਇਹ ਸੁਣ ਕੇ ਦੁਰਜੋਧਨ ਨੇ ਆਪਣੇ ਲੱਕ ਦੇ ਦੁਆਲੇ ਫੁੱਲ ਬੰਨ੍ਹ ਕੇ ਨਗਨ ਢੱਕ ਲਿਆ। ਜਦੋਂ ਇਹ ਆਪਣੀ ਮਾਤਾ ਦੇ ਅੱਗੋਂ ਦੀ ਲੰਘਿਆ ਤਾਂ ਲੱਕ ਵਾਲਾ ਥਾਂ ਛੱਡ ਕੇ ਇਸ ਦਾ ਸਾਰਾ ਸਰੀਰ ਬੱਜਰ ਦਾ ਬਣ ਗਿਆ। ਉਸ ਤੋਂ ਬਾਅਦ ਜਦੋਂ ਮਹਾਂਭਾਰਤ ਦਾ ਯੁੱਧ ਹੋਇਆ ਤਾਂ ਭੀਮਸੈਨ ਨੇ ਆਪਣੀ ਪ੍ਰਤਿਗਿਆ ਪੂਰੀ ਕਰਨ ਵਾਸਤੇ ਦੁਰਯੋਧਨ ਨੂੰ ਆਪਣੇ ਗੁਰਜਾਂ ਨਾਲ ਪੱਟ ਆਦਿ ਭੰਨ ਕੇ ਮਾਰ ਦਿੱਤਾ ਸੀ। ਇਸ ਪ੍ਰਕਾਰ ਦੁਰਯੋਧਨ ਨੇ ਆਪਣੀ ਇੱਜ਼ਤ ਗਵਾ ਲਈ ਸੀ।

**ਜਨ ਕਉ ਦੂਖਿ ਪਚੈ; ਦੁਖੁ ਹੋਈ ॥੯॥**

ਜਿਹੜਾ (ਜਨ) ਭਗਤ ਜਨਾਂ (ਕਉ) ਨੂੰ ਦੁੱਖ (ਪਚੈ) ਪਹੁੰਚਾਉਂਦਾ ਹੈ, ਉਸ ਦਾ ਅੰਤਰਜਾਮੀ ਪ੍ਰਮੇਸਰ ਨੂੰ ਵੀ ਦੁੱਖ (ਹੋਈ) ਹੁੰਦਾ ਹੈ।

**ਸੰਤਨ ਦੁਖੁ ਪਾਏ ਤੇ ਦੁਖੀ ॥** *(ਸ੍ਰੀ ਦਸਮ ਗ੍ਰੰਥ ਸਾਹਿਬ ਜੀ, ਅੰਗ : ੧੩੮੭)*

ਅਥਵਾ : ਪ੍ਰਮੇਸਰ ਦੇ ਭਗਤਾਂ ਜਨਾਂ ਨੂੰ ਦੁੱਖ ਪਹੁੰਚਾਉਣ ਵਾਲਾ ਅੰਤ ਨੂੰ ਆਪ ਵੀ (ਦੁਖੁ) ਦੁਖੀ (ਹੋਈ) ਹੋ ਕੇ (ਪਚੈ) ਨਾਸ਼ ਹੁੰਦਾ ਹੈ।

## ਜਨਮੇਜੈ; ਗੁਰ ਸਬਦੁ ਨ ਜਾਨਿਆ ॥

ਰਾਜੇ ਜਨਮੇਜੇ ਨੂੰ ਉਸ ਦੇ ਗੁਰੂ ਬਿਆਸ ਨੇ ਮੱਤ ਦੇ ਕੇ ਸਮਝਾਇਆ ਸੀ ਪਰ ਉਹ ਆਪਣੇ (ਗੁਰ) ਗੁਰੂ ਬਿਆਸ ਦੇ (ਸਬਦੁ) ਉਪਦੇਸ਼ ਨੂੰ (ਜਾਨਿਆ) ਜਾਣ (ਨ) ਨਾ ਸਕਿਆ, ਸਮਝ ਨਾ ਸਕਿਆ।

## ਕਿਉ ਸੁਖੁ ਪਾਵੈ; ਭਰਮਿ ਭੁਲਾਨਿਆ ॥

ਫਿਰ ਉਹ ਸੁੱਖ (ਕਿਉ) ਕਿਵੇਂ (ਪਾਵੈ) ਪ੍ਰਾਪਤ ਕਰਦਾ ਕਿਉਂਕਿ ਉਹ ਤਾਂ ਭਰਮ ਵਿਚ (ਭੁਲਾਨਿਆ) ਭੁੱਲ ਗਿਆ ਸੀ।

## ਇਕੁ ਤਿਲੁ ਭੂਲੇ; ਬਹੁਰਿ ਪਛੁਤਾਨਿਆ ॥੧੦॥

ਇਸ ਪ੍ਰਕਾਰ ਰਾਜੇ ਜਨਮੇਜੇ ਨੂੰ ਇਕ ਤਿਲ ਮਾਤਰ (ਭੂਲੇ) ਭੁੱਲਣ ਕਰਕੇ (ਬਹੁਰਿ) ਫਿਰ (ਪਛੁਤਾਨਿਆ) ਪਛਤਾਵਾ ਹੀ ਕਰਨਾ ਪਿਆ ਸੀ।

## ਸਾਖੀ—ਰਾਜੇ ਜਨਮੇਜੇ ਦੀ

ਗੁਰੂ ਖਾਲਸਾ ਸਾਧਸੰਗਤ ਜੀਓ ! ਸ੍ਰੀ ਕ੍ਰਿਸ਼ਨ ਜੀ ਦੇ ਅਨਿੰਨ ਭਗਤ ਸ੍ਰੀ ਅਰਜਨ ਜੀ ਪਾਂਡਵ ਦੇ ਪੁੱਤਰ ਅਭਿਮੰਨੂੰ ਦਾ ਪੁਤ੍ਰ ਰਾਜਾ ਪ੍ਰੀਛਤ ਸੀ। ਉਸਦਾ ਪੁੱਤਰ ਰਾਜਾ ਜਨਮੇਜਾ ਹੋਇਆ ਹੈ ਜਿਸਦਾ ਪ੍ਰਸੰਗ ਦਸਵੇਂ ਪਾਤਸ਼ਾਹ ਜੀ ਨੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੀ ਲਿਖਿਆ ਹੈ।

**ਰਾਜ ਕੋ ਗ੍ਰਿਹ ਪਾਇ ਕੈ ਜਨਮੇਜ ਰਾਜ ਮਹਾਨ ॥**
**ਸੂਰਬੀਰ ਹਠੀ ਤਪੀ, ਦਸ ਚਾਰ ਚਾਰ ਨਿਧਾਨ ॥** *(ਦਸਮ ਗ੍ਰੰਥ ਅੰਗ : ੧੪੧)*

ਕਿ ਮਹਾਨ ਰਾਜਾ ਜਨਮੇਜਾ ਸੂਰਬੀਰ ਹਠੀ ਤਪੀ ਤੇ ਚੌਦਾਂ ਵਿਦਿਆ ਦਾ ਖਜ਼ਾਨਾ ਸੀ। ਰਾਜ ਗੱਦੀ ਨੂੰ ਪਾ ਕੇ ਯੱਗ ਆਦਿਕ ਧਰਮ ਦੇ ਕੰਮ ਕਰਨ ਲੱਗਾ ਆਪਣੇ ਗੁਰੂ ਬਿਆਸ ਤੋਂ ਆਪਣੇ ਵੱਡਿਆਂ ਦਾ ਪ੍ਰਸੰਗ ਸੁਣਿਆ ਤਾਂ ਇਸਨੇ ਬਿਆਸ ਜੀ ਤੋਂ ਪੁੱਛਿਆ ਕੇ ਹੇ ਸੁਆਮੀ ਜੀ ! ਤੁਸੀਂ ਪ੍ਰਸੰਗ ਸੁਣਾਇਆ ਹੈ ਕਿ ਸ੍ਰੀ ਕ੍ਰਿਸ਼ਨ ਜੀ ਪਾਂਡਵਾਂ ਦੇ ਸਹਾਇਕ ਸਨ। ਤਾਂ ਫੇਰ ਇਉਂ ਕਿਉਂ ਹੋਇਆ?

**ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਿਤ ਹਦੂਰਿ ॥** *(ਅੰਗ : ੯੫੩)*

ਪਾਂਡਵਾ ਦੇ ਸੁਆਮੀ ਸ੍ਰੀ ਕ੍ਰਿਸ਼ਨ ਜੀ ਸਹਾਇਤਾ ਵਾਸਤੇ ਹਰ ਵਕਤ ਪਾਸ ਰਹਿੰਦੇ ਸਨ ਪਰ ਫਿਰ ਵੀ ਪਾਂਡਵ ਦਰੋਪਤੀ ਨੂੰ ਜੂਏ ਵਿਚ ਹਾਰ ਕੇ ਤੇ ਬੇਪਤੀ ਹੁੰਦੀ ਦੇਖ ਕੇ ਅਤੇ ਵੈਰਾਟ ਰਾਜੇ ਦੇ ਮਜਦੂਰ ਬਣ ਕੇ ਰੋਏ। ਸ੍ਰੀ ਭਗਵਾਨ ਜੀ ਤਾਂ ਕੈਰਵਾਂ ਦੀ ਕੁਟਲ ਨੀਤੀ ਨੂੰ ਜਾਣਦੇ ਸਨ ਉਹ ਪਾਂਡਵਾਂ ਨੂੰ ਸੁਚੇਤ ਕਰ ਦਿੰਦੇ, ਉਹ ਜੂਆ ਨਾ ਖੇਡਦੇ ਤੇ ਇਤਨੇ ਦੁੱਖ ਨਾ ਹੁੰਦੇ। ਬਿਆਸ ਜੀ ਨੇ ਕਿਹਾ ਭਗਵਾਨ ਦੀ ਨੇਤ ਹੀ ਐਸੀ ਹੈ। ਜੋ ਵਰਤਾਰਾ ਵਰਤਣਾ ਹੈ ਸੋ ਵਰਤ ਕੇ ਹੀ ਰਹਿੰਦਾ ਹੈ। ਭਾਵੀ ਅਤੇ ਮੌਤ ਦੇ ਅੱਗੇ ਕਿਸੇ ਦੀ ਸਿਆਣਪ ਨਹੀਂ ਚੱਲਦੀ ਜੋ ਇੰਨ੍ਹਾਂ ਨੂੰ ਰੋਕ ਲਵੇ ਪ੍ਰਮੇਸਰ ਦਾ ਹੁਕਮ ਅਟੱਲ ਹੈ।

**ਸਾਹਾ ਹੁਕਮ ਨ ਟਲੈ, ਲਿਖਿਆ ਲੇਖ ਰਜਾਇ ਜੀਉ ॥**

ਜਨਮੇਜੇ ਨੇ ਕਿਹਾ ਸਾਹਮਣੇ ਖੂਹ, ਟੋਆ ਦਿਸਦਾ ਹੋਵੇ ਤਾਂ ਫੇਰ ਜਾਣ ਬੁਝ ਕੇ ਉਸ ਵਿਚ ਕੋਈ ਨਹੀਂ ਡਿੱਗਦਾ। ਬਿਆਸ ਜੀ ਨੇ ਕਿਹਾ ਕਿ ਹੇ ਰਾਜਨ ! ਜੋ ਤੇਰੇ ਨਾਲ ਵਰਤਾਰਾ ਵਰਤਣਾ ਹੈ। ਜਿਵੇਂ ਤੇਰੀ ਮੌਤ ਹੋਣੀ ਸੋ ਤੈਨੂੰ ਦਸਦੇ ਹਾਂ, ਤੂੰ ਆਪਣੀ ਮੌਤ ਤੋਂ ਬਚਣ ਦੇ ਸਾਧਨ ਸਿਆਣਪਾਂ ਕਰ ਲੈ ਇਹ ਨਹੀਂ ਟਲੇਗੀ। ਕਹਿੰਦਾ ਜੀ ਦੱਸੋ? ਤਾਂ ਬਿਆਸ

ਜੀ ਨੇ ਕਿਹਾ ਹੇ ਰਾਜਨ! ਕਾਂਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਤੇਰੀ ਸ਼ਾਦੀ ਹੋਣ ਤੋਂ ਦਾਜ ਵਿਚ ਇਕ ਸੁੰਦਰ ਰੂਪ ਵਾਲੀ ਗੋਲੀ ਆਵੇਗੀ। ਤੂੰ ਉਸਦੇ ਰੂਪ ਤੇ ਭ੍ਰਮ ਕੇ ਉਸ ਨੂੰ ਪਟਰਾਣੀ ਬਣਾਵੇਂਗਾ। ਫਿਰ ਇਕ ਸੁੰਦਰ ਘੋੜੀ ਖਰੀਦ ਕੇ ਤੇ ਉਸਤੇ ਚੜ੍ਹ ਕੇ ਦੱਖਣ ਨੂੰ ਸ਼ਿਕਾਰ ਕਰਨ ਵਾਸਤੇ ਜਾਵੇਂਗਾ। ਜਲ ਦੇ ਕਿਨਾਰੇ ਉਸ ਨੂੰ ਬੰਨ੍ਹ ਕੇ ਸੌਂ ਜਾਵੇਂਗਾ। ਜਲ ਵਿੱਚੋਂ ਇਕ ਦਰਿਆਈ ਘੋੜਾ ਨਿਕਲੇਗਾ ਤੇ ਉਸ ਘੋੜੀ ਨੂੰ ਮਿਲੇਗਾ। ਜਿਸ ਕਰਕੇ ਤੇਰੀ ਘੋੜੀ ਤੋਂ ਕਾਲੇ ਕੰਨਾ ਵਾਲਾ ਤੇ ਚਿੱਟੇ ਰੰਗ ਦਾ ਸੁੰਦਰ ਵਛੇਰਾ ਪੈਦਾ ਹੋਵੇਗਾ। ਉਸਨੂੰ ਛੱਡ ਕੇ ਤੂੰ ਸਾਰਿਆਂ ਰਾਜਿਆਂ ਨੂੰ ਫਤਹਿ ਕਰੇਂਗਾ। ਮਹਾਨ ਜਿੱਤ ਤੋਂ ਉਪਰੰਤ ਰਾਜਸੂਯ ਜਗ ਕਰੇਂਗਾ। ਜਿਸ ਵਿਚ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਬੁਲਾਵੇਂਗਾ। ਗੋਲੀ ਤੋਂ ਬਣੀ ਰਾਣੀ ਨੂੰ ਦੇਖ ਬ੍ਰਾਹਮਣ ਹੱਸਣਗੇ। ਤੂੰ ਗੁੱਸੇ ਵਿਚ ਆ ਕੇ ਅਠਾਰਾਂ ਗੋਤਰਾਂ ਨੂੰ ਸਾੜ-ਸਾੜ ਕੇ ਮਾਰੇਂਗਾ। ਬ੍ਰਾਹਮਣਾਂ ਨੂੰ ਮਾਰਨੇ ਕਰਕੇ ਤੈਨੂੰ ਕੋਹੜ ਹੋ ਜਾਵੇਗਾ। ਮੈਂ ਤੈਨੂੰ ਅਠਾਰਾ ਪਰਬਾਂ ਵਾਲਾ ਮਹਾਂਭਾਰਤ ਦਾ ਪ੍ਰਸੰਗ ਸੁਣਾਵਾਂਗਾ। ਜਦੋਂ ਇਹ ਪ੍ਰਸੰਗ ਆਵੇਗਾ ਕਿ ਜੋਧੇ ਭੀਮਸੈਨ ਜੀ ਦਾ ਭਿਆਨਕ ਜੰਗ ਇਕ ਗੰਧ੍ਰਬ ਨਾਲ ਹੋਇਆ ਤੇ ਭੀਮ ਸੈਨ ਨੇ ਵੈਰੀ ਦੇ ਹਾਥੀ ਫੜ-ਫੜ ਕੇ ਅਕਾਸ਼ ਨੂੰ ਚਲਾਏ ਜੋ ਹੁਣ ਤੱਕ ਅਕਾਸ਼ ਵਿਚ ਘੁੰਮਦੇ ਫਿਰਦੇ ਹਨ। ਇਹ ਸੁਣ ਕੇ ਤੂੰ ਥੋੜਾ ਜਿਹਾ ਨੱਕ ਮਰੋੜੇਂਗਾ (ਚੜ੍ਹਾਵੇਂਗਾ), ਨਹੀਂ ਮੰਨੇਗਾ। ਜਿਸ ਕਰਕੇ ਤੇਰੇ ਨੱਕ ਵਿਚ ਕੋਹੜ ਰਹਿਣੇ ਕਰਕੇ ਤੇਰੀ ਮੌਤ ਹੋਵੇਗੀ। ਹੇ ਰਾਜਨ ਤੈਨੂੰ ਤੇਰੀ ਮੌਤ ਦਾ ਕਾਰਨ ਦੱਸ ਦਿੱਤਾ ਹੈ। ਹੁਣ ਤੂੰ ਉਪਰੋਕਤ ਗੱਲਾਂ ਵਿੱਚੋਂ ਕੋਈ ਭੀ ਨਾ ਕਰੀ।

ਬਿਆਸ ਜੀ ਦੇ ਵਰਜਣ ਤੋਂ ਤੇ ਪੜ੍ਹੌਣ ਤੋਂ ਰਾਜੇ ਨੇ ਨਿਸ਼ਚਾ ਕੀਤਾ ਕਿ ਮੈਂ ਘੋੜੀ ਨਹੀਂ ਲਵਾਂਗਾ। ਬਹੁਤ ਸਮਾਂ ਲੰਘਣ ਤੋਂ ਬਾਅਦ ਘੋੜੇ ਮਰ ਗਏ ਹੋਰ ਨਵੇਂ ਘੋੜੇ ਲੈਣ ਦੀ ਰਾਜੇ ਦੀ ਆਗਿਆ ਨਹੀਂ ਸੀ। ਵਜ਼ੀਰ ਨੇ ਕਿਹਾ ਹੇ ਰਾਜਨ! ਇਹ ਤਾਂ ਨੀਤੀ ਦੇ ਉਲਟ ਹੈ ਤੇਰਾ ਰਾਜ ਪ੍ਰਬੰਧ ਕਿਵੇਂ ਚੱਲੇਗਾ। ਘੋੜ ਸਵਾਰ ਤੋਂ ਬਿਨਾਂ ਜੰਗ ਵਿਚ ਹਾਰ ਹੋਵੇਗੀ। ਇਸ ਵਾਸਤੇ ਘੋੜੀ ਨਾ ਖਰੀਦੋ ਤੇ ਕੇਵਲ ਘੋੜੇ ਖਰੀਦ ਲਵੋਂ। ਰਾਜੇ ਨੇ ਹੁਕਮ ਦੇ ਕੇ ਘੋੜੇ ਖਰੀਦ ਲਏ। ਇਕ ਵਾਰੀ ਇਕ ਸੌਦਾਗਰ ਅਤਿਅੰਤ ਸੁੰਦਰ ਘੋੜੀ ਲੈ ਕੇ ਆਇਆ। ਵਜ਼ੀਰ ਨੇ ਰਾਜੇ ਨੂੰ ਦਿਖਾਈ ਤਾਂ ਰਾਜੇ ਨੇ ਸੋਹਣੀ ਜਾਣ ਕੇ ਖਰੀਦ ਲਈ ਤੇ ਉਸੇ ਘੋੜੀ ਤੇ ਸ਼ਿਕਾਰ ਗਿਆ ਤੇ ਉਸ ਤੋਂ ਕਾਲੇ ਕੰਨਾਂ ਤੇ ਚਿੱਟੇ ਰੰਗ ਦਾ ਵਿਛੇਰਾ ਪੈਦਾ ਹੋਇਆ। ਉਪੋਰਕਤ ਕਥਨ ਅਨੁਸਾਰ ਰਾਜਸੂਯ ਯੱਗ ਵਿਚ ਅਠਾਰਾ ਗੋਤਰ ਦੇ ਬ੍ਰਾਹਮਣ ਮੰਗਾਏ। ਕਾਂਸੀ ਵਾਲੇ ਰਾਜੇ ਦੀ ਪੁੱਤਰੀ ਜੋ ਇਸ ਦੀ ਰਾਣੀ ਸੀ ਉਸ ਨਾਲ ਜੋ ਗੋਲੀ ਆਈ ਉਸ ਤੇ ਰਾਜੇ ਨੇ ਭ੍ਰਮ ਕੇ ਪਟਰਾਣੀ ਬਣਾਈ ਸੀ। ਇਸ ਯੱਗ ਵਿਚ ਹਰ ਵਾਰੀ ਭੰਡਾਰਾ ਵਰਤਾਉਣ ਲਈ ਅੰਦਰੋਂ ਨਵੀਂ ਸਾੜ੍ਹੀ ਬਦਲ ਕੇ ਆਵੇ। ਬ੍ਰਾਹਮਣਾਂ ਦੇ ਲੜਕੇ ਆਪਸ ਵਿਚ ਕਹਿੰਦੇ ਕਿ ਉਹੀ ਰਾਣੀ ਹੈ ਦੂਜੇ ਕਹਿੰਦੇ ਨਹੀਂ ਹੋਰ ਹੈ। ਇਕ ਲੜਕੇ ਨੇ ਖੀਰ ਦਾ ਛਿੱਟਾ ਇਸ ਦੇ ਗਿੱਟੇ ਤੇ ਪਾ ਦਿੱਤਾ ਤਾਂ ਜੋ ਪਤਾ ਲੱਗ ਜਾਵੇ ਕਿ ਉਹੀ ਹੈ ਕਿ ਹੋਰ ਹੈ? ਜਦੋਂ ਦੁਬਾਰਾ ਸਾੜ੍ਹੀ ਬਦਲਕੇ ਆਈ ਤਾਂ ਇਉਂ ਖੀਰ ਦੇ ਛਿੱਟੇ ਤੋਂ ਸਿਆਣਕੇ ਕਿ ਉਹੀ ਹੈ, ਮਖੌਲ ਕਰਕੇ ਹੱਸ ਪਏ।

ਅਥਵਾ ਹਵਾ ਨਾਲ ਸਾੜ੍ਹੀ ਉੱਡੀ ਰਾਣੀ ਦੇ *ਬੇਪੜਦ ਹੋਣ ਤੋਂ ਹੱਸੇ। ਰਾਜੇ ਨੇ ਕ੍ਰੋਧ ਵਿਚ ਆ ਕੇ ਅਠਾਰਾਂ ਗੋਤ੍ਰਾਂ ਦੇ ਬ੍ਰਾਹਮਣ ਜੋ ਆਏ ਸਨ ਮਾਰ ਦਿੱਤੇ।

**ਰਾਜਾ ਜਨਮੇਜਾ ਦੇ ਮਤੀਂ, ਬਰਜਿ ਬਿਆਸਿ ਪੜ੍ਹਾਇਆ॥**
**ਤਿਨ੍ਹਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥** *(ਅੰਗ : ੧੩੪੪)*

ਰਾਜੇ ਨੂੰ ਕੋਹੜ ਹੋ ਗਿਆ ਰਾਜਾ ਦੁਖੀ ਹੋ ਕੇ ਰੋਇਆ। ਹਜ਼ੂਰ ਨੇ ਫੁਰਮਾਇਆ ਹੈ:-

**ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥** *(ਅੰਗ : ੯੫੪)*

* ਧੰਨ ਹੈ, ਕਲਗੀਧਰ ਪਾਤਸ਼ਾਹ ਜੀ ਦਾ ਬਖਸ਼ਿਆ ਕਛੈਹਰਾ ਤੇ ਬਾਣਾ, ਜਿਸ ਕਰਕੇ ਜੀਵ ਬੇਪੜਦ ਨਹੀਂ ਹੋ ਸਕਦਾ।

ਗੁਰੂ ਤੋਂ ਬੇਮੁਖ ਹੋਣ ਦੇ ਕਾਰਨ ਕਰਕੇ, ਰਾਜਾ ਜਨਮੇਜਾ ਭੁਲਿਆ, ਪਾਪੀ ਹੋਇਆ ਅਤੇ ਰੋਇਆ। ਰਾਜਾ ਹੰਕਾਰ ਛੱਡ ਕੇ ਬਿਆਸ ਜੀ ਦੀ ਚਰਨੀਂ ਲੱਗਾ ਬੇਨਤੀ ਕੀਤੀ ਕਿ ਮੈਂ ਭੁਲ ਗਿਆ ਹਾਂ ਕ੍ਰਿਪਾ ਕਰਕੇ ਮੇਰਾ ਕੋੜ੍ਹ ਮੇਟਣ ਦਾ ਯਤਨ ਕਰੋ। ਬਿਆਸ ਨੇ ਕੋੜ੍ਹ ਮੇਟਣ ਵਾਸਤੇ ਅਠਾਰਾਂ ਪਰਬਾਂ ਵਾਲਾ ਮਹਾਂ ਭਾਰਤ ਸੁਣਾਇਆ। ਉਸ ਵਿਚ ਜੋ ਜੰਗ ਆਉਂਦਾ ਹੈ ਉਸ ਬਾਰੇ ਦਸਵੇਂ ਪਾਤਸ਼ਾਹ ਜੀ ਨੇ ਫੁਰਮਾਇਆ ਹੈ:-

**ਤਹਾਂ ਗਰਜਿਓ ਅਰਜਨੰ ਪਰਮ ਬੀਰੰ॥ ਧਨੁਰ ਬੇਦ ਗਿਆਤਾ ਤੇਜ ਪਰਮ ਤੀਰੰ॥੪੩॥੨੧੧॥**

**ਤਜੀ ਬੀਰ ਬਾਨਾ ਵਰੀ ਬੀਰ ਖੇਤੰ॥ ਹਣਿਓ ਭੀਖਮੰ ਸਭੈ ਸੈਨਾ ਸਮੇਤੰ॥**

**ਦਈ ਬਾਣਸਿਜਾ ਗਿਰੇ ਭੀਖਮੇਣੰ॥ ਜਯੰ ਪੱਤ੍ਰ ਪਾਇਓ ਸੁਖੰ ਪਾਡਵੇਣੰ॥**

ਭੀਮ ਸੈਨ ਤੇ ਗੰਧ੍ਰਬ ਦੇ ਭਿਆਨਕ ਜੰਗ ਵਿਚ ਭੀਮਸੈਨ ਨੇ ਹਾਥੀ ਚਲਾ ਕੇ ਅਕਾਸ਼ ਵਿਚ ਚੜ੍ਹਾ ਦਿੱਤੇ ਜੋ ਹੁਣ ਤੱਕ ਅਕਾਸ਼ ਵਿਚ ਉੱਡ ਰਹੇ ਹਨ। ਜਦੋਂ ਇਹ ਕਥਾ ਆਈ ਤਾਂ ਇਸ ਨੇ ਨੱਕ ਚੜ੍ਹਾਇਆ ਕਿ ਇਹ ਕਿਵੇਂ ਹੋ ਸਕਦਾ ਹੈ? ਬਾਕੀ ਸਾਰਾ ਕੋਹੜ ਮਿਟ ਗਿਆ ਪਰ ਨੱਕ ਵਿਚ ਕੋਹੜ ਰਹਿ ਗਿਆ ਅਤੇ ਇਸੇ ਕੋਹੜ ਨਾਲ ਰਾਜੇ ਜਨਮੇਜੇ ਦੀ ਮੌਤ ਹੋ ਗਈ।

## ਕੰਸੁ ਕੇਸੁ; ਚਾਂਡੂਰੁ ਨ ਕੋਈ॥

ਜਿਸ ਕੰਸ (ਕੇਸੁ) ਕੇਸੀ ਅਤੇ ਚੰਡੂਰ ਪਹਿਲਵਾਨ ਆਦਿਕ ਆਪਣੇ ਬਲ ਦਾ ਹੰਕਾਰ ਕਰਨ ਵਾਲਿਆਂ ਨੂੰ ਇਸ ਤਰ੍ਹਾਂ ਲੱਗਦਾ ਸੀ ਕਿ ਉਹਨਾ ਦੇ ਬਰਾਬਰ (ਨ ਕੋਈ) ਕੋਈ ਵੀ ਨਹੀਂ ਹੈ, ਉਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਮਾਰ ਕੇ ਸੁੱਟ ਦਿੱਤਾ, ਵਾ: ਕ੍ਰਿਸ਼ਨ ਜੀ ਨੇ ਕੰਸ ਨੂੰ (ਕੇਸੁ) ਕੇਸਾਂ ਤੋਂ ਫੜ ਕੇ ਤਖਤ ਤੋਂ ਥੱਲੇ ਪਟਕਾ ਕੇ ਮਾਰਿਆ ਤੇ ਨਾਸ਼ ਕਰ ਦਿੱਤਾ।

## ਸਾਖੀ—ਕੰਸ ਦੀ

ਕੰਸ ਕ੍ਰਿਸ਼ਨ ਦਾ ਮਾਮਾ ਸੀ। ਇਸ ਨੇ ਆਪਣੀ ਭੈਣ ਦੇਵਕੀ ਤੇ ਉਸ ਦੇ ਪਤੀ ਵਾਸਦੇਵ ਨੂੰ ਜੇਲ੍ਹ ਵਿਚ ਕੈਦ ਕਰਕੇ ਕ੍ਰਿਸ਼ਨ ਦੇ ਸੱਤ ਭਰਾਵਾਂ ਦਾ ਨਾਸ਼ ਕੀਤਾ ਸੀ। ਜਿਸ ਕਰਕੇ ਕ੍ਰਿਸ਼ਨ ਜੀ ਗੋਕਲ ਵਿਚ ਜਾ ਕੇ ਨੰਦ ਰਾਜਾ ਅਤੇ ਯਸ਼ੋਦਾ ਦੇ ਘਰ ਵਿਚ ਪਲੇ ਸਨ। ਕੰਸ ਨੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਵਾਸਤੇ ਬੜੇ ਯਤਨ ਕੀਤੇ। ਪਹਿਲਾਂ ਪੂਤਨਾ ਨੂੰ ਦਾਈ ਬਣਾ ਕੇ ਭੇਜਿਆ, ਕ੍ਰਿਸ਼ਨ ਨੇ ਉਸ ਨੂੰ ਮਾਰ ਦਿੱਤਾ। ਫਿਰ ਕੇਸੀ ਦੈਂਤ ਘੋੜੇ ਦੀ ਸ਼ਕਲ ਬਣਾ ਕੇ ਆਇਆ। ਉਸ ਵਕਤ ਕ੍ਰਿਸ਼ਨ ਜੀ ਨੇ ਬੱਜਰ ਦੀ ਬਾਂਹ ਬਣਾ ਲਈ ਤੇ ਇਸ ਨਾਲ ਕੇਸੀ ਦੈਂਤ ਦੇ ਦੰਦ ਭੰਨ ਕੇ ਉਸ ਦੇ ਪ੍ਰਾਣਾਂ ਨੂੰ ਲਿੱਦ ਰਾਹੀਂ ਕੱਢ ਦਿੱਤਾ। ਫਿਰ ਚੰਡੂਰ ਤੇ ਮੁਸ਼ਟ ਨਾਮੀ ਪਹਿਲਵਾਨਾਂ ਨੇ ਕ੍ਰਿਸ਼ਨ ਜੀ ਨੂੰ ਕੁਸ਼ਤੀ ਕਰਨ ਲਈ ਬੁਲਾਇਆ। ਚੰਡੂਰ ਨੇ ਕ੍ਰਿਸ਼ਨ ਜੀ ਨਾਲ ਅਤੇ ਮੁਸ਼ਟ ਨੇ ਬਲਰਾਮ ਨਾਲ ਜੰਗ ਕੀਤਾ। ਦੋਵੇਂ ਹੀ ਦੈਂਤ ਮਾਰੇ ਗਏ। ਅੰਤ ਕ੍ਰਿਸ਼ਨ ਜੀ ਨੇ ਕੰਸ ਨੂੰ ਵੀ ਕੇਸਾਂ ਤੋਂ ਹੀ ਪਕੜ ਕੇ ਪਟਕਾ ਮਾਰਿਆ ਸੀ।

**ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥** *(ਸ੍ਰੀ ਦਸਮ ਗ੍ਰੰਥ ਸਾਹਿਬ ਅੰਗ: ੧੧੯)*

## ਰਾਮੁ ਨ ਚੀਨਿਆ; ਅਪਨੀ ਪਤਿ ਖੋਈ॥

ਇਉਂ ਜਿੰਨ੍ਹਾਂ ਨੇ (ਰਾਮੁ) ਪ੍ਰਮੇਸਰ ਨੂੰ ਨਹੀਂ (ਚੀਨਿਆ) ਜਾਣਿਆ ਹੈ, ਉਹਨਾਂ ਨੇ ਆਪਣੀ (ਪਤਿ) ਇਜ਼ਤ (ਖੋਈ) ਗੁਆ ਲਈ ਹੈ।

## ਬਿਨੁ ਜਗਦੀਸ ; ਨ ਰਾਖੈ ਕੋਈ॥੧੧॥

ਹੇ ਭਾਈ! ਭਾਵੇਂ ਕਿ ਇਹਨਾਂ ਸਾਰਿਆਂ ਨੂੰ ਆਪਣੇ ਬਲ ਦਾ ਹੰਕਾਰ ਸੀ ਕਿ ਆਪਦੇ ਬਲ ਨਾਲ ਰਹਿ ਸਕਦੇ ਹਾਂ ਪਰ (ਜਗਦੀਸ) ਪ੍ਰਮੇਸਰ ਤੋਂ (ਬਿਨੁ) ਬਿਨਾਂ ਕੋਈ ਵੀ ਨਹੀਂ (ਰਾਖੈ) ਰੱਖ ਸਕਦਾ ਹੈ।

## ਬਿਨੁ ਗੁਰ; ਗਰਬੁ ਨ ਮੇਟਿਆ ਜਾਇ ॥

ਹੇ ਭਾਈ! ਜਿਸ ਹੰਕਾਰ ਕਰਕੇ ਚਾਰੇ ਜੁਗਾਂ ਦੇ ਜੀਵ ਮਾਰੇ ਗਏ ਹਨ, ਉਹ (ਗਰਬੁ) ਹੰਕਾਰ (ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਗੈਰ ਕਿਸੇ ਦੇ ਪਾਸੋਂ ਵੀ (ਮੇਟਿਆ) ਮਿਟਾਇਆ ਨਹੀਂ (ਜਾਇ) ਜਾ ਸਕਦਾ।

## ਗੁਰਮਤਿ; ਧਰਮੁ ਧੀਰਜੁ ਹਰਿ ਨਾਇ ॥

ਇਸ ਲਈ (ਗੁਰ) ਸਤਿਗੁਰੂ ਸਾਹਿਬ ਜੀ ਦੀ (ਮਤਿ) ਸਿੱਖਿਆ ਦੁਆਰਾ (ਹਰਿ) ਪ੍ਰਮੇਸਰ ਦਾ (ਨਾਇ) ਨਾਮ ਜਪ ਕੇ ਧਰਮ ਤੇ ਧੀਰਜ ਦੇ ਸਹਿਤ ਹੋਣਾ ਕਰੀਏ ਭਾਵ ਆਪਣੇ ਧਰਮ ਵਿਚ ਪੱਕੇ ਰਹੀਏ ਅਤੇ ਇਕਾਂਤ ਦੇਸ਼ ਵਿਚ ਵਿਸ਼ਿਆਂ ਦੇ ਪ੍ਰਾਪਤ ਹੋਣ ਤੇ ਵੀ ਜਤ-ਸਤ ਵਿਚ ਕਾਇਮ ਰਹੀਏ।

**ਅਥਵਾ :** (ਗੁਰ) ਸਤਿਗੁਰੂ ਸਾਹਿਬ ਜੀ ਦੀ (ਮਤਿ) ਸਿੱਖਿਆ ਦੁਆਰਾ ਧੀਰਜ ਨੂੰ ਧਾਰਨ ਕਰੀਏ ਅਤੇ (ਹਰਿ) ਪ੍ਰਮੇਸਰ ਦੇ (ਨਾਇ) ਨਾਮ ਕਰਕੇ ਧਰਮ ਵਿਚ ਪੱਕੇ ਰਹੀਏ।

## ਨਾਨਕ, ਨਾਮੁ ਮਿਲੈ; ਗੁਣ ਗਾਇ ॥੧੨॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੇਕਰ ਸਤਿਗੁਰਾਂ ਪਾਸੋਂ ਨਾਮ ਮਿਲੇ ਭਾਵ ਪ੍ਰਾਪਤ ਹੋ ਜਾਵੇ ਅਤੇ ਪ੍ਰਮੇਸਰ ਦੇ ਗੁਣਾਂ ਨੂੰ (ਗਾਇ) ਗਾਇਆ ਜਾਵੇ ਤਾਂ ਹੰਕਾਰ ਤੋਂ ਬਚ ਕੇ ਮੁਕਤ ਹੋਈਦਾ ਹੈ ਨਹੀਂ ਤਾਂ ਇਹ ਜੀਵ ਹੰਕਾਰੀ ਦੈਂਤਾਂ ਦੀ ਨਿਆਈਂ ਨਾਸ਼ ਹੁੰਦਾ ਰਹਿੰਦਾ ਹੈ।

## ਗਉੜੀ ਮਹਲਾ ੧ ॥

ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨਾਨਕ ਮਤੇ ਵਾਲੇ ਅਸਥਾਨ 'ਤੇ ਬੈਠੇ ਹੋਏ ਸਿੱਧਾਂ ਦੇ ਪ੍ਰਥਾਇ ਪਾਵਨ ਉਪਦੇਸ਼ ਬਖਸ਼ਿਸ ਕਰਦੇ ਹਨ।

## ਚੋਆ ਚੰਦਨੁ; ਅੰਕਿ ਚੜਾਵਉ ॥

ਹੇ ਸਿੱਧੋ! ਜੇਕਰ (ਚੋਆ ਚੰਦਨੁ) ਲਾਲ ਚੰਦਨ ਨੂੰ **ਵਾ:** ਚੰਦਨ ਨੂੰ ਚੁਆ-ਚੁਆ ਕੇ ਉਸ ਵਿਚੋਂ ਅਤਰ ਕੱਢ ਕੇ ਸਰੀਰ ਦੇ (ਅੰਕਿ) ਅੰਗਾਂ 'ਤੇ (ਚੜਾਵਉ) ਚੜ੍ਹਾਉਣਾ ਕਰੋ ਭਾਵ ਜੇਕਰ ਸਰੀਰ ਉੱਤੇ ਬਹੁਤੀਆਂ ਖੁਸ਼ਬੂਆਂ ਲਾਉਣਾ ਕਰੋ।

## ਪਾਟ ਪਟੰਬਰ; ਪਹਿਰਿ ਹਢਾਵਉ ॥

ਫਿਰ (ਪਾਟ) ਰੇਸ਼ਮ ਦੇ ਬਸਤਰ (ਪਹਿਰਿ) ਪਹਿਨਣਾ ਕਰੀਏ ਅਤੇ (ਪਟੰਬਰ) *ਪਸ਼ਮੀਨੇ ਦੇ ਬਸਤਰਾਂ ਨੂੰ (ਹਢਾਵਉ) ਹੰਢਾਉਣਾ ਕਰੋ।

## ਬਿਨੁ ਹਰਿ ਨਾਮ; ਕਹਾ ਸੁਖੁ ਪਾਵਉ ॥੧॥

ਪਰ (ਬਿਨੁ) ਬਿਨਾਂ (ਹਰਿ) ਪ੍ਰਮੇਸਰ ਦੇ ਨਾਮ ਤੋਂ (ਕਹਾ) ਕਿੱਥੋਂ ਸੁੱਖ (ਪਾਵਉ) ਪਾਉਗੇ। ਨਾਮ ਤੋਂ ਬਿਨਾਂ ਤਾਂ ਮਨ ਵਿਕਾਰਾਂ ਕਰਕੇ ਤਪਦਾ ਰਹਿੰਦਾ ਹੈ ਅਤੇ ਬਸਤਰ ਤੇ ਚੰਦਨਾਂ ਆਦਿਕਾਂ ਕਰਕੇ ਕਦੇ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ।

---

* **ਪਸ਼ਮੀਨਾ :** ਪਸ਼ਮ (ਉਨ) ਦਾ ਬਸਤਰ, ਸਰਦ ਦੇਸ਼ ਦੀ ਭੇਡ ਆਦਿ ਦੀ ਕੋਮਲ ਉਨ ਤੋਂ ਬਣਿਆ ਕਪੜਾ।

## ਕਿਆ ਪਹਿਰਉ; ਕਿਆ ਓਢਿ ਦਿਖਾਵਉ ॥

ਹੇ ਸਿੱਧੋ ! ਤੁਸੀਂ (ਕਿਆ) ਕੀ (ਪਹਿਰਉ) ਪਹਿਨ ਕੇ ਅਤੇ (ਕਿਆ) ਕੀ ਓਢ ਕੇ (ਦਿਖਾਵਉ) ਦਿਖਾਉਂਦੇ ਹੋ?

**ਅਥਵਾ** : (ਕਿਆ) ਕੀ ਤੁਸੀਂ ਸੁੰਦਰ ਬਸਤਰਾਂ ਨੂੰ (ਪਹਿਰਉ) ਪਹਿਨੋਗੇ ਅਤੇ (ਕਿਆ) ਕੀ ਆਪਣੇ ਸਰੀਰ 'ਤੇ ਦੁਸ਼ਾਲੇ, ਭੂਰੀਆਂ ਆਦਿਕ ਓਢ ਕੇ (ਦਿਖਾਵਉ) ਦਿਖਾਉਗੇ।

**ਅਥਵਾ** : ਇਹਨਾਂ ਸੁੰਦਰ ਬਸਤਰਾਂ ਦਾ (ਪਹਿਰਉ) ਪਹਿਨਣਾ (ਕਿਆ) ਕੀ ਹੈ ਅਤੇ ਇਹਨਾਂ ਦੁਸ਼ਾਲੇ, ਭੂਰੀਆਂ ਆਦਿਕਾਂ ਦਾ (ਓਢਿ) ਓਢਨ ਕਰਕੇ (ਕਿਆ) ਕੀ (ਦਿਖਾਵਉ) ਦਿਖਾਉਂਦੇ ਹੋ?

**ਨੋਟ** : ਦਰਜੀ ਤੋਂ ਸਿਲਾਏ ਹੋਏ ਕੱਪੜੇ ਨੂੰ ਪਹਿਨੀਦਾ ਹੈ ਅਤੇ ਰਾਜਸਥਾਨ ਦੇ ਇਲਾਕੇ ਵਿਚ ਭੂਰੀਆਂ, ਦੁਸ਼ਾਲੇ, ਚਾਦਰਾਂ ਨੂੰ ਸਰੀਰ 'ਤੇ ਲੈਣ ਨੂੰ ਓਢਨਾ ਕਹਿੰਦੇ ਹਨ। ਪੰਜਾਬ ਵਿਚ ਇਸਨੂੰ ਬੁੱਕਲ ਮਾਰਨਾ ਕਿਹਾ ਜਾਂਦਾ ਹੈ।

## ਬਿਨੁ ਜਗਦੀਸ; ਕਹਾ ਸੁਖੁ ਪਾਵਉ ॥੧॥ ਰਹਾਉ॥

(ਬਿਨੁ) ਬਿਨਾਂ (ਜਗਦੀਸ) ਜਗਤ ਦੇ ਈਸ਼ਰ ਤੋਂ (ਕਹਾ) ਕਿਥੋਂ ਸੁੱਖ (ਪਾਵਉ) ਪਾ ਲਵੋਂਗੇ ਭਾਵ ਪ੍ਰਮੇਸਰ ਦੀ ਪ੍ਰਾਪਤੀ ਤੋਂ ਬਗੈਰ ਕਿਤੋਂ ਵੀ ਸੁੱਖ ਪ੍ਰਾਪਤ ਨਹੀਂ ਹੋਵੇਗਾ।

## ਕਾਨੀ ਕੁੰਡਲ; ਗਲਿ ਮੋਤੀਅਨ ਕੀ ਮਾਲਾ ॥

ਹੇ ਭਾਈ ! ਜੇਕਰ (ਕਾਨੀ) ਕੰਨਾਂ ਵਿਚ ਕੁੰਡਲ ਪਾ ਲਏ ਅਤੇ ਗਲ ਵਿਚ (ਮੋਤੀਅਨ) ਮੋਤੀਆਂ ਦੀ ਮਾਲਾ ਪਾ ਲਈਆ, ਤਾਂ ਕੀ ਬਣ ਗਿਆ।

## ਲਾਲ ਨਿਹਾਲੀ; ਫੂਲ ਗੁਲਾਲਾ ॥

ਜੇਕਰ ਹੇਠਾਂ ਲਾਲ ਰੰਗ ਦੀਆਂ (ਨਿਹਾਲੀ) ਤਲਾਈਆਂ ਵਿਛਾ ਕੇ ਉਸ ਉੱਪਰ (ਗੁਲਾਲਾ) ਲਾਲਹ ਦੇ ਫੁੱਲ ਦੀ ਨਿਆਈਂ ਬਹੁਤੇ ਲਾਲ (ਫੂਲ) ਫੁੱਲ ਵਿਛਾ ਲਏ ਤਾਂ ਕੀ ਬਣ ਗਿਆ। **ਵਾ:** (ਗੁਲਾਲਾ) ਪੋਸਤ ਦੇ ਫੁੱਲ ਦੀ ਨਿਆਈਂ ਥੰਧਿਆਈ ਵਾਲਾ ਹੋ ਕੇ ਜੇਕਰ (ਫੂਲ) ਫੁੱਲਿਆ ਫਿਰਦਾ ਹੈ, ਤਾਂ ਕੀ ਹੋ ਗਿਆ।

## ਬਿਨੁ ਜਗਦੀਸ; ਕਹਾ ਸੁਖੁ ਭਾਲਾ ॥੨॥

(ਜਗਦੀਸ) ਜਗਤ ਦੇ ਈਸ਼ਰ ਭਾਵ ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾ (ਕਹਾ) ਕਿਥੋਂ ਸੁੱਖ (ਭਾਲਾ) ਭਾਲਦੇ ਹੋ, ਭਾਵ ਨਾਮ ਤੋਂ ਬਿਨਾਂ ਕਿਤੋਂ ਵੀ ਸੁਖ ਨਹੀਂ ਮਿਲਣਾ।

## ਨੈਨ ਸਲੋਨੀ; ਸੁੰਦਰ ਨਾਰੀ ॥

ਜੇਕਰ (ਸਲੋਨੀ) ਸੁੰਦਰ (ਨੈਨ) ਨੇਤਰਾਂ ਵਾਲੀ ਤੇ ਸੁੰਦਰ ਰੂਪ ਵਾਲੀ (ਨਾਰੀ) ਇਸਤਰੀ ਵਿਆਹ ਲਵੇ,

## ਖੋੜ ਸੀਗਾਰ ਕਰੈ; ਅਤਿ ਪਿਆਰੀ ॥

ਫਿਰ ਉਹ (ਖੋੜ) *ਸੋਲਾਂ (ਸੀਗਾਰ) ਸ਼ਿੰਗਾਰ ਵੀ (ਕਰੈ) ਕਰਦੀ ਹੋਵੇ ਅਤੇ (ਅਤਿ) ਬਹੁਤੀ ਪਿਆਰੀ ਲੱਗਦੀ ਹੋਵੇ।

---

* **ਇਸਤਰੀ ਦੇ ਸੋਲਾਂ ਸਿੰਗਾਰ** :
ਪ੍ਰਥਮ ਸਕਲ ਸੁਚ ਮੱਜਨ ਅਮਲਵਾਸ, ਜਾਵਕ ਸੁਦੇਸ ਕੇਸ ਪਾਸ਼ ਕੋ ਸੁਧਾਰਬੋ।
ਅੰਗ ਰਾਗ ਭੂਸ਼ਣ ਵਿਵਿਧ ਮੁਖਵਾਸ ਰੰਗ, ਕੱਜਲ ਕਲਿਲ ਲੋਕ ਲੋਚਨ ਨਿਹਾਰਬੋ।
ਬੋਲਨ ਹਸਨ ਮ੍ਰਿਦੁ ਚਲਨ ਚਿਤੌਰ ਚਾਰ, ਪਲ ਪਲ ਪਤਿਵ੍ਰਤ ਪ੍ਰੀਤਿ ਸਿੰਗਾਰਬੋ।
ਕੇਸ਼ੋਦਾਸ ਸਵਿਲਾਸ ਕਰਹੋ ਕੁੰਵਰਿ ਰਾਧੇ ! ਇਹ ਵਿਧਿ ਸੋਰਹਿ ਸਿੰਗਾਰਨ ਸਿੰਗਾਰਬੋ। *(ਰਸਿਕ ਪ੍ਰਿਯਾ, ਕੇਸਵਦਾਸ)*
**ਅਥਵਾ** : ਤ੍ਰੈ ਕਾਲੇ, ਦੋ ਉਜਲੇ; ਪਤਲੇ ਪੰਜ ਪ੍ਰਕਾਰ ॥ ਚਾਰ ਪੁਸ਼ਟ, ਦੁਇ ਕਠਨ ਹੈ; ਇਹ ਸੋਲਹ ਸ਼ਿੰਗਾਰ ॥

## ਬਿਨੁ ਜਗਦੀਸ ਭਜੇ; ਨਿਤ ਖੁਆਰੀ ॥੩॥

*(ਭੱਜੇ ਨਹੀ ਬੋਲਣਾ)*

(ਜਗਦੀਸ) ਪ੍ਰਮੇਸਰ ਦਾ (ਭਜੇ) ਭਜਨ ਕੀਤੇ ਤੋਂ (ਬਿਨੁ) ਬਿਨਾਂ ਜੋ ਐਸੀ ਇਸਤਰੀ ਦੇ (ਭਜੇ) ਭੋਗ ਵਿਚ ਹੀ ਲੱਗਾ ਰਹਿੰਦਾ ਹੈ, ਉਹ ਨਿਤ (ਖੁਆਰੀ) ਖੁਆਰ ਹੀ ਹੁੰਦਾ ਹੈ।

## ਦਰ ਘਰ ਮਹਲਾ; ਸੇਜ ਸੁਖਾਲੀ ॥

ਕੀ ਹੋਇਆ ਜੇਕਰ ਸੋਹਣੇ (ਦਰ) ਦਰਵਾਜੇ, (ਘਰ) ਚੰਗੇ ਘਰ, (ਮਹਲਾ) ਸ਼ੀਸ ਮਹਲ ਅਤੇ (ਸੁਖਾਲੀ) ਸੁੱਖਾਂ ਵਾਲੀਆਂ (ਸੇਜ) ਸੇਜਾਂ ਬਣਾ ਲਈਆਂ।

## ਅਹਿਨਿਸਿ; ਫੂਲ ਬਿਛਾਵੈ ਮਾਲੀ ॥

ਅਤੇ ਫਿਰ (ਅਹਿਨਿਸਿ) ਰਾਤ-ਦਿਨ ਉਹਨਾਂ ਸੇਜਾਂ ਉਪਰ ਮਾਲੀ (ਫੂਲ) ਫੁੱਲ ਵੀ (ਬਿਛਾਵੈ) ਵਿਛਾਉਂਦਾ ਹੋਵੇ।

## ਸਾਖੀ—ਫੁੱਲਾਂ ਵਾਲੀ ਸੇਜ ਦੀ

ਇਕ ਅਧਮ ਬਾਦਸ਼ਾਹ ਹੋਇਆ ਹੈ। ਉਹ ਆਪਣੀ ਸੌਣ ਵਾਲੀ ਸਿਹਜਾ ਉੱਤੇ ਗਰਮੀ ਦੇ ਮੌਸਮ ਵਿਚ ਹਰ ਰੋਜ ਹੀ ਗੁਲਾਬ, ਚੰਬੇਲੀ, ਮੋਤੀਆ ਆਦਿਕ ਫੁੱਲਾਂ ਨੂੰ ਵਿਛੋਣਾ ਬਣਾ ਕੇ ਸੌਂਦਾ ਹੁੰਦਾ ਸੀ। ਇਕ ਦਿਨ ਜਦੋਂ ਮਾਲੀ ਫੁੱਲ ਵਿਛਾ ਕੇ ਗਿਆ ਤਾਂ ਦਾਸੀ ਨੇ ਮਨ ਵਿਚ ਵਿਚਾਰਿਆ ਕਿ ਇਸ ਸਿਹਜਾ ਉੱਤੇ ਰਾਜਾ ਰੋਜ ਸੌਂਦਾ ਹੈ, ਮੈਂ ਭੀ ਤਾਂ ਦੇਖਾਂ ਇਸ ਸਿਹਜਾ ਦਾ ਕਿਤਨਾ ਕੁ ਆਨੰਦ ਹੈ। ਇਹ ਵਿਚਾਰ ਕੇ ਦਾਸੀ ਕੁਝ ਕੁ ਮਿੰਟਾਂ ਵਾਸਤੇ ਉਸ ਸਿਹਜਾ ਉੱਤੇ ਲੰਮੀ ਪੈ ਗਈ। ਖੁਸ਼ਬੂਦਾਰ ਅਤੇ ਨਰਮ ਫੁੱਲਾਂ ਦੀ ਸਿਹਜਾ ਉੱਤੇ ਪੈਂਦਿਆ ਹੀ ਉਸ ਦਾਸੀ ਨੂੰ ਨੀਂਦ ਆ ਗਈ। ਉਹ ਅਜੇ ਸੁੱਤੀ ਹੀ ਸੀ ਕਿ ਉਪਰੋਂ ਰਾਜਾ ਆ ਗਿਆ। ਆਪਣੀ ਸਿਹਜਾ ਉੱਤੇ ਦਾਸੀ ਨੂੰ ਸੁੱਤਿਆਂ ਦੇਖ ਕੇ ਰਾਜਾ ਗੁੱਸੇ ਵਿਚ ਲਾਲ-ਪੀਲਾ ਹੋ ਗਿਆ। ਕ੍ਰੋਧ ਬੁਰਾ ਹੁੰਦਾ ਹੈ, ਕ੍ਰੋਧ ਵਿਚ ਆ ਕੇ ਆਦਮੀ ਅੱਗਾ ਪਿੱਛਾ ਨਹੀਂ ਦੇਖਦਾ। ਉਸ ਵਕਤ ਰਾਜੇ ਨੇ ਗੁੱਸੇ ਵਿਚ ਆ ਕੇ ਦਾਸੀ ਨੂੰ ਕੋਰੜੇ ਮਾਰੇ। ਮਾਰ ਖਾਂਦੀ ਹੋਈ ਦਾਸੀ ਕਦੇ ਤਾਂ ਹੱਸਣ ਲੱਗ ਪਏ ਤੇ ਕਦੇ ਰੋਣ ਲੱਗ ਪਏ। ਰਾਜਾ ਹੈਰਾਨ ਹੋ ਕੇ ਪੁੱਛਣ ਲੱਗਾ ਕਿ ਹੇ ਦਾਸੀ! ਤੂੰ ਰੋਂਦੀ ਤੇ ਹੱਸਦੀ ਕਿਉਂ ਹੈ? ਦਾਸੀ ਕਹਿਣ ਲੱਗੀ ਕਿ ਰੋਂਦੀ ਤਾਂ ਹਾਂ ਕਿ ਤੂੰ ਮੇਰੇ ਕੋਰੜੇ ਮਾਰੇ ਹਨ, ਹੱਸਦੀ ਤਾਂ ਹਾਂ ਕਿ ਮੈਂ ਇਸ ਸਿਹਜਾ ਉੱਤੇ ਸਿਰਫ ਇਕ ਮਿੰਟ ਹੀ ਸੁੱਤੀ ਹਾਂ ਤੇ ਮੇਰੇ ਕੋਰੜੇ ਵੱਜੇ ਹਨ। ਪਰ ਹੇ ਰਾਜਾ! ਤੂੰ ਤਾਂ ਸਦਾ ਹੀ ਇਸ ਸਿਹਜਾ ਉੱਪਰ ਸੌਂਦਾ ਹੈ, ਪਤਾ ਨਹੀਂ ਤੈਨੂੰ ਕਿੰਨੇ ਕੁ ਕੋਰੜੇ ਵੱਜਣਗੇ। ਦਾਸੀ ਦੀ ਇਹ ਗੱਲ ਸੁਣ ਕੇ ਰਾਜੇ ਨੂੰ ਵੈਰਾਗ ਹੋ ਗਿਆ ਸੀ ਤੇ ਉਹ ਤਪੱਸਿਆ ਕਰਨ ਲੱਗ ਪਿਆ ਸੀ।

ਸੋ ਇਸ ਪ੍ਰਕਾਰ ਭਾਵੇਂ ਮਾਲੀ ਰਾਤ-ਦਿਨ ਸੇਜਾਂ ਉੱਤੇ ਫੁੱਲ ਵਿਛਾਉਂਦਾ ਰਹੇ, ਫਿਰ ਵੀ ਕੀ ਹੋ ਗਿਆ।

## ਬਿਨੁ ਹਰਿ ਨਾਮ; ਸੁ ਦੇਹ ਦੁਖਾਲੀ ॥੪॥

(ਹਰਿ) ਪ੍ਰਮੇਸਰ ਦੇ ਨਾਮ ਤੋਂ (ਬਿਨੁ) ਬਿਨਾ ਜੋ ਦੇਹ ਹੈ, ਇਹ ਤਾਂ (ਸੁ) ਅਤਿਸ਼ੈ ਕਰਕੇ ਭਾਵ ਬਹੁਤ ਜਿਆਦਾ (ਦੁਖਾਲੀ) ਦੁਖੀ ਹੀ ਰਹਿੰਦੀ ਹੈ।

## ਹੈਵਰ ਗੈਵਰ; ਨੇਜੇ ਵਾਜੇ ॥

ਜੇਕਰ ਕੋਈ (ਹੈਵਰ) ਸ੍ਰੇਸ਼ਟ ਘੋੜਿਆਂ 'ਤੇ ਚੜ੍ਹ ਜਾਵੇ, ਜਾਂ ਫਿਰ (ਗੈਵਰ) ਸ੍ਰੇਸ਼ਟ ਚਿੱਟੇ ਐਰਾਵਤ ਵਰਗੇ ਹਾਥੀਆਂ ਦੀ ਸਵਾਰੀ ਕਰ ਲਵੇ ਉਸ ਨੂੰ (ਨੇਜੇ) ਵਾਲੀਆਂ ਫੌਜਾਂ ਸਲਾਮ ਕਰਨ ਲੱਗ ਪੈਣ ਅਤੇ (ਵਾਜੇ) ਉਸ ਦੇ ਅੱਗੇ ਵਾਜੇ ਵੱਜਣ ਲੱਗ ਪੈਣ।

## ਲਸਕਰ ਨੇਬ; ਖਵਾਸੀ ਪਾਜੇ ॥

ਫਿਰ ਆਪਣੀਆਂ (ਲਸਕਰ) ਫੌਜਾਂ ਬਣਾ ਲਵੇ, ਆਪਣੇ (ਨੇਬ) ਚੋਬਦਾਰ ਤੇ (ਖਵਾਸੀ) ਚੌਰ ਬਰਦਾਰ ਰੱਖ ਲਵੇ ਅਤੇ ਬਹੁਤਿਆਂ ਨੂੰ ਆਪਣੇ (ਪਾਜੇ) ਗੁਲਾਮ, ਦਾਸ ਬਣਾ ਲਵੇ। ਤਾਂ ਫਿਰ ਵੀ ਕੀ ਹੋ ਗਿਆ। ਭਾਵ ਇਹ ਸਭ ਤਾਂ (ਪਾਜੇ) ਪਾਖੰਡ ਹੀ ਹੈ।

## ਬਿਨੁ ਜਗਦੀਸ; ਝੂਠੇ ਦਿਵਾਜੇ ॥੫॥

(ਬਿਨੁ) ਬਿਨਾਂ (ਜਗਦੀਸ) ਪ੍ਰਮੇਸਰ ਦੇ ਇਹ ਸਭ ਝੂਠੇ ਹੀ *(ਦਿਵਾਜੇ) ਦਾਵੇ ਹਨ **ਵਾ:** ਦਿਖਾਵੇ ਹਨ।

## ਸਿਧੁ ਕਹਾਵਉ; ਰਿਧਿ ਸਿਧਿ ਬੁਲਾਵਉ ॥

ਜੇਕਰ ਕੋਈ ਆਪਣੇ-ਆਪ ਨੂੰ ਸਿਧ ਵੀ (ਕਹਾਵਉ) ਕਹਾ ਲਵੇ ਅਤੇ (ਰਿਧਿ ਸਿਧਿ) [1]ਰਿਧੀਆਂ [2]ਸਿਧੀਆਂ ਦਾ ਮਾਲਕ ਬਣ ਕੇ ਲੋਕਾਂ ਨੂੰ (ਬੁਲਾਵਉ) ਬੁਲਾਉਣਾ ਕਰੇ ਕਿ ਮੇਰੇ ਪਾਸ ਰਿਧੀਆਂ-ਸਿਧੀਆਂ ਹਨ।

## ਤਾਜ ਕੁਲਹ; ਸਿਰਿ ਛਤ੍ਰੁ ਬਨਾਵਉ ॥

(ਤਾਜ) ਫਿਰ ਅੰਗਰੇਜਾਂ ਦੀ ਨਿਆਈਂ ਸਿਰ 'ਤੇ ਤਾਜ ਰੱਖ ਲਵੇ ਜਾਂ (ਕੁਲਹ) ਪਾਤਸ਼ਾਹੀ ਟੋਪੀ [3]ਕੁਲਾ ਆਦਿਕ ਲੈ ਲਵੇ ਅਤੇ ਸਿਰ 'ਤੇ (ਛਤ੍ਰੁ) ਛੱਤਰ (ਬਨਾਵਉ) ਬਣਾ ਲਵੇ।

## ਬਿਨੁ ਜਗਦੀਸ; ਕਹਾ ਸਚੁ ਪਾਵਉ ॥੬॥

(ਬਿਨੁ) ਬਿਨਾਂ (ਜਗਦੀਸ) ਪ੍ਰਮੇਸਰ ਤੋਂ (ਸਚੁ) ਸੱਚ **ਵਾ:** ਸੁੱਖ (ਕਹਾ) ਕਿਥੋਂ (ਪਾਵਉ) ਪਾਉਗੇ ਭਾਵ ਪ੍ਰਮੇਸਰ ਦੇ ਭਜਨ ਤੋਂ ਬਿਨਾਂ ਨਾ ਤਾਂ ਸੱਚ ਤੇ ਨਾ ਹੀ ਸੁੱਖ ਦੀ ਪ੍ਰਾਪਤੀ ਹੋਣੀ ਹੈ।

## ਖਾਨੁ ਮਲੂਕੁ; ਕਹਾਵਉ ਰਾਜਾ ॥

ਜੇਕਰ ਕੋਈ ਆਪਣੇ ਆਪ ਨੂੰ (ਖਾਨੁ) ਪਠਾਣਾਂ ਦਾ ਸਰਦਾਰ ਖਾਨ ਜੀ ਤੇ **(ਮਲੂਕੁ) ਬਲੋਚਾਂ ਦਾ ਨੰਬਰਦਾਰ ਅਤੇ ਰਜਵਾੜਿਆਂ ਦਾ ਮਾਲਕ ਬਣ ਕੇ ਰਾਜਾ ਵੀ (ਕਹਾਵਉ) ਕਹਾ ਲਵੇ।

## ਅਬੇ ਤਬੇ; ਕੂੜੇ ਹੈ ਪਾਜਾ ॥

(ਅਬੇ ਤਬੇ) ਅਬਾ-ਤਬਾ ਬੋਲਣ ਭਾਵ ਭੈੜੇ, ਗੰਦੇ, ਬਚਨ ਬੋਲਣੇ **ਵਾ:** ਇਹ ਕੰਮ (ਅਬੇ) ਹੁਣ ਕਰ, ਨਹੀਂ (ਤਬੇ) ਤਦੋਂ ਕਰੇਂਗਾ ਜਦੋਂ ਤੈਨੂੰ ਜੇਲ ਵਿਚ ਪਾ ਦਿੱਤਾ? ਇਸ ਪ੍ਰਕਾਰ ਹਕੂਮਤ ਵਾਲੇ ਜੋ ਬੁਰੇ ਬਚਨ ਕਰਨੇ

---

* **ਦਿਵਾਜੇ** : ਫਾਰਸੀ ਵਿਚ ਦਿਵਾਜੇ ਨਾਮ ਦਾਵਿਆਂ ਦਾ ਹੈ ਅਤੇ ਦੇਸ਼ ਭਾਸ਼ਾ ਵਿਚ ਦਿਵਾਜੇ ਨਾਮ ਦਿਖਾਵੇ ਦਾ ਹੈ।

੧. **ਰਿਧੀ** : ਅੰਨ੍ਹ ਦੀ ਅਤੋਟਤਾ ਦਾ ਨਾਮ ਰਿਧੀ ਹੈ, ਜਿਵੇਂ ਪੰਜ ਸੇਰ ਅੰਨ੍ਹ ਲੈ ਕੇ ਅੱਠ ਦਿਨ ਤੱਕ ਵਰਤਾਉਣ ਤੋਂ ਬਾਅਦ ਵੀ ਮੁੱਕਣ ਨਾ ਦੇਣਾ ਭਾਵੇਂ ਛਕਣ ਵਾਲੇ ਕਿੰਨੇ ਹੀ ਆ ਜਾਣ।

੨. **ਸਿਧੀ** : ਜੋਗਾ ਅਭਿਆਸ ਤੋਂ ਪੈਦਾ ਹੋਈ ਸ਼ਕਤੀ ਦਾ ਨਾਮ ਸਿਧੀ ਹੈ। ਜਿਵੇਂ ਗੁਪਤ ਤੇ ਪ੍ਰਗਟ ਹੋ ਜਾਣਾ ਹੈ, ਇਹ ਕੁੱਲ ਅਠਾਰਾਂ ਹਨ। ਜਿੰਨ੍ਹਾਂ ਵਿੱਚੋਂ ਮੁੱਖ ੮ ਹਨ ਅਤੇ ੧੦ ਗੌਣ ਹਨ।

੩. **ਕੁਲਾ** : ਇਸਲਾਮ ਮੱਤ ਵਿਚ ਜੋ ਪਾਤਸ਼ਾਹੀ ਖਿਲਤ ਦੇ ਨਾਲ ਪਾਤਸ਼ਾਹੀ ਟੋਪੀ ਦੇਣੀ ਹੈ ਉਸ ਨੂੰ ਕੁਲਾ ਕਹਿੰਦੇ ਹਨ। ਇਹ ਲੰਮੀ ਤੇ ਉਠਵੀਂ ਹੁੰਦੀ ਹੈ, ਜਿੰਨ੍ਹੇ ਵੀ ਮੁਸਲਾਨ ਬਾਦਸ਼ਾਹ ਹੋਏ ਹਨ, ਉਹ ਸਿਰ 'ਤੇ ਕੁਲਾ ਹੀ ਲੈਂਦੇ ਰਹੇ ਹਨ।

****ਮਲੂਕ**: ਬਲੋਚਾਂ ਦੇ ਨੰਬਰਦਾਰ ਦਾ ਨਾਮ ਮਲੂਕ ਹੁੰਦਾ ਹੈ। ਭਾਵੇਂ ਕਿ ਮਲੂਕ ਨਾਮ ਬਾਦਸਾਹ ਦਾ ਵੀ ਹੈ। ਪਰ ਟਕਸਾਲ ਵਿਚ ਇੱਥੇ ਮਲੂਕ ਦਾ ਅਰਥ ਬਲੋਚਾਂ ਦਾ ਨੰਬਰਦਾਰ ਕਰਨਾ ਹੈ।

ਹਨ ਇਹ ਸਾਰੇ (ਕੂੜੇ) ਝੂਠੇ (ਪਾਜਾ) ਪਾਖੰਡ 'ਚ ਹੀ ਹਨ। **ਵਾ:** ਜੋ (ਪਾਜਾ) ਨੌਕਰਪੁਣੇ ਦਾ ਦਿਖਾਵਾ ਹੈ ਇਹ ਵੀ (ਕੂੜੇ) ਝੂਠਾ ਹੈ।

**ਬਿਨੁ ਗੁਰ ਸਬਦ; ਨ ਸਵਰਸਿ ਕਾਜਾ ॥੭॥**

ਇਸ ਪ੍ਰਕਾਰ ਭਾਵੇਂ ਕੋਈ ਕਿੰਨਾ ਵੀ ਵੱਡਾ ਕਿਉਂ ਨਾ ਬਣ ਜਾਵੇ, (ਬਿਨੁ) ਬਿਨਾਂ (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਤੋਂ ਮੁਕਤ ਹੋਣ ਦਾ (ਕਾਜਾ) ਕਾਰਜ (ਨ) ਨਹੀਂ (ਸਵਰਸਿ) ਸੰਵਰਦਾ ਹੈ। ਇਉਂ ਛੁਟਕਾਰਾ ਨਾ ਹੋਣ ਕਰਕੇ ਚੌਰਾਸੀ ਦੇ ਆਵਾਗਾਉਣ ਵਿਚ ਹੀ ਪਏ ਰਹਿਣਾ ਪੈਂਦਾ ਹੈ।

**ਹਉਮੈ ਮਮਤਾ; ਗੁਰ ਸਬਦਿ, ਵਿਸਾਰੀ ॥**

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੁਆਰਾ ਆਪਣੇ ਅੰਦਰੋਂ (ਹਉਮੈ) ਦੇਹ ਦੀ ਹੰਗਤਾ ਅਤੇ (ਮਮਤਾ) ਪਦਾਰਥਾਂ ਦੀ ਮੇਰ (ਵਿਸਾਰੀ) ਵਿਸਾਰ ਦਿੱਤੀ ਹੈ।

**ਗੁਰਮਤਿ ਜਾਨਿਆ; ਰਿਦੈ ਮੁਰਾਰੀ ॥**

ਉਸਨੇ ਗੁਰਮਤਿ ਦੁਆਰਾ (ਰਿਦੈ) ਹਿਰਦੇ ਵਿਚ (ਮੁਰਾਰੀ) ਪ੍ਰਮੇਸਰ ਨੂੰ (ਜਾਨਿਆ) ਜਾਣ ਲਿਆ ਹੈ।

**ਪ੍ਰਣਵਤਿ ਨਾਨਕ; ਸਰਣਿ ਤੁਮਾਰੀ ॥੮॥੧੦॥**

ਸਤਿਗੁਰੂ ਜੀ (ਪ੍ਰਣਵਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਮੇਸਰ! ਅਸੀਂ (ਤੁਮਾਰੀ) ਆਪ ਜੀ ਦੀ ਸ਼ਰਨ ਹਾਂ। ਇਸ ਪ੍ਰਕਾਰ ਜਿਹੜੇ ਪੁਰਖ ਪ੍ਰਮੇਸਰ ਦੀ ਸ਼ਰਨ ਪਏ ਰਹਿੰਦੇ ਹਨ ਉਹੀ ਮੁਕਤ ਹਨ, ਬਾਕੀ ਦੇ ਸਾਰੇ ਆਵਾਗਉਣ ਵਿਚ ਵੀ ਪਏ ਰਹਿਣਗੇ।

**ਗਉੜੀ ਮਹਲਾ ੧ ॥**

**ਸੇਵਾ ਏਕ; ਨ ਜਾਨਸਿ ਅਵਰੇ ॥**

ਹੇ ਸਿੱਧੋ! ਜਿਹੜੇ (ਏਕ) ਇਕ ਅਕਾਲ ਪੁਰਖ ਦਾ ਹੀ (ਸੇਵਾ) ਸੇਵਨ ਕਰਦੇ ਰਹਿੰਦੇ ਹਨ ਅਤੇ (ਅਵਰੇ) ਹੋਰ ਕਿਸੇ ਦੂਸਰੇ ਨੂੰ (ਨ) ਨਹੀਂ (ਜਾਨਸਿ) ਜਾਣਦੇ। ਜਿਵੇਂ ਕਲਗੀਧਰ ਪਾਤਸ਼ਾਹ ਜੀ ਫੁਰਮਾਉਂਦੇ ਹਨ।

**ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ ॥**
**ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ ॥**
**ਸਿੰਮ੍ਰਿਤ ਸਾਸਤ੍ਰ ਬੇਦ ਸਭੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਪਰਪੰਚ ਬਿਆਧਿ; ਤਿਆਗੈ ਕਵਰੇ ॥**

ਉਨ੍ਹਾਂ ਨੇ (ਪਰਪੰਚ) ਛਲ ਰੂਪ ਸੰਸਾਰ ਦੇ (ਬਿਆਧਿ) ਆਧੀ, ਬਿਆਧੀ, ਉਪਾਧੀ ਆਦਿਕ ਰੋਗ (ਕਵਰੇ) ਕੌੜੇ ਜਾਣ ਕੇ (ਤਿਆਗੈ) ਤਿਆਗ ਦਿੱਤੇ ਹਨ। ਉਹ ਇੰਨ੍ਹਾਂ ਵਿਚ ਪਰਚਦੇ ਨਹੀਂ ਅਤੇ ਦੂਸਰਿਆਂ ਤਾਈਂ ਇਸ ਪ੍ਰਕਾਰ ਕਹਿੰਦੇ ਹਨ ਕਿ :

**ਅਥਵਾ :** ਹੇ ਭਾਈ! (ਪਰਪੰਚ) ਛਲ ਰੂਪ ਸੰਸਾਰ ਵਿਚ ਜੰਮਣ-ਮਰਨ ਦਾ, ਕਾਮ-ਕ੍ਰੋਧ ਆਦਿਕਾਂ ਦਾ ਜੋ (ਬਿਆਧਿ) ਰੋਗ ਹੈ ਇਸ ਨੂੰ ਤੂੰ (ਤਿਆਗੈ) ਛੱਡੇਗਾਂ ਵੀ ਜਾਂ ਫਿਰ ਇੰਨ੍ਹਾਂ ਵਿਚ ਹੀ (ਕਵਰੇ) ਕਮਲਾ ਹੋਇਆ ਫਿਰੇਂਗਾ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸੇਵਾ ਏਕ; ਨ ਜਾਨਸਿ ਅਵਰੇ ॥**

ਜਿਹੜੇ (ਏਕ) ਇਕ ਅਕਾਲ ਪੁਰਖ ਵਾਹਿਗੁਰੂ ਦਾ (ਸੇਵਾ) ਸੇਵਨ **ਵਾ:** ਸੇਵਾ ਕਰਨੀ (ਨ) ਨਹੀਂ (ਜਾਨਸਿ) ਜਾਣਦੇ ਉਹ ਅਗਿਆਨ ਦੇ ਪਰਦੇ ਵਿਚ (ਅਵਰੇ) ਢੱਕੇ ਹੋਏ ਹਨ **ਵਾ:** ਜਿਸ ਕਰਕੇ ਉਹ (ਅਵਰੇ) ਹੋਰਨਾਂ ਕੰਮਾਂ ਵਿਚ ਹੀ ਲੱਗੇ ਰਹਿੰਦੇ ਹਨ **ਵਾ:** ਇਸ ਲਈ ਉਹ {ਅ+ਵਰੇ} ਸ੍ਰੇਸ਼ਟ ਨਹੀਂ ਸਗੋਂ ਖੋਟੇ ਹਨ।

**ਪਰਪੰਚ ਬਿਆਧਿ; ਤਿਆਗੈ ਕਵਰੇ ॥**

ਐਸੇ (ਪਰਪੰਚ) ਸੰਸਾਰ ਦੇ ਤਾਈਂ (ਬਿਆਧਿ) ਰੋਗ ਹੀ ਲੱਗੇ ਰਹਿੰਦੇ ਹਨ, **ਵਾ:** ਜੋ ਰਾਤ-ਦਿਨ ਹਰੇਕ ਨਾਲ (ਪਰਪੰਚ) ਛਲ ਕਰਦੇ ਹਨ, ਉਨ੍ਹਾਂ ਦੇ ਤਾਈਂ ਫਿਰ (ਬਿਆਧਿ) ਰੋਗ ਹੀ ਲੱਗੇ ਰਹਿੰਦੇ ਹਨ, ਇਸ ਲਈ {ਕਵ+ਰੇ} (ਰੇ) ਹੇ ਜੀਵ! ਤੂੰ ਇੰਨ੍ਹਾਂ ਔਗੁਣਾਂ ਨੂੰ (ਕਵ) ਕਦੋਂ (ਤਿਆਗੈ) ਛੱਡੇਂਗਾ। ਇੰਨ੍ਹਾਂ ਨੂੰ ਤਿਆਗਣਾ ਚਾਹੀਦਾ ਹੈ।

## ਭਾਇ ਮਿਲੈ; ਸਚੁ ਸਾਚੈ ਸਚੁਰੇ ॥੧॥

*(ਦੂਸਰਾ ਪਾਠ- 'ਸਚੁ ਰੇ')*

ਜਿਹੜੇ ਪ੍ਰਮੇਸਰ ਨਾਲ (ਭਾਇ) ਪ੍ਰੇਮ ਵਿਚ (ਮਿਲੈ) ਮਿਲ ਗਏ ਹਨ, ਉਹ (ਸਾਚੈ) ਸੱਚੇ ਨਾਮ ਨੂੰ (ਸਚੁ) ਨਿਸ਼ਚੇ ਕਰਕੇ ਕੇ (ਸਚੁਰੇ) ਸੰਚਨ ਕਰਦੇ ਹਨ ਭਾਵ ਉਹ ਸੱਚੇ ਨਾਮ ਨੂੰ ਪ੍ਰਾਪਤ ਕਰ ਲੈਂਦੇ ਹਨ।

**ਅਥਵਾ :** ਜੋ (ਸਾਚੈ) ਸੱਚੇ ਨਾਮ ਨੂੰ (ਸਚੁਰੇ) ਇਕੱਤਰ ਕਰਦੇ ਹਨ, ਉਹ (ਸਚੁ) ਸੱਚ ਸਰੂਪ ਨਾਲ (ਭਾਇ) ਪ੍ਰਕਾਸ਼ ਸਰੂਪ ਨਾਲ (ਮਿਲੈ) ਮਿਲ ਜਾਂਦੇ ਹਨ। ਜਿਸ ਕਰਕੇ ਉਹ ਆਵਾਗਉਣ ਤੋਂ ਰਹਿਤ ਹੋ ਜਾਂਦੇ ਹਨ।

**ਅਥਵਾ :** ਸਤਿਗੁਰੂ ਜੀ ਪਾਸੋਂ ਜੇਕਰ (ਭਾਇ) ਪ੍ਰੇਮ (ਮਿਲੈ) ਮਿਲੇ ਤਾਂ ਫਿਰ (ਸਾਚੈ) ਸੱਚੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ ਤੇ ਤੱਤ-ਤ੍ਵੰ ਦਾ ਸੋਧਨ ਕਰਕੇ ਉਸ (ਸਚੁ) ਸੱਚ ਸਰੂਪ ਦੇ ਤਾਈਂ (ਸਚੁਰੇ) ਸੰਚਨ ਕਰੇ, ਇਕੱਤਰ ਕਰੇ।

**ਅਥਵਾ :** ਜੋ (ਭਾਇ) ਪ੍ਰੇਮਾ ਭਗਤੀ ਵਿਚ (ਮਿਲੈ) ਮਿਲੇ ਹਨ, ਉਹ (ਸਚੁ) ਨਿਸ਼ਚੇ ਕਰਕੇ (ਸਾਚੈ) ਸੱਚੇ ਨੂੰ (ਸਚੁਰੇ) ਪ੍ਰਾਪਤ ਕਰਦੇ ਹਨ। **ਵਾ:** (ਸਾਚੈ) ਸੱਚੇ ਵਿਚ (ਸਚੁਰੇ) ਵਿਚਰਦੇ ਹਨ।

## ਐਸਾ; ਰਾਮ ਭਗਤੁ ਜਨੁ ਹੋਈ ॥

ਹੇ ਭਾਈ ! ਜੇਕਰ (ਐਸਾ) ਇਹੋ ਜਿਹਾ ਕੋਈ ਰਾਮ ਪ੍ਰਮੇਸਰ ਦਾ (ਜਨੁ) ਭਗਤ **ਵਾ:** ਪ੍ਰੇਮੀ (ਹੋਈ) ਹੋਣਾ ਕਰੇ।

## ਹਰਿ ਗੁਣ ਗਾਇ ਮਿਲੈ; ਮਲੁ ਧੋਈ ॥੧॥ ਰਹਾਉ ॥

ਤਾਂ ਉਹ (ਹਰਿ) ਹਰੀ ਦੇ (ਗੁਣ) ਗੁਣਾਂ ਨੂੰ (ਗਾਇ) ਗਾ ਕੇ ਅਵਿਦਿਆ ਦੀ (ਮਲੁ) ਮੈਲ ਨੂੰ (ਧੋਈ) ਧੋ ਕੇ ਵਾਹਿਗੁਰੂ ਨਾਲ (ਮਿਲੈ) ਮਿਲ ਪੈਂਦਾ ਹੈ।

## ਊਂਧੋ ਕਵਲੁ; ਸਗਲ ਸੰਸਾਰੈ ॥

ਹੇ ਭਾਈ ! ਜਿੰਨ੍ਹਾਂ ਵੀ (ਸਗਲ) ਸਾਰਾ (ਸੰਸਾਰੈ) ਸੰਸਾਰ ਹੈ, ਇੰਨ੍ਹਾਂ ਸਾਰਿਆਂ ਦਾ ਹਿਰਦਾ ਰੂਪ ਕਮਲ (ਊਂਧੋ) ਮੂਧਾ ਹੋਇਆ ਹੈ ਅਤੇ ਫਿਰ

## ਦੁਰਮਤਿ ਅਗਨਿ; ਜਗਤ ਪਰਜਾਰੈ ॥

*(ਪਰ-ਜਾਰੈ)*

(ਦੁਰਮਤਿ) ਖੋਟੀ ਮਤ ਰੂਪ (ਅਗਨਿ) ਅੱਗ ਕਰਕੇ ਸਾਰਾ ਜਗਤ (ਪਰ) ਵਿਸ਼ੇਸ ਕਰਕੇ (ਜਾਰੈ) ਸੜਦਾ ਹੈ।

**ਪ੍ਰਸ਼ਨ :** ਮਹਾਰਾਜ! ਕਿਹੜੀ ਖੋਟੀ ਮਤ ਰੂਪ ਅੱਗ ਕਰਕੇ ਸਾਰਾ ਜਗਤ ਸੜਦਾ ਹੈ?

**ਉੱਤਰ :** ਹੇ ਭਾਈ! ਐਸੀ ਖੋਟੀ ਮਤ ਕਰਕੇ

**ਮਨ ਰੇ ਕਉਨੁ ਕੁਮਤਿ ਤੈ ਲੀਨੀ ॥**
**ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤ ਨਹ ਕੀਨੀ ॥** *(ਅੰਗ : ੬੩੧)*

**ਅਥਵਾ :** (ਦੁਰਮਤਿ) ਖੋਟੀ ਮਤ ਕਰਕੇ ਕਾਲ ਰੂਪ (ਅਗਨਿ) ਅਗਨੀ ਸਾਰੇ ਜਗਤ ਦੇ ਤਾਈਂ (ਪਰ+ਜਾਰੈ) (ਪਰ) ਵਿਸ਼ੇਸ਼ ਕਰਕੇ (ਜਾਰੈ) ਜਾਲਦੀ ਰਹਿੰਦੀ ਹੈ।

**ਅਥਵਾ :** ਜੋ (ਦੁਰਮਤਿ) ਦੁਰਮਤੀਏ ਪੁਰਖ ਹਨ, ਉਹਨਾਂ ਨੂੰ ਜਗਤ ਵਿਚ ਤ੍ਰਿਸ਼ਨਾ ਰੂਪ (ਅਗਨਿ) ਅੱਗ (ਪਰ) ਵਿਸ਼ੇਸ਼ ਕਰਕੇ (ਜਾਰੈ) ਸਾੜਦੀ ਰਹਿੰਦੀ ਹੈ।

## ਸੋ ਉਬਰੈ; ਗੁਰ ਸਬਦੁ ਬੀਚਾਰੈ ॥੨॥

(ਸੋ) ਉਹੀ (ਉਬਰੈ) ਬਚ ਸਕਦਾ ਹੈ ਜੋ ਦੁਰਮਤ ਨੂੰ ਛੱਡ ਦਿੰਦਾ ਹੈ ਅਤੇ ਗੁਰਮਤਿ ਨੂੰ ਧਾਰਨ ਕਰਕੇ (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ (ਬੀਚਾਰੈ) ਵਿਚਾਰ ਕਰਦਾ ਹੈ।

**ਪ੍ਰਸ਼ਨ :** ਮਹਾਰਾਜ ਜੀ! ਦੁਰਮਤ ਦੀ ਅੱਗ ਕੈਸੀ ਹੈ?

## ਭ੍ਰਿੰਗ ਪਤੰਗੁ; ਕੁੰਚਰੁ ਅਰੁ ਮੀਨਾ ॥

**ਉੱਤਰ :** ਜਿਵੇਂ (ਭ੍ਰਿੰਗ) ਭੌਰਾ ਨਾਸਕਾਂ ਦੀ ਸੁਗੰਧੀ ਕਰਕੇ ਮਾਰਿਆ ਜਾਂਦਾ ਹੈ, (ਪਤੰਗੁ) ਪਤੰਗਾ ਦੀਵੇ ਦੀ ਲਾਟ ਦੇ ਰੂਪ ਨੂੰ ਦੇਖ-ਦੇਖ ਕੇ ਸੜ ਜਾਂਦਾ ਹੈ, (ਕੁੰਚਰੁ) ਹਾਥੀ ਸਪਰਸ਼ ਦੇ ਰਸ ਕਰਕੇ ਕੈਦ ਵਿਚ ਪੈ ਜਾਂਦਾ ਹੈ, (ਅਰੁ) ਅਤੇ (ਮੀਨਾ) ਮੱਛੀ ਜੁਬਾਨ ਤੇ ਸਵਾਦ ਕਰਕੇ ਕੁੰਡੀ ਵਿਚ ਪਕੜ ਕੇ ਮਾਰੀ ਜਾਂਦੀ ਹੈ।

## ਮਿਰਗੁ ਮਰੈ; ਸਹਿ ਅਪੁਨਾ ਕੀਨਾ ॥

ਫਿਰ ਜੋ (ਮਿਰਗੁ) ਹਿਰਨ ਹੈ, ਇਹ ਘੰਡੇ-ਹੇੜੇ ਦੇ ਸ਼ਬਦ ਨੂੰ ਸੁਣ ਕੇ ਮੋਹਿਤ ਹੋ ਜਾਂਦਾ ਹੈ ਅਤੇ ਸ਼ਿਕਾਰੀ ਦਾ ਪਕੜਿਆ ਹੋਇਆ ਉੱਥੇ ਹੀ (ਮਰੈ) ਮਰ ਜਾਂਦਾ ਹੈ। ਇਸ ਪ੍ਰਕਾਰ, ਇਹ ਸਾਰੇ (ਅਪੁਨਾ) ਆਪਣਾ (ਕੀਨਾ) ਕੀਤਾ ਹੋਇਆ (ਸਹਿ) ਸਹਾਰਦੇ ਹਨ ਭਾਵ ਇਹ ਸਾਰੇ ਇਕ-ਇਕ ਵਿਸ਼ੇ ਕਰਕੇ, ਦੋਸ਼ ਕਰਕੇ ਮਾਰੇ ਜਾਂਦੇ ਹਨ।

ਇਸੇ ਪ੍ਰਕਾਰ ਇਹ ਜੀਵ ਹਰ ਵਕਤ ਭੌਰੇ ਦੀ ਨਿਆਈਂ ਅਤਰ ਫਲੇਲ ਦੀਆਂ ਖੁਸ਼ਬੂਆਂ, ਪਤੰਗੇ ਦੀ ਨਿਆਈਂ ਬੇਗਾਨੇ ਰੂਪ ਦੇਖਣੇ, ਹਾਥੀ ਦੀ ਨਿਆਈਂ ਸਪਰਸ਼ ਦਾ ਰਸ, ਮੱਛੀ ਦੀ ਨਿਆਈਂ ਜੁਬਾਨ ਦਾ ਰਸ ਅਤੇ ਹਿਰਨ ਦੀ ਨਿਆਈਂ ਵਿਸ਼ਿਆਂ ਵਾਲੀਆਂ ਗੱਲਾਂ ਦਾ ਰਸ ਹੀ ਚਾਹੁੰਦਾ ਹੈ। ਇਸ ਜੀਵ ਵਿਚ ਤਾਂ ਪੰਜੇ ਹੀ ਦੋਸ਼ ਹਨ।

**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥** *(ਅੰਗ : ੪੯੬)*

## ਤ੍ਰਿਸਨਾ ਰਾਚਿ; ਤਤੁ ਨਹੀ ਬੀਨਾ ॥੩॥

ਇਸ ਪ੍ਰਕਾਰ ਜੀਵ ਪੰਜਾਂ ਵਿਸ਼ਿਆਂ ਦੀ ਤ੍ਰਿਸ਼ਨਾ ਵਿਚ ਹੀ (ਰਾਚਿ) ਰਚਿਆ ਰਹਿੰਦਾ ਹੈ, (ਤਤੁ) ਤੱਤ ਸਰੂਪ ਨੂੰ ਨਹੀਂ (ਬੀਨਾ) ਜਾਣਦਾ ਹੈ, **ਵਾ:** ਤੱਤ ਸਰੂਪ ਨੂੰ ਨਹੀਂ (ਬੀਨਾ) ਦੇਖਦਾ ਹੈ। **ਵਾ:** ਤੱਤ ਸਰੂਪ ਨੂੰ ਨਹੀਂ (ਬੀਨਾ) ਚੁਣਦਾ ਹੈ।

**ਕਾਮੁ ਚਿਤੈ; ਕਾਮਣਿ ਹਿਤਕਾਰੀ ॥**

ਇਹ ਜੀਵ (ਕਾਮਣਿ) ਇਸਤਰੀਆਂ ਦੇ ਹਿਤਕਾਰੀ ਹੋ ਕੇ ਹਰ ਵਕਤ (ਕਾਮੁ) ਕਾਮ ਦੇ ਤਾਈਂ (ਚਿਤੈ) ਚਿਤਵਦੇ ਰਹਿੰਦੇ ਹਨ।

**ਅਥਵਾ :** (ਕਾਮਣਿ) ਇਸਤਰੀਆਂ ਕਾਮ ਨਾਲ (ਹਿਤਕਾਰੀ) ਪਿਆਰ ਕਰਨ ਵਾਲੀਆਂ ਹੋ ਕੇ ਹਰ ਵਕਤ ਕਾਮ ਨੂੰ ਹੀ (ਚਿਤੈ) ਚਿਤਵਦੀਆਂ ਹਨ।

**ਕ੍ਰੋਧੁ ਬਿਨਾਸੈ; ਸਗਲ ਵਿਕਾਰੀ ॥**

ਐਸੇ ਜੋ (ਸਗਲ) ਸਾਰੇ (ਵਿਕਾਰੀ) ਵਿਕਾਰੀ ਜੀਵ ਹਨ, ਉਹਨਾਂ ਸਾਰਿਆਂ ਨੂੰ ਕ੍ਰੋਧ (ਬਿਨਾਸੈ) ਨਾਸ਼ ਕਰੀ ਜਾਂਦਾ ਕਿਉਂਕਿ ਵਿਕਾਰੀ ਆਦਮੀ ਅੰਦਰ ਬਹੁਤਾ ਕ੍ਰੋਧ ਹੁੰਦਾ ਹੈ।

**ਪਤਿ ਮਤਿ ਖੋਵਹਿ; ਨਾਮੁ ਵਿਸਾਰੀ ॥੪॥**

ਇਉਂ ਵਿਕਾਰੀ ਆਦਮੀਆਂ ਨੇ ਪ੍ਰਮੇਸਰ ਦੇ ਨਾਮ ਨੂੰ (ਵਿਸਾਰੀ) ਭੁਲਾ ਕੇ ਆਪਣੀ (ਪਤਿ) ਇਜ਼ਤ ਤੇ ਪ੍ਰਮਾਰਥ ਵਾਲੀ (ਮਤਿ) ਮੱਤ ਦੋਹਾਂ ਨੂੰ (ਖੋਵਹਿ) ਗਵਾ ਲਿਆ ਹੈ।

**ਅੰਗ:੨੨੬**

**ਪਰ ਘਰਿ; ਚੀਤੁ ਮਨਮੁਖਿ ਡੋਲਾਇ ॥**

ਭਾਵੇਂ ਮਨਮੁਖ ਦੇ ਘਰ ਵਿਚ ਸਾਰੇ ਸੁੱਖ ਹੋਣ, ਪਰ ਫਿਰ ਵੀ ਉਹ (ਪਰ) ਪਰਾਏ (ਘਰਿ) ਘਰਾਂ ਵਿਚ ਆਪਣੇ (ਚੀਤੁ) ਚਿਤ ਨੂੰ (ਡੋਲਾਇ) ਡੁਲਾਉਂਦਾ ਹੈ, ਭਟਕਾਉਂਦਾ ਰਹਿੰਦਾ ਹੈ।

**ਗਲਿ ਜੇਵਰੀ; ਧੰਧੈ ਲਪਟਾਇ ॥**

ਫਿਰ ਇਸ ਦੇ (ਗਲਿ) ਗਲ ਵਿਚ ਮੋਹ ਵਾਸ਼ਨਾ ਦੀ (ਜੇਵਰੀ) ਰੱਸੀ **ਵਾ:** ਫਾਹੀ ਪਈ ਹੋਈ ਹੈ ਅਤੇ ਹਰ ਵਕਤ ਇਹ ਵਿਕਾਰਾਂ ਦੇ (ਧੰਧੈ) ਧੰਧਿਆਂ ਵਿਚ ਹੀ (ਲਪਟਾਇ) ਲਪਟਿਆ ਰਹਿੰਦਾ ਹੈ।

**ਗੁਰਮੁਖਿ ਛੂਟਸਿ; ਹਰਿ ਗੁਣ ਗਾਇ ॥੫॥**

ਪਰ ਜਿਹੜੇ ਗੁਰਮੁਖ ਹਨ, ਉਹ (ਹਰਿ) ਵਾਹਿਗੁਰੂ ਦੇ ਗੁਣਾਂ ਨੂੰ (ਗਾਇ) ਗਾ ਕੇ (ਛੂਟਸਿ) ਛੁਟਕਾਰਾ ਪਾਉਂਦੇ ਹਨ, ਮੁਕਤ ਹੁੰਦੇ ਹਨ।

**ਜਿਉ ਤਨੁ ਬਿਧਵਾ; ਪਰ ਕਉ ਦੇਈ ॥**

(ਜਿਉ) ਜਿਸ ਪ੍ਰਕਾਰ (ਬਿਧਵਾ) ਰੰਡੀਆਂ ਵੇਸਵਾ ਇਸਤਰੀਆਂ (ਪਰ) ਪਰਾਏ ਪੁਰਖਾਂ (ਕਉ) ਨੂੰ ਆਪਣਾ (ਤਨੁ) ਸਰੀਰ (ਦੇਈ) ਦੇ ਦਿੰਦੀਆਂ ਹਨ।

**ਕਾਮਿ ਦਾਮਿ; ਚਿਤੁ, ਪਰ ਵਸਿ ਸੇਈ ॥**

(ਸੇਈ) ਬਜ਼ਾਰਾਂ ਦੀਆਂ ਉਹ ਇਸਤਰੀਆਂ (ਕਾਮਿ) ਕਾਮ ਦੇ ਅਧੀਨ ਹੋ ਕੇ (ਦਾਮਿ) ਦਮੜਿਆਂ ਦੇ ਲਾਲਚ ਕਰਕੇ ਆਪਣੇ ਚਿਤ ਨੂੰ (ਪਰ) ਪਰਾਇਆਂ ਦੇ (ਵਸਿ) ਵੱਸ ਕਰ ਦਿੰਦੀਆਂ ਹਨ। ਜਿਸ ਕਰਕੇ ਉਹ ਵਿਕਾਰੀ ਆਦਮੀਆਂ ਅੱਗੇ ਅਧੀਨ ਹੋ ਕੇ ਰਹਿੰਦੀਆਂ ਹਨ।

## ਬਿਨੁ ਪਿਰ; ਤ੍ਰਿਪਤਿ ਨ ਕਬਹੂੰ ਹੋਈ ॥੬॥

ਪਰੰਤੂ (ਬਿਨੁ) ਬਿਨਾਂ ਆਪਣੇ (ਪਿਰ) ਪਤੀ ਤੋਂ, (ਕਬਹੂੰ) ਕਦੇ ਵੀ (ਤ੍ਰਿਪਤਿ) ਤ੍ਰਿਪਤੀ (ਨ) ਨਹੀਂ (ਹੋਈ) ਹੋ ਸਕਦੀ। ਇਸ ਲਈ ਉਹ ਇਸਤਰੀਆਂ ਹਰ ਵਕਤ ਭਟਕਦੀਆਂ, ਸੜਦੀਆਂ ਹੀ ਰਹਿੰਦੀਆਂ ਹਨ ਉਹਨਾਂ ਨੂੰ ਕਿਸੇ ਪ੍ਰਕਾਰ ਦਾ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ।

**ਉਪਰੋਕਤ ਤਿੰਨ ਪੰਕਤੀਆਂ ਦਾ ਦੂਸਰਾ ਅਰਥ :**

**ਜਿਉ ਤਨੁ ਬਿਧਵਾ; ਪਰ ਕਉ ਦੇਈ ॥**

(ਬਿਧਵਾ) ਰੰਡੀਆਂ ਦੀ ਨਿਆਈਂ ਨਾਸਤਿਕ ਲੋਕ (ਪਰ) ਪਰਾਏ ਦੇਵੀ-ਦੇਵਤਿਆਂ (ਕਉ) ਨੂੰ ਆਪਣਾ (ਤਨੁ) ਸਰੀਰ ਭੇਟਾ ਕਰ (ਦੇਈ) ਦਿੰਦੇ ਹਨ।

**ਕਾਮਿ ਦਾਮਿ; ਚਿਤੁ, ਪਰ ਵਸਿ ਸੇਈ ॥**

(ਸੇਈ) ਉਹ ਸਾਰੇ ਲੋਕ (ਕਾਮਿ) ਕਾਮਨਾਵਾਂ ਦੇ ਮਾਰੇ ਹੋਏ ਹਨ ਅਤੇ ਚਾਹੁੰਦੇ ਹਨ ਕਿ ਸਾਨੂੰ ਛੇਤੀ ਨਾਲ ਪਦਾਰਥ ਤੇ (ਦਾਮਿ) ਦਮੜੇ ਪ੍ਰਾਪਤ ਹੋ ਜਾਣ ਅਤੇ ਇਉਂ ਵਿਚਾਰਦੇ ਹਨ ਕਿ ਦੇਵਤਿਆਂ ਨੂੰ ਮੰਨ ਕੇ ਛੇਤੀ ਦਮੜੇ ਮਿਲ ਜਾਂਦੇ ਹਨ, ਇਸ ਲਈ ਉਹ ਆਪਣੇ ਚਿਤ (ਪਰ) ਪਰਾਏ ਦੇਵੀ-ਦੇਵਤਿਆਂ, ਭੂਤਾਂ-ਪ੍ਰੇਤਾਂ ਨੂੰ ਦੇ ਕੇ ਉਹਨਾਂ ਦੇ (ਵਸਿ) ਵੱਸ ਪਏ ਰਹਿੰਦੇ ਹਨ। ਇਸ ਪ੍ਰਕਾਰ ਇਹ ਜੀਵ ਪਦਾਰਥਾਂ ਦੀ ਭੁੱਖ ਵਿਚ ਭਟਕਦੇ ਹੀ ਰਹਿੰਦੇ ਹਨ।

**ਬਿਨੁ ਪਿਰ; ਤ੍ਰਿਪਤਿ ਨ ਕਬਹੂੰ ਹੋਈ ॥੬॥**

ਪਰ (ਪਿਰ) ਅਕਾਲ ਪੁਰਖ ਪਤੀ ਦੀ ਪ੍ਰਾਪਤੀ ਤੋਂ (ਬਿਨੁ) ਬਿਨਾਂ (ਕਬਹੂੰ) ਕਦੇ ਵੀ ਬੰਧਨਾ ਤੋਂ ਮੁਕਤੀ ਰੂਪ (ਤ੍ਰਿਪਤਿ) ਤ੍ਰਿਪਤੀ, ਰੱਜ ਨਹੀਂ (ਹੋਈ) ਹੁੰਦਾ ਹੈ।

## ਪੜਿ ਪੜਿ ਪੋਥੀ; ਸਿੰਮ੍ਰਿਤਿ ਪਾਠਾ ॥

ਸ਼ਾਸਤਰੀ ਲੋਕ (ਪੋਥੀ) ਧਾਰਮਿਕ ਗੀਤਾਂ ਆਦਿਕ ਪੋਥੀਆਂ ਨੂੰ (ਸਿੰਮ੍ਰਿਤਿ) ਸਤਾਈ ਸਿੰਮ੍ਰਿਤੀਆਂ ਨੂੰ (ਪਾਠਾ) ਵਿਆਕਰਣ ਆਦਿਕਾਂ ਨੂੰ **ਵਾ:** (ਪਾਠਾ) ਛੇ ਸ਼ਾਸ਼ਤਰਾਂ ਦੇ ਪਾਠ ਨੂੰ ਪੜ੍ਹ-ਪੜ੍ਹ ਕੇ ਕਰਦੇ ਹਨ।

## ਬੇਦ ਪੁਰਾਣ ਪੜੈ; ਸੁਣਿ ਥਾਟਾ ॥

ਫਿਰ (ਥਾਟਾ) *ਥਾਟ ਬੰਨ੍ਹ-ਬੰਨ੍ਹ ਕੇ (ਬੇਦ) ਵੇਦਾਂ ਨੂੰ (ਪੜੈ) ਪੜ੍ਹਦੇ ਹਨ ਅਤੇ (ਪੁਰਾਣ) ਪੁਰਾਣਾਂ ਨੂੰ (ਸੁਣਿ) ਸੁਣਦੇ ਹਨ। ਭਾਵ ਵੇਦਾਂ ਦੇ ਤਾਈਂ ਚੰਗੀ ਤਰ੍ਹਾਂ ਤਾਲ ਬੰਨ੍ਹ ਕੇ ਚੁਟਕੀਆਂ ਨਾਲ ਗਾਉਂਦੇ ਹਨ ਅਤੇ ਪਾਖੰਡੀ ਬਣ-ਬਣ ਕੇ ਪੁਰਾਣਾਂ ਨੂੰ ਇਸ ਪ੍ਰਕਾਰ ਸੁਣਦੇ ਹਨ ਕਿ ਜਿਵੇਂ ਮੂੰਹ ਵਿਚ ਜਬਾਨ ਹੀ ਨਾ ਹੋਵੇ।

**ਅਥਵਾ :** (ਥਾਟਾ) ਬਨਾਵਟ ਬਣਾ ਕੇ (ਬੇਦ) ਵੇਦਾਂ ਤੇ (ਪੁਰਾਣ) ਪੁਰਾਣਾਂ ਨੂੰ (ਪੜੈ) ਪੜ੍ਹਦੇ ਤੇ (ਸੁਣਿ) ਸੁਣਦੇ ਹਨ ਅਤੇ ਕਹਿੰਦੇ ਹਨ ਕਿ ਵਾਹ ਬਈ! ਬੜਾ (ਥਾਟਾ) ਥਾਟ ਬੰਨ੍ਹਿਆ ਹੈ।

## ਬਿਨੁ ਰਸ ਰਾਤੇ; ਮਨੁ ਬਹੁ ਨਾਟਾ ॥੭॥

ਜਿਵੇਂ ਨਟ ਦਾ ਸੁਭਾਅ ਚੰਚਲ ਹੁੰਦਾ ਹੈ। ਉਹ ਕਦੇ ਬਾਜੀ ਪਾਉਂਦਾ ਹੈ, ਕਦੇ ਉਪਰ ਚੜ੍ਹਦਾ ਹੈ, ਕਦੇ ਹੇਠਾਂ ਉਤਰ ਆਉਂਦਾ ਹੈ। ਇਸ ਪ੍ਰਕਾਰ, ਵਾਹਿਗੁਰੂ ਦੇ ਨਾਮ ਰਸ ਵਿਚ (ਰਾਤੇ) ਰੰਗੇ ਤੋਂ (ਬਿਨੁ) ਬਿਨਾਂ ਮਨ

---

* **ਥਾਟ :** ਵੇਦਾਂ ਦੀਆਂ ਰਿਚਾਂ ਆਦਿ ਨੂੰ ਸੁਰਾਂ ਨਾਲ ਮੇਲ ਕੇ ਗਾਉਣ ਤੇ ਨਾਲ-ਨਾਲ ਚੁਟਕੀ ਮਾਰਨੀ ਇਸ ਨੂੰ ਥਾਟ ਕਹਿੰਦੇ ਹਨ।

(ਨਾਟਾ) ਨਟ ਦੀ ਨਿਆਈਂ (ਬਹੁ) ਬਹੁਤਾ ਚੰਚਲ ਰਹਿੰਦਾ ਹੈ। ਕਦੇ ਵੀ ਟਿਕਾਅ ਵਿਚ ਨਹੀਂ ਆਉਂਦਾ।

**ਅਥਵਾ :** 'ਨਟ' ਨਾਮ ਮੁਕਰਨ ਦਾ ਵੀ ਹੈ। ਵਾਹਿਗੁਰੂ ਦੇ ਨਾਮ ਰਸ ਵਿਚ (ਰਾਤੇ) ਰੰਗੇ ਤੋਂ (ਬਿਨੁ) ਬਿਨਾਂ ਮਨ ਵਾਹਿਗੁਰੂ ਵੱਲੋਂ (ਬਹੁ) ਬਹੁਤਾ (ਨਾਟਾ) ਮੁਕਰਨ ਵਿਚ ਹੀ ਲੱਗਾ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ! ਗੁਰਮੁਖ ਕਿਵੇਂ ਬਣਿਆ ਜਾਂਦਾ ਹੈ?

**ਉੱਤਰ :** ਹੇ ਭਾਈ! ਗੁਰਮੁਖ ਇਸ ਪ੍ਰਕਾਰ ਬਣਿਆ ਜਾਂਦਾ ਹੈ।

## ਜਿਉ ਚਾਤ੍ਰਿਕ; ਜਲ ਪ੍ਰੇਮ ਪਿਆਸਾ ॥

(ਜਿਉ) ਜਿਵੇਂ (ਚਾਤ੍ਰਿਕ) ਬਬੀਹੇ ਦਾ ਪਿਆਸ ਕਰਕੇ ਸ੍ਵਾਂਤੀ ਬੂੰਦ ਜਲ ਨਾਲ ਪ੍ਰੇਮ ਹੁੰਦਾ ਹੈ। ਇਸੇ ਪ੍ਰਕਾਰ ਇਹ ਜੀਵ ਬਬੀਹੇ ਦੀ ਨਿਆਈਂ ਪਿਆਸਾ ਹੋ ਕੇ ਨਾਮ ਰੂਪ ਜਲ ਨਾਲ ਪ੍ਰੇਮ ਕਰੇ।

**ਅਥਵਾ :** (ਜਿਉ) ਜਿਵੇਂ (ਚਾਤ੍ਰਿਕ) ਬਬੀਹੇ ਸ੍ਵਾਂਤੀ ਬੂੰਦ ਜਲ ਦੇ (ਪ੍ਰੇਮ) ਪਿਆਰੇ ਤੇ ਪਿਆਸੇ ਹੁੰਦੇ ਹਨ, ਇਸੇ ਪ੍ਰਕਾਰ ਇਹ ਜੀਵ ਬਬੀਹੇ ਦੀ ਨਿਆਈਂ ਪ੍ਰਮੇਸਰ ਦੇ ਪ੍ਰੇਮ ਰੂਪ ਜਲ ਦਾ ਮਨ, ਬਾਣੀ, ਸਰੀਰ ਕਰਕੇ ਪਿਆਸਾ ਹੋਵੇ।

## ਜਿਉ ਮੀਨਾ; ਜਲ ਮਾਹਿ ਉਲਾਸਾ ॥

(ਜਿਉ) ਜਿਵੇਂ (ਮੀਨਾ) ਮੱਛੀਆਂ (ਜਲ) ਪਾਣੀ (ਮਾਹਿ) ਵਿਚ (ਉਲਾਸਾ) ਉਤਸ਼ਾਹ ਸਹਿਤ ਰਹਿੰਦੀਆਂ ਹਨ, ਭਾਵ ਉਹਨਾਂ ਅੰਦਰ ਜਲ ਨਾਲ ਮਿਲਣ ਦਾ ਉਤਸ਼ਾਹ ਹੁੰਦਾ ਹੈ। ਇਸੇ ਪ੍ਰਕਾਰ ਇਹ ਜੀਵ ਮੱਛੀ ਦੀ ਨਿਆਈਂ ਹਰ ਵਕਤ ਪ੍ਰਮੇਸਰ ਦੇ ਨਾਮ ਰੂਪ ਜਲ ਵਿਚ ਉਤਸ਼ਾਹ ਦੇ ਸਹਿਤ ਜੁੜਿਆ ਰਹੇ ਤਾਂ ਗੁਰਮੁਖ ਬਣ ਸਕਦਾ ਹੈ।

## ਨਾਨਕ, ਹਰਿ ਰਸੁ ਪੀ; ਤ੍ਰਿਪਤਾਸਾ ॥੮॥੧੧॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਜੇਕਰ ਕੋਈ ਇਸ ਪ੍ਰਕਾਰ (ਹਰਿ) ਹਰੀ ਦਾ ਨਾਮ ਰਸ (ਪੀ) ਪੀਵੇ ਤਾਂ ਉਸ ਦੀ (ਤ੍ਰਿਪਤਾਸਾ) ਤ੍ਰਿਪਤੀ ਹੁੰਦੀ ਹੈ, ਰਜ ਆਉਂਦਾ ਹੈ ਨਹੀਂ ਤਾਂ ਇਹ ਜੀਵ ਭਟਕਦਾ ਹੀ ਰਹਿੰਦਾ ਹੈ ਅਤੇ ਇਸ ਨੂੰ ਕਿਤੋਂ ਵੀ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ।

## ਗਉੜੀ ਮਹਲਾ ੧ ॥

## ਹਠੁ ਕਰਿ ਮਰੈ; ਨ ਲੇਖੈ ਪਾਵੈ ॥

ਹੇ ਸਿੱਧੋ! ਜਿਹੜੇ ਲੋਕ ਹਠ (ਕਰਿ) ਕਰਕੇ ਅੱਗ ਵਿਚ ਪੈ ਕੇ, ਧੂਣੀਆਂ ਤਪਾ ਕੇ, ਪਾਣੀ ਵਿਚ ਛਾਲ ਮਾਰ ਕੇ (ਮਰੈ) ਮਰ ਜਾਂਦੇ ਹਨ।

**ਆਤਮਘਾਤੀ ਹੈ ਜਗਤ ਕਸਾਈ ॥** *(ਅੰਗ : ੧੧੮)*

ਜੋ ਆਤਮਘਾਤ ਭਾਵ ਖੁਦਕੁਸ਼ੀ ਕਰਦੇ ਹਨ, ਉਹ ਜਗਤ ਦੇ ਕਸਾਈ ਹਨ। ਉਹਨਾਂ ਨੂੰ ਸਾਰੇ ਜਗਤ ਦੇ ਮਾਰਨ ਜਿੰਨਾ ਪਾਪ ਲੱਗਦਾ ਹੈ। **ਵਾ:** ਜੋ ਹਠ ਕਰਕੇ (ਮਰੈ) ਮਰਦੇ ਰਹਿੰਦੇ ਹਨ। ਉਹ ਪੁਰਖ ਵਾਹਿਗੁਰੂ ਦੇ (ਲੇਖੈ) ਲੇਖੇ ਵਿਚ ਭਾਵ ਪ੍ਰਵਾਨਗੀ ਵਿਚ ਨਹੀਂ (ਪਾਵੈ) ਪੈ ਸਕਦੇ।

## ਵੇਸ ਕਰੈ ਬਹੁ; ਭਸਮ ਲਗਾਵੈ ॥

ਕਈ (ਬਹੁ) ਬਹੁਤੇ ਰੰਗਾਂ ਦੇ (ਵੇਸ) ਭੇਖ ਧਾਰਨ (ਕਰੈ) ਕਰ ਲੈਂਦੇ ਹਨ ਅਤੇ ਕਈ ਸਰੀਰਾਂ ਤੇ (ਭਸਮ) ਸੁਆਹ, ਖਾਕ ਮਲ ਕੇ (ਲਗਾਵੈ) ਲਗਾਉਂਦੇ ਹਨ।

**ਨਾਮੁ ਬਿਸਾਰਿ; ਬਹੁਰਿ ਪਛੁਤਾਵੈ ॥੧॥**

ਪਰ ਹੇ ਜੀਵ! ਪ੍ਰਮੇਸਰ ਦੇ ਨਾਮ ਨੂੰ (ਬਿਸਾਰਿ) ਵਿਸਾਰ ਕੇ (ਬਹੁਰਿ) ਫਿਰ (ਪਛੁਤਾਵੈ) ਪਛਤਾਉਣਾ ਹੀ ਪਵੇਗਾ। ਕਿਉਂਕਿ ਇਹ ਮਨੁੱਖਾ ਜਨਮ ਫਿਰ ਤੋਂ ਪ੍ਰਾਪਤ ਨਹੀਂ ਹੋਣਾ ਹੈ।

**ਤੂੰ ਮਨਿ ਹਰਿ ਜੀਉ; ਤੂੰ ਮਨਿ ਸੂਖ ॥**

ਹੇ ਮੇਰੇ ਪਿਆਰੇ (ਮਨਿ) ਮਨਾ! ਤੂੰ (ਹਰਿ) ਅਕਾਲ ਪੁਰਖ (ਜੀਉ) ਜੀ ਦੇ ਨਾਮ ਦਾ (ਮਨਿ) ਮੰਨਣ ਕਰ, ਤਾਂ ਤੂੰ (ਸੂਖ) ਸੁਖੀ ਹੋ ਜਾਵੇਂਗਾ।

**ਅਥਵਾ :** ਜੋ (ਮਨਿ) ਸ਼੍ਰੋਮਣੀ ਹਰਿ (ਜੀਉ) ਜੀ ਹੈ, ਤੂੰ ਉਸ ਦਾ (ਮਨਿ) ਮੰਨਣ ਕਰ। ਤੂੰ (ਸੂਖ) ਸੁਖੀ ਹੋ ਜਾਵੇਂਗਾ।

**ਅਥਵਾ :** ਤੂੰ ਸਤਿਗੁਰਾਂ ਦੇ (ਮਨਿ) ਮੰਤਰ ਦੁਆਰਾ ਹਰਿ (ਜੀਉ) ਜੀ ਦਾ (ਮਨਿ) ਮੰਨਣ ਕਰ। ਫਿਰ ਤੂੰ (ਸੂਖ) ਸੁਖੀ ਹੋ ਜਾਵੇਂਗਾ।

**ਅਥਵਾ :** ਜੋ (ਹਰਿ) ਪ੍ਰਮੇਸਰ ਤੇਰੇ (ਜੀਉ) ਹਿਰਦੇ ਅੰਦਰ ਹੀ ਹੈ, ਤੂੰ ਉਸ ਪ੍ਰਮੇਸਰ ਦਾ ਸਤਿਗੁਰਾਂ ਦੇ (ਮਨਿ) ਮੰਤਰ ਦੁਆਰਾ (ਮਨਿ) ਮੰਨਣ ਕਰ, ਤਾਂ ਤੂੰ (ਸੂਖ) ਸੁਖੀ ਹੋਵੇਂਗਾ।

**ਨਾਮੁ ਬਿਸਾਰਿ; ਸਹਹਿ ਜਮ ਦੂਖ ॥੧॥ ਰਹਾਉ ॥**

ਹੇ ਸਿੱਧੇ! ਨਹੀਂ ਤਾਂ ਤੂੰ ਸੱਚੇ ਪਾਤਸ਼ਾਹ ਦਾ ਨਾਮ (ਬਿਸਾਰਿ) ਭੁਲਾਉਣ ਕਰਕੇ (ਜਮ) ਜਮਾਂ ਦੇ (ਦੂਖ) ਦੁੱਖ ਨੂੰ ਹੀ (ਸਹਹਿ) ਸਹਾਰਦਾ ਫਿਰੇਂਗਾ।

**ਚੋਆ ਚੰਦਨ; ਅਗਰ ਕਪੂਰਿ ॥**

ਜੇਕਰ ਕੋਈ (ਚੋਆ ਚੰਦਨ) ਲਾਲ ਚੰਦਨ ਲਾ ਲਵੇ **ਵਾ:** ਚੰਦਨ ਨੂੰ ਚੂਆ ਕੇ ਲਾ ਲਵੇ, (ਅਗਰ) ਤੋਇ ਦੀ ਲੱਕੜੀ ਲਾ ਲਵੇ ਅਤੇ (ਕਪੂਰਿ) ਮੁਸ਼ਕਪੂਰ, ਭੀਮਸੈਨੀ ਕਪੂਰ ਨੂੰ ਪਾਨਾਂ ਨਾਲ ਲਾ ਕੇ ਖਾ ਲਵੇ।

**ਮਾਇਆ ਮਗਨੁ; ਪਰਮਪਦੁ ਦੂਰਿ ॥**

ਤਾਂ ਉਹ ਇਹਨਾਂ ਚੀਜਾਂ ਵਿਚ ਲੱਗ ਕੇ ਆਦਮੀ ਮਾਇਆ ਵਿਚ ਹੀ (ਮਗਨੁ) ਮਸਤ ਹੋਇਆ ਰਹਿੰਦਾ ਹੈ ਅਤੇ ਪਰਮ (ਪਦੁ) ਪਦਵੀ ਤੋਂ ਦੂਰ ਰਹਿ ਜਾਂਦਾ ਹੈ। ਜਿਸ ਕਰਕੇ ਉਸ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਹੁੰਦੀ।

**ਅਥਵਾ :** ਇਹ ਸਾਰੀ ਮਾਇਆ ਦੀ ਹੀ (ਮਗਨੁ) ਮਗਨਤਾ ਹੈ ਅਤੇ ਇਸ ਮਾਇਆ ਦੀ ਮਗਨਤਾ ਕਰਕੇ ਹੀ ਪਰਮ (ਪਦੁ) ਪਦਵੀ ਦੂਰ ਰਹਿੰਦੀ ਹੈ।

**ਨਾਮ ਬਿਸਾਰਿਐ; ਸਭੁ ਕੂੜੋ ਕੂਰਿ ॥੨॥**

ਭਾਵੇਂ ਕੋਈ ਕਿੰਨੇਂ ਚੰਦਨ ਆਦਿਕ ਲਾ ਲਵੇ, ਪਾਨਾਂ ਨਾਲ ਮੁਸ਼ਕਪੂਰ ਭੀਮਸੈਨੀ ਕਪੂਰ ਖਾ ਲਵੇ, ਪ੍ਰਮੇਸਰ ਦੇ ਨਾਮ ਨੂੰ (ਬਿਸਾਰਿਐ) ਭੁਲਾਉਣ ਕਰਕੇ ਸਭ (ਕੂੜੋ) ਝੂਠਾ ਹੀ (ਕੂਰਿ) ਝੂਠਾ ਹੈ। **ਵਾ:** ਉਹ ਸਭ (ਕੂਰਿ) ਝੂਠੇ ਅੰਤ ਨੂੰ (ਕੂੜੋ) ਕੂੜੇ ਵਿਚ ਹੀ ਰਲ ਜਾਣਗੇ ਭਾਵ ਟੇਢੀਆਂ ਜੂਨਾਂ ਵਿਚ ਪੈਣਗੇ। **ਵਾ:** (ਕੂੜੋ) ਕੂੜੇ ਪਦਾਰਥਾਂ ਵਿਚ ਲੱਗੇ ਸਭ (ਕੂਰਿ) ਝੂਠੇ ਹਨ।

**ਨੇਜੇ ਵਾਜੇ; ਤਖਤਿ ਸਲਾਮੁ ॥**

ਜੇਕਰ ਕੋਈ ਬਾਦਸ਼ਾਹ ਬਣ ਕੇ ਆਪਣੇ ਸਾਹਮਣੇ (ਨੇਜੇ) ਚੋਬਾਂ ਵਾਲੇ ਚੋਬਦਾਰ ਖੜ੍ਹੇ ਕਰ ਲਵੇ (ਵਾਜੇ) ਵਾਜੇ ਵਜਾ ਕੇ ਜਲੂਸ ਕੱਢਣਾ ਕਰੇ ਅਤੇ ਫਿਰ ਤਖਤ 'ਤੇ ਬੈਠ ਕੇ (ਸਲਾਮੁ) ਸਲਾਮਾਂ ਕਰਾ ਲਵੇ।

## ਅਧਕੀ ਤ੍ਰਿਸਨਾ; ਵਿਆਪੈ ਕਾਮੁ ॥

ਇਹ ਕੁਝ ਪਾ ਕੇ ਵੀ (ਅਧਕੀ) ਬੁਹਤੀ ਤ੍ਰਿਸਨਾ ਹੀ ਵੱਧਦੀ ਹੈ ਕਿ ਮੇਰਾ ਰਾਜ ਹੋਰ ਵਧਣਾ ਕਰੇ ਅਤੇ ਕਾਮ ਆਦਿਕਾਂ ਦੇ ਫੁਰਨੇ ਵੀ ਬਹੁਤ ਜਿਆਦਾ (ਵਿਆਪੈ) ਵਿਆਪਦੇ ਹਨ, ਚਿੰਬੜੇ ਰਹਿੰਦੇ ਹਨ।

**ਅਥਵਾ :** (ਅਧਕੀ) ਬਹੁਤੀ ਤ੍ਰਿਸਨਾ ਕਰਕੇ ਕਾਮ ਹੀ (ਵਿਆਪੈ) ਵਿਆਪਦਾ ਹੈ।

## ਬਿਨੁ ਹਰਿ ਜਾਚੇ; ਭਗਤਿ ਨ ਨਾਮੁ ॥੩॥

ਹੇ ਭਾਈ ! (ਹਰਿ) ਪ੍ਰਮੇਸਰ ਤੋਂ (ਜਾਚੇ) ਮੰਗੇ (ਬਿਨੁ) ਬਿਨਾਂ ਨਾ ਤੈਨੂੰ ਕਿਤੋਂ (ਭਗਤਿ) ਭਗਤੀ ਮਿਲਣੀ ਹੈ ਤੇ ਨਾਂ ਨਾਮ ਮਿਲਣਾ ਹੈ।

**ਅਥਵਾ :** ਗੁਰਾਂ ਪਾਸੋਂ (ਜਾਚੇ) ਮੰਗੇ ਤੋਂ (ਬਿਨੁ) ਬਿਨਾਂ ਨਾਂ ਤੈਨੂੰ (ਹਰਿ) ਪ੍ਰਮੇਸਰ ਦਾ ਨਾਮ ਤੇ ਨਾ ਹੀ (ਭਗਤਿ) ਭਗਤੀ ਮਿਲਣੀ ਹੈ ਅਤੇ ਨਾ ਹੀ ਤੇਰੀ ਮੁਕਤੀ ਹੋਣੀ ਹੈ।

**ਅਥਵਾ :** ਗੁਰਾਂ ਪਾਸੋਂ ਨਾਮ (ਜਾਚੇ) ਮੰਗੇ ਤੋਂ ਬਿਨਾਂ (ਭਗਤਿ) ਭਗਤੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਭਗਤੀ ਬਿਨਾਂ (ਹਰਿ) ਪ੍ਰਮੇਸਰ ਨਹੀਂ ਮਿਲਦਾ ਹੈ।

**ਅਥਵਾ :** (ਹਰਿ) ਪ੍ਰਮੇਸਰ ਤੋਂ (ਜਾਚੇ) ਮੰਗੇ ਬਿਨਾਂ ਤੈਨੂੰ (ਭਗਤਿ) ਭਗਤੀ ਦੀ ਪ੍ਰਾਪਤੀ ਨਹੀਂ ਹੋਣੀ ਅਤੇ ਭਗਤੀ ਤੋਂ ਬਿਨਾਂ ਤੇਰਾ ਦੁਨੀਆਂ ਵਿਚ 'ਜੀਵਨ ਮੁਕਤ ਬ੍ਰਹਮ ਗਿਆਨੀ' ਰੂਪ ਨਾਮ ਨਹੀਂ ਹੋਵੇਗਾ।

## ਵਾਦਿ ਅਹੰਕਾਰਿ; ਨਾਹੀ ਪ੍ਰਭ ਮੇਲਾ ॥

ਬਹੁਤੇ (ਵਾਦਿ) ਝਗੜੇ ਕਰਕੇ ਵੀ ਤੇਰੇ ਹੱਥ ਕੁਝ ਨਹੀਂ ਆਉਂਣਾ ਅਤੇ (ਅਹੰਕਾਰਿ) ਹੰਕਾਰ ਕਰਕੇ ਕਿ ਮੈਂ ਪੰਜ ਸੌ ਸਭਾ ਜਿੱਤੀਆਂ ਹਨ। ਇਸ ਨਾਲ ਵੀ ਤੇਰਾ (ਪ੍ਰਭੁ) ਵਾਹਿਗੁਰੂ ਨਾਲ (ਮੇਲਾ) ਮਿਲਾਪ (ਨਾਹੀ) ਨਹੀਂ ਹੋਣਾਂ, ਸਗੋਂ ਤੂੰ ਜੂਨਾਂ ਵਿਚ ਹੀ ਭਟਕਦਾ ਫਿਰੇਂਗਾ।

## ਮਨੁ ਦੇ; ਪਾਵਹਿ ਨਾਮੁ ਸੁਹੇਲਾ ॥

ਜੇਕਰ ਤੂੰ ਆਪਣਾ ਮਨ ਸਤਿਗੁਰੂ ਸਾਹਿਬ ਜੀ ਨੂੰ ਭੇਟਾ ਕਰ (ਦੇ) ਦੇਵੇਂ ਤਾਂ ਫਿਰ ਤੂੰ ਸਤਿਗੁਰਾਂ ਪਾਸੋਂ (ਸੁਹੇਲਾ) ਸੁੱਖਾਂ ਨੂੰ ਦੇਣ ਵਾਲੇ ਨਾਮ ਨੂੰ (ਪਾਵਹਿ) ਪਾ ਲਵੇਂਗਾ।

## ਦੂਜੈ ਭਾਇ ਅਗਿਆਨੁ; ਦੁਹੇਲਾ ॥੪॥

ਪਰ ਜਿੰਨ੍ਹਾਂ ਜੀਵਾਂ ਅੰਦਰ (ਦੂਜੈ ਭਾਇ) ਦ੍ਵੈਤ ਭਾਵ ਹੈ, ਉਹ ਅਗਿਆਨ ਕਰਕੇ (ਦੁਹੇਲਾ) ਦੁਖੀ ਹੁੰਦੇ ਰਹਿੰਦੇ ਹਨ ਉਹਨਾਂ ਨੂੰ ਕਦੇ ਵੀ ਸੁੱਖ ਨਹੀਂ ਹੁੰਦਾ।

## ਬਿਨੁ ਦਮ ਕੇ; ਸਉਦਾ ਨਹੀ ਹਾਟ ॥

ਜਿਸ ਪ੍ਰਕਾਰ (ਦਮ) ਦਮੜਿਆਂ ਭਾਵ ਪੈਸਿਆਂ (ਕੇ) ਦੇ (ਬਿਨੁ) ਬਿਨਾਂ ਕਿਸੇ ਨੂੰ ਵੀ (ਹਾਟ) ਹੱਟੀ ਤੇ ਜਾ ਕੇ ਕੋਈ (ਸਉਦਾ) ਸੌਦਾ ਨਹੀਂ ਮਿਲਦਾ। ਇਸੇ ਪ੍ਰਕਾਰ ਜਿੰਨਾ ਚਿਰ ਤੱਕ ਕਿਸੇ ਕੋਲ ਸ਼ਰਧਾ ਰੂਪ ਦਮੜਾ ਨਹੀਂ ਹੈ, ਉਤਨਾ ਚਿਰ ਤੱਕ ਉਸਨੂੰ ਸਾਧਸੰਗਤ ਰੂਪ ਹੱਟੀ ਵਿਚੋਂ ਨਾਮ ਰੂਪ ਸੌਦਾ ਪ੍ਰਾਪਤ ਨਹੀਂ ਹੁੰਦਾ।

## ਬਿਨੁ ਬੋਹਿਥ; ਸਾਗਰ ਨਹੀ ਵਾਟ ॥

ਜਿਸ ਪ੍ਰਕਾਰ (ਬੋਹਿਥ) ਜਹਾਜ ਤੋਂ (ਬਿਨੁ) ਬਿਨਾਂ (ਸਾਗਰ) ਸਮੁੰਦਰ ਦੀ ਵਾਟ ਲੰਘੀ ਨਹੀਂ ਜਾ ਸਕਦੀ,

ਇਸੇ ਪ੍ਰਕਾਰ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਸੰਸਾਰ ਸਮੁੰਦਰ ਦੀ ਵਾਟ ਤੋਂ ਪਾਰ ਨਹੀਂ ਹੋਇਆ ਜਾ ਸਕਦਾ। ਭਾਵ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਮੁਕਤੀ ਰੂਪ ਕਿਨਾਰੇ 'ਤੇ ਨਹੀਂ ਪਹੁੰਚਿਆ ਜਾ ਸਕਦਾ।

## ਬਿਨੁ ਗੁਰ ਸੇਵੇ; ਘਾਟੇ ਘਾਟਿ ॥੫॥

(ਗੁਰ) ਸਤਿਗੁਰੂ ਸਾਹਿਬ ਜੀ ਦੀ (ਸੇਵੇ) ਟਹਿਲ ਕਰਨ ਤੋਂ (ਬਿਨੁ) ਬਗੈਰ ਜੀਵ ਨੂੰ (ਘਾਟੇ ਘਾਟਿ) ਘਾਟਾ ਹੀ ਘਾਟਾ ਹੈ।

**ਅਥਵਾ :** (ਗੁਰ) ਸਤਿਗੁਰੂ ਸਾਹਿਬ ਜੀ ਦੀ (ਸੇਵੇ) ਟਹਿਲ ਕੀਤੇ ਤੋਂ (ਬਿਨੁ) ਬਿਨਾਂ ਜੀਵ (ਘਾਟੇ ਘਾਟਿ) ਮਾਤਾ ਦੇ ਗਰਭ ਰੂਪ ਘਾਟਾਂ ਵਿਚ ਹੀ ਫਿਰਦਾ ਰਹਿੰਦਾ ਹੈ। **ਵਾ:** (ਘਾਟੇ ਘਾਟਿ) ਜੂਨਾਂ ਰੂਪ ਘਾਟਾਂ-ਘਾਟਾਂ ਵਿਚ ਜਾਂਦਾ ਹੈ। (ਘਾਟੇ ਘਾਟਿ) ਕਦੇ ਨਰਕ ਦੇ ਘਾਟ ਵਿਚ ਤੇ ਕਦੇ ਸਵਰਗ ਦੇ ਘਾਟ ਵਿਚ ਫਿਰਦਾ ਰਹਿੰਦਾ ਹੈ।

## ਤਿਸ ਕਉ ਵਾਹੁ ਵਾਹੁ; ਜਿ ਵਾਟ ਦਿਖਾਵੈ ॥

(ਤਿਸ) ਉਸ ਗੁਰੂ ਰੂਪ ਪ੍ਰਮੇਸਰ (ਕਉ) ਦਾ ਨਾਮ (ਵਾਹੁ ਵਾਹੁ) ਵਾਹਿਗੁਰੂ ਹੈ, (ਜਿ) ਜੋ ਸੰਸਾਰ ਦੇ ਵਿਚ (ਵਾਟ) ਰਸਤਾ (ਦਿਖਾਵੈ) ਦਿਖਾਉਣ ਵਾਲਾ ਹੈ।

**ਗੁਰੁ ਪਰਮੇਸਰੁ ਏਕੁ ਹੈ ॥** (ਅੰਗ : ੫੩)

**ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥** (ਅੰਗ : ੮੮੭)

**ਅਥਵਾ :** (ਤਿਸ) ਉਸ (ਵਾਹੁ) ਅਸਚਰਜ ਰੂਪ ਸਤਿਗੁਰੂ ਸਾਹਿਬ ਜੀ (ਕਉ) ਦਾ (ਵਾਹੁ) ਧੰਨਵਾਦ ਹੈ, (ਜਿ) ਜੋ ਭਾਉ ਭਗਤੀ ਤੇ ਗਿਆਨ ਦਾ (ਵਾਟ) ਰਸਤਾ (ਦਿਖਾਵੈ) ਦਿਖਾਉਂਦੇ ਹਨ।

**ਅਥਵਾ :** ਸਾਰਿਆਂ ਦੇ (ਵਾਹੁ) ਪ੍ਰੇਰਕ ਤਿਸ ਵਾਹਿਗੁਰੂ (ਕਉ) ਦਾ (ਵਾਹੁ) ਧੰਨਵਾਦ ਹੈ, (ਜਿ) ਜੋ ਗੁਰੂ ਰੂਪ ਧਾਰ ਕੇ ਜੀਆਂ ਦੇ ਤਾਈਂ (ਵਾਟ) ਰਸਤਾ (ਦਿਖਾਵੈ) ਵਿਖਾਉਂਦਾ ਹੈ।

## ਤਿਸ ਕਉ ਵਾਹੁ ਵਾਹੁ; ਜਿ ਸਬਦੁ ਸੁਣਾਵੈ ॥

(ਤਿਸ) ਉਸ (ਕਉ) ਦਾ ਨਾਮ (ਵਾਹੁ ਵਾਹੁ) ਵਾਹਿਗੁਰੂ ਹੈ, (ਜਿ) ਜਿਹੜਾ ਗੁਰੂ ਰੂਪ ਧਾਰ ਕੇ (ਸਬਦੁ) ਉਪਦੇਸ਼ (ਸੁਣਾਵੈ) ਸੁਣਾਉਂਦਾ ਹੈ। ਭਾਵ ਵਾਹਿਗੁਰੂ ਆਪ ਹੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਰੂਪ ਹੈ।

**ਅਥਵਾ :** (ਤਿਸ) ਉਸ ਸਤਿਗੁਰੂ ਸਾਹਿਬ ਜੀ (ਕਉ) ਦਾ ਨਾਮ (ਵਾਹੁ) ਅਸਚਰਜ ਹੈ। (ਵਾਹੁ) ਪ੍ਰੇਰਕ ਹੈ, (ਜਿ) ਜੋ (ਸਬਦੁ) ਬ੍ਰਹਮ ਦਾ ਉਪਦੇਸ਼ (ਸੁਣਾਵੈ) ਸੁਣਾਉਂਦੇ ਹਨ।

## ਤਿਸ ਕਉ ਵਾਹੁ ਵਾਹੁ; ਜਿ ਮੇਲਿ ਮਿਲਾਵੈ ॥੬॥

(ਤਿਸ) ਉਸ (ਕਉ) ਦਾ ਨਾਮ (ਵਾਹੁ ਵਾਹੁ) ਵਾਹਿਗੁਰੂ ਹੈ (ਜਿ) ਜਿਹੜਾ ਸਤਿਗੁਰੂ ਸਾਹਿਬ ਜੀ ਦੇ ਮੇਲ ਵਿਚ (ਮਿਲਾਵੈ) ਮਿਲਾਉਣ ਵਾਲਾ ਹੈ।

**ਅਥਵਾ :** (ਤਿਸ) ਉਸ (ਵਾਹੁ) ਅਸਚਰਜ ਰੂਪ ਸਤਿਗੁਰੂ ਜੀ (ਕਉ) ਦਾ (ਵਾਹੁ) ਧੰਨਵਾਦ ਹੈ, (ਜਿ) ਜਿਹੜੇ ਵਾਹਿਗੁਰੂ ਦੇ ਮੇਲ ਵਿਚ (ਮਿਲਾਵੈ) ਮਿਲਾਉਣ ਵਾਲੇ ਹਨ **ਵਾ:** ਮਿਲਾਉਂਦੇ ਹਨ।

## ਵਾਹੁ ਵਾਹੁ ਤਿਸ ਕਉ; ਜਿਸ ਕਾ ਇਹੁ ਜੀਉ ॥

ਅਸੀਂ (ਤਿਸ) ਉਸ ਵਾਹਿਗੁਰੂ (ਕਉ) ਨੂੰ ਹੀ ਵਾਹੁ-ਵਾਹੁ ਕਹਿੰਦੇ ਹਾਂ ਜਿਸ ਦੀ ਇਹ (ਜੀਉ) ਜਿੰਦਗੀ ਦਿੱਤੀ ਹੋਈ ਹੈ **ਵਾ:** ਜਿਸ ਦੀ ਇਹ (ਜੀਉ) ਚੇਤਨ ਸੱਤਾ ਦਿੱਤੀ ਹੋਈ ਹੈ।

## ਗੁਰ ਸਬਦੀ ਮਥਿ; ਅੰਮ੍ਰਿਤੁ ਪੀਉ ॥

ਇਸ ਪ੍ਰਕਾਰ (ਗੁਰ) ਸਤਿਗੁਰੂ ਸਾਹਿਬ ਜੀ ਦੇ (ਸਬਦੀ) ਸਬਦ ਦੁਆਰਾ (ਮਥਿ) ਰਿੜਕ ਕੇ ਭਾਵ ਵਿਚਾਰ ਕੇ ਅੰਮ੍ਰਿਤ ਨਾਮ ਨੂੰ (ਪੀਉ) ਪੀਣਾ ਕਰੋ।

## ਨਾਮ ਵਡਾਈ; ਤੁਧੁ ਭਾਣੈ ਦੀਉ ॥੭॥

ਜੋ ਵਾਹਿਗੁਰੂ ਮੰਤਰ ਹੈ, ਇਹ ਨਾਮ ਹੈ। ਹੇ ਸੱਚੇ ਪਾਤਸ਼ਾਹ! ਜੋ (ਤੁਧੁ) ਤੈਨੂੰ (ਭਾਣੈ) ਭਾਅ ਗਏ ਹਨ। ਉਹਨਾਂ ਨੂੰ ਤੂੰ ਨਾਮ ਦੀ (ਵਡਾਈ) ਵਡਿਆਈ (ਦੀਉ) ਦੇਣਾ ਕੀਤੀ ਹੈ।

## ਨਾਮ ਬਿਨਾ; ਕਿਉ ਜੀਵਾ ਮਾਇ ॥

ਹੇ ਮੇਰੇ (ਮਾਇ) ਮਾਤਾ-ਪਿਤਾ ਰੂਪ ਸੰਤ ਜਨੋ! ਨਾਮ ਤੋਂ ਬਿਨਾਂ (ਕਿਉ) ਕਿਵੇਂ (ਜੀਵਾ) ਜੀਵੀਏ, ਜੀਣਾ ਕਰੀਏ? ਭਾਵ ਜੀਵਿਆ ਨਹੀਂ ਜਾ ਸਕਦਾ।

## ਅਨਦਿਨੁ ਜਪਤੁ ਰਹਉ; ਤੇਰੀ ਸਰਣਾਇ ॥

ਹੇ ਵਾਹਿਗੁਰੂ! ਅਸੀਂ (ਅਨ ਦਿਨੁ) ਰਾਤ-ਦਿਨ ਤੇਰੀ (ਸਰਣਾਇ) ਸ਼ਰਨ ਵਿਚ ਪੈ ਕੇ ਸਨਮੁਖ ਬਿਰਤੀ ਦੁਆਰਾ ਤੈਨੂੰ ਹੀ (ਜਪਤੁ) ਜਪਦੇ (ਰਹਉ) ਰਹੀਏ।

## ਨਾਨਕ, ਨਾਮਿ ਰਤੇ; ਪਤਿ ਪਾਇ ॥੮॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਇਸ ਪ੍ਰਕਾਰ ਨਾਮ ਵਿਚ (ਰਤੇ) ਰੰਗੇ ਹੋਏ ਹਨ, ਹੇ (ਪਤਿ) ਪਤੀ ਪ੍ਰਮੇਸਰ ਵਾਹਿਗੁਰੂ! ਉਹ ਤੈਨੂੰ (ਪਾਇ) ਪਾ ਲੈਂਦੇ ਹਨ **ਵਾ:** ਉਹ ਲੋਕ-ਪ੍ਰਲੋਕ ਵਿਚ (ਪਤਿ) ਪ੍ਰਤਿਸ਼ਠਾ ਭਾਵ ਇੱਜ਼ਤ (ਪਾਇ) ਪ੍ਰਾਪਤ ਕਰ ਲੈਂਦੇ ਹਨ।

## ਗਉੜੀ ਮਹਲਾ ੧ ॥

## ਹਉਮੈ ਕਰਤ; ਭੇਖੀ ਨਹੀ ਜਾਨਿਆ ॥

ਹੇ ਸਿੱਧੋ! ਵਿਦਿਆ ਦੀ, ਭੇਖਾਂ ਦੀ, ਧਨ ਦੀ, ਪ੍ਰਭੁਤਾ ਦੀ ਅਤੇ ਸਥੂਲ, ਸੂਖਮ, ਕਾਰਣ ਤਿੰਨ ਦੇਹਾਂ ਦੀ (ਹਉਮੈ) ਹੰਗਤਾ (ਕਰਤ) ਕਰਨ ਵਾਲੇ (ਭੇਖੀ) ਭੇਖੀਆਂ ਨੇ ਕਿਸੇ ਪ੍ਰਕਾਰ ਵੀ ਵਾਹਿਗੁਰੂ ਦੇ ਸਰੂਪ ਨੂੰ ਨਹੀਂ (ਜਾਨਿਆ) ਜਾਣਿਆ ਹੈ।

**ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥** *(ਅੰਗ : ੧੦੯੯)*

**ਪ੍ਰਸ਼ਨ :** ਮਹਾਰਾਜ ਜੀ! ਕਿਸੇ ਨੇ ਪ੍ਰਮੇਸਰ ਨੂੰ ਜਾਣਿਆ ਵੀ ਹੈ ਕਿ ਨਹੀਂ?

## ਗੁਰਮੁਖਿ ਭਗਤਿ; ਵਿਰਲੇ ਮਨੁ ਮਾਨਿਆ ॥੧॥

**ਉੱਤਰ :** ਹੇ ਸਿੱਧੋ! ਜਿਹੜੇ ਗੁਰਮੁਖ ਪ੍ਰਮੇਸਰ ਦੀ (ਭਗਤਿ) ਭਗਤੀ ਕਰਦੇ ਹਨ ਉਹਨਾਂ ਨੇ ਉਸ ਪ੍ਰਮੇਸਰ ਨੂੰ ਜਾਣਿਆ ਹੈ ਪਰ ਐਸੇ ਗੁਰਮੁਖ ਵਿਰਲੇ ਹਨ ਜਿੰਨ੍ਹਾਂ ਦੇ ਪ੍ਰਮੇਸਰ ਦੀ ਭਗਤੀ ਵਿਚ ਮਨ (ਮਾਨਿਆ) ਮੰਨਿਆ ਹੈ।

**ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥** *(ਅੰਗ : ੨੧)*

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ (ਭਗਤਿ) ਭਗਤੀ ਕੀਤੀ ਹੈ ਉਹ ਕੋਈ ਵਿਰਲੇ ਹਨ। **"ਕੋਟਨ ਮੈ**

**ਨਾਨਕ ਕੋਊ ਨਾਰਾਇਨ ਜਿਹ ਚੀਤਿ" ਵਾ:** ਜਿਵੇਂ ਸਾਰੇ ਨਛੱਤਰਾਂ ਵਿੱਚੋਂ ਸੂਰਜ ਚਮਕਦਾ ਹੈ। ਇਸ ਪ੍ਰਕਾਰ ਉਹ (ਵਿਰਲੇ) ਬੇ-ਰਲੇ ਹਨ ਭਾਵ ਉਹਨਾਂ ਦੇ ਬਰਾਬਰ ਕੋਈ ਰਲ਼ ਨਹੀਂ ਸਕਦਾ ਅਤੇ (ਮਨੁ ਮਾਨਿਆ) ਉਨ੍ਹਾਂ ਦਾ ਮਨ ਵਾਹਿਗੁਰੂ ਵਿਚ ਮੰਨ ਗਿਆ ਹੈ। **ਵਾ:** ਪ੍ਰਮੇਸਰ ਦਾ ਉਹਨਾਂ ਵਿਚ ਮਨ ਮੰਨ ਗਿਆ ਹੈ ਕਿ ਇਹ ਪੂਰਨ ਹਨ।

## ਹਉ ਹਉ ਕਰਤ; ਨਹੀ ਸਚੁ ਪਾਈਐ ॥

ਖਟ ਦਰਸ਼ਨ ਦੇ ਭੇਖ ਦੀ (ਹਉ) ਹੰਗਤਾ (ਕਰਤ) ਕਰਕੇ ਕੇ ਮੈਂ ਜੋਗੀ ਹਾਂ, ਮੈਂ ਜੰਗਮ ਹਾਂ, ਮੈਂ ਸਰੇਵੜਾ ਹਾਂ, ਮੈਂ ਸੰਨਿਆਸੀ ਹਾਂ, ਮੈਂ ਦਰਵੇਸ਼ ਹਾਂ, ਮੈਂ ਮਦਰਾਸ਼ਾਹੀ ਹਾਂ ਅਤੇ ਰਿਧੀਆਂ-ਸਿਧੀਆਂ ਦੇ (ਹਉ) ਹੰਗਤਾ (ਕਰਤ) ਕਰਨ ਕਰਕੇ **ਵਾ:** ਦੇਹ ਦੀ (ਹਉ) ਹੰਗਤਾ ਤੇ ਗੁਣਾਂ ਦੀ (ਹਉ) ਹੰਗਤਾ (ਕਰਤ) ਕਰਕੇ (*ਸਚੁ) ਸੁਖ ਨੂੰ ਨਹੀਂ (ਪਾਈਐ) ਪਾਈਦਾ ਹੈ **ਵਾ:** (ਸਚੁ) ਸੱਚ ਸਰੂਪ ਨੂੰ ਵੀ ਨਹੀਂ ਪਾਈਦਾ ਹੈ।

## ਹਉਮੈ ਜਾਇ; ਪਰਮਪਦੁ ਪਾਈਐ ॥੧॥ ਰਹਾਉ ॥

ਹੇ ਸਿੱਧੋ! ਜੇਕਰ ਦੇਹ ਦੇ ਅੰਦਰੋਂ (ਹਉਮੈ) ਹੰਗਤਾ ਚਲੀ ਜਾਵੇ ਤਾਂ **ਪਰਮ (ਪਦੁ) ਪਦਵੀ ਜੋ ਕੈਵਲ ਮੋਖ ਹੈ, ਉਸ ਨੂੰ (ਪਾਈਐ) ਪਾਈਦਾ ਹੈ।

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ : ੨੭੮)*

ਐਸੀ ਪਰਮ ਪਦਵੀ ਨੂੰ ਪਾਈਦਾ ਹੈ।

## ਹਉਮੈ ਕਰਿ; ਰਾਜੇ ਬਹੁ ਧਾਵਹਿ ॥

ਜਿਹੜੇ ਰਾਜੇ ਲੋਕ ਹਨ, ਉਹ ਹਉਮੈ (ਕਰਿ) ਕਰਕੇ (ਬਹੁ) ਬਹੁਤੇ ਦੇਸ਼ਾਂ ਨੂੰ ਦਬਾਉਣ ਵਾਸਤੇ (ਧਾਵਹਿ) ਧਾਵਾ ਕਰਦੇ ਹਨ।

## ਹਉਮੈ ਖਪਹਿ; ਜਨਮਿ ਮਰਿ ਆਵਹਿ ॥੨॥

ਪਰ ਅੰਤ ਨੂੰ ਇਹ ਹਉਮੈ ਵਿਚ ਹੀ (ਖਪਹਿ) ਖਪ ਜਾਂਦੇ ਹਨ ਅਤੇ (ਜਨਮਿ) ਜੰਮਦੇ (ਮਰਿ) ਮਰਦੇ ਰਹਿੰਦੇ ਹਨ। **ਵਾ:** (ਜਨਮਿ) ਜਨਮ ਲੈ ਕੇ ਫਿਰ (ਮਰਿ) ਮਰ ਕੇ ਚਲੇ ਜਾਂਦੇ ਹਨ ਅਤੇ ਵਾਸ਼ਨਾ ਦੇ ਬੱਝੇ ਹੋਏ ਹਲਟ ਦੀਆਂ ਟਿੰਡਾਂ ਵਾਂਗੂੰ ਫਿਰ ਤੋਂ ਸੰਸਾਰ ਦੇ ਚੱਕਰ ਵਿਚ (ਆਵਹਿ) ਆਉਂਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਹਉਮੈ ਦੀ ਨਿਰਵਿਰਤੀ ਕਿਵੇਂ ਹੋ ਸਕਦੀ ਹੈ?

## ਹਉਮੈ ਨਿਵਰੈ; ਗੁਰ ਸਬਦੁ ਵੀਚਾਰੈ ॥

**ਉੱਤਰ :** ਹੇ ਸਿੱਧੋ! (ਗੁਰ) ਸਤਿਗੁਰੂ ਸਾਹਿਬ ਜੀ ਦੇ ਸ਼ਬਦ ਦੀ (ਵੀਚਾਰੈ) ਵੀਚਾਰ ਕਰਨ ਨਾਲ ਹਉਮੈ (ਨਿਵਰੈ) ਨਿਰਵਿਰਤ ਹੁੰਦੀ ਹੈ।

## ਚੰਚਲ ਮਤਿ ਤਿਆਗੈ; ਪੰਚ ਸੰਘਾਰੈ ॥੩॥

ਜਿਹੜੀ (ਚੰਚਲ) ਚੰਚਲਤਾ ਵਾਲੀ (ਮਤਿ) ਮੱਤ ਹੈ, **ਵਾ:** ਜੋ ਨਾਨਾ ਪ੍ਰਕਾਰ ਦੇ ਮਿਥਿਆ ਪਦਾਰਥਾਂ ਨੂੰ

---

* 'ਸਚੁ' ਨਾਮ ਸੁੱਖ ਦਾ ਹੈ ਕਿਉਂਕਿ ਸੱਚਾ ਸਰੂਪ ਹੀ ਸੁੱਖ ਰੂਪ ਹੈ।

** ਜਿਸ ਪਦਵੀ ਦੇ ਬਰਾਬਰ ਹੋਰ ਕੋਈ ਪਦਵੀ ਨਾ ਹੋਵੇ, ਉਸ ਨੂੰ ਪਰਮ ਪਦਵੀ ਕਹਿੰਦੇ ਹਨ। ਕੈਵਲ ਮੋਖ ਪਰਮ ਪਦਵੀ ਹੈ।

ਨਿਸ਼ਚੇ ਕਰਨ ਵਾਲੀ (ਮਤਿ) ਬੁੱਧੀ ਹੈ, ਇਸ ਨੂੰ (ਤਿਆਗੈ) ਤਿਆਗ ਦੇਵੇ ਅਤੇ ਸਤ, ਸੰਤੋਖ, ਦਇਆ, ਧਰਮ ਵੀਚਾਰ ਆਦਿਕ ਗੁਣਾਂ ਦੇ ਸਹਿਤ ਹੋ ਕੇ (ਪੰਚ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ (ਸੰਘਾਰੈ) ਨਾਸ਼ ਕਰੇ, ਮਾਰਨਾ ਕਰੇ।

## ਅੰਤਰਿ ਸਾਚੁ; ਸਹਜ ਘਰਿ ਆਵਹਿ ॥

ਜੇਕਰ (ਅੰਤਰਿ) ਅੰਦਰ (ਸਾਚੁ) ਸੱਚਾ ਨਾਮ ਹੋਵੇ ਫਿਰ (ਸਹਜੇ) ਸਹਿਜੇ (ਘਰਿ) ਅੰਤਹਕਰਣ ਨੂੰ ਅੰਤਰਮੁਖ ਬਿਰਤੀ ਦੇ ਅੰਦਰ ਇਹ ਆ ਜਾਂਦਾ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ (ਅੰਤਰਿ) ਅੰਦਰ ਸਤਿਗੁਰਾਂ ਦਾ (ਸਾਚੁ) ਸੱਚਾ ਨਾਮ ਹੈ, ਉਹ (ਸਹਜ) ਗਿਆਨ ਦੇ (ਘਰਿ) ਵਿਚ ਭਾਵ ਤੁਰੀਆਂ ਪਦ ਵਿਚ ਆ ਕੇ ਇਸਥਿਤ ਹੋ ਜਾਂਦੇ ਹਨ। **ਵਾ:** ਉਹ (ਸਹਜ) ਸਹਿਜੇ ਸਚਖੰਡ ਰੂਪ ਘਰ ਵਿਚ ਆ ਕੇ ਪ੍ਰਾਪਤ ਹੁੰਦੇ ਹਨ ਭਾਵ ਉਹ ਜੂਨਾਂ ਤੋਂ ਬਚ ਜਾਂਦੇ ਹਨ।

## ਰਾਜਨੁ ਜਾਨਿ; ਪਰਮਗਤਿ ਪਾਵਹਿ ॥੪॥

*(ਪਰਮ-ਗਤਿ)*

ਅਤੇ ਉਸ (ਰਾਜਨੁ) ਪ੍ਰਕਾਸ਼ ਰੂਪ ਨੂੰ (ਜਾਨਿ) ਜਾਣ ਕੇ ਉਹ ਬ੍ਰਹਮ ਵਿਚ ਏਕਤਾ ਪਾਉਣ ਰੂਪ (ਪਰਮਗਤਿ) ਪਰਮ ਗਤੀ ਨੂੰ ਭਾਵ ਕੈਵਲ ਮੋਖ ਨੂੰ (ਪਾਵਹਿ) ਪਾ ਲੈਂਦੇ ਹਨ। **ਵਾ:** ਅਸੀਂ ਅਕਾਲ ਪੁਰਖ ਵਾਹਿਗੁਰੂ ਨੂੰ ਹੀ (ਰਾਜਨੁ) ਰਾਜਾ ਰੂਪ (ਜਾਨਿ) ਜਾਣਿਆ ਹੈ, ਉਸ ਦੇ ਸਮਾਨ ਹੋਰ ਕੋਈ ਰਾਜਾ ਨਹੀਂ ਹੈ।

**ਕੋਊ ਹਰਿ ਸਮਾਨਿ ਨਹੀ ਰਾਜਾ ॥**

**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥** *(ਅੰਗ : ੮੫੬)*

## ਸਚੁ ਕਰਣੀ; ਗੁਰੁ ਭਰਮੁ ਚੁਕਾਵੈ ॥

ਜੋ ਸਤਿਗੁਰੂ ਸਾਹਿਬ ਜੀ ਦੀ ਭਗਤੀ (ਕਰਣੀ) ਕਰਨੀ ਹੈ, ਇਹ (ਸਚੁ) ਸੱਚੀ ਹੈ। **ਵਾ:** ਸਤਿਗੁਰੂ ਸਾਹਿਬ ਜੀ ਦੀ ਭਗਤੀ ਕਰਨੀ (ਸਚੁ) ਸਚੀ (ਕਰਣੀ) ਕਮਾਈ ਹੈ। ਜੋ ਇਸ ਸੱਚੀ ਕਮਾਈ ਨੂੰ ਕਰਦੇ ਹਨ, (ਗੁਰੁ) ਸਤਿਗੁਰੂ ਸਾਹਿਬ ਜੀ ਉਹਨਾਂ ਦੇ ਅੰਦਰੋਂ ਭੇਦ ਭਰਮ, ਕਰਤੱਤ ਭਰਮ ਆਦਿਕ ਸਾਰੇ ਭਰਮ (ਚੁਕਾਵੈ) ਚੁੱਕ ਦਿੰਦੇ ਭਾਵ ਨਾਸ਼ ਕਰ ਦਿੰਦੇ ਹਨ।

## ਨਿਰਭਉ ਕੈ ਘਰਿ; ਤਾੜੀ ਲਾਵੈ ॥੫॥

ਸਤਿਗੁਰੂ ਸਾਹਿਬ ਜੀ ਐਸੇ ਕ੍ਰਿਪਾਲੂ ਹਨ ਕਿ ਆਪਣੇ ਸਿੱਖ ਦੀ (ਨਿਰਭਉ) ਨਿਰਭਉ ਨਿਰਵੈਰ (ਘਰ) ਸਰੂਪ (ਕੈ) ਦੇ ਅੰਦਰ ਸਮਾਧੀ ਲਾਉਣ ਰੂਪ (ਤਾੜੀ) ਬਿਰਤੀ (ਲਾਵੈ) ਲਾ ਦਿੰਦੇ ਹਨ।

**ਅਥਵਾ :** ਜੋ ਸਰੂਪ ਰੂਪ ਘਰ ਵਿਚ (ਤਾੜੀ) ਸਮਾਧੀ (ਲਾਵੈ) ਲਾਉਂਦਾ ਹੈ, ਉਹ ਨਿਰਭਉ ਹੋ ਜਾਂਦਾ ਹੈ।

## ਹਉ ਹਉ ਕਰਿ ਮਰਣਾ; ਕਿਆ ਪਾਵੈ ॥

ਜਿਹੜੇ ਦੇਹ ਦੀ (ਹਉ) ਹਉਮੈ ਕਰਦੇ ਹਨ ਕਿ ਮੇਰੇ ਵਰਗਾ ਕੋਈ ਰਾਜਾ ਨਹੀ, ਸਰਦਾਰ ਨਹੀਂ ਅਤੇ ਗੁਣਾਂ ਦੀ (ਹਉ) ਹਉਮੈ (ਕਰਿ) ਕਰਦੇ ਹਨ ਕਿ ਮੇਰੇ ਵਰਗਾ ਕੋਈ ਸੂਰਮਾ ਨਹੀਂ ਹੈ। (ਕਿਆ) ਕੀ ਉਹ ਜੀਵਤ ਭਾਵ ਤੋਂ (ਮਰਣਾ) ਮਰਨਾ (ਪਾਵੈ) ਪਾ ਸਕਦੇ ਹਨ? ਭਾਵ ਨਹੀਂ ਪਾ ਸਕਦੇ। ਉਹ ਤਾਂ ਸੰਸਾਰ ਦੇ ਆਵਾਗਉਣ ਦੇ ਚੱਕਰ ਵਿਚ ਹੀ ਪਏ ਰਹਿੰਦੇ ਹਨ ਤੇ ਵਾਰ-ਵਾਰ ਜੂਨਾਂ ਵਿਚ ਭਟਕਦੇ ਰਹਿਣ ਕਰਕੇ ਮੁਕਤ ਨਹੀਂ ਹੋ ਸਕਦੇ।

**ਅਥਵਾ :** ਜਿਹੜੇ ਮਨਮੁਖ (ਹਉ ਹਉ) ਹੰਗਤਾ-ਮਮਤਾ (ਕਰਿ) ਕਰਕੇ (ਮਰਣ) ਮਰ ਰਹੇ ਹਨ, ਉਹ ਸੰਸਾਰ ਵਿਚੋਂ (ਕਿਆ) ਕੀ (ਪਾਵੈ) ਪਾਉਂਦੇ ਹਨ? ਭਾਵ ਕੁਝ ਨਹੀਂ ਪਾਉਂਦੇ ਹਨ।

**ਅਥਵਾ :** ਜਿੰਨ੍ਹਾਂ ਨੇ (ਹਉ ਹਉ) ਹੰਗਤਾ-ਮਮਤਾ ਨੂੰ (ਮਰਣਾ) ਮਾਰਨਾ (ਕਰਿ) ਕੀਤਾ ਹੈ ਉਹ (ਕਿਆ) ਕੀ ਹਾਸਿਲ ਕਰਦੇ ਹਨ? ਹੇ ਭਾਈ! ਉਹ ਪ੍ਰਮੇਸਰ ਨੂੰ (ਪਾਵੈ) ਪਾਉਂਦੇ ਹਨ।

## ਪੂਰਾ ਗੁਰੁ ਭੇਟੇ; ਸੋ ਝਗਰੁ ਚੁਕਾਵੈ ॥੬॥

ਜਿੰਨ੍ਹਾਂ ਨੂੰ (ਪੂਰਾ) ਪੂਰਨ (ਗੁਰੁ) ਸਤਿਗੁਰੂ ਸਾਹਿਬ ਜੀ (ਭੇਟੇ) ਮਿਲ ਜਾਣ, (ਸੋ) ਉਹਨਾਂ ਦੇ ਜਨਮ-ਮਰਨ ਰੂਪ ਸਾਰੇ (ਝਗਰੁ) ਝਗੜਿਆਂ ਨੂੰ ਸਤਿਗੁਰੂ ਜੀ (ਚੁਕਾਵੈ) ਚੁਕਾ ਦਿੰਦੇ ਹਨ।

## ਜੇਤੀ ਹੈ; ਤੇਤੀ ਕਿਹੁ ਨਾਹੀ ॥

(ਜੇਤੀ) ਜਿਤਨੀ ਨਾਨਾ ਪ੍ਰਕਾਰ ਦੀ ਸ੍ਰਿਸ਼ਟੀ ਅਗਿਆਨ ਕਾਲ, ਅਵਿਦਿਆ ਕਾਲ ਵਿਚ ਪ੍ਰਤੀਤ ਹੁੰਦੀ ਹੈ। ਉਹ ਸਾਰੀ ਹੀ ਜੀਵਾਂ ਨੇ ਅਸਤੀ, ਭਾਤੀ, ਪ੍ਰਿਯਤਾ ਰੂਪ ਜੋ ਚੇਤਨ ਬ੍ਰਹਮ ਹੈ, ਉਸ ਵਿਚ ਕਲਪੀ ਹੋਈ ਹੈ। ਜਦੋਂ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਉਸ ਵੇਲੇ (ਤੇਤੀ) ਉਤਨੀ ਸ੍ਰਿਸ਼ਟੀ ਜੋ ਭਰਮ ਕਰਕੇ ਪ੍ਰਤੀਤ ਹੋ ਰਹੀ ਸੀ, ਉਹ ਸਾਰੀ (ਕਿਹੁ) ਕੁਝ ਵੀ ਪ੍ਰਤੀਤ (ਨਾਹੀ) ਨਹੀਂ ਹੁੰਦੀ। ਭਾਵ, ਇਹ ਸਾਰੀ ਕਲਪਨਾ ਅਗਿਆਨ ਕਰਕੇ ਹੋ ਰਹੀ ਹੈ।

ਜਿਸ ਪ੍ਰਕਾਰ ਰਾਤ ਨੂੰ ਹਨੇਰੇ ਕਰਕੇ ਬਹੁਤ ਸਾਰੇ ਭਰਮ ਪੈਂਦੇ ਹਨ। ਜੋ ਧਨੀ ਆਦਮੀ ਹੁੰਦਾ ਹੈ, ਉਹ *ਠੂਠ ਦੇ ਤਾਈਂ ਵੇਖ ਕੇ ਉਸ ਨੂੰ ਚੋਰ ਸਮਝ ਲੈਂਦਾ ਹੈ, ਫਿਰ ਰੱਸੀ ਵਿਚ ਸੱਪ ਪ੍ਰਤੀਤ ਹੁੰਦਾ ਹੈ, ਕੋਈ ਰੱਸੀ ਨੂੰ ਮਾਲਾ ਤੇ ਕੋਈ ਧਰਤੀ ਦੀ ਤੇੜ ਸਮਝਦਾ ਹੈ। ਪਰ ਜਦੋਂ ਸੂਰਜ ਚੜ੍ਹਦਾ ਹੈ ਤਾਂ ਇਹ ਸਾਰਾ ਭਰਮ ਦੂਰ ਹੋ ਜਾਂਦਾ ਹੈ। ਇਸੇ ਪ੍ਰਕਾਰ, ਅਵਿਦਿਆ ਰੂਪ ਰਾਤ ਦੇ ਭਰਮ ਰੂਪ ਹਨੇਰੇ ਕਰਕੇ ਸੰਸਾਰ ਵਿਚ ਨਾਨਾਪੁਣਾ ਪ੍ਰਤੀਤ ਹੋ ਰਿਹਾ ਹੈ। ਜਦੋਂ ਸਤਿਗੁਰੂ ਜੀ ਬ੍ਰਹਮ ਗਿਆਨ ਸੂਰਜ ਚਾੜ੍ਹ ਦਿੰਦੇ ਹਨ ਜਾਂ ਅੰਤਹਕਰਣ ਰੂਪ ਮੰਦਰ ਵਿਚ ਗਿਆਨ ਦਾ ਦੀਵਾ ਜਗਾ ਦਿੰਦੇ ਹਨ ਤਾਂ ਨਿਰਾਵਰਨ ਗਿਆਨ ਹੋਣ ਕਰਕੇ ਅਵਿਦਿਆ, ਅਗਿਆਨ ਸਮੇਤ ਸਾਰਾ ਭਰਮ ਨਾਸ਼ ਹੋ ਜਾਂਦਾ ਹੈ। ਸਿੱਟੇ ਵਜੋਂ, ਜੋ ਸ੍ਰਿਸ਼ਟੀ ਭਰਮ ਕਰਕੇ ਪ੍ਰਤੀਤ ਹੁੰਦੀ ਸੀ, ਉਹ ਕੁਝ ਵੀ ਪ੍ਰਤੀਤ ਨਹੀਂ ਹੁੰਦੀ ਹੈ।

**ਜਿਹ ਮੰਦਰਿ ਦੀਪਕੁ ਪਰਗਾਸਿਆ ਅੰਧਕਾਰੁ ਤਹ ਨਾਸਾ ॥** *(ਅੰਗ : ੧੧੨੩)*

**ਅਥਵਾ :** ਹੇ ਵਾਹਿਗੁਰੂ ਪ੍ਰਮੇਸਰ! (ਜੇਤੀ) ਜਿਤਨੀ ਵੀ ਸ੍ਰਿਸ਼ਟੀ ਹੈ (ਤੇਤੀ) ਉਤਨੀ ਸ੍ਰਿਸ਼ਟੀ ਤੇਰੇ ਤੋਂ ਬਿਨਾਂ (ਕਿਹੁ) ਕੁਝ ਵੀ (ਨਾਹੀ) ਨਹੀਂ ਹੈ। ਇਹ ਗੁਰਮੁਖਾਂ ਦਾ ਗਿਆਨ ਹੈ।

## ਗੁਰਮੁਖਿ ਗਿਆਨ ਭੇਟਿ; ਗੁਣ ਗਾਹੀ ॥੭॥

ਜਿੰਨ੍ਹਾਂ ਨੂੰ ਗੁਰਮੁਖਾਂ ਦਾ ਗਿਆਨ (ਭੇਟਿ) ਪ੍ਰਾਪਤ ਹੁੰਦਾ ਹੈ ਉਹ ਮਿਲ ਕੇ ਵਾਹਿਗੁਰੂ ਦੇ (ਗੁਣ) ਗੁਣਾਂ ਨੂੰ ਗਾਉਂਦੇ ਹਨ ਅਤੇ ਜੋ ਗੁਣਾਂ ਨੂੰ ਗਾਉਂਦੇ ਹਨ, ਉਹ ਗੁਣਾਂ ਦੀ ਹੀ **(ਗਾਹੀ) ਜਗ੍ਹਾ ਬਣ ਜਾਂਦੇ ਹਨ। **ਵਾ:** ਐਸੇ ਪੁਰਖ ਫਿਰ (ਗੁਣ) ਵਿਸ਼ਿਆਂ ਨੂੰ ਵੀ (ਗਾਹੀ) ਗਵਾ ਲੈਂਦੇ ਹਨ। **ਵਾ:** ਉਹ (ਗੁਣ) ਗਿਆਨ ਨੂੰ (ਗਾਹੀ) ਗ੍ਰਹਿਣ ਕਰਨ ਵਾਲੇ ਬਣ ਜਾਂਦੇ ਹਨ।

---

* **ਠੂਠ :** ਵੱਢੇ ਹੋਏ ਬਿਰਛ ਦਾ ਮੁੱਚਰਾ, ਸਾਖਾਂ ਬਿਨਾ ਬਿਰਛ ਦਾ ਧੜ। ਭਾਵ ਜਿਸ ਰੁੱਖ ਦੀਆਂ ਸਾਰੀਆਂ ਸਾਖਾਵਾਂ ਵੱਢੀਆਂ ਹੋਣ ਤੇ ਉਸ ਦੇ ਮੋਟੇ ਤਣੇ ਦਾ ਅਕਾਰ ਮਨੁੱਖ ਜਿੰਨ੍ਹਾਂ ਹੋਵੇ, ਉਸ ਨੂੰ ਠੂਠ ਕਹਿ ਦਿੰਦੇ ਹਨ।

** **ਗਾਹੀ :** ਫਾਰਸੀ ਵਿਚ ਗਾਹ ਨਾਮ ਜਗ੍ਹਾ ਦਾ ਹੈ।

**ਅਥਵਾ :** ਜੋ ਗੁਰਮੁਖ ਗੁਣਾਂ ਦੀ (ਗਾਹੀ) ਜਗ੍ਹਾ ਹਨ। ਭਾਵ ਜਿਨ੍ਹਾਂ ਦੇ ਹਿਰਦੇ ਰੂਪ ਜਗ੍ਹਾ ਅੰਦਰ ਗੁਣ ਵੱਸਦੇ ਹਨ। ਉਹ ਗਿਆਨ ਦੁਆਰਾ ਪ੍ਰਮੇਸਰ ਨਾਲ (ਭੇਟਿ) ਮਿਲ ਜਾਂਦੇ ਹਨ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ ਗਿਆਨ ਦੀ ਭੇਟ ਹੋਈ ਹੈ ਉਹ (ਗੁਣ) ਗਿਆਨ ਸਰੂਪ ਨੂੰ (ਗਾਹੀ) ਗ੍ਰਹਿਣ ਕਰਦੇ ਹਨ।

## ਅੰਗ:੨੨੭

## ਹਉਮੈ ਬੰਧਨ; ਬੰਧਿ ਭਵਾਵੈ ॥

ਜਿੰਨ੍ਹਾਂ ਚਿਰ ਜੀਵ ਹਉਮੈ ਦੇ **ਵਾ:** ਹੰਗਤਾ-ਮਮਤਾ ਦੇ ਕਿ ਮੈਂ ਕਰਦਾ ਹਾਂ, ਮੈਂ ਭੋਗਦਾ ਹਾਂ **ਵਾ:** ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਬੰਧਨਾਂ ਵਿਚ (ਬੰਧਿ) ਬੱਝਿਆ ਹੋਇਆ ਹੈ। ਉਹਨਾਂ ਚਿਰ ਤੱਕ ਇਹ ਆਪਣੇ ਆਪ ਨੂੰ ਵਾਰ-ਵਾਰ ਜੂਨਾਂ ਵਿਚ ਹੀ (ਭਵਾਵੈ) ਭਵਾਉਂਦਾ ਰਹਿੰਦਾ ਹੈ।

## ਨਾਨਕ ਰਾਮ ਭਗਤਿ; ਸੁਖੁ ਪਾਵੈ ॥੮॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪਿਆਰੇ! ਜਿਹੜਾ (ਰਾਮ) ਪ੍ਰਮੇਸਰ ਦੀ ਪ੍ਰੇਮ ਨਾਲ (ਭਗਤਿ) ਭਗਤੀ ਕਰਦਾ ਹੈ, ਉਹੋ ਹੀ (ਸੁਖੁ) ਸੁੱਖ ਸਰੂਪ ਨੂੰ (ਪਾਵੈ) ਪਾ ਸਕਦਾ ਹੈ, ਕੋਈ ਦੂਸਰਾ ਨਹੀਂ ਪਾ ਸਕਦਾ।

## ਗਉੜੀ ਮਹਲਾ ੧ ॥

ਸਿੱਧਾਂ ਨੇ ਬੇਨਤੀ ਰੂਪ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨੀ ਚੰਗੀ ਹੈ ਕਿ ਨਹੀਂ? ਮਹਾਰਾਜ ਕਹਿੰਦੇ ਕਿ ਹੇ ਸਿੱਧੋ! ਇਹਨਾਂ ਦੇਵੀ-ਦੇਵਤਿਆਂ ਦੀ ਉਪਾਸ਼ਨਾ ਦਾ ਫਲ ਇਹੋ ਹੈ ਕਿ ਜਿਹੜਾ ਜਿਸ ਇਸ਼ਟ ਦੇਵ ਦੀ ਪੂਜਾ ਕਰੇਗਾ, ਉਹ ਉਸ ਇਸ਼ਟ ਦੇਵ ਦਾ ਰੂਪ ਬਣ ਜਾਵੇਗਾ। ਜੇਕਰ ਕੋਈ ਬ੍ਰਹਮਾ ਦੀ ਉਪਾਸ਼ਨਾ ਕਰੇਗਾ ਤਾਂ ਉਹ ਬ੍ਰਹਮਾ ਬਣ ਜਾਵੇਗਾ। ਪਰ ਬ੍ਰਹਮਾ ਬਣ ਕੇ ਵੀ ਉਸ ਨੂੰ ਕਾਲ ਦੇ ਘਰ ਵਿਚ ਆਉਣਾ ਪਵੇਗਾ। ਇਸ ਕਰਕੇ ਵਾਹਿਗੁਰੂ ਤੋਂ ਬਿਨਾਂ ਹੋਰ ਕਿਸੇ ਦੀ ਉਪਾਸ਼ਨਾ ਕਰਨੀ ਯੋਗ ਨਹੀਂ। ਸੋ ਹਜ਼ੂਰ ਫਰਮਾਉਂਦੇ ਹਨ,

## ਪ੍ਰਥਮੇ ਬ੍ਰਹਮਾ; ਕਾਲੈ ਘਰਿ ਆਇਆ ॥

ਜੋ ਬ੍ਰਹਮਾ ਹੈ, ਇਹ (ਪ੍ਰਥਮੇ) ਪਹਿਲਾਂ (ਕਾਲੈ) ਕਾਲ ਦੇ ਘਰ ਵਿਚ ਆਇਆ ਹੈ। ਭਾਵ ਵਾਹਿਗੁਰੂ ਨੇ ਪਹਿਲਾਂ ਸਮਾਂ ਬਣਾਇਆ ਹੈ, ਫਿਰ ਬ੍ਰਹਮਾ ਦੀ ਉਤਪਤੀ ਕੀਤੀ ਹੈ।

**ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ॥ ਸਕਲ ਕਾਲ ਕਾ ਕੀਆ ਤਮਾਸਾ॥**

*(ਸ੍ਰੀ ਦਸਮ ਗ੍ਰੰਥ, ਚੌਪਈ ਸਾਹਿਬ)*

**ਅਥਵਾ :** ਸਭ ਤੋਂ (ਪ੍ਰਥਮੇ) ਪਹਿਲਾਂ ਬ੍ਰਹਮਾ ਹੀ (ਕਾਲੈ) ਕਾਲ ਦੇ ਘਰ ਸੰਸਾਰ ਵਿਚ ਆਇਆ ਹੈ। ਇਸ ਕਰਕੇ ਬ੍ਰਹਮਾ ਨੂੰ ਆਦਿ ਜੀਵ ਕਰਕੇ ਮੰਨਿਆ ਹੈ ਅਤੇ ਜੋ ਸੰਸਾਰ ਵਿਚ ਆਇਆ ਹੈ, ਉਸ ਨੇ ਮਰਨਾ ਹੀ ਹੈ।

## ਬ੍ਰਹਮ ਕਮਲੁ; ਪਇਆਲਿ ਨ ਪਾਇਆ ॥

ਜਿਸ ਕਮਲ ਤੋਂ (ਬ੍ਰਹਮ) ਬ੍ਰਹਮਾ ਪੈਦਾ ਹੋਇਆ ਸੀ, ਉਸ ਕਮਲ ਦੀ ਨਾਲੀ ਦਾ ਬ੍ਰਹਮਾਂ (ਪਇਆਲਿ)

ਪਾਤਾਲ (ਨ) ਨਹੀਂ (ਪਾਇਆ) ਪਾ ਸਕਿਆ ਸੀ। ਭਾਵ ਕਮਲ ਦੀ ਨਾਲੀ ਦਾ ਸਿਰਾ ਨਹੀਂ ਲੱਭ ਸਕਿਆ ਸੀ। ਕਿਉਂਕਿ,

## ਸਾਖੀ—ਬ੍ਰਹਮਾ ਤੇ ਕਮਲ ਦੀ

ਬ੍ਰਹਮਾ ਨੂੰ ਹੰਕਾਰ ਹੋ ਗਿਆ ਸੀ ਕਿ ਮੈਂ ਸੁਤੇ ਹੀ ਪ੍ਰਕਾਸ਼ ਹਾਂ ਭਾਵ ਮੈਂ ਹੀ ਬ੍ਰਹਮ ਹਾਂ। ਮੇਰੇ ਤੋਂ ਇਲਾਵਾ ਜਾਂ ਤਾਂ ਕਮਲ ਹੈ ਜਾਂ ਜਲ ਹੈ, ਇਸ ਤੋਂ ਇਲਾਵਾ ਹੋਰ ਕੋਈ ਵੀ ਨਹੀਂ ਹੈ। ਜਦੋਂ ਬ੍ਰਹਮਾ ਨੂੰ ਇਹ ਅਭਿਮਾਨ ਫੁਰਿਆ ਤਾਂ ਉਸ ਵੇਲੇ ਆਕਾਸ਼ਬਾਣੀ ਹੋਈ ਕਿ ਹੇ ਬ੍ਰਹਮਾ! ਤੇਰੀ ਉਤਪਤੀ ਕਮਲ ਤੋਂ ਹੋਈ ਹੈ, ਤੂੰ ਕਿਉਂ ਹੰਕਾਰ ਕਰਦਾ ਹੈ। ਇਹ ਕਹਿਣ ਲੱਗਾ ਕਿ ਮੇਰਾ ਸਰੀਰ ਐਨਾ ਵੱਡਾ ਹੈ ਤੇ ਇਹ ਕਮਲ ਤਾਂ ਛੋਟਾ ਜਿਹਾ ਹੈ। ਫਿਰ ਮੇਰਾ ਸਰੀਰ ਨਰੋਆ ਹੈ ਤੇ ਇਹ ਕੋਮਲ ਹੈ, ਇਹ ਮੈਨੂੰ ਕਿਵੇਂ ਪੈਦਾ ਕਰ ਸਕਦਾ ਹੈ? ਉਸ ਵੇਲੇ ਬ੍ਰਹਮਾ ਨੇ ਸੋਚਿਆ ਕਿ ਜੇ ਤਾਂ ਕਮਲ ਮੇਰੀ ਲੱਤ ਸਹਾਰ ਗਿਆ ਫਿਰ ਤਾਂ ਮੈਂ ਸਮਝ ਲਵਾਂਗਾ ਕਿ ਮੇਰੀ ਉਤਪਤੀ ਇਸ ਵਿੱਚੋਂ ਹੋਈ ਹੈ, ਪਰ ਜੇ ਇਹ ਟੁੱਟ ਗਿਆ ਤਾਂ ਫਿਰ ਮੈਂ ਨਹੀਂ ਮੰਨਾਂਗਾ ਕਿ ਮੇਰਾ ਜਨਮ ਇਸ ਕਮਲ ਤੋਂ ਹੋਇਆ ਹੈ। ਫਿਰ ਕੇਵਲ ਮੈਂ ਹੀ ਹਾਂ। ਜਦੋਂ ਬ੍ਰਹਮਾ ਨੇ ਹੰਕਾਰ ਸਹਿਤ ਪਹਿਲੀ ਲੱਤ ਮਾਰੀ ਤਾਂ ਜਿਵੇਂ ਵੱਡੇ ਆਦਮੀ ਛੋਟੇ ਦੀ ਕੀਤੀ ਹੋਈ ਬੇਅਦਬੀ ਸਹਾਰ ਲੈਂਦੇ ਹਨ, ਇਉਂ ਕਮਲ ਨੇ ਬ੍ਰਹਮਾ ਦੀ ਕੀਤੀ ਗਲਤੀ ਨੂੰ ਸਹਾਰ ਲਿਆ। ਜਦੋਂ ਦੂਜੀ ਲੱਤ ਮਾਰੀ ਤਾਂ ਕਮਲ ਫਿਰ ਵੀ ਖੜ੍ਹਾ ਰਿਹਾ ਹੈ। ਪਰ ਜਿਸ ਵੇਲੇ ਤੀਜੀ ਲੱਤ ਮਾਰੀ ਤਾਂ ਜਿਵੇਂ ਖੂਹ ਵਿਚ ਰੋੜ ਡਿੱਗ ਪੈਂਦਾ ਹੈ, ਇਸ ਪ੍ਰਕਾਰ ਇਹ ਕਮਲ ਵਿਚ ਡਿੱਗ ਗਿਆ। ਅਠਾਰਾਂ ਜੁਗ ਕਮਲ ਦੇ ਵਿਚ ਹੀ ਹੇਠਾਂ ਨੂੰ ਘੁੰਮਦਾ ਗਿਆ ਅਤੇ ਸਮਝ ਨਾ ਸਕਿਆ ਕਿ ਮੈਂ ਕਿੱਧਰ ਨੂੰ ਜਾ ਰਿਹਾ ਹਾਂ। ਇਉਂ ਬ੍ਰਹਮਾ ਕਮਲ ਦੀ ਨਾਲੀ ਵਿਚ ਹੀ ਭਰਮਦਾ ਰਿਹਾ ਪਰ ਕਮਲ ਦੀ ਨਾਲੀ ਦਾ ਸਿਰਾ ਨਹੀਂ ਪਾ ਸਕਿਆ। ਫਿਰ ਜਦੋਂ ਇਸ ਨੇ ਪ੍ਰਮੇਸਰ ਅੱਗੇ ਬੇਨਤੀਆਂ ਕੀਤੀਆਂ ਤਾਂ ਪ੍ਰਮੇਸਰ ਨੇ ਇਸ ਨੂੰ ਅਠਾਰਾਂ ਜੁਗਾਂ ਵਿਚ ਉਸ ਕਮਲ ਦੀ ਨਾਲੀ ਵਿਚੋਂ ਬਾਹਰ ਕੱਢਿਆ ਸੀ। ਇਸ ਪ੍ਰਕਾਰ ਬ੍ਰਹਮਾ ਛੱਤੀ ਜੁਗ ਹਨੇਰੇ ਵਿਚ ਹੀ ਆਉਂਦਾ ਜਾਂਦਾ ਰਿਹਾ ਪਰ ਕਮਲ ਦਾ ਪਾਤਾਲ ਨਹੀਂ ਪਾ ਸਕਿਆ ਸੀ।

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥** *(ਅੰਗ : ੪੮੯)*

ਜਦੋਂ ਛੱਤੀ ਜੁੱਗਾਂ ਤੱਕ ਬ੍ਰਹਮਾ ਕਮਲ ਦੀ ਨਾਲੀ ਵਿਚ ਹੀ ਪਿਆ ਹੋਇਆ ਸੀ, ਉਦੋਂ ਅਕਾਲ ਪੁਰਖ ਨੇ ਸਮਾਧੀ ਲਾ ਕੇ ਨੌਂ-ਨੌਂ ਜੁਗਾਂ ਵਿਚ ਵਾਹਿਗੁਰੂ ਮੰਤਰ ਦੇ ਇਕ-ਇਕ ਅੱਖਰ ਦਾ ਜਾਪ ਕੀਤਾ। ਇਸ ਪ੍ਰਕਾਰ ਆਪ ਅਕਾਲ ਪੁਰਖ ਨੇ ਮਾਇਆ ਸਬਲ ਹੋ ਕੇ ਛੱਤੀ ਜੁਗਾਂ ਵਿਚ ਵਾਹਿਗੁਰੂ ਮੰਤਰ ਦਾ ਜਾਪ ਕਰਕੇ ਫਿਰ ਗੁਰੂ ਨਾਨਕ ਸਾਹਿਬ ਜੀ ਦਾ ਰੂਪ ਹੋ ਕੇ ਸੰਸਾਰ ਨੂੰ ਬਖਸ਼ਿਆ ਹੈ।

**ਕੇਤੇ ਜੁਗ ਵਰਤੇ ਗੁਬਾਰੈ ॥ ਤਾੜੀ ਲਾਈ ਅਪਰ ਅਪਾਰੈ ॥**
**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ ॥੧॥**
**ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥** *(ਅੰਗ : ੧੦੨੬)*

ਇਸ ਪ੍ਰਕਾਰ, ਬ੍ਰਹਮਾ ਕਮਲ ਦੀ ਨਾਲੀ ਦਾ ਪਾਤਾਲ ਨਹੀਂ ਪਾ ਸਕਿਆ ਸੀ। ਜੇਕਰ ਬ੍ਰਹਮਾ ਪ੍ਰਮੇਸਰ ਤੋਂ ਆਗਿਆ ਲੈ ਲੈਂਦਾ ਕਿ ਹੇ ਮਹਾਰਾਜ! ਕੀ ਮੈਂ ਕਮਲ ਦਾ ਫੁੱਲ ਵੇਖ ਆਵਾਂ ਕਿ ਇਹ ਕਿੰਨਾ ਕੁ ਡੂੰਘਾ ਹੈ, ਤਾਂ ਫਿਰ ਸ਼ਾਇਦ ਇਹ ਸਮਝ ਲੈਂਦਾ। ਪਰੰਤੂ,

## ਆਗਿਆ ਨਹੀ ਲੀਨੀ; ਭਰਮਿ ਭੁਲਾਇਆ ॥੧॥

ਬ੍ਰਹਮੇ ਨੇ ਵਾਹਿਗੁਰੂ ਪ੍ਰਮੇਸਰ ਦੀ ਆਗਿਆ ਨਹੀਂ (ਲੀਨੀ) ਲਈ ਤੇ ਹੰਕਾਰ ਵਿਚ ਆ ਕੇ ਕਹਿੰਦਾ ਕਿ

ਮੈਂ ਹੀ ਬ੍ਰਹਮ ਹਾਂ। ਇਸ ਕਰਕੇ ਭਰਮ ਵਿਚ (ਭੁਲਾਇਆ) ਭੁੱਲ ਗਿਆ ਤੇ ਕਮਲ ਦੀ ਨਾਲੀ ਦਾ ਅੰਤ ਨਹੀਂ ਪਾ ਸਕਿਆ।

## ਜੋ ਉਪਜੈ; ਸੋ ਕਾਲਿ ਸੰਘਾਰਿਆ ॥

ਜੋ ਵੀ ਸੰਸਾਰ ਵਿਚ (ਉਪਜੈ) ਪੈਦਾ ਹੋਇਆ ਹੈ, (ਸੋ) ਉਸ ਨੂੰ ਕਾਲ ਨੇ (ਸੰਘਾਰਿਆ) ਮਾਰਨਾ ਕੀਤਾ ਹੈ। ਪਰ ਅਕਾਲ ਪੁਰਖ ਕਾਲ ਦੇ ਜਾਲ ਤੋਂ ਕਮਲ ਦੀ ਨਿਆਈਂ ਨਿਰਲੇਪ ਰਹਿੰਦਾ ਹੈ। ਅਕਾਲ ਪੁਰਖ ਵਿਚ ਜਾ ਕੇ ਤਾਂ ਕਾਲ ਦਾ ਵੀ ਭੱਖਣ ਹੋ ਜਾਂਦਾ ਹੈ, ਭਾਵ ਕਾਲ ਦਾ ਨਾਸ਼ ਹੋ ਜਾਂਦਾ ਹੈ। ਫਿਰ ਐਸੇ ਕਾਲ ਤੋਂ

## ਹਮ ਹਰਿ ਰਾਖੇ; ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥

(ਹਮ) ਸਾਨੂੰ ਉਸ (ਹਰਿ) ਅਕਾਲ ਪੁਰਖ ਨੇ (ਰਾਖੇ) ਰੱਖ ਲਿਆ ਹੈ, ਕਿਉਂਕਿ ਅਸੀਂ ਆਪਣੇ (ਗੁਰ) ਗੁਰੂ ਅਕਾਲ ਪੁਰਖ ਦੇ ਗੁਰ ਸ਼ਬਦ ਦੀ (ਬੀਚਾਰਿਆ) ਵੀਚਾਰ ਕੀਤੀ ਹੈ।

## ਮਾਇਆ ਮੋਹੇ; ਦੇਵੀ ਸਭਿ ਦੇਵਾ ॥

ਜਿਹੜੀਆਂ ਨੌਂ ਕਰੋੜ (ਦੇਵੀ) *ਦੁਰਗਾ ਹਨ ਅਤੇ ਜਿਹੜੇ ਬ੍ਰਹਮਾ ਦੇ ਸੰਕਲਪ ਤੋਂ ਪੈਦਾ ਹੋਏ ਅਜਾਨ ਸੰਗਿਆ ਵਾਲੇ ਤੇਤੀ ਕਰੋੜ (ਦੇਵਾ) ਦੇਵਤੇ ਹਨ। ਇਹ ਸਭ ਮਾਇਆ ਨੇ (ਮੋਹੇ) ਮੋਹ ਲਏ ਹਨ।

## ਕਾਲੁ ਨ ਛੋਡੈ; ਬਿਨੁ ਗੁਰ ਕੀ ਸੇਵਾ ॥

ਜਿੰਨ੍ਹਾਂ ਚਿਰ ਦਿੱਬਿਓਪਾਤ ਖਾਣੀ ਤੋਂ ਪੈਦਾ ਹੋਏ ਦੇਵਤੇ (ਗੁਰ) ਅਕਾਲ ਪੁਰਖ (ਕੀ) ਦੀ (ਸੇਵਾ) ਭਗਤੀ ਤੋਂ (ਬਿਨੁ) ਬਗੈਰ ਹਨ, ਭਾਵ ਜਿੰਨਾਂ ਚਿਰ ਇਹ ਅਕਾਲ ਪੁਰਖ ਦੀ ਭਗਤੀ ਨਹੀਂ ਕਰਦੇ। ਉਨ੍ਹਾਂ ਚਿਰ ਤੱਕ ਕਾਲ ਵੀ ਇੰਨ੍ਹਾਂ ਨੂੰ (ਨ) ਨਹੀਂ (ਛੋਡੈ) ਛੱਡਦਾ ਹੈ।

**ਅਥਵਾ :** ਭਾਵੇ ਕਿਸੇ ਦੀ ਕਿੰਨੀ ਵੀ ਲੰਮੀ ਉਮਰ ਕਿਉਂ ਨਾ ਹੋ ਜਾਵੇ, (ਗੁਰ) ਸਤਿਗੁਰੂ ਸਾਹਿਬ ਜੀ (ਕੀ) ਦੀ ਸੇਵਾ ਕੀਤੇ ਤੋਂ (ਬਿਨੁ) ਬਿਨਾਂ ਕਾਲ ਕਿਸੇ ਨੂੰ ਵੀ (ਛੋਡੈ) ਛੱਡਦਾ ਨਹੀਂ ਹੈ।

ਜਿਸ ਪ੍ਰਕਾਰ ਮਨੁੱਖ ਦੇ ਸੌ ਸਾਲ ਦੇ ਬਰਾਬਰ ਇੰਦਰ ਦਾ ਇਕ ਦਿਨ-ਰਾਤ ਮੰਨਿਆ ਗਿਆ ਹੈ। ਬ੍ਰਹਮਾ ਦੇ ਇਕ ਦਿਨ ਵਿਚ ਚੌਦਾਂ ਇੰਦਰ ਰਾਜ ਕਰਕੇ ਮਰ ਜਾਂਦੇ ਹਨ। ਫਿਰ ਵਿਸ਼ਨੂੰ ਦਾ ਦਿਨ-ਰਾਤ ਬ੍ਰਹਮਾ ਦੀ ਇਕ ਸਾਲ ਦੀ ਉਮਰ ਦੇ ਬਰਾਬਰ ਹੈ। ਇਸ ਪ੍ਰਕਾਰ ਕਾਲ ਕਿਸੇ ਨੂੰ ਵੀ ਛੱਡਦਾ ਨਹੀਂ ਹੈ।

## ਓਹੁ ਅਬਿਨਾਸੀ; ਅਲਖ ਅਭੇਵਾ ॥੨॥

(ਓਹੁ) ਉਹ ਵਾਹਿਗੁਰ ਆਪ (ਅਬਿਨਾਸੀ) ਨਾਸ ਤੋ ਰਹਿਤ ਹੈ, ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਉਹ (ਅਲਖ) ਲਖਿਆ ਨਹੀਂ ਜਾਂਦਾ ਅਤੇ ਅਸ਼ੁੱਧ ਮਨ ਕਰਕੇ ਉਸ ਦਾ (ਅਭੇਵਾ) ਭੇਦ ਵੀ ਨਹੀਂ ਪਾਇਆ ਜਾਂਦਾ।

## ਸੁਲਤਾਨ ਖਾਨ ਬਾਦਿਸਾਹ; ਨਹੀ ਰਹਨਾ ॥

ਜਿੰਨ੍ਹੇ ਵੀ ਆਪਣੇ-ਆਪ ਨੂੰ **(ਸੁਲਤਾਨ) ਚੱਕਰਵਰਤੀ ਪਾਤਸ਼ਾਹ **ਵਾ:** ਦੇਸ਼ਾਂ ਦਾ ਮਾਲਕ (ਖਾਨ)

---

* **ਦੁਰਗਾ :** ਨੌਂ ਕਰੋੜ ਦੁਰਗਾ ਮੰਨੀਆਂ ਹਨ ਜੋ ਕੁਆਰੀਆਂ ਹੀ ਤੁਰੀਆਂ-ਫਿਰਦੀਆਂ ਹਨ। ਇਹ ਭਗਵਾਨ ਨਾਲ ਵਿਆਹ ਕਰਵਾਉਣ ਵਾਸਤੇ, ਕਿ ਕਿਤੇ ਸਾਨੂੰ ਭਗਵਾਨ ਵਰ ਲਵੇ। ਇਸ ਕਰਕੇ ਇਹ ਦੈਂਤਾਂ ਨੂੰ ਮਾਰਦੀਆਂ ਫਿਰਦੀਆਂ ਹਨ ਤੇ ਤਪ ਕਰਦੀਆਂ ਹਨ।

** **ਸੁਲਤਾਨ :** ਸਭ ਤੋਂ ਪਹਿਲਾਂ ਸੁਲਤਾਨ ਦੀ ਪਦਵੀ ਮਹਿਮੂਦ ਗਜਨਵੀ ਨੇ ਧਾਰਨ ਕੀਤੀ ਹੈ।

ਪਠਾਣਾਂ ਦੇ ਸਰਦਾਰ ਅਤੇ *(ਬਾਦਿਸਾਹ) ਤਖਤਾਂ ਦੇ ਮਾਲਕ ਕਹਾਉਣ ਵਾਲੇ ਹਨ, ਜਿਸ ਪ੍ਰਕਾਰ ਅਕਬਰ, ਜਹਾਂਗੀਰ, ਔਰੰਗਜੇਬ ਨੇ ਆਪਣੇ-ਆਪ ਨੂੰ ਹਿੰਦੋਸਤਾਨ ਦਾ ਬਾਦਸ਼ਾਹ ਕਹਾਇਆ ਹੈ। ਇਹਨਾਂ ਸਾਰਿਆਂ ਵਿਚੋਂ ਕਿਸੇ ਨੇ ਵੀ ਸੰਸਾਰ ਵਿਚ ਨਹੀਂ (ਰਹਨਾ) ਰਹਿਣਾ ਹੈ।

## ਨਾਮਹੁ ਭੂਲੈ; ਜਮ ਕਾ ਦੂਖੁ ਸਹਨਾ ॥

ਇਹਨਾਂ ਸਾਰਿਆਂ ਨੂੰ (ਨਾਮਹੁ) ਨਾਮ ਤੋਂ (ਭੂਲੈ) ਭੁੱਲਿਆਂ ਹੋਣ ਕਰਕੇ ਜਮਾਂ ਦਾ ਦੁੱਖ ਹੀ (ਸਹਨਾ) ਸਹਾਰਨਾ ਪਵੇਗਾ। ਇਹਨਾ ਦੀ ਮੁਕਤੀ ਨਹੀਂ ਹੋ ਸਕੇਗੀ।

## ਮੈ ਧਰ ਨਾਮੁ; ਜਿਉ ਰਾਖਹੁ ਰਹਨਾ ॥੩॥

ਹੇ ਸੱਚੇ ਪਾਤਸ਼ਾਹ! (ਮੈ) ਸਾਨੂੰ ਤਾਂ ਆਪ ਜੀ ਦੇ ਨਾਮ ਦੀ (ਧਰ) ਟੇਕ ਹੈ, ਓਟ ਹੈ। (ਜਿਉ) ਜਿਵੇਂ ਆਪ ਸਾਨੂੰ (ਰਾਖਹੁ) ਰੱਖੋ, ਉਸੇ ਪ੍ਰਕਾਰ ਸਾਡਾ (ਰਹਨਾ) ਰਹਿਣਾ ਹੁੰਦਾ ਹੈ।

## ਚਉਧਰੀ ਰਾਜੇ; ਨਹੀ ਕਿਸੈ ਮੁਕਾਮੁ ॥

ਜੋ (ਚਉਧਰੀ) ਪਿੰਡ ਦੇ ਪੰਚ, ਸਰਪੰਚ ਹਨ **ਵਾ:** ਕੁਝ ਕੁ ਪਿੰਡਾਂ ਦੇ **ਮਾਲਕ ਹਨ (ਰਾਜੇ) ਰਜਵਾੜਿਆਂ ਦੇ ਮਾਲਕ ਹਨ। ਇਹਨਾਂ ਵਿਚੋਂ (ਕਿਸੈ) ਕਿਸੇ ਦੀ ਵੀ (ਮੁਕਾਮੁ) ਇਸਥਿਤੀ ਨਹੀਂ ਰਹਿਣੀ ਹੈ, ਭਾਵ ਇਹਨਾਂ ਸਾਰਿਆਂ ਨੇ ਸੰਸਾਰ ਵਿਚੋਂ ਚਲੇ ਜਾਣਾ ਹੈ

## ਸਾਹ ਮਰਹਿ; ਸੰਚਹਿ ਮਾਇਆ ਦਾਮ ॥

ਜੋ (ਸਾਹ) ਸ਼ਾਹੂਕਾਰ ਹਨ, ਉਹ (ਮਾਇਆ) ਛਲ ਰੂਪ (ਦਾਮ) ਦਮੜਿਆਂ ਨੂੰ ਹੀ (ਸੰਚਹਿ) ਇਕੱਠੇ ਕਰਦੇ (ਮਰਹਿ) ਮਰ ਜਾਂਦੇ ਹਨ।

**ਅਥਵਾ :** ਦਾਮ ਨਾਮ ਰੱਸੀ ਦਾ ਵੀ ਹੈ। ਜਿਹੜੇ (ਸਾਹ) ਸ਼ਾਹੂਕਾਰ (ਮਾਇਆ) ਛਲ ਕਰਕੇ ਕਿਸੇ ਤੋਂ (ਦਾਮ) ਦਮੜੇ ਹੀ (ਸੰਚਹਿ) ਇਕੱਠੇ ਕਰਦੇ ਰਹਿੰਦੇ ਹਨ। ਉਹ ਅੰਤ ਨੂੰ (ਮਰਹਿ) ਮਰ ਕੇ ਮਾਇਆ ਦੀ (ਦਾਮ) ਰੱਸੀ ਵਿਚ ਭਾਵ ਮਾਇਆ ਦੀ ਫਾਹੀ ਵਿਚ ਪੈ ਜਾਂਦੇ ਹਨ। ਇਉਂ ਛਲ ਰੂਪ ਮਾਇਆ ਰੱਸੀ ਰੂਪ ਹੋ ਕੇ ਉਹਨਾਂ ਨੂੰ ਬੰਨ੍ਹ ਲੈਂਦੀ ਹੈ।

**ਅਥਵਾ :** ਦਾਮ ਨਾਮ ਟਕਸਾਲ ਵਿਚ ਘੜੇ ਜਾਣ ਵਾਲੇ ਰੁਪਈਆਂ ਦਾ ਵੀ ਹੈ। ਲੋਕ ਉਤਨਾ ਚਿਰ ਹੀ (ਮਾਇਆ) ਸੋਨਾ, ਚਾਂਦੀ, ਹਾਥੀ, ਘੋੜੇ ਆਦਿਕ ਤੇ (ਦਾਮ) ਸੰਚੇ ਵਿਚ ਬਣੇ ਹੋਏ ਦਮੜੇ, ਰੋਕੜੀ ਆਦਿਕ (ਸੰਚਹਿ) ਇਕੱਤਰ ਕਰਦੇ ਹਨ, ਜਿੰਨ੍ਹਾਂ ਚਿਰ ਉਹਨਾਂ ਵਿਚ (ਸਾਹ) ਸੁਆਸ ਹਨ। ਜਦੋਂ ਉਹ (ਮਰਹਿ) ਮਰ ਜਾਂਦੇ ਹਨ, ਤਾਂ ਉਸ ਵੇਲੇ ਇਹੀ ਧਨ ਕਿਸੇ ਹੋਰ ਕੋਲ ਚਲਿਆ ਜਾਂਦਾ ਹੈ।

## ਮੈ ਧਨੁ ਦੀਜੈ; ਹਰਿ ਅੰਮ੍ਰਿਤ ਨਾਮੁ ॥੪॥

ਇਸ ਲਈ ਹੇ (ਹਰਿ) ਹਰੀ ਪ੍ਰਮੇਸਰ! (ਮੈ) ਸਾਨੂੰ ਤਾਂ ਆਪਣਾ (ਅੰਮ੍ਰਿਤ) ਅਮਰ ਕਰਨ ਵਾਲਾ ਨਾਮ ਧਨ (ਦੀਜੈ) ਬਖਸ਼ੋ, ਕਿਉਂਕਿ ਇਹੀ ਧਨ ਲੋਕ-ਪ੍ਰਲੋਕ ਵਿਚ ਨਾਲ ਜਾਣ ਵਾਲਾ ਧਨ ਹੈ।

---

* **ਬਾਦਿਸਾਹ :** ਪਾਤਸ਼ਾਹ ਸੰਸਕ੍ਰਿਤ ਦਾ ਸ਼ਬਦ ਸੀ ਜਦੋਂ ਸਿਕੰਦਰ ਲੋਧੀ ਨੇ ਜੰਬੂ ਦੀਪ (ਏਸ਼ੀਆ) ਅੰਦਰ ਰਾਜ ਕੀਤਾ ਸੀ ਤਾਂ ਉਸ ਨੇ ਆਪਣੇ-ਆਪ ਨੂੰ ਬਾਦਸ਼ਾਹ ਕਹਾਇਆ ਸੀ। ਇਸ ਪ੍ਰਕਾਰ ਉਸ ਨੇ ਪਾਤਸ਼ਾਹ ਦਾ ਨਾਮ ਬਦਲ ਕੇ ਬਾਦਸ਼ਾਹ ਰੱਖ ਦਿੱਤਾ ਸੀ। ਉਸ ਸਮੇਂ ਤੋਂ ਬਾਅਦ ਮੁਸਲਮਾਨ ਆਪਣੀ ਬੋਲੀ ਵਿਚ ਪਾਤਸ਼ਾਹ ਨੂੰ ਬਾਦਸ਼ਾਹ ਕਹਿਣ ਲੱਗ ਪਏ ਸਨ।

** **ਮਾਲਕ :** ਭਾਵ ਜੋ ਆਪਣੇ ਇਲਾਕੇ ਦੇ ਚੰਗੇ ਪ੍ਰਧਾਨ ਮੰਨੇ ਹੋਣ, ਜਿਵੇਂ ਨਾਭੇ ਵਾਲੇ ਹੀਰਾ ਸਿੰਘ ਨੂੰ ਲੋਕ ਚੌਧਰੀ ਕਿਹਾ ਕਰਦੇ ਸਨ।

## ਰਯਤਿ ਮਹਰ; ਮੁਕਦਮ ਸਿਕਦਾਰੈ ॥

(ਰਈਅਤਿ ਬੋਲੋ, ਮੁਕੱਦਮ ਬੋਲੋ)

ਜਿਤਨੀ ਵੀ (ਰਯਤਿ) ਪ੍ਰਜਾ ਹੈ (ਮਹਰ) ਗੁੱਜਰਾਂ ਦੇ ਨੰਬਰਦਾਰ ਹਨ *(ਮੁਕਦਮ) ਮੁਕੱਦਮਾ ਦਾਇਰ ਕਰਾਉਣ ਵਾਲੇ ਹਨ **ਵਾ**: ਮੁਕੱਦਮਾ ਤੋਰਨ ਵਾਲੇ ਹਨ ਅਤੇ (ਸਿਕਦਾਰੈ) ਸਰਦਾਰ ਹਨ **ਵਾ**: ਸਿੱਕਾ ਤਹਿਤ ਬਿਠਾਉਣ ਵਾਲੇ ਲੋਕ ਹਨ, ਜਿਵੇਂ ਵਰਤਮਾਨ ਸਮੇਂ ਵਿਚ ਥਾਣੇਦਾਰ, ਹਾਕਮ ਹਨ।

## ਨਿਹਚਲੁ ਕੋਇ ਨ ਦਿਸੈ; ਸੰਸਾਰੈ ॥

ਇਹਨਾਂ ਵਿਚੋਂ (ਕੋਇ) ਕੋਈ ਵੀ (ਸੰਸਾਰੈ) ਸੰਸਾਰ ਵਿਚ (ਨਿਹਚਲ) ਅਚੱਲ ਨਹੀਂ (ਦਿਸੈ) ਦਿੱਸਦਾ ਹੈ, ਸਭ ਨਾਸ਼ ਹੋ ਰਹੇ ਹਨ।

## ਅਫਰਿਉ ਕਾਲੁ; ਕੂੜੁ ਸਿਰਿ ਮਾਰੈ ॥੫॥

ਜਿਹੜਾ ਕਾਲ ਹੈ, ਇਹ ਬਹੁਤ (ਅਫਰਿਉ) ਆਫਰਿਆ ਹੋਇਆ ਹੈ **ਵਾ**: (ਅਫਰਿਉ) ਫੜਨ ਤੋਂ ਰਹਿਤ ਹੈ ਅਤੇ (ਕੂੜ ਸਿਰਿ ਮਾਰੈ) ਫਿਰ ਇਹ (ਕੂੜ) ਝੂਠ ਬੋਲਣ ਵਾਲਿਆਂ ਦੇ ਸਿਰ 'ਤੇ ਡੰਡਾ ਮਾਰਦਾ ਹੈ। **ਵਾ**: ਕੂੜਿਆਂ ਨੂੰ ਸਿਰੋਂ ਫੜ ਕੇ ਮਾਰਦਾ ਹੈ। **ਵਾ**: ਕੂੜੇ ਪਦਾਰਥਾਂ ਵਿਚ ਲੱਗਣ ਕਰਕੇ ਸਿਰ 'ਤੇ ਮਾਰਦਾ ਹੀ ਰਹਿੰਦਾ ਹੈ।

## ਨਿਹਚਲੁ ਏਕੁ; ਸਚਾ ਸਚੁ ਸੋਈ ॥

(ਨਿਹਚਲੁ) ਅਚੱਲ ਰਹਿਣ ਵਾਲਾ ਤਾਂ (ਏਕੁ) ਇਕ ਪ੍ਰਮੇਸਰ ਹੈ, ਜੋ ਪਿੱਛੇ ਵੀ (ਸਚਾ) ਸੱਚਾ ਸੀ, ਹੁਣ (ਸਚੁ) ਸੱਚਾ ਹੈ ਅਤੇ ਅੱਗੇ ਵੀ (ਸੋਈ) ਉਹ ਸੱਚਾ ਹੋਵੇਗਾ।

## ਜਿਨਿ ਕਰਿ ਸਾਜੀ; ਤਿਨਹਿ ਸਭ ਗੋਈ ॥

(ਜਿਨਿ) ਜਿਸ ਵਾਹਿਗੁਰੂ ਨੇ ਸਾਰੀ ਸ੍ਰਿਸ਼ਟੀ (ਕਰਿ) ਪੈਦਾ ਕਰਕੇ ਸਾਜੀ ਹੋਈ ਹੈ ਅਤੇ ਸਾਜ ਕਰਕੇ ਉਸ ਦੀ ਪਾਲਨਾ ਕੀਤੀ ਹੈ (ਤਿਨਹਿ) ਉਸ ਵਾਹਿਗੁਰੂ ਨੇ ਉਹ ਸਭ ਸ੍ਰਿਸ਼ਟੀ ਆਪਣੇ ਵਿਚ (ਗੋਈ) ਛਪਾਈ **ਵਾ**: (ਗੋਈ) ਮਿਲਾਈ **ਵਾ**: (ਗੋਈ) ਬੁਲਾਈ ਹੋਈ ਹੈ।

**ਨੋਟ :** ਦੇਸ਼ ਭਾਸ਼ਾ ਵਿਚ ਗੋਈ ਨਾਮ 'ਮਿਲਾਉਣ' ਦਾ ਹੈ, ਫਾਰਸੀ ਵਿਚ ਗੋਈ ਨਾਮ 'ਛਪਾਉਣ' ਦਾ ਹੈ ਅਤੇ ਅਰਬ ਵਿਚ ਗੋਈ ਨਾਮ ਬੁਲਾਉਣ ਦਾ ਹੈ।

**ਅਥਵਾ :** (ਜਿਨਿ) ਜਿਸ ਵਾਹਿਗੁਰੂ ਨੇ ਸੂਖਮ ਤੱਤਾਂ ਦੀ ਉਤਪਤੀ ਕਰਕੇ ਸੂਖਮ ਸ੍ਰਿਸ਼ਟੀ ਤੇ ਸਥੂਲ ਤੱਤਾਂ ਦੀ ਉਤਪਤੀ ਕਰਕੇ ਸਥੂਲ ਸ੍ਰਿਸ਼ਟੀ ਸਾਜੀ ਹੋਈ ਹੈ। (ਤਿਨਹਿ) ਉਸ ਵਾਹਿਗੁਰੂ ਨੇ ਸੂਖਮ ਤੱਤਾਂ ਵਿਚ ਸਾਰੀ ਸੂਖਮ ਸ੍ਰਿਸ਼ਟੀ ਤੇ ਸਥੂਲ ਤੱਤਾ ਵਿਚ ਸਾਰੀ ਸਥੂਲ ਸ੍ਰਿਸ਼ਟੀ (ਗੋਈ) ਮਿਲਾਈ ਹੋਈ ਹੈ।

## ਓਹੁ ਗੁਰਮੁਖਿ ਜਾਪੈ; ਤਾਂ ਪਤਿ ਹੋਈ ॥੬॥

(ਓਹੁ) ਉਹ ਵਾਹਿਗੁਰੂ ਗੁਰਾਂ ਦੁਆਰਾ ਗੁਰਮੁਖ ਬਣ ਕੇ (ਜਾਪੈ) ਜਾਣਿਆ ਜਾਂਦਾ ਹੈ ਅਤੇ ਜੇਕਰ ਗੁਰਮੁਖ ਬਣ ਕੇ ਉਸ ਵਾਹਿਗੁਰੂ ਨੂੰ ਜਾਣ ਲਈਏ ਤਾਂ ਸੰਸਾਰ ਵਿਚ (ਪਤਿ) ਇਜ਼ਤ ਦੀ ਪ੍ਰਾਪਤੀ (ਹੋਈ) ਹੁੰਦੀ ਹੈ।

---

* **ਮੁਕਦਮ** : 'ਮੁਕਦਮ' ਇਕ ਅਹੁਦਾ ਹੈ। ਅੰਗਰੇਜਾਂ ਦੇ ਰਾਜ ਵੇਲੇ ਜੋ ਮੁਕੱਦਮਾ ਦਾਇਰ ਕਰਾਉਣ ਵਾਲੇ ਸਨ, ਉਹ ਮੁਕੱਦਮ ਕਹਾਉਂਦੇ ਸਨ।

**ਅਥਵਾ :** ਗੁਰਮੁਖਾਂ ਦੁਆਰਾ (ਓਹੁ) ਉਸ ਵਾਹਿਗੁਰੂ ਨੂੰ (ਜਾਪੈ) ਜਾਣੇ **ਵਾ:** ਜਪੇ ਤਾਂ ਸੰਸਾਰ ਵਿਚ (ਪਤਿ) ਇਜ਼ਤ (ਹੋਈ) ਹੁੰਦੀ ਹੈ।

## ਕਾਜੀ ਸੇਖ; ਭੇਖ ਫਕੀਰਾ ॥

ਮੁਸਲਮਾਨਾਂ ਵਿਚ ਜਿਹੜੇ (ਕਾਜੀ) ਸ਼ਰ੍ਹਾ ਦੀ ਵਿਵਸਥਾ ਦੇ ਗਿਆਤੇ ਹਨ ਭਾਵ ਜੋ ਸ਼ਰ੍ਹਾ ਦੱਸਣ ਵਾਲੇ ਹਨ, (ਸੇਖ) ਬਿਰਧ ਜਾਤੀ ਵਾਲੇ ਜੋ ਸੇਖ ਸਯਾਦੀ ਆਦਿਕ ਹਨ **ਵਾ:** (ਸੇਖ) ਜੋ ਬ੍ਰਾਹਮਣਾਂ ਤੋਂ ਮੁਸਲਮਾਨ ਬਣੇ ਹਨ ਅਤੇ (ਭੇਖ ਫਕੀਰਾ) ਬੇਨਵਾ ਆਦਿਕ ਜਿਤਨੇ ਵੀ ਫਕੀਰਾਂ ਦੇ *ਭੇਖ ਹਨ।

## ਵਡੇ ਕਹਾਵਹਿ; ਹਉਮੈ ਤਨਿ ਪੀਰਾ ॥

ਇਹ ਸਾਰੇ ਆਪਣੇ-ਆਪ ਨੂੰ (ਵਡੇ) ਬਜ਼ੁਰਗ (ਕਹਾਵਹਿ) ਕਹਾਉਂਦੇ ਹਨ ਅਤੇ (ਤਨਿ) ਸਰੀਰ ਅੰਦਰ ਹਉਮੈ ਕਰਕੇ ਜ਼ਮਾਂ ਦੀ (ਪੀਰਾ) ਪੀੜ ਨੂੰ ਸਹਾਰਦੇ ਹਨ **ਵਾ:** ਹਉਮੈ ਕਰਕੇ ਇਹਨਾਂ ਦੇ (ਤਨਿ) ਸਰੀਰ ਅੰਦਰ (ਪੀਰਾ) ਪੀੜ ਹੀ ਰਹਿੰਦੀ ਹੈ।

## ਕਾਲੁ ਨ ਛੋਡੈ; ਬਿਨੁ ਸਤਿਗੁਰ ਕੀ ਧੀਰਾ ॥੭॥

ਸਤਿਗੁਰੂ ਸਾਹਿਬ ਜੀ ਦੁਆਰਾ ਨਾਮ (ਕੀ) ਦੀ ਬਖਸ਼ਿਸ ਕਰਕੇ (ਧੀਰਾ) ਧੀਰਜ ਦਿੱਤੀ ਤੋਂ (ਬਿਨੁ) ਬਿਨਾਂ ਕਾਲ ਕਿਸੇ ਨੂੰ ਵੀ (ਛੋਡੈ) ਛੱਡਦਾ ਨਹੀਂ ਹੈ ਸਭ ਨੂੰ ਭੱਖਨ ਕਰ ਜਾਂਦਾ ਹੈ, ਖਾ ਜਾਂਦਾ ਹੈ।

**ਅਥਵਾ :** **"ਦੁਹੂ ਭਾਤ ਤੇ ਆਪਿ ਨਿਰਾਰਾ ॥"** ਜੋ ਪ੍ਰਮੇਸਰ ਹੈ, ਉਸ ਵਿਚ ਸਤਿਗੁਰੂ ਸਾਹਿਬ ਜੀ ਦੁਆਰਾ ਬਿਰਤੀ ਟਿਕਾ ਕੇ (ਧੀਰਾ) ਧੀਰਜ ਦਿੱਤੇ ਤੋਂ (ਬਿਨੁ) ਬਗੈਰ ਕਾਲ ਨਹੀਂ (ਛੋਡੈ) ਛੱਡਦਾ ਹੈ।

## ਕਾਲੁ ਜਾਲੁ; ਜਿਹਵਾ ਅਰੁ ਨੈਣੀ ॥

ਸਭ ਦੀਆਂ (ਜਿਹਵਾ) ਜਬਾਨਾਂ 'ਤੇ ਨਿੰਦਿਆ ਕਰਨ ਰੂਪ, ਕੌੜੇ ਤੇ ਝੂਠੇ ਵਾਕ ਬੋਲਣ ਰੂਪ ਕਾਲ ਦਾ ਜਾਲ ਲੱਗਾ ਹੋਇਆ ਹੈ। ਜਿਸ ਕਰਕੇ ਸਭ ਦੀ ਜਬਾਨ ਨਾਸ ਹੋ ਰਹੀ ਹੈ, ਘੱਟਦੀ ਜਾਂਦੀ ਹੈ (ਅਰੁ) ਅਤੇ ਪਰਾਏ ਰੂਪ ਨੂੰ ਵਿਕਾਰ ਦ੍ਰਿਸ਼ਟੀ ਨਾਲ ਤੱਕਣਾ, ਇਹ (ਨੈਣੀ) ਨੇਤਰਾਂ ਵਿਚ ਕਾਲ ਦਾ ਜਾਲ ਪੈ ਰਿਹਾ ਹੈ। ਜਿਸ ਕਰਕੇ ਸਾਰਿਆਂ ਦੀ ਨਿਗ੍ਹਾ ਨਾਸ਼ ਹੋ ਰਹੀ, ਘੱਟਦੀ ਜਾਂਦੀ ਹੈ। ਅਤੇ

## ਕਾਨੀ ਕਾਲੁ; ਸੁਣੈ ਬਿਖੁ ਬੈਣੀ ॥

ਸਾਰਿਆਂ ਦੇ (ਕਾਨੀ) ਕੰਨਾਂ ਵਿਚ (ਬਿਖੁ) ਵਿਸ਼ਿਆਂ ਦੀਆਂ (ਬੈਣੀ) ਗੱਲਾਂ (ਸੁਣੈ) ਸੁਣਨ ਰੂਪ ਕਾਲ ਚਿੰਬੜ ਰਿਹਾ ਹੈ। ਭਾਵ ਹਰੇਕ ਜੀਵ ਵਿਸ਼ਿਆਂ ਦੀਆਂ ਗੱਲਾਂ ਸੁਣ ਕੇ ਖੁਸ਼ ਹੁੰਦਾ ਹੈ। ਇਹਨਾਂ ਦੇ ਕੰਨ ਵਿਸ਼ਿਆਂ ਦੀਆਂ ਗੱਲਾਂ ਸੁਣ ਕੇ ਰਸ ਜਾਂਦੇ ਹਨ। ਇਸ ਪ੍ਰਕਾਰ ਸਾਰਿਆਂ ਦੇ ਕੰਨਾਂ ਨੂੰ ਕਾਲ ਚਿੰਬੜ ਰਿਹਾ ਹੈ।

## ਬਿਨੁ ਸਬਦੈ; ਮੂਠੇ ਦਿਨੁ ਰੈਣੀ ॥੮॥

ਸਤਿਗੁਰੂ ਸਾਹਿਬ ਜੀ ਦੇ (ਸਬਦੈ) ਸਬਦ ਦੀ ਕਮਾਈ ਤੋਂ (ਬਿਨੁ) ਬਗੈਰ ਸਾਰੇ ਜੀਵ ਕਾਲ ਦੇ ਜਾਲ ਵਿਚ (ਦਿਨੁ ਰੈਣੀ) ਰਾਤ-ਦਿਨ ਭਾਵ ਅੱਠੇ ਪਹਰ (ਮੂਠੇ) ਲੁੱਟੇ ਜਾ ਰਹੇ ਹਨ।

---

* **ਭੇਖ :** ਇਸਲਾਮ ਧਰਮ ਵਿਚ ਫਕੀਰਾਂ ਦੇ ੭੨ ਫਿਰਕੇ ਹਨ।

## ਹਿਰਦੈ; ਸਾਚੁ ਵਸੈ ਹਰਿ ਨਾਇ ॥

ਜਿੰਨ੍ਹਾਂ ਦੇ ਹਿਰਦੇ ਅੰਦਰ ਹਰੀ ਦਾ (ਸਾਚੁ) ਸੱਚਾ (ਨਾਇ) ਨਾਮ (ਵਸੈ) ਵੱਸ ਜਾਂਦਾ ਹੈ।

## ਕਾਲੁ, ਨ ਜੋਹਿ ਸਕੈ; ਗੁਣ ਗਾਇ ॥

ਉਹ ਫਿਰ ਵਾਹਿਗੁਰੂ ਦੇ ਗੁਣਾਂ ਨੂੰ (ਗਾਇ) ਗਾਉਂਦੇ ਹਨ, ਜਿਸ ਕਰਕੇ ਕਾਲ ਵੀ ਉਹਨਾਂ ਨੂੰ (ਜੋਹਿ) ਤਾੜ ਨਹੀਂ ਸਕਦਾ ਕਿਉਂਕਿ ਉਹ ਵਾਹਿਗੁਰੂ ਦੀ ਜੋਤ ਵਿਚ ਮਿਲ ਕੇ ਅਭੇਦ ਹੋ ਜਾਂਦੇ ਹਨ ਭਾਵ ਉਹ ਉਲਟ ਕੇ ਵਾਹਿਗੁਰੂ ਦਾ ਹੀ ਰੂਪ ਹੋ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ ਜੀ ! ਵਾਹਿਗੁਰੂ ਵਿਚ ਕਿਸ ਤਰ੍ਹਾਂ ਸਮਾਇਆ ਜਾਂਦਾ ਹੈ?

## ਨਾਨਕ ਗੁਰਮੁਖਿ; ਸਬਦਿ ਸਮਾਇ ॥੯॥੧੪॥

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਸਿੱਧੋ ! ਗੁਰਮੁਖ ਬਣ ਕੇ ਗੁਰਾਂ ਦੇ ਸਬਦ ਦੀ ਕਮਾਈ ਨਾਲ ਉਸ ਵਾਹਿਗੁਰੂ ਵਿਚ (ਸਮਾਇ) ਸਮਾਵੇ।

**ਅਥਵਾ :** ਗੁਰਮੁਖ ਬਣ ਕੇ ਸ਼ਬਦ ਵਿਚ (ਸਮਾਇ) ਮਿਲਿਆ ਜਾਂਦਾ ਹੈ। ਇਸ ਪ੍ਰਕਾਰ ਹੇ ਸਿੱਧੋ ! ਕਾਲ ਤੋਂ ਬਚਿਆ ਜਾਂਦਾ ਹੈ। ਤੁਸੀਂ ਕਹਿੰਦੇ ਹੋ ਕਿ ਜੋਗਾ ਅਭਿਆਸ ਨਾਲ ਕਾਲ ਤੋਂ ਬਚ ਜਾਈਦਾ ਹੈ, ਪਰ ਜਦੋਂ ਬ੍ਰਹਮਾ ਆਦਿਕ ਵੀ ਆਪਣੀ ਉਮਰ ਭੋਗ ਕੇ ਚਲੇ ਜਾਣਗੇ, ਤਾਂ ਤੁਸੀਂ ਜੋਗੀ ਕਿਵੇਂ ਕਾਇਮ ਰਹਿ ਸਕਦੇ ਹੋ? ਭਾਵ ਇਸ ਸੰਸਾਰ ਵਿਚ ਉਸ ਵਾਹਿਗੁਰੂ ਤੋਂ ਬਿਨਾ ਹੋਰ ਕੋਈ ਵੀ ਸਦਾ ਸਥਿਰ ਰਹਿਣ ਵਾਲਾ ਨਹੀਂ ਹੈ।

## ਗਉੜੀ ਮਹਲਾ ੧

ਸਿੱਧਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਆਪ ਹੀ ਕਿਰਪਾ ਕਰਕੇ ਦੱਸਣਾ ਕਰੋ ਕਿ ਕਾਲ ਤੋਂ ਕਿਵੇਂ ਬਚਿਆ ਜਾਂਦਾ ਹੈ? ਇਹ ਸੁਣ ਕੇ ਸਤਿਗੁਰੂ ਜੀ ਪਾਵਨ ਉਪਦੇਸ਼ ਬਖਸ਼ਿਸ ਕਰਦੇ ਹਨ,

## ਬੋਲਹਿ ਸਾਚੁ; ਮਿਥਿਆ ਨਹੀ ਰਾਈ ॥

ਹੇ ਭਾਈ ! (ਸਾਚੁ) ਸੱਚੇ ਨਾਮ ਨੂੰ ਹਰ ਵਕਤ (ਬੋਲਹਿ) ਬੋਲਣਾ ਕਰੋ ਅਤੇ (ਰਾਈ) ਰਾਈ ਦੇ ਦਾਣੇ ਜਿੰਨਾ ਵੀ ਭਾਵ ਰੱਤੀ ਮਾਤਰ ਵੀ (ਮਿਥਿਆ) ਝੂਠ, ਕੂੜ ਨਾ ਬੋਲੋ **ਵਾ:** ਮਿਥਿਆ ਪਦਾਰਥਾਂ ਨੂੰ (ਰਾਈ) ਰੱਤੀ ਮਾਤਰ ਵੀ ਪਿਆਰ ਨ ਕਰੋ।

## ਚਾਲਹਿ ਗੁਰਮੁਖਿ; ਹੁਕਮਿ ਰਜਾਈ ॥

ਅਤੇ ਗੁਰਮੁਖ ਬਣ ਕੇ ਗੁਰਾਂ ਦੇ ਹੁਕਮ ਦੁਆਰਾ ਵਾਹਿਗੁਰੂ ਪ੍ਰਮੇਸਰ ਦੀ (ਰਜਾਈ) ਆਗਿਆ ਵਿਚ (ਚਾਲਹਿ) ਚੱਲਣਾ ਕਰੇ।

**ਅਥਵਾ :** ਗੁਰਮੁਖ ਬਣ ਕੇ (ਰਜਾਈ) ਆਗਿਆ ਦੇਣ ਵਾਲੇ ਵਾਹਿਗੁਰੂ ਪ੍ਰਮੇਸਰ ਦੀ (ਹੁਕਮਿ) ਰਜਾ ਵਿਚ (ਚਾਲਹਿ) ਚਲਣਾ ਕਰੇ।

**ਅਥਵਾ :** ਜੋ ਗੁਰਮੁਖ ਹਨ ਉਹ ਹਮੇਸ਼ਾਂ (ਰਜਾਈ) ਵਾਹਿਗੁਰੂ ਦੇ ਹੁਕਮ ਵਿਚ (ਚਾਲਹਿ) ਚਲਦੇ ਹਨ।

## ਰਹਹਿ ਅਤੀਤ; ਸਚੇ ਸਰਣਾਈ ॥੧॥

ਫਿਰ ਮੋਹ ਮਮਤਾ ਤੋਂ (ਅਤੀਤ) ਅਸੰਗ (ਰਹਹਿ) ਰਹਿਣਾ ਕਰੇ, ਭਾਵ ਪੁੱਤਰ ਧੀ ਇਸਤਰੀ ਆਦਿਕ ਕਿਸੇ ਦਾ ਵੀ ਮੋਹ ਨਾ ਫੁਰੇ।

**ਪ੍ਰਸ਼ਨ :** ਮਹਾਰਾਜ ਜੀ ! ਮੋਹ ਮਮਤਾ ਤੋਂ ਕਿਵੇਂ ਅਤੀਤ ਰਿਹਾ ਜਾ ਸਕਦਾ ਹੈ?

**ਉੱਤਰ :** ਹੇ ਭਾਈ ! ਗ੍ਰਿਹਸਥ ਵਿਚ ਰਹਿੰਦਿਆਂ ਸੱਚੇ ਦੀ (ਸਰਣਾਈ) ਸ਼ਰਨ ਪੈ ਕੇ ਹੀ ਪੁੱਤਰ ਧੀ ਇਸਤਰੀ ਆਦਿਕਾਂ ਦੇ ਮੋਹ ਤੋਂ (ਅਤੀਤ) ਅਸੰਗ ਰਿਹਾ ਜਾ ਸਕਦਾ ਹੈ **ਵਾ:** (ਅਤੀਤ) ਬਿਰੱਕਤ ਬਣ ਕੇ ਰਿਹਾ ਜਾ ਸਕਦਾ ਹੈ।

## ਸਚ ਘਰਿ ਬੈਸੈ; ਕਾਲੁ ਨ ਜੋਹੈ ॥

ਹੇ ਭਾਈ ! (ਘਰਿ) ਸਾਧਸੰਗਤ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ **ਵਾ:** ਸਰੂਪ ਰੂਪ ਘਰ ਹੀ (ਸਚ) ਸੱਚਾ ਹੈ। ਇਸ ਲਈ ਉਸ ਵਿਚ (ਬੈਸੈ) ਬੈਠਣਾ ਕਰੋ, ਫਿਰ ਤੁਹਾਨੂੰ ਕਾਲ (ਜੋਹੈ) ਤਾੜ ਨਹੀਂ ਸਕਦਾ।

**ਅਥਵਾ :** ਜਿੰਨ੍ਹਾਂ ਦੀ ਚਿਤ ਦੀ ਬਿਰਤੀ ਦੇਹ ਅਭਿਮਾਨ ਤੋਂ ਪਰ੍ਹੇ ਹੋ ਕੇ ਭਾਵ ਅੰਤਰਮੁਖ ਹੋ ਕੇ (ਸਚ) ਵਾਹਿਗੁਰੂ ਦੇ (ਘਰਿ) ਸਰੂਪ ਵਿਚ (ਬੈਸੈ) ਬੈਠ ਜਾਂਦੀ ਹੈ, ਉਹਨਾਂ ਨੂੰ ਫਿਰ ਕਾਲ (ਜੋਹੈ) ਤਾੜ ਨਹੀਂ ਸਕਦਾ। ਕਿਉਂਕਿ ਕਾਲ ਉਤਨਾਂ ਚਿਰ ਹੀ ਤਾੜਦਾ ਹੈ, ਜਿੰਨ੍ਹਾਂ ਚਿਰ ਦੇਹ ਦੇ ਹੰਕਾਰ ਵਿਚ ਪਏ ਰਹੀਦਾ ਹੈ ਤੇ ਆਪਣੇ-ਆਪ ਨੂੰ ਜੰਮਦੇ-ਮਰਦੇ ਮੰਨੀਦਾ ਹੈ।

## ਮਨਮੁਖ ਕਉ; ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥

ਜੋ ਮਨਮੁਖ ਹਨ, ਉਹਨਾਂ (ਕਉ) ਦਾ ਸੰਸਾਰ ਵਿਚ ਜਨਮ ਧਾਰ ਕੇ (ਆਵਤ) ਆਉਣਾ ਤੇ ਮਰ ਕੇ (ਜਾਵਤ) ਜਾਣਾ, ਇਹ ਸਭ ਦੁੱਖ (ਮੋ+ਹੈ) (ਮੋ) ਵਿਚ ਹੀ ਹੈ। ਭਾਵ ਮਨਮੁਖਾਂ ਦਾ ਦੁੱਖ ਵਿਚ ਆਉਣਾ ਜਾਣਾ ਹੁੰਦਾ ਹੈ।

**ਅਥਵਾ :** ਮਨਮੁਖਾਂ (ਕਉ) ਨੂੰ (ਆਵਤ) ਆਉਣ (ਜਾਵਤ) ਜਾਣ ਵਿਚ ਅਗਿਆਨ ਰੂਪ ਦੁੱਖ ਨੇ (ਮੋਹੈ) ਮੋਹਿਤ ਕਰ ਲਿਆ ਹੈ **ਵਾ:** (ਮੋਹੈ) ਮੂਰਛਾ ਕਰ ਲਿਆ ਹੈ।

## ਅਪਿਉ ਪੀਅਉ; ਅਕਥੁ ਕਥਿ ਰਹੀਐ ॥

ਹੇ ਭਾਈ ! (ਅਪਿਉ) ਅੰਮ੍ਰਿਤ ਨਾਮ ਨੂੰ (ਪੀਅਉ) ਪੀਣਾ ਕਰੋ ਅਤੇ ਅਕਥ ਰੂਪ ਪ੍ਰਮੇਸਰ ਦੀ ਕਥਾ ਨੂੰ (ਕਥਿ) ਕਥਨ ਕਰਦੇ (ਰਹੀਐ) ਰਹੋ।

**ਅਥਵਾ :** ਜੇਕਰ (ਅਪਿਉ) ਅੰਮ੍ਰਿਤ ਨਾਮ ਨੂੰ (ਪੀਅਉ) ਪੀਣਾ ਕਰੀਏ ਤਾਂ (ਅਕਥੁ) ਕਥਨ ਤੋਂ ਰਹਿਤ ਵਾਹਿਗੁਰੂ ਦੀ ਕਥਾ ਨੂੰ (ਕਥਿ) ਕਥਨ ਕਰਕੇ, ਉਸ ਵਿਚ ਇਸਥਿਤ (ਰਹੀਐ) ਰਹੀਦਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਅਕੱਥ ਨੂੰ ਕਿਵੇਂ ਕਥਨ ਕੀਤਾ ਜਾਵੇ?

**ਉੱਤਰ :** **ਵਾ:** ਹੇ ਭਾਈ ! ਜਿਸ ਵਾਹਿਗੁਰੂ ਨੂੰ *ਸ਼ਕਤੀ ਬਿਰਤੀ ਕਰਕੇ (ਅਕਥ) ਕਥਨ ਨਹੀਂ ਕੀਤਾ ਜਾ ਸਕਦਾ, ਉਸ ਨੂੰ **ਲਖਣਾ ਬਿਰਤੀ ਦੁਆਰਾ (ਕਥਿ) ਕਥਨ ਕਰਕੇ, ਉਸ ਵਿਚ ਇਸਥਿਤ ਹੋ ਕੇ (ਰਹੀਐ) ਰਹੀਏ।

## ਨਿਜ ਘਰਿ ਬੈਸਿ; ਸਹਜ ਘਰੁ ਲਹੀਐ ॥

ਹੇ ਭਾਈ ! ਸਾਧਸੰਗਤ ਰੂਪ (ਨਿਜ) ਆਪਣੇ ਘਰ ਵਿਚ (ਬੈਸਿ) ਬੈਠ ਕੇ **ਵਾ:** (ਨਿਜ ਘਰਿ) ਤੁਰੀਆ ਪਦ ਰੂਪ ਘਰ ਵਿਚ (ਬੈਸਿ) ਬੈਠ ਕੇ (ਸਹਜ ਘਰੁ) ਸਰੂਪ ਰੂਪ ਘਰ ਨੂੰ (ਲਹੀਐ) ਲਖੀਦਾ ਹੈ **ਵਾ:** ਲਖਣਾ ਕਰੀਏ, ਲੈਣਾ ਕਰੀਏ।

---

* **ਸ਼ਕਤੀ ਬਿਰਤੀ :** ਵੇਖੋ ਪੰਨਾ ਨੰ : ੭੨੩।

** **ਲਖਣਾ ਬਿਰਤੀ :** ਵੇਖੋ ਪੰਨਾ ਨੰ : ੭੨੩।

## ਹਰਿ ਰਸਿ ਮਾਤੇ; ਇਹੁ ਸੁਖੁ ਕਹੀਐ ॥੨॥

ਜਿਹੜੇ (ਹਰਿ) ਹਰੀ ਦੇ ਪ੍ਰੇਮ ਰਸ ਵਿਚ, ਸਿਮਰਨ ਵਿਚ (ਮਾਤੇ) ਮਸਤ ਹੋ ਜਾਂਦੇ ਹਨ, ਉਹਨਾਂ ਨੂੰ ਇਹ ਸੁੱਖ ਪ੍ਰਾਪਤ ਹੋਇਆ (ਕਹੀਐ) ਕਹੀਦਾ ਹੈ। ਹੋਰ ਦੂਸਰੇ ਲੋਕ ਭਾਵੇਂ ਕਿੰਨੇ ਹੀ ਯਤਨ ਕਿਉਂ ਨਾ ਕਰਨ, ਉਹਨਾਂ ਨੂੰ ਇਹ ਸੁੱਖ ਪ੍ਰਾਪਤ ਨਹੀਂ ਹੁੰਦਾ।

## ਗੁਰਮਤਿ ਚਾਲ ਨਿਹਚਲ; ਨਹੀ ਡੋਲੈ ॥

ਜਿੰਨ੍ਹਾਂ ਨੂੰ ਗੁਰਮਤ ਦੀ (ਚਾਲ) ਮਰਿਯਾਦਾ ਪ੍ਰਾਪਤ ਹੋਈ ਹੈ, ਉਹ (ਨਿਹਚਲ) ਅਚੱਲ ਹੋ ਗਏ ਹਨ, ਕਦੇ ਵੀ (ਡੋਲੈ) ਡੋਲਦੇ ਨਹੀਂ ਹਨ।

## ਗੁਰਮਤਿ; ਸਾਚਿ ਸਹਜਿ ਹਰਿ ਬੋਲੈ ॥

ਜਿੰਨ੍ਹਾਂ ਨੂੰ (ਸਾਚਿ) ਸੱਚੀ ਗੁਰਮਤ ਪ੍ਰਾਪਤ ਹੋਈ ਹੈ, ਉਹ (ਸਹਜਿ) ਸਹਜੇ ਹੀ (ਹਰਿ) ਹਰੀ ਦੇ ਨਾਮ ਨੂੰ (ਬੋਲੈ) ਬੋਲਦੇ ਹਨ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਗੁਰਮਤਿ ਚਾਲ ਨਿਹਚਲ; ਨਹੀ ਡੋਲੈ ॥**

ਗੁਰਮਤ ਦੁਆਰਾ ਐਸੀ (ਚਾਲ) ਮਰਿਯਾਦਾ ਵਿਚ ਚੱਲੇ ਕਿ ਚਿਤ (ਨਿਹਚਲ) ਅਚੱਲ ਹੋ ਜਾਵੇ ਅਤੇ ਚੰਡੋਲ ਦੀ ਨਿਆਈਂ ਕਦੇ ਵੀ ਪਦਾਰਥਾਂ ਵਿਚ ਨਾ ਡੋਲੇ।

**ਗੁਰਮਤਿ; ਸਾਚਿ ਸਹਜਿ ਹਰਿ ਬੋਲੈ ॥**

ਗੁਰਮਤ ਦੁਆਰਾ (ਹਰਿ) ਹਰੀ ਦੇ (ਸਾਚਿ) ਸੱਚੇ ਨਾਮ ਨੂੰ (ਸਹਜਿ) ਸਹਜੇ ਹੀ ਸਾਧਸੰਗਤ ਵਿਚ (ਬੋਲੈ) ਬੋਲਣਾ ਕਰੇ, ਉਚਾਰਨਾ ਕਰੇ, ਅਭਿਆਸ ਕਰੇ।

## ਪੀਵੈ ਅੰਮ੍ਰਿਤੁ; ਤਤੁ ਵਿਰੋਲੈ ॥੩॥

ਫਿਰ ਸ਼ਰਾਬ ਆਦਿਕ ਨਾ ਪੀਵੇ, ਕੇਵਲ ਅੰਮ੍ਰਿਤ ਨੂੰ (ਪੀਵੈ) ਪੀਣਾ ਕਰੇ ਅਤੇ ਅੰਮ੍ਰਿਤ ਨੂੰ ਪੀ ਕੇ (ਤਤੁ) ਸਿਧਾਂਤ ਨੂੰ (ਵਿਰੋਲੈ) ਵਿਰੋਲਣਾ ਕਰੇ, ਰਿੜਕਣਾ ਕਰੇ।

**ਅਥਵਾ :** ਨਾਮ ਜਪਣ ਰੂਪ ਅੰਮ੍ਰਿਤ (ਪੀਵੈ) ਪੀਣਾ ਕਰੇ ਅਤੇ (ਤਤੁ) ਸਰੂਪ **ਵਾ:** ਗਿਆਨ ਦੇ ਤਾਈਂ (ਵਿਰੋਲੈ) ਨਿਰਣਾ ਕਰੇ।

**ਅਥਵਾ :** ਤਤ ਸਰੂਪ ਦਾ (ਵਿਰੋਲੈ) ਨਿਰਣਾ ਕਰਕੇ ਇਸ ਸੰਸਾਰ ਦੇ ਮਿਥਿਆ ਪਦਾਰਥਾਂ ਨੂੰ ਬੂਰ ਦੀ ਨਿਆਈਂ ਜਾਣ ਕੇ, ਰਿਧੀਆਂ-ਸਿਧੀਆਂ ਦੇ ਸੁੱਖ ਤੇ ਪਦਾਰਥਾਂ ਦੇ ਲਾਭ ਨੂੰ ਝੱਗ ਦੀ ਨਿਆਈਂ ਜਾਣ ਕੇ ਪਾਸੇ ਕਰ ਦੇਵੇ ਅਤੇ ਅੰਮ੍ਰਿਤ ਆਤਮ ਨੰਦ ਨੂੰ (ਪੀਵੈ) ਪੀਣਾ ਕਰੇ।

## ਸਤਿਗੁਰੁ ਦੇਖਿਆ; ਦੀਖਿਆ ਲੀਨੀ ॥

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ ਨੂੰ ਵੇਖਿਆ ਹੈ, ਉਹਨਾਂ ਨੇ ਸਤਿਗੁਰੂ ਸਾਹਿਬ ਜੀ ਤੋਂ (ਦੀਖਿਆ) ਦੀਖਸ਼ਾ ਮੰਤਰ **ਵਾ:** ਸਿੱਖਿਆ (ਲੀਨੀ) ਲੈਣਾ ਕੀਤੀ ਹੈ।

**ਅਥਵਾ :** ਜਿੰਨ੍ਹਾਂ ਨੇ (ਦੀਖਿਆ) ਦੀਖਸ਼ਾ ਮੰਤਰ **ਵਾ:** ਸਿੱਖਿਆ (ਲੀਨੀ) ਲੈਣਾ ਕੀਤੀ ਹੈ, ਉਹਨਾਂ (ਸਤਿਗੁਰੁ) ਅਕਾਲ ਪੁਰਖ ਦੇ ਸਰੂਪ ਨੂੰ ਸਾਖਿਆਤ ਕਰਕੇ (ਦੇਖਿਆ) ਵੇਖਿਆ ਹੈ।

## ਮਨੁ ਤਨੁ ਅਰਪਿਓ; ਅੰਤਰਗਤਿ ਕੀਨੀ ॥

ਜਦੋਂ ਅਸੀਂ ਮਹਾਰਾਜ ਜੀ ਨੂੰ ਮਨ ਤੇ ਤਨ (ਅਰਪਿਓ) ਅਰਪ ਦਿੱਤਾ ਤਾਂ ਮਹਾਰਾਜ ਜੀ ਨੇ ਸਾਡੀ ਖੋਟੀ ਬੁੱਧੀ (ਅੰਤਰ) ਅੰਦਰੋਂ ਹੀ {ਅੰਤਰ+ਗਤਿ} (ਗਤਿ) ਨਾਸ਼ (ਕੀਨੀ) ਕਰ ਦਿੱਤੀ। **ਵਾ:** ਸਾਡੀ (ਅੰਤਰ) ਅੰਦਰੋ ਹੀ (ਗਤਿ) ਕਲਿਆਣ (ਕੀਨੀ) ਕਰ ਦਿੱਤੀ। **ਵਾ:** ਜੋ ਆਤਮਾ ਪ੍ਰਮਾਤਮਾ ਦਾ (ਅੰਤਰ) ਫਰਕ ਸੀ, ਇਹ (ਗਤਿ) ਨਾਸ਼ ਕਰਕੇ ਏਕਤਾ (ਕੀਨੀ) ਕਰ ਦਿੱਤੀ। **ਵਾ:** ਜੋ (ਅੰਤਰ) ਅੰਦਰ ਹੀ ਪ੍ਰਾਪਤ ਰੂਪ ਪ੍ਰਮੇਸਰ ਹੈ, ਉਸ ਦੀ (ਗਤਿ) ਪ੍ਰਾਪਤੀ (ਕੀਨੀ) ਕਰਾ ਦਿੱਤੀ।

## ਗਤਿ ਮਿਤਿ ਪਾਈ; ਆਤਮੁ ਚੀਨੀ ॥੪॥

(ਗਤਿ) ਪ੍ਰਾਪਤੀ ਰੂਪ ਜੋ ਬ੍ਰਹਮ ਹੈ, ਉਸ ਦੀ (ਮਿਤਿ) ਮਰਯਾਦਾ (ਗਤਿ) ਗਿਆਨ ਕਰਕੇ ਪਾ ਲਈ ਹੈ। **ਵਾ:** ਗੁਰਾਂ ਦੀ (ਗਤਿ) ਪ੍ਰਾਪਤੀ ਕਰਕੇ ਉਸ ਪ੍ਰਮੇਸਰ ਦੀ ਪ੍ਰਾਪਤੀ ਰੂਪ (ਮਿਤਿ) ਮਰਯਾਦਾ ਪਾ ਲਈ ਹੈ ਅਤੇ ਆਪਣੇ-ਆਪ ਨੂੰ (ਆਤਮੁ) ਬ੍ਰਹਮ ਆਤਮਾ ਰੂਪ ਕਰਕੇ (ਚੀਨੀ) ਜਾਣ ਲਿਆ ਹੈ।

## ਭੋਜਨੁ; ਨਾਮੁ ਨਿਰੰਜਨ ਸਾਰੁ ॥

ਹੇ ਸਿੱਧੋ! ਸਾਰ ਰੂਪ (ਨਿਰੰਜਨ) ਪ੍ਰਮੇਸਰ ਦਾ ਨਾਮ ਹੀ ਸਾਡਾ ਭੋਜਨ ਹੈ।

**ਅਥਵਾ :** {ਭੋ+ਜਨੁ} (ਭੋ) ਹੇ (ਜਨੁ) ਜਨੋ! (ਨਿਰੰਜਨ) ਪ੍ਰਮੇਸਰ ਦਾ ਨਾਮ ਹੀ ਤ੍ਰਿਪਤੀ ਦੇ ਦੇਣ ਵਾਲਾ (ਸਾਰੁ) ਅਸਲੀ **ਵਾ:** ਤਤ ਰੂਪ ਭੋਜਨ ਹੈ।

## ਪਰਮ ਹੰਸੁ; ਸਚੁ ਜੋਤਿ ਅਪਾਰ ॥

ਜਿਵੇਂ ਹੰਸ ਆਪਣੀ ਖਟਿਆਈ ਵਾਲੀ ਚੁੰਜ ਨਾਲ ਦੁੱਧ ਤੇ ਪਾਣੀ ਨੂੰ ਵੱਖ-ਵੱਖ ਕਰ ਦਿੰਦਾ ਹੈ ਅਤੇ ਫਿਰ ਉਸ ਵਿਚੋਂ ਪਾਣੀ ਦਾ ਤਿਆਗ ਕਰਕੇ ਦੁੱਧ ਨੂੰ ਗ੍ਰਹਿਣ ਕਰ ਲੈਂਦਾ ਹੈ। ਇਸੇ ਪ੍ਰਕਾਰ ਜੋ ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ (ਪਰਮ ਹੰਸੁ) ਤਤ-ਬੇਤੇ ਹਨ ਉਹ ਨਾਮ ਤੇ ਰੂਪ ਨੂੰ ਪਾਣੀ ਦੀ ਨਿਆਈਂ ਜਾਣ ਕੇ ਛੱਡ ਦਿੰਦੇ ਹਨ ਤੇ ਅਸਤੀ ਭਾਤੀ ਪ੍ਰਿਅਤਾ ਨੂੰ ਦੁੱਧ ਦੀ ਨਿਆਈਂ ਜਾਣ ਕੇ ਗ੍ਰਹਿਣ ਕਰ ਲੈਂਦੇ ਹਨ। ਇਉਂ ਉਹ ਤਤ-ਬੇਤੇ (ਅਪਾਰ) ਪਾਰਾਵਾਰ ਤੋਂ ਰਹਿਤ (ਸਚੁ) ਸੱਚੇ ਦੀ ਜੋਤ ਦੀ ਪਛਾਣ ਕਰਨ ਵਾਲੇ ਪਰਮ ਹੰਸ ਹਨ।

**ਸਾਧੋ ਇਹੁ ਤਨੁ ਮਿਥਿਆ ਜਾਨਉ ॥**
**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥** *(ਅੰਗ : ੧੧੮੬)*

**ਅਥਵਾ :** ਜਿੰਨ੍ਹਾਂ ਦੇ ਹਿਰਦੇ ਅੰਦਰ (ਸਚੁ) ਸੱਚੇ ਵਾਹਿਗੁਰੂ ਦਾ (ਅਪਾਰ) ਪਾਰਾਵਾਰ ਤੋਂ ਰਹਿਤ (ਜੋਤਿ) ਪ੍ਰਕਾਸ਼ ਹੋਇਆ ਹੈ, ਉਹ ਪਰਮ ਹੰਸ ਹਨ।

**ਅਥਵਾ :** (ਪਰਮ ਹੰਸੁ) ਤੱਤ-ਬੇਤਿਆਂ ਦੇ ਅੰਦਰ (ਸਚੁ) ਸੱਚੇ ਦੀ (ਅਪਾਰ) ਪਾਰਾਵਾਰ ਤੋਂ ਰਹਿਤ (ਜੋਤਿ) ਗਿਆਤ ਹੈ।

**ਅਥਵਾ :** ਜਿਹੜੇ (ਪਰਮ ਹੰਸੁ) ਤੱਤ-ਬੇਤੇ ਹਨ, ਉਹ (ਸਚੁ) ਸੱਚੇ ਦੀ ਜੋਤ ਵਿਚ ਮਿਲ ਕੇ ਅਪਾਰ ਰੂਪ ਹੋ ਗਏ ਹਨ।

**ਅਥਵਾ :** (ਪਰਮ ਹੰਸੁ) ਤੱਤ-ਬੇਤਿਆਂ ਨੂੰ ਸੱਚੇ ਦੀ ਜੋਤ (ਅਪਾਰ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪ੍ਰਾਪਤ ਹੈ।

## ਜਹ ਦੇਖਉ; ਤਹ ਏਕੰਕਾਰੁ ॥੫॥

ਹੇ ਸਿੱਧੋ! (ਜਹ) ਜਿਥੇ ਵੀ (ਦੇਖਉ) ਦੇਖੋ, (ਤਹ) ਉੱਥੇ ਹੀ (ਏਕੰਕਾਰੁ) ਇਕ ਅਦ੍ਵੈਤ ਰੂਪ ਬ੍ਰਹਮ ਹੈ।

## ਰਹੈ ਨਿਰਾਲਮੁ; ਏਕਾ ਸਚੁ ਕਰਣੀ ॥

ਇਸ ਪ੍ਰਕਾਰ, ਸਾਰੇ ਪਦਾਰਥਾਂ ਵਿਚ (ਨਿਰਾਲਮੁ) ਅਸੰਗ ਰਹੇ ਅਤੇ (ਏਕਾ) ਇਕੋ (ਸਚੁ) ਸੱਚੇ ਨਾਮ ਦੀ (ਕਰਣੀ) ਕਮਾਈ ਕਰੇ।

**ਅਥਵਾ :** (ਏਕਾ) ਇਕ ਪ੍ਰਮੇਸਰ ਦੀ (ਸਚੁ) ਸੱਚੀ (ਕਰਣੀ) ਭਗਤੀ ਕਰਕੇ (ਨਿਰਾਲਮੁ) ਨਿਰਲੇਪ (ਰਹੈ) ਰਹਣਾ ਕਰੇ।

**ਦੀਸਹਿ ਸਭ ਮਹਿ ਸਭ ਤੇ ਰਹਤੇ ॥** (ਅੰਗ : ੧੯੧)

## ਪਰਮਪਦੁ ਪਾਇਆ; ਸੇਵਾ ਗੁਰ ਚਰਣੀ ॥

ਇਉਂ ਜਿਨ੍ਹਾਂ ਨੇ (ਗੁਰ) ਸਤਿਗੁਰਾਂ ਦੇ (ਚਰਣੀ) ਚਰਨਾਂ ਦੀ ਸੇਵਾ ਕੀਤੀ ਹੈ, ਉਹਨਾਂ ਨੇ (ਪਰਮਪਦੁ) ਕੈਵਲ ਮੋਖ ਨੂੰ ਪਾ ਲਿਆ ਹੈ।

## ਮਨ ਤੇ ਮਨੁ ਮਾਨਿਆ; ਚੂਕੀ ਅਹੰ ਭ੍ਰਮਣੀ ॥੬॥

ਜਦੋਂ ਗੁਰਾਂ ਦੇ (ਮਨ) ਮੰਤਰ (ਤੇ) ਦੁਆਰਾ ਮਨ (ਮਾਨਿਆ) ਮੰਨ ਗਿਆ **ਵਾ:** ਜਦੋਂ ਸ਼ੁੱਧ ਮਨ ਦੁਆਰਾ ਅਸ਼ੁੱਧ ਮਨ (ਮਾਨਿਆ) ਮੰਨ ਗਿਆ ਤਾਂ ਫਿਰ ਦੇਹ ਦੀ (ਅਹੰ) ਹਉਮੈ ਕਰਕੇ ਜੋ ਭ੍ਰਮਣੀ ਪਈ ਹੋਈ ਸੀ ਕਿ ਮੈਂ ਆਉਂਦਾ ਹਾਂ, ਮੈਂ ਜਾਂਦਾ ਹੈ, ਉਹ ਸਭ (ਚੂਕੀ) ਚੁੱਕੀ ਗਈ ਭਾਵ ਨਾਸ਼ ਹੋ ਗਈ।

**ਅਥਵਾ :** ਜਦੋਂ (ਮਨ) ਸ਼੍ਰੋਮਣੀ ਪ੍ਰਮੇਸਰ ਦੇ ਗਿਆਨ ਕਰਕੇ ਅਤੇ ਗੁਰਾਂ ਦੇ ਉਪਦੇਸ਼ (ਤੇ) ਦੁਆਰਾ ਮਨ (ਮਾਨਿਆ) ਮੰਨ ਗਿਆ ਤਾਂ ਉਸ ਵੇਲੇ (ਅਹੰ) ਹੰਗਤਾ ਤੇ ਜੂਨਾਂ ਦੀ ਸਾਰੀ ਭ੍ਰਮਣੀ (ਚੂਕੀ) ਚੱਕੀ ਗਈ।

## ਇਨ ਬਿਧਿ; ਕਉਣੁ ਕਉਣੁ ਨਹੀ ਤਾਰਿਆ ॥

ਹੇ ਸਿੱਧੋ! (ਇਨ) ਇਸ (ਬਿਧਿ) ਤਰੀਕੇ ਨਾਲ ਮਹਾਰਾਜ ਜੀ ਨੇ (ਕਉਣੁ ਕਉਣੁ) ਕਿਹੜਾ-ਕਿਹੜਾ ਨਹੀਂ ਤਾਰਿਆ ਭਾਵ ਚਾਰੇ ਜੁਗਾਂ ਦੇ ਬੇਅੰਤ ਹੀ ਜੀਵ ਤਾਰ ਦਿੱਤੇ ਹਨ।

## ਹਰਿ ਜਸਿ; ਸੰਤ ਭਗਤ ਨਿਸਤਾਰਿਆ ॥

ਜਿਨ੍ਹਾਂ ਸੰਤਾਂ ਭਗਤਾਂ ਨੇ (ਹਰਿ) ਹਰੀ ਦਾ ਜਸ ਕੀਤਾ ਹੈ, ਉਹਨਾਂ ਸਾਰਿਆਂ ਨੂੰ ਹਰੀ ਨੇ (ਨਿਸਤਾਰਿਆ) ਤਾਰ ਦਿੱਤਾ ਹੈ।

**ਅਥਵਾ :** ਸੰਤਾਂ-ਭਗਤਾਂ ਨੇ (ਹਰਿ) ਹਰੀ ਦਾ ਜਸ ਦੇਖ ਕੇ ਭਗਤੀ ਵਿਚ ਲਾ ਕੇ ਸਾਰਿਆਂ ਨੂੰ (ਨਿਸਤਾਰਿਆ) ਤਾਰ ਦਿੱਤਾ ਹੈ।

### ਅੰਗ:੨੨੮

## ਪ੍ਰਭ ਪਾਏ; ਹਮ ਅਵਰੁ ਨ ਭਾਰਿਆ ॥੭॥

ਹੇ ਸਿੱਧੋ! ਅਸੀਂ ਤਾਂ ਪ੍ਰਭੂ ਨੂੰ (ਪਾਏ) ਪਾ ਲਿਆ ਹੈ ਅਤੇ ਹੁਣ (ਹਮ) ਅਸੀਂ ਪ੍ਰਮੇਸਰ ਤੋਂ ਬਿਨਾਂ (ਅਵਰੁ) ਹੋਰ ਕਿਸੇ ਚੀਜ ਨੂੰ (ਭਾਰਿਆ) ਭਾਲਣ ਦੀ ਲੋੜ ਨਹੀਂ ਰੱਖੀ।

**ਅਥਵਾ :** (ਹਮ) ਅਸੀਂ (ਅਵਰੁ) ਆਵਰਨ ਵਾਲੀਆਂ ਚੀਜਾਂ ਭਾਵ ਅਗਿਆਨਤਾ ਦਾ ਪਰਦਾ ਪਾਉਣ ਵਾਲੀਆਂ ਚੀਜਾਂ ਨੂੰ ਨਹੀਂ (ਭਾਰਿਆ) ਭਾਲਿਆ। ਅਸੀਂ ਤਾਂ ਵਾਹਿਗੁਰੂ ਨੂੰ (ਪਾਏ) ਪ੍ਰਾਪਤ ਕੀਤਾ ਹੈ।

## ਸਾਚ ਮਹਲਿ; ਗੁਰਿ ਅਲਖੁ ਲਖਾਇਆ ॥

(ਸਾਚ) ਸੱਚੇ (ਮਹਲਿ) ਮਹੱਲ ਦੇ ਮਾਲਕ (ਗੁਰਿ) ਸਤਿਗੁਰੂ ਜੀ ਆਪ ਹਨ ਅਤੇ ਜਿਸ ਸਰੂਪ ਨੂੰ (ਅਲਖੁ) ਅਸ਼ੁੱਧ ਮਨ ਕਰਕੇ ਲਖਿਆ ਨਹੀਂ ਜਾਂਦਾ ਭਾਵ ਜਾਣਿਆ ਨਹੀਂ ਜਾਂਦਾ। ਉਸ ਨੂੰ ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ (ਲਖਾਇਆ) ਲਖਾ ਦਿੱਤਾ ਹੈ।

**ਅਥਵਾ :** ਜਿਹੜੇ (ਸਾਚ ਮਹਲਿ) ਸਾਧਸੰਗਤ ਵਿਚ ਆਏ ਹਨ ਅਤੇ ਉਹਨਾਂ ਨੂੰ (ਸਾਚ) ਸੱਚੇ ਨੇ ਆਪਣੇ (ਮਹਲਿ) ਤੁਰੀਆ ਪਦ ਰੂਪ ਮਹੱਲ ਵਿਚ ਟਿਕਾ ਕੇ ਅਲਖ ਸਰੂਪ ਨੂੰ (ਲਖਾਇਆ) ਲਖਾ ਦਿੱਤਾ ਹੈ।

## ਨਿਹਚਲ ਮਹਲੁ; ਨਹੀ ਛਾਇਆ ਮਾਇਆ ॥

ਜੋ (ਨਿਹਚਲ) ਅਚੱਲ (ਮਹਲੁ) ਸਰੂਪ ਪ੍ਰਮੇਸਰ ਹੈ, ਉਸ ਵਿਚ ਨਾ ਮਾਇਆ ਹੈ ਅਤੇ ਨਾ ਹੀ (ਛਾਇਆ) ਅਵਿਦਿਆ ਹੈ। **ਵਾ:** ਮਾਇਆ ਵਿਚ (ਛਾਇਆ) ਪ੍ਰਤੀਬਿੰਬ ਜੋ ਈਸ਼ਰਪੁਣਾ ਹੈ ਅਤੇ (ਮਾਇਆ) ਅਵਿਦਿਆ ਵਿਚ ਜੋ (ਛਾਇਆ) ਪ੍ਰਤੀਬਿੰਬ ਜੀਵਪੁਣਾ ਹੈ, ਇਹ ਦੋਵੇਂ ਉਸ ਪ੍ਰਮੇਸਰ ਵਿਚ ਨਹੀਂ ਹਨ।

## ਸਾਚਿ ਸੰਤੋਖੇ; ਭਰਮੁ ਚੁਕਾਇਆ ॥੮॥

ਇਉਂ ਅਸੀਂ (ਸਾਚਿ) ਸਤ ਸਰੂਪ ਕਰਕੇ (ਸੰਤੋਖੇ) ਸੰਤੁਸ਼ਟ ਹੋ ਗਏ ਹਾਂ **ਵਾ:** ਜੋ (ਸਾਚਿ) ਸੱਚ ਸਰੂਪ ਵਿਚ (ਸੰਤੋਖੇ) ਸੰਤੁਸ਼ਟ ਹੋਏ ਹਨ, ਉਹਨਾਂ ਦੇ ਹਿਰਦੇ ਵਿਚੋਂ ਸਤਿਗੁਰੂ ਸਾਹਿਬ ਜੀ ਨੇ ਸਾਰਾ ਭਰਮ (ਚੁਕਾਇਆ) ਚੱਕ ਦਿੱਤਾ ਹੈ ਭਾਵ ਮੇਟ ਦਿੱਤਾ ਹੈ।

## ਜਿਨ ਕੈ ਮਨਿ ਵਸਿਆ; ਸਚੁ ਸੋਈ ॥

ਜਿੰਨ੍ਹਾਂ ਦੇ ਮਨ ਵਿਚ ਮਾਇਆ ਤੇ ਛਾਇਆ ਤੋਂ ਰਹਿਤ (ਸੋਈ) ਉਹ (ਸਚੁ) ਸੱਚਾ ਵਾਹਿਗੁਰੂ (ਵਸਿਆ) ਵੱਸ ਗਿਆ ਹੈ।

## ਤਿਨ ਕੀ ਸੰਗਤਿ; ਗੁਰਮੁਖਿ ਹੋਈ ॥

(ਤਿਨ) ਉਹਨਾਂ (ਕੀ) ਦੀ ਸੰਗਤ ਕਰਨ ਵਾਲੇ ਗੁਰਮੁਖ (ਹੋਈ) ਹੋ ਜਾਂਦੇ ਹਨ ਭਾਵ ਗੁਰਮੁਖ ਬਣ ਜਾਂਦੇ ਹਨ।

## ਨਾਨਕ ਸਾਚਿ ਨਾਮਿ; ਮਲੁ ਖੋਈ ॥੯॥੧੫॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਪ੍ਰਕਾਰ ਮਹਾਰਾਜ ਉਹਨਾਂ ਦੀ ਜੰਮਣ-ਮਰਨ ਦੀ (ਮਲੁ) ਮੈਲ ਨੂੰ (ਸਾਚਿ) ਸੱਚੇ ਨਾਮ ਨਾਲ (ਖੋਈ) ਨਾਸ਼ ਕਰ ਦਿੰਦੇ ਹਨ ਅਤੇ ਉਹ ਪੁਰਖ ਮੁਕਤ ਹੋ ਜਾਂਦੇ ਹਨ।

## ਗਉੜੀ ਮਹਲਾ ੧ ॥

## ਰਾਮਿ ਨਾਮਿ; ਚਿਤੁ ਰਾਪੈ ਜਾ ਕਾ ॥

(ਜਾ) ਜਿੰਨ੍ਹਾਂ (ਕਾ) ਦਾ ਚਿਤ ਹਰ ਵਕਤ (ਰਾਮਿ) ਵਾਹਿਗੁਰੂ ਪ੍ਰਮੇਸਰ ਦੇ ਨਾਮ ਵਿਚ ਹੀ (ਰਾਪੈ) ਰੰਗਿਆ ਰਹਿੰਦਾ ਹੈ।

## ਉਪਜੰਪਿ; ਦਰਸਨੁ ਕੀਜੈ ਤਾ ਕਾ ॥੧॥

(ਤਾ) ਉਹਨਾਂ (ਕਾ) ਦਾ (ਉਪ+ਜੰਪਿ) (ਉਪ) ਸਮੀਪ, ਨਜਦੀਕ (ਜੰਪਿ) ਜਾ ਕੇ ਦਰਸ਼ਨ (ਕੀਜੈ) ਕਰਨਾ ਚਾਹੀਦਾ ਹੈ।

**ਅਥਵਾ :** (ਉਪਜੰਪਿ) ਸੂਰਜ ਚੜ੍ਹਦੇ ਦੇ ਨਾਲ ਭਾਵ ਦਿਨ ਚੜ੍ਹਦੇ ਹੀ ਸਭ ਤੋਂ ਪਹਿਲਾਂ (ਤਾ) ਉਹਨਾਂ (ਕਾ) ਦਾ ਦਰਸ਼ਨ (ਕੀਜੈ) ਕਰਨਾ ਚਾਹੀਦਾ ਹੈ।

**ਅਥਵਾ :** (ਉਪਜੰਪਿ) ਜਨਮ ਤੋਂ ਲੈ ਕੇ ਭਾਵ ਜਦੋਂ ਤੋਂ ਸੁਰਤ ਸੰਭਾਲੀ ਹੈ। ਉਦੋਂ ਤੋਂ ਲੈ ਕੇ ਸਾਰੀ ਉਮਰ ਤੱਕ (ਤਾ) ਉਹਨਾਂ (ਕਾ) ਦਾ ਦਰਸ਼ਨ (ਕੀਜੈ) ਕਰਨਾ ਚਾਹੀਦਾ ਹੈ।

**ਅਥਵਾ :** ਉਹਨਾਂ ਦੇ ਆਪਣੇ ਹਿਰਦੇ ਅੰਦਰ ਵੀ ਬ੍ਰਹਮ ਗਿਆਨ (ਉਪਜੰਪਿ) ਉਪਜਿਆ, ਪੈਦਾ ਹੋਇਆ ਹੈ ਅਤੇ ਉਹਨਾਂ ਦੀ ਸੰਗਤ ਕਰਨ ਵਾਲਿਆਂ ਦੇ ਹਿਰਦੇ ਵਿਚ ਵੀ ਗਿਆਨ ਦਾ ਸੂਰਜ ਪੈਦਾ ਹੋ ਜਾਂਦਾ ਹੈ। ਇਸ ਕਰਕੇ (ਤਾ) ਉਹਨਾਂ (ਕਾ) ਦਾ ਜਾ ਕੇ ਦਰਸ਼ਨ (ਕੀਜੈ) ਕਰਨਾ ਚਾਹੀਦਾ ਹੈ।

**ਅਥਵਾ :** (ਤਾ) ਉਹਨਾਂ (ਕਾ) ਦਾ ਦਰਸ਼ਨ ਕਰਨ ਨਾਲ ਹਿਰਦੇ ਅੰਦਰ ਬ੍ਰਹਮ ਗਿਆਨ (ਉਪਜੰਪਿ) ਉਦੈ ਹੋ ਜਾਂਦਾ ਹੈ, ਉਤਪੰਨ ਹੋ ਜਾਂਦਾ ਹੈ।

**ਅਥਵਾ :** ਉਹ ਹਮੇਸ਼ਾਂ ਵਾਹਿਗੁਰੂ ਨੂੰ (ਉਪ) ਸਮੀਪ (ਜੰਪਿ) ਜਾਣਦੇ ਹਨ, ਜੇਕਰ (ਤਾ) ਉਹਨਾਂ (ਕਾ) ਦਾ ਦਰਸ਼ਨ (ਕੀਜੈ) ਕਰੀਏ ਤਾਂ ਅਸੀਂ ਵੀ ਉਹਨਾਂ ਵਾਂਗ ਵਾਹਿਗੁਰੂ ਨੂੰ ਸਮੀਪ ਜਾਣ ਲਵਾਂਗੇ।

## ਰਾਮ ਨ ਜਪਹੁ; ਅਭਾਗੁ ਤੁਮਾਰਾ ॥

ਹੇ ਭਾਈ! ਜੇਕਰ ਤੁਸੀਂ (ਰਾਮ) ਪ੍ਰਮੇਸਰ ਦਾ ਨਾਮ ਨਹੀਂ (ਜਪਹੁ) ਜਪੋਗੇ ਤਾਂ ਫਿਰ (ਤੁਮਾਰਾ) ਤੁਹਾਡੇ ਵਰਗਾ ਅਭਾਗਾ ਕੌਣ ਹੈ।

**ਅਥਵਾ :** (ਅਭਾਗੁ) ਭਾਗਾਂ ਤੋਂ ਹੀਣਾ (ਤੁਮਾਰਾ) ਤੁਹਾਡਾ ਸੁਭਾਅ ਤੇ ਕਰਮ ਹੈ, ਜੇਕਰ ਤੁਸੀਂ (ਰਾਮ) ਪ੍ਰਮੇਸਰ ਦਾ ਨਾਮ ਨਹੀਂ (ਜਪਹੁ) ਜਪਦੇ।

**ਅਥਵਾ :** ਹੇ (ਅਭਾਗੁ) ਭਾਗਾਂ ਤੋਂ ਹੀਣੇਓਂ! ਜੋ (ਰਾਮ) ਪਰਮੇਸਰ (ਤੁਮਾਰਾ) ਤੁਹਾਡਾ ਆਪਣਾ ਹੈ, ਜਿਸ ਤੋਂ ਬਿਨਾ ਸਹਾਇਤਾ ਕਰਨ ਵਾਲਾ ਤੁਹਾਡਾ ਹੋਰ ਕੋਈ ਨਹੀਂ ਹੈ। ਤੁਸੀਂ ਉਸ ਨੂੰ ਕਿਉਂ (ਨ ਜਪਹੁ) ਨਹੀਂ ਜਪਦੇ, ਕਿਉਂ ਨਹੀਂ ਚੇਤੇ ਕਰਦੇ?

## ਜੁਗਿ ਜੁਗਿ ਦਾਤਾ; ਪ੍ਰਭੁ ਰਾਮੁ ਹਮਾਰਾ ॥੧॥ ਰਹਾਉ॥

(ਹਮਾਰਾ) ਸਾਡਾ **ਵਾ:** ਤਮਾਮ ਦਾ (ਪ੍ਰਭੁ) ਪ੍ਰਭੂ (ਰਾਮੁ) ਪ੍ਰਮੇਸਰ ਜੁੱਗਾਂ-ਜੁੱਗਾਂ ਤੋਂ ਦਾਤਾਂ ਦੇਣ ਵਾਲਾ ਹੈ।

**ਦੇਦਾ ਦੇ ਲੈਦੇ ਥਕਿ ਪਾਹਿ ॥ ਜੁਗਾ ਜੁਗੰਤਰਿ ਖਾਹੀ ਖਾਹਿ ॥** *(ਅੰਗ : ੨)*

## ਗੁਰਮਤਿ, ਰਾਮੁ ਜਪੈ; ਜਨੁ ਪੂਰਾ ॥

ਜੋ ਗੁਰਮਤ ਦੁਆਰਾ (ਰਾਮੁ) ਪ੍ਰਮੇਸਰ ਦਾ ਨਾਮ (ਜਪੈ) ਜਪਦਾ ਹੈ, ਉਹ (ਪੂਰਾ) ਪੂਰਨ (ਜਨੁ) ਪੁਰਖ ਜਾਨਣਾ ਕਰੋ।

## ਤਿਤੁ ਘਟ; ਅਨਹਤ ਬਾਜੇ ਤੂਰਾ ॥੨॥

(ਤਿਤੁ) ਉਸ ਦੇ (ਘਟ) ਹਿਰਦੇ ਦੇ ਅੰਦਰ (ਅਨਹਤ) ਹੱਦ ਤੋਂ ਰਹਿਤ, ਨਾਸ਼ ਤੋਂ ਰਹਿਤ (ਤੂਰਾ) ਤੂਰ ਸੰਗਿਆ ਵਾਲੇ ਸੀਘਰ ਹੀ ਵਾਜੇ ਵੱਜ ਆਉਂਦੇ ਹਨ।

**ਅਥਵਾ :** (ਤਿਤੁ) ਉਸ ਦੇ (ਘਟ) ਹਿਰਦੇ ਅੰਦਰ (ਅਨਹਤ) ਨਾਸ਼ ਤੋਂ ਰਹਿਤ ਸਤਿਨਾਮ ਦੀ ਬਾਣੀ (ਤੂਰਾ) ਛੇਤੀ ਹੀ (ਬਾਜੇ) ਵੱਜ ਆਉਂਦੀ ਹੈ।

**ਅਥਵਾ :** ਉਸ ਦੇ ਹਿਰਦੇ ਅੰਦਰ (ਅਨਹਤ) ਨਾਸ਼ ਤੋਂ ਰਹਿਤ ਬ੍ਰਹਮ (ਤੂਰਾ) ਛੇਤੀ ਹੀ (ਬਾਜੇ) ਪ੍ਰਗਟ ਹੋ ਆਉਂਦਾ ਹੈ।

**ਜੋ ਜਨ; ਰਾਮ ਭਗਤਿ, ਹਰਿ ਪਿਆਰਿ ॥**

ਜੋ (ਜਨੁ) ਪੁਰਖ (ਰਾਮ) ਪ੍ਰਮੇਸਰ ਦੀ (ਭਗਤਿ) ਭਗਤੀ ਕਰਦੇ ਹਨ, ਉਹ (ਹਰਿ) ਪ੍ਰਮੇਸਰ ਦੇ (ਪਿਆਰਿ) ਪਿਆਰੇ ਹਨ।

**ਸੇ ਪ੍ਰਭਿ ਰਾਖੇ; ਕਿਰਪਾ ਧਾਰਿ ॥੩॥**

(ਸੇ) ਉਹਨਾਂ ਨੂੰ (ਪ੍ਰਭਿ) ਪ੍ਰਮੇਸਰ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਜੰਮਣ-ਮਰਨ ਤੋਂ, ਵਿਕਾਰਾਂ ਤੋਂ (ਰਾਖੇ) ਰੱਖ ਲਿਆ ਹੈ। ਇਸ ਪ੍ਰਕਾਰ, ਮਹਾਰਾਜ ਉਹਨਾਂ ਦੇ ਆਪ ਰਾਖੇ ਹੋਏ ਹਨ।

**ਜਿਨ ਕੈ ਹਿਰਦੈ; ਹਰਿ ਹਰਿ ਸੋਈ ॥**

ਜਿੰਨ੍ਹਾਂ ਦੇ ਹਿਰਦੇ ਅੰਦਰ (ਹਰਿ) ਹਰੇਕ ਦੀ ਰੱਖਿਆ ਕਰਨ ਵਾਲਾ (ਸੋਈ) ਉਹ ਵੇਦਾਂ ਸ਼ਾਸ਼ਤਰਾਂ ਦੁਆਰਾ ਪ੍ਰਤਿਪਾਦ ਰੂਪ (ਹਰਿ) ਹਰੀ ਪ੍ਰਮੇਸਰ ਵੱਸਿਆ ਹੋਇਆ ਹੈ।

**ਤਿਨ ਕਾ ਦਰਸੁ ਪਰਸਿ; ਸੁਖੁ ਹੋਈ ॥੪॥**

(ਤਿਨ) ਉਹਨਾਂ ਪਿਆਰਿਆਂ (ਕਾ) ਦਾ (ਦਰਸੁ) ਦਰਸ਼ਨ ਦੇਖ ਕਰਕੇ ਅਤੇ ਉਹਨਾਂ ਨੂੰ (ਪਰਸਿ) ਮਿਲ ਕੇ ਸੁੱਖ ਪ੍ਰਾਪਤ (ਹੋਈ) ਹੁੰਦਾ ਹੈ।

**ਸਰਬ ਜੀਆ ਮਹਿ; ਏਕੋ ਰਵੈ ॥**

ਗੁਰਮੁਖਾਂ ਦਾ ਐਸਾ ਸੁਭਾਅ ਹੈ ਕਿ ਉਹ (ਏਕੋ) ਇਕੋ ਪ੍ਰਮੇਸਰ ਨੂੰ ਹੀ (ਸਰਬ) ਸਾਰਿਆਂ (ਜੀਆ) ਜੀਵਾਂ (ਮਹਿ) ਵਿਚ (ਰਵੈ) ਰਵਿਆ ਹੋਇਆ ਜਾਣ ਕੇ ਉਸੇ ਨੂੰ ਹਰ ਵਕਤ (ਰਵੈ) ਉਚਾਰਦੇ ਰਹਿੰਦੇ ਹਨ।

**ਮਨਮੁਖਿ ਅਹੰਕਾਰੀ; ਫਿਰਿ ਜੂਨੀ ਭਵੈ ॥੫॥**

ਅਤੇ ਜੋ ਮਨਮੁਖ ਹੈ, ਉਹ ਆਪਣੀ ਦੇਹ ਦਾ (ਅਹੰਕਾਰੀ) ਹੰਕਾਰ ਕਰਦਾ ਹੈ, ਜਿਸ ਕਰਕੇ ਉਹ (ਫਿਰਿ) ਮੁੜ-ਮੁੜ ਕੇ ਭਾਵ ਵਾਰ-ਵਾਰ (ਜੂਨੀ) ਜੂਨਾਂ ਵਿਚ ਹੀ (ਭਵੈ) ਭਾਉਂਦਾ ਰਹਿੰਦਾ ਹੈ।

**ਸੋ ਬੂਝੈ; ਜੋ ਸਤਿਗੁਰੁ ਪਾਏ ॥**

ਇਸ ਗੱਲ ਨੂੰ (ਸੋ) ਉਹੀ (ਬੂਝੈ) ਸਮਝ ਸਕਦਾ ਹੈ, ਜੋ ਸਤਿਗੁਰੂ ਸੱਚੇ ਪਾਤਸ਼ਾਹ ਦੀ ਸ਼ਰਨ (ਪਾਏ) ਪੈਂਦਾ ਹੈ।

ਸਿੱਧ ਮਹਾਰਾਜ ਜੀ ਨੂੰ ਕਹਿਣ ਲੱਗੇ ਕਿ ਸਤਿਗੁਰੂ ਜੀ ਤਾਂ ਆਪ ਹੀ ਹੋ, ਹੋਰ ਅਸੀਂ ਕਿਹੜਾ ਗੁਰੂ ਭਾਲਣਾ ਕਰੀਏ ਤਾਂ ਮਹਾਰਾਜ ਕਹਿੰਦੇ ਹਨ ਕਿ ਹੇ ਸਿੱਧੋ! ਜੇਕਰ ਤੁਹਾਡਾ ਐਸਾ ਨਿਸ਼ਚਾ ਹੈ ਤਾਂ ਫਿਰ;

**ਹਉਮੈ ਮਾਰੇ; ਗੁਰ ਸਬਦੇ ਪਾਏ ॥੬॥**

(ਗੁਰ) ਸਤਿਗੁਰੂ ਜੀ ਦੇ ਸ਼ਬਦ ਦੀ ਕਮਾਈ ਦੁਆਰਾ ਹਉਮੈ ਨੂੰ ਮਾਰ ਕੇ ਵਾਹਿਗੁਰੂ ਨੂੰ (ਪਾਏ) ਪ੍ਰਾਪਤ ਕਰ ਲਵੋ।

## ਅਰਧ ਉਰਧ ਕੀ; ਸੰਧਿ ਕਿਉ ਜਾਨੈ ॥

ਹੇ ਸਤਿਗੁਰੂ ਜੀ ! ਜਿਹੜਾ ਜੀਵ ਅਲਪੱਗਤਾ, ਵਿਕਾਰਾਂ ਸਹਿਤ ਤੇ ਪ੍ਰਮਾਦੀ ਹੋਣ ਕਰਕੇ (ਅਰਧ) ਨੀਵਾਂ ਹੋ ਰਿਹਾ ਹੈ ਅਤੇ ਜਿਹੜਾ ਈਸ਼ਵਰ ਸਰਬੱਗਤਾ ਤੇ ਸਰਬ ਗੁਣਾਂ ਸੰਪੰਨ ਹੋਣ ਕਰਕੇ (ਉਰਧ) ਉੱਚਾ ਹੋ ਰਿਹਾ, ਇਹਨਾਂ (ਕੀ) ਦੀ (ਸੰਧਿ) ਮਿਲਾਪ (ਕਿਉ) ਕਿਵੇਂ (ਜਾਨੈ) ਜਾਣੇ, ਭਾਵ ਜੀਵ-ਈਸ਼ ਦੀ ਏਕਤਾ ਕਿਵੇਂ ਕਰੇ?

**ਅਥਵਾ :** ਜਿਹੜੇ ਸਵਾਸ ਨਾਭੀ ਤੋਂ (ਅਰਧ) ਹੇਠਾਂ ਅੰਦਰ ਨੂੰ ਜਾ ਰਹੇ ਹਨ ਅਤੇ ਜਿਹੜੇ ਸਵਾਸ ਨੱਕ ਰਾਹੀ (ਉਰਧ) ਉਪਰ ਨੂੰ ਬਾਹਰ ਆ ਰਹੇ ਹਨ। ਇੰਨ੍ਹਾਂ ਨੂੰ (ਸੰਧਿ) ਮੇਲ ਕੇ, ਜੋੜ ਕੇ ਦਸਵੇਂ ਦੁਆਰ ਵਿਚ ਚੜ੍ਹਾਉਣਾ (ਕਿਉ) ਕਿਵੇਂ (ਜਾਨੈ) ਜਾਣੇ। **ਵਾ:** ਇੰਨ੍ਹਾਂ ਸਵਾਸਾਂ ਦੇ (ਸੰਧਿ) ਸੰਧੀ ਕਾਲ ਵਿਚ ਜੋ ਪ੍ਰਮੇਸਰ ਹੈ, ਉਸ ਨਾਲ (ਸੰਧਿ) ਮਿਲਾਪ ਕਰਨਾ (ਕਿਉ) ਕਿਵੇਂ ਜਾਣੇ।

**ਅਥਵਾ :** (ਅਰਧ) ਅਰਾਧਣੇ ਯੋਗ ਜੋ (ਉਰਧ) ਊਰਧ ਭਾਵ ਉੱਚਾ ਬ੍ਰਹਮ ਹੈ, ਇਹ ਜੀਵ ਉਸ ਨਾਲ (ਸੰਧਿ) ਮਿਲਾਪ ਕਰਨਾ (ਕਿਉ) ਕਿਵੇਂ (ਜਾਨੈ) ਜਾਣੇ।

**ਅਥਵਾ :** ਜਿਹੜਾ (ਅਰਧ) ਨੀਚੇ ਦੇ ਲੋਕ ਸੰਸਾਰ ਆਦਿਕ ਵਿਚ ਅਤੇ (ਉਰਧ) ਉਪਰਲੇ ਲੋਕ ਬੈਕੁੰਠ ਆਦਿਕਾਂ ਵਿਚ ਰਮਿਆ ਹੋਇਆ ਹੈ, ਉਸ ਨਾਲ (ਸੰਧਿ) ਮਿਲਾਪ ਕਰਨਾ ਕਿਵੇਂ ਜਾਣੀਏ, ਕਿਰਪਾ ਕਰਕੇ ਦੱਸਣਾ ਕਰੋ।

**ਨੋਟ :** ਸਤਿਗੁਰੂ ਜੀ ਅਗਲੀ ਪੰਗਤੀ ਵਿਚ ਉਪਰੋਕਤ ਚਾਰ ਪ੍ਰਸ਼ਨਾ ਦਾ ਇਕੱਠਾ ਉੱਤਰ ਦਿੰਦੇ ਹਨ।

## ਗੁਰਮੁਖਿ ਸੰਧਿ ਮਿਲੈ; ਮਨੁ ਮਾਨੈ ॥੭॥

ਹੇ ਭਾਈ ! ਜੇਕਰ ਜੀਵ ਦਾ ਗੁਰਮੁਖਾਂ ਦੇ ਸੰਧਿ ਮਿਲਾਪ ਵਿਚ (ਮਿਲੈ) ਮਿਲ ਕਰਕੇ ਮਨ (ਮਾਨੈ) ਮੰਨ ਜਾਵੇ ਤਾਂ ਇਹ ਜੀਵ-ਈਸ਼ ਦੀ ਏਕਤਾ ਕਰਨਾ ਜਾਣ ਲੈਂਦਾ ਹੈ **ਵਾ:** ਜੋ ਸਵਾਸਾਂ ਦੇ ਸੰਧੀ ਕਾਲ ਦਾ ਸਾਖੀ ਹੈ, ਭਾਵ ਜੋ ਸਵਾਸਾਂ ਦਾ ਅਧਾਰ ਰੂਪ ਚੇਤਨ ਬ੍ਰਹਮ ਹੈ, ਉਸ ਨਾਲ ਮਿਲਾਪ ਕਰਨਾ ਜਾਣ ਲੈਂਦਾ ਹੈ। **ਵਾ:** ਜੋ ਆਰਾਧਣੇ ਯੋਗ ਊਰਧ ਬ੍ਰਹਮ ਹੈ, ਉਸ ਨਾਲ ਮਿਲਾਪ ਕਰਨਾ ਜਾਣ ਲੈਂਦਾ ਹੈ। **ਵਾ:** ਜੋ ਸਾਰੇ ਲੋਕਾਂ ਵਿਚ ਮਿਲਿਆ ਹੋਇਆ ਪ੍ਰਮੇਸਰ ਹੈ, ਉਸ ਨਾਲ ਮਿਲਾਪ ਕਰਨਾ ਜਾਣ ਲੈਂਦਾ ਹੈ।

**ਅਥਵਾ :** ਜਦੋਂ ਜੀਵ ਦਾ (ਗੁਰ) ਸਤਿਗੁਰਾਂ ਦੇ (ਮੁਖਿ) ਮੁਖ ਤੋਂ ਨਿਕਲੇ ਬਚਨਾਂ ਉੱਤੇ ਮਨ (ਮਾਨੈ) ਮੰਨ ਜਾਂਦਾ ਹੈ ਭਾਵ ਭਰੋਸਾ ਕਰਨ ਲੱਗ ਜਾਂਦਾ ਹੈ ਤਾਂ ਤਦੋਂ ਇਹ ਜੀਵ ਪ੍ਰਮੇਸਰ ਦੇ (ਸੰਧਿ) ਮਿਲਾਪ ਵਿਚ ਮਿਲਦਾ ਹੈ। ਭਾਵ ਤਦੋਂ ਇਸ ਨੂੰ ਜੀਵ-ਈਸ਼ ਦੇ ਏਕਤਾ ਦਾ ਗਿਆਨ ਹੁੰਦਾ ਹੈ। ਇਸ ਪ੍ਰਕਾਰ ਪ੍ਰਮੇਸਰ ਦਾ ਰੂਪ ਹੋ ਕੇ ਵੀ ਹੰਕਾਰ ਨਾ ਕਰੀਏ, ਕਿਉਂਕਿ ਦੇਹ ਅਭਿਮਾਨ ਫੁਰ ਗਿਆ ਤਾਂ ਫਿਰ ਆਵਾਗਾਉਣ ਵਿਚ ਪੈਣਾ ਪਵੇਗਾ।

**ਅਥਵਾ :** ਜਦੋਂ ਗੁਰਮੁਖਾਂ ਦੇ (ਸੰਧਿ) ਮਿਲਾਪ ਵਿਚ ਮਨ (ਮਾਨੈ) ਮੰਨ ਜਾਵੇ ਅਤੇ ਉਹਨਾਂ ਦੀ ਸੰਗਤ ਦੁਆਰਾ ਅਰਾਧਣੇ ਜੋਗ ਊਰਧ ਰੂਪ ਪਰਮੇਸਰ ਵਿਚ ਮਨ ਮੰਨ ਜਾਵੇ ਤਾਂ ਪਰਮੇਸਰ ਨਾਲ ਮਿਲਾਪ ਕਰਨਾ ਜਾਣ ਲਈਦਾ ਹੈ। ਇਸ ਲਈ ਇਉਂ ਬੇਨਤੀਆਂ ਕਰੀਏ,

## ਹਮ ਪਾਪੀ ਨਿਰਗੁਣ ਕਉ; ਗੁਣੁ ਕਰੀਐ ॥

ਹੇ ਸੱਚੇ ਪਾਤਸ਼ਾਹ (ਹਮ) ਅਸੀਂ ਔਗੁਣਾਂ ਕਰਕੇ ਪਾਪੀ ਹੋ ਰਹੇ ਹਾਂ ਅਤੇ ਸਾਡੇ ਕੋਲ ਤਾਂ ਪ੍ਰਾਪਤੀ ਵਾਲੇ ਸੱਤ, ਸੰਤੋਖ, ਗਿਆਨ ਆਦਿਕ ਕੋਈ ਗੁਣ ਵੀ ਨਹੀਂ ਹੈ। ਸਾਡੇ ਨਿਰਗੁਣਾਂ ਦੇ (ਕਉ) ਤਾਈਂ ਆਪ ਅਪ੍ਰੋਖ ਗਿਆਨ ਬਖਸ਼ਣ ਰੂਪ (ਗੁਣ) ਉਪਕਾਰ (ਕਰੀਐ) ਕਰੋ।

## ਪ੍ਰਭ ਹੋਇ ਦਇਆਲੁ; ਨਾਨਕ ਜਨ ਤਰੀਐ ॥੮॥੧੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ (ਪ੍ਰਭ) ਅਕਾਲ ਪੁਰਖ ਜੀ! ਜੇਕਰ ਆਪ ਸਾਡੇ ਤੇ (ਦਇਆਲੁ) ਦਿਆਲੂ ਹੋ ਤਾਂ ਅਸੀਂ ਜਨ (ਤਰੀਐ) ਤਰ ਸਕਾਂਗੇ। ਹੇ ਸਿੱਧੋ! ਇਸ ਪ੍ਰਕਾਰ ਜੇਕਰ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀ ਕਰਦੇ ਰਹੀਏ, ਤੇ ਸ਼ਕਤੀਆਂ ਪਾ ਕੇ ਵੀ ਮਾਣ ਨਾ ਕਰੀਏ ਤਾਂ ਵਾਹਿਗੁਰੂ ਨਾਲ ਮਿਲਿਆ ਜਾਂਦਾ ਹੈ।

## ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥

ਇੱਥੋਂ ਤੱਕ ਗੁਆਰੇਰੀ ਜਾਤੀ ਦੀ ਗਉੜੀ (ਕੀਆ) ਦੀਆਂ (ਸੋਲਹ) ਸੋਲਾਂ ਅਸਟਪਦੀਆਂ ਸਤਿਗੁਰੂ ਜੀ ਨੇ ਨਾਨਕ ਮਤੇ ਸਿੱਧਾਂ ਨਾਲ ਚਰਚਾ ਕਰਦਿਆਂ ਉਚਾਰਨ ਕੀਤੀਆਂ ਹਨ।

**ਨੋਟ :** **"ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥"** ਨੂੰ ਪਿਛਲੇ ਸ਼ਬਦ ਨਾਲ ਹੀ ਪੜ੍ਹਨਾ ਹੈ ਅਗਲੇ ਸ਼ਬਦ ਨਾਲ ਨਹੀਂ।

## ਗਉੜੀ ਬੈਰਾਗਣਿ ਮਹਲਾ ੧ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਜਿਸ ਵਕਤ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਰਾਵੀ ਦੇ ਕਿਨਾਰੇ ਨਿਵਾਸ ਕਰ ਰਹੇ ਸਨ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਸੰਗਤਾਂ ਜਥੇ ਬਣਾ-ਬਣਾ ਕੇ ਮਹਾਰਾਜ ਦੇ ਦਰਸ਼ਨ ਕਰਨ ਆਉਂਦੀਆਂ ਸਨ। ਸਿੱਧ ਵੀ ਦਰਸ਼ਨਾਂ ਵਾਸਤੇ ਮਹਾਰਾਜ ਪਾਸ ਪਹੁੰਚੇ। ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਪ੍ਰਮੇਸਰ ਕਿਸ ਪ੍ਰਕਾਰ ਆਪਣੇ ਪਿਆਰਿਆਂ ਦੀ ਰੱਖਿਆ ਕਰਦਾ ਹੈ? ਸਿੱਧਾਂ ਦੀ ਬੇਨਤੀ ਸੁਣ ਕੇ ਸਤਿਗੁਰੂ ਜੀ ਗਉੜੀ ਦੀ ਬੈਰਾਗਣਿ ਜਾਤੀ ਵਿਚ ਇਹ ਪਾਵਨ ਅਸ਼ਟਪਦੀ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

ਜੋ (੧) ਅਦ੍ਵੈਤ ਰੂਪ ਪ੍ਰਮੇਸਰ ਹੈ, ਉਹ (ਓ) ਸਾਰਿਆਂ ਦਾ ਪ੍ਰਕਾਸ਼ਕ ਹੈ ਅਤੇ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜਿਉ ਗਾਈ ਕਉ ਗੋਇਲੀ; ਰਾਖਹਿ ਕਰਿ ਸਾਰਾ ॥

(ਜਿਉ) ਜਿਸ ਪ੍ਰਕਾਰ (ਗਾਈ) ਗਊਆਂ ਦੇ (ਕਉ) ਤਾਈਂ (ਗੋਇਲੀ) ਗਊਆ ਵਾਲਾ ਭਾਵ ਗਵਾਲਾ *ਗੋਇਲ ਵਾਸਾ ਕੱਟਣ ਸਮੇਂ ਵਧੀਆ ਘਾਹ ਚਰਾ ਕੇ (ਸਾਰਾ) ਚੰਗੀ ਤਰ੍ਹਾਂ ਸੰਭਾਲ (ਕਰਿ) ਕਰਕੇ (ਰਾਖਹਿ) ਰੱਖਦਾ ਹੈ **ਵਾ:** ਸ਼ੇਰ ਆਦਿਕ ਜਾਨਵਰਾਂ ਤੋਂ (ਸਾਰਾ) ਭਲੀ-ਪ੍ਰਕਾਰ ਸੰਭਾਲ (ਕਰਿ) ਕਰਕੇ (ਰਾਖਹਿ) ਰੱਖਿਆ ਕਰਦਾ ਹੈ।

---

* **ਗੋਇਲ ਵਾਸਾ :** ਜਦ ਕਾਫੀ ਸਮਾਂ ਵਰਖਾ ਨਾ ਹੋਣ ਕਰਕੇ ਕੱਖ, ਘਾਹ ਦੀ ਕਮੀ ਹੋ ਜਾਂਦੀ ਹੈ, ਤਾਂ ਲੋਕ ਆਪਣੇ ਪਸ਼ੂ ਚਾਰਨ ਵਾਸਤੇ ਦਰਿਆਵਾਂ ਦੇ ਕੰਢਿਆ ਤੇ ਆ ਜਾਂਦੇ ਹਨ ਤੇ ਆਪਣੀਆ-ਆਪਣੀਆਂ ਗਊਆਂ ਦੀ ਸੰਭਾਲ ਕਰਦੇ ਹਨ। ਜਿੱਥੇ ਗਊਆਂ ਦੀ ਸੰਭਾਲ ਹੁੰਦੀ ਹੈ ਉਸ ਥਾਂ ਨੂੰ ਗੋਇਲ ਕਹਿ ਦਿੰਦੇ ਹਨ ਅਤੇ ਜਿਹੜੇ ਲੋਕ ਗੋਇਲ ਵਾਸਾ ਕੱਟਣ ਵਾਸਤੇ ਜਾਂਦੇ ਹਨ ਉਹ ਆਪਣੇ-ਆਪ ਨੂੰ ਗੋਇਲੀ ਭਾਵ ਗਊਆਂ ਵਾਲੇ ਕਹਾਉਂਦੇ ਹਨ। ਜਦੋਂ ਉਹਨਾਂ ਦੇ ਨਗਰਾਂ ਵਿਚ ਵਰਖਾ ਪੈ ਜਾਂਦੀ ਹੈ ਤਾਂ ਉਹਨਾਂ ਨੂੰ ਵਾਪਿਸ ਆਉਣਾ ਪੈਂਦਾ ਹੈ। ਇਸ ਨੂੰ ਗੋਇਲ ਵਾਸਾ ਕਹਿੰਦੇ ਹਨ।

**ਅਹਿ ਨਿਸਿ ਪਾਲਹਿ, ਰਾਖਿ ਲੇਹਿ; ਆਤਮ ਸੁਖੁ ਧਾਰਾ ॥੧॥**

ਅਤੇ ਜਦੋਂ ਉਹ (ਅਹਿ ਨਿਸਿ) ਰਾਤ-ਦਿਨ ਗਊਆਂ ਤੇ ਵੱਛਿਆਂ ਨੂੰ (ਪਾਲਹਿ) ਪਾਲਦਾ ਹੋਇਆ ਉਹਨਾਂ ਦੀ (ਰਾਖਿ) ਰੱਖਿਆ ਕਰ (ਲੇਹਿ) ਲੈਂਦਾ ਹੈ ਤਾਂ ਫਿਰ ਉਹ ਗਊਆਂ ਪਾਸੋਂ ਦੁੱਧ ਪ੍ਰਾਪਤ ਕਰਕੇ (ਆਤਮ) ਮਨ ਵਿਚ ਬੜਾ ਸੁੱਖ (ਧਾਰਾ) ਧਾਰਨ ਕਰਦਾ ਹੈ। ਇਸੇ ਪ੍ਰਕਾਰ,

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜਿਉ ਗਾਈ ਕਉ ਗੋਇਲੀ; ਰਾਖਹਿ ਕਰਿ ਸਾਰਾ ॥**
**ਅਹਿ ਨਿਸਿ ਪਾਲਹਿ, ਰਾਖਿ ਲੇਹਿ; ਆਤਮ ਸੁਖੁ ਧਾਰਾ ॥੧॥**

ਹੇ ਸੱਚੇ ਪਾਤਸ਼ਾਹ! ਅਸੀਂ ਜੀਵ (ਗਾਈ) ਗਊਆਂ ਦੀ ਨਿਆਈਂ ਹਾਂ ਅਤੇ ਆਪ (ਗੋਇਲੀ) ਗਊਆਂ ਵਾਲੇ ਹੋ ਕੇ ਸਾਨੂੰ ਸਤਸੰਗਤ ਰੂਪ ਘਾਟ ਤੇ ਲਿਜਾ ਕੇ ਸਭ ਗੁਣਾਂ ਰੂਪ ਘਾਹ ਚਰਾਉਂਦੇ ਹੋ ਇਉਂ ਆਪ ਸਾਡੀ (ਸਾਰਾ) ਭਲੀ ਪ੍ਰਕਾਰ ਸੰਭਾਲ (ਕਰਿ) ਕਰਕੇ (ਰਾਖਹਿ) ਰੱਖਣ ਵਾਲੇ ਹੋ। **ਵਾ:** ਕਾਲ ਰੂਪ ਸ਼ੇਰ ਤੋਂ ਪੰਜੇ ਕਾਮ, ਕ੍ਰੋਧ ਆਦਿਕ ਸ਼ੇਰਾਂ ਨੂੰ ਮਾਰ ਕੇ ਅਤੇ ਦਸੇ ਇੰਦਰੀਆਂ ਰੂਪ ਬਘਿਆੜੀਆਂ ਨੂੰ ਨਵਿਰਤ ਕਰਕੇ ਆਪ ਸਾਡੀ (ਸਾਰਾ) ਭਲੀ ਪ੍ਰਕਾਰ ਸੰਭਾਲ (ਕਰਿ) ਕਰਕੇ (ਰਾਖਹਿ) ਕਰਦੇ ਹੋ।

**ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥** *(ਅੰਗ : ੮੯੯)*

ਇਉਂ ਜਦੋਂ ਆਪ ਦੇ ਆਸਰੇ ਸਾਡੀ (ਅਹਿ ਨਿਸਿ) ਰਾਤ-ਦਿਨ ਪਾਲਣਾ ਤੇ (ਰਾਖਿ) ਰੱਖਿਆ ਹੁੰਦੀ ਹੈ ਤਾਂ ਅਸੀਂ (ਆਤਮ) ਮਨ ਵਿਚ ਸੁੱਖ (ਧਾਰਾ) ਧਾਰਨ ਕਰਦੇ ਹਾਂ।

**ਅਥਵਾ :** ਜਿੰਨੀਆਂ ਵੀ ਸਥੂਲ, ਸੂਖਮ ਕਾਰਨ ਦੇਹਾਂ ਅਤੇ ਦੇਵਤੇ, ਮਨੁੱਖ, ਪਸ਼ੂ, ਪੰਛੀ ਆਦਿਕ ਹਨ, ਇਹ ਸਾਰੇ ਹੀ (ਗਾਈ) ਗਊਆਂ ਦੀ ਨਿਆਈਂ ਹਨ ਅਤੇ ਪ੍ਰਮੇਸਰ (ਗੋਇਲੀ) ਗਊਆਂ ਵਾਲਾ ਹੋ ਕੇ ਇੰਨ੍ਹਾਂ ਦੇ (ਕਉ) ਤਾਈਂ ਚਰਾਉਣ ਵਾਲਾ ਹੈ ਭਾਵ ਇੰਨ੍ਹਾਂ ਦੇ ਸਵਾਸਾਂ ਦੇ ਤਾਈਂ ਰੋਜੀ, ਖੁਰਾਕ ਦੇ ਕੇ ਹਰ ਪ੍ਰਕਾਰ ਨਾਲ ਸਹਾਇਤਾ ਕਰਨ ਵਾਲਾ ਹੈ। ਜੇਕਰ ਇੰਨ੍ਹਾਂ ਸਾਰਿਆਂ ਪਰ ਪ੍ਰਮੇਸਰ ਦੀ ਨਦਰ ਨਾ ਹੋਵੇ ਤਾਂ ਇਹ ਸਾਰੇ ਇਕ ਬੁਰਕੀ ਕੀ ਇਕ ਪਾਣੀ ਦਾ ਘੁੱਟ ਵੀ ਅੰਦਰ ਨਹੀਂ ਲੰਘਾ ਸਕਦੇ। ਇਸ ਪ੍ਰਕਾਰ ਪ੍ਰਮੇਸਰ ਇੰਨ੍ਹਾ ਸਾਰਿਆਂ ਨੂੰ (ਸਾਰਾ) ਭਲੀ ਪ੍ਰਕਾਰ ਸੰਭਾਲ (ਕਰਿ) ਕਰਕੇ (ਰਾਖੈ) ਰੱਖਣ ਵਾਲਾ ਹੈ ਅਤੇ (ਅਹਿ ਨਿਸਿ) ਰਾਤ-ਦਿਨ ਸਾਰਿਆਂ ਦੀ (ਪਾਲਹਿ) ਪਾਲਣਾ ਕਰਦਾ ਹੈ। ਫਿਰ ਬਾਲ, ਜੁਆਨੀ, ਬਿਰਧ ਅਵਸਥਾ ਵਿਚ ਹੀ ਉਹ ਸਭ ਦੀ (ਰਾਖਿ) ਰੱਖਿਆ ਕਰਦਾ ਹੈ। ਜਦੋਂ ਐਸੇ ਪ੍ਰਮੇਸਰ ਦੀ ਨਿਸ਼ਕਾਮ ਕਰਮਾਂ ਕਰਕੇ ਸਿਮਰਨ ਭਜਨ ਰੂਪ ਟਹਿਲ ਕਰੀ ਦੀ ਹੈ ਤਾਂ ਉਸ ਸਮੇਂ ਆਤਮਾਨੰਦ ਰੂਪ ਦੁੱਧ ਦੀਆਂ ਧਾਰਾਂ ਨਿਕਲਦੀਆਂ ਹਨ, ਜਿਸ ਨੂੰ ਪੀ ਕੇ ਮਨ ਵਿਚ ਆਤਮਨੰਦ ਦੇ ਸੁੱਖ (ਧਾਰਾ) ਸੁੱਖ ਨੂੰ ਧਾਰਨ ਕਰੀਦਾ ਹੈ।

**ਅਥਵਾ :** ਸਥੂਲ, ਸੂਖਮ, ਕਾਰਣ ਤਿੰਨ ਦੇਹਾਂ (ਗਾਈ) ਗਊਆਂ ਦੀ ਨਿਆਈਂ ਹਨ ਅਤੇ ਜੀਵ ਰੂਪ (ਗੋਇਲੀ) ਗਵਾਲੇ ਇਹਨਾਂ ਦੇ (ਕਉ) ਤਾਈਂ (ਸਾਰਾ) ਭਲੀ ਪ੍ਰਕਾਰ ਖਵਾਉਂਦੇ ਪਿਆਉਂਦੇ ਹਨ ਅਤੇ ਸੰਭਾਲ (ਕਰਿ) ਕਰਕੇ (ਰਾਖਹਿ) ਰੱਖਦੇ ਹਨ, ਜਿਹੜੇ ਜੀਵ ਤਾਂ (ਅਹਿ ਨਿਸਿ) ਸ਼ੁੱਭ ਗੁਣਾਂ ਨੂੰ ਹਿਰਦੇ ਵਿਚ (ਪਾਲੈ) ਪਾਲਦੇ ਹਨ ਅਤੇ ਦੇਹ ਦੀ ਕਾਮ ਆਦਿਕਾਂ ਤੋਂ (ਰਾਖਿ ਲੇਹਿ) ਰੱਖਿਆ ਕਰ ਲੈਂਦੇ ਹਨ, ਉਹ ਆਤਮ ਸੁੱਖ ਦੀ ਧਾਰਾ ਲੈਂਦੇ ਹਨ।

**ਅਥਵਾ :** (ਗੋਇਲੀ) ਗਵਾਲੇ ਰੂਪ ਸਤਿਗੁਰੂ ਜੀ ਜਗਿਆਸੂ ਰੂਪ (ਗਾਈ) ਗਊਆਂ ਦੇ (ਕਉ) ਤਾਈਂ (ਸਾਰਾ) ਸੰਭਾਲ (ਕਰਿ) ਕਰਕੇ (ਰਾਖਹਿ) ਰੱਖਦੇ ਹਨ ਅਤੇ ਇੰਨ੍ਹਾਂ ਨੂੰ ਸਤਸੰਗਤ ਰੂਪ ਘਾਟ ਤੇ ਲਿਜਾ ਕੇ (ਅਹਿ ਨਿਸਿ) ਰਾਤ-

ਦਿਨ ਨਾਮ ਰੂਪ *ਅੰਗੂਰੀ ਨਾਲ (ਪਾਲਹਿ) ਪਾਲਦੇ ਹਨ। ਫਿਰ ਆਸਾ ਰੂਪ ਨਦੀ ਵਿਚ ਡੁੱਬਣ ਤੋਂ ਬਚਾ ਕੇ ਅਤੇ ਕਾਮ ਆਦਿਕਾਂ ਤੋਂ (ਰਾਖਿ ਲੇਹਿ) ਰੱਖਿਆ ਕਰਕੇ ਆਤਮ ਸੁੱਖ (ਧਾਰਾ) ਧਾਰਨ ਕਰਾਉਂਦੇ ਹਨ। ਪ੍ਰਮੇਸਰ ਦੇ ਸਨਮੁਖ ਚਿਤ ਜੋੜ ਕੇ ਇਉਂ ਬੇਨਤੀ ਕਰੋ,

## ਇਤ ਉਤ ਰਾਖਹੁ; ਦੀਨ ਦਇਆਲਾ ॥

ਹੇ (ਦੀਨ) ਗਰੀਬਾਂ 'ਤੇ (ਦਇਆਲਾ) ਦਇਆ ਕਰਨ ਵਾਲੇ ਪ੍ਰਮੇਸਰ ਤੁਸੀਂ ਸਰੀਰ ਦੇ (ਇਤ) ਇਤਿ ਭਾਵ ਅੰਤ ਵੇਲੇ (ਉਤ) ਉਤਾਂਹ ਨੂੰ ਉਦੈ ਹੋਣ ਵੇਲੇ ਭਾਵ ਜਨਮ ਵੇਲੇ ਵੀ (ਰਾਖਹੁ) ਰੱਖਿਆ ਕਰਨ ਵਾਲੇ ਹੋ **ਵਾ:** ਸਾਨੂੰ (ਰਾਖਹੁ) ਰੱਖਣਾ ਕਰੋ।

**ਅਥਵਾ :** ਤੁਸੀਂ (ਇਤ) ਇਸ ਲੋਕ ਵਿਚ ਤੇ (ਉਤ) ਪ੍ਰਲੋਕ ਵਿਚ ਵੀ (ਰਾਖਹੁ) ਰੱਖਿਆ ਕਰਨ ਵਾਲੇ ਹੋ ਵਾ: ਸਾਡੀ (ਇਤ ਉਤ) ਲੋਕ-ਪ੍ਰਲੋਕ ਵਿਚ ਸਾਡੀ (ਰਾਖਹੁ) ਰੱਖਿਆ ਕਰੋ।

**ਅਥਵਾ :** ਤੁਸੀਂ (ਇਤ) ਚਤੁਰ ਤੇ (ਉਤ) ਊਤ ਭਾਵ ਮੂਰਖਾ ਦੀ (ਰਾਖਹੁ) ਰੱਖਿਆ ਕਰਨ ਵਾਲੇ ਹੋ।

## ਤਉ ਸਰਣਾਗਤਿ; ਨਦਰਿ ਨਿਹਾਲਾ ॥੧॥ ਰਹਾਉ ॥

ਹੇ ਸੱਚੇ ਪਾਤਸ਼ਾਹ ! ਜੋ (ਤਉ) ਆਪ ਜੀ ਦੀ (ਸਰਣਾਗਤਿ) ਸ਼ਰਨ ਨੂੰ ਆ ਕੇ ਪ੍ਰਾਪਤ ਹੁੰਦਾ ਹੈ, ਉਸ ਨੂੰ ਆਪ ਜੀ (ਨਦਰਿ) ਕਿਰਪਾ ਦ੍ਰਿਸ਼ਟੀ ਕਰਕੇ (ਨਿਹਾਲਾ) ਨਿਹਾਲ, ਪ੍ਰਸੰਨ ਕਰ ਦਿੰਦੇ ਹੋ। **ਵਾ:** (ਨਿਹਾਲਾ) ਦੁੱਖਾਂ ਤੋਂ ਰਹਿਤ ਕਰ ਦਿੰਦੇ ਹੋ।

**ਅਥਵਾ :** ਅਸੀਂ (ਤਉ) ਆਪ ਜੀ ਦੀ (ਸਰਣਾਗਤਿ) ਸ਼ਰਨ ਨੂੰ ਆ ਕੇ ਪ੍ਰਾਪਤ ਹੋਏ ਹਾਂ। ਸਾਡੇ ਤੇ (ਨਦਰਿ) ਕਿਰਪਾ ਦ੍ਰਿਸ਼ਟੀ ਕਰਕੇ ਸਾਨੂੰ (ਨਿਹਾਲਾ) ਨਿਹਾਲ ਕਰੋ।

## ਜਹ ਦੇਖਉ, ਤਹ ਰਵਿ ਰਹੇ; ਰਖੁ ਰਾਖਨਹਾਰਾ ॥

ਹੇ ਸੱਚੇ ਪਾਤਸ਼ਾਹ ! ਅਸੀਂ (ਜਹ) ਜਿੱਥੇ ਵੀ ਆਪਣੀ ਨਿਗਾਹ ਮਾਰ ਕੇ (ਦੇਖਉ) ਦੇਖਦੇ ਹਾਂ, (ਤਹ) ਉੱਥੇ ਹੀ ਆਪ (ਰਵਿ) ਵਿਆਪਕ ਹੋ ਰਹੇ ਹੋ। ਹੇ ਮਾਤਾ ਦੇ ਗਰਭ ਵਿਚ (ਰਾਖਨਹਾਰਾ) ਰੱਖਿਆ ਕਰਨ ਵਾਲੇ ਪ੍ਰਮੇਸਰ ਜੀ **ਵਾ:** ਨਰਕ ਤੋਂ, ਜਮਾਂ ਤੋ, ਵਿਕਾਰਾਂ ਤੋ (ਰਾਖਨਹਾਰਾ) ਰੱਖਿਆ ਕਰਨ ਵਾਲੇ ਪ੍ਰਮੇਸਰ ਜੀ! ਸਾਨੂੰ ਸਾਰੇ ਸਮਿਆਂ ਤੇ ਸਾਰੇ ਥਾਵਾਂ ਵਿਚ (ਰਖੁ) ਰੱਖਣਾ ਕਰੋ।

## ਤੂੰ ਦਾਤਾ, ਭੁਗਤਾ ਤੂੰਹੈ; ਤੂੰ ਪ੍ਰਾਣ ਅਧਾਰਾ ॥੨॥

ਹੇ ਸੱਚੇ ਪਾਤਸ਼ਾਹ ! ਤੂੰ ਆਪ ਹੀ ਦਾਤਾਂ ਦੇਣ ਵਾਲਾ ਹੈ ਅਤੇ (ਭੁਗਤਾ) ਭੋਗਣ ਵਾਲਾ ਵੀ ਤੂੰ ਆਪ ਹੀ ਹੈ। **ਵਾ:** ਤੂੰ ਹੀ ਉਪਾਸ਼ਕਾਂ ਦੇ ਹਿਰਦੇ ਦੇ ਅੰਦਰ ਦਾਤਾ ਰੂਪ ਹੋ ਕੇ ਦਾਤਾਂ ਨੂੰ ਦੇਣ ਵਾਲਾ ਹੈ ਅਤੇ ਤੂੰ ਆਪ ਹੀ ਤੱਤ-ਬੇਤਾ ਹੋ ਕੇ ਬ੍ਰਹਮਾਨੰਦ ਨੂੰ (ਭੁਗਤਾ) ਭੋਗਣ ਵਾਲਾ ਹੈ। **ਵਾ:** ਤੂੰ ਹੀ ਬ੍ਰਹਮ ਗਿਆਨ ਦੀ ਦਾਤ ਦੇਣ ਵਾਲਾ ਹੈ ਅਤੇ ਤੱਤ-ਬੇਤਿਆਂ ਦੇ ਅੰਦਰ ਬ੍ਰਹਮਾਨੰਦ ਰੂਪ ਭੋਜਨ ਨੂੰ (ਭੁਗਤਾ) ਭੁਗਤਣ ਵਾਲਾ ਵੀ ਤੂੰ ਆਪ ਹੀ ਹੈ। **ਵਾ:** ਤੂੰ ਹੀ ਗੁਰੂ ਰੂਪ ਹੋ ਕੇ (ਦਾਤਾ) ਦਾਤਾਂ ਦੇਣ ਵਾਲਾ ਹੈ ਅਤੇ ਜਗਿਆਸੂ ਰੂਪ ਹੋ ਕੇ (ਭੁਗਤਾ) ਭੋਗਣ ਵਾਲਾ ਵੀ ਤੂੰ ਆਪ ਹੀ ਹੈ। **ਵਾ:** ਤੂੰ ਹੀ ਦਾਤਾਂ ਦੇਣ ਵਾਲਾ ਈਸ਼ਰ ਹੈ ਅਤੇ ਜੀਵ ਰੂਪ (ਭੁਗਤਾ) ਭੋਗਣ ਵਾਲਾ ਵੀ ਤੂੰ ਆਪ ਹੀ ਹੈ। **ਵਾ:** ਤੂੰ ਹੀ ਮਾਇਆ ਵਿਚ ਅਭਾਸ ਵਾਲਾ (ਦਾਤਾ) ਈਸ਼ਰ

* **ਅੰਗੂਰੀ** : ਨਵੀਂ ਫੁੱਟੀ ਹਰਿਆਈ, ਹਰੀ ਖੇਤੀ।

ਹੈ ਅਤੇ ਅਵਿਦਿਆ ਵਿਚ ਅਭਾਸ ਵਾਲਾ (ਭੁਗਤਾ) ਜੀਵ ਵੀ ਤੂੰ ਆਪ ਹੀ ਹੈ ਅਤੇ ਤੂੰ ਹੀ ਸਾਡੇ ਪ੍ਰਾਣਾਂ ਦਾ (ਅਧਾਰਾ) ਆਸਰਾ ਰੂਪ ਹੈ। ਭਾਵ ਜਿੰਨਾਂ ਚਿਰ ਆਪ ਦੀ ਜੋਤ ਹੈ ਉਨਾ ਚਿਰ ਹੀ ਪ੍ਰਾਣ ਚਲਦੇ ਹਨ। ਜਦੋਂ ਤੁਸੀਂ ਜੋਤ ਖਿੱਚ ਲੈਂਦੇ ਹੋ ਤਾਂ ਇਹ ਪ੍ਰਾਣ ਹਰਕਤ ਕਰਨੀ ਬੰਦ ਕਰ ਦਿੰਦੇ ਹਨ।

## ਕਿਰਤੁ ਪਇਆ ਅਧ ਊਰਧੀ; ਬਿਨੁ ਗਿਆਨ ਬੀਚਾਰਾ ॥

(ਕਿਰਤੁ ਪਇਆ) ਜਦੋਂ ਕੀਤੇ ਹੋਏ (ਕਿਰਤੁ) ਕਰਮਾਂ ਅਨੁਸਾਰ ਮੱਥੇ 'ਤੇ ਲੇਖ (ਪਇਆ) ਪੈ ਗਿਆ **ਵਾ**: ਜਦੋਂ ਜੀਵਾਂ ਦੇ ਮੱਥੇ 'ਤੇ (ਪਇਆ) ਪਏ ਹੋਏ (ਕਿਰਤੁ) ਕਰਮਾਂ ਅਨੁਸਾਰ ਫਲ ਪ੍ਰਦਾਤੇ ਪ੍ਰਮੇਸਰ ਨੇ ਫਲ ਦਿੱਤਾ ਤਾਂ ਹਲਟ ਦੀਆਂ ਟਿੰਡਾਂ ਵਾਂਗੂ ਇਹ ਸਾਰੇ ਜੀਵ (ਅਧ ਊਰਧੀ) ਕਦੇ (ਅਧ) ਨੀਵੀਆਂ ਜੂਨਾਂ ਤੇ ਕਦੇ (ਊਰਧੀ) ਉੱਚੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ। **ਵਾ**: ਕਦੇ ਧਰਤੀ ਦੀਆਂ (ਅਧ) ਨੀਵੀਆਂ ਜੂਨਾਂ ਤੇ ਕਦੇ ਸਵਰਗ ਦੀਆਂ (ਊਰਧੀ) ਉੱਚੀਆਂ ਦੇਵ ਆਦਿਕ **ਵਾ**: ਕਦੇ (ਊਰਧੀ) ਅਕਾਸ਼ ਵਿਚ ਵਿਚਰਨ ਵਾਲੇ ਪੰਛੀ ਆਦਿਕ ਬਣਦੇ ਹਨ। ਵਾ: ਕਦੇ (ਅਧ) ਨਰਕ ਵਿਚ ਤੇ ਕਦੇ (ਊਰਧੀ) ਸਵਰਗ ਵਿਚ ਜਾਂਦੇ ਹਨ।

**ਅਥਵਾ :** ਮੱਥੇ 'ਤੇ (ਪਇਆ) ਪਏ ਹੋਏ (ਕਿਰਤੁ) ਕਰਮਾਂ ਅਨੁਸਾਰ ਜਦੋਂ ਜੀਵਾਂ ਦੇ ਪੁੰਨ ਨਾਸ਼ ਹੋ ਜਾਂਦੇ ਹਨ ਤਾਂ ਉਦੋਂ ਇਹ ਜੀਵ ਨੌਖ ਰਾਜੇ ਦੀ ਨਿਆਈਂ (ਊਰਧ) ਸਵਰਗ ਆਦਿਕਾਂ ਵਿਚੋਂ ਆ ਕੇ (ਅਧ) ਹੇਠਾਂ ਨੂੰ ਡਿੱਗਦੇ ਹਨ ਭਾਵ ਮਾਤਲੋਕ ਵਿਚ ਆ ਕੇ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਇਹ ਜੀਵ ਉਚੀਆਂ ਨੀਵੀਆਂ ਜੂਨਾਂ ਵਿੱਚ ਕਿਉਂ ਆਉਂਦੇ-ਜਾਂਦੇ ਹਨ?

**ਉੱਤਰ :** ਹੇ ਭਾਈ! ਇਹ ਜੀਵ ਸਰੂਪ ਦੇ ਗਿਆਨ ਦੀ (ਬੀਚਾਰਾ) ਵਿਚਾਰ ਤੋਂ (ਬਿਨੁ) ਬਿਨਾਂ ਹੋਣ ਕਰਕੇ ਉੱਚੀਆਂ-ਨੀਵੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਸਰੂਪ ਦੇ ਗਿਆਨ ਦੀ ਵਿਚਾਰ ਕਿੱਥੋਂ ਪ੍ਰਾਪਤ ਹੁੰਦੀ ਹੈ?

## ਬਿਨੁ ਉਪਮਾ ਜਗਦੀਸ ਕੀ; ਬਿਨਸੈ ਨ ਅੰਧਿਆਰਾ ॥੩॥

**ਉੱਤਰ :** ਜਿਸ ਪ੍ਰਕਾਰ, ਦੀਵੇ ਦੇ ਪ੍ਰਕਾਸ਼ ਤੋਂ ਬਿਨਾਂ ਮੰਦਰ ਦਾ (ਅੰਧਿਆਰਾ) ਹਨੇਰਾ (ਬਿਨਸੈ ਨ) ਨਾਸ਼ ਨਹੀਂ ਹੁੰਦਾ ਉਸੇ ਪ੍ਰਕਾਰ (ਜਗਦੀਸ) ਜਗਤ ਦਾ ਈਸ਼ਰ ਜੋ ਪ੍ਰਮੇਸਰ ਹੈ ਉਸ (ਕੀ) ਦੀ (ਉਪਮਾ) ਉਸਤਤੀ ਕੀਤੇ ਤੋਂ (ਬਿਨੁ) ਬਗੈਰ, ਜੀਵਾਂ ਦੇ ਅੰਦਰੋਂ ਅਗਿਆਨ ਦਾ (ਅੰਧਿਆਰਾ) ਹਨੇਰਾ (ਬਿਨਸੈ ਨ) ਨਾਸ਼ ਨਹੀਂ ਹੁੰਦਾ ਹੈ। ਭਾਵ ਪ੍ਰਮੇਸਰ ਦੀ ਉਸਤਤ ਕਰਨ ਨਾਲ ਹੀ ਜੀਵਾਂ ਅੰਦਰ ਨਿਰਾਵਰਨ ਗਿਆਨ ਪ੍ਰਗਟ ਹੁੰਦਾ ਹੈ।

## ਜਗੁ ਬਿਨਸਤ ਹਮ ਦੇਖਿਆ; ਲੋਭੇ ਅਹੰਕਾਰਾ ॥

ਹੇ ਭਾਈ! ਕੋਈ (ਲੋਭੇ) ਲੋਭ ਦਾ ਮਾਰਿਆ ਮਰ ਜਾਂਦਾ ਹੈ ਕੋਈ (ਅਹੰਕਾਰਾ) ਹੰਕਾਰ ਵਿਚ ਆਫਰਿਆ ਮਰ ਜਾਂਦਾ ਹੈ। ਇਸ ਪ੍ਰਕਾਰ, (ਹਮ) ਅਸੀਂ ਸਾਰਾ (ਜਗੁ) ਜਗਤ ਵਿਕਾਰਾਂ ਕਰਕੇ, ਅਗਿਆਨ ਦੇ ਹਨੇਰੇ ਕਰਕੇ, ਕਾਲ ਕਰਕੇ (ਬਿਨਸਤ) ਨਾਸ਼ ਹੁੰਦਾ ਵੇਖਿਆ ਹੈ।

## ਗੁਰ ਸੇਵਾ ਪ੍ਰਭੁ ਪਾਇਆ; ਸਚੁ ਮੁਕਤਿ ਦੁਆਰਾ ॥੪॥

ਜਿਨ੍ਹਾਂ ਨੇ (ਗੁਰ) ਸਤਿਗੁਰਾਂ ਦੀ ਸੇਵਾ ਕੀਤੀ ਹੈ, ਉਹਨਾਂ ਨੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਨੂੰ (ਪਾਇਆ) ਪਾ ਲਿਆ ਹੈ, ਜਿਸ ਕਰਕੇ ਉਹਨਾਂ ਨੇ (ਦੁਆਰਾ) ਦੁਆਰਿਆਂ ਵਾਲੇ ਸਰੀਰ ਤੋਂ **ਵਾ**: ਦੁਆਰਿਆਂ ਵਾਲੇ ਸੰਸਾਰ ਤੋਂ ਵੀ (ਸਚੁ) ਸੱਚੀ (ਮੁਕਤਿ) ਮੁਕਤੀ ਪਾ ਲਈ ਹੈ।

**ਅਥਵਾ :** ਅਸੀਂ (ਗੁਰ) ਸਤਿਗੁਰਾਂ ਦੀ ਸੇਵਾ ਕਰਕੇ (ਸਚੁ) ਸੱਚਾ ਮੁਕਤੀ ਦਾ ਦੁਆਰਾ ਜੋ ਅਪ੍ਰੋਖ ਗਿਆਨ ਹੈ, ਉਸ ਨੂੰ ਪ੍ਰਾਪਤ ਕਰਕੇ (ਪ੍ਰਭੁ) ਅਕਾਲ ਪੁਰਖ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** (ਗੁਰ) ਸਤਿਗੁਰਾਂ ਦੀ ਸੇਵਾ ਕਰਕੇ (ਪ੍ਰਭੁ) ਪ੍ਰਮੇਸਰ ਦਾ ਸੱਚਾ ਮੁਕਤੀ ਦਾ ਦੁਆਰਾ ਜੋ ਗਿਆਨ ਹੈ, ਉਸ ਨੂੰ (ਪਾਇਆ) ਪਾ ਲਿਆ ਹੈ।

**ਅਥਵਾ :** (ਸਚੁ) ਸੱਚੇ (ਗੁਰ) ਸਤਿਗੁਰੂ ਜੀ ਮੁਕਤੀ ਦੇ (ਦੁਆਰਾ) ਦਰਵਾਜੇ ਹਨ, ਜਿਨ੍ਹਾਂ ਨੇ ਐਸੇ ਸਤਿਗੁਰਾਂ ਦੀ ਸੇਵਾ ਕੀਤੀ ਹੈ, ਉਹਨਾਂ ਨੇ ਸਤਿਗੁਰਾਂ ਦੁਆਰਾ (ਪ੍ਰਭੁ) ਅਕਾਲ ਪੁਰਖ ਨੂੰ ਪਾਇਆ ਹੈ।

**ਅਥਵਾ :** (ਪ੍ਰਭੁ) ਪ੍ਰਮੇਸਰ ਸਰੂਪ (ਗੁਰ) ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਕੇ (ਸਚੁ) ਸੱਚਾ ਮੁਕਤੀ ਦਾ ਦੁਆਰ ਜੋ ਗਿਆਨ ਹੈ, ਉਸਨੂੰ ਪਾਇਆ ਹੈ।

**ਅਥਵਾ :** ਜਦੋਂ (ਗੁਰ) ਸਤਿਗੁਰਾਂ ਦੀ ਸੇਵਾ ਕਰਕੇ ਮੁਕਤੀ ਦਾ ਦੁਆਰਾ ਗਿਆਨ ਪ੍ਰਾਪਤ ਹੋਇਆ, ਤਾਂ ਫਿਰ (ਸਚੁ) ਸੱਚਾ (ਪ੍ਰਭੁ) ਅਕਾਲ ਪੁਰਖ (ਪਾਇਆ) ਪਾ ਲਿਆ।

**ਅਥਵਾ :** ਜਿਨ੍ਹਾਂ ਨੇ (ਗੁਰ) ਸਤਿਗੁਰਾਂ ਦੀ ਸੇਵਾ ਕਰਕੇ ਸਤਸੰਗਤ ਰੂਪ ਮੁਕਤੀ ਦੇ (ਦੁਆਰਾ) ਦਰਵਾਜੇ ਤੋਂ (ਸਚੁ) ਸੱਚੇ ਨਾਮ ਨੂੰ ਪਾਇਆ ਹੈ, ਉਹਨਾਂ ਨੇ (ਪ੍ਰਭੁ) ਪ੍ਰਭੂ ਅਕਾਲ ਪੁਰਖ ਨੂੰ (ਪਾਇਆ) ਪਾ ਲਿਆ ਹੈ।

## ਨਿਜ ਘਰਿ ਮਹਲੁ ਅਪਾਰ ਕੋ; ਅਪਰੰਪਰੁ ਸੋਈ ॥

ਹੇ ਪ੍ਰੇਮੀਓ ! (ਨਿਜ ਘਰਿ) ਦੇਹ ਰੂਪ ਘਰ ਅੰਦਰ ਹੀ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਮੇਸਰ ਦਾ (ਮਹਲੁ) ਮਹੱਲ ਟਿਕਾਣਾ ਹੈ। **ਵਾ:** ਉਸ (ਅਪਾਰ) ਪਾਰਾਵਾਰ ਤੋਂ ਰਹਿਤ ਪ੍ਰਮੇਸਰ (ਕੋ) ਦਾ (ਮਹਲੁ) ਮਹੱਲ, ਟਿਕਾਣਾ ਤਾਂ (ਨਿਜ ਘਰਿ) ਤੁਰੀਆ ਪਦ ਰੂਪ ਘਰ ਹੀ ਹੈ, ਪਰ ਅਸੀਂ ਸਾਰੇ ਪ੍ਰਕਿਰਤੀ ਵਿਚ ਫਸੇ ਹੋਣ ਕਰਕੇ ਉਸ ਨੂੰ ਨਹੀਂ ਪਾ ਸਕਦੇ ਕਿਉਂਕਿ ਪ੍ਰਕ੍ਰਿਤੀ (ਅਪਰ) ਉਰੇ ਹੈ ਅਤੇ (ਸੋਈ) ਉਹ ਪ੍ਰਮੇਸਰ ਪ੍ਰਕ੍ਰਿਤੀ ਤੋਂ (ਪਰ) ਪਰ੍ਹੇ ਹੈ।

**ਅਥਵਾ :** (ਨਿਜ ਘਰਿ) ਸਾਧਸੰਗਤ ਦੁਆਰਾ **ਵਾ:** ਹਿਰਦੇ ਰੂਪ ਘਰ ਵਿਚ ਬਿਰਤੀ ਟਿਕਾਉਣ ਨਾਲ (ਸੋਈ) ਉਸ (ਅਪਰੰਪਰ) ਪ੍ਰਕਿਤੀ ਤੋਂ ਪੂਰਾ ਰੂਪ ਪਰਮੇਸਰ ਦੇ ਸਰੂਪ ਰੂਪ ਅਪਾਰ ਮਹੱਲ ਦੀ ਪ੍ਰਾਪਤੀ ਹੁੰਦੀ ਹੈ।

## ਬਿਨੁ ਸਬਦੈ ਥਿਰੁ ਕੋ ਨਹੀ; ਬੂਝੈ ਸੁਖੁ ਹੋਈ ॥੫॥

ਭਾਵੇਂ ਕੋਈ ਕਿੰਨਾ ਵੀ ਗਿਆਨਵਾਨ, ਮਿਹਨਤ ਕਰਨ ਵਾਲਾ, ਜਪੀਆ ਤੇ ਤਪੀਆ ਕਿਉਂ ਨਾ ਹੋਵੇ। ਸਤਿਗੁਰਾਂ ਦੇ (ਸਬਦੈ) ਸਬਦ ਦੀ ਕਮਾਈ, ਨਾਮ ਦੀ ਕਮਾਈ ਤੋਂ (ਬਿਨੁ) ਬਗੈਰ (ਕੋ) ਕੋਈ ਉਸ ਪਦ ਵਿਚ (ਥਿਰੁ) ਇਸਥਿਤ ਨਹੀਂ ਹੋ ਸਕਦਾ। ਜੇਕਰ ਕੋਈ ਇਸ ਗੱਲ ਨੂੰ (ਬੂਝੈ) ਸਮਝ ਲਵੇ ਤਾਂ ਉਸ ਨੂੰ ਸੁੱਖ ਦੀ ਪ੍ਰਾਪਤੀ (ਹੋਈ) ਹੋ ਸਕਦੀ ਹੈ। **ਵਾ:** ਜੇਕਰ ਕੋਈ ਸਤਿਗੁਰਾਂ ਪਾਸੋ (ਬੂਝੈ) ਪੁੱਛ ਕੇ ਉਸ ਸਰੂਪ ਨੂੰ ਸਮਝਦਾ ਹੈ ਤਾਂ ਉਸ ਨੂੰ ਵੀ ਸੁੱਖ ਪ੍ਰਾਪਤ (ਹੋਈ) ਹੁੰਦਾ ਹੈ। **ਵਾ:** ਜੇਕਰ ਕੋਈ ਸਤਿਗੁਰਾਂ ਤੋਂ (ਬੂਝੈ) ਪੁੱਛੇ ਤੇ ਉਹਨਾਂ ਦੁਆਰਾ ਸਮਝ ਕੇ ਸ਼ਬਦ ਦੀ ਓਟ ਲਵੇ ਤਾਂ ਫਿਰ ਸੁੱਖ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਅਥਵਾ :** (ਸਬਦੈ) ਬ੍ਰਹਮ ਤੋਂ (ਬਿਨੁ) ਬਿਨਾਂ ਜਗਤ ਵਿਚ ਹੋਰ ਕੋਈ ਵੀ (ਥਿਰੁ) ਅੱਚਲ ਨਹੀਂ ਹੈ, ਜੇਕਰ ਕੋਈ ਸਤਿਗੁਰਾਂ ਪਾਸੋਂ ਉਸ ਬ੍ਰਹਮ ਨੂੰ (ਬੂਝੈ) ਸਮਝੇ ਤਾਂ ਸੁੱਖ ਦੀ ਪ੍ਰਾਪਤੀ ਹੁੰਦੀ ਹੈ।

## ਕਿਆ ਲੈ ਆਇਆ, ਲੇ ਜਾਇ ਕਿਆ; ਫਾਸਹਿ ਜਮ ਜਾਲਾ ॥

ਇਹ ਜੀਵ ਜਦੋਂ ਆਇਆ ਸੀ, (ਕਿਆ) ਕੀ ਲੈ ਕੇ ਆਇਆ ਤੇ ਅਤੇ ਜਦੋਂ ਜਾਵੇਗਾ (ਕਿਆ) ਕੀ ਲੈ ਕੇ (ਜਾਇ) ਜਾਵੇਗਾ, ਭਾਵ ਖਾਲੀ ਹੱਥ ਆਉਂਦਾ ਹੈ ਤੇ ਖਾਲੀ ਹੱਥ ਚਲਿਆ ਜਾਂਦਾ ਹੈ।

(ਅੰਗ : ੧੧੫੭)

**ਨਾਂਗੇ ਆਵਨੁ ਨਾਂਗੇ ਜਾਨਾ ॥**

**ਵਾ:** ਪੁੰਨ ਲੈ ਕੇ ਆਇਆ ਸੀ ਤੇ ਸਾਰੇ ਪੁੰਨਾਂ ਨੂੰ ਇੱਥੇ ਹੀ ਗੁਆ ਕੇ ਫਿਰ ਪਾਪ ਲੈ ਕੇ ਚਲਿਆ ਜਾਂਦਾ ਹੈ।

**ਵਾ:** ਅਮੋਲਕ ਸੁਆਸਾਂ ਰੂਪ ਪੂੰਜੀ ਲੈ ਕੇ ਆਉਂਦਾ ਹੈ ਤੇ ਵਿਸ਼ੇ ਵਿਕਾਰਾਂ ਰੂਪ ਮੰਦ ਵਸਤੂ ਨੂੰ ਖਰੀਦ ਕੇ ਲੈ (ਜਾਇ) ਜਾਂਦਾ ਹੈ। ਇਉਂ ਇਹ ਜੀਵ ਅੰਤ ਨੂੰ ਜਮਾਂ ਦੇ (ਜਾਲਾ) ਜਾਲ ਵਿਚ (ਫਾਸਹਿ) ਫਸ ਜਾਂਦਾ ਹੈ।

## ਡੋਲੁ ਬਧਾ ਕਸਿ ਜੇਵਰੀ; ਆਕਾਸਿ ਪਤਾਲਾ ॥੬॥

ਜਿਸ ਪ੍ਰਕਾਰ *ਡੋਲ ਕੱਸ ਕੇ (ਜੇਵਰੀ) ਰੱਸੀ ਨਾਲ (ਬਧਾ) ਬੰਨ੍ਹਿਆ ਹੁੰਦਾ ਹੈ ਅਤੇ ਜਦੋਂ ਪਾਨੀ ਭਰਨਾ ਹੋਵੇ ਤਾਂ ਉਸ ਸਮੇਂ ਉਹ ਡੋਲ ਪਾਤਾਲ ਵੱਲ ਭਾਵ ਹੇਠਾਂ ਨੂੰ ਡਿੱਗਦਾ ਹੈ ਤੇ ਜਦੋਂ ਭਰਿਆ ਪਾਨੀ ਬਾਹਰ ਕੱਢਣਾ ਹੋਵੇ ਤਾਂ ਉਸ ਸਮੇਂ ਡੋਲ ਆਕਾਸ਼ ਵੱਲ ਭਾਵ ਉੱਪਰ ਨੂੰ ਆਉਂਦਾ ਹੈ। ਇਸੇ ਪ੍ਰਕਾਰ, ਜੀਵ ਰੂਪ ਡੋਲ ਕਰਮਾਂ ਰੂਪ, ਵਾਸ਼ਨਾ ਰੂਪ, ਆਸਾ ਰੂਪ (ਜੇਵਰੀ) ਰੱਸੀ ਨਾਲ ਕੱਸ ਕੇ (ਬਾਧਾ) ਬੱਝਿਆ ਹੋਇਆ ਹੈ ਅਤੇ ਕਰਮਾਂ ਰੂਪ ਪਾਨੀ ਕੱਢਦਾ ਹੋਇਆ ਕਦੇ (ਆਕਾਸਿ) ਸਵਰਗ ਨੂੰ ਤੇ ਕਦੇ (ਪਾਤਾਲਾ) ਨਰਕ ਨੂੰ ਜਾਂਦਾ ਹੈ।

**ਅਥਵਾ :** **ਜਿਸ ਪ੍ਰਕਾਰ ***ਢੀਂਗਲੀ ਦੇ ਇਕ ਪਾਸੇ ਭਾਰ ਤੇ ਦੂਸਰੇ ਪਾਸੇ ਰੱਸੀ ਨੂੰ ਕੱਸ ਕੇ ਉਸ ਨਾਲ ਡੋਲ ਨੂੰ ਬੰਨ੍ਹ ਦਿੰਦੇ ਹਨ ਅਤੇ ਜਦੋਂ ਡੋਲ ਨੂੰ ਪਾਨੀ ਨਾਲ ਭਰਨ ਵਾਸਤੇ ਰੱਸੀ ਵਾਲੇ ਪਾਸੇ ਨੂੰ ਨਿਵਾਉਂਦੇ ਹਨ ਤਾਂ ਡੋਲ ਪਾਤਾਲ ਵਿਚ ਨੀਵਾਂ ਚਲਿਆ ਜਾਂਦਾ ਹੈ ਤੇ ਜਦੋਂ ਭਾਰ ਦੀ ਮਦਦ ਨਾਲ ਉਸ ਪਾਸੇ ਨੂੰ ਉੱਪਰ ਚੁੱਕਦੇ ਹਨ ਤਾਂ ਪਾਨੀ ਨਾਲ ਭਰਿਆ ਹੋਇਆ ਡੋਲ ਆਕਾਸ਼ ਵੱਲ ਨੂੰ ਭਾਵ ਉਪਰ ਨੂੰ ਚੜ੍ਹ ਆਉਂਦਾ ਹੈ। ਇਸੇ ਪ੍ਰਕਾਰ, ਦ੍ਵੈਤ ਰੂਪ ਢੀਂਗਲੀ ਹੈ ਵਾ: ਜੀਵ ਦੀ ਕਰਣੀ ਢੀਂਗਲੀ ਬਣੀ ਹੋਈ ਹੈ। ਇਸ ਕਰਣੀ ਰੂਪ ਢੀਂਗਲੀ ਦੇ ਇਕ ਪਾਸੇ ਸੰਸਕਾਰਾਂ ਰੂਪ ਭਾਰ ਹੈ ਤੇ ਦੂਸਰੇ ਪਾਸੇ ਜੀਵ ਰੂਪ ਡੋਲ ਵਾਸ਼ਨਾ ਦੇ ਆਸਾ ਰੂਪ (ਜੇਵਰੀ) ਰੱਸੀ ਨਾਲ ਕੱਸ ਕੇ (ਬਧਾ) ਬੱਝਾ ਹੋਇਆ ਹੈ ਅਤੇ ਆਪਣੀ ਕਰਤੂਤ ਦੇ ਅਨੁਸਾਰ ਆਉਂਦਾ ਜਾਂਦਾ ਹੋਇਆ ਕਰਮਾਂ ਰੂਪ ਪਾਨੀ ਨੂੰ ਕੱਢਦਾ ਰਹਿੰਦਾ ਹੈ। ਜਿਸ ਕਰਕੇ ਇਹ ਕਦੇ ਆਕਾਸ਼ ਵਿਚ ਸਵਰਗ ਦੇ ਸੁੱਖਾਂ ਨੂੰ ਭੋਗਦਾ ਹੈ ਤੇ ਕਦੇ ਪੁੰਨ ਨਾਸ਼ ਹੋਣ ਕਰਕੇ ਪਾਤਾਲ ਵਿਚ ਰਾਖਸ਼, ਸੱਪ ਆਦਿਕ ਟੇਢੀਆਂ ਜੂਨਾਂ ਨੂੰ ਆ ਕੇ ਪ੍ਰਾਪਤ ਹੁੰਦਾ ਹੈ। ਇਉਂ ਇਹ ਜੀਵ ਆਵਾ-ਗਾਉਣ ਵਿਚ ਪਿਆ ਰਹਿੰਦਾ ਹੈ।

ਹੇ ਭਾਈ ! ਸਵਰਗ ਵਿਚ ਜਾਣ ਨਾਲ ਵੀ ਜੀਵ ਬੱਝਾ ਹੀ ਰਹਿੰਦਾ ਹੈ, ਮੁਕਤ ਨਹੀਂ ਹੁੰਦਾ। ਜਿਵੇਂ ਕਿਸੇ ਪਾਤਸ਼ਾਹ ਨੂੰ ਸੋਨੇ ਦੀਆਂ ਬੇੜੀਆਂ ਵਿਚ ਕੈਦ ਕਰ ਲਈਏ ਤੇ ਦੂਸਰੇ ਨੂੰ ਲੋਹੇ ਦੀਆਂ ਬੇੜੀਆਂ ਵਿਚ ਕੈਦ ਕਰ ਲਈਏ ਤਾਂ ਦੋਵੇਂ ਕੈਂਦ ਵਿਚ ਹੀ ਹਨ, ਮੁਕਤ ਨਹੀਂ। ਇਸੇ ਪ੍ਰਕਾਰ, ਸਵਰਗ ਨੂੰ ਸੋਨੇ ਦੀਆਂ ਬੇੜੀਆਂ ਸਮਾਨ ਜਾਨਣਾ ਕਰੋ, ਸਵਰਗ ਵਿਚ ਜਾ ਕੇ ਵੀ ਜੀਵ ਮੁਕਤ ਨਹੀਂ ਹੈ।

---

* **ਡੋਲ :** ਰੱਸੀ (ਡੋਰੀ) ਨਾਲ ਝੂਲਣ ਵਾਲਾ ਇਕ ਪਾਤ੍ਰ (ਭਾਂਡਾ), ਜਿਸ ਨਾਲ ਖੂਹ ਵਿਚੋਂ ਪਾਨੀ ਕੱਢੀਦਾ ਹੈ।

** ਮਹਾਂਪੁਰਖ ਬ੍ਰਹਮ ਗਿਆਨੀ ਸੰਤ ਗਿਆਨੀ ਸੁੰਦਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ ਇੱਥੇ ਇਹ 'ਢੀਂਗਲੀ' ਦਾ ਦ੍ਰਿਸ਼ਟਾਂਤ ਦਿਆ ਕਰਦੇ ਸਨ।

*** **ਢੀਂਗਲੀ :** (ਢਿਉਂਗਲੀ, ਢੇਂਕਲੀ, Shadoof) ਪਾਨੀ ਸਿੰਜਣ ਦਾ ਇਕ ਯੰਤਰ ਹੈ। ਦੋ ਖੜੀਆਂ ਲੱਕੜਾਂ ਵਿਚ ਇਕ ਆੜੀ ਲੱਕੜ ਦੇ ਆਧਾਰ ਲੰਮੀ ਬੱਲੀ ਹੁੰਦੀ ਹੈ। ਜਿਸ ਦੇ ਹੇਠਲੇ ਪਾਸੇ ਇੱਟ, ਪੱਥਰ ਆਦਿ ਦਾ ਵਜ਼ਨ ਬੰਨ੍ਹੀਦਾ ਹੈ ਅਤੇ ਉਪਰਲੇ ਸਿਰੇ ਨਾਲ ਡੋਲ, ਬੋਕਾ ਆਦਿ ਬੰਨ੍ਹੀਦਾ ਹੈ। ਰੱਸੀ ਨਾਲ ਉਪਰਲਾ ਸਿਰਾ ਝੁਕਾ ਕੇ ਪਾਨੀ ਨਾਲ ਡੋਲ ਭਰੀਦਾ ਹੈ ਅਤੇ ਹੇਠਲੇ ਪਾਸੇ ਬੰਨ੍ਹਿਆ ਭਾਰ ਜਦੋਂ ਆਪਣੇ-ਆਪ ਹੇਠਾਂ ਜਾਂਦਾ ਹੈ ਤਾਂ ਪਾਨੀ ਦਾ ਭਰਿਆ ਹੋਇਆ (ਪਾਤ੍ਰ) ਭਾਂਡਾ, ਡੋਲ ਬਾਹਰ ਆ ਜਾਂਦਾ ਹੈ। ਪੁਰਾਣੇ ਸਮੇਂ ਵਿਚ ਜਿੱਥੇ ਪਾਨੀ ਦੀ ਗਹਿਰਾਈ ਜਿਆਦਾ ਨਹੀਂ ਹੁੰਦੀ, ਉੱਥੇ ਲੋਕ ਢੀਂਗਲੀ ਨਾਲ ਪਾਨੀ ਸਿੰਜ ਕੇ ਖੇਤੀਬਾੜੀ ਕਰਦੇ ਸਨ।

## ਗੁਰਮਤਿ ਨਾਮੁ ਨ ਵੀਸਰੈ; ਸਹਜੇ ਪਤਿ ਪਾਈਐ ॥

ਹੇ ਭਾਈ! ਗੁਰਮਤਿ ਨੂੰ ਧਾਰਨ ਕਰੋ।

**ਪ੍ਰਸ਼ਨ :** ਮਹਾਰਾਜ! ਗੁਰਮਤਿ ਕੀ ਹੈ?

**ਉੱਤਰ :** ਹੇ ਭਾਈ! ਪ੍ਰਮੇਸਰ ਦਾ ਕਦੇ ਵੀ ਨਾਮ ਨਾ (ਵੀਸਰੈ) ਭੁੱਲੇ, ਇਹੋ ਹੀ ਗੁਰਮਤ ਹੈ। ਇਉਂ (ਸਹਜੇ) ਸੁਤੇ-ਸਿੱਧ ਲੋਕ-ਪ੍ਰਲੋਕ ਵਿਚ (ਪਤਿ) ਇੱਜ਼ਤ (ਪਾਈਐ) ਪਾ ਲਈਦੀ ਹੈ। ਫਿਰ ਇਸ ਲੋਕ ਵਿਚ ਵੀ ਕਾਮ, ਕ੍ਰੋਧ ਆਦਿਕ ਨਹੀਂ ਸਤਾਉਂਦੇ ਹਨ ਤੇ ਪ੍ਰਲੋਕ ਵਿਚ ਵੀ ਜਮ ਦੁੱਖ ਨਹੀਂ ਦਿੰਦੇ ਹਨ। **ਵਾ:** ਇਉਂ (ਸਹਜੇ) ਸਹਿਜ ਅਵਸਥਾ ਨੂੰ ਪ੍ਰਾਪਤ ਕਰਕੇ ਉਸ (ਪਤਿ) ਪਤੀ ਪ੍ਰਮੇਸਰ ਨੂੰ (ਪਾਈਐ) ਪਾ ਲਈਦਾ ਹੈ।

## ਅੰਤਰਿ ਸਬਦੁ ਨਿਧਾਨੁ ਹੈ; ਮਿਲਿ ਆਪੁ ਗਵਾਈਐ ॥੭॥

ਜਿੰਨ੍ਹਾਂ ਦੇ (ਅੰਤਰਿ) ਅੰਦਰ ਸਬਦ ਭਾਵ ਨਾਮ ਦਾ (ਨਿਧਾਨੁ) ਖਜ਼ਾਨਾ ਹੈ, ਉਹ ਸ਼ਬਦ ਨਾਲ ਮਿਲ ਕੇ (ਆਪੁ) ਆਪਾ-ਭਾਵ ਹੰਕਾਰ ਨੂੰ (ਗਵਾਈਐ) ਗਵਾ ਦਿੰਦੇ ਹਨ ਅਤੇ ਵਾਹਿਗੁਰੂ ਨਾਲ ਮਿਲ ਜਾਂਦੇ ਹਨ।

**ਅਥਵਾ :** ਹੇ ਭਾਈ! (ਅੰਤਰਿ) ਅੰਦਰ ਹੀ ਸ਼ਬਦ ਦਾ (ਨਿਧਾਨੁ) ਖਜ਼ਾਨਾ ਹੈ, ਜੇਕਰ ਸਤਿਗੁਰਾਂ ਨਾਲ ਮਿਲ ਕੇ (ਆਪੁ) ਹੰਕਾਰ ਗਵਾਈਏ ਤਾਂ ਉਹ ਖਜ਼ਾਨਾ ਪ੍ਰਾਪਤ ਹੁੰਦਾ ਹੈ। **ਵਾ:** ਜੇਕਰ (ਆਪੁ) ਆਪਾ ਭਾਵ (ਗਵਾਈਐ) ਗਵਾ ਕੇ ਸ਼ਬਦ ਦੀ ਕਮਾਈ ਕਰੀਏ ਤਾਂ ਵਾਹਿਗੁਰੂ ਦੇ ਸਰੂਪ ਨਾਲ (ਮਿਲਿ) ਮਿਲਿਆ ਜਾਂਦਾ ਹੈ।

**ਆਪੁ ਗਵਾਈਐ ਤਾ ਸਹੁ ਪਾਈਐ ॥** *(ਅੰਗ : ੭੨੨)*

ਇਉਂ ਸ਼ਬਦ ਦੀ ਕਮਾਈ ਕਰਕੇ ਹੰਕਾਰ ਨਾ ਕਰੇ ਕਿ ਮੈਂ ਨਾਮ ਦੀ ਕਮਾਈ ਕੀਤੀ ਹੈ, ਹਮੇਸ਼ਾਂ ਵਾਹਿਗੁਰੂ ਦੀ ਕਿਰਪਾ ਦਾ ਪਾਤਰ ਹੀ ਬਣਿਆ ਰਹੇ ਅਤੇ ਇਉਂ ਬੇਨਤੀ ਕਰੇ ਕਿ,

## ਨਦਰਿ ਕਰੇ ਪ੍ਰਭੁ ਆਪਣੀ; ਗੁਣ ਅੰਕਿ ਸਮਾਵੈ ॥

ਹੇ (ਪ੍ਰਭੁ) ਵਾਹਿਗੁਰੂ ਜੀ! ਮੇਰੇ ਉੱਪਰ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰੋ। ਇਸ ਪ੍ਰਕਾਰ, ਨਿਮਰਤਾ ਦੇ ਆਪਾ-ਗਵਾਉਣ ਵਾਲੇ ਗੁਣਾਂ ਨੂੰ ਆਪਣੇ (ਅੰਕਿ) ਹਿਰਦੇ ਵਿਚ (ਸਮਾਵੈ) ਸਮਾਉਣਾ ਕਰੇ।

**ਅਥਵਾ :** ਜਦੋਂ (ਪ੍ਰਭੁ) ਵਾਹਿਗੁਰੂ ਪ੍ਰਮੇਸਰ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ (ਕਰੇ) ਕਰਦਾ ਹੈ ਤਾਂ (ਅੰਕਿ) ਹਿਰਦੇ ਵਿਚ ਗੁਣ (ਸਮਾਵੈ) ਸਮਾਉਂਦੇ ਹਨ। **ਵਾ:** ਗੁਣਾਂ ਕਰਕੇ (ਅੰਕਿ) ਪ੍ਰੇਮ ਵਿਚ (ਸਮਾਵੈ) ਸਮਾਈਦਾ ਹੈ। ਫਿਰ, **ਵਾ:** (ਗੁਣ) ਪ੍ਰੇਮ ਆਦਿਕ ਗੁਣਾਂ ਕਰਕੇ **ਵਾ:** (ਗੁਣ) ਗਿਆਨ ਕਰਕੇ (ਅੰਕਿ) ਸਰੂਪ ਵਿਚ (ਸਮਾਵੈ) ਸਮਾਈਦਾ ਹੈ।

## ਨਾਨਕ ਮੇਲੁ ਨ ਚੂਕਈ; ਲਾਹਾ ਸਚੁ ਪਾਵੈ ॥੮॥੧॥੧੭॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਗੁਰਮੁਖ (ਸਚੁ) ਸੱਚੇ ਨਾਮ ਦਾ ਲਾਹਾ (ਪਾਵੈ) ਪ੍ਰਾਪਤ ਕਰ ਲੈਂਦੇ ਹਨ **ਵਾ:** ਜਿਹੜੇ ਸੱਚੇ (ਸਚੁ) ਸੱਚੇ ਦੀ ਪ੍ਰਾਪਤੀ ਰੂਪ ਲਾਹੇ ਨੂੰ (ਪਾਵੈ) ਪੈ ਲੈਂਦੇ ਹਨ, ਉਹਨਾਂ ਦਾ ਫਿਰ ਕਦੇ ਵੀ (ਮੇਲੁ) ਮਿਲਾਪ (ਚੂਕਈ) ਚੁੱਕਿਆ ਨਹੀਂ ਜਾਂਦਾ ਹੈ, ਭਾਵ ਉਹ ਇੱਕੋ ਹੀ ਰੂਪ ਹੋ ਜਾਂਦੇ ਹਨ।

## ਅੰਗ:੨੨੯

## ਗਉੜੀ ਮਹਲਾ ੧ ॥

ਸਿੱਧਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਕਲਜੁਗ ਦੇ ਲੱਛਣ ਕਿਹੋ-ਜਿਹੇ ਹਨ, ਆਪ ਕਿਰਪਾ ਕਰਕੇ ਦੱਸਣਾ ਕਰੋ। ਇਹ ਸੁਣ ਕੇ ਹਜ਼ੂਰ ਸਿੱਧਾਂ ਦੇ ਪ੍ਰਥਾਇ ਇਹ ਪਾਵਨ ਅਸਟਪਦੀ ਉਚਾਰਦੇ ਹਨ,

### ਗੁਰਪਰਸਾਦੀ ਬੂਝਿ ਲੇ; ਤਉ ਹੋਇ ਨਿਬੇਰਾ ॥

(ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਜੇਕਰ ਜੀਵ ਆਪਣੇ ਸਰੂਪ ਨੂੰ (ਬੂਝਿ ਲੇ) ਸਮਝ ਲਵੇ (ਤਉ) ਤਾਂ ਇਸਦਾ ਜੂਨਾਂ ਵਿਚੋਂ (ਨਿਬੇਰਾ) ਨਿਬੇੜਾ ਹੋਵੇਗਾ।

**ਅਥਵਾ :** ਜੇਕਰ ਸਤਿਗੁਰਾਂ ਦੀ (ਪਰਸਾਦੀ) ਕਿਰਪਾ ਕਰਕੇ ਇਸ ਗੱਲ ਨੂੰ (ਬੂਝਿ ਲੇ) ਬੁੱਝ ਲਵੇ, ਸਮਝ ਲਵੇ (ਤਉ) ਤਾਂ ਦੁਨੀਆਂ ਵਿਚੋਂ (ਨਿਬੇਰਾ) ਨਿਬੇੜਾ ਹੋਣਾ ਹੈ, ਨਹੀਂ ਤਾਂ ਦੁਨੀਆਂ ਦੇ ਚਾਲ-ਚੱਲਣ ਤਾਂ ਇਹੋ-ਜਿਹੇ ਹਨ ਕਿ ਇਹ ਚੰਗੇ ਨੂੰ ਮੰਦਾ ਤੇ ਮੰਦੇ ਨੂੰ ਚੰਗਾ ਕਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ਜੀ ! ਕਿਸ ਗੱਲ ਨੂੰ ਸਮਝਣ ਨਾਲ ਨਿਬੇੜਾ ਹੁੰਦਾ ਹੈ?

**ਉੱਤਰ :** ਹੇ ਭਾਈ ! ਇਸ ਗੱਲ ਨੂੰ ਸਮਝਣ ਨਾਲ ਨਿਬੇੜਾ ਹੁੰਦਾ ਹੈ ਕਿ

### ਘਰਿ ਘਰਿ ਨਾਮੁ ਨਿਰੰਜਨਾ; ਸੋ ਠਾਕੁਰੁ ਮੇਰਾ ॥੧॥

(ਘਰਿ ਘਰਿ) ਸ਼ਾਸ਼ਤਰਾਂ-ਸ਼ਾਸ਼ਤਰਾਂ ਵਿਚ ਭਾਵ ਸਾਰੇ ਸ਼ਾਸ਼ਤਰਾਂ ਵਾਲੇ (ਨਿਰੰਜਨਾ) ਪ੍ਰਮੇਸਰ ਦੇ ਨਾਮ ਦੀ ਹੀ ਮਹਿਮਾ ਕਰਦੇ ਹਨ। **ਵਾ:** ਸਾਰੇ (ਘਰਿ) ਸਰੀਰਾਂ ਦੇ (ਘਰਿ) ਘੜਨ ਵਾਲਾ ਬ੍ਰਹਮਾ ਵੀ (ਨਿਰੰਜਨਾ) ਪ੍ਰਮੇਸਰ ਦੇ ਨਾਮ ਦਾ ਜਾਪ ਕਰਦਾ ਹੈ। **ਵਾ:** (ਘਰਿ ਘਰਿ) ਸਰੀਰਾਂ ਵਿਚ ਸਾਰੇ (ਨਿਰੰਜਨਾ) ਪ੍ਰਮੇਸਰ ਦਾ ਨਾਮ ਹੀ ਜਪਦੇ ਹਨ। **ਵਾ:** (ਘਰਿ) ਸਥੂਲ ਸਰੀਰ, ਦੇਹ ਦੇ ਅੰਦਰ ਸੂਖਮ ਦੇਹ ਤੇ ਸੂਖਮ ਦੇਹ ਦੇ ਅੰਦਰ ਕਾਰਣ ਦੇਹ (ਘਰਿ) ਘੜਣ ਵਾਲਾ, ਭਾਵ ਜੋ ਤਿੰਨਾਂ ਦੇਹਾਂ ਨੂੰ ਬਣਾਉਣ ਵਾਲਾ ਹੈ, ਉਸ ਦਾ ਨਾਮ (ਨਿਰੰਜਨਾ) ਸ਼ੁੱਧ ਰੂਪ ਪ੍ਰਮੇਸਰ ਹੈ ਅਤੇ (ਸੋ) ਉਹ (ਮੇਰਾ) ਸਾਡਾ (ਠਾਕੁਰੁ) ਸੁਆਮੀ ਹੈ।

**ਅਥਵਾ :** ਜਿਸ ਵਾਹਿਗੁਰੂ ਦਾ ਨਾਮ ਨਿਰੰਜਨ ਹੈ, (ਸੋ) ਉਹ ਮੇਰਾ (ਠਾਕੁਰੁ) ਸੁਆਮੀ ਹੈ ਅਤੇ ਉਸ ਦਾ ਸਰੀਰ ਰੂਪ ਘਰਾਂ-ਘਰਾਂ ਵਿਚ ਵਾਸਾ ਹੈ। ਐਸੇ ਪ੍ਰਮੇਸਰ ਨੂੰ ਤੁਸੀਂ ਵੀ ਆਪਣਾ ਸੁਆਮੀ ਜਾਣੋ।

### ਬਿਨੁ ਗੁਰ ਸਬਦ ਨ ਛੂਟੀਐ; ਦੇਖਹੁ ਵੀਚਾਰਾ ॥

ਹੇ ਭਾਈ ! (ਗੁਰ) ਸਤਿਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕੀਤੇ ਤੋਂ (ਬਿਨੁ) ਬਗੈਰ (ਨ ਛੂਟੀਐ) ਛੁਟਕਾਰਾ ਨਹੀਂ ਪਾ ਸਕੀਦਾ ਹੈ, ਭਾਵ ਮੁਕਤ ਨਹੀਂ ਹੋਇਆ ਜਾਂਦਾ। ਭਾਵੇਂ ਇਸ ਨੂੰ (ਵੀਚਾਰਾ) ਵੀਚਾਰ ਕੇ (ਦੇਖਹੁ) ਵੇਖ ਲਵੋ। ਜੇਕਰ ਫਿਰ ਵੀ ਕਿਸੇ ਨੂੰ ਕੋਈ ਸ਼ੰਕਾ ਹੈ ਤਾਂ ਉਹ ਵੇਦਾਂ-ਸ਼ਾਸਤਰਾਂ ਨੂੰ ਪੜ੍ਹ ਕੇ (ਵੀਚਾਰਾ) ਨਿਰਣਾ ਕਰਕੇ (ਦੇਖਹੁ) ਵੇਖ ਲਵੇ।

ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ਸਾਨੂੰ ਤੁਹਾਡੇ 'ਤੇ ਨਿਸ਼ਚਾ ਹੈ, ਆਪ ਹੀ ਕਿਰਪਾ ਕਰਕੇ ਦੱਸਣਾ ਕਰੋ। ਮਹਾਰਾਜ ਕਹਿੰਦੇ ਕਿ ਹੇ ਸਿੱਧੋ ! ਜੇ ਸਾਡੇ 'ਤੇ ਨਿਸ਼ਚਾ ਹੈ ਤਾਂ ਸੁਣੋ,

### ਜੇ ਲਖ ਕਰਮ ਕਮਾਵਹੀ; ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥

ਜੇਕਰ ਜੀਵ ਲੱਖਾਂ ਜਨਮ ਧਾਰ ਕੇ ਲੱਖਾਂ ਹੀ ਕਰਮਾ ਨੂੰ (ਕਮਾਵਹੀ) ਕਮਾ ਲਵੇ ਤਾਂ ਵੀ (ਗੁਰ) ਸਤਿਗੁਰੂ

ਸਾਹਿਬ ਜੀ ਤੋਂ (ਬਿਨੁ) ਬਗੈਰ ਅਗਿਆਨ ਦਾ (ਅੰਧਿਆਰਾ) ਹਨੇਰਾ ਬਣਿਆ ਹੀ ਰਹਿੰਦਾ ਹੈ, ਭਾਵ ਆਵਰਨ ਦਾ ਪਰਦਾ ਨਵਿਰਤ ਨਹੀਂ ਹੁੰਦਾ ਹੈ।

## ਅੰਧੇ ਅਕਲੀ ਬਾਹਰੇ; ਕਿਆ ਤਿਨ ਸਿਉ ਕਹੀਐ ॥

ਜਿਹੜੇ (ਅੰਧੇ) ਅਗਿਆਨੀ ਲੋਕ (ਅਕਲੀ ਬਾਹਰੇ) ਅਕਲ ਤੋਂ ਬਾਹਰ ਹਨ, ਭਾਵ ਜਿੰਨ੍ਹਾਂ ਦੇ ਮਨ ਬੁੱਧ ਰੂਪ ਨੇਤਰਾਂ ਵਿਚ ਭਰਮ ਰੂਪ ਫੋਲੇ ਪਏ ਹੋਏ ਹਨ ਤੇ ਜਿੰਨਾ ਅੰਦਰ ਪ੍ਰਮਾਰਥ ਵਾਲੀ ਅਕਲ ਨਹੀਂ ਹੈ ਭਾਵ ਜੋ ਆਤਮ ਵਿਸ਼ੈਣੀ ਬੁੱਧੀ ਤੋਂ ਹੀਣੇ ਹਨ। (ਤਿਨ) ਉਹਨਾਂ ਪੁਰਖਾਂ ਦੇ (ਸਿਉ) ਤਾਈਂ (ਕਿਆ) ਕੀ (ਕਹੀਐ) ਕਹਿਣਾ ਕਰੀਏ, ਉਹਨਾਂ ਸਾਹਮਣੇ ਤਾਂ ਚੁੱਪ ਰਹਿਣ ਵਿਚ ਹੀ ਭਲਾ ਹੈ।

## ਬਿਨੁ ਗੁਰ ਪੰਥੁ ਨ ਸੂਝਈ; ਕਿਤੁ ਬਿਧਿ ਨਿਰਬਹੀਐ ॥੨॥

(ਗੁਰ) ਸਤਿਗੁਰੂ ਸਾਹਿਬ ਜੀ ਤੋਂ (ਬਿਨੁ) ਬਿਨਾਂ ਤਾਂ ਕਿਸੇ ਨੂੰ ਵੀ ਭਗਤੀ ਸਹਿਤ ਪਰਮਾਰਥ ਦਾ (ਪੰਥੁ) ਰਸਤਾ, **ਵਾ:** ਗਿਆਨ ਦਾ ਰਸਤਾ **ਵਾ:** ਭਾਉ-ਭਗਤੀ ਦਾ ਰਸਤਾ ਨਹੀਂ (ਸੂਝਈ) ਦਿਸ ਸਕਦਾ। ਫਿਰ ਇਹ ਜੀਵ (ਕਿਤੁ) ਕਿਹੜੀ (ਬਿਧਿ) ਬਿਧੀ ਨਾਲ (ਨਿਰਬਹੀਐ) ਨਿਰਬਾਹ ਕਰਨਗੇ, ਭਾਵ ਮੁਕਤ ਕਿਵੇਂ ਹੋਣਗੇ। **ਵਾ:** ਮੁਕਤ ਹੋਣ ਰੂਪ ਸਿਰ ਤੋੜ ਤੱਕ ਇਹ ਜੀਵ ਕਿਸ ਬਿਧੀ ਨਾਲ (ਨਿਰਬਹੀਐ) ਨਿਰਬਾਹ ਕਰਨਗੇ। ਹੇ ਸਿੱਧੋ! ਕਲਜੁਗ ਦੇ ਲੱਛਣ ਸੁਣੋ,

## ਖੋਟੇ ਕਉ ਖਰਾ ਕਹੈ; ਖਰੇ ਸਾਰ ਨ ਜਾਣੈ ॥

(ਖੋਟੇ) ਜੋ ਸ੍ਵੈ ਧਰਮ ਤੋਂ ਹੀਣੇ ਹਨ, ਭਾਵ ਜਿੰਨ੍ਹਾਂ ਦਾ ਕੋਈ ਧਰਮ ਨਹੀਂ ਹੈ, ਅੰਦਰੋਂ ਪਾਪਾਂ ਤੇ ਖੁਟਿਆਈ ਨਾਲ ਭਰੇ ਹੋਏ ਹਨ ਅਤੇ ਇਉਂ ਕਹਿੰਦੇ ਹਨ ਕਿ ਸਾਡਾ ਕੋਈ ਧਰਮ ਨਹੀਂ ਹੈ ਅਸੀਂ ਤਾਂ ਸਾਰਿਆਂ ਵਿਚ ਰਲੇ-ਮਿਲੇ ਹਾਂ।

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ॥ ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥** *(ਅੰਗ : ੭੯੦)*

ਫਿਰ ਬੇ-ਧਰਮੀਆਂ ਨਾਲ ਦੋਸਤੀ ਕਰਦੇ ਹਨ, ਬੇ-ਧਰਮੀਆਂ ਨਾਲ ਖਾਣਾ ਖਾਂਦੇ ਹਨ ਤੇ ਵਾਹਿਗੁਰੂ ਦੀ ਸਿਫਤ ਦੀ ਖਬਰ ਨੂੰ ਉੱਕਾ ਹੀ ਨਹੀਂ ਜਾਣਦੇ ਹਨ ਅਤੇ ਹਰ ਵਕਤ ਸ਼ੈਤਾਨੀਆਂ, ਚੰਚਲਤਾਈਆਂ ਵਿਚ ਹੀ ਵੱਸਦੇ ਰਹਿੰਦੇ ਹਨ। ਕਲਜੁਗ ਦੇ ਅਗਿਆਨੀ ਜੀਵ ਇਹੋ ਜਿਹੇ ਖੋਟੇ ਆਦਮੀਆਂ (ਕਉ) ਨੂੰ ਸ੍ਵੈ ਧਰਮ ਵਿਚ (ਖਰਾ) ਪੱਕਾ **ਵਾ:** ਚੰਗਾ ਕਹਿੰਦੇ ਹਨ ਅਤੇ ਜਿਹੜੇ ਸ੍ਵੈ ਧਰਮ ਵਿਚ (ਖਰੇ) ਪੱਕੇ ਹਨ **ਵਾ:** ਚੰਗੇ ਹਨ ਭਾਵ ਜਿੰਨ੍ਹਾਂ ਦਾ "**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾਂ ਧੀਆਂ ਜਾਣੈ ॥**" ਵਰਗਾ ਉੱਚਾ-ਸੁੱਚਾ ਜੀਵਨ ਹੈ, ਜੋ ਨਿਸ਼ਕਾਮੀ ਹਨ। ਉਹਨਾਂ ਦੀ ਉਹ (ਸਾਰ) ਖਬਰ ਤੱਕ ਨਹੀਂ (ਜਾਣੈ) ਜਾਣਦੇ।

## ਅੰਧੇ ਕਾ ਨਾਉ ਪਾਰਖੂ; ਕਲੀ ਕਾਲ ਵਿਡਾਣੈ ॥੩॥

ਜਿਹੜੇ (ਅੰਧੇ) ਅਗਿਆਨੀ ਹਨ, ਭਾਵ ਜਿੰਨ੍ਹਾਂ ਦੇ ਮਨ ਬੁੱਧ ਰੂਪ ਨੇਤਰਾਂ ਵਿਚ ਬ੍ਰਹਮ ਗਿਆਨ ਰੂਪ ਨਿਗ੍ਹਾ ਨਹੀਂ ਹੈ। ਲੋਕਾਂ ਨੇ ਉਹਨਾਂ ਦਾ ਨਾਮ ਪ੍ਰਮੇਸਰ ਦੀ, ਪਰਮਾਰਥ ਦੀ ਪਰਖ ਵਾਲੇ ਪਾਰਖੂ ਰੱਖਿਆ ਹੋਇਆ ਹੈ, ਕਹਿੰਦੇ ਹਨ ਕਿ ਬੜੀ ਪਰਖ ਵਾਲਾ ਹੈ। **ਵਾ:** ਜਿਹੜੇ ਨਿਰੇ ਹੀ (ਅੰਧੇ) ਅੰਨ੍ਹੇ ਹਨ, ਭਾਵ ਜੋ ਅੰਦਰੋਂ ਵੀਚਾਰ ਦੀ ਨਿਗ੍ਹਾ ਤੋਂ ਤੇ ਬਾਹਰੋਂ ਸ਼ਾਸਤਰ ਗਿਆਨ ਦੀ ਨਿਗ੍ਹਾ ਤੋਂ ਅੰਨ੍ਹੇ ਹਨ ਤੇ ਝੂਠੇ ਪਦਾਰਥਾਂ ਵਾਸਤੇ ਗਾਉਣਾ ਗਾਉਂਦੇ ਹਨ, ਉਹਨਾਂ ਦਾ (ਨਾਉ) ਨਾਮ ਪਾਰਖੂ ਰੱਖਿਆ ਹੋਇਆ ਹੈ।

**ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥** (ਅੰਗ : ੯੬੦)

**ਵਾ:** ਜਿਹੜੇ ਵਿਵੇਕ ਵੈਰਾਗ ਰੂਪ ਨੇਤਰਾਂ ਤੋਂ (ਅੰਧੇ) ਅੰਨ੍ਹੇ ਹਨ। ਉਹਨਾਂ ਨੂੰ ਕਹਿਣਗੇ ਕਿ ਇਹ ਸਰੂਪ ਦੀ ਪਰਖ ਵਾਲੇ ਹਨ, ਇਉਂ ਉਹਨਾਂ (ਕਾ) ਦਾ (ਨਾਉ) ਨਾਮ ਪਾਰਖੂ ਰੱਖਿਆ ਹੋਇਆ ਹੈ। ਹੇ ਸਿੱਧੋ! ਇਹ (ਕਲੀ) ਕਲਜੁਗ ਦੇ (ਕਾਲ) ਸਮੇਂ ਦੀ (ਵਿਡਾਣੈ) ਅਸਚਰਤਾ ਜਾਨਣਾ ਕਰੋ।

## ਸੂਤੇ ਕਉ ਜਾਗਤੁ ਕਹੈ; ਜਾਗਤ ਕਉ ਸੂਤਾ ॥

ਜਿਹੜੇ ਨਾਸਤਿਕ ਲੋਕ ਪ੍ਰਮੇਸਰ ਨੂੰ ਭੁੱਲ ਕੇ ਅਵਿਦਿਆ ਦੀ ਨੀਂਦ ਵਿਚ ਪਰਮਾਰਥ ਵੱਲੋ, ਭਜਨ-ਸਿਮਰਨ ਵੱਲੋਂ, ਅੰਮ੍ਰਿਤ ਵੇਲੇ ਵੱਲੋਂ, ਸਤਸੰਗਤ ਵੱਲੋ, (ਸੂਤੇ) ਸੁੱਤੇ ਹੀ ਰਹਿੰਦੇ ਹਨ ਉਹਨਾਂ (ਕਉ) ਨੂੰ ਕਲਜੁਗੀ ਜੀਵ (ਜਾਗਤੁ) ਜਾਗਦਾ (ਕਹੈ) ਕਹਿੰਦੇ ਹਨ ਅਤੇ ਇਉਂ ਮੰਨਦੇ ਹਨ ਕਿ ਇਹੋ ਜਿਹੇ ਆਦਮੀ ਬੜੀ ਹੀ ਲਿਆਕਤ ਵਾਲੇ ਤੇ ਆਜ਼ਾਦ ਦਿਮਾਗ ਵਾਲੇ ਹੁੰਦੇ ਹਨ। ਫਿਰ ਜਿਹੜੇ ਅਵਸਥਾ ਵਿਚ ਇਉਂ ਲਿਵ ਲਾ ਕੇ (ਜਾਗਤੁ) ਜਾਗਦੇ ਹਨ,

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥**
**ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ ॥** (ਅੰਗ : ੪੫੯)

ਉਹਨਾਂ (ਕਉ) ਨੂੰ ਲੋਕ (ਸੂਤਾ) ਸੁੱਤਾ ਕਹਿਣਗੇ ਕਿ ਇਹ ਤਾਂ ਸੰਸਾਰ ਵੱਲੋਂ ਸੁੱਤੇ ਪਏ ਹਨ। ਇਹਨਾਂ ਨੂੰ ਸੰਸਾਰ ਦੇ ਨਵੇਂ ਖਿਆਲਾਂ ਦਾ ਕੀ ਪਤਾ?

## ਜੀਵਤ ਕਉ ਮੂਆ ਕਹੈ; ਮੂਏ ਨਹੀ ਰੋਤਾ ॥੪॥

ਜੋ ਕਾਲ ਤੋਂ ਪਰ੍ਹੇ ਹੋ ਕੇ ਪਰਮੇਸਰ ਨੂੰ ਪ੍ਰਾਪਤ ਕਰਕੇ (ਜੀਵਤ) ਜੀਊਂਦਾ ਹੈ ਉਸ (ਕਉ) ਨੂੰ (ਕਹੈ) ਕਹਿੰਦੇ ਹਨ ਕਿ ਇਹ ਤਾਂ (ਮੂਆ) ਮਰਿਆ ਹੋਇਆ ਹੈ, ਹੁਣ ਇਹ ਕਿਸੇ ਕੰਮ ਦਾ ਨਹੀਂ ਹੈ ਅਤੇ ਜੋ ਵਿਸ਼ਿਆਂ ਵਿਕਾਰਾਂ ਵਿਚ ਲੱਗ ਕੇ (ਮੂਏ) ਮਰੇ ਹੋਏ ਹਨ, ਉਹਨਾਂ ਨੂੰ (ਰੋਤਾ) ਰੋਂਦੇ ਹੀ ਨਹੀਂ ਹਨ।

**ਅਥਵਾ :** ਜਿਹੜੇ ਵਾਹਿਗੁਰੂ ਪ੍ਰਮੇਸਰ ਵੱਲੋਂ ਇਸ ਪ੍ਰਕਾਰ (ਜੀਵਤ) ਜੀਊਂਦੇ ਹੋ ਗਏ ਹਨ,

**ਆਖਾ ਜੀਵਾ ਵਿਸਰੈ ਮਰਿ ਜਾਉ ॥** (ਅੰਗ : ੯)

ਉਹਨਾਂ (ਕਉ) ਨੂੰ (ਮੂਆ) ਮਰਿਆ ਹੋਇਆ (ਕਹੈ) ਕਹਿੰਦੇ ਹਨ ਅਤੇ ਜਿਹੜੇ ਪ੍ਰਮੇਸਰ ਵੱਲੋਂ (ਮੂਏ) ਮਰੇ ਹਨ ਭਾਵ ਜਿੰਨ੍ਹਾਂ ਨੇ ਕਦੇ ਵੀ ਰਾਤ-ਦਿਨ ਪ੍ਰਮੇਸਰ ਨੂੰ ਚੇਤੇ ਨਹੀਂ ਕੀਤਾ, ਉਹਨਾਂ ਨੂੰ ਲੋਕ (ਰੋਤਾ) ਰੋਂਦੇ ਹੀ ਨਹੀਂ ਹਨ ਭਾਵ ਅਫਸੋਸ ਨਹੀਂ ਕਰਦੇ ਕਿ ਇੰਨ੍ਹਾਂ ਦੀ ਜਿੰਦਗੀ ਵਾਹਿਗੁਰੂ ਪ੍ਰਮੇਸਰ ਤੋਂ ਬੇਮੁਖ ਹੋ ਕੇ ਹੀ ਗੁਜ਼ਰ ਗਈ ਹੈ, ਜੇਕਰ ਅਫਸੋਸ ਕਰਨ ਤਾਂ ਇੰਨ੍ਹਾਂ ਕਲਜੁਗੀ ਜੀਵਾਂ ਦੇ ਚਿਤ ਵਿਚ ਵੀ ਵੈਰਾਗ ਹੋ ਜਾਵੇ। ਇਸ ਕਰਕੇ ਇੰਨ੍ਹਾਂ ਜੀਵਾਂ ਦੇ ਤਾਈਂ ਵੈਰਾਗ ਨਹੀਂ ਹੁੰਦਾ **ਵਾ:** ਜਿਹੜੇ ਵਾਹਿਗੁਰੂ ਪ੍ਰਮੇਸਰ ਵੱਲੋਂ ਬੇਮੁਖ ਹੋ ਕੇ ਸੰਸਾਰ ਵਿਚ (ਮੂਏ) ਮਰ ਜਾਂਦੇ ਹਨ ਉਹਨਾਂ ਮਰਿਆਂ ਹੋਇਆ ਨੂੰ ਇਹ (ਰੋਤਾ) ਰੋਂਦੇ ਵੀ ਨਹੀਂ ਹਨ ਕਿ ਇਹ ਪ੍ਰਮੇਸਰ ਵੱਲੋਂ ਬੇਮੁਖ ਹੋ ਕੇ ਕਿਉਂ ਮਰ ਗਏ ਹਨ? **ਵਾ:** (ਰੋ+ਤਾ) 'ਰੋ' ਨਾਮ ਯਤਨ ਦਾ ਵੀ ਹੈ। ਜਿਹੜੇ ਪਰਮਾਰਥ ਵੱਲੋਂ (ਮੂਏ) ਮਰੇ ਹਨ (ਤਾ) ਉਹਨਾਂ ਵਾਸਤੇ ਕਲਜੁਗੀ ਜੀਵ ਕੋਈ (ਰੋ) ਯਤਨ ਨਹੀਂ ਕਰਦੇ।

## ਆਵਤ ਕਉ ਜਾਤਾ ਕਹੈ; ਜਾਤੇ ਕਉ ਆਇਆ ॥

ਜਿਹੜਾ ਆਪਣੇ ਜੀਵਨ ਨੂੰ ਉੱਚਾ ਕਰਨ ਵਾਸਤੇ ਸਾਧਸੰਗਤ ਵਿਚ (ਆਵਤ) ਆਉਂਦਾ ਹੈ, ਉਸ (ਕਉ) ਨੂੰ (ਕਹੈ) ਕਹਿੰਦੇ ਹਨ ਕਿ ਬਸ ਹੁਣ ਇਹ ਘਰ-ਘਾਟ ਵੱਲੋਂ (ਜਾਤਾ) ਜਾਂਦਾ ਰਿਹਾ ਭਾਵ ਸਾਧਾਂ ਵਿਚ

ਰਲਣ ਕਰਕੇ ਸਾਡੇ ਕੰਮ ਦਾ ਨਹੀਂ ਰਿਹਾ। ਇਉਂ ਸੰਗਤ ਵਿਚ ਆਏ ਨੂੰ ਜਾਂਦਾ ਕਹਿੰਦੇ ਹਨ ਅਤੇ ਜਿਹੜਾ ਸਾਧਸੰਗਤ ਵੱਲੋਂ (ਜਾਤੇ) ਚਲਿਆ ਜਾਵੇ ਭਾਵ ਜੋ ਸੰਗਤ ਵਿੱਚੋਂ ਔਗੁਣਾਂ ਵਾਲਾ ਜਾਣ ਕੇ ਧੱਕਿਆ ਜਾਵੇ, ਕੱਢਿਆ ਜਾਵੇ ਉਸ ਨੂੰ ਕਹਿੰਦੇ ਹਨ ਕਿ ਸ਼ੁਕਰ ਹੈ ਤੂੰ ਘਰ ਵਿਚ ਆ ਗਿਆ ਹੈਂ।

## ਪਰ ਕੀ ਕਉ ਅਪੁਨੀ ਕਹੈ; ਅਪੁਨੋ ਨਹੀ ਭਾਇਆ ॥੫॥

ਇਹ (ਪਰ) ਪਰਾਏ ਦੇ ਹੱਕ (ਕੀ) ਦੀ ਵਸਤੂ (ਕਉ) ਨੂੰ (ਅਪੁਨੀ) ਆਪਣਾ (ਕਹੈ) ਕਹਿੰਦੇ ਹਨ ਭਾਵ ਆਪਣਾ ਮੰਨੀ ਬੈਠੇ ਹਨ ਅਤੇ ਜਿਹੜਾ (ਅਪੁਨੋ) ਆਪਣਾ ਹੱਕ ਹੈ, ਉਹ ਇੰਨ੍ਹਾਂ ਨੂੰ (ਭਾਇਆ) ਭਾਉਂਦਾ ਨਹੀਂ ਹੈ।

**ਅਥਵਾ :** ਕਲਜੁਗ ਦੇ ਪੁਰਖ ਐਸੇ ਨੀਚ ਹੋ ਰਹੇ ਹਨ ਕਿ (ਪਰ ਕੀ) ਪਰਾਈਆਂ ਇਸਤਰੀਆਂ **ਵਾ:** ਪਰਾਈਆਂ ਵਸਤੂਆਂ (ਕੀ) ਦੀ ਮੇਰ ਕਰਕੇ ਉਹਨਾਂ (ਕਉ) ਨੂੰ (ਅਪੁਨੀ) ਆਪਣਾ (ਕਹੈ) ਕਹਿੰਦੇ ਹਨ ਅਤੇ (ਅਪੁਨੋ) ਆਪਣੇ ਘਰ ਵਿਚ ਭਾਵੇ ਇਹਨਾਂ ਦੀਆਂ ਕਿਤਨੀਆ ਵੀ ਸੁੰਦਰ ਇਸਤਰੀਆਂ ਵੀ ਹੋਣ। ਉਹ ਇੰਨ੍ਹਾਂ ਨੂੰ (ਭਾਇਆ) ਚੰਗੀਆਂ ਨਹੀਂ ਲੱਗਦੀਆਂ **ਵਾ:** ਜਿਸ (ਅਪੁਨੋ) ਆਪਣੇ ਪਰਿਵਾਰ ਤੋਂ ਸ਼ੁੱਭ ਕੁਲ ਚੱਲੀ ਹੈ **ਵਾ:** ਜਿੰਨ੍ਹਾਂ (ਅਪੁਨੋ) ਆਪਣੀਆਂ ਇਸਤਰੀਆਂ ਤੋਂ ਸ਼ੁੱਭ ਸੰਤਾਨ ਪੈਦਾ ਹੋਣੀ ਹੈ ਉਹ ਇਸਤਰੀਆਂ ਤੇ ਪਰਿਵਾਰ ਇੰਨ੍ਹਾਂ ਨੂੰ (ਨਹੀਂ ਭਾਇਆ) ਚੰਗੇ ਨਹੀਂ ਲੱਗਦੇ।

## ਮੀਠੇ ਕਉ ਕਉੜਾ ਕਹੈ; ਕੜੂਏ ਕਉ ਮੀਠਾ ॥

ਜੋ ਪ੍ਰਮੇਸਰ ਦਾ ਅੰਮ੍ਰਿਤ ਨਾਮ (ਮੀਠੇ) ਮਿੱਠਾ ਹੈ, ਉਸ (ਕਉ) ਨੂੰ ਕੌੜਾ (ਕਹੈ) ਕਹਿੰਦੇ ਹਨ ਅਤੇ ਜਿਹੜੇ ਵਿਸ਼ੇ (ਕੜੂਏ) ਕੌੜੇ ਹਨ, ਦੁਖਦਾਇਕ ਤੇ ਨਰਕ ਵਿਚ ਪਾਉਣ ਵਾਲੇ ਹਨ ਉਹਨਾਂ (ਕਉ) ਨੂੰ (ਮੀਠਾ) ਮਿੱਠੇ ਰਸ ਵਾਲੇ ਮੰਨਦੇ ਹਨ।

**ਅਥਵਾ :** ਮਿੱਠਾ ਹੈ ਪ੍ਰਮੇਸਰ ਦਾ ਭਾਣਾ ਮੰਨਣਾ, **ਵਾ:** ਮਿੱਠਾ ਹੈ ਅੰਮ੍ਰਿਤ। ਪਰ ਇਹ ਕਲਯੁਗੀ ਜੀਵ ਉਸ (ਕਉ) ਨੂੰ ਕੌੜਾ (ਕਹੈ) ਕਹਿੰਦੇ ਹਨ ਭਾਵ ਚੰਗਾ ਨਹੀਂ ਸਮਝਦੇ ਅਤੇ ਜੋ ਸ਼ਰਾਬ, ਜਗਤ ਜੂਠ ਤੰਬਾਕੂ ਆਦਿਕ (ਕੜੂਏ) ਕੌੜੇ ਹਨ, ਉਹਨਾਂ (ਕਉ) ਨੂੰ (ਮੀਠਾ) ਮਿੱਠਾ ਕਰਕੇ ਮੰਨਦੇ ਹਨ।

## ਰਾਤੇ ਕੀ ਨਿੰਦਾ ਕਰਹਿ; ਐਸਾ ਕਲਿ ਮਹਿ ਡੀਠਾ ॥੬॥

ਇਹ ਪ੍ਰਮੇਸਰ ਵਿਚ (ਰਾਤੇ) ਰੰਗੇ ਹੋਏ ਪੁਰਖਾਂ (ਕੀ) ਦੀ ਅਣਹੋਏ ਦੋਸ਼ ਅਰੋਪਣ ਰੂਪ (ਨਿੰਦਾ) ਨਿੰਦਿਆ (ਕਰਹਿ) ਕਰਦੇ ਹਨ, ਹੇ ਸਿੱਧੋ! ਅਸੀਂ (ਐਸਾ) ਇਹੋ ਜਿਹਾ ਵਰਤਾਰਾ (ਕਲਿ) ਕਲਜੁਗ (ਮਹਿ) ਵਿਚ (ਡੀਠਾ) ਵੇਖਿਆ ਹੈ।

## ਚੇਰੀ ਕੀ ਸੇਵਾ ਕਰਹਿ; ਠਾਕੁਰੁ ਨਹੀ ਦੀਸੈ ॥

ਫਿਰ (ਚੇਰੀ) ਦਾਸੀ ਜੋ ਮਾਇਆ ਹੈ, ਉਸ (ਕੀ) ਦੀ ਹਰ ਵਕਤ (ਸੇਵਾ) ਟਹਿਲ (ਕਰਹਿ) ਕਰਦੇ ਰਹਿੰਦੇ ਹਨ ਅਤੇ ਜੋ (ਠਾਕੁਰੁ) ਸੁਆਮੀ ਅਕਾਲ ਪੁਰਖ ਹੈ, ਉਹ ਇੰਨ੍ਹਾਂ ਅਗਿਆਨੀ ਜੀਵਾਂ ਤਾਈਂ (ਦੀਸੈ) ਦਿੱਸਦਾ ਨਹੀਂ ਹੈ।

**ਅਥਵਾ :** ਪੁਰਸ਼ (ਚੇਰੀ) ਇਸਤਰੀ (ਕੀ) ਦੀ ਸੇਵਾ (ਕਰਹਿ) ਕਰਦੇ ਹਨ ਅਤੇ ਜੋ ਇਸਤਰੀਆਂ ਹਨ ਉਹਨਾਂ ਨੂੰ ਆਪਣਾ ਪਤੀ (ਠਾਕੁਰੁ) ਸੁਆਮੀ ਰੂਪ ਕਰਕੇ ਨਹੀਂ (ਦੀਸੈ) ਦਿੱਸਦਾ ਹੈ ਭਾਵ ਉਹ ਆਪਣੇ ਪਤੀ ਨੂੰ ਪ੍ਰਮੇਸਰ ਰੂਪ ਕਰਕੇ ਨਹੀਂ ਸਗੋਂ ਆਪਣਾ ਦਾਸ ਕਰਕੇ ਹੀ ਜਾਣਦੀਆਂ ਹਨ।

## ਪੋਖਰੁ ਨੀਰੁ ਵਿਰੋਲੀਐ; ਮਾਖਨੁ ਨਹੀ ਰੀਸੈ ॥੭॥

ਜਿਸ ਪ੍ਰਕਾਰ ਦੁੱਧ ਨੂੰ ਛੱਡ ਕੇ (ਪੋਖਰੁ) ਛੱਪੜ ਦੇ (ਨੀਰੁ) ਪਾਣੀ ਨੂੰ (ਵਿਰੋਲੀਐ) ਰਿੜਕਣਾ ਕਰੀਏ ਤਾਂ ਉਸ ਵਿੱਚੋਂ (ਮਾਖਨੁ) ਮੱਖਣ ਨਹੀਂ (ਰੀਸੈ) ਨਿਕਲ ਸਕਦਾ। ਇਸੇ ਪ੍ਰਕਾਰ ਨਿਸ਼ਕਾਮ ਕਰਮਾਂ ਰੂਪ ਦੁੱਧ ਨੂੰ ਛੱਡ ਕੇ ਜੇਕਰ ਭੂਤਾਂ-ਪ੍ਰੇਤਾਂ ਨੂੰ ਵੱਸ ਕਰਨਾ, ਦੇਵੀ-ਦੇਵਤਿਆਂ ਦੀ ਉਪਾਸ਼ਨਾ ਕਰਨੀ ਆਦਿਕ ਸਾਕਾਮ ਕਰਮਾਂ ਰੂਪ ਛੱਪੜ ਦੇ ਪਾਣੀ ਨੂੰ ਰਿੜਕਣਾ ਕਰੀਏ ਤਾਂ ਉਸ ਵਿਚੋਂ ਪ੍ਰਮੇਸਰ ਦਾ ਅਨੰਦ ਰੂਪ ਮੱਖਣ **ਵਾ:** ਗਿਆਨ ਰੂਪ ਮੱਖਣ ਨਹੀਂ ਨਿਕਲ ਸਕਦਾ।

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥** *(ਅੰਗ : ੬੩੭)*

## ਇਸੁ ਪਦ ਜੋ ਅਰਥਾਇ ਲੇਇ; ਸੋ ਗੁਰੂ ਹਮਾਰਾ ॥

ਅਸੀਂ ਜੋ ਇਸ (ਪਦ) ਸ਼ਬਦ ਦੇ ਅੰਦਰ ਕਥਨ ਕੀਤਾ ਹੈ, ਉਸ ਦਾ ਜੋ (ਅਰਥਾਇ ਲੇਇ) ਅਰਥ ਸਮਝ ਲਵੇ, ਵੀਚਾਰ ਲਵੇ, ਧਾਰਨ ਕਰ ਲਵੇ (ਸੋ) ਉਹ (ਹਮਾਰਾ) ਤਮਾਮ ਦਾ (ਗੁਰੂ) ਪੂਜਨੀਕ ਹੈ, ਭਾਵ ਸਭ ਦੇ ਪੂਜਣੇ ਯੋਗ ਹੈ।

**ਅਥਵਾ :** (ਇਸੁ) ਇਹਨਾਂ (ਪਦ) ਪਦਾਂ ਦੇ (ਅਰਥਾਇ) ਸਿਧਾਂਤ ਨੂੰ, ਅਰਥਾਂ ਨੂੰ ਜੋ (ਲੇਇ) ਲਵੇਗਾ (ਸੋ) ਉਹ (ਹਮਾਰਾ) ਤਮਾਮ ਦਾ ਗੁਰੂ ਹੈ, ਭਾਵ ਉਸ ਨੂੰ ਸਭ ਦਾ ਗੁਰੂ ਸਮਝਣਾ ਕਰੋ।

**ਨੋਟ :** ਅੱਖਰਾਂ ਦਾ ਸਮੁਦਾਯਾ ਭਾਵ ਸਮੂਹ 'ਪਦ' ਹੁੰਦਾ ਹੈ, ਪਦਾਂ ਦਾ ਸਮੂਹ 'ਪੰਗਤੀ' ਹੁੰਦੀ ਹੈ ਅਤੇ ਪੰਗਤੀਆਂ ਦਾ ਸਮੂਹ 'ਸ਼ਬਦ' ਹੁੰਦਾ ਹੈ।

## ਨਾਨਕ ਚੀਨੈ ਆਪ ਕਉ; ਸੋ ਅਪਰ ਅਪਾਰਾ ॥੮॥

ਸਤਿਗੁਰੂ ਜੀ ਕਹਿੰਦੇ ਹਨ ਕਿ ਜਿਹੜਾ (ਆਪ) ਆਪਣੇ-ਆਪ (ਕਉ) ਨੂੰ ਭਾਵ ਆਪਣੇ ਸਰੂਪ ਨੂੰ (ਚੀਨੈ) ਜਾਣ ਲਵੇ, ਉਸ ਤੋਂ ਪ੍ਰਕਿਰਤੀ (ਅਪਰ) ਉਰੇ ਰਹਿ ਜਾਂਦੀ ਹੈ ਅਤੇ (ਸੋ) ਉਹ ਪ੍ਰਕਿਰਤੀ ਤੋਂ ਪਰ੍ਹੇ ਜੋ (ਅਪਾਰਾ) ਅਪਾਰ ਬ੍ਰਹਮ ਹੈ, ਉਸ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

ਸਤਿਗੁਰੂ ਜੀ ਹੁਣ ਗਿਆਨ ਦ੍ਰਿਸ਼ਟੀ ਦੁਆਰਾ ਕਥਨ ਕਰਦੇ ਹਨ,

## ਸਭੁ ਆਪੇ ਆਪਿ ਵਰਤਦਾ; ਆਪੇ ਭਰਮਾਇਆ ॥

(ਸਭੁ) ਸਾਰਿਆਂ ਵਿਚ (ਆਪੇ ਆਪਿ) ਆਪਣਾ-ਆਪ ਰੂਪ ਪ੍ਰਮੇਸਰ ਦੀ (ਵਰਤਦਾ) ਵਰਤ ਰਿਹਾ ਹੈ ਅਤੇ ਫਿਰ ਉਹ ਪ੍ਰਮੇਸਰ ਕਰਮ ਫਲ ਪ੍ਰਦਾਤਾ ਹੋਣ ਕਰਕੇ ਸਾਰਿਆਂ ਨੂੰ ਕਰਮਾਂ ਅਨੁਸਾਰ ਫਲ ਦਿੰਦਾ ਹੈ। ਇਸ ਲਈ ਉਸ ਨੇ (ਆਪੇ) ਆਪ ਹੀ ਜੀਵਾਂ ਨੂੰ ਉਹਨਾਂ ਦੀ ਕਰਣੀ, ਕਰਤੂਤ ਅਨੁਸਾਰ (ਭਰਮਾਇਆ) ਭਰਮਾਉਂਣਾ ਕੀਤਾ ਹੈ। **ਵਾ:** ਜਿੰਨ੍ਹਾਂ ਜੀਵਾਂ ਦੇ ਸਾਕਾਮ ਜਾਂ ਮੰਦ ਕਰਮ ਹਨ, ਪ੍ਰਮੇਸਰ ਨੇ ਉਹਨਾਂ ਨੰ ਕਰਮਾਂ ਦੇ ਅਨੁਸਾਰ (ਆਪੇ) ਆਪ ਹੀ (ਭਰਮਾਇਆ) ਭਰਮਾ ਦਿੱਤਾ ਹੈ।

## ਗੁਰ ਕਿਰਪਾ ਤੇ ਬੂਝੀਐ; ਸਭੁ ਬ੍ਰਹਮੁ ਸਮਾਇਆ ॥੯॥੨॥੧੮॥

ਇਸ ਗੱਲ ਨੂੰ (ਗੁਰ) ਸਤਿਗੁਰਾਂ ਦੀ ਕਿਰਪਾ ਕਰਕੇ (ਬੂਝੀਐ) ਸਮਝਣਾ ਕਰੀਦਾ ਹੈ ਕਿ ਸਾਰਿਆਂ ਵਿਚ (ਬ੍ਰਹਮੁ) ਪ੍ਰਮੇਸਰ ਹੀ ਸਮਾਇਆ ਹੈ।

**(ਸਭੁ ਆਪੇ ਆਪ ਵਰਤਦਾ)** ਇਹ ਜਗਿਆਸੂਆਂ ਦੀ ਨਿਗ੍ਹਾ ਹੈ।
**(ਆਪੇ ਭਰਮਾਇਆ)** ਇਹ ਭਰਮੇ ਹੋਇਆ ਦੀ ਨਿਗ੍ਹਾ ਹੈ।
**(ਸਭੁ ਬ੍ਰਹਮੁ ਸਮਾਇਆ)** ਇਹ ਤੱਤ-ਬੇਤਿਆਂ ਦੀ ਨਿਗ੍ਹਾ ਹੈ, ਉਹ ਸਾਰਿਆਂ ਵਿਚ ਜੋਤ ਰੂਪ ਨੂੰ ਵੇਖਦੇ ਹਨ। ਇਥੋਂ ਤੱਕ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਸਿੱਧਾਂ ਦੇ ਨਾਲ ਅਠਾਰਾਂ ਅਸਟਪਦੀਆਂ ਦੀ ਚਰਚਾ ਹੋਈ ਹੈ। ਇਸ ਤੋਂ ਅੱਗੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀਆਂ ਅਸਟਪਦੀਆਂ ਆਰੰਭ ਹੁੰਦੀਆਂ ਹਨ।

## ਰਾਗੁ ਗਉੜੀ ਗੁਆਰੇਰੀ, ਮਹਲਾ ੩ ਅਸਟਪਦੀਆ

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਸੁਲਤਾਨਪੁਰ ਤੋਂ ਤਿੰਨ ਕੋਹ ਦੀ ਦੂਰੀ ਤੇ ਜੋ ਡੱਲਾ ਨਗਰ ਹੈ ਇਸ ਵਿਚ ਭਾਈ ਪਾਰੋ ਜੁਲਕਾ ਜੀ, ਭਾਈ ਸਾਲ੍ਹੋ ਜੀ, ਭਾਈ ਲਾਲੂ ਜੀ ਆਦਿਕ ੭੨ ਕਰਨੀਂ ਵਾਲੇ ਗੁਰਸਿੱਖ ਹੋਏ ਹਨ। ਇਕ ਵਾਰ ਇਸ ਨਗਰ ਦੀਆਂ ਸੰਗਤਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੀ! ਆਪ ਜੀ ਕ੍ਰਿਪਾ ਕਰਕੇ ਸਾਡੇ ਨਗਰ ਵਿਚ ਚਰਨ ਪਾਉ। ਸਤਿਗੁਰੂ ਸਾਹਿਬ ਜੀ ਨੇ ਸੰਗਤਾਂ ਦੀ ਬੇਨਤੀ ਪ੍ਰਵਾਨ ਕਰਕੇ ਇਸ ਨਗਰ ਵਿਚ ਜਾ ਕੇ ਚਰਨ ਪਾਏ। ਮਹਾਰਾਜ ਜੀ ਦਾ ਨਗਰ ਵਿਚ ਆਉਣ 'ਤੇ ਸੰਗਤਾਂ ਨੂੰ ਬੜਾ ਭਾਰੀ ਉਤਸ਼ਾਹ ਹੋਇਆ। ਜਿਸ ਸਿੱਖ ਦੇ ਘਰ ਵਿਚ ਸੰਗਤਾਂ ਵਾਸਤੇ ਲੰਗਰ ਤਿਆਰ ਹੋਇਆ ਸੀ ਉਥੇ ਹੀ ਮਹਾਰਾਜ ਨੇ ਆਪਣਾ ਡੇਰਾ ਲਾਇਆ। ਜਦੋਂ ਭੋਜਨ ਵਰਤਣ ਲੱਗਾ ਤਾਂ ਇਕ ਦਾਈ ਨੇ ਆ ਕੇ ਵਧਾਈ ਦੇ ਦਿੱਤੀ ਕਿ ਮਹਾਰਾਜ ਜੀ ਤੁਹਾਡੇ ਸਿੱਖ ਦੇ ਪੁੱਤਰ ਪੈਦਾ ਹੋਇਆ। ਇਹ ਗੱਲ ਸੁਣ ਕੇ ਪੰਗਤ ਵਿਚ ਬੈਠੇ ਹੋਏ ਸਾਰੇ ਬ੍ਰਾਹਮਣ "ਸੂਤਕ ਹੋ ਗਿਆ ਜੀ, ਸੂਤਕ ਹੋ ਗਿਆ" ਕਹਿ ਕੇ ਉੱਠ ਖਲੋਤੇ ਤੇ ਪੰਗਤਾਂ ਨੂੰ ਖਾਲੀ ਛੱਡ ਕੇ ਚਲੇ ਗਏ। ਸਿੱਖ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ ਜੀ! ਹੁਣ ਤਾਂ ਮੇਰੇ ਵੱਲੋਂ ਤਿਆਰ ਕੀਤਾ ਹੋਇਆ ਸਾਰਾ ਅੰਨ ਵਿਅਰਥ ਚਲਿਆ ਜਾਵੇਗਾ। ਉਸ ਵਕਤ ਸਤਿਗੁਰੂ ਜੀ ਨੇ ਤਿਆਰ ਕੀਤਾ ਹੋਇਆ ਸਾਰਾ ਭੋਜਨ ਸਿੱਖ ਸੰਗਤਾਂ ਨੂੰ ਭੇਜ ਕੇ ਛਕਾ ਦਿੱਤਾ। ਜਦੋਂ ਬ੍ਰਾਹਮਣਾਂ ਨੂੰ ਇਸ ਗੱਲ ਤਾਂ ਪਤਾ ਲੱਗਾ ਤਾਂ ਉਹ ਗੁੱਸੇ ਦੇ ਮਾਰੇ ਹੋਏ ਮਹਾਰਾਜ ਕੋਲ ਚਰਚਾ ਕਰਨ ਆ ਗਏ ਤੇ ਕਹਿਣ ਲੱਗੇ ਕਿ ਤੁਸੀਂ ਸੂਤਕ ਵਾਲੇ ਘਰ ਦਾ ਭੋਜਨ ਕਿਵੇਂ ਖਾ ਲਿਆ? ਸਤਿਗੁਰੂ ਜੀ ਕਹਿਣ ਲੱਗੇ, ਹੇ ਪੰਡਿਤੋ ਸੁਣੋ! **"ਸੂਤਕਿ ਕਰਮਨ ਪੂਜਾ ਹੋਇ"** ਜਿਹੜੇ ਤੁਸੀਂ ਕਰਮ ਕਰਦੇ ਹੋ, ਪੂਜਾ ਕਰਦੇ ਹੋ, ਇਹਨਾਂ ਸਾਰਿਆਂ ਵਿਚ ਤਾਂ ਸੂਤਕ ਚਿੰਬੜਿਆ ਹੋਇਆ ਹੈ। ਫਿਰ ਤੁਸੀਂ ਸੂਤਕ ਤੋਂ ਕਿਵੇਂ ਬਚ ਜਾਉਗੇ। ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ! ਸੂਤਕ ਕਿਹੜੀ-ਕਿਹੜੀ ਚੀਜ ਵਿਚ ਹੈ ਤਾਂ ਇਹ ਸੁਣ ਕੇ ਸਤਿਗੁਰੂ ਜੀ ਇਸ ਪਾਵਨ ਅਸਟਪਦੀ ਦੁਆਰਾ ਸੂਤਕ ਦਾ ਖੰਡਨ ਕਰਦੇ ਹੋਏ ਸ਼ੁੱਭ ਸਿੱਖਿਆ ਦਿੰਦੇ ਹਨ।

**ਨੋਟ :** ਇਕ ਹੋਰ ਉਥਾਨਕਾ ਅਨੁਸਾਰ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਕਿਸੇ ਪ੍ਰੇਮੀ ਨੇ ਪ੍ਰਸ਼ਾਦਾ ਤਿਆਰ ਕੀਤਾ ਹੋਇਆ ਸੀ, ਜਦੋਂ ਉਹ ਸੱਦਾ ਦੇਣ ਵਾਸਤੇ ਸਤਿਗੁਰੂ ਜੀ ਪਾਸ ਆਇਆ ਤਾਂ ਪਾਸ ਬੈਠਾ ਇਕ ਪੰਡਿਤ ਕਹਿਣ ਲੱਗਾ ਕਿ ਮਹਾਰਾਜ! ਇੰਨ੍ਹਾਂ ਦੇ ਘਰ ਤਾਂ ਸੂਤਕ ਹੈ ਆਪ ਜੀ ਇੰਨ੍ਹਾਂ ਦੇ ਘਰ ਦਾ ਭੋਜਨ ਨਾ ਲਵੋ ਤਾਂ ਇਹ ਸੁਣ ਕੇ ਹਜ਼ੂਰ ਇਸ ਪਾਵਨ ਅਸਟਪਦੀ ਨੂੰ ਉਚਾਰ ਕੇ ਸੂਤਕ ਦਾ ਖੰਡਨ ਕਰਦੇ ਹਨ।

ਜੋ (੧) ਅਦ੍ਵੈਤ ਰੂਪ ਪ੍ਰਮੇਸਰ ਹੈ, ਉਹ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, ਅਤੇ (ਸਤਿਗੁਰ ਪ੍ਰਸਾਦਿ) ਸੱਚੇ ਸਤਿਗੁਰਾਂ ਦੀ ਕਿਰਪਾ ਦੁਆਰਾ ਮਿਲਦਾ ਹੈ।

## ਮਨ ਕਾ ਸੂਤਕੁ; ਦੂਜਾ ਭਾਉ ॥

ਹੇ ਭਾਈ ! ਜਿਹੜਾ (ਦੂਜਾ ਭਾਉ) ਦ੍ਵੈਤ ਭਾਵ ਹੈ **ਵਾ:** ਜੋ ਇਕ ਪ੍ਰਮੇਸਰ ਨੂੰ ਛੱਡ ਕੇ (ਦੂਜਾ) ਦੂਸਰੀਆਂ ਵਸਤੂਆਂ ਨਾਲ (ਭਾਉ) ਪ੍ਰੇਮ ਕਰਨਾ ਹੈ, ਇਹ ਮਨ (ਕਾ) ਦਾ *ਸੂਤਕ ਹੈ। ਅਰਥਾਤ ਦਵੈਤਵਾਦੀ ਪੁਰਖ ਦੇ ਮਨ ਦੇ ਘਰ ਵਿਚ ਸੰਕਲਪ ਰੂਪ ਪੁੱਤਰ ਪੈਦਾ ਹੁੰਦੇ ਰਹਿੰਦੇ ਹਨ, ਭਾਵ ਦਵੈਤਵਾਦੀ ਪੁਰਖ ਦਾ ਮਨ ਖਿਨ ਖਿਨ ਕਾਲ ਵਿਚ ਸੰਕਲਪ ਕਰਦਾ ਹੈ। ਇਸ ਪ੍ਰਕਾਰ ਮਨ ਨੂੰ ਤਾਂ ਹਰ ਵੇਲੇ ਸੂਤਕ ਚਿੰਬੜਿਆ ਹੋਇਆ ਹੈ। ਜਿਸ ਕਰਕੇ,

## ਭਰਮੇ ਭੂਲੇ; ਆਵਉ ਜਾਉ ॥੧॥

ਇਹ ਜੀਵ ਭਰਮ ਦੇ ਵਿਚ (ਭੂਲੇ) ਭੁੱਲੇ ਹੋਏ ਜਨਮ ਧਾਰ ਕੇ (ਆਵਉ) ਆਉਂਦੇ ਹਨ ਅਤੇ ਮਰ ਕੇ (ਜਾਉ) ਜਾਂਦੇ ਹਨ ਭਾਵ ਜੰਮਦੇ-ਮਰਦੇ ਹਨ।

## ਮਨਮੁਖਿ; ਸੂਤਕੁ ਕਬਹਿ ਨ ਜਾਇ ॥

ਹੇ ਭਾਈ ! ਜੋ ਮਨ ਨੂੰ ਮੁਖੀ ਕਰਨ ਵਾਲੇ ਮਨਮੁਖਿ ਹਨ ਉਹਨਾਂ ਨੂੰ ਸਦਾ ਹੀ ਮਨਮੁਖਤਾ ਰੂਪ ਸੂਤਕ ਬਣਿਆ ਰਹਿੰਦਾ ਹੈ ਭਾਵ (ਕਬਹਿ) ਕਦੇ ਵੀ (ਜਾਇ) ਜਾਂਦਾ ਨਹੀਂ।

**ਅਥਵਾ :** ਉਹਨਾਂ ਚਿਰ ਮਨਮੁਖਾਂ ਦਾ ਸੂਤਕ (ਕਬਹਿ) ਕਦੇ ਵੀ (ਨ) ਨਹੀਂ (ਜਾਇ) ਜਾਂਦਾ ਹੈ।

## ਜਿਚਰੁ ਸਬਦਿ ਨ ਭੀਜੈ; ਹਰਿ ਕੈ ਨਾਇ ॥੧॥ ਰਹਾਉ ॥

(ਜਿਚਰੁ) ਜਿੰਨ੍ਹਾਂ ਚਿਰ ਤੱਕ ਉਹਨਾਂ ਦਾ ਚਿਤ ਸਤਿਗੁਰੂ ਸਾਹਿਬ ਜੀ ਦੇ (ਸਬਦਿ) ਉਪਦੇਸ਼ ਕਰਕੇ (ਹਰਿ) ਹਰੀ (ਕੈ) ਦੇ (ਨਾਇ) ਨਾਮ ਵਿਚ (ਭੀਜੈ) ਭਿੱਜਦਾ ਨਹੀਂ ਹੈ।

**ਅਥਵਾ :** (ਜਿਚਰੁ) ਜਿੰਨ੍ਹਾਂ ਚਿਰ ਤੱਕ ਚਿਤ (ਹਰਿ) ਹਰੀ ਦੇ (ਨਾਇ) ਨਾਮ ਕਰਕੇ (ਸਬਦਿ) ਬ੍ਰਹਮ ਵਿਚ ਨਹੀਂ (ਭੀਜੈ) ਭਿੱਜਦਾ।

## ਸਭੋ ਸੂਤਕੁ; ਜੇਤਾ ਮੋਹੁ ਆਕਾਰੁ ॥

ਜਿੰਨ੍ਹਾਂ ਵੀ ਜੀਵਾਂ ਦੇ ਅੰਦਰ (ਆਕਾਰੁ) ਅਕਾਰਾਂ ਦਾ, ਸਰੀਰਾਂ ਦਾ ਮੋਹ ਹੈ, ਇਹ (ਸਭੋ) ਸਾਰਾ ਸੂਤਕ ਹੀ ਚਿੰਬੜਿਆ ਹੋਇਆ ਹੈ।

---

* **ਸੂਤਕ :** 'ਸੂਤ' ਨਾਮ ਪੁੱਤਰ ਦੇ ਜਨਮ ਦਾ ਹੈ ਅਤੇ 'ਕੁ' ਨਾਮ ਅਪਵਿੱਤਰਤਾ ਦਾ ਹੈ। ਪੁੱਤਰ ਦੇ ਜਨਮ ਵੇਲੇ ਜੋ ਅਪਵਿੱਤਰਤਾ ਮੰਨੀ ਗਈ ਹੈ, ਉਸਨੂੰ ਸੂਤਕ ਕਹਿੰਦੇ ਹਨ। ਮਨੂ ਸਿੰਮ੍ਰਿਤੀ ਅਨੁਸਾਰ ਇਹ ਅਪਵਿੱਤਰਤਾ ਬ੍ਰਾਹਮਣ ਦੇ ਘਰ (੧੧) ਗਿਆਰਾਂ ਦਿਨ, ਛੱਤ੍ਰੀ ਦੇ (੧੨) ਬਾਰਾਂ ਦਿਨ, ਵੈਸ਼ ਦੇ (੧੭) ਸਤਾਰਾਂ ਦਿਨ ਅਤੇ ਸ਼ੂਦਰ ਦੇ ਘਰ (੪੦) ਚਾਲੀ ਦਿਨ ਮੰਨੀ ਹੈ। ਕਿਤੇ-ਕਿਤੇ ਸ਼ੂਦ੍ਰ ਦੇ (੩੦) ਤੀਹ ਦਿਨ ਵੀ ਮੰਨੀ ਹੈ। ਇਸ ਪ੍ਰਕਾਰ, ਇਕ 'ਪਾਤਕ' ਹੁੰਦਾ ਹੈ।

**ਪਾਤਕ :** 'ਪਾਤ' ਨਾਮ ਨਾਸ਼ ਦਾ ਹੈ, 'ਕੁ' ਨਾਮ ਅਪਵਿੱਤਰਤਾ ਦਾ ਹੈ। ਕਿਸੇ ਜੀਵ ਦੀ ਦੇਹ ਨਾਸ਼ ਹੋਣ ਤੇ ਭਾਵ ਕਿਸੇ ਦੇ ਮਰਨ ਪਿੱਛੋਂ ਹੋਈ ਅਪਵਿੱਤਰਤਾ ਨੂੰ 'ਪਾਤਕ' ਕਹਿੰਦੇ ਹਨ। ਮਨੂ ਸਿੰਮ੍ਰਿਤੀ ਅਨੁਸਾਰ ਇਹ ਅਪਵਿੱਤਰਤਾ ਬ੍ਰਾਹਮਣਾਂ ਦੇ ਘਰ (੧੦) ਦਸ ਦਿਨ, ਛੱਤ੍ਰੀ ਦੇ (੧੨) ਬਾਰਾਂ ਦਿਨ, ਵੈਸ਼ ਦੇ (੧੫) ਪੰਦਰਾਂ ਦਿਨ ਅਤੇ ਸ਼ੂਦਰ ਦੇ ਘਰ (੩੦) ਤੀਹ ਦਿਨ ਮੰਨੀ ਗਈ ਹੈ। ਕਈਆਂ ਸਿੰਮ੍ਰਿਤੀਆਂ ਵਿਚ ੧੨,੧੩,੧੭ ਤੇ ੩੦ ਦਿਨ ਵੀ ਲਿਖਿਆ ਹੋਇਆ ਹੈ।

ਜੇਕਰ ਘਰ ਵਿਚ ਕਿਸੇ ਦੇ ਮਰਨ ਮਗਰੋਂ ਕੋਈ ਬੱਚਾ, ਜੰਮ ਪਵੇ ਤਾਂ ਫਿਰ ਪਾਤਕ ਚਲਿਆ ਜਾਂਦਾ ਹੈ, ਪਰ ਸੂਤਕ ਫਿਰ ਵੀ ਬਣਿਆ ਰਹਿੰਦਾ ਹੈ ਅਤੇ ਇਸੇ ਪ੍ਰਕਾਰ ਜੇਕਰ ਘਰ ਵਿਚ ਬੱਚੇ ਦੇ ਜਨਮ ਮਗਰੋਂ ਕੋਈ ਮਰ ਜਾਵੇ ਤਾਂ ਫਿਰ ਸੂਤਕ ਵੀ ਨਹੀਂ ਮਿਟਦਾ ਅਤੇ ਪਾਤਕਪੁਣਾ ਵੀ ਬਣਿਆ ਰਹਿੰਦਾ ਹੈ। ਦੋਹਾਂ ਹਾਲਾਤਾਂ ਵਿਚ ਸੂਤਕ-ਪਾਤਕ ਮੰਨਣ ਵਾਲੇ ਲੋਕ ਉਸ ਘਰ ਦਾ ਭੋਜਨ ਨਹੀਂ ਖਾਂਦੇ।

## ਮਰਿ ਮਰਿ ਜੰਮੈ; ਵਾਰੋ ਵਾਰ ॥੨॥

ਜਿਸ ਕਰਕੇ ਉਹ ਮੌਤ ਦੇ (ਮਰਿ) ਮਾਰੇ ਹੋਏ (ਮਰਿ) ਮਰਦੇ ਰਹਿੰਦੇ ਹਨ ਅਤੇ ਵਾਸ਼ਨਾ ਦੇ ਬੱਧੇ ਹੋਏ (ਜੰਮੈ) ਜੰਮਦੇ ਰਹਿੰਦੇ ਹਨ ਇਸ ਪ੍ਰਕਾਰ (ਵਾਰੋ ਵਾਰ) ਪੁਨਾ-ਪੁਨਾ ਭਾਵ ਬਾਰ-ਬਾਰ ਜੂਨਾਂ ਵਿਚ ਆਉਂਦੇ-ਜਾਂਦੇ ਹਨ।

## ਸੂਤਕੁ; ਅਗਨਿ ਪਉਣੈ ਪਾਣੀ ਮਾਹਿ ॥

ਹੇ ਭਾਈ ! ਅੱਗ ਅੰਦਰ ਵੀ ਸੂਤਕ ਹੈ ਕਿਉਂਕਿ ਜਿੰਨ੍ਹਾ ਲੱਕੜਾਂ ਅਤੇ ਗੋਹੇ ਦੀਆਂ ਪਾਥੀਆਂ ਆਦਿਕ ਤੋਂ ਅੱਗ ਬਾਲੀ ਜਾਂਦੀ ਹੈ। ਉਹਨਾਂ ਵਿਚ ਨਿਤ ਦਿਨ ਜੀਵ ਪੈਦਾ ਹੁੰਦੇ ਹਨ। ਯਥਾ:

**ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ ॥** *(ਅੰਗ : ੪੭੨)*

ਫਿਰ ਅੱਗ ਵਿਚੋਂ ਵੀ ਚੰਗਿਆੜਿਆਂ ਦੇ ਰੂਪ ਵਿਚ ਪ੍ਰਮਾਣੂ ਪੈਦਾ ਹੁੰਦੇ ਹਨ। ਇਸ ਪ੍ਰਕਾਰ ਅਗਨੀ ਵੀ ਸੂਤਕੀ ਹੋਈ ਹੈ।

ਫਿਰ ਪੌਣ ਵਿਚ ਵੀ ਸੂਤਕ ਹੈ ਕਿਉਂਕਿ ਅਨੇਕਾਂ ਹੀ ਜੀਵ ਪੌਣ ਵਿੱਚੋਂ ਪੈਦਾ ਹੁੰਦੇ ਹਨ ਤੇ ਕਈ ਜੀਵ ਤਾਂ ਪ੍ਰਸੂਤਾ ਵਾਯੂ ਨਾਲ ਪੈਦਾ ਹੁੰਦੇ ਹਨ, ਫਿਰ ਪੌਣ ਦੇ ਹੀ ਅਨੇਕਾਂ ਪ੍ਰਮਾਣੂ ਸਾਹ ਲੈਂਦੇ ਸਮੇਂ ਅੰਦਰ ਲੰਘ ਜਾਂਦੇ ਹਨ ਅਤੇ ਇਸੇ ਤਰ੍ਹਾਂ ਪਾਣੀ ਕਰਕੇ ਹੀ ਸਭ ਦਾ ਜੀਵਨ ਹੈ, ਸਭ ਦੀ ਪੈਦਾਇਸ ਹੁੰਦੀ ਹੈ।

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥** *(ਅੰਗ : ੪੭੨)*

ਇਉਂ (ਅਗਨਿ) ਅੱਗ (ਪਉਣੈ) ਪੌਣ ਅਤੇ ਪਾਣੀ ਆਦਿਕ ਤੱਤਾਂ (ਮਾਹਿ) ਵਿਚ ਸੂਤਕ ਹੀ ਹੈ।

## ਸੂਤਕੁ ਭੋਜਨੁ; ਜੇਤਾ ਕਿਛੁ ਖਾਹਿ ॥੩॥

ਅਸੀਂ ਜੀਵ (ਜੇਤਾ) ਜਿੰਨ੍ਹਾਂ (ਕਿਛੁ) ਕੁਝ ਵੀ (ਖਾਹਿ) ਖਾਂਦੇ ਹਾਂ ਉਸ ਵਿਚ ਵੀ ਬੈਕਟੀਰੀਆ ਆਦਿਕ ਕੀਟਾਣੂ, ਜੀਵਾਣੂ ਹੁੰਦੇ ਹਨ। ਯਥਾ :

**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥** *(ਅੰਗ : ੪੭੨)*

ਇਸ ਕਰਕੇ ਉਹ ਸਾਰਾ ਭੋਜਨ ਵੀ ਸੂਤਕ ਪਾਤਕ ਦੇ ਸਹਿਤ ਹੈ।

## ਸੂਤਕਿ; ਕਰਮਨ ਪੂਜਾ ਹੋਇ ॥

*(ਦੂਸਰਾ ਪਾਠ : ਕਰਮ ਨ)*

ਹੇ ਬ੍ਰਾਹਮਣੋ ! ਜਿਹੜੇ ਤੁਸੀਂ (ਕਰਮਨ) ਕਰਮ ਤੇ ਪੂਜਾ ਕਰਦੇ ਹੋ, ਇੰਨ੍ਹਾਂ ਵਿਚ ਵੀ ਸੂਤਕ ਹੀ ਚਿੰਬੜਿਆ ਹੋਇਆ ਹੈ। ਕਿਉਂਕਿ ਤੁਸੀਂ ਕੋਈ ਵੀ ਕਰਮ ਜਾਂ ਪੂਜਾ ਤਾਂ ਹੀ ਕਰਦੇ ਹੋ ਜਦੋਂ ਤੁਹਾਡੇ ਮਨ ਵਿਚ ਉਸ ਕਰਮ ਜਾਂ ਪੂਜਾ ਨੂੰ ਕਰਨ ਦਾ ਫੁਰਨਾ ਪੈਦਾ ਹੁੰਦਾ ਹੈ। ਇਹ ਫੁਰਨੇ ਦੀ ਪੈਦਾਇਸ਼ ਕਰਕੇ ਤੁਹਾਡੇ ਕਰਮ ਅਤੇ ਪੂਜਾ ਨੂੰ ਵੀ ਸੂਤਕ ਲੱਗ ਜਾਂਦਾ ਹੈ।

**ਅਥਵਾ :** ਜੋ ਤੁਸੀਂ ਹੰਗਤਾ ਸਹਿਤ ਕਰਮ ਕਰਦੇ ਹੋ, ਇਹ ਵੀ ਸੂਤਕ ਹੈ ਅਤੇ ਜੋ ਕਹਿੰਦੇ ਹੋ ਕਿ ਮੇਰੇ ਕਰਕੇ ਹੀ ਪੂਜਾ ਹੁੰਦੀ ਹੈ। ਇਹ ਵੀ ਹੰਗਤਾ ਦਾ ਸੂਤਕ ਹੈ। ਇਉਂ ਤੁਹਾਨੂੰ ਵੀ ਸੂਤਕ ਹੀ ਚਿੰਬੜਿਆ ਹੋਇਆ ਹੈ।

**ਨੋਟ :** ਇੱਥੇ ਪਾਠ ਕਰਮਨ ਹੀ ਕਰਨਾ ਹੈ। ਦੂਸਰਾ ਪਾਠ ਨਿਖੇਧ ਮਨ ਕੇ ਇਉਂ ਵੀ ਕਰਦੇ ਹਨ।

**ਅਥਵਾ :** (**ਸੂਤਕਿ; ਕਰਮ ਨ ਪੂਜਾ ਹੋਇ**) ਹੇ ਬ੍ਰਾਹਮਣੋ ! ਤੁਹਾਡੇ ਮਤ ਅਨੁਸਾਰ ਜਿਸ ਨੂੰ ਸੂਤਕ ਹੋਇਆ ਹੋਵੇ ਉਹ ਨਾ ਤਾਂ ਕੋਈ ਕਰਮ ਕਰ ਸਕਦਾ ਹੈ ਅਤੇ ਨਾ ਹੀ ਉਸ ਨੂੰ ਪੂਜਾ ਕਰਨ ਦਾ ਅਧਿਕਾਰ ਹੈ।

**ਅਥਵਾ :** ਤੁਹਾਨੂੰ ਹਉਮੈ ਦਾ ਸੂਤਕ ਲੱਗਾ ਹੋਣ ਕਰਕੇ, **(ਕਰਮ ਨ ਪੂਜਾ ਹੋਇ)** ਤੁਹਾਡੇ ਤੋਂ ਨਾ ਸੁੱਭ ਕਰਮ ਹੋ ਸਕਦੇ ਹਨ ਤੇ ਨਾ ਹੀ ਪੂਜਾ ਹੋ ਸਕਦੀ ਹੈ ਭਾਵ ਹੰਗਤਾ ਸਹਿਤ ਕੀਤੀ ਹੋਈ ਪੂਜਾ ਉਪਾਸਨਾ ਅਤੇ ਕਰਮ ਫਲੀਭੂਤ ਨਹੀਂ ਹੋ ਸਕਦੇ।

## ਨਾਮਿ ਰਤੇ; ਮਨੁ ਨਿਰਮਲੁ ਹੋਇ ॥੪॥

ਹੇ ਪੰਡਿਤ! ਜਿੰਨ੍ਹਾਂ ਦਾ ਮਨ ਪ੍ਰਮੇਸਰ ਦੇ ਨਾਮ ਵਿਚ (ਰਤੇ) ਰੰਗਿਆ ਜਾਂਦਾ ਹੈ, ਉਹਨਾਂ ਦਾ ਮਨ ਹੀ (ਨਿਰਮਲੁ) ਸ਼ੁੱਧ (ਹੋਇ) ਹੁੰਦਾ ਹੈ, ਸੂਤਕਪੁਣੇ ਤੋਂ ਰਹਿਤ ਹੋ ਜਾਂਦਾ ਹੈ।

**ਪ੍ਰਸ਼ਨ :** ਮਹਾਰਾਜ ਸੂਤਕ ਕਿਵੇਂ ਦੂਰ ਹੁੰਦਾ ਹੈ?

## ਸਤਿਗੁਰੁ ਸੇਵਿਐ; ਸੂਤਕੁ ਜਾਇ ॥

**ਉੱਤਰ :** ਜੇਕਰ ਸਤਿਗੁਰੂ ਸਾਹਿਬ ਜੀ ਦੀ (ਸੇਵਿਐ) ਸੇਵਾ, ਟਹਿਲ ਕਰੀਏ, ਤਾਂ ਸੂਤਕਪੁਣੇ ਦੀ ਅਪਵਿੱਤਰਤਾ ਚਲੀ (ਜਾਇ) ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ ਜੀ! ਸਤਿਗੁਰਾਂ ਦੀ ਸੇਵਾ ਕਰਕੇ ਇਹ ਸਾਰੀ ਅਪਵਿੱਤਰਤਾ ਦੂਰ ਕਰ ਲੈਣ ਨਾਲ ਪ੍ਰਾਪਤੀ ਕੀ ਹੁੰਦੀ ਹੈ?

## ਮਰੈ ਨ ਜਨਮੈ; ਕਾਲੁ ਨ ਖਾਇ ॥੫॥

**ਉੱਤਰ :** ਫਿਰ ਇਹ ਜੀਵ ਨਾ ਮੌਤ ਦਾ ਮਾਰਿਆ (ਮਰੈ) ਮਰਦਾ ਹੈ, ਨਾ ਵਾਸ਼ਨਾ ਕਰਕੇ (ਜਨਮੈ) ਜੰਮਦਾ ਹੈ ਅਤੇ ਨਾ ਹੀ ਇਸ ਨੂੰ ਕਾਲ (ਖਾਇ) ਭੱਖਣ ਕਰਦਾ ਹੈ। **ਵਾ:** ਉਹਨਾਂ ਦੇ ਤਾਈਂ ਬਾਲ ਜਵਾਨੀ, ਬਿਰਧ ਅਵਸਥਾ ਵਿਚ (ਕਾਲੁ) ਸਮਾਂ ਨਹੀਂ (ਖਾਇ) ਖਾਂਦਾ ਹੈ।

## ਸਾਸਤ ਸਿੰਮ੍ਰਿਤਿ; ਸੋਧਿ ਦੇਖਹੁ ਕੋਇ ॥

ਭਾਵੇਂ (ਕੋਇ) ਕੋਈ (ਸਾਸਤ) ਛੇ ਸ਼ਾਸ਼ਤਰਾਂ (ਸਿੰਮ੍ਰਿਤਿ) ਸਤਾਈ ਸਿੰਮ੍ਰਿਤੀਆਂ ਨੂੰ (ਸੋਧਿ) ਸੋਧ ਕੇ, ਖੋਜ ਕੇ (ਦੇਖਹੁ) ਦੇਖ ਲਵੇ।

## ਵਿਣੁ ਨਾਵੈ; ਕੋ ਮੁਕਤਿ ਨ ਹੋਇ ॥੬॥

ਪ੍ਰਮੇਸਰ ਦੇ ਅੰਮ੍ਰਿਤ (ਨਾਵੈ) ਨਾਮ ਤੋਂ (ਵਿਣੁ) ਬਗੈਰ (ਕੋ) ਕੋਈ ਵੀ ਮੁਕਤ ਨਹੀਂ (ਹੋਇ) ਹੋ ਸਕੇਗਾ।

## ਜੁਗ ਚਾਰੇ; ਨਾਮੁ ਉਤਮੁ ਸਬਦੁ ਬੀਚਾਰਿ ॥

ਅਤੇ ਫਿਰ ਭਾਵੇਂ ਕੋਈ ਸਤਿਗੁਰੂ ਸਾਹਿਬ ਜੀ ਦੇ ਸ਼ਬਦ ਨੂੰ (ਬੀਚਾਰਿ) ਵਿਚਾਰ ਕੇ ਦੇਖ ਲਵੇ (ਚਾਰੇ) ਚਹੁੰ (ਜੁਗ) ਜੁਗਾਂ ਵਿਚ ਪ੍ਰਮੇਸਰ ਦਾ ਨਾਮ ਹੀ ਉੱਤਮ ਹੈ। ਨਾਮ ਕਰਕੇ ਚਹੁੰ ਜੁੱਗਾਂ ਵਿਚ ਕਲਿਆਣ ਹੁੰਦੀ ਹੈ।

**ਅਥਵਾ :** ਸਤਿਗੁਰੂ ਜੀ (ਸਬਦੁ) ਉਪਦੇਸ਼ ਦੁਆਰਾ ਦਸਦੇ ਹਨ ਕਿ ਨਾਮ ਹੀ ਚੌਹਾਂ ਜੁਗਾਂ ਵਿਚ ਉੱਤਮ ਹੈ।

**ਅਥਵਾ :** ਚੌਹਾਂ ਜੁਗਾਂ ਵਿਚ (ਸਬਦੁ) ਬ੍ਰਹਮ ਦੀ (ਬੀਚਾਰਿ) ਵਿਚਾਰ ਉੱਤਮ ਨਾਮ ਕਰਕੇ ਹੀ ਪ੍ਰਾਪਤ ਹੁੰਦੀ ਹੈ।

## ਕਲਿ ਮਹਿ; ਗੁਰਮੁਖਿ ਉਤਰਸਿ ਪਾਰਿ ॥੭॥

(ਕਲਿ) ਕਲਜੁਗ ਦੇ ਸਮੇਂ (ਮਹਿ) ਵਿਚ ਜੋ (ਗੁਰਮੁਖਿ) ਅਧਿਕਾਰੀ ਹਨ, ਉਹ ਸੰਸਾਰ ਸਮੁੰਦਰ ਤੋਂ (ਪਾਰਿ) ਪਾਰ (ਉਤਰਸਿ) ਉੱਤਰ ਜਾਂਦੇ ਹਨ।

## ਸਾਚਾ; ਮਰੈ ਨ ਆਵੈ ਜਾਇ ॥

ਜੋ (ਸਾਚਾ) ਸੱਚਾ ਪ੍ਰਮੇਸਰ ਹੈ, ਉਹ ਨਾ (ਮਰੈ) ਮਰਦਾ ਹੈ, ਨਾ ਉਹ ਜਨਮ ਧਾਰ ਕੇ (ਆਵੈ) ਆਉਂਦਾ ਹੈ ਅਤੇ ਨਾ ਹੀ ਪ੍ਰਲੋਕ ਵਿਚ ਹਿਸਾਬ ਦੇਣ ਵਾਸਤੇ (ਜਾਇ) ਜਾਂਦਾ ਹੈ।

**ਅਥਵਾ :** (ਸਾਚਾ) ਸੱਚਾ ਪ੍ਰਮੇਸਰ (ਜਾਇ) ਪੈਦਾ ਹੋ ਕੇ (ਆਵੈ) ਆਉਂਦਾ ਨਹੀਂ ਅਤੇ (ਮਰੈ) ਮਰ ਕੇ ਜਾਂਦਾ ਨਹੀਂ ਹੈ। ਇਸ ਕਰਕੇ ਸੱਚੇ ਪ੍ਰਮੇਸਰ ਨੂੰ ਕੋਈ ਸੂਤਕ ਪਾਤਕ ਨਹੀਂ ਹੈ।

## ਨਾਨਕ; ਗੁਰਮੁਖਿ ਰਹੈ ਸਮਾਇ ॥੮॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਗੁਰਮੁਖ ਹਨ ਉਹ ਉਸ ਵਾਹਿਗੁਰੂ ਵਿਚ ਹਰ ਵਕਤ (ਸਮਾਇ) ਸਮਾਏ (ਰਹੈ) ਰਹਿੰਦੇ ਹਨ, ਮਿਲੇ ਰਹਿੰਦੇ ਹਨ।

## ਗਉੜੀ ਮਹਲਾ ੩ ॥

## ਗੁਰਮੁਖਿ ਸੇਵਾ; ਪ੍ਰਾਨ ਅਧਾਰਾ ॥

ਗੁਰਮੁਖਾਂ ਦੀ ਤਾਂ ਇਹੀ ਸੇਵਾ ਹੈ, ਜੋ ਉਹ ਹਰ ਵਕਤ ਵਾਹਿਗੁਰੂ ਨੂੰ (ਪ੍ਰਾਨ) ਪ੍ਰਾਣਾਂ ਦਾ (ਅਧਾਰਾ) ਆਸਰਾ ਜਾਣ ਕੇ ਉਸੇ ਵਿਚ ਹੀ ਲੀਨ ਰਹਿੰਦੇ ਹਨ, ਜੁੜੇ ਰਹਿੰਦੇ ਹਨ ਅਤੇ ਕਦੇ ਵੀ ਉਸ ਵਾਹਿਗੁਰੂ ਨੂੰ ਨਹੀਂ ਭੁੱਲਦੇ।

**ਅਥਵਾ :** ਇਹੋ ਹੀ ਗੁਰਮੁਖਾਂ ਦੀ ਸੇਵਾ ਹੈ, ਜੋ ਉਹ ਚੇਤਨ ਬ੍ਰਹਮ ਨੂੰ (ਪ੍ਰਾਨ) ਪ੍ਰਾਣਾਂ ਦਾ (ਅਧਾਰਾ) ਆਸਰਾ ਸਮਝ ਕੇ ਹਰ ਵਕਤ ਸਖਿਆਤ ਰੂਪ ਵਿਚ ਬਿਰਤੀ ਨੂੰ ਜੋੜ ਕੇ ਬ੍ਰਹਮਾਕਾਰ ਬਣਾਈ ਰੱਖਦੇ ਹਨ।

**ਅਥਵਾ :** ਜੋ (ਪ੍ਰਾਨ) ਪ੍ਰਾਣਾਂ ਦਾ (ਅਧਾਰਾ) ਆਸਰਾ ਵਾਹਿਗੁਰੂ ਪ੍ਰਮੇਸਰ ਹੈ, ਉਸ ਨੂੰ ਹਿਰਦੇ ਅੰਦਰ ਵਸਾ ਕੇ ਰੱਖਣਾ ਹੀ (ਗੁਰਮੁਖਿ) ਮੁਖੀ ਗੁਰਾਂ ਦੀ ਸੇਵਾ ਹੈ।

ਫਿਰ ਗੁਰਮੁਖਾਂ ਦਾ ਉਪਦੇਸ਼ ਵੀ ਇਹੋ ਹੀ ਹੈ ਕਿ,

## ਹਰਿ ਜੀਉ; ਰਾਖਹੁ ਹਿਰਦੈ ਉਰ ਧਾਰਾ ॥

ਹੇ ਭਾਈ! (ਹਰਿ) ਵਾਹਿਗੁਰੂ ਪ੍ਰਮੇਸਰ (ਜੀਉ) ਜੀ ਨੂੰ ਹਮੇਸ਼ਾਂ ਹਿਰਦੇ ਦੇ (ਉਰ) ਅੰਦਰ (ਧਾਰਾ) ਧਾਰ ਕੇ (ਰਾਖਹੁ) ਰੱਖੋ, ਵਸਾ ਕੇ ਰੱਖੋ। ਇਹੋ ਸਭ ਤੋਂ ਵੱਡੀ ਸੇਵਾ ਹੈ।

## ਗੁਰਮੁਖਿ ਸੋਭਾ; ਸਾਚ ਦੁਆਰਾ ॥੧॥

(ਸਾਚ ਦੁਆਰਾ) ਸੱਚ ਦੁਆਰ ਜੋ ਪ੍ਰਲੋਕ ਹੈ **ਵਾ:** ਸੱਚਾ ਦੁਆਰ ਜੋ ਸਾਧਸੰਗਤ ਹੈ ਉਸ ਵਿਚ ਗੁਰਮੁਖਾਂ ਦੀ ਸੋਭਾ ਹੁੰਦੀ ਹੈ।

**ਅਥਵਾ :** ਗੁਰਮੁਖਾਂ ਦੀ (ਦੁਆਰਾ) ਸੰਸਾਰ ਵਿਚ (ਸਾਚ) ਸੱਚੀ ਸੋਭਾ ਹੁੰਦੀ ਹੈ।

**ਅਥਵਾ :** ਸੰਸਾਰ ਵਿਚ (ਸਾਚ ਦੁਆਰਾ) ਸੱਚਾ ਦਰਵਾਜਾ ਜੋ ਗਿਆਨ ਹੈ, ਉਸ ਦੀ ਪ੍ਰਾਪਤੀ ਰੂਪ ਗੁਰਮੁਖਾਂ ਦੀ ਸੋਭਾ ਹੋ ਰਹੀ ਹੈ।

## ਪੰਡਿਤ, ਹਰਿ ਪੜੁ; ਤਜਹੁ ਵਿਕਾਰਾ ॥

ਹੇ (ਪੰਡਿਤ) ਵਿਦਵਾਨੋ! (ਹਰਿ ਪੜੁ) ਹਰੀ ਦਾ ਨਾਮ ਪੜ੍ਹੋ **ਵਾ:** ਹਰੀ ਦੇ ਨਾਮ ਦੀ ਪੜ੍ਹਾਈ ਨੂੰ ਪੜ੍ਹਨਾ ਕਰੋ ਅਤੇ ਕਾਮ ਆਦਿਕ ਵਿਕਾਰਾਂ ਤੇ ਔਗੁਣਾਂ ਨੂੰ (ਤਜਹੁ) ਛੱਡਣਾ ਕਰੋ।

## ਗੁਰਮੁਖਿ; ਭਉਜਲੁ ਉਤਰਹੁ ਪਾਰਾ ॥੧॥ ਰਹਾਉ ॥

ਜੇਕਰ ਗੁਰਾਂ ਦੁਆਰਾ ਗੁਰਮੁਖ ਬਣੋਗੇ, ਤਾਂ (ਭਉਜਲੁ) ਸੰਸਾਰ ਸਮੁੰਦਰ ਤੋਂ (ਪਾਰਾ) ਪਾਰ (ਉਤਰਹੁ) ਉਤਰ ਜਾਉਗੇ।

## ਅੰਗ:੨੩੦

**ਪ੍ਰਸ਼ਨ :** ਮਹਾਰਾਜ ਜੀ ! ਗੁਰਮੁਖ ਕਿਵੇਂ ਬਣਿਆ ਜਾਂਦਾ ਹੈ?

## ਗੁਰਮੁਖਿ ਵਿਚਹੁ ਹਉਮੈ ਜਾਇ ॥

**ਉੱਤਰ :** ਹੇ ਭਾਈ ! ਜਦੋਂ ਜੀਵ ਦੇ (ਵਿਚਹੁ) ਅੰਦਰੋਂ ਗੁਰਾਂ ਦੁਆਰਾ ਹਉਮੈ ਚਲੀ (ਜਾਇ) ਜਾਂਦੀ ਹੈ, ਤਾਂ ਇਹ ਗੁਰਮੁਖ ਬਨਦਾ ਹੈ।

**ਅਥਵਾ :** ਗੁਰਾਂ ਦੁਆਰਾ ਗੁਰਮੁਖਾਂ ਦੇ (ਵਿਚਹੁ) ਅੰਦਰੋਂ ਹਉਮੈ ਚਲੀ (ਜਾਇ) ਜਾਂਦੀ ਹੈ।

**ਪ੍ਰਸ਼ਨ :** ਮਹਾਰਾਜ ਜੀ ! ਗੁਰਮੁਖਾਂ ਦੇ ਕੀ ਲੱਖਣ ਹਨ?

## ਗੁਰਮੁਖਿ; ਮੈਲੁ ਨ ਲਾਗੈ ਆਇ ॥

**ਉੱਤਰ :** ਜੋ ਗੁਰਮੁਖ ਹਨ, ਉਹਨਾਂ ਨੂੰ ਗੁਰਾਂ ਦੁਆਰਾ ਪਾਪਾਂ ਦੀ, ਅਵਿਦਿਆ ਦੀ ਮੈਲ ਦੁਬਾਰਾ (ਆਇ) ਆ ਕੇ (ਨ) ਨਹੀਂ (ਲਾਗੈ) ਲੱਗਦੀ ਹੈ।

## ਗੁਰਮੁਖਿ; ਨਾਮੁ ਵਸੈ ਮਨਿ ਆਇ ॥੨॥

ਜਿੰਨ੍ਹਾਂ ਦੇ ਮਨ ਵਿਚ ਨਾਮ (ਆਇ) ਆ ਕੇ (ਵਸੈ) ਵੱਸ ਜਾਂਦਾ ਹੈ, ਉਹਨਾਂ ਦਾ ਨਾਮ ਗੁਰਮੁਖ ਹੈ।

**ਅਥਵਾ :** ਗੁਰਾਂ ਦੁਆਰਾ ਗੁਰਮੁਖਾਂ ਦੇ ਮਨ ਵਿਚ ਨਾਮ (ਆਇ) ਆ ਕੇ (ਵਸੈ) ਵੱਸਦਾ ਹੈ।

**ਪ੍ਰਸ਼ਨ :** ਮਹਾਰਾਜ ਜੀ ! ਗੁਰਮੁਖਾਂ ਦਾ ਕਰਮ ਤੇ ਧਰਮ ਕੀ ਹੈ?

## ਗੁਰਮੁਖਿ; ਕਰਮ ਧਰਮ ਸਚਿ ਹੋਈ ॥

**ਉੱਤਰ :** ਜਿਹੜੀ ਹਰ ਵਕਤ (ਸਚਿ) ਸੱਚੇ ਪ੍ਰਮੇਸਰ ਵਿਚ ਬਿਰਤੀ ਜੁੜੀ ਰਹਿੰਦੀ ਹੈ ਇਹੋ ਹੀ ਗੁਰਮੁਖਾਂ ਦੇ ਨਿਸ਼ਕਾਮ ਕਰਮ ਤੇ ਯੱਗ ਆਦਿਕ ਧਰਮ ਹਨ।

**ਅਥਵਾ :** ਜਿਹੜੀ ਗੁਰਮੁਖਾਂ ਦੇ ਚਿਤ ਵਿਚ (ਸਚਿ) ਸੱਚੇ ਦੀ ਪ੍ਰਾਪਤੀ ਰੂਪ ਸੱਚਾਈ (ਹੋਈ) ਹੋ ਗਈ ਹੈ, ਇਹੋ ਹੀ ਉਹਨਾਂ ਦਾ ਕਰਮ ਤੇ ਧਰਮ ਹਨ।

## ਗੁਰਮੁਖਿ; ਅਹੰਕਾਰੁ ਜਲਾਏ ਦੋਈ ॥

ਗੁਰਮੁਖਾਂ ਨੇ (ਅਹੰਕਾਰੁ) ਹੰਕਾਰ ਕਰਕੇ ਪੈਦਾ ਹੋਈ ਕਰਮਾਂ ਧਰਮਾਂ ਦੀ (ਦੋਈ) ਦ੍ਵੈਤ ਨੂੰ (ਜਲਾਏ) ਜਾਲ ਦਿੱਤਾ ਹੈ।

**ਅਥਵਾ :** ਗੁਰਮੁਖਾਂ ਨੇ (ਅਹੰਕਾਰੁ) ਹੰਕਾਰ ਦੇ ਸਮੇਤ (ਦੋਈ) ਦੋਵੇਂ ਜੰਮਣ-ਮਰਣ ਵੀ (ਜਲਾਏ) ਜਾਲ ਦਿੱਤਾ ਹੈ, ਭਾਵ ਉਹਨਾਂ ਦਾ ਹੰਕਾਰ ਵੀ ਨਵਿਰਤ ਹੋ ਗਿਆ ਤੇ ਜੰਮਣ-ਮਰਨ ਵੀ ਮਿਟ ਗਿਆ ਹੈ।

**ਅਥਵਾ :** ਗੁਰਮੁਖਾਂ ਨੇ (ਅਹੰਕਾਰੁ) ਹੰਕਾਰ ਤੇ ਮੋਹ (ਦੋਈ) ਦੋਵੇਂ (ਜਲਾਏ) ਜਾਲ ਦਿੱਤੇ ਹਨ। **ਵਾ:** ਰਾਗ-ਦ੍ਵੈਖ (ਦੋਈ) ਦੋਵੇਂ (ਜਲਾਏ) ਜਾਲ ਦਿੱਤੇ ਹਨ।

## ਗੁਰਮੁਖਿ ਨਾਮਿ ਰਤੇ; ਸੁਖੁ ਹੋਈ ॥੩॥

ਗੁਰਮੁਖ ਹਮੇਸ਼ਾਂ ਪ੍ਰਮੇਸਰ ਦੇ ਨਾਮ ਵਿਚ (ਰਤੇ) ਰੰਗੇ ਰਹਿੰਦੇ ਹਨ, ਜਿਸ ਕਰਕੇ ਉਹਨਾਂ ਨੂੰ ਸੁੱਖ ਦੀ ਪ੍ਰਾਪਤੀ (ਹੋਈ) ਹੁੰਦੀ ਹੈ।

## ਆਪਣਾ ਮਨੁ ਪਰਬੋਧਹੁ; ਬੂਝਹੁ ਸੋਈ ॥

ਹੇ ਭਾਈ! ਪਹਿਲਾਂ ਆਪਣੇ ਮਨ ਨੂੰ (ਪਰਬੋਧਹੁ) ਸਮਝਾਉਣਾ ਕਰੋ, ਫਿਰ ਗੁਰਾਂ ਦੁਆਰਾ (ਸੋਈ) ਉਸ ਪ੍ਰਮੇਸਰ ਨੂੰ (ਬੂਝਹੁ) ਸਮਝਣਾ ਕਰੋ।

## ਲੋਕ ਸਮਝਾਵਹੁ; ਸੁਣੇ ਨ ਕੋਈ ॥

ਜੇਕਰ ਆਪਣੇ ਮਨ ਨੂੰ ਨਾ ਸਮਝਾਇਆ ਤੇ ਲੋਕਾਂ ਨੂੰ ਹੀ (ਸਮਝਾਵਹੁ) ਸਮਝਾਉਣ ਵਿਚ ਲੱਗੇ ਰਹੇ ਤਾਂ ਤੁਹਾਡੀ ਗੱਲ ਨੂੰ ਅੱਗੋਂ ਕੋਈ ਵੀ ਨਹੀਂ (ਸੁਣੇ) ਸੁਣੇਗਾ। ਲੋਕ ਤਾਂ ਇਹੀ ਕਹਿਣਗੇ ਕਿ ਸਾਨੂੰ ਬੜਾ ਪ੍ਰਚਾਰ ਕਰਦਾ ਹੈ, ਪਰ ਆਪ ਧਾਰਨ ਨਹੀਂ ਕਰਦਾ।

## ਗੁਰਮੁਖਿ ਸਮਝਹੁ; ਸਦਾ ਸੁਖੁ ਹੋਈ ॥੪॥

ਜੇਕਰ ਤੁਸੀਂ ਗੁਰਮੁਖ ਬਣ ਕੇ ਆਪਣੇ ਹਿਰਦੇ ਵਿਚ (ਸਮਝਹੁ) ਸਮਝ ਲਵੋਗੇ, ਤਾਂ ਤੁਹਾਨੂੰ ਸਦਾ ਸੁੱਖ ਦੀ ਪ੍ਰਾਪਤੀ (ਹੋਈ) ਹੋਵੇਗੀ।

## ਮਨਮੁਖਿ ਡੰਫੁ; ਬਹੁਤੁ ਚਤੁਰਾਈ ॥

ਜਿਹੜੇ ਮਨਮੁਖ ਲੋਕ ਹਨ, ਉਹ ਲੋਕਾਂ ਨੂੰ ਰਿਝਾਉਣ ਵਾਸਤੇ ਉਪਰੋਂ ਭੇਖ ਧਾਰ ਕੇ (ਡੰਫੁ) ਪਾਖੰਡ ਕਰਦੇ ਹਨ ਅਤੇ ਫਿਰ (ਬਹੁਤੁ) ਬੜੀਆਂ ਚਤੁਰਾਈ ਵਾਲੀਆਂ ਗੱਲਾਂ ਕਰਦੇ ਹਨ।

## ਜੋ ਕਿਛੁ ਕਮਾਵੈ; ਸੁ ਥਾਇ ਨ ਪਾਈ ॥

ਫਿਰ ਉਹ ਮਨਮੁਖ ਜੋ (ਕਿਛੁ) ਕੁਝ ਵੀ (ਕਮਾਵੈ) ਕਮਾਉਂਦੇ (ਸੁ) ਉਹ ਕਿਸੇ (ਥਾਇ) ਥਾਂ ਵਿਚ ਭਾਵ ਲੇਖੇ ਜਾਂ ਪ੍ਰਵਾਨਗੀ ਵਿਚ ਨਹੀਂ ਪੈਂਦਾ ਹੈ।

## ਆਵੈ ਜਾਵੈ; ਠਉਰ ਨ ਕਾਈ ॥੫॥

ਇਸ ਕਰਕੇ ਉਹ ਜਨਮ ਧਾਰ ਕੇ (ਆਵੈ) ਆਉਂਦੇ ਹਨ ਤੇ ਮਰ ਕੇ (ਜਾਵੈ) ਜਾਂਦੇ ਹਨ। ਫਿਰ ਉਹਨਾਂ ਨੂੰ ਇਸ ਲੋਕ ਵਿਚ ਮਨੁੱਖਾ ਜਨਮ ਤੇ ਸਤਸੰਗਤ ਰੂਪ ਅਤੇ ਪ੍ਰਲੋਕ ਵਿਚ ਮੁਕਤੀ ਰੂਪ (ਕਾਈ) ਕੋਈ (ਠਉਰ) ਥਾਂ ਨਹੀਂ ਮਿਲਦੀ।

**ਅਥਵਾ :** ਉਹਨਾਂ ਨੂੰ (ਕਾਈ) ਕੋਈ ਸਰੂਪ ਰੂਪ (ਠਾਉਰ) ਥਾਂ ਦੀ ਪ੍ਰਾਪਤੀ ਨਹੀਂ ਹੁੰਦੀ, ਜਿਸ ਕਰਕੇ ਟੇਢੀਆਂ ਜੂਨਾਂ ਵਿਚ (ਆਵੈ ਜਾਵੈ) ਆਉਂਦੇ-ਜਾਂਦੇ ਹੋਏ ਭਰਮਦੇ ਰਹਿੰਦੇ ਹਨ।

## ਮਨਮੁਖ ਕਰਮ ਕਰੇ; ਬਹੁਤੁ ਅਭਿਮਾਨਾ ॥

ਮਨਮੁਖ ਪੁਰਖ ਬਹੁਤ (ਅਭਿਮਾਨਾ) ਹੰਕਾਰ ਸਹਿਤ ਕਰਮਾਂ ਨੂੰ (ਕਰੇ) ਕਰਦੇ ਹਨ।

## ਬਗ ਜਿਉ; ਲਾਇ ਬਹੈ ਨਿਤ ਧਿਆਨਾ ॥

(ਬੱਗ ਬੋਲੋ)

(ਜਿਉ) ਜਿਵੇਂ (ਬਗ) ਬਗਲਾ ਮੱਛੀ ਦੀ ਤਾੜ ਵਾਸਤੇ (ਧਿਆਨਾ) ਸਮਾਧੀ (ਲਾਇ) ਲਾ ਕੇ (ਬਹੈ) ਬੈਠ ਜਾਂਦਾ ਹੈ, ਇਉਂ ਉਹ ਮਨਮੁਖ ਨਿਤ ਹੀ ਪਰਾਏ ਘਰਾਂ ਨੂੰ ਤੱਕਣ ਵਾਸਤੇ (ਧਿਆਨਾ) ਧਿਆਨ (ਲਾਇ) ਲਾ ਕੇ (ਬਹੈ) ਬੈਠ ਜਾਂਦੇ ਹਨ।

## ਜਮਿ ਪਕੜਿਆ; ਤਬ ਹੀ ਪਛੁਤਾਨਾ ॥੬॥

ਪਰ ਜਦੋਂ (ਜਮ) ਜਮਾਂ ਨੇ (ਪਕੜਿਆ) ਪਕੜ ਲਿਆ (ਤਬ) ਤਦੋਂ ਫਿਰ (ਪਛੁਤਾਨਾ) ਪਸ਼ਚਾਤਾਪ ਤਦੋਂ ਕਰਦੇ ਹਨ।

## ਬਿਨੁ ਸਤਿਗੁਰ ਸੇਵੇ; ਮੁਕਤਿ ਨ ਹੋਈ ॥

ਹੇ ਭਾਈ! ਸਤਿਗੁਰੂ ਸੱਚੇ ਪਾਤਸ਼ਾਹ ਦੀ (ਸੇਵੇ) ਸੇਵਾ, ਟਹਿਲ ਕੀਤੇ ਤੋਂ (ਬਿਨੁ) ਬਿਨਾਂ ਹੁਣ ਤੱਕ ਕਿਸੇ ਦੀ ਵੀ (ਮੁਕਤਿ) ਮੁਕਤੀ ਨਹੀਂ ਹੋਈ ਹੈ।

## ਗੁਰ ਪਰਸਾਦੀ; ਮਿਲੈ ਹਰਿ ਸੋਈ ॥

ਜਿੰਨ੍ਹਾਂ 'ਤੇ (ਗੁਰ) ਸਤਿਗੁਰਾਂ ਦੀ (ਪਰਸਾਦੀ) ਕਿਰਪਾਲਤਾ ਹੋਈ ਹੈ, (ਸੋਈ) ਉਹਨਾਂ ਨੂੰ ਹੀ (ਹਰਿ) ਵਾਹਿਗੁਰੂ ਪ੍ਰਮੇਸਰ (ਮਿਲੈ) ਮਿਲਦਾ ਹੈ।

## ਗੁਰੁ ਦਾਤਾ; ਜੁਗ ਚਾਰੇ ਹੋਈ ॥੭॥

(ਗੁਰੁ) ਸਤਿਗੁਰੂ ਸਾਹਿਬ ਜੀ (ਚਾਰੇ) ਚਹੁੰ ਜੁੱਗਾਂ ਵਿਚ ਹੀ ਬ੍ਰਹਮ ਗਿਆਨ ਦੇ, ਮੁਕਤੀ ਦੇ ਦਾਤੇ ਹੁੰਦੇ ਆਏ ਹਨ।

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ॥** (ਅੰਗ : ੧੪੦੬)

**ਅਥਵਾ :** (ਚਾਰੇ) ਚਹੁੰ ਜੁਗਾਂ ਦੇ ਜੀਵਾਂ ਨੂੰ (ਗੁਰੁ) ਸਤਿਗੁਰੂ ਜੀ ਪਾਸੋਂ ਮੁਕਤੀ ਦਾ ਦਾਤ ਪ੍ਰਾਪਤ ਹੋਈ ਹੈ।

## ਗੁਰਮੁਖਿ ਜਾਤਿ ਪਤਿ; ਨਾਮੇ ਵਡਿਆਈ ॥

ਗੁਰਮੁਖਾਂ ਨੇ ਇਕ ਪ੍ਰਮੇਸਰ ਦੇ (ਨਾਮੇ) ਨਾਮ ਦੀ ਵਡਿਆਈ ਨੂੰ ਹੀ ਆਪਣੀ ਜਾਤ ਤੇ (ਪਤਿ) ਇੱਜ਼ਤ ਸਮਝਿਆ ਹੈ।

**ਅਥਵਾ :** ਜੋ ਗੁਰਮੁਖਾਂ ਦੀ (ਜਾਤਿ) ਗਿਆਤ ਤੇ ਨਿਰਵਿਕਾਰਪੁਣੇ ਦੇ (ਪਤਿ) ਪਤ-ਆਬਰੋ ਹੈ, ਇਹ ਸਭ ਨਾਮ ਦੀ ਵਡਿਆਈ ਹੈ।

## ਸਾਇਰ ਕੀ ਪੁਤ੍ਰੀ; ਬਿਦਾਰਿ ਗਵਾਈ ॥

ਉਹਨਾਂ ਗੁਰਮੁਖਾਂ ਨੇ *(ਸਾਇਰ) ਸਮੁੰਦਰ (ਕੀ) ਦੀ ਪੁੱਤਰੀ ਲੱਛਮੀ ਭਾਵ ਮਾਇਆ (ਬਿਦਾਰਿ) ਹੁਸ਼ਿਆਰ ਹੋ ਕੇ (ਗਵਾਈ) ਗਵਾ ਦਿੱਤੀ ਹੈ।

---

* **ਸਾਇਰ :** ਜਿਸ ਵਕਤ ਦੇਵਤੇ ਤੇ ਦੈਂਤਾਂ ਨੇ ਸਮੁੰਦਰ ਰਿੜਕ ਕੇ ਚੌਦਾਂ ਰਤਨ ਕੱਢੇ ਸਨ, ਤਾਂ ਉਹਨਾਂ ਵਿਚੋਂ ਇਕ ਲਛਮੀ ਵੀ ਨਿਕਲੀ ਸੀ। ਇਸ ਲਈ ਇਸਨੂੰ ਸਮੁੰਦਰ ਦੀ ਪੁੱਤਰੀ ਕਿਹਾ ਗਿਆ ਹੈ।

**ਅਥਵਾ :** ਜੋ (ਸਾਇਰ ਕੀ) ਸਮੁੰਦਰ ਦੀ ਪੁੱਤਰੀ ਲੱਛਮੀ (ਬਿਦਾਰਿ) ਹੁਸ਼ਿਆਰ ਹੋ ਕੇ ਸਾਰਿਆਂ ਨੂੰ (ਗਵਾਈ) ਗਵਾਉਣ ਵਾਲੀ ਹੈ, ਉਸ ਨੂੰ ਗੁਰਮੁਖਾਂ ਨੇ ਆਪਣੇ ਹਿਰਦੇ ਅੰਦਰੋਂ ਮੇਟ ਲਿਆ ਹੈ।

## ਨਾਨਕ ਬਿਨੁ ਨਾਵੈ; ਝੂਠੀ ਚਤੁਰਾਈ ॥੮॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਹ ਗੁਰਮੁਖ ਜਾਣਦੇ ਹਨ ਕਿ ਜੋ ਪ੍ਰਮੇਸਰ ਦੇ (ਨਾਵੈ) ਨਾਮ ਦੀ ਕਮਾਈ ਤੋਂ (ਬਿਨੁ) ਬਿਨਾਂ ਚਤੁਰਾਈ ਦੀਆਂ ਗੱਲਾਂ ਕਰਨੀਆਂ ਹਨ, ਉਹ ਸਭ ਝੂਠੀਆਂ ਹਨ। ਇਸ ਕਰਕੇ ਗੁਰਮੁਖ ਸਭ ਚਤੁਰਾਈਆਂ ਛੱਡ ਕੇ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੀ ਕਮਾਈ ਕਰਦੇ ਹਨ।

## ਗਉੜੀ ਮ: ੩ ॥

**ਉਥਾਨਕਾ :**

ਜਦੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸੰਗਤਾਂ ਦੇ ਪ੍ਰੇਮ ਨੂੰ ਪੂਰਨ ਕਰਕੇ ਡੱਲੇ ਨਗਰ ਤੋਂ ਚੱਲ ਕੇ ਸ੍ਰੀ ਗੋਇੰਦਵਾਲ ਸਾਹਿਬ ਜੀ ਵਿਚ ਆਏ ਤਾਂ ਸਤਿਗੁਰੂ ਸਾਹਿਬ ਜੀ ਕੋਲ ਬਹੁਤ ਸਾਰੇ ਪੰਡਿਤ ਚਰਚਾ ਕਰਨ ਵਾਸਤੇ ਆਏ। ਜਿੰਨ੍ਹਾਂ ਵਿੱਚੋਂ ਬੇਣੀ ਨਾਮ ਦਾ ਪੰਡਿਤ ਵੀ ਸੀ ਜੋ ਚਰਚਾਵਾਂ ਜਿੱਤ-ਜਿੱਤ ਕੇ ਪੁਸਤਕਾਂ ਦੇ ਊਠ ਲੱਦੀ ਫਿਰਦਾ ਸੀ। ਉਹ ਵੀ ਮਾਣ ਦੇ ਸਹਿਤ ਗੁਰੂ ਸਾਹਿਬ ਜੀ ਦੇ ਦਰਬਾਰ ਵਿਚ ਆ ਕੇ ਬੈਠਾ ਅਤੇ ਸਤਿਗੁਰੂ ਸਾਹਿਬ ਜੀ ਪਾਸੋਂ ਧਰਮ ਦੀ ਬਾਬਤ ਪੁੱਛਣ ਲੱਗਾ ਤਾਂ ਹਜ਼ੂਰ ਅਸਟਪਦੀਆਂ ਉਚਾਰਨ ਕਰਕੇ ਧਰਮ ਦੀ ਬਾਬਤ ਦੱਸਦੇ ਹਨ।

## ਇਸੁ ਜੁਗ ਕਾ ਧਰਮੁ; ਪੜਹੁ ਤੁਮ ਭਾਈ ॥

ਹੇ ਭਾਈ ! ਇਸ (ਜੁਗ) ਕਲਜੁਗ ਦਾ ਧਰਮ ਕੀ ਹੈ? ਉਸ ਧਰਮ ਨੂੰ ਪੜ੍ਹਨਾ ਕਰੋ।

**ਜੈਸੇ ਬੇਦ ਅਥਰਬਣ ਗਾਈ ॥** *(ਵਾਰਾਂ ਭਾਈ ਗੁਰਦਾਸ ਜੀ)*

ਸਾਰੇ ਵੇਦ ਸ਼ਾਸ਼ਤਰਾਂ ਦੀ ਰਾਇ ਹੈ ਕਿ ਕਲਜੁਗ ਵਿਚ ਕਿਸੇ ਦਾ ਕੋਈ ਧਰਮ, ਕਰਮ ਨਹੀਂ ਚੱਲਦਾ। ਨਾਮ ਤੋਂ ਬਿਨਾਂ ਕਿਸੇ ਦੀ ਮੁਕਤੀ ਨਹੀਂ ਹੋ ਸਕੇਗੀ, ਕਿਉਂਕਿ ਇਹ ਨਾਮ ਦੀ ਰੁੱਤ ਹੈ।

**ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥**
**ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥** *(ਅੰਗ : ੧੧੮੫)*

ਇਸ ਪ੍ਰਕਾਰ ਪ੍ਰਮੇਸਰ ਦਾ ਅੰਮ੍ਰਿਤ ਰੂਪ ਨਾਮ ਜਪਣਾ ਹੀ ਇਸ ਜੁਗ ਦਾ ਧਰਮ ਹੈ। ਵੇਦਾਂ ਸ਼ਾਸ਼ਤਰਾਂ ਦੇ ਇਸ ਧਰਮ ਨੂੰ ਪੜ੍ਹਨਾ ਕਰੋ।

## ਪੂਰੈ ਗੁਰਿ; ਸਭ ਸੋਝੀ ਪਾਈ ॥

ਹੇ ਭਾਈ ! (ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਨੇ ਸਾਨੂੰ ਇਹ ਸਾਰੀ (ਸੋਝੀ) ਗਿਆਤ (ਪਾਈ·) ਪਾ ਦਿੱਤੀ ਹੈ ਭਾਵ ਕਰਾ ਦਿੱਤੀ ਹੈ।

## ਐਥੈ ਅਗੈ; ਹਰਿ ਨਾਮੁ ਸਖਾਈ ॥੧॥

ਹੇ ਭਾਈ ! (ਐਥੈ) ਇਸ ਲੋਕ ਵਿਚ ਵੀ ਅਤੇ (ਅਗੈ) ਅੱਗੇ ਪ੍ਰਲੋਕ ਵਿਚ ਵੀ ਕੇਵਲ ਪ੍ਰਮੇਸਰ ਦਾ ਨਾਮ ਹੀ ਸਹਾਇਤਾ ਕਰਨ ਵਾਲਾ (ਸਖਾਈ) ਮਿੱਤਰ ਹੈ।

## ਰਾਮ ਪੜਹੁ; ਮਨਿ ਕਰਹੁ ਬੀਚਾਰੁ ॥

ਹੇ ਭਾਈ ! ਇਸ ਲਈ (ਰਾਮ) ਪ੍ਰਮੇਸਰ ਦੇ ਨਾਮ ਦੀ ਪੜ੍ਹਾਈ (ਪੜਹੁ) ਪੜ੍ਹਨਾ ਕਰੋ ਭਾਵ ਉਚਾਰਨ ਕਰੋ ਅਤੇ ਮਨ ਵਿਚ ਵੀ ਉਸੇ ਦੀ ਵਿਚਾਰ ਕਰੋ।

## ਗੁਰ ਪਰਸਾਦੀ; ਮੈਲੁ ਉਤਾਰੁ ॥੧॥ ਰਹਾਉ ॥

ਇਸ ਪ੍ਰਕਾਰ ਗੁਰਾਂ ਦੀ (ਪਰਸਾਦੀ) ਕਿਰਪਾ ਦੁਆਰਾ ਹਉਮੈ, ਪਾਪਾਂ, ਅਵਿਦਿਆ ਦੀ ਮੈਲ ਨੂੰ (ਉਤਾਰੁ) ਲਾਹ ਲੈਣਾ ਕਰੋ।

## ਵਾਦਿ ਵਿਰੋਧਿ; ਨ ਪਾਇਆ ਜਾਇ ॥

ਹੇ ਭਾਈ ! ਸ਼ਾਸ਼ਤਰਾਂ ਅਨੁਸਾਰ (ਵਾਦਿ) ਝਗੜਾ ਕਰਨ ਨਾਲ ਆਪਸ ਵਿਚ ਚਰਚਾ ਕਰਦਿਆਂ (ਵਿਰੋਧਿ) ਵੈਰ ਪੈ ਜਾਂਦਾ ਹੈ, ਇਸ ਪ੍ਰਕਾਰ ਉਸ ਪ੍ਰਮੇਸਰ ਨੂੰ ਪਾਇਆ ਨਹੀਂ ਜਾ ਸਕਦਾ।

## ਮਨੁ ਤਨੁ ਫੀਕਾ; ਦੂਜੈ ਭਾਇ ॥

ਹੇ ਭਾਈ ! ਜੋ ਐਸਾ ਕਰਦੇ ਹਨ ਉਹਨਾਂ ਦੇ (ਦੂਜੈ ਭਾਇ) ਦ੍ਵੈਤ ਭਾਵ ਵਿਚ ਲੱਗੇ ਰਹਿਣ ਕਰਕੇ ਮਨ ਅਤੇ ਤਨ (ਫੀਕਾ) ਫਿੱਕਾ, ਬੇਰਸੀ ਦੇ ਸਹਿਤ ਹੀ ਰਹਿੰਦਾ ਹੈ।

**ਅਥਵਾ :** ਜਿਹੜਾ ਆਤਮਨੰਦ ਨੂੰ ਛੱਡ ਕੇ (ਦੂਜੈ) ਦੂਜੀਆਂ ਹੋਰਨਾਂ ਚੀਜਾਂ **ਵਾ:** ਮਾਇਆ ਦੇ (ਭਾਇ) ਪ੍ਰੇਮ ਵਿਚ ਲੱਗਾ ਰਹਿੰਦਾ ਉਸਦਾ ਮਨ ਅਤੇ ਤਨ ਸਦਾ ਫਿੱਕਾ ਬੇਰਸੀ ਦੇ ਸਹਿਤ ਹੀ ਰਹਿੰਦਾ ਹੈ।

## ਗੁਰ ਕੈ ਸਬਦਿ; ਸਚਿ ਲਿਵ ਲਾਏ ॥੨॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੇ ਸ਼ਬਦ ਅਤੇ (ਸਚਿ) ਸੱਚੇ ਨਾਮ ਵਿਚ ਲਿਵ ਨੂੰ ਲਾਉਣਾ ਕਰੋ।

## ਹਉਮੈ ਮੈਲਾ; ਇਹੁ ਸੰਸਾਰਾ ॥

ਇਹ ਸਾਰਾ ਸੰਸਾਰ ਹਉਮੈ ਕਰਕੇ ਮੈਲਾ ਹੋ ਰਿਹਾ ਹੈ।

## ਨਿਤ ਤੀਰਥਿ ਨਾਵੈ; ਨ ਜਾਇ ਅਹੰਕਾਰਾ ॥

ਭਾਵੇਂ ਇਹ (ਨਿਤ) ਹਰ ਰੋਜ ਹੀ ਨਵੇਂ ਤੋਂ ਨਵੇਂ ਤੀਰਥਾਂ ਤੇ ਨਹਾਉਂਦਾ ਰਹੇ ਪਰ ਇਸ ਦੇ ਅੰਦਰੋਂ ਹੰਕਾਰ ਨਹੀਂ ਜਾਂਦਾ ਭਾਵ ਨਵਿਰਤ ਨਹੀਂ ਹੁੰਦਾ।

## ਬਿਨੁ ਗੁਰ ਭੇਟੇ; ਜਮੁ ਕਰੇ ਖੁਆਰਾ ॥੩॥

ਹੇ ਭਾਈ ! ਜਿਹੜੇ ਸਤਿਗੁਰੂ ਸਾਹਿਬ ਜੀ ਦੇ ਨਾਲ (ਭੇਟੇ) ਮਿਲਣ ਤੋਂ ਬਗੈਰ ਆਪਣੀ ਮਤ ਨੂੰ ਚੰਗੀ ਸਮਝ ਕੇ ਵਰਤਦੇ ਹਨ, ਉਹਨਾਂ ਨੂੰ ਜਮ (ਖੁਆਰਾ) ਖਰਾਬ ਕਰਦੇ ਹਨ।

**ਪ੍ਰਸ਼ਨ :** ਫਿਰ ਸੱਚਾ ਪੁਰਖ ਕਿਹੜਾ ਹੈ?

## ਸੋ ਜਨੁ ਸਾਚਾ; ਜਿ ਹਉਮੈ ਮਾਰੈ ॥

**ਉੱਤਰ :** ਹੇ ਭਾਈ ! (ਸੋ) ਉਹ (ਜਨੁ) ਪੁਰਖ ਹੀ ਸੱਚਾ ਹੈ (ਜਿ) ਜਿਹੜਾ ਆਪਣੀ ਦੇਹ ਦੀ ਹਉਮੈ ਨੂੰ (ਮਾਰੈ) ਮਾਰ ਲਵੇ।

## ਗੁਰ ਕੈ ਸਬਦਿ; ਪੰਚ ਸੰਘਾਰੇ ॥

ਫਿਰ ਜਿਹੜਾ ਗੁਰਾਂ ਦੇ ਸਬਦ ਦੁਆਰਾ (ਪੰਚ) ਪੰਜੇ ਕਾਮ, ਕ੍ਰੋਧ , ਲੋਭ, ਮੋਹ, ਹੰਕਾਰ ਤੇ ਸੂਖਮ, ਸਥੂਲ ਹੰਗਤਾ ਆਦਿਕ ਸਾਰਿਆਂ ਨੂੰ (ਸੰਘਾਰੈ) ਨਾਸ਼ ਕਰੇ।

**ਪ੍ਰਸ਼ਨ :** ਮਹਾਰਾਜ ! ਫਿਰ ਉਸਨੂੰ ਕੀ ਫਲ ਪ੍ਰਾਪਤ ਹੁੰਦਾ ਹੈ?

## ਆਪਿ ਤਰੈ ; ਸਗਲੇ ਕੁਲ ਤਾਰੈ ॥੪॥

**ਉੱਤਰ :** ਉਹ ਆਪ ਵੀ (ਤਰੈ) ਮੁਕਤ ਹੋ ਜਾਂਦਾ ਹੈ ਅਤੇ ਸਾਰੀਆਂ ਕੁਲਾਂ ਨੂੰ ਵੀ ਤਾਰ ਦਿੰਦਾ ਹੈ।

## ਮਾਇਆ ਮੋਹਿ; ਨਟਿ ਬਾਜੀ ਪਾਈ ॥

ਹੇ ਭਾਈ ! ਜਿਵੇਂ ਇਕ (ਨਟਿ) ਬਾਜੀਗਰ ਕਨਾਤ ਤਾਣ ਕੇ ਬਾਜੀ ਪਾਉਂਦਾ ਹੈ ਇਸੇ ਪ੍ਰਕਾਰ ਮਾਇਆ ਰੂਪ ਨਟ ਨੇ ਮੋਹ ਰੂਪ ਕਨਾਤ ਤਾਣ ਕੇ ਸੰਸਾਰ ਰੂਪ ਬਾਜੀ ਪਾਈ ਹੋਈ ਹੈ।

## ਮਨਮੁਖ ਅੰਧ; ਰਹੇ ਲਪਟਾਈ ॥

ਮਨਮੁਖ (ਅੰਧ) ਅਗਿਆਨੀ ਲੋਕ ਮਾਇਆ ਦੇ ਮੋਹ **ਵਾ:** ਅਵਰਣ ਕਰਕੇ ਸੰਸਾਰ ਵਿਚ (ਲਪਟਾਈ) ਫਸ ਰਹੇ ਹਨ।

## ਗੁਰਮੁਖਿ ਅਲਿਪਤ ਰਹੇ; ਲਿਵ ਲਾਈ ॥੫॥

ਪਰ ਗੁਰਮੁਖ ਪੁਰਖ ਆਪਣੀ (ਲਿਵ) ਬਿਰਤੀ ਨੂੰ ਪ੍ਰਮੇਸਰ ਵਿਚ ਲਾ ਕੇ (ਅਲਿਪਤ) ਨਿਰਲੇਪ ਰਹਿੰਦੇ ਹਨ।

## ਬਹੁਤੇ ਭੇਖ ਕਰੈ; ਭੇਖਧਾਰੀ ॥

(ਭੇਖਧਾਰੀ) ਭੇਖਾਂ ਨੂੰ ਧਾਰਨ ਵਾਲੇ ਲੋਕ (ਬਹੁਤੇ) ਬਹੁਤੇ (ਭੇਖ) ਭੇਖਾਂ ਨੂੰ ਧਾਰਨ ਕਰਦੇ ਹਨ। ਕਦੇ ਕੋਈ ਭੇਖ ਬਣਾ ਲਿਆ, ਕਦੇ ਕੋਈ ਭੇਖ ਬਣਾ ਲਿਆ।

## ਅੰਤਰਿ ਤਿਸਨਾ; ਫਿਰੈ ਅਹੰਕਾਰੀ ॥

ਉਹਨਾਂ ਲੋਕਾਂ ਦੇ (ਅੰਤਰਿ) ਅੰਦਰ ਹਮੇਸ਼ਾਂ ਤ੍ਰਿਸ਼ਨਾ ਦੀ ਅੱਗ ਲੱਗੀ ਰਹਿੰਦੀ ਹੈ ਅਤੇ ਆਪਣੇ ਭੇਖ ਦੇ ਹੰਕਾਰ ਵਿਚ ਹੀ (ਫਿਰੈ) ਤੁਰੇ-ਫਿਰਦੇ ਹਨ ਕਿ ਸਾਡੇ ਵਰਗਾ ਕੋਈ ਮਹਾਤਮਾ ਬਿਰੱਕਤ ਨਹੀਂ ਹੈ।

## ਆਪੁ ਨ ਚੀਨੈ; ਬਾਜੀ ਹਾਰੀ ॥੬॥

ਇਸ ਪ੍ਰਕਾਰ ਉਹ (ਆਪੁ) ਆਪਣੇ ਬ੍ਰਹਮ ਆਤਮਾ ਸਰੂਪ ਨੂੰ (ਚੀਨੈ) ਜਾਣਦੇ ਨਹੀਂ ਹਨ ਅਤੇ ਆਪਣੀ ਮਨੁੱਖਾ ਜਨਮ ਰੂਪ ਬਾਜੀ ਨੂੰ ਵਿਸ਼ਿਆ ਰੂਪ ਜੂਏ ਵਿਚ ਹਾਰ ਜਾਂਦੇ ਹਨ।

## ਕਾਪੜ ਪਹਿਰਿ; ਕਰੇ ਚਤੁਰਾਈ ॥

ਭੇਖੀ ਲੋਕ ਉਪਰੋਂ (ਕਾਪੜ) ਕੱਪੜੇ (ਪਹਿਰਿ) ਪਹਿਨ ਕੇ ਸੋਹਣਾ ਭੇਖ ਬਣਾ ਲੈਂਦੇ ਹਨ ਅਤੇ ਚਤੁਰਾਈ ਦੀਆਂ ਗੱਲਾਂ ਕਰਦੇ ਰਹਿੰਦੇ ਹਨ।

## ਮਾਇਆ ਮੋਹਿ; ਅਤਿ ਭਰਮਿ ਭੁਲਾਈ ॥

ਇਸ ਪ੍ਰਕਾਰ ਮਾਇਆ ਦਾ ਮੋਹ ਹੋਣ ਕਰਕੇ ਸਾਰੀ ਸ੍ਰਿਸ਼ਟੀ (ਅਤਿ) ਅਤਿਅੰਤ ਹੀ ਭਰਮ ਵਿਚ (ਭੁਲਾਈ) ਭੁਲਾ ਦਿੱਤੀ ਹੈ।

## ਬਿਨੁ ਗੁਰ ਸੇਵੇ; ਬਹੁਤੁ ਦੁਖੁ ਪਾਈ ॥੭॥

ਹੇ ਭਾਈ ! ਇਸ ਜੀਵ ਦਾ ਸਤਿਗੁਰਾਂ ਦੀ (ਸੇਵੇ) ਟਹਿਲ ਕਰਨ ਤੋਂ ਬਗੈਰ ਮਾਇਆ ਦਾ ਮੋਹ ਟੁੱਟਦਾ ਨਹੀਂ ਹੈ। ਜਿਸ ਕਰਕੇ ਅੰਤ ਨੂੰ ਬਹੁਤਾ ਦੁੱਖ (ਪਾਈ) ਪ੍ਰਾਪਤ ਕਰਦਾ ਹੈ।

## ਨਾਮਿ ਰਤੇ; ਸਦਾ ਬੈਰਾਗੀ ॥

ਮਹਾਰਾਜ ਜੀ ਦੀ ਸੇਵਾ ਕਰਨ ਵਾਲੇ ਪੁਰਖ ਨਾਮ ਵਿਚ (ਰਤੇ) ਰੰਗੇ ਹੋਣ ਕਰਕੇ ਸਦਾ ਹੀ (ਬੈਰਾਗੀ) ਬੈਰਾਗ ਦੇ ਸਹਿਤ ਰਹਿੰਦੇ ਹਨ।

## ਗ੍ਰਿਹੀ ਅੰਤਰਿ; ਸਾਚਿ ਲਿਵ ਲਾਗੀ ॥

ਉਹ (ਗ੍ਰਿਹੀ) ਗ੍ਰਹਿਸਤ ਧਰਮ ਦੇ (ਅੰਤਰਿ) ਅੰਦਰ ਰਹਿੰਦਿਆਂ ਹੋਇਆਂ ਵੀ ਆਪਣੀ (ਲਿਵ) ਬਿਰਤੀ ਨੂੰ (ਸਾਚਿ) ਸੱਚੇ ਪ੍ਰਮੇਸਰ ਵਿਚ (ਲਾਗੀ) ਲਗਾਈ ਭਾਵ ਜੋੜੀ ਰੱਖਦੇ ਹਨ। ਇਹ ਨਹੀਂ ਘਰ-ਬਾਹਰ ਛੱਡ ਕੇ ਉੱਜੜ ਜਾਂਦੇ ਹਨ।

## ਨਾਨਕ ਸਤਿਗੁਰੁ ਸੇਵਹਿ; ਸੇ ਵਡਭਾਗੀ ॥੮॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜੇ ਲੋਕ ਸਤਿਗੁਰਾਂ ਨੂੰ (ਸੇਵਹਿ) ਚੇਤੇ, ਯਾਦ ਕਰਦੇ ਹਨ (ਸੇ) ਉਹ ਬਹੁਤ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ **ਵਾ:** ਉਹਨਾਂ ਦੇ ਅੰਦਰੋਂ {ਵਡ+ਭਾਗੀ} (ਵਡ) ਵਡਿਆਈ ਦੀ ਇੱਛਾ (ਭਾਗੀ) ਭੱਜ ਜਾਂਦੀ ਹੈ।

## ਗਉੜੀ ਮ: ੩ ॥

ਪੰਡਿਤਾਂ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ ਜਿਹੜੇ ਬ੍ਰਹਮਾ ਜੀ ਦੇ ਵੇਦ ਹਨ ਕੀ ਉਹਨਾਂ ਦਾ ਅਭਿਆਸ ਨਹੀਂ ਕਰਨਾ ਚਾਹੀਦਾ? ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ।

## ਬ੍ਰਹਮਾ ਮੂਲੁ; ਵੇਦ ਅਭਿਆਸਾ ॥

ਜਿਸ ਬ੍ਰਹਮਾ ਨੇ ਵੇਦਾਂ ਦਾ ਅਭਿਆਸ ਕਰਨਾ ਦੱਸਿਆ ਹੈ ਕਿ ਵੇਦ ਪੜਿਆ ਕਰੋ, ਉਸਦਾ ਮੂਲ ਕਾਰਨ ਵੀ ਮਾਇਆ ਹੀ ਹੈ।

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨਾ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥੧॥** *(ਅੰਗ : ੪੮੯)*

**ਵਾ:** ਬ੍ਰਹਮਾ ਦਾ (ਮੂਲੁ) ਮੁਢ ਅਗਿਆਨ ਹੋਣ ਕਰਕੇ ਉਸ ਦੁਆਰਾ ਰਚੇ ਗਏ ਵੇਦ ਵੀ 'ਤ੍ਰਿਗੁਣੀ ਵਿਸ਼ਿਆ ਵੇਦਾ' ਤਿੰਨਾਂ ਗੁਣਾਂ ਨੂੰ ਹੀ ਵਿਸ਼ੇ ਕਰਦੇ ਹਨ। ਵੇਦਾਂ ਵਿਚ ਕਰਮਕਾਂਡ ਦੀਆਂ ਅੱਠ ਹਜ਼ਾਰ ਸਰੁਤੀਆਂ ਤਾਮਸੀ ਰੂਪ ਹਨ। ਉਪਾਸ਼ਨਾ ਦੀਆਂ ਸੋਲਾਂ ਹਜ਼ਾਰ ਸਰੁਤੀਆਂ ਰਾਜਸੀ ਰੂਪ ਹਨ ਅਤੇ ਗਿਆਨ ਦੀਆਂ ਚਾਰ ਹਜ਼ਾਰ ਸਰੁਤੀਆਂ ਸਾਂਤਕੀ ਰੂਪ ਹਨ।

**ਅਥਵਾ :** ਬ੍ਰਹਮਾ ਜਿੰਨ੍ਹਾਂ ਵੇਦਾਂ ਦਾ ਅਭਿਆਸ ਕਰਦਾ ਹੈ। ਉਨਾਂ ਵੇਦਾਂ ਦਾ ਮੂਲ ਵੀ ਮਾਇਆ ਹੀ ਹੈ।

## ਤਿਸ ਤੇ ਉਪਜੇ ਦੇਵ; ਮੋਹ ਪਿਆਸਾ ॥

ਜੋ (ਤਿਸ) ਉਸ ਬ੍ਰਹਮਾ (ਤੇ) ਤੋਂ ਅਜਾਨ ਸੰਗਿਆ ਵਾਲੇ ਤੇਤੀ ਕਰੋੜ ਦੇਵੀ ਦੇਵੇ (ਉਪਜੇ) ਪੈਦਾ ਹੋਏ ਹਨ, ਉਹ ਵੀ ਮਾਇਆ ਦੇ ਮੋਹ ਦੇ ਹੀ ਪਿਆਸੇ ਹਨ।

**ਅਥਵਾ :** (ਤਿਸ) ਉਸ ਬ੍ਰਹਮਾ (ਤੇ) ਤੋਂ (ਉਪਜੇ) ਪੈਦਾ ਹੋਏ (ਦੇਵ) *ਅਜਾਨ ਸੰਗਿਆ ਵਾਲੇ ਤੇਤੀ ਕਰੋੜ ਦੇਵੀ ਦੇਵਤਾ ਵੀ ਸਰੀਰਾਂ **ਵਾ:** ਭੋਗਾਂ ਦਾ ਮੋਹ ਕਰਦੇ ਹਨ ਅਤੇ (ਪਿਆਸਾ) ਵਿਸ਼ਿਆਂ ਦੇ ਤਿਹਾਏ ਹੋਏਹਨ। ਹਰ ਵਕਤ ਅਪਸ਼ਰਾਵਾਂ ਦੇ ਨਾਚ ਵੇਖਣ ਵਿਚ ਹੀ ਲੱਗੇ ਰਹਿੰਦੇ ਹਨ।

## ਤ੍ਰੈ ਗੁਣ ਭਰਮੇ; ਨਾਹੀ ਨਿਜ ਘਰਿ ਵਾਸਾ ॥੧॥

ਜੋ ਦੇਵਤੇ ਹਨ, ਉਹ ਵੀ (ਤ੍ਰੈ ਗੁਣ) ਤਿੰਨਾ ਗੁਣਾਂ ਵਿਚ (ਭਰਮੇ) ਭਰਮਦੇ ਹਨ। ਵਿਸ਼ਨੂੰ ਜੀ ਸਤੋਗੁਣ ਦਾ, ਬ੍ਰਹਮਾ ਜੀ ਰਜੋਗੁਣ ਦਾ ਅਤੇ ਸ਼ਿਵ ਜੀ ਤਮੋ ਗੁਣ ਦਾ ਮਾਣ ਕਰੀ ਬੈਠੇ ਹਨ। ਜਿਸ ਕਰਕੇ ਇਹਨਾਂ ਦਾ ਵੀ (ਨਿਜ ਘਰਿ) ਸਰੂਪ ਰੂਪ ਘਰ ਵਿਚ ਵਾਸਾ ਨਹੀਂ ਹੈ।

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥** *(ਅੰਗ : ੧੪੦੩)*

**ਅਥਵਾ :** ਜੋ ਤਿੰਨਾਂ ਗੁਣਾਂ ਦੀ ਪੂਜਾ ਕਰਦੇ ਹਨ, **ਵਾ:** ਤ੍ਰਿਗੁਣੀ ਦੇਵਤਿਆਂ ਨੂੰ ਪੂਜਦੇ ਹਨ ਉਹ ਤਿੰਨਾਂ ਗੁਣਾਂ ਵਿਚ ਹੀ (ਭਰਮੇ) ਭਰਮਦੇ ਰਹਿੰਦੇ ਹਨ ਉਹਨਾਂ ਦੀ (ਨਿਜ ਘਰਿ) ਸਰੂਪ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਵਿਚ (ਵਾਸਾ) ਅਭੇਦਤਾ ਨਹੀਂ ਹੁੰਦੀ।

## ਹਮ ਹਰਿ ਰਾਖੇ; ਸਤਿਗੁਰੂ ਮਿਲਾਇਆ ॥

(ਹਮ) ਸਾਨੂੰ ਤਾਂ (ਹਰਿ) ਪ੍ਰਮੇਸਰ ਨੇ ਤਿੰਨਾਂ ਗੁਣਾਂ ਦੀ ਉਪਾਸ਼ਨਾ ਕਰਨ ਤੋਂ (ਰਾਖੇ) ਰੱਖ ਕੇ ਆਪਣੀ ਕਿਰਪਾ ਦ੍ਰਿਸ਼ਟੀ ਦੁਆਰਾ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਲ (ਮਿਲਾਇਆ) ਮੇਲ ਦਿੱਤਾ ਹੈ।

## ਅਨਦਿਨੁ ਭਗਤਿ; ਹਰਿ ਨਾਮੁ ਦ੍ਰਿੜਾਇਆ ॥੧॥ ਰਹਾਉ ॥

ਹੇ ਭਾਈ! ਸਾਨੂੰ ਸਤਿਗੁਰੂ ਸਾਹਿਬ ਜੀ ਨੇ ਇਹ (ਦ੍ਰਿੜਾਇਆ) ਦ੍ਰਿੜ ਕਰਾ ਦਿੱਤਾ ਹੈ ਕਿ (ਹਰਿ) ਪ੍ਰਮੇਸਰ ਦਾ ਨਾਮ ਹੀ ਭਗਤੀ ਹੈ। ਇਸ ਲਈ ਨਾਮ ਜਪਣ ਰੂਪ ਭਗਤੀ ਨੂੰ (ਅਨਦਿਨੁ) ਰਾਤ-ਦਿਨ ਕਰਨਾ ਕਰੋ।

**ਪ੍ਰਸ਼ਨ :** ਪੰਡਿਤਾਂ ਨੇ ਫਿਰ ਬੇਨਤੀ ਕੀਤੀ, ਮਹਾਰਾਜ! ਤੁਹਾਨੂੰ ਸਤਿਗੁਰਾਂ ਨੇ ਕੇਵਲ ਇਹੋ ਹੀ ਦੱਸਿਆ ਹੈ ਕਿ ਰਾਤ-ਦਿਨੇ ਪ੍ਰਮੇਸਰ ਦੀ ਭਗਤੀ ਹੀ ਕਰਨੀ ਹੈ। ਕੀ ਤੁਸੀਂ ਬ੍ਰਹਮਾ ਜੀ ਦੁਆਰਾ ਰਚਿਤ ਵੇਦ ਬਾਣੀ ਨਹੀਂ ਮੰਨਣੀ ਤਾਂ ਹਜ਼ੂਰ ਅੱਗੋ ਉੱਤਰ ਦਿੰਦੇ ਹਨ-

## ਤ੍ਰੈ ਗੁਣ ਬਾਣੀ ਬ੍ਰਹਮ; ਜੰਜਾਲਾ ॥

ਹੇ ਭਾਈ! (ਬ੍ਰਹਮ) ਬ੍ਰਹਮਾ ਦੀ (ਤ੍ਰੈ ਗੁਣ) "**ਤ੍ਰੈ ਗੁਣ ਵਿਸ਼ਿਆਂ ਵੇਦਾ ॥**" ਤਿੰਨਾਂ ਗੁਣਾਂ ਨੂੰ ਵਿਸ਼ੇ ਕਰਨ ਵਾਲੀ ਬਾਣੀ ਕਰਮਕਾਂਡਾ ਦੇ (ਜੰਜਾਲਾ) ਬੰਧਨ ਹੀ ਪਾਉਣ ਵਾਲੀ ਹੈ। ਗਿਆਨ ਦਾ ਹੰਕਾਰ ਹੋ ਜਾਂਦਾ ਹੈ।

---

* **ਅਜਾਨ ਸੰਗਿਆ :** ਬ੍ਰਹਮਾ ਦੇ ਮੂੰਹ ਤੋਂ ਪੈਦਾ ਹੋਏ ਦੇਵਤੇ।

ਜੀਵ ਅਹੰ ਬ੍ਰਹਮ ਅੱਸਮੀਂ ਦੇ ਹੰਕਾਰ ਵਿਚ ਹੀ ਤੁਰਿਆ ਫਿਰਦਾ ਰਹਿੰਦਾ ਹੈ।

**ਪੜਿ ਵਾਦੁ ਵਖਾਣਹਿ; ਸਿਰਿ ਮਾਰੇ ਜਮਕਾਲਾ ॥**

ਜਿਹੜੇ ਲੋਕ ਅਹੰਕਾਰ ਦੇ ਸਹਿਤ ਵਿਦਿਆ (ਪੜਿ) ਪੜ੍ਹ-ਪੜ੍ਹ ਕੇ (ਵਾਦੁ) ਝਗੜਾ ਹੀ (ਵਖਾਣਹਿ) ਕਥਨ ਕਰਦੇ ਹਨ ਕਿ ਮੇਰੀ ਸੁਰਤੀ ਤੀਬਰ ਹੈ ਤੇ ਤੇਰੀ ਸੁਰਤੀ ਕੋਮਲ ਹੈ, ਮੈਂ ਤੈਨੂੰ ਜਿਤ ਲਵਾਂਗਾ। ਉਹਨਾਂ ਦੇ ਸਿਰਾਂ ਉਪਰ (ਜਮਕਾਲਾ) ਸਾਰਿਆਂ ਦੇ ਕਾਲ ਕਰਨ ਵਾਲਾ ਜਮਦੂਤ ਲੋਕ ਡੰਡ, ਰਾਜ ਡੰਡ, ਪਿਤਰ ਡੰਡ, ਦੇਵ ਡੰਡ ਰੂਪ ਡੰਡਾ (ਮਾਰੇ) ਮਾਰਦਾ ਹੈ।

**ਅੰਗ:੨੩੧**

**ਤਤੁ ਨ ਚੀਨਹਿ; ਬੰਨਹਿ ਪੰਡ ਪਰਾਲਾ ॥੨॥**

ਉਹ (ਤਤੁ) ਅਸਲੀ ਸਿਧਾਂਤ ਨੂੰ (ਨ ਚੀਨਹਿ) ਨਹੀਂ ਜਾਣਦੇ ਕੇਵਲ (ਪੰਡ ਪਰਾਲਾ) ਪਰਾਲੀ ਦੀਆਂ ਫੋਕੀਆਂ ਪੰਡਾਂ **ਵਾ**: (ਪੰਡ ਪਰਾਲਾ) ਝੂਠ, ਪਾਖੰਡ ਵਿਕਾਰਾਂ ਰੂਪ ਪਰਾਲੀ ਦੀਆਂ ਪੰਡਾਂ ਨੂੰ ਹੀ (ਬੰਨਹਿ) ਬੰਨਦੇ ਹਨ।

**ਮਨਮੁਖ ਅਗਿਆਨਿ; ਕੁਮਾਰਗਿ ਪਾਏ ॥**

ਹੇ ਪੰਡਿਤੋ ! ਤੁਸੀਂ ਮਨਮੁਖ ਅਗਿਆਨੀ ਲੋਕ ਤਾਂ ਆਪਣੇ ਆਪ ਨੂੰ (ਕੁਮਾਰਗਿ) ਖੋਟੇ ਮਾਰਗ ਉੱਤੇ ਹੀ (ਪਾਏ) ਪਾਉਂਦੇ ਹੋ।

**ਅਥਵਾ :** ਮਨਮੁਖ ਅਗਿਆਨੀ ਲੋਕਾਂ ਨੂੰ (ਕੁਮਾਰਗਿ ਪਾਏ) ਨਾਨਾ ਉਪਾਸ਼ਨਾ ਰੂਪ ਖੋਟੇ ਮਾਰਗ ਉੱਤੇ ਪਾ ਦਿੰਦੇ ਹੋ।

**ਹਰਿ ਨਾਮੁ ਬਿਸਾਰਿਆ; ਬਹੁ ਕਰਮ ਦ੍ਰਿੜਾਏ ॥**

ਹੇ ਭਾਈ ! ਤੁਸੀਂ ਤਾਂ (ਹਰਿ) ਪ੍ਰਮੇਸਰ ਦੇ ਨਾਮ ਨੂੰ (ਬਿਸਾਰਿਆ) ਬਿਸਾਰ ਦਿੱਤਾ ਹੈ ਅਤੇ (ਬਹੁ) ਬਹੁਤ ਸਾਰੇ (ਕਰਮ) ਕਰਮਕਾਂਡ ਨਿਤ, ਨਮਿੱਤ, ਪ੍ਰਾਸਚਿੱਤ, ਕਾਮੁਕ (ਦ੍ਰਿੜਾਏ) ਦ੍ਰਿੜ ਕਰਾ ਦਿੱਤੇ ਹਨ।

**ਭਵਜਲਿ ਡੂਬੇ; ਦੂਜੈ ਭਾਇ ॥੩॥**

ਹੇ ਭਾਈ ! ਜਿਹੜੇ ਆਪਣੇ ਚਿਤ ਨੂੰ (ਦੂਜੈ) ਦ੍ਵੈਤ (ਭਾਇ) ਭਾਵ ਵਿਚ ਲਾਉਂਦੇ ਹਨ ਉਹ ਸਾਰੇ (ਭਵਜਲਿ) ਸੰਸਾਰ ਰੂਪ ਸਮੁੰਦਰ ਵਿਚ (ਡੂਬੇ) ਡੁੱਬਦੇ ਹਨ।

**ਮਾਇਆ ਕਾ ਮੁਹਤਾਜੁ; ਪੰਡਿਤੁ ਕਹਾਵੈ ॥**

ਹੇ ਭਾਈ ! ਤੂੰ ਆਪਣੇ ਆਪ ਨੂੰ *(ਪੰਡਿਤੁ) ਵਿਦਵਾਂਨ ਕਹਾਉਂਦਾ ਹੈ। ਪਰ ਤੂੰ ਮਾਇਆ ਦਾ (ਮੁਹਤਾਜੁ) ਖੁਸ਼ਾਮਦੀ ਹੈ। ਮਾਇਆ ਵਾਸਤੇ ਕਦੇ ਕਿਸੇ ਦੀ ਖੁਸ਼ਾਮਦੀ ਕਰਦਾ ਹੈਂ, ਕਦੇ ਕਿਸੇ ਦੀ ਖੁਸ਼ਾਮਦੀ ਕਰਦਾ ਹੈ।

**ਬਿਖਿਆ ਰਾਤਾ; ਬਹੁਤੁ ਦੁਖੁ ਪਾਵੈ ॥**

ਇਸ ਕਰਕੇ (ਬਿਖਿਆ) ਮਾਇਆ ਵਿਚ (ਰਾਤਾ) ਰੰਗਿਆ ਹੋਇਆ ਵਾਰ-ਵਾਰ ਬਹੁਤਾ ਦੁੱਖ ਪਾਉਂਦਾ ਫਿਰਦਾ ਹੈ।

---

* **ਪੰਡਿਤ** : ਜਿਸ ਦੀ (ਪੰਡਿ+ਤ) (ਪੰਡਿ) ਪੰਡਾ ਬੁੱਧੀ (ਤ) ਤੱਤ ਸਰੂਪ ਦੇ ਸਿਧਾਂਤ ਨੂੰ ਜਾਨਣ ਵਿਚ ਕੁਸ਼ਲ ਹੋਵੇ ਉਸ ਨੂੰ ਪੰਡਿਤ ਕਹਿੰਦੇ ਹਨ।

## ਜਮ ਕਾ ਗਲਿ ਜੇਵੜਾ; ਨਿਤ ਕਾਲੁ ਸੰਤਾਵੈ ॥੪॥

ਹੇ ਭਾਈ (ਕਾਲੁ) ਮੌਤ ਦਾ ਸਮਾਂ (ਨਿਤ) ਨਿਤਾਪ੍ਰਤੀ (ਸੰਤਾਵੈ) ਦੁੱਖ ਦਿੰਦਾ ਰਹਿੰਦਾਂ ਹੈਂ ਤੇ ਦੁੱਖ ਦੇਣ ਕਰਕੇ ਗਲ ਵਿੱਚ (ਜਮ) ਜਮਾ ਦਾ (ਜੇਵੜਾ) ਫਾਹਾ, ਰੱਸਾ ਪਿਆ ਰਹਿੰਦਾ ਹੈ।

**ਅਥਵਾ :** ਇਕ ਤਾ ਗਲ ਵਿੱਚ (ਜ+ਮ) (ਜ) ਜੰਮਣ (ਮ) ਮਰਣ (ਕਾ) ਦਾ ਫਾਹਾ ਪਿਆ ਰਹਿੰਦਾ ਹੈ ਅਤੇ ਦੂਸਰਾ ਅੰਤ ਦੇ ਵੇਲੇ ਕਾਲ ਨਿਤਪ੍ਰਤੀ ਸਤਾਉਂਦਾ ਰਹਿੰਦਾ ਹੈ।

## ਗੁਰਮੁਖਿ; ਜਮਕਾਲੁ ਨੇੜਿ ਨ ਆਵੈ ॥

ਪਰ (ਜਮਕਾਲੁ) ਜੰਮਣ ਤੇ ਮਰਨ ਰੂਪ ਕਾਲ ਕਦੇ ਵੀ ਗੁਰਮੁਖਾਂ ਦੇ ਨੇੜੇ ਨਹੀਂ ਆ ਸਕਦਾ।

**ਅਥਵਾ :** ਜਿਹੜੇ ਗੁਰਮੁਖ ਜਨ ਹਨ, ਉਨਾਂ ਦੇ (ਜ+ਮ+ਕਾਲੁ) (ਜ) ਜੰਮਣ ਰੂਪ ਹੋ ਕੇ (ਮ) ਮਰਨ ਰੂਪ ਕਾਲ ਨੇੜੇ ਨਹੀ ਆ ਸਕਦਾ।

## ਹਉਮੈ ਦੂਜਾ; ਸਬਦਿ ਜਲਾਵੈ ॥

ਹੇ ਭਾਈ! ਉਹ ਦੇਹ ਦੀ (ਹਉਮੈ) ਹੰਗਤਾ ਅਤੇ (ਦੂਜਾ) ਦ੍ਵੈਤ ਭਾਵ ਨੂੰ ਸਬਦ ਦੀ ਕਮਾਈ ਕਰਕੇ ਅੰਦਰੋਂ ਹੀ (ਜਲਾਵੈ) ਜਾਲ ਦਿੰਦੇ ਹਨ।

## ਨਾਮੇ ਰਾਤੇ; ਹਰਿ ਗੁਣ ਗਾਵੈ ॥੫॥

ਇਸ ਪ੍ਰਕਾਰ ਉਹ ਮਹਾਰਾਜ ਜੀ ਦੇ (ਨਾਮੇ) ਨਾਮ ਵਿਚ (ਰਾਤੇ) ਰੰਗੇ ਹੋਏ (ਹਰਿ) ਹਰੀ ਅਕਾਲ ਪੁਰਖ ਜੀ ਦੇ ਗੁਣਾਂ ਨੂੰ ਗਾਉਂਦੇ ਹਨ।

## ਮਾਇਆ ਦਾਸੀ; ਭਗਤਾ ਕੀ ਕਾਰ ਕਮਾਵੈ ॥

ਮਾਇਆ ਤਾਂ ਪ੍ਰਮੇਸਰ ਦੀ ਦਾਸੀ ਹੈ ਅਤੇ ਵਾਹਿਗੁਰੂ ਜੀ ਨੇ ਭਗਤ ਜਨਾਂ (ਕੀ) ਦੀ (ਕਾਰ) ਸੇਵਾ (ਕਮਾਵੈ) ਕਮਾਉਣ ਵਾਸਤੇ ਲਾਈ ਹੋਈ ਹੈ। ਪਰ ਜਿਹੜੇ ਮਾਇਆ ਦੇ ਦਾਸ ਬਣੇ ਹੋਏ ਹਨ ਉਹ ਹਰ ਵਕਤ ਮਾਇਆ ਵਿਚ ਹੀ ਲੀਨ ਰਹਿੰਦੇ ਹਨ।

**ਅਥਵਾ :** ਮਹਾਰਾਜ ਨੇ ਭਗਤਾਂ ਦੀ (ਕਾਰ) ਸੇਵਾ ਕਮਾਉਣ ਵਾਸਤੇ ਮਾਇਆ ਦਾਸੀ ਬਣਾਈ ਹੋਈ ਹੈ।

## ਚਰਣੀ ਲਾਗੈ; ਤਾ ਮਹਲੁ ਪਾਵੈ ॥

ਜੇ ਇਹ ਮਾਇਆ ਮਹਾਰਾਜ ਜੀ ਦੇ ਪਿਆਰਿਆਂ ਦੇ ਚਰਨੀ (ਲਾਗੈ) ਲੱਗੀ ਰਹੇ ਤਾਂ (ਮਹਲੁ ਪਾਵੈ) ਮਹਾਰਾਜ ਜੀ ਦੇ ਘਰ ਵਿਚ ਸਤਿਕਾਰ ਪਾਉਂਦੀ ਹੈ ਨਹੀਂ ਤਾਂ ਸਤਿਗੁਰੂ ਸਾਹਿਬ ਜੀ ਇਸ ਨੂੰ ਘਰ ਤੋਂ ਬਾਹਰ ਹੀ ਧੱਕ ਦਿੰਦੇ ਹਨ ਕਿ ਜਾਹ ਸੰਸਾਰ ਵਿਚ ਹੀ ਵਿਚਰਦੀ ਰਹਿ।

**ਅਥਵਾ :** ਜਿਹੜਾ ਭਗਤਾਂ ਦੇ ਚਰਨੀ ਲੱਗਦਾ ਹੈ ਤਾ ਉਹ (ਮਹਲੁ) ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ।

## ਸਦ ਹੀ ਨਿਰਮਲੁ; ਸਹਜਿ ਸਮਾਵੈ ॥੬॥

ਉਹਨਾਂ ਦਾ ਚਿਤ ਸਦਾ ਹੀ (ਨਿਰਮਲੁ) ਉਜਲ ਹੋ ਕੇ (ਸਹਜਿ) ਸ਼ਾਂਤੀ ਸਰੂਪ ਵਾਹਿਗੁਰੂ ਜੀ ਵਿਚ ਲੀਨ ਹੋ ਜਾਂਦਾ ਹੈ, ਸਮਾ ਜਾਂਦਾ ਹੈ।

## ਹਰਿ ਕਥਾ ਸੁਣਹਿ; ਸੇ ਧਨਵੰਤ ਦਿਸਹਿ ਜੁਗ ਮਾਹੀ ॥

ਜੋ ਗੁਰਾਂ ਦੁਆਰਾ (ਹਰਿ) ਹਰੀ ਪ੍ਰਮੇਸਰ ਦੀ ਪ੍ਰਾਪਤੀ ਦੀ ਕਥਾ ਨੂੰ (ਸੁਣਹਿ) ਸ੍ਰਵਣ ਕਰਦੇ ਹਨ (ਸੇ) ਉਹ ਸੱਚੇ ਨਾਮ ਕਰਕੇ ਇਸ (ਜੁਗ) ਜਗਤ **ਵਾ**: ਜੁਗ ਵਿਚ (ਧਨਵੰਤ) ਪੂਰੇ ਧਨੀ ਭਾਵ ਸ਼ਾਹੂਕਾਰ (ਦਿਸਹਿ) ਦਿੱਸਦੇ ਹਨ।

(ਅੰਗ : ੧੮੫)

**ਹਮ ਧਨਵੰਤ ਭਾਗਠ ਸਚ ਨਾਇ ॥**

## ਤਿਨ ਕਉ ਸਭਿ ਨਿਵਹਿ; ਅਨਦਿਨੁ ਪੂਜ ਕਰਾਹੀ ॥

(ਤਿਨ) ਉਹਨਾਂ ਪਿਆਰਿਆਂ ਅੱਗੇ (ਸਭਿ) ਸਾਰੀ ਦੁਨੀਆਂ (ਨਿਵਹਿ) ਝੁਕਦੀ ਹੈ ਅਤੇ (ਅਨਦਿਨੁ) ਦਿਨ-ਰਾਤ ਉਹਨਾਂ ਦੀ (ਪੂਜ) ਪੂਜਾ ਕਰਾਹੀ ਕਰਦੀ ਹੈ।

## ਸਹਜੇ ਗੁਣ ਰਵਹਿ; ਸਾਚੇ ਮਨ ਮਾਹੀ ॥੭॥

ਉਹ (ਸਹਜੇ) ਸੁਤੇ ਸਿਧ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਰਵਹਿ) ਉਚਾਰਦੇ ਰਹਿੰਦੇ ਹਨ। ਜਿਸ ਕਰਕੇ (ਸਾਚੇ) ਸੱਚੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਮਨ ਵਿਚ ਵੀ ਉਹਨਾਂ ਦੇ ਪ੍ਰਤੀ ਪਿਆਰ ਵੱਸਦਾ ਹੈ। **ਵਾ**: (ਸਾਚੇ ਮਨ ਮਾਹੀ) ਉਹਨਾਂ ਨੇ ਆਪਣੇ ਮਨ ਵਿਚ ਸੱਚੇ ਪ੍ਰਮੇਸਰ ਦੇ ਤਾਈਂ ਜਾਣ ਲਿਆ ਹੈ।

## ਪੂਰੈ ਸਤਿਗੁਰਿ; ਸਬਦੁ ਸੁਣਾਇਆ ॥

ਇਹ (ਪੂਰੈ) ਪੂਰਨ ਸਤਿਗੁਰਾਂ ਨੇ ਕਿਰਪਾ ਕਰਕੇ (ਸਬਦਿ) ਉਪਦੇਸ਼ ਸੁਣਾ ਦਿੱਤਾ ਹੈ।

## ਤ੍ਰੈ ਗੁਣ ਮੇਟੇ; ਚਉਥੈ ਚਿਤੁ ਲਾਇਆ ॥

ਤਿੰਨਾਂ ਗੁਣਾਂ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਨੂੰ ਅਤੇ ਜਾਗਰਤ, ਸੁਪਨ, ਸੁਖੋਪਤ ਨੂੰ ਮੇਟ ਕੇ (ਚਉਥੈ) ਚੌਥਾ ਜਿਹੜਾ ਇੰਨ੍ਹਾਂ ਦਾ ਸਾਖੀ ਤੁਰੀਆ ਪਦ ਹੈ ਉਸ ਵਿਚ (ਚਿਤੁ) ਬਿਰਤੀ ਨੂੰ ਲਾ ਲਿਆ ਹੈ।

## ਨਾਨਕ, ਹਉਮੈ ਮਾਰਿ; ਬ੍ਰਹਮ ਮਿਲਾਇਆ ॥੮॥੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਲਿਆ ਹੈ ਉਹਨਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਬ੍ਰਹਮ ਵਿਚ (ਮਿਲਾਇਆ) ਮੇਲ ਲਿਆ ਹੈ।

## ਗਉੜੀ ਮਹਲਾ ੩ ॥

**ਉਥਾਨਕਾ :**

ਪੰਡਿਤਾਂ ਨੇ ਕਿਹਾ ਕਿ ਮਹਾਰਾਜ! ਤੁਸੀਂ ਬ੍ਰਹਮੇ ਦੇ ਵੇਦਾਂ ਨੂੰ ਵਿਅਰਥ ਹੀ ਬੁਰਾ ਕਹੀ ਜਾਂਦੇ ਹੋ ਤਾਂ ਹਜ਼ੂਰ ਉੱਤਰ ਦਿੰਦੇ ਹਨ।

## ਬ੍ਰਹਮਾ ਵੇਦੁ ਪੜੈ; ਵਾਦੁ ਵਖਾਣੈ ॥

ਹੇ ਭਾਈ! ਬ੍ਰਹਮਾ ਤਾ ਵੇਦਾਂ ਨੂੰ (ਪੜੈ) ਪੜ ਪੜ ਕੇ (ਵਾਦੁ) ਝਗੜੇ ਹੀ (ਵਖਾਣੈ) ਕਥਨ ਕਰਦਾ ਹੈ।

**ਅਥਵਾ :** ਤੁਸੀਂ ਬ੍ਰਹਮਾ ਦੇ ਵੇਦਾਂ ਨੂੰ ਪੜ੍ਹ ਕੇ (ਵਾਦੁ) ਝਗੜਿਆਂ ਨੂੰ ਹੀ ਕਥਨ ਕਰਦੇ ਹੋ।

## ਅੰਤਰਿ ਤਾਮਸੁ; ਆਪੁ ਨ ਪਛਾਣੇ ॥

ਹੇ ਭਾਈ ! ਉਸ ਬ੍ਰਹਮਾ ਦੇ ਅੰਦਰ ਬਹੁਤ ਭਾਰੀ (ਤਾਮਸੁ) ਤਮੋਗੁਣ, **ਵਾ:** (ਤਾਮਸੁ) ਕ੍ਰੋਧ ਭਰਿਆ ਹੋਇਆ ਹੈ। ਜਿਸ ਕਰਕੇ ਉਹ ਆਪਣੇ ਆਤਮਾ ਨੂੰ ਸਾਰਿਆਂ ਵਿਚ ਪਛਾਣਦਾ ਨਹੀਂ ਹੈ।

## ਸਾਖੀ—ਭ੍ਰਿਗੂ ਰਿਸ਼ੀ ਦੀ

ਪਦਮ ਪੁਰਾਣ ਵਿਚ ਆਉਂਦਾ ਹੈ ਕਿ ਇਕ ਯੱਗ ਤੇ ਇਕੱਤਰ ਹੋਏ ਰਿਸ਼ੀਆਂ ਵਿਚ ਇਸ ਗੱਲ ਤੇ ਝਗੜਾ ਹੋ ਗਿਆ ਕਿ ਬ੍ਰਾਹਮਣਾ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਲਈ ਤੇ ਪੂਜਾ ਕਰਾਉਣ ਲਈ ਕਿਹੜਾ ਦੇਵਤਾ ਸਭ ਤੋਂ ਵੱਧ ਯੋਗ ਹੈ। ਕੋਈ ਫੈਸਲਾ ਨਾ ਹੋਣ ਤੇ ਸਾਰਿਆਂ ਨੇ ਸਲਾਹ ਕਰਕੇ ਭ੍ਰਿਗੂ ਨੂੰ ਵੱਖੋ-ਵੱਖ ਦੇਵਤਿਆਂ ਦੀ ਪਰਖ ਕਰਨ ਲਈ ਭੇਜਿਆ। ਜਦੋਂ ਸ਼ਿਵ ਜੀ ਪਾਸ ਗਇਆ ਤਾਂ ਉਹ ਪਾਰਬਤੀ ਨਾਲ ਰੁਝਿਆ ਹੋਇਆ ਸੀ। ਇਸ ਲਈ ਉਸਨੂੰ ਪੂਜਣ ਯੋਗ ਨਾ ਸਮਝਿਆ। ਫਿਰ ਬ੍ਰਹਮਾ ਕੋਲ ਗਿਆ ਤਾਂ ਉਹ ਵਿਦਵਾਨਾਂ ਦੀ ਸਭਾ ਵਿਚ ਬੈਠਾਂ ਸੀ। ਇਸ ਕਰਕੇ ਉਸਨੇ ਉਠ ਕਰਕੇ ਆਦਰ ਨਹੀਂ ਕੀਤਾ ਤਾਂ ਭ੍ਰਿਗੂ ਨੇ ਉਸਨੂੰ ਵੀ ਪੂਜਣ ਯੋਗ ਨਹੀਂ ਸਮਝਿਆ। ਤਾਂ ਫਿਰ ਵਿਸ਼ਨੂੰ ਪਾਸ ਗਇਆ ਤਾਂ ਵਿਸ਼ਨੂੰ ਜੀ ਸੌਂ ਰਹੇ ਸਨ। ਇਸ ਨੇ ਜਾ ਕੇ ਛਾਤੀ ਵਿਚ ਲੱਤ ਮਾਰ ਕੇ ਉਠਾਇਆ ਤਾਂ ਵਿਸ਼ਨੂੰ ਜੀ ਨੇ ਕ੍ਰੋਧ ਕਰਨ ਦੀ ਥਾਂ ਨਿਮਰਤਾ ਨਾਲ ਇਹਨਾਂ ਦੇ ਪੈਰਾਂ ਨੂੰ ਮਲਣ ਲੱਗ ਗਏ ਕਿ ਮੇਰੇ ਕਠੋਰ ਸਰੀਰ ਕਰਕੇ ਆਪ ਜੀ ਦੇ ਚਰਨਾਂ ਨੂੰ ਬਹੁਤ ਦਰਦ ਹੋਇਆ ਹੋਣਾ ਹੈ। ਇਸ ਲਈ ਮੈਨੂੰ ਮੁਆਫ ਕਰ ਦਿਉ। ਉਸ ਵੇਲੇ ਭ੍ਰਿਗੂ ਨੇ ਰਿਸ਼ੀਆਂ ਨੂੰ ਕਿਹਾ ਕਿ ਵਿਸ਼ਨੂੰ ਜੀ ਬ੍ਰਾਹਮਣਾਂ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਤੇ ਪੂਜਾ ਕਰਾਉਣ ਵਾਸਤੇ ਯੋਗ ਹਨ।

## ਤਾ ਪ੍ਰਭੁ ਪਾਏ; ਗੁਰ ਸਬਦੁ ਵਖਾਣੈ ॥੧॥

ਹੇ ਭਾਈ ! ਜੇ ਬ੍ਰਹਮਾ ਗੁਰੂ ਸਾਹਿਬ ਦੇ ਸਬਦ ਦਾ (ਵਖਾਣੈ) ਵਖਿਆਨ ਕਰੇ। ਤਾਂ ਉਹ ਵੀ (ਪ੍ਰਭੁ) ਅਕਾਲ ਪੁਰਖ ਨੂੰ (ਪਾਏ) ਪਾ ਸਕਦਾ ਹੈ।

**ਅਥਵਾ :** ਬ੍ਰਹਮਾ ਨੂੰ ਮੰਨਣ ਵਾਲੇ ਜਾਂ ਵੇਦਾਂ ਨੂੰ ਪੜ੍ਹਨ ਵਾਲੇ ਗੁਰੂ ਸਾਹਿਬ ਜੀ ਦੇ ਸਬਦ ਨੂੰ ਕਥਨ ਕਰਨ ਤਾਂ ਉਹ ਵੀ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਏ) ਪ੍ਰਾਪਤ ਕਰ ਸਕਦੇ ਹਨ।

## ਗੁਰ ਸੇਵਾ ਕਰਉ; ਫਿਰਿ ਕਾਲੁ ਨ ਖਾਇ ॥

ਹੇ ਭਾਈ ! ਸਤਿਗੁਰਾਂ ਦੀ (ਸੇਵਾ) ਟਹਿਲ ਕਰੋ ਤਾਂ ਤੁਹਾਨੂੰ (ਫਿਰਿ) ਮੁੜਕੇ ਕਾਲ ਨਹੀਂ ਖਾਵੇਗਾ।

## ਮਨਮੁਖ ਖਾਧੇ; ਦੂਜੈ ਭਾਇ ॥੧॥ ਰਹਾਉ ॥

ਪਰ ਮਨਮੁਖ ਲੋਕ (ਦੂਜੈ) ਦ੍ਵੈਤ (ਭਾਇ) ਭਾਵ ਵਿਚ ਲੱਗਣ ਕਰਕੇ ਕਾਲ ਦੁਆਰਾ ਖਾਧੇ ਜਾਂਦੇ ਹਨ।

## ਗੁਰਮੁਖਿ; ਪ੍ਰਾਣੀ ਅਪਰਾਧੀ ਸੀਧੇ ॥

ਗੁਰਮੁਖਾਂ ਦੀ ਸੰਗਤ ਕਰਕੇ (ਅਪਰਾਧੀ) ਗੁਨਾਹਗਾਰ ਪ੍ਰਾਣੀ ਵੀ (ਸੀਧੇ) ਅਪਰਾਧਾਂ ਨੂੰ ਛੱਡ ਕੇ ਗਿਆਨ ਦੇ ਸਿੱਧੇ ਰਸਤੇ ਪੈ ਗਏ ਹਨ। **ਵਾ:** (ਸੀਧੇ) ਮੁਕਤ ਹੋ ਗਏ ਹਨ।

## ਗੁਰ ਕੈ ਸਬਦਿ; ਅੰਤਰਿ ਸਹਜਿ ਰੀਧੇ ॥

ਉਹਨਾਂ ਗੁਰਮੁਖ ਜਨਾਂ ਨੇ ਆਪਣੇ (ਅੰਤਰਿ) ਅੰਦਰ ਨੂੰ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕਰਕੇ

(ਸਹਜਿ) ਸ਼ਾਂਤੀ ਦੇ ਵਿਚ (ਰੀਧੇ) ਰੀਝ ਭਾਵ ਪ੍ਰਸੰਨ ਕਰ ਲਿਆ ਹੈ। **ਵਾ:** ਆਪਣੇ ਮਨ ਨੂੰ (ਰੀਧੇ) ਨਰਮ ਕਰ ਲਿਆ ਹੈ। **ਵਾ:** ਉਹਨਾਂ ਨੇ ਆਪਣੇ ਮਨ ਦੀ ਕਠੋਰਤਾਈ ਨੂੰ ਤਪ ਰੂਪ ਅਗਨੀ ਦੇ ਨਾਲ (ਰੀਧੇ) ਰਿੰਨ ਦਿੱਤਾ ਹੈ। **ਵਾ:** ਜਿਵੇਂ ਕੋਕੜੂ ਮੋਠਾਂ ਨੂੰ ਭਾਂਵੇਂ ਸੱਤਾਂ ਅੱਗਾਂ ਉੱਤੇ ਰੱਖ ਲਈਏ ਉਹ ਤਾਂ ਵੀ ਰਿਝਦੇ ਨਹੀਂ ਹਨ। ਤਿਵੇਂ ਹੀ ਮਨਮੁਖ ਲੋਕਾਂ ਨੂੰ ਭਾਵੇਂ ਸਤ ਸ਼ਾਸਤਰ ਸੁਣਾਉਂਦੇ ਰਹੀਏ ਪਰ ਉਹ ਕੋਕੜੂ ਮੋਠਾਂ ਦੀ ਨਿਆਈਂ ਰਿੱਝਦੇ ਨਹੀਂ ਹਨ। ਸਦਾ ਕਠੋਰ ਚਿਤ ਵਾਲੇ ਹੀ ਰਹਿੰਦੇ ਹਨ।

## ਮੇਰਾ ਪ੍ਰਭੁ ਪਾਇਆ; ਗੁਰ ਕੈ ਸਬਦਿ ਸੀਧੇ ॥੨॥

ਜਿਹੜੇ ਪਖੰਡਾਂ ਨੂੰ ਛੱਡ ਕੇ ਗੁਰੂ ਸਾਹਿਬ ਜੀ ਦੇ ਸਬਦ ਵਿਚ (ਸੀਧੇ) ਸਿਧੇ ਹੋ ਕੇ ਲੱਗੇ ਹਨ ਉਹਨਾਂ ਨੇ ਮੇਰੇ (ਪ੍ਰਭੁ) ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ **ਵਾ:** ਉਹ ਆਪਣੀ ਹਉਮੈ ਨੂੰ ਗੁਰਾਂ ਦੇ ਸਬਦ ਵਿਚ ਛੱਡ ਕੇ (ਸੀਧੇ) ਮੁਕਤ ਹੋ ਗਏ ਹਨ।

## ਸਤਿਗੁਰਿ ਮੇਲੇ; ਪ੍ਰਭਿ ਆਪ ਮਿਲਾਏ ॥

ਜਿੰਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨੇ ਆਪਣੀ ਸੰਗਤ ਵਿਚ (ਮੇਲੇ) ਮੇਲਿਆ ਹੈ, ਉਹਨਾਂ ਨੂੰ (ਪ੍ਰਭਿ) ਵਾਹਿਗੁਰੂ ਜੀ ਨੇ (ਆਪਿ) ਆਪਣੇ ਵਿਚ (ਮਿਲਾਏ) ਮੇਲ ਲਿਆ ਹੈ।

## ਮੇਰੇ ਪ੍ਰਭ ਸਾਚੇ ਕੈ; ਮਨਿ ਭਾਏ ॥

ਉਹ ਮੇਰੇ (ਸਾਚੇ) ਸੱਚੇ (ਪ੍ਰਭ) ਅਕਾਲ ਪੁਰਖ ਵਾਹਿਗੁਰੂ ਜੀ (ਕੈ) ਦੇ ਮਨ ਵਿਚ (ਭਾਏ) ਭਾਉਂਦੇ ਹਨ ਭਾਵ ਚੰਗੇ ਲੱਗਦੇ ਹਨ।

## ਹਰਿ ਗੁਣ ਗਾਵਹਿ; ਸਹਜਿ ਸੁਭਾਏ ॥੩॥

ਗੁਰਮੁਖ ਹਰ ਵਕਤ (ਸਹਜਿ) ਸਾਂਤੀ (ਸੁਭਾਏ) ਸੁਭਾ ਨੂੰ ਧਾਰ ਕੇ (ਹਰਿ) ਹਰੀ ਦੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ।

## ਬਿਨੁ ਗੁਰ ਸਾਚੇ; ਭਰਮਿ ਭੁਲਾਏ ॥

ਜਿਹੜੇ ਸੱਚੇ ਸਤਿਗੁਰੂ ਤੋਂ ਬਿਨਾਂ ਵਿਅਰਥ ਹੀ **"ਸਣ ਟੋਪੀ ਸਣ ਕੱਪੜੀਂ ਜੁੱਤੇ ਸਣੇ ਖੁਦਾ"** ਬਣੇ ਫਿਰਦੇ ਹਨ। ਉਹ ਤਾਂ ਭਰਮ ਨੇ ਸੰਸਾਰ ਵਿਚ ਹੀ (ਭੁਲਾਏ) ਭੁਲਾ ਲਏ ਹਨ।

## ਮਨਮੁਖ ਅੰਧੇ; ਸਦਾ ਬਿਖੁ ਖਾਏ ॥

ਉਹ ਮਨਮੁਖ ਲੋਕ (ਅੰਧੇ) ਅੰਧਿਆਂ ਦੀ ਨਿਆਈਂ ਅਗਿਆਨੀ ਹਨ ਭਾਵ ਉਹਨਾਂ ਦੇ ਮਨ ਬੁੱਧ ਰੂਪ ਨੇਤਰਾਂ ਵਿਚ ਵਿਚਾਰ ਰੂਪ ਨਿਗ੍ਹਾ ਨਹੀਂ ਹੈ। ਉਹ ਸਦਾ ਹੀ ਵਿਸ਼ਿਆਂ ਦੀ (ਬਿਖੁ) ਜ਼ਹਿਰ ਨੂੰ ਖਾਂਦੇ ਹਨ, ਪਸੰਦ ਕਰਦੇ ਹਨ।

## ਜਮ ਡੰਡੁ ਸਹਹਿ; ਸਦਾ ਦੁਖੁ ਪਾਏ ॥੪॥

ਜਿਸ ਕਰਕੇ ਉਹ ਜਮਾਂ ਦੇ ਡੰਡ ਨੂੰ (ਸਹਹਿ) ਸਹਾਰਦੇ ਹਨ ਅਤੇ ਵਿਕਾਰਾਂ ਵਿਚ ਲੱਗੇ ਰਹਿਣ ਕਰਕੇ ਇਸ ਲੋਕ **ਵਾ:** ਮਾਤਾ ਦੇ ਗਰਭ ਵਿਚ ਸਦਾ ਦੁੱਖ ਹੀ (ਪਾਏ) ਪਾਉਂਦੇ ਰਹਿੰਦੇ ਹਨ।

**ਪ੍ਰਸ਼ਨ :** ਮਹਾਰਾਜ ਜਮਾਂ ਤੋਂ ਕਿਸ ਤਰ੍ਹਾਂ ਛੁੱਟੀਦਾ ਹੈ?

## ਜਮੂਆ ਨ ਜੋਹੈ; ਹਰਿ ਕੀ ਸਰਣਾਈ ॥

**ਉੱਤਰ :** ਹੇ ਭਾਈ! ਜਿਹੜੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ (ਸਰਣਾਈ) ਸਰਣ ਵਿਚ ਪੈ ਜਾਂਦੇ ਹਨ ਉਹਨਾਂ ਨੂੰ (ਜਮੂਆ) ਜਮਕਾਲ ਵੀ (ਜੋਹੈ) ਜੋਹ ਭਾਵ ਤਾੜ ਨਹੀਂ ਸਕਦਾ।

## ਹਉਮੈ ਮਾਰਿ; ਸਚਿ ਲਿਵ ਲਾਈ ॥

ਹੇ ਭਾਈ! ਜਿੰਨ੍ਹਾਂ ਨੇ ਗੁਰਾਂ ਦੁਆਰਾ ਆਪਣੀ ਹਉਮੈ ਨੂੰ ਮਾਰ ਕੇ ਸੱਚੇ ਨਾਮ ਵਿਚ ਲਿਵ ਲਾ ਲਈ ਹੈ।

## ਸਦਾ ਰਹੈ; ਹਰਿ ਨਾਮਿ ਲਿਵ ਲਾਈ ॥੫॥

ਉਹ ਆਪਣੀ (ਲਿਵ) ਬਿਰਤੀ ਨੂੰ ਸਦਾ ਹੀ ਸੱਚੇ (ਹਰਿ) ਪ੍ਰਮੇਸਰ ਦੇ ਨਾਮ ਵਿਚ (ਲਾਈ) ਲਗਾ ਕੇ (ਰਹੈ) ਰਹਿੰਦੇ ਹਨ।

## ਸਤਿਗੁਰੁ ਸੇਵਹਿ; ਸੇ ਜਨ ਨਿਰਮਲ ਪਵਿਤਾ ॥

ਜਿਹੜੇ ਸਤਿਗੁਰੂ ਸਾਹਿਬ ਜੀ ਦਾ (ਸੇਵਹਿ) ਸਿਮਰਨ ਕਰਦੇ ਹਨ (ਸੇ) ਉਹ (ਜਨ) ਪੁਰਖ ਮਨ ਕਰਕੇ (ਨਿਰਮਲ) ਉੱਜਲ ਤੇ ਸਰੀਰ ਕਰਕੇ (ਪਵਿਤਾ) ਪਵਿੱਤਰ ਹਨ।

## ਮਨ ਸਿਉ ਮਨੁ ਮਿਲਾਇ; ਸਭੁ ਜਗੁ ਜੀਤਾ ॥

ਉਹਨਾਂ ਨੇ ਗੁਰੂ ਸਾਹਿਬ ਜੀ ਦੇ (ਮਨ) ਮੰਤਰ (ਸਿਉ) ਨਾਲ ਆਪਣੇ ਮਨ ਨੂੰ (ਮਿਲਾਏ) ਮਿਲਾ ਕਰਕੇ ਸਾਰੇ ਜਗਤ ਨੂੰ (ਜੀਤਾ) ਜਿੱਤ ਲਿਆ ਹੈ।

**ਅਥਵਾ :** ਅਸ਼ੁੱਧ ਮਨ ਨੂੰ ਸ਼ੁੱਧ ਮਨ ਨਾਲ ਮਿਲਾ ਕੇ ਸਾਰੇ ਜਗਤ ਨੂੰ ਜਿੱਤ ਲਿਆ ਹੈ।

**ਅਥਵਾ :** (ਮਨ) ਸ਼੍ਰੋਮਣੀ ਪ੍ਰਮੇਸਰ ਨਾਲ ਮਨ ਨੂੰ ਮਿਲਾ ਕੇ ਸਾਰੇ ਜਗਤ ਨੂੰ ਜਿੱਤ ਕੇ ਫਤਹਿ ਪਾਈ ਹੈ।

## ਇਨ ਬਿਧਿ; ਕੁਸਲੁ ਤੇਰੈ ਮੇਰੇ ਮੀਤਾ ॥੬॥

ਹੇ ਮੇਰੇ (ਮੀਤਾ) ਮਿੱਤਰੋ! (ਇਨ) ਇਸ (ਬਿਧਿ) ਵਿਧੀ ਨਾਲ (ਤੇਰੈ) ਤੁਹਾਡੇ ਅੰਦਰ ਵੀ (ਕੁਸਲੁ) ਸੁੱਖ ਦੀ ਪ੍ਰਾਪਤੀ ਹੋਵੇਗੀ।

**ਪ੍ਰਸ਼ਨ :** ਸਤਿਗੁਰਾਂ ਦੀ ਸੇਵਾ ਕਰਕੇ ਕੀ ਲਾਭ ਹੋਵੇਗਾ?

## ਸਤਿਗੁਰੂ ਸੇਵੇ; ਸੋ ਫਲੁ ਪਾਏ ॥

**ਉੱਤਰ :** ਹੇ ਭਾਈ! ਜਿਹੜਾ ਸਤਿਗੁਰਾਂ ਦੀ ਟਹਿਲ ਕਰੇਗਾ (ਸੋ) ਉਹ ਗਿਆਨ ਰੂਪ, ਮੁਕਤੀ ਰੂਪ ਅਤੇ ਧਰਮ, ਅਰਥ, ਕਾਮ, ਮੋਖ ਆਦਿਕ ਸਭ ਫਲਾਂ ਨੂੰ ਪਾ ਲਵੇਗਾ।

**ਪ੍ਰਸ਼ਨ :** ਮਹਾਰਾਜ ਹੋਰ ਕੀ ਲਾਭ ਹੁੰਦਾ ਹੈ?

## ਹਿਰਦੈ ਨਾਮੁ; ਵਿਚਹੁ ਆਪੁ ਗਵਾਏ ॥

**ਉੱਤਰ :** ਹੇ ਭਾਈ! ਉਹ ਆਪਣੇ ਹਿਰਦੇ ਵਿਚ ਪ੍ਰਮੇਸਰ ਦਾ ਨਾਮ ਵਸਾ ਕੇ ਅੰਦਰੋਂ (ਆਪੁ) ਆਪਾ ਭਾਵ ਗਵਾ ਦੇਵੇਗਾ।

**ਅਥਵਾ :** ਉਹਨਾਂ ਦੇ ਹਿਰਦੇ ਅੰਦਰ ਹੀ ਨਾਮ ਜਾਨਣਾ ਕਰੋ। ਜੋ ਆਪਣੇ ਅੰਦਰੋਂ ਆਪਾ ਭਾਵ ਗਵਾ ਦਿੰਦੇ ਹਨ।

## ਅਨਹਦ ਬਾਣੀ; ਸਬਦੁ ਵਜਾਏ ॥੭॥

ਉਹ ਗੁਰਾਂ ਦੇ (ਸਬਦੁ) ਉਪਦੇਸ਼ ਦੁਆਰਾ (ਅਨਹਦ) ਹਦ ਤੋਂ ਰਹਿਤ ਇਕ ਰਸ ਬਾਣੀ ਨੂੰ (ਵਜਾਏ) ਵਜਾਉਂਦੇ ਹਨ ਭਾਵ ਪ੍ਰਗਟ ਕਰਦੇ ਹਨ। ਜਿਸ ਨਾਲ ਉਹਨਾਂ ਦੇ ਅੰਦਰ (ਸਬਦੁ) ਬ੍ਰਹਮ ਪ੍ਰਗਟ ਹੋ ਜਾਂਦਾ ਹੈ।

**ਅਥਵਾ :** ਉਹ ਗੁਰਾਂ ਦੇ ਸਬਦ ਨੂੰ ਰਾਤ ਦਿਨੇ ਹੀ (ਵਜਾਏ) ਪ੍ਰਗਟ ਕਰਦੇ ਹਨ। ਜਿਸ ਕਰਕੇ ਉਹਨਾਂ ਦੇ ਅੰਦਰ (ਅਨਹਦ) ਹੱਦ ਤੋਂ ਰਹਿਤ ਇਕ ਰਸ ਬਾਣੀ ਦਾ ਜਾਪ ਪ੍ਰਗਟ ਹੋ ਅਉਂਦਾ ਹੈ।

**ਅਥਵਾ :** ਜੋ ਹੱਦ ਤੋਂ ਰਹਿਤ ਪ੍ਰਮੇਸਰ ਦੀ ਬਾਣੀ ਹੈ ਉਸ ਦੁਆਰਾ ਗੁਰਾਂ ਦੇ (ਸਬਦੁ) ਉਪਦੇਸ਼ ਨੂੰ ਹਿਰਦੇ ਅੰਦਰ (ਵਜਾਏ) ਪ੍ਰਗਟ ਕਰਦੇ ਹਨ।

**ਪ੍ਰਸ਼ਨ :** ਹੇ ਮਹਾਰਾਜ! ਸਤਿਗੁਰਾਂ ਤੋਂ ਕਿਸ ਕਿਸ ਨੇ ਮੁਕਤੀ ਪਾਈ ਹੈ?

## ਸਤਿਗੁਰ ਤੇ; ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥

**ਉੱਤਰ :** ਹੇ ਮੇਰੇ (ਭਾਈ) ਭਰਾਵੋ! ਸਤਿਗੁਰੂ ਸਾਹਿਬ ਜੀ ਤੋਂ (ਕਵਨੁ) ਕੌਣ (ਕਵਨੁ) ਕੌਣ (ਸੀਧੋ) ਮੁਕਤ ਨਹੀਂ ਹੋਇਆ ਭਾਵ ਬੇਅੰਤ ਹੀ ਮੁਕਤ ਹੋਏ ਹਨ।

## ਭਗਤੀ ਸੀਧੇ; ਦਰਿ ਸੋਭਾ ਪਾਈ ॥

ਜਿਹੜੇ ਪ੍ਰਮੇਸਰ ਦੀ ਭਗਤੀ ਵਿਚ (ਸੀਧੇ) ਸਿੱਧੇ ਭਾਵ ਸਨਮੁਖ ਹੋ ਕੇ ਲੱਗੇ ਹਨ ਉਹਨਾਂ ਨੇ ਵਾਹਿਗੁਰੂ ਜੀ ਦੀ (ਦਰਿ) ਦਰਗਾਹ ਵਿਚ ਸੋਭਾ ਪਾਈ ਹੈ।

## ਨਾਨਕ; ਰਾਮ ਨਾਮਿ ਵਡਿਆਈ ॥੮॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਗੁਰਾਂ ਦੁਆਰਾ (ਰਾਮ) ਪ੍ਰਮੇਸਰ ਦੇ ਨਾਮ ਨੂੰ ਜਪਣੇ ਕਰਕੇ ਸਾਰੀਆਂ ਵਡਿਆਈਆਂ ਪ੍ਰਾਪਤ ਹੁੰਦੀਆਂ ਹਨ।

**ਅਥਵਾ :** ਜਿਹੜੇ ਆਪਣੀ ਵਡਿਆਈ ਨੂੰ ਛੱਡ ਕੇ ਕੇਵਲ (ਰਾਮ) ਵਾਹਿਗੁਰੂ ਜੀ ਦੇ ਨਾਮ ਦੀ ਵਡਿਆਈ ਨੂੰ ਹੀ ਜਾਣਦੇ ਹਨ ਭਾਵ ਆਪਣੀ ਕੋਈ ਵੀ ਵਡਿਆਈ ਸਮਝਦੇ ਨਹੀਂ ਹਨ। ਉਹਨਾਂ ਨੂੰ ਸਾਰਾ ਜਗਤ ਜਾਣਦਾ ਹੈ। ਯਥਾ :

**ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥** *(ਅੰਗ : ੩੮੬)*

## ਗਉੜੀ ਮਹਲਾ ੩ ॥

## ਤ੍ਰੈ ਗੁਣ ਵਖਾਣੈ; ਭਰਮੁ ਨ ਜਾਇ ॥

ਹੇ ਪੰਡਿਤੋ! (ਤ੍ਰੈ ਗੁਣ) ਤਿੰਨਾਂ ਗੁਣਾਂ ਵਾਲੇ ਵੇਦਾਂ ਦਾ (ਵਖਾਣੈ) ਕਥਨ ਕਰਨੇ ਕਰਕੇ ਅੰਦਰੋਂ ਭਰਮ ਨਹੀਂ (ਜਾਇ) ਜਾਂਦਾ। ਭਰਮ ਤਾਂ ਬਣਿਆ ਹੀ ਰਹਿੰਦਾ ਹੈ।

**ਅਥਵਾ :** ਹੇ ਭਾਈ ਜੋ ਤਿੰਨਾਂ ਗੁਣਾਂ ਨੂੰ ਵਿਸੇ ਕਰਨ ਵਾਲੀ ਵੇਦਾ ਦੀ ਬਾਣੀ ਨੂੰ ਉਚਾਰਦੇ ਹਨ ਉਨਾ ਦਾ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਭਰਮ ਨਹੀ ਜਾਂਦਾ।

## ਬੰਧਨ ਨ ਤੂਟਹਿ; ਮੁਕਤਿ ਨ ਪਾਇ ॥

ਹੇ ਭਾਈ ! ਜਿਹੜਾ ਵੇਦਾਂ ਦਾ ਕਥਨ ਕਰਦਾ ਹੈ। ਉਸ ਪੁਰਸ਼ ਦੇ ਨਾ ਤਾਂ ਕਰਤਾ ਭੋਗਤਾ ਦੇ ਬੰਧਨ ਤੁਟਦੇ ਹਨ ਅਤੇ ਨਾ ਹੀ ਉਹ ਪੁਰਸ਼ ਮੁਕਤੀ ਨੂੰ (ਪਾਇ) ਪ੍ਰਾਪਤ ਕਰਦਾ ਹੈ।

**ਪ੍ਰਸ਼ਨ :** ਮਹਾਰਾਜ ! ਮੁਕਤੀ ਕਿਸ ਪਾਸੋਂ ਪ੍ਰਾਪਤ ਹੁੰਦੀ ਹੈ?

## ਮੁਕਤਿ ਦਾਤਾ ਸਤਿਗੁਰੁ; ਜੁਗ ਮਾਹਿ ॥੧॥

**ਉੱਤਰ :** ਹੇ ਭਾਈ ! ਇਸ ਜੁਗ (ਮਾਹਿ) ਵਿਚ ਤਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਹੀ ਮੁਕਤੀ ਦੇ ਦਾਤੇ ਹਨ।

## ਗੁਰਮੁਖਿ ਪ੍ਰਾਨੀ; ਭਰਮੁ ਗਵਾਇ ॥

ਹੇ (ਪ੍ਰਾਣੀ) ਪ੍ਰਾਣਾਧਾਰੀ ਜੀਵ ! ਗੁਰਮੁਖ ਬਣ ਕਰਕੇ ਗੁਰਾਂ ਦੁਆਰਾ ਆਪਣੇ ਅੰਦਰੋਂ ਭਰਮ (ਗਵਾਇ) ਗਵਾਉਣਾ ਕਰ ਭਾਵ ਨਾਸ਼ ਕਰਨਾ ਕਰ।

## ਸਹਜ ਧੁਨਿ ਉਪਜੈ; ਹਰਿ ਲਿਵ ਲਾਇ ॥੧॥ ਰਹਾਉ ॥

ਫਿਰ ਜੇ ਤੂੰ ਆਪਣੀ ਲਿਵ ਨੂੰ (ਹਰਿ) ਪ੍ਰਮੇਸਰ ਦੇ ਨਾਮ ਵਿਚ (ਲਾਇ) ਲਾਵੇਗਾਂ ਤਾਂ ਤੇਰੇ ਅੰਦਰੋਂ ਅੰਮ੍ਰਿਤ ਨਾਮ ਦੀ (ਸਹਜ) ਸਾਂਤੀ ਵਾਲੀ ਧੁਨੀ (ਉਪਜੈ) ਪ੍ਰਗਟ ਹੋ ਜਾਵੇਗੀ। ਭਾਵ ਤੇਰੇ ਅੰਦਰ ਅਜਪਾ-ਜਾਪ ਪ੍ਰਗਟ ਹੋ ਜਾਵੇਗਾ।

### ਅੰਗ:੨੩੨

## ਤ੍ਰੈ ਗੁਣ; ਕਾਲੈ ਕੀ ਸਿਰਿ ਕਾਰਾ ॥

ਹੇ ਭਾਈ ! ਜਿਹੜੇ (ਤ੍ਰੈ) ਤਿੰਨਾ ਗੁਣਾਂ ਰਜੋਗੁਣ, ਸਤੋਗੁਣ, ਤਮੋਗੁਣ ਵਿਚ ਲੱਗੇ ਹੋਏ ਹਨ, ਉਹਨਾਂ ਦੇ ਸਿਰ ਉੱਪਰ ਕਾਲ ਦੀ ਹੁਕਮ ਰੂਪ ਕਾਰ ਹੈ। **ਵਾ:** ਉਹ ਸਾਰੇ ਕਾਲ ਦੀ ਸਿਰਕਾਰ ਭਾਵ ਰਈਅਤ, ਪਰਜਾ ਹਨ ਕਿਉਂਕਿ

## ਨਾਮੁ ਨ ਚੇਤਹਿ; ਉਪਾਵਣਹਾਰਾ ॥

ਉਹ ਮਨਮੁਖ ਲੋਕ ਜਗਤ, ਗਿਆਨ ਅਤੇ ਪ੍ਰੇਮ ਨੂੰ (ਉਪਾਵਣਹਾਰਾ) ਪੈਦਾ ਕਰਨ ਵਾਲੇ ਪ੍ਰਮੇਸਰ ਦੇ ਨਾਮ ਨੂੰ ਚੇਤੇ ਹੀ ਨਹੀਂ ਕਰਦੇ ਹਨ। **ਵਾ:** (ਉਪਾਵਣਹਾਰਾ) ਮੁਕਤ ਕਰਨ ਵਾਲੇ ਨੂੰ ਚੇਤੇ ਹੀ ਨਹੀ ਕਰਦੇ ਹਨ।

## ਮਰਿ ਜੰਮਹਿ; ਫਿਰਿ ਵਾਰੋ ਵਾਰਾ ॥੨॥

ਇਸ ਕਰਕੇ ਉਹ (ਵਾਰੋ ਵਾਰਾ) ਵਾਰ-ਵਾਰ (ਮਰਿ ਜੰਮਹਿ) ਜੰਮਣ ਮਰਨ ਦੇ (ਫਿਰਿ) ਫੇਰਿਆਂ ਵਿਚ ਹੀ (ਫਿਰਿ) ਫਿਰਦੇ ਰਹਿਣਗੇ।

## ਅੰਧੇ ਗੁਰੂ ਤੇ; ਭਰਮੁ ਨ ਜਾਈ ॥

ਹੇ ਭਾਈ ! (ਅੰਧੇ) ਅਗਿਆਨੀ ਗੁਰੂਆਂ (ਤੇ) ਤੋਂ ਸਿੱਖ ਦੇ ਹਿਰਦੇ ਵਿੱਚੋਂ ਭਰਮ ਨਹੀਂ (ਜਾਈ) ਜਾਂਦਾ।

**ਪ੍ਰਸ਼ਨ :** ਕਿਉਂ ਨਹੀਂ ਜਾਂਦਾ?

**ਉੱਤਰ :** ਕਿਉਂਕਿ ਅਗਿਆਨੀ ਲੋਕਾਂ ਨੂੰ ਆਪਣੇ ਆਤਮਾ ਦੀ ਸੂਝ ਨਹੀਂ ਹੈ। ਤਾਂ ਉਹ ਦੂਸਰਿਆਂ ਨੂੰ ਕਿਹੜੀ ਸੂਝ ਦੇਣਗੇ ਭਾਵ ਨਹੀਂ ਦੇ ਸਕਦੇ।

## ਮੂਲੁ ਛੋਡਿ; ਲਾਗੇ ਦੂਜੈ ਭਾਈ ॥

ਫਿਰ ਉਹ (ਮੂਲੁ) ਮੁੱਢ ਰੂਪ ਬ੍ਰਹਮ ਦੇ ਨਾਮ ਨੂੰ (ਛੋਡਿ) ਛੱਡ ਕੇ ਹਰ ਵਕਤ (ਦੂਜੈ) ਦ੍ਵੈਤ (ਭਾਈ) ਭਾਵ ਵਿਚ ਹੀ ਲੱਗੇ ਰਹਿੰਦੇ ਹਨ।

## ਬਿਖੁ ਕਾ ਮਾਤਾ; ਬਿਖੁ ਮਾਹਿ ਸਮਾਈ ॥੩॥

ਹੇ ਭਾਈ! (ਬਿਖੁ) ਵਿਸ਼ਿਆਂ ਦਾ (ਮਾਤਾ) ਮਸਤ ਹੋਇਆ ਜੀਵ ਅੰਤ ਨੂੰ (ਬਿਖੁ) ਵਿਸ਼ਿਆਂ ਵਿਚ ਹੀ ਸਮਾ ਜਾਂਦਾ ਹੈ। **ਵਾ:** ਮੌਤ ਰੂਪ ਜ਼ਹਿਰ ਵਿਚ ਹੀ ਸਮਾ ਜਾਂਦਾ ਹੈ। **ਵਾ:** ਨਰਕਾਂ ਰੂਪ ਜ਼ਹਿਰ ਵਿਚ ਹੀ ਸਮਾ ਜਾਂਦਾ ਹੈ।

**ਅਥਵਾ :** ਪਹਿਲਾਂ ਜੀਵ ਮਾਤਾ ਦੇ ਗਰਭ ਦੀ (ਬਿਖੁ) ਬਿਸਟਾ ਵਿੱਚ ਮਸਤ ਸਨ ਤੇ ਹੁਣ ਪੈਦਾ ਹੋ ਕੇ ਸੰਸਾਰ ਵਿੱਚ ਵਿਸ਼ਿਆਂ ਦੀ ਵਿਹੁ ਵਿੱਚ ਹੀ ਸਮਾ ਰਹੇ ਹਨ।

## ਮਾਇਆ ਕਰ; ਮੂਲੁਜੰਤ੍ਰ ਭਰਮਾਏ ॥

*('ਦੂਸਰਾ' ਪਾਠ-ਮੂਲੁ ਜੰਤ੍ਰ ਹੈ)*

ਸੰਸਾਰ ਦੀ (ਮੂਲੁ) ਕਾਰਣ ਰੂਪ ਮਾਇਆ ਨੇ ਅਗਿਆਨ ਰੂਪ ਜੰਤਰ (ਕਰ) ਬਣਾ ਕਰਕੇ ਜੀਵਾਂ ਨੂੰ (ਜੰਤ੍ਰ) ਵਾਜਿਆਂ ਦੀ ਨਿਆਈਂ ਭਰਮਾਉਣਾ ਕੀਤਾ ਹੈ।

**ਅਥਵਾ :** ਜਿਵੇਂ ਚੰਡੋਲ ਹੁੰਦੀ ਹੈ ਤਿਵੇਂ ਹੀ ਮਾਇਆ ਰੂਪ ਚੰਡੋਲ ਨੇ ਸਾਰਿਆਂ ਦਾ (ਮੂਲੁ) ਅਗਿਆਨ ਰੂਪ ਕਾਰਣ ਹੋ ਕਰਕੇ ਜੀਵਾਂ ਨੰ ਜੂਨਾਂ ਵਿਚ ਭਰਮਾਉਣਾ ਕੀਤਾ ਹੈ।

**ਅਥਵਾ :** ਜਿਸ ਪ੍ਰਕਾਰ ਜਲ ਜੰਤਰ ਹਲਟ ਹੁੰਦਾ ਹੈ ਅਤੇ ਬੈਲ ਉਸ ਦੀਆਂ ਟਿੰਡਾਂ ਨੂੰ ਘੁਮਾਉਂਦਾ ਹੈ। ਇਸੇ ਪ੍ਰਕਾਰ (ਮੂਲੁ ਜੰਤ੍ਰ) ਮਾਇਆ ਰੂਪ ਮੂਲ ਜੰਤਰ ਨੇ ਜੀਵਾਂ ਰੂਪ ਟਿੰਡਾ ਨੂੰ ਭਰਮਾਉਂਣਾ ਕੀਤਾ ਹੈ। ਜਿਵੇਂ ਟਿੰਡਾਂ ਕਦੇ ਉਪਰ ਨੂੰ ਕਦੇ ਹੇਠਾਂ ਨੂੰ ਜਾਂਦੀਆਂ ਹਨ, ਇਸੇ ਪ੍ਰਕਾਰ ਜੀਵ ਜੂਨਾਂ ਵਿਚ ਘੁੰਮਦੇ ਹਨ।

## ਹਰਿ ਜੀਉ ਵਿਸਰਿਆ; ਦੂਜੈ ਭਾਏ ॥

ਇੰਨ੍ਹਾਂ (ਜੀਉ) ਜੀਵਾਂ ਨੂੰ ਰਾਤ-ਦਿਨ (ਦੂਜੈ ਭਾਇ) ਦ੍ਵੈਤ ਭਾਵ ਵਿਚ ਲੱਗਣ ਕਰਕੇ (ਹਰਿ) ਅਕਾਲ ਪੁਰਖ ਵਾਹਿਗੁਰੂ (ਵਿਸਰਿਆ) ਭੁੱਲ ਗਿਆ ਹੈ।

## ਜਿਸੁ ਨਦਰਿ ਕਰੇ; ਸੋ ਪਰਮਗਤਿ ਪਾਏ ॥੪॥

ਜਿੰਨ੍ਹਾਂ ਤੇ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਦੇ ਹਨ (ਸੋ) ਉਹ (ਪਰਮਗਤਿ) ਕਲਿਆਣ ਨੂੰ ਪਾਉਂਦੇ ਹਨ।

## ਅੰਤਰਿ ਸਾਚੁ; ਬਾਹਰਿ ਸਾਚੁ ਵਰਤਾਏ ॥

ਜਿੰਨ੍ਹਾਂ ਦੇ ਅੰਦਰ ਸੱਚਾ ਵਾਹਿਗੁਰੂ ਵੱਸਿਆ ਹੈ। ਉਹ ਬਾਹਰ ਵੀ ਸੱਚੇ ਵਾਹਿਗੁਰੂ ਨੂੰ ਹੀ ਵਰਤਾਉਂਦੇ ਹਨ।

**ਅਥਵਾ :** ਜਿਵੇਂ ਜਿਸਦੇ ਕੋਲ ਕੜਾਹ ਪ੍ਰਸਾਦਿ ਹੁੰਦਾ ਹੈ ਉਹੀ ਵਰਤਾ ਸਕਦਾ ਹੈ। ਇਸੇ ਤਰ੍ਹਾਂ ਜਿਸਦੇ ਅੰਦਰ ਸੱਚਾ ਹੈ ਉਹੀ ਬਾਹਰ ਸੰਸਾਰ ਵਿਚ ਸੱਚ ਨੂੰ ਵਰਤਾ ਸਕਦਾ ਹੈ। ਜਿੰਨ੍ਹਾਂ ਦੇ ਆਪਣੇ ਅੰਦਰ ਸੱਚ ਨਹੀਂ ਉਹ ਕਿਸੇ ਨੂੰ ਕੀ ਸੱਚ ਦੇਣਗੇ।

## ਸਾਚੁ ਨ ਛਪੈ; ਜੇ ਕੋ ਰਖੈ ਛਪਾਏ ॥

ਹੇ ਭਾਈ! ਫਿਰ ਜੇ (ਕੋ) ਕੋਈ ਗੁਰਮੁਖ ਆਪਣੇ ਅੰਦਰ (ਸਾਚੁ) ਸੱਚੇ ਪ੍ਰਮੇਸਰ ਨੂੰ (ਛਪਾਏ) ਛੁਪਾ ਕੇ ਰੱਖਣਾ ਚਾਹੇ ਤਾਂ ਵੀ ਸੱਚਾ ਅਕਾਲ ਪੁਰਖ ਵਾਹਿਗੁਰੂ ਉਸਦੇ ਅੰਦਰ (ਛਪੈ) ਛੁਪਦਾ ਨਹੀਂ ਹੈ, ਬਾਹਰ ਪ੍ਰਗਟ ਹੋ ਹੀ ਜਾਂਦਾ ਹੈ।

**ਜਾਇ ਮਿਲਨਿ ਗੁੜ ਕੀੜਿਆਂ ਰਖੇ ਰਖਣਹਾਰ ਲੁਕਾਏ ॥** *(ਵਾਰ ੬, ਭਾਈ ਗੁਰਦਾਸ ਜੀ)*

ਜਿਵੇਂ ਗੁੜ ਕਿੰਨਾ ਵੀ ਲੁਕਾ ਦੇਈਏ ਪਰ ਕੀੜੇ ਭਾਲ ਹੀ ਲੈਂਦੇ ਹਨ ਤਿਵੇਂ ਹੀ ਜਿਹੜੇ ਗੁਣ ਦੀ ਨਿਆਈਂ ਬ੍ਰਹਮ ਬੇਤੇ ਹੁੰਦੇ ਹਨ ਉਹ ਭਾਵੇਂ ਕਿਤਨਾ ਵੀ ਲੁਕ ਕੇ ਰਹਿਣ ਪਰ ਉਹਨਾਂ ਨੂੰ ਅਧਿਕਾਰੀ ਪੁਰਖ ਲੱਭ ਹੀ ਲੈਂਦੇ ਹਨ।

## ਗਿਆਨੀ ਬੂਝਹਿ; ਸਹਜਿ ਸੁਭਾਏ ॥੫॥

ਪਰ ਜਿਹੜੇ (ਗਿਆਨੀ) ਗਿਆਨਵਾਨ ਪੁਰਖ ਹੁੰਦੇ ਹਨ, ਉਹ ਇਸ ਗੱਲ ਨੂੰ (ਸਹਜਿ) ਸ਼ਾਂਤੀ (ਸੁਭਾਏ) ਸੁਭਾ ਧਾਰਨ ਕਰਕੇ (ਸਹਜਿ ਸੁਭਾਏ) ਸੁਤੇ ਸਿੱਧ ਹੀ ਸਮਝਦੇ ਹਨ।

## ਗੁਰਮੁਖਿ; ਸਾਚਿ ਰਹਿਆ ਲਿਵ ਲਾਏ ॥

ਉਹਨਾਂ ਗੁਰਮੁਖ ਪੁਰਖਾਂ ਦਾ ਚਿੱਤ ਹਰ ਵਕਤ (ਸਾਚਿ) ਸੱਚੇ ਪ੍ਰਮੇਸਰ ਵਿਚ ਹੀ ਲਿਵ ਲਾਈ ਰੱਖਦਾ ਹੈ।

## ਹਉਮੈ ਮਾਇਆ; ਸਬਦਿ ਜਲਾਏ ॥

ਉਹ ਗੁਰਾਂ ਦੇ (ਸਬਦਿ) ਉਪਦੇਸ਼ ਦੀ ਕਮਾਈ ਕਰਕੇ ਬ੍ਰਹਮ ਅਭਿਆਸ ਅਗਨੀ ਨਾਲ (ਹਉਮੈ) ਦੇਹ ਦੀ ਹਉਮੈ ਅਤੇ (ਮਾਇਆ) ਮਾਇਆ ਦੇ ਮੋਹ ਨੂੰ **ਵਾ:** (ਹਉਮੈ ਮਾਇਆ) ਮਾਇਆ ਦੀ ਹੰਗਤਾ ਨੂੰ (ਜਲਾਏ) ਸਾੜ ਦਿੰਦੇ ਹਨ।

## ਮੇਰਾ ਪ੍ਰਭੁ ਸਾਚਾ; ਮੇਲਿ ਮਿਲਾਏ ॥੬॥

ਉਹਨਾਂ ਨੂੰ ਫਿਰ ਮੇਰਾ ਸੱਚਾ ਪ੍ਰਭੂ ਗੁਰਾਂ ਦੇ (ਮੇਲ) ਮੇਲ ਵਿਚ ਮਿਲਾ ਕੇ ਆਪਣੇ ਵਿਚ (ਮਿਲਾਏ) ਮਿਲਾ ਲੈਂਦਾ ਹੈ।

**ਅਥਵਾ :** ਮੇਰਾ ਸੱਚਾ (ਪ੍ਰਭੁ) ਅਕਾਲ ਪੁਰਖ ਜਿੰਨ੍ਹਾਂ ਨੂੰ ਗੁਰਾਂ ਦੇ ਮੇਲ ਵਿੱਚ (ਮਿਲਾਏ) ਮੇਲ ਦਿੰਦਾ ਹੈ, ਉਸ ਨੂੰ ਆਪਦੇ ਮੇਲ ਵਿੱਚ ਮਿਲਾ ਲੈਂਦਾ ਹੈ।

**ਪ੍ਰਸ਼ਨ :** ਮਹਾਰਾਜ ਜੀ ਗੁਰੂ ਸਾਹਿਬ ਕਿਵੇਂ ਮਿਲਾ ਦਿੰਦੇ ਹਨ?

## ਸਤਿਗੁਰੁ ਦਾਤਾ; ਸਬਦੁ ਸੁਣਾਏ ॥

**ਉੱਤਰ :** ਹੇ ਭਾਈ! ਜਿੰਨ੍ਹਾਂ ਪੁਰਖ ਨੂੰ **"ਦਦਾ ਦਾਤਾ ਏਕੁ ਹੈ, ਸਭ ਕਉ ਦੇਵਨਹਾਰ ॥"** ਐਸੇ ਦਾਤੇ ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ ਆਪਣਾ ਸਬਦ (ਸੁਣਾਏ) ਸੁਣਾ ਦਿੰਦੇ ਹਨ ਉਹਨਾਂ ਨੂੰ ਮੇਰਾ ਅਕਾਲ ਪੁਰਖ ਵਾਹਿਗੁਰੂ ਆਪਣੇ ਨਾਲ ਮਿਲਾ ਲੈਂਦਾ ਹੈ।

**ਧਾਵਤੁ ਰਾਖੈ; ਠਾਕਿ ਰਹਾਏ ॥**

ਫਿਰ ਉਹ ਗੁਰਮੁਖ ਪੁਰਖ ਇਸ (ਧਾਵਤੁ) ਦੌੜਦੇ ਹੋਏ ਮਨ ਅਤੇ ਇੰਦਰੀਆਂ ਨੂੰ ਸਬਦ ਦੁਆਰਾ (ਠਾਕਿ ਰਹਾਏ) ਰੋਕ ਕਰਕੇ (ਰਾਖੈ) ਰੱਖਦੇ ਹਨ।

**ਪੂਰੇ ਗੁਰ ਤੇ; ਸੋਝੀ ਪਾਏ ॥੭॥**

ਹੇ ਭਾਈ! ਜਿਹੜਾ ਮਨ ਨੂੰ ਰੋਕ ਕੇ ਅਤੇ ਇੰਦਰੀਆਂ ਨੂੰ ਵੱਸ ਕਰਕੇ ਰੱਖਣਾ ਹੈ। ਇਸ ਗੱਲ ਦੀ (ਸੋਝੀ) ਸਮਝ ਵੀ (ਪੂਰੇ ਗੁਰ) ਪੂਰਿਆਂ ਗੁਰਾਂ (ਤੇ) ਤੋਂ ਹੀ ਪੈਂਦੀ ਹੈ। ਇਹ ਆਪਣੇ ਆਪ ਤੋਂ ਨਹੀਂ ਰੋਕੇ ਜਾਂਦੇ।

**ਆਪੇ ਕਰਤਾ; ਸ੍ਰਿਸਟਿ ਸਿਰਜਿ ਜਿਨਿ ਗੋਈ ॥**

ਉਹ ਪ੍ਰਮੇਸਰ (ਆਪੇ) ਆਪ ਹੀ ਜਗਤ ਦਾ ਕਰਤਾ ਹੈ। (ਜਿਨਿ) ਜਿਸ ਨੇ ਪਹਿਲਾਂ ਸਾਰੀ (ਸ੍ਰਿਸਟਿ) ਸ੍ਰਿਸਟੀ ਨੂੰ (ਸਿਰਜਿ) ਪੈਦਾ ਕਰਕੇ ਉਸਦੀ ਪਾਲਣਾ ਕੀਤੀ ਹੈ ਅਤੇ ਫਿਰ ਆਪ ਹੀ ਆਪਣੇ ਵਿਚ (ਗੋਈ) ਗੁਪਤ ਭਾਵ ਲੈਅ ਕੀਤੀ ਹੋਈ ਹੈ।

**ਤਿਸੁ ਬਿਨੁ; ਦੂਜਾ ਅਵਰੁ ਨ ਕੋਈ ॥**

ਉਸ ਵਾਹਿਗੁਰੂ ਤੋਂ (ਬਿਨੁ) ਬਗੈਰ ਅਵਰੁ ਅਸਥਾਨ ਵਿਚ ਦੂਸਰਾ ਹੋਰ ਕੋਈ ਨਹੀਂ ਹੈ।

**ਨਾਨਕ ਗੁਰਮੁਖਿ; ਬੂਝੈ ਕੋਈ ॥੮॥੬॥**

ਸਤਿਗੁਰੂ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ (ਕੋਈ) ਕੋਈ-ਕੋਈ ਗੁਰਮੁਖ ਜਨ ਹੀ ਗੁਰਾਂ ਦੁਆਰਾ ਬੁੱਝਦੇ ਹਨ। ਬਹੁਤੇ ਤਾਂ ਸੰਸਾਰ ਵਿਚ ਹੀ ਭੁੱਲੇ ਹੋਏ ਹਨ।

**ਗਉੜੀ ਮਹਲਾ ੩ ॥**

**ਨਾਮੁ ਅਮੋਲਕੁ; ਗੁਰਮੁਖਿ ਪਾਵੈ ॥**

ਹੇ ਭਾਈ ਗੁਰਮੁਖਾਂ ਦੀ ਸੰਗਤ ਕਰਕੇ ਅਮੋਲਕ ਨਾਮ (ਪਾਵੈ) ਪ੍ਰਾਪਤ ਹੁੰਦਾ ਹੈ।

**ਨਾਮੋ ਸੇਵੇ; ਨਾਮਿ ਸਹਜਿ ਸਮਾਵੈ ॥**

ਜੋ ਪ੍ਰਮੇਸਰ ਦੇ ਨਾਮ ਦਾ (ਸੇਵੇ) ਸਿਮਰਨ ਭਜਨ ਕਰਦਾ ਹੈ ਉਹ ਉਸ (ਨਾਮਿ) ਨਾਮੀ ਪ੍ਰਮੇਸਰ ਵਿਚ ਹੀ (ਸਹਜਿ) ਸਾਂਤ ਰੂਪ ਹੋ ਕੇ (ਸਮਾਵੈ) ਅਭੇਦ ਹੋ ਜਾਂਦਾ ਹੈ।

**ਅੰਮ੍ਰਿਤੁ ਨਾਮੁ; ਰਸਨਾ ਨਿਤ ਗਾਵੈ ॥**

ਫਿਰ ਉਹ ਆਪਣੀ ਰਸਨਾ ਨਾਲ ਅੰਮ੍ਰਿਤ ਨਾਮ ਨੂੰ (ਨਿਤ) ਨਿਤਾਪ੍ਰਤੀ (ਗਾਵੈ) ਗਾ ਕੇ ਨਾਮ ਦਾ ਰਸ ਲੈਂਦੇ ਹਨ। ਭਾਵ ਆਪਣੀ ਰਸਨਾਂ ਨੂੰ ਨਿੰਦਿਆ, ਚੁਗਲੀ ਕਰਨ ਵਾਸਤੇ ਵਿਹਲੀ ਨਹੀ ਛੱਡਦੇ।

**ਪ੍ਰਸਨ :** ਇਹ ਰਸ ਪ੍ਰਾਪਤ ਕਿਸ ਨੂੰ ਹੁੰਦਾ ਹੈ?

**ਜਿਸਨੋ ਕ੍ਰਿਪਾ ਕਰੇ; ਸੋ ਹਰਿ ਰਸੁ ਪਾਵੈ ॥੧॥**

**ਉੱਤਰ :** ਹੇ ਭਾਈ (ਜਿਸਨੋ) ਜਿੰਨ੍ਹਾਂ ਤੇ ਮੇਰਾ ਵਾਹਿਗੁਰੂ ਕਿਰਪਾ ਕਰਦਾ ਹੈ। ਉਹ (ਹਰਿ) ਪ੍ਰਮੇਸਰ ਦੇ ਆਤਮ ਰਸ ਨੂੰ (ਪਾਵੈ) ਪ੍ਰਾਪਤ ਕਰ ਲੈਂਦੇ ਹਨ।

## ਅਨਦਿਨੁ; ਹਿਰਦੈ ਜਪਉ ਜਗਦੀਸਾ ॥

ਹੇ ਭਾਈ! ਆਪਣੇ ਹਿਰਦੇ ਵਿਚ (ਅਨਦਿਨੁ) ਰਾਤ-ਦਿਨ (ਜਗਦੀਸਾ) ਜਗਤ ਦੇ ਮਾਲਕ ਪ੍ਰਮੇਸਰ ਦਾ ਜਾਪ ਕਰਨਾ ਕਰੋ।

## ਗੁਰਮੁਖਿ ਪਾਵਉ; ਪਰਮ ਪਦੁ ਸੂਖਾ ॥੧॥ ਰਹਾਉ ॥

ਇਸ ਤਰ੍ਹਾਂ ਗੁਰਮੁਖਾਂ ਦੀ ਸੰਗਤ ਕਰਕੇ ਤੁਸੀਂ ਪਰਮ ਪਦਵੀ ਦੇ ਸੁੱਖਾਂ ਨੂੰ ਪਾ ਲਵੋਂਗੇ।

## ਹਿਰਦੈ; ਸੂਖੁ ਭਇਆ ਪਰਗਾਸੁ ॥

ਜਿੰਨ੍ਹਾਂ ਦੇ ਹਿਰਦੇ ਵਿਚ ਸਰੂਪ **ਵਾ:** ਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋ ਗਿਆ ਹੈ। ਉਹਨਾਂ ਨੂੰ ਹਿਰਦੇ ਵਿਚੋਂ ਹੀ (ਸੂਖੁ) ਸੁੱਖ ਸਰੂਪ ਪ੍ਰਾਪਤ ਹੋ ਗਿਆ ਹੈ।

**ਅਥਵਾ :** ਜਦਿ ਹਿਰਦੇ ਵਿਚਗਿਆਨ ਦਾ (ਪਰਗਾਸੁ) ਪ੍ਰਕਾਸ਼ ਹੋਇਆ ਤਾਂ ਸੁਖੀ ਹੋ ਗਏ।

## ਗੁਰਮੁਖਿ ਗਾਵਹਿ; ਸਚੁ ਗੁਣਤਾਸੁ ॥

ਗੁਰਮੁਖ ਜਨ ਸਚੇ (ਗੁਣਤਾਸੁ) ਗੁਣਾ ਦੇ ਖਜਾਨੇ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਨੂੰ ਹਰ ਵਕਤ ਗਾਉਂਦੇ ਹਨ।

**ਅਥਵਾ :** ਜਿਹੜੇ ਗੁਰਮੁਖ ਜਨ ਹਰ ਵਕਤ ਹੀ ਮਹਾਰਾਜ ਦੇ ਗੁਣਾ ਨੂੰ ਗਾਉਂਦੇ ਹਨ ਉਹ ਗੁਣਾ ਦੇ ਖਜਾਨੇ ਬਣ ਗਏ ਹਨ।

**ਅਥਵਾ :** ਜਿਹੜੇ ਗੁਰਮੁਖ ਜਨ ਸੱਚੇ ਗੁਣਾਂ ਦੇ ਖਜਾਨੇ ਹਨ, ਉਹ ਹਰ ਵ਼ਕਤ ਹੀ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਰਹਿੰਦੇ ਹਨ।

**ਅਥਵਾ :** ਗੁਰਮੁਖਿ ਗੁਣਾਂ ਦੇ ਖਜਾਨੇ ਬਣ ਗਏ ਹਨ ਅਤੇ ਉਹ ਗੁਰਮੁਖਤਾਈ ਨੂੰ ਧਾਰਨ ਕਰਕੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ।

## ਦਾਸਨਿ ਦਾਸ; ਨਿਤ ਹੋਵਹਿ ਦਾਸੁ ॥

ਹੇ ਭਾਈ! ਜਿਹੜੇ ਮਹਾਰਾਜ ਦੇ (ਦਾਸਨਿ) ਦਾਸਾਂ ਦੇ ਵੀ ਦਾਸ ਹਨ। ਗੁਰਮੁਖ ਜਨ ਮਨ ਬਾਣੀ ਸਰੀਰ ਕਰਕੇ ਉਹਨਾਂ ਦੇ ਵੀ ਦਾਸ ਹੋ ਕੇ ਰਹਿੰਦੇ ਹਨ। ਭਾਵ ਉਹ ਇਤਨੀ ਨਿਮਰਤਾ ਧਾਰ ਕੇ ਰੱਖਦੇ ਹਨ।

## ਗ੍ਰਿਹ ਕੁਟੰਬ ਮਹਿ; ਸਦਾ ਉਦਾਸੁ ॥੨॥

ਫਿਰ ਉਹ (ਗ੍ਰਿਹ) ਘਰ ਵਿਚ ਤੇ (ਕੁਟੰਬ) ਇਸਤਰੀ ਆਦਿਕਾਂ ਦੇ ਪਰਿਵਾਰ ਵਿਚ ਰਹਿੰਦਿਆਂ ਹੋਇਆ ਵੀ ਆਪਣੇ ਚਿਤ ਨੂੰ ਵਿਸ਼ਿਆਂ ਵੱਲੋਂ ਹਮੇਸ਼ਾਂ (ਉਦਾਸੁ) ਉਪਰਾਮ ਰੱਖਦੇ ਹਨ। ਭਾਵ ਚਿੱਤ ਨੂੰ ਵਿਸ਼ਿਆਂ ਵਿਚ ਫਸਣ ਨਹੀਂ ਦਿੰਦੇ।

**ਅਥਵਾ :** ਗੁਰਮੁਖਾਂ ਨੇ ਸਰੀਰ ਰੂਪ ਘਰ ਵਿੱਚ ਗਿਆਨ ਅਤੇ ਕਰਮ ਇੰਦਰਿਆਂ ਦੇ ਪਰਿਵਾਰ ਵਿੱਚ ਸਦਾ ਹੀ (ਉਦਾਸੁ) ਨਿਰਲੇਪਤਾ ਧਾਰੀ ਹੈ।

## ਜੀਵਨ ਮੁਕਤੁ; ਗੁਰਮੁਖਿ ਕੋ ਹੋਈ ॥

ਹੇ ਭਾਈ! ਐਸੀ ਜੀਵਨ ਮੁਕਤੀ ਦੀ ਅਵਸਥਾ ਨੂੰ ਪ੍ਰਾਪਤ ਕਰਨ ਵਾਲਾ (ਕੋ) ਕੋਈ ਵਿਰਲਾ ਗੁਰਮੁਖ ਪੁਰਖ ਹੀ (ਹੋਈ) ਹੁੰਦਾ ਹੈ।

(ਜੀਵਨ ਮੁਕਤੁ) ਇਹੋ ਜਿਹਾ ਗੁਰਮੁਖ ਪੁਰਖ ਜਿਊਂਦਾ ਹੀ ਮੁਕਤ ਹੁੰਦਾ ਹੈ ।

**ਅਥਵਾ :** ਕੋਈ ਕੋਈ ਹੀ ਮੁਖੀ ਗੁਰਾਂ ਦੁਆਰਾ ਜੀਵਨ ਮੁਕਤੀ ਨੂੰ ਪ੍ਰਾਪਤ ਕਰਨ ਵਾਲਾ ਗੁਰਮੁਖ ਹੈ।

## ਪਰਮ ਪਦਾਰਥੁ; ਪਾਵੈ ਸੋਈ ॥

ਫਿਰ (ਸੋਈ) ਓਹ ਗੁਰਮੁਖ ਪੁਰਖ (ਪਰਮ ਪਦਾਰਥੁ) ਉਤਕ੍ਰਿਸ਼ਟ ਆਤਮ ਨੰਦ **ਵਾ:** ਲਖ ਪਦ ਦੇ ਅਰਥ ਦੀ ਏਕਤਾ **ਵਾ:** ਯਥਾਰਥ ਗਿਆਨ **ਵਾ:** ਮੋਖ **ਵਾ:** ਸਰੂਪ **ਵਾ:** ਨਾਮ ਰੂਪ ਵੱਡੇ ਪਦਾਰਥ ਨੂੰ (ਪਾਵੈ) ਪ੍ਰਾਪਤ ਕਰ ਲੈਂਦਾ ਹੈ।

**ਵਾ:** ਜੋ (ਪਰਮ) ਪਰਮੇਸ਼ਰ ਦੀ ਪ੍ਰਾਪਤੀ ਨੂੰ ਪਾਵੇ ਉਹੋ ਹੀ ਬ੍ਰਹਮਗਿਆਨ ਰੂਪ ਪਦਾਰਥ ਨੂੰ ਪਾਉਂਦਾ ਹੈ।

## ਤ੍ਰੈ ਗੁਣ ਮੇਟੇ; ਨਿਰਮਲੁ ਹੋਈ ॥

ਉਹ ਪੁਰਖ ਤਿੰਨਾਂ ਗੁਣਾਂ ਦੀ ਉਪਾਸਨਾ ਨੂੰ (ਮੇਟੇ) ਮਿਟਾ ਕੇ (ਨਿਰਮਲੁ) ਉੱਜਲ, ਸ਼ੁੱਧ ਹੋ ਜਾਂਦਾ ਹੈ।

## ਸਹਜੇ; ਸਾਚਿ ਮਿਲੈ ਪ੍ਰਭੁ ਸੋਈ ॥੩॥

(ਸੋਈ) ਉਹ (ਸਹਜੇ) ਸੁਤੇ ਸਿਧ (ਸਾਚਿ) ਸੱਚੇ (ਪ੍ਰਭੁ) ਪ੍ਰਮੇਸਰ ਨਾਲ (ਮਿਲੈ) ਮਿਲ ਜਾਂਦਾ ਹੈ।

**ਵਾ:** (ਸਹਜੇ) ਨਿਰਯਤਨ ਹੀ (ਸਾਚਿ) ਨਾਮ ਵਿੱਚ ਮਿਲਿਆ ਹੋਇਆ ਗੁਰਮੁਖਿ ਅਧਿਕਾਰੀ (ਸੋਈ) ਉਸ ਪ੍ਰਭੂ ਨੂੰ ਮਿਲ ਪੈਂਦਾ ਹੈ।

## ਮੋਹ ਕੁਟੰਬ ਸਿਉ; ਪ੍ਰੀਤਿ ਨ ਹੋਇ ॥

ਉਸ ਗੁਰਮੁਖ ਪੁਰਖ ਦਾ (ਕੁਟੰਬ) ਪਰਿਵਾਰ ਦੇ (ਸਿਉ) ਨਾਲ ਰਹਿੰਦਿਆਂ ਹੋਇਆਂ ਵੀ ਮੋਹ ਅਤੇ ਮਨ, ਬਾਣੀ, ਸਰੀਰ ਕਰਕੇ (ਪ੍ਰੀਤਿ) ਪ੍ਰੀਤੀ ਨਹੀਂ (ਹੋਇ) ਹੁੰਦੀ। ਕਿਉਂਕਿ ਉਸਦੀ ਪ੍ਰੀਤੀ ਤਾ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਹੀ ਹੁੰਦੀ ਹੈ।

**ਪ੍ਰਸ਼ਨ :** ਮਹਾਰਾਜ ! ਪਰਿਵਾਰ ਤੇ ਸੰਬੰਧੀਆਂ ਨਾਲੋਂ ਮੋਹ ਕਿਵੇਂ ਟੁੱਟ ਸਕਦਾ ਹੈ?

## ਜਾ ਹਿਰਦੈ ਵਸਿਆ; ਸਚੁ ਸੋਇ ॥

**ਉੱਤਰ :** ਹੇ ਭਾਈ ! (ਜਾ) ਜਦੋਂ ਹਿਰਦੇ ਵਿਚ (ਸੋਇ) ਉਸ ਸਚੇ ਪ੍ਰਮੇਸਰ ਦਾ ਨਾਮ ਵਸ ਜਾਂਦਾ ਹੈ ਤਾਂ ਉਦੋਂ ਪਰਿਵਾਰ ਨਾਲੋ ਮੋਹ ਤੇ ਸੰਬੰਧੀਆਂ ਨਾਲੋਂ ਪ੍ਰੀਤੀ ਆਪੇ ਹੀ ਟੁੱਟ ਜਾਂਦੇ ਹਨ।

## ਗੁਰਮੁਖਿ ਮਨੁ ਬੇਧਿਆ; ਅਸਥਿਰੁ ਹੋਇ ॥

ਹੇ ਭਾਈ ! ਗੁਰਮੁਖਾਂ ਦੇ ਮਨ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਵਿਚ (ਬੇਧਿਆ) ਵਿੰਨਿਆ ਭਾਵ ਮਿਲ ਗਿਆ ਹੈ ਅਤੇ ਚਿਤ ਵੀ ਸਦਾ ਵਾਸਤੇ ਪ੍ਰਮੇਸਰ ਵਿਚ (ਅਸਥਿਰੁ) ਇਸਥਿਤ ਹੋ ਗਿਆ ਹੈ।

## ਹੁਕਮੁ ਪਛਾਣੈ; ਬੂਝੈ ਸਚੁ ਸੋਇ ॥੪॥

ਹੇ ਭਾਈ ! ਜਿਹੜਾ ਗੁਰੂ ਸਾਹਿਬ ਜੀ ਦੇ ਹੁਕਮ ਨੂੰ (ਪਛਾਣੈ) ਪਛਾਣ ਕੇ ਸਿਮਰਨ ਭਜਨ ਕਰਦਾ ਹੈ ਉਹ ਗੁਰਾਂ ਦੇ ਪਾਸੋਂ (ਸੋਇ) ਉਸ ਸਚੇ ਪ੍ਰਮੇਸਰ ਦੇ ਤਾਈਂ (ਬੂਝੈ) ਪੁੱਛ ਲੈਂਦਾ ਹੈ **ਵਾ:** ਸਮਝ ਲੈਂਦਾ ਹੈ।

## ਤੂੰ ਕਰਤਾ; ਮੈ ਅਵਰੁ ਨ ਕੋਇ ॥

ਹੇ ਮਹਾਰਾਜ ਤੂੰ ਆਪ ਹੀ (ਕਰਤਾ) ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਨ ਵਾਲਾ ਹੈ ਅਤੇ (ਮੈ) ਸਾਨੂੰ ਆਪ ਤੋਂ ਬਿਨਾਂ (ਅਵਰੁ) ਹੋਰ (ਕੋਇ) ਕੋਈ ਵੀ ਆਸਰਾ ਨਹੀਂ ਹੈ।

## ਤੁਝੁ ਸੇਵੀ; ਤੁਝ ਤੇ, ਪਤਿ ਹੋਇ ॥

ਹੇ (ਪਤਿ) ਪਤੀ ਪ੍ਰਮੇਸਰ ! ਅਸੀਂ (ਤੁਝੁ) ਆਪ ਦੀ ਹੀ ਸੇਵਾ ਕਰਦੇ ਹਾਂ ਕਿਉਂਕਿ (ਤੁਝ ਤੇ) ਤੇਰੇ ਤੋਂ ਹੀ (ਪਤਿ) ਇੱਜ਼ਤ ਦੀ ਪ੍ਰਾਪਤੀ ਹੋਣੀ ਹੈ।

## ਕਿਰਪਾ ਕਰਹਿ; ਗਾਵਾ ਪ੍ਰਭੁ ਸੋਇ ॥

(ਪ੍ਰਭੁ) ਹੇ ਮਹਾਰਾਜ ! ਜੇਕਰ ਆਪ ਕਿਰਪਾ ਕਰੋ ਤਾਂ ਜੋ ਆਪ ਜੀ ਦਾ ਤੱਤ ਪਦ ਦਾ ਲਖ ਅਰਥ ਰੂਪ ਸਰੂਪ ਹੈ। (ਸੋਇ) ਉਸ ਨੂੰ ਅਸੀਂ ਗਾਉਣਾ ਕਰੀਏ।

## ਨਾਮ ਰਤਨੁ; ਸਭ ਜਗ ਮਹਿ ਲੋਇ ॥੫॥

ਨਾਮ ਰੂਪ ਰਤਨ ਸਾਰੇ ਜਗਤ ਵਿਚ (ਲੋਇ) ਪ੍ਰਕਾਸ਼ ਕਰਨ ਵਾਲਾ ਹੈ।

## ਗੁਰਮੁਖਿ ਬਾਣੀ; ਮੀਠੀ ਲਾਗੀ ॥

ਗੁਰਮੁਖਾਂ ਦੀ ਬਾਣੀ ਸਾਰਿਆਂ ਨੂੰ (ਮੀਠੀ) ਪਿਆਰੀ ਲੱਗਦੀ ਹੈ। **ਵਾ:** ਜਿੰਨ੍ਹਾਂ ਗੁਰਮੁਖਾਂ ਨੇ ਗੁਰਬਾਣੀ ਦਾ ਜਾਪ ਕਰਨਾ ਕੀਤਾ ਹੈ ਉਹਨਾਂ ਨੂੰ ਗੁਰਾਂ ਦੁਆਰਾ ਗਾਈ ਗਈ ਗੁਰਬਾਣੀ ਮਿੱਠੀ ਲਗਦੀ ਹੈ। **ਵਾ:** ਗੁਰਮੁਖਾਂ ਨੇ (ਮੀਠੀ) ਅੰਮ੍ਰਿਤ ਬਾਣੀ ਦੁਆਰਾ ਬ੍ਰਹਮਾਨੰਦ ਦੀ ਮਿਠਾਸ ਨੂੰ ਧਾਰਨ ਕੀਤਾ ਹੈ।

## ਅੰਤਰੁ ਬਿਗਸੈ; ਅਨਦਿਨੁ ਲਿਵ ਲਾਗੀ ॥

ਜਿਸ ਬਾਣੀ ਦਾ ਜਾਪ ਕਰਨੇ ਕਰਕੇ ਉਹਨਾਂ ਦਾ (ਅੰਤਰੁ) ਹਿਰਦਾ (ਬਿਗਸੈ) ਖਿੜ ਜਾਂਦਾ ਹੈ ਅਤੇ (ਲਿਵ) ਬਿਰਤੀ (ਅਨਦਿਨੁ) ਰਾਤ ਦਿਨੇ ਪ੍ਰਮੇਸਰ ਵਿਚ (ਲਾਗੀ) ਲੱਗ ਜਾਂਦੀ ਹੈ।

**ਵਾ:** ਗੁਰਮੁਖਾਂ ਦੇ ਅੰਦਰ ਸ਼ੁਭ ਗੁਣਾਂ ਦਾ ਖੇੜਾ ਹੁੰਦਾ ਹੈ ਅਤੇ ਰਾਤ ਦਿਨ ਸੁਰਤ ਨਾਮ ਵਿਚ ਜੁੜੀ ਹੈ।

## ਸਹਜੇ ਸਚੁ ਮਿਲਿਆ; ਪਰਸਾਦੀ ॥

ਉਹਨਾਂ ਨੂੰ ਉਹ (ਸਚੁ) ਸੱਚਾ ਪ੍ਰਮੇਸਰ (ਸਹਜੇ) ਸੁਤੇ ਸਿਧ ਹੀ (ਮਿਲਿਆ) ਮਿਲ ਪੈਂਦਾ ਹੈ। ਜੋ (ਪਰਸਾਦੀ) ਸਵਾਦਾਂ ਤੋਂ ਪਰੇ ਹੈ **ਵਾ:** ਅਨੰਦ ਸਰੂਪ ਹੈ।

**ਅਥਵਾ :** ਉਨਾਂ ਨੂੰ ਸਹਜੇ ਹੀ (ਪਰਸਾਦੀ) ਕਿਰਪਾ ਕਰਨ ਵਾਲਾ ਸੱਚਾ ਪ੍ਰਮੇਸਰ ਮਿਲ ਗਿਆ ਹੈ।

**ਵਾ:** ਗੁਰਮੁਖਾਂ ਨੇ ਗੁਰਾਂ ਦੁਆਰਾ (ਸਚੁ) ਸੱਚਾ ਨਾਮ ਪ੍ਰਾਪਤ ਹੋਣ ਤੇ (ਪਰਸਾਦੀ) ਕਿਰਪਾ ਨੂੰ ਪਾ ਕਰਕੇ ਸਹਜੇ ਹੀ ਵਾਹਿਗੁਰੂ ਦੀ ਪ੍ਰਾਪਤੀ ਕੀਤੀ ਹੈ।

## ਸਤਿਗੁਰੁ ਪਾਇਆ; ਪੂਰੈ ਵਡਭਾਗੀ ॥੬॥

ਹੇ ਭਾਈ ! ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਉਹਨਾਂ ਨੂੰ (ਪੂਰੈ) ਪੂਰਨ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਜਾਨਣਾ ਕਰੋ।

**ਵਾ:** ਗੁਰਮੁਖਾਂ ਦੀ ਵੱਡੇਪੁਣੇ ਦੀ ਇੱਛਾ ਨਾਸ਼ ਹੋ ਗਈ ਹੈ, ਇਸੇ ਕਰਕੇ ਉਨ੍ਹਾਂ ਨੇ ਪੂਰਨ ਸਤਿਗੁਰਾਂ ਨੂੰ ਪ੍ਰਾਪਤ ਕੀਤਾ ਹੈ।

## ਹਉਮੈ ਮਮਤਾ; ਦੁਰਮਤਿ ਦੁਖ ਨਾਸੁ ॥

ਫਿਰ ਜਿੰਨ੍ਹਾਂ ਦੇ ਅੰਦਰੋਂ (ਹਉਮੈ) ਦੇਹੀ ਦੀ ਹੰਗਤਾ ਪਦਾਰਥਾਂ ਦੀ ਮਮਤਾ ਅਤੇ (ਦੁਰਮਤਿ) ਕੁਸੰਗਤ ਦੀ ਖੋਟੀ ਮਤ ਮਿਟ ਗਈ ਹੈ। ਉਹਨਾਂ ਦੇ ਜੰਮਣ-ਮਰਨ ਦੇ ਸਾਰੇ ਦੁਖ ਵੀ ਨਾਸ਼ ਹੋ ਗਏ ਹਨ।

## ਜਬ ਹਿਰਦੈ; ਰਾਮ ਨਾਮ ਗੁਣਤਾਸੁ ॥

ਹੇ ਭਾਈ ! (ਜਬ) ਜਦੋਂ ਗੁਰਮੁਖ ਜਨ ਆਪਣੇ ਹਿਰਦੇ ਵਿਚ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਨੂੰ ਜਪ ਕੇ (ਗੁਣਤਾਸੁ) ਗੁਣਾਂ ਦੇ ਪਾਤਰ ਭਾਵ ਅਧਿਕਾਰੀ ਬਣ ਜਾਂਦੇ ਹਨ। ਤਾਂ

## ਗੁਰਮੁਖਿ ਬੁਧਿ ਪ੍ਰਗਟੀ; ਪ੍ਰਭ ਜਾਸੁ ॥

ਤਦੋਂ ਉਹਨਾਂ ਗੁਰਮੁਖਾਂ ਦੀ ਵਾਹਿਗੁਰੂ ਦੇ (ਜਾਸੁ) ਜਸ ਕਰਨ ਵਾਲੀ ਆਤਮ ਵਿਸ਼ੈਣੀ ਬੁੱਧੀ (ਪ੍ਰਗਟੀ) ਪ੍ਰਗਟ ਹੋ ਜਾਂਦੀ ਹੈ।

**ਅਥਵਾ :** ਜਿੰਨ੍ਹਾਂ ਗੁਰਮੁਖਾਂ ਨੂੰ ਵਾਹਿਗੁਰੂ ਦੇ ਜਸ ਕਰਨ ਵਾਲੀ ਬੁੱਧੀ ਪ੍ਰਗਟ ਹੋ ਆਈ ਹੈ, ਉਹ ਵਾਹਿਗੁਰੂ ਜੀ ਨੂੰ (ਜਾਸੁ) ਜਾਣ ਲੈਂਦੇ ਹਨ।

**ਅਥਵਾ :** ਜਿਸ ਪ੍ਰਭੂ ਨੂੰ (ਜਾਸੁ) ਜਾਨਣ ਕਰਕੇ ਗੁਰਮੁਖਾਂ ਦੀ ਬੁੱਧੀ ਵਿੱਚ (ਪ੍ਰਭ) ਵਾਹਿਗੁਰੂ ਦਾ ਸਰੂਪ (ਪ੍ਰਗਟੀ) ਪ੍ਰਤੱਖ ਹੋਇਆ ਹੈ।

## ਜਬ ਹਿਰਦੈ; ਰਵਿਆ ਚਰਣ ਨਿਵਾਸੁ ॥੭॥

ਫਿਰ (ਜਬ) ਜਦੋਂ ਹਿਰਦੇ ਵਿਚ ਪ੍ਰਮੇਸਰ ਦੇ ਨਾਮ ਨੂੰ (ਰਵਿਆ) ਉਚਾਰਿਆ ਤਾਂ ਉਦੋਂ ਹਿਰਦੇ ਵਿਚ ਪ੍ਰਮੇਸਰ ਦੇ ਸਰਗੁਣ ਸਰੂਪ ਦੇ ਚਰਨਾਂ ਦਾ (ਨਿਵਾਸੁ) ਟਿਕਾਅ ਹੋ ਗਿਆ ਹੈ। ਭਾਵ ਸਰਗੁਣ ਸਰੂਪ ਦਾ ਗਿਆਨ ਹੋ ਗਿਆ ਹੈ। **ਵਾ:** ਪੂਜਨੀਕ ਚਰਨਾਂ ਵਿੱਚ ਨਿਵਾਸ ਹੋ ਗਿਆ ਹੈ। **ਵਾ:** {ਨਿ+ਵਾਸੁ} (ਵਾਸੁ) ਵਾਸ਼ਨਾਵਾਂ ਤੋਂ (ਨਿ) ਰਹਿਤ ਹੋ ਕੇ (ਚਰਣ) ਅਧਿਸ਼ਠਾਨ ਵਿੱਚ ਨਿਵਾਸ ਹੋ ਗਿਆ ਹੈ।

**ਵਾ:** ਗੁਰਮੁਖਾਂ ਦੇ ਹਿਰਦੇ ਵਿੱਚੋਂ (ਚਰਣ) ਨਾਮ ਦੀ ਧੁਨੀ ਉਠਦੀ ਹੈ ਤਾਂ ਉਹਨਾਂ ਨੂੰ (ਰਵਿਆ) ਸਾਰਿਆਂ ਵਿੱਚ ਆਪਣਾ ਆਪਾ ਹੀ ਦਿਸਦਾ ਹੈ।

## ਜਿਸੁ ਨਾਮੁ ਦੇਇ; ਸੋਈ ਜਨੁ ਪਾਏ ॥

ਜਿੰਨ੍ਹਾਂ ਨੂੰ ਮਹਾਰਾਜ ਨਾਮ ਦੀ ਦਾਤ ਦਿੰਦੇ ਹਨ, (ਸੋਈ) ਉਹ (ਜਨੁ) ਪੁਰਖ ਨਾਮ ਦੀ ਦਾਤ ਪ੍ਰਾਪਤ ਕਰਦੇ ਹਨ।

## ਗੁਰਮੁਖਿ ਮੇਲੇ; ਆਪੁ ਗਵਾਏ ॥

ਜਿਹੜੇ ਗੁਰਮੁਖ ਆਪਣੇ ਅੰਦਰੋਂ ਆਪਾ ਭਾਵ ਗੁਆ ਦਿੰਦੇ ਹਨ। ਉਹਨਾਂ ਨੂੰ ਮਹਾਰਾਜ ਆਪਣੇ ਸਰੂਪ ਵਿਚ (ਮੇਲੇ) ਮੇਲ ਲੈਂਦੇ ਹਨ।

## ਹਿਰਦੈ; ਸਾਚਾ ਨਾਮੁ ਵਸਾਏ ॥

ਜਿੰਨ੍ਹਾਂ ਨੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ ਸੱਚੇ ਨਾਮ ਨੂੰ ਹਿਰਦੇ ਵਿਚ (ਵਸਾਏ) ਵਸਾ ਲਿਆ ਹੈ।

**ਵਾ:** ਜਿੰਨ੍ਹਾਂ ਗੁਰਮੁਖਾਂ ਤੇ ਸਤਿਗੁਰਾਂ ਦੀ ਕਿਰਪਾ ਹੋਣ ਤੋਂ ਹਿਰਦੇ ਵਿੱਚ ਸਚਾ ਵਾਹਿਗੁਰੂ ਵੱਸਦਾ ਹੈ।

## ਨਾਨਕ; ਸਹਜੇ ਸਾਚਿ ਸਮਾਏ ॥੮॥੭॥

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਗੁਰਮੁਖ ਪੁਰਖ (ਸਹਜੇ) ਸੁਤੇ ਸਿਧ ਵਾਹਿਗੁਰੂ ਵਿੱਚ (ਸਮਾਏ) ਅਭੇਦ ਹੋਇ ਹਨ।

## ਅੰਗ:੨੩੩

## ਗਉੜੀ ਮਹਲਾ ੩ ॥

## ਮਨ ਹੀ ਮਨੁ ਸਵਾਰਿਆ; ਭੈ ਸਹਜਿ ਸੁਭਾਇ ॥

ਹੇ ਭਾਈ ! ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੇ (ਮਨ) ਮੰਤਰ ਨਾਲ ਸ਼ੁੱਧ ਮਨ ਦੁਆਰਾ (ਮਨੁ) ਅਸ਼ੁੱਧ ਮਨ ਨੂੰ (ਸਵਾਰਿਆ) ਸਵਾਰ ਲਿਆ ਹੈ। ਉਹਨਾਂ ਨੇ (ਸੁਭਾਇ) ਸ਼ਾਂਤ ਸੁਭਾਅ ਦੇ ਸਹਿਤ (ਸਹਜਿ) ਸੁਤੇ ਸਿਧ ਹੀ ਪ੍ਰਮੇਸਰ ਦੇ (ਭੈ) ਡਰ ਨੂੰ ਧਾਰਨ ਕੀਤਾ ਹੈ।

**ਅਥਵਾ :** ਜਿੰਨ੍ਹਾਂ ਜੀਵਾਂ ਨੇ ਪ੍ਰਮੇਸਰ ਦੇ (ਭੈ) ਡਰ ਨੂੰ ਧਾਰਨ ਕਰਕੇ ਗੁਰੂ ਸਾਹਿਬ ਜੀ ਦੇ (ਮਨ) ਮੰਤਰ ਦੁਆਰਾ ਮਨ ਨੂੰ (ਸਵਾਰਿਆ) ਸਵਾਰ ਲਿਆ ਹੈ, ਟਿਕਾ ਲਿਆ ਹੈ। **ਵਾ:** ਜਿੰਨ੍ਹਾਂ ਨੇ ਸ਼੍ਰੋਮਣੀ ਪ੍ਰਮੇਸਰ ਨਾਲ ਮਿਲ ਕੇ ਸ਼ੁੱਧ ਮਨ ਦੁਆਰਾ ਅਸ਼ੁੱਧ ਮਨ ਨੂੰ ਸਵਾਰ ਲਿਆ ਹੈ। ਉਹਨਾਂ ਅੰਦਰ (ਸਹਜਿ) ਸੁਤੇ ਸਿੱਧ ਹੀ ਸਰੂਪ ਦਾ ਪ੍ਰਕਾਸ਼ ਹੋ ਜਾਂਦਾ ਹੈ।

## ਸਬਦਿ ਮਨੁ ਰੰਗਿਆ; ਲਿਵ ਲਾਇ ॥

ਜਿਸਨੇ ਸਬਦ ਵਿਚ ਲਿਵ ਲਾ ਕੇ ਆਪਣੇ ਮਨ ਨੂੰ ਪ੍ਰੇਮ ਰੰਗ ਵਿਚ (ਰੰਗਿਆ) ਰੰਗ ਲਿਆ ਹੈ।

## ਨਿਜ ਘਰਿ ਵਸਿਆ; ਪ੍ਰਭ ਕੀ ਰਜਾਇ ॥੧॥

ਉਹ (ਪ੍ਰਭ) ਵਾਹਿਗੁਰੂ (ਕੀ) ਦੀ (ਰਜਾਇ) ਆਗਿਆ ਮੰਨਣ ਕਰਕੇ ਨਿਜ ਸਰੂਪ ਰੂਪ ਘਰ ਵਿਚ ਵੱਸ ਗਿਆ ਹੈ।

## ਸਤਿਗੁਰੁ ਸੇਵਿਐ; ਜਾਇ ਅਭਿਮਾਨੁ ॥

ਸਤਿਗੁਰੂ ਸਾਹਿਬ ਜੀ ਦੀ (ਸੇਵਿਐ) ਸੇਵਾ ਕਰਨ ਨਾਲ ਦੇਹ ਦਾ, ਵਿਦਿਆ ਦਾ, ਹਉਮੈ ਦਾ (ਅਭਿਮਾਨੁ) ਹੰਕਾਰ (ਜਾਇ) ਚਲਿਆ ਜਾਂਦਾ ਹੈ ਭਾਵ ਦੂਰ ਹੋ ਜਾਂਦਾ ਹੈ।

## ਗੋਵਿਦੁ ਪਾਈਐ; ਗੁਣੀ ਨਿਧਾਨੁ ॥੧॥ ਰਹਾਉ ॥

ਫਿਰ (ਗੋਵਿਦੁ) ਧਰਤੀ ਦੇ ਮਾਲਕ ਅਤੇ ਗੁਣਾਂ ਦੇ (ਨਿਧਾਨੁ) ਖਜਾਨੇ ਪ੍ਰਮੇਸਰ ਨੂੰ (ਪਾਈਐ) ਪ੍ਰਾਪਤ ਕਰ ਲਈਦਾ ਹੈ। ਜਿਵੇਂ ਸ਼ੀਸ਼ੇ ਵਿਚ ਮੂੰਹ ਦਿੱਸਦਾ ਹੈ ਉਸੇ ਪ੍ਰਕਾਰ ਪ੍ਰਮੇਸਰ ਨੂੰ ਦੇਖ ਲਈਦਾ ਹੈ।

## ਮਨੁ ਬੈਰਾਗੀ; ਜਾ ਸਬਦਿ ਭਉ ਖਾਇ ॥

ਇਹ ਮਨ *(ਬੈਰਾਗੀ) ਬੈਰਾਗ ਸਹਿਤ ਉਦੋਂ ਹੁੰਦਾ ਹੈ ਜਦ ਸਬਦ ਦਾ (ਭਉ) ਡਰ (ਖਾਇ) ਧਾਰਨ ਕਰੇ। ਨਹੀਂ ਤਾਂ ਚੰਚਲ ਹੀ ਰਹਿੰਦਾ ਹੈ। ਪੂਰਾ ਬੈਰਾਗੀ ਉਦੋਂ ਬਣਦਾ ਹੈ। ਜਦ ਅੰਦਰੋਂ ਸਾਰੀ ਦ੍ਵੈਤ ਮਿਟ ਜਾਵੇ।

---

* **ਬੈਰਾਗੀ :** ਜੋ ਇਕ ਜਗ੍ਹਾ ਨਾ ਠਹਿਰੇ ਉਹ ਬੈਰਾਗੀ ਹੁੰਦਾ ਹੈ।

**ਅਥਵਾ :** ਮਨ ਪੂਰੇ ਬੈਰਾਗ ਸਹਿਤ ਉਦੋਂ ਹੁੰਦਾ ਹੈ, ਜਦੋਂ ਸਬਦ ਨੂੰ ਹਾਜਰ ਨਾਜਰ ਜਾਣ ਕੇ ਮਹਾਰਾਜ ਜੀ ਦਾ (ਭਉ) ਡਰ (ਖਾਇ) ਧਾਰਨ ਕਰਦਾ ਹੈ।

**ਅਥਵਾ :** ਜਿਵੇਂ ਬੈਰਾਗੀ ਮਨੁੱਖ ਇਕ ਥਾਂ ਟਿਕ ਕੇ ਨਹੀਂ ਰਹਿੰਦਾ, ਥਾਂ-ਥਾਂ ਤੇ ਫਿਰਦਾ ਰਹਿੰਦਾ ਹੈ। ਉਸੇ ਤਰ੍ਹਾਂ ਮਨ ਵੀ ਬੈਰਾਗੀ ਦੀ ਤਰ੍ਹਾਂ ਥਾਂ-ਥਾਂ ਤੇ ਭਟਕਦਾ ਰਹਿੰਦਾ ਹੈ। ਪਰ ਜਦੋਂ ਮਨ ਸਤਿਗੁਰੂ ਸਾਹਿਬ ਜੀ ਦੇ ਸਬਦਿ ਦੇ (ਭਉ) ਡਰ ਨੂੰ ਧਾਰਨ ਕਰਦਾ ਹੈ ਤਾਂ ਬੈਰਾਗ ਦੇ ਸਹਿਤ ਹੋ ਜਾਂਦਾ ਹੈ।

## ਮੇਰਾ ਪ੍ਰਭੁ ਨਿਰਮਲਾ; ਸਭਤੈ ਰਹਿਆ ਸਮਾਇ ॥

*(ਦੂਸਰਾ ਪਾਠ : ਸਭ ਤੈ)*

ਮੇਰਾ (ਪ੍ਰਭੁ) ਵਾਹਿਗੁਰੂ (ਨਿਰਮਲਾ) ਉੱਜਲ ਹੈ ਉਹ (ਸਭਤੈ) ਸਾਰਿਆ ਵਿਚ (ਸਮਾਇ) ਸਮਾ ਰਿਹਾ ਹੈ, ਭਾਵ ਵਿਆਪਕ ਹੋ ਰਿਹਾ ਹੈ।

## ਗੁਰ ਕਿਰਪਾ ਤੇ; ਮਿਲੈ ਮਿਲਾਇ ॥੨॥

ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਗੁਰਾਂ ਦੇ ਸਬਦ ਦਾ (ਮਿਲੈ) ਮਿਲਾਇਆ ਹੋਇਆ ਪ੍ਰਮੇਸਰ (ਮਿਲਾਇ) ਮਿਲਦਾ ਹੈ।

## ਹਰਿ ਦਾਸਨ ਕੋ ਦਾਸੁ; ਸੁਖੁ ਪਾਏ ॥

ਜਿਹੜਾ (ਹਰਿ) ਪ੍ਰਮੇਸਰ ਦੇ (ਦਾਸਨ) ਸੇਵਕਾਂ ਦਾ ਵੀ (ਦਾਸੁ) ਛੋਟਾ ਸੇਵਕ ਬਣ ਜਾਂਦਾ ਹੈ। ਉਹ ਸੁਖ ਸਰੂਪ ਨੂੰ (ਪਾਏ) ਪ੍ਰਾਪਤ ਕਰ ਲੈਂਦਾ ਹੈ।

## ਮੇਰਾ ਹਰਿ ਪ੍ਰਭੁ; ਇਨ ਬਿਧਿ ਪਾਇਆ ਜਾਏ ॥

(ਇਨ ਬਿਧਿ) ਇਸ ਤਰੀਕੇ ਨਾਲ ਮੇਰਾ (ਹਰਿ) ਹਰੀ ਅਕਾਲ ਪੁਰਖ ਪਾਇਆ ਜਾਂਦਾ ਹੈ।

## ਹਰਿ ਕਿਰਪਾ ਤੇ; ਰਾਮ ਗੁਣ ਗਾਏ ॥੩॥

(ਹਰਿ) ਹਰੀ ਦੀ ਕਿਰਪਾ ਦ੍ਰਿਸ਼ਟੀ ਕਰਕੇ ਹੀ (ਰਾਮ) ਪ੍ਰਮੇਸਰ ਦੇ ਗੁਣਾਂ ਨੂੰ ਗਾਇਆ ਜਾਂਦਾ ਹੈ। ਇਸ ਕਰਕੇ ਇਹ ਜੀਵ ਹੰਕਾਰ ਨਾ ਕਰੇ ਕਿ ਮੈਂ ਗੁਣ ਗਾਉਂਦਾ ਹਾਂ।

## ਧ੍ਰਿਗੁ ਬਹੁ ਜੀਵਣੁ; ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥

ਐਸੇ (ਬਹੁ) ਬਹੁਤੇ ਲੰਮੇ ਜੀਵਨ ਨੂੰ (ਧ੍ਰਿਗੁ) ਧ੍ਰਿਕਾਰ ਹੈ। (ਜਿਤੁ) ਜਿਸ ਵਿਚ (ਹਰਿ) ਪ੍ਰਮੇਸਰ ਦੇ ਨਾਮ ਨਾਲ ਪਿਆਰ ਨਾ (ਲਗੈ) ਲੱਗਿਆ ਹੋਵੇ ਭਾਵ ਜੇ ਕਿਸੇ ਦੀ ਬਹੁਤੀ ਲੰਮੀ ਉਮਰ ਹੋਵੇ ਪਰ ਉਸ ਨੇ ਨਾਮ ਦੇ ਨਾਲ ਪਿਆਰ ਨਾ ਲਾਇਆ ਹੋਵੇ ਤਾਂ ਉਸ ਦੀ ਲੰਮੀ ਉਮਰ ਤੇ ਧ੍ਰਿਕਾਰ ਹੈ। ਕਿਉਂਕਿ ਬਹੁਤੀ ਲੰਮੀ ਉਮਰ ਤਾਂ ਸੱਪਾਂ ਤੇ ਕਾਵਾਂ ਦੀ ਵੀ ਹੁੰਦੀ ਹੈ।

## ਧ੍ਰਿਗੁ ਸੇਜ ਸੁਖਾਲੀ; ਕਾਮਣਿ ਮੋਹ ਗੁਬਾਰੁ ॥

*(ਧ੍ਰਿਗੁ) ਧ੍ਰਿਕਾਰ ਹੈ (ਸੁਖਾਲੀ) ਸੁਖ ਦੇਣ ਵਾਲੀਆਂ ਸੇਜਾਂ **ਵਾ:** ਸੁਖਾਂ ਵਾਲੀਆਂ ਅੜੀਆਂ ਸਖੀਆਂ ਅਤੇ

---

* **ਧ੍ਰਿਗੁ :** ਸੌ ਵਾਰੀ ਫਿਟੇ ਮੂੰਹ ਕਹੀਏ ਤਾਂ ਇਕ ਲਾਹਨਤ ਬਣਦੀ ਹੈ। ਸੌ ਲਾਹਨਤ ਦਾ ਇਕ ਧ੍ਰਿਗ ਬਣਦਾ ਹੈ।

(ਕਾਮਣਿ) ਕਾਮ ਦੀ ਚਾਹ ਵਾਲੀਆਂ ਇਸਤਰੀਆਂ ਨੂੰ ਜਿੰਨ੍ਹਾਂ ਕਰਕੇ ਮੋਹ ਰੂਪ (ਗੁਬਾਰ) ਹਨੇਰੇ ਵਿਚ ਪਿਆ ਹੋਇਆ ਜੀਵ ਵਾਹਿਗੁਰੂ ਜੀ ਨੂੰ ਭੁਲਾਈ ਬੈਠਾ ਹੈ।

**ਤਿਨ ਸਫਲੁ ਜਨਮੁ; ਜਿਨ ਨਾਮੁ ਅਧਾਰੁ ॥੪॥**

(ਜਿਨ) ਜਿੰਨ੍ਹਾਂ ਨੂੰ ਪ੍ਰਮੇਸਰ ਦੇ ਨਾਮ ਦਾ (ਅਧਾਰੁ) ਆਸਰਾ ਹੈ। (ਤਿਨ) ਉਹਨਾਂ ਦਾ ਜਨਮ ਸਫਲ ਹੈ।

**ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ; ਜਿਤੁ ਹਰਿ ਪ੍ਰੀਤਿ ਨ ਹੋਇ ॥**

ਉਹ (ਗ੍ਰਿਹੁ) ਗ੍ਰਹਿਸਥ ਵੀ ਵਾ: ਘਰ ਵੀ (ਧ੍ਰਿਗੁ) ਧ੍ਰਿਕਾਰ ਯੋਗ ਹੈ ਅਤੇ ਉਹ (ਕੁਟੰਬ) ਪਰਿਵਾਰ ਵੀ (ਧ੍ਰਿਗੁ) ਧ੍ਰਿਕਾਰ ਯੋਗ ਹੈ। (ਜਿਤੁ) ਜਿਥੇ (ਹਰਿ) ਵਾਹਿਗੁਰੂ ਦਾ (ਪ੍ਰੀਤਿ) ਪ੍ਰੇਮ ਨਹੀਂ ਹੁੰਦਾ।

**ਪ੍ਰਸ਼ਨ :** ਮਹਾਰਾਜ ਜੀ ਫਿਰ ਆਪ ਜੀ ਦਾ ਪਿਆਰਾ ਕੌਣ ਹੈ?

**ਸੋਈ ਹਮਾਰਾ ਮੀਤੁ; ਜੋ ਹਰਿ ਗੁਣ ਗਾਵੈ ਸੋਇ ॥**

**ਉੱਤਰ :** (ਹਮਾਰਾ) ਸਾਡਾ ਤਾਂ (ਸੋਈ) ਉਹ ਹੀ (ਮੀਤੁ) ਸੱਜਣ ਪਿਆਰਾ ਹੈ। ਜੋ ਵੇਦਾਂ ਸ਼ਾਸਤਰਾਂ ਕਰਕੇ ਪ੍ਰਤੀਪਾਦ ਰੂਪ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਗਾਵੈ) ਗਾਉਂਦਾ ਹੈ।

**ਹਰਿ ਨਾਮ ਬਿਨਾ; ਮੈ ਅਵਰੁ ਨ ਕੋਇ ॥੫॥**

(ਹਰਿ) ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਮੈ) ਸਾਡਾ ਹੋਰ ਕੋਈ ਆਸਰਾ ਨਹੀਂ ਹੈ।

**ਸਤਿਗੁਰ ਤੇ; ਹਮ, ਗਤਿ ਪਤਿ ਪਾਈ ॥**

(ਹਮ) ਅਸੀਂ ਤਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ (ਗਤਿ) ਪ੍ਰਾਪਤੀ ਵਾਲੀ (ਪਤਿ) ਇੱਜ਼ਤ ਪਾਈ ਹੈ। ਵਾ: (ਪਤਿ) ਪਤੀ ਪ੍ਰਮੇਸਰ ਦੀ ਪ੍ਰਾਪਤੀ ਰੂਪ (ਗਤਿ) ਮੁਕਤੀ ਪਾਈ ਹੈ।

**ਹਰਿ ਨਾਮੁ ਧਿਆਇਆ; ਦੂਖੁ ਸਗਲ ਮਿਟਾਈ ॥**

(ਹਰਿ) ਪ੍ਰਮੇਸਰ ਦੇ ਨਾਮ ਨੂੰ (ਧਿਆਇਆ) ਧਿਆਉਣ ਕਰਕੇ (ਦੂਖੁ ਸਗਲ ਮਿਟਾਈ) ਮਹਾਰਾਜ ਦੇ ਨਾਮ ਨੇ ਸਾਡੇ ਸਾਰੇ ਦੁੱਖ ਮੇਟ ਦਿੱਤੇ ਹਨ ਅਤੇ

**ਸਦਾ ਅਨੰਦੁ; ਹਰਿ ਨਾਮਿ ਲਿਵ ਲਾਈ ॥੬॥**

(ਹਰਿ) ਪ੍ਰਮੇਸਰ ਦੇ ਨਾਮ ਵਿਚ (ਲਿਵ) ਬਿਰਤੀ ਨੂੰ (ਲਾਈ) ਜੋੜਨ ਕਰਕੇ ਸਦਾ ਅਨੰਦ ਦੀ ਪ੍ਰਾਪਤੀ ਹੋਈ ਹੈ।

**ਗੁਰਿ ਮਿਲਿਐ; ਹਮ ਕਉ ਸਰੀਰ ਸੁਧਿ ਭਈ ॥**

(ਗੁਰਿ) ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਿਐ) ਮਿਲਣ ਨਾਲ ਸਾਨੂੰ ਸਰੀਰ ਦੀ (ਸੁਧਿ) ਗਿਆਤ ਹੋ ਗਈ ਕਿ ਵਾਹਿਗੁਰੂ ਪ੍ਰਮੇਸਰ ਨੂੰ ਮਿਲਣ ਵਾਸਤੇ ਇਹ ਮਨੁੱਖਾ ਸਰੀਰ ਪ੍ਰਾਪਤ ਹੋਇਆ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਰਹਰਾਸਿ ਸਾਹਿਬ)*

**ਵਾ:** ਦੇਹ ਅਧਿਆਸ ਤਿਆਗਣ ਦੀ ਸੁੱਧ ਹੋ ਗਈ ਹੈ। **ਵਾ:** ਮਾਇਆ ਅਸੱਤ ਜੜ੍ਹ ਦੁਖ ਰੂਪ ਹੈ ਇਹ ਖਬਰ ਹੋ ਗਈ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਣ ਕਰਕੇ ਸਾਡਾ ਸਰੀਰ (ਸੁਧਿ) ਸ਼ੁੱਧ ਪਵਿੱਤਰ ਹੋ ਗਿਆ।

**ਅਥਵਾ :** ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਣ ਕਰਕੇ ਸਾਡੀ ਬਿਰਤੀ ਸਰੀਰ ਦੇ ਦੇਹ ਅਭਿਮਾਨ ਵੱਲੋਂ ਸ਼ੁੱਧ ਹੋ ਗਈ। ਭਾਵ ਦੇਹ ਅਧਿਆਸ ਤੋਂ ਪਰੇ ਹੋ ਗਏ ਹਾਂ।

**ਅਥਵਾ :** ਗੁਰੂ ਸਾਹਿਬ ਜੀ ਦੇ ਨਾਲ ਮਿਲਣ ਕਰਕੇ ਸਾਨੂੰ ਸਰੀਰ ਦੇ ਅੰਦਰੋਂ ਹੀ ਸ਼ੁੱਧ ਸਰੂਪ ਦੀ (ਸੁਧਿ) ਗਿਆਤ ਹੋ ਗਈ। **ਵਾ:** ਸਰੀਰ ਦੇ ਅੰਦਰ ਹੀ ਪ੍ਰਮੇਸਰ ਹੈ, ਇਹ ਗਿਆਤ ਹੋ ਗਈ ਹੈ।

## ਹਉਮੈ ਤ੍ਰਿਸਨਾ; ਸਭ ਅਗਨਿ ਬੁਝਈ ॥

*(ਬੁਝਈ ਪੋਲਾ ਬੋਲੋ)*

ਅਤੇ ਹੱਡ ਚੰਮ ਦੀ ਬਣੀ ਦੇਹ ਦੀ (ਹਉਮੈ) ਹੰਗਤਾ, ਰਸਾਂ ਕਸਾਂ ਦੀ ਤ੍ਰਿਸ਼ਨਾਂ ਤੇ ਈਰਖਾਂ ਰੂਪ ਸਾਰੀਆਂ ਅੱਗਾਂ (ਬੁਝਈ) ਬੁਝ ਗਈਆਂ ਹਨ।

## ਬਿਨਸੇ ਕ੍ਰੋਧ; ਖਿਮਾ ਗਹਿ ਲਈ ॥੭॥

ਜਦੋਂ ਅਸੀਂ ਖਿਮਾ ਨੂੰ (ਗਹਿ) ਧਾਰਨ ਕਰ ਲਿਆ ਤਾਂ ਇਹ ਕ੍ਰੋਧ ਆਦਿਕ ਦੇ ਸਾਰੇ ਹੀ ਸੁਭਾਅ ਨਾਸ਼ ਹੋ ਗਏ। ਜਦੋਂ ਕਿਸੇ ਕਮਜ਼ੋਰ ਆਦਮੀ ਨੂੰ ਉਸਦੀ ਕੀਤੀ ਗਲਤੀ ਤੋਂ ਮੁਆਫ ਕਰ ਦੇਈਏ ਤਾਂ ਜਿਵੇਂ ਪਾਣੀ ਦਾ ਸੌ ਘੜਾ ਮੱਚਦੀ ਅੱਗ ਤੇ ਪੈ ਜਾਵੇ ਤਾਂ ਉਹ ਠੰਡੀ ਹੋ ਜਾਂਦੀ ਹੈ। ਇਸ ਤਰ੍ਹਾਂ ਕ੍ਰੋਧ ਠੰਡਾ ਹੋ ਜਾਂਦਾ ਹੈ। ਐਸਾ ਗੁਣ ਜੇ ਕਿਸੇ ਦੇ ਅੰਦਰ ਇਕ ਮਿੰਟ ਵੀ ਆ ਜਾਵੇ ਤਾਂ ਖਿਮਾ ਗ੍ਰਹਿਣ ਕਰਨੀ, ਮੁਆਫ ਕਰਨ ਰੂਪ ਕਿੰਨਾ ਕੁ ਅਨੰਦੁ ਹੈ। ਉਦੋਂ ਉਸ ਨੂੰ ਇਸ ਰਸ ਦਾ ਪਤਾ ਲੱਗਦਾ ਹੈ।

## ਹਰਿ ਆਪੇ ਕ੍ਰਿਪਾ ਕਰੇ; ਨਾਮੁ ਦੇਵੈ ॥

ਜਿੰਨ੍ਹਾਂ ਤੇ ਹਰੀ ਪ੍ਰਮੇਸਰ ਆਪ ਕਿਰਪਾ ਦ੍ਰਿਸ਼ਟੀ ਕਰਦਾ ਹੈ ਉਹਨਾਂ ਨੂੰ ਨਾਮ ਦਾ ਦਾਨ ਦਿੰਦਾ ਹੈ।

## ਗੁਰਮੁਖਿ; ਰਤਨੁ ਕੋ ਵਿਰਲਾ ਲੇਵੈ ॥

ਸਤਿਗੁਰਾਂ ਦੇ ਪਾਸੋ (ਕੋ) ਕੋਈ ਵਿਰਲਾ ਗੁਰਮੁਖ ਹੀ ਨਾਮ ਰੂਪ ਅਮੋਲਕ ਰਤਨ ਨੂੰ (ਲੇਵੈ) ਲੈਂਦਾ ਹੈ।

## ਨਾਨਕ ਗੁਣ ਗਾਵੈ; ਹਰਿ ਅਲਖ ਅਭੇਵੈ ॥੮॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਹੜਾ (ਹਰਿ) ਹਰੀ ਅਸ਼ੁੱਧ ਮਨ ਕਰਕੇ (ਅਲਖ) ਜਾਣਿਆ ਨਹੀਂ ਜਾ ਸਕਦਾ ਅਤੇ ਗੁਰਾਂ ਤੋਂ ਬਿਨਾਂ ਉਸਦਾ (ਅਭੇਵੈ) ਭੇਦ ਨਹੀਂ ਪਾਇਆ ਜਾ ਸਕਦਾ। ਅਸੀਂ ਉਸ ਵਾਹਿਗੁਰੂ ਜੀ ਦੇ ਗੁਣਾਂ ਨੂੰ ਗਾਉਂਦੇ ਹਾਂ।

ਇਥੇ ਸ੍ਰੀ ਗੁਰੂ ਅਮਰਦਾਸ ਸਾਹਿਬ ਦੀਆਂ ਅੱਠ ਅਸਟਪਦੀਆਂ ਸੰਪੂਰਨ ਹੋਈਆਂ ਹਨ।

## ੴ ਸਤਿਗੁਰ ਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਬ੍ਰਹਮ (ਓਂ) ਸਾਰਿਆਂ ਦਾ ਪ੍ਰਕਾਸ਼ਕ ਹੈ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦਾ ਕਿਰਪਾ ਦੁਆਰਾ ਮਿਲਦਾ ਹੈ।

## ਰਾਗੁ ਗਉੜੀ ਬੈਰਾਗਣਿ ਮਹਲਾ ੩ ॥

**ਉਥਾਨਕਾ:**

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦੇ ਕੰਢੇ ਤੇ ਦੀਵਾਨ ਸਜਾ

ਕੇ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਮਹਾਰਾਜ ਜੀ ਦੀ ਹਜ਼ੂਰੀ ਵਿਚ ਭਾਈ ਪਾਰੋ ਜੀ ਵਰਗੇ ਸਿੱਖ ਬੈਠੇ ਦਰਸ਼ਨ ਕਰ ਰਹੇ ਸਨ। ਬੇਣੀ ਆਦਿਕ ਪੰਡਿਤ ਵੀ ਚਰਚਾ ਕਰਨ ਵਾਸਤੇ ਬੈਠੇ ਸਨ ਜਿੰਨ੍ਹਾਂ ਦੇ ਪ੍ਰਥਾਇ ਸਤਿਗੁਰਾਂ ਨੇ ਪਿਛਲੀਆਂ ਅਸਟਪਦੀਆਂ ਉਚਾਰਨ ਕੀਤੀਆਂ ਹਨ। ਭਾਈ ਪਾਰੋ ਜੀ ਨੇ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮਹਾਰਾਜ! ਆਪ ਕਿਰਪਾ ਕਰਕੇ ਦੱਸੋ ਕਿ ਜਿਹੜੇ ਗੁਰੂ ਤੋਂ ਬੇਮੁਖ ਹੋ ਗਏ ਹਨ, ਉਹਨਾਂ ਦਾ ਕੀ ਹਾਲ ਹੁੰਦਾ ਹੈ?

ਗਉੜੀ ਰਾਗਣੀ ਦੀ ਬੈਰਾਗਣਿ ਜਾਤੀ ਵਿਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਸਤਿਗੁਰ ਤੇ ਜੋ ਮੁਹ ਫੇਰੇ; ਤੇ ਵੇਮੁਖ ਬੁਰੇ ਦਿਸੰਨਿ ॥

ਹੇ ਭਾਈ! ਜੋ ਸਤਿਗੁਰੂ ਸੱਚੇ ਪਾਤਸ਼ਾਹ ਤੋਂ ਮੂੰਹ ਫੇਰ ਲੈਂਦੇ ਹਨ। ਉਹ ਬੇਮੁਖ ਹਨ। ਉਹ ਸੰਸਾਰ ਵਿਚ ਬਹੁਤ ਬੁਰੇ ਦਿੱਸਦੇ ਹਨ।

**ਅਥਵਾ :** ਜੋ ਮਹਾਰਾਜ ਦੀ ਹਜ਼ੂਰੀ ਵਿਚ ਪ੍ਰਣ ਕਰਕੇ ਜਾਂਦੇ ਹਨ ਕਿ ਅਸੀਂ ਇਹ ਸੇਵਾ ਜਰੂਰ ਕਰਾਂਗੇ ਪਰ ਫੇਰ ਮੂੰਹ ਫੇਰ ਲੈਂਦੇ ਹਨ। ਐਸੇ ਪੁਰਸ਼ ਬੇਮੁਖ ਹਨ ਤੇ ਸੰਸਾਰ ਵਿਚ ਬੁਰੇ ਦਿਸਦੇ ਹਨ।

## ਅਨਦਿਨੁ ਬਧੇ ਮਾਰੀਅਨਿ; ਫਿਰਿ ਵੇਲਾ ਨਾ ਲਹੰਨਿ ॥੧॥

ਉਹ ਗੁਰੂ ਸਾਹਿਬ ਤੋਂ ਬੇਮੁਖ ਹੋ ਕੇ ਬੁਰੀਆਂ ਕਰਤੂਤਾਂ ਕਰਨ ਕਰਕੇ (ਅਨਦਿਨੁ) ਰਾਤ-ਦਿਨ ਬੰਨ੍ਹ ਕੇ ਕੁੱਟੇ ਜਾਂਦੇ ਹਨ। ਉਹਨਾਂ ਨੂੰ ਫੇਰ ਆਪਣੀਆਂ ਭੁੱਲਾਂ ਬਖਸ਼ਾਉਣ ਦਾ ਵਕਤ ਨਹੀਂ ਪ੍ਰਾਪਤ ਹੁੰਦਾ।
ਹੇ ਭਾਈ! ਪ੍ਰਮੇਸਰ ਅੱਗੇ ਇਸ ਪ੍ਰਕਾਰ ਬੇਨਤੀ ਕਰੋ।

## ਹਰਿ ਹਰਿ; ਰਾਖਹੁ ਕ੍ਰਿਪਾ ਧਾਰਿ ॥

ਹੇ (ਹਰਿ ਹਰਿ) ਹਰੀ ਪ੍ਰਮੇਸਰ ਆਪ ਜੀ ਕਿਰਪਾ ਧਾਰ ਕੇ ਸਾਨੂੰ ਰੱਖਣਾ ਕਰੋ।

## ਸਤਸੰਗਤਿ ਮੇਲਾਇ ਪ੍ਰਭ; ਹਰਿ ਹਿਰਦੈ ਹਰਿ ਗੁਣ ਸਾਰਿ ॥੧॥ ਰਹਾਉ ॥

ਹੇ ਮੇਰੇ (ਪ੍ਰਭ) ਵਾਹਿਗੁਰੂ ਸਾਨੂੰ ਆਪ ਦੀ ਸਤਸੰਗਤ ਨਾਲ ਮਿਲਾਉਣਾ ਕਰੋ। (ਹਰਿ ਹਿਰਦੈ ਹਰਿ ਗੁਣ ਸਾਰਿ) ਹੇ ਹਰੀ ਆਪ ਦੇ ਗੁਣਾਂ ਨੂੰ ਸਦਾ ਹਿਰਦੇ ਵਿਚ ਸੰਭਾਲਣਾ ਕਰੀਏ ਵਾ: ਭਲੀ ਪ੍ਰਕਾਰ ਉਚਾਰਨ ਕਰੀਏ।

## ਸੇ ਭਗਤ ਹਰਿ ਭਾਵਦੇ; ਜੋ ਗੁਰਮੁਖਿ ਭਾਇ ਚਲੰਨਿ ॥

(ਸੇ) ਉਹ ਭਗਤ (ਹਰਿ) ਕਰਤਾਰ ਨੂੰ ਭਾਉਂਦੇ ਹਨ ਜੋ ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਪ੍ਰਮੇਸਰ ਦੇ (ਭਾਇ) ਭੈ ਦੇ ਅਨੁਸਾਰ ਚੱਲਦੇ ਹਨ।

**ਪ੍ਰਸ਼ਨ :** ਮਹਾਰਾਜ ਜੀ ਭੈ ਦੇ ਅਨੁਸਾਰ ਕੌਣ ਚਲਦੇ ਹਨ?

## ਆਪੁ ਛੋਡਿ ਸੇਵਾ ਕਰਨਿ; ਜੀਵਤ ਮੁਏ ਰਹੰਨਿ ॥੨॥

**ਉੱਤਰ :** ਜਿਹੜੇ (ਆਪੁ) ਆਪਾ ਭਾਵ ਛੱਡ ਕੇ ਸੇਵਾ ਕਰਦੇ ਹਨ, ਉਹ ਭੈ ਅਨੁਸਾਰ ਹੋ ਕੇ ਚਲਦੇ ਹਨ। ਉਹ ਜੀਵਤ ਭਾਵ, ਜੀਵਪੁਣੇ ਤੇ ਹੰਕਾਰ ਵੱਲੋਂ (ਮੁਏ) ਮਰੇ ਰਹਿੰਦੇ ਹਨ।

**ਜਿਸ ਦਾ ਪਿੰਡੁ ਪਰਾਣ ਹੈ; ਤਿਸ ਕੀ ਸਿਰਿ ਕਾਰ ॥**

ਜਿਸ ਵਾਹਿਗੁਰੂ ਨੇ (ਪਿੰਡੁ) ਸਰੀਰ ਤੇ ਪ੍ਰਾਣ ਦਿੱਤੇ ਹਨ ਉਸਦੀ ਸਿਰ ਤੇ ਸਿਮਰਨ ਕਰਨ ਦੀ ਹੁਕਮ ਰੂਪ ਕਾਰ ਸਮਝਦੇ ਹਨ। ਉਹ ਧਰਮ ਦੀ ਕਿਰਤ ਕਰਕੇ ਮਹਾਰਾਜ ਦੇ ਨਾਮ ਦਾ ਦਸਵੰਧ ਕੱਢ ਕੇ ਬਾਕੀ ਵੰਡ ਕੇ ਛਕਦੇ ਹਨ। ਉਹ ਸਾਰੀਆਂ ਵਸਤਾਂ ਪ੍ਰਮੇਸਰ ਦੀਆਂ ਸਮਝਦੇ ਹਨ।

**ਓਹੁ ਕਿਉ ਮਨਹੁ ਵਿਸਾਰੀਐ; ਹਰਿ ਰਖੀਐ ਹਿਰਦੈ ਧਾਰਿ ॥੩॥**

ਉਸ (ਹਰਿ) ਹਰੀ ਅਕਾਲ ਪੁਰਖ ਨੂੰ ਮਨ ਵਿਚੋਂ ਕਿਉ (ਵਿਸਾਰੀਐ) ਭੁਲਾਉਣਾ ਕਰੀਏ, ਉਸ ਨੂੰ ਤਾਂ ਸਦਾ ਹਿਰਦੇ ਵਿਚ (ਧਾਰਿ) ਵਸਾ ਕੇ (ਰਖੀਐ) ਰੱਖਣਾ ਕਰੀਏ।

**ਨਾਮਿ ਮਿਲਿਐ ਪਤਿ ਪਾਈਐ; ਨਾਮਿ ਮੰਨਿਐ ਸੁਖੁ ਹੋਇ ॥**

ਜੇ ਸੱਚੇ ਪਾਤਸ਼ਾਹ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਲੋਕ-ਪ੍ਰਲੋਕ ਵਿਚ ਇੱਜ਼ਤ (ਪਾਈਐ) ਪ੍ਰਾਪਤ ਹੁੰਦੀ ਹੈ ਅਤੇ ਨਾਮ ਦਾ ਮੰਨਣ ਕਰਨ ਕਰਕੇ (ਸੁਖੁ) ਆਤਮ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਸਤਿਗੁਰ ਤੇ ਨਾਮੁ ਪਾਈਐ; ਕਰਮਿ ਮਿਲੈ ਪ੍ਰਭੁ ਸੋਇ ॥੪॥**

ਜੇ ਪੁਰਬਲੇ (ਕਰਮਿ) ਨਿਸ਼ਕਾਮ ਕਰਮ ਕੀਤੇ ਹੋਣ ਤਾਂ ਸਤਿਗੁਰੂ ਜੀ ਪ੍ਰਾਪਤ ਹੁੰਦੇ ਹਨ ਤਾਂ ਫਿਰ ਸਤਿਗੁਰਾਂ ਪਾਸੋਂ ਅੰਮ੍ਰਿਤ ਨਾਮ ਦੀ ਦਾਤ (ਪਾਈਐ) ਪ੍ਰਾਪਤ ਹੁੰਦੀ ਹੈ ਅਤੇ ਨਾਮ ਕਰਕੇ ਹੀ ਉਸ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਆਪਣੇ-ਆਪ ਇਹ ਨਾਮ ਪ੍ਰਾਪਤ ਨਹੀਂ ਹੁੰਦਾ।

**ਸਤਿਗੁਰ ਤੇ ਜੋ ਮੁਹੁ ਫੇਰੇ; ਓਇ ਭ੍ਰਮਦੇ ਨਾ ਟਿਕੰਨਿ ॥**

ਜਿਹੜੇ ਸਤਿਗੁਰਾਂ ਤੋਂ (ਮੁਹੁ) ਫੇਰੇ ਬੇਮੁਖ ਹੋ ਜਾਂਦੇ ਹਨ ਉਹ ਜੂਨਾਂ ਵਿਚ ਹੀ ਭਰਮਦੇ ਰਹਿੰਦੇ ਹਨ। (ਨਾ ਟਿਕੰਨਿ) ਉਹ ਕਿਤੇ ਵੀ ਇਸਥਿਤ ਨਹੀਂ ਹੁੰਦੇ **ਵਾ:** (ਨਾ ਟਿਕੰਨਿ) ਉਹਨਾਂ ਦਾ ਮੁਕਤੀ ਪਦ ਵਿਚ ਵੀ ਟਿਕਾਉ ਨਹੀਂ ਹੁੰਦਾ ਹੈ।

**ਧਰਤਿ ਅਸਮਾਨੁ ਨ ਝਲਈ; ਵਿਚਿ ਵਿਸਟਾ ਪਏ ਪਚੰਨਿ ॥੫॥**

ਉਹਨਾਂ ਨੂੰ ਧਰਤੀ ਦੀਆਂ ਜੂਨਾਂ ਕੀੜੇ ਪਤੰਗੇ ਆਦਿਕ ਅਸਮਾਨ ਦੀਆਂ ਜੂਨਾਂ ਪੰਛੀ ਆਦਿਕ ਕੋਈ ਵੀ ਝੱਲਦਾ ਨਹੀਂ ਹੈ। ਉਹ ਤਾਂ ਵਿਸ਼ਟਾ ਗੰਦਗੀ ਦੇ ਕੀੜੇ ਬਣ ਕੇ (ਪਚੰਨਿ) ਸੜਦੇ ਰਹਿੰਦੇ ਹਨ।

**ਇਹੁ ਜਗੁ ਭਰਮਿ ਭੁਲਾਇਆ; ਮੋਹਿ ਠਗਉਲੀ ਪਾਇ ॥**

(ਮੋਹਿ ਠਗਉਲੀ ਪਾਇ) ਮਾਇਆ ਨੇ ਹਰ ਵਕਤ ਮੋਹ ਰੂਪ ਠੱਗ ਬੂਟੀ ਪਾ ਕੇ (ਜਗੁ) ਜਗਤ ਨੂੰ ਭੁਲਾ ਦਿੱਤਾ ਹੈ।

**ਜਿਨਾ ਸਤਿਗੁਰੁ ਭੇਟਿਆ; ਤਿਨ ਨੇੜਿ ਨ ਭਿਟੈ ਮਾਇ ॥੬॥**

ਜਿੰਨ੍ਹਾਂ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਮਿਲ ਗਏ ਹਨ, ਮਾਇਆ ਉਹਨਾਂ ਨੂੰ ਮੋਹਣ ਵਾਸਤੇ ਨੇੜੇ ਨਹੀਂ ਆ ਸਕਦੀ।

**ਸਤਿਗੁਰੁ ਸੇਵਨਿ ਸੋ ਸੋਹਣੇ; ਹਉਮੈ ਮੈਲੁ ਗਵਾਇ ॥**

ਜੋ ਸਤਿਗੁਰਾਂ ਦੀ (ਸੇਵਨਿ) ਸੇਵਾ ਕਰਦੇ ਹਨ ਉਹ ਲੋਕ-ਪ੍ਰਲੋਕ ਵਿਚ (ਸੋਹਣੇ) ਸੋਭਨੀਕ ਹਨ ਕਿਉਂਕਿ ਉਹਨਾਂ ਨੇ ਅੰਦਰੋਂ ਦੇਹ ਦੀ ਹਉਮੈ ਰੂਪ ਮੈਲ ਨੂੰ ਗਵਾ ਦਿੱਤਾ ਹੈ।

## ਅੰਗ:੨੩੪

### ਸਬਦਿ ਰਤੇ ਸੇ ਨਿਰਮਲੇ; ਚਲਹਿ ਸਤਿਗੁਰ ਭਾਇ ॥੭॥

ਜੋ ਸਤਿਗੁਰਾਂ ਦੇ ਅਨੁਸਾਰ ਹੋ ਕੇ ਚਲਦੇ ਹਨ ਉਹ ਸਬਦ ਵਿਚ (ਰਤੇ) ਰੰਗੇ ਹੋਏ (ਨਿਰਮਲੇ) ਉੱਜਲ ਵਾ: ਉੱਤਮ ਪੁਰਖ ਹਨ। ਕੋਈ ਭਗਵੇਂ ਜਾਂ ਚਿੱਟੇ ਕੱਪੜੇ ਪਾਉਣ ਨਾਲ ਜਾਂ ਆਪਣਾ ਨਾਮ ਨਿਰਮਲੇ ਰੱਖ ਲੈਣ ਨਾਲ ਨਿਰਮਲ ਨਹੀਂ ਬਣ ਜਾਂਦਾ।

### ਹਰਿ ਪ੍ਰਭ ਦਾਤਾ ਏਕੁ ਤੂੰ; ਤੂੰ ਆਪੇ ਬਖਸਿ ਮਿਲਾਇ ॥

ਹੇ (ਪ੍ਰਭ) ਹਰੀ ਅਕਾਲ ਪੁਰਖ (ਦਾਤਾ ਏਕੁ ਤੂੰ) ਤੂੰ ਆਪ ਹੀ ਸਾਰੀਆਂ ਦਾਤਾਂ ਦੇਣ ਵਾਲਾ ਹੈ। ਜਿੰਨ੍ਹਾਂ ਨੂੰ (ਤੂੰ) ਤੁਸੀਂ ਆਪ ਗੁਰਾਂ ਦੁਆਰਾ ਨਾਮ ਦੀ ਦਾਤ ਬਖਸ਼ਦੇ ਹੋ। ਉਹਨਾਂ ਦੇ ਔਗੁਣ ਬਖਸ਼ ਕੇ ਆਪ ਹੀ ਮੇਲ ਲੈਂਦੇ ਹੋ।

### ਜਨੁ ਨਾਨਕੁ ਸਰਣਾਗਤੀ; ਜਿਉ ਭਾਵੈ ਤਿਵੈ ਛਡਾਇ ॥੮॥੧॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਹਾਰਾਜ ਅਸੀਂ ਆਪ ਜੀ ਦੀ ਸ਼ਰਣ ਪ੍ਰਾਪਤ ਹੋਏ ਹਾਂ ਭਾਵ ਆਪ ਜੀ ਦੀ ਸ਼ਰਣ ਵਿਚ ਆਏ ਹਾਂ ਹੁਣ ਜਿਵੇਂ ਆਪ ਜੀ ਨੂੰ (ਭਾਵੈ) ਭਾਉਂਦਾ ਹੈ (ਤਿਵੈ) ਉਸੇ ਤਰ੍ਹਾਂ ਕਿਰਪਾ ਕਰਕੇ (ਛਡਾਇ) ਛਡਾ ਲਵੋ, ਮੁਕਤ ਕਰਾ ਲਵੋ। ਇਹ ਬੇਨਤੀ ਆਪ ਜੀ ਦੇ ਚਰਨਾਂ ਵਿਚ ਹੈ।

## ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ

**ਉਥਾਨਕਾ :**

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਦੁਖ ਭੰਜਨੀ ਬੇਰ ਸਾਹਿਬ ਵਾਲੇ ਪਾਵਨ ਅਸਥਾਨ 'ਤੇ ਬਿਰਾਜਮਾਨ ਹੋ ਕੇ ਸਿੱਖ ਸੰਗਤਾਂ ਨੂੰ ਦਰਸ਼ਨ ਬਖਸ਼ ਕੇ ਨਿਹਾਲ ਕਰ ਰਹੇ ਸਨ, ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਾਡੇ ਤਾਈਂ ਉਪਦੇਸ਼ ਬਖਸਿਸ ਕਰੋ। ਸੰਗਤਾਂ ਦੀ ਬੇਨਤੀ ਸੁਣ ਕੇ ਸੱਚੇ ਪਾਤਸ਼ਾਹ ਰਾਗ ਗਉੜੀ ਦੀ ਪੂਰਬੀ ਜਾਤੀ ਵਿਚ *(ਕਰਹਲੇ) ਕਰਹਲੇ ਛੰਦ ਉਚਾਰਨ ਕਰਦੇ ਹਨ ਅਥਵਾ ਕਰਹਲੇ ਇਸ ਬਾਣੀ ਦਾ ਨਾਮ ਵੀ ਹੈ। ਇਥੇ ਮਹਾਰਾਜ (ਕਰਹਲੇ) ਬੇ-ਮੁਹਾਰੇ ਸ਼ੁਤਰ ਭਾਵ ਊਠ ਦੀ ਨਿਆਈਂ ਵਿਚਰਨ ਵਾਲੇ ਮਨ ਦੇ ਤਾਈਂ ਸ਼ੁੱਭ ਸਿੱਖਿਆ ਦਿੰਦੇ ਹਨ ਕਿ ਹੇ ਮਨਾ! ਪ੍ਰਮੇਸਰ ਦੀ ਪ੍ਰਾਪਤੀ ਵਾਸਤੇ ਉੱਦਮ ਕਰ।

---

* **ਕਰਹਲੇ** : 'ਕਰਹਲੇ' ਨਾਮ ਬੇ-ਮੁਹਾਰੇ, ਭਾਵ ਮੁਹਾਰ (ਉਹ ਲਗਾਮ ਜੋ ਊਠ ਦੇ ਨੱਕ ਵਿਚ ਪਾਈ ਜਾਂਦੀ ਹੈ) ਤੋਂ ਬਿਨਾਂ ਜਿਹੜਾ ਸ਼ੁਤਰ (ਊਠ) ਦਾ ਹੈ। ਐਸੇ ਊਠ ਦੇ ਤਾਈਂ ਮੁਹਾਰ ਪਾ ਕੇ ਵੱਸ ਕਰਕੇ ਰੱਖਿਆ ਜਾਂਦਾ ਹੈ, ਤਾਂ ਕਿ ਉਹ ਕਿਸੇ ਨੂੰ ਨੁਕਸਾਨ ਨਾ ਪਹੁੰਚਾ ਸਕੇ। 'ਕਰਹਲੇ' ਨਾਮ ਹੱਲੇ ਭਾਵ ਉੱਦਮ ਦਾ ਵੀ ਹੈ।

ਜਿਵੇਂ ਬਾਲ ਉਪਦੇਸ਼ ਵਿਚ ਇਕ ਕਹਾਵਤ ਆਉਂਦੀ ਹੈ ਕਿ ਇਕ ਵਾਰੀ ਇਕ ਚੂਹੇ ਨੇ ਊਠ ਨੂੰ ਕਿਹਾ ਕਿ ਤੂੰ ਸਾਡੀਆਂ ਖੁੱਡਾਂ ਭੰਨਦਾ ਰਹਿੰਦਾ ਹੈ, ਕਿਸੇ ਦਾ ਤਾਂ ਬਣ ਕੇ ਰਿਹਾ ਕਰ। ਊਠ ਕਹਿੰਦਾ ਕਿ ਮੈਂ ਇੰਨਾ ਵੱਡਾ ਹਾਂ, ਮੈਨੂੰ ਕਿਸੇ ਨੂੰ ਆਪਣਾ ਬਣਾਉਣ ਦੀ ਕੀ ਲੋੜ ਹੈ। ਇਕ ਦਿਨ ਜਦੋਂ ਊਠ ਬ੍ਰਿਛ ਦੇ ਪੱਤਿਆਂ ਨੂੰ ਖਾ ਰਿਹਾ ਸੀ ਤਾਂ ਚੂਹੇ ਨੇ ਇਸ ਦੀ ਨਕੇਲ ਬ੍ਰਿਛ ਨਾਲ ਬੰਨ੍ਹ ਦਿੱਤੀ। ਇਸ ਤਰ੍ਹਾਂ ਜਦੋਂ ਊਠ ਅਧੀਨ ਹੋਇਆ ਤਾਂ ਚੂਹੇ ਨੂੰ ਕਹਿਣ ਲੱਗਾ ਕਿ ਮੈਂ ਤੈਨੂੰ ਆਪਣਾ ਮੰਨਦਾ ਹਾਂ, ਤੂੰ ਮੈਨੂੰ ਇੱਥੋਂ ਛੇਤੀ ਛੁਡਾ ਦੇ। ਇਹ ਸੁਣ ਕੇ ਚੂਹੇ ਨੇ ਉਸ ਦੀ ਨਕੇਲ ਕੱਟ ਕੇ ਆਜ਼ਾਦ ਕਰ ਦਿੱਤਾ। ਇਸ ਪ੍ਰਕਾਰ ਬੇ-ਮੁਹਾਰੇ ਊਠ ਦੀ ਹਾਲਤ ਹੁੰਦੀ ਹੈ।

## ੧ਓ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦਾ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਕਰਹਲੇ ਮਨ ਪਰਦੇਸੀਆ; ਕਿਉ ਮਿਲੀਐ ਹਰਿ ਮਾਇ ॥

*(ਕਰਹੱਲੇ ਨਹੀ ਬੋਲਣਾ)*

(ਕਰਹਲੇ) ਹੇ ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ *ਪਰਦੇਸੀ ਮਨਾ! **ਵਾ:** ਆਤਮ ਰੂਪ ਦੇਸ਼ ਤੋਂ ਭੁਲ ਕੇ ਵਿਸ਼ੇ ਰੂਪ ਪ੍ਰਦੇਸ਼ ਵਿਚ ਭ੍ਰਮਣ ਵਾਲੇ ਮਨਾਂ! ਤੂੰ ਪਿਆਰੇ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਕਰਹਲੇ) ਉੱਦਮ ਕਰ, ਹੱਲਾ ਕਰ। **ਵਾ:** ਭਜਨ ਬੰਦਗੀ ਕਰਨ ਵਿਚ ਉਦਮ ਕਰ।

**ਪ੍ਰਸ਼ਨ :** ਹੇ ਮਹਾਰਾਜ ਜੀ ਮੈਂ ਕਿਹੜਾ ਹੱਲਾ, ਉੱਦਮ ਕਰਾਂ?

**ਉੱਤਰ :** (ਕਿਉ ਮਿਲੀਐ ਹਰਿ ਮਾਇ) ਵੱਡੀਆਂ (ਮਾਇ) ਸਖੀਆਂ ਦੀ ਨਿਆਈਂ ਜੋ ਗੁਰਮੁਖਾਂ ਦੀ ਸੰਗਤ ਹੈ ਅਤੇ (ਮਾਇ) ਮਾਵਾਂ ਦੀ ਨਿਆਈਂ ਜੋ ਬ੍ਰਹਮ ਬੇਤੇ, ਤੱਤ ਬੇਤੇ ਮਹਾਤਮਾ ਜਨ ਹਨ, ਉਹਨਾਂ ਪਾਸ ਜਾ ਕੇ ਪੁੱਛਣਾ ਕਰ ਕਿ (ਮਾਇ) ਮਾਤਾ-ਪਿਤਾ ਰੂਪ ਜੋ (ਹਰਿ) ਪ੍ਰਮੇਸਰ ਹੈ, ਉਸ ਦੇ ਤਾਈਂ (ਕਿਉ ਮਿਲੀਐ) ਕਿਵੇਂ ਮਿਲੀਏ? **ਵਾ:** ਹੇ ਮਾਤਾ ਪਿਤਾ ਰੂਪ ਸੰਤ ਜਨੋਂ! (ਮਾਇ) ਮਇਆ ਨੂੰ ਹਰ ਕੇ ਹਰੀ ਨਾਲ ਕੈਸੇ ਮਿਲੀਐ? **ਵਾ:** ਮਾਤਾ ਪਿਤਾ ਰੂਪ ਸਤਿਗੁਰਾਂ ਦੇ ਚਰਨਾਂ ਵਿੱਚ ਜਾ ਕੇ ਪੁੱਛਣਾ ਕਰ।
ਤਾਂ ਉਹ ਗੁਰਮੁਖ ਦੱਸਦੇ ਹਨ।

## ਗੁਰੁ ਭਾਗਿ ਪੂਰੈ ਪਾਇਆ; ਗਲਿ ਮਿਲਿਆ ਪਿਆਰਾ ਆਇ ॥੧॥

ਹੇ ਭਾਈ! ਜਿੰਨ੍ਹਾਂ ਨੇ (ਪੂਰੈ) ਪੂਰਨ ਭਾਗਾਂ ਕਰਕੇ (ਗੁਰਿ) ਸਤਿਗੁਰੂ ਸੱਚੇ ਪਾਤਸ਼ਾਹ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ ਨੂੰ (ਪਿਆਰਾ) ਪਿਆਰਾ ਪ੍ਰਮੇਸਰ (ਗਲਿ) ਕੰਠ ਵਿਚ (ਆਇ) ਆ ਕੇ (ਮਿਲਿਆ) ਮਿਲ ਪਿਆ ਹੈ। **ਵਾ:** ਜਿਵੇਂ ਬੱਚੇ ਨੂੰ ਪ੍ਰਤੱਖ ਗਲਵੱਕੜੀ ਪਾ ਕੇ ਮਿਲ ਲਈਦਾ ਹੈ, ਇਸੇ ਪ੍ਰਕਾਰ ਸਰਗੁਣ ਸਰੂਪ ਵਿਚ ਪ੍ਰਮੇਸਰ ਪ੍ਰਤੱਖ ਹੀ ਕੰਠ ਨਾਲ ਲਾ ਕੇ ਮਿਲ ਪੈਂਦਾ ਹੈ ਅਤੇ ਨਿਰਗੁਣ ਸਰੂਪ ਵਿਚ ਅਭੇਦ ਨਿਸ਼ਚੇ ਰੂਪ (ਗਲਿ) ਕੰਠ ਨਾਲ ਲਾ ਕੇ ਮਿਲ ਪੈਂਦਾ ਹੈ। **ਵਾ:** ਜੋ ਪਿਆਰੇ ਪ੍ਰਮੇਸਰ ਦੀਆਂ (ਗਲਿ) ਗੱਲਾਂ ਨਾਲ (ਮਿਲਿਆ) ਮਿਲ ਗਏ ਹਨ ਭਾਵ ਜੋ ਪ੍ਰਮੇਸਰ ਦੀ ਪ੍ਰਾਪਤੀ ਦੀਆਂ ਗੱਲਾਂ ਕਰਦੇ ਹਨ, ਉਹਨਾਂ ਨੂੰ ਪਿਆਰਾ ਪ੍ਰਮੇਸਰ (ਗਲਿ) ਕੰਠ ਨਾਲ ਆ ਕੇ ਮਿਲਿਆ ਹੈ।

## ਮਨ ਕਰਹਲਾ; ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ ॥

ਹੇ ਮੇਰੇ (ਕਰਹਲਾ) ਬੇ ਮੁਹਾਰੇ ਸ਼ੁੱਤਰ, ਊਠ ਦੀ ਨਿਆਈਂ ਮਨਾ! ਤੂੰ (ਕਰਹਲਾ) ਉੱਦਮ ਕਰਕੇ ਪੁਰਖੁ ਪੂਰਨ ਸਤਿਗੁਰੂ ਸਾਹਿਬ ਜੀ ਨੂੰ (ਧਿਆਇ) ਧਿਆਉਣਾ ਕਰ।

**ਅਥਵਾ :** ਹੇ ਮੇਰੇ (ਕਰਹਲਾ) ਬੇ ਮੁਹਾਰੇ ਸ਼ੁੱਤਰ ਦੀ ਨਿਆਈਂ ਮਨਾ! ਸਤਿਗੁਰਾਂ ਦੁਆਰਾ ਉਦਮ ਕਰਕੇ (ਪੁਰਖੁ) ਅਕਾਲ ਪੁਰਖ ਨੂੰ ਧਿਆਉਣਾ ਕਰ। **ਵਾ:** (ਪੁਰਖੁ) ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲੇ ਅਕਾਲ ਪੁਰਖ ਨੂੰ ਧਿਆਉਣਾ ਕਰ।

---

* **ਪਰਦੇਸੀਆ :** ਊਠ ਵਾਂਗੀ (ਨਿਤ) ਪਰਦੇਸੀ ਮਨ ਭਾਵ ਤੂੰ ਜੋ ਸ੍ਵੈ ਸਰੂਪ ਦੇ ਸੁਦੇਸ ਤੋਂ ਮਾਇਆ ਮੰਡਲ ਵਿਚ ਪਰਦੇਸੀ ਹੋ ਰਿਹਾ ਹੈਂ।

## ਮਨ ਕਰਹਲਾ ਵੀਚਾਰੀਆ; ਹਰਿ ਰਾਮ ਨਾਮ ਧਿਆਇ ॥

ਆਪਣੇ ਆਪ ਨੂੰ (ਵੀਚਾਰੀਆ) ਵਿਚਾਰਵਾਨ, ਗਿਆਨੀ, ਪੰਡਿਤ ਕਹਾਉਣ ਵਾਲੇ (ਕਰਹਲਾ) ਬੇ ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮੇਰੇ ਮਨਾ! (ਕਰਹਲਾ) ਤੂੰ ਹੱਲਾ ਭਾਵ ਉੱਦਮ ਕਰ।

**ਅਥਵਾ :** ਹੇ ਮਨਾਂ! ਤੂੰ ਹੱਲਾ ਕਰ, ਤੂੰ ਬਬੜੀ ਵੀਚਾਰ ਵਾਲਾ ਹੈ। ਹਰੀ ਪ੍ਰਮੇਸਰ ਦੇ ਨਾਮ ਨੂੰ ਧਿਆਉਣਾ ਕਰ।

**ਪ੍ਰਸ਼ਨ :** ਹੇ ਮਹਾਰਾਜ! ਮੈਂ ਕਿਹੜਾ ਹੱਲਾ, ਉੱਦਮ ਕਰਾਂ?

**ਉੱਤਰ :** **(ਹਰਿ ਰਾਮ ਨਾਮ ਧਿਆਇ)** (ਰਾਮ) ਜੋ ਰਮਿਆ ਹੋਇਆ (ਹਰਿ) ਹਰੀ ਪ੍ਰਮੇਸਰ ਹੈ, ਉਸ ਦੇ ਨਾਮ ਨੰ (ਧਿਆਇ) ਧਿਆਉਣਾ ਕਰ।

**ਪ੍ਰਸ਼ਨ :** ਸਤਿਗੁਰੂ ਜੀ ਨਾਮ ਧਿਆਇਆ ਮੇਰੇ ਕਿਸ ਕੰਮ ਆਵੇਗਾ?

## ਜਿਥੈ ਲੇਖਾ ਮੰਗੀਐ; ਹਰਿ ਆਪੇ ਲਏ ਛਡਾਇ ॥੨॥

**ਉੱਤਰ :** ਜਦੋਂ ਤੇਰੇ ਹਿਰਦੇ ਅੰਦਰ ਹਰੀ ਦੇ ਨਾਮ ਦਾ ਨਿਵਾਸ ਹੋਵੇਗਾ ਤਾਂ ਜਿਥੇ ਤੇਰੇ ਕੀਤੇ ਹੋਏ ਕਰਮਾਂ ਦਾ (ਲੇਖਾ) ਹਿਸਾਬ-ਕਿਤਾਬ ਮੰਗਿਆ ਜਾਣਾ ਹੈ। ਉਥੇ (ਹਰਿ) ਪ੍ਰਮੇਸਰ (ਆਪੇ) ਆਪ ਹੀ ਕਿਰਪਾ ਕਰਕੇ ਤੇਰੇ ਸਾਰੇ ਔਗੁਣਾਂ ਨੂੰ ਧੋ ਕੇ ਸਮੂਹ ਬੰਧਨਾਂ ਤੋਂ (ਛਡਾਇ) ਛੁਡਾ ਲਵੇਗਾ।

**ਪ੍ਰਸ਼ਨ :** ਮਹਾਰਾਜ ਜੀ ਮੈਨੂੰ ਮੈਲ ਕਿਥੋਂ ਲੱਗੀ ਹੈ?

## ਮਨ ਕਰਹਲਾ ਅਤਿ ਨਿਰਮਲਾ; ਮਲੁ ਲਾਗੀ ਹਉਮੈ ਆਇ ॥

**ਉੱਤਰ :** ਹੇ (ਕਰਹਲਾ) ਬੇ-ਮੁਹਾਰੇ ਸ਼ੁੱਤਰ ਊਠ ਦੀ ਨਿਆਈਂ ਮੇਰੇ ਮਨਾ! (ਕਰਹਲਾ) ਉੱਦਮ ਕਰ। (ਮਲੁ ਲਾਗੀ ਹਉਮੈ ਆਇ) ਜੋ ਤੇਰੇ ਅੰਦਰ ਹਉਮੈ ਦੀ ਮੈਲ ਆ ਕੇ ਲੱਗੀ ਹੋਈ ਹੈ। ਉਸ ਪਾਸੋ ਤੂੰ ਉੱਦਮ ਕਰਨ ਨਾਲ ਹੀ (ਅਤਿ) ਅਤਿਅੰਤ (ਨਿਰਮਲਾ) ਉੱਜਲ, ਸ਼ੁੱਧ ਹੋਵੇਂਗਾ। **ਵਾ:** ਹੇ (ਕਰਹਲਾ) ਬੇ-ਮੁਹਾਰੇ ਸ਼ੁੱਤਰ ਊਠ ਦੀ ਨਿਆਈਂ ਮੇਰੇ ਮਨਾਂ! ਤੂੰ ਅਤਿਅੰਤ ਹੀ ਨਿਰਮਲ ਹੈ ਪਰ ਤੈਨੂੰ ਹਉਮੈ ਦੀ ਮੈਲ ਆ ਕੇ ਲਗ ਗਈ ਹੈ, ਜਿਸ ਕਰਕੇ;

## ਪਰਤਖਿ ਪਿਰੁ ਘਰਿ ਨਾਲਿ ਪਿਆਰਾ; ਵਿਛੁੜਿ ਚੋਟਾ ਖਾਇ ॥੩॥

ਜਿਹੜਾ (ਪਰਤਖਿ) ਪ੍ਰਤੱਖ ਹੀ ਪਿਆਰਾ (ਪਿਰੁ) ਪਤੀ ਪ੍ਰਮੇਸਰ ਹੈ, ਉਹ (ਘਰਿ) ਸਰੀਰ ਰੂਪ **ਵਾ:** ਹਿਰਦੇ ਰੂਪ ਘਰ ਦੇ ਨਾਲ ਹੀ ਰਹਿੰਦਾ ਹੈ। ਉਸ ਤੋਂ ਤੂੰ ਵਿਛੁੜ ਕੇ ਕਾਮ, ਕ੍ਰੋਧ ਆਦਿਕ ਦੀਆਂ, ਦੁਨੀਆਂ ਦੀਆਂ, ਤਰਕਾਂ ਦੀਆਂ, (ਚੋਟਾ) ਚੋਟਾਂ ਸੱਟਾ ਖਾਂਦਾ ਫਿਰਦਾ ਹੈ।

ਜਿਵੇਂ ਇੰਦਰੀਆਂ ਮਨ ਨੂੰ ਨਹੀ ਜਾਣਦੀਆਂ ਹਨ, ਪਰ ਮਨ ਇੰਦਰੀਆਂ ਨੂੰ ਜਾਣਦਾ ਹੈ। ਇਸੇ ਪ੍ਰਕਾਰ ਮਨ ਦੇ ਅੰਦਰ ਰਹਿਣ ਵਾਲੇ ਪ੍ਰਮੇਸਰ ਨੂੰ ਮਨ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਨਹੀਂ ਜਾਣਦਾ ਹੈ। ਪਰ ਉਹ ਪ੍ਰਮੇਸਰ ਮਨ ਦੀਆਂ ਸਾਰੀਆਂ ਕਰਤੂਤਾਂ ਨੂੰ ਜਾਣਦਾ ਹੈ।

ਹੇ ਭਾਈ! ਇਸ ਪ੍ਰਕਾਰ ਮਨ ਨੂੰ ਪ੍ਰੇਮ ਤੇ ਪਿਆਰ ਨਾਲ ਸਮਝਾਉਣਾ ਕਰ।

## ਮਨ ਕਰਹਲਾ ਮੇਰੇ ਪ੍ਰੀਤਮਾ; ਹਰਿ ਰਿਦੈ ਭਾਲਿ ਭਾਲਾਇ ॥

ਹੇ ਮੇਰੇ (ਪ੍ਰੀਤਮਾ) ਅਤਿਅੰਤ ਪ੍ਰੇਮ ਦੇ **ਵਾ:** ਪਰਮ ਪ੍ਰੇਮ ਦੇ ਅਸਪਦ ਰੂਪ ਪਿਆਰੇ ਮਨਾ! (ਕਰਹਲਾ) ਹੱਲਾ ਕਰ, ਉੱਦਮ ਕਰ।

**ਪ੍ਰਸ਼ਨ :** ਮਹਾਰਾਜ ਜੀ ਮੈਂ ਉੱਦਮ ਕਿਉਂ ਕਰਾ?

**ਉੱਤਰ :** **(ਹਰਿ ਰਿਦੈ ਭਾਲਿ ਭਾਲਾਇ)** ਹੇ ਭਾਈ! (ਹਰਿ) ਹਰੀ ਪ੍ਰਮੇਸਰ ਤੇਰੇ (ਰਿਦੈ) ਹਿਰਦੇ ਵਿਚ ਹੀ ਹੈ, ਉਸ ਦੀ (ਭਾਲਿ) ਖੋਜ ਨੂੰ ਗੁਰਾਂ ਦੁਆਰਾ (ਭਾਲਾਇ) ਖੋਜਣਾ ਕਰ। **ਵਾ:** ਹਰੀ ਦੀ ਖੋਜ ਨੂੰ ਸੰਤਾਂ ਦੁਆਰਾ ਖੁਜਾਉਣਾ ਕਰ।

ਜਗਿਆਸੂ ਬੇਨਤੀ ਕਰਦਾ ਹੈ ਕਿ

## ਉਪਾਇ ਕਿਤੈ ਨ ਲਭਈ; ਗੁਰੁ ਹਿਰਦੈ ਹਰਿ ਦੇਖਾਇ ॥੪॥

ਹੇ ਮਹਾਰਾਜ! ਮੈਂ ਪ੍ਰਮੇਸਰ ਦੀ ਪ੍ਰਾਪਤੀ ਦੇ ਬਹੁਤ ਯਤਨ ਕੀਤੇ ਹਨ। ਪਰ ਫਿਰ ਵੀ ਉਹ ਮੈਨੂੰ (ਕਿਤੈ) ਕਿਤੇ ਵੀ (ਨ ਲਭਈ) ਲੱਭਦਾ ਨਹੀ ਹੈ ਭਾਵ ਪ੍ਰਾਪਤ ਨਹੀਂ ਹੁੰਦਾ। (ਗੁਰੁ ਹਿਰਦੈ ਹਰਿ ਦੇਖਾਇ) ਤਾਂ ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਸਾਨੂੰ ਤਾਂ (ਗੁਰੁ) ਗੁਰੂ ਸਾਹਿਬ ਜੀ ਨੇ (ਹਰਿ) ਹਰੀ ਪ੍ਰਮੇਸਰ ਹਿਰਦੇ ਵਿਚੋਂ ਹੀ (ਦੇਖਾਇ) ਦਿਖਾ ਦਿੱਤਾ ਹੈ, ਕਿਉਂਕਿ ਹੋਰ ਕਿਸੇ ਯਤਨ ਦੁਆਰਾ ਉਸ ਦੀ ਪ੍ਰਾਪਤੀ ਨਹੀਂ ਹੁੰਦੀ।

## ਮਨ ਕਰਹਲਾ ਮੇਰੇ ਪ੍ਰੀਤਮਾ; ਦਿਨੁ ਰੈਣਿ ਹਰਿ ਲਿਵ ਲਾਇ ॥

ਹੇ ਮੇਰੇ (ਪ੍ਰੀਤਮਾ) ਪਿਆਰੇ ਮਨਾ! (ਕਰਹਲਾ) ਹੱਲਾ ਕਰ, ਉੱਦਮ ਕਰ (ਦਿਨੁ ਰੈਣਿ) ਰਾਤ-ਦਿਨ (ਹਰਿ) ਵਾਹਿਗੁਰੂ ਪ੍ਰਮੇਸਰ ਵਿਚ (ਲਿਵ) ਬਿਰਤੀ ਨੂੰ (ਲਾਇ) ਜੋੜਨਾ ਕਰ। ਫਿਰ ਤੈਨੂੰ ਵਾਹਿਗੁਰੂ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ।

## ਘਰੁ ਜਾਇ ਪਾਵਹਿ ਰੰਗ ਮਹਲੀ; ਗੁਰੁ ਮੇਲੇ ਹਰਿ ਮੇਲਾਇ ॥੫॥

ਹੇ ਭਾਈ! ਜੋ (ਰੰਗ) ਅਨੰਦ (ਮਹਲੀ) ਸਰੂਪ ਵਾਲਾ ਪ੍ਰਮੇਸਰ ਹੈ **ਵਾ:** (ਰੰਗ) ਕੌਤਕਾਂ ਵਾਲਾ ਹੈ। (ਮਹਲੀ) ਮਹਿਲ ਦਾ ਮਾਲਕ ਹੈ **ਵਾ:** (ਮਹਲੀ) ਜਗਿਆਸੂਆਂ ਨੂੰ (ਰੰਗ) ਅਨੰਦ ਬਖਸ਼ਣ ਵਾਲਾ ਹੈਂ **ਵਾ:** (ਮਹਲੀ) ਮਹੱਲ ਸਰੂਪ ਹੈ, ਤੂੰ ਉਸ ਨੂੰ (ਘਰੁ) ਸਰੀਰ ਦੀ (ਜਾਇ) ਜਗ੍ਹਾ ਵਿਚੋਂ ਹੀ (ਪਾਵਹਿ) ਪ੍ਰਾਪਤ ਕਰ ਲਵੇਂਗਾ, ਭਾਵ ਤੈਨੂੰ ਦੇਹ ਦੇ ਵਿਚ ਹੀ ਪ੍ਰਮੇਸਰ ਪ੍ਰਾਪਤ ਹੋ ਜਾਵੇਗਾ। **ਵਾ:** (ਘਰੁ) ਸਰੂਪ ਦੀ ਜਗਾ ਪਾ ਲਵੇਂਗਾ **ਵਾ:** ਜਦੋਂ ਤੱਕ (ਘਰੁ ਜਾਇ) ਸਾਧਸੰਗਤ ਰੂਪ ਘਰ ਵਿਚ ਜਾਂਦਾ ਰਹੇ **ਵਾ:** (ਘਰੁ ਜਾਇ) ਤੁਰੀਆ ਅਵਸਥਾ ਰੂਪ ਘਰ ਵਿਚ ਚਲਿਆ ਜਾਵੇਗਾ। ਫਿਰ (ਮਹਲੀ) ਮਹਿਲਾਂ ਦੇ ਮਾਲਕ ਪ੍ਰਮੇਸਰ ਦੇ ਸਰੂਪ ਦਾ (ਰੰਗ) ਆਨੰਦ ਪਾ ਲਵੇਗਾ। ਜਿੰਨ੍ਹਾਂ ਨੂੰ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ (ਗੁਰੁ) ਸਤਿਗੁਰੂ ਸਾਹਿਬ ਜੀ ਹਰੀ ਦੀ ਕਿਰਪਾ ਦੁਆਰਾ (ਮੇਲੇ) ਮਿਲ ਜਾਂਦੇ ਹਨ। ਉਹਨਾਂ ਨੂੰ ਸਤਿਗੁਰੂ ਸਾਹਿਬ ਜੀ (ਹਰਿ) ਪ੍ਰਮੇਸਰ ਨਾਲ (ਮਿਲਾਇ) ਮੇਲ ਲੈਂਦੇ ਹਨ।

## ਮਨ ਕਰਹਲਾ ਤੂੰ ਮੀਤੁ ਮੇਰਾ; ਪਾਖੰਡੁ ਲੋਭੁ ਤਜਾਇ ॥

ਹੇ ਮੇਰੇ ਬੇ ਮੁਹਾਰੇ ਸ਼ੁੱਤਰ, ਊਠ ਦੀ ਨਿਆਈਂ ਮਨਾ! (ਕਰਹਲਾ) ਉੱਦਮ ਕਰ, ਤੂੰ ਸਾਡਾ (ਮੀਤੁ) ਸੱਜਣ ਹੈ। ਜੋ ਤੂੰ ਲੋਕ ਦਿਖਾਵੇ ਵਾਸਤੇ ਅੱਖਾਂ ਮੀਚ ਕਰਕੇ ਪਾਖੰਡ ਕਰਦਾ ਹੈ।

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥** *(੩੨ ਸ੍ਵੈਯੇ, ਸ੍ਰੀ ਦਸਮ ਗ੍ਰੰਥ)*

ਅਤੇ ਫਿਰ ਜੋ ਤੂੰ (ਲੋਭੁ) ਪਦਾਰਥ ਜੋੜਨ ਦਾ ਤੇ ਖਾਣ-ਪੀਣ ਦਾ ਲੋਭ ਕਰਦਾ ਹੈ। ਉਸ ਨੂੰ (ਤਜਾਇ) ਛੱਡ ਦੇ। ਕਿਉਂਕਿ :

## ਪਾਖੰਡਿ ਲੋਭੀ ਮਾਰੀਐ; ਜਮ ਡੰਡੁ ਦੇਇ ਸਜਾਇ ॥੬॥

ਹੇ ਭਾਈ! ਲੋਭੀ ਪੁਰਸ਼ਾਂ ਨੂੰ (ਪਾਖੰਡਿ) ਲੋਕ ਦਿਖਾਵੇ ਕਰਨ ਕਰਕੇ (ਮਾਰੀਐ) ਇਸ ਲੋਕ ਵਿਚ ਵੀ ਮਾਰ ਪੈਂਦੀ ਹੈ ਅਤੇ ਅੱਗੇ ਪ੍ਰਲੋਕ ਵਿਚ ਜੰਮ ਡੰਡ ਦੇ ਕੇ ਸਜਾ ਦਿੰਦੇ ਹਨ।

## ਮਨ ਕਰਹਲਾ ਮੇਰੇ ਪ੍ਰਾਨ ਤੂੰ; ਮੈਲੁ ਪਾਖੰਡੁ ਭਰਮੁ ਗਵਾਇ ॥

ਹੇ ਮੇਰੇ ਬੇ-ਮੁਹਾਰੇ ਸ਼ੁੱਤਰ ਊਠ ਦੀ ਨਿਆਈਂ ਮਨਾ! (ਕਰਹਲਾ) ਉੱਦਮ ਕਰ ਤੂੰ ਸਾਡੇ ਪ੍ਰਾਨਾਂ ਦਾ ਆਸਰਾ ਰੂਪ ਹੈ। **ਵਾ:** ਸਾਡਾ ਪ੍ਰਾਣ ਰੂਪ ਹੈਂ ਭਾਵ ਪ੍ਰਾਣ ਦੀ ਤਰਾਂ ਪਿਆਰਾਂ ਹੈਂ। ਤੂੰ ਆਪਣੇ ਹਿਰਦੇ ਵਿਚੋਂ (ਮੈਲੁ) ਪਾਪਾਂ ਰੂਪ ਮੈਲ, ਪਾਖੰਡ ਨੂੰ **ਵਾ:** (ਮੈਲੁ ਪਾਖੰਡੁ) ਪਖੰਡ ਰੂਪ ਮੈਲ ਨੂੰ ਅਤੇ (ਭਰਮੁ) ਭਰਮ ਨੂੰ (ਗਵਾਇ) ਗਵਾ ਦੇਣਾ ਕਰ। ਜਿਸ ਭਰਮ ਕਰਕੇ ਤੂੰ ਕਹਿੰਦਾ ਹੈ ਕਿ ਪ੍ਰਮੇਸਰ ਨਹੀਂ ਹੈ।

## ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ; ਮਿਲਿ ਸੰਗਤੀ ਮਲੁ ਲਹਿ ਜਾਇ ॥੭॥

ਇਹ (ਹਰਿ) ਹਰੀ ਦਾ (ਅੰਮ੍ਰਿਤ ਸਰੁ) ਅੰਮ੍ਰਿਤ ਸਰੋਵਰ ਜੋ ਅੰਮ੍ਰਿਤ ਨਾਲ ਭਰਿਆ ਹੋਇਆ ਹੈ। ਪੂਰਨ ਸਤਿਗੁਰੂ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਕਿਰਪਾ ਨਾਲ ਬਣਿਆ ਹੈ। **ਵਾ:** ਪੂਰਨ ਸਤਿਗੁਰੂ ਜੀ (ਹਰਿ) ਹਰੀ ਦੇ (ਅੰਮ੍ਰਿਤ) ਅੰਮ੍ਰਿਤ ਨਾਮ ਦੇ, ਅੰਮ੍ਰਿਤ ਗਿਆਨ ਦੇ (ਸਰੁ) ਸਰੋਵਰ ਹਨ। ਤੂੰ (ਮਿਲਿ) ਸ੍ਰੀ ਅੰਮ੍ਰਿਤ ਸਰੋਵਰ ਵਿਚ ਮਿਲ, (ਮਿਲਿ ਸੰਗਤ) ਸਾਧਸੰਗਤ ਵਿਚ ਮਿਲ ਤੇਰੀ ਹਉਮੈ ਦੀ ਮੈਲ ਲਹਿ ਜਾਵੇਗੀ। **ਵਾ:** ਸਤਿਗੁਰਾਂ ਦੀ ਸੰਗਤ ਵਿਚ ਮਿਲ, ਫਿਰ ਤੇਰੀ ਅਵਿਦਿਆ ਤੇ ਪਾਪਾਂ ਦੀ ਮੈਲ ਲਹਿ ਜਾਵੇਗੀ।

## ਮਨ ਕਰਹਲਾ ਮੇਰੇ ਪਿਆਰਿਆ; ਇਕ ਗੁਰ ਕੀ ਸਿਖ ਸੁਣਾਇ ॥

ਹੇ ਮੇਰੇ ਪਿਆਰਿਆ ਮਨਾ! ਤੂੰ (ਕਰਹਲਾ) ਉੱਦਮ ਕਰ, ਤੈਨੂੰ ਇਕ ਗੁਰੂ ਸਾਹਿਬ ਜੀ ਦੀ (ਸਿਖ) ਸਿੱਖਿਆ (ਸੁਣਾਇ) ਸੁਣਾਉਣਾ ਕਰੀਏ। **ਵਾ:** ਸਾਨੂੰ ਇਕ ਗੁਰੂ ਸਾਹਿਬ ਜੀ ਦੀ (ਸਿਖ) ਸਿੱਖਿਆ (ਸੁਣਾਇ) ਸੁਣਾਉਣਾ ਕਰ। ਪਰ ਜੇਕਰ ਕੋਈ ਸਿੱਖਿਆ ਪਹਿਲਾ ਆਪ ਸੁਣੀ ਜਾਵੇ ਤਾਂ ਹੀ ਅੱਗੇ ਕਿਸੇ ਹੋਰ ਨੂੰ ਸੁਣਾਈ ਜਾ ਸਕਦੀ ਹੈ। ਇਸ ਕਰਕੇ ਪਹਿਲਾਂ ਤੂੰ ਆਪ ਸਿੱਖਿਆ ਸੁਨਣਾ ਕਰ। ਫਿਰ ਸੁਣਾਉਣਾ ਕਰ।

## ਇਹੁ ਮੋਹੁ ਮਾਇਆ ਪਸਰਿਆ; ਅੰਤਿ ਸਾਥਿ ਨ ਕੋਈ ਜਾਇ ॥੮॥

ਸਲਾਭ ਵਾਲੇ ਗੁੜ ਦੀ ਨਿਆਈਂ ਇਹ ਮਾਇਆ ਦਾ ਮੋਹ (ਪਸਰਿਆ) ਫੈਲਿਆ ਹੋਇਆ ਹੈ। ਜਿਸ ਪ੍ਰਕਾਰ ਮੱਖੀਆਂ ਦੇ ਖੰਭ ਉਸ ਗੁੜ ਵਿਚ ਫੱਸ ਜਾਂਦੇ ਹਨ, ਇਸੇ ਪ੍ਰਕਾਰ ਜੀਵਾਂ ਦੇ ਬਿਧ ਤੇ ਨਿਖੇਧ ਰੂਪ ਖੰਭ ਇਸ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ। ਪਰ ਅੰਤ ਨੂੰ ਕੋਈ ਪਦਾਰਥ ਕਿਸੇ ਦੇ (ਸਾਥਿ) ਨਾਲ ਨਹੀਂ (ਜਾਇ) ਜਾਂਦਾ ਹੈ।

## ਮਨ ਕਰਹਲਾ ਮੇਰੇ ਸਾਜਨਾ; ਹਰਿ ਖਰਚੁ ਲੀਆ ਪਤਿ ਪਾਇ ॥

ਹੇ ਮੇਰੇ (ਸਾਜਨਾ) ਪਿਆਰੇ ਮਿੱਤਰ ਮਨਾ! ਜਿੰਨ੍ਹਾਂ ਪੁਰਖਾਂ ਨੇ (ਹਰਿ) ਹਰੀ ਦੇ ਨਾਮ ਦਾ ਖਰਚ ਪੱਲੇ ਬੰਨ੍ਹ (ਲੀਆ) ਲਿਆ ਹੈ। ਉਹਨਾਂ ਨੇ ਲੋਕ ਤੇ ਪ੍ਰਲੋਕ ਵਿਚ (ਪਤਿ) ਇੱਜ਼ਤ (ਪਾਇ) ਪਾ ਲਈ ਹੈ। ਇਸ ਕਰਕੇ ਤੂੰ ਵੀ ਉਦਮ ਕਰਕੇ ਹਰੀ ਦੇ ਨਾਮ ਦਾ ਖਰਚ ਲੈ ਕੇ ਇੱਜ਼ਤ ਪਾਉਣਾ ਕਰ।

**ਅਥਵਾ :** ਹੇ ਊਠ ਦੀ ਨਿਆਈਂ ਮੁਤਾਣੇ ਮਨਾ ! ਤੂੰ ਮੇਰੇ ਸੱਜਣ ਪ੍ਰਭੂ ਦੀ ਪ੍ਰਾਪਤੀ ਦਾ ਉਦਮ ਕਰ। ਕਿਉਂਕਿ ਜਿੰਨ੍ਹਾਂ ਨੇ ਹਰੀ ਦੇ ਨਾਮ ਰੂਪ ਖਰਚ ਨੂੰ ਪਲੇ ਬੰਨ੍ਹ ਲਿਆ ਹੈ ਉਨਾਂ ਨੇ ਪਤੀ ਪ੍ਰਮੇਸਰ ਨੂੰ ਪਾਇਆ ਹੈ। **ਵਾ:** (ਪਤਿ) ਆਬਰੋ ਨੂੰ ਪਾਇਆ ਹੈ।

## ਹਰਿ ਦਰਗਹਿ ਪੈਨਾਇਆ; ਹਰਿ ਆਪਿ ਲਇਆ ਗਲਿ ਲਾਇ ॥੯॥

ਉਹਨਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੀ ਦਰਗਾਹ ਵਿਚ ਉਨਾਂ ਨੂੰ ਜਸ ਰੂਪ ਪੁਸ਼ਾਕ ਅਤੇ ਸਿਰਪਾਓ (ਪੈਨਾਇਆ) ਪਹਨਾਇਆ ਗਿਆ ਹੈ ਅਤੇ ਵਾਹਿਗੁਰੂ ਨੇ ਉਹਨਾਂ ਨੂੰ ਆਪਣੇ ਅਭੇਦ ਨਿਸ਼ਚੇ ਰੂਪ (ਗਲਿ) ਕੰਠ ਨਾਲ (ਲਾਇ) ਲਾ ਲਿਆ ਹੈ।

## ਮਨ ਕਰਹਲਾ ਗੁਰਿ ਮੰਨਿਆ; ਗੁਰਮੁਖਿ ਕਾਰ ਕਮਾਇ ॥

ਹੇ ਮੇਰੇ ਬੇ ਮੁਹਾਰ ਸ਼ੁੱਤਰ ਊਠ ਦੀ ਨਿਆਈਂ ਮਨਾ ! ਜਿੰਨ੍ਹਾਂ ਨੇ (ਗੁਰਿ) ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਮੰਨਿਆ ਹੈ। ਉਹਨਾਂ ਗੁਰਮੁਖਾਂ ਦੀ ਤੂੰ (ਕਰਹਲਾ) ਹੱਲਾ ਕਰਕੇ, ਉੱਦਮ ਕਰਕੇ (ਕਾਰ) ਟਹਿਲ, ਸੇਵਾ-ਭਗਤੀ ਕਮਾਉਣਾ ਕਰ।

**ਅਥਵਾ :** ਹੇ ਮਨਾ ! ਜਿੰਨ੍ਹਾਂ ਗੁਰਮੁਖਾਂ ਨੇ ਹੱਲਾ ਕਰਕੇ ਗੁਰੂ ਸਹਿਬ ਜੀ ਦੇ ਬਚਨਾਂ ਨੂੰ ਮੰਨਿਆ ਹੈ ਅਤੇ ਗੁਰੂ ਸਹਿਬ ਜੀ ਦੀ ਸੇਵਾ ਕਮਾਈ ਹੈ।

## ਗੁਰ ਆਗੈ ਕਰਿ ਜੋਦੜੀ; ਜਨ ਨਾਨਕ ਹਰਿ ਮੇਲਾਇ ॥੧੦॥੧॥

ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਫੁਰਮਾਉਂਦੇ ਹਨ ਕਿ ਤੂੰ ਉਹਨਾਂ ਗੁਰਮੁਖਾਂ ਨੂੰ ਪ੍ਰਸੰਨ ਕਰਕੇ (ਗੁਰ) ਸਤਿਗੁਰਾਂ (ਆਗੈ) ਅੱਗੇ *(ਜੋਦੜੀ) ਮਿਹਨਤ ਕਰ ਭਾਵ ਸੇਵਾ ਕਰ **ਵਾ:** (ਗੁਰ) ਸਤਿਗੁਰਾਂ (ਆਗੈ) ਅੱਗੇ ਨਿੰਮ੍ਰਤਾ ਸਹਿਤ (ਜੋਦੜੀ) ਬੇਨਤੀ ਕਰ, ਤਰਲੇ ਕੱਢ ਕਿ ਹੇ ਮਹਾਰਾਜ ! ਸਾਨੂੰ ਜਨਾਂ ਨੂੰ ਕਿਰਪਾ ਕਰਕੇ (ਹਰਿ) ਹਰੀ ਦੇ ਨਾਲ ਮੇਲ ਦਿਉ। **ਵਾ:** (ਜਨ ਨਾਨਕ ਹਰਿ ਮੇਲਾਇ) ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਹਰੀ ਸਾਨੂੰ ਜਨਾਂ ਨੂੰ ਆਪਣੇ ਨਾਲ ਮੇਲ ਲੈਣਾ ਕਰ।

## ਗਉੜੀ, ਮਹਲਾ ੪ ॥

## ਮਨ ਕਰਹਲਾ ਵੀਚਾਰੀਆ; ਵੀਚਾਰਿ ਦੇਖੁ ਸਮਾਲਿ ॥

ਹੇ ਮੇਰੇ (ਕਰਹਲਾ) ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ ! (ਕਰਹਲਾ) ਉੱਦਮ ਕਰ ਤੂੰ ਆਪਣੇ ਆਪ ਨੂੰ (ਵੀਚਾਰੀਆ) ਵਿਚਾਰਵਾਨ ਕਹਾਉਂਦਾ ਹੈ ਕਿ ਮੈਨੂੰ ਸਾਰਿਆਂ ਪਦਾਰਥਾਂ ਦਾ ਨਿਰਣਾ ਕਰਨਾ ਆਉਂਦਾ ਹੈ। ਸਾਇੰਸ ਨੂੰ, ਡਾਕਟਰੀ ਨੂੰ, ਦੁਨੀਆਂ ਦੇ ਵਿਹਾਰ ਭਾਵ ਦੁਕਾਨ, ਵਪਾਰ, ਖੇਤੀ ਆਦਿਕ ਕਰਨਾ ਸਭ ਜਾਣਦਾ ਹੈ। ਤੂੰ ਵਾਹਿਗੁਰੂ ਨੂੰ ਮਿਲਣ ਦਾ ਵੀ ਉੱਦਮ ਕਰ। ਗੁਰਾਂ ਦੇ ਸ਼ਬਦ ਨੂੰ (ਵੀਚਾਰਿ) ਵਿਚਾਰ ਕੇ (ਦੇਖੁ) ਦੇਖ ਅਤੇ ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ (ਸਮਾਲਿ) ਯਾਦ ਕਰ।

## ਬਨ ਫਿਰਿ ਥਕੇ ਬਨਵਾਸੀਆ; ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥

ਵਣਾਂ ਵਿਚ ਵੱਸਣ ਵਾਲੇ ਬਨਵਾਸੀ ਲੋਕ ਵਣਾ ਵਿਚ (ਫਿਰਿ) ਫਿਰ-ਫਿਰ ਕੇ ਥੱਕ ਗਏ ਹਨ। ਪਰ ਉਹਨਾਂ

---

* **ਜੋਦੜੀ :** ਜੋਦੜੀ ਨਾਮ ਬੇਨਤੀ ਦਾ ਹੈ ਅਤੇ ਮਸ਼ਕਤ ਭਾਵ ਮਿਹਨਤ ਕਰਨ ਦਾ ਵੀ ਹੈ। ਜਿਵੇ ਭਗਤ ਫਰੀਦ ਸਾਹਿਬ ਜੀ ਬਾਰ੍ਹਾਂ ਸਾਲ ਕਾਠ ਦੀ ਰੋਟੀ ਬੰਨ੍ਹ ਕੇ ਖੂਹ ਵਿਚ ਲਟਕਦੇ ਰਹੇ।

ਨੂੰ ਪ੍ਰਮੇਸਰ ਕਿਤੋਂ ਵੀ ਪ੍ਰਾਪਤ ਨਹੀਂ ਹੋਇਆ। ਇਸ ਲਈ ਤੂੰ ਉਸ ਪਿਆਰੇ ਪ੍ਰਮੇਸਰ ਨੂੰ (ਗੁਰਮਤਿ) ਗੁਰੂ ਦੀ ਸਿੱਖਿਆ ਕਰਕੇ (ਰਿਦੈ) ਹਿਰਦੇ ਵਿਚ ਹੀ ਵੇਖਣਾ ਕਰ ਤਾਂ (ਨਿਹਾਲਿ) ਨਿਹਾਲ ਹੋ ਜਾਵੇਂਗਾ। **ਵਾ:** (ਨਿ+ਹਾਲ) (ਹਾਲ) ਦੁੱਖਾਂ ਤੋਂ (ਨਿ) ਰਹਿਤ ਹੋ ਜਾਵੇਂਗਾ। **ਵਾ:** ਗੁਮਤੀਆਂ ਨੇ ਪਤੀ ਪ੍ਰਮੇਸਰ ਨੂੰ ਹਿਰਦੇ ਵਿੱਚ ਹੀ ਦੇਖ ਲਿਆ ਹੈ।

**ਮਨ ਕਰਹਲਾ; ਗੁਰ ਗੋਵਿੰਦੁ ਸਮਾਲਿ ॥੧॥ ਰਹਾਉ ॥**

ਹੇ ਮੇਰੇ ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ! (ਕਰਹਲਾ) ਉੱਦਮ ਕਰਕੇ (ਗੋਵਿੰਦੁ) ਅਕਾਲ ਪੁਰਖ ਵਾਹਿਗੁਰੂ ਦੇ ਰੂਪ (ਗੁਰ) ਸਤਿਗੁਰੂ ਸਾਹਿਬ ਜੀ ਨੂੰ (ਸਮਾਲਿ) ਯਾਦ ਕਰ।

**ਮਨ ਕਰਹਲਾ ਵੀਚਾਰੀਆ; ਮਨਮੁਖ ਫਾਥਿਆ ਮਹਾ ਜਾਲਿ ॥**

ਹੇ ਮੇਰੇ ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ! (ਕਰਹਲਾ) ਉੱਦਮ ਕਰ ਤੂੰ (ਵੀਚਾਰੀਆ) ਆਪਣੇ ਆਪ ਨੂੰ ਵਿਚਾਰਵਾਨ ਕਹਾਉਂਦਾ ਹੈ। ਮਨਮੁਖ ਲੋਕ ਤਾਂ (ਮਹਾ ਜਾਲਿ) ਮਹਾਂ ਮਾਇਆ ਦੇ ਜਾਲ ਵਿਚ (ਫਾਥਿਆ) ਫਸੇ ਹੋਏ ਹਨ। **ਵਾ:** ਕਾਲ ਰੂਪ ਜਾਲ ਵਿਚ ਫਸੇ ਹੋਏ ਹਨ। ਇਹਨਾਂ ਨੂੰ ਸਾਰੀ ਜਿੰਦਗੀ ਮਾਇਆ ਦਾ ਮੋਹ ਪਿਆ ਰਹਿੰਦਾ ਹੈ ਅਤੇ ਅੰਤ ਨੂੰ ਮਰ ਕੇ ਫਿਰ ਜੂਨਾਂ ਵਿਚ ਹੀ ਪੈਂਦੇ ਹਨ।

**ਗੁਰਮੁਖਿ ਪ੍ਰਾਣੀ ਮੁਕਤੁ ਹੈ; ਹਰਿ ਹਰਿ ਨਾਮੁ ਸਮਾਲਿ ॥੨॥**

ਜੋ ਪ੍ਰਾਣੀ ਗੁਰਮੁਖ ਹਨ, ਉਹ ਮੁਕਤ ਹਨ।

**ਪ੍ਰਸ਼ਨ :** ਗੁਰਮੁਖ ਕੌਣ ਹੁੰਦੇ ਹਨ?

**ਉੱਤਰ :** (ਹਰਿ ਹਰਿ ਨਾਮਿ ਸਮਾਲਿ) ਜੋ ਹਰੀ ਪ੍ਰਮੇਸਰ ਦੇ ਨਾਮ ਨੂੰ (ਸਮਾਲਿ) ਸੰਭਾਲਦੇ ਹਨ, ਯਾਦ ਕਰਦੇ ਹਨ। ਉਹ ਗੁਰਮੁਖ ਜਨਾਂ ਮੁਕਤ ਹੋ ਜਾਂਦੇ ਹਨ।

**ਮਨ ਕਰਹਲਾ ਮੇਰੇ ਪਿਆਰਿਆ; ਸਤਸੰਗਤਿ ਸਤਿਗੁਰੁ ਭਾਲਿ ॥**

ਹੇ ਮੇਰੇ ਪਿਆਰਿਆ ਮਨਾ! (ਕਰਹਲਾ) ਉੱਦਮ ਕਰ। (ਸਤਸੰਗਤਿ ਸਤਿਗੁਰੁ ਭਾਲਿ) ਸਤਿਗੁਰੂ ਸਾਹਿਬ ਜੀ ਦੀ ਸੰਗਤ ਭਾਲਣਾ ਕਰ, ਖੋਜਣਾ ਕਰ ਅਤੇ ਸੰਗਤ ਨਾਲ ਮਿਲਣਾ ਕਰ।

**ਪ੍ਰਸ਼ਨ :** ਮਹਾਰਾਜ! ਸਤਸੰਗਤ ਨਾਲ ਮਿਲ ਕੇ ਕੀ ਕਰਨਾ ਕਰੀਏ?

**ਸਤਸੰਗਤਿ ਲਗਿ ਹਰਿ ਧਿਆਈਐ; ਹਰਿ ਹਰਿ ਚਲੈ ਤੇਰੈ ਨਾਲਿ ॥੩॥**

**ਉੱਤਰ :** ਸਤਸੰਗਤ ਨਾਲ (ਲਗਿ) ਮਿਲ ਕੇ (ਹਰਿ) ਪ੍ਰਮੇਸਰ ਨੂੰ ਧਿਆਉਣਾ ਕਰੀਏ। ਜਦੋਂ ਤੂੰ ਮਨ, ਬਾਣੀ, ਸਰੀਰ ਕਰਕੇ ਹਰੀ ਪ੍ਰਮੇਸਰ ਦਾ ਭਜਨ ਕਰੇਂਗਾ ਤਾਂ ਉਹ ਪ੍ਰਮੇਸਰ ਪ੍ਰਲੋਕ ਵਿਚ ਵੀ ਤੇਰੀ ਸਹਾਇਤਾ ਵਾਸਤੇ ਨਾਲ ਚੱਲੇਗਾ।

**ਅੰਗ:੨੩੫**

**ਮਨ ਕਰਹਲਾ ਵਡਭਾਗੀਆ; ਹਰਿ ਏਕ ਨਦਰਿ ਨਿਹਾਲਿ ॥**

ਹੇ (ਵਡਭਾਗੀਆ) ਵੱਡਿਆਂ ਭਾਗਾਂ ਵਾਲੇ ਮਨਾ! (ਕਰਹਲਾ) ਹੱਲਾ ਕਰ, ਉੱਦਮ ਕਰ। ਜੋ ਇਕੋ ਹੀ ਪ੍ਰਮੇਸਰ ਸਾਰਿਆਂ ਥਾਂਵਾ ਤੇ ਵਿਆਪਕ ਹੈ ਉਸ ਨੂੰ (ਨਦਰਿ) ਗਿਆਨ ਦ੍ਰਿਸ਼ਟੀ ਦੁਆਰਾ ਵੇਖਣਾ ਕਰ। **ਵਾ:** ਜੇਕਰ ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨਗੇ ਤਾਂ ਤੂੰ (ਨਿਹਾਲਿ) ਦੁੱਖਾਂ ਤੋਂ ਰਹਿਤ ਹੋ ਜਾਵੇਂਗਾ।

**ਆਪਿ ਛਡਾਏ ਛੁਟੀਐ; ਸਤਿਗੁਰ ਚਰਣ ਸਮਾਲਿ ॥੪॥**

(ਆਪਿ ਛਡਾਏ) ਜਿਸਨੂੰ ਮਹਾਰਾਜ ਆਪ ਛਡਾਉਂਦੇ ਹਨ, ਉਸਦਾ ਹੀ (ਛੁਟੀਐ) ਛੁਟਕਾਰਾ ਹੁੰਦਾ ਹੈ। ਇਸ ਕਰਕੇ ਸਤਿਗੁਰਾਂ ਦੇ ਚਰਨਾਂ ਨੂੰ (ਸਮਾਲਿ) ਸਮਾਲਣਾ ਕਰ, ਯਾਦ ਕਰ।

**ਮਨ ਕਰਹਲਾ ਮੇਰੇ ਪਿਆਰਿਆ; ਵਿਚਿ ਦੇਹੀ ਜੋਤਿ ਸਮਾਲਿ ॥**

ਹੇ ਮੇਰੇ ਪਿਆਰੇ ਮਨਾ ! (ਕਰਹਲਾ) ਉੱਦਮ ਕਰ, ਇਸ ਦੇਹੀ ਵਿਚ ਜੋਤੀ ਰੂਪ ਜੋ ਪ੍ਰਮੇਸਰ ਹੈ ਜਿਸਦੇ ਪ੍ਰਕਾਸ਼ ਨਾਲ ਅੱਖਾਂ ਦੇਖਦੀਆਂ ਹਨ, ਕੰਨ ਸੁਣਦੇ ਹਨ, ਹੱਥ ਪਕੜਦੇ ਹਨ, ਪੈਰ ਤੁਰਦੇ ਹਨ, ਰਸਨਾਂ ਰਸ ਲੈਂਦੀ ਹੈ ਅਤੇ ਮਨ ਸੰਕਲਪ ਉਠਾਉਂਦਾ ਹੈ। ਉਸ ਜੋਤੀ ਸਰੂਪ ਪ੍ਰਮੇਸਰ ਨੂੰ (ਸਮਾਲਿ) ਸੰਭਾਲਣਾ ਕਰ ਭਾਵ ਯਾਦ ਕਰ।

**ਗੁਰਿ ਨਉ ਨਿਧਿ ਨਾਮੁ ਵਿਖਾਲਿਆ; ਹਰਿ ਦਾਤਿ ਕਰੀ ਦਇਆਲਿ ॥੫॥**

ਗੁਰੂ ਸਹਿਬ ਜੀ ਨੇ ਜੋ ਨੌਂ ਨਿਧੀਆਂ ਨੂੰ ਦੇਣ ਵਾਲਾ ਅੰਮ੍ਰਿਤ ਨਾਮ ਪ੍ਰਗਟ ਕਰਕੇ ਵਿਖਾਇਆ ਹੈ। ਇਹ ਦਾਤ (ਦਇਆਲਿ) ਦਿਆਲੂ ਪ੍ਰਮੇਸਰ ਨੇ ਆਪ ਬਖ਼ਸ਼ਿਸ ਕੀਤੀ ਹੈ।

**ਅਥਵਾ :** ਜਿੰਨ੍ਹਾਂ ਨੂੰ (ਦਇਆਲਿ) ਦਿਆਲੂ (ਹਰਿ) ਪ੍ਰਮੇਸਰ ਨੇ ਦਾਤ ਬਖਸ਼ੀ ਹੈ, ਉਨਾਂ ਨੂੰ ਗੁਰੂ ਸਹਿਬ ਜੀ ਨੇ ਜੋ ਨੌ ਨਿਧੀਆਂ ਰੂਪ ਨਾਮ ਨੂੰ ਹਿਰਦੇ ਵਿੱਚੋਂ ਹੀ ਦਿਖਾਲ ਦਿੱਤਾ ਹੈ।

**ਮਨ ਕਰਹਲਾ ਤੂੰ ਚੰਚਲਾ; ਚਤੁਰਾਈ ਛਡਿ ਵਿਕਰਾਲਿ ॥**

ਹੇ ਮੇਰੇ ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ ! ਤੂੰ ਬਹੁਤਾ (ਚੰਚਲਾ) ਚੰਚਲ ਹੈ, ਇਸ ਕਰਕੇ ਤੂੰ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਕਰਹਲਾ) ਹੱਲਾ ਕਰ, ਉੱਦਮ ਕਰ। ਤੇਰੇ ਅੰਦਰ ਗੁਣ ਤਾਂ ਕੋਈ ਨਹੀਂ ਹੈ ਪਰ ਤੂੰ ਜੋ ਪੂਜੀਸ਼ਨ ਭਾਵ ਉੱਚ ਦਰਜੇ ਦਾ ਬਣ-ਬਣ ਕੇ ਦਿਖਾਉਣ ਰੂਪ (ਚਤੁਰਾਈ) ਚਤੁਰਾਈਆਂ ਕਰਦਾ ਹੈਂ ਇਹ ਸਭ ਚਤੁਰਾਈਆਂ (ਵਿਕਰਾਲਿ) ਭਿਆਨਕ ਹਨ, ਵਾ: ਖਰਾਬ ਕਰਨ ਵਾਲੀਆਂ ਹਨ। ਇਸ ਕਰਕੇ ਤੂੰ ਇੰਨ੍ਹਾਂ ਨੂੰ ਛੱਡ ਦੇ।

**ਹਰਿ ਹਰਿ ਨਾਮੁ ਸਮਾਲਿ ਤੂੰ; ਹਰਿ ਮੁਕਤਿ ਕਰੇ ਅੰਤ ਕਾਲਿ ॥੬॥**

ਤੂੰ ਚਤੁਰਾਈਆਂ ਦੇ ਥਾਂ ਸਭ ਨੂੰ (ਹਰਿ) ਹਰੇ-ਭਰੇ ਕਰਨ ਵਾਲੇ (ਹਰਿ) ਪ੍ਰਮੇਸਰ ਦੇ ਨਾਮ ਨੂੰ (ਸਮਾਲਿ) ਯਾਦ ਕਰ ਭਾਵ ਪ੍ਰਮੇਸਰ ਦਾ ਸਿਮਰਨ ਕਰਿਆ ਕਰ।

ਜੇ ਤੇਰੇ ਕੋਲੋਂ ਨਾਮ ਦੀ ਕਮਾਈ ਸਿਥਲ ਭਾਵ ਕਮਜ਼ੋਰ ਰਹਿ ਗਈ ਤਾਂ ਵੀ ਅੰਤ ਦੇ (ਕਾਲਿ) ਸਮੇਂ ਤੈਨੂੰ (ਹਰਿ) ਪ੍ਰਮੇਸਰ (ਮੁਕਤਿ) ਮੁਕਤ ਕਰ ਦੇਵੇਗਾ ਭਾਵ ਜੇਕਰ ਤੂੰ ਪ੍ਰਾਲਬਧ ਬਾਕੀ ਰਹਿਣ ਕਰਕੇ ਜੀਵਨ ਮੁਕਤ ਦੇ ਅਨੰਦ ਨੂੰ ਨਹੀਂ ਮਾਣ ਸਕਿਆਂ ਤਾਂ ਵੀ ਕਰਤਾਰ ਦਾ ਨਾਮ ਤੈਨੂੰ ਮੁਕਤ ਕਰ ਦੇਵੇਗਾ। ਤੈਨੂੰ ਚਾਹੀਦਾ ਸੀ ਕਿ ਤੂੰ ਅੰਤ ਸਮੇਂ ਤੋਂ ਪਹਿਲਾਂ ਹੀ ਜੀਵਨ ਮੁਕਤੀ ਪਾ ਲੈਂਦਾ। ਕਿਉਂਕਿ ਜੀਵਨ ਮੁਕਤ ਗੁਰਮੁਖਾਂ ਨੂੰ ਇਕ-ਇਕ ਮਿੰਟ ਵਿਚ ਜਿੰਨ੍ਹਾਂ ਸੁਖ ਮਿਲਦਾ ਹੈ ਉਨਾਂ ਸੁਖ ਬ੍ਰਹਮਾ ਨੂੰ ਸਾਰੀ ਉਮਰ ਵਿਚ ਪ੍ਰਾਪਤ ਨਹੀਂ ਹੁੰਦਾ।

**ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥** *(ਅੰਗ : ੪੫੧)*

**ਮਨ ਕਰਹਲਾ ਵਡਭਾਗੀਆ; ਤੂੰ ਗਿਆਨੁ ਰਤਨੁ ਸਮਾਲਿ ॥**

ਹੇ ਮੇਰੇ ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ ! (ਵਡਭਾਗੀਆ) ਵੱਡਿਆਂ ਭਾਗਾਂ ਵਾਲੇ (ਕਰਹਲਾ) ਹੱਲਾ ਕਰ ਭਾਵ ਉੱਦਮ ਕਰ। ਤੂੰ (ਗਿਆਨੁ ਰਤਨੁ) ਜੋ ਪ੍ਰਮੇਸਰ ਦਾ ਗਿਆਨ ਰਤਨ ਦੀ ਨਿਆਈਂ ਅਮੋਲਕ

ਹੈ, (ਰਤਨੁ) ਜਿਸ ਨੂੰ ਦੇਖ ਕੇ ਹੋਰ ਕਿਸੇ ਪਦਾਰਥ ਦੀ ਪ੍ਰੀਤੀ ਨਹੀਂ ਰਹਿੰਦੀ ਐਸੇ ਗਿਆਨ ਰੂਪ ਰਤਨ ਨੂੰ ਹਿਰਦੇ ਦੇ ਅੰਦਰ (ਸਮਾਲਿ) ਸੰਭਾਲਣਾ ਕਰ।

**ਗੁਰ ਗਿਆਨੁ ਖੜਗੁ ਹਥਿ ਧਾਰਿਆ; ਜਮੁ ਮਾਰਿਅੜਾ ਜਮਕਾਲਿ ॥੭॥**

ਜਿੰਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ ਪਾਸੋਂ (ਗਿਆਨੁ) ਅਪ੍ਰੋਖ ਗਿਆਨ ਰੂਪ (ਖੜਗੁ) ਕਿਰਪਾਨ ਨੂੰ ਲੈ ਕੇ ਮਨ ਰੂਪ (ਹਥਿ) ਹੱਥ ਵਿਚ ਧਾਰਨ ਕੀਤਾ ਹੈ। ਉਹਨਾਂ ਨੇ ਉਸ (ਜਮ) ਜੰਮਣ, (ਕਾਲਿ) ਮਰਣ ਰੂਪ ਕਾਲ ਤੇ (ਜਮੁ) ਜਮ ਨੂੰ (ਮਾਰਿਅੜਾ) ਮਾਰ ਲਿਆ ਹੈ ਜੋ ਸਭ ਨੂੰ ਮਾਰਦਾ ਸੀ। ਐਸਾ ਉਹਨਾਂ ਨੂੰ ਲਾਭ ਪ੍ਰਾਪਤ ਹੋਇਆ ਹੈ। **ਵਾ:** ਜਿਹੜਾ (ਜਮ) ਜੰਮਣ ਤੇ (ਕਾਲਿ) ਮਰਣ ਰੂਪ ਕਾਲ (ਜਮੁ) ਜਮ੍ਹਾਂ ਹੋ ਰਿਹਾ ਸੀ ਇਹ ਉਨਾਂ ਨੇ ਮਾਰ ਲਿਆ ਸੀ। **ਵਾ:** ਜਿੰਨ੍ਹਾਂ ਨੇ (ਜਮ) ਜੰਮਣ ਤੇ (ਕਾਲਿ) ਮਰਣ ਰੂਪ ਕਾਲ ਨੂੰ ਮਾਰ ਦਿੱਤਾ ਹੈ ਭਾਵ ਜਿੱਤ ਲਿਆ ਹੈ ਉਹਨਾਂ ਨੂੰ (ਜਮੁ) ਜਮਾਨਾ ਵੀ ਕੁਝ ਨਹੀ ਕਰ ਸਕਦਾ।

**ਅੰਤਰਿ ਨਿਧਾਨੁ ਮਨ ਕਰਹਲੇ; ਭ੍ਰਮਿ ਭਵਹਿ ਬਾਹਰਿ ਭਾਲਿ ॥**

ਹੇ (ਕਰਹਲੇ) ਬੇ-ਮੁਹਾਰੇ ਸ਼ੁਤਰ ਊਠ ਦੀ ਨਿਆਈਂ ਮਨਾ! (ਅੰਤਰਿ ਨਿਧਾਨੁ) ਸਾਰੇ ਖਜਾਨੇ ਅੰਦਰ ਹੀ ਹਨ, ਤੂੰ (ਭ੍ਰਮਿ) ਭਰਮਦਾ ਹੋਇਆ (ਬਾਹਰਿ ਭਾਲਿ) ਬਾਹਰ ਹੀ ਭਾਲਦਾ ਰਹਿੰਦਾ ਹੈ। ਪਰ ਉਸ ਪ੍ਰਮੇਸਰ ਨੇ ਅੰਦਰੋਂ ਹੀ ਪ੍ਰਾਪਤ ਹੋਣਾ ਹੈ।

**ਗੁਰੁ ਪੁਰਖੁ ਪੂਰਾ ਭੇਟਿਆ; ਹਰਿ ਸਜਣੁ ਲਧੜਾ ਨਾਲਿ ॥੮॥**

ਜਿੰਨ੍ਹਾਂ ਨੂੰ (ਪੂਰਾ) ਪੂਰਨ ਸਤਿਗੁਰੂ ਸੱਚੇ ਪਾਤਸ਼ਾਹ ਜੀ (ਭੇਟਿਆ) ਮਿਲੇ ਹਨ। ਉਹਨਾਂ ਨੇ ਹਰੀ (ਸਜਣੁ) ਅਕਾਲ ਪੁਰਖ ਨੂੰ ਅੰਦਰੋਂ ਭਾਵ ਹਿਰਦੇ ਵਿਚੋਂ ਹੀ ਪ੍ਰਾਪਤ ਕਰ ਲਿਆ ਹੈ।

**ਰੰਗਿ ਰਤੜੇ ਮਨ ਕਰਹਲੇ; ਹਰਿ ਰੰਗੁ ਸਦਾ ਸਮਾਲਿ ॥**

ਹੇ ਦੁਨੀਆਂ ਦੇ (ਰੰਗਿ ਰਤੜੇ) ਰੰਗਾਂ ਵਿੱਚ ਰੱਤੇ ਹੋਏ ਮੇਰੇ ਬੇ-ਮੁਹਾਰੇ ਸ਼ੁਤਰ ਮਨਾ! ਜਿਹੜੇ (ਹਰਿ ਰੰਗੁ) ਪ੍ਰਮੇਸਰ ਦੇ ਰੰਗ ਵਿਚ ਰੰਗੇ ਹੋਏ ਹਨ। ਉਹਨਾਂ ਨੂੰ ਸਦਾ ਹਰੀ ਦਾ ਅਨੰਦ ਬਣਿਆ ਰਹਿੰਦਾ ਹੈ। ਤੂੰ ਵੀ ਉਸ ਪ੍ਰਮੇਸਰ ਨੂੰ ਸਦਾ ਯਾਦ ਕਰ। **ਵਾ:** ਜੋ ਹਰੇਕ ਰੰਗਾਂ ਵਿੱਚ ਰੰਗਿਆ ਹੋਇਆ ਹੈ ਉਸ ਹਰੀ ਨੂੰ ਪ੍ਰੇਮ ਨਾਲ ਯਾਦ ਕਰ,ਫੇਰ ਤੈਨੂੰ ਵੀ ਹਰੀ ਦਾ ਰੰਗ ਚੜ ਜਾਵੇਗਾ।

**ਹਰਿ ਰੰਗੁ ਕਦੇ ਨ ਉਤਰੈ; ਗੁਰ ਸੇਵਾ ਸਬਦੁ ਸਮਾਲਿ ॥੯॥**

ਹੇ ਮਨਾ! ਜੇ ਤੈਨੂੰ (ਹਰਿ) ਹਰੀ ਦਾ ਰੰਗ ਚੜ ਗਿਆ ਤਾਂ ਫਿਰ ਤੇਰੇ ਅੰਦਰੋਂ (ਕਦੇ ਨ ਉਤਰੈ) ਕਦੀ ਵੀ ਉਤਰੇਗਾ ਨਹੀਂ ਭਾਵ ਕਦੀ ਨਹੀ ਲੱਥੇਗਾ। ਇਸ ਲਈ ਗੁਰੂ ਸਾਹਿਬ ਜੀ ਦੀ (ਸੇਵਾ) ਟਹਿਲ ਕਰ ਅਤੇ ਗੁਰਾਂ ਦੇ ਸਬਦ ਨੂੰ (ਸਮਾਲਿ) ਯਾਦ ਕਰ।

**ਹਮ ਪੰਖੀ, ਮਨ ਕਰਹਲੇ; ਹਰਿ ਤਰਵਰੁ ਪੁਰਖੁ ਅਕਾਲਿ ॥**

ਹੇ ਮੇਰੇ ਬੇ-ਮੁਹਾਰੇ ਊਠ ਦੀ ਨਿਆਈਂ ਮਨਾ! ਅਸੀਂ ਤਮਾਮ ਜੀਵ ਜੰਤ ਪੰਛੀਆਂ ਦੀ ਨਿਆਈਂ ਹਾਂ।

**ਪ੍ਰਸ਼ਨ :** ਮਹਾਰਾਜ ਜੀ! ਅਕਾਲ ਪੁਰਖ ਕੈਸਾ ਹੈ?

**ਉੱਤਰ :** (ਹਰਿ) ਹਰੀ ਅਕਾਲ ਪੁਰਖ (ਤਰਵਰਿ) ਬ੍ਰਿਛ ਦੀ ਨਿਆਈਂ ਹੈ। ਜਿਵੇਂ ਪੰਛੀ ਬ੍ਰਿਛ ਦੇ ਆਸਰੇ ਰਹਿ ਕੇ

ਫਲ, ਫੁੱਲ, ਪੱਤਰ ਗ੍ਰਹਿਣ ਕਰਦੇ ਹਨ। ਇਸੇ ਪ੍ਰਕਾਰ ਅਸੀਂ ਅਕਾਲ ਪੁਰਖ ਰੂਪ ਬ੍ਰਿਛ ਦੇ ਆਸਰੇ ਰਹਿਣ ਵਾਲੇ ਹਾਂ। ਇਸ ਤੋਂ ਅਸੀਂ ਗਿਆਨ ਰੂਪ ਫਲ ਖਾਣੇ ਹਨ, ਪ੍ਰੇਮ ਰੂਪ ਫੁੱਲ ਅਤੇ [1]ਵਿਵੇਕ, [2]ਵੈਰਾਗ, [3]ਖਟ ਸੰਪਤੀ ਆਦਿਕ ਪੱਤਰੇ ਗ੍ਰਹਿਣ ਕਰਨੇ ਹਨ।

ਇਸੇ ਪ੍ਰਕਾਰ ਜਿਵੇਂ ਪੰਛੀ ਬ੍ਰਿਛ ਦੇ ਫਲ ਖਾ ਕੇ ਪ੍ਰਸੰਨ ਹੁੰਦੇ ਹਨ। ਤਿਵੇਂ ਹੀ ਤੂੰ ਅਕਾਲ ਪੁਰਖ ਦੇ ਪਾਸੋਂ ਮੁਕਤੀ ਰੂਪ ਫਲ ਪ੍ਰਾਪਤ ਕਰਕੇ ਆਨੰਦ ਦੇ ਸਹਿਤ ਹੋਵੇਗਾ। ਇਸ ਕਰਕੇ ਹੇ ਮਨਾਂ ! ਤੂੰ ਅਕਾਲ ਪੁਰਖ ਦੇ ਲੜ ਲੱਗਣਾ ਕਰ।

### ਵਡਭਾਗੀ ਗੁਰਮੁਖਿ ਪਾਇਆ; ਜਨ ਨਾਨਕ ਨਾਮੁ ਸਮਾਲਿ ॥੧੦॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ (ਵਡਭਾਗੀ) ਵੱਡਿਆਂ ਭਾਗਾਂ ਵਾਲਿਆਂ ਨੇ ਗੁਰਮੁਖ ਜਨਾਂ ਦੀ ਸੰਗਤ ਕਰਕੇ ਅਕਾਲ ਪੁਰਖ ਰੂਪ ਬ੍ਰਿਛ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹ ਸਦਾ ਹੀ ਪ੍ਰਮੇਸਰ ਦੇ ਨਾਮ ਨੂੰ ਸੰਭਾਲਦੇ ਹਨ, ਯਾਦ ਕਰਦੇ ਹਨ। ਇਸ ਲਈ ਤੂੰ ਵੀ ਪ੍ਰਮੇਸਰ ਦੇ ਨਾਮ ਨੂੰ ਸੰਭਾਲਣਾ ਕਰ ਜਿਸ ਨਾਮ ਕਰਕੇ ਤੂੰ ਵੀ ਨਿਹਾਲ ਹੋ ਜਾਵੇਗਾ।

## ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ

**ਪਹਿਲੀ ਉਥਾਨਕਾ :**

ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਸਾਹਿਬ ਜੀ ਦਾ ਦੀਵਾਨ ਲੱਗਾ ਹੋਇਆ ਸੀ, ਉੱਥੇ ਭਾਈ ਪੁਰਾਣਾ ਜੀ, ਭਾਈ ਪੈੜਾ ਜੀ ਆਦਿਕ ਗੁਰਸਿੱਖ ਵੀ ਦਰਸ਼ਨ ਕਰ ਰਹੇ ਸਨ। ਸਤਿਗੁਰਾਂ ਦੀ ਬੜੀ ਭਾਰੀ ਵਡਿਆਈ ਵੇਖ ਕੇ ਗੁਰਸਿੱਖਾਂ ਦਾ ਚਿੱਤ ਖਿੜ ਰਿਹਾ ਸੀ। ਜਿਵੇਂ ਖਿੜੇ ਕਮਲ ਨੂੰ ਵੇਖ ਕੇ ਭੌਰੇ ਮਸਤ ਹੋ ਕੇ ਖੁਸ਼ਬੂ ਲੈਂਦੇ ਹਨ, ਇਸ ਤਰ੍ਹਾਂ ਗੁਰਸਿੱਖ ਆਪਣੀ ਸੁਰਤ ਰੂਪ ਨਾਸਿਕਾ ਨੂੰ ਜੋੜ ਕੇ ਸਤਿਗੁਰਾਂ ਤੋਂ ਅੰਮ੍ਰਿਤ ਰੂਪ ਰਸ ਨੂੰ ਮਾਣ ਰਹੇ ਹਨ। ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਜੇ ਇੱਕੋ ਬ੍ਰਹਮ ਪ੍ਰਮੇਸਰ ਹੀ ਹੈ ਤਾਂ ਮਨ ਭਰਮ ਵਿਚ ਕਿਉਂ ਪੈ ਗਿਆ ਹੈ। ਤਾਂ ਸਤਿਗੁਰੂ ਸਾਹਿਬ ਜੀ ਨੇ (ਰਾਗੁ) ਗਉੜੀ ਰਾਗਣੀ ਦੀ ਗੁਆਰੇਰੀ ਜਾਤੀ ਵਿਚ ਚਾਰ-ਚਾਰ ਪਦਿਆਂ ਵਾਲੀਆਂ ਪੌੜੀਆਂ ਉਚਾਰਨ ਕਰਕੇ ਜੀਵ ਦੀ ਹਾਲਤ ਬਾਰੇ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ ।

**ਦੂਸਰੀ ਉਥਾਨਕਾ :**

ਇਕ ਰਾਜਚੰਦ ਨਾਮ ਦਾ ਸਿੱਖ ਪੰਜਵੇਂ ਪਾਤਸ਼ਾਹ ਜੀ ਦੇ ਪਾਸ ਆਇਆ। ਉਸ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ! ਮੇਰੇ ਤਾਈ ਸੁੱਖਾਂ ਦਾ ਕਾਰਨ, ਸੁੱਖਾਂ ਦਾ ਲਖਣ ਤੇ ਦੁੱਖਾਂ ਦਾ ਲਖਣ, ਦੁੱਖਾਂ ਦੀ ਨਵਿਰਤੀ ਬਾਰੇ ਦੱਸੋ। ਤਾਂ ਸੁਣ ਕੇ ਹਜੂਰ ਨੇ ਇਹ ਸਬਦ ਉਚਾਰਨ ਕੀਤਾ। *(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਅਮਰ ਸ਼ਹੀਦ ਭਾਈ ਮਨੀ ਸਿੰਘ ਜੀ)*

### ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਹਿੰਦੂ ਧਰਮ ਵਿਚ ਲੋਕ,

**ਹਰੇ ਰਾਮ ਹਰੇ ਰਾਮ, ਰਾਮ ਰਾਮ ਹਰੇ ਹਰੇ ॥ ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ, ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ ॥**

ਇਹ ਸੋਲਾਂ ਨਾਮ ਭਗਵਾਨ ਦੇ ਉਚਾਰਨ ਕਰਦੇ ਹਨ ਤਾਂ ਇਥੇ ਸਤਿਗੁਰੂ ਸਾਹਿਬ ਜੀ ਨੇ **"ੴ ਸਤਿਨਾਮੁ**

---

੧. **ਵਿਵੇਕ :** ਅਵਿਨਾਸ਼ੀ ਆਤਮ ਅਚਲ; ਜਗ ਜਾਂਤੈ ਪ੍ਰਤਿਕੂਲ। ਐਸੋ ਗਯਾਨ ਵਿਵੇਕ ਹੈ; ਸਭ ਸਾਧਨ ਕੋ ਮੂਲ॥

੨. **ਵੈਰਾਗ :** ਬ੍ਰਹਮ ਲੋਕ ਲੌਂ ਭੋਗ ਜੋ ਚਹੈ ਸਬਨ ਕੋ ਤਯਾਗ। ਵੇਦ ਅਰਥ ਗਯਾਤਾ ਮੁਨਿ ਕਹਤ ਤਾਹਿ ਵੈਰਾਗ॥

੩. **ਖਟ ਸੰਪਤੀ :** ਸਮ ਦਮ ਸ਼ਰਧਾ ਤੀਸਰੀ ਸਮਾਧਾਨ ਉਪਰਾਮ॥ ਛਠੀ ਤਤਿੱਛਾ ਜਾਨੀਏ ਭਿੰਨ-ਭਿੰਨ ਯਿਹ ਨਾਮ॥ *(ਵਿਚਾਰ ਸਾਗਰ)*

**ਕਰਤਾ ਪੁਰਖੁ ਗੁਰਪ੍ਰਸਾਦਿ ॥"** ਇਹ ਖੋੜਸਾ (੧੬ ਅੱਖਰਾ) ਮੰਤਰ ਉਚਾਰ ਕੇ ਉਪਦੇਸ਼ ਬਖਸ਼ਿਸ ਕਰਦੇ ਹਨ। ਗੁਰਬਾਣੀ ਵਿਚ ਸਤਿਗੁਰੂ ਸਾਹਿਬ ਜੀ ਨੇ ਇਸ ਮੰਤਰ ਨੂੰ ਨੌਂ ਵਾਰ ਉਚਾਰਨ ਕੀਤਾ ਹੈ। ਇਸ ਤਰ੍ਹਾਂ ਹੋਰ ਪ੍ਰਕਾਰ ਦੇ ਮੰਤਰ ਵੀ ਆਉਂਦੇ ਹਨ। ਜਿਵੇਂ **"ੳ ਨਮੋ ਭਗਵਤੇ ਵਾਸੁਦੇਵਾਯ"** ੧੨ ਅੱਖਰਾਂ ਵਾਲਾ ਮੰਤਰ ਹੈ, ਇਸੇ ਪ੍ਰਕਾਰ ਸਤਿਗੁਰੂ ਸਾਹਿਬ ਜੀ ਨੇ ਗੁਰਬਾਣੀ ਵਿਚ **"੧ੳ ਸਤਿਨਾਮੁ ਗੁਰਪ੍ਰਸਾਦਿ ॥"** ਦੁਆਦਸਾ ਮੰਤਰ ਦੋ ਵਾਰੀ ਉਚਾਰਨ ਕੀਤਾ ਹੈ। ਹਿੰਦੂ ਧਰਮ ਨੇ ਬੀਜ ਮੰਤਰ **'ਓਮ'** ਮੰਨਿਆ ਹੈ, ਸਤਿਗੁਰੂ ਸਾਹਿਬ ਜੀ ਨੇ ਬੀਜ ਮੰਤਰ **"੧ੳ ਸਤਿਗੁਰ ਪ੍ਰਸਾਦਿ ॥"** ਗੁਰਬਾਣੀ ਵਿਚ ੫੨੩ ਵਾਰ ਉਚਾਰਨ ਕੀਤਾ ਹੈ। ਇਸ ਤਰ੍ਹਾਂ **੧ੴ** ਤੋਂ ਲੈ ਕਿ **ਗੁਰਪ੍ਰਸਾਦਿ** ਤੱਕ ਛੱਤੀ ਅੱਖਰਾ ਮਹਾਂ ਮੰਤਰ ਹੈ ਅਤੇ **੧ੴ** ਤੋਂ ਲੈ ਕੇ **ਨਾਨਕ ਹੋਸੀ ਭੀ ਸਚੁ ॥** ਤੱਕ ੫੮ ਅੱਖਰਾ ਮੂਲ ਮੰਤਰ ਮਹਾਰਾਜ ਜੀ ਨੇ ਉਚਾਰਨ ਕੀਤਾ ਹੈ।

(੧) ਇੱਕ ਅਦ੍ਵੈਤ ਸਰੂਪ ਪ੍ਰਮੇਸਰ ਜੋ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ, (ਸਤਿ) ਤ੍ਰੈਕਾਲ ਅਬਾਧ ਰੂਪ ਹੈ (ਨਾਮੁ) ਪ੍ਰਸਿੱਧ ਹੈ, (ਕਰਤਾ) ਸਾਰੇ ਜਗਤ ਨੂੰ ਰਚਣ ਵਾਲਾ ਹੈ, (ਪੁਰਖੁ) ਸਾਰਿਆਂ ਥਾਵਾਂ ਵਿਚ ਪੂਰਨ ਹੈ, (ਗੁਰ) ਸਾਰਿਆਂ ਦਾ ਹੀ ਗੁਰੂ ਹੈ, (ਪ੍ਰਸਾਦਿ) ਸਭ ਤੇ ਕਿਰਪਾ ਕਰਨ ਵਾਲਾ ਹੈ। **ਵਾ:** (ਗੁਰਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜਬ ਇਹੁ; ਮਨ ਮਹਿ ਕਰਤ ਗੁਮਾਨਾ ॥

ਹੇ ਭਾਈ! ਜਦੋਂ ਇਹ ਜੀਵ ਆਪਣੇ ਮਨ ਵਿਚ (ਗੁਮਾਨਾ) ਹੰਕਾਰ ਕਰਦਾ ਹੈ ਕਿ ਇਸ ਦੁਨੀਆਂ ਵਿਚ ਮੇਰੇ ਤੁਲ ਭਾਵ ਬਰਾਬਰ ਹੋਰ ਕੋਈ ਵੀ ਨਹੀਂ ਹੈ, ਮੈਂ ਹੀ ਸਭ ਤੋਂ ਗੁਣੀ, ਗਿਆਨੀ, ਵਿਦਵਾਨ, ਧਨੀ ਹਾਂ। ਸਾਰਿਆਂ ਤੋਂ ਵੱਧ ਅਕਲ ਵਾਲਾ, ਹੁਸਨ ਵਾਲਾ ਅਤੇ ਸਰੀਰ ਕਰਕੇ ਬਲੀ ਹਾਂ।

**ਅਥਵਾ :** ਜਦੋਂ ਇਹ ਮਨ ਵਿਚ ਆਪਣੇ ਆਪ ਨੂੰ (ਗੁ) ਇੰਦਰੀਆਂ ਦੇ ਸਹਿਤ (ਮਾਨਾ) ਮੰਨਦਾ ਹੈ ਕਿ ਮੈਂ ਸੁਣਦਾ ਹਾਂ, ਮੈਂ ਵੇਖਦਾ ਹਾਂ, ਮੈਂ ਸੁੰਘਦਾ ਹਾਂ, ਮੈਂ ਪਕੜਦਾ ਹਾਂ, ਮੈਂ ਚਲਦਾ ਹਾਂ, ਮੈਂ ਸੋਚਦਾ ਹਾਂ, ਮੈਂ ਬੁੱਧੀ ਵਿਚ ਪਦਾਰਥ ਨਿਸ਼ਚੇ ਕਰਦਾ ਹਾਂ। ਇਸ ਪ੍ਰਕਾਰ ਜਦੋਂ ਤੱਕ ਇਹ ਜੀਵ ਇਕ-ਇਕ ਪੈਰ ਚੱਲਦਾ ਹੋਇਆ ਸੰਕਲਪ ਉਠਾ ਕੇ (ਗੁਮਾਨਾ) ਹੰਕਾਰ ਕਰਦਾ ਹੈ।

**ਹਉ ਵਿਚਿ ਆਇਆ ਹਉ ਵਿਚਿ ਗਇਆ ॥ ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥** *(ਅੰਗ : ੪੬੬)*

**ਅਥਵਾ :** ਜਦੋਂ ਤੱਕ ਇਹ ਆਪਣੇ ਆਪ ਨੂੰ (ਗੁ) ਇੰਦਰੀਆਂ ਦੇ ਵਿਸ਼ਿਆਂ ਵਿਚ (ਮਾਨਾ) ਮੰਨੀ ਬੈਠਾ ਹੈ ਕਿ ਮੈਂ ਬਿਖਈ ਹਾਂ, ਮੈਂ ਇੰਨ੍ਹਾਂ ਸਾਰੇ ਕਰਮਾਂ ਨੂੰ ਕਰਨ ਵਾਲਾ ਹਾਂ।

**ਅਥਵਾ :** ਜਦੋਂ ਤੱਕ ਇਹ ਜੀਵ ਇੰਦਰੀਆਂ ਦੇ ਸੁਖ ਭੋਗਣ ਵਾਸਤੇ (ਗੁ) ਸਵਰਗ ਆਦਿਕ ਦੀ ਇੱਛਾ ਕਰਕੇ ਮਨ ਦੇ ਵਿਚ (ਮਾਨਾ) ਹੰਕਾਰ ਕਰਦਾ ਹੈ।

**ਅਥਵਾ :** ਜਦੋਂ ਤੱਕ ਇਹ ਆਪਣੇ ਮਨ ਵਿਚ (ਗੁ) ਸ਼ਾਸਤਰਾਂ ਦਾ (ਮਾਨਾ) ਹੰਕਾਰ ਕਰਦਾ ਹੈ ਕਿ ਮੈਂ ਬਹੁਤ ਵੱਡਾ ਵਿਦਵਾਨ ਹਾਂ।

## ਤਬ ਇਹੁ ਬਾਵਰੁ; ਫਿਰਤ ਬਿਗਾਨਾ ॥

ਉਨੇ ਚਿਰ ਤੱਕ ਇਹ ਜੀਵ ਆਪਣੇ ਸਰੂਪ ਵੱਲੋਂ (ਬਿਗਾਨਾ) ਬੇਸਮਝ ਹੋ ਕੇ ਕਦੇ ਕਾਮ, ਕ੍ਰੋਧ ਆਦਿਕ ਵਿਕਾਰਾਂ ਦਾ, ਚੋਰਾਂ ਦਾ, ਕਦੇ ਠੱਗਾਂ ਦਾ, ਕਦੇ ਦੁਨੀਆ ਦਾ ਅਤੇ ਕਦੇ ਜਮਦੂਤਾਂ ਦਾ ਬਣ ਕੇ (ਬਾਵਰੁ) ਕਮਲਾ ਹੋਇਆ ਜੂਨਾਂ ਵਿਚ ਹੀ (ਫਿਰਤ) ਫਿਰਦਾ ਰਹਿੰਦਾ ਹੈ। **ਵਾ:** (ਬਿਗਾਨਾ) ਬੇਗਿਆਤਾ ਤੁਰਿਆ ਫਿਰਦਾ ਹੈਂ।

**ਜਬ ਇਹੁ; ਹੂਆ ਸਗਲ ਕੀ ਰੀਨਾ ॥**

ਪਰ (ਜਬ) ਜਦੋਂ ਇਹ ਜੀਵ ਆਪਣੀ ਹਉਮੈ ਨੂੰ ਛੱਡ ਕੇ ਮਨ ਨੂੰ ਸਾਫ ਕਰਕੇ ਸਾਰਿਆਂ ਦੇ ਚਰਨਾਂ ਦੀ (ਰੀਨਾ) ਧੂੜ ਬਣ ਜਾਂਦਾ ਹੈ।

**ਤਾ ਤੇ; ਰਮਈਆ ਘਟਿ ਘਟਿ ਚੀਨਾ ॥੧॥**

ਤਾਂ ਉਦੋਂ ਤੋਂ ਹੀ (ਰਮਈਆ) ਰਮੇ ਹੋਏ ਪ੍ਰਮੇਸਰ ਨੂੰ (ਘਟਿ ਘਟਿ) ਘਟਾਂ ਘਟਾਂ ਵਿਚ (ਚੀਨਾ) ਦੇਖ ਲੈਂਦਾ ਹੈ। ਸਤਿਗੁਰੂ ਸਾਹਿਬ ਜੀ ਇਸ ਜੀਵ ਨੂੰ ਐਸੀ ਅਮੋਲਕ ਦਾਤ ਬਖਸ਼ਿਸ ਕਰ ਦਿੰਦੇ ਹਨ।

**ਪ੍ਰਸ਼ਨ :** ਮਹਾਰਾਜ ਜੀ! ਇਹ ਸੁਤੇ ਸਿਧ ਸੁਖ ਦੇਣ ਵਾਲਾ ਫਲ ਕਿਥੋਂ ਪ੍ਰਾਪਤ ਹੁੰਦਾ ਹੈ?

**ਸਹਜ ਸੁਹੇਲਾ; ਫਲੁ ਮਸਕੀਨੀ ॥**

**ਉੱਤਰ :** ਹੇ ਭਾਈ! ਜਿਹੜਾ (ਸਹਜ) ਸਹਜੇ, ਨਿਰਯਤਨ ਹੀ (ਸੁਹੇਲਾ) ਸੁਖੀ ਹੋ ਜਾਣਾ ਹੈ। ਇਹ ਫਲ (ਮਸਕੀਨੀ) ਗਰੀਬੀ ਨੂੰ ਲੱਗੇ ਹੋਏ ਹਨ।

**ਅਥਵਾ :** ਜਿਹੜਾ ਸ਼ੁੱਭ ਗੁਣਾਂ ਨੂੰ ਧਾਰਨ ਕਰਕੇ ਵੀ

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥** *(ਅੰਗ : ੧੩੮੪)*

**ਹਉ ਤਿਸੁ ਵਿਟਹੁ ਵਾਰਿਆ ਹੋਦੈ ਤਾਣਿ ਜੁ ਹੋਇ ਨਿਤਾਣਾ ॥**

**ਹਉ ਤਿਸੁ ਵਿਟਹੁ ਵਾਰਿਆ ਹੋਦੈ ਮਾਣਿ ਜੁ ਰਹੈ ਨਿਮਾਣਾ ॥** *(ਵਾਰ ੧੨, ਪਉੜੀ ੩)*

(ਮਸਕੀਨੀ) ਨਿਮਰਤਾ ਨੂੰ ਧਾਰਨ ਕਰਦੇ ਹਨ, ਉਹਨਾਂ ਨੂੰ (ਸਹਜ) ਸਰੂਪ ਦੇ ਅਨੰਦ ਕਰਕੇ (ਸੁਹੇਲਾ) ਸੁਖੀ ਹੋਣ ਰੂਪ ਫਲ ਪੈਂਦਾ ਹੈ। **ਵਾ:** ਉਹਨਾਂ ਨੂੰ ਅਨੰਦ ਰੂਪ ਫਲ ਪ੍ਰਾਪਤ ਹੁੰਦਾ ਹੈ।

**ਅਥਵਾ :** ਗਰੀਬੀ ਧਾਰਨ ਦਾ ਇਹ ਫਲ ਹੁੰਦਾ ਹੈ ਕਿ ਸਹਜੇ ਹੀ ਸੁਖੀ ਹੋ ਜਾਈਦਾ ਹੈ। **ਵਾ:** (ਸਹਜ) ਗਿਆਨ ਫਲ ਦੀ ਪ੍ਰਾਪਤੀ ਦੇ ਸਹਿਤ ਹੋ ਜਾਈਦਾ ਹੈ।

**ਪ੍ਰਸ਼ਨ :** ਮਹਾਰਾਜ ਸਾਡੇ ਅੰਦਰ ਗਰੀਬੀ ਕਿਉਂ ਨਹੀਂ ਆਉਂਦੀ ਤੇ ਹਉਮੈ ਕਿਉਂ ਨਹੀਂ ਮਿਟਦੀ?

**ਸਤਿਗੁਰ ਅਪੁਨੈ; ਮੋਹਿ ਦਾਨੁ ਦੀਨੀ ॥੧॥ ਰਹਾਉ ॥**

**ਉੱਤਰ :** ਹੇ ਭਾਈ! ਆਪੋ ਗਰੀਬੀ ਨਹੀਂ ਆਉਂਦੀ (ਮੋਹਿ) ਸਾਨੂੰ ਤਾਂ (ਅਪੁਨੈ) ਆਪਣਿਆਂ ਸਤਿਗੁਰਾਂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਧੰਨ ਸ੍ਰੀ ਗੁਰੂ ਅੰਗਦ ਦੇਵ ਜੀ, ਧੰਨ ਸ੍ਰੀ ਗੁਰੂ ਅਮਰਦਾਸ ਜੀ, ਧੰਨ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਗਰੀਬੀ ਦਾਨ ਦਿੱਤੀ ਹੈ। ਕਿਉਂਕਿ ਇਹ ਕਿਤਿਓਂ ਵੀ ਮੁੱਲ ਨਹੀਂ ਮਿਲਦੀ। ਜਿਵੇਂ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਧ ਆ ਕੇ ਮਿਲੇ ਤਾਂ ਉਸ ਵੇਲੇ ਗੋਰਖ ਨਾਥ ਗੁਰੂ ਸਾਹਿਬ ਜੀ ਨੂੰ ਕਹਿਣ ਲੱਗਾ ਕਿ ਹੇ ਮਹਾਰਾਜ! ਸਾਡੇ ਕੋਲੋਂ ਹੀਰੇ, ਜਵਾਹਰਾਤ, ਰਤਨ ਆਦਿਕ ਕੋਈ ਨਾ ਕੋਈ ਭੇਟ ਲੈ ਲਉ ਤਾਂ ਸਤਿਗੁਰੂ ਸਾਹਿਬ ਜੀ ਗੋਰਖ ਨਾਥ ਨੂੰ ਕਹਿਣ ਲੱਗੇ ਕਿ ਸਾਨੂੰ ਗਰੀਬੀ ਦੇਣਾ ਕਰ, ਇਹ ਸੁਣ ਕੇ ਗੋਰਖ ਨਾਥ ਬੜਾ ਹੈਰਾਨ ਹੋਇਆ ਤੇ ਵਿਸ਼ਨੂੰ ਭਗਵਾਨ ਆਦਿਕ ਸਾਰਿਆਂ ਦੇਵਤਿਆਂ ਕੋਲ ਗਿਆ। ਪਰ ਕਿਤੋਂ ਵੀ ਗਰੀਬੀ ਨਾਂ ਮਿਲੀ। ਸਾਰਿਆਂ ਕਿਹਾ ਕਿ ਸਾਰੀ ਗਰੀਬੀ ਭਾਵ ਨਿਮਰਤਾ ਤਾਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਹੈ, ਤੂੰ ਹੋਰ ਕਿਥੋਂ ਗਰੀਬੀ ਭਾਲਦਾ ਹੈਂ।

**ਜਬ ਕਿਸ ਕਉ; ਇਹੁ ਜਾਨਸਿ ਮੰਦਾ ॥**

ਹੇ ਭਾਈ! ਜਦੋਂ ਪਹਿਲਾਂ ਇਹ ਜੀਵ ਕਿਸੇ ਨੂੰ (ਮੰਦਾ) ਬੁਰਾ ਸੰਕਲਪ ਕਰਕੇ (ਜਾਨਸਿ) ਜਾਨਦਾ ਹੈ ਕਿ ਇਹ ਬਹੁਤ ਨੀਚ ਆਦਮੀ ਹੈ। ਤਾਂ

## ਤਬ ਸਗਲੇ; ਇਸੁ ਮੇਲਹਿ ਫੰਦਾ ॥

ਉਸ ਵੇਲੇ ਇਸਨੂੰ (ਸਗਲੇ) ਸਾਰੇ (ਫੰਦਾ) ਫਾਹੇ ਆ ਪੈਂਦੇ ਹਨ, ਸਾਰੇ ਲੋਕ ਇਸਦੇ ਵੈਰੀ, ਦੁਸ਼ਮਣ ਬਣ ਜਾਂਦੇ ਹਨ।

ਪਰ ਜਿਹੜਾ ਆਪਣੇ ਮਨ ਵਿੱਚੋਂ ਬੁਰੇ ਸੰਕਲਪਾਂ ਨੂੰ ਮਿਟਾ ਦਿੰਦਾ ਹੈ ਤਾਂ ਬੁਰੇ ਸੰਕਲਪਾਂ ਵਾਲਾ ਆਦਮੀ ਉਸ ਦੇ ਨੇੜੇ ਵੀ ਨਹੀਂ ਆ ਸਕਦਾ।

**ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥** *(ਅੰਗ : ੨੫੮)*

## ਸਾਖੀ—ਭਗਤ ਪੀਪਾ ਜੀ ਦੀ

ਜਿਵੇਂ ਭਗਤ ਪੀਪਾ ਜੀ ਦੀ ਸੁਪਤਨੀ ਸੀਤਾ ਰਾਣੀ ਜੀ ਬਹੁਤ ਬੰਦਗੀ ਵਾਲੀ, ਨਾਮ ਦੀ ਕਮਾਈ ਕਰਨ ਵਾਲੀ ਗੁਰਮੁਖ ਰੂਹ ਸੀ। ਇਕ ਵਾਰ ਕਈ ਵਿਕਾਰੀ ਪੁਰਖ ਸਾਧਾਂ ਦਾ ਰੂਪ ਧਾਰ ਕੇ ਭਗਤ ਪੀਪਾ ਜੀ ਦੇ ਪਾਸ ਆ ਕੇ ਕਹਿਣ ਲੱਗੇ ਕਿ ਸਾਨੂੰ ਸੀਤਾ ਰਾਣੀ ਦੇ ਦਰਸ਼ਨ ਕਰਵਾਉ। ਭਗਤ ਜੀ ਕਹਿਣ ਲੱਗੇ ਸੀਤਾ ਰਾਣੀ ਲੰਗਰ ਖਾਨੇ ਵਿਚ ਲੰਗਰ ਤਿਆਰ ਕਰ ਰਹੀ ਹੈ, ਜਾ ਕੇ ਦਰਸ਼ਨ ਕਰ ਲਉ। ਜਦੋਂ ਇਹ ਵਿਕਾਰੀ ਦ੍ਰਿਸ਼ਟੀ ਦੇ ਸਹਿਤ ਲੰਗਰ ਖਾਨੇ ਵਿਚ ਗਏ ਤਾਂ ਅੱਗੇ ਸ਼ੇਰਨੀ ਬੈਠੀ ਦਿਖਾਈ ਦਿੱਤੀ। ਇਹ ਭਗਤ ਜੀ ਨੂੰ ਆ ਕੇ ਕਹਿਣ ਲੱਗੇ ਕਿ ਤੁਸੀਂ ਸਾਨੂੰ ਸ਼ੇਰਨੀ ਪਾਸ ਭੇਜ ਦਿੱਤਾ ਹੈ, ਤਾਂ ਉਸ ਵੇਲੇ ਭਗਤ ਪੀਪਾ ਜੀ ਕਹਿਣ ਲੱਗੇ ਕਿ ਤੁਸੀਂ ਮਾਸ ਦੀ ਦ੍ਰਿਸ਼ਟੀ ਧਾਰ ਕੇ ਗਏ ਸੀ। ਇਸ ਕਰਕੇ ਤੁਹਾਨੂੰ ਸ਼ੇਰਨੀ ਦਿਖਾਈ ਦਿੱਤੀ ਹੈ। ਜਦੋਂ ਮਨ ਵਿਚ ਮਾਸ ਦੀ ਭਾਵ ਵਿਕਾਰ ਦੀ ਦ੍ਰਿਸ਼ਟੀ ਨੂੰ ਛੱਡ ਕੇ ਸ਼ੁੱਧ ਭਾਵਨਾ ਸਹਿਤ ਜਾਵੋਗੇ ਤਾਂ ਤੁਹਾਨੂੰ ਸੀਤਾ ਰਾਣੀ ਦੇ ਦਰਸ਼ਨ ਹੋਣਗੇ। ਉਸ ਵੇਲੇ ਸ਼ੁੱਧ ਭਾਵਨਾ ਧਾਰ ਕੇ ਗਏ ਤਾਂ ਸੀਤਾ ਰਾਣੀ ਨੇ ਇੰਨ੍ਹਾਂ ਨੂੰ ਦਰਸ਼ਨ ਦੇ ਕਰਕੇ ਫਿਰ ਪ੍ਰਸ਼ਾਦਾ ਵੀ ਛਕਾਇਆ। ਫਿਰ ਉਹਨਾਂ ਨੇ ਸੀਤਾ ਰਾਣੀ ਨੂੰ ਬੇਨਤੀ ਕੀਤੀ ਕਿ ਹੇ ਮਾਤਾ ਜੀ ! ਪਹਿਲਾਂ ਆਪ ਜੀ ਦਾ ਸਰੂਪ ਸ਼ੇਰਨੀ ਵਾਲਾ ਸੀ, ਤਾਂ ਸੀਤਾ ਰਾਣੀ ਕਹਿਣ ਲੱਗੀ ਕਿ ਤੁਸੀਂ ਮੇਰੇ ਪਾਸ ਮਾਸ ਦੀ ਦ੍ਰਿਸ਼ਟੀ ਧਾਰ ਕੇ ਆਏ ਸੀ, ਇਸ ਕਰਕੇ ਪ੍ਰਮੇਸਰ ਨੇ ਤੁਹਾਡੇ ਤਾਈਂ ਮੇਰਾ ਸ਼ੇਰਨੀ ਵਾਲਾ ਸਰੂਪ ਦਿਖਾਇਆ ਸੀ।

## ਮੇਰ ਤੇਰ; ਜਬ ਇਨਹਿ ਚੁਕਾਈ ॥

ਜਦੋਂ (ਇਨਹਿ) ਇਸ ਜੀਵ ਨੇ ਆਪਣੇ ਚਿੱਤ ਵਿਚੋਂ (ਮੇਰ) ਇਹ ਮੇਰਾ ਪਦਾਰਥ ਹੈ, (ਤੇਰ) ਇਹ ਤੇਰਾ ਪਦਾਰਥ ਹੈ **ਵਾ:** (ਮੇਰ) ਮੈਂ ਆਪਣਾ ਕੰਮ ਕਰਾਂਗਾ (ਤੇਰ) ਤੇਰਾ ਕੰਮ ਮੈਂ ਕਿਉਂ ਕਰਾਂ। ਇਸ ਪ੍ਰਕਾਰ ਜਦੋਂ ਇਸਨੇ ਆਪਣੇ ਅੰਦਰੋਂ ਮੇਰ-ਤੇਰ ਦੂਰ ਕਰ ਦਿੱਤੀ। ਤਾਂ

## ਤਾ ਤੇ; ਇਸੁ ਸੰਗਿ ਨਹੀ ਬੈਰਾਈ ॥੨॥

ਉਸ ਵੇਲੇ ਇਸਦੇ (ਸੰਗਿ) ਨਾਲ (ਬੈਰਾਈ) ਵੈਰ ਕਰਨ ਵਾਲਾ ਕੋਈ ਨਹੀਂ ਰਹਿੰਦਾ। ਸਾਰੇ ਵੈਰੀ ਇਸਦੇ ਸੱਜਣ ਬਣ ਜਾਂਦੇ ਹਨ।

**ਬੈਰੀ ਉਲਟਿ ਭਏ ਹੈ ਮੀਤਾ ॥** *(ਅੰਗ : ੩੨੬)*

## ਜਬ ਇਨਿ; ਅਪੁਨੀ ਅਪਨੀ ਧਾਰੀ ॥

ਜਦੋਂ (ਇਨਿ) ਇਸ ਜੀਵ ਨੇ ਦੇਹੀ ਨੂੰ ਆਪਣਾ ਮੰਨ ਕੇ (ਅਪਨੀ) ਆਪਣੀ ਮਮਤਾ ਪਦਾਰਥਾਂ ਵਿਚ ਧਾਰ ਲਈ। ਤਾਂ

## ਤਬ ਇਸ ਕਉ ਹੈ; ਮੁਸਕਲੁ ਭਾਰੀ ॥

ਇਸ ਨੂੰ ਅਤਿਅੰਤ ਭਾਰੀ (ਮੁਸਕਲੁ) ਔਕੜਾਂ, ਬਿਪਤਾਵਾਂ ਆ ਪੈਂਦੀਆਂ ਹਨ। ਫਿਰ ਉਸ ਮੁਸ਼ਕਿਲ ਵਿਚੋਂ ਨਿਕਲਣਾ ਬਹੁਤ ਔਖਾ ਹੋ ਜਾਂਦਾ ਹੈ।

## ਜਬ ਇਨਿ; ਕਰਣੈਹਾਰ ਪਛਾਤਾ ॥

ਜਦੋਂ (ਇਨਿ) ਇਸ ਨੇ ਆਪਣੀ ਹੰਗਤਾ ਛੱਡ ਕੇ ਪ੍ਰਮੇਸਰ ਨੂੰ (ਕਰਣੈਹਾਰ) ਕਰਤਾ-ਭੋਗਤਾ (ਪਛਾਤਾ) ਜਾਣ ਲਿਆ। ਕਿ

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥** *(ਅੰਗ : ੫੩੭)*

## ਤਬ ਇਸ ਨੋ; ਨਾਹੀ ਕਿਛੁ ਤਾਤਾ ॥੩॥

ਫਿਰ ਇਸ ਨੂੰ ਕਿਸੇ ਹੋਰ ਦੇ ਪ੍ਰਭਤਾ, ਵਡਿਆਈ, ਗੁਣਾਂ, ਪਦਾਰਥਾਂ ਨੂੰ ਵੇਖ ਕੇ (ਤਾਤਾ) ਸੜਨਾ, ਭਾਵ ਦੁਖੀ ਨਹੀਂ ਹੋਣਾ ਪੈਂਦਾ। **ਵਾ:** ਇਸਦੇ ਅੰਦਰ ਕੋਈ (ਤਾਤਾ) ਖਾਹਿਸ਼ ਨਹੀਂ ਰਹਿੰਦੀ।

ਪਰ ਜਦੋਂ ਤੱਕ ਇਸਨੇ ਆਪਣੇ ਅੰਦਰ ਕਰਣੈਹਾਰ ਪ੍ਰਮੇਸਰ ਨੂੰ ਨਹੀਂ ਪਛਾਨਿਆ ਅਤੇ ਆਪਣੇ ਆਪ ਨੂੰ ਕਰਤਾ ਭੋਗਤਾ ਮੰਨੀ ਬੈਠਾ ਹੈ। ਉਨਾਂ ਚਿਰ ਇਹ (ਤਾਤਾ) ਖਾਹਿਸ਼ਾਂ ਵਿਚ ਵੀ ਪਿਆ ਹੀ ਸੜਦਾ ਰਹਿੰਦਾ ਹੈ।

**ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸ ਦਾ ਕਦੇ ਨ ਹੋਵੀ ਭਲਾ ॥**
**ਓਸ ਦੈ ਆਖੀਐ ਕੋਈ ਨ ਲਗੈ ਨਿਤ ਓਜਾੜੀ ਪੂਕਾਰੇ ਖਲਾ ॥** *(ਅੰਗ : ੩੦੮)*

## ਜਬ ਇਨਿ; ਅਪੁਨੋ ਬਾਧਿਓ ਮੋਹਾ ॥

ਹੇ ਭਾਈ ! ਜਦੋਂ ਤੱਕ ਇਹ ਜੀਵ ਆਪਣੇ ਹੰਕਾਰ ਦੇ ਨਾਲ ਹੀ (ਮੋਹਾ) ਮੋਹ (ਬਾਧਿਓ) ਬੰਨ੍ਹ ਕੇ ਰੱਖਦਾ ਹੈ ਕਿ ਇਹ ਮੇਰਾ ਪਦਾਰਥ ਹੈ।

**ਅਥਵਾ :** ਜਿੰਨਾਂ ਚਿਰ ਤੱਕ ਇਹ ਆਪਣੇ ਆਪ ਦਾ (ਮੋਹਾ) ਮੋਹ (ਬਾਧਿਓ) ਬੰਨ ਕੇ ਰੱਖਦਾ ਹੈ ਕਿ ਇਸ ਦੁਨੀਆਂ ਵਿਚ ਮੇਰੇ ਬਰਾਬਰ ਹੋਰ ਕੋਈ ਵੀ ਨਹੀਂ ਹੈ।

## ਆਵੈ ਜਾਇ; ਸਦਾ ਜਮਿ ਜੋਹਾ ॥

ਉਹਨਾਂ ਚਿਰ ਤੱਕ ਇਹ ਜੀਵ ਜਨਮ ਧਾਰ ਕੇ ਆਉਂਦਾ ਅਤੇ ਮਰ ਕੇ (ਜਾਇ) ਜਾਂਦਾ ਰਹਿੰਦਾ ਹੈ ਅਤੇ ਉਸ ਦੇ ਤਾਈਂ ਸਦਾ ਹੀ (ਜਮਿ) ਜਦਦੂਤ (ਜੋਹਾ) ਤਾੜਦਾ ਰਹਿੰਦਾ ਹੈ। ਹਰ ਸਮੇਂ ਜਮਾਂ ਦੀ ਧੁਖ-ਧੁਖੀ ਬਣੀ ਰਹਿੰਦੀ ਹੈ, ਹਰ ਸਮੇਂ ਦੁਖ ਬਣਿਆ ਰਹਿੰਦਾ ਹੈ।

## ਜਬ ਇਸ ਤੇ; ਸਭ ਬਿਨਸੇ ਭਰਮਾ ॥

ਹੇ ਭਾਈ ! (ਜਬ) ਜਦੋਂ ਇਸ ਜੀਵ ਦੇ ਹਿਰਦੇ (ਤੇ) ਤੋਂ *ਭੇਦ ਭਰਮ, ਕਰਤੱਤ ਭਰਮ ਆਦਿਕ ਸਭ ਪ੍ਰਕਾਰ ਦੇ ਭਰਮ (ਬਿਨਸੇ) ਨਾਸ਼ ਹੋ ਗਏ। ਤਾਂ

---

* **ਭਰਮ :** ਭੇਦ ਭਰਮ ਕਰਤੱਤ ਭਰਮ ਪੁਨਿ ਸੰਗ ਭਰਮ ਵਿਕਾਰ ॥ ਬ੍ਰਹਮ ਇਤਰ ਜਗ ਸਤ ਹੈ ਪਾਂਚੋ ਭਰਮ ਸੰਸਾਰ ॥
੧. ਭੇਦ ਭਰਮ, ੨. ਕਰਤਾ ਭੋਗਤਾ ਪੁਣੇ ਦਾ ਭਰਮ, ੩. ਸੰਗ ਕਾ ਭਰਮ, ੪. ਵਿਕਾਰ ਦਾ ਭਰਮ, ੫. ਬ੍ਰਹਮ ਸੈ ਭਿੰਨ ਜਗਤ ਕੀ ਸਤਯਤਾ ਦਾ ਭਰਮ।

## ਭੇਦੁ ਨਾਹੀ ਹੈ; ਪਾਰਬ੍ਰਹਮਾ ॥੪॥

ਫਿਰ ਇਸਦੇ ਅਤੇ ਪਾਰਬ੍ਰਹਮ ਪ੍ਰਮੇਸਰ ਵਿਚ ਕੋਈ (ਭੇਦੁ) ਫਰਕ ਨਹੀਂ ਰਹਿੰਦਾ ਭਾਵ ਇਕ ਰੂਪ ਹੀ ਹੋ ਜਾਂਦਾ ਹੈ। ਅਰਥਾਤ ਅਭੇਦ ਹੋ ਜਾਂਦਾ ਹੈ। ਜਿਵੇਂ ਬੂੰਦ ਸਾਗਰ ਵਿਚ ਮਿਲ ਕੇ ਸਾਗਰ ਰੂਪ ਹੀ ਹੋ ਜਾਂਦੀ ਹੈ।

**ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ॥** *(ਅੰਗ : ੮੭੮)*

ਇਸ ਪ੍ਰਕਾਰ ਆਪਣੇ *ਪ੍ਰਛਿਨਤਾ ਪਾ ਕੇ ਇਸਦੇ ਅਤੇ ਵਾਹਿਗੁਰੂ ਦੇ ਸਰੂਪ ਵਿਚ ਕੋਈ ਫਰਕ ਨਹੀ ਰਹਿੰਦਾ ਉਹੀ ਜੋਤ ਰੂਪ ਹੋ ਜਾਂਦਾ ਹੈ।

## ਜਬ ਇਨਿ; ਕਿਛੁ ਕਰਿ ਮਾਨੇ ਭੇਦਾ ॥

ਜਦੋਂ ਇਸਨੇ ਮਨ ਕਰਕੇ ਭੇਦ ਬਿਰਤੀ ਜਾਂ ਭੇਦ ਗਿਆਨ ਦੁਆਰਾ **ਪੰਜ ਪ੍ਰਕਾਰ ਦੇ ਭੇਦਾਂ ਨੂੰ ਕੁਝ ਕਰਕੇ ਮੰਨਿਆ ਹੈ।

## ਤਬ ਤੇ; ਦੂਖ ਡੰਡ ਅਰੁ ਖੇਦਾ ॥

ਤਦੋਂ (ਤੇ) ਤੋਂ ਹੀ ਇਸ ਜੀਵ ਨੂੰ ਸਰੀਰ ਕਰਕੇ ਜਨਮ-ਮਰਨ ਦਾ (ਦੂਖ) ਦੁੱਖ, ਜਮਾਂ ਦਾ ਡੰਡ (ਅਰੁ) ਅਤੇ (ਖੇਦਾ) ਗਰਭ **ਵਾ:** ਨਰਕ ਦਾ ਦੁੱਖ ਬਣਿਆ ਰਹਿੰਦਾ ਹੈ।

## ਜਬ ਇਨਿ; ਏਕੋ ਏਕੀ ਬੂਝਿਆ ॥

ਜਦੋਂ ਇਸ ਜੀਵ ਨੇ (ਬੂਝਿਆ) ਸਮਝ ਲਿਆ ਕੇ (ਏਕੋ) ਇੱਕੋ ਹੀ ਸਰਗੁਣ ਸਰੂਪ ਹੈ ਤੇ (ਏਕੀ) ਇੱਕੋ ਹੀ ਨਿਰਗੁਣ ਸਰੂਪ ਹੈ **ਵਾ:** (ਏਕੋ) ਇੱਕੋ ਹੀ ਜੀਵ ਵਿਚ ਹੈ ਤੇ (ਏਕੀ) ਇੱਕੋ ਹੀ ਈਸ਼ਵਰ ਵਿਚ ਹੈ। **ਵਾ:** ਇੱਕੋ ਹੀ ਇਸ ਲੋਕ ਵਿਚ ਹੈ ਅਤੇ ਇਕੋ ਹੀ ਪ੍ਰਲੋਕ ਵਿਚ ਹੈ।

**ਊਹਾ ਹੁਕਮੁ ਤੁਮਾਰਾ ਸੁਣੀਐ ॥ ਈਹਾ ਹਰਿ ਜਸੁ ਤੇਰਾ ਭਣੀਐ ॥** *(ਅੰਗ : ੧੦੮੧)*

## ਤਬ ਤੇ ਇਸ ਨੋ; ਸਭੁ ਕਿਛੁ ਸੂਝਿਆ ॥੫॥

ਸਤਿਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ (ਤਬ) ਉਸ ਦਿਨ ਤੋਂ ਹੀ ਇਸ ਨੂੰ (ਸਭੁ) ਸਾਰਾ (ਕਿਛੁ) ਕੁਝ (ਸੂਝਿਆ) ਸੁੱਝ ਆਇਆ ਹੈ। **ਵਾ:** ਗਿਆਨ ਹੋ ਗਿਆ ਹੈ। **ਵਾ:** ਦਿਸ ਆਇਆ ਹੈ।

## ਜਬ ਇਹੁ ਧਾਵੈ; ਮਾਇਆ ਅਰਥੀ ॥

ਜਦੋਂ ਤੱਕ ਇਹ ਮਾਇਆ ਦਾ (ਅਰਥੀ) ਮੰਗਤਾ ਬਣ ਕੇ ਮਾਇਆ ਵਾਸਤੇ (ਧਾਵੈ) ਦੌੜਦਾ ਰਹਿੰਦਾ ਹੈ।

## ਨਹ ਤ੍ਰਿਪਤਾਵੈ; ਨਹ ਤਿਸ ਲਾਥੀ ॥

ਉਦੋਂ ਤੱਕ ਨਾ ਤਾਂ ਇਸ ਨੂੰ (ਤ੍ਰਿਪਤਾਵੈ) ਰੱਜ ਆਉਂਦਾ ਹੈ ਭਾਵ ਤ੍ਰਿਪਤੀ ਨਹੀ ਹੁੰਦੀ, ਅਤੇ ਨਾ ਹੀ ਤ੍ਰਿਸ਼ਨਾ (ਲਾਥੀ) ਲੱਥਦੀ ਹੈ।

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥** *(ਅੰਗ : ੨੭੮)*

---

* **ਪ੍ਰਛਿਨਤਾ :** ਥੋੜੇ ਦੇਸ਼ ਕਾਲ ਵਿਚ।

** **ਭੇਦ ਭਰਮ :** ਇਹ ਪੰਜ ਪ੍ਰਕਾਰ ਦਾ ਹੁੰਦਾ ਹੈ। ੧. ਜੀਵ ਈਸ਼ਵਰ ਦਾ ਭੇਦ, ੨. ਜੀਵਾਂ ਦਾ ਪਰਸਪਰ ਭੇਦ, ੩. ਜੜ੍ਹਨ ਕਾ ਪਰਸਪਰ ਭੇਦ, ੪. ਜੀਵ ਜੜ੍ਹ ਕਾ ਭੇਦ, ੫. ਜੜ੍ਹ ਈਸ਼ਵਰ ਕਾ ਭੇਦ।

ਇਸ ਤ੍ਰਿਸ਼ਨਾ ਦਾ ਰੂਪ ਇਹੋ ਜਿਹਾ ਹੈ ਕਿ ਪਦਾਰਥ ਪ੍ਰਾਪਤ ਕਰਨ ਦੀ ਪਹਿਲਾਂ ਜਿਤਨੀ ਇੱਛਾ ਹੁੰਦੀ ਹੈ। ਉਤਨੇ ਪਦਾਰਥ ਦੀ ਪ੍ਰਾਪਤੀ ਤੋਂ ਬਾਅਦ ਵੀ ਉਤਨੀ ਹੋਰ ਇਛਾ ਬਣੀ ਰਹਿੰਦੀ ਹੈ, ਜਿਵੇਂ ਲੱਖ ਜੋੜ ਲਿਆ, ਕਰੋੜ ਦੀ ਇੱਛਾ, ਕਰੋੜ ਜੋੜ ਲਿਆ ਫਿਰ ਮਨ ਇਸ ਤੋਂ ਵੀ ਅੱਗੇ ਲੁਝਦਾ ਭਾਵ ਚਾਹੁੰਦਾ ਰਹਿੰਦਾ ਹੈ ਪਰ ਇਸ ਦੀ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ।

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥** *(ਅੰਗ : ੨੧੩)*

## ਜਬ ਇਸ ਤੇ; ਇਹੁ ਹੋਇਓ ਜਉਲਾ ॥

ਜਦੋਂ ਇਹ ਮਾਇਆ ਵੱਲੋਂ (ਜਉਲਾ) ਜੁਦਾ ਹੋ ਗਿਆ ਭਾਵ ਅਲਹਿਦਾ ਹੋ ਗਿਆ।

ਕੇਵਲ ਮਾਇਆ ਦਾ ਤਿਆਗ ਕਰਕੇ ਹੀ ਤਿਆਗੀ ਨਹੀਂ ਬਣੀਦਾ, ਜੇਕਰ ਅਜਿਹਾ ਹੈ ਤਾਂ ਸਾਰੇ ਪਦਾਰਥ ਅਤੇ ਸਰੀਰ ਮਾਇਆ ਦੇ ਹੀ ਰਚੇ ਹੋਏ ਹਨ। ਫਿਰ ਅਜਿਹੇ ਲੋਕ ਵੀ ਹੁੰਦੇ ਹਨ ਜੋ ਆਪਣੇ ਆਪ ਨੂੰ ਤਿਆਗੀ ਕਹਾਉਂਦੇ ਹਨ ਪਰ ਅੰਦਰ ਮਾਇਆ ਦੀ ਇੱਛਾ ਹੁੰਦੀ ਹੈ। ਜਿਵੇਂ:-

## ਸਾਖੀ—ਪਖੰਡੀ ਤਿਆਗੀ ਦੀ

ਇਕ ਪਖੰਡੀ ਆਪਣੇ ਆਪ ਨੂੰ ਤਿਆਗੀ ਕਹਾਉਣ ਵਾਲਾ ਗੁਰੂ ਬਣ ਕੇ ਬੈਠ ਗਿਆ ਅਤੇ ਆਪਣੀ ਸੇਵਾ ਕਰਾਉਣ ਵਾਸਤੇ ਇਕ ਚੇਲਾ ਬਣਾ ਲਿਆ। ਇਕ ਵਾਰ ਜਦੋਂ ਇਹ ਆਪਣੇ-ਆਪ ਨੂੰ ਗੁਰੂ ਕਹਾਉਣ ਵਾਲਾ ਅੱਖਾਂ ਮੀਚ ਕੇ ਬੈਠਾ ਹੋਇਆ ਸੀ, ਤਾਂ ਕਿਸੇ ਸ਼ਾਹੂਕਾਰ ਨੇ ਆ ਕੇ ਪੰਜ ਰੁਪਈਏ ਮੱਥਾ ਟੇਕਿਆ। ਸ਼ਾਹੂਕਾਰ ਦੇ ਜਾਣ ਪਿੱਛੋਂ ਉਸ ਦੇ ਚੇਲੇ ਨੇ ਪੰਜ ਰੁਪਏ ਵਿਚੋਂ ਇਕ ਰੁਪਇਆ ਚੁਰਾ ਲਿਆ। ਜਦੋਂ ਸਾਧੂ ਨੇ ਅੱਖਾਂ ਖੋਲ ਪੈਸੇ ਗਿਨਣ ਲੱਗਾ ਤਾਂ ਇਕ ਰੁਪਈਆ ਘੱਟ ਨਿਕਲਿਆ। ਉਸਨੇ ਚੇਲੇ ਨੂੰ ਪੁੱਛਿਆ ਕਿ ਹੇ ਭਾਈ! ਕਿੰਨੇ ਰੁਪਈਏ ਸੀ ਤਾਂ ਉਸ ਚੇਲੇ ਨੇ ਉੱਤਰ ਦਿੱਤਾ ਜੀ ਚਾਰ ਰੁਪਈਏ ਸੀ। ਸਾਧੂ ਕਹਿਣ ਲੱਗਾ ਖੜਕਾ ਤਾਂ ਪੰਜਾ ਦਾ ਹੋਇਆ ਸੀ ਤਾਂ ਉਹ ਚੇਲਾ ਅੱਗੋਂ ਕਹਿਣ ਲੱਗਾ ਕਿ ਹੇ ਬਾਬਾ ਜੀ! ਤੂੰ ਪੈਸੇ ਗਿਣਦਾ ਰਿਹਾ ਸੀ। ਇਸ ਪ੍ਰਕਾਰ ਉਂਜ ਤਾਂ ਤਿਆਗੀ ਕਹਾਉਂਦੇ ਹਨ ਅਤੇ ਅੰਦਰ ਮਾਇਆ ਦੀ ਇਛਾ ਬਣੀ ਰਹਿੰਦੀ ਹੈ।

**ਅਥਵਾ :** ਜਦੋਂ ਇਹ ਮਨ ਦੀਆਂ ਵਾਸ਼ਨਾਵਾਂ ਵੱਲੋਂ (ਜਉਲਾ) ਅਲਹਿਦਾ ਹੋ ਗਿਆ ਭਾਵ ਭਾਵੇਂ ਲੱਖਾਂ ਕਰੋੜਾਂ ਦਾ ਮਾਲਕ ਹੈ ਪਰ ਸੁਤੇ ਸਿਧ ਜੋ ਵਰਤਦਾ ਹੈ ਉਸੇ ਵਿਚ ਪ੍ਰਸੰਨ ਰਹਿੰਦਾ ਹੈ।

## ਪੀਛੈ ਲਾਗਿ ਚਲੀ; ਉਠਿ ਕਉਲਾ ॥੬॥

ਫਿਰ ਤਾਂ ਇਹ (ਕਉਲਾ) ਲਛਮੀ ਭਾਵ ਮਾਇਆ ਉਠ ਕੇ ਉਹਨਾਂ ਦੇ (ਪੀਛੈ) ਮਗਰ ਚੱਲ ਪੈਂਦੀ ਹੈ ਭਾਵ ਤੁਰ ਪੈਂਦੀ ਹੈ। ਫਿਰ ਮਹਾਰਾਜ ਉਹਨਾਂ ਦੀਆਂ ਸਾਰੀਆਂ ਵਾਸ਼ਨਾਵਾਂ ਮੇਟ ਦਿੰਦੇ ਹਨ। ਉਹਨਾਂ ਨੂੰ ਕਿਸੇ ਪ੍ਰਕਾਰ ਵੀ ਪਦਾਰਥਾਂ ਦੀ ਅਤੇ ਮਾਇਆ ਦੀ ਭੁੱਖ ਨਹੀਂ ਰਹਿੰਦੀ, ਲੋਕ ਉਹਨਾਂ ਦੀ ਸੇਵਾ ਕਰਨ ਵਾਸਤੇ ਹੱਥ ਜੋੜ ਕੇ ਖੜ੍ਹੇ ਰਹਿੰਦੇ ਹਨ। ਉਹ ਪਦਾਰਥਾਂ ਨੂੰ ਖੁੱਲਾਂ ਵਰਤਾ ਕੇ, ਮਾਇਆ ਦੁਆਰਾ ਗੁਰਦੁਆਰੇ ਬਣਾ ਕੇ ਅਤੇ ਲੰਗਰ ਚਲਾ ਕੇ ਲੋਕਾਂ ਦਾ ਭਲਾ ਕਰਦੇ ਹਨ। ਇਸ ਪ੍ਰਕਾਰ ਮਾਇਆ ਉਠ ਕਰਕੇ ਉਹਨਾਂ ਦੇ ਪਿੱਛੇ ਤੁਰ ਪੈਂਦੀ ਹੈ।

**ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥**
**ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥** *(ਅੰਗ : ੮੯੧)*

## ਕਰਿ ਕਿਰਪਾ; ਜਉ ਸਤਿਗੁਰੁ ਮਿਲਿਓ ॥

ਹੇ ਭਾਈ ! ਜਦੋਂ ਸਾਡੇ ਪੂਰਬਲੇ ਨਿਸ਼ਕਾਮ ਕਰਮਾਂ ਅਤੇ ਪੁੰਨਾਂ ਦੇ ਪ੍ਰੇਰੇ ਹੋਏ ਅਕਾਲ ਪੁਰਖ ਵਾਹਿਗੁਰੂ ਨੇ ਕਿਰਪਾ ਕੀਤੀ ਤਾਂ ਮਨੁੱਖਾ ਜਨਮ ਵਿਚ ਸਤਿਗੁਰੂ ਸਾਹਿਬ ਜੀ ਦੇ ਨਾਲ (ਮਿਲਿਓ) ਮਿਲਾਪ ਹੋ ਗਿਆ।

## ਮਨ ਮੰਦਰ ਮਹਿ; ਦੀਪਕੁ ਜਲਿਓ ॥

ਉਸ ਵੇਲੇ ਮਨ ਰੂਪ ਮੰਦਰ ਵਿਚ ਬ੍ਰਹਮ ਗਿਆਨ ਰੂਪ (ਦੀਪਕੁ) ਦੀਵਾ ਜਗ ਪਿਆ। ਇਸ ਬ੍ਰਹਮ ਗਿਆਨ ਰੂਪ ਦੀਵੇ ਦੇ ਜਗਣ ਕਰਕੇ ਅਗਿਆਨ ਰੂਪ ਹਨੇਰਾ ਦੂਰ ਹੋ ਗਿਆ ਅਤੇ ਸਾਰਿਆਂ ਵਿਚ ਇਕੋ ਹੀ ਪ੍ਰਮੇਸਰ ਹੈ ਐਸੀ ਗਿਆਤ ਹੋ ਗਈ ਭਾਵ ਗਿਆਨ ਹੋ ਗਿਆ।

**ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥**
**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥** *(ਅੰਗ : ੮੪੬)*

## ਸਾਖੀ—ਪੀਰ ਬੁੱਧੂ ਸ਼ਾਹ ਜੀ

ਜਦੋਂ ਪੀਰ ਬੁੱਧੂ ਸ਼ਾਹ ਜੀ ਨੇ ਕਲਗੀਧਰ ਸੱਚੇ ਪਾਤਸ਼ਾਹ ਜੀ ਦੇ ਪਾਉਂਟਾ ਸਾਹਿਬ ਜਾ ਕੇ ਦਰਸ਼ਨ ਕੀਤੇ ਤਾਂ ਦਰਸ਼ਨ ਕਰਨ ਦੇ ਨਾਲ ਹੀ ਐਸੀ ਕਿਰਪਾ ਹੋਈ ਕਿ ਮਨ ਦੀ ਸਾਰੀ ਤ੍ਰਿਸ਼ਨਾ ਅਤੇ ਫੁਰਨੇ ਮਿਟ ਗਏ। ਗੁਰੂ ਸਾਹਿਬ ਜੀ ਦਾ ਸਰੂਪ ਹਿਰਦੇ ਵਿਚ ਸਵਰਣ ਮੂਰਤੀ ਨਿਆਈਂ ਜੁੜ ਗਿਆ ਅਤੇ ਉਹਨਾਂ ਦਾ ਹਿਰਦਾ ਸ਼ੁੱਧ ਹੋ ਗਿਆ। ਉਸ ਸਮੇਂ ਮਹਾਰਾਜ ਜੀ ਨੇ ਬਚਨ ਕੀਤੇ ਕਿ ਪੀਰ ਬੁੱਧੂ ਸ਼ਾਹ ਜੀ ਕੀ ਚਾਹੁੰਦੇ ਹੋ? ਤਾਂ ਪੀਰ ਬੁੱਧੂ ਸ਼ਾਹ ਜੀ ਕਹਿਣ ਲੱਗੇ ਕਿ ਹੇ ਮਹਾਰਾਜ ਜੀ! ਆਪ ਜੀ ਨੇ ਬਿਨਾਂ ਕਹੇ ਤੋਂ ਹੀ ਸਾਰਾ ਕਾਰਜ ਕਰ ਦਿੱਤਾ ਹੈ ਅਤੇ ਆਪ ਜੀ ਨੇ ਆਪਣੇ ਦਰਸ਼ਨਾਂ ਨਾਲ ਮੈਨੂੰ ਨਿਹਾਲ ਕਰ ਦਿੱਤਾ ਹੈ।

## ਜੀਤ ਹਾਰ ਕੀ; ਸੋਝੀ ਕਰੀ ॥

ਜਦੋਂ ਇਸ ਜੀਵ ਨੇ (ਜੀਤ) ਜਿੱਤ ਤੇ ਹਾਰ ਦੀ (ਸੋਝੀ) ਗਿਆਤ ਹਾਸਲ (ਕਰੀ) ਕਰ ਲਈ ਕਿ ਮਨ ਨੂੰ ਜਿੱਤ ਲੈਣਾ ਹੀ ਜਿੱਤ ਹੈ ਤੇ ਮਨ ਦਾ ਅਜਿੱਤ ਰਹਿਣਾ ਹੀ ਹਾਰ ਹੈ ਜਾਂ ਸਰੂਪ ਦੀ ਸਾਖਿਆਤਤਾ ਹੋ ਜਾਣੀ ਹੀ ਜਿੱਤ ਹੈ ਅਤੇ ਮਾਇਆ ਦੇ ਮੋਹ ਵਿਚ ਪਏ ਰਹਿਣੇ ਹੀ ਹਾਰ ਹੈ। ਇਸ ਪ੍ਰਕਾਰ ਜਦੋਂ ਇਸ ਨੇ ਗਿਆਤ ਹਾਸਲ ਕਰ ਲਈ।

## ਤਉ ਇਸੁ ਘਰ ਕੀ; ਕੀਮਤਿ ਪਰੀ ॥੭॥

ਤਦੋਂ ਇਸ (ਘਰ) ਮਨੁੱਖਾ ਜਨਮ ਦੀ '**ਧੰਨੁ ਧੰਨੁ ਧੰਨ ਜਨੁ ਆਇਆ ॥ ਜਿਸ ਪ੍ਰਸਾਦਿ ਸਭੁ ਜਗਤ ਤਰਾਇਆ ॥** ਰੂਪ ਕੀਮਤ ਪੈ ਗਈ ਹੈ।

**ਅਥਵਾ :** ਜਦੋਂ ਇਉਂ ਜਾਣ ਲਿਆ ਕਿ "**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕਿ ਇਹ ਤੇਰੀ ਬਰੀਆ ॥**" ਤਾਂ ਤਦੋਂ ਇਸ ਮਨੁੱਖਾ ਜਨਮ ਦੀ ਸਹੀ ਕੀਮਤ ਪੈ ਗਈ ਭਾਵ ਮੁੱਲ ਪੈ ਗਿਆ ਪਰ ਜਦੋਂ ਤੱਕ ਇਸ ਗੱਲ ਦੀ ਗਿਆਤ ਨਹੀਂ ਹੁੰਦੀ ਉਦੋਂ ਤੱਕ ਇਹ ਜੋ ਲੱਖਾਂ-ਕਰੋੜਾਂ ਦੀ ਕੀਮਤ ਬਦਲੇ ਨਾ ਮਿਲਣ ਵਾਲਾ ਮਨੁੱਖਾ ਜਨਮ ਹੈ ਇਹ ਵਿਅਰਥ ਹੀ ਚਲਿਆ ਜਾਂਦਾ ਹੈ।

**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥** *(ਅੰਗ : ੧੫੬)*

## ਅੰਗ:੨੩੬

### ਕਰਨ ਕਰਾਵਨ; ਸਭੁ ਕਿਛੁ ਏਕੈ ॥

ਫਿਰ ਉਹ ਜੀਵ ਜਾਣ ਲੈਂਦਾ ਹੈ ਕਿ ਸਾਰੇ ਕਾਰਜਾਂ ਨੂੰ ਕਰਨ ਵਾਲਾ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨੂੰ ਪ੍ਰੇਰ ਕੇ (ਕਰਾਵਨ) ਉਤਪਤੀ, ਪਾਲਣਾ ਲੈਅਤਾ ਕਰਵਾਉਣ ਵਾਲਾ ਸਭ ਕੁਝ (ਏਕੈ) ਇੱਕ ਅਕਾਲ ਪੁਰਖ ਵਾਹਿਗੁਰੂ ਆਪ ਹੀ ਹੈ।

### ਆਪੇ; ਬੁਧਿ ਬੀਚਾਰਿ ਬਿਬੇਕੈ ॥

ਫਿਰ ਉਹ ਪ੍ਰਮੇਸਰ (ਆਪੇ) ਆਪ ਹੀ (ਬੁਧਿ) ਬੁੱਧੀ ਦੇਣ ਵਾਲਾ ਹੈ। (ਬੀਚਾਰਿ) ਸੰਗਤ ਰੂਪ ਨਿਰਣਾ ਵੀ ਆਪ ਹੀ ਹੈ ਅਤੇ ਜੀਵ-ਈਸ ਦੀ ਏਕਤਾ ਰੂਪ (ਬਿਬੇਕੈ) ਗਿਆਨ ਦੇਣ ਵਾਲਾ ਵੀ ਆਪ ਹੀ ਹੈ।

**ਅਥਵਾ :** ਉਹ ਅਕਾਲ ਪੁਰਖ ਵਾਹਿਗੁਰੂ (ਬਿਬੇਕੈ) ਗਿਆਨ ਰੂਪ ਵੀ ਆਪ ਹੈ, ਬੋਧ ਰੂਪ ਬੁੱਧੀ ਵੀ ਆਪ ਹੀ ਹੈ ਅਤੇ (ਬੀਚਾਰ) ਪ੍ਰੋਖ-ਅਪ੍ਰੋਖ ਗਿਆਨ ਦਾ ਵਿਚਾਰ ਕਰਾਉਣ ਵਾਲਾ ਵੀ ਆਪ ਹੀ ਹੈ।

### ਦੂਰਿ ਨ ਨੇਰੈ; ਸਭ ਕੈ ਸੰਗਾ ॥

ਹੇ ਭਾਈ ! ਉਹ ਪ੍ਰਮੇਸਰ ਦੂਰ ਨਹੀਂ ਹੈ ਤੇ ਨਾ ਹੀ ਨੇੜੇ ਕਿਹਾ ਜਾ ਸਕਦਾ ਹੈ ਉਹ ਤਾਂ ਸਾਰਿਆਂ ਦੇ (ਸੰਗਾ) ਨਾਲ ਹੀ ਹੈ।

**ਅਰਥਾਤ :** ਨੇੜੇ ਵੀ ਦੂਜੀ ਚੀਜ ਨੂੰ ਕਹੀਦਾ ਹੈ ਅਤੇ ਦੂਰ ਵੀ ਦੂਜੀ ਚੀਜ ਨੂੰ ਕਹੀਦਾ ਹੈ। ਜਿਹੜੀ ਅੱਖਾਂ ਦੇ ਨੇੜੇ ਵੀ ਹੋਵੇ ਉਹ ਵੀ ਦੂਜੀ ਚੀਜ ਹੀ ਹੁੰਦੀ ਹੈ। ਜਿਵੇਂ ਅੱਖਾਂ ਵਿਚ ਕੱਜਲ ਪਾਈਦਾ ਹੈ ਉਹ ਅੱਖਾਂ ਦੇ ਨੇੜੇ ਹੁੰਦਾ ਹੈ ਜੇ ਉਹ ਅੱਖਾਂ ਤੋਂ ਪਾਸੇ ਲੱਗ ਜਾਵੇ ਤਾਂ ਉਸਨੂੰ ਲਾਹੁਣ ਦੀ ਕੋਸ਼ਿਸ ਕਰੀਦੀ ਹੈ। ਇਸ ਪ੍ਰਕਾਰ ਜਿਹੜੀਆਂ ਚੀਜਾਂ ਨੇੜੇ ਮੰਨੀਆਂ ਗਈਆਂ ਹਨ ਇਹ ਵੀ ਦੂਜੀਆਂ ਹੀ ਹਨ ਅਤੇ ਜੋ ਦੂਰ ਮੰਨੀਆਂ ਗਈਆਂ ਹਨ ਉਹ ਵੀ ਦੂਜੀਆਂ ਹੀ ਹਨ। ਇਸ ਪ੍ਰਕਾਰ ਅਗਿਆਨੀਆਂ ਨੇ ਦੂਰ ਮੰਨਿਆਂ ਹੈ ਅਤੇ ਵਿਚਾਰਵਾਨਾਂ ਨੇ ਨੇੜੇ ਹੀ ਮੰਨਿਆ ਹੈ।

ਪਰ ਉਹ ਸਾਰਿਆਂ ਦਾ ਆਤਮਾ ਹੈ। ਇਸ ਲਈ ਉਹ ਨਾਂ ਤਾਂ ਨੇੜੇ ਹੈ ਅਤੇ ਨਾ ਹੀ ਦੂਰ ਹੈ। ਬਲਕਿ ਸਾਰਿਆਂ ਦੇ (ਸੰਗਾ) ਸਾਥ ਹੀ ਹੈ।

### ਸਚੁ ਸਾਲਾਹਣੁ; ਨਾਨਕ ਹਰਿ ਰੰਗਾ ॥੮॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਸਚੁ) ਸੱਚੇ ਪ੍ਰਮੇਸਰ ਦੀ (ਸਾਲਾਹਣੁ) ਸਲਾਹੁਤਾ, ਵਡਿਆਈ ਕਰਨਾ ਕਰੋ। ਜਿਸ ਨਾਲ ਤੁਹਾਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ (ਰੰਗਾ) ਰੰਗ ਲੱਗ ਜਾਵੇਗਾ। **ਵਾ:** ਜਦੋਂ ਤੁਹਾਨੂੰ ਹਰੀ ਪ੍ਰਮੇਸਰ ਦਾ (ਰੰਗਾ) ਆਨੰਦ ਸਰੂਪ ਦਾ ਰੰਗ ਚੜ੍ਹ ਗਿਆ ਭਾਵ ਪ੍ਰਕਾਸ਼ ਹੋ ਗਿਆ ਤਾਂ ਤੁਸੀ ਵੀ ਆਨੰਦ ਸਰੂਪ ਹੀ ਹੋ ਜਾਵੋਗੇ।

### ਗਉੜੀ ਮਹਲਾ ੫ ॥

ਇਸ ਸਬਦ ਵਿਚ ਸਤਿਗੁਰੂ ਸਾਹਿਬ ਜੀ ਜਾਪ ਕਰਨ ਦੀ ਮਹਿਮਾ ਦੱਸਦੇ ਹਨ।

### ਗੁਰ ਸੇਵਾ ਤੇ; ਨਾਮੇ ਲਾਗਾ ॥

ਹੇ ਭਾਈ ! ਗੁਰੂ ਸਾਹਿਬ ਜੀ ਦੀ (ਸੇਵਾ) ਟਹਿਲ ਕਰਨ (ਤੇ) ਤੋਂ ਪ੍ਰਮੇਸਰ ਦੇ (ਨਾਮੇ) ਨਾਮ ਵਿਚ (ਲਾਗਾ) ਲੱਗਣ ਭਾਵ ਜੁੜਨ ਰੂਪ ਫਲ ਪ੍ਰਾਪਤ ਹੁੰਦਾ ਹੈ।

## ਤਿਸ ਕਉ ਮਿਲਿਆ; ਜਿਸੁ ਮਸਤਕਿ ਭਾਗਾ ॥

ਹੇ ਭਾਈ ! ਇਹ ਅੰਮ੍ਰਿਤ ਨਾਮ ਗੁਰਾਂ ਦੁਆਰਾ (ਤਿਸ) ਉਸ ਪੁਰਸ਼ (ਕਉ) ਨੂੰ ਹੀ (ਮਿਲਿਆ) ਪ੍ਰਾਪਤ ਹੁੰਦਾ ਹੈ, ਜਿਸ ਦੇ ਪੂਰਬਲੇ ਜਨਮਾਂ ਵਿਚ ਕੀਤੇ ਹੋਏ ਨਿਸ਼ਕਾਮ ਕਰਮਾਂ ਕਰਕੇ ਮੱਥੇ ਦੇ (ਭਾਗਾ) ਸ੍ਰੇਸ਼ਟ ਭਾਗ ਹੋਏ ਹਨ।

**ਅਥਵਾ :** ਜਿਸ ਨੂੰ ਮੱਥੇ ਦੇ ਸ੍ਰੇਸ਼ਟ ਭਾਗ ਹੋਣ ਕਰਕੇ ਗੁਰਾਂ ਦੀ ਸੇਵਾ ਦੁਆਰਾ ਨਾਮ ਪ੍ਰਾਪਤ ਹੋਇਆ ਹੈ, ਉਸ ਨੂੰ ਗੁਰੂ ਸਾਹਿਬ ਜੀ ਦੁਆਰਾ ਪ੍ਰਮੇਸਰ ਮਿਲ ਗਿਆ ਹੈ।

**ਪ੍ਰਸ਼ਨ :** ਮਹਾਰਾਜ ! ਸ੍ਰੇਸ਼ਟ ਭਾਗਾਂ ਵਾਲਿਆਂ ਦੀ ਨਿਸ਼ਾਨੀ ਕਿਹੜੀ ਹੈ?

## ਤਿਸ ਕੈ ਹਿਰਦੈ; ਰਵਿਆ ਸੋਇ ॥

**ਉੱਤਰ :** ਉਸਦੇ ਹਿਰਦੇ ਵਿਚ (ਸੋਇ) ਉਹ ਪ੍ਰਮੇਸਰ ਦਾ ਨਾਮ ਹਰ ਵਕਤ (ਰਵਿਆ) ਉਚਾਰਨ ਹੁੰਦਾ ਰਹਿੰਦਾ ਹੈ।

**ਅਥਵਾ :** (ਸੋਇ) ਉਹ ਪ੍ਰਮੇਸਰ ਉਸਦੇ ਹਿਰਦੇ ਵਿਚ ਹਰ ਵਕਤ (ਰਵਿਆ) ਮਿਲਿਆ ਰਹਿੰਦਾ, ਪ੍ਰਗਟ ਹੋਇਆ ਰਹਿੰਦਾ ਹੈ। ਇਹ ਉਸ ਦੇ ਸ੍ਰੇਸ਼ਟ ਭਾਗਾਂ ਦੀ ਨਿਸ਼ਾਨੀ ਹੈ।

**ਅਥਵਾ :** ਜਿੰਨ੍ਹਾਂ ਦੇ ਹਿਰਦੇ ਵਿਚ ਪ੍ਰਮੇਸਰ ਰਵਿਆ ਹੋਇਆ ਹੈ, ਉਹਨਾਂ ਦੇ ਹਿਰਦੇ ਵਿਚੋਂ ਹਰ ਵਕਤ ਵਾਹਿਗੁਰੂ ਜੀ ਦੀ (ਸੋਇ) ਸੋਭਾ ਨਿਕਲਦੀ ਰਹਿੰਦੀ ਹੈ। ਭਾਵ ਹਿਰਦੇ ਵਿਚ ਹਰ ਵਕਤ ਜਾਪ ਹੁੰਦਾ ਰਹਿੰਦਾ ਹੈ।

## ਮਨੁ ਤਨੁ ਸੀਤਲੁ; ਨਿਹਚਲੁ ਹੋਇ ॥੧॥

ਉਹਨਾਂ ਦਾ ਮਨ ਵਿਕਾਰਾਂ ਵੱਲੋਂ ਨਿਰਮਲ, ਸ਼ੁੱਧ ਹੋ ਕਰਕੇ (ਨਿਹਚਲੁ) ਅਚੱਲ (ਹੋਇ) ਹੋ ਜਾਂਦਾ ਹੈ ਅਤੇ (ਤਨੁ) ਸਰੀਰ ਪਾਪਾਂ ਵੱਲੋਂ **ਵਾ:** ਵਿਸ਼ਿਆਂ ਵੱਲੋਂ (ਸੀਤਲੁ) ਠੰਡਾ ਹੋ ਜਾਂਦਾ ਹੈ।

## ਐਸਾ ਕੀਰਤਨੁ; ਕਰਿ ਮਨ ਮੇਰੇ ॥

ਹੇ ਮੇਰੇ ਮਨਾਂ ! ਤੂੰ ਚਿਤ ਲਾ ਕੇ ਪ੍ਰਮੇਸਰ ਦਾ ਐਸਾ (ਕੀਰਤਨੁ) ਜਸ ਕਰਨਾ ਕਰ।

## ਈਹਾ ਊਹਾ; ਜੋ ਕਾਮਿ ਤੇਰੈ ॥੧॥ ਰਹਾਉ ॥

ਜੋ (ਈਹਾ) ਇਸ ਲੋਕ ਵਿਚ ਤੈਨੂੰ ਵਿਕਾਰਾਂ ਤੋਂ ਬਚਾਉਣ ਅਤੇ (ਊਹਾ) ਪ੍ਰਲੋਕ ਵਿਚ ਜਮਾਂ ਤੋਂ ਛਡਾਉਣ ਵਿਚ ਤੇਰੇ (ਕਾਮਿ) ਕੰਮ ਆਵੇਗਾ।

ਇਸ ਪ੍ਰਕਾਰ ਪ੍ਰਮੇਸਰ ਦੀ ਜਸ ਵਡਿਆਈ ਐਸੀ ਹੈ ਕਿ ਇਸ ਦੇ ਬਰਾਬਰ ਦੁਨੀਆਂ ਦੇ ਕੀਮਤੀ ਰਤਨ ਵੀ ਪੁੱਜ ਨਹੀਂ ਸਕਦੇ।

ਸਤਿਗੁਰੂ ਸਾਹਿਬ ਜੀ ਕੀਰਤਨ ਸਬਦ ਕਹਿ ਕੇ ਹੁਣ ਜਾਸ ਨਾਮ ਉਚਾਰਨ ਕਰਦੇ ਹਨ।

## ਜਾਸੁ ਜਪਤ; ਭਉ ਅਪਦਾ ਜਾਇ ॥

ਹੇ ਭਾਈ ! ਜਿਸ ਪ੍ਰਮੇਸਰ ਦਾ ਜਾਪ ਕਰਨ ਦੇ ਨਾਲ ਸਤ ਪ੍ਰਕਾਰ ਦਾ (ਭਉ) ਡਰ ਅਤੇ (ਅਪਦਾ) *ਬਿਪਤਾ ਵੀ ਚਲੀ ਜਾਵੇ ਭਾਵ ਦੂਰ ਹੋ ਜਾਵੇ।

---

* **ਬਿਪਤਾ :** ਬਰਬਾਦੀ, ਤਬਾਹੀ। ਜਿਸ ਪ੍ਰਕਾਰ ਜੰਗ ਯੁੱਧ ਵਿਚ ਪਿੰਡਾਂ ਦੇ ਪਿੰਡ ਉਜੜ ਜਾਣ, ਲੋਕਾਂ ਦੇ ਸਾਕ-ਸੰਬੰਧੀ ਮਰ ਜਾਣ। ਫਿਰ ਧੰਨ ਦੌਲਤ ਜਾਇਦਾਦ ਦਾ ਨੁਕਸਾਨ ਹੋ ਜਾਂਦਾ ਹੈ। ਇਸ ਪ੍ਰਕਾਰ ਬਹੁਤ ਬਰਬਾਦੀ ਅਤੇ ਤਬਾਹੀ ਹੁੰਦੀ ਹੈ। ਅਜਿਹੀ ਅਚਨਚੇਤ ਆਈ ਮੁਸੀਬਤ ਦਾ ਨਾਮ 'ਬਿਪਤਾ' ਹੈ।

## ਧਾਵਤ ਮਨੂਆ; ਆਵੈ ਠਾਇ ॥

ਜਿਹੜਾ ਮਨ (ਧਾਵਤ) ਦੌੜਦਾ ਫਿਰਦਾ ਹੈ ਇਹ ਹਿਰਦੇ ਰੂਪ (ਠਾਇ) ਥਾਂ ਵਿਚ ਆ ਕੇ ਇਸਥਿਤ ਹੋ ਜਾਵੇ।

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ॥** (ਅੰਗ : ੬੪੫)

**ਅਥਵਾ :** ਇਹ (ਧਾਵਤ) ਧਾਉਂਦਾ ਹੋਇਆ ਮਨ ਸਰੂਪ ਰੂਪ (ਠਾਇ) ਥਾਂ ਵਿਚ ਆ ਕੇ ਇਸਥਿਤ ਹੋ ਜਾਵੇ।

## ਜਾਸੁ ਜਪਤ; ਫਿਰਿ ਦੂਖੁ ਨ ਲਾਗੈ ॥

ਪ੍ਰਮੇਸਰ ਦਾ ਸਿਮਰਨ ਐਸਾ ਉੱਤਮ ਹੈ, (ਜਾਸੁ) ਜਿਸਦੇ ਜਪਣੇ ਕਰਕੇ ਫਿਰ ਦੁਬਾਰਾ ਕਦੇ ਵੀ ਜੂਨਾਂ ਵਿਚ ਫੇਰੇ ਦਾ (ਦੂਖੁ) ਦੁੱਖ ਨਹੀਂ (ਲਾਗੈ) ਲੱਗੇਗਾ।

## ਜਾਸੁ ਜਪਤ; ਇਹ ਹਉਮੈ ਭਾਗੈ ॥੨॥

ਹੇ ਭਾਈ ! ਜਿਸ ਵਾਹਿਗੁਰੂ ਦਾ ਜਾਪ ਕਰਨ ਦੇ ਨਾਲ ਤੇਰੀ ਦੇਹੀ ਦੀ (ਹਉਮੈ) ਹੰਗਤਾ ਵੀ (ਭਾਗੈ) ਭੱਜ ਜਾਵੇਗੀ, ਨਿਰਵਿਰਤ ਹੋ ਜਾਵੇਗੀ।

## ਜਾਸੁ ਜਪਤ; ਵਸਿ ਆਵਹਿ ਪੰਚਾ ॥

(ਜਾਸੁ) ਜਿਸ ਪ੍ਰਮੇਸਰ ਦਾ (ਜਪਤ) ਸਿਮਰਨ ਕਰਨ ਦੇ ਨਾਲ (ਪੰਚਾ) ਪੰਜੇ ਕਾਮ, ਕ੍ਰੋਧ ਆਦਿਕ ਤੇਰੇ (ਵਸਿ) ਅਧੀਨ ਹੋ ਜਾਣਗੇ।

**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥** (ਅੰਗ : ੧੮)

## ਜਾਸੁ ਜਪਤ; ਰਿਦੈ ਅੰਮ੍ਰਿਤੁ ਸੰਚਾ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਨਾਲ ਤੇਰੇ ਹਿਰਦੇ ਵਿਚ ਅੰਮ੍ਰਿਤ (ਸੰਚਾ) ਇਕੱਤਰ ਹੋ ਜਾਵੇ। ਹੇ ਮਨਾਂ! ਜਿਵੇਂ ਕਿਸੇ ਖੇਤ ਨੂੰ ਸਿੰਜ ਦਈਏ ਤਾਂ ਉਹ ਸਰਸਬਜ ਹੋ ਜਾਂਦਾ ਹੈ। ਉਸੇ ਤਰ੍ਹਾਂ ਹੀ ਜੇਕਰ ਤੂੰ ਆਪਣੇ ਹਿਰਦੇ ਰੂਪ ਕਿਆਰੇ ਨੂੰ ਅੰਮ੍ਰਿਤ ਰੂਪ ਜਲ ਨਾਲ (ਸੰਚਾ) ਸਿੰਜ ਲਵੇਂ ਤਾਂ ਤੇਰੇ ਅੰਦਰ ਸ਼ੁੱਭ ਗੁਣਾਂ ਦੀ ਖੇਤੀ ਪੈਦਾ ਹੋ ਜਾਵੇ।

## ਜਾਸੁ ਜਪਤ; ਇਹ ਤ੍ਰਿਸਨਾ ਬੁਝੈ ॥

ਜਿਸ ਪ੍ਰਮੇਸਰ ਦਾ ਜਾਪ ਕਰਨ ਕਰਕੇ ਤੇਰੀ ਜਨਮਾਂ ਜਨਮਾਂਤਰਾਂ ਦੀ ਲੱਗੀ ਹੋਈ ਤ੍ਰਿਸ਼ਨਾ (ਬੁਝੈ) ਬੁਝ ਜਾਵੇਗੀ ਭਾਵ ਮਿਟ ਜਾਵੇਗੀ। ਯਥਾ :

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥** (ਅੰਗ : ੨੬੩)

## ਜਾਸੁ ਜਪਤ; ਹਰਿ ਦਰਗਹ ਸਿਝੈ ॥੩॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਤੂੰ ਹਰੀ ਦੀ ਦਰਗਾਹ ਵਿਚ (ਸਿਝੈ) ਮੁਕਤ ਹੋ ਜਾਵੇਂਗਾ।

## ਜਾਸੁ ਜਪਤ; ਕੋਟਿ ਮਿਟਹਿ ਅਪਰਾਧ ॥

ਜਿਸ ਵਾਹਿਗੁਰੂ ਦਾ ਸਿਮਰਨ ਕਰਨ ਕਰਕੇ ਜੋ (ਕੋਟਿ) ਕਰੋੜਾਂ ਜਨਮਾਂ ਦੇ ਕੀਤੇ ਹੋਏ (ਅਪਰਾਧ) ਅਪਰਾਧਾਂ ਦੇ (ਕੋਟਿ) ਕਿਲ੍ਹੇ ਉਸਰੇ ਹੋਏ ਹਨ, ਉਹ (ਮਿਟਹਿ) ਨਾਸ਼ ਹੋ ਜਾਣਗੇ।

**ਅਥਵਾ :** ਜਿਸ ਪ੍ਰਮੇਸਰ ਦਾ ਸਿਮਰਨ ਕਰਨ ਕਰਕੇ (ਅਪਰ+ਅਰਾਧ) ਹੋਰਨਾਂ ਦੀ ਅਰਾਧਨਾ ਮਿਟ ਜਾਵੇਗੀ।

## ਜਾਸੁ ਜਪਤ; ਹਰਿ ਹੋਵਹਿ ਸਾਧ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਦੇ ਨਾਲ ਹਰੀ ਤੈਨੂੰ ਅੰਦਰੋਂ ਹੀ (ਸਾਧ) ਸਿੱਧ ਭਾਵ ਪ੍ਰਾਪਤ ਹੋ ਜਾਵੇਗਾ।

**ਅਥਵਾ :** ਜਿਸ ਪ੍ਰਮੇਸਰ ਦਾ ਜਾਪ ਕਰਨੇ ਕਰਕੇ ਤੂੰ ਹਰੀ ਦਾ ਸਾਧ ਬਣ ਜਾਵੇਂਗਾ।

**ਸੰਧਿਕ ਤੋਹਿ ਸਾਧ ਨਹੀ ਕਹੀਅਉ ਸਰਨਿ ਪਰੇ ਤੁਮਰੀ ਪਗਰੀ ॥** *(ਅੰਗ : ੮੫੬)*

## ਜਾਸੁ ਜਪਤ; ਮਨੁ ਸੀਤਲੁ ਹੋਵੈ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਤੇਰਾ ਈਰਖਾ, ਫਿਕਰਾਂ, ਵਿਕਾਰਾਂ, ਝਗੜਿਆਂ ਵਿਚ ਤਪਦਾ ਹੋਇਆ ਮਨ (ਸੀਤਲੁ) ਠੰਡਾ (ਹੋਵੈ) ਹੋ ਜਾਵੇਗਾ।

## ਜਾਸੁ ਜਪਤ; ਮਲੁ ਸਗਲੀ ਖੋਵੈ ॥੪॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਤੇਰੀ ਜਨਮਾਂ-ਜਨਮਾਂਤਰਾਂ ਦੀ (ਮਲੁ) ਮੈਲ ਨੂੰ ਪ੍ਰਮੇਸਰ (ਖੋਵੈ) ਮੇਟ ਦੇਵੇਗਾ।

## ਜਾਸੁ ਜਪਤ; ਰਤਨੁ ਹਰਿ ਮਿਲੈ ॥

ਜਿਸ ਵਾਹਿਗੁਰੂ ਦਾ ਸਿਮਰਨ ਕਰਨ ਨਾਲ ਤੈਨੂੰ ਹਰੀ ਰੂਪ ਅਮੋਲਕ *ਰਤਨ (ਮਿਲੈ) ਪ੍ਰਾਪਤ ਹੋ ਜਾਵੇ। ਤਾਂ

**ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ : ੧੩)*

## ਬਹੁਰਿ ਨ ਛੋਡੈ; ਹਰਿ ਸੰਗਿ ਹਿਲੈ ॥

ਤੇਰਾ ਮਨ ਹਰੀ ਦੇ ਨਾਲ ਐਸਾ (ਹਿਲੈ) ਹਿਲ ਜਾਵੇਗਾ, ਗਿੱਝ ਜਾਵੇਗਾ ਭਾਵ ਰਸੀਆ ਹੋ ਜਾਵੇਗਾ ਕਿ (ਬਹੁਰਿ) ਫਿਰ ਕਦੇ ਵੀ ਉਸ ਦੇ ਨਾਮ ਨੂੰ (ਨ ਛੋਡੈ) ਛੱਡ ਨਹੀਂ ਸਕੇਗਾ।

## ਜਾਸੁ ਜਪਤ; ਕਈ ਬੈਕੁੰਠ ਵਾਸੁ ॥

ਹੇ ਭਾਈ ! ਜਿਸ ਪ੍ਰਮੇਸਰ ਦਾ ਸਿਮਰਨ ਕਰਨ ਦੇ ਨਾਲ ਕਈਆਂ ਲੋਕਾਂ ਦਾ ਬੈਕੁੰਠ ਲੋਕ ਵਿਚ ਵਾਸਾ ਹੋਇਆ ਹੈ। ਜਿਵੇ ਗਨਕਾ ਵੇਸਵਾ ਦਾ ਪੇਸ਼ਾ ਛੱਡ ਕੇ ਸਿਮਰਨ ਕਰਕੇ ਮੁਕਤ ਹੋ ਗਈ ਸੀ ਅਤੇ ਅਜਾਮਲ ਪਾਪੀ ਵਰਗੇ ਵੀ ਪ੍ਰਮੇਸਰ ਦਾ ਸਿਮਰਨ ਕਰਕੇ ਮੁਕਤ ਹੋ ਗਏ।

**ਅਥਵਾ :** ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਕਈ ਬੈਕੁੰਠਾਂ ਵਿਚ ਵਸਣ ਵਰਗਾ ਅਨੰਦ ਪ੍ਰਾਪਤ ਹੁੰਦਾ ਹੈ। ਉਹ ਐਸਾ ਅਨੰਦ ਹੈ ਕਿ:

**ਕਈ ਬੈਕੁੰਠ ਨਾਹੀ ਲਵੈ ਲਾਗੇ ॥** *(ਅੰਗ : ੧੦੭੮)*

ਕਈ ਬੈਕੁੰਠ ਦੇ ਸੁੱਖ ਵੀ ਉਸ ਅਨੰਦ ਦੇ ਲਾਗੇ ਨਹੀ ਲੱਗ ਸਕਦੇ।

**ਅਥਵਾ :** ਜਿਸ ਵਾਹਿਗੁਰੂ ਦਾ ਜਾਪ ਕਰਨ ਨਾਲ {ਬੈ+ਕੁੰਠ} (ਬੈ) ਦ੍ਵੈਤ (ਕੁੰਠ) ਰੁਕ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ ਅਤੇ ਉਹਨਾਂ ਦਾ ਐਸੇ ਅਦ੍ਵੈਤ ਪਦ ਵਿਚ ਵਾਸਾ ਹੋ ਜਾਂਦਾ ਹੈ।

---

* **ਰਤਨ :** ਜਿਸਦੇ ਪ੍ਰਕਾਸ਼ ਹੋਣ ਦੇ ਨਾਲ ਅਤੇ ਜਿਸ ਨੂੰ ਵੇਖ ਕੇ ਹੋਰ ਕਿਸੇ ਪਦਾਰਥ ਦੀ (ਰਤ) ਪ੍ਰੀਤੀ (ਨ) ਨਹੀਂ ਰਹਿੰਦੀ।

## ਜਾਸੁ ਜਪਤ; ਸੁਖ ਸਹਜਿ ਨਿਵਾਸੁ ॥੫॥

ਜਿਸ ਵਾਹਿਗੁਰੂ ਦੇ ਨਾਮ ਜਪਣ ਨਾਲ (ਸਹਜਿ) ਸੁਭਾਵਿਕ ਹੀ ਸੁਖ ਵਿਚ ਨਿਵਾਸ ਹੋ ਗਿਆ।

## ਜਾਸੁ ਜਪਤ; ਇਹ ਅਗਨਿ ਨ ਪੋਹਤ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਮਾਤਾ ਦੇ ਗਰਭ ਦੀ **ਵਾ**: ਮਾਇਆ ਦੀ, ਈਰਖਾ ਦੀ, ਕ੍ਰੋਧ ਦੀ ਦੁਨੀਆਂ ਦੀ, ਅਤੇ ਨਰਕ ਆਦਿਕਾਂ ਦੀ ਅੱਗ ਵੀ (ਪੋਹਤ) ਪੋ ਨਹੀਂ ਸਕਦੀ।

**ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥** (ਅੰਗ : ੧੦੦੭)

ਜਦੋਂ ਸਿਕੰਧਰ ਲੋਧੀ ਨੇ ਭਗਤ ਕਬੀਰ ਜੀ ਨੂੰ ਸਾੜਨ ਵਾਸਤੇ ਅੱਗ ਵਿਚ ਬਿਠਾ ਦਿੱਤਾ ਸੀ ਤਾਂ ਅੱਗ ਵੀ ਕਬੀਰ ਸਾਹਿਬ ਜੀ ਨੂੰ ਸਾੜ ਨਹੀ ਸਕੀ। ਭਗਤ ਪ੍ਰਹਿਲਾਦ ਜੀ ਨੂੰ ਉਸ ਦੇ ਪਿਤਾ ਹਰਨਾਖਸ ਨੇ ਸਾੜਨ ਵਾਸਤੇ ਅੱਗ ਵਿਚ ਬਿਠਾ ਦਿੱਤਾ ਸੀ। ਉਸ ਵਕਤ ਵੀ ਅੱਗ ਭਗਤ ਪ੍ਰਹਿਲਾਦ ਨੂੰ ਸਾੜ ਨਹੀਂ ਸਕੀ। ਇਸੇ ਪ੍ਰਕਾਰ :

## ਸਾਖੀ—ਭਾਈ ਸੰਗਤੀਆ ਜੀ ਦੀ

ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀਵਾਂ ਦਾ ਉਧਾਰ ਕਰਦੇ ਹੋਏ ਅੱਚਲ ਬਟਾਲੇ ਪਹੁੰਚੇ ਤਾਂ ਉੱਥੇ ਸ਼ਿਵਰਾਤਰੀ ਦਾ ਮੇਲਾ ਲੱਗਾ ਹੋਇਆ ਸੀ। ਬਹੁਤ ਸਾਰੇ ਸਿੱਧ ਉੱਥੇ ਆਏ। ਸਿੱਧਾਂ ਨੇ ਆਪਣੀ ਵਡਿਆਈ ਕਰਾਉਣ ਵਾਸਤੇ ਬਹੁਤ ਸਾਰੀਆਂ ਸ਼ਕਤੀਆਂ ਦਿਖਾਈਆਂ। ਹਨੇਰੀ ਚਲਾਈ ਕਈ ਤਰ੍ਹਾਂ-ਤਰ੍ਹਾਂ ਦੇ ਰੂਪ ਬਣਾ ਬਣਾ ਕੇ ਗੁਰੂ ਜੀ ਨੂੰ ਡਰਾਉਣਾ ਚਾਹਿਆ। ਪਰ ਗੁਰੂ ਜੀ ਨੇ ਡਰਨਾ ਤਾਂ ਕੀ ਸੀ ਸਗੋਂ ਸਿੱਧਾਂ ਦੀਆਂ ਸਾਰੀਆਂ ਹੀ ਸ਼ਕਤੀਆਂ ਖਿੱਚ ਲਈਆਂ। ਸਿੱਧ ਆਪਣੀਆਂ ਸ਼ਕਤੀਆਂ ਖੁਹਾ ਕੇ ਬੈਠ ਗਏ ਜਿਵੇਂ ਕਿਸੇ ਵਪਾਰ ਵਿੱਚੋਂ ਘਾਟਾ ਪਿਆ ਹੁੰਦਾ ਹੈ। ਉੱਥੇ ਭਾਈ ਅਜਿੱਤਾ ਜੀ ਜੋ ਮਹਾਰਾਜ ਦਾ ਸਿੱਖ ਸੀ ਸਰੋਵਰ ਦੇ ਪਾਣੀ ਉਪਰ ਆਪਣਾ ਵਸਤਰ ਵਿਛਾ ਕੇ ਉਸ ਉਪਰ ਬੈਠਾ ਸੀ ਅਤੇ ਜੋ ਪੰਛੀ ਹਨੇਰੀ ਨਾਲ ਮਰੇ ਪਏ ਸਨ ਉਹਨਾਂ ਨੂੰ ਹੱਥਾਂ ਨਾਲ ਫੜ-ਫੜ ਕੇ ਜਿਉਂਦੇ ਕਰ-ਕਰ ਕੇ ਉਡਾਈ ਜਾ ਰਿਹਾ ਸੀ। ਸਤਿਗੁਰੂ ਜੀ ਨੇ ਪੁੱਛਿਆ ਕੌਣ ਹੈਂ ਜੋ ਕਰਾਮਾਤ ਦਿਖਾ ਰਿਹਾ ਹੈਂ? ਤਾਂ ਸਿੱਧ ਕਹਿਣ ਲੱਗੇ ਕਿ ਮਹਾਰਾਜ ! ਤੁਹਾਡਾ ਹੀ ਚੇਲਾ ਹੈ। ਸਤਿਗੁਰਾਂ ਨੇ ਪਾਸ ਸੱਦ ਕੇ ਉਸਦੀ ਸਾਰੀ ਸ਼ਕਤੀ ਖਿੱਚ ਲਈ ਤਾਂ ਭਾਈ ਅਜਿੱਤਾ ਜੀ ਸਿੱਧਾਂ ਵਾਂਗ ਖਾਲੀ ਹੋ ਕੇ ਬੈਠ ਗਿਆ।

ਉਸ ਵਕਤ ਇਕ ਮਿਸਤਰੀ ਸਿੱਖ ਸਤਿਗੁਰੂ ਜੀ ਪਾਸ ਆਇਆ, ਉਸਦੇ ਨਾਲ ਉਸਦਾ ਬਾਰਾਂ ਸਾਲਾ ਪੁੱਤਰ ਵੀ ਸੀ। ਜਿਸਦਾ ਨਾਮ ਸੰਗਤੀਆ ਸੀ। ਸਿੱਖ ਨੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਮੱਥਾ ਟੇਕਿਆ ਅਤੇ ਬੇਨਤੀ ਕੀਤੀ ਹੇ ਮਹਾਰਾਜ ! ਮੇਰੇ ਘਰ ਪੁੱਤਰ ਪੈਦਾ ਹੋ ਕੇ ਮਰ ਜਾਂਦੇ ਸਨ। ਮੈਂ ਬਹੁਤ ਪੀਰ ਫਕੀਰ ਸਿੱਧ ਆਦਿਕ ਮਨਾਏ ਪਰ ਮੇਰੇ ਪੁੱਤਰ ਜਿਉਂਦੇ ਨਾ ਰਹਿ ਸਕੇ। ਜਿਸ ਵਕਤ ਆਪ ਜੀ ਦੀ ਮਹਿਮਾ ਸੁਣੀ ਤਾਂ ਸੰਗਤ ਵਿੱਚ ਅਰਦਾਸ ਕੀਤੀ ਕਿ ਹੇ ਮਹਾਰਾਜ ! ਜੇਕਰ ਮੇਰਾ ਪੁੱਤਰ ਜਿਉਂਦਾ ਰਹਿ ਜਾਵੇ ਤਾਂ ਆਪ ਜੀ ਨੂੰ ਚੜ੍ਹਾ ਦੇਵਾਂਗਾ। ਤੁਸੀਂ ਇਸਨੂੰ ਜਿਉਂਦਾ ਰਖ ਲਿਆ ਹੈ ਇਸ ਵਾਸਤੇ ਮੈਂ ਹੁਣ ਇਹ ਲੜਕਾ ਆਪ ਜੀ ਦੇ ਚਰਨ ਕਮਲਾਂ ਵਿੱਚ ਹਾਜਰ ਕਰ ਦਿੱਤਾ ਹੈ। ਆਪ ਜੀ ਪਰਵਾਨ ਕਰੋ। ਸਤਿਗੁਰੂ ਜੀ ਨੇ ਕਿਹਾ ਚੰਗਾ ਭਾਈ ਇਹ ਅੱਜ ਤੋਂ ਸਾਡਾ ਹੈ।

ਉਸ ਵਕਤ ਸਤਿਗੁਰੂ ਜੀ ਨੇ ਲਕੜਾਂ ਇਕੱਠੀਆਂ ਕਰਵਾਈਆਂ ਅਤੇ ਅੱਗ ਲਵਾ ਦਿੱਤੀ ਅਤੇ ਬੱਚੇ ਨੂੰ ਹੁਕਮ ਕੀਤਾ ਕਿ ਹੇ ਬਾਲਕ ਇਸ ਵਿੱਚ ਬੈਠ ਜਾ। ਬੱਚਾ ਹੁਕਮ ਮੰਨ ਕੇ ਝੱਟ ਹੀ ਅੱਗ ਵਿੱਚ ਬੈਠ ਗਿਆ ਪਰ ਮਨ ਨਹੀਂ ਡੋਲਿਆ ਅਤੇ ਧੀਰਜ ਰੱਖੀ। ਇਸ ਤਾਂਈ ਅਗਨੀ ਦਾ ਕੋਈ ਦੁੱਖ ਸੇਕ ਨਹੀਂ ਹੋਇਆ। ਅੱਗ ਸਰੀਰ ਨੂੰ ਸਾੜ ਨਾ ਸਕੀ।

**ਸਵਾ ਜਾਮ ਬੈਠਯੋ ਜਬਿ ਰਹਯੋ। ਸਭਿਨਿ ਦੇਖ ਅਚਰਜ ਉਰ ਲਹਯੋ।**
**ਪਰਮ ਪ੍ਰਸੀਦ ਭਏ ਗੁਨਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ॥੯॥**

*(ਸ੍ਰੀ ਗੁਰੂ ਨਾਨਕ ਪ੍ਰਕਾਸ਼ ਉਤਰਾਰਧ ਅਧਿਆਯ ੪੦)*

ਸੋ ਬੱਚੇ ਦਾ ਭਰੋਸਾ ਧੀਰਜ ਵੇਖ ਕੇ ਤੇ ਹੁਕਮ ਮੰਨਣ ਵਾਲਾ ਆਗਿਆਕਾਰੀ ਜਾਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਬੱਚੇ ਦੇ ਜਨਮ ਨੂੰ ਸਫਲਾ ਕਰਨ ਵਾਸਤੇ ਬਚਨ ਕਹੇ, "ਹੇ ਬਾਲਕ! ਤੇਰਾ ਜਮਾਂ ਦਾ ਜਾਲ ਟੁੱਟ ਗਿਆ ਹੈ, ਹੁਣ ਤੂੰ ਨਿਹਾਲ ਹੋਇਆ ਹੈਂ। ਹੁਣ ਤੂੰ ਅੱਗ ਵਿੱਚੋਂ ਨਿਕਲ ਕੇ ਬਾਹਰ ਆਉਣਾ ਕਰ ਤਾਂ

**ਸੁਨਤਯੋ ਸਿਸ ਕੇ ਖੁਲੇ ਕਪਾਟਾ। ਦ੍ਵੈਤ ਭਾਵ ਕੇ ਸਾਂਕਰ ਕਾਟਾ॥**

ਸੋ ਉਸਦੇ ਆਸਾ ਅੰਦੇਸਾ ਦੇ ਤਖ਼ਤੇ ਖੁਲ ਗਏ, ਅਗਿਆਨ ਦੇ ਭ੍ਰਮ ਨਵਿਰਤ ਹੋ ਗਏ, ਬ੍ਰਹਮ ਗਿਆਨ ਪ੍ਰਾਪਤ ਹੋ ਗਿਆ, ਦ੍ਰਿਬ ਦ੍ਰਿਸ਼ਟੀ ਹੋ ਗਈ। ਜੋ ਕੁਝ ਤਿੰਨਾਂ ਲੋਕਾਂ ਵਿਚ ਵਰਤਦਾ ਸੀ ਦਿਸਣ ਲੱਗ ਪਿਆ। ਜਦੋਂ ਅੱਗ ਵਿੱਚੋਂ ਬਾਹਰ ਆਇਆ ਤਾਂ

**ਸ੍ਰੀ ਗੁਰ ਕਹੈ ਜਾਚ ਜੋ ਚਾਹੀ। ਦੇਵੌਂ ਸੋ ਅਬ ਬਿਲਮੰ ਨਾਹੀਂ॥**

ਹੇ ਬਾਲਕ! ਜੋ ਇੱਛਾ ਹੈ ਮੰਗਣਾ ਕਰ, ਬਿਨਾਂ ਦੇਰੀ ਤੋਂ ਬਖਸ਼ ਦਿਆਂਗੇ ਤਾਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਜੋ

**ਚਿੰਤਾਤੁਰ ਹ੍ਵੈ ਕੈ ਸਭ ਬੈਸੇ। ਕਿਰਪਨ ਖੋਇ ਦਰਬ ਕੋ ਜੈਸੇ॥**

ਜੋ ਸਾਰੇ ਸਿੱਧ ਸ਼ਕਤੀਆਂ ਖੁਹਾ ਕੇ ਉਦਾਸ ਬੈਠੇ ਹੋਏ ਹਨ ਅਤੇ ਅਜਿੱਤਾ ਵੀ ਮਹਾਰਾਜ ਜਿਵੇਂ ਚੋਰ ਦੀ ਮਾਂ ਵਿੰਗਾ ਜਿਹਾ ਮੂੰਹ ਕਰਕੇ ਬੈਠੀ ਹੁੰਦੀ ਐ। ਇਸ ਪ੍ਰਕਾਰ ਬੈਠਾ ਹੋਇਆ ਹੈ। ਕ੍ਰਿਪਾ ਕਰਕੇ ਇੰਨ੍ਹਾਂ ਦੀਆਂ ਸ਼ਕਤੀਆਂ ਵਾਪਿਸ ਦੇ ਦਉ। ਆਪ ਤਾਂ ਸਮੁੰਦਰ ਵਾਂਗ ਵੱਡੇ ਹੋ ਅਤੇ ਇੰਨ੍ਹਾਂ ਦੀਆਂ ਸ਼ਕਤੀਆਂ ਇਕ ਪਾਣੀ ਦੀ ਬੂੰਦ ਵਾਂਗ ਹਨ। ਆਪ ਜੀ ਇੰਨ੍ਹਾਂ ਦੀਆਂ ਸ਼ਕਤੀਆਂ ਕਰਕੇ ਵੱਡੇ ਨਹੀਂ ਹੋਣ ਲੱਗੇ ਤੇ ਜੇ ਇੰਨ੍ਹਾਂ ਨੂੰ ਦੇ ਦਉ ਤਾਂ ਘਟਣ ਨਹੀਂ ਲੱਗੇ। ਆਪ ਤਾਂ ਸਮੂਹ ਸ਼ਕਤੀਆਂ ਦੇ ਮਾਲਕ ਹੋ।

ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਪਾਖੰਡ ਕਰਦੇ ਹਨ। ਆਪਣੀ ਮਾਣ, ਵਡਿਆਈ ਵਧਾਉਣ ਵਾਸਤੇ ਤੇ ਪੂਜਾ ਕਰਾਉਣ ਵਾਸਤੇ ਸ਼ਕਤੀਆਂ ਵਿਖਾਉਂਦੇ ਹਨ। ਇਸ ਵਾਸਤੇ ਇਹਨਾਂ ਨੂੰ ਸ਼ਕਤੀ ਦੇਣ ਯੋਗ ਨਹੀਂ। ਪਰ ਅਸੀਂ ਤੇਰੇ ਨਾਲ ਬਚਨ ਕੀਤਾ ਹੈ ਕਿ ਜੋ ਮੰਗੇਂਗਾ ਉਹੋ ਦੇਵਾਂਗੇ। ਸੋ ਗੁਰੂ ਜੀ ਨੇ ਉਹਨਾਂ ਦੀਆਂ ਸ਼ਕਤੀਆਂ ਵਾਪਿਸ ਦੇ ਦਿੱਤੀਆਂ। ਗੋਰਖ ਨਾਥ ਵਰਗੇ ਅਤੇ ਅਜਿੱਤੇ ਵਰਗੇ ਬਹੁਤ ਖੁਸ਼ ਹੋਏ ਅਤੇ ਸਭ ਇਸਤ੍ਰੀ ਪੁਰਖ ਛੋਟੇ ਜਿਹੇ ਬੱਚੇ ਦਾ ਪਰਉਪਕਾਰ ਵੇਖ ਕੇ ਅਸਚਰਜ ਹੋ ਗਏ। ਸਾਰੇ ਗੁਰੂ ਮਹਾਰਾਜ ਜੀ ਦਾ ਜੈ ਜੈ ਕਾਰ ਉਚਾਰਨ ਲੱਗੇ।

ਉਸ ਬਾਲਕ ਨੇ ਸਤਿਗੁਰਾਂ ਦਾ ਹੁਕਮ ਮੰਨਿਆ ਅੱਗ ਵਿਚ ਬੈਠੇ ਤਾਂ ਗੁਰੂ ਜੀ ਨੇ ਬ੍ਰਹਮ ਗਿਆਨ ਦੀ ਦਾਤ ਦੀ ਬਖਸ਼ਿਸ਼ ਕੀਤੀ।

## ਜਾਸੁ ਜਪਤ; ਇਹੁ ਕਾਲੁ ਨ ਜੋਹਤ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਕਾਲ ਵੀ (ਜੋਹਤ) ਸਾੜ ਨਹੀਂ ਸਕਦਾ, ਜੋਹ ਨਹੀਂ ਸਕਦਾ, ਤਾੜ ਨਹੀਂ ਸਕਦਾ ਅਤੇ ਕੱਟ ਨਹੀਂ ਸਕਦਾ।

## ਜਾਸੁ ਜਪਤ; ਤੇਰਾ ਨਿਰਮਲ ਮਾਥਾ ॥

ਹੇ ਜੀਵ! ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਤੇਰਾ (ਮਾਥਾ) ਮੱਥਾ ਭਾਵ ਅੰਤਹਕਰਣ ਵੀ (ਨਿਰਮਲ) ਉੱਜਲ ਹੋ ਜਾਵੇਗਾ।

## ਜਾਸੁ ਜਪਤ; ਸਗਲਾ ਦੁਖੁ ਲਾਥਾ ॥੬॥

ਜਿਸ ਪ੍ਰਕਾਰ ਪਿਛਲੇ ਸਮੇਂ ਵਿਚ ਵਾਹਿਗੁਰੂ ਦਾ ਸਿਮਰਨ ਕਰਨੇ ਕਰਕੇ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਦੁਆਰਾ ਸੰਤਾਂ ਭਗਤਾਂ ਦੇ ਜਨਮਾਂ ਜਨਮਾਂਤਰਾਂ ਦਾ ਸਾਰਾ ਦੁਖ (ਲਾਥਾ) ਲਹਿ ਗਿਆ। ਉਸੇ ਤਰ੍ਹਾਂ ਤੇਰਾ ਵੀ ਲਹਿ ਜਾਵੇਗਾ।

## ਜਾਸੁ ਜਪਤ; ਮੁਸਕਲੁ ਕਛੂ ਨ ਬਨੈ ॥

(ਜਾਸੁ) ਜਿਸ ਵਾਹਿਗੁਰੂ ਦਾ (ਜਪਤ) ਸਿਮਰਨ ਕਰਨੇ ਕਰਕੇ (ਕਛੂ) ਕਿਸੇ ਪ੍ਰਕਾਰ ਦੀ (ਮੁਸਕਲੁ) ਔਕੜ ਨਹੀਂ (ਬਨੈ) ਬਣ ਸਕਦੀ।

ਜਿਵੇਂ ਭਗਤ ਪ੍ਰਹਿਲਾਦ ਜੀ ਨੂੰ ਸੱਪ ਲੜਾਏ ਗਏ ਪਰ ਫਿਰ ਵੀ ਸੱਪਾਂ ਦੀ ਜ਼ਹਿਰ ਭਗਤ ਪ੍ਰਹਿਲਾਦ ਨੂੰ ਨਹੀਂ ਚੜ੍ਹ ਸਕੀ।

**ਪ੍ਰਹਲਾਦੁ ਕੋਠੇ ਵਿਚ ਰਾਖਿਆ ਬਾਰਿ ਦੀਆ ਤਾਲਾ ॥**
**ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥** *(ਅੰਗ : ੧੧੫੪)*

ਅਤੇ ਭਗਤ ਕਬੀਰ ਸਾਹਿਬ ਜੀ ਨੂੰ ਸਿਕੰਦਰ ਲੋਧੀ ਨੇ ਜੇਲ ਵਿਚ ਬੰਦ ਕਰ ਦਿੱਤਾ ਪਰ ਵਾਹਿਗੁਰੂ ਜੀ ਨੇ ਉਹਨਾਂ ਦੇ ਸਾਰੇ ਬੰਧਨ, ਸੰਗਲ ਕੱਟ ਦਿੱਤੇ ਅਤੇ ਜੇਲ ਦੇ ਦਰਵਾਜੇ ਆਪਣੇ-ਆਪ ਹੀ ਖੁੱਲ੍ਹ ਗਏ ਅਤੇ ਭਗਤ ਜੀ ਜੇਲ ਵਿਚੋਂ ਬਾਹਰ ਆ ਗਏ ਸੀ।

**ਭਗਤ ਕਬੀਰ ਵਖਾਣੀਐ ਬੰਦੀ ਖਾਨੇ ਤੇ ਉਠਿ ਜਾਈ ॥** *(ਵਾਰਾਂ ਭਾਈ ਗੁਰਦਾਸ ਜੀ)*

ਫਿਰ ਭਗਤ ਕਬੀਰ ਸਾਹਿਬ ਜੀ ਨੂੰ ਹਾਥੀ ਅੱਗੇ ਸੁੱਟਿਆ ਗਿਆ ਪਰ ਹਾਥੀ ਭਗਤ ਜੀ ਦੀਆਂ ਪਰਕਰਮਾਂ ਕਰਨ ਉਪਰੰਤ ਨਮਸਕਾਰ ਕਰਕੇ ਵਾਪਿਸ ਆ ਗਿਆ ਸੀ।

**ਕੁੰਚਰੁ ਪੋਟ ਲੈ ਲੈ ਨਮਸਕਾਰੈ ॥** *(ਅੰਗ : ੮੭੦)*

ਇਸ ਪ੍ਰਕਾਰ ਦਾ ਜਾਪ ਕਰਨੇ ਕਰਕੇ ਕੋਈ ਵੀ (ਮੁਸਕਲ) ਔਕੜ, ਮੁਸੀਬਤ ਨਹੀਂ ਬਣ ਸਕਦੀ।

## ਜਾਸੁ ਜਪਤ; ਸੁਣਿ ਅਨਹਤ ਧੁਨੈ ॥

(ਜਾਸੁ) ਜਿਸ ਵਾਹਿਗੁਰੂ ਜੀ ਦੇ ਨਾਮ ਦਾ (ਜਪਤ) ਜਾਪ ਕਰਨੇ ਕਰਕੇ (ਅਨਹਤ) ਹੱਦ ਤੋਂ ਰਹਿਤ **ਵਾ:** ਨਾਸ਼ ਤੋਂ ਰਹਿਤ ਇਕ ਰਸ ਨਾਮ ਦੀ (ਧੁਨੈ) ਧੁਨੀ ਸੁਨਣ ਲੱਗ ਪੈਂਦੀ ਹੈ। ਅਜਪਾ ਜਾਪ ਦੀ ਐਸੀ (ਧੁਨੈ) ਧੁਨ ਪ੍ਰਗਟ ਹੋ ਜਾਂਦੀ ਹੈ

## ਜਾਸੁ ਜਪਤ; ਇਹ ਨਿਰਮਲ ਸੋਇ ॥

ਜਿਸ ਵਾਹਿਗੁਰੂ ਦਾ ਜਾਪ ਕਰਨ ਕਰਕੇ ਲੋਕ-ਪ੍ਰਲੋਕ ਵਿਚ (ਨਿਰਮਲ) ਉੱਜਲ (ਸੋਇ) ਸੋਭਾ ਪ੍ਰਾਪਤ ਹੁੰਦੀ ਹੈ।

## ਜਾਸੁ ਜਪਤ; ਕਮਲੁ ਸੀਧਾ ਹੋਇ ॥੭॥

(ਜਾਸੁ) ਜਿਸ ਵਾਹਿਗੁਰੂ ਦੇ ਨਾਮ ਦਾ ਜਾਪ ਕਰਨੇ ਕਰਕੇ ਹਿਰਦਾ ਰੂਪ ਕਮਲ (ਸੀਧਾ) ਸਿੱਧਾ ਹੋ ਜਾਂਦਾ ਹੈ। ਰਿਦੇ ਕਮਲ ਨੂੰ ਸਿੱਧਾ ਕਰਨ ਵਾਸਤੇ ਜੋਗੀ ਜਨ ਕਈ ਯਤਨ ਕਰਦੇ ਹਨ। ਪ੍ਰਾਣਾਯਾਮ ਕਰਕੇ ਭੁਜੰਗਮਾ ਨਾੜੀ ਦੇ ਵਿਚ ਪੌਣ ਨੂੰ ਛੱਡ ਕੇ, ਮੂਲ ਦਵਾਰੇ ਵਾਲੀ ਪੌਣ ਨੂੰ ਰੋਕ ਕਰਕੇ ਅਤੇ ਦੋਹਾਂ ਸੁਆਸਾਂ ਨੂੰ ਰੋਕ ਕੇ ਜਦੋਂ ਭੁਜੰਗਮਾ ਨਾੜੀ ਵਿਚ ਛੱਡਦੇ ਹਨ, ਤਾਂ ਉਸ ਵੇਲੇ ਜਿਵੇਂ ਪਿਚਕਾਰੀ ਵਿਚ ਹਵਾ ਭਰਨ ਨਾਲ ਰਬੜ

ਸਿੱਧੀ ਹੋ ਜਾਂਦੀ ਹੈ, ਇਵੇਂ ਉਹ ਕਮਲ ਵੀ ਸਿੱਧਾ ਹੋ ਜਾਂਦਾ ਹੈ। ਜੋ ਦਸਮ ਦੁਆਰ ਵਿੱਚੋਂ ਰਸ ਧਾਤੂ ਡਿੱਗਣ ਲੱਗ ਜਾਂਦਾ ਹੈ। ਜਿਸਦਾ ਰਸ ਤਾਲੂਏ ਦੁਆਰਾ ਜੋਗੀ ਲੈ ਕੇ ਬਾਇ, ਕਫ, ਪਿਤ, ਰੁਧਰ, ਆਦਿ ਰੋਗਾਂ ਦੇ ਵਿਗਾੜ ਤੋਂ ਬਚ ਜਾਂਦੇ ਹਨ।

ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਭਜਨ ਨਾਲ ਵੀ ਕੌਲ ਸਿੱਧਾ ਹੋ ਜਾਂਦਾ ਹੈ, ਦਸਵੇਂ ਦੁਆਰ ਦਾ ਜੋਗਾਨੰਦ ਵੀ ਪ੍ਰਾਪਤ ਹੋ ਜਾਂਦਾ ਹੈ। ਮਨ ਪ੍ਰਮੇਸਰ ਦੇ ਸਨਮੁਖ ਹੋਣਾ ਹੀ ਕੌਲ ਸਿੱਧਾ ਹੋਣਾ ਹੈ, ਹਿਰਦੇ ਵਿਚ ਪ੍ਰਮੇਸਰ ਦੀ ਗਿਆਨ ਰੂਪ ਕਿਰਨ ਪੈਂਦੀ ਹੈ। ਫਿਰ ਵਾਸ਼ਨਾ ਰੂਪ ਵਾਇ, ਕਾਮ ਰੂਪ ਕਫ ਨਹੀਂ ਰਹਿੰਦੀ ਅਤੇ ਪਾਪਾਂ ਰੂਪ ਪਿੱਤ ਵੀ ਨਹੀਂ ਰਹਿੰਦੀ। ਇਸ ਪ੍ਰਕਾਰ ਗੁਰਮਤ ਅਨੁਸਾਰ ਵਾਹਿਗੁਰੂ ਦੇ ਸਨਮੁਖ ਹੋਣਾ ਹੀ ਹਿਰਦੇ ਰੂਪ ਕੌਲ ਦਾ ਸਿੱਧਾ ਹੋਣਾ ਹੈ।

## ਗੁਰਿ ਸੁਭ ਦ੍ਰਿਸਟਿ; ਸਭ ਊਪਰਿ ਕਰੀ ॥

ਹੇ ਭਾਈ! ਇਸ ਪ੍ਰਕਾਰ ਮਿਹਰਬਾਨ ਸਤਿਗੁਰੂ ਸਾਹਿਬ ਜੀ ਨੇ (ਸੁਭ) ਸ੍ਰੇਸ਼ਟ (ਦ੍ਰਿਸਟਿ) ਦ੍ਰਿਸ਼ਟੀ ਤਾਂ ਸਾਰਿਆਂ ਉਪਰ ਹੀ ਕੀਤੀ ਹੈ।

## ਜਿਸ ਕੈ ਹਿਰਦੈ; ਮੰਤ੍ਰੁ ਦੇ ਹਰੀ ॥

ਪਰ (ਜਿਸ ਕੈ) ਜਿੰਨ੍ਹਾਂ ਦੇ ਹਿਰਦੇ ਅੰਦਰ ਗੁਰੂ ਸਾਹਿਬ ਜੀ (ਹਰੀ) ਪ੍ਰਮੇਸਰ ਦਾ ਨਾਮ ਰੂਪ ਮੰਤਰ ਦੇ ਦਿੰਦੇ ਹਨ।

## ਅਖੰਡ ਕੀਰਤਨੁ; ਤਿਨਿ ਭੋਜਨੁ ਚੂਰਾ ॥

(ਤਿਨਿ) ਉਹਨਾਂ ਨੇ ਪ੍ਰਮੇਸਰ ਦੇ (ਅਖੰਡ) ਖੰਡਣ, ਟੁੱਟਣ ਤੋਂ ਰਹਿਤ ਕੀਰਤਨ ਰੂਪ ਭੋਜਨ ਨੂੰ (ਚੂਰਾ) ਪ੍ਰਾਪਤ ਕੀਤਾ ਹੈ। **ਵਾ:** ਛਕਣਾ ਕੀਤਾ ਹੈ।,

**ਖੰਡਿਓ ਜੋ ਨ ਜਾਇ ਸੋ ਅਖੰਡ ਜੂ ਕੋ ਖਿਆਲੁ ਕੀਜੈ**
**ਖਿਆਲ ਮੈ ਨ ਆਵੈ ਗਮ ਤਾ ਕੋ ਸਦਾ ਖਾਈਐ ॥**

*(ਦਸਮ ਗ੍ਰੰਥ- ਗਿਆਨ ਪ੍ਰਬੋਧ)*

**ਅਥਵਾ :** ਜਿਵੇਂ ਖੰਡ, ਘਿਉ ਤੇ ਮੈਦਾ ਰਲਾ ਕੇ ਚੂਰੀ ਤਿਆਰ ਹੁੰਦੀ ਹੈ ਤਿਵੇਂ ਹੀ ਉਹਨਾਂ ਨੇ ਪ੍ਰੇਮ ਰੂਪ ਘਿਉ, ਗਿਆਨ ਰੂਪ ਮੈਦਾ ਅਤੇ ਭਗਤੀ ਰੂਪ ਖੰਡ ਰਲਾ ਕੇ *ਅਖੰਡ ਕੀਰਤਨ ਰੂਪ (ਚੂਰਾ) ਚੂਰਮਾ ਤਿਆਰ ਕੀਤਾ ਹੋਇਆ ਹੈ।

**ਅਥਵਾ :** ਉਹਨਾਂ ਨੇ (ਅਖੰਡ) ਟੁੱਟਣ ਤੋਂ ਰਹਿਤ ਕੀਰਤਨ ਰੂਪ ਭੋਜਨ ਨਾਲ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦਾ (ਚੂਰਾ) ਚੂਰਨ ਕਰ ਦਿੱਤਾ ਹੈ ਭਾਵ ਨਾਸ਼ ਕਰ ਦਿੱਤਾ ਹੈ।

ਇਸ ਪ੍ਰਕਾਰ ਉਹਨਾਂ ਨੂੰ ਇਹ ਭੋਜਨ ਪ੍ਰਾਪਤ ਹੋਇਆ ਹੈ।

## ਕਹੁ ਨਾਨਕ; ਜਿਸੁ ਸਤਿਗੁਰੁ ਪੂਰਾ ॥੮॥੨॥

ਸਤਿਗੁਰੂ ਜੀ ਕਹਿੰਦੇ ਹਨ ਕਿ (ਜਿਸੁ) ਜਿੰਨ੍ਹਾਂ ਉਪਰ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਿਰਪਾ ਹੋਈ ਹੈ। ਉਹਨਾਂ ਨੇ ਅਖੰਡ ਕੀਰਤਨ ਰੂਪ ਭੋਜਨ ਦਾ ਚੂਰਮਾ ਕੀਤਾ ਹੈ **ਵਾ:** ਜਿੰਨਾਂ ਉਪਰ ਸਤਿਗੁਰੂ ਸਾਹਿਬ ਜੀ ਦੀ ਕਿਰਪਾ ਹੋਈ ਹੈ, ਉਹਨਾਂ ਨੇ ਕਾਮ, ਕ੍ਰੋਧ ਨੂੰ (ਚੂਰਾ) ਚੂਰਨ ਕੀਤਾ ਹੈ, ਭਾਵ ਨਾਸ਼ ਕੀਤਾ ਹੈ।

---

* **ਅਖੰਡ ਕੀਰਤਨ :** ਜਿਸ ਵਿਚ ਹੋਰ ਬੋਲ ਚਾਲ ਨਾ ਕਰਨੀ ਅਤੇ ਇਕ ਰਸ ਕੀਰਤਨ ਕਰਨਾ। ਉਸ ਦਾ ਨਾਮ ਅਖੰਡ ਕੀਰਤਨ ਹੁੰਦਾ ਹੈ।

## ਗਉੜੀ ਮਹਲਾ ੫ ॥

**ਉਥਾਨਕਾ :**

ਗਰੀਬ ਨਿਵਾਜ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ! ਦੁਨੀਆਂ ਅੰਦਰ ਸਹਿਜ ਅਵਸਥਾ ਦੀ ਬੜੀ ਵੱਡੀ ਵਡਿਆਈ ਹੈ। ਜਿਨ੍ਹਾਂ ਨੂੰ ਇਹ ਸਹਿਜ ਅਵਸਥਾ ਪ੍ਰਾਪਤ ਹੁੰਦੀ ਹੈ, ਉਹਨਾਂ ਦਾ ਕਿਸੇ ਨਾਲ ਕੋਈ ਵੈਰ ਨਾ ਹੋਣ ਕਰਕੇ ਕੋਈ ਦੁਸ਼ਮਣ ਨਹੀਂ ਰਹਿੰਦਾ ਅਤੇ ਨਾ ਹੀ ਮੋਹ ਹੋਣ ਕਰਕੇ ਕੋਈ ਮਿੱਤਰ ਰਹਿੰਦਾ ਹੈ। ਐਸੀ ਸਹਿਜ ਅਵਸਥਾ ਵਿਚ ਭਾਵੇਂ ਉਹਨਾਂ ਨਾਲ ਕੋਈ ਵੈਰ ਕਰੀ ਜਾਵੇ ਜਾਂ ਕੋਈ ਮਿਤਰਤਾ ਕਰੀ ਜਾਵੇ, ਉਹ ਸਾਰਿਆਂ ਵਿਚ ਇਕੋ ਜਿਹਾ ਹੀ ਵਰਤਦੇ ਹਨ। ਸੱਚੇ ਪਾਤਸ਼ਾਹ ਜੀ! ਜੋ ਦ੍ਵੰਦਵਾਦ ਤੋਂ ਰਹਿਤ ਐਸੀ ਅਵਸਥਾ ਹੈ ਜਿਸ ਵਿਚ ਸਭ ਕੁਝ ਸੁਤੇ ਸਿਧ ਹੀ ਹੁੰਦਾ ਹੈ, ਇਹ ਕਿਵੇਂ ਪ੍ਰਾਪਤ ਹੁੰਦੀ ਹੈ? ਦੂਸਰੀ ਬੇਨਤੀ ਇਹ ਕੀਤੀ ਕਿ ਜੋ ਵਾਹਿਗੁਰੂ ਜੀ ਨਾਲ ਜੁੜ ਕੇ ਏਕਤਾ ਪਾਉਣੀ ਹੈ ਅਤੇ ਆਪਣੇ ਅੰਦਰ ਉਸ ਦੇ ਸਰੂਪ ਦਾ ਪ੍ਰਕਾਸ਼ ਵੇਖਣਾ ਹੈ ਇਹ ਦਾਤ ਵੀ ਕਿਵੇਂ ਪ੍ਰਾਪਤ ਹੁੰਦੀ ਹੈ? ਤੀਸਰੀ ਬੇਨਤੀ ਇਹ ਕੀਤੀ ਕਿ ਪ੍ਰਮੇਸਰ ਕਿੰਨ੍ਹਾਂ ਦੇ ਹਿਰਦਿਆਂ ਵਿਚ ਪ੍ਰਗਟ ਹੋ ਕੇ ਆ ਵੱਸਦਾ ਹੈ?

ਤਾਂ ਸਿੱਖਾਂ ਦੀਆਂ ਬੇਨਤੀਆਂ ਨੂੰ ਸੁਣ ਕੇ ਹਜ਼ੂਰ ਸਹਿਜ ਅਵਸਥਾ ਦੀ ਬਾਬਤ ਪਵਿੱਤਰ ਅਸਟਪਦੀ ਉਚਾਰਨ ਕਰਦੇ ਹਨ।

### ਗੁਰ ਕਾ ਸਬਦੁ; ਰਿਦ ਅੰਤਰਿ ਧਾਰੈ ॥

ਹੇ ਗੁਰਸਿਖੋ ! ਜੇ ਕੋਈ ਪ੍ਰੇਮੀ ਗੁਰੂ ਸਾਹਿਬ ਜੀ ਦੇ (ਸਬਦੁ) ਅੰਮ੍ਰਿਤ ਨਾਮ ਨੂੰ ਆਪਣੇ (ਰਿਦ) ਹਿਰਦੇ ਅੰਦਰ (ਧਾਰੈ) ਧਾਰ ਲੈਂਦਾ ਹੈ ਭਾਵ ਵਸਾ ਲੈਂਦਾ ਹੈ ਅਰਥਾਤ ਪ੍ਰਮੇਸਰ ਨੂੰ ਕਦੇ ਵੀ ਵਿਸਾਰਦਾ ਨਹੀਂ ਸਵਾਸ-ਗਿਰਾਸ ਚੇਤੇ ਕਰਦਾ ਹੈ।

### ਪੰਚ ਜਨਾ ਸਿਉ; ਸੰਗੁ ਨਿਵਾਰੈ ॥

ਫਿਰ (ਪੰਚ) ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਕਾਰ **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜੇ ਵਿਸ਼ਿਆਂ ਵੱਲੋਂ (ਸੰਗੁ) ਕੁਸੰਗਤ ਨੂੰ (ਨਿਵਾਰੈ) ਨਵਿਰਤ ਕਰ ਲੈਂਦਾ ਹੈ। ਭਾਵ ਕਦੇ ਵੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚ ਪੈ ਕੇ ਮਨ ਨੂੰ ਵਿਕਾਰੀ ਨਹੀਂ ਹੋਣ ਦਿੰਦਾ। ਮਨ, ਬਾਣੀ, ਸਰੀਰ ਦੁਆਰਾ ਇਨ੍ਹਾਂ ਦੀ ਕੁਸੰਗਤ ਨੂੰ ਬਿਲਕੁਲ ਹੀ ਛੱਡ ਦਿੰਦਾ ਹੈ।

### ਦਸ ਇੰਦ੍ਰੀ; ਕਰਿ ਰਾਖੈ ਵਾਸਿ ॥

ਫਿਰ ਆਪਣੀਆਂ (ਦਸ) ਪੰਜ ਗਿਆਨ ਇੰਦਰੀਆਂ ਅਤੇ ਪੰਜ ਕਰਮ ਇੰਦਰੀਆਂ ਨੂੰ ਸਮ ਦਮ ਆਦਿਕ ਸਾਧਨਾਂ ਦੁਆਰਾ (ਵਾਸਿ) ਵੱਸ ਕਰਕੇ ਰੱਖਦਾ ਹੈ। ਭਾਵ ਕੰਨਾਂ ਦੁਆਰਾ ਕਿਸੇ ਦੀ ਨਿੰਦਿਆ ਨਹੀਂ ਸੁਣਦਾ। ਚਮੜੀ ਦੁਆਰਾ ਸਪਰਸ਼ ਵਿਸ਼ੇ ਵਿਚ ਨਹੀਂ ਫਸਦਾ, ਅੱਖਾਂ ਦੁਆਰਾ ਬੇਗਾਨਾਂ ਰੂਪ ਨਹੀਂ ਦੇਖਦਾ, ਜੀਭ ਰਾਹੀਂ ਕਿਸੇ ਦੀ ਨਿੰਦਿਆ ਅਤੇ ਆਪਣੀ ਮਹਿਮਾਂ ਨਹੀਂ ਕਰਦਾ ਅਤੇ ਨਾਸਕਾਂ ਦੁਆਰਾ ਗੰਧੀਆਂ-ਸੁਗੰਧੀਆਂ ਵਿਚ ਨਹੀਂ ਫਸਦਾ। ਫਿਰ ਪੈਰਾਂ ਦੁਆਰਾ ਕੁਸੰਗਤ ਵਿਚ ਨਹੀਂ ਜਾਂਦਾ। ਹੱਥਾਂ ਨਾਲ ਚੋਰੀ ਯਾਰੀ ਨਹੀਂ ਕਰਦਾ। ਇਸ ਪ੍ਰਕਾਰ ਆਪਣੀਆਂ ਇਨ੍ਹਾਂ ਦਸ ਇੰਦਰੀਆਂ ਨੂੰ ਵਸ ਕਰਕੇ ਰੱਖਦਾ ਹੈ।

### ਤਾ ਕੈ ਆਤਮੈ; ਹੋਇ ਪਰਗਾਸੁ ॥੧॥

(ਤਾ ਕੈ) ਉਸ ਗੁਰਮੁਖ ਪੁਰਖ ਦੇ (ਆਤਮੈ) ਮਨ ਅੰਦਰ (ਆਤਮੈ) ਸਾਰਿਆਂ ਦੇ ਆਤਮ ਰੂਪ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਦਾ (ਪਰਗਾਸੁ) ਪ੍ਰਕਾਸ਼ ਹੋ ਜਾਂਦਾ ਹੈ।

**ਅਥਵਾ :** ਜੋ (ਆ) ਸਰਬ ਔਰ ਸੇ (ਤਮ) ਅਤਿਸ਼ੈ ਕਰਕੇ ਪ੍ਰਾਪਤ ਰੂਪ ਹੈ। ਉਸ ਦੇ ਸਰੂਪ ਦਾ ਪ੍ਰਕਾਸ਼ (ਤਾ ਕੈ) ਉਸ ਗੁਰਮੁਖ ਜਨ ਦੇ ਮਨ ਵਿਚ (ਹੋਇ) ਹੋ ਜਾਂਦਾ ਹੈ। ਵਾ: ਉਸ ਦੇ ਅੰਦਰ ਗਿਆਨ (ਪਰਗਾਸੁ) ਪ੍ਰਗਟ (ਹੋਇ) ਹੋ ਜਾਂਦਾ ਹੈ।

## ਐਸੀ ਦ੍ਰਿੜਤਾ; ਤਾ ਕੈ ਹੋਇ ॥

ਹੇ ਭਾਈ! ਐਸੀ (ਦ੍ਰਿੜਤਾ) ਪਰਪੱਕਤਾ (ਤਾ ਕੈ) ਉਸ ਪੁਰਖ ਦੇ ਹਿਰਦੇ ਅੰਦਰ (ਹੋਇ) ਹੁੰਦੀ ਹੈ।

## ਜਾ ਕਉ; ਦਇਆ ਮਇਆ, ਪ੍ਰਭ ਸੋਇ ॥੧॥ ਰਹਾਉ ॥

(ਜਾ) ਜਿਸ ਦੇ (ਕਉ) ਤਾਈਂ (ਸੋਇ) ਉਹ (ਮਇਆ) ਕਿਰਪਾ ਕਰਨ ਵਾਲਾ ਵਾਹਿਗੁਰੂ ਆਪਣੀ (ਦਇਆ) ਦਿਆਲਤਾ ਧਾਰਦਾ ਹੈ।

**ਅਥਵਾ :** ਜਿਸ ਦੇ ਤਾਈਂ (ਪ੍ਰਭ) ਪ੍ਰਮੇਸਰ (ਦਇਆ) ਦਿਆਲੂ ਹੁੰਦਾ ਹੈ। (ਸੋਇ) ਉਹ ਗੁਰੂ ਸਾਹਿਬ ਜੀ ਦੀ (ਮਇਆ) ਮਿਹਰਬਾਨੀ ਕਰਕੇ ਗੁਰ ਸ਼ਬਦ ਨੂੰ ਆਪਣੇ ਹਿਰਦੇ ਵਿਚ ਵਸਾ ਲੈਂਦਾ ਹੈ।

## ਸਾਜਨੁ ਦੁਸਟੁ; ਜਾ ਕੈ ਏਕ ਸਮਾਨੈ ॥

(ਜਾ ਕੈ) ਜਿਸ ਦੇ ਤਾਈਂ (ਸਾਜਨੁ) ਸੱਜਣਤਾਈ ਅਤੇ (ਦੁਸਟੁ) ਦੁਸ਼ਟਤਾਈ ਕਰਨ ਵਾਲੇ ਵਾ: ਦ੍ਵੈਤ ਨੂੰ ਪਿਆਰ ਕਰਨ ਵਾਲੇ ਪੁਰਸ਼ (ਏਕ) ਇਕ (ਸਮਾਨੈ) ਸਮਾਨ ਹੀ ਪ੍ਰਤੀਤ ਹੁੰਦੇ ਹਨ। ਭਾਵ ਉਹ ਸੱਜਣ ਨਾਲ ਮੋਹ ਅਤੇ ਦੁਸ਼ਟ ਨਾਲ ਵੈਰ ਨਹੀਂ ਕਰਦੇ ਹਨ।

## ਜੇਤਾ ਬੋਲਣੁ; ਤੇਤਾ ਗਿਆਨੈ ॥

ਉਸ ਨੇ (ਜੇਤਾ) ਜਿੰਨਾ ਕੁਝ ਵੀ ਬੋਲਣਾ ਹੁੰਦਾ ਹੈ (ਤੇਤਾ) ਉਤਨਾ (ਗਿਆਨੈ) ਗਿਆਨ ਦੇ ਬਚਨ ਹੀ ਬੋਲਦਾ ਹੈ ਭਾਵ ਮਨਮੱਤ ਦੇ ਫਿਕੇ ਬੋਲ ਨਹੀਂ ਬੋਲਦਾ, ਕਠੋਰ ਵਾਕ ਨਹੀਂ ਬੋਲਦਾ, ਨਿੰਦਿਆ ਚੁਗਲੀ ਦੀਆਂ, ਵਿਕਾਰਾਂ ਦੀਆਂ ਗੱਲਾਂ ਨਹੀਂ ਕਰਦਾ। ਬਲਕਿ ਜੁਬਾਨ ਵਿੱਚੋਂ ਹਮੇਸ਼ਾਂ ਗਿਆਨ ਵਾਲਾ ਬਚਨ ਹੀ ਕੱਢਦਾ ਹੈ।

## ਜੇਤਾ ਸੁਨਣਾ; ਤੇਤਾ ਨਾਮੁ ॥

ਉਹ (ਜੇਤਾ) ਜਿਤਨਾ ਵੀ ਸੁਣਦਾ ਹੈ (ਤੇਤਾ) ਉਤਨਾ ਪ੍ਰਮੇਸਰ ਦੇ ਨਾਮ ਨੂੰ ਹੀ ਸੁਣਦਾ ਹੈ।

## ਜੇਤਾ ਪੇਖਨੁ; ਤੇਤਾ ਧਿਆਨੁ ॥੨॥

ਉਹ (ਜੇਤਾ) ਜਿਤਨਾ ਵੀ (ਪੇਖਨੁ) ਵੇਖਦਾ ਹੈ। (ਤੇਤਾ) ਉਤਨਾ ਵਾਹਿਗੁਰੂ ਜੀ ਦਾ ਧਿਆਨ ਹੀ ਵੇਖਦਾ ਹੈ ਭਾਵ ਸਾਰਿਆਂ ਵਿਚ ਉਸ ਪ੍ਰਮੇਸਰ ਦੀ ਜੋਤ ਨੂੰ ਹੀ ਵੇਖਦਾ ਹੈ।

## ਸਹਜੇ ਜਾਗਣੁ; ਸਹਜੇ ਸੋਇ ॥

(ਸੋਇ) ਉਸ ਦਾ ਜਾਗਣਾ ਅਤੇ (ਸੋਇ) ਸੌਣਾ (ਸਹਜੇ) ਸੁਤੇ ਸਿੱਧ ਹੀ ਹੋ ਗਿਆ ਹੈ। ਉਸ ਦੇ ਅੰਦਰ ਜਾਗਣ ਅਤੇ ਸੌਣ ਦੀ ਹੰਗਤਾ ਨਹੀਂ ਰਹਿੰਦੀ, ਕਿ ਮੈਂ ਇਤਨਾ ਸਮਾਂ ਜਾਗਦਾ ਅਤੇ ਇਤਨਾ ਸਮਾਂ ਸੌਂਦਾ ਹਾਂ।

**ਅਥਵਾ :** ਉਹ (ਸਹਜੇ) ਸੁਤੇ ਸਿਧ ਹੀ ਬ੍ਰਹਮ ਗਿਆਨ ਕਰਕੇ (ਜਾਗਣੁ) ਜਾਗਦਾ ਹੈ ਅਤੇ (ਸਹਜੇ) ਸੁਤੇ ਹੀ ਸੰਸਾਰ ਵੱਲੋਂ (ਸੋਇ) ਸੌਂ ਗਿਆ ਹੈ।

**ਅਥਵਾ :** ਉਹ (ਸਹਜੇ) ਸਹਿਜ ਸਰੂਪ ਦੀ ਅਵਸਥਾ ਵੱਲ ਜਾਗ ਪਿਆ ਹੈ ਅਤੇ (ਸਹਜੇ) ਸੁਤੇ ਹੀ ਦੁਨੀਆਂ ਦੇ ਪਦਾਰਥਾਂ ਵੱਲੋਂ ਮਨ ਨੂੰ ਫੇਰਨ ਰੂਪ ਸੁੱਤਾ ਹੋਇਆ ਹੈ।

**ਅਥਵਾ :** (ਸੋਇ) ਉਹ (ਸਹਜੇ) ਸੁਤੇ ਹੀ ਪ੍ਰਮੇਸਰ ਦੇ ਨਾਮ ਵਿਚ ਲਿਵ ਲਾ ਕੇ (ਜਾਗਣ) ਜਾਗਦਾ ਰਹਿੰਦਾ ਹੈ ਅਤੇ ਸੁਤੇ ਹੀ ਸੰਸਾਰ ਵੱਲੋਂ ਸੁੱਤਾ ਹੋਇਆ ਹੈ। **ਵਾ:** ਜਿਹੜਾ ਉਸਦਾ ਜਗਿਆਸਾ ਅਵਸਥਾ ਦਾ ਨਿਯਮ ਹੋ ਗਿਆ ਹੈ। "**ਥੋੜਾ ਸਵਣਾ ਖਾਵਣਾ ਥੋੜਾ ਬੋਲਨੁ ਗੁਰਮਤਿ ਪਾਏ ॥**" ਇਹ (ਸੋਇ) ਉਹਨਾਂ ਦੀ (ਸਹਜੇ) ਸਹਜ ਅਵਸਥਾ ਹੋ ਗਈ ਹੈ।

## ਸਹਜੇ; ਹੋਤਾ ਜਾਇ ਸੁ ਹੋਇ ॥

(ਸਹਜੇ) ਸੁਤੇ ਸਿਧ ਜੋ ਕੁਝ (ਹੋਤਾ) ਹੁੰਦਾ (ਜਾਇ) ਜਾਂਦਾ ਹੈ (ਸੁ) ਉਹ (ਹੋਇ) ਹੁੰਦਾ ਜਾਵੇ, ਗੁਰਮੁਖ ਪੁਰਖ ਉਸੇ ਵਿਚ ਹੀ ਖੁਸ਼ ਰਹਿੰਦਾ ਹੈ ਭਾਵ ਉਹ ਪ੍ਰਮੇਸਰ ਨਾਲ ਨਫਰਤ ਨਹੀਂ ਕਰਦੇ ਕਿ ਤੂੰ ਇਉਂ ਕਿਉਂ ਕੀਤਾ ਹੈ। ਉਹ ਤਾਂ ਅਕਾਲ ਪੁਰਖ ਵਾਹਿਗੁਰੂ ਜੀ ਦੀ ਰਜਾ ਵਿਚ ਹੀ ਪ੍ਰਸੰਨ ਰਹਿੰਦਾ ਹੈ।

**ਨੋਟ :** ਇਥੇ "**ਭਾਈ ਗੁਰਮੁਖ ਤੇ ਭਾਈ ਭਿਖਾਰੀ ਜੀ ਦੀ**" ਸਾਖੀ ਲਾਉ।

## ਸਹਜਿ ਬੈਰਾਗੁ; ਸਹਜੇ ਹੀ ਹਸਨਾ ॥

ਉਸ ਨੂੰ (ਸਹਜਿ) ਸਹਜ ਅਵਸਥਾ ਵਿਚ ਵੈਰਾਗ ਵੀ ਹੋ ਜਾਂਦਾ ਹੈ **ਵਾ:** ਸਹਜੇ ਹੀ ਵੈਰਾਗ ਛੁੱਟ ਪੈਂਦਾ ਹੈ ਕਿ ਹੇ ਮਨਾਂ ! ਜੇ ਵਾਹਿਗੁਰੂ ਜੀ ਦੇ ਸਿਮਰਨ ਵਿਚ ਇਤਨਾ ਆਨੰਦ ਸੀ ਤਾਂ ਸਾਰੀ ਉਮਰ ਵਿਅਰਥ ਕਿਉਂ ਗਵਾ ਲਈ, ਇਸ ਪ੍ਰਕਾਰ ਵੈਰਾਗੀ ਹੋ ਜਾਂਦਾ ਹੈ ਅਤੇ (ਸਹਜਿ) ਸੁਤੇ ਸਿਧ (ਹਸਨਾ) ਹੱਸਣ ਲੱਗ ਜਾਂਦਾ ਹੈ, ਖੁਸ਼ ਹੁੰਦਾ ਹੈ ਕਿ ਪਿਛਲਾ ਜਨਮ ਭਾਵੇਂ ਵਿਅਰਥ ਹੀ ਗਿਆ ਸੀ ਪਰ ਹੁਣ ਵਾਹਿਗੁਰੂ ਜੀ ਨੇ ਮੈਨੂੰ ਆਨੰਦ ਬਖਸ਼ ਦਿੱਤਾ ਹੈ।

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ ॥** *(ਅੰਗ : ੪੭੩)*

**ਅਥਵਾ :** ਉਹ ਅਗਿਆਨੀਆਂ ਨੂੰ ਵੇਖ ਕੇ (ਸਹਜਿ) ਸੁਭਾਵਿਕ ਹੀ ਵੈਰਾਗ ਕਰਦਾ ਹੈ ਕਿ ਇਹ ਪ੍ਰਮੇਸਰ ਨੂੰ ਯਾਦ ਕਿਉਂ ਨਹੀਂ ਕਰਦੇ ਅਤੇ ਤੱਤ-ਬੇਤਿਆਂ ਨੂੰ ਸਰੂਪ ਵਿਚ ਅਭੇਦ ਹੁੰਦਾ ਵੇਖ ਕੇ ਸਹਜੇ ਹੀ ਹੱਸਣ ਲੱਗ ਜਾਂਦਾ ਹੈ ਭਾਵ ਖੁਸ਼ ਹੁੰਦਾ ਹੈ।

## ਸਹਜੇ ਚੂਪ; ਸਹਜੇ ਹੀ ਜਪਨਾ ॥੩॥

ਉਹ (ਸਹਜੇ) ਸਹਿਜ ਅਵਸਥਾ ਵਿਚ (ਸਹਜੇ) ਸੁਤੇ ਸਿਧ (ਚੂਪ) ਚੁੱਪ ਵੀ ਕਰ ਜਾਂਦਾ ਹੈ ਭਾਵ ਅਜਪਾ-ਜਾਪ ਵਿਚ ਲੀਨ ਹੋ ਜਾਂਦਾ ਹੈ ਅਤੇ ਕਦੇ (ਸਹਜੇ) ਸੁਤੇ ਸਿਧ ਹੀ "**ਸਤਿਨਾਮੁ ਸ੍ਰੀ ਵਾਹਿਗੁਰੂ**" ਦਾ (ਜਪਨਾ) ਉਚਾਰਨ ਕਰਨ ਲੱਗ ਜਾਂਦਾ ਹੈ।

## ਸਹਜੇ ਭੋਜਨੁ; ਸਹਜੇ ਭਾਉ ॥

ਉਸ ਨੂੰ (ਸਹਜੇ) ਸੁਤੇ ਸਿਧ ਹੀ ਭੋਜਨ ਦੀ ਪ੍ਰਪਤੀ ਹੁੰਦੀ ਹੈ। ਅਤੇ (ਸਹਜੇ) ਸੁਤੇ ਹੀ ਉਨ੍ਹਾਂ ਦੇ ਅੰਦਰ (ਭਾਉ) ਭਾਵਨਾ ਹੁੰਦੀ ਹੈ।

**ਅਥਵਾ :** ਉਹ ਸਹਿਜ ਅਵਸਥਾ ਦਾ ਗਿਆਨ ਰੂਪ ਭੋਜਨ ਛਕਦੇ ਹਨ ਅਤੇ ਉਹਨਾਂ ਦੇ ਅੰਦਰ ਗਿਆਨ ਅਵਸਥਾ ਵਿਚ ਹੀ (ਭਾਉ) ਪ੍ਰਕਾਸ਼ ਹੈ।

**ਅਥਵਾ :** ਉਹ (ਸਹਜੇ) ਸੁਤੇ ਸਿਧ ਹੀ ਪ੍ਰਾਪਤ ਹੋਏ ਭੋਜਨ ਵਿਚ ਪ੍ਰਸੰਨ ਰਹਿੰਦੇ ਹਨ **ਵਾ:** ਉਸ ਦਾ ਭੋਜਨ ਛਕਣਾ ਵੀ ਸਹਜੇ ਹੀ ਹੈ। ਜਿਵੇਂ ਭਾਈ ਰਾਮਕੁਇਰ (ਭਾਈ ਗੁਰਬਖਸ਼ ਸਿੰਘ ਜੀ) ਜੀ ਦਾ ਪੇਟ ਉਹਨਾਂ ਦਾ ਸੇਵਕ ਰਾਮਾ, ਰੱਸੀ ਨਾਲ ਮਿਣਦਾ ਸੀ ਕਿ ਜਿੰਨਾ ਪ੍ਰਸ਼ਾਦਾ ਛਕਣਾ ਸੀ, ਉਹ ਛਕ ਲਿਆ ਹੈ ਕਿ ਨਹੀਂ। ਇਉਂ ਉਹਨਾਂ ਦਾ ਭੋਜਨ ਛਕਣਾ ਵੀ ਸਹਜੇ ਹੀ ਹੈ ਅਤੇ ਉਹ (ਸਹਜੇ) ਸੁਤੇ ਸਿਧ ਹੀ ਭੋਜਨ ਛਕਾਉਣ ਆਦਿਕ ਸੇਵਾਵਾਂ ਕਰਨ ਵਾਲਿਆਂ ਦੀਆਂ (ਭਉ) ਭਾਵਨਾਵਾਂ ਨੂੰ ਪੂਰਿਆਂ ਕਰਦੇ ਹਨ। ਜਿਸ ਪ੍ਰਕਾਰ :

## ਸਾਖੀ—ਹੋਲਾਂ ਖਵਾਉਣ ਵਾਲੇ ਬਾਲਕੇ ਦੀ

**ਨੋਟ :** ਇਹ ਸਾਖੀ ਸ਼੍ਰੋਮਣੀ ਦਮਦਮੀ ਸਟੀਕ ਦੇ ਭਾਗ-੨ ਪੰਨਾ ਨੰ: ੧੧੦੦ 'ਤੇ ਵੇਖੋ ਜੀ।

**ਅਥਵਾ :** ਸਤਿਗੁਰੂ ਸਾਹਿਬ ਜੀ (ਸਹਜਿ) ਸੁਤੇ ਸਿੱਧ ਹੀ ਭੋਜਨ ਕਰਦੇ ਹਨ ਭਾਵ ਜਿਹੋ ਜਿਹਾ ਵੀ ਹੋਵੇ, ਉਸ ਵਿਚ ਪ੍ਰਸੰਨ ਰਹਿੰਦੇ ਹਨ ਅਤੇ ਸੁਤੇ ਹੀ ਸਾਰਿਆਂ ਨਾਲ ਪ੍ਰੇਮ ਕਰਦੇ ਹਨ। **ਵਾ:** (ਭਾਉ) ਸਿਖਾਂ ਦੀਆ ਭਾਵਨਾਂ ਪੂਰੀਆਂ ਕਰਦੇ ਹਨ। **ਵਾ:** ਸੱਚੇ ਪਾਤਸ਼ਾਹ ਜੀ ਪ੍ਰੇਮ ਦੇ ਭੋਜਨ ਵਿਚ ਲੀਨ ਰਹਿੰਦੇ ਹਨ।

ਜਿਵੇਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਭਾਈ ਲਾਲੋ ਦੇ ਕੋਧਰੇ ਦੇ ਪ੍ਰਸ਼ਾਦੇ ਤੋਂ ਪ੍ਰਸੰਨ ਹੋਏ ਸਨ ਅਤੇ ਮਲਕ ਭਾਗੋ ਦੇ ਪੂੜਿਆਂ ਵਿੱਚੋਂ ਖ਼ੂਨ ਕੱਢ ਕੇ ਦਿਖਾਇਆ ਸੀ।

## ਸਹਜੇ; ਮਿਟਿਓ ਸਗਲ ਦੁਰਾਉ ॥

ਉਸ ਗੁਰਮੁਖ ਜਨ ਦੀ (ਸਹਜੇ) ਸਹਜ ਅਵਸਥਾ ਹੋਣ ਕਰਕੇ (ਦੁਰਾਉ) *ਛਪਾਵਾਜੀ ਆਦਿਕ (ਸਗਲ) ਸਭ ਕੁਝ (ਮਿਟਿਓ) ਮਿਟ ਗਿਆ ਹੈ। ਭਾਵ ਲੁਕ ਛਿਪ ਕੇ ਪਾਪ ਕਰਨੇ ਆਦਿ ਮਿਟ ਗਏ ਹਨ ਅਤੇ ਉਸ ਦਾ (ਸਗਲ) ਸਾਰਾ (ਦੁਰਾਉ) ਦ੍ਵੈਤ ਭਾਵ **ਵਾ:** ਵਿਰੋਧ ਵੀ ਸੁਤੇ ਸਿਧ ਹੀ ਮਿਟ ਗਿਆ ਹੈ।

## ਸਹਜੇ; ਹੋਆ ਸਾਧੂ ਸੰਗੁ ॥

ਫਿਰ ਉਸ ਨੂੰ (ਸਹਜੇ) ਸੁਤੇ ਸਿਧ ਹੀ ਸਹਜ ਅਵਸਥਾ ਵਿਚ (ਸਾਧੂ) ਮਹਾਪੁਰਖਾਂ ਦੀ (ਸੰਗੁ) ਸਤਸੰਗਤ ਪ੍ਰਾਪਤ (ਹੋਆ) ਹੋਈ ਹੈ।

## ਸਹਜਿ; ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥

ਉਹ (ਸਹਜਿ) ਸਹਿਜ ਅਵਸਥਾ ਵਿਚ (ਨਿਸੰਗੁ) ਸ਼ੰਕੇ **ਵਾ:** ਦੁੰਦਵਾਦ ਤੋਂ ਰਹਿਤ ਪਾਰਬ੍ਰਹਮ ਪ੍ਰਮੇਸਰ ਵਿਚ (ਮਿਲਿਓ) ਮਿਲ ਗਏ ਹਨ। ਭਾਵ ਉਹਨਾਂ ਨੂੰ ਕਿਸੇ ਪ੍ਰਕਾਰ ਦੀ ਸ਼ੰਕਾ ਨਹੀਂ ਰਹਿੰਦੀ।

## ਸਹਜੇ ਗ੍ਰਿਹ ਮਹਿ; ਸਹਜਿ ਉਦਾਸੀ ॥

ਉਹ (ਗ੍ਰਿਹ) ਗ੍ਰਹਿਸਤ ਧਰਮ ਵਿਚ ਰਹਿੰਦਿਆਂ ਹੋਇਆ ਵੀ (ਸਹਜੇ) ਸਹਿਜ ਅਵਸਥਾ ਵਿਚ ਲੀਨ ਰਹਿੰਦਾ ਹੈ (ਜਿਵੇਂ ਜਨਕ ਰਾਜਾ ਬਿਦੇਹੀ ਹੋਇਆ ਹੈ) ਅਤੇ ਜੇਕਰ ਦੁਨੀਆਂ ਤੋਂ (ਉਦਾਸੀ) ਉਪਰਾਮ ਹੁੰਦਾ ਹੈ, ਤਾਂ ਵੀ (ਸਹਜੇ) ਸਹਿਜ ਅਵਸਥਾ ਵਿਚ ਲੀਨ ਰਹਿੰਦਾ ਹੈ। ਉਦਾਸਪੁਣੇ ਦਾ ਮਾਣ ਨਹੀਂ ਕਰਦਾ।

---

* **ਛਪਾਵਾਜੀ :** ਲੁਕ ਛਿਪ ਕੇ ਕੰਮ ਕਰਨੇ।

## ਅੰਗ:੨੩੭

**ਸਹਜੇ; ਦੁਬਿਧਾ ਤਨ ਕੀ ਨਾਸੀ ॥**

ਉਹਨਾਂ ਦੇ (ਤਨ) ਸਰੀਰ ਅੰਦਰਲੀ ਸਾਰੀ (ਦੁਬਿਧਾ) ਦ੍ਵੈਤ (ਸਹਜੇ) ਸੁਤੇ ਸਿਧ (ਨਾਸੀ) ਨਾਸ਼ ਹੋ ਗਈ ਹੈ।

**ਜਾ ਕੈ ਸਹਜਿ; ਮਨਿ ਭਇਆ ਅਨੰਦੁ ॥**

(ਜਾ ਕੈ) ਜਿੰਨ੍ਹਾਂ ਦੇ ਕੋਲ, ਅੰਦਰ (ਸਹਜਿ) ਗਿਆਨ ਹੋਣ ਕਰਕੇ ਮਨ ਵਿਚ ਸਰੂਪ ਦਾ ਅਨੰਦ (ਭਇਆ) ਪ੍ਰਾਪਤ ਹੋ ਗਿਆ ਹੈ।

**ਤਾ ਕਉ ਭੇਟਿਆ; ਪਰਮਾਨੰਦੁ ॥੫॥**

(ਤਾ ਕਉ) ਉਹਨਾਂ ਨੂੰ (ਪਰਮਾਨੰਦੁ) ਅਨੰਦ ਸਰੂਪ ਬ੍ਰਹਮ (ਭੇਟਿਆ) ਪ੍ਰਾਪਤ ਹੋ ਗਿਆ ਹੈ।

**ਸਹਜੇ; ਅੰਮ੍ਰਿਤੁ ਪੀਓ ਨਾਮੁ ॥**

ਉਹਨਾਂ ਨੇ (ਸਹਜੇ) ਸਹਿਜ ਅਵਸਥਾ ਵਿਚ ਇਸਥਿਤ ਹੋ ਕੇ ਅਮਰ ਕਰਨ ਵਾਲਾ ਅੰਮ੍ਰਿਤ ਨਾਮ (ਪੀਓ) ਪੀਤਾ ਭਾਵ ਜਪਿਆ ਹੈ।

**ਸਹਜੇ; ਕੀਨੋ ਜੀਅ ਕੋ ਦਾਨੁ ॥**

ਉਹ ਆਪ ਜੀਵਨ ਮੁਕਤੀ ਦਾ ਅਨੰਦ ਮਾਣਦੇ ਹੋਏ ਹੋਰਨਾ ਅਧਿਕਾਰੀਆਂ ਨੂੰ ਵੀ (ਸਹਜੇ) ਸੁਤੇ ਸਿਧ ਹੀ (ਜੀਅ) ਜੀਵਨ ਮੁਕਤੀ (ਕੋ) ਦਾ ਦਾਨ ਦਿੰਦੇ ਹਨ।

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥੨॥** *(ਅੰਗ : ੭੪੯)*

**ਵਾ:** ਜੀਆਂ ਨੂੰ ਬ੍ਰਹਮ ਗਿਆਨ ਦਾ ਦਾਨ ਦੇ ਕੇ ਜੀਵਨ ਮੁਕਤ ਕਰ ਦਿੰਦੇ ਹਨ।

**ਅਥਵਾ :** ਉਹ ਸਹਜੇ ਹੀ ਜੀਵਾਂ ਤਾਈਂ ਨਾਮ ਦਾ ਦਾਨ ਕਰਦੇ ਹਨ ਤਾਂ ਕਿ ਉਨ੍ਹਾਂ ਜੀਵਾਂ ਦੀ ਵੀ ਪ੍ਰਮੇਸਰ ਵਿਚ ਲਿਵ ਲੱਗ ਜਾਵੇ।

**ਸਹਜ ਕਥਾ ਮਹਿ; ਆਤਮੁ ਰਸਿਆ ॥**

ਉਹਨਾਂ ਦਾ (ਆਤਮੁ) ਮਨ ਸਹਜ ਸਰੂਪ ਦੀ ਕਥਾ ਵਿਚ (ਰਸਿਆ) ਰੰਗਿਆ, ਰਮਿਆ ਗਿਆ ਹੈ।

**ਤਾ ਕੈ ਸੰਗਿ; ਅਬਿਨਾਸੀ ਵਸਿਆ ॥੬॥**

ਉਹਨਾਂ ਦੇ ਹਿਰਦੇ ਰੂਪ (ਸੰਗਿ) ਸੰਗਤ ਵਿਚ ਭਾਵ ਹਿਰਦੇ ਦੇ ਅੰਦਰ ਹਰ ਵਕਤ (ਅਬਿਨਾਸੀ) ਨਾਸ਼ ਤੋਂ ਰਹਿਤ ਪ੍ਰਮੇਸਰ (ਵਸਿਆ) ਵਸਦਾ ਹੈ, ਜੋ ਕਦੇ ਵੀ ਉਨ੍ਹਾਂ ਤੋਂ ਅਲੋਪ ਜਾਂ ਦੂਰ ਨਹੀਂ ਹੁੰਦਾ।

**ਸਹਜੇ; ਆਸਣੁ ਅਸਥਿਰੁ ਭਾਇਆ ॥**

ਉਹਨਾਂ ਦਾ ਸਹਜ ਅਵਸਥਾ ਵਿਚ ਆਸਣ ਹੈ ਅਤੇ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਲੱਗਾ ਹੋਇਆ ਆਪਣਾ ਮਨ ਉਹਨਾਂ ਨੂੰ (ਭਾਇਆ) ਚੰਗਾ ਲੱਗਦਾ ਹੈ।

**ਅਥਵਾ :** ਉਹਨਾਂ ਨੂੰ ਆਪਣੇ ਚਿਤ ਦਾ (ਸਹਜੇ) ਸੁਤੇ ਸਿਧ ਸਰੂਪ ਵਿਚ (ਅਸਥਿਰੁ) ਇਸਥਿਤ ਹੋ ਜਾਣ ਰੂਪ ਆਸਣ (ਭਾਇਆ) ਭਾਅ ਗਿਆ ਹੈ। ਭਾਵ ਉਹ ਫਿਰ ਭਾਵੇਂ ਤੁਰੇ ਫਿਰਦੇ ਹਨ, ਚਾਹੇ ਬੈਠੇ ਹਨ। ਕਦੇ ਵੀ ਉਨ੍ਹਾਂ ਦਾ ਮਨ ਪਦਾਰਥਾਂ ਵਿਚ ਨਹੀਂ ਡੋਲਦਾ।

## ਸਹਜੇ; ਅਨਹਤ ਸਬਦੁ ਵਜਾਇਆ ॥

ਉਹਨਾਂ ਨੇ (ਸਹਜੇ) ਸੁਤੇ ਸਿਧ ਹੀ (ਅਨਹਤ) ਨਾਸ਼ ਤੋਂ ਰਹਿਤ (ਸਬਦੁ) ਸ਼ਬਦ "ਸਤਿਨਾਮ" ਨੂੰ (ਵਜਾਇਆ) ਪ੍ਰਗਟ ਕੀਤਾ ਭਾਵ ਉਚਾਰਿਆ ਹੈ।

## ਸਹਜੇ; ਰੁਣ ਝੁਣਕਾਰੁ ਸੁਹਾਇਆ ॥

*(ਦੂਸਰਾ ਪਾਠ : 'ਰੁਣਝੁਣਕਾਰੁ')*

ਉਹਨਾਂ ਦੇ ਅੰਦਰ ਪ੍ਰਮੇਸਰ ਦੇ ਸਿਮਰਨ ਦਾ (ਰੁਣ) ਸੁੰਦਰ (ਝੁਣਕਾਰੁ) ਝੁਣਕਾਰ (ਸਹਜੇ) ਸੁਤੇ ਸਿਧ ਹੀ (ਸੁਹਾਇਆ) ਸੋਭਦਾ ਹੈ। ਭਾਵ ਜਿਵੇਂ ਕੋਈ ਆਦਮੀ ਬਹੁਤ ਸਾਰੇ ਸਾਜਾਂ ਨੂੰ ਇਕ ਜਗ੍ਹਾ ਇਕੱਠੇ ਕਰਕੇ ਵਜਾਉਂਦਾ ਹੈ ਤਾਂ ਬਹੁਤ ਸੁੰਦਰ ਧੁਨੀ ਉਤਪੰਨ ਹੁੰਦੀ ਹੈ। ਤਿਵੇਂ ਹੀ ਉਹਨਾਂ ਦੇ ਰੋਮ-ਰੋਮ ਵਿਚੋਂ ਨਾਮ ਦੀ ਸੁੰਦਰ ਆਵਾਜ ਆਉਣ ਲੱਗ ਜਾਂਦੀ ਹੈ। ਸਰੀਰ ਦੇ ਵਿਚੋਂ ਪ੍ਰਮੇਸਰ ਦੇ ਨਾਮ ਦੇ ਝਰਨਾਟੇ ਪੈਣ ਲੱਗ ਜਾਂਦੇ ਹਨ। ਫਿਰ ਸਾਰੀਆਂ ਚੀਜਾਂ ਉਹਨਾਂ ਦੇ ਅੰਦਰ ਹੀ ਪ੍ਰਗਟ ਹੋ ਜਾਂਦੀਆਂ ਹਨ। **"ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥"** ਐਸੀ ਅਵਸਥਾ ਹੋ ਜਾਂਦੀ ਹੈ। **ਵਾ:** (ਝੁਣਕਾਰੁ) ਝਰਨਾਟ ਲਗਾਤਾਰ ਮਿੱਠੀ-ਮਿੱਠੀ ਅੰਮ੍ਰਿਤ ਨਾਮ ਦੀ ਝੜੀ ਲਗ ਜਾਂਦੀ ਹੈ।

## ਤਾ ਕੈ ਘਰਿ; ਪਾਰਬ੍ਰਹਮੁ ਸਮਾਇਆ ॥੭॥

ਉਹਨਾਂ ਪੁਰਖਾਂ ਦੇ ਸਤਸੰਗਤ **ਵਾ:** ਹਿਰਦੇ ਰੂਪ ਘਰ ਵਿਚ ਪਾਰਬ੍ਰਹਮ ਪ੍ਰਮੇਸਰ ਸਮਾਇਆ ਹੋਇਆ ਹੈ, ਵਿਆਪਕ ਹੈ।

## ਸਹਜੇ; ਜਾ ਕਉ ਪਰਿਓ ਕਰਮਾ ॥

(ਜਾ ਕਉ) ਜਿੰਨ੍ਹਾਂ ਦੇ ਮੱਥੇ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਸਹਿਜ ਅਵਸਥਾ ਵਿਚ ਇਸਥਿਤ ਹੋਣ ਦੇ ਸ਼ੁੱਭ ਕਰਮ (ਪਰਿਓ) ਪੈ ਗਏ ਹਨ। **ਵਾ:** ਜਿੰਨ੍ਹਾਂ ਤੇ ਗੁਰੂ ਸਾਹਿਬ ਜੀ ਦੀ (ਕਰਮਾ) ਕਿਰਪਾ ਪੈ ਗਈ ਹੈ, ਉਹਨਾਂ ਨੂੰ ਹੀ ਸਹਜ ਅਵਸਥਾ ਪ੍ਰਾਪਤ ਹੋਈ ਹੈ।

## ਸਹਜੇ; ਗੁਰੁ ਭੇਟਿਓ ਸਚੁ ਧਰਮਾ ॥

ਉਹਨਾਂ ਨੂੰ (ਸਹਜੇ) ਸੁਤੇ ਸਿਧ (ਸਚੁ ਧਰਮਾ) ਅਟੱਲ ਸੱਚੇ ਧਰਮ ਨੂੰ ਦੇਣ ਵਾਲੇ (ਗੁਰੁ) ਸਤਿਗੁਰੂ ਸਾਹਿਬ ਜੀ (ਭੇਟਿਓ) ਮਿਲਦੇ ਹਨ।

**ਪ੍ਰਸ਼ਨ :** ਅਟੱਲ ਅਤੇ ਸੱਚਾ ਧਰਮ ਕਿਹੜਾ ਹੈ?

**ਉੱਤਰ :** **ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥** (ਅੰਗ : ੧੯੬)

## ਜਾ ਕੈ ਸਹਜੁ ਭਇਆ; ਸੋ ਜਾਣੈ ॥

ਜਿੰਨ੍ਹਾਂ ਦੇ ਅੰਦਰ (ਸਹਜੁ) ਗਿਆਨ ਦਾ ਪ੍ਰਕਾਸ਼ (ਭਇਆ) ਹੋਇਆ ਹੈ। **ਵਾ:** ਜਿਨ੍ਹਾਂ ਅੰਦਰ ਸਹਿਜ ਅਵਸਥਾ ਹੋਈ ਹੈ, (ਸੋ) ਉਹ (ਜਾਣੈ) ਜਾਣਦੇ ਹਨ ਕਿ ਇਹ ਅਵਸਥਾ ਕਿਸੇ ਨੂੰ ਦੱਸੀ ਨਹੀਂ ਜਾ ਸਕਦੀ। ਯਥਾ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ : ੩੩੪)*

## ਨਾਨਕ ਦਾਸ; ਤਾ ਕੈ ਕੁਰਬਾਣੈ ॥੮॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਅਸੀਂ ਉਹਨਾਂ ਤੋਂ ਦਾਸਾ ਭਾਵ ਧਾਰ ਕੇ (ਕੁਰਬਾਣੈ) ਬਲਿਹਾਰ ਜਾਣਾ ਕਰੀਏ।

## ਗਉੜੀ ਮਹਲਾ ੫ ॥

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਦਾ ਕਸ਼ਮੀਰ ਵਿਚ ਸੇਵਾਦਾਸ ਨਾਮ ਦਾ ਸਿੱਖ ਰਹਿੰਦਾ ਸੀ। ਜਿੰਨ੍ਹਾਂ ਦੀ ਮਾਤਾ ਜੀ ਦਾ ਨਾਮ ਮਾਈ ਭਾਗਭਰੀ ਸੀ। ਜਦੋਂ ਸਤਿਗੁਰੂ ਸਾਹਿਬ ਜੀ ਨੇ ਭਾਈ ਮਾਧੋ ਜੀ ਨੂੰ ਕਸ਼ਮੀਰ ਵਿਚ ਪ੍ਰਚਾਰ ਕਰਨ ਵਾਸਤੇ ਭੇਜਿਆ ਸੀ ਤਾਂ ਉਸ ਵਕਤ ਭਾਈ ਮਾਧੋ ਜੀ ਨੇ ਸਤਿਗੁਰਾਂ ਦਾ ਇਹ ਉਪਦੇਸ਼ ਮਾਈ ਭਾਗਭਰੀ ਜੀ ਨੂੰ ਦਿੱਤਾ ਸੀ। ਜਿਸ ਦੀ ਕਮਾਈ ਮਾਤਾ ਭਾਗਭਰੀ ਜੀ ਨੇ ਆਪਣੀ ਜਿੰਦਗੀ ਵਿਚ ਕੀਤੀ। **"ਗੁਰ ਬਿਲਾਸ ਪਾਤਸ਼ਾਹੀ ਛੇਵੀਂ"** ਵਿਚ ਜ਼ਿਕਰ ਆਉਂਦਾ ਹੈ ਕਿ ਮਾਈ ਭਾਗਭਰੀ ਜੀ ਦਾ ਜਦੋਂ ਅੰਤਲਾ ਸਮਾਂ ਆਇਆ ਤਾਂ ਸਾਰੇ ਦੇਵਤੇ ਮਾਤਾ ਭਾਗਭਰੀ ਜੀ ਕੋਲ ਆ ਕੇ ਕਹਿਣ ਲੱਗੇ ਕਿ ਮਾਤਾ ਜੀ! ਤੁਸੀਂ ਸਾਡੀ ਪੁਰੀ ਵਿਚ ਚੱਲੋ, ਤਾਂ ਮਾਈ ਭਾਗਭਰੀ ਜੀ ਨੇ ਕਿਸੇ ਵੀ ਦੇਵਤੇ ਦੀ ਪੁਰੀ ਵਿਚ ਜਾਣ ਤੋਂ ਮਨਾਂ ਕਰ ਦਿੱਤਾ ਅਤੇ ਕਿਹਾ ਕਿ ਹੇ ਭਾਈ! ਭਾਵੇਂ ਕਿ ਤੁਹਾਡੀਆਂ ਪੁਰੀਆਂ ਬਹੁਤ ਸੋਹਣੀਆਂ ਹਨ ਅਤੇ ਤੁਸੀਂ ਮੇਰਾ ਸਤਿਕਾਰ ਵੀ ਕਰਦੇ ਹੋ। ਪਰ ਫਿਰ ਵੀ ਮੈਂ ਤੁਹਾਡੇ ਨਾਲ ਨਹੀਂ ਜਾ ਸਕਦੀ ਕਿਉਂਕਿ ਮੈਨੂੰ ਸਤਿਗੁਰੂ ਜੀ ਦੇ ਉਪਦੇਸ਼ ਨੇ ਦੱਸਿਆ ਹੈ ਕਿ ਇਹ ਸਭ ਕੁਝ ਨਾਸ ਹੋ ਜਾਣ ਵਾਲਾ ਹੈ। ਇਸ ਕਰਕੇ ਮੈਂ ਕੇਵਲ ਸਚਖੰਡ ਵਿਚ ਹੀ ਲੀਨ ਹੋਣਾ ਹੈ। ਇਸ ਪ੍ਰਕਾਰ ਜਦੋਂ ਮਾਈ ਭਾਗਭਰੀ ਜੀ ਨੇ ਸਾਰਿਆਂ ਦੇਵਤਿਆਂ ਦੇ ਨਾਲ ਜਾਣ ਤੋਂ ਨਾ ਕਰ ਦਿੱਤੀ ਤਾਂ ਉਸ ਵਕਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜੋ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਚਖੰਡ ਗਮਨ ਕਰਨ ਤੋਂ ਬਾਅਦ ਗੁਰਤਾਗੱਦੀ ਉਤੇ ਸੁਸ਼ੋਭਿਤ ਹੋ ਗਏ ਸਨ, ਕਸ਼ਮੀਰ ਦੀ ਫੇਰੀ ਉੱਤੇ ਆ ਗਏ ਅਤੇ ਇਥੇ ਮਾਈ ਭਾਗਭਰੀ ਜੀ ਨੂੰ ਦਰਸ਼ਨ ਦੇ ਕੇ, ਉਹਨਾਂ ਦੀ ਭਾਵਨਾ ਪੂਰੀ ਕੀਤੀ। ਜਿਸ ਤੋਂ ਬਾਅਦ ਮਾਈ ਭਾਗਭਰੀ ਜੀ ਆਪਣੇ ਪੰਜ ਭੂਤਕ ਸਰੀਰ ਨੂੰ ਤਿਆਗ ਕੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਲੀਨ ਹੋ ਗਏ ਸਨ। ਇਸ ਪ੍ਰਕਾਰ ਜਿਹੜਾ ਉਪਦੇਸ਼ ਸਤਿਗੁਰੂ ਸਾਹਿਬ ਜੀ ਨੇ ਭਾਈ ਮਾਧੋ ਜੀ ਦੇ ਹੱਥ ਮਾਈ ਭਾਗਭਰੀ ਜੀ ਨੂੰ ਦੇਣ ਵਾਸਤੇ ਭੇਜਿਆ ਸੀ। ਉਹ ਪਾਵਨ ਪਵਿੱਤਰ ਉਪਦੇਸ਼ ਇੱਥੇ ਬਖਸ਼ਿਸ ਕਰ ਰਹੇ ਹਨ।

## ਪ੍ਰਥਮੇ; ਗਰਭ ਵਾਸ ਤੇ ਟਰਿਆ ॥

ਹੇ ਜੀਵ! (ਪ੍ਰਥਮੇ) ਪਹਿਲਾਂ ਤੂੰ ਮਾਤਾ ਦੇ ਗਰਭ ਵਿਚ (ਵਾਸ) ਵੱਸਿਆ ਹੋਇਆਂ ਜੋ ਇਕਰਾਰ ਕੀਤੇ ਸਨ ਕਿ ਮਹਾਰਾਜ! ਮੈਂ ਤੇਰਾ ਸਵਾਸ-ਸਵਾਸ ਸਿਮਰਨ ਕਰਾਂਗਾ, ਤੈਨੂੰ ਕਦੇ ਵੀ ਵਿਸਾਰਾਂਗਾ ਨਹੀਂ। ਧਰਮ ਦੀ ਕਿਰਤ ਕਰਕੇ ਦਸਵਾਂ ਹਿੱਸਾ ਦਿਆ ਕਰਾਂਗਾ। ਉਹਨਾਂ ਇਕਰਾਰਾਂ ਅਨੁਸਾਰ ਪ੍ਰਮੇਸਰ ਦੇ ਹੁਕਮ ਨਾਲ ਮਾਤਾ ਦੇ ਗਰਭ (ਤੇ) ਵਿੱਚੋਂ (ਟਰਿਆ) ਟਲਿਆ ਸੀ ਭਾਵ ਪ੍ਰਮੇਸਰ ਨੇ ਤੈਨੂੰ ਗਰਭ ਤੋਂ ਬਾਹਰ ਕੱਢਿਆ ਤੇ ਮਨੁਖ ਜਨਮ ਦਿੱਤਾ।

**ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥**
**ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮ ਛਡਾਇ ਲਇਆ ॥** *(ਅੰਗ : ੧੦੦੭)*

ਪਰ ਜਨਮ ਤੋਂ ਬਾਅਦ ਤੂੰ ਪ੍ਰਮੇਸਰ ਦੇ ਸਿਮਰਨ ਵੱਲੋਂ ਐਸਾ ਟਲ ਗਿਆ ਕਿ ਉਸ ਵਾਹਿਗੁਰੂ ਨਾਮ ਨਾਲ ਕੀਤੇ ਹੋਏ ਸਾਰੇ ਇਕਰਾਰ ਭੁਲਾ ਦਿੱਤੇ। ਯਥਾ :

**ਵਿਚਹੁ ਗਰਭੈ ਨਿਕਲਿ ਆਇਆ ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ ॥** *(ਅੰਗ : ੧੦੦੭)*

**ਅਥਵਾ :** ਇਹ ਜੀਵ (ਪ੍ਰਥਮੇ) ਪਹਿਲਾਂ ਮਾਤਾ-ਪਿਤਾ ਦੇ ਸੰਬੰਧ ਕਰਕੇ ਪ੍ਰਾਲਬਧ ਅਨੁਸਾਰ ੯ ਮਹੀਨੇ (ਗਰਭ) ਪੇਟ ਵਿਚ (ਵਾਸ) ਵੱਸਦਾ ਹੈ ਅਤੇ ਗਰਭ ਵਿਚ ਰਹਿ ਕੇ ਸਿਮਰਨ ਕਰਦਾ ਹੈ। ਫਿਰ ਪੈਦਾ ਹੋਣ ਸਾਰ ਹੀ ਮਾਇਆ ਵਿਚ ਲੱਗ ਕੇ ਸਿਮਰਨ ਤੋਂ ਟਲ ਜਾਂਦਾ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ ॥** (ਅੰਗ : ੯੨੧)

## ਪੁਤ੍ਰ ਕਲਤ੍ਰ; ਕੁਟੰਬ ਸੰਗਿ ਜੁਰਿਆ ॥

ਫਿਰ ਤੂੰ ਆਪਣੇ ਵਿਆਹ ਤੋਂ ਬਾਅਦ ਪੁੱਤਰ, (ਕਲਤ੍ਰ) ਇਸਤ੍ਰੀ, **ਵਾ:** (ਪੁਤ੍ਰ ਕਲਤ੍ਰ) ਪੁੱਤਰ ਦੀ ਇਸਤਰੀ ਭਾਵ ਨੂੰਹ ਅਤੇ (ਕੁਟੰਬ) ਇਸਤਰੀ ਤੋਂ ਵਧੇ ਹੋਏ ਪਰਿਵਾਰ (ਸੰਗਿ) ਨਾਲ (ਜੁਰਿਆ) ਜੁੜ ਗਿਆ।

## ਭੋਜਨੁ ਅਨਿਕ ਪ੍ਰਕਾਰ; ਬਹੁ ਕਪਰੇ ॥

ਹੇ ਜੀਵ ! ਜਿਹੜੇ ਤੂੰ ਛੱਤੀ ਪ੍ਰਕਾਰ ਦੇ ਭੋਜਨ ਖਾਂਦਾ ਹੈਂ ਅਤੇ ਅਨੇਕ ਪ੍ਰਕਾਰ ਦੇ ਪੋਸ਼ਾਕਾਂ ਦੀਆਂ *ਖਿਲਤਾਂ ਆਦਿ (ਬਹੁ) ਬਹੁਤੇ (ਕਪਰੇ) ਬਸਤਰ ਪਹਿਨਦਾ ਹੈਂ।

## ਸਰਪਰ ਗਵਨੁ ਕਰਹਿਗੇ; ਬਪੁਰੇ ॥੧॥

ਹੇ (ਬਪੁਰੇ) ਵਿਚਾਰੇ ਤੁਛ ਜੀਵ! ਇਹ ਸਾਰੇ ਪਦਾਰਥ ਤੈਨੂੰ ਛੱਡ ਕੇ (ਸਰਪਰ) ਜ਼ਰੂਰ ਬਰ ਜ਼ਰੂਰ (ਗਵਨ ਕਰਹਿਗੇ) ਚਲੇ ਜਾਣਗੇ। ਕੋਈ ਵੀ ਪਦਾਰਥ ਪ੍ਰਲੋਕ ਵਿਚ ਤੇਰੇ ਨਾਲ ਨਹੀਂ ਜਾਵੇਗਾ।

## ਕਵਨੁ ਅਸਥਾਨੁ; ਜੋ ਕਬਹੁ ਨ ਟਰੈ ॥

**ਪ੍ਰਸ਼ਨ :** ਮਹਾਰਾਜ! ਉਹ (ਕਵਨੁ) ਕਿਹੜਾ ਅਸਥਾਨ ਹੈ? ਜੋ (ਕਬਹੁ) ਕਦੀ ਵੀ (ਟਰੈ) ਟਲਦਾ ਨਹੀਂ ਹੈ ਭਾਵ ਜੋ ਸਦਾ ਅਚੱਲ ਰਹਿਣ ਵਾਲਾ ਹੈ। **ਵਾ:** ਉਹ ਕਿਹੜਾ ਅਸਥਾਨ ਹੈ, ਜਿੱਥੋਂ ਕਦੇ ਟਲਿਆ ਨਾ ਜਾ ਸਕੇ। ਭਾਵ ਜਿਸ ਅਸਥਾਨ ਵਿਚ ਜਾ ਕੇ ਸਦਾ ਵਾਸਤੇ ਇਸਥਿਤ ਹੋ ਜਾਈਦਾ ਹੈ।

**ਨੋਟ :** ਇਸ ਪ੍ਰਸ਼ਨ ਦਾ ਉੱਤਰ ਸਤਿਗੁਰੂ ਸਾਹਿਬ ਜੀ ਅਗਲੀਆਂ ਪੰਕਤੀਆਂ ਵਿਚ ਦੇਣਗੇ।

## ਕਵਨੁ ਸਬਦੁ; ਜਿਤੁ ਦੁਰਮਤਿ ਹਰੈ ॥੧॥ ਰਹਾਉ ॥

**ਪ੍ਰਸ਼ਨ :** ਉਹ (ਕਵਨੁ) ਕਿਹੜਾ (ਸਬਦੁ) ਉਪਦੇਸ਼ ਹੈ (ਜਿਤੁ) ਜਿਸ ਨਾਲ (ਦੁਰਮਤਿ) ਖੋਟੀ ਬੁੱਧੀ (ਹਰੈ) ਨਾਸ਼ ਹੋ ਜਾਵੇ?

**ਉੱਤਰ :** **ਅਥਵਾ:** ਜਿਸ ਉਪਦੇਸ਼ ਨਾਲ ਖੋਟੀ ਮੱਤ ਨਾਸ਼ ਹੋ ਜਾਵੇ ਉਹ ਗੁਰਾਂ ਦਾ ਸਬਦ ਹੈ।

## ਇੰਦ੍ਰ ਪੁਰੀ ਮਹਿ; ਸਰਪਰ ਮਰਣਾ ॥

ਹੇ ਭਾਈ! ਜੇ ਕੋਈ ਆਦਮੀ (ਇੰਦ੍ਰ ਪੁਰੀ) ਸਵਰਗ ਨੂੰ ਚਲਿਆ ਜਾਵੇ ਤਾਂ ਉੱਥੇ ਇੰਦਰ ਪਦਵੀ ਨੂੰ ਪ੍ਰਾਪਤ ਕਰਕੇ ਵੀ (ਸਰਪਰ) ਜ਼ਰੂਰ ਬਰ ਜ਼ਰੂਰ ਮਰਣਾ ਹੈ। ਕਿਉਂਕਿ ਇੰਦਰ ਰਾਜੇ ਦਾ ਨਾਸ਼ ਵੀ ਤੈਅ ਹੈ। ਜਿਸ ਤਰ੍ਹਾਂ ਬ੍ਰਹਮਾ ਦੇ ਇਕ ਦਿਨ ਵਿਚ ਚੌਦਾਂ ਇੰਦਰ ਰਾਜ ਕਰਕੇ ਮੁਕ ਜਾਂਦੇ ਹਨ।

**ਚਉਦਹ ਇੰਦ੍ਰ ਵਿਣਾਸ ਕਾਲਿ ਬ੍ਰਹਮੇ ਦਾ ਇਕ ਦਿਵਸੁ ਵਿਹਾਵੈ ॥** *(ਵਾਰ ਭਾਈ ਗੁਰਦਾਸ ਜੀ)*

**ਬ੍ਰਹਮਾ ਹੀ ਕੇ ਦਿਵਸ ਕੇ, ਕਲਪ ਕਹੇਂ ਸਭ ਤਾਤ ॥**
**ਜਾ ਮਹ ਚੌਦਹਿ ਇੰਦ੍ਰ ਹ੍ਵੈ, ਰਾਜ ਕਰਤ ਮਿਟ ਜਾਤ ॥** *(ਅਧਿਆਤਮ ਪ੍ਰਕਾਸ਼)*

---

* **ਖਿਲਤਾਂ :** ਸਨਮਾਨ ਦੀ ਪੋਸ਼ਾਕ, ਪੁਰਾਣੇ ਸਮੇਂ ਵਿਚ ਜਦੋਂ ਬਾਦਸ਼ਾਹ ਕਿਸੇ ਉਤੇ ਬਹੁਤ ਖੁਸ਼ ਹੁੰਦੇ ਸਨ ਤਾਂ ਉਸ ਨੂੰ ਆਪਣੇ ਜਿਸਮ ਤੋਂ ਵਸਤਰ ਉਤਾਰ ਕੇ ਬਤੌਰ ਇਨਾਮ ਬਖਸ਼ ਦਿੰਦੇ ਸਨ। ਇਸ ਪੁਸ਼ਾਕ ਨੂੰ ਸਨਮਾਨ ਦਾ ਵਾਚਕ ਸਮਝਿਆ ਜਾਂਦਾ ਸੀ।

ਜਿਵੇਂ ਨੌਖ ਰਾਜਾ ਇੰਦਰ ਪਦਵੀ ਨੂੰ ਪ੍ਰਾਪਤ ਹੋ ਕੇ ਰਿਖੀਆਂ ਤੋਂ ਆਪਣੀ ਪਾਲਕੀ ਚੁਕਵਾ ਕੇ *ਸਤੀ ਦਾ ਸਤ ਤੋੜਨ ਵਾਸਤੇ ਚਲਿਆ ਸੀ ਤਾਂ ਰਿਖੀਆਂ ਦੇ ਸਰਾਪ ਕਰਕੇ ਸੱਪ ਬਣ ਕੇ ਪਤਾਲ ਲੋਕ ਵਿਚ ਡਿੱਗਿਆ ਸੀ।

## ਬ੍ਰਹਮ ਪੁਰੀ; ਨਿਹਚਲੁ ਨਹੀ ਰਹਣਾ ॥

ਜਦੋਂ ਬ੍ਰਹਮਾ ਦੀ ਸੌ ਸਾਲ ਉਮਰ ਪੂਰੀ ਹੋ ਗਈ ਤਾਂ ਉਸ ਵੇਲੇ ਬ੍ਰਹਮਾ ਦੀ (ਪੁਰੀ) ਬ੍ਰਹਮਪੁਰੀ ਨੇ ਵੀ (ਨਿਹਚਲੁ) ਅਚੱਲ ਨਹੀਂ ਰਹਿਣਾ। ਇਹ ਵੀ ਕਾਲ ਨੇ ਢਾਹ ਦੇਣੀ ਹੈ ਭਾਵ ਨਾਸ਼ ਕਰ ਦੇਣੀ ਹੈ। **ਵਾ:** ਜੇਕਰ ਕੋਈ ਬ੍ਰਹਮਾ ਜਿੰਨੀ ਪੂਰੀ ਉਮਰ ਵਾਲਾ ਵੀ ਹੋਵੇ, ਉਸਨੇ ਵੀ ਅਚੱਲ ਨਹੀਂ ਰਹਿਣਾ, ਇਕ ਦਿਨ ਨਾਸ਼ ਹੋ ਜਾਣਾ ਹੈ।

## ਸਿਵ ਪੁਰੀ ਕਾ; ਹੋਇਗਾ ਕਾਲਾ ॥

ਸ਼ਿਵ ਦੀ (ਪੁਰੀ) ਨਗਰੀ ਕੈਲਾਸ ਪਰਬਤ ਦਾ ਵੀ (ਕਾਲਾ) ਕਾਲ ਹੋ ਜਾਵੇਗਾ ਭਾਵ ਅੰਤ ਹੋ ਜਾਵੇਗਾ।

## ਤ੍ਰੈ ਗੁਣ ਮਾਇਆ; ਬਿਨਸਿ ਬਿਤਾਲਾ ॥੨॥

ਜਿਹੜੇ (ਤ੍ਰੈ ਗੁਣ) ਤ੍ਰੈਗੁਣੀ ਜੀਵ ਮਾਇਆ ਵਿਚ ਹੀ ਲੱਗੇ ਹੋਏ ਹਨ ਉਹ ਵੀ {ਬਿ+ਤਾਲਾ} ਵਾਹਿਗੁਰੂ ਜੀ ਦੇ (ਤਾਲਾ) ਸਰੂਪ ਦੀ ਵਿਚਾਰ ਤੋਂ (ਬਿ) ਬਗੈਰ ਬਿਤਾਲੇ ਹੋਏ ਵਾ: (ਬਿਤਾਲਾ) ਭੂਤਨਿਆਂ ਦੀ ਨਿਆਈਂ (ਬਿਨਸਿ) ਨਾਸ਼ ਹੋ ਜਾਣਗੇ।

## ਗਿਰਿ ਤਰ ਧਰਣਿ; ਗਗਨ ਅਰੁ ਤਾਰੇ ॥

ਫਿਰ ਨਾ ਹੀ (ਗਿਰਿ) ਪਹਾੜ (ਤਰ) ਬ੍ਰਿਛ (ਧਰਣਿ) ਧਰਤੀ (ਗਗਨ) ਅਕਾਸ (ਅਰੁ) ਅਤੇ ਤਾਰੇ ਆਦਿਕ ਸਦਾ ਰਹਿਣੇ ਹਨ। ਭਾਵ ਇਹ ਵੀ ਨਾਸ਼ ਹੋ ਜਾਣੇ ਹਨ।
ਭਾਵੇਂ ਕਿ ਨਿਆਂਇਕ ਮਤ ਵਾਲਿਆਂ ਨੇ ਅਕਾਸ਼ ਨੂੰ ਅਚੱਲ ਮੰਨਿਆ ਹੈ ਪਰ ਇਹ ਪੰਜਾਂ ਤੱਤਾਂ ਦੇ ਭਾਵ ਕਰਕੇ ਪ੍ਰਗਟ ਹੋਇਆ ਅਕਾਸ਼ ਵੀ ਪੰਜਾਂ ਤੱਤਾਂ ਦੀ ਲੈਅਤਾ ਸਮੇਂ ਨਾਸ਼ ਹੋ ਜਾਵੇਗਾ। ਇਸ ਲਈ ਨਿਆਂਇਕ ਮਤ ਵਾਲਿਆਂ ਨੂੰ ਇਹ ਇੱਕ ਪ੍ਰਕਾਰ ਦਾ ਭੁਲੇਖਾ ਹੀ ਹੈ। ਅਸਲ ਵਿਚ ਤਾਂ ਜਿਵੇਂ ਅੱਖ ਖੁੱਲ ਜਾਣ ਤੇ ਸੁਪਨੇ ਦਾ ਅਕਾਸ਼ ਨਾਸ਼ ਹੋ ਜਾਂਦਾ ਹੈ। ਤਿਵੇਂ ਹੀ ਇਹ ਸਾਰਾ ਪਸਾਰਾ ਵੀ ਨਾਸ਼ ਹੋ ਜਾਣਾ ਹੈ।

## ਰਵਿ ਸਸਿ ਪਵਣੁ; ਪਾਵਕੁ ਨੀਰਾਰੇ ॥

(ਰਵਿ) ਸੂਰਜ (ਸਸਿ) ਚੰਦਰਮਾ (ਪਵਣੁ) ਪੌਣ ਦੇਵਤਾ (ਪਾਵਕੁ) ਅਗਨੀ ਦੇਵਤਾ ਆਦਿਕ ਵੀ ਰਹਿਣਾ ਨਹੀਂ ਹੈ ਅਤੇ ਨਾ ਹੀ (ਨੀਰਾਰੇ) ਜਲ ਵਾਲੇ ਸਮੁੰਦਰ ਰਹਿਣੇ ਹਨ। **ਵਾ:** (ਨੀਰਾਰੇ) ਪਾਣੀ ਆਦਿਕ ਤੱਤਵੀ ਨਹੀਂ ਰਹਿਣੇ ਹਨ।

## ਦਿਨਸੁ ਰੈਣਿ; ਬਰਤ ਅਰੁ ਭੇਦਾ ॥

ਜਦੋਂ ਸੂਰਜ, ਚੰਦਰਮਾ ਹੀ ਨਾ ਰਹੇ ਤਾਂ (ਦਿਨਸੁ) ਦਿਨ ਅਤੇ (ਰੈਣਿ) ਰਾਤ ਦਾ ਕੀ ਹਿਸਾਬ ਰਹਿਣਾ ਹੈ ਭਾਵ ਦਿਨ ਰਾਤ ਦਾ ਭੇਦ ਨਹੀਂ ਰਹੇਗਾ (ਅਰੁ) ਅਤੇ ਜੇ ਦਿਨ ਰਾਤ ਹੀ ਨਾ ਰਹੇ ਤਾਂ ਦਿਨ ਰਾਤ ਦੇ ਚੌਦਸ਼, ਇਕਾਦਸ਼ੀ ਰਾਮ ਨੌਮੀ, ਕ੍ਰਿਸ਼ਨ ਅਸ਼ਟਮੀ ਆਦਿਕ ਵਰਤਾਂ ਦੇ ਭੇਦ ਆਪਣੇ ਆਪ ਖਤਮ ਹੋ ਜਾਣਗੇ।

---

* ਸਤੀ : ਸਵਰਗ ਦੇ ਰਾਜੇ ਇੰਦ੍ਰ ਦੀ ਘਰਵਾਲੀ।

**ਸਾਸਤ੍ਰ ਸਿੰਮ੍ਰਿਤ; ਬਿਨਸਹਿਗੇ ਬੇਦਾ ॥੩॥**

ਛੇ ਸ਼ਾਸਤਰ (ਸਿੰਮ੍ਰਿਤ) ਸਤਾਈ ਸਿਮਰਤੀਆਂ ਅਤੇ (ਬੇਦਾ) ਚਾਰ ਵੇਦ ਵੀ (ਬਿਨਸਹਿਗੇ) ਨਾਸ਼ ਹੋ ਜਾਣਗੇ ਭਾਵ ਇਹ ਵੀ ਕਾਇਮ ਨਹੀਂ ਰਹਿਣੇ ਹਨ।

**ਤੀਰਥ ਦੇਵ; ਦੇਹੁਰਾ ਪੋਥੀ ॥**

ਤੀਰਥ (ਦੇਵ) ਦੇਵਤੇ (ਦੇਹੁਰਾ) ਮਰਿਆਂ ਹੋਇਆਂ ਦੇ ਅਸਥੀਆਂ ਵਾਲੇ ਪੂਜਨੀਕ ਸਥਾਨ ਅਤੇ (ਪੋਥੀ) ਜੋ ਗੀਤਾ ਆਦਿਕ ਪੋਥੀਆਂ ਹਨ।

**ਮਾਲਾ ਤਿਲਕੁ; ਸੋਚ ਪਾਕ ਹੋਤੀ ॥**

ਮਾਲਾ, ਤਿਲਕ (ਸੋਚ) ਪਵਿੱਤਰਤਾ, (ਪਾਕ) ਰਸੋਈ ਕਰਨ ਵਾਲੇ ਸੋਮਪਾਕੀ ਅਤੇ ਜੋ (ਹੋਤੀ) ਹਵਨ ਕਰਨ ਵਾਲੇ ਅਗਨਹੋਤਰੀ ਲੋਕ ਹਨ।

**ਧੋਤੀ ਡੰਡਉਤਿ; ਪਰਸਾਦਨ ਭੋਗਾ ॥**

(ਧੋਤੀ) ਧੋਤੀਆਂ ਅਤੇ ਧੋਤੀ ਬੰਨਣ ਵਾਲੇ ਵੀ ਨਹੀਂ ਰਹਿਣੇ (ਡੰਡਉਤਿ) ਡੰਡੇਵਤ ਨਮਸਕਾਰ ਕਰਨ ਕਰਨ ਵਾਲੇ ਵੀ ਨਹੀਂ ਰਹਿਣੇ, (ਪਰਸਾਦਨ) ਮੰਦਰ **ਵਾ:** ਮੰਦਰਾਂ ਵਿਚ ਰਹਿਣ ਵਾਲੇ (ਭੋਗਾ) ਭੋਗ ਪਦਾਰਥ **ਵਾ:** ਮੋਹਨ ਭੋਗ ਲਵਾਉਣ ਵਾਲੇ ਵੀ ਨਹੀਂ ਰਹਿਣਗੇ।

**ਅਥਵਾ :** (ਧੋਤੀ) ਨੇਤੀ ਧੋਤੀ ਆਦਿਕ ਵੀ ਕਾਇਮ ਨਹੀਂ ਰਹਿਣਗੀਆਂ, ਡੰਡਾਉਤਾਂ ਵੀ ਨਹੀਂ ਰਹਿਣਗੀਆਂ ਅਤੇ ਜਿਤਨੀਆਂ ਵੀ (ਭੋਗਾ) ਭੋਗਣਹਾਰ (ਪਰਸਾਦਨ) ਵਿਸ਼ੇਸ਼ ਕਰਕੇ ਸਵਾਦ ਵਾਲੀਆਂ ਚੀਜਾਂ ਵੀ ਨਹੀਂ ਰਹਿਣਗੀਆਂ। **ਵਾ:** ਵਿਸ਼ੇਸ਼ ਕਰਕੇ ਬਟਨੇ ਵੀ ਨਹੀਂ ਰਹਿਣਗੇ, ਜਿਹੜੇ ਮਲ੍ਹ-ਮਲ੍ਹ ਕੇ ਚਮਕਾਉਂਦੇ ਹਨ।

**ਗਵਨੁ ਕਰੈਗੋ; ਸਗਲੋ ਲੋਗਾ ॥੪॥**

ਇਹ ਸਾਰਾ ਜਿੰਨਾਂ (ਲੋਗਾ) ਲੋਕ ਹੈ ਸਭ ਕੁਝ (ਗਵਨੁ ਕਰੈਗੋ) ਚਲਿਆ ਜਾਵੇਗਾ।

**ਜਾਤਿ ਵਰਨ; ਤੁਰਕ ਅਰੁ ਹਿੰਦੂ ॥**

ਫਿਰ ਨਾ ਹੀ ਜਾਤ ਰਹਿਣੀ ਹੈ, ਨਾ ਹੀ (ਵਰਨ) ਖੱਤਰੀ ਬ੍ਰਾਹਮਣ ਸ਼ੂਦ ਵੈਸ਼ ਰਹਿਣੇ ਹਨ। ਨਾ ਹੀ (ਤੁਰਕ) ਮੁਸਲਮਾਨਾਂ ਦੇ *ਸੀਆ, ਸੁੰਨੀ, ਰਾਫਜੀ, ਇਮਾਮਸਾਫੀ ਤੁਰਕ ਰਹਿਣੇ ਹਨ ਅਤੇ ਨਾ ਹੀ ਹਿੰਦੁਸਤਾਨ ਦੇ ਹਿੰਦੂ ਰਹਿਣੇ ਹਨ।

**ਪਸੁ ਪੰਖੀ; ਅਨਿਕ ਜੋਨਿ ਜਿੰਦੂ ॥**

(ਪਸੁ) ਪਸ਼ੂ, (ਪੰਖੀ) ਖੰਭਾਂ ਨਾਲ ਉੱਡਣ ਵਾਲੇ ਪੰਛੀ ਅਤੇ (ਅਨਿਕ) ਅਨੇਕਾਂ ਹੀ ਜਿਤਨੀਆਂ (ਜਿੰਦੂ) ਜਾਨ ਵਾਲੀਆਂ (ਜੋਨਿ) ਜੂਨਾਂ ਹਨ ਇਹ ਨਾਸ਼ ਹੋਣ ਵਾਲੀਆਂ ਹਨ। **ਵਾ:** (ਜਿੰਦੂ) ਈਸ਼ਰ ਅਤੇ ਜੀਵ ਆਦਿਕ ਸਾਰੀਆਂ ਜੂਨਾਂ ਅਭਾਵ ਹੋ ਜਾਣਗੀਆਂ।

**ਸਗਲ ਪਾਸਾਰੁ; ਦੀਸੈ ਪਾਸਾਰਾ ॥**

ਜਿੰਨ੍ਹਾਂ ਵੀ (ਸਗਲ) ਸਾਰਾ (ਪਾਸਾਰੁ) ਪਸਾਰਾ (ਪਾਸਾਰਾ) ਪਸਰਿਆ ਹੋਇਆ, ਫੈਲਿਆ ਹੋਇਆ (ਦੀਸੈ) ਦਿਸ ਰਿਹਾ ਹੈ।

---

* ਸੀਆ, ਸੁੰਨੀ, ਰਾਫਜੀ, ਇਮਾਮਸਾਫੀ ਮੁਸਲਮਾਨ ਧਰਮ ਦੇ ਫਿਰਕੇ ਹਨ।

## ਬਿਨਸਿ ਜਾਇਗੋ; ਸਗਲ ਆਕਾਰਾ ॥੫॥

ਇਹ (ਸਗਲ) ਸਾਰਾ (ਆਕਾਰਾ) ਅਕਾਰ (ਬਿਨਸਿ) ਨਾਸ਼ ਹੋ (ਜਾਇਗੋ) ਜਾਵੇਗਾ ਭਾਵ ਇਹ ਸਦਾ ਵਾਸਤੇ ਕਾਇਮ ਨਹੀਂ ਰਹੇਗਾ, ਕਾਲ ਸਾਰਿਆਂ ਨੂੰ ਭੱਖਨ ਕਰ ਰਿਹਾ ਹੈ।

**ਪ੍ਰਸ਼ਨ :** ਸਹਿਜ ਸਰੂਪ ਵਾਲੀ ਕਿਹੜੀ ਅਵਸਥਾ ਹੈ?

## ਸਹਜ, ਸਿਫਤਿ ਭਗਤਿ; ਤਤੁ ਗਿਆਨਾ ॥

**ਉੱਤਰ :** (ਸਹਜ) ਸਹਿਜੇ (ਸਿਫਤਿ) ਬੰਦਗੀ ਕਰਨੀ, (ਭਗਤਿ) ਭਗਤੀ ਕਰਨੀ ਅਤੇ (ਤਤੁ) ਸਰੂਪ ਦੇ ਗਿਆਨ ਨੂੰ ਧਾਰਨ ਕਰਨਾ ਹੀ ਸਹਿਜ ਸਰੂਪ ਦੀ ਅਵਸਥਾ ਹੈ।

**ਅਥਵਾ :** ਸਹਿਜ ਸਰੂਪ ਪ੍ਰਮੇਸਰ ਦਾ ਕੀਰਤਨ ਭਗਤੀ ਕਰਨੀ ਹੀ ਤਤ ਗਿਆਨ ਹੈ। ਜੋ ਪਿੱਛੇ ਪ੍ਰਸ਼ਨ ਆਇਆ ਸੀ ਕਿ "**ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥**" ਉਸਦਾ ਉੱਤਰ ਇਹ ਹੈ।

## ਸਦਾ ਅਨੰਦੁ; ਨਿਹਚਲੁ ਸਚੁ ਥਾਨਾ ॥

ਸਦਾ ਅਨੰਦ ਦੀ ਪ੍ਰਾਪਤੀ ਕਰਨਾ (ਨਿਹਚਲੁ) ਅਚੱਲ ਰਹਿਣ ਵਾਲਾ (ਸਚੁ) ਸੱਚਾ (ਥਾਨਾ) ਅਸਥਾਨ ਹੈ।

**ਅਥਵਾ :** ਜੋ ਸਦਾ ਸਤ ਚਿਤ ਅਨੰਦ ਸਰੂਪ ਹੈ ਉਹ (ਨਿਹਚਲੁ) ਅਚੱਲ ਥਾਂ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਸਹਜ, ਸਿਫਤਿ ਭਗਤਿ; ਤਤੁ ਗਿਆਨਾ ॥ ਸਦਾ ਅਨੰਦੁ; ਨਿਹਚਲੁ ਸਚੁ ਥਾਨਾ ॥**

ਇਸ ਪ੍ਰਕਾਰ ਜਿਹੜਾ ਸਹਜੇ ਸਿਫਤ ਕਰਦਾ ਰਹਿੰਦਾ ਹੈ, ਭਗਤੀ ਪ੍ਰਾਪਤ ਕਰਦਾ ਹੈ, ਸਰੂਪ ਦਾ ਗਿਆਨ ਪ੍ਰਾਪਤ ਕਰਦਾ ਹੈ, ਉਸਨੂੰ ਸਦਾ ਅਨੰਦ ਹੈ ਅਤੇ ਉਹ ਸੱਚਾ ਸਰੂਪ ਰੂਪ ਨਿਹਚਲ ਥਾਂ ਪ੍ਰਾਪਤ ਕਰਦਾ ਹੈ।

## ਤਹਾ ਸੰਗਤਿ; ਸਾਧ ਗੁਣ ਰਸੈ ॥

(ਤਹਾ) ਉਸ ਅਵਸਥਾ ਵਿਚ ਸੰਗਤ ਅਤੇ (ਸਾਧ) ਸੰਤ ਜਨ ਵਾਹਿਗੁਰੂ ਦੇ ਗੁਣਾਂ ਨੂੰ ਗਾਉਣ ਵਿਚ (ਰਸੈ) ਮਿਲੇ ਰਹਿੰਦੇ ਹਨ।

**ਅਥਵਾ :** ਗੁਣਾਂ ਵਿਚ ਰਸੇ ਹੋਏ (ਸਾਧ) ਸਾਧੂਆਂ ਦੀ ਸੰਗਤ ਕਰਨ ਨਾਲ (ਤਹਾ) ਉੱਥੇ ਸਰੂਪ ਵਿਚ ਵਸਣਾ ਹੁੰਦਾ ਹੈ ਅਤੇ

## ਅਨਭਉ ਨਗਰੁ; ਤਹਾ ਸਦ ਵਸੈ ॥੬॥

ਜੋ (ਅਨਭਉ) ਭੈ ਤੋਂ ਰਹਿਤ ਸਰੂਪ ਰੂਪ ਨਗਰ ਹੈ (ਤਹਾ) ਉਥੇ ਉਹ ਸੰਤ ਜਨ ਸਰੀਰ ਹੁੰਦਿਆਂ ਹੀ ਸਦਾ ਵਾਸਤੇ (ਵਸੈ) ਵੱਸਦੇ ਹਨ, ਜਿਸ ਕਰਕੇ ਉਹਨਾਂ ਦਾ ਜੰਮਣ-ਮਰਨ ਕਦੇ ਵੀ ਨਹੀਂ ਹੁੰਦਾ।

## ਤਹ ਭਉ ਭਰਮਾ; ਸੋਗੁ ਨ ਚਿੰਤਾ ॥

(ਤਹ) ਉਥੇ ਸਤ ਪ੍ਰਕਾਰ ਦਾ (ਭਉ) ਡਰ ਅਤੇ ਪੰਜ ਪ੍ਰਕਾਰ ਦਾ (ਭਰਮਾ) ਭਰਮ ਵੀ ਨਹੀਂ ਹੈ। (ਸੋਗੁ) ਵਿਛੋੜੇ ਦਾ ਦੁੱਖ ਨਹੀਂ ਹੈ ਅਤੇ ਆਈ ਹੋਈ ਬਿਪਤਾ ਤੋਂ ਬੇਸੰਭਾਲ ਹੋ ਕੇ ਬਿਹਬਲ ਹਾਲਤ ਹੋ ਜਾਣ ਰੂਪ ਕੋਈ ਚਿੰਤਾ ਨਹੀਂ ਹੁੰਦੀ।

## ਆਵਣੁ ਜਾਵਣੁ; ਮਿਰਤੁ ਨ ਹੋਤਾ ॥

ਉੱਥੇ ਜਨਮ ਧਾਰ ਕੇ (ਆਵਣੁ) ਆਉਣਾ ਅਤੇ ਮਰ ਕੇ (ਜਾਵਣੁ) ਜਾਣਾ ਵੀ ਨਹੀਂ (ਹੋਤਾ) ਹੁੰਦਾ।

## ਤਹ ਸਦਾ ਅਨੰਦ; ਅਨਹਤ ਆਖਾਰੇ ॥

ਉਥੇ ਸਦਾ ਹੀ ਅਨੰਦ ਹੈ ਅਤੇ (ਅਨਹਤ) ਨਾਸ਼ ਤੋਂ ਰਹਿਤ (ਆਖਾਰੇ) ਸਭਾ ਲੱਗੀਆਂ ਹੋਈਆਂ ਹਨ।

## ਭਗਤਿ ਵਸਹਿ; ਕੀਰਤਨ ਆਧਾਰੇ ॥੭॥

ਜਿਹੜੇ ਪ੍ਰਮੇਸਰ ਦੇ ਭਗਤ ਕੀਰਤਨ ਦੇ (ਆਧਾਰੇ) ਆਸਰੇ ਰਹਿੰਦੇ ਹਨ ਉਹ ਉਥੇ ਆ ਕੇ (ਵਸਹਿ) ਵੱਸਦੇ ਹਨ ਅਤੇ ਵਾਹਿਗੁਰੂ ਵਿਚ ਅਭੇਦ ਹੁੰਦੇ ਹਨ।

## ਪਾਰਬ੍ਰਹਮ ਕਾ; ਅੰਤੁ ਨ ਪਾਰੁ ॥

ਹੇ ਭਾਈ! ਉਹ ਵੀ ਉਸ ਪਾਰਬ੍ਰਹਮ ਪ੍ਰਮੇਸਰ (ਕਾ) ਦਾ ਅੰਤ ਅਤੇ (ਪਾਰੁ) ਪਾਰਾਵਾਰ ਨਹੀਂ ਪਾ ਸਕਦੇ। ਭਾਵ ਜਿਵੇਂ ਮੱਛਲੀ ਪਾਣੀ ਵਿਚ ਰਹਿ ਕੇ ਪਾਣੀ ਦਾ ਅਨੰਦ ਤਾਂ ਮਾਣ ਸਕਦੀ ਹੈ ਪਰ ਪਾਣੀ ਦਾ ਅੰਤ ਨਹੀਂ ਪਾ ਸਕਦੀ। ਤਿਵੇਂ ਹੀ ਉਹ ਪ੍ਰਮੇਸਰ ਵਿਚ ਅਭੇਦ ਹੋਣ ਤੋਂ ਬਾਅਦ ਵੀ ਉਸ ਪ੍ਰਮੇਸਰ ਦੇ ਪਾਰਾਵਾਰ ਦਾ ਅੰਤ ਨਹੀਂ ਪਾ ਸਕਦੇ।

## ਕਉਣੁ ਕਰੈ; ਤਾ ਕਾ ਬੀਚਾਰੁ ॥

ਹੇ ਗੁਰਸਿੱਖੋ! ਉਹ (ਕਉਣੁ) ਕਿਹੜਾ ਪੁਰਖ ਹੈ ਜਿਹੜਾ (ਤਾ ਕਾ) ਉਸ ਦੇ ਸਰੂਪ ਦਾ (ਬੀਚਾਰੁ) ਵੀਚਾਰ (ਕਰੈ) ਕਰ ਸਕੇ, ਭਾਵ ਉਸਦੇ ਸਰੂਪ ਦਾ ਪੂਰਨ ਵਿਚਾਰ ਕਿਸੇ ਵੀ ਪਾਸੋਂ ਨਹੀਂ ਕੀਤਾ ਜਾ ਸਕਦਾ।

## ਕਹੁ ਨਾਨਕ; ਜਿਸੁ ਕਿਰਪਾ ਕਰੈ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਜਿਸੁ) ਜਿਸ ਤੇ ਮੇਰਾ ਵਾਹਿਗੁਰੂ ਕਿਰਪਾ ਦ੍ਰਿਸ਼ਟੀ (ਕਰੈ) ਕਰਦਾ ਹੈ।

## ਨਿਹਚਲ ਥਾਨੁ; ਸਾਧਸੰਗਿ ਤਰੈ ॥੮॥੪॥

ਉਸ ਨੂੰ ਹੀ ਇਹ (ਨਿਹਚਲ) ਅਚੱਲ ਸਰੂਪ ਰੂਪ (ਥਾਨੁ) ਥਾਂ ਪ੍ਰਾਪਤ ਹੁੰਦਾ ਹੈ ਅਤੇ ਉਹ ਪੁਰਖ ਸਾਧਸੰਗਤ ਕਰਕੇ (ਤਰੈ) ਤਰ ਜਾਂਦਾ ਹੈ ਭਾਵ ਮੁਕਤ ਹੋ ਜਾਂਦਾ ਹੈ।

## ਗਉੜੀ ਮਹਲਾ ੫ ॥

**ਉਥਾਨਕਾ:**

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ, "ਮਹਾਰਾਜ! ਸਾਡੇ ਮਨ ਵਿਚੋਂ *ਦ੍ਵੈਤ ਨਹੀਂ ਮਰਦੀ।" ਤਾਂ ਸਤਿਗੁਰੂ ਸਾਹਿਬ ਜੀ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

## ਜੋ ਇਸੁ ਮਾਰੇ; ਸੋਈ ਸੂਰਾ ॥

ਹੇ ਭਾਈ! (ਜੋ) ਜਿਹੜਾ ਇਸ ਦ੍ਵੈਤ ਨੂੰ (ਮਾਰੇ) ਮਾਰ ਦੇਵੇ (ਸੋਈ) ਉਹ ਹੀ (ਸੂਰਾ) ਸੂਰਮਾ ਹੈ। ਪਰ ਜਿਸਨੂੰ ਦ੍ਵੈਤ ਬਣੀ ਰਹਿੰਦੀ ਹੈ, ਉਹ ਕਾਇਰ ਹੈ।

---

* **ਦ੍ਵੈਤ:** ਇਕ ਗੱਲ ਦੇ ਦੋ ਵਿਰੋਧੀ ਨਿਰਣਿਆਂ ਨੂੰ ਅਪੂਰਣ ਨਿਸ਼ਚੇ ਵਿੱਚ ਰੱਖ ਕੇ ਸਥਿਰਤਾ ਭਾਵ ਤੋਂ ਵਿਚਲਿਤ ਹੋਣ ਦੀ ਅਵਸਥਾ ਨੂੰ ਦ੍ਵੈਤ ਆਖਦੇ ਹਨ। **ਅਥਵਾ** : ਆਪਣੇ ਆਪ ਨੂੰ ਪ੍ਰਮੇਸਰ ਤੋਂ ਜੁਦਾ ਜਾਣਨਾ ਇਹ ਦੁਬਿਧਾ ਹੈ।

**ਜੋ ਇਸੁ ਮਾਰੇ; ਸੋਈ ਪੂਰਾ ॥**

ਹੇ ਪ੍ਰੇਮੀ ਜਨੋ ! (ਜੋ) ਜਿਹੜਾ ਇਸ ਦ੍ਵੈਤ ਨੂੰ (ਮਾਰੇ) ਮਾਰ ਦੇਵੇ ਉਹ (ਪੂਰਾ) ਪੂਰਨ ਪੁਰਖ ਹੈ। ਬਾਕੀ ਸਭ ਅਧੂਰੇ ਹੀ ਹਨ।

**ਜੋ ਇਸੁ ਮਾਰੇ; ਤਿਸਹਿ ਵਡਿਆਈ ॥**

(ਜੋ) ਜਿਹੜਾ ਇਸ ਦ੍ਵੈਤ ਨੂੰ ਮਾਰ ਦੇਵੇ ਉਸ ਪੁਰਖ ਦੀ "**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**" ਰੂਪ ਪੂਰਨ ਵਡਿਆਈ ਹੁੰਦੀ ਹੈ।

**ਜੋ ਇਸੁ ਮਾਰੇ; ਤਿਸ ਕਾ ਦੂਖੁ ਜਾਈ ॥੧॥**

ਹੇ ਭਾਈ ! ਜਿਹੜਾ ਇਸ ਦ੍ਵੈਤ ਨੂੰ ਮਾਰ ਦੇਵੇ (ਤਿਸ) ਉਸ ਪੁਰਖ (ਕਾ) ਦਾ ਜੰਮਣ-ਮਰਨ ਦਾ ਦੁੱਖ (ਜਾਈ) ਚਲਿਆ ਜਾਂਦਾ ਹੈ ਭਾਵ ਨਾਸ਼ ਹੋ ਜਾਂਦਾ ਹੈ।

**ਐਸਾ ਕੋਇ; ਜਿ ਦੁਬਿਧਾ ਮਾਰਿ ਗਵਾਵੈ ॥**

ਹੇ ਭਾਈ ! ਐਸਾ (ਕੋਇ) ਕੋਈ ਮਹਾਂਪੁਰਖ ਹੀ ਹੁੰਦਾ ਹੈ (ਜਿ) ਜਿਹੜਾ ਸਾਰਿਆਂ ਨੂੰ (ਮਾਰਿ) ਮਾਰਨ ਵਾਲੀ (ਦੁਬਿਧਾ) ਦ੍ਵੈਤ ਅਤੇ ਕਾਮ, ਕ੍ਰੋਧ ਆਦਿਕਾਂ ਨੂੰ ਆਪਣੇ ਹਿਰਦੇ ਵਿੱਚੋਂ (ਗਵਾਵੈ) ਗਵਾ ਭਾਵ ਦੂਰ ਕਰ ਦਿੰਦਾ ਹੈ।

**ਇਸਹਿ ਮਾਰਿ; ਰਾਜ ਜੋਗੁ ਕਮਾਵੈ ॥੧॥ ਰਹਾਉ ॥**

ਫਿਰ ਉਹ ਪੁਰਖ (ਇਸਹਿ) ਇਸ ਦ੍ਵੈਤ ਨੂੰ ਮਾਰ ਕੇ ਪ੍ਰਕਾਸ਼ ਸਰੂਪ ਬ੍ਰਹਮ ਵਿਚ ਜੁੜਨ ਰੂਪ *ਰਾਜ ਜੋਗ **ਵਾ:** ਗਿਆਨ ਜੋਗ ਨੂੰ (ਕਮਾਵੈ) ਕਮਾਉਂਦਾ ਹੈ।

**ਅੰਗ:੨੩੮**

**ਜੋ ਇਸੁ ਮਾਰੇ; ਤਿਸ ਕਉ ਭਉ ਨਾਹਿ ॥**

(ਜੋ) ਜਿਹੜਾ ਇਸ ਦੁਬਿਧਾ ਨੂੰ ਮਾਰ ਦੇਵੇ। ਉਸ ਨੂੰ ਕਿਤੇ ਵੀ ਜਮਾਂ ਦਾ, **ਵਾ:** ਕਾਲ ਆਦਿਕਾਂ ਦਾ (ਭਉ) ਡਰ ਨਹੀਂ ਰਹਿੰਦਾ ਹੈ।

**ਜੋ ਇਸੁ ਮਾਰੇ; ਸੁ ਨਾਮਿ ਸਮਾਹਿ ॥**

ਜਿਹੜਾ ਇਸ ਦ੍ਵੈਤ ਨੂੰ (ਮਾਰੇ) ਮਾਰ ਦੇਵੇ। (ਸੁ) ਉਸਦਾ ਚਿੱਤ ਨਾਮ ਵਿਚ (ਸਮਾਹਿ) ਸਮਾਉਂਦਾ ਹੈ। **ਵਾ:** ਉਹ (ਨਾਮਿ) ਨਾਮੀ ਪ੍ਰਮੇਸਰ ਵਿਚ (ਸਮਾਹਿ) ਸਮਾ ਜਾਂਦਾ, ਅਭੇਦ ਹੋ ਜਾਂਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਦੂਸਰਾ ਅਰਥ :**

**ਜੋ ਇਸੁ ਮਾਰੇ; ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ; ਸੁ ਨਾਮਿ ਸਮਾਹਿ ॥**

ਜਿਹੜਾ ਇਸ ਦੁਬਿਧਾ ਨੂੰ ਮਾਰ ਲਵੇ ਉਸਨੂੰ (ਨਾਹਿ) ਪਤੀ ਅਕਾਲ ਪੁਰਖ ਦਾ (ਭਉ) ਡਰ ਪ੍ਰਾਪਤ ਹੋ ਜਾਂਦਾ ਹੈ। ਇਸ ਕਰਕੇ (ਸੁ) ਉਹ (ਨਾਮਿ) ਨਾਮੀ ਪ੍ਰਮੇਸਰ ਵਿੱਚ ਸਮਾਅ ਜਾਂਦਾ ਹੈ।

---

* **ਰਾਜ ਜੋਗ :** ਜਿਵੇਂ ਕਮਲ ਪਾਣੀ ਵਿਚ ਰਹਿ ਕੇ ਵੀ ਨਿਰਲੇਪ ਰਹਿੰਦਾ ਹੈ ਤਿਵੇਂ ਹੀ ਪਰਿਵਾਰ ਤੇ ਪਦਾਰਥਾਂ ਵਿਚ ਰਹਿੰਦਿਆਂ ਹੋਇਆਂ ਵੀ ਅਕਾਲ ਪੁਰਖ ਵਾਹਿਗੁਰੂ ਵਿਚ ਜੁੜੇ ਰਹਿਣ ਦਾ ਨਾਮ ਰਾਜ ਜੋਗ ਹੈ।

**ਜੋ ਇਸੁ ਮਾਰੇ; ਤਿਸ ਕੀ ਤ੍ਰਿਸਨਾ ਬੁਝੈ ॥**

ਹੇ ਭਾਈ (ਜੋ) ਜਿਹੜਾ ਇਸ ਦ੍ਵੈਤ ਨੂੰ (ਮਾਰੇ) ਮਾਰ ਦੇਵੇ। (ਤਿਸ) ਉਸ ਪੁਰਖ ਦੀ ਤ੍ਰਿਸ਼ਨਾ (ਬੁਝੈ) ਬੁਝ ਜਾਂਦੀ, ਮਿਟ ਜਾਂਦੀ ਹੈ। ਤ੍ਰਿਸ਼ਨਾ ਅੱਗ ਦੀ ਨਿਆਈਂ ਹੈ। ਦੁਬਿਧਾ ਨੂੰ ਮਾਰਨ ਰੂਪ ਪਾਣੀ ਪਾਉਣ ਕਰਕੇ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ।

**ਜੋ ਇਸੁ ਮਾਰੇ; ਸੁ ਦਰਗਹ ਸਿਝੈ ॥੨॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, ਜੁਦੈਗੀ ਨਾ ਰੱਖੇ।

**ਇਨਿ ਦੁਬਿਧਾ ਘਰ ਬਹੁਤੇ ਗਾਲੇ ॥** *(ਅੰਗ: ੧੦੨੯)*

**ਦੂਜੈ ਭਾਇ ਬਹੁਤੁ ਘਰ ਗਾਲੇ ॥ ਰਾਮ ਭਗਤ ਹੈ ਸਦਾ ਸੁਖਾਲੇ ॥** *(ਅੰਗ: ੧੧੬੦)*

(ਸੁ) ਉਹ ਦਰਗਾਹ ਵਿਚ (ਸਿਝੈ) ਮੁਕਤ ਹੋ ਜਾਂਦਾ ਹੈ।

**ਜੋ ਇਸੁ ਮਾਰੇ; ਸੋ ਧਨਵੰਤਾ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, ਉਹ (ਧਨਵੰਤਾ) ਧਨਵਾਨ ਹੈ।

**ਜੋ ਇਸੁ ਮਾਰੇ; ਸੋ ਪਤਿਵੰਤਾ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਦੇਵੇ। ਉਹ ਹੀ ਲੋਕ-ਪ੍ਰਲੋਕ ਵਿਚ (ਪਤਿਵੰਤਾ) ਇੱਜ਼ਤ ਵਾਲਾ ਹੈ।

**ਜੋ ਇਸੁ ਮਾਰੇ; ਸੋਈ ਜਤੀ ॥**

ਹੇ ਭਾਈ ਜਿਹੜਾ ਇਸ ਦ੍ਵੈਤ ਨੂੰ (ਮਾਰੇ) ਮਾਰ ਲਵੇ (ਸੋਈ) ਉਹੀ ਜਤੀ ਹੈ, ਬਾਕੀ ਸਾਰੇ ਤਾਂ ਕਾਮਨਾ ਦੇ ਗ੍ਰਸੇ ਹੋਏ ਹਨ।

**ਜੋ ਇਸੁ ਮਾਰੇ; ਤਿਸੁ ਹੋਵੈ ਗਤੀ ॥੩॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ (ਤਿਸੁ) ਉਸ ਦੀ (ਗਤੀ) ਮੁਕਤੀ ਹੋ ਜਾਂਦੀ ਹੈ। **ਵਾ:** ਉਸ ਨੂੰ ਵਾਹਿਗੁਰੂ ਦੀ (ਗਤੀ) ਪ੍ਰਾਪਤੀ (ਹੋਵੈ) ਹੋ ਜਾਂਦੀ ਹੈ।

**ਜੋ ਇਸੁ ਮਾਰੇ; ਤਿਸ ਕਾ ਆਇਆ ਗਨੀ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ (ਤਿਸ ਕਾ) ਉਸ ਦਾ ਇਸ ਸੰਸਾਰ ਵਿੱਚ ਆਇਆ ਹੋਇਆ ਸਫਲਾ *(ਗਨੀ) ਗਿਣੀਏ ਵਿਚਾਰੀਏ।

**ਜੋ ਇਸੁ ਮਾਰੇ ; ਸੁ ਨਿਹਚਲੁ ਧਨੀ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ (ਸੁ) ਉਹ (ਨਿਹਚਲੁ ਧਨੀ) ਅਚੱਲ ਨਾਮ ਰੂਪ ਧਨ ਵਾਲਾ ਹੋ ਜਾਂਦਾ ਹੈ। **ਵਾ:** (ਸੁ) ਉਹ (ਧਨੀ) ਮਾਲਕ ਅਕਾਲ ਪੁਰਖ ਜੀ ਦੇ (ਨਿਹਚਲੁ) ਅਚੱਲ ਸਰੂਪ ਦੀ ਪ੍ਰਾਪਤੀ ਵਾਲਾ ਹੋ ਜਾਂਦਾ ਹੈ।

---

* **ਗਨੀ :** ਗਨੀ ਫਾਰਸੀ ਵਿਚ ਧਨੀ ਦਾ ਨਾਉਂ ਹੈ। ਇੱਥੇ ਅਰਥ 'ਵਿਚਾਰੀਏ' ਕਰਨਾ।

**ਜੋ ਇਸੁ ਮਾਰੇ; ਸੋ ਵਡਭਾਗਾ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, ਉਹ ਪੁਰਖ (ਵਡਭਾਗਾ) ਵੱਡਿਆਂ ਭਾਗਾਂ ਵਾਲਾ ਹੈ।

**ਜੋ ਇਸੁ ਮਾਰੇ; ਸੁ ਅਨਦਿਨੁ ਜਾਗਾ ॥੪॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, ਉਹ (ਅਨਦਿਨੁ) ਰਾਤ-ਦਿਨ ਗਿਆਨ ਅਵਸਥਾ ਵਿਚ (ਜਾਗਾ) ਜਾਗ ਪੈਂਦਾ ਹੈ। **ਵਾ:** ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਹੋਣ ਕਰਕੇ ਜਾਗ ਪੈਂਦਾ ਹੈ।

**ਜੋ ਇਸੁ ਮਾਰੇ; ਸੁ ਜੀਵਨ ਮੁਕਤਾ ॥**

ਹੇ ਗੁਰਸਿੱਖੋ ! ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, ਉਹ (ਜੀਵਨ ਮੁਕਤਾ) ਜਿਉਂਦਾ ਹੀ ਮੁਕਤ ਹੋ ਜਾਂਦਾ ਹੈ। **ਵਾ:** ਜੋ (ਮੁਕਤਾ) ਮੋਤੀ ਵਤ ਉੱਜਲ ਸਰੂਪ ਅਤੇ ਜੀਵਨ ਦੇਣ ਵਾਲਾ ਪ੍ਰਮੇਸਰ ਹੈ। ਉਹ ਉਸ ਵਿੱਚ ਜੁੜਿਆ ਰਹਿੰਦਾ ਹੈ।

**ਜੋ ਇਸੁ ਮਾਰੇ; ਤਿਸ ਕੀ ਨਿਰਮਲ ਜੁਗਤਾ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਦੇਵੇ, ਉਸਦੀ (ਨਿਰਮਲ ਜੁਗਤਾ) ਉਜਲ ਜੁਗਤੀ, ਮਰਿਯਾਦਾ ਹੋ ਜਾਂਦੀ ਹੈ। **ਵਾ:** (ਨਿਰਮਲ) ਮਾਇਆ ਦੀ ਮੈਲ ਤੋਂ ਰਹਿਤ ਉਜਲ ਸਰੂਪ ਵਿਚ (ਜੁਗਤਾ) ਜੁੜਿਆ ਰਹਿੰਦਾ ਹੈ।

**ਜੋ ਇਸੁ ਮਾਰੇ; ਸੋਈ ਸੁਗਿਆਨੀ ॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, (ਸੋਈ) ਉਹੀ (ਸੁਗਿਆਨੀ) ਸ੍ਰੇਸ਼ਟ ਗਿਆਨੀ ਹੈ ਅਤੇ ਉਸੇ ਦੀ ਸ੍ਰੇਸ਼ਟ (ਸੋਈ) ਸੋਭਾ ਹੈ।

**ਜੋ ਇਸੁ ਮਾਰੇ; ਸੁ ਸਹਜ ਧਿਆਨੀ ॥੫॥**

ਜਿਹੜਾ ਇਸ ਦ੍ਵੈਤ ਨੂੰ ਮਾਰ ਲਵੇ, (ਸੁ) ਉਹ (ਸਹਜ) ਸਹਜੇ ਹੀ (ਧਿਆਨੀ) ਧਿਆਨ ਵਿਚ ਜੁੜਿਆ ਹੋਇਆ ਹੈ। ਉਸਨੂੰ ਕੰਨਾਂ ਵਿਚ ਬੁੱਜੇ ਦੇ ਕੇ ਅੱਖਾਂ ਮੀਟ ਕੇ ਧਿਆਨ ਲਾਉਣ ਦੀ ਲੋੜ ਨਹੀਂ ਪੈਂਦੀ। **ਵਾ:** (ਸੁ) ਉਹ ਨਿਰਗੁਣ ਸਰੂਪ ਦੇ (ਸਹਜ) ਗਿਆਨ ਵਾਲਾ ਅਤੇ ਸਰਗੁਣ ਸਰੂਪ ਦੇ (ਧਿਆਨੀ) ਧਿਆਨ ਵਾਲਾ ਹੋਇਆ ਹੈ।

**ਇਸੁ ਮਾਰੀ ਬਿਨੁ; ਥਾਇ ਨ ਪਰੈ ॥**

ਹੇ ਭਾਈ ! (ਇਸੁ) ਇਹ ਦੁਬਿਧਾ ਮਾਰੀ ਤੋ ਬਿਨਾਂ ਕੋਈ ਵੀ ਜੀਵ (ਥਾਇ) ਲੇਖੇ ਵਿਚ ਨਹੀ (ਪਰੈ) ਪੈਂਦਾ। **ਵਾ:** ਵਾਹਿਗੁਰੂ ਵਿਚ ਸਰੂਪ ਰੂਪੀ (ਥਾਇ) ਥਾਂ (ਨ ਪਰੈ) ਪ੍ਰਾਪਤ ਨਹੀਂ ਹੋ ਸਕਦਾ।

**ਕੋਟਿ ਕਰਮ; ਜਾਪ ਤਪ ਕਰੈ ॥**

ਜੇ ਦ੍ਵੈਤ ਨਾ ਮਾਰੇ, ਤਾਂ ਬੇਸ਼ੱਕ (ਕੋਟਿ) ਕ੍ਰੋੜਾਂ ਕਰਮ, ਬਾਣੀ ਤੇ ਅਨੇਕਾ ਮੰਤਰਾਂ ਦਾ ਜਾਪ ਅਤੇ ਸਰੀਰ ਕਰਕੇ ਤਪ ਕਰ ਲੈਣਾ ਕਰੇ।

**ਇਸੁ ਮਾਰੀ ਬਿਨੁ; ਜਨਮੁ ਨ ਮਿਟੈ ॥**

ਇਸ ਦ੍ਵੈਤ ਮਾਰੀ ਤੋਂ ਬਿਨਾਂ ਤੇਰਾ ਜਨਮ ਮਰਣ ਨਹੀ (ਮਿਟੈ) ਮਿਟ ਸਕਦਾ। ਹਮੇਸ਼ਾ ਜੰਮਦਾ ਮਰਦਾ ਹੀ ਰਹੇਂਗਾ।

**ਇਸੁ ਮਾਰੀ ਬਿਨੁ; ਜਮ ਤੇ ਨਹੀ ਛੂਟੈ ॥੬॥**

ਇਸ ਦ੍ਵੈਤ ਨੂੰ ਮਾਰਨ ਤੋਂ ਬਿਨਾਂ ਕੋਈ ਜਮਾਂ ਤੋਂ (ਛੂਟੈ) ਛੁਟਕਾਰਾ ਨਹੀ ਪਾ ਸਕਦਾ, ਭਾਵ ਮੁਕਤ ਨਹੀਂ ਹੋ ਸਕਦਾ ਹੈ।

**ਇਸੁ ਮਾਰੀ ਬਿਨੁ; ਗਿਆਨੁ ਨ ਹੋਈ ॥**

ਇਸ ਦ੍ਵੈਤ ਨੂੰ ਮਾਰਨ ਤੋ (ਬਿਨੁ) ਬਿਨਾਂ ਕਿਸੇ ਨੂੰ (ਗਿਆਨੁ) ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

**ਇਸੁ ਮਾਰੀ ਬਿਨੁ; ਜੂਠਿ ਨ ਧੋਈ ॥**

ਇਸ ਦ੍ਵੈਤ ਨੂੰ ਮਾਰਨ ਤੋਂ ਬਿਨਾਂ ਅਵਿਦਿਆ ਦੀ **ਵਾ:** ਪਾਪਾਂ ਦੀ ਜੂਠ (ਨ ਧੋਈ) ਧੋਤੀ ਨਹੀ ਜਾ ਸਕਦੀ ਹੈ।

**ਇਸੁ ਮਾਰੀ ਬਿਨੁ; ਸਭੁ ਕਿਛੁ ਮੈਲਾ ॥**

ਇਸ ਦ੍ਵੈਤ ਨੂੰ ਮਾਰੇ ਤੋਂ ਬਿਨਾਂ ਸਭ (ਕਿਛੁ) ਕੁਝ ਮੈਲਾ ਹੀ ਪ੍ਰਤੀਤ ਹੁੰਦਾ ਹੈ। ਭਾਵ ਪਾਪਾਂ ਦੀ ਮੈਲ ਕਰਕੇ ਅਪਵਿੱਤਰ ਹੀ ਦਿਸਦਾ ਹੈ, ਗਲੀਜ਼ ਹੀ ਹੈ।

**ਇਸੁ ਮਾਰੀ ਬਿਨੁ; ਸਭੁ ਕਿਛੁ ਜਉਲਾ ॥੭॥**

ਇਸ ਦ੍ਵੈਤ ਦੇ ਮਾਰੇ ਤੋਂ ਬਿਨਾਂ ਪ੍ਰਾਪਤੀ ਨਹੀ ਹੁੰਦੀ, (ਸਭੁ ਕਿਛੁ) ਸਭ ਕੁਝ (ਜਉਲਾ) ਦੌੜਨ ਵਾਲਾ ਭਾਵ ਨਾਸ਼ਵੰਤ ਹੈ। **ਵਾ:** ਦੁਬਿਧਾ ਦੀ ਨਵਿਰਤੀ ਤੋਂ ਬਿਨਾ ਜੀਵ (ਜਉਲਾ) ਜੁਦੈਗੀ ਵਿੱਚ ਰਹਿੰਦਾ ਹੈ, ਅਰਥਾਤ ਏਕਤਾ ਨਹੀ ਪਾ ਸਕਦਾ।

**ਜਾ ਕਉ ਭਏ ਕ੍ਰਿਪਾਲ; ਕ੍ਰਿਪਾ ਨਿਧਿ ॥**

(ਜਾ) ਜਿੰਨ੍ਹਾਂ ਦੇ ਉੱਤੇ (ਕ੍ਰਿਪਾ ਨਿਧਿ) ਕਿਰਪਾ ਦੇ ਸਮੁੰਦਰ ਗੁਰੂ ਸਾਹਿਬ ਜੀ ਕ੍ਰਿਪਾਲੂ ਹੋਏ ਹਨ।

**ਤਿਸੁ ਭਈ ਖਲਾਸੀ; ਹੋਈ ਸਗਲ ਸਿਧਿ ॥**

ਉਹਨਾਂ ਦਾ ਇਸ ਦੁਬਿਧਾ ਵਿਚੋਂ (ਖਲਾਸੀ) ਛੁਟਕਾਰਾ ਹੋਇਆ ਹੈ ਅਤੇ ਉਹਨਾਂ ਨੂੰ ਅਠਾਰਾਂ ਸਿਧੀਆਂ, ਨੌਂ-ਨਿਧੀਆਂ ਅਤੇ ਸਲੋਕ, ਸਾਮੀਪ ਆਦਿਕ ਸਭ ਮੁਕਤੀਆਂ ਪ੍ਰਾਪਤ ਹੋ ਗਈਆਂ ਹਨ।

**ਗੁਰਿ; ਦੁਬਿਧਾ ਜਾ ਕੀ ਹੈ ਮਾਰੀ ॥**

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਪੁਰਖ ਦੇ ਅੰਦਰੋਂ (ਦੁਬਿਧਾ) ਦੁਚਿਤਾਪੁਣਾ ਮਾਰ ਦਿੱਤਾ ਹੈ।

**ਕਹੁ ਨਾਨਕ; ਸੋ ਬ੍ਰਹਮ ਬੀਚਾਰੀ ॥੮॥੫॥**

ਸਤਿਗੁਰੂ ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਕਹਿੰਦੇ ਹਨ ਜਿੰਨ੍ਹਾਂ ਨੇ ਹਿਰਦੇ ਵਿਚੋਂ ਦ੍ਵੈਤ ਮਾਰੀ ਹੈ) (ਸੋ) ਉਹ ਪੁਰਖ (ਬ੍ਰਹਮ) ਵਾਹਿਗੁਰੂ ਦੀ (ਬੀਚਾਰੀ) ਵੀਚਾਰ ਵਾਲਾ ਜਾਨਣਾ ਕਰੋ।

# ਗਉੜੀ ਮਹਲਾ ੫ ॥

**ਉਥਾਨਕਾ :**

ਸਾਧ ਸੰਗਤ ਜੀ ਸੰਸਾਰ ਦੇ ਅੰਦਰ ਲੋਕਾਂ ਦਾ ਇਹ ਖਿਆਲ ਰਹਿੰਦਾ ਹੈ ਕਿ ਜਿਸ ਦੇ ਬਹੁਤੇ ਸੱਜਣ ਮਿੱਤਰ ਹੋਣ। ਉਹ ਜਿਹੜਾ ਵੀ ਕੰਮ ਕਰਨਾ ਚਾਹੇ, ਉਹ ਛੇਤੀ ਨਾਲ ਪੂਰਾ ਕਰ ਲੈਂਦਾ ਹੈ ਅਤੇ ਜਿਸਦੇ ਥੋੜੇ ਸੱਜਣ ਹੋਣ, ਉਸਦੇ ਕਾਰਜ ਵਿਚ ਬਿਘਨ ਪਾਉਣ ਵਾਲੇ ਬਹੁਤ ਲੋਕ ਹੁੰਦੇ ਹਨ। ਉਸਦੇ ਕਾਰਜਾਂ ਵਿਚ ਬੜਾ ਫਰਕ ਪੈਂਦਾ ਰਹਿੰਦਾ ਹੈ। ਇਸ ਪਵਿੱਤਰ ਸਬਦ ਵਿਚ ਸਤਿਗੁਰੂ ਜੀ ਕਿਰਪਾ ਕਰਕੇ ਇਸ ਪ੍ਰਕਾਰ ਉਪਦੇਸ਼ ਬਖਸ਼ਿਸ ਕਰਦੇ ਹਨ ਕਿ ਇਕ ਅਕਾਲ ਪੁਰਖ ਵਾਹਿਗੁਰੂ ਦੇ ਨਾਲ ਪਿਆਰ ਪਾਉਣ ਨਾਲ ਹੋਰਾਂ ਬਹੁਤੇ ਸੱਜਣਾਂ ਦੀ ਲੋੜ ਨਹੀਂ ਰਹਿੰਦੀ ਅਤੇ ਸੋ ਹਜੂਰ ਫੁਰਮਾਉਂਦੇ ਹਨ :

## ਹਰਿ ਸਿਉ ਜੁਰੈ; ਤ ਸਭੁ ਕੋ ਮੀਤੁ ॥

ਹੇ ਭਾਈ ! ਜੇ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਲ ਚਿੱਤ ਦੀ ਬਿਰਤੀ (ਜੁਰੈ) ਜੁੜ ਜਾਵੇ। ਤਾ (ਸਭੁ) ਸਾਰੀ ਦੁਨੀਆਂ ਪਿਆਰ ਕਰਨ ਲੱਗ ਜਾਂਦੀ ਹੈ। ਸਭ (ਮੀਤੁ) ਮਿੱਤਰ ਬਣ ਜਾਂਦੇ ਹਨ। ਜਿਵੇਂ :

## ਹਰਿ ਸਿਉ ਜੁਰੈ; ਤ ਨਿਹਚਲੁ ਚੀਤੁ ॥

ਜਦੋਂ (ਚੀਤੁ) ਚਿੱਤ ਹਰੀ ਅਕਾਲ ਪੁਰਖ ਵਾਹਿਗੁਰੂ ਨਾਲ (ਜੁਰੈ) ਜੁੜ ਜਾਵੇ। ਤਾਂ (ਚੀਤੁ) ਚਿੱਤ ਸਰੂਪ ਵਿੱਚ (ਨਿਹਚਲੁ) ਅਚੱਲ ਹੋ ਜਾਂਦਾ ਹੈ। ਭਾਵ ਜਿਹੜਾ ਮਨ ਪਾਰੇ ਵਰਗਾ ਚੰਚਲ ਹੈ, ਪ੍ਰਮੇਸਰ ਨਾਲ ਚਿੱਤ ਦੀ ਬਿਰਤੀ ਜੁੜਨ ਕਰਕੇ ਉਹ ਸੋਧੇ ਹੋਏ ਪਾਰੇ ਦੀ ਨਿਆਈਂ ਅਚੱਲ ਹੋ ਜਾਂਦਾ ਹੈ।

## ਹਰਿ ਸਿਉ ਜੁਰੈ; ਨ ਵਿਆਪੈ ਕਾੜ੍ਹਾ ॥

ਜੇ (ਹਰਿ) ਅਕਾਲ ਪੁਰਖ ਵਾਹਿਗੁਰੂ ਨਾਲ ਚਿੱਤ (ਜੁਰੈ) ਜੁੜ ਜਾਵੇ, ਤਾਂ ਫਿਰ ਕੋਈ (ਕਾੜ੍ਹਾ) ਝੋਰਾ (ਵਿਆਪੈ) ਨਹੀਂ ਵਿਆਪਦਾ। ਇਸ ਦੁਨੀਆਂ ਵਿਚ ਪੁਰਖ ਵਿਹਾਰਾਂ ਅਤੇ ਚਿਤਵਨੀਆਂ ਦੇ ਸੰਸਿਆਂ ਵਿਚ ਪੈ ਕੇ ਬੱਝਾ ਰਹਿੰਦਾ ਹੈ ਪਰ ਵਾਹਿਗੁਰੂ ਨਾਲ ਜੁੜਨ ਕਰਕੇ ਮਨ ਇੰਨ੍ਹਾਂ ਸੰਸਿਆਂ ਵਿਚ ਬੱਝ ਕੇ ਝੁਰਦਾ ਨਹੀਂ ਹੈ।

## ਹਰਿ ਸਿਉ ਜੁਰੈ; ਤ ਹੋਇ ਨਿਸਤਾਰਾ ॥੧॥

ਹੇ ਭਾਈ ! ਜੇ ਅਕਾਲ ਪੁਰਖ ਵਾਹਿਗੁਰੂ ਨਾਲ ਚਿਤ ਦੀ ਬਿਰਤੀ ਜੁੜ ਜਾਵੇ। ਤਾਂ ਇਸ ਜੀਵ ਦਾ (ਨਿਸ+ਤਾਰਾ) (ਨਿਸ) ਪਰਪੰਚ ਤੋਂ (ਤਾਰਾ) ਤਰਨਾ ਹੁੰਦਾ ਹੈ।

ਸਤਿਗੁਰੂ ਜੀ ਸਾਨੂੰ ਸਿੱਖਿਆ ਦਿੰਦੇ ਹਨ ਕਿ ਆਪਣੇ ਮਨ ਨੂੰ ਇਸ ਤਰ੍ਹਾਂ ਕਹਿਣਾ ਕਰੋ।

## ਰੇ ਮਨ ਮੇਰੇ; ਤੂੰ ਹਰਿ ਸਿਉ ਜੋਰੁ ॥

ਹੇ ਮੇਰੇ ਪਿਆਰੇ ਮਨਾਂ ! ਤੂੰ ਚਿੱਤ ਦੀ ਬਿਰਤੀ ਨੂੰ ਹਰੀ ਅਕਾਲ ਪੁਰਖ (ਸਿਉ) ਨਾਲ (ਜੋਰੁ) ਜੋੜ ਲੈਣਾ ਕਰ। ਕਿਉਂਕਿ ਤੂੰ ਹੋਰਨਾਂ ਲੋਕਾਂ ਦੇ ਨਾਲ ਪ੍ਰੀਤੀਆਂ ਜੋੜ-ਜੋੜ ਕੇ ਥੱਕ ਚੁੱਕਾ ਹੈ। ਪਰ ਅੰਤ ਨੂੰ ਤੈਨੂੰ ਕਿਤੋਂ ਵੀ ਸੁੱਖ ਪ੍ਰਾਪਤ ਨਹੀਂ ਹੋਇਆ। ਇਸ ਕਰਕੇ

## ਕਾਜਿ ਤੁਹਾਰੈ; ਨਾਹੀ ਹੋਰੁ ॥੧॥ ਰਹਾਉ ॥

ਹੋਰ ਜਿੰਨੇ ਲੋਕ ਅਤੇ ਪਦਾਰਥ ਹਨ, (ਤੁਹਾਰੈ) ਤੇਰੇ (ਕਾਜਿ) ਕੰਮ ਨਹੀ ਆਉਣੇ, ਇਹਨਾਂ ਦਾ ਫਲ ਹੋਰ ਹੀ ਭਾਵ ਦੁਖਦਾਇਕ ਹੀ ਹੋਵੇਗਾ।

**ਵਡੇ ਵਡੇ; ਜੋ ਦੁਨੀਆਦਾਰ ॥**

ਜਿਹੜੇ (ਦੁਨੀਆਦਾਰ) ਦੁਨੀਆਂ ਵਾਲੇ ਵੱਡੇ-ਵੱਡੇ ਮਾਇਆਧਾਰੀ ਅਤੇ ਪਦਾਰਥਾਂ ਦੇ ਧਨੀ, ਮਾਲਕ ਤੈਨੂੰ ਦਿਸਦੇ ਹਨ।

**ਕਾਹੂ ਕਾਜਿ ਨਾਹੀ; ਗਾਵਾਰ ॥**

ਹੇ ਬੇਸਮਝਾ! ਜੋ ਪ੍ਰਮਾਰਥ ਵੱਲੋਂ (ਗਾਵਾਰ) ਬੇਸਮਝ ਹਨ ਉਹ ਤੇਰੇ (ਕਾਹੂ) ਕਿਸੇ (ਕਾਜਿ) ਕੰਮ ਨਹੀਂ ਆਉਣਗੇ ਭਾਵ ਅੰਤ ਨੂੰ ਕਿਸੇ ਨੇ ਤੇਰੀ ਸਹਾਇਤਾ ਨਹੀਂ ਕਰਨੀ ਹੈ।

**ਹਰਿ ਕਾ ਦਾਸੁ; ਨੀਚ ਕੁਲੁ ਸੁਣਹਿ ॥**

ਭਾਵੇਂ ਕੋਈ ਹਰੀ ਪ੍ਰਮੇਸਰ ਦਾ ਲਿਵ ਲੱਗੀ ਵਾਲਾ (ਦਾਸੁ) ਸੇਵਕ (ਨੀਚ) ਨੀਵੀਂ ਕੁਲ ਵਿਚ (ਸੁਣਹਿ) ਸੁਣਿਆ ਜਾਵੇ, ਜਿਵੇਂ ਬਾਲਮੀਕ, ਭਗਤ ਰਵਿਦਾਸ ਜੀ ਅਤੇ ਦਾਸੀ ਦਾ ਪੁੱਤਰ ਬਿਦਰ ਆਦਿਕ ਹੋਏ ਹਨ।

**ਤਿਸ ਕੈ ਸੰਗਿ; ਖਿਨ ਮਹਿ ਉਧਰਹਿ ॥੨॥**

ਜਿਸ ਗੁਰਮੁਖ ਦੇ ਅੰਦਰ ਪ੍ਰਮੇਸਰ ਦੀ ਲਿਵ ਲੱਗੀ ਹੋਈ ਹੈ, (ਤਿਸ) ਉਸ ਦੀ ਸੰਗਤ (ਕੈ) ਦੁਆਰਾ ਤੂੰ ਇਕ ਖਿਨ ਵਿਚ ਹੀ (ਉਧਰਹਿ) ਉਧਰ ਜਾਵੇਂਗਾ, ਮੁਕਤ ਹੋ ਜਾਵੇਂਗਾ। ਗੁਰਮੁਖਾਂ ਦੀ ਸੰਗਤ ਦੀ ਇਹ ਵੱਡੀ ਦਾਤ ਹੈ।

**ਕੋਟਿ ਮਜਨ; ਜਾ ਕੈ ਸੁਣਿ ਨਾਮ ॥**

(ਜਾ ਕੈ) ਜਿਸ ਗੁਰਮੁਖ ਦੀ ਸੰਗਤ ਵਿਚ ਮਿਲ ਕੇ, ਵਾਹਿਗੁਰੂ ਦੇ ਨਾਮ ਨੂੰ (ਸੁਣਿ) ਸੁਣਨ ਕਰਕੇ (ਕੋਟਿ) ਕਰੋੜਾਂ ਤੀਰਥਾਂ ਦੇ (ਮਜਨ) ਪੁਰਬਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੁੰਦਾ ਹੈ।

**ਕੋਟਿ ਪੂਜਾ; ਜਾ ਕੈ ਹੈ ਧਿਆਨ ॥**

ਜਿਸ ਵਾਹਿਗੁਰੂ ਦੇ ਪਿਆਰ ਅਤੇ ਧਿਆਨ ਵਿਚ ਲੱਗਣ ਕਰਕੇ ਟੱਲੀਆਂ ਖੜਕਾਉਣੀਆਂ, ਠਾਕੁਰਾਂ ਨੂੰ ਡੰਡਾਉਤ ਬੰਦਨਾ ਕਰਨੀ, ਤਿਲਕ ਲਾਉਣਾ, ਛਾਪਾ ਲਾਉਣਾ ਆਦਿਕ (ਕੋਟਿ) ਕ੍ਰੋੜਾਂ ਹੀ ਪੂਜਾ ਹੋ ਜਾਂਦੀਆਂ ਹਨ। ਭਾਵ ਵਾਹਿਗੁਰੂ ਦੇ ਧਿਆਨ ਵਿੱਚ ਲੱਗਣ ਕਰਕੇ ਕ੍ਰੋੜਾਂ ਪ੍ਰਕਾਰ ਦੀ ਪੂਜਾ ਦਾ ਫਲ ਪ੍ਰਾਪਤ ਹੋ ਜਾਂਦਾ ਹੈ।

**ਕੋਟਿ ਪੁੰਨ; ਸੁਣਿ ਹਰਿ ਕੀ ਬਾਣੀ ॥**

ਜੋ (ਹਰਿ) ਹਰੀ ਅਕਾਲ ਪੁਰਖ ਦੀ 'ਧੁਰ ਕੀ ਬਾਣੀ' ਬਾਣੀ ਨੂੰ ਵਾ: (ਸੁਣਿ) ਸੁਣਨ ਕਰਕੇ (ਕੋਟਿ) ਕਰੋੜਾਂ ਪੁੰਨ ਵਧ ਜਾਂਦੇ ਹਨ।

**ਕੋਟਿ ਫਲਾ; ਗੁਰ ਤੇ ਬਿਧਿ ਜਾਣੀ ॥੩॥**

ਅਸੀਂ ਗੁਰੂ ਸਾਹਿਬ ਜੀ ਤੋਂ ਇਹ (ਬਿਧਿ) ਵਿਧੀ ਜਾਣੀ ਹੈ ਕਿ ਪ੍ਰਮੇਸਰ ਦੀ ਬਾਣੀ ਸੁਣਨ ਵਾਲੇ ਨੂੰ ਕ੍ਰੋੜਾਂ ਫਲ ਪ੍ਰਾਪਤ ਹੁੰਦੇ ਹਨ।

## ਮਨ ਅਪੁਨੇ ਮਹਿ ; ਫਿਰਿ ਫਿਰਿ ਚੇਤ ॥

ਹੇ ਪਿਆਰਿਆ ! ਆਪਣੇ ਮਨ (ਮਹਿ) ਵਿਚ (ਫਿਰਿ ਫਿਰਿ) ਮੁੜ-ਮੁੜ ਕੇ ਵਾਹਿਗੁਰੂ ਨੂੰ (ਚੇਤ) ਚੇਤੇ ਕਰ।

**ਅਥਵਾ:** ਜਿਹੜਾ ਮਨ ਕਦੇ ਕਿਸੇ ਪਾਸੇ, ਕਦੇ ਕਿਸੇ ਪਾਸੇ ਫਿਰਦਾ ਹੈ। ਆਪਣੇ ਮਨ ਨੂੰ (ਫਿਰਿ) ਫੇਰਿਆ ਵੱਲੋਂ ਫੇਰ ਕੇ, ਭਾਵ ਹਟਾ ਕੇ (ਫਿਰਿ ਫਿਰਿ) ਮੁੜ-ਮੁੜ ਕੇ ਮਹਾਰਾਜ ਨੂੰ ਚੇਤੇ ਕਰਨਾ ਕਰ।

## ਬਿਨਸਿ ਜਾਹਿ; ਮਾਇਆ ਕੇ ਹੇਤ ॥

ਜਿਹੜਾ ਮਾਇਆ (ਕੇ) ਦੇ ਵਿਚ (ਹੇਤ) ਹਿਤ, ਮੋਹ ਕਰਦਾ ਫਿਰਦਾ ਹੈਂ ਵਾ: ਜਿਹੜੇ ਤੇਰੇ ਮਾਇਆ ਨੂੰ ਪੈਦਾ ਕਰਨ ਵਾਲੇ (ਹੇਤ) ਕਾਰਨ ਭਾਵ ਸਾਧਨ ਹਨ। ਭਾਵ ਤੂੰ ਮਾਇਆ ਨੂੰ ਪੈਦਾ ਕਰਨ ਲਈ ਜੀ ਉਪਾਅ ਕਰਦਾ ਹੈਂ, ਉਹ ਸਭ ਅੰਤ ਨੂੰ ਨਾਸ਼ ਹੋ ਜਾਣਗੇ।

## ਹਰਿ ਅਬਿਨਾਸੀ; ਤੁਮਰੈ ਸੰਗਿ ॥

ਹੇ ਭਾਈ ! (ਹਰਿ) ਅਕਾਲ ਪੁਰਖ ਵਾਹਿਗੁਰੂ (ਅਬਿਨਾਸੀ) ਨਾਸ਼ ਤੋਂ ਰਹਿਤ ਹੈ। ਉਹ ਸਦਾ (ਤੁਮਰੈ) ਤੇਰੇ (ਸੰਗਿ) ਅੰਗ-ਸੰਗ ਹੈ। ਜਿਵੇਂ ਮਨ ਇੰਦਰੀਆਂ ਵਿਚ ਪ੍ਰਤੀਤ ਨਹੀਂ ਹੁੰਦਾ ਭਾਵ ਇੰਦਰੀਏ ਮਨ ਨੂੰ ਨਹੀਂ ਜਾਣਦੇ, ਪਰ ਮਨ ਸਾਰੀਆਂ ਇੰਦਰੀਆਂ ਨੂੰ ਜਾਣਦਾ ਹੈ। ਇਸੇ ਪ੍ਰਕਾਰ ਮਨ ਵਾਹਿਗੁਰੂ ਨੂੰ ਨਹੀਂ ਜਾਣਦਾ ਪਰ ਪ੍ਰਮੇਸਰ ਸਾਰਿਆਂ ਦੇ ਮਨ ਨੂੰ ਜਾਣਦਾ ਹੈ ਕਿ ਕਿਹੜਾ ਮਨ ਨੇਕ ਜਾਂ ਬੁਰਾ ਹੈ। ਉਹ ਪ੍ਰਮੇਸਰ ਸਾਰਿਆਂ ਦੇ ਅੰਦਰ ਹੈ।

**ਅਥਵਾ :** ਹੇ ਪਿਆਰਿਆ ! ਜਿਹੜਾ ਪ੍ਰਮੇਸਰ ਤੇਰੇ ਜਨਮ ਤੋਂ ਲੈ ਕੇ ਤੇਰੀਆਂ ਸਭ ਕਰਤੂਤਾਂ ਨੂੰ ਪ੍ਰਗਟ ਹੀ ਜਾਣਦਾ ਹੈ। ਉਹ (ਅਬਿਨਾਸੀ) ਨਾਸ਼ ਤੋਂ ਰਹਿਤ ਪ੍ਰਮੇਸਰ ਹਰ ਵਕਤ ਤੇਰੇ ਨਾਲ ਹੈ।

## ਮਨ ਮੇਰੇ; ਰਚੁ ਰਾਮ ਕੈ ਰੰਗਿ ॥੪॥

ਹੇ ਮੇਰੇ ਪਿਆਰੇ (ਮਨ) ਮਨਾਂ ! ਉਸ ਰਾਮ ਦੇ (ਰੰਗਿ) ਪ੍ਰੇਮ ਵਿਚ ਇਕ-ਚਿਤ ਹੋ ਕੇ (ਰਚੁ) ਰਚਨਾ ਕਰ।

## ਜਾ ਕੈ ਕਾਮਿ; ਉਤਰੈ ਸਭ ਭੂਖ ॥

(ਜਾ ਕੈ) ਜਿਸ ਵਾਹਿਗੁਰੂ ਦੇ ਗੁਣ ਗਾਉਣ ਤੇ ਭਾਉ ਭਗਤੀ ਰੂਪ (ਕਾਮਿ) ਕੰਮ ਕਰਨੇ ਕਰਕੇ ਤੇਰੀਆਂ ਸਾਰੀਆਂ ਪਦਾਰਥਾਂ ਦੀ ਆਸਾ ਰੂਪ ਭੁੱਖਾਂ ਉਤਰ ਜਾਣਗੀਆਂ।

## ਜਾ ਕੈ ਕਾਮਿ; ਨ ਜੋਹਹਿ ਦੂਤ ॥

ਜਿਸ ਵਾਹਿਗੁਰੂ (ਕੈ) ਦੇ ਭਗਤੀ, ਸਿਮਰਨ ਰੂਪ ਕੰਮ ਕਰਨ ਕਰਕੇ ਤੈਨੂੰ (ਦੂਤ) ਜਮਦੂਤ **ਵਾ:** ਕਾਮ, ਕ੍ਰੋਧ, **ਵਾ:** ਦੁਸ਼ਮਣ ਵੀ (ਜੋਹਹਿ) ਪੋਹ ਨਹੀਂ ਸਕਦੇ, ਦੁੱਖ ਨਹੀਂ ਦੇ ਸਕਣਗੇ।

## ਜਾ ਕੈ ਕਾਮਿ; ਤੇਰਾ ਵਡ ਗਮਰੁ ॥

ਜਿਸ ਵਾਹਿਗੁਰੂ ਦਾ ਭਗਤੀ ਰੂਪ (ਕਾਮਿ) ਕੰਮ ਕਰਨ ਕਰਕੇ ਤੇਰਾ ਇੰਨਾ (ਵਡ) ਵੱਡਾ (ਗਮਰੁ) ਪ੍ਰਤਾਪ ਹੋ ਜਾਵੇਗਾ ਜਿਸ ਦੀ ਕੋਈ ਵੀ ਬਰਾਬਰੀ ਨਹੀਂ।

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥** *(ਅੰਗ: ੮੫੮)*

ਭਾਵੇਂ ਕੋਈ ਪੰਡਤ ਵਿਦਵਾਨ ਹੋਵੇ, ਭਾਵੇਂ ਕੋਈ ਸੂਰਮਾ ਜੰਗ ਨੂੰ ਜਿੱਤਣ ਵਾਲਾ ਹੋਵੇ, ਭਾਵੇਂ ਚੱਕਰਵਰਤੀ

ਬਾਦਸ਼ਾਹ ਹੋਵੇ। ਪਰ ਵਾਹਿਗੁਰੂ ਦੀ ਭਗਤੀ ਕਰਨ ਵਾਲੇ ਦੇ ਬਰਾਬਰ ਕੋਈ ਨਹੀਂ ਹੋ ਸਕਦਾ। ਇਸ ਪ੍ਰਕਾਰ ਇਹ ਕੰਮ ਕਰਨੇ ਕਰਕੇ ਤੇਰਾ ਦੁਨੀਆਂ ਵਿਚ ਬੜਾ (ਗਮਰੁ) ਪ੍ਰਤਾਪ ਹੋ ਜਾਵੇਗਾ।

## ਜਾ ਕੈ ਕਾਮਿ; ਹੋਵਹਿ ਤੂੰ ਅਮਰੁ ॥੫॥

(ਜਾ ਕੈ) ਜਿਸ ਵਾਹਿਗੁਰੂ ਦਾ ਭਗਤੀ ਰੂਪ ਕੰਮ ਕਰਨੇ ਕਰਕੇ ਤੂੰ (ਅਮਰੁ) ਮਰਣ ਤੋਂ ਰਹਿਤ ਹੋ ਜਾਵੇਗਾ। ਦੇਵਤੇ ਅਮਰ ਤਾਂ ਕਹਾਉਂਦੇ ਹਨ। ਪਰ ਆਪਣੀ ਉਮਰ ਭੋਗ ਕੇ ਚਲੇ ਜਾਂਦੇ ਹਨ। ਸਵਰਗ ਵਿਚੋਂ ਇੰਦਰ ਵਰਗੇ ਵੀ ਡਿੱਗ ਪੈਂਦੇ ਹਨ। ਦੁਨੀਆਂ ਵਿਚੋਂ ਕੂਚ ਕਰਕੇ ਤੁਰ ਜਾਂਦੇ ਹਨ। ਅਮਰ ਉਹ ਹੁੰਦਾ ਹੈ, ਜਿਸਨੂੰ ਕਦੇ ਮੌਤ ਨਾ ਆਵੇ।

## ਜਾ ਕੇ ਚਾਕਰ ਕਉ; ਨਹੀ ਡਾਨ ॥

ਜਿਸ ਵਾਹਿਗੁਰੂ ਦੇ (ਚਾਕਰ) ਨੌਕਰ ਭਾਵ ਭਗਤ ਬਣ ਜਾਣ ਕਰਕੇ ਤੈਨੂੰ ਕੋਈ (ਡਾਨ) ਲੋਕ ਦੰਡ, ਪਿਤਰ ਦੰਡ, ਰਾਜ ਦੰਡ ਆਦਿਕ ਨਹੀ ਦੇ ਸਕੇਗਾ।

## ਜਾ ਕੇ ਚਾਕਰ ਕਉ; ਨਹੀ ਬਾਨ ॥

ਜਿਸ ਵਾਹਿਗੁਰੂ ਦਾ (ਚਾਕਰ) ਸੇਵਕ, ਭਗਤ ਬਨਣੇ ਕਰਕੇ ਕੋਈ ਬੁਰੀ (ਬਾਨ) ਆਦਤ ਨਹੀਂ ਰਹਿੰਦੀ। ਜਿਵੇਂ ਕਿਸੇ ਨੂੰ ਜੂਆ ਖੇਡਣ ਲਈ, ਸ਼ਰਾਬ ਪੀਣ ਦੀ ਆਦਤ ਹੁੰਦੀ ਹੈ। ਵਾਹਿਗੁਰੂ ਦਾ ਸੇਵਕ ਬਣਨ ਕਰਕੇ ਇਹ ਸਾਰੀਆਂ (ਬਾਨ) ਆਦਤਾਂ ਨਹੀਂ ਰਹਿੰਦੀਆਂ। **ਵਾ:** ਜਿਸ ਵਾਹਿਗੁਰੂ ਦੇ (ਚਾਕਰ) ਭਗਤ ਬਣਨੇ ਕਰਕੇ ਕਿਸੇ ਪ੍ਰਕਾਰ ਦਾ (ਬਾਨ) ਦੁੱਖ ਨਹੀਂ ਰਹਿੰਦਾ। **ਵਾ:** ਜਿਸ ਮਹਾਰਾਜ ਦੇ ਭਗਤ ਬਣਨੇ ਕਰਕੇ (ਬਾਨ) ਤੀਰ ਨਹੀਂ ਵੱਜ ਸਕਦੇ। ਜਿਵੇਂ ਭਗਤ ਪ੍ਰਹਿਲਾਦ ਜੀ ਦੀ ਰੱਖਿਆ ਕੀਤੀ ਸੀ। ਉਸ ਵੇਲੇ ਭਗਤ ਪ੍ਰਹਿਲਾਦ ਜੀ ਦੇ ਤਲਵਾਰ ਨਹੀਂ ਵੱਜ ਸਕੀ। ਕੰਠ ਤੱਕ ਤਲਵਾਰ ਆਉਣ ਤੋਂ ਪਹਿਲਾਂ ਹੀ ਪ੍ਰਮੇਸਰ ਵੱਲੋਂ ਹਰਨਾਖਸ਼ ਨੂੰ ਮਾਰ ਦਿੱਤਾ ਗਿਆ।

## ਜਾ ਕੈ ਦਫਤਰਿ; ਪੁਛੈ ਨ ਲੇਖਾ ॥

ਜਿਸ ਵਾਹਿਗੁਰੂ ਦੇ ਦਫਤਰ ਵਿਚ ਉਸਦਾ ਕੋਈ (ਲੇਖਾ) ਹਿਸਾਬ-ਕਿਤਾਬ ਨਹੀਂ ਪੁੱਛਦਾ ਭਾਵ ਉਹ ਪੁਰਖ ਮੁਕਤ ਹੋ ਜਾਂਦਾ ਹੈ।

## ਤਾ ਕੀ ਚਾਕਰੀ ਕਰਹੁ; ਬਿਸੇਖਾ ॥੬॥

ਉਸ ਵਾਹਿਗੁਰੂ ਦੀ (ਬਿਸੇਖਾ) ਵਿਸ਼ੇਸ ਕਰਕੇ (ਚਾਕਰੀ) ਬੰਦਗੀ, ਭਗਤੀ ਕਰ। ਹੋਰ ਕੀ ਨੌਕਰਾਂ ਦੀ ਤਰ੍ਹਾਂ ਲੋਕਾਂ ਦਾ ਗੁਲਾਮ ਹੁੰਦਾ ਫਿਰਦਾ ਹੈਂ।

## ਜਾ ਕੈ ਊਨ ਨਾਹੀ; ਕਾਹੂ ਬਾਤ ॥

(ਜਾ ਕੈ) ਜਿਸ ਵਾਹਿਗੁਰੂ ਦੀ ਬੰਦਗੀ ਕਰਨੇ ਕਰਕੇ ਕਿਸੇ ਪ੍ਰਕਾਰ ਵੀ (ਊਨ) ਊਨਤਾਈ ਨਹੀਂ ਰਹਿੰਦੀ। ਭਾਵ ਸਭ ਪਦਾਰਥ, ਸਭ ਗੁਣ ਪ੍ਰਾਪਤ ਹੋ ਜਾਂਦੇ ਹਨ।

## ਏਕਹਿ ਆਪਿ; ਅਨੇਕਹਿ ਭਾਤਿ ॥

(ਏਕਹਿ) ਇਕੋ ਪ੍ਰਮੇਸਰ ਆਪ ਹੀ ਅਦ੍ਵੈਤ ਰੂਪ, ਨਿਰਮਲ ਰੂਪ ਹੈ ਅਤੇ ਇਕੋ ਪ੍ਰਮੇਸਰ ਆਪ ਹੀ ਸਰਗੁਣ ਸਰੂਪ

ਧਾਰ ਕੇ ਅਨੇਕਾਂ (ਭਾਤਿ) ਭਾਤਾਂ ਦੇ ਕੌਤਕਾਂ ਨੂੰ ਕਰਨ ਵਾਲਾ ਹੈ।

**ਅਥਵਾ:** ਜਿਵੇਂ ਅੱਗ ਦੇ ਚੰਗਿਆੜੇ, ਪਾਣੀ ਦੀਆਂ ਲਹਿਰਾਂ, ਸੂਤ ਦੇ ਧਾਗੇ ਅਤੇ ਬ੍ਰਿਛਾਂ ਦੇ ਪੱਤੇ ਤੇ ਫੁੱਲ ਭਿੰਨ-ਭਿੰਨ ਹੁੰਦੇ ਹਨ। ਇਵੇਂ ਇਕੋ ਹੀ ਪ੍ਰਮੇਸਰ ਅਨੇਕਾਂ ਭਾਂਤਾ ਦਾ ਬਣਿਆ ਹੋਇਆ ਹੈ।

**ਅਨਿਕ ਭਾਂਤ ਹੋਇ ਪਸਰਿਆ ਨਾਨਕ ਏਕੰਕਾਰੁ ॥੧॥** *(ਅੰਗ: ੨੯੬)*

## ਜਾ ਕੀ ਦ੍ਰਿਸਟਿ; ਹੋਇ ਸਦਾ ਨਿਹਾਲ ॥

ਹੇ ਜੀਵ! ਜਿਸ ਵਾਹਿਗੁਰੂ ਦੀ ਕ੍ਰਿਪਾ (ਦ੍ਰਿਸਟਿ) ਦ੍ਰਿਸਟੀ ਕਰਕੇ ਤੂੰ ਸਦਾ (ਨਿ+ਹਾਲ) (ਹਾਲ) ਦੁਖਾਂ ਤੋਂ (ਨਿ) ਰਹਿਤ ਹੋ ਜਾਵੇਂਗਾ।

## ਮਨ ਮੇਰੇ; ਕਰਿ ਤਾ ਕੀ ਘਾਲ ॥੭॥

ਹੇ ਮੇਰੇ ਪਿਆਰੇ ਮਨਾਂ! ਜੇ ਤੇਰੇ ਭਾਗ ਚੰਗੇ ਹਨ, ਤਾਂ ਤੂੰ (ਤਾ) ਉਸ ਵਾਹਿਗੁਰੂ (ਕੀ) ਦੀ ਪ੍ਰਾਪਤੀ ਵਾਸਤੇ (ਘਾਲ) ਕਮਾਈ ਕਰ।

## ਨਾ ਕੋ ਚਤੁਰੁ; ਨਾਹੀ ਕੋ ਮੂੜਾ ॥

ਜਦੋਂ ਤੂੰ ਸ਼ਬਦ ਦੀ ਕਮਾਈ ਕਰੇਂਗਾ, ਤਾਂ ਉਦੋਂ ਤੇਰੇ ਅੰਦਰ ਇਹ ਗਿਆਨ ਪ੍ਰਗਟ ਹੋ ਜਾਵੇਗਾ ਕਿ ਨਾ ਕੋਈ ਆਪਣੇ ਆਪ ਚਤੁਰ ਹੈ, ਨਾ ਕੋਈ ਆਪਣੇ ਆਪ (ਮੂੜਾ) ਮੂਰਖ ਹੈ।

## ਨਾ ਕੋ ਹੀਣੁ; ਨਾਹੀ ਕੋ ਸੂਰਾ ॥

ਨਾ (ਕੋ) ਕੋਈ ਹੀਣਾ ਹੈ, ਨਾ (ਕੋ) ਕੋਈ (ਸੂਰਾ) ਸੂਰਮਾ, ਬਹਾਦਰ ਹੈ।

**ਅਥਵਾ:** ਨਾ ਕੋਈ (ਹੀਣੁ) ਹੀਣਾ ਭਾਵ ਆਪਣੇ ਆਪ ਵਿਕਾਰਾਂ ਦੇ ਅਧੀਨ ਹੈ ਨਾ ਕੋਈ ਆਪਣੇ ਆਪ (ਸੂਰਾ) ਸੂਰਮਾ ਭਾਵ ਮਨ ਜਿੱਤਣ ਵਾਲਾ ਹੈ।

**ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮਾਰੀ ॥** *(ਅੰਗ: ੯੧੬)*

### ਅੰਗ:੨੩੯

## ਜਿਤੁ ਕੋ ਲਾਇਆ; ਤਿਤ ਹੀ ਲਾਗਾ ॥

ਜੀਆਂ ਦੀ ਪ੍ਰਵਿਰਤੀ ਅਨੁਸਾਰ ਮਹਾਰਾਜ ਨੇ (ਜਿਤੁ) ਜਿਸ ਪਾਸੇ (ਕੋ) ਕੋਈ ਲਾਇਆ ਹੈ (ਤਿਤ) ਉਸੇ ਪਾਸੇ ਹੀ (ਲਾਗਾ) ਲੱਗ ਗਿਆ ਹੈ।

## ਸੋ ਸੇਵਕੁ; ਨਾਨਕ ਜਿਸੁ ਭਾਗਾ ॥੮॥੬॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ (ਜਿਸੁ) ਜਿਸ ਦੇ ਵੱਡੇ ਭਾਗ ਹਨ ਭਾਵ ਜਿਸਨੇ ਨਿਸ਼ਕਾਮ ਕਰਮ ਕੀਤੇ ਹਨ (ਸੋ) ਉਹ ਮਹਾਰਾਜ ਦਾ ਸੇਵਕ ਬਣਿਆ ਹੈ।

**ਵਾ:** ਜੋ ਮਾਨ ਅਭਿਮਾਨ ਤੋਂ ਰਹਿਤ ਹੋ ਕੇ ਮਹਾਰਾਜ ਦੀ ਟਹਿਲ, ਬੰਦਗੀ ਕਰਦਾ ਹੈ, ਉਹ ਵੱਡਿਆਂ ਭਾਗਾਂ ਵਾਲਾ ਮਹਾਰਾਜ ਦਾ ਸੇਵਕ ਬਣਿਆ ਹੈ। ਉਹਨਾ ਦੀ ਦ੍ਰਿਸ਼ਟੀ ਵਿਚ ਨਾ ਹੀ ਕੋਈ ਕਾਇਰ ਹੈ ਤੇ ਨਾ ਹੀ ਕੋਈ ਸੂਰਮਾ ਹੈ। **ਵਾ:** ਉਹ ਵੱਡਿਆਂ ਭਾਗਾਂ ਵਾਲਾ ਹੈ ਜਿਹੜਾ ਮਹਾਰਾਜ ਦਾ ਸੇਵਕ ਬਣਿਆ ਹੈ।

## ਗਉੜੀ ਮਹਲਾ ੫ ॥

**ਉਥਾਨਕਾ:**

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਉਹ ਪ੍ਰਮੇਸਰ ਜਿਥੇ ਕਿਸੇ ਨੂੰ ਲਗਾਉਂਦਾ ਹੈ ਉਹ ਜੀਵ ਉਥੇ ਹੀ ਲਗਦਾ ਹੈ, ਫੇਰ ਸਿਮਰਨ ਕਰਨ ਦੀ ਕੀ ਲੋੜ ਹੈ? ਤਾਂ ਹਜ਼ੂਰ ਪਾਵਨ ਪਵਿੱਤਰ ਸ਼ਬਦ ਉਚਾਰਨ ਕਰਦੇ ਹਨ।

### ਬਿਨੁ ਸਿਮਰਨ ; ਜੈਸੇ ਸਰਪ ਆਰਜਾਰੀ ॥

ਹੇ ਭਾਈ! ਵਾਹਿਗੁਰੂ ਜੀ ਦੇ ਸਿਮਰਨ ਤੋਂ (ਬਿਨੁ) ਬਿਨਾਂ ਇਹ ਜੀਵਨ ਐਸਾ ਹੈ (ਜੈਸੇ) ਜਿਸ ਪ੍ਰਕਾਰ (ਸਰਪ) ਸੱਪ ਦੀ (ਆਰਜਾਰੀ) ਆਰਜਾ ਭਾਵ ਉਮਰ ਹੁੰਦੀ ਹੈ ਅਰਥਾਤ ਜਿਵੇਂ ਸੱਪ ਦੀ ਉਮਰ ਵਧ ਜਾਣ ਨਾਲ ਉਸਦੀ ਜ਼ਹਿਰ ਵੀ ਵਧਦੀ ਰਹਿੰਦੀ ਹੈ। ਉਸੇ ਪ੍ਰਕਾਰ ਪ੍ਰਮੇਸਰ ਦੇ ਸਿਮਰਨ ਤੋਂ ਬਗੈਰ ਜੀਵ ਦੀ ਉਮਰ ਵਧਣ ਦੇ ਨਾਲ ਇਸਦੇ ਅੰਦਰ ਵਿਸ਼ਿਆਂ ਦੀ ਵਾਸ਼ਨਾ ਰੂਪ ਜਹਿਰ ਵੀ ਵਧਦੀ ਰਹਿੰਦੀ ਹੈ।

**ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ ॥** *(ਅੰਗ: ੭੧੨)*

**ਵਾ:** ਜਿਵੇਂ ਬੱਕਰੇ ਨੂੰ ਨਿਗਲ ਜਾਣ ਵਾਲੇ (ਆਰਜਾਰੀ) ਅਜਗਰ ਸੱਪ ਬਹੁਤ ਭਾਰੀ ਹੁੰਦੇ ਹਨ, ਤੁਰ-ਫਿਰ ਨਹੀਂ ਸਕਦੇ ਅਤੇ ਜਹਿਰ ਜਿਆਦਾ ਹੋਣ ਕਰਕੇ ਦੁਖੀ ਹੁੰਦੇ ਹਨ। ਉਸੇ ਪ੍ਰਕਾਰ ਜਿਹੜਾ ਜੀਵ ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਹੈ ਉਹ ਪਾਪਾਂ ਦੇ ਅਸਹਿ ਭਾਰ ਥੱਲੇ ਦੱਬਿਆ ਹੋਣ ਕਰਕੇ ਅਜਗਰ ਸੱਪ ਦੀ ਨਿਆਈਂ ਹੈ।

### ਤਿਉ ਜੀਵਹਿ ਸਾਕਤ; ਨਾਮੁ ਬਿਸਾਰੀ ॥

(ਤਿਉ) ਤਿਵੇਂ ਹੀ ਜਿਹੜੇ (ਸਾਕਤ) ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪੁਰਸ਼, ਪ੍ਰਮੇਸਰ ਦੇ ਨਾਮ ਨੂੰ (ਬਿਸਾਰੀ) ਵਿਸਾਰ ਕੇ, ਅਜਗਰ ਸੱਪ ਵਾਂਗ, ਵਿਸ਼ਿਆਂ ਰੂਪ ਜਹਿਰ ਦੇ ਭਰੇ ਹੋਏ, (ਜੀਵਹਿ) ਜੀਉਂਦੇ ਹਨ। ਉਹਨਾਂ ਦਾ ਚਿਤ ਕਦੇ ਵੀ ਸ਼ਾਂਤ ਨਹੀਂ ਹੁੰਦਾ।

### ਏਕ ਨਿਮਖ; ਜੋ ਸਿਮਰਨ ਮਹਿ ਜੀਆ ॥

ਹੇ ਭਾਈ! ਜਿਹੜਾ ਪੁਰਸ਼ ਇਕ ਨਿਮਖ ਮਾਤਰ ਵੀ ਸਿਮਰਨ ਦੇ ਵਿਚ ਜੀਵਿਆ ਹੈ।

**ਅਥਵਾ:** ਜੇਕਰ ਕਿਸੇ ਦੀ ਉਮਰ ਇੱਕ ਨਿਮਖ ਮਾਤਰ ਹੋਵੇ ਤੇ ਓਹ ਵੀ ਸਿਮਰਨ ਵਿਚ ਗੁਜਰੇ। ਫਿਰ ਉਹ ਲੱਖਾਂ ਸਾਲ ਕਰੋੜਾਂ ਦਿਨ ਸਦਾ ਇਸਥਿਤ ਹੁੰਦਾ ਹੈ।

**ਅਥਵਾ:** ਲੱਖਾਂ ਸਾਲਾਂ ਤੇ ਕਰੋੜਾਂ ਦਿਨਾਂ ਵਿਚ ਜੋ ਅਨੰਦ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਜੀ ਨੂੰ ਪ੍ਰਾਪਤ ਹੁੰਦਾ ਹੈ। ਉਹ ਅਨੰਦ ਨੂੰ ਇਕ ਨਿਮਖ ਵਿਚ ਹੀ ਸਰੂਪ ਵਿਚ ਇਸਥਿਤ ਹੋ ਕੇ ਉਹ ਪੁਰਖ ਪ੍ਰਾਪਤ ਕਰ ਲੈਂਦਾ ਹੈ ਅਤੇ ਸਰੂਪ ਵਿਚ ਸਦਾ ਇਸਥਿਤ ਹੁੰਦਾ ਹੈ।

**ਅਥਵਾ:** (ਜੋ) ਜਿਹੜੇ ਪੁਰਸ਼ ਦੀ ਉਮਰ ਇਕ ਨਿਮਖ ਭਾਵ ਅੱਖ ਦੇ ਖੋਲਣ ਮੀਟਣ ਜਿੰਨਾਂ ਚਿਰ ਹੋਵੇ ਪਰ ਉਸਦਾ ਸਾਰਾ ਜੀਵਨ ਸਿਮਰਨ ਵਿਚ (ਜੀਆ) ਜੁੜਿਆ ਹੋਵੇ **ਵਾ:** ਸਿਮਰਨ ਵਿਚ (ਜੀਆ) ਜੀਅ ਲੱਗਿਆ ਹੋਵੇ।

### ਕੋਟਿ ਦਿਨਸ ਲਾਖ; ਸਦਾ ਥਿਰੁ ਥੀਆ ॥੧॥ ਰਹਾਉ ॥

ਉਸ ਪੁਰਖ ਨੂੰ (ਕੋਟਿ) ਕਰੋੜਾਂ ਦਿਨ ਅਤੇ (ਲਾਖ) ਲੱਖਾਂ ਸਾਲ ਸਦਾ ਵਾਸਤੇ (ਥਿਰੁ) ਇਸਥਿਤ (ਥੀਆ) ਹੋਇਆ ਸਮਝਣਾ ਚਾਹੀਦਾ ਹੈ। ਭਾਵ ਉਹ ਸਦਾ ਵਾਸਤੇ ਜਿਉਂਦਾ ਹੈ।

**ਅਥਵਾ:** ਜਿਸ ਨੇ ਵਾਹਿਗੁਰੂ ਦੇ ਸਿਮਰਨ ਦਾ ਲਾਭ ਪ੍ਰਾਪਤ ਕੀਤਾ ਹੈ। ਉਹ ਕਰੋੜਾਂ ਦਿਨ ਲੱਖਾਂ ਸਾਲ ਸਦਾ ਵਾਸਤੇ ਸਰੂਪ ਵਿਚ ਸਥਿਤ ਹੋ ਜਾਂਦਾ ਹੈ।

## ਬਿਨੁ ਸਿਮਰਨ; ਧ੍ਰਿਗੁ ਕਰਮ ਕਰਾਸ ॥

ਹੇ ਭਾਈ ! ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਪਿੱਛੇ ਜਿੰਨੇ ਵੀ ਕਰਮ ਕੀਤੇ ਹਨ ਜਾਂ ਹੁਣ ਤੱਕ ਕਰਦੇ ਹਾਂ ਅਤੇ ਅੱਗੇ (ਕਰਾਸ) ਕਰਨ ਦੀ ਆਸ ਰੱਖਦੇ ਹਾਂ। ਇਹਨਾਂ ਸਾਰੇ ਕਰਮਾਂ ਨੂੰ (ਧ੍ਰਿਗ) ਧ੍ਰਿਗਾਕਾਰ ਹੈ ਅਤੇ ਇਹ ਸਾਰੇ ਕਰਮ ਤਾਂ ਇਸ ਪ੍ਰਕਾਰ ਹਨ।

## ਕਾਗ ਬਤਨ; ਬਿਸਟਾ ਮਹਿ ਵਾਸ ॥੨॥

ਜਿਸ ਪ੍ਰਕਾਰ (ਕਾਗ) ਕਾਂ ਦਾ (ਬਤਨ) ਦੇਸ਼ ਰੂੜੀਆਂ, ਹੱਡੇ ਰੋੜੇ ਆਦਿਕ ਥਾਂ ਹੁੰਦੇ ਹਨ ਤੇ ਹਰ ਵਕਤ (ਬਿਸਟਾ) ਗੰਦਗੀ ਵਿਚ ਹੀ (ਵਾਸ) ਵੱਸਦਾ ਹੈ ਉਸੇ ਪ੍ਰਕਾਰ ਹੀ ਸਾਕਤ ਪੁਰਸ਼ ਦਾ ਹੱਡ ਚੰਮ ਦੇ ਬਣੇ ਹੋਏ ਸਰੀਰਾਂ ਨਾਲ ਮੋਹ ਕਰਨ ਰੂਪ ਦੇਸ਼ ਹੈ ਅਤੇ ਉਹ ਹਰ ਵਕਤ (ਬਿਸਟਾ) ਵਿਸ਼ਿਆਂ ਵਿਚ ਹੀ ਵੱਸਦਾ ਹੈ।

**ਅਥਵਾ:** ਜਿਵੇਂ ਕਾਂ ਦੇ (ਬਤਨ) ਬਦਨ ਭਾਵ ਮੂੰਹ ਵਿਚ ਹਰ ਵਕਤ (ਬਿਸਟਾ) ਗੰਦਗੀ ਹੀ ਭਰੀ ਰਹਿੰਦੀ ਹੈ ਤਿਵੇਂ ਹੀ ਸਾਕਤ ਪੁਰਸ਼ ਦੇ ਮੂੰਹ ਵਿਚ ਹਰ ਵਕਤ ਪਰਾਈ ਨਿੰਦਾ ਰੂਪ ਵਿਸ਼ਟਾ ਹੀ (ਵਾਸ) ਵੱਸਦੀ ਹੈ।

**ਕਾਉਂ ਕਪੂਰ ਨਾ ਚਾਖਈ ਦੁਰਗੰਧਿ ਸੁਖਾਵੈ।** *(ਵਾਰ: ੩੫, ਪਉੜੀ ੨)*

**ਅਥਵਾ:** ਹੇ ਜੀਵ ਤੂੰ ਇਸ (ਕਾ+ਗਬ+ਤਨ) (ਤਨ) ਸਰੀਰ (ਕਾ) ਦਾ ਕੀ (ਗਬ) ਹੰਕਾਰ ਕਰਦਾ ਹੈਂ। ਇਸ ਸਰੀਰ ਦਾ ਜਨਮ ਤੋਂ ਪਹਿਲਾਂ ਮਾਤਾ ਦੇ ਗਰਭ ਦੀ ਬਿਸਟਾ (ਮਹਿ) ਵਿਚ ਵਾਸਾ ਸੀ ਤੇ ਹੁਣ ਵੀ ਵਿਸ਼ਿਆਂ ਰੂਪ ਬਿਸਟਾ ਵਿਚ ਹੀ ਵਾਸਾ ਹੈ।

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥੩॥** *(ਅੰਗ: ੩੭੪)*

**ਨੋਟ:** ਭਾਈ ਬੰਨੋ ਵਾਲੀ ਬੀੜ ਵਿਚ 'ਬਦਨ' ਪਾਠ ਵੀ ਦੱਸਦੇ ਹਨ।

## ਬਿਨੁ ਸਿਮਰਨ; ਭਏ ਕੂਕਰ ਕਾਮ ॥

ਵਾਹਿਗੁਰੂ ਦੇ ਸਿਮਰਨ ਤੋਂ ਬਿਨਾ ਇਸ ਜੀਵ ਦੇ (ਕੂਕਰ) ਕੁੱਤਿਆਂ ਵਾਲੇ (ਕਾਮ) ਕੰਮ (ਭਏ) ਹੋ ਗਏ ਹਨ। ਭਾਵ ਜਿਸ ਪ੍ਰਕਾਰ ਕੁੱਤੇ ਅਕਾਸ਼ ਵੱਲ ਮੂੰਹ ਕਰਕੇ ਕੂਕਦੇ ਰਹਿੰਦੇ ਹਨ, ਚਾਗਾਂ ਮਾਰਦੇ ਹਨ। ਉਸੇ ਪ੍ਰਕਾਰ ਹੀ ਇਹ ਜੀਵ ਸਵਰਗ ਆਦਿਕਾਂ ਦੇ ਸੁੱਖ ਵਾਸਤੇ ਚਾਗਾਂ ਮਾਰਦਾ ਰਹਿੰਦਾ ਹੈ ਕਿ ਮੈਨੂੰ ਭੋਗ ਪ੍ਰਾਪਤ ਹੋਣ। ਇਸ ਪ੍ਰਕਾਰ ਹਰ ਵਕਤ ਵਿਕਾਰਾਂ ਵਿਚ ਹੀ ਲੱਗਾ ਰਹਿੰਦਾ ਹੈ।

**ਅਥਵਾ:** ਜਿਵੇਂ ਕੁੱਤੇ ਦਾ ਕੰਮ ਦਰ-ਦਰ ਵਿਚ ਭਟਕਣਾ ਹੁੰਦਾ ਹੈ। **ਵਾ:** ਕਟਣਾ ਤੇ ਚੱਟਣਾ ਹੁੰਦਾ ਹੈ।

**ਕਟਣੁ ਚਟਣੁ ਕੁਤਿਆਂ ਕੁਤੈ ਹਲਕ ਤੈ ਮਨੁ ਸੂਗਾਵੈ ॥** *(ਵਾਰ: ੩੨, ਪਉੜੀ ੯)*

ਤਿਵੇਂ ਹੀ ਇਹ ਜੀਵ ਪ੍ਰਮੇਸਰ ਦੇ ਨਾਮ ਸਿਮਰਨ ਤੋਂ ਬਿਨ੍ਹਾਂ ਕੁੱਤਿਆਂ ਦੇ ਕੰਮਾਂ ਵਾਲਾ ਹੋ ਰਿਹਾ ਹੈ।

## ਸਾਕਤ, ਬੇਸੁਆ ਪੂਤ; ਨਿਨਾਮ ॥੩॥

ਹੇ ਭਾਈ ! (ਸਾਕਤ) ਪਤਿਤ ਪੁਰਸ਼ ਤਾਂ (ਬੇਸੁਆ) ਵੇਸਵਾ ਦੇ (ਪੂਤ) ਪੁੱਤਰ ਵਾਂਗ (ਨਿਨਾਮ) ਨਿਨਾਵਾਂ ਹੀ ਹੁੰਦਾ ਹੈ। ਭਾਵ ਜਿਸ ਪ੍ਰਕਾਰ ਵੇਸਵਾ ਦੇ ਪੁੱਤਰ ਦੇ ਪਿਉ ਦਾ ਕੋਈ ਨਾਮ ਨਹੀਂ ਹੁੰਦਾ ਹੈ। ਉਸੇ ਪ੍ਰਕਾਰ ਹੀ ਸਾਕਤ ਪੁਰਸ਼ ਦਾ ਕੋਈ ਵੀ ਗੁਰੂ ਰੂਪ ਪਿਤਾ ਨਹੀ ਹੁੰਦਾ। ਉਹ ਨਿਗੁਰਾ ਹੀ ਹੁੰਦਾ ਹੈ।

## ਬਿਨੁ ਸਿਮਰਨ; ਜੈਸੇ ਸੀਙ ਛਤਾਰਾ ॥

ਹੇ ਭਾਈ ! ਵਾਹਿਗੁਰੂ ਦੇ ਸਿਮਰਨ ਕਰਨ ਤੋਂ ਬਗੈਰ ਸਾਕਤ ਪੁਰਸ਼ ਤਾਂ ਇਉਂ ਹੈ (ਜੈਸੇ) ਜਿਵੇਂ (ਛਤਾਰਾ) ਛਤਰੇ ਭਾਵ ਮੀਂਢੇ ਦੇ (ਸੀਙ) ਸਿੰਗ ਹੁੰਦੇ ਹਨ। ਅਰਥਾਤ ਜਦੋਂ ਛਤਰੇ ਦੇ ਸਿੰਗ ਨਿਕਲਦੇ ਹਨ ਤਾਂ ਉਸ ਨੂੰ ਸਿਰ ਪਾੜਨ ਜਿਤਨੀ ਪੀੜ ਹੁੰਦੀ ਹੈ ਅਤੇ ਉਹ ਆਪਸ ਵਿਚ ਭਿੜ-ਭਿੜ ਕੇ ਹੀ ਆਪਣੇ ਸਿੰਗ ਤੋੜ ਲੈਂਦੇ ਹਨ। ਤਿਵੇਂ ਹੀ ਇਸ ਸਾਕਤ ਪੁਰਸ਼ ਦੇ ਦਿਲ ਨੂੰ ਪਾੜ-ਪਾੜ ਕੇ ਨਿਕਲਣ ਵਾਲੇ ਔਗੁਣਾਂ ਦੇ ਸੰਕਲਪ ਛਤਰੇ ਦੇ ਸਿੰਗ ਵਾਂਗ ਇਸ ਨੂੰ ਅੰਤ ਵੇਲੇ ਦੁੱਖ ਹੀ ਦਿੰਦੇ ਹਨ।

## ਬੋਲਹਿ ਕੂਰੁ; ਸਾਕਤ ਮੁਖੁ ਕਾਰਾ ॥੪॥

ਹੇ ਭਾਈ ! ਸਾਕਤ ਪੁਰਸ਼ ਸਦਾ ਹੀ (ਕੂਰੁ) ਝੂਠ ਬੋਲਦਾ ਹੈ ਅਤੇ ਉਸਦਾ (ਮੁਖੁ) ਮੂੰਹ ਔਗਣਾਂ ਕਰਕੇ (ਕਾਰਾ) ਕਾਲਾ ਹੁੰਦਾ ਹੈ।

## ਬਿਨੁ ਸਿਮਰਨ; ਗਰਧਭ ਕੀ ਨਿਆਈ ॥

ਹੇ ਭਾਈ! ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਸਾਕਤ ਪੁਰਸ਼ (ਗਰਧਭ) ਗਧੇ ਦੀ ਨਿਆਈਂ ਹੈ। ਜਿਵੇਂ ਗਧਾ ਰੂੜੀਆਂ ਤੇ ਟਾਂਡੇ ਖਾਦਾ ਅਤੇ ਸੁਆਹ ਵਿਚ ਲਿਟਦਾ ਹੈ। ਨਾਮ ਸਿਮਰਨ ਤੋਂ ਹੀਣਾ ਪੁਰਸ਼ ਬਿਗਾਨੇ ਘਰਾਂ ਨੂੰ ਛਕਣ ਰੂਪ ਟਾਂਡੇ ਖਾਂਦਾ ਅਤੇ ਵਿਸ਼ਿਆਂ ਰੂਪ ਸੁਆਹ ਵਿਚ ਲਿਟਦਾ ਹੈ। ਇਸ ਨੂੰ ਭਗਤੀ ਰੂਪ ਸੁਗੰਧੀ ਚੰਗੀ ਨਹੀ ਲੱਗਦੀ।

## ਸਾਕਤ; ਥਾਨ ਭਰਿਸਟ, ਫਿਰਾਹੀ ॥੫॥

ਤਿਵੇਂ ਹੀ ਸਾਕਤ ਪੁਰਸ਼ ਵੇਸਵਾ ਦੇ ਘਰ , ਸ਼ਰਾਬ ਆਦਿਕ ਵਰਤੋਂ ਵਾਲੀਆਂ (ਭਰਿਸਟ) ਗੰਦੀਆਂ (ਥਾਨ) ਥਾਵਾਂ ਤੇ (ਫਿਰਾਹੀ) ਫਿਰਦਾ ਹੀ ਰਹਿੰਦਾ ਹੈ। **ਵਾ:** ਭਗਤੀ ਰੂਪ ਸੁਗੰਧੀ ਨੂੰ ਛੱਡ ਕੇ ਵਿਸ਼ਿਆਂ ਰੂਪ ਗੰਦਗੀ ਵਿਚ ਹੀ ਫਿਰਦਾ ਰਹਿੰਦਾ ਹੈ।

## ਬਿਨੁ ਸਿਮਰਨ; ਕੂਕਰ ਹਰਕਾਇਆ ॥

ਬਿਨਾਂ ਵਾਹਿਗੁਰੂ ਦੇ ਸਿਮਰਨ ਕਰਨ ਤੋਂ ਸਾਕਤ ਪੁਰਸ਼ (ਹਰਕਾਇਆ) ਹਲਕੇ (ਕੂਕਰ) ਕੁੱਤੇ ਦੀ ਨਿਆਈਂ ਹੈ। ਜਿਸ ਪ੍ਰਕਾਰ ਹਲਕੇ ਕੁੱਤੇ ਦੀ ਪੂਛ ਸਿਧੀ ਰਹਿੰਦੀ ਹੈ, ਮੂੰਹ ਵਿਚੋਂ ਝੱਗ ਸੁੱਟਦਾ ਰਹਿੰਦਾ ਹੈ, ਪਾਣੀ ਕੋਲੋਂ ਡਰਦਾ ਹੈ, ਆਪਣੇ ਪਰਾਏ ਦੀ ਪਛਾਣ ਨਹੀਂ ਰੱਖਦਾ ਅਤੇ ਨਾ ਹੀ ਇਕ ਥਾਂ ਟਿਕਦਾ ਹੈ। ਉਸੇ ਪ੍ਰਕਾਰ ਹੀ ਸਾਕਤ ਪੁਰਸ਼ ਦਾ ਹੱਥ ਸਦਾ ਹੀ ਸਿੱਧਾ ਰਹਿੰਦਾ ਹੈ ਭਾਵ ਹਰੇਕ ਤੋਂ ਮੰਗਦਾ ਹੈ। ਜਿਹੜਾ ਇਸ ਨੂੰ ਕੁਝ ਦਿੰਦਾ ਹੈ ਉਸ ਦੇ ਜੱਸ ਰੂਪ ਝੱਗ ਸਿੱਟਦਾ ਹੈ ਅਤੇ ਜਿਹੜਾ ਨਾ ਦੇਵੇ ਤਾਂ ਉਸਦੀ ਨਿੰਦਿਆ ਰੂਪ ਝੱਗ ਸਿੱਟਦਾ ਰਹਿੰਦਾ ਹੈ, ਸਾਧਸੰਗਤ ਰੂਪ ਜਲ ਤੋਂ ਡਰਦਾ ਹੈ ਉਸਦੇ ਨੇੜੇ ਨਹੀਂ ਜਾਂਦਾ ਅਤੇ ਆਪਣੇ ਪਰਾਏ ਦੀ ਪਛਾਣ ਵੀ ਨਹੀਂ ਕਰਦਾ, ਮਾਤਾ ਪਿਤਾ ਆਦਿਕ ਸਾਰਿਆਂ ਨਾਲ ਹੀ ਠੱਗੀ ਮਾਰਦਾ ਹੈ।

## ਸਾਕਤ ਲੋਭੀ; ਬੰਧੁ ਨ ਪਾਇਆ ॥੬॥

ਹੇ ਭਾਈ! ਸਾਕਤ ਪੁਰਸ਼ (ਲੋਭੀ) ਲਾਲਚੀ ਹੁੰਦਾ ਹੈ ਜਿਸ ਨੂੰ ਕਿਤਿਓਂ ਵੀ (ਬੰਧੁ) ਸੰਤੋਖ (ਪਾਇਆ) ਪ੍ਰਾਪਤ ਨਹੀਂ ਹੁੰਦਾ। ਭਾਵ ਉਹ ਗੁਰੂ ਘਰ ਦੀ ਗੋਲਕ ਵੀ ਚੋਰੀ ਕਰ ਲੈਂਦਾ ਹੈ, ਇਥੋਂ ਤਕ ਕਿ ਆਪਣੇ ਮਾਤਾ ਪਿਤਾ ਨੂੰ ਵੀ ਠੱਗ ਲੈਂਦਾ ਹੈ, ਪਰ ਉਸ ਨੂੰ ਕਦੇ ਸ਼ਾਂਤੀ ਨਹੀ ਆਉਂਦੀ ਹੈ।

## ਬਿਨੁ ਸਿਮਰਨ; ਹੈ ਆਤਮਘਾਤੀ ॥

ਹੇ ਭਾਈ! ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਜੀਵ (ਆਤਮਘਾਤੀ) ਖੁਦਕੁਸ਼ੀ ਕਰਕੇ ਮਰਨ ਵਾਲੇ ਪੁਰਸ਼ ਦੀ ਨਿਆਈਂ ਹੈ ਭਾਵ ਜਿਵੇਂ ਆਤਮ ਘਾਤ ਕਰਨ ਵਾਲੇ ਪੁਰਸ਼ ਨੂੰ ਸਾਰੇ ਜਗਤ ਦਾ ਨਾਸ਼ ਕਰਨ ਜਿੰਨਾ ਪਾਪ ਲੱਗਦਾ ਹੈ। ਤਿਵੇਂ ਹੀ ਜਿਹੜਾ ਪੁਰਸ਼ ਵਾਹਿਗੁਰੂ ਦੇ ਸਿਮਰਨ ਤੋਂ ਬਿਨਾਂ ਹੈ। ਉਸ ਨੂੰ ਸਾਰੇ ਜਗਤ ਦਾ ਘਾਤ ਕਰਨ ਜਿੰਨਾ ਪਾਪ ਲੱਗਦਾ ਹੈ।

**ਆਤਮਘਾਤੀ ਹੈ ਜਗਤ ਕਸਾਈ ॥** *(ਅੰਗ: ੧੧੮)*

## ਸਾਕਤ ਨੀਚ; ਤਿਸੁ ਕੁਲੁ ਨਹੀ ਜਾਤੀ ॥੭॥

(ਤਿਸੁ) ਉਹਨਾਂ (ਨੀਚ) ਨੀਵੇਂ ਕਰਮ ਕਰਨ ਵਾਲੇ (ਸਾਕਤ) ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪੁਰਸ਼ ਦੀ ਨਾਂ ਤਾਂ ਸ਼ੁੱਭ ਗੁਣਾਂ ਵਾਲੀ ਕੁਲ ਹੁੰਦੀ ਹੈ ਤੇ ਨਾ ਹੀ ਸ਼ੁਭ ਗੁਣਾਂ ਵਾਲੀ ਬੁੱਧੀ (ਜਾਤੀ) ਜਾਣੀਦੀ ਹੈ।

## ਜਿਸੁ ਭਇਆ ਕ੍ਰਿਪਾਲੁ; ਤਿਸੁ ਸਤਿਸੰਗਿ ਮਿਲਾਇਆ ॥

ਪਰ ਜਿਸ ਉਪਰ ਮੇਰਾ ਵਾਹਿਗੁਰੂ (ਕ੍ਰਿਪਾਲ) ਕ੍ਰਿਪਾਲੂ (ਭਇਆ) ਹੋਇਆ ਹੈ (ਤਿਸੁ) ਉਸ ਪੁਰਖ ਨੂੰ ਆਪਣੀ ਸਤਸੰਗਤ ਵਿਚ **ਵਾ:** ਸਤਿਗੁਰੂ ਸਾਹਿਬ ਜੀ ਦੀ ਸੰਗਤ ਵਿਚ (ਮਿਲਾਇਆ) ਮੇਲ ਲਿਆ ਹੈ।

## ਕਹੁ ਨਾਨਕ; ਗੁਰਿ ਜਗਤੁ ਤਰਾਇਆ ॥੮॥੭॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਕਿਰਪਾ ਕਰਕੇ ਸਾਰੇ ਜਗਤ ਤੋਂ (ਤਰਾਇਆ) ਤਾਰ ਦਿੱਤਾ ਹੈ। **ਵਾ:** ਗੁਰੂ ਸਾਹਿਬ ਜੀ ਨੇ ਬੰਧਨਾਂ ਨੂੰ ਤੋੜ ਕੇ ਸਾਰੇ ਜਗਤ ਨੂੰ ਤਾਰ ਦਿੱਤਾ ਹੈ ਭਾਵ ਸਭ ਦੀ ਕਲਿਆਣ ਕਰ ਦਿੱਤੀ ਹੈ।

## ਗਉੜੀ ਮਹਲਾ ੫ ॥

## ਗੁਰ ਕੈ ਬਚਨਿ; ਮੋਹਿ ਪਰਮਗਤਿ ਪਾਈ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ (ਬਚਨਿ) ਅੰਮ੍ਰਿਤ ਰੂਪ ਬਚਨਾਂ ਨਾਲ (ਮੋਹਿ) ਅਸੀਂ (ਪਰਮਗਤਿ) ਕੈਵਲ ਮੁਕਤੀ ਨੂੰ (ਪਾਈ) ਪਾਇਆ ਹੈ।

**ਪ੍ਰਸ਼ਨ:** ਮਹਾਰਾਜ ! ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਮੰਨਣ ਦਾ ਕੀ ਲਾਭ ਹੈ?

**ਉੱਤਰ:** ਗੁਰਾਂ ਦੇ ਬਚਨ ਮੰਨਣ ਦਾ ਇਹ ਲਾਭ ਹੈ:

**ਗੁਰ ਕਾ ਬਚਨੁ ਬਸੈ ਜੀਅ ਨਾਲੇ ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥** *(ਅੰਗ: ੬੭੯)*

## ਗੁਰਿ ਪੂਰੈ; ਮੇਰੀ ਪੈਜ ਰਖਾਈ ॥੧॥

(ਪੂਰੈ) ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਸਾਡੀ (ਪੈਜ) ਪ੍ਰਤੱਗਿਆ (ਰਖਾਈ) ਰਖਣਾ ਕੀਤੀ ਹੈ ਭਾਵ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੀ ਰਚਨਾ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ

ਦੀ, ਭਾਉ ਭਗਤੀ ਦ੍ਰਿੜਾਉਣ ਦੀ, ਆਪਾ ਭਾਵ ਖੋਣ ਦੀ, ਸਿੱਖਾਂ ਦੀ ਥਾਂ-ਥਾਂ ਰੱਖਿਆ ਕਰਕੇ ਕਲਿਆਣ ਕਰਨ ਦੀ ਪੂਰੀ ਪ੍ਰਤੱਗਿਆ ਰਖਾ ਦਿੱਤੀ ਹੈ।

## ਗੁਰ ਕੈ ਬਚਨਿ; ਧਿਆਇਓ ਮੋਹਿ ਨਾਉ ॥

ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ (ਬਚਨਿ)ਬਚਨਾ ਕਰਕੇ ਉਪਦੇਸ਼ ਕਰਕੇ (ਮੋਹਿ) ਅਸੀਂ ਅੰਮ੍ਰਿਤ (ਨਾਉ) ਨਾਮ ਨੂੰ (ਧਿਆਇਓ) ਧਿਆਉਣਾ ਕੀਤਾ ਹੈ।

## ਗੁਰਪਰਸਾਦਿ; ਮੋਹਿ ਮਿਲਿਆ ਥਾਉ ॥੧॥ ਰਹਾਉ ॥

ਹੇ ਭਾਈ! ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ (ਪਰਸਾਦਿ) ਕਿਰਪਾ ਕਰਕੇ (ਮੋਹਿ) ਸਾਨੂੰ ਸਚਖੰਡ ਰੂਪ (ਥਾਉ) ਥਾਂ **ਵਾ:** ਹਰਿਮੰਦਰ ਸਾਹਿਬ ਰੂਪ (ਥਾਉ) ਥਾਂ **ਵਾ:** ਸੰਗਤ ਰੂਪ (ਥਾਉ) ਥਾਂ **ਵਾ:** ਤੁਰੀਆ ਪਦ ਰੂਪ (ਥਾਉ) ਥਾਂ **ਵਾ:** ਸਰੂਪ ਰੂਪ ਥਾਂ (ਮਿਲਿਆ) ਪ੍ਰਾਪਤ ਹੋਇਆ ਹੈ।

## ਗੁਰ ਕੈ ਬਚਨਿ; ਸੁਣਿ ਰਸਨ ਵਖਾਣੀ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ (ਸੁਣਿ) ਕੰਨਾਂ ਨਾਲ (ਸੁਣਿ) ਸ੍ਰਵਣ ਕਰੀਏ ਅਤੇ (ਰਸਨ ਵਖਾਣੀ) ਰਸਨਾ ਨਾਲ (ਵਖਾਣੀ) ਵਖਿਆਨ ਕਰੀਏ ਭਾਵ ਕਥਾ-ਕੀਰਤਨ ਕਰਨਾ ਕਰੀਏ।

**ਅਥਵਾ:** ਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਸ਼ਰਧਾ ਤੇ ਵਿਸ਼ਵਾਸ਼ ਰੂਪ ਕੰਨਾਂ ਨਾਲ ਸੁਣਨਾ ਕਰੀਏ ਅਤੇ ਪ੍ਰੀਤ ਰੂਪ ਰਸਨਾ ਨਾਲ ਵਖਿਆਨ ਕਰਨਾ ਕਰੀਏ।

## ਗੁਰ ਕਿਰਪਾ ਤੇ; ਅੰਮ੍ਰਿਤ ਮੇਰੀ ਬਾਣੀ ॥੨॥

(ਗੁਰ) ਸਤਿਗੁਰੂ ਸਾਹਿਬ ਜੀ ਕਿਰਪਾ ਕਰਕੇ (ਮੇਰੀ) ਸਾਡੀ ਬਾਣੀ ਵਿਚ ਅੰਮ੍ਰਿਤ ਭਰ ਗਿਆ ਹੈ।

**ਅਥਵਾ:** ਗੁਰਾਂ ਦੀ ਕਿਰਪਾ ਕਰਕੇ ਸਾਡੀ ਬਾਣੀ ਅੰਮ੍ਰਿਤ ਵਾਂਗ ਮਿਠੀ ਹੋ ਗਈ ਹੈ।

**ਅਥਵਾ:** ਜੋ (ਮੇਰੀ) ਸਾਡੀ ਬਾਣੀ ਵਿਚ ਅੰਮ੍ਰਿਤ ਰਸ ਹੈ ਉਹ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਭਰਿਆ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ ਸੀ ਕਿ

**"ਦੋਹਿਤਾ ਬਾਣੀ ਕਾ ਬੋਹਿਥਾ"** *(ਇਤਿਹਾਸਕ ਪ੍ਰਮਾਣ)*

## ਗੁਰ ਕੈ ਬਚਨਿ; ਮਿਟਿਆ ਮੇਰਾ ਆਪੁ ॥

(ਗੁਰ) ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਸ੍ਰਵਣ ਕਰਨੇ ਕਰਕੇ ਸਾਡਾ (ਆਪੁ) ਆਪਾ ਭਾਵ ਅਰਥਾਤ ਹੰਕਾਰ ਮਿਟ ਗਿਆ ਹੈ।

## ਗੁਰ ਕੀ ਦਇਆ ਤੇ; ਮੇਰਾ ਵਡ ਪਰਤਾਪੁ ॥੩॥

ਸਤਿਗੁਰੂ ਸਾਹਿਬ ਜੀ ਦੀ (ਦਇਆ) ਦਿਆਲਤਾ ਕਰਕੇ ਸਾਡਾ ਲੋਕ, ਪ੍ਰਲੋਕ, ਬ੍ਰਹਮਲੋਕ, ਸਵਰਗ, ਬੈਕੁੰਠ ਆਦਿਕ ਸਭ ਵਿਚ ਬੜਾ (ਵਡ) ਵੱਡਾ ਤੇਜ ਪ੍ਰਤਾਪ ਫੈਲਿਆ ਹੈ।

## ਗੁਰ ਕੈ ਬਚਨਿ; ਮਿਟਿਆ ਮੇਰਾ ਭਰਮੁ ॥

ਸਤਿਗੁਰੂ ਸਾਹਿਬ ਜੀ ਦੇ ਬਚਨ ਮੰਨਣੇ ਕਰਕੇ ਸਾਡੇ ਅੰਦਰੋਂ ਜੀਵ-ਈਸ਼ ਦਾ ਭੇਦ ਭਰਮ, ਕਰਤੱਤ ਭਰਮ ਆਦਿਕ ਸਭ (ਮਿਟਿਆ) ਮਿਟ ਗਿਆ ਹੈ।

## ਗੁਰ ਕੈ ਬਚਨਿ; ਪੇਖਿਓ ਸਭੁ ਬ੍ਰਹਮੁ ॥੪॥

ਅਸੀਂ ਗੁਰੂ ਸਾਹਿਬ ਜੀ ਦੇ ਬਚਨਾ ਦੁਆਰਾ ਸਾਰਿਆਂ ਨੂੰ ਬ੍ਰਹਮ ਰੂਪ ਕਰਕੇ ਦੇਖ ਲਿਆ ਹੈ।

**ਅਥਵਾ:** ਜਿਵੇਂ ਦੂਰਬੀਨ ਦੁਆਰਾ ਦੂਰ ਦੀਆਂ ਵਸਤੂਆਂ ਨੂੰ ਨੇੜੇ ਕਰਕੇ ਦੇਖ ਲਈਦਾ ਹੈ ਅਤੇ ਖੁਰਦਬੀਨ ਨਾਲ ਵਸਤੂਆਂ ਨੂੰ ਮੋਟਾ ਕਰਕੇ ਦੇਖ ਲਈਦਾ ਹੈ। ਤਿਵੇਂ ਹੀ ਅਸੀਂ ਸਤਿਗੁਰੂ ਸਾਹਿਬ ਜੀ ਦੇ ਬਚਨਾਂ ਰੂਪ ਐਨਕ ਦੁਆਰਾ ਸੂਖਮ, ਅਸਥੂਲ ਸਾਰਿਆਂ ਵਿਚ ਬ੍ਰਹਮ ਆਤਮਾ ਨੂੰ (ਪੇਖਿਓ) ਦੇਖ ਲਿਆ ਹੈ।

## ਗੁਰ ਕੈ ਬਚਨਿ; ਕੀਨੋ ਰਾਜੁ ਜੋਗੁ ॥

ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਮੰਨਣੇ ਕਰਕੇ (ਰਾਜੁ) ਪ੍ਰਕਾਸ਼ ਰੂਪ ਬ੍ਰਹਮ ਵਿਚ (ਜੋਗੁ) ਜੁੜਨਾ (ਕੀਨੋ) ਕੀਤਾ ਹੈ। **ਵਾ:** ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਵੀ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਜੁੜੇ ਰਹਿਣ ਰੂਪ ਰਾਜ ਜੋਗ ਕੀਤਾ ਹੈ। **ਵਾ:** ਗਿਆਨ ਸਰੂਪ ਵਿਚ ਜੁੜੇ ਰਹਿਣ ਰੂਪ *ਰਾਜ ਜੋਗ ਕੀਤਾ ਹੈ।

## ਗੁਰ ਕੈ ਸੰਗਿ; ਤਰਿਆ ਸਭੁ ਲੋਗੁ ॥੫॥

ਸਤਿਗੁਰੂ ਸਾਹਿਬ ਜੀ ਦੇ ਸੰਤਾਂ ਭਗਤਾਂ ਦੀ (ਸੰਗਿ) ਸੰਗਤ ਕਰਨ ਵਾਲੇ ਸਾਰੇ ਲੋਕ (ਤਰਿਆ) ਤਰ ਗਏ ਹਨ।

## ਗੁਰ ਕੈ ਬਚਨਿ; ਮੇਰੇ ਕਾਰਜ ਸਿਧਿ ॥

ਸਤਿਗੁਰੂ ਸਾਹਿਬ ਜੀ ਦੇ ਬਚਨ ਮੰਨਣੇ ਕਰਕੇ ਸਾਡੇ ਵਿਵਹਾਰਕ ਅਤੇ ਪਰਮਾਰਥਿਕ ਆਦਿ ਸਾਰੇ ਕਾਰਜ ਸਿਧ ਹੋ ਗਏ ਹਨ, ਪੂਰਨ ਹੋ ਗਏ ਹਨ।

## ਗੁਰ ਕੈ ਬਚਨਿ; ਪਾਇਆ ਨਾਉ ਨਿਧਿ ॥੬॥

ਸਤਿਗੁਰੂ ਸਾਹਿਬ ਜੀ ਦੇ ਬਚਨਾਂ ਨੂੰ ਮੰਨਣੇ ਕਰਕੇ ਅਸੀਂ (ਨਾਉ) ਨਾਮ ਰੂਪ (ਨਿਧਿ) ਖਜ਼ਾਨਾ ਪਾ ਲਿਆ ਹੈ। **ਵਾ:** ਨਾਮ ਰੂਪ ਨਿਧੀ ਪਾ ਲਈ ਹੈ। **ਵਾ:** (ਨਾਉ ਨਿਧਿ) ਨੌਂ ਨਿਧੀਆਂ, ਅਠਾਰਾਂ ਸਿਧੀਆਂ ਪ੍ਰਾਪਤ ਕਰ ਲਈਆਂ ਹਨ।

**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ ॥** *(ਅੰਗ: ੬੪੯)*

## ਜਿਨਿ ਜਿਨਿ ਕੀਨੀ; ਮੇਰੇ ਗੁਰ ਕੀ ਆਸਾ ॥

ਹੇ ਭਾਈ! ਜਿੰਨ੍ਹਾਂ-ਜਿਨ੍ਹਾਂ ਨੇ ਆਪਣੇ ਚਿਤ ਵਿਚ (ਮੇਰੇ) ਸਾਡੇ (ਗੁਰ) ਸਤਿਗੁਰਾਂ (ਕੀ) ਦੀ ਚਿੱਤ ਵਿਚ (ਆਸਾ) ਆਸ ਕੀਤੀ ਹੈ।

## ਤਿਸ ਕੀ ਕਟੀਐ; ਜਮ ਕੀ ਫਾਸਾ ॥੭॥

ਉਹਨਾਂ (ਕੀ) ਦੀ (ਜਮ) ਜਮਾਂ (ਕੀ) ਦੀ (ਫਾਸਾ) ਫਾਹੀ ਕੱਟੀ ਜਾਂਦੀ ਹੈ। ਫਿਰ ਉਹ ਜੰਮਣ-ਮਰਨ ਦੀ ਫਾਹੀ ਵਿਚ ਨਹੀਂ ਪੈਂਦੇ ਹਨ।

---

* **ਰਾਜ ਜੋਗ :** ਗ੍ਰਿਹਸਥ ਵਿਚ ਰਹਿੰਦਿਆਂ ਹੋਇਆਂ ਵਿਹਾਰ ਵੀ ਕਰਦੇ ਰਹਿਣਾ ਤੇ ਪ੍ਰਮੇਸਰ ਵਿਚ ਵੀ ਜੁੜੇ ਰਹਿਣਾ। ਇਹ ਰਾਜ ਯੋਗ ਹੈ।

## ਗੁਰ ਕੈ ਬਚਨਿ; ਜਾਗਿਆ ਮੇਰਾ ਕਰਮੁ ॥

ਸਤਿਗੁਰੂ ਸਾਹਿਬ ਜੀ ਦਾ ਬਚਨ ਮੰਨਣੇ ਕਰਕੇ ਸਾਡਾ (ਕਰਮੁ) ਭਾਗ (ਜਾਗਿਆ) ਜਾਗ ਪਿਆ ਹੈ।

## ਨਾਨਕ; ਗੁਰੁ ਭੇਟਿਆ, ਪਾਰਬ੍ਰਹਮੁ ॥੮॥੮॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਸਾਨੂੰ ਪਾਰਬ੍ਰਹਮ ਪ੍ਰਮੇਸਰ ਰੂਪ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਭੇਟਿਆ) ਮਿਲ ਪਏ ਹਨ।

**ਗੁਰੁ ਨਾਨਕ ਮਿਲਿਆ ਪਾਰਬ੍ਰਹਮ ਤੇਰਿਆ ਚਰਣਾ ਕਉ ਬਲਿਹਾਰਾ ॥** (ਅੰਗ: ੭੪੭)

## ਗਉੜੀ ਮਹਲਾ ੫ ॥

ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਸਾਡਾ ਸਤਿਗੁਰਾਂ ਦੇ ਨਾਲ ਕਿੰਨਾ ਕੁ ਪਿਆਰ ਹੋਣਾ ਚਾਹੀਦਾ ਹੈ? ਤਾਂ ਹਜ਼ੂਰ ਉੱਤਰ ਦਿੰਦੇ ਹਨ।

## ਤਿਸੁ ਗੁਰ ਕਉ; ਸਿਮਰਉ ਸਾਸਿ ਸਾਸਿ ॥

ਹੇ ਭਾਈ! (ਤਿਸ) ਉਹਨਾਂ (ਗੁਰ) ਸਤਿਗੁਰਾਂ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਕਉ) ਨੂੰ (ਸਾਸਿ ਸਾਸਿ) ਸਵਾਸ-ਸਵਾਸ ਹਰ ਵਕਤ (ਸਿਮਰਉ) ਸਿਮਰਨਾ ਚਾਹੀਦਾ ਹੈ।

**ਅਥਵਾ :** ਜੋ (ਸਾਸਿ ਸਾਸਿ) ਸਾਹਾਂ ਦਾ ਵੀ ਸਾਹ ਰੂਪ ਅਕਾਲ ਪੁਰਖ ਵਾਹਿਗੁਰੂ ਹੈ। ਉਸ ਨੂੰ (ਸਿਮਰਉ) ਚੇਤੇ ਕਰਨਾ ਚਾਹੀਦਾ ਹੈ।

## ਗੁਰੁ ਮੇਰੇ ਪ੍ਰਾਣ; ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥

ਹੇ ਭਾਈ! ਸਾਨੂੰ ਇਸ ਪ੍ਰਕਾਰ ਸਮਝਣਾ ਚਾਹੀਦਾ ਹੈ ਕਿ (ਗੁਰੁ) ਸਤਿਗੁਰੂ ਸਾਹਿਬ ਜੀ ਹੀ (ਮੇਰੇ) ਸਾਡੇ ਪ੍ਰਾਣ ਹਨ **ਵਾ:** ਸਤਿਗੁਰੂ ਸਾਹਿਬ ਜੀ ਕਰਕੇ ਹੀ ਸਾਡੇ ਪ੍ਰਾਣ ਚੱਲ ਰਹੇ ਹਨ ਅਤੇ (ਮੇਰੀ) ਸਾਡੀ (ਰਾਸਿ) ਸ਼ਰਧਾ ਰੂਪ ਪੂੰਜੀ ਵੀ ਸਤਿਗੁਰੂ ਸਾਹਿਬ ਜੀ ਹੀ ਹਨ।

## ਗੁਰ ਕਾ ਦਰਸਨੁ; ਦੇਖਿ ਦੇਖਿ ਜੀਵਾ ॥

(ਗੁਰ) ਸਤਿਗੁਰੂ ਸਾਹਿਬ ਜੀ ਦਾ ਦਰਸ਼ਨ ਪ੍ਰਤੱਖ ਸੱਜੇ-ਖੱਬੇ ਨੇਤਰ ਨਾਲ, **ਵਾ:** ਮਨ-ਬੁੱਧ ਰੂਪ ਨੇਤਰ ਨਾਲ **ਵਾ:** ਬੈਰਾਗ-ਵਿਵੇਕ ਰੂਪ ਨੇਤਰਾਂ ਨਾਲ ਵੇਖ-ਵੇਖ ਕੇ (ਜੀਵਾ) ਜੀਊਣਾ ਕਰੀਏ। **ਵਾ:** ਜੋ ਸਾਰਿਆਂ ਨੂੰ (ਦੇਖਿ) ਦ੍ਰਿਸ਼ਟਾ ਰੂਪ ਹੋ ਕੇ (ਦੇਖਿ) ਵੇਖਣ ਵਾਲਾ ਚੇਤਨ ਬ੍ਰਹਮ ਹੈ, ਉਸ ਨੂੰ ਪ੍ਰੋਖ-ਅਪ੍ਰੋਖ ਗਿਆਨ ਰੂਪ ਨੇਤ੍ਰਾਂ ਨਾਲ ਵੇਖ-ਵੇਖ ਕੇ ਜੀਊਣਾ ਕਰੀਏ।

## ਗੁਰ ਕੇ ਚਰਣ; ਧੋਇ ਧੋਇ ਪੀਵਾ ॥੧॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਦੇ ਸੱਜੇ-ਖੱਬੇ ਚਰਨਾਂ ਨੂੰ (ਧੋਇ ਧੋਇ) ਧੋ-ਧੋ ਕੇ (ਪੀਵਾ) ਪੀਣਾ ਕਰੀਏ ਭਾਵ ਸਾਡੇ ਅੰਦਰ ਇਤਨਾਂ ਪਿਆਰ ਤੇ ਵੈਰਾਗ ਹੈ ਕਿ ਅਸੀਂ ਗੁਰੂ ਸਾਹਿਬ ਜੀ ਦੇ ਚਰਨਾਂ ਦਾ ਜਲ ਆਪਣੇ ਮੁਖ ਵਿਚ ਪਾ ਕੇ ਨਿਹਾਲ ਹੋਈਏ। ਜਿਸ ਪ੍ਰਕਾਰ ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਜਨਮ ਸਮੇਂ ਚਰਨ ਛੂਹ ਕੇ ਦਾਸੀ ਨੂੰ ਆਗਮ-ਨਿਗਮ ਦੀ ਸੋਝੀ ਹੋ ਗਈ ਸੀ।

**ਨੋਟ:** ਪਹਿਲੇ ਨੌਂ ਗੁਰੂ ਸਹਿਬਾਨਾਂ ਤੱਕ ਸਤਿਗੁਰੂ ਸਾਹਿਬ ਜੀ ਸਿੱਖਾਂ ਨੂੰ ਚਰਨਾਮ੍ਰਿਤ ਦਿੰਦੇ ਰਹੇ ਹਨ। ਪਰ ਦਸਵੇਂ

ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਨੇ ਪੰਜਾਂ ਪਿਆਰਿਆਂ ਰਾਹੀਂ ਖੰਡੇ ਬਾਟੇ ਦਾ ਅੰਮ੍ਰਿਤ ਬਣਾ ਕੇ ਬਖਸ਼ਿਸ ਕੀਤਾ ਹੈ।

## ਗੁਰ ਕੀ ਰੇਣੁ; ਨਿਤ ਮਜਨੁ ਕਰਉ ॥

ਹੇ ਭਾਈ! ਸਤਿਗੁਰੂ ਸਾਹਿਬ ਜੀ ਦੇ ਚਰਨਾਂ ਦੀ (ਰੇਣੁ) ਧੂੜੀ ਵਿਚ ਹਮੇਸ਼ਾ ਲਈ (ਮਜਨੁ) ਇਸ਼ਨਾਨ (ਕਰਉ) ਕਰਨਾ ਕਰੀਏ, ਕਿਉਂਕਿ ਇਹੋ ਹੀ ਪੁਰਬਾਂ ਦਾ ਇਸ਼ਨਾਨ ਹੈ।

## ਜਨਮ ਜਨਮ ਕੀ; ਹਉਮੈ ਮਲੁ ਹਰਉ ॥੨॥

ਇਸ ਪ੍ਰਕਾਰ ਸਤਿਗੁਰਾਂ ਦੀ ਚਰਨ ਧੂੜ ਵਿਚ ਇਸਨਾਨ ਕਰਕੇ ਆਪਣੇ (ਜਨਮ ਜਨਮ) ਜਨਮਾਂ-ਜਨਮਾਂਤਰਾਂ ਦੀ ਲੱਗੀ ਹੋਈ ਹਉਮੈ ਦੀ (ਮਲੁ) ਮੈਲ ਨੂੰ (ਹਰਉ) ਮੇਟ ਲਈਏ ਭਾਵ ਨਾਸ਼ ਕਰਨਾ ਕਰੀਏ।

## ਤਿਸੁ ਗੁਰ ਕਉ; ਝੂਲਾਵਉ ਪਾਖਾ ॥

(ਤਿਸੁ) ਉਹਨਾਂ (ਗੁਰ) ਸਤਿਗੁਰਾਂ (ਕਉ) ਨੂੰ ਗਰਮੀ ਦੀ ਰੁੱਤ ਵਿਚ (ਪਾਖਾ) ਪੱਖਾ (ਝੂਲਾਵਉ) ਝੁਲਾਉਣਾ ਕਰੀਏ **ਵਾ:** ਪੱਖ ਲੈਣ ਰੂਪ ਪੱਖਾ ਝੁਲਾਉਣਾ ਕਰੀਏ।

## ਮਹਾ ਅਗਨਿ ਤੇ; ਹਾਥੁ ਦੇ ਰਾਖਾ ॥੩॥

ਜਿੰਨ੍ਹਾਂ ਨੇ ਸਾਰਿਆਂ ਜਨਮਾਂ ਵਿਚ ਚਿੰਬੜਨ ਵਾਲੀ, ਮਾਇਆ ਦੇ ਮੋਹ ਰੂਪ (ਮਹਾ) ਭਾਰੀ ਭਿਆਨਕ (ਅਗਨਿ) ਅੱਗ ਤੋਂ ਆਪਣਾ ਕਿਰਪਾ ਭਰਿਆ ਹੱਥ ਦੇ ਕੇ, (ਰਾਖਾ) ਰੱਖਿਆ ਕਰ ਲਈ ਹੈ।

## ਤਿਸੁ ਗੁਰ ਕੈ ਗ੍ਰਿਹਿ; ਢੋਵਉ ਪਾਣੀ ॥

ਹੇ ਭਾਈ! (ਤਿਸੁ) ਉਹਨਾਂ ਸਤਿਗੁਰਾਂ ਦੇ (ਗ੍ਰਿਹਿ) ਘਰ ਵਿਚ ਅਸੀਂ ਮਾਸ਼ਕੀ ਬਣ ਕੇ ਪਾਣੀ (ਢੋਵਉ) ਢੋਂਹਦੇ ਰਹੀਏ। ਜਿਸ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਰਾਂ ਸਾਲ ਗਾਗਰ ਨਾਲ ਦਰਿਆ ਤੋਂ ਜਲ ਲਿਆ ਕੇ ਲੰਗਰ ਵਿਚ ਅਤੇ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ ਦੇ ਇਸ਼ਨਾਨ ਕਰਵਾਉਣ ਦੀ ਸੇਵਾ ਕੀਤੀ ਸੀ। ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਭਾਈ ਮੀਹਾਂ ਜੀ ਗੁਰੂ ਘਰ ਵਿਚ ਪਾਣੀ ਢੋਂਹਦੇ ਸੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਸਮੇਂ ਭਾਈ ਘਨ੍ਹੱਈਆ ਜੀ ਜੰਗ ਵਿਚ ਸਿੰਘਾਂ ਨੂੰ ਪਾਣੀ ਪੀਲਾਉਂਦੇ ਸਨ। **ਵਾ:** ਗੁਰਾਂ ਨਾਲ ਪ੍ਰੇਮ ਕਰਨ ਰੂਪ ਪਾਣੀ ਢੋਂਹਦੇ ਰਹੀਏ।

## ਜਿਸੁ ਗੁਰ ਤੇ; ਅਕਲ ਗਤਿ ਜਾਣੀ ॥੪॥

(ਜਿਸੁ) ਜਿੰਨ੍ਹਾਂ ਸਤਿਗੁਰਾਂ (ਤੇ) ਤੋਂ ਅਸੀਂ (ਅ+ਕਲ) (ਕਲ) ਕਲਪਨਾ ਤੋਂ (ਅ) ਰਹਿਤ **ਵਾ:** (ਕਲ) ਅਵਿਦਿਆ ਤੋਂ (ਅ) ਰਹਿਤ **ਵਾ:** (ਕਲ) ਲੜਾਈ ਆਦਿਕ ਤੋਂ (ਅ) ਰਹਿਤ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਜਾਣੀ ਹੈ।

## ਤਿਸੁ ਗੁਰ ਕੈ ਗ੍ਰਿਹਿ; ਪੀਸਉ ਨੀਤ ॥

(ਤਿਸੁ) ਉਸ ਗੁਰੂ (ਗ੍ਰਿਹਿ) ਘਰ ਦੇ ਵਿਚ ਅਸੀਂ (ਨੀਤ) ਹਰ ਰੋਜ਼ ਚੱਕੀ ਨਾਲ ਦਾਣੇ (ਪੀਸਉ) ਪੀਹ-ਪੀਹ ਕੇ ਸੰਗਤਾਂ ਨੂੰ ਪ੍ਰਸਾਦਿ ਪਕਾ ਕੇ ਛਕਾਈਏ।

**ਅਥਵਾ:** ਉਸ ਸਤਿਗੁਰੂ ਜੀ ਦੇ ਘਰ ਵਿਚ ਸ੍ਰਵਣ ਮੰਨਣ ਰੂਪ ਚੱਕੀ ਵਿਚ ਵਾਸ਼ਨਾ ਅਤੇ ਵਿਕਾਰਾਂ ਰੂਪ ਦਾਨਿਆਂ ਨੂੰ ਨਿਤਾਪ੍ਰਤੀ ਪੀਹਣਾ ਕਰੀਏ ਭਾਵ ਨਾਸ਼ ਕਰੀਏ।

## ਜਿਸੁ ਪਰਸਾਦਿ; ਵੈਰੀ ਸਭ ਮੀਤ ॥੫॥

(ਜਿਸੁ) ਜਿੰਨ੍ਹਾਂ ਸਤਿਗੁਰਾਂ ਦੀ (ਪਰਸਾਦਿ) ਕਿਰਪਾ ਕਰਕੇ ਕਾਮ, ਕ੍ਰੋਧ, ਆਦਿਕ ਸਾਰੇ ਵੈਰੀ ਵੀ (ਮੀਤ) ਮਿੱਤਰ, ਸੱਜਣ ਬਣ ਜਾਂਦੇ ਹਨ।

**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥** *(ਅੰਗ: ੧੯)*

ਭਾਵ ਵੈਰ ਕਰਨ ਵਾਲੇ ਦੁਨੀਆਂ ਦੇ ਲੋਕ ਵੀ ਉਲਟ ਕੇ ਚਰਨੀ ਪੈ ਜਾਂਦੇ ਹਨ, ਮਿੱਤਰ ਬਣ ਜਾਂਦੇ ਹਨ।

## ਅੰਗ:੨੪੦

## ਜਿਨਿ ਗੁਰਿ; ਮੋਕਉ ਦੀਨਾ ਜੀਉ ॥

ਜਿੰਨ੍ਹਾਂ ਸਤਿਗੁਰਾਂ ਨੇ (ਮੋਕਉ) ਸਾਨੂੰ (ਜੀਉ) ਜੀਵ ਦਾਨ **ਵਾ:** ਜੀਵਨ ਮੁਕਤੀ ਦਾ ਦਾਨ ਵਾ: ਬ੍ਰਹਮ ਗਿਆਨ ਦਾ ਦਾਨ (ਦੀਨਾ) ਦੇਣਾ ਕੀਤਾ ਹੈ।

## ਆਪੁਨਾ ਦਾਸਰਾ; ਆਪੇ ਮੁਲਿ ਲੀਉ ॥੬॥

ਮਹਾਰਾਜ ਸਾਹਿਬ ਜੀ ਨੇ ਸਾਨੂੰ (ਆਪੁਨਾ) ਆਪਣਾ ਦਾਸਰਾ ਜਾਣਕੇ, **ਵਾ:** ਆਪਣੇ ਸੇਵਕਾਂ ਦਾ (ਦਾਸਰਾ) ਛੋਟਾ ਸੇਵਕ ਜਾਣ ਕੇ ਆਪ ਹੀ (ਮੁਲਿ) ਪ੍ਰੇਮ ਰੂਪ ਮੁੱਲ ਦੁਆਰਾ (ਲੀਉ) ਲੈ ਲਿਆ ਹੈ ਭਾਵ ਖਰੀਦ ਲਿਆ ਹੈ।

## ਆਪੇ ਲਾਇਓ; ਅਪਨਾ ਪਿਆਰੁ ॥

ਹੇ ਭਾਈ ! ਜਿੰਨ੍ਹਾਂ ਸਤਿਗੁਰਾਂ ਨੇ (ਆਪੇ) ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ (ਅਪਨਾ) ਆਪ ਦੀ ਪ੍ਰਾਪਤੀ ਦਾ "**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**" ਰੂਪ ਪਿਆਰ (ਲਾਇਓ) ਲਾ ਦਿੱਤਾ ਹੈ।

## ਸਦਾ ਸਦਾ ਤਿਸੁ ਗੁਰ ਕਉ; ਕਰੀ ਨਮਸਕਾਰੁ ॥੭॥

(ਤਿਸੁ) ਉਹਨਾਂ (ਗੁਰ) ਸਤਿਗੁਰਾਂ (ਕਉ) ਨੂੰ ਸਦਾ ਸਦਾ ਭਾਵ ਹਰ ਸਮੇ (ਨਮਸਕਾਰੁ) ਬੰਦਨਾ (ਕਰੀ) ਕਰਨਾ ਕਰੀਏ।

## ਕਲਿ ਕਲੇਸ; ਭੈ ਭ੍ਰਮ ਦੁਖ ਲਾਥਾ ॥

ਜਿੰਨ੍ਹਾਂ ਸਤਿਗੁਰਾਂ ਦੀ ਕਿਰਪਾ ਕਰਕੇ ਸਾਰੀ (ਕਲਿ) ਕਲਪਨਾ *(ਕਲੇਸ) ਪੰਜ ਪ੍ਰਕਾਰ ਦਾ ਕਲੇਸ਼, ਸਤ ਪ੍ਰਕਾਰ ਦਾ ਭੈ, (ਭ੍ਰਮ) ਪੰਜ ਪ੍ਰਕਾਰ ਦਾ ਭਰਮ ਅਤੇ ਜੰਮਣ-ਮਰਣ ਦਾ ਸਾਰਾ ਦੁੱਖ (ਲਾਥਾ) ਲੱਥ ਗਿਆ ਹੈ, ਨੱਸ ਗਿਆ ਹੈ।

---

* **ਕਲੇਸ** : ਪੰਜ ਪ੍ਰਕਾਰ ਦਾ ਕਲੇਸ਼
੧. **ਅਵਿਦਿਆ** : ਅਸਲੀਅਤ ਨਾ ਸਮਝਣੀ, ਉਲਟੀ ਸਮਝ, ਜਿਸ ਵਿਚ ਦੁੱਖ ਹੈ।
੨. **ਅਸੰਮਤਾ** : ਦੇਹ, ਧਨ, ਸਬੰਧੀ ਆਦਿਕਾਂ ਵਿਚ ਹੰਗਤਾ ਦਾ ਘੱਟ ਵੱਧ ਜਾਣਾ।
੩. **ਰਾਗ** : ਪਦਾਰਥ ਆਦਿਕਾਂ ਵਿਚ ਪ੍ਰੇਮ। ੪. **ਦ੍ਵੈਸ਼** : ਵੈਰ ਵਿਰੋਧ।
੫. **ਅਭਿਨਿਵੇਸ਼** : ਨਾ ਕਰਨ ਯੋਗ ਕਰਮਾਂ ਨੂੰ ਜਾਣ ਕੇ ਵੀ ਹਠ ਨਾਲ ਉਹਨਾਂ ਵਿਚ ਮਨ ਲਾਉਣਾ ਅਤੇ ਮੌਤ ਤੋਂ ਡਰਨਾ।

## ਕਹੁ ਨਾਨਕ; ਮੇਰਾ ਗੁਰੁ ਸਮਰਾਥਾ ॥੮॥੯॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਮੇਰਾ) ਸਾਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ (ਸਮਰਾਥਾ) ਸਰਬ ਕਲਾ ਸਮਰੱਥ ਹਨ। ਜੋ ਚਾਹੁਣ ਕਰ ਸਕਦੇ ਹਨ।

## ਗਉੜੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸਾਰਿਆਂ ਦਾ ਭਲਾ ਕਰਨ ਵਾਸਤੇ ਪਹਿਲੀ ਤੁਕ ਵਿਚ ਅਕਾਲ ਪੁਰਖ ਵਾਹਿਗੁਰੂ ਜੀ ਅੱਗੇ ਸਾਰਿਆਂ ਵੱਲੋਂ ਬੇਨਤੀ ਕਰਕੇ ਸ਼ਬਦ ਉਚਾਰਨ ਕਰਦੇ ਹਨ।

## ਮਿਲੁ ਮੇਰੇ ਗੋਬਿੰਦ; ਅਪਨਾ ਨਾਮੁ ਦੇਹੁ ॥

ਹੇ ਮੇਰੇ (ਗੋ+ਬਿੰਦ) (ਗੋ) ਪ੍ਰਿਥਵੀ ਦੇ (ਬਿੰਦ) ਰੱਖਿਆ ਕਰਨ ਵਾਲੇ ਪ੍ਰਮੇਸਰ ! ਸਾਨੂੰ ਆਪਣਾ ਨਾਮ ਬਖਸ਼ (ਦੇਹੁ) ਦੇਣਾ ਕਰੋ। ਜਿਸ ਕਰਕੇ ਅਸੀਂ ਆਪ ਜੀ ਦੇ ਨਾਲ ਮਿਲ ਸਕੀਏ।

## ਨਾਮ ਬਿਨਾ; ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥

ਕਿਉਂਕਿ ਤੁਹਾਡੇ ਨਾਮ ਤੋਂ ਬਿਨਾਂ ਹੋਰਨਾਂ ਵਿਚ (ਅਸਨੇਹੁ) ਪ੍ਰੇਮ ਕਰਨਾ (ਧ੍ਰਿਗੁ ਧ੍ਰਿਗੁ) ਧ੍ਰਿਕਾਰ ਯੋਗ ਹੈ।

**ਅਥਵਾ :** (ਧ੍ਰਿਗੁ) ਧ੍ਰਿਕਾਰ ਹੈ ਉਹਨਾਂ ਪੁਰਸ਼ਾਂ ਤੇ ਜੋ ਪ੍ਰਮੇਸਰ ਦੇ ਨਾਮ ਤੋਂ ਬਿਨਾਂ ਹੋਰਨਾਂ ਪਦਾਰਥਾਂ ਵਿਚ (ਅਸਨੇਹੁ) ਪ੍ਰੇਮ ਲਾਉਂਦੇ ਹਨ ਅਤੇ (ਧ੍ਰਿਗੁ) ਧ੍ਰਿਕਾਰ ਹੈ ਉਹਨਾਂ ਪਦਾਰਥਾਂ ਤੇ ਜਿੰਨ੍ਹਾਂ ਵਿਚ ਲੋਕ ਪ੍ਰੀਤੀ ਲਾਉਂਦੇ ਹਨ।

**ਅਥਵਾ :** ਪ੍ਰਮੇਸਰ ਦੇ ਨਾਮ ਤੋਂ ਬਿਨਾਂ ਸੰਬੰਧੀਆਂ ਦੀ ਵਡਿਆਈ ਆਦਿਕ ਦਾ ਪ੍ਰੇਮ ਵੀ (ਧ੍ਰਿਗੁ) ਧ੍ਰਿਕਾਰਯੋਗ ਹੈ, (ਧ੍ਰਿਗੁ) ਧ੍ਰਿਕਾਰਯੋਗ ਹੈ।

## ਨਾਮ ਬਿਨਾ; ਜੋ ਪਹਿਰੈ ਖਾਇ ॥

ਹੇ ਭਾਈ ! (ਜੋ) ਜਿਹੜਾ ਪੁਰਸ਼ ਪ੍ਰਮੇਸਰ ਦੇ ਅੰਮ੍ਰਿਤ ਨਾਮ ਤੋਂ ਬਿਨਾਂ ਚੰਗੀਆਂ-ਚੰਗੀਆਂ ਪੁਸ਼ਾਕਾਂ (ਪਹਿਰੈ) ਪਹਿਰਨ ਵਿਚ ਪ੍ਰੇਮ ਕਰਦਾ ਹੈ ਅਤੇ ਚੰਗੇ-ਚੰਗੇ ਪਦਾਰਥ (ਖਾਇ) ਖਾਂਦਾ ਹੈ।

**ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ ॥**
**ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਾਗੋ ਰੰਗੁ ॥** *(ਅੰਗ: ੫੨੩)*

## ਜਿਉ ਕੂਕਰੁ; ਜੂਠਨ ਮਹਿ ਪਾਇ ॥੧॥

ਉਸਦਾ ਪਹਿਨਿਆ ਤੇ ਖਾਧਾ ਹੋਇਆ ਇਉਂ ਨਿਸ਼ਫਲ ਹੈ (ਜਿਉ) ਜਿਵੇਂ (ਕੂਕਰੁ) ਕੁੱਤੇ ਦੇ (ਜੂਠਨ) ਜੂਠੇ ਠੂਠੇ (ਮਹਿ) ਵਿਚ ਕੋਈ ਵੀ ਚੀਜ (ਪਾਇ) ਪਾ ਦੇਈਏ ਭਾਵ ਉਸ ਸਾਕਤ ਪੁਰਸ਼ ਦੇ ਖਾਧੇ ਹੋਏ ਪਦਾਰਥ ਤੇ ਪਹਿਰੇ ਹੋਏ ਬਸਤਰ ਸਫਲੇ ਨਹੀਂ ਹੁੰਦੇ। **ਵਾ:** ਜਿਵੇਂ ਕੁੱਤੇ ਦੇ ਮੂੰਹ ਵਿੱਚ ਪੈਣ ਤੇ ਰੋਟੀ ਜੂਠੀ ਹੋ ਜਾਂਦੀ ਹੈ, ਤਿਵੇਂ ਹੀ ਕੁੱਤੇ ਦੀ ਤਰ੍ਹਾਂ ਸਾਕਤ ਪੁਰਸ਼ ਦਾ ਮੂੰਹ ਹੈ। ਉਸ ਦੇ ਮੂੰਹ ਨੂੰ ਜਿੰਨ੍ਹੇ ਵੀ ਪਦਾਰਥ ਲੱਗਦੇ ਹਨ ਉਹ ਸਾਰੇ ਵਿਸ਼ਟਾ ਹੀ ਬਣ ਜਾਂਦੇ ਹਨ।

**ਅਥਵਾ :** (ਜਿਉ) ਜਿਵੇਂ (ਕੂਕਰੁ) ਕੁੱਤਾ *(ਜੂਠਨ) ਰਸੋਈ (ਮਹਿ) ਵਿਚ ਮੂੰਹ (ਪਾਇ) ਪਾ ਲਵੇ ਤਾਂ ਉਹ ਜੂਠੀ ਹੋ ਜਾਂਦੀ ਹੈ ਤਿਵੇਂ ਹੀ ਉਸ ਪੁਰਸ਼ ਦਾ ਪਹਿਨਿਆ ਤੇ ਖਾਧਾ ਹੋਇਆ ਅਪਵਿੱਤਰ ਹੋ ਜਾਂਦਾ ਹੈ।

---

* **ਜੂਠਨ** : ਜੂਠਨ ਨਾਮ ਰਸੋਈ ਦਾ ਵੀ ਹੈ।

## ਨਾਮ ਬਿਨਾ; ਜੇਤਾ ਬਿਉਹਾਰੁ ॥

ਹੇ ਭਾਈ! ਇਹ ਜੀਵ ਪ੍ਰਮੇਸਰ ਦੇ ਨਾਮ ਤੋਂ ਬਿਨਾਂ (ਜੇਤਾ) ਜਿੰਨ੍ਹਾਂ ਵੀ (ਬਿਉਹਾਰੁ) ਕਾਰ-ਵਿਹਾਰ ਕਰਦਾ ਹੈ।

## ਜਿਉ ਮਿਰਤਕ; ਮਿਥਿਆ ਸੀਗਾਰੁ ॥੨॥

ਇਸ ਦਾ ਸਾਰਾ ਕਾਰ-ਵਿਹਾਰ ਤਾਂ ਇਉਂ ਹੈ (ਜਿਉ) ਜਿਵੇਂ (ਮਿਰਤਕ) ਮਰੇ ਹੋਏ ਵਿਅਕਤੀ ਦੀ ਦੇਹ ਨੂੰ ਕੀਤਾ ਹੋਇਆ ਸਾਰਾ (ਸੀਗਾਰੁ) ਸਿੰਗਾਰ (ਮਿਥਿਆ) ਅਣਹੋਇਆ ਭਾਵ ਝੂਠਾ ਹੀ ਹੁੰਦਾ ਹੈ।

**ਜੇ ਮਿਰਤਕ ਕਉ ਚੰਦਨੁ ਚੜਾਵੈ ॥ ਉਸ ਤੇ ਕਹਹੁ ਕਵਨ ਫਲ ਪਾਵੈ ॥** *(ਅੰਗ: ੧੧੬੦)*

ਜਿਸ ਪ੍ਰਕਾਰ ਮੁਰਦੇ ਉਪਰ ਕੀਤਾ ਹੋਇਆ ਸਾਰਾ ਸਿੰਗਾਰ ਵਿਅਰਥ ਹੀ ਹੁੰਦਾ ਹੈ ਤਿਵੇਂ ਹੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਤੋਂ ਬਿਨਾਂ ਕੀਤਾ ਗਿਆ ਜਿਤਨਾ ਵੀ ਕਾਰ-ਵਿਹਾਰ ਹੈ ਉਹ ਸਭ ਮੁਰਦੇ ਦੇ ਸਿੰਗਾਰ ਦੀ ਨਿਆਈਂ ਝੂਠਾ ਹੈ।

## ਨਾਮੁ ਬਿਸਾਰਿ; ਕਰੇ ਰਸ ਭੋਗ ॥

ਹੇ ਭਾਈ! ਜਿਹੜਾ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ ਵਿਸਾਰ ਕੇ (ਰਸ) ਛੱਤੀ ਪ੍ਰਕਾਰ ਦੇ ਭੋਜਨਾਂ ਦੇ ਰਸਾਂ ਨੂੰ ਲੈਣਾ (ਕਰੇ) ਕਰਦਾ ਹੈ। **ਵਾ:** ਚੰਗੀਆਂ-ਚੰਗੀਆਂ ਰਸ-ਮਲਾਈ ਵਾਲੀਆਂ ਚੀਜਾਂ ਨੂੰ ਖਾਣਾ ਕਰਦਾ ਹੈ ਅਤੇ ਅਨੇਕ ਪ੍ਰਕਾਰ ਦੇ ਭੋਗਾਂ ਨੂੰ ਭੋਗਦਾ ਹੈ। **ਵਾ:** (ਰਸ)ਪ੍ਰੇਮ ਵਾਲੇ (ਭੋਗ) ਭੋਗਾਂ ਨੂੰ ਭੋਗਦਾ ਹੈ।

## ਸੁਖੁ ਸੁਪਨੈ ਨਹੀ; ਤਨ ਮਹਿ ਰੋਗ ॥੩॥

ਉਸ ਪੁਰਸ਼ ਨੂੰ ਸੁਪਨੇ ਮਾਤਰ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ, ਬਲਕਿ ਔਗੁਣਾਂ ਕਰਕੇ ਉਸਦੇ (ਤਨ) ਸਰੀਰ (ਮਹਿ) ਵਿਚ ਰੋਗ ਪੈਦਾ ਹੋ ਜਾਂਦੇ ਹਨ। ਜਿਸ ਕਾਰਨ ਸਰੀਰ ਗਲ ਜਾਂਦਾ ਹੈ ਗਲੀਜ਼ ਹੋ ਜਾਂਦਾ ਹੈ।

**ਅਥਵਾ:** ਜਿਵੇਂ ਰੋਗੀ ਆਦਮੀ ਨੂੰ ਸੁਪਨੇ ਵਿਚ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ, ਭਾਵ ਆਪਣੇ-ਆਪ ਨੂੰ ਦੁਖੀ ਹੀ ਵੇਖਦਾ ਹੈ ਤਿਵੇਂ ਹੀ ਸਾਕਤ ਪੁਰਸ਼ ਦੇ ਸਰੀਰ ਨੂੰ ਜਗਤ ਰੂਪ ਸੁਪਨੇ ਵਿਚ ਵਿਕਾਰਾਂ ਦੇ ਰੋਗ ਚਿੰਬੜੇ ਰਹਿੰਦੇ ਹਨ। ਜਿਸ ਕਰਕੇ ਉਸਨੂੰ ਸੁਪਨੇ ਮਾਤਰ ਭਾਵ ਜਰਾ ਮਾਤਰ ਵੀ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ ਸਗੋਂ ਦੁਖੀ ਹੀ ਰਹਿੰਦਾ ਹੈ।

## ਨਾਮੁ ਤਿਆਗਿ; ਕਰੇ ਅਨ ਕਾਜ ॥

ਹੇ ਭਾਈ! ਜੇਕਰ ਇਹ ਜੀਵ ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਤਿਆਗਿ) ਛੱਡ ਕੇ (ਅਨ) ਹੋਰ (ਅਨ) ਦ੍ਵੈਤ ਵਾਲੇ (ਕਾਜ) ਕਾਰਜਾਂ ਨੂੰ (ਕਰੇ) ਕਰੇਗਾ।

## ਬਿਨਸਿ ਜਾਇ; ਝੂਠੇ ਸਭਿ ਪਾਜ ॥੪॥

ਤਾਂ ਇਸਦੇ ਦੁਆਰਾ ਕੀਤੇ ਹੋਏ (ਸਭਿ) ਸਾਰੇ ਕਾਰਜ ਝੂਠੇ (ਪਾਜ) ਪਾਖੰਡ ਦੀ ਨਿਆਈਂ ਫਲ ਦਿੱਤੇ ਤੋਂ ਬਗੈਰ ਹੀ (ਬਿਨਸਿ) ਨਾਸ਼ ਹੋ (ਜਾਇ) ਜਾਣਗੇ। ਜਿੰਨ੍ਹਾਂ ਦਾ ਇਹ ਜੀਵ (ਪਾਜ) ਗੋਲਾ ਹੋਇਆ ਫਿਰਦਾ ਹੈ।

## ਨਾਮ ਸੰਗਿ; ਮਨਿ ਪ੍ਰੀਤਿ ਨ ਲਾਵੈ ॥

ਹੇ ਭਾਈ! ਜਿੰਨੇ ਚਿਰ ਤੱਕ ਇਹ ਜੀਵ ਪ੍ਰਮੇਸਰ ਦੇ ਅੰਮ੍ਰਿਤ ਨਾਮ ਦੇ (ਸੰਗਿ) ਨਾਲ ਮਨ ਦੀ ਪ੍ਰੀਤੀ ਨਹੀਂ ਲਾਉਂਦਾ।

## ਕੋਟਿ ਕਰਮ ਕਰਤੌ ; ਨਰਕਿ ਜਾਵੈ ॥੫॥

ਉਨਾ ਚਿਰ ਤੱਕ ਇਹ ਇਕ ਕਰਮ ਤਾਂ ਕੀ (ਕੋਟਿ) ਕਰੋੜਾਂ ਕਰਮ (ਕਰਤੌ) ਕਰਦਾ ਹੋਇਆ ਵੀ ਨਰਕਾਂ ਵਿਚ ਹੀ (ਜਾਵੈ) ਜਾਵੇਗਾ। ਭਾਵ ਕਰਮਾਂ ਦਾ ਫਲ ਭੋਗ ਕੇ, ਪੁੰਨ ਨਾਸ਼ ਹੋਣ ਤੋਂ ਨਰਕਾਂ ਨੂੰ ਹੀ ਜਾਵੇਗਾ। ਅਰਥਾਤ ਕਦੇ ਵੀ ਮੁਕਤ ਨਹੀਂ ਹੋ ਸਕੇਗਾ।

**ਅਥਵਾ :** ਉਦੋਂ ਤੱਕ ਇਹ ਕਰੋੜਾਂ ਕਰਮਾਂ ਦੀ ਹੰਗਤਾ ਕਰਦਾ ਹੋਇਆ, ਨਰਕਾਂ ਵਿਚ ਹੀ ਜਾਵੇਗਾ।

## ਹਰਿ ਕਾ ਨਾਮੁ ; ਜਿਨਿ ਮਨਿ ਨ ਆਰਾਧਾ ॥

ਹੇ ਭਾਈ ! ਜਿੰਨ੍ਹਾਂ ਨੇ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਅੰਮ੍ਰਿਤ ਨਾਮ ਨੂੰ ਮਨ ਦੀ ਭਾਵਨਾ ਨਾਲ (ਆਰਾਧਾ) ਯਾਦ ਨਹੀਂ ਕੀਤਾ।

## ਚੋਰ ਕੀ ਨਿਆਈ; ਜਮ ਪੁਰਿ ਬਾਧਾ ॥੬॥

ਉਹ ਚੋਰ (ਕੀ) ਦੀ ਨਿਆਈਂ ਜਮਾਂ ਦੀ (ਪੁਰਿ) ਪੁਰੀ ਵਿਚ (ਬਾਧਾ) ਬੰਨ੍ਹਿਆ ਭਾਵ ਕੈਦੀ ਹੋ ਜਾਵੇਗਾ।

## ਲਾਖ ਅਡੰਬਰ; ਬਹੁਤੁ ਬਿਸਥਾਰਾ ॥

ਫਿਰ ਇਸਦੇ ਕੋਲ ਭਾਵੇਂ (ਲਾਖ) ਲੱਖਾਂ ਪਦਾਰਥ ਹੋਣ (ਅਡੰਬਰ) ਵੱਡੇ-ਵੱਡੇ ਤੰਬੂ ਅਤੇ ਕਨਾਤਾਂ ਬਣਾਈਆਂ ਹੋਣ **ਵਾ:** ਸੁੰਦਰ ਬਨਾਵਟਾਂ ਬਣਾਈਆਂ ਹੋਣ ਅਤੇ ਇਹਨਾਂ ਦਾ ਬਹੁਤ ਸੁੰਦਰ (ਬਿਸਥਾਰਾ) ਵਿਸਥਾਰ ਭਾਵ ਫੈਲਾਉ ਕੀਤਾ ਹੋਵੇ।

## ਨਾਮ ਬਿਨਾ; ਝੂਠੇ ਪਾਸਾਰਾ ॥੭॥

ਪਰ ਪ੍ਰਮੇਸਰ ਦੇ ਨਾਮ ਤੋਂ ਬਗੈਰ ਸਾਰੇ ਪਸਾਰੇ ਝੂਠੇ ਹੀ ਹਨ।

## ਹਰਿ ਕਾ ਨਾਮੁ; ਸੋਈ ਜਨੁ ਲੇਇ ॥

ਹੇ ਭਾਈ ! ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਸੋਈ) ਉਹ (ਜਨੁ) ਪੁਰਖ (ਲੇਇ) ਲੈ ਸਕਦਾ ਹੈ।

**ਅਥਵਾ :** ਸਤਿਗੁਰੂ ਸਾਹਿਬ ਜੀ ਪਾਸੋਂ ਪ੍ਰਮੇਸਰ ਦਾ ਨਾਮ ਉਹੀ ਪੁਰਖ ਲੈ ਸਕਦਾ ਹੈ।

## ਕਰਿ ਕਿਰਪਾ; ਨਾਨਕ, ਜਿਸੁ ਦੇਇ ॥੮॥੧੦॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਨੂੰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਪ੍ਰਮੇਸਰ ਕਿਰਪਾ ਕਰਕੇ (ਦੇਇ) ਗੁਰਾਂ ਦੀ ਸ਼ਰਨ ਦੇ ਦਿੰਦਾ ਹੈ।

## ਗਉੜੀ ਮਹਲਾ ੫ ॥

## ਆਦਿ ਮਧਿ; ਜੋ ਅੰਤਿ ਨਿਬਾਹੈ ॥

ਹੇ ਭਾਈ ! (ਜੋ) ਜਿਸ ਪ੍ਰਮੇਸਰ ਦੇ ਨਾਮ ਨੇ ਜਗਤ ਦੇ (ਆਦਿ) ਮੁੱਢ ਵਿੱਚ ਵੀ ਰੱਖਿਆ ਕੀਤੀ ਹੈ। **ਵਾ:** ਜਿਸ ਨੇ ਮਾਤਾ ਦੇ ਗਰਭ ਵਿੱਚ ਵੀ ਸਿਰਤੋੜ ਰੱਖਿਆ ਕੀਤੀ ਹੈ ਅਤੇ ਜੋ (ਮਧਿ) ਬਾਲਕ, ਜਵਾਨੀ ਅਤੇ ਬਿਰਧ ਅਵਸਥਾ ਵਿਚ ਰੱਖਿਆ ਕਰਦਾ ਹੈ। ਫਿਰ ਜੋ ਸਰੀਰ ਦੇ ਅੰਤਲੇ ਸਮੇਂ ਵੀ ਸਿਰਤੋੜ ਨਿਭਾਵੇਗਾ।

## ਸੋ ਸਾਜਨੁ; ਮੇਰਾ ਮਨੁ ਚਾਹੈ ॥੧॥

(ਸੋ) ਉਹ ਅਕਾਲ ਪੁਰਖ ਵਾਹਿਗੁਰੂ ਹੀ ਸਾਡਾ (ਸਾਜਨੁ) ਸੱਜਣ ਮਿੱਤਰ ਹੈ ਅਤੇ ਸਾਡਾ ਮਨ ਹਰ ਵਕਤ ਉਸੇ ਨੂੰ ਹੀ (ਚਾਹੈ) ਚਾਹੁੰਦਾ ਰਹਿੰਦਾ ਹੈ।

## ਹਰਿ ਕੀ ਪ੍ਰੀਤਿ; ਸਦਾ ਸੰਗਿ ਚਾਲੈ ॥

ਹੇ ਭਾਈ ! ਪ੍ਰਮੇਸਰ (ਕੀ) ਦੀ ਪ੍ਰੀਤੀ ਲੋਕ-ਪ੍ਰਲੋਕ ਵਿਚ ਸਦਾ ਵਾਸਤੇ (ਸੰਗਿ) ਨਾਲ (ਚਾਲੈ) ਚੱਲਦੀ ਹੈ।

## ਦਇਆਲ ਪੁਰਖ ਪੂਰਨ; ਪ੍ਰਤਿਪਾਲੈ ॥੧॥ ਰਹਾਉ ॥

ਹੇ ਭਾਈ ! ਉਹ ਪ੍ਰਮੇਸਰ (ਦਇਆਲ) ਦਿਆਲੂ (ਪੁਰਖ) ਵਿਆਪਕ (ਪੂਰਨ) ਸਾਰੀਆਂ ਥਾਵਾਂ ਵਿਚ ਪੂਰਨ ਅਤੇ (ਪ੍ਰਤਿਪਾਲੈ) ਸਾਰਿਆਂ ਦੇ ਤਾਈਂ ਪਾਲਣਾ ਕਰਦਾ ਹੈ।

## ਬਿਨਸਤ ਨਾਹੀ; ਛੋਡਿ ਨ ਜਾਇ ॥

ਹੇ ਭਾਈ ! ਉਸ ਪਿਆਰੇ ਵਾਹਿਗੁਰੂ ਜੀ ਦਾ ਸਰੂਪ ਸਰੀਰ ਦੀ ਨਿਆਈਂ (ਬਿਨਸਤ) ਨਾਸ਼ ਨਹੀਂ ਹੁੰਦਾ ਅਤੇ ਜਿਹੜਾ ਉਸਦੀ ਸ਼ਰਨੀ ਪੈ ਜਾਂਦਾ ਹੈ ਉਹ ਉਸਨੂੰ (ਛੋਡਿ) ਛੱਡ ਕੇ ਕਿਤੇ ਨਹੀਂ (ਜਾਇ) ਜਾਂਦਾ ਹਰ ਵਕਤ ਅੰਗ ਸੰਗ ਰਹਿੰਦਾ ਹੈ।

## ਜਹ ਪੇਖਾ; ਤਹ ਰਹਿਆ ਸਮਾਇ ॥੨॥

ਉਹ ਪ੍ਰਮੇਸਰ (ਜਹ) ਜਿਥੇ ਵੀ (ਪੇਖਾ) ਵੇਖੀਏ (ਤਹ) ਉਥੇ ਹੀ (ਸਮਾਇ) ਸਮਾਅ ਰਿਹਾ ਹੈ, ਮਿਲ ਰਿਹਾ ਹੈ।

## ਸੁੰਦਰੁ ਸੁਘੜੁ; ਚਤੁਰੁ ਜੀਅ ਦਾਤਾ ॥

ਹੇ ਭਾਈ ! ਉਹ ਵਾਹਿਗੁਰੂ ਸਤ ਚਿਤ ਅਨੰਦ ਰੂਪ ਸੁੰਦਰ ਸਰੂਪ ਵਾਲਾ ਹੈ। **ਵਾ:** ਕੁਦਰਤ ਦੇ ਅੰਦਰ ਸੁੰਦਰਤਾਈ ਨੂੰ ਪੈਦਾ ਕਰਨ ਵਾਲਾ ਹੈ। ਫਿਰ ਉਹ (ਸੁਘੜੁ) ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲਾ ਹੈ ਅਤੇ (ਚਤੁਰੁ) ਸਾਰਿਆਂ ਦੇ ਵਿਵਹਾਰ ਨੂੰ ਚਲਾਉਣ ਵਾਲਾ ਚਤੁਰ ਹੈ ਤੇ ਸਾਰਿਆਂ ਜੀਆਂ ਨੂੰ ਦਾਤਾਂ ਦੇਣ ਵਾਲਾ ਹੈ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥** *(ਅੰਗ: ੨੫੭)*

## ਭਾਈ ਪੂਤੁ; ਪਿਤਾ ਪ੍ਰਭੁ ਮਾਤਾ ॥੩॥

ਉਸ ਅਕਾਲ ਪੁਰਖ ਵਾਹਿਗੁਰੂ ਜੀ ਨੇ ਸਾਨੂੰ (ਭਾਈ) ਭਰਾ (ਪੂਤੁ) ਪੁੱਤਰ, ਪਿਤਾ ਅਤੇ ਮਾਤਾ ਆਦਿਕ ਦਿੱਤੇ ਹਨ।

**ਅਥਵਾ :** ਉਹ ਪ੍ਰਭੂ ਜੀ ਹੀ ਸਾਡੇ (ਭਾਈ) ਬਾਬਾ ਮਹਾਂਦੇਵ ਜੀ ਆਦਿਕ ਭ੍ਰਾਤਾ ਰੂਪ, (ਪੂਤੁ) ਪੁੱਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਰੂਪ, ਪਿਤਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਰੂਪ ਅਤੇ ਮਾਤਾ ਬੀਬੀ ਭਾਨੀ ਜੀ ਰੂਪ ਹਨ ਭਾਵ ਵਾਹਿਗੁਰੂ ਜੀ ਨੇ ਹੀ ਇਹ ਸਾਰੇ ਸਰੂਪ ਧਾਰ ਕੇ ਸਾਡੀ ਪ੍ਰਤਿਪਾਲਣਾ ਕੀਤੀ ਹੈ।

**ਅਥਵਾ :** ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸ਼ੁਭ ਗੁਣ ਸਾਡੇ (ਭਾਈ) ਭ੍ਰਾਤਾ ਹਨ, ਬ੍ਰਹਮ ਗਿਆਨ ਰੂਪ ਸਾਡੇ (ਪੂਤੁ) ਪੁੱਤਰ ਹਨ, ਸੰਤੋਖ ਰੂਪ ਸਾਡੇ ਪਿਤਾ ਹਨ ਤੇ ਖਿਮਾ ਰੂਪ ਸਾਡੀ ਮਾਤਾ ਹੈ। ਇਸ ਪ੍ਰਕਾਰ ਪ੍ਰਭੂ ਹੀ ਸਾਡਾ ਸਭ ਕੁਝ ਹੈ।

## ਜੀਵਨ ਪ੍ਰਾਨ ਅਧਾਰ; ਮੇਰੀ ਰਾਸਿ ॥

ਹੇ ਭਾਈ ! (ਮੇਰੀ) ਸਾਡੀ (ਜੀਵਨ) ਜਿੰਦਗੀ ਅਤੇ ਪ੍ਰਾਣਾਂ ਦਾ (ਅਧਾਰ) ਆਸਰਾ ਰੂਪ ਵੀ ਉਹ ਪ੍ਰਮੇਸਰ ਹੈ ਅਤੇ ਸਾਡੀ ਸ਼ਰਧਾ ਰੂਪ ਪੂੰਜੀ ਵੀ ਉਹੋ ਹੀ ਹੈ।

## ਪ੍ਰੀਤਿ ਲਾਈ; ਕਰਿ ਰਿਦੈ ਨਿਵਾਸਿ ॥੪॥

ਹੇ ਭਾਈ ! ਅਸੀਂ ਪ੍ਰਮੇਸਰ ਨਾਲ ਪ੍ਰੀਤੀ ਲਾਈ ਹੈ ਜਿਸ ਕਰਕੇ ਉਸਨੇ ਸਾਡੇ (ਰਿਦੈ) ਹਿਰਦੇ ਅੰਦਰ ਨਿਵਾਸ (ਕਰਿ) ਕਰਨਾ ਕੀਤਾ ਹੈ।

## ਮਾਇਆ ਸਿਲਕ; ਕਾਟੀ ਗੋਪਾਲਿ ॥

ਫਿਰ ਜਿਹੜੀ ਹਿਰਦੇ ਵਿਚ ਮਾਇਆ ਦੀ (ਸਿਲਕ) ਫਾਹੀ ਪਈ ਹੋਈ ਸੀ। ਇਹ (ਗੋਪਾਲਿ) ਪ੍ਰਿਥਵੀ ਦੇ ਪਾਲਕ ਅਕਾਲ ਪੁਰਖ ਵਾਹਿਗੁਰੂ ਜੀ ਨੇ ਗਲ ਵਿੱਚੋਂ ਕੱਟ ਦਿੱਤੀ ਹੈ।

## ਕਰਿ ਅਪੁਨਾ ਲੀਨੋ; ਨਦਰਿ ਨਿਹਾਲਿ ॥੫॥

ਹੁਣ ਉਸ ਪ੍ਰਮੇਸਰ ਨੇ ਸਾਨੂੰ ਆਪਣੀ (ਨਦਰਿ) ਕਿਰਪਾ ਦ੍ਰਿਸ਼ਟੀ ਦੁਆਰਾ (ਨਿ+ਹਾਲਿ) (ਹਾਲਿ) ਦੁੱਖਾਂ ਤੋਂ (ਨਿ) ਰਹਿਤ ਕਰਕੇ (ਅਪੁਨਾ) ਆਪਣਾ ਕਰ (ਲੀਨੋ) ਲਿਆ ਹੈ ਭਾਵ ਆਪਣਾ ਬਣਾ ਲਿਆ ਹੈ।

## ਸਿਮਰਿ ਸਿਮਰਿ; ਕਾਟੇ ਸਭਿ ਰੋਗ ॥

ਪ੍ਰਮੇਸਰ ਦੇ (ਸਿਮਰਿ) ਸਿਮਰਨ ਨੂੰ (ਸਿਮਰਿ) ਯਾਦ ਕਰਨੇ ਕਰਕੇ ਮਹਾਰਾਜ ਨੇ ਸਾਡੇ ਹੰਕਾਰ ਅਤੇ ਅਗਿਆਨਿ ਆਦਿਕ ਸਾਰੇ ਰੋਗ (ਕਾਟੇ) ਕੱਟ ਦਿੱਤੇ ਹਨ।

## ਚਰਣ ਧਿਆਨ ; ਸਰਬ ਸੁਖ ਭੋਗ ॥੬॥

ਹੁਣ ਪ੍ਰਮੇਸਰ ਦੇ ਚਰਨਾਂ ਕਮਲਾਂ ਦਾ ਧਿਆਨ ਲੱਗਾ ਰਹਿੰਦਾ ਹੈ ਜਿਸ ਕਰਕੇ ਸਾਰੇ ਅਸੀਂ ਰਸਾਂ ਦੇ ਸੁੱਖਾਂ ਅਤੇ ਭੋਗਾਂ ਨੂੰ ਭੋਗਦੇ ਹਾਂ।

## ਪੂਰਨ ਪੁਰਖੁ; ਨਵਤਨੁ ਨਿਤ ਬਾਲਾ ॥

ਹੇ ਭਾਈ ! ਉਹ ਪੂਰਨ ਪ੍ਰਮੇਸਰ ਸਾਰੀਆਂ ਥਾਵਾਂ ਵਿਚ ਵਿਆਪਕ ਹੈ। (ਪੁਰਖੁ) ਪੁਰਸ਼ਾਰਥ ਦੇਣ ਵਾਲਾ **ਵਾ:** ਪੂੰ ਆਦਿਕ ਨਰਕਾਂ ਤੋਂ ਰੱਖਿਆ ਕਰਨ ਵਾਲਾ ਹੈ। **ਵਾ:** ਅਕਾਸ਼ ਦੀ ਨਿਆਈਂ ਪੂਰਨ ਤੇ (ਨਵਤਨੁ) ਨਵੀਨ ਸਰੂਪ ਵਾਲਾ ਹੈ। ਫਿਰ (ਨਿਤ) ਨਿਤਾਪ੍ਰਤੀ (ਬਾਲਾ) ਵੱਡਾ ਹੈ, **ਵਾ:** ਬਲੀ ਹੈ, ਸਦਾ ਖੋਭ ਤੋਂ ਰਹਿਤ ਹੈ। **ਵਾ:** ਜਿਵੇਂ ਬਾਲਕਾਂ ਦੀ ਚੇਸ਼ਟਾ ਹੁੰਦੀ ਹੈ ਤਿਵੇਂ ਹੀ ਬਾਲਕ ਲੀਲਾ ਰੂਪ ਹਰੀ ਪ੍ਰਮੇਸਰ ਬਲੀ ਹੈ।

## ਹਰਿ ਅੰਤਰਿ ਬਾਹਰਿ; ਸੰਗਿ ਰਖਵਾਲਾ ॥੭॥

ਉਹ (ਹਰਿ) ਪ੍ਰਮੇਸਰ ਆਪ ਹੀ (ਅੰਤਰਿ) ਹਿਰਦੇ ਦੇ ਅੰਦਰ ਤੇ ਬਾਹਰ ਸੰਸਾਰ ਵਿਚ ਹੈ ਅਤੇ ਆਪ ਹੀ (ਸੰਗਿ) ਅੰਗ-ਸੰਗ **ਵਾ:** ਨਾਲ ਹੋ ਕੇ (ਰਖਵਾਲਾ) ਰੱਖਿਆ ਕਰਨ ਵਾਲਾ ਹੈ।

## ਕਹੁ ਨਾਨਕ; ਹਰਿ ਹਰਿ ਪਦੁ ਚੀਨ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਨੇ (ਹਰਿ) ਹਰੀ (ਹਰਿ) ਪ੍ਰਮੇਸਰ ਦੇ ਨਾਮ ਨੂੰ ਜਪ ਕੇ (ਪਦੁ) ਕੈਵਲ ਮੋਖ ਨੂੰ (ਚੀਨ) ਜਾਣ ਲਿਆ ਹੈ।

## ਸਰਬਸੁ ਨਾਮੁ ; ਭਗਤ ਕਉ ਦੀਨ ॥੮॥੧੧॥

*(ਸਰਬੱਸੁ ਨਾ ਬੋਲੋ)*

ਹੇ ਭਾਈ ! ਉਸ ਭਗਤ (ਕਉ) ਨੂੰ ਮਹਾਰਾਜ ਨੇ ਨਾਮ (ਦੀਨ) ਦੇ ਕੇ ਆਪਣਾ (ਸਰਬਸੁ) ਸਭ ਕੁਝ ਹੀ ਦਾਨ ਕਰ ਦਿੱਤਾ ਹੈ ਭਾਵ ਕੁਝ ਵੀ ਲੁਕੋ ਨਹੀਂ ਰੱਖਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਮਹਾਰਾਜ ਜੀ ਨੇ ਨਾਮ ਦਾ ਦਾਨ ਦਿੱਤਾ ਹੈ ਉਹਨਾਂ ਨੂੰ ਆਪਣਾ ਸਾਰਾ ਹੀ ਸਰਬੰਸ ਦਾਨ ਦੇ ਦਿੱਤਾ ਹੈ।

**ਅਥਵਾ :** ਜਿਸ ਭਗਤ ਨੇ ਆਪਣਾ ਤਨ, ਮਨ, ਧਨ ਵਾਰ ਕੇ ਸਰਬੰਸ ਦਾਨ ਕੀਤਾ ਹੈ। ਉਸਨੂੰ ਵਾਹਿਗੁਰੂ ਜੀ ਨੇ ਨਾਮ ਦਿੱਤਾ ਹੈ।

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥** *(ਅੰਗ: ੯੧੮)*

## ਰਾਗੁ ਗਉੜੀ ਮਾਝ ਮਹਲਾ ੫ ॥

ਜਿਵੇਂ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਗਉੜੀ ਮਾਝ ਦੇ ਸ਼ਬਦ ਆਏ ਹਨ। ਉਵੇਂ ਹੀ ਧੰਨ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਾਝ ਰਾਗ ਨੂੰ ਗਉੜੀ ਰਾਗ ਨਾਲ ਮੇਲ ਕੇ ਸ਼ਬਦ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

(੧) ਅਦ੍ਵੈਤ ਸਰੂਪ ਪ੍ਰਮੇਸਰ (ੴ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਖੋਜਤ ਫਿਰੇ ਅਸੰਖ; ਅੰਤੁ ਨ ਪਾਰੀਆ ॥

ਹੇ ਭਾਈ ! ਉਸ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਖੋਜਤ) ਲੱਭਦੇ ਤਾਂ (ਅਸੰਖ) ਅਣਗਿਣਤ ਲੋਕ ਹੀ (ਫਿਰੇ) ਫਿਰਦੇ ਹਨ ਪਰ ਕਿਸੇ ਨੇ ਵੀ ਉਸਦਾ (ਅੰਤੁ) ਪਾਰਾਵਾਰ (ਨ ਪਾਰੀਆ) ਪਾਇਆ ਨਹੀਂ ਹੈ।

## ਸੇਈ ਹੋਏ ਭਗਤ; ਜਿਨਾ ਕਿਰਪਾਰੀਆ ॥੧॥

ਫਿਰ (ਸੇਈ) ਉਹੀ ਪ੍ਰਮੇਸਰ ਦੇ ਭਗਤ ਹੋਏ ਹਨ ਜਿੰਨ੍ਹਾਂ ਤੇ (ਕਿਰਪਾਰੀਆ) ਕ੍ਰਿਪਾਲੂ ਵਾਹਿਗੁਰੂ ਜੀ ਨੇ ਕਿਰਪਾ ਕੀਤੀ ਹੈ।

## ਹਉ ਵਾਰੀਆ; ਹਰਿ ਵਾਰੀਆ ॥੧॥ ਰਹਾਉ ॥

ਹੇ ਭਾਈ ! (ਹਉ) ਅਸੀਂ ਉਹਨਾਂ ਪੁਰਖਾਂ ਤੋਂ (ਵਾਰੀਆ) ਵਾਰ-ਵਾਰ ਕੁਰਬਾਨ ਜਾਂਦੇ ਹਾਂ, ਜਿੰਨ੍ਹਾਂ ਨੇ ਆਪਣੀ (ਹਉ) ਹੰਗਤਾ ਨੂੰ (ਹਰਿ) ਪ੍ਰਮੇਸਰ ਦੇ ਚਰਨਾਂ ਵਿਚ (ਵਾਰੀਆ) ਵਾਰ ਦਿੱਤਾ ਹੈ ਕੁਰਬਾਨ ਕਰ ਦਿੱਤਾ ਹੈ।

**ਅਥਵਾ:** ਜਿੰਨ੍ਹਾਂ ਨੇ (ਹਰਿ) ਹਰੇਕ ਚੀਜ ਦੀ (ਹਉ) ਹੰਗਤਾ (ਵਾਰੀਆ) ਵਾਰ ਦਿੱਤੀ ਹੈ ਅਸੀਂ ਉਹਨਾਂ ਤੋਂ ਵੀ ਵਾਰ-ਵਾਰ ਕੁਰਬਾਨ ਜਾਂਦੇ ਹਾਂ। **ਵਾ:** (ਹਰਿ ਵਾਰੀਆ) ਹੇ ਹਰੀ! ਅਸੀਂ ਆਪ ਜੀ ਤੋਂ ਵੀ ਵਾਰ-ਵਾਰ ਕੁਰਬਾਨ ਜਾਂਦੇ ਹਾਂ।

ਐਸੇ ਜਗਿਆਸੂ ਦੀ ਅਵਸਥਾ ਬਾਬਤ ਦੱਸਦੇ ਹਨ।

## ਸੁਣਿ ਸੁਣਿ ਪੰਥੁ ਡਰਾਉ; ਬਹੁਤੁ ਭੈਹਾਰੀਆ ॥

ਹੇ ਮਹਾਰਾਜ ! (ਸੁਣਿ) ਸੁਣ ਕੇ ਸਤ ਸ਼ਾਸਤਰਾਂ ਦੁਆਰਾ ਤੇ (ਸੁਣਿ) ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਦੁਆਰਾ ਸੁਣ ਕੇ, ਪ੍ਰਲੋਕ ਦਾ (ਡਰਾਉ) ਡਰ ਆਉਂਦਾ ਹੈ ਕਿ ਜਮਾਂ ਦਾ (ਪੰਥੁ) ਰਸਤਾ ਬਹੁਤ (ਭੈਹਾਰੀਆ) ਭੈ ਦਾਇਕ ਹੈ।

## ਮੈ ਤਕੀ ਓਟ ਸੰਤਾਹ; ਲੇਹੁ ਉਬਾਰੀਆ ॥੨॥

ਹੇ (ਸੰਤਾਹ) ਸੰਤ ਜਨੋ ! ਮੈਂ ਤੁਹਾਡੀ ਓਟ ਤੱਕਣਾ ਕੀਤੀ ਹੈ। ਇਸ ਲਈ ਜਿਵੇਂ ਵਾਹਿਗੁਰੂ ਜੀ ਨੇ ਤੁਹਾਨੂੰ ਬਚਾਇਆ ਹੈ, ਕਿਰਪਾ ਕਰਕੇ ਸਾਨੂੰ ਵੀ ਬਚਾ ਲਵੋ।

### ਅੰਗ:੨੪੧

## ਮੋਹਨ ਲਾਲ ਅਨੂਪ; ਸਰਬ ਸਾਧਾਰੀਆ ॥

ਉਹ ਵਾਹਿਗੁਰੂ (ਅਨੂਪ) ਉਪਮਾ ਤੋਂ ਰਹਿਤ, ਅਤਿਅੰਤ (ਲਾਲ) ਪਿਆਰਾ ਅਤੇ ਸਾਰਿਆਂ ਦੇ ਚਿੱਤ ਨੂੰ (ਮੋਹਨ) ਮੋਹਿਤ ਕਰ ਲੈਣ ਵਾਲਾ ਹੈ। ਫਿਰ ਉਹ (ਸਰਬ) ਸਾਰੇ ਜੀਵਾਂ ਨੂੰ (ਸ+ਅਧਾਰੀਆ) (ਸ) ਸਹਿਤ (ਅਧਾਰੀਆ) ਆਸਰੇ ਦੇ ਰੱਖ ਕੇ, ਸਭ ਦੀ ਸੰਭਾਲ ਕਰਦਾ ਹੈ।

## ਗੁਰ ਨਿਵਿ ਨਿਵਿ ਲਾਗਉ ਪਾਇ; ਦੇਹੁ ਦਿਖਾਰੀਆ ॥੩॥

(ਗੁਰ) ਹੇ ਸਤਿਗੁਰੂ ਜੀ ! ਅਸੀਂ (ਨਿਵਿ ਨਿਵਿ) ਨਿਉਂ-ਨਿਉਂ ਕੇ, ਆਪ ਜੀ ਦੇ ਪ੍ਰਤੱਖ ਸੱਜੇ ਖੱਬੇ (ਪਾਇ) ਚਰਣਾਂ ਨਾਲ (ਲਾਗਉ) ਲੱਗਦੇ ਹਾਂ। **ਵਾ**: ਤਨ ਦੇ ਤਾਣ ਵੱਲੋਂ ਝੁਕ ਕੇ ਅਤੇ ਮਨ ਦੇ ਮਾਣ ਵੱਲੋਂ ਝੁਕ ਕੇ ਭਾਵ ਤਨ ਅਤੇ ਮਨ ਦੇ ਤਾਣ-ਮਾਨ ਦਾ ਅਭਿਮਾਨ ਛੱਡ ਕੇ ਆਪ ਜੀ ਦੇ ਚਰਣੀਂ ਲੱਗਦੇ ਹਾਂ।

## ਮੈ ਕੀਏ ਮਿਤ੍ਰ ਅਨੇਕ; ਇਕਸੁ ਬਲਿਹਾਰੀਆ ॥

ਹੇ ਮਹਾਰਾਜ ! ਮੈਂ ਦੇਵੀ-ਦੇਵਤਿਆਂ ਆਦਿਕ (ਅਨੇਕ) ਬਹੁਤ ਮਿਤ੍ਰ (ਕੀਏ) ਬਣਾ ਕੇ ਦੇਖੇ ਹਨ। ਪਰ ਕਿਸੇ ਨੇ ਵੀ ਪ੍ਰਮੇਸਰ ਦੀ ਪ੍ਰਾਪਤੀ ਨਹੀਂ ਕਰਵਾਈ। (ਇਕਸੁ ਬਲਿਹਾਰੀਆ) ਹੇ ਸਤਿਗੁਰੂ ਸਾਹਿਬ ਜੀ ! ਇਕ ਆਪ ਤੋਂ ਹੀ ਬਲਿਹਾਰ ਜਾਂਦੇ ਹਾਂ, ਜਿੰਨ੍ਹਾਂ ਦੀ ਕਿਰਪਾ ਕਰਕੇ ਸਾਨੂੰ ਪ੍ਰਮੇਸਰ ਪ੍ਰਾਪਤ ਹੋਇਆ ਹੈ।

## ਸਭ ਗੁਣ ਕਿਸ ਹੀ ਨਾਹਿ; ਹਰਿ ਪੂਰ ਭੰਡਾਰੀਆ ॥੪॥

ਹੇ ਮਹਾਰਾਜ ! ਸਾਰੇ ਗੁਣ ਤਾਂ (ਕਿਸ ਹੀ) ਕਿਸੇ ਵਿੱਚ (ਨਾਹਿ) ਨਹੀਂ ਹਨ, ਭਾਵ ਕਿਸੇ ਵਿਚ ਇਕ, ਕਿਸੇ ਵਿਚ ਦੋ, ਕਿਸੇ ਵਿਚ ਤਿੰਨ ਅਤੇ ਕਿਸੇ ਵਿਚ ਚਾਰ ਗੁਣ ਹਨ। ਹੇ (ਹਰਿ) ਹਰੀ ਤੂੰ ਹੀ ਸਾਰਿਆਂ ਗੁਣਾਂ ਕਰਕੇ (ਪੂਰ) ਭਰਪੂਰ ਹੈਂ, ਜਿਹੜਾ ਤੇਰਾ (ਭੰਡਾਰੀਆ) ਭੰਡਾਰ ਜਿਹੜਾ ਤੇਰਾ ਭੰਡਾਰਾ ਸੰਤਾਂ ਦਾ **ਵਾ**: ਸਤਿਗੁਰਾਂ ਦਾ ਹਿਰਦਾ ਹੈ। ਉਹ ਹਿਰਦਾ ਸਤਿਗੁਰਾਂ ਦਾ ਸਰੂਪ ਹੈ ਉਹ ਸਤਿਗੁਰਾਂ ਦਾ ਹਿਰਦਾ (ਪੂਰ ਭੰਡਾਰੀਆ) ਲਬਾ-ਲਬ ਭਰਿਆ ਹੈ। ਸਤਿਗੁਰੂ ਜੀ ਸਾਰੇ ਗੁਣ ਆਪ ਜੀ ਵਿਚ ਹੀ ਹਨ।

## ਚਹੁ ਦਿਸਿ ਜਪੀਐ ਨਾਉ; ਸੂਖਿ ਸਵਾਰੀਆ ॥

ਜਿਸ ਪ੍ਰਮੇਸਰ ਦਾ (ਚਹੁ ਦਿਸਿ) ਚਾਰ ਦਿਸ਼ਾਵਾਂ ਵਿਚ ਨਾਮ (ਜਪੀਐ) ਜਪਿਆ ਜਾਂਦਾ ਹੈ। ਉਸ (ਨਾਉ) ਨਾਮ ਨੇ ਮੇਰੀ ਚਿਤ ਦੀ ਬਿਰਤੀ ਵੀ ਸੁੱਖ ਸਰੂਪ ਵਿਚ (ਸਵਾਰੀਆ) ਸਵਾਰ ਦਿੱਤੀ।

## ਮੈ ਆਹੀ ਓੜਿ ਤੁਹਾਰਿ; ਨਾਨਕ ਬਲਿਹਾਰੀਆ ॥੫॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਪ੍ਰਮੇਸਰ ! ਮੈਂ (ਤੁਹਾਰਿ) ਤੁਹਾਡੀ (ਓੜਿ) ਓਟ (ਆਹੀ) ਚਾਹੀ ਹੈ, ਮੈਂ ਆਪ ਜੀ ਦੇ ਉਪਰੋਂ (ਬਲਿਹਾਰੀਆ) ਬਲਿਹਾਰ ਕੁਰਬਾਨ ਜਾਂਦਾ ਹਾਂ।

## ਗੁਰਿ ਕਾਢਿਓ ਭੁਜਾ ਪਸਾਰਿ; ਮੋਹ ਕੂਪਾਰੀਆ ॥

ਹੇ ਭਾਈ! ਅਸੀਂ ਇਸ ਸੰਸਾਰ **ਵਾ**: ਸਰੀਰ ਦੇ ਮੋਹ ਰੂਪ (ਕੂਪਾਰੀਆ) ਖੂਹ ਵਿੱਚ ਡਿੱਗੇ ਪਏ ਸੀ। (ਗੁਰਿ) ਸਤਿਗੁਰੂ ਜੀ ਨੇ ਕਿਰਪਾ ਰੂਪ (ਭੁਜਾ) ਬਾਂਹ (ਪਸਾਰਿ) ਫੈਲਾ ਕੇ ਸਾਨੂੰ ਇਸ ਮੋਹ ਰੂਪ ਖੂਹ ਵਿਚੋਂ (ਕਾਢਿਓ) ਕੱਢ ਲਿਆ ਹੈ।

## ਮੈ ਜੀਤਿਓ ਜਨਮੁ ਅਪਾਰੁ; ਬਹੁਰਿ ਨ ਹਾਰੀਆ ॥੬॥

ਜੋ (ਅਪਾਰੁ) ਪਾਰਾਵਾਰ ਤੋਂ ਰਹਿਤ ਮਨੁੱਖਾ ਜਨਮ ਸੀ **ਵਾ**: ਜੋ ਪਾਰਾਵਾਰ ਤੋਂ ਰਹਿਤ ਜਨਮ ਮਰਣ ਦਾ ਗੇੜ ਸੀ। ਇਸਨੂੰ (ਮੈ) ਅਸੀਂ ਸਤਿਗੁਰਾਂ ਦੀ ਕਿਰਪਾ ਕਰਕੇ, (ਅਪਾਰੁ) ਪਾਰਵਾਰ ਤੋਂ ਰਹਿਤ ਅਕਾਲ ਪੁਰਖ ਦੀ ਪ੍ਰਾਪਤੀ ਕਰਕੇ ਜਿੱਤ ਲਿਆ ਹੈ ਅਤੇ ਹੁਣ ਅਸੀਂ (ਬਹੁਰਿ) ਫਿਰ ਕਦੇ ਵੀ ਇਸ ਸੰਸਾਰ ਵਿੱਚ (ਨ ਹਾਰੀਆ) ਹਾਰਨਾ ਨਹੀਂ ਕਰਾਂਗੇ।

## ਮੈ ਪਾਇਓ ਸਰਬ ਨਿਧਾਨੁ; ਅਕਥੁ ਕਥਾਰੀਆ ॥

ਜਿਸ ਪ੍ਰਮੇਸਰ ਦੀ (ਕਥਾਰੀਆ) ਕਥਾ (ਅਕਥੁ) ਕਥਨ ਤੋਂ ਰਹਿਤ ਹੈ, (ਮੈ) ਅਸੀਂ (ਸਰਬ) ਸਾਰੇ (ਨਿਧਾਨੁ) ਖਜਾਨਿਆਂ ਦੇ ਮਾਲਕ ਵਾਹਿਗੁਰੂ ਪ੍ਰਮੇਸਰ ਨੂੰ (ਪਾਇਓ) ਪਾ ਲਿਆ ਹੈ।

## ਹਰਿ ਦਰਗਹ ਸੋਭਾਵੰਤ; ਬਾਹ ਲੁਡਾਰੀਆ ॥੭॥

ਉਹ ਗੁਰਮੁਖ ਹਰੀ ਦੀ ਦਰਗਾਹ ਵਿਚ (ਸੋਭਾਵੰਤ) ਸੋਭਾ ਵਾਲੇ ਹਨ। ਜਿੰਨ੍ਹਾਂ ਨੇ ਬਿਰਤੀ ਰੂਪ ਭੁਜਾ ਨੂੰ (*ਲੁਡਾਰੀਆ) ਫੈਲਾਅ ਕੇ ਪ੍ਰਮੇਸਰ ਵੱਲ ਨੂੰ ਚਲਾਉਣਾ ਕੀਤਾ ਹੈ।

## ਜਨ ਨਾਨਕ ਲਧਾ ਰਤਨੁ; ਅਮੋਲੁ ਅਪਾਰੀਆ ॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਉਹ ਪ੍ਰਮੇਸਰ (ਅਮੋਲੁ) ਮੁੱਲ ਤੋਂ ਰਹਿਤ ਹੈ, ਕਿਤਿਓਂ ਵੀ ਮੁਲ ਨਹੀ ਮਿਲਦਾ, (ਅਪਾਰੀਆ) ਪ੍ਰਕ੍ਰਿਤੀ ਦੇ ਪਾਰਾਵਾਰ ਤੋ ਰਹਿਤ ਹੈ। ਅਸੀਂ ਉਸ ਰਤਨ ਬ੍ਰਹਮ ਨੂੰ (ਲਧਾ) ਲੱਭ ਲਿਆ ਹੈ।

## ਗੁਰ ਸੇਵਾ ਭਉਜਲੁ ਤਰੀਐ; ਕਹਉ ਪੁਕਾਰੀਆ ॥੮॥੧੨॥

ਸਤਿਗੁਰੂ ਸਾਹਿਬ ਜੀ ਨੇ ਨਿਰਣਾ ਕਰਕੇ ਦੱਸਿਆ ਹੈ ਕਿ ਹੇ ਭਾਈ ! ਅਸੀਂ (ਪੁਕਾਰੀਆ) ਪੁਕਾਰ ਕੇ ਬੁਲੰਦ ਆਵਾਜ਼ ਦੇ ਨਾਲ (ਕਹਉ) ਕਹਿੰਦੇ ਹਾਂ ਕਿ ਸਤਿਗੁਰਾਂ ਦੀ ਸੇਵਾ ਕਰਕੇ (ਭਉਜਲੁ) ਸੰਸਾਰ ਸਮੁੰਦਰ ਤੋਂ (ਤਰੀਐ) ਤਰ ਜਾਈਦਾ, ਮੁਕਤ ਹੋ ਜਾਈਦਾ ਹੈ।

**ਨੋਟ :** ਕਈ 'ਕਹ ਉਪੁਕਾਰੀਆ' ਪਾਠ ਵੀ ਕਰਦੇ ਹਨ। ਪਰ ਇਹ ਨਹੀਂ ਕਰਨਾ। ਕਿਉਂਕਿ ਜਿੱਥੇ ਉਪਕਾਰੀਆ

---

* **ਲੁਡਾਰੀਆ** : ਜਿਹੜਾ ਆਪਣੀਆਂ (ਬਾਹ) ਭੁਜਾਵਾਂ ਮਸਤੀ ਵਿੱਚ, ਵੇਪਰਵਾਹੀ ਨਾਲ (ਲੁਡਾਰੀਆ) ਫੈਲਾਅ ਕੇ ਚਲਾਉਣਾ ਹੈ। ਇਸ ਦਾ ਨਾਮ ਬਾਂਹ ਲੁਡਾਉਣਾ ਹੈ।

ਹੁੰਦਾ ਹੈ ਉਥੇ 'ਪੱਪਾ' ਅੱਖਰ ਮੁਕਤਾ ਹੁੰਦਾ ਹੈ। ਇਸ ਕਰਕੇ 'ਕਹਉ' ਸ਼ਬਦ ਇਕੱਠਾ ਹੈ ਅਤੇ 'ਪੱਪੇ' ਨੂੰ ਔਂਕੜ ਹੈ ਇਸ ਕਰਕੇ 'ਪੁਕਾਰੀਆ' ਪਾਠ ਹੀ ਸ਼ੁੱਧ ਹੈ।

ਇੱਥੋਂ ਤੱਕ ਗਉੜੀ ਮਾਝ ਦੇ ਸ਼ਬਦ ਸਨ। ਹੁਣ ਸਤਿਗੁਰੂ ਸਾਹਿਬ ਜੀ ਇਕੱਲੀ ਗਉੜੀ ਉਚਾਰਨ ਕਰਦੇ ਹਨ।

## ਗਉੜੀ ਮਹਲਾ ੫ ॥

## ੧ਓ ਸਤਿਗੁਰ ਪ੍ਰਸਾਦਿ ॥

(੧) ਇੱਕ ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਾਰਾਇਣ; ਹਰਿ ਰੰਗ ਰੰਗੋ ॥

(ਨਾ+ਰਾਇਣ) ਜਿਸਦੇ ਵਿਚ ਅਵਿਦਿਆ ਰੂਪ (ਰਾਇਣ) ਰਾਤ (ਨਾ) ਨਹੀਂ ਹੈ। **ਵਾ:** (ਨਰ+ਆਇਣ) ਜਿਸਦਾ (ਨਰ) ਨਰਾਂ ਵਿਚ (ਆਇਣ) ਘਰ ਹੈ। **ਵਾ:** (ਨਾਰਾਇਣ) ਜਿਸ ਦੇ ਹਿਰਦੇ ਵਿਚ ਕਾਮ, ਕ੍ਰੋਧ ਆਦਿਕ ਦੁਸ਼ਮਣਾਂ ਦਾ ਘਰ ਨਹੀ ਹੈ। **ਵਾ:** (ਨਰ) ਨਿਅੰਤਾ ਹੈ ਅਤੇ (ਆਇਣ) ਸਾਰਿਆਂ ਦਾ ਘਰ ਹੈ। ਜੋ ਐਸਾ ਹਰੀ (ਰੰਗ ਰੰਗੋ) ਸਾਰਿਆਂ ਰੰਗਾਂ ਵਿਚ ਰੰਗਿਆ ਹੋਇਆ ਹੈ। ਉਸ ਦੇ (ਰੰਗ) ਪ੍ਰੇਮ ਵਿਚ ਆਪਣੇ ਚਿੱਤ ਨੂੰ (ਰੰਗੋ) ਰੰਗਣਾ ਕਰੋ।

## ਜਪਿ ਜਿਹਵਾ; ਹਰਿ ਏਕ ਮੰਗੋ ॥੧॥ ਰਹਾਉ ॥

(ਜਿਹਵਾ) ਜਬਾਨ ਕਰਕੇ ਵੀ ਮਹਾਰਾਜ ਦੇ ਨਾਮ ਨੂੰ ਜਪੋ ਅਤੇ ਹਰੀ ਪਾਸੋਂ (ਏਕ) ਇਕ ਵਾਹਿਗੁਰੂ ਦਾ ਜਾਪ (ਮੰਗੋ) ਮੰਗਣਾ ਕਰੋ।

## ਤਜਿ ਹਉਮੈ; ਗੁਰ ਗਿਆਨ ਭਜੋ ॥

ਜਿਹੜੀ ਦੇਹ ਦੇ ਅੰਦਰ ਹਉਮੈ ਹੈ ਕਿ ਮੈਂ ਦੇਹ ਹਾਂ। ਇਸਨੂੰ (ਤਜਿ) ਛੱਡ ਕਰਕੇ ਗੁਰੂ ਸਾਹਿਬ ਦੇ ਗਿਆਨ ਦੁਆਰਾ ਪ੍ਰਮੇਸਰ ਦਾ (ਭਜੋ) ਭਜਨ ਕਰੋ।

**ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥** *(ਅੰਗ : ੯੪੩)*

## ਮਿਲਿ ਸੰਗਤਿ; ਧੁਰਿ ਕਰਮ ਲਿਖਿਓ ॥੧॥

ਜੇਕਰ ਤੁਹਾਡੇ (ਧੁਰਿ) ਧੁਰੋਂ ਕਰਮ (ਲਿਖਿਓ) ਲਿਖੇ ਹਨ ਤਾਂ ਸੰਗਤ ਨਾਲ (ਮਿਲਿ) ਮਿਲਣਾ ਕਰੋ। **ਵਾ:** ਉਸਦਾ ਗੁਰੂ ਕੀ ਸੰਗਤ ਨਾਲ (ਮਿਲਿ) ਮਿਲਾਪ ਹੁੰਦਾ ਹੈ, ਜਿਸਦੇ ਧੁਰੋਂ ਕਰਮ ਲਿਖਿਆ ਹੁੰਦਾ ਹੈ।

## ਜੋ ਦੀਸੈ; ਸੋ ਸੰਗਿ ਨ ਗਇਓ ॥

(ਜੋ) ਜਿਹੜਾ ਵੀ ਪਦਾਰਥ (ਦੀਸੈ) ਦਿਸ ਰਹਿਆ ਹੈ। (ਸੋ) ਉਹ ਕੋਈ ਕਿਸੇ ਦੇ (ਸੰਗਿ) ਨਾਲ (ਨ ਗਇਓ) ਨਹੀ (ਗਇਓ) ਗਿਆ। ਸਭ ਸੰਸਾਰ ਵਿਚੋਂ ਖਾਲੀ ਚੱਲੇ ਹਨ। ਇਸ ਕਰਕੇ ਜਾਨਣਾ ਕਰੋ ਕਿ :

**ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥** *(ਅੰਗ : ੧੦੪੨)*

## ਸਾਕਤੁ ਮੂੜ੍ਹ ਲਗੇ; ਪਚਿ ਮੁਇਓ ॥੨॥

ਜਿਹੜੇ ਸਾਕਤ (ਮੂੜ੍ਹ) ਮੂਰਖ ਸੁਭਾਅ ਵਾਲੇ ਪੁਰਖ ਹਨ, ਉਹ ਦਿਸਣ ਵਾਲੀਆਂ ਚੀਜਾਂ ਵਿਚ ਲੱਗੇ ਹਨ। ਇਸ ਕਰਕੇ ਉਹ ਸੰਸਾਰ ਵਿਚ (ਪਚਿ) ਪਚ ਕੇ, ਫਸ ਕੇ ਹੀ (ਮੁਇਓ) ਮਰ ਗਏ ਹਨ।

## ਮੋਹਨ ਨਾਮੁ; ਸਦਾ ਰਵਿ ਰਹਿਓ ॥

ਹੇ ਭਾਈ ! ਜੋ ਪ੍ਰਮੇਸਰ ਸਾਰਿਆ ਭਗਤਾਂ ਦੇ (ਮੋਹਨ) ਮੋਹ ਨੂੰ ਮੇਟਣ ਵਾਲਾ **ਵਾ:** ਆਪਣੇ ਪਿਆਰਿਆਂ ਨੂੰ ਆਪਣੇ ਸਰੂਪ ਵਿਚ (ਮੋਹਨ) ਮੋਹਿਤ ਕਰਨ ਵਾਲਾ ਹੈ। ਉਸ ਪ੍ਰਮੇਸਰ ਦੇ ਨਾਮ ਨੂੰ ਸਦਾ ਵਾਸਤੇ (ਰਵਿ) ਉਚਾਰਦੇ (ਰਹਿਓ) ਰਹੋ।

**ਅਥਵਾ :** ਉਹ ਪ੍ਰਮੇਸਰ ਸਦਾ ਹਰ ਜਗ੍ਹਾ ਤੇ (ਰਵਿ ਰਹਿਓ) ਰਮ ਰਿਹਾ, ਵਿਆਪਕ ਹੋ ਰਿਹਾ ਹੈ।

**ਪ੍ਰਸ਼ਨ :** ਉਸ ਦੀ ਪ੍ਰਾਪਤੀ ਕਿਵੇਂ ਹੋਵੇਗੀ?

**ਉੱਤਰ :** (ਮੋਹਨ ਨਾਮੁ) ਭਗਤਾਂ ਦੇ ਮਨਾਂ ਨੂੰ ਮੋਹ ਲੈਣ ਵਾਲੇ ਅੰਮ੍ਰਿਤ ਨਾਮ ਦੁਆਰਾ ਹੀ ਪ੍ਰਮੇਸਰ ਦੀ ਪ੍ਰਾਪਤੀ ਹੋਵੇਗੀ।

**ਪ੍ਰਸ਼ਨ :** ਨਾਮ ਦੁਆਰਾ ਪ੍ਰਮੇਸਰ ਦੀ ਪ੍ਰਾਪਤੀ ਕਿਸ ਨੂੰ ਹੁੰਦੀ ਹੈ?

## ਕੋਟਿ ਮਧੇ; ਕਿਨੈ ਗੁਰਮੁਖਿ ਲਹਿਓ ॥੩॥

**ਉੱਤਰ :** (ਕੋਟਿ) ਕਰੋੜਾਂ (ਮਧੇ) ਵਿੱਚੋਂ ਕੋਈ ਵਿਰਲਾ ਹੀ ਗੁਰਮੁਖ ਹੈ, ਜਿਸਨੇ ਮਹਾਰਾਜ ਦੇ ਅੰਮ੍ਰਿਤ ਨਾਮ ਨੂੰ (ਲਹਿਓ) ਲਖਿਆ ਹੈ ਭਾਵ ਜਾਣਿਆ ਹੈ। **ਵਾ:** (ਲਹਿਓ) ਪ੍ਰਾਪਤ ਕੀਤਾ ਹੈ। **ਵਾ:** ਜਿਸ ਨੇ ਅੰਮ੍ਰਿਤ ਨਾਮ ਦੁਆਰਾ (ਗੁਰਮੁਖਿ) ਪ੍ਰਮੇਸਰ ਨੂੰ (ਲਹਿਓ) ਪ੍ਰਾਪਤ ਕੀਤਾ ਹੈ।

## ਹਰਿ ਸੰਤਨ; ਕਰਿ ਨਮੋ ਨਮੋ ॥

ਜਿਹੜੇ ਸਾਸ-ਗਿਰਾਸ ਨਾਮ ਜਪਣ ਵਾਲੇ (ਹਰਿ) ਹਰੀ ਦੇ (ਸੰਤਨ) ਸੰਤ ਹਨ, ਉਹਨਾਂ ਨੂੰ (ਨਮੋ) ਨਿਮਰਤਾ ਦੇ ਨਾਲ (ਨਮੋ) ਨਮਸਕਾਰ ਕਰ। **ਵਾ:** ਤਨ ਦੇ ਤਾਣ ਤੋਂ, ਮਨ ਦੇ ਮਾਣ ਤੋਂ (ਨਮੋ) ਨੀਵਾਂ ਹੋ ਕੇ (ਨਮੋ) ਨਮਸਕਾਰ ਕਰ। **ਵਾ:** ਮਨ, ਬਾਣੀ ਤੇ ਸਰੀਰ ਕਰਕੇ ਵਾਰ-ਵਾਰ (ਨਮੋ) ਨਮਸਕਾਰ ਕਰ।

## ਨਉ ਨਿਧਿ ਪਾਵਹਿ; ਅਤੁਲੁ ਸੁਖੋ ॥੪॥

ਹੇ ਭਾਈ ! ਜੇਕਰ ਤੂੰ ਸੰਤਾਂ ਅੱਗੇ ਨਮਸਕਾਰ ਕਰੇਂਗਾ ਤਾਂ (ਨਉ) ਨੌਂ (ਨਿਧਿ) ਨਿਧੀਆਂ **ਵਾ:** ਨੌਂ ਗੋਲਕਾਂ ਦੇ ਅਧਾਰ ਰੂਪ ਚੇਤਨ ਨੂੰ (ਪਾਵਹਿ) ਪ੍ਰਾਪਤ ਕਰ ਲਵੇਂਗਾ। ਫਿਰ ਤੈਨੂੰ ਐਸਾ (ਅਤੁਲੁ) ਤੋਲਣ ਤੋਂ ਰਹਿਤ (ਸੁਖੋ) ਸੁੱਖ ਮਿਲੇਗਾ, ਜਿਸ ਨੂੰ ਕਦੇ ਬੁੱਧੀ ਰੂਪ ਤੱਕੜੀ ਵਿੱਚ ਸ਼ਾਸਤਰ ਪ੍ਰਮਾਣ ਰੂਪ ਵੱਟੇ ਪਾ ਕੇ ਤੋਲਿਆ ਨਹੀਂ ਜਾ ਸਕਦਾ।

## ਨੈਨ ਅਲੋਵਉ; ਸਾਧ ਜਨੋ ॥

ਹੇ (ਜਨੋ) ਪੁਰਖੋ ! (ਨੈਨ) ਨੇਤ੍ਰਾਂ ਕਰਕੇ, ਅਕਾਲ ਪੁਰਖ ਵਾਹਿਗੁਰੂ ਜੀ ਦੇ ਪਿਆਰੇ (ਸਾਧ) ਸੰਤਾਂ, ਭਗਤ (ਜਨੋ) ਜਨਾਂ ਦੇ (ਅਲੋਵਉ) ਦਰਸ਼ਨ ਕਰੋ।

ਹਿਰਦੇ ਦੇ ਨਾਲ ਚੰਗੀ ਸੰਗਤ ਕਰੋ, ਜਿਸ ਨਾਲ ਦਰਸ਼ਨ ਕਰਨ ਕਰਕੇ ਮਨ ਤੇ ਬੁਰਾ ਅਸਰ ਨਾ ਪਵੇ। ਭਾਵ ਬੁਰੀ ਸੰਗਤ ਕਰਨ ਵਾਲਿਆਂ ਨੂੰ ਤਾਂ ਸੰਤਾਂ ਦੇ ਦਰਸ਼ਨ ਕਰਕੇ ਵੀ ਕੋਈ ਫਲ ਨਹੀਂ ਮਿਲਦਾ, ਕਿਉਂਕਿ

ਉਹਨਾਂ ਦੀ ਦ੍ਰਿਸ਼ਟੀ ਵਿਕਾਰੀ ਹੁੰਦੀ ਹੈ, ਜਿਸ ਕਰਕੇ ਉਹ ਸੰਤਾਂ ਵਿਚ ਦੋਸ਼ ਦੇਖਦੇ ਹਨ ਤੇ ਫਿਰ ਉਹਨਾਂ ਵਿੱਚ ਅਣਹੋਏ ਦੋਸ਼ ਅਰੋਪ ਕੇ ਨਿੰਦਿਆਂ ਵਰਗੇ ਪਾਪ ਕਰਦੇ ਹਨ। ਇਸ ਕਰਕੇ ਹਿਰਦੇ ਦੀ ਸ਼ੁੱਧਤਾ ਲਈ ਸ਼ੁੱਭ ਸੰਗਤ ਕਰਨੀ ਚਾਹੀਦੀ ਹੈ।

## ਹਿਰਦੈ ਗਾਵਹੁ; ਨਾਮ ਨਿਧੇ ॥੫॥

ਹੇ ਭਾਈ! ਆਪਣੇ ਹਿਰਦੇ ਅੰਦਰ ਉਸ ਮਹਾਰਾਜ ਦੇ ਨਾਮ ਨੂੰ (ਗਾਵਹੁ) ਗਾਉਣਾ ਕਰੋ, ਜੋ (ਨਿਧੇ) ਨੌਂ ਨਿਧੀਆਂ ਨੂੰ ਦੇਣ ਵਾਲਾ ਹੈ।

**ਅਥਵਾ :** ਹਿਰਦੇ ਵਿੱਚ ਨਾਮ ਦਾ (ਨਿਧੇ) ਖਜ਼ਾਨਾ ਬਖਸ਼ਿਸ ਕਰਨ ਵਾਲੇ ਸਤਿਗੁਰੂ ਸਾਹਿਬ ਜੀ ਦੇ ਗੁਣਾਂ ਨੂੰ ਗਾਉਣਾ ਕਰੋ।

## ਕਾਮ ਕ੍ਰੋਧ; ਲੋਭੁ ਮੋਹੁ ਤਜੋ ॥

ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਨੂੰ (ਤਜੋ) ਛੱਡਣਾ ਕਰੋ। ਕਿਉਂਕਿ ਕਾਮ ਦਾ ਫੁਰਨਾ, ਜੀਵ ਨੂੰ ਵਿਕਾਰੀ ਬਣਾ ਕੇ, ਬੁਰਾ ਬਣਾਉਣ ਵਾਲਾ ਹੈ। ਕ੍ਰੋਧੀ ਆਦਮੀ ਨੂੰ ਵੀ ਸਭਾ, ਸੋਸਾਇਟੀ ਵਿਚ ਆਦਰ ਨਹੀਂ ਮਿਲਦਾ। ਇਸ ਕਰਕੇ ਐਸੇ ਵਿਕਾਰ ਤਿਆਗਨੇ ਹੀ ਯੋਗ ਹਨ। ਕਿਉਂਕਿ

## ਜਨਮ ਮਰਨ; ਦੁਹੁ ਤੇ ਰਹਿਓ ॥੬॥

ਜਿਸ ਨੇ ਗੁਰੂ ਸਾਹਿਬ ਜੀ ਦਾ ਹੁਕਮ ਮੰਨ ਕੇ ਵਿਕਾਰ ਛੱਡ ਦਿੱਤੇ ਹਨ, ਉਹ ਪੁਰਖ (ਜਨਮ ਮਰਨ) ਜੰਮਣ-ਮਰਣ (ਦੁਹੁ ਤੇ) ਦੋਹਾਂ ਤੋਂ (ਰਹਿਓ) ਰਹਿਤ ਹੋ ਗਿਆ ਭਾਵ ਮੁਕਤ ਹੋ ਗਿਆ।

## ਦੂਖੁ ਅੰਧੇਰਾ; ਘਰ ਤੇ ਮਿਟਿਓ ॥

ਉਹਨਾਂ ਦੇ ਹਿਰਦੇ ਰੂਪ ਘਰ (ਤੇ) ਵਿਚੋਂ ਜੰਮਣ-ਮਰਣ ਦਾ (ਦੂਖੁ) ਦੁੱਖ ਅਤੇ ਅਗਿਆਨ ਦਾ (ਅੰਧੇਰਾ) ਹਨੇਰਾ (ਮਿਟਿਓ) ਮਿਟ ਗਿਆ, ਨਵਿਰਤ ਹੋ ਗਿਆ ਹੈ।

## ਗੁਰਿ ਗਿਆਨੁ ਦ੍ਰਿੜਾਇਓ; ਦੀਪ ਬਲਿਓ ॥੭॥

ਜਿੰਨ੍ਹਾਂ ਦੇ ਮਨ ਰੂਪ ਮੰਦਰ ਵਿਚ (ਗੁਰਿ) ਸਤਿਗੁਰਾਂ ਨੇ ਗਿਆਨ (ਦ੍ਰਿੜਾਇਓ) ਦ੍ਰਿੜ ਕਰਾ ਦਿੱਤਾ ਹੈ, ਉਹਨਾਂ ਅੰਦਰ ਇਹ ਗਿਆਨ ਦਾ (ਦੀਪ) ਪ੍ਰਕਾਸ਼ ਕਰਨ ਵਾਲਾ **ਵਾ:** ਅਪ੍ਰੋਖ ਗਿਆਨ ਰੂਪ (ਦੀਪ) ਦੀਵਾ (ਬਲਿਓ) ਬਲ ਗਿਆ ਭਾਵ ਪ੍ਰਗਟ ਹੋ ਗਿਆ ਹੈ।

## ਜਿਨਿ ਸੇਵਿਆ; ਸੋ ਪਾਰਿ ਪਰਿਓ ॥

(ਜਿਨਿ) ਜਿਸ-ਜਿਸ ਨੇ ਵੀ ਸਤਿਗੁਰਾਂ ਦੇ ਉਪਦੇਸ਼ ਨੂੰ (ਸੇਵਿਆ) ਸੇਵਨ ਕੀਤਾ, ਧਾਰਨ ਕੀਤਾ ਹੈ, (ਸੋ) ਉਹ ਇਸ ਸੰਸਾਰ ਸਮੁੰਦਰ ਤੋਂ ਪਾਰ (ਪਰਿਓ) ਪੈ ਗਏ ਹਨ।

## ਜਨ ਨਾਨਕ; ਗੁਰਮੁਖਿ ਜਗਤੁ ਤਰਿਓ ॥੮॥੧॥੧੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਵਡਭਾਗੀ ਪੁਰਖ ਗੁਰਮੁਖਾਂ ਦੁਆਰਾ ਭਾਵ ਗੁਰਮੁਖ ਜਨਾਂ ਦੀ ਸੰਗਤ ਕਰਕੇ ਗੁਰਮੁਖ ਬਣ ਕੇ (ਜਗਤੁ) ਜੰਮਣ-ਮਰਣ ਵਾਲੇ ਸੰਸਾਰ ਤੋਂ (ਤਰਿਓ) ਤਰ ਗਏ ਹਨ।

## ਮਹਲਾ ੫ ਗਉੜੀ ॥

## ਹਰਿ ਹਰਿ, ਗੁਰੁ ਗੁਰੁ ਕਰਤ; ਭਰਮ ਗਏ ॥

ਜੋ ਤਤ ਪਦ ਅਤੇ ਤ੍ਵੰ ਪਦ ਦਾ ਲਖ ਅਰਥ ਰੂਪ (ਹਰਿ) ਹਰੀ ਪ੍ਰਮੇਸਰ ਹੈ। ਜੋ (ਗੁ+ਰੁ) (ਗੁ) ਅਗਿਆਨ ਦਾ ਨਾਸ਼ ਕਰਕੇ ਗਿਆਨ ਦਾ (ਰੁ) ਪ੍ਰਕਾਸ਼ ਕਰਨ ਵਾਲਾ ਹੈ, **ਵਾ:** ਜੋ (ਗੁਰੁ) ਚੇਤਨ ਬ੍ਰਹਮ ਹੈ। ਜਿਹੜੇ ਪੁਰਖ ਐਸੇ ਵਾਹਿਗੁਰੂ ਜੀ ਦਾ ਜਾਪ, ਭਜਨ (ਕਰਤ) ਕਰਦੇ ਹਨ। ਉਹਨਾਂ ਦੇ ਪੰਜ ਪ੍ਰਕਾਰ ਦੇ ਸਾਰੇ ਭਰਮ ਚਲੇ ਗਏ ਹਨ।

## ਮੇਰੈ ਮਨਿ; ਸਭਿ ਸੁਖ ਪਾਇਓ ॥੧॥ ਰਹਾਉ ॥

ਹੇ ਭਾਈ! (ਮੇਰੈ) ਸਾਡੇ ਮਨ ਨੇ ਵੀ ਨਾਮ ਦੁਆਰਾ ਸਾਰੇ ਸੁੱਖਾਂ ਨੂੰ (ਪਾਇਓ) ਪਾਉਣਾ ਕੀਤਾ ਹੈ।

**ਅਥਵਾ :** ਉਹ ਸਾਡੇ (ਮਨਿ) ਪਿਆਰੇ ਹਨ, ਜਿੰਨ੍ਹਾਂ ਨੇ ਨਾਮ ਦੁਆਰਾ ਸਾਰਿਆਂ ਸੁੱਖਾਂ ਨੂੰ (ਪਾਇਓ) ਪ੍ਰਾਪਤ ਕੀਤਾ ਹੈ।

**ਅਥਵਾ :** ਜਿੰਨ੍ਹਾਂ-ਜਿੰਨ੍ਹਾਂ ਸੰਤਾਂ-ਭਗਤਾਂ ਨੇ ਨਾਮ ਜਪ ਕੇ ਸੁੱਖ ਸਰੂਪ ਨੂੰ ਪਾਉਣਾ ਕੀਤਾ ਹੈ, ਉਹ (ਸਭਿ) ਸਾਰੇ ਸਾਡੇ (ਮਨਿ) ਪਿਆਰੇ ਹਨ।

## ਬਲਤੌ ਜਲਤੌ ਤਉਕਿਆ; ਗੁਰ ਚੰਦਨੁ ਸੀਤਲਾਇਓ ॥੧॥

*(ਤਉਕਿਆ ਜੋਰ ਨਾਲ ਬੋਲੋ)*

ਜਿਸ ਪ੍ਰਕਾਰ (ਜਲਤੌ) ਸੜਦੇ (ਬਲਤੌ) ਉਬਲਦੇ ਹੋਏ ਪਾਣੀ ਦੇ ਕੜਾਹੇ ਵਿਚ ਇਕ ਤੋਲਾ ਅਸਲੀ ਬਾਵਨ ਚੰਦਨ (ਤਉਕਿਆ) ਛਿੜਕ ਦੇਣ ਨਾਲ ਉਹ ਬਰਫ ਵਾਂਗ ਠੰਡਾ ਹੋ ਜਾਂਦਾ ਹੈ। ਇਸੇ ਪ੍ਰਕਾਰ ਸੰਸਾਰੀ ਜੀਵਾਂ ਦਾ ਮਨ ਰੂਪ ਜਲ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਤ੍ਰਿਸਨਾ ਰੂਪ ਅੱਗ ਦੇ ਸੇਕ ਕਰਕੇ ਜਲ ਸੜ ਰਿਹਾ ਹੈ। ਜਦੋਂ ਸਤਿਗੁਰੂ ਜੀ ਨੇ ਕਿਰਪਾ ਕਰਕੇ ਨਾਮ ਰੂਪ ਬਾਵਨ ਚੰਦਨ (ਤਉਕਿਆ) *ਤਰੌਂਕਿਆ, ਛਿੜਕਿਆ ਤਾਂ ਮਨ ਬਰਫ ਵਾਂਗ (ਸੀਤਲਾਇਓ) ਠੰਡਾ ਹੋ ਗਿਆ ਅਤੇ ਇਸ ਦੀਆਂ ਵਿਸ਼ੇ ਵਾਸ਼ਨਾ ਰੂਪ ਸਭ ਤਪਸ਼ਾਂ ਮਿਟ ਗਈਆਂ।

## ਅਗਿਆਨ ਅੰਧੇਰਾ ਮਿਟਿ ਗਇਆ; ਗੁਰ ਗਿਆਨੁ ਦੀਪਾਇਓ ॥੨॥

ਸਤਿਗੁਰੂ ਸਾਹਿਬ ਜੀ ਨੇ ਕਿਰਪਾ ਕਰਕੇ ਜਿਸ ਦੇ ਅੰਦਰ ਗਿਆਨ ਰੂਪ ਦੀਵਾ (ਦੀਪਾਇਓ) ਚਮਕਾ ਦਿੱਤਾ, ਪ੍ਰਕਾਸ਼ ਕਰ ਦਿੱਤਾ ਹੈ। ਉਸਦਾ ਅਗਿਆਨਤਾ ਦਾ (ਅੰਧੇਰਾ) ਹਨੇਰਾ ਮਿਟ ਗਿਆ ਹੈ।

## ਪਾਵਕੁ ਸਾਗਰੁ ਗਹਰੋ; ਚਰਿ ਸੰਤਨ ਨਾਵ ਤਰਾਇਓ ॥੩॥

*(ਚਰ੍ਹਿ ਬੋਲੋ)*

ਇਹ ਸੰਸਾਰ ਮਾਇਆ, **ਵਾ:** ਤ੍ਰਿਸ਼ਨਾ ਰੂਪ ਅੱਗ ਦਾ ਬਹੁਤ (ਗਹਰੋ) ਡੂੰਘਾ (ਸਾਗਰੁ) ਸਮੁੰਦਰ ਹੈ। ਸਤਿਗੁਰਾਂ ਨੇ ਸੰਤਾਂ ਦੀ ਸੰਗਤ **ਵਾ:** ਭਗਤੀ ਰੂਪ (ਨਾਵ) ਨਉਕਾ ਵਿਚ (ਚਰਿ) ਚੜ੍ਹਾ ਕੇ ਸਾਨੂੰ ਸੰਸਾਰ ਸਮੁੰਦਰ ਤੋਂ (ਤਰਾਇਓ) ਤਾਰ ਦਿੱਤਾ, ਪਾਰ ਕਰ ਦਿੱਤਾ ਹੈ।

---

* **ਤਰੌਂਕਿਆ :** ਪੋਠੋਹਾਰ ਦੀ ਬੋਲੀ ਵਿਚ ਛਿੜਕਣ ਦਾ ਨਾਮ ਤਰੌਂਕਿਆ ਹੈ।

## ਨਾ ਹਮ ਕਰਮ ਨ ਧਰਮ ਸੁਚ; ਪ੍ਰਭਿ ਗਹਿ ਭੁਜਾ ਆਪਾਇਓ ॥੪॥

ਹੇ ਪ੍ਰਭੂ ! (ਹਮ) ਅਸੀਂ ਨਾ ਕੋਈ (ਕਰਮ) ਨਿਸ਼ਕਾਮ ਕਰਮ ਜਾਣਦੇ ਸੀ, ਨਾ ਸੱਚਾ ਧਰਮ ਜਾਣਦੇ ਸੀ ਤੇ ਸਰੀਰ ਕਰਕੇ ਵਿਸ਼ਿਆਂ ਤੋਂ ਨਿਰਲੇਪ ਰਹਿਣ ਰੂਪ (ਸੁਚ) ਸੁੱਚਮਤਾਈ ਵੀ ਸਾਡੇ ਵਿਚ ਨਹੀਂ ਸੀ। ਹੇ ਪ੍ਰਭੂ ਜੀ! ਆਪ ਜੀ ਨੇ ਆਪ ਹੀ ਕਿਰਪਾ ਦ੍ਰਿਸ਼ਟੀ ਕਰਕੇ ਸਾਡੀ ਬਿਰਤੀ ਰੂਪ (ਭੁਜਾ) ਬਾਂਹ (ਗਹਿ) ਪਕੜ ਕੇ ਸਾਨੂੰ (ਆਪਾਇਓ) ਆਪਣੇ ਬਣਾ ਲਿਆ ਹੈ।

## ਭਉ ਖੰਡਨੁ ਦੁਖ ਭੰਜਨੋ; ਭਗਤਿ ਵਛਲ ਹਰਿ ਨਾਇਓ ॥੫॥

ਹੇ ਵਾਹਿਗੁਰੂ ! ਤੂੰ ਭਗਤਾਂ ਦੇ ਜੰਮਣ-ਮਰਣ ਦੇ ਭਉ ਨੂੰ ਖੰਡਨ ਕਰਨ ਵਾਲਾ ਹੈਂ ਅਤੇ ਸਾਡੇ (ਦੁਖ) ਦੁੱਖਾਂ ਨੂੰ ਵੀ ਤੁਸੀਂ ਹੀ ਭੰਨਣਾ ਕੀਤਾ ਹੈ। ਆਪ ਜੀ ਦਾ ਨਾਮ (ਭਗਤਿ ਵਛਲ) ਭਗਤਾਂ ਨੂੰ ਪਿਆਰ ਕਰਨ ਵਾਲਾ ਹੈ। ਜਿਵੇਂ ਗਊ ਵੱਛੇ ਦੇ ਮਗਰ ਤੁਰੀ ਫਿਰਦੀ ਹੈ। ਇਸੇ ਪ੍ਰਕਾਰ ਆਪ ਜੀ ਆਪਣੇ ਭਗਤਾਂ ਨਾਲ ਪਿਆਰ ਕਰਦੇ ਹੋ।

## ਅਨਾਥਹ ਨਾਥ, ਕ੍ਰਿਪਾਲ ਦੀਨ; ਸੰਮ੍ਰਿਥ ਸੰਤ ਓਟਾਇਓ ॥੬॥

ਹੇ ਮਹਾਰਾਜ ! ਆਪ (ਅਨਾਥਹ) ਯਤੀਮਾਂ ਦੇ (ਨਾਥ) ਸੁਆਮੀ ਹੋ ਅਤੇ (ਅਨਾਥਹ) ਆਪ ਜੀ ਦਾ ਕੋਈ ਵੀ (ਨਾਥ) ਮਾਲਕ ਨਹੀਂ ਹੈ। (ਕ੍ਰਿਪਾਲ ਦੀਨ) ਆਪ (ਦੀਨ) ਗਰੀਬਾਂ ਉੱਪਰ ਕ੍ਰਿਪਾਲਤਾ ਕਰਨ ਵਾਲੇ (ਸੰਮ੍ਰਿਥ) ਸਰਬ ਕਲਾ ਸਮਰੱਥ ਪ੍ਰਮੇਸਰ ਹੋ ਅਤੇ ਆਪ ਜੀ ਸੰਤਾਂ ਦੀ (ਓਟ+ਆਇਓ) ਓਟ ਰੂਪ ਹੋ ਕੇ ਸੰਸਾਰ ਵਿਚ ਆਏ ਹੋ। **ਵਾ:** ਸੰਤਾਂ ਨੇ ਆਪ ਜੀ ਦੀ ਓਟ (ਆਇਓ) ਚਾਹੀ ਹੈ।

## ਨਿਰਗੁਨੀਆਰੇ ਕੀ ਬੇਨਤੀ; ਦੇਹੁ ਦਰਸੁ ਹਰਿ ਰਾਇਓ ॥੭॥

ਹੇ ਮਹਾਰਾਜ ! ਅਸੀਂ ਨਿਰਗੁਣਿਆਰੇ ਹਾਂ ਭਾਵ ਸਾਡੇ ਵਿਚ ਕੋਈ ਗੁਣ ਨਹੀਂ ਹੈ, ਸਾਡੀ ਇਹ ਬੇਨਤੀ ਹੈ। (ਦੇਹੁ ਦਰਸੁ ਹਰਿ ਰਾਇਓ) ਹੇ ਮੇਰੇ (ਰਾਇਓ) ਰਾਜਾ ਰੂਪ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ! ਕਿਰਪਾ ਕਰਕੇ ਸਾਨੂੰ ਆਪਣਾ (ਦਰਸੁ) ਦਰਸ਼ਨ ਬਖਸ਼ੋ ਜੀ।

## ਨਾਨਕ ਸਰਨਿ ਤੁਹਾਰੀ ਠਾਕੁਰ;
## ਸੇਵਕੁ ਦੁਆਰੈ ਆਇਓ ॥੮॥੨॥੧੪॥

ਸ੍ਰੀ ਗੁਰੂ ਅਰਜੁਨ ਦੇਵ ਸਾਹਿਬ ਜੀ ਕਹਿੰਦੇ ਹਨ ਕਿ ਹੇ ਮਨਾ ! ਇਸ ਤਰ੍ਹਾਂ ਬੇਨਤੀ ਕਰ ਕਿ ਹੇ (ਠਾਕੁਰ) ਮਾਲਕ ਵਾਹਿਗੁਰੂ ਜੀ ! ਮੈ ਸਦਾ (ਤੁਹਾਰੀ) ਆਪ ਜੀ ਦੀ ਸ਼ਰਨ ਵਿੱਚ ਹਾਂ ਅਤੇ ਸੇਵਕ ਬਣ ਕੇ ਆਪ ਜੀ ਦੇ ਸਾਧਸੰਗਤ ਰੂਪ (ਦੁਆਰੈ) ਦਰਵਾਜ਼ੇ ਤੇ (ਆਇਓ) ਆਇਆ ਹਾਂ। **ਵਾ:** ਗਿਆਨ ਰੂਪ ਦਰਵਾਜੇ ਵਿੱਚ ਆ ਕੇ ਇਸਥਿਤ ਹੋਇਆ ਹਾਂ।

## ਅੰਗ:੨੪੨

## ਗਉੜੀ ਮਹਲਾ ੫ ॥

ਗਰੀਬ ਨਿਵਾਜ ਸਤਿਗੁਰੂ ਸੱਚੇ ਪਾਤਸ਼ਾਹ ਜੀ ਸੰਸਾਰੀ ਜੀਵਾਂ ਦੇ ਸੁਭਾਅ ਬਾਰੇ ਦੱਸਦੇ ਹੋਏ ਫੁਰਮਾਉਂਦੇ ਹਨ :

## ਰੰਗਿ ਸੰਗਿ ਬਿਖਿਆ ਕੇ ਭੋਗਾ; ਇਨ ਸੰਗਿ ਅੰਧ ਨ ਜਾਨੀ ॥੧॥

ਇਹ ਜੀਵ ਹਰ ਵਕਤ (ਬਿਖਿਆ) ਵਿਸ਼ਿਆਂ (ਕੇ ਸੰਗਿ) ਦੇ ਨਾਲ (ਰੰਗਿ) ਪ੍ਰੇਮ ਅਤੇ ਇਹਨਾਂ ਭੋਗਾਂ ਦੇ ਭੋਗਣ ਵਿੱਚ ਹੀ ਮੋਹ ਲਾਈ ਰੱਖਦੇ ਹਨ। **ਵਾ:** ਜਿੰਨ੍ਹਾਂ ਸ਼ਬਦ, ਸਪਰਸ਼ ਆਦਿਕ ਵਿਸ਼ਿਆਂ ਦੇ ਭੋਗਾਂ ਨੂੰ (ਰੰਗ) ਅਨੰਦ ਦਾਇਕ ਜਾਣ ਕੇ, ਇੰਨ੍ਹਾਂ ਦੀ ਸੰਗਤ ਕਰਦੇ ਹਨ। (ਇਨ) ਇਹਨਾਂ ਦੀ (ਸੰਗਿ) ਸੰਗਤ ਕਰਕੇ ਇਸ (ਅੰਧ) ਅਗਿਆਨੀ ਜੀਵ ਨੇ ਉਸ ਅਕਾਲ ਪੁਰਖ ਵਾਹਿਗੁਰੂ ਜੀ ਨਾਲ ਪ੍ਰੀਤੀ ਕਰਨੀ (ਨ ਜਾਨੀ) ਨਹੀਂ ਜਾਨੀ ਹੈ। **ਵਾ:** (ਇਨ ਸੰਗਿ ਅੰਧ ਨ ਜਾਨੀ) ਇਸ ਜੀਵ ਨੂੰ ਮਾਇਆ ਦੇ ਇਹਨਾਂ ਵਿਸ਼ਿਆਂ ਤੋਂ (ਸੰਗਿ) ਸ਼ਰਮ ਭਾਵ ਸੰਕੋਚ ਕਰਨਾ ਚਾਹੀਦਾ ਸੀ, ਪਰ ਇਹ ਸੰਕੋਚ ਕਰਨ ਦੀ ਥਾਂ ਸਗੋਂ ਇਹਨਾਂ ਦਾ ਸੰਗੀ ਹੋ ਰਿਹਾ ਹੈ। ਜਿਸ ਤਰ੍ਹਾਂ ਅੱਖਾਂ (ਅੰਧ) ਅੰਨ੍ਹਾ ਆਦਮੀ ਪਤਾ ਨਾ ਹੋਣ ਕਰਕੇ ਅਸਰਾਲ ਭਾਵ ਡਰਾਉਣੇ ਦੈਂਤ ਦੇ ਸਾਹਮਣੇ ਤੁਰਿਆ ਜਾਂਦਾ ਹੈ। ਇਸੇ ਤਰ੍ਹਾਂ ਇਹ ਅਗਿਆਨੀ ਜੀਵ ਵਿਸ਼ਿਆਂ ਤੋਂ ਆਪਣਾ ਆਪ ਬਚਾਉਣ ਦੀ ਥਾਂ, ਸਗੋਂ ਉਹਨਾਂ ਵੱਲ ਤੁਰਿਆ ਰਹਿੰਦਾ ਹੈ। ਕਿਉਂਕਿ ਇਹ ਇਸ ਗੱਲ ਨੂੰ ਨਹੀਂ ਜਾਣਦਾ ਕਿ ਮੈਂ ਵਿਸ਼ਿਆਂ ਨੂੰ ਨਹੀਂ ਭੋਗਦਾ, ਸਗੋਂ ਇਹ ਭਿਆਨਕ ਵਿਸ਼ੇ ਮੈਨੂੰ ਭੋਗ ਕੇ ਖਤਮ ਕਰ ਰਹੇ ਹਨ। ਯਥਾ :

**ਭੁਗਤਾ ਜਾਨਿ ਭੋਗ ਮੈ ਭੋਗੇ, ਉਲਟਾ ਭੋਗਨ ਭੋਗਿਓ ਮੋਹਿ ॥** *(ਵੈਰਾਗ ਸ਼ਤਕ)*

ਇਸ ਪ੍ਰਕਾਰ ਇਹ ਅਗਿਆਨੀ ਜੀਵ ਵਿਸ਼ਿਆਂ ਵਿੱਚ ਹੀ ਤੁਰਿਆ ਫਿਰਦਾ ਹੈ।

## ਹਉ ਸੰਚਉ ਹਉ ਖਾਟਤਾ; ਸਗਲੀ ਅਵਧ ਬਿਹਾਨੀ ॥ਰਹਾਉ॥

ਇਸਦੀ ਸਾਰੀ (ਅਵਧ) ਉਮਰ ਇਸ ਪ੍ਰਕਾਰ ਸਮਝਦਿਆਂ ਹੋਇਆਂ ਹੀ (ਬਿਹਾਨੀ) ਗੁਜਰ ਜਾਂਦੀ ਹੈ ਕਿ ਮੈਂ ਹੀ ਮਾਇਆ (ਸੰਚਉ) ਇਕੱਠੀ ਕਰਦਾ ਹਾਂ ਅਤੇ ਮੈਂ ਹੀ ਹਰ ਰੋਜ (ਖਾਟਤਾ) ਖੱਟੀ ਖੱਟਦਾ ਹਾਂ।

## ਹਉ ਸੂਰਾ ਪਰਧਾਨੁ ਹਉ; ਕੋ ਨਾਹੀ ਮੁਝਹਿ ਸਮਾਨੀ ॥੨॥

ਫਿਰ ਹੰਕਾਰ ਕਰਦਾ ਹੈ ਕਿ (ਹਉ) ਮੈਂ ਬੜਾ ਵੱਡਾ (ਸੂਰਾ) ਸੂਰਮਾ ਹਾਂ ਅਤੇ ਮੈਂ ਬੜਾ ਵੱਡਾ (ਪਰਧਾਨ) ਮੁਖੀ ਹਾਂ ਅਤੇ (ਮੁਝਹਿ) ਮੇਰੇ (ਸਮਾਨੀ) ਸਦਰਸ਼ ਨਾ ਕੋਈ ਸੂਰਮਾ ਹੈ ਤੇ ਨਾ ਕੋਈ ਮੁਖੀ ਹੈ। ਭਾਵ ਇਉਂ ਹੰਕਾਰ ਨਾਲ ਜਾਣਦਾ ਹੈ ਕਿ ਮੇਰੇ ਸਮਾਨ ਹੋਰ ਕੋਈ ਨਹੀ ਹੈ।

## ਜੋਬਨਵੰਤ ਅਚਾਰ ਕੁਲੀਨਾ; ਮਨ ਮਹਿ ਹੋਇ ਗੁਮਾਨੀ ॥੩॥

ਹੇ ਭਾਈ! ਇਹ ਜੀਵ ਇਸ ਸੁਭਾਅ ਕਰਕੇ ਮਨ (ਮੈ) ਵਿਚ (ਗੁਮਾਨੀ) ਹੰਕਾਰੀ ਹੋ ਰਿਹਾ ਹੈ ਕਿ ਮੈਂ ਹੀ (ਜੋਬਨਵੰਤ) ਜੁਆਨੀ ਵਾਲਾ ਹਾਂ, ਮੈਂ ਹੀ (ਅਚਾਰ) ਚੰਗੇ ਵਿਹਾਰ ਵਾਲਾ ਹਾਂ ਅਤੇ (ਕੁਲੀਨਾ) ਮੈਂ ਹੀ ਚੰਗੀ ਕੁਲ ਵਾਲਾ ਹਾਂ।

## ਜਿਉ ਉਲਝਾਇਓ ਬਾਧ ਬੁਧਿ; ਕਾਮ ਰਤਿਆ ਨਹੀ ਬਿਸਰਾਨੀ ॥੪॥

*(ਦੂਸਰਾ ਪਾਠ : ਜਿਉ ਉਲਝਾਇਓ ਬਾਲ ਬੁਧਿ ਕਾ; ਮਰਤਿਆ ਨਹੀ ਬਿਸਰਾਨੀ)*

ਹੇ ਭਾਈ! (ਜਿਉ) ਜਿਵੇਂ ਇਹ ਜੀਵ ਜਨਮ ਤੋਂ ਲੈ ਕੇ (ਬਾਧ) ਨਾਸ਼ ਕਰਨ ਵਾਲੀ (ਬੁਧਿ) ਬੁੱਧੀ ਭਾਵ ਮਨਮਤ ਵਿਚ (ਉਲਝਾਇਓ) ਉਲਝਿਆ ਹੋਇਆ ਹੈ ਅਤੇ ਰਾਤ-ਦਿਨ (ਕਾਮ) ਕਾਮਨਾਵਾਂ ਵਿਚ **ਵਾ:** ਕਾਮ ਵਿਚ (ਰਤਿਆ) ਰੰਗਿਆ ਰਹਿੰਦਾ ਹੈ ਭਾਵ ਹਰ ਵਕਤ ਵਿਸ਼ੇ ਭੋਗਣ ਵਿਚ ਹੀ ਲੱਗਾ ਰਹਿੰਦਾ

ਹੈ ਅਤੇ ਇੰਨ੍ਹਾਂ ਨੂੰ (ਬਿਸਰਾਨੀ) ਭੁਲਾਉਂਦਾ ਨਹੀਂ ਹੈ **ਵਾ:** ਕਦੇ ਵੀ ਔਗੁਣਾਂ ਨੂੰ (ਬਿਸਰਾਨੀ) ਵਿਸਾਰਦਾ ਨਹੀਂ ਹੈ। ਐਸੀ ਮਾੜੀ ਹਾਲਤ ਹੈ।

**ਨੋਟ :** ਭਾਈ ਬੰਨੋ ਜੀ ਵਾਲੀ ਬੀੜ ਵਿਚ ਪਾਠ ਇਉਂ ਹੈ :

**(ਜਿਉ ਉਲਝਾਇਓ ਬਾਲ ਬੁਧਿ ਕਾ; ਮਰਤਿਆ ਨਹੀ ਬਿਸਰਾਨੀ ॥੪॥)**

ਜਿਵੇਂ (ਬਾਲ) ਬਾਲਕ ਅਵਸਥਾ ਤੋਂ ਲੈ ਕੇ (ਉਲਝਾਇਓ) ਉਲਝਿਆ ਹੋਇਆ ਹੈ। ਸਾਰੀ ਜੁਆਨੀ ਵੀ ਗਵਾ ਲਈ, ਢਲਦੀ ਜੁਆਨੀ ਵੀ ਗਵਾ ਲਈ ਅਤੇ ਬੁਢੇਪਾ ਵੀ ਝੋਰਿਆਂ ਵਿਚ ਵੀ ਗਵਾ ਲਿਆ ਹੈ ਪਰ (ਮਰਤਿਆ) ਮਰਦਿਆਂ ਤੱਕ ਵਿਸ਼ਿਆਂ ਦੀ ਵਾਸ਼ਨਾ (ਬਿਸਰਾਨੀ) ਭੁਲਾਉਂਦਾ ਨਹੀਂ ਹੈ।
ਇਸ ਪ੍ਰਕਾਰ ਇਹ ਹਰ ਵਕਤ ਕਾਮ ਵਿਚ ਰੰਗਿਆਂ ਰਹਿੰਦਾ ਹੈ ਅਤੇ ਕਾਮ ਵਾਲੀ ਬਿਰਤੀ ਕਦੇ ਵੀ ਭੁਲਾਉਂਦਾ ਨਹੀਂ ਹੈ।

**ਨੋਟ :** ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿਚ ਪਾਠ "ਬਾਧ ਬੁਧਿ" ਹੀ ਹੈ।

## ਭਾਈ ਮੀਤ ਬੰਧਪ ਸਖੇ; ਪਾਛੇ ਤਿਨਹੂ ਕਉ ਸੰਪਾਨੀ ॥੫॥

ਇਹ ਜੀਵ ਸਾਰੀ ਉਮਰ ਵਿਸ਼ਿਆਂ ਵਿਚ ਗੁਆ ਕੇ ਮੌਤ ਸਮੇਂ ਪਛਤਾਉਂਦਾ ਹੈ ਅਤੇ ਜੋ ਇਸਦੇ (ਭਾਈ) ਭਰਾ (ਮੀਤ) ਮਿੱਤਰ ਅਤੇ (ਸਖਾ) ਪਿਆਰੇ (ਬੰਧਪ) ਸੰਬੰਧੀ ਹਨ, (ਤਿਨਹੂ) ਉਹਨਾਂ (ਕਉ) ਨੂੰ ਆਪਣੇ ਪੁੱਤਰ-ਪੁੱਤਰੀਆਂ ਦੇ ਹੱਥ ਫੜਾਉਂਦਾ ਹੈ ਤੇ ਉਹਨਾਂ ਨੂੰ (ਸੰਪਾਨੀ) ਸੌਂਪ ਕੇ ਕਹਿੰਦਾ ਹੈ ਕਿ ਮੈਂ ਤਾਂ ਚੱਲਿਆਂ ਹਾਂ, ਹੁਣ ਮੇਰੇ ਵੱਸ ਕੁਝ ਵੀ ਨਹੀਂ ਹੈ। ਹੁਣ ਮੇਰੇ (ਪਾਛੇ) ਪਿੱਛੋਂ ਇੰਨ੍ਹਾਂ ਨਾਲ ਤੁਸੀਂ ਸਿਰ ਤੋੜ ਨਿਭਾਉਣੀ, ਇਸ ਪ੍ਰਕਾਰ ਉਹਨਾਂ ਨੂੰ ਸੌਂਪ ਜਾਂਦਾ ਹੈ।

## ਜਿਤੁ ਲਾਗੋ ਮਨੁ ਬਾਸਨਾ; ਅੰਤਿ ਸਾਈ ਪ੍ਰਗਟਾਨੀ ॥੬॥

(ਜਿਤੁ) ਜਿਸ ਵਾਸ਼ਨਾ ਪਿੱਛੇ ਮਨ (ਲਾਗੋ) ਲੱਗਾ ਹੋਇਆ ਹੈ, ਅੰਤ ਦੇ ਵੇਲੇ (ਸਾਈ) ਉਹੋ ਹੀ (ਪ੍ਰਗਟਾਨੀ) ਆ ਕੇ ਪ੍ਰਗਟ ਹੋਣੀ ਹੈ। ਉਸੇ ਤਰ੍ਹਾਂ ਦੀ ਦੇਹ ਵਿਚ ਪ੍ਰਗਟ ਹੋ ਕੇ ਆਉਂਦੀ ਹੈ।

**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥...** *(ਅੰਗ : ੫੨੬)*

## ਅਹੰਬੁਧਿ ਸੁਚਿ ਕਰਮ ਕਰਿ; ਇਹ ਬੰਧਨ ਬੰਧਾਨੀ ॥੭॥

ਫਿਰ ਇਹ (ਅਹੰਬੁਧਿ) ਹੰਕਾਰ ਵਾਲੀ ਬੁੱਧੀ ਕਰਕੇ (ਸੁਚਿ) ਪਵਿੱਤਰ ਕਰਮ ਕਰਕੇ ਵਿਖਾਉਂਦਾ ਹੈ ਕਿ ਮੈਂ ਬੜਾ ਬਿਬੇਕੀ ਹਾਂ, ਮੇਰੇ ਵਰਗੀ (ਸੁਚਿ) ਸੁੱਚਮਤਾਈ ਵਾਲਾ ਕੋਈ ਨਹੀਂ ਹੈ। ਬੜਾ ਮਾਂਜਾ ਧੋਤੀ ਕਰਦਾ ਹੈ, ਭਾਂਡੇ ਮਾਂਜਦਾ ਹੈ, ਆਪਣੇ ਆਪ ਨੂੰ ਸੋਧੀ ਕਹਾਉਂਦਾ ਹੈ। ਇਸ ਕਰਕੇ ਇੰਨ੍ਹੇਂ ਆਪਣੇ-ਆਪ ਨੂੰ ਬੰਧਨਾ ਵਿਚ (ਬੰਧਾਨੀ) ਬੰਨ੍ਹ ਲਿਆ ਹੈ। **ਵਾ:** ਆਪਣੀ ਸਾਰੀ ਜਿੰਦਗੀ ਕਦੇ ਕਾਮ, ਕਦੇ ਕ੍ਰੋਧ ਆਦਿਕਾਂ ਹੰਕਾਰ ਵਰਗੇ ਬੰਧਨਾਂ ਵਿਚ ਬੰਨ੍ਹਾ ਲਈ ਹੈ।

## ਦਇਆਲ ਪੁਰਖ ਕਿਰਪਾ ਕਰਹੁ; ਨਾਨਕ ਦਾਸ ਦਸਾਨੀ ॥੮॥੩॥੧੫॥੪੪॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਆਪਾਂ ਔਗੁਣਾਂ ਤੋਂ ਬਚਣ ਵਾਸਤੇ ਅਕਾਲ ਪੁਰਖ ਵਾਹਿਗੁਰੂ ਅੱਗੇ ਬੇਨਤੀਆਂ ਕਰੀਏ ਕਿ ਹੇ (ਦਇਆਲ) ਦਇਆ ਦੇ ਘਰ (ਪੁਰਖ) ਪੂਰਨ ਪ੍ਰਮੇਸਰ ਜੀ ! ਤੁਸੀਂ ਸਾਡੇ ਉੱਤੇ ਕਿਰਪਾ

ਦ੍ਰਿਸ਼ਟੀ ਕਰਨਾ ਕਰੋ। ਅਸੀਂ ਆਪ ਜੀ ਦੇ ਜਿਹੜੇ ਮਨ, ਬਾਣੀ, ਸਰੀਰ ਕਰਕੇ ਦਾਸ ਸੇਵਕ ਹਨ। ਸਾਡੀ ਬਿਰਤੀ ਨੂੰ ਉਹਨਾਂ ਦੀ (ਦਸਾਨੀ) ਦਾਸੀ ਹੋ ਜਾਵੇ ਭਾਵ ਆਪ ਜੀ ਦੇ ਦਾਸਾਂ ਦੇ ਦਾਸ ਸਦਾਉਣਾ ਕਰੀਏ।

**ਅਥਵਾ :** ਹੇ ਮਹਾਰਾਜ ਸਾਡੇ ਉੱਤੇ ਕਿਰਪਾ ਦ੍ਰਿਸ਼ਟੀ ਕਰੋ ਕਿ ਸਾਡੀ ਕਰਮਾਂ-ਧਰਮਾਂ ਦੀ ਹੰਗਤਾ ਮਿਟ ਜਾਵੇ ਅਤੇ ਆਪਣੇ ਆਪ ਨੂੰ ਦਾਸਾਂ ਦੇ ਦਾਸ ਕਹਾ ਕੇ ਨਿਹਾਲ ਹੋਈਏ।

## ਜੁਮਲਾ

ਆਪਣੇ ਚਿਤ ਨੂੰ ਪ੍ਰਮੇਸਰ ਵਿਚ (*ਜੁਮਲਾ) ਜੋੜਨਾ ਕਰੋ **ਵਾ:** (ਜੁ+ਮਲਾ) ਜੋ ਵਿਕਾਰਾਂ ਆਦਿ ਦੀਆਂ ਮੈਲਾਂ ਨੂੰ ਆਪਣੇ ਅੰਦਰੋਂ ਮਲ ਸੁੱਟੋ ਭਾਵ ਨਾਸ਼ ਕਰ ਦਉ।

**ਅਥਵਾ :** ਇਹ ਪਹਿਲੇ, ਤੀਜੇ, ਚੌਥੇ ਅਤੇ ਪੰਜਵੇਂ ਸਤਿਗੁਰੂ ਸਾਹਿਬਾਂ ਦੀਆਂ ੪੪ ਅਸਟਪਦੀਆ ਦਾ (ਜੁਮਲਾ) ਜੋੜ ਹੈ। ਜਿਸ ਪ੍ਰਕਾਰ :

੧੬ ਅਸਟਪਦੀਆ ਗਾਉੜੀ ਗੁਆਰੇਰੀ ਦੀਆਂ

੨ ਅਸਪਦੀਆ ਗਾਉੜੀ ਬੈਰਾਗਣਿ ਦੀਆਂ

੯ ਅਸਪਦੀਆ ਤੀਜੇ ਪਾਤਸ਼ਾਹ ਦੀਆਂ

੨ ਕਰਹਲੇ ਚੌਥੇ ਪਾਤਸ਼ਾਹ ਜੀ ਦੇ

੧੫ ਅਸਟਪਦੀਆ ਪੰਜਵੇਂ ਪਾਤਸ਼ਾਹ ਦੀਆਂ ਹਨ।

ਇਹ ੪੪ ਅਸਟਪਦੀਆ ਦਾ (ਜੁਮਲਾ) ਜੋੜ ਸਤਿਗੁਰੂ ਸਾਹਿਬ ਜੀ ਨੇ ਉਚਾਰਨ ਕੀਤਾ ਹੈ।

## ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥**

## ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥

ਅਕਾਲ ਪੁਰਖ ਵਾਹਿਗੁਰੂ (੧) ਅਦ੍ਵੈਤ ਰੂਪ ਹੈ ਤੇ (ੴ) ਸਾਰਿਆਂ ਦਾ ਪ੍ਰਕਾਸ਼ਕ ਹੈ। (ਸਤਿ) ਉਹ ਤ੍ਰਈ ਕਾਲ ਅਬਾਧ ਰੂਪ, (ਨਾਮੁ) ਪ੍ਰਸਿੱਧ, (ਕਰਤਾ) ਸਾਰੇ ਜਗਤ ਨੂੰ ਰਚਣਹਾਰਾ, (ਪੁਰਖੁ) ਪੂਰਨ ਹੈ। ਐਸਾ ਵਾਹਿਗੁਰੂ (ਗੁਰ) ਸਤਿਗੁਰਾਂ ਦੀ (ਪ੍ਰਸਾਦਿ) ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੱਖਣ ਦੇ ਇਲਾਕੇ ਵਿੱਚ ਵਿਚਰਦੇ ਹੋਏ ਨਰਮਦਾ ਨਦੀ ਦੇ ਕਿਨਾਰੇ ਓਅੰਕਾਰ ਏਸ਼੍ਵਰ ਨਾਮੀ ਪ੍ਰਸਿੱਧ ਹਿੰਦੂ ਮੰਦਿਰ (ਜੋ ਮੱਧ ਪ੍ਰਦੇਸ਼ ਦੇ ਨੀਮਾੜ ਜ਼ਿਲ੍ਹੇ ਵਿੱਚ ਮਾਂਧਾਤਾ ਨਾਮੀ ਟਾਪੂ ਵਿਖੇ ਸਥਿਤ ਹੈ ਅਤੇ ਇੰਦੌਰ ਤੋਂ ਲਗਭਗ ੭੮ ਕਿਲੋਮੀਟਰ ਦੂਰ ਹੈ।) ਵਿੱਚ ਗਏ। ਇੱਥੇ ਹਜ਼ੂਰ ਨੇ 'ਓਅੰਕਾਰ' ਨਾਮੀ ਬਾਣੀ ਉਚਾਰਨ ਕੀਤੀ। ਇਸੇ ਇਲਾਕੇ ਵਿੱਚ ਬੈਰਾਗੀਆਂ ਦੀ ਇੱਕ ਜਮਾਤ ਦੇ ਮੁਖੀ ***ਬਾਬਾ ਥੰਮਨ ਸ਼ਾਹ ਜੀ ਵੀ

---

* **ਜੁਮਲਾ** : ਫਾਰਸ਼ੀ ਵਿਚ 'ਜੁਮਲਾ' ਜੋੜ ਨੂੰ ਕਹਿੰਦੇ ਹਨ।

** ਬਾਬਾ ਰਾਮ ਥੰਮਣ ਜੀ ਸਨਾਤਨ ਮਤ ਅਨੁਸਾਰ '**ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ। ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ।**' ਇਸ ਖੋੜਸਾ (੧੬ ਅੱਖਰਾਂ ਵਾਲੇ) ਮੰਤਰ ਦਾ ਜਾਪ ਕਰਿਆ ਕਰਦੇ ਸਨ। ਪਰ ਸਤਿਗੁਰੂ ਜੀ ਨੇ ਗੁਰਮਤਿ ਦਾ ਉਪਦੇਸ਼ ਦਿੰਦਿਆਂ ਬਾਬਾ ਜੀ ਨੂੰ ਇਹ ਖੋੜਸਾ ਮੰਤਰ ਜਾਪ ਕਰਨ ਵਾਸਤੇ ਬਖ਼ਸ਼ਿਆ ਹੈ। ਦੇਖੋ ਸੋਲ੍ਹਾਂ ਅੱਖਰ :
੧ੴ (ਇੱਕ) ਸ (ਦੋ) ਤਿ (ਤਿੰਨ) ਨਾ (ਚਾਰ) ਮੁ (ਪੰਜ) ਕ (ਛੇ) ਰ (ਸੱਤ) ਤਾ (ਅੱਠ) ਪੁ (ਨੌਂ) ਰ (ਦਸ) ਖੁ (ਗਿਆਰਾਂ) ਗੁ (ਬਾਰਾਂ) ਰੁ (ਤੇਰਾਂ) ਪ੍ਰ (ਚੌਦਾਂ) ਸਾ (ਪੰਦਰਾਂ) ਦਿ (ਸੋਲਾਂ)। ਇਸ ਪ੍ਰਕਾਰ ਇਹ ਸੋਲਾਂ ਅੱਖਰਾਂ ਵਾਲਾ ਮੰਤਰ ਬਖਸ਼ਿਆ ਹੈ।

*** ਇਹਨਾਂ ਦਾ ਦੂਜਾ ਨਾਮ ਰਾਮ ਥੰਮਣ ਜਾਂ ਸਾਵਣ ਸ਼ਾਹ ਵੀ ਦੱਸਿਆ ਜਾਂਦਾ ਹੈ।

ਵਿਚਰਦੇ ਸਨ, ਜੋ ਬਹੁਤ ਵੈਰਾਗੀ ਤਿਆਗੀ ਸਤਿਕਾਰ ਜੋਗ ਸਾਧੂ ਸਨ ਅਤੇ ਬੇਦੀਆਂ ਦੀ ਬੰਸ ਵਿੱਚੋਂ ਸਤਿਗੁਰੂ ਸਾਹਿਬ ਜੀ ਦੇ *ਭੂਆ ਦੇ ਪੁੱਤਰ ਲੱਗਦੇ ਸਨ। ਇਹ ਇਸ ਇਲਾਕੇ ਵਿੱਚ ਸਾਧੂਆਂ ਦੀ ਮੰਡਲੀ ਫੇਰਿਆ ਕਰਦੇ ਸਨ, ਜਿਸ ਕਰਕੇ ਇਲਾਕੇ ਵਿੱਚ ਇਨ੍ਹਾਂ ਦਾ ਅਥਾਹ ਸਤਿਕਾਰ ਸੀ। ਇਨ੍ਹਾਂ ਦੀ ਸੰਗਤ ਕਰਕੇ, ਬਹੁਤ ਸਾਰੇ ਲੋਕ ਵੈਰਾਗ ਮਤ ਨੂੰ ਧਾਰਨ ਕਰਕੇ, ਇਨ੍ਹਾਂ ਦੇ ਸੇਵਕ ਬਣ ਜਾਇਆ ਕਰਦੇ ਸਨ।

ਜਿਸ ਵੇਲੇ ਸਤਿਗੁਰੂ ਜੀ ਇਸ ਇਲਾਕੇ ਵਿੱਚ ਪਹੁੰਚੇ, ਤਾਂ ਬਾਬਾ ਜੀ ਬਹੁਤ ਸ਼ਰਧਾ ਸਤਿਕਾਰ ਸਹਿਤ ਆ ਕੇ ਸਤਿਗੁਰੂ ਜੀ ਨੂੰ ਮਿਲੇ, ਨਮਸਕਾਰ ਕੀਤੀ ਅਤੇ ਬਹੁਤ ਨਿਮਰਤਾ ਸਹਿਤ ਬੇਨਤੀ ਕੀਤੀ ਕਿਹੇ ਗਰੀਬ ਨਿਵਾਜ਼! ਲੋਕ ਮੈਨੂੰ ਆਖਦੇ ਹਨ ਕਿ ਰਾਮ ਥੰਮਣ ਪਰਮੇਸ਼ਰ ਨੂੰ ਪਹੁੰਚਿਆ ਹੋਇਆ ਸਾਧੂ ਹੈ, ਪਰਮੇਸ਼ਰ ਦੀ ਪ੍ਰਾਪਤੀ ਵਾਲਾ ਹੈ। ਪਰ ਅਸਲ ਗੱਲ ਇਹ ਹੈ ਕਿ ਮੈਨੂੰ ਇੱਕ ਵਾਰ ਬਿਰਤੀ ਦੇ ਟਿਕਾਅ ਕਰਕੇ ਸੁਪਨਾ ਮਾਤਰ ਦਰਸ਼ਨ ਪ੍ਰਾਪਤ ਹੋਏ ਹਨ। ਪਰ ਮੈਂ ਕੁਝ ਹੰਗਤਾ ਕਰ ਬੈਠਾ, ਜਿਸ ਕਰਕੇ ਮੁੜ ਕੇ ਕਦੇ ਦੁਬਾਰਾ ਉਹ ਅਨੰਦ ਪ੍ਰਾਪਤ ਨਾ ਹੋਇਆ। ਇਸ ਕਰਕੇ ਮੇਰੇ ਮਨ ਵਿੱਚ ਬਹੁਤ ਵੈਰਾਗ ਹੈ। ਆਪ ਜੀ ਮੇਰੇ ਤੇ ਕਿਰਪਾ ਦ੍ਰਿਸ਼ਟੀ ਕਰੋ ਕਿ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇ। ਇਹ ਸੁਣ ਕੇ ਸਤਿਗੁਰੂ ਸਾਹਿਬ ਜੀ ਨੇ ਬਾਬਾ ਰਾਮ ਥੰਮਣ ਜੀ ਦੇ ਪ੍ਰਥਾਏ ਗਉੜੀ ਦੀ ਪੂਰਬੀ ਜਾਤੀ ਵਿੱਚ ਇਹ ਛੰਤ ਉਚਾਰਨ ਕੀਤੇ ਹਨ।

ਸਤਿਗੁਰੂ ਜੀ ਰੂਪਕ ਅਲੰਕਾਰ ਦੁਆਰਾ ਉਚਾਰਦੇ ਹਨ ਕਿ ਜਿਸ ਤਰ੍ਹਾਂ ਕੋਈ ਨੌਜਵਾਨ ਇਸਤਰੀ, ਕਿਸੇ ਬਿਰਧ ਮਾਤਾ ਸਖੀ ਦੇ ਪਾਸੋਂ ਪਤੀ ਦੀ ਪ੍ਰਾਪਤੀ ਵਾਸਤੇ ਸਾਧਨ ਪੁੱਛਦੀ ਹੈ, ਇਸੇ ਤਰ੍ਹਾਂ ਜਗਿਆਸੂ ਬੇਨਤੀਆਂ ਕਰਕੇ, ਮਹਾਂਪੁਰਖਾਂ ਦੇ ਪਾਸੋਂ ਪਰਮੇਸ਼ਰ ਦੀ ਪ੍ਰਾਪਤੀ ਦੇ ਸਾਧਨ ਪੁੱਛਦੇ ਹਨ। ਇਸ ਪ੍ਰਕਾਰ ਸਤਿਗੁਰੂ ਜੀ ਬਾਬਾ ਜੀ ਨੂੰ **ਉੱਤਮ, ਮੱਧਮ ਅਤੇ ਕਨਿਸ਼ਟ ਸਖੀ ਦੇ ਸੰਵਾਦ ਦੁਆਰਾ ਉਪਦੇਸ਼ ਦੀ ਬਖਸਸ਼ਿ ਕਰਦਿਆਂ ਫੁਰਮਾਉਂਦੇ ਹਨ ਕਿ ਹੇ ਜਗਿਆਸੂ ਜਨੋ! ਮਹਾਤਮਾ ਰੂਪ ਉੱਤਮ ਸਖੀਆਂ ਨੂੰ ਇਸ ਪ੍ਰਕਾਰ ਬੇਨਤੀਆਂ ਕਰੋ।

**ਮੁੰਧ ਰੈਣਿ ਦੁਹੇਲੜੀਆ ਜੀਉ; ਨੀਦ ਨ ਆਵੈ ॥**

ਹੇ ਪਿਆਰੇ ਮਹਾਤਮਾ ਰੂਪ ਉੱਤਮ ਸਖੀਓ! ਜਿਸ ਪ੍ਰਕਾਰ (ਮੁੰਧ) ਮੁਗਧ, ਬੇਸਮਝ ਇਸਤਰੀ ਦੀ (ਰੈਣਿ) ਰਾਤ (ਦੁਹੇਲੜੀਆ) ਦੁਖੀ ਹੋਈ ਦੀ ਗੁਜਰਦੀ ਹੈ ਅਤੇ ਉਸ ਨੂੰ ਨੀਂਦ ਵੀ (ਨ ਆਵੈ) ਨਹੀਂ ਆਉਂਦੀ ਹੈ। ਇਸੇ ਤਰ੍ਹਾਂ ਮੈਂ ***(ਮੁੰਧ) ਸ਼ਾਸਤਰ ਗਿਆਨ ਤੋਂ ਹੀਣੀ ਹੋਣ ਕਰਕੇ ਮੁਗਧ ਹਾਂ ਭਾਵ ਭਾਵੇਂ ਮੈਂ ਸ਼ਾਸਤਰ ਪੜ੍ਹੇ ਤਾਂ ਹਨ, ਪਰ ਉਹਨਾਂ ਨੂੰ ਪੜ੍ਹ ਕੇ ਮੈਨੂੰ ਨਾ ਤਾਂ ਹਿਰਦੇ ਵਿਚ ਗਿਆਨ ਦੀ ਪ੍ਰਾਪਤੀ ਹੋਈ ਅਤੇ ਨਾ ਹੀ ਵਿਵੇਕ,

---

*ਦਮਦਮੀ ਟਕਸਾਲ ਦੇ ਬਾਰਵੇਂ ਮੁਖੀ ਮਹਾਂਪੁਰਖ ਸੰਤ ਬਾਬਾ ਗੁਰਬਚਨ ਸਿੰਘ ਜੀ ਨੇ ਇਸ ਸ਼ਬਦ ਦੀ ਉਥਾਨਕਾ ਦੱਸਦਿਆਂ ਬਾਬਾ ਰਾਮ ਥੰਮਣ ਜੀ ਨੂੰ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭੂਆ ਦੇ ਸੁਪੱਤਰ ਦੱਸਿਆ ਹੈ, ਪਰ ਤਵਾਰੀਖ ਗੁਰੂ ਖਾਲਸਾ ਤੇ ਮਹਾਨ ਕੋਸ਼ ਵਿਚ ਲਿਖਿਆ ਹੈ ਕਿ ਬਾਬਾ ਰਾਮ ਥੰਮਣ ਜੀ ਦਾ ਜਨਮ ਮਾਤਾ ਲੱਖੋ ਜੀ ਦੀ ਕੁੱਖੋਂ ਹੋਇਆ ਹੈ ਜੋ ਕਿ ਮਾਤਾ ਤ੍ਰਿਪਤਾ ਜੀ ਦੀ ਭੈਣ ਸੀ। ਇਸ ਪ੍ਰਕਾਰ ਬਾਬਾ ਰਾਮ ਥੰਮਣ ਜੀ ਗੁਰੂ ਨਾਨਕ ਦੇਵ ਜੀ ਦੇ ਮਾਸੀ ਦੇ ਪੁੱਤਰ ਬਣਦੇ ਹਨ।

**ਜਦੋਂ ਤੱਕ ਜਗਿਆਸੂ ਦੇ ਹਿਰਦੇ ਅੰਦਰ ਤਮੋ ਗੁਣ ਦਾ ਭਾਵ ਰਹਿੰਦਾ ਹੈ, ਉਦੋਂ ਤੱਕ ਉਹ ਕਨਿਸ਼ਟ ਸਖੀ ਦੀ ਨਿਆਈਂ ਹੈ। ਜਦੋਂ ਤੱਕ ਜਗਿਆਸੂ ਦੀ ਦੁਨੀਆ ਵਿੱਚ ਰਜੋ ਗੁਣ ਦਾ ਪਸਾਰਾ ਰਹਿੰਦਾ ਹੈ, ਭਾਵ ਜਦੋਂ ਤੱਕ ਉਹ ਰਜੋਗੁਣੀ ਸੁਭਾਅ ਦਾ ਧਾਰਨੀ ਹੈ। ਉਦੋਂ ਤੱਕ ਮੱਧਮ ਸਖੀ ਦੀ ਨਿਆਈਂ ਹੈ ਅਤੇ ਜਦੋਂ ਉਸ ਦੇ ਹਿਰਦੇ ਅੰਦਰ ਸਤੋ ਗੁਣ ਦੀ ਪ੍ਰਧਾਨਤਾ ਹੁੰਦੀ ਹੈ, ਤਾਂ ਉਹ ਆਪਣਾ ਕਨਿਸ਼ਟਪੁਣਾ ਛੱਡ ਕੇ, ਉੱਤਮ ਸਖੀ ਦੀ ਨਿਆਈ ਬਣ ਜਾਂਦਾ ਹੈ।

***ਮੁੰਧ : ਮੁੰਧ ਉਸ ਭਰ ਜੁਆਨ ਮੁਟਿਆਰ ਨੂੰ ਕਹਿੰਦੇ ਹਨ, ਜਿਸ ਨੂੰ ਨਾ ਤਾਂ ਆਪਣੇ ਜੋਬਨ ਦਾ ਗਿਆਨ ਹੋਵੇ ਤੇ ਨਾ ਹੀ ਪਤੀ ਦੀ ਸੇਵਾ ਕਰਕੇ ਉਸ ਨੂੰ ਪ੍ਰਸੰਨ ਕਰਨ ਦੀ ਜਾਚ ਹੋਵੇ, ਪਰ ਫਿਰ ਵੀ ਪਤੀ ਦੀ ਪ੍ਰਾਪਤੀ ਦਾ ਚਾਅ ਅਤੇ ਉਤਸ਼ਾਹ ਹੋਵੇ। ਉਸ ਬੇਸਮਝ ਇਸਤਰੀ ਨੂੰ ਮੁੰਧ ਕਹਿੰਦੇ ਹਨ। ਸਿੰਧੀ ਵਿਚ ਵੀ 'ਮੁੰਧ' ਪਦ ਦਾ ਅਰਥ ਮੁਟਿਆਰ ਹੈ।

ਵੈਰਾਗ ਆਦਿਕ ਸਾਧਨ ਪ੍ਰਾਪਤ ਹੋਏ ਹਨ। **ਵਾ:** ਮੈਂ ਪ੍ਰਮੇਸਰ ਦੀ ਪ੍ਰਾਪਤੀ ਦੀ ਗਿਆਤ ਤੋਂ ਰਹਿਤ ਹੋਣ ਕਰਕੇ (ਮੁੰਧ) ਬੇਸਮਝ ਹਾਂ ਅਤੇ ਮੇਰੀ (ਰੈਣਿ) ਅਵਸਥਾ ਰੂਪ ਰਾਤ (ਦੁਹੇਲੜੀਆ) ਦੁਖੀ ਹੋਇਆਂ ਦੀ ਗੁਜਰ ਰਹੀ ਹੈ। ਪਰ ਪ੍ਰਮੇਸ਼ਰ ਦੀ ਪ੍ਰਾਪਤੀ ਬਿਨਾਂ ਮੈਨੂੰ ਸ਼ਾਂਤੀ ਰੂਪ ਰੂਪ ਨੀਂਦ ਨਹੀਂ ਆਉਂਦੀ ਹੈ (ਜੀਉ) ਜੀ।

**ਅਥਵਾ :** (ਮੁੰਧ) ਅਗਿਆਤ ਜੋਬਨ ਅਵਸਥਾ ਵਾਲੀ ਜਗਿਆਸੂ ਰੂਪ ਸਖੀ ਆਪਣੀ ਅਵਸਥਾ ਰੂਪ (ਰੈਣਿ) ਰਾਤ ਵਿੱਚ ਭਾਵੇਂ (ਦੁ) ਦਵੈਤ ਨੂੰ (ਹੇਲੜੀਆ) ਹੇਲਣ ਭਾਵ ਰੋਕਣ ਦਾ ਬਹੁਤ ਯਤਨ ਕਰਦੀ ਰਹਿੰਦੀ ਹੈ। ਪਰ ਫਿਰ ਵੀ ਪ੍ਰਮੇਸ਼ਰ ਦੀ ਪ੍ਰਾਪਤੀ ਨਾ ਹੋਣ ਕਰਕੇ ਇਸ ਨੂੰ ਨਿਰਵਿਕਲਪ ਸਮਾਧੀ ਵਿੱਚ ਇਸਥਿਤ ਹੋਣ ਰੂਪ ਨੀਂਦ ਨਹੀਂ ਆਉਂਦੀ ਹੈ।

## ਸਾ ਧਨ ਦੂਬਲੀਆ ਜੀਉ; ਪਿਰ ਕੈ ਹਾਵੈ ॥

ਜਿਸ ਪ੍ਰਕਾਰ ਜਿਸ ਇਸਤਰੀ ਨੂੰ ਆਪਣੇ ਪਤੀ ਦੀ ਪ੍ਰਾਪਤੀ ਨਹੀਂ ਹੁੰਦੀ, (ਸਾ) ਉਹ (ਧਨ) ਇਸਤਰੀ ਆਪਣੇ (ਪਿਰ ਕੈ) ਪਤੀ ਦੇ ਵਿਯੋਗ ਕਰਕੇ (ਹਾਵੈ) ਹਉਕਿਆਂ ਵਿਚ ਪਈ ਰਹਿੰਦੀ ਹੋਣ ਕਰਕੇ (ਦੂਬਲੀਆ) ਨਿਰਬਲ, ਕਮਜ਼ੋਰ ਹੋ ਜਾਂਦੀ ਹੈ। ਇਸੇ ਪ੍ਰਕਾਰ ਜਗਿਆਸੂ ਰੂਪ ਇਸਤ੍ਰੀ, (ਪਿਰ) ਪਤੀ ਅਕਾਲ ਪੁਰਖ ਦੀ ਪ੍ਰਾਪਤੀ ਨਾ ਹੋਣ ਕਰਕੇ, (ਹਾਵੈ) ਝੋਰਿਆਂ ਵਿੱਚ ਪੈ ਕੇ ਵਿਵੇਕ ਵੈਰਾਗ ਆਦਿਕ ਸਾਧਨਾਂ ਰੂਪ ਬਲ ਤੋਂ ਰਹਿਤ ਹੋ ਕੇ (ਦੂਬਲੀਆ) ਕਮਜੋਰ ਹੋਰ ਹੀ ਹੈ। ਭਾਵ ਜਦੋਂ ਤੱਕ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਉਦੋਂ ਤੱਕ ਜੇ ਵੈਰਾਗ ਤੇ ਵਿਵੇਕ ਦੇ ਸਹਿਤ ਹੈ, ਤਾਂ ਸ੍ਰਵਣ ਵਿਚ ਪਰਪੱਕ ਨਹੀਂ। ਜੇ ਸ੍ਰਵਣ ਵਿਚ ਪਰਪੱਕ ਹੈ ਤਾਂ ਮੰਨਣ ਵਿਚ ਪਰਪੱਕ ਨਹੀਂ। ਜੇ ਮੰਨਣ ਵਿਚ ਪਰਪੱਕ ਹੈ, ਤਾਂ ਨਿਧਿਆਸਣ ਵਿਚ ਪਰਪੱਕਤਾ ਨਹੀਂ। ਜੇ ਨਿਧਿਆਸਣ ਵਿਚ ਪਰਪੱਕ ਹੋ ਜਾਵੇ, ਤਾਂ ਤਤ੍ਵੰ ਪਦਾਰਥ ਦਾ ਸੋਧਨ ਨਹੀਂ ਹੈ। ਜੇ ਤਤ੍ਵੰ ਦਾ ਸੋਧਨ ਵੀ ਹੋ ਜਾਵੇ, ਤਾਂ ਸਖਿਆਤਤਾ ਨਹੀਂ ਹੈ। ਜੇ ਸਖਿਆਤਤਾ ਨਾ ਹੋਵੇ, ਤਾਂ ਬਾਕੀ ਸਾਧਨਾਂ ਦੇ ਹੁੰਦਿਆਂ ਵੀ ਦੇਹ ਅਭਿਮਾਨ ਫੁਰ ਜਾਂਦਾ ਹੈ। ਇਸ ਪ੍ਰਕਾਰ ਇਹ ਜੀਵ ਇਸਤਰੀ ਸਾਧਨਾਂ ਰੂਪ ਬਲ (ਆ) ਰਹਿਤ ਹੋ ਕੇ (ਦੂਬਲੀ) ਕਮਜ਼ੋਰ ਹੋ ਰਹੀ ਹੈ।

**ਅਥਵਾ :** ਇਹ ਅਭਾਸ ਬਿਰਤੀ ਰੂਪ ਸਖੀ ਚੇਤਨ ਦੇ ਵਿਜੋਗ ਵਿਚ ਪਈ ਹੋਈ (ਹਾਵੈ) ਹਉਕੇ ਲੈਂਦੀ ਹੋਈ (ਦੂਬਲੀਆ) ਨਿਰਬਲ ਹੋ ਰਹੀ ਹੈ।

## ਧਨ ਥੀਈ ਦੂਬਲਿ ਕੰਤ ਹਾਵੈ; ਕੇਵ ਨੈਣੀ ਦੇਖਏ ॥

ਹੇ ਉੱਤਮ ਸਖੀ ਮਹਾਤਮਾ ਜਨੋ! ਜਿਹੜੀ (ਧਨ) ਜਗਿਆਸੂ ਰੂਪ ਇਸਤਰੀ (ਕੰਤ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਨਾ ਹੋਣ ਕਰਕੇ (ਹਾਵੈ) ਝੋਰਿਆਂ, ਹਉਕਿਆਂ ਵਿਚ ਲੱਗੀ ਹੋਈ (ਥੀ+ਈ) (ਈ) ਨਿਸ਼ਚੇ ਕਰਕੇ (ਦੂਬਲਿ) ਬਿਬੇਕ ਰੂਪ ਬਲ ਤੋਂ ਰਹਿਤ ਹੋ ਕੇ ਕਮਜੋਰ (ਥੀ) ਹੋ ਰਹੀ ਹੈ। ਉਹ ਸਤਿਗੁਰੂ ਸਾਹਿਬ ਜੀ ਦੇ ਸਰੂਪ ਨੂੰ ਪ੍ਰਤੱਖ **ਵਾ:** ਮਨ, ਬੁਧ ਰੂਪ **ਵਾ:** ਸੁਰਤੀ ਸਿੰਮ੍ਰਿਤੀ ਰੂਪ **ਵਾ:** ਪ੍ਰੋਖ-ਅਪ੍ਰੋਖ ਗਿਆਨ ਰੂਪ (ਨੈਣੀ) ਨੇਤ੍ਰਾਂ ਨਾਲ (ਕੇਵ) ਕਿਸ ਪ੍ਰਕਾਰ (ਦੇਖਏ) ਦੇਖਣਾ ਕਰੇ? **ਵਾ:** ਅਸੀਂ ਉਸ ਪਿਆਰੇ ਪਤੀ ਵਾਹਿਗੁਰੂ ਦੇ ਦਰਸ਼ਨਾਂ ਨੂੰ ਨੇਤ੍ਰਾਂ ਨਾਲ ਕਿਵੇਂ ਦੇਖ ਸਕਦੇ ਹਾਂ?

**ਨੋਟ :** ਪ੍ਰਕਰਣ ਬਣਾਈ ਰੱਖਣ ਲਈ ਛੰਦ ਦੀ ਚਾਲ ਨੂੰ ਪਿਛਲੀ ਪੰਕਤੀ ਤੋਂ ਦੁਬਾਰਾ ਉਸੇ ਤਰ੍ਹਾਂ ਪਕੜਨਾ, ਇਸ ਨੂੰ ਛੰਦ ਦਾ ਉਲਾਲਾ ਆਖਦੇ ਹਨ। ਇਸਦਾ ਨਾਮ 'ਸਿੰਘਾ ਬਿਲੋਕਨੀ ਛੰਦ' ਵੀ ਹੈ। ਭਾਵ ਜਿਵੇਂ ਸ਼ੇਰ ਅੱਗੇ ਨੂੰ ਚੱਲਦਾ ਹੋਇਆ ਪਿੱਛੇ ਵੱਲ ਵੇਖਦਾ ਜਾਂਦਾ ਹੈ। ਇਸੇ ਪ੍ਰਕਾਰ ਤੁਕਾਂ ਅੱਗੇ ਚੱਲ ਰਹੀਆਂ ਹਨ, ਪਰ ਪਿਛਲੇ ਪ੍ਰਕਰਨ ਨੂੰ ਵੀ ਵੇਖ ਰਹੀਆਂ ਹਨ।

ਜਗਿਆਸੂ ਸਖੀ ਦੀ ਗੱਲ ਸੁਣ ਕੇ ਉੱਤਮ ਸਖੀ ਆਖਦੀ ਹੈ :

**ਸੀਗਾਰ ਮਿਠ ਰਸ ਭੋਗ ਭੋਜਨ; ਸਭੁ ਝੂਠੁ ਕਿਤੈ ਨ ਲੇਖਏ ॥**

ਹੇ ਸਖੀ ! ਜਿਸ ਪ੍ਰਕਾਰ ਜਿਤਨਾ ਚਿਰ ਇਸਤਰੀ ਨੂੰ ਆਪਣੇ ਪਤੀ ਦੀ ਪ੍ਰਾਪਤੀ ਨਹੀਂ ਹੁੰਦੀ, ਉਦੋਂ ਤੱਕ ਉਸ ਦੇ ਧਾਰਨ ਕੀਤੇ ਹੋਏ *ਸੋਲਾਂ ਸ਼ਿੰਗਾਰ, ਖਾਧੇ ਹੋਏ (ਮਿਠ) ਮਿੱਠੇ ਰਸ ਅਤੇ ਭੋਗੇ ਹੋਏ ਭੋਜਨ ਆਦਿਕ (ਸਭੁ) ਸਾਰੇ (ਝੂਠੁ) ਝੂਠੇ ਹਨ। ਪਤੀ ਦੀ ਪ੍ਰਾਪਤੀ ਬਿਨਾਂ ਇਹ (ਕਿਤੈ) ਕਿਸੇ ਵੀ ਲੇਖੇ, ਪ੍ਰਵਾਨਗੀ ਵਿੱਚ ਨਹੀਂ ਪੈਣਗੇ। ਇਸੇ ਪ੍ਰਕਾਰ ਜਦੋਂ ਤੱਕ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਜਾਂਦੀ, ਉਦੋਂ ਤੱਕ ਹੋਰ **ਸਾਧਨਾਂ ਰੂਪ ਸੋਲਾਂ ਸ਼ਿੰਗਾਰ ਕਰਨੇ, ਅੰਦਰੋਂ ਪ੍ਰੇਮ ਤੋਂ ਹੀਣੇ ਹੋ ਕੇ ਬਾਹਰੋਂ (ਮਿਠ ਰਸ) ਮਿੱਠੇ ਰਸਦਾਇਕ ਬਚਨ ਬੋਲਣੇ ਅਤੇ ਭੋਜਨ ਆਦਿ ਪਦਾਰਥ ਭੋਗਣੇ ਸਭ ਝੂਠੇ ਹਨ ਤੇ ਕਿਤੇ ਲੇਖੇ ਵਿੱਚ ਪੈਣ ਵਾਲੇ ਨਹੀਂ ਹਨ।

**ਅਥਵਾ :** ਪਰਮੇਸ਼ਰ ਦੀ ਪ੍ਰਾਪਤੀ ਕਰਵਾਉਣ ਵਾਲੇ ਗੁਣਾਂ ਨੂੰ ਧਾਰਨ ਕੀਤੇ ਤੋਂ ਬਿਨਾਂ ***ਸੋਲਾਂ ਪ੍ਰਕਾਰ ਦੀ ਪੂਜਾ ਕਰਨ ਰੂਪ ਸ਼ਿੰਗਾਰ ਕਰਨਾ, ਅੰਦਰ ਪ੍ਰੇਮ ਨਾ ਹੋਣਾ ਤੇ ਬਾਹਰੋਂ ਭਾਉ ਭਗਤੀ ਦੀਆਂ ਮਿੱਠੀਆਂ ਰਸਦਾਇਕ

---

* **੧੬ ਸਿੰਗਾਰ :**
ਤ੍ਰੈ ਕਾਲੇ ਦੋ ਉਜਲੇ ਪਤਲੇ ਪੰਜ ਪ੍ਰਕਾਰ ॥ ਚਾਰ ਕਠਨ ਦੋ ਚੀਕਨੇ ਇਹ ਸੋਲਹ ਸ਼ਿੰਗਾਰ ॥
**(ਤ੍ਰੈਕਾਲੇ) ਤਿੰਨ ਕਾਲੇ** : ਸਿਰ ਦੇ ਕੇਸ, ਅੱਖਾਂ ਦੀਆਂ ਧਾਰੀਆਂ ਤੇ ਅਸਥਨਾਂ ਦੀਆਂ ਨੋਕਾਂ। **(ਦੋ ਉਜਲੇ) ਦੋ ਚਿੱਟੇ**: ਦੰਦ ਤੇ ਨਹੁੰ। **(ਪਤਲੇ ਪੰਜ ਪ੍ਰਕਾਰ)** ਹੋਠ, ਲੱਕ, ਨੱਕ, ਗਰਦਨ ਅਤੇ ਉਂਗਲੀਆਂ। **(ਚਾਰ ਕਠਨ) ਚਾਰ ਕਰੜੇ**: ਦੋ ਬਾਹਵਾਂ ਦੇ ਡੌਲੇ ਤੇ ਦੋਵੇਂ ਪੱਟ। **(ਦੋ ਚੀਕਨੇ)** ਦੋਵੇਂ ਅਸਥਨ ਸਨਿਗਧ ਹੋਣੇ, ਇਹ ਇਸਤਰੀ ਦੇ ਸੋਲਾਂ ਸਿੰਗਾਰ ਬਾਹਰੀ ਜੀਵ ਕਿਰਤ ਹੈ ਅਤੇ ਇਸੇ ਪ੍ਰਕਾਰ ਈਸ਼ਰ ਕਿਰਤ ਵਿਚ ਵੀ ਮੰਨੇ ਜਾਂਦੇ ਹਨ।

** **ਸਾਧਨਾਂ ਰੂਪ ਸੋਲਾਂ ਸ਼ਿੰਗਾਰ:** (ਤ੍ਰੈਕਾਲੇ) ਸਵੇਰ, ਦੁਪਹਿਰ ਤੇ ਸ਼ਾਮ ਦੇ ਵੇਲੇ ਤਿੰਨ ਸੰਧਿਆ ਕਰਨੀਆਂ **ਵਾ:** ਤਿੰਨੇ ਸਮੇਂ ਭਜਨ ਕਰਦੇ ਰਹਿਣਾ, (ਦੋ ਉਜਲੇ) ਸ਼ੁੱਭ ਕਰਮ ਕਰਕੇ ਲੋਕ-ਪ੍ਰਲੋਕ ਵਿਚ ਮੁਖ ਉੱਜਲ ਕਰ ਲੈਣਾ, (ਪਤਲੇ ਪੰਜ ਪ੍ਰਕਾਰ) ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪਤਲੇ ਪਾ ਦੇਣੇ ਭਾਵ ਅੰਦਰੋਂ ਸੂਖਮ ਤੌਰ ਤੇ ਵਿਕਾਰ ਨਾ ਮਿਟਣੇ, ਪਰ ਬਾਹਰੋਂ ਸਥੂਲ ਵਿਸ਼ਿਆਂ ਦਾ ਹਟ ਜਾਣਾ। ਇਸ ਪ੍ਰਕਾਰ ਇਹ ਪੰਜ ਪਤਲੇ ਪੈ ਜਾਣੇ, (ਚਾਰ ਕਠਨ) ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਕਠਿਨ ਸਾਧਨ ਕਰ ਲੈਣੇ। (ਦੋ ਚੀਕਨੇ) ਮਨ ਤੇ ਬੁੱਧ ਸਨਿਗਧ ਕਰ ਲੈਣੇ। ਇਹ ਪ੍ਰਮੇਸਰ ਦੀ ਪ੍ਰਾਪਤੀ ਵਾਲੀਆਂ ਜਗਿਆਸੂ ਸਖੀਆਂ ਦੇ ਸੋਲਾਂ ਸ਼ਿੰਗਾਰ ਹਨ।

*****ਹਿੰਦੂ ਧਰਮ ਅੰਦਰ ਸੋਲਾਂ ਪ੍ਰਕਾਰ ਦੀ ਪੂਜਾ ਇਹ ਮੰਨੀ ਗਈ ਹੈ :**
**ਧਿਆਨ** : ਸਵੇਰੇ ਉੱਠ ਕੇ ਇਕਾਂਤ ਵਿੱਚ ਬੈਠ ਕੇ ਆਪਣੇ ਇਸ਼ਟ ਦਾ ਧਿਆਨ ਧਾਰਣ ਕਰਨਾ।
**ਆਸਣ** : ਆਪਣੇ ਇਸ਼ਟ (ਭਾਵ ਵਿਗ੍ਰਹਿ=ਮੂਰਤੀ) ਨੂੰ ਆਪਣੇ ਅਸਥਾਨ ਤੇ ਬਿਰਾਜਮਾਨ ਹੋਣ ਲਈ ਬੇਨਤੀ ਕਰਨੀ।
**ਪਾਦਯ** : ਸ਼ੁੱਧ ਜਲ ਅਤੇ ਤੁਲਸੀ ਆਦਿਕ ਪਵਿੱਤਰ ਮੰਨੇ ਜਾਣ ਵਾਲੇ ਪੱਤਿਆਂ ਨਾਲ ਠਾਕਰਾਂ ਦੇ ਚਰਣ ਧੋਣੇ।
**ਅਰਘ** : ਜਲ ਨਾਲ ਠਾਕਰਾਂ ਦੇ ਹੱਥ ਮੂੰਹ ਨੂੰ ਧੋਣਾ।
**ਅਚਵਨ** : ਠਾਕਰਾਂ ਨੂੰ ਜਲ ਅਰਪਨ ਕਰਨਾ ਤੇ ਉਸਦਾ ਸੀਤ ਪ੍ਰਸ਼ਾਦ ਆਪ ਵੀ ਛਕਣਾ।
**ਇਸ਼ਨਾਨ** : ਠਾਕਰਾਂ ਦਾ ਜਲ, ਦੁੱਧ ਜਾਂ ਤੇਲ ਆਦਿਕ ਪਦਾਰਥਾਂ ਨਾਲ ਇਸ਼ਨਾਨ ਕਰਵਾਉਣਾ।
**ਵਸਤ੍ਰ** : ਠਾਕਰਾਂ ਨੂੰ ਬਸਤ੍ਰ ਅਤੇ ਗਹਿਣੇ ਧਾਰਨ ਕਰਵਾਉਣੇ।
**ਯੱਗਤੋ ਪਵੀਤ** : ਠਾਕਰਾਂ ਨੂੰ ਜਨੇਊ ਧਾਰਨ ਕਰਨਾ ਤੇ (ਅਕਸ਼ਤ) ਸਾਬਤ ਚੌਲ ਭੇਟ ਕਰਨੇ।
**ਗੰਧ** : ਠਾਕਰ ਜੀ ਨੂੰ ਸੁੱਧ ਚੰਦਨ ਦਾ ਤਿਲਕ ਲਾਉਣਾ।
**ਪੁਸ਼ਪ** : ਫੁੱਲ ਭੇਟ ਕਰਨਾ।
**ਧੂਪ ਦੀਪ** : ਧੂਪ ਧੁਖਾਉਣਾ ਅਤੇ ਦੀਵੇ ਬਾਲਣੇ।
**ਨਈਵੇਦਾ** : ਠਾਕਰਾਂ ਨੂੰ ਭੋਜਨ, ਪ੍ਰਸਾਦ, ਪਾਨ ਅਤੇ ਤੰਬੂਲ ਅਦਿਕ ਅਰਪਨ ਕਰਨੇ।
**ਪ੍ਰਦਖਣਾ** : ਠਾਕਰ ਜੀ ਦੀਆਂ ਪ੍ਰਕਰਮਾਂ ਕਰਨੀਆਂ।
**ਪੁਸ਼ਪਾਂਜਲੀ ਅਤੇ ਨੀਰਾਂ ਜਨਮ** : ਆਖਰ ਤੇ ਪੂਜਾ ਦੀ ਸਮਾਪਤੀ ਲਈ ਠਾਕਰਾਂ ਦੇ ਚਰਣਾਂ ਵਿੱਚ ਫੁੱਲ ਅਤੇ ਤਾਜੇ ਜਲ ਦਾ ਬੁੱਕ ਭਰਕੇ ਅਰਪਣ ਕਰਨਾ। ਸਨਾਤਨ ਨੇ ਇਹ ਸੋਲਾਂ ਪ੍ਰਕਾਰ ਦੀ ਪੂਜਾ ਮੰਨੀ ਹੈ।

ਗੱਲਾਂ ਕਰਨੀਆਂ ਅਤੇ ਠਾਕੁਰਾਂ ਨੂੰ ਭੋਜਨ ਅਰਪਨੇ ਤੇ ਭੋਗ ਆਦਿਕ ਲਵਾਉਣੇ ਸਭ ਝੂਠੇ ਹਨ। ਵਾਹਿਗੁਰੂ ਦੀ ਪ੍ਰਾਪਤੀ ਅਤੇ ਉਸ ਦੇ ਪ੍ਰੇਮ ਤੋਂ ਬਿਨਾਂ, ਇਹ ਸਭ ਕਰਮ ਕਾਂਡ ਕਿਸੇ ਲੇਖੇ ਵਿੱਚ ਨਹੀਂ ਪਵੇਗਾ।

**ਅਥਵਾ :** ਪਰਮੇਸ਼ਰ ਨੂੰ ਪ੍ਰਾਪਤ ਕੀਤੇ ਬਿਨਾਂ ਜੋਗ ਮੱਤ ਅਨੁਸਾਰ ਜੋ ਤ੍ਰਾਟਕ ਸਾਧਨਾਂ ਰੂਪ, **ਵਾ:** ਪ੍ਰਾਣਾਯਾਮ ਕਰਨ ਰੂਪ ਸ਼ਿੰਗਾਰ ਕਰਨੇ ਹਨ ਅਤੇ ਅਪਾਨ ਤੇ ਪ੍ਰਾਣ ਵਾਯੂ ਨੂੰ ਰੋਕ ਕੇ, ਭੁਜੰਗਮਾ ਨਾੜੀ ਵਿੱਚ ਹਵਾ ਭਰ ਕੇ, ਉਸ ਨਾੜੀ ਸਮੇਤ ਰਿਦੇ ਕਮਲ ਨੂੰ ਸਿੱਧਾ ਕਰਕੇ, ਦਸਮ ਦੁਆਰ ਵਿੱਚੋਂ ਡਿੱਗਣ ਵਾਲੀ ਮਿੱਠੀ ਰਸ ਧਾਤੂ ਨੂੰ ਤਾਲੂਏ ਅਤੇ ਜ਼ੁਬਾਨ ਉੱਤੇ ਪ੍ਰਾਪਤ ਕਰਨ ਰੂਪ ਮਿੱਠਾ ਭੋਜਨ ਪ੍ਰਾਪਤ ਕਰਨਾ, (ਜਦੋਂ ਰਸ ਤਾਲੂਏ ਤੇ ਡਿੱਗਣ ਲੱਗ ਜਾਂਦੀ ਹੈ, ਤਾਂ ਹਰ ਸਮੇਂ ਮੂੰਹ ਵਿੱਚ ਮਿਠਾਸ ਰਹਿੰਦੀ ਹੈ। ਇਸ ਕਰਕੇ ਜੋਗੀ ਲੋਕ ਇਸਨੂੰ ਮਿੱਠਾ ਭੋਜਨ ਆਖਦੇ ਹਨ।), **ਵਾ:** ਲੋਕਾਂ ਵਿੱਚ ਆਪਣੇ ਆਪ ਨੂੰ ਜੋਗਾਨੰਦ ਰੂਪ ਭੋਜਨ ਦੇ ਭੋਗਣ ਵਾਲਾ ਕਹਿਣਾ। ਇਹ ਸਭ ਝੂਠੀਆਂ ਗੱਲਾਂ ਹਨ। ਜਿੰਨਾਂ ਚਿਰ ਦਸਮ ਦੁਆਰ ਵਿੱਚ ਵੱਸਣ ਵਾਲੇ ਉਸ ਚੇਤਨ ਦਾ ਦਰਸ਼ਨ ਪ੍ਰਾਪਤ ਨਹੀਂ ਕਰ ਲੈਂਦਾ, ਉਦੋਂ ਤੱਕ ਬਾਕੀ ਦੇ ਇਹ ਸਭ ਸਾਧਨ ਕਿਸੇ ਵੀ ਲੇਖੇ ਵਿੱਚ ਨਹੀਂ ਪੈਣਗੇ।

ਉੱਤਮ ਸਖੀ ਦਾ ਉਪਦੇਸ਼ ਸੁਣ ਕੇ ਕਿਰਕ ਨਿਸ਼ਟ ਸਖੀ ਬੇਨਤੀ ਕਰਦੀ ਹੈ ਕਿ :

**ਮੈ ਮਤ ਜੋਬਨਿ ਗਰਬਿ ਗਾਲੀ; ਦੁਧਾ ਥਣੀ ਨ ਆਵਏ ॥**

*('ਮੈ' ਪਾਠ ਕਰੋ)*

ਹੇ ਉੱਤਮ ਸਖੀ ! (ਮੈ) ਮੇਰੀ ਪਤੀ ਦੀ ਸੇਵਾ ਕਰਨ ਵਾਲੀ ਅਤੇ ਪਤੀ ਦੀ ਪ੍ਰਸੰਨਤਾ ਲੈਣ ਵਾਲੀ ਮੱਤ ਤਾਂ (ਜੋਬਨਿ) ਜਵਾਨੀ ਦੇ (ਗਰਬਿ) ਹੰਕਾਰ ਨੇ ਹੀ (ਗਾਲੀ) ਗਾਲ ਦਿੱਤੀ, ਨਾਸ਼ ਕਰ ਦਿੱਤੀ ਹੈ। **ਵਾ:** ਜਿਸ ਤਰ੍ਹਾਂ (*ਮੈ) ਸ਼ਰਾਬ ਪੀਣ ਵਾਲਾ ਆਦਮੀ ਹਮੇਸ਼ਾ ਸਰਾਬ ਪੀ ਕੇ (ਮਤ) ਮਸਤ ਹੋਇਆ ਰਹਿੰਦਾ ਹੈ। ਇਸ ਤਰ੍ਹਾਂ ਜੀਵ ਰੂਪ ਬੇਸਮਝ ਇਸਤਰੀ (ਜੋਬਨਿ) ਜੁਆਨੀ ਦੇ (ਗਰਬਿ) ਹੰਕਾਰ ਰੂਪ, **ਵਾ:** (ਮੈ) ਮਮਤਾ ਰੂਪ (ਮੈ) ਸ਼ਰਾਬ ਪੀ ਕੇ (ਮਤ) ਮਸਤ ਹੋਈ ਪਈ ਹੈ ਅਤੇ ਇਸੇ ਮਸਤੀ ਵਿੱਚ ਇਸ ਨੇ ਆਪਣੀ ਜਿੰਦਗੀ (ਗਾਲੀ) ਗਾਲ ਦਿੱਤੀ ਹੈ। **ਵਾ:** ਇਹ ਜੀਵ ਇਸਤ੍ਰੀ ਜੋਬਨ ਅਵਸਥਾ ਦੇ (ਗਰਬਿ) ਹੰਕਾਰ ਵਿਚ (ਗਾਲੀ) ਗੱਲਾਂ ਕਰਦੀ, ਦੱਸਦੀ ਫਿਰਦੀ ਹੈ ਕਿ ਮੈਨੂੰ ਪਤੀ ਪ੍ਰਮੇਸਰ ਦੇ ਮਿਲਣ ਦਾ ਬਹੁਤ ਸ਼ੌਂਕ ਹੈ। ਪਰ ਇਹ ਹੰਕਾਰ ਕਰਕੇ ਵਾਹਿਗੁਰੂ ਦਾ ਪ੍ਰੇਮ ਗਵਾਈ ਬੈਠੀ ਹੈ।

ਕਨਿਸ਼ਟ ਸਖੀ ਦੀ ਐਸੀ ਹਾਲਤ ਸੁਣ ਕੇ ਉੱਤਮ ਸਖੀ ਫੇਰ ਸਮਝਾਉਂਦੀ ਹੈ ਕਿ ਹੇ ਸਖੀਏ ! ਜਿਵੇਂ ਅਸਥਨਾਂ ਵਿਚੋਂ ਚੋਇਆ ਹੋਇਆ ਦੁੱਧ ਮੁੜ ਕੇ (ਥਣੀ) ਅਸਥਨਾ ਦੇ ਛੇਕਾਂ ਰਾਹੀ ਵਾਪਿਸ ਨਹੀਂ ਜਾ ਸਕਦਾ। ਇਸੇ ਪ੍ਰਕਾਰ ਸਰੀਰ ਰੂਪ ਅਸਥਨ ਵਿਚੋਂ ਨਿਕਲਿਆ ਹੋਇਆ ਸਵਾਸਾਂ ਰੂਪ ਦੁੱਧ ਮੁੜ ਕੇ ਸਰੀਰ ਵਿਚ ਪ੍ਰਵੇਸ਼ ਨਹੀਂ ਹੋਵੇਗਾ। **ਵਾ :** ਜਿਸ ਤਰਾਂ ਅਸਥਨਾਂ ਤੋਂ ਬਿਨਾਂ ਸਰੀਰ ਵਿੱਚੋਂ ਦੁੱਧ ਬਾਹਰ ਨਹੀਂ ਆ ਸਕਦਾ। ਇਸੇ ਤਰ੍ਹਾਂ ਸਰੂਪ ਦੀ ਪ੍ਰਾਪਤੀ ਵਾਲੇ ਸਾਧਨਾਂ ਰੂਪ ਅਸਥਨਾਂ ਤੋਂ ਬਿਨਾਂ ਨਿਸ਼ਕਾਮ ਕਰਮਾਂ ਰੂਪ ਦੁੱਧ ਅਤੇ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ ਆਤਮਾ ਅਨੰਦ ਰੂਪੀ ਮੱਖਣ ਪ੍ਰਾਪਤ ਨਹੀਂ ਹੋ ਸਕਦਾ। **ਵਾ:** ਜਿਸ ਤਰ੍ਹਾਂ ਪਤੀ ਦੀ ਪ੍ਰਾਪਤੀ ਬਿਨਾਂ ਪੁੱਤਰ ਪੈਦਾ ਨਹੀਂ ਹੁੰਦਾ ਅਤੇ ਪੁੱਤਰ ਦੇ ਪੈਦਾ ਹੋਣ ਤੋਂ ਬਿਨਾਂ ਮਾਤਾ ਦੇ ਅਸਥਨਾਂ ਵਿੱਚ ਦੁੱਧ ਨਹੀਂ ਉੱਤਰਦਾ। ਇਸੇ ਪ੍ਰਕਾਰ ਸਾਖੀ ਚੇਤਨ ਰੂਪ ਪਤੀ ਦੀ ਪ੍ਰਾਪਤੀ ਤੋ ਬਿਨਾਂ ਗਿਆਨ ਰੂਪ ਪੁੱਤਰ ਪੈਦਾ ਨਹੀਂ ਹੋ ਸਕਦਾ ਅਤੇ ਗਿਆਨ ਰੂਪ ਪੁੱਤਰ ਦੇ ਪੈਦਾ ਹੋਏ ਬਗੈਰ ਸਾਧਨਾ ਰੂਪ

---

* ਫਾਰਸੀ ਵਿੱਚ 'ਮੈ' ਸ਼ਰਾਬ ਨੂੰ ਆਖਦੇ ਹਨ ਅਤੇ ਪੰਜਾਬੀ ਵਿੱਚ 'ਮੈ' ਹੰਕਾਰ ਨੂੰ ਕਿਹਾ ਜਾਂਦਾ ਹੈ।

ਅਸਥਨਾ ਵਿੱਚੋਂ ਨਿਸ਼ਕਾਮਤਾ ਰੂਪ ਦੁੱਧ ਨਹੀਂ ਆਵੇਗਾ। ਇਸ ਕਰਕੇ ਤੂੰ ਸ਼ੀਘਰ ਹੀ ਪਤੀ ਪ੍ਰਮੇਸ਼ਰ ਦੀ ਪ੍ਰਾਪਤੀ ਲਈ ਯਤਨ ਕਰ।

**ਨਾਨਕ ਸਾ ਧਨ ਮਿਲੈ ਮਿਲਾਈ; ਬਿਨੁ ਪਿਰ ਨੀਦ ਨ ਆਵਏ ॥੧॥**

ਗੁਰੂ ਸਾਹਿਬ ਜੀ ਮਹਾਤਮਾ ਰੂਪ ਉੱਤਮ ਸਖੀ ਦੇ ਮੁਖ ਦੁਆਰਾ ਕਹਿੰਦੇ ਹਨ ਕਿ ਹੇ ਭਾਈ! (ਸਾ) ਉਹ ਜੀਵ ਰੂਪ (ਧਨ) ਇਸਤਰੀ ਉਸ ਪ੍ਰਮੇਸਰ ਦੀ ਮਿਲਾਈ ਹੋਈ ਹੀ ਉਸਦੇ ਨਾਲ (ਮਿਲੈ) ਮਿਲਦੀ ਹੈ। **ਵਾ:** ਉਹ (ਸਾ) ਉਹ ਅਭਾਸ ਬਿਰਤੀ ਰੂਪ ਇਸਤਰੀ ਸਤਿਗੁਰੂ ਸਾਹਿਬ ਜੀ ਦੀ ਮਿਲਾਈ ਹੋਈ ਪਤੀ ਸਾਖੀ ਚੇਤਨ ਨਾਲ ਮਿਲਦੀ ਹੈ। ਜਿਸਦੇ ਅੰਦਰ ਰਾਤ ਦਿਨ ਇਤਨਾ ਵੈਰਾਗ ਹੈ ਕਿ ਉਸਨੂੰ (ਪਿਰ) ਪਤੀ ਪ੍ਰਮੇਸਰ ਦੀ ਪ੍ਰਾਪਤੀ ਤੋਂ (ਬਿਨੁ) ਬਿਨਾਂ ਸ਼ਾਂਤੀ ਰੂਪ ਨੀਂਦ (ਨ ਆਵਏ) ਨਹੀਂ ਆਉਂਦੀ।

ਫਿਰ ਸਖੀ ਬੇਨਤੀ ਕਰਦੀ ਹੈ ਕਿ:

**ਮੁੰਧ ਨਿਮਾਨੜੀਆ ਜੀਉ; ਬਿਨੁ ਧਨੀ ਪਿਆਰੇ ॥**

ਹੇ (ਧਨੀ) ਮਾਲਕ ਅਕਾਲ ਪੁਰਖ ਵਾਹਿਗੁਰੂ ਜੀ! ਆਪ ਜੀ ਦੇ (ਪਿਆਰੇ) ਪਿਆਰ ਤੋਂ (ਬਿਨੁ) ਬਿਨ੍ਹਾਂ ਮੈਂ ਸ਼ਾਸਤਰ ਗਿਆਨ ਤੋਂ ਰਹਿਤ ਹੋਣੇ ਕਰਕੇ (ਮੁੰਧ) ਮੁਗਧ, ਬੇਸਮਝ ਅਤੇ ਲੋਕ-ਪ੍ਰਲੋਕ ਵਿਚ (ਨਿ+ਮਾਨੜੀਆ) ਮਾਨ, ਸਤਿਕਾਰ ਤੋਂ (ਨਿ) ਰਹਿਤ ਹਾਂ। ਭਾਵ ਮੇਰਾ ਕੋਈ ਮਾਨ ਸਤਿਕਾਰ ਨਹੀਂ ਹੈ।

**ਅਥਵਾ :** ਮੱਧਮ ਸਖੀ ਕਨਿਸ਼ਟ ਸਖੀ ਬਾਰੇ ਉੱਤਮ ਸਖੀ ਨੂੰ ਆਖਦੀ ਹੈ:

ਹੇ ਸਖੀ! ਇਹ (ਮੁੰਧ) ਅਗਿਆਤ ਸ਼ੌਕ ਅਵਸਥਾ ਵਾਲੀ ਇਹ ਜਗਿਆਸੂ ਸਖੀ (ਨਿਮਾਨੜੀਆ) ਆਪਣੇ ਪਿਆਰੇ (ਧਨੀ) ਪਤੀ ਦੀ ਪ੍ਰਾਪਤੀ ਤੋਂ ਬਿਨਾਂ ਨਿਮਾਣੀ ਹੋ ਕੇ ਫਿਰਦੀ ਹੈ।

**ਕਿਉ ਸੁਖੁ ਪਾਵੈਗੀ; ਬਿਨੁ ਉਰ ਧਾਰੇ ॥** *(ਪਾਵੈ-ਗੀ)*

ਹੇ ਸੰਤ ਸਖੀ! ਪਤੀ ਅਕਾਲ ਪੁਰਖ ਵਾਹਿਗੁਰੂ ਨੂੰ (ਉਰ) ਹਿਰਦੇ ਵਿਚ (ਧਾਰੇ) ਧਾਰਨ ਕੀਤੇ, ਵਸਾਉਣ ਤੋਂ ਬਿਨਾਂ ਇਹ ਸੁਖ (ਕਿਉ) ਕਿਸ ਪ੍ਰਕਾਰ (ਪਾਵੈਗੀ) ਪ੍ਰਾਪਤ ਕਰੇਗੀ?

**ਅਥਵਾ :** ਗੁਰੂ ਸਾਹਿਬ ਦਾ ਉਪਦੇਸ਼ ਹਿਰਦੇ ਵਿਚ ਧਾਰਨ ਤੋਂ ਬਿਨਾਂ ਕੋਈ ਵੀ ਜੀਵ ਇਸਤਰੀ ਬ੍ਰਹਮਾਨੰਦ ਰੂਪ ਸੁੱਖ (ਕਿਉ) ਕਿਵੇਂ ਪਾਉਣਾ ਕਰੇਗੀ? ਭਾਵ ਨਹੀਂ ਪਾ ਸਕਦੀ।

**ਨਾਹ ਬਿਨੁ ਘਰ ਵਾਸੁ ਨਾਹੀ; ਪੁਛਹੁ ਸਖੀ ਸਹੇਲੀਆ ॥**

ਹੇ ਸਖੀ! (ਨਾਹ) ਪਤੀ ਤੋਂ (ਬਿਨੁ) ਬਗੈਰ ਪ੍ਰਤੱਖ ਘਰ ਵਿੱਚ ਵੀ ਇਸਤ੍ਰੀ ਦਾ (ਵਾਸੁ) ਵਸੇਬਾ ਨਹੀਂ ਹੁੰਦਾ। ਦੇਵਰਾਣੀਆਂ ਜੇਠਾਨੀਆਂ ਹੀ ਘਰ ਵਿੱਚ ਨਹੀਂ ਵੱਸਣ ਦਿੰਦੀਆਂ। ਇਹ ਗੱਲ (ਸਖੀ) ਸਹਾਇਤਾ ਕਰਨ ਵਾਲੀਆਂ (ਸਹੇਲੀਆ) ਪਿਆਰੀਆਂ ਸਹੇਲੀਆਂ ਨੂੰ (ਪੁਛਹੁ) ਪੁਛ ਲੈਣਾ ਕਰੋ। ਏਸੇ ਪ੍ਰਕਾਰ ਭਾਵੇਂ ਭਗਤੀ ਵਾਲੀਆਂ ਸਖੀਆਂ ਤੇ ਸ਼ਰਧਾ ਵਾਲੀਆਂ ਸਹੇਲੀਆਂ ਤੋਂ ਪੁੱਛ ਲੈਣਾ ਕਰੋ ਕਿ ਪਤੀ ਅਕਾਲ ਪੁਰਖ ਦੀ ਪ੍ਰਾਪਤੀ ਤੋਂ ਬਿਨਾਂ ਜੀਵ ਰੂਪ, **ਵਾ:** ਅਭਾਸ ਬਿਰਤੀ ਰੂਪ ਇਸਤਰੀ ਦਾ ਸਰੂਪ ਰੂਪ, **ਵਾ:** ਤੁਰੀਆ ਪਦ ਰੂਪ ਘਰ ਵਿਚ ਵਾਸਾ ਨਹੀਂ ਹੁੰਦਾ। ਆਸਾ ਰੂਪ ਦੇਵਰਾਣੀ, ਤ੍ਰਿਸ਼ਨਾ ਰੂਪ ਜੇਠਾਣੀ ਅਤੇ ਸੰਸੇ ਆਤਮਕ ਬਿਰਤੀ ਰੂਪ ਸੱਸ ਮਿਲਕੇ ਇਸਨੂੰ ਤੰਗ ਕਰਦੀਆਂ ਰਹਿੰਦੀਆਂ ਹਨ। **ਵਾ:** ਸਾਧਸੰਗਤ ਰੂਪ ਘਰ ਵਿਚ ਵਸੇ ਤੋਂ ਬਿਨਾਂ ਪਤੀ ਅਕਾਲ ਪੁਰਖ ਦੀ ਪ੍ਰਾਪਤੀ ਨਹੀਂ ਹੁੰਦੀ। **ਵਾ:** ਸਤਸੰਗਤ ਰੂਪ ਘਰ ਵਿਚ ਵਸੇ ਤੋਂ ਬਿਨਾਂ ਅੰਤਹਕਰਣ ਰੂਪ ਘਰ ਵਿਚ, ਅੰਤਹਕਰਣ ਰੂਪ ਘਰ ਵਿਚ ਵਸੇ ਤੋਂ ਬਿਨਾਂ ਅੰਤਰਮੁਖ ਬਿਰਤੀ ਰੂਪ ਘਰ ਵਿਚ, ਅੰਤਰਮੁਖ

ਬਿਰਤੀ ਰੂਪ ਘਰ ਵਿਚ ਵਸੇ ਤੋਂ ਬਿਨਾਂ ਤੁਰੀਆ ਪਦ ਰੂਪ ਘਰ ਵਿਚ ਵੱਸਿਆ ਨਹੀਂ ਜਾਂਦਾ ਅਤੇ ਤੁਰੀਆ ਪਦ ਰੂਪ ਘਰ ਵਿਚ ਵਸੇ ਤੋਂ ਬਿਨਾਂ ਪਤੀ ਪ੍ਰਮੇਸਰ ਹਿਰਦੇ ਅੰਦਰ ਆ ਕੇ ਨਹੀਂ ਵੱਸਦਾ।

### ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ; ਵਸਹਿ ਸਾਚਿ ਸੁਹੇਲੀਆ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਤੋਂ ਵਾਹਿਗੁਰੂ ਨਾਮ ਪ੍ਰਾਪਤ ਕੀਤੇ (ਬਿਨੁ) ਬਿਨਾਂ, ਵਾਹਿਗੁਰੂ ਦੇ ਨਾਮ ਨੂੰ ਜਪਣ ਵਾਲਿਆਂ ਨਾਲ ਪ੍ਰੀਤੀ ਨਹੀਂ ਪੈਂਦੀ ਅਤੇ ਨਾਮ ਜਪੇ ਤੋਂ ਬਿਨਾਂ ਉਸ ਪ੍ਰਮੇਸ਼ਰ ਦੇ ਨਾਲ ਵੀ ਕਿਸੇ ਦਾ ਪਿਆਰ ਨਹੀਂ ਲੱਗਦਾ। **ਵਾ:** ਸੱਚੇ ਪਾਤਸ਼ਾਹ ਦੇ ਨਾਮ ਦੇ ਪਿਆਰ ਤੋਂ ਬਿਨਾਂ ਕਿਸੇ ਦੀ ਵਾਹਿਗੁਰੂ ਨਾਲ ਪ੍ਰੀਤੀ ਨਹੀਂ ਲੱਗਦੀ। (ਵਸਹਿ ਸਾਚਿ ਸੁਹੇਲੀਆ) ਜਿਹੜੀਆਂ ਨਾਮ ਦੇ ਪਿਆਰ ਵਾਲੀਆਂ ਸੰਤਾਂ ਰੂਪ ਸਖੀਆਂ ਸਹੇਲੀਆਂ ਸਦਾ (ਸਾਚਿ) ਸੱਚੇ ਨਾਮ ਵਿਚ (ਵਸਹਿ) ਵਸਦੀਆਂ ਹਨ। ਉਹ ਸਦਾ (ਸੁਹੇਲੀਆ) ਸੁਖੀ ਹੋ ਕੇ ਵੱਸਦੀਆਂ ਹਨ।

### ਸਚੁ ਮਨਿ ਸਜਨ ਸੰਤੋਖਿ ਮੇਲਾ; ਗੁਰਮਤੀ ਸਹੁ ਜਾਣਿਆ ॥

ਜਿੰਨ੍ਹਾਂ ਦੇ ਮਨ ਵਿਚ (ਸਜਨ) ਪਿਆਰੇ ਪਤੀ ਪ੍ਰਮੇਸਰ ਦਾ (ਸਚੁ) ਸੱਚਾ ਨਾਮ ਵੱਸ ਗਿਆ ਹੈ। ਉਹਨਾਂ ਉੱਤੇ ਪ੍ਰਮੇਸ਼ਰ (ਸੰ) ਭਲੀ ਪ੍ਰਕਾਰ (ਤੋਖਿ) ਪ੍ਰਸੰਨ ਹੋਇਆ ਹੈ, ਜਿਸ ਕਰਕੇ ਉਹਨਾਂ ਦਾ ਪ੍ਰਮੇਸ਼ਰ ਨਾਲ (ਮੇਲਾ) ਮਿਲਾਪ ਹੋ ਗਿਆ ਹੈ। **ਵਾ:** ਜਿੰਨ੍ਹਾਂ ਦੇ (ਮਨਿ) ਹਿਰਦੇ ਵਿਚ (ਸਚੁ) ਸਤ, ਸੰਤੋਖ ਆਦਿ ਸ਼ੁੱਭ ਗੁਣ ਵਸੇ ਹਨ। ਉਹਨਾਂ ਦਾ (ਸਜਨ) ਪਿਆਰੇ ਪ੍ਰਮੇਸਰ ਨਾਲ ਮਿਲਾਪ ਹੋਇਆ ਹੈ। **ਵਾ:** ਜਿੰਨ੍ਹਾਂ ਨੇ ਮਨ ਵਿਚ ਸੱਚੇ ਨਾਮ ਨੂੰ ਪਿਆਰਾ ਸੱਜਣ ਬਣਾਇਆ ਹੋਇਆ ਹੈ। ਉਹਨਾਂ ਦੇ ਅੰਦਰ ਸੰਤੋਖ ਹੈ। ਇਹ ਸੰਤੋਖ ਨਿਰਧੂਮ ਅਗਨੀ ਦੀ ਨਿਆਈਂ ਬ੍ਰਹਮ ਗਿਆਨ ਦਾ ਚਿੰਨ੍ਹ ਹੈ। **ਵਾ:** ਜਿੰਨ੍ਹਾਂ ਨੇ (ਸਚੁ) ਸੱਚੇ ਪ੍ਰਮੇਸ਼ਰ ਦਾ (ਮਨਿ) ਮਨਨ ਕੀਤਾ ਹੈ, ਉਹਨਾਂ ਦੇ ਮਨ ਨੂੰ ਸਭ ਪਦਾਰਥਾਂ ਵੱਲੋਂ ਸੰਤੋਖ ਆ ਗਿਆ ਹੈ। ਇਸ ਪ੍ਰਕਾਰ ਉਹਨਾਂ ਨੇ (ਗੁਰਮਤੀ) ਗੁਰੂ ਸਾਹਿਬ ਜੀ ਦੀ ਸਿੱਖਿਆ ਦੁਆਰਾ (ਸਹੁ) ਪਤੀ ਅਕਾਲ ਪੁਰਖ ਨੂੰ (ਜਾਣਿਆ) ਜਾਨਣਾ ਕੀਤਾ ਹੈ।

**ਅਥਵਾ :** **(ਅੰਨਵੈ) :** ਹੇ ਭਾਈ ! ਜਿੰਨ੍ਹਾਂ ਪੁਰਖਾਂ ਨੂੰ ਲੋਕ ਪ੍ਰਲੋਕ ਦੇ ਸੱਜਣ (ਗੁਰ) ਸਤਿਗੁਰੂ ਸਾਹਿਬ ਜੀ ਦੀ (ਮਤੀ) ਸਿੱਖਿਆ ਕਰਕੇ (ਸਚੁ) ਸਤ, ਸੰਤੋਖ ਆਦਿਕ ਗੁਣ ਪ੍ਰਾਪਤ ਹੋਏ ਹਨ, ਉਹਨਾਂ ਦੇ (ਮਨਿ) ਮਨ ਨੇ (ਸਹੁ) ਪਤੀ ਅਕਾਲ ਪੁਰਖ ਵਾਹਿਗੁਰੂ ਸਾਹਿਬ ਜੀ ਦਾ (ਮੇਲਾ) ਮਿਲਾਪ ਕਰਨਾ ਜਾਣਿਆ ਹੈ। ਭਾਵ ਉਹ ਵਾਹਿਗੁਰੂ ਪ੍ਰਮੇਸ਼ਰ ਨਾਲ ਜਾ ਮਿਲੇ ਹਨ।

### ਨਾਨਕ ਨਾਮੁ ਨ ਛੋਡੈ ਸਾ ਧਨ; ਨਾਮਿ ਸਹਜਿ ਸਮਾਣੀਆ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜੋ ਪਤੀ ਪ੍ਰਮੇਸਰ ਦੇ ਨਾਮ ਨੂੰ ਕਦੇ ਨਾ ਛੱਡੇ, (ਸਾ) ਉਹ ਜੀਵ ਰੂਪ (ਧਨ) ਇਸਤਰੀ ਪ੍ਰਮੇਸਰ ਦੀ ਪ੍ਰਾਪਤੀ ਵਾਲੀ ਹੋ ਜਾਂਦੀ ਹੈ। **ਵਾ:** ਉਹ ਅਭਾਸ ਬਿਰਤੀ ਸਾਖੀ ਚੇਤਨ ਦੀ ਸਖੀ ਹੈ। (ਨਾਮਿ ਸਹਜਿ ਸਮਾਣੀਆ) ਪ੍ਰਮੇਸਰ ਦੇ ਨਾਮ ਕਰਕੇ ਉਹ ਤੱਤ ਬੇਤੇ ਮਹਾਤਮਾ ਰੂਪ ਸਖੀ ਸਹਿਜੇ ਹੀ ਨਾਮ ਵਿਚ ਸਮਾ ਜਾਂਦੀ ਹੈ। **ਵਾ:** ਨਾਮ ਕਰਕੇ ਉਹਨਾਂ ਦੀਆਂ ਬਿਰਤੀਆਂ ਸਰੂਪ ਵਿਚ ਸਮਾ ਗਈਆਂ ਹਨ।

### ਮਿਲੁ ਸਖੀ ਸਹੇਲੜੀਹੋ; ਹਮ ਪਿਰੁ ਰਾਵੇਹਾ ॥

ਹੁਣ ਗੁਰੂ ਮਹਾਰਾਜ ਜੀ ਪਿਆਰ ਨਾਲ ਕਥਨ ਕਰਦੇ ਹਨ ਕਿ ਹੇ (ਸਖੀ) ਸ਼ਰਧਾ ਵਾਲੀਓ ਸਖੀਓ (ਸਹੇਲੜੀਹੋ) ਭਗਤੀ ਵਾਲੀਓ ਪਿਆਰੀਓ ਸਹੇਲੀਓ ! (ਮਿਲੁ) ਮਿਲਣਾ ਕਰੋ ਭਾਵ ਇਕੱਤਰ ਹੋਵੋ (ਹਮ)

ਆਪਾਂ ਸਾਰੀਆਂ ਮਿਲ ਕੇ ਉਸ (ਪਿਰੁ) ਪਤੀ ਅਕਾਲ ਪੁਰਖ ਦਾ ਨਾਮ (ਰਾਵੇਹਾ) ਉਚਾਰਨਾ ਕਰੀਏ। **ਵਾ:** ਆਪਾਂ ਸਾਰੀਆਂ ਉਸ (ਪਿਰੁ) ਪਤੀ ਦੇ ਅਨੰਦ ਨੂੰ (ਰਾਵੇਹਾ) ਮਾਨਣਾ ਕਰੀਏ।

**ਪ੍ਰਸ਼ਨ :** ਹੇ ਗੁਰੂ ਸਾਹਿਬ ਜੀ ਮੈਂ ਪ੍ਰਮੇਸਰ ਦੀ ਪ੍ਰਾਪਤੀ ਕਿਸ ਪ੍ਰਕਾਰ ਕਰਾਂਗੀ? ਉੱਤਮ ਅਤੇ ਮੱਧਮ ਸਖੀਆਂ ਮਿਲ ਕੇ ਆਖਦੀਆਂ ਹਨ ਕਿ

## ਗੁਰ ਪੁਛਿ ਲਿਖਉਗੀ ਜੀਉ; ਸਬਦਿ ਸਨੇਹਾ ॥

**ਉੱਤਰ :** ਹੇ ਕਨਿਸ਼ਟ ਸਖੀ! ਅਸੀਂ ਗੁਰੂ ਸਾਹਿਬ ਤੋਂ ਪ੍ਰਮੇਸਰ ਦੀ ਪ੍ਰਾਪਤੀ ਬਾਰੇ (ਗੀ) ਗਿਆਨ ਪੂਰਬਕ ਪੁੱਛ ਕੇ (ਸਬਦਿ) ਉਪਦੇਸ਼ ਰੂਪ, **ਵਾ:** ਰੋਮ ਰੋਮ ਕਰਕੇ ਸਿਮਰਨ ਕਰਨ ਰੂਪ ਸੁਨੇਹਾ (ਲਿਖਉਗੀ) ਲਿਖਣਾ ਕਰਾਂਗੀਆਂ। ਭਾਵ ਜਿਸ ਪ੍ਰਕਾਰ ਜਿਸ ਇਸਤਰੀ ਦਾ ਪਤੀ ਪ੍ਰਦੇਸ਼ ਗਿਆ ਹੋਵੇ, ਤਾਂ ਉਸਦੀ ਪਤਨੀ ਕਿਸੇ ਪਾਸੋਂ ਉਸਦਾ ਥਹੁ ਟਿਕਾਣਾ ਪੁੱਛ ਕੇ ਫੇਰ ਹੀ ਚਿੱਠੀ ਲਿਖਦੀ ਹੈ। ਇਸ ਪ੍ਰਕਾਰ ਗੁਰੂ ਸਾਹਿਬ ਜੀ ਪਾਸੋਂ ਪਤੀ ਅਕਾਲ ਪੁਰਖ ਪਤੀ ਦਾ ਪਤਾ ਪੁੱਛ ਕੇ, ਗਿਆਤ ਪ੍ਰਾਪਤ ਕਰਕੇ ਸ਼ਬਦ ਰੂਪੀ ਸੁਨੇਹਾ ਲਿਖ ਕਰਕੇ ਪ੍ਰਦੇਸ਼ ਭਾਵ ਸੱਚਖੰਡ ਵਿਚ ਰਹਿੰਦੇ ਪ੍ਰਮੇਸਰ ਨੂੰ ਲਿਖਣਾ ਕਰਾਂਗੀਆਂ। ਤੂੰ ਵੀ ਉਸ ਪਤੀ ਪ੍ਰਮੇਸ਼ਰ ਵਾਹਿਗੁਰੂ ਨੂੰ ਸਤਿਗੁਰਾਂ ਦਾ ਉਪਦੇਸ਼ ਲੈ ਕੇ ਬੇਨਤੀ ਰੂਪ ਚਿੱਠੀ ਲਿਖਣਾ ਕਰ।

## ਸਬਦੁ ਸਾਚਾ ਗੁਰਿ ਦਿਖਾਇਆ; ਮਨਮੁਖੀ ਪਛੁਤਾਣੀਆ ॥

ਗੁਰਾਂ ਨੇ ਕਿਰਪਾ ਕਰਕੇ ਮੈਨੂੰ (ਸਾਚਾ) ਸੱਚਾ (ਸਬਦੁ) ਬ੍ਰਹਮ ਸਰੂਪ ਦਿਖਾ ਦਿੱਤਾ ਹੈ ਅਤੇ ਜਿਹੜੀਆ (ਮਨਮੁਖੀ) ਮਨ ਨੂੰ ਮੁਖੀ ਬਣਾਈ ਬੈਠੀਆਂ ਸਨ ਕਿ ਜੋ ਮਨ ਕਹੇਗਾ, ਅਸੀਂ ਉਹੋ ਹੀ ਕਰਾਂਗੀਆਂ। ਉਹ ਤਾਂ (ਪਛੁਤਾਣੀਆ) ਪਸਚਾਤਾਪ ਹੀ ਕਰਦੀਆਂ ਰਹਿ ਗਈਆਂ ਹਨ। ਉਹਨਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ।

## ਨਿਕਸਿ ਜਾਤਉ ਰਹੈ ਅਸਥਿਰੁ; ਜਾਮਿ ਸਚੁ ਪਛਾਣਿਆ ॥

(ਜਾਮਿ) ਜਦੋਂ ਮੈਂ ਗੁਰਾਂ ਦੇ ਸ਼ਬਦ ਦੁਆਰਾ (ਸਚੁ) ਸੱਚੇ ਪਤੀ ਪ੍ਰਮੇਸਰ ਨੂੰ ਪਛਾਣਿਆ ਹੈ ਤਾਂ ਮੇਰਾ ਮਨ ਜੋ ਪਹਿਲਾਂ ਸੰਕਲਪ ਵਿਕਲਪ ਵਿਚ (ਨਿਕਸਿ ਜਾਤਉ) ਨਿਕਲ ਜਾਂਦਾ ਸੀ। ਉਹ ਹੁਣ (ਅਸਥਿਰੁ) ਇਸਥਿਤ ਹੋ ਕੇ (ਰਹੈ) ਰਹਿੰਦਾ ਹੈ।

## ਸਾਚ ਕੀ ਮਤਿ ਸਦਾ ਨਉਤਨ; ਸਬਦਿ ਨੇਹੁ ਨਵੇਲਓ ॥

ਇਹ ਤੂੰ ਨਿਸ਼ਚੇ ਕਰਕੇ ਜਾਣ ਲੈ ਕਿ ਗੁਰੂ ਦੁਆਰਾ (ਸਾਚ) ਸੱਚੇ ਦੀ ਪ੍ਰਾਪਤੀ ਵਾਲੀ ਦਿੱਤੀ ਹੋਈ (ਮਤਿ) ਸਿੱਖਿਆ ਸਦਾ ਹੀ (ਨਉਤਨ) ਨਵੀਨ ਹੈ ਅਤੇ ਜੋ ਗੁਰਾਂ ਦੇ (ਸਬਦਿ) ਉਪਦੇਸ਼ ਦੁਆਰਾ ਪਤੀ ਪ੍ਰਮੇਸਰ ਦਾ (ਨੇਹੁ) ਪ੍ਰੇਮ ਪੈਦਾ ਹੋਣਾ ਹੈ। ਇਹ ਵੀ ਸਦਾ ਹੀ (ਨਵੇਲਓ) ਨਵੀਨ ਰਹਿਣ ਵਾਲਾ ਹੈ। **ਵਾ:** ਫਿਰ ਦੁਬਾਰਾ ਇਹ ਮਨੁੱਖ ਜਨਮ ਰੂਪ (ਨ+ਵੇਲਓ) ਸਮਾਂ ਨਹੀ ਮਿਲਣਾ ਹੁਣ ਹੀ ਪਤੀ ਪ੍ਰਮੇਸਰ ਦੀ ਪ੍ਰਾਪਤੀ ਹੋ ਸਕਦੀ ਹੈ।

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥** *(ਅੰਗ : ੧੩੬੬)*

ਜਿਵੇਂ ਟਾਹਣੀ ਤੋਂ ਟੁੱਟੇ ਫਲ ਦੁਬਾਰਾ ਟਾਹਣੀ ਨਾਲ ਨਹੀਂ ਲੱਗਦੇ, ਇਵੇਂ ਹੀ ਮਨੁੱਖਾਂ ਦੇਹੀ ਫਿਰ ਨਹੀਂ ਪ੍ਰਾਪਤ ਹੋਣੀ। ਇਸ ਵਾਸਤੇ (ਨ+ਵੇਲਓ) ਵੇਹਲੇ ਨਹੀਂ ਰਹਿਣਾ ਚਾਹੀਦਾ। ਹਰ ਵਕਤ ਨਾਮ ਜਪਣਾ ਚਾਹੀਦਾ ਹੈ।

**ਨੋਟ :** ਪਾਠ 'ਨਵੇਲਓ' ਹੀ ਕਰਨਾ ਹੈ।

## ਨਾਨਕ ਨਦਰੀ ਸਹਜਿ ਸਾਚਾ; ਮਿਲਹੁ ਸਖੀ ਸਹੇਲੀਹੋ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ ਉੱਤੇ ਗੁਰਾਂ ਦੀ ਕ੍ਰਿਪਾ (ਨਦਰੀ) ਦ੍ਰਿਸ਼ਟੀ ਹੋਈ ਹੈ। ਉਹਨਾਂ ਨੂੰ ਸਹਿਜੇ ਹੀ (ਸਾਚਾ) ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ। **ਵਾ:** ਉਹਨਾਂ ਨੂੰ (ਸਹਜਿ) ਗਿਆਨ ਕਰਕੇ ਸੱਚਾ ਪ੍ਰਮੇਸਰ ਪ੍ਰਾਪਤ ਹੋ ਗਿਆ ਹੈ। ਹੇ (ਸਖੀ) ਪਿਆਰੀਓ ਸਖੀਓ (ਸਹੇਲੀਹੋ) ਸ਼ਰਧਾ ਤੇ ਭਗਤੀ ਵਾਲੀਓ ਸਹੇਲੀਓ। ਉਹਨਾਂ ਦੀ ਸੰਗਤ ਵਿਚ ਮਿਲਨਾ ਕਰੋ। ਇਸ ਪ੍ਰਕਾਰ ਹੀ ਉਸ ਪ੍ਰਮੇਸਰ ਦੀ ਪ੍ਰਾਪਤੀ ਹੁੰਦੀ ਹੈ। ਜਿਸ ਪ੍ਰਕਾਰ ਮਹਾਤਮਾ ਨੂੰ ਪ੍ਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਹੁਣ ਸਤਿਗੁਰੂ ਜੀ ਉਸ ਅਵਸਥਾ ਨੂੰ ਇਸ ਪਉੜੀ ਵਿਚ ਕਹਿੰਦੇ ਹਨ।

## ਮੇਰੀ ਇਛ ਪੁਨੀ ਜੀਉ; ਹਮ ਘਰਿ ਸਾਜਨੁ ਆਇਆ ॥

ਹੇ ਸਖੀ ! ਜੋ ਪ੍ਰਮੇਸਰ ਪ੍ਰਾਪਤੀ ਵਾਲੀ ਮੇਰੀ (ਇਛ) ਇੱਛਾ ਸੀ, ਉਹ ਗੁਰੂ ਸਾਹਿਬ ਨੇ ਕਿਰਪਾ ਕਰਕੇ (ਪੁਨੀ) ਪੂਰੀ ਕਰ ਦਿੱਤੀ ਹੈ। ਹੁਣ ਸਾਡੇ (ਘਰਿ) ਹਿਰਦੇ ਵਿਚ (ਸਾਜਨੁ) ਸੱਜਣ ਅਕਾਲ ਪੁਰਖ ਆ ਕੇ ਪ੍ਰਾਪਤ ਹੋ ਗਿਆ ਹੈ।

## ਮਿਲਿ ਵਰੁਨਾਰੀ; ਮੰਗਲੁ ਗਾਇਆ ॥

ਜਿਵੇਂ ਪਤੀ ਦੇ ਮਿਲਾਪ ਤੇ ਸਖੀਆਂ ਮੰਗਲ ਗਾਉਂਦੀਆਂ ਹਨ। ਇਸੇ ਤਰ੍ਹਾਂ (ਵਰੁ) ਪਤੀ ਪ੍ਰਮੇਸਰ ਦੇ (ਮਿਲਿ) ਮਿਲਣੇ ਕਰਕੇ ਸਭ ਜਗਿਆਸੂ ਰੂਪ (ਨਾਰੀ) ਇਸਤ੍ਰੀਆਂ ਨੇ (ਮੰਗਲੁ) ਖੁਸ਼ੀ ਦੇ ਗੀਤਾਂ ਨੂੰ ਗਾਇਆ ਹੈ। **ਵਾ:** ਇੰਦਰੀਆਂ ਰੂਪ ਸਖੀਆਂ ਨੇ ਮਿਲ ਕਰਕੇ (ਮੰਗਲੁ) ਜਸ ਗਾਉਣਾ ਕੀਤਾ ਹੈ। **ਵਾ:** ਬਿਰਤੀਆਂ ਰੂਪ ਸਖੀਆਂ ਨੇ ਉਲਟ ਕੇ ਭਾਵ ਸ਼ੁਧ ਚਿਤ ਹੋ ਕੇ ਜਸ ਗਾਉਣਾ ਕੀਤਾ ਹੈ।

## ਗੁਣ ਗਾਇ ਮੰਗਲੁ ਪ੍ਰੇਮਿ ਰਹਸੀ; ਮੁੰਧ ਮਨਿ ਓਮਾਹਓ ॥

*(ਰੱਹਸੀ ਬੋਲੇ)*

ਜਿਹੜੀ ਜੀਵ ਇਸਤਰੀ ਪ੍ਰਮੇਸਰ ਦੇ ਗੁਣਾਂ ਨੂੰ ਸਖੀਆਂ ਨਾਲ ਮਿਲ ਕੇ (ਗਾਇ) ਗਾਉਂਦੀ ਹੈ ਕਿ ਹਾਂ ਇਹ ਮਹਾਰਾਜ ਜੀ ਦੀ ਹੀ ਕਿਰਪਾ ਹੈ। ਮੇਰੇ ਵਿਚ ਤਾਂ ਕੋਈ ਗੁਣ ਨਹੀਂ ਹੈ। ਇਉਂ ਉਹ ਪ੍ਰੇਮ ਕਰਕੇ (ਰਹਸੀ) ਅਨੰਦ ਨੂੰ, **ਵਾ:** (ਰਹਸੀ) ਤੱਤ ਸਿਧਾਂਤ ਨੂੰ ਜਾਣ ਜਾਂਦੀ ਹੈ ਕਿ ਜੇ ਕਿਸੇ (ਮੁੰਧ) ਮੁਗਧ ਕਨਿਸ਼ਟ ਸਖੀ, **ਵਾ:** ਅਗਿਆਤ ਜੋਬਨ ਅਵਸਥਾ ਵਾਲੀ ਜੀਵ ਇਸਤਰੀ ਦੇ ਮਨ ਅੰਦਰ ਵੀ (ਓਮਾਹਓ) ਉਤਸ਼ਾਹ ਆ ਜਾਵੇ, ਤਾਂ ਉਹ ਵੀ ਪਤੀ ਅਕਾਲ ਪੁਰਖ ਵਾਹਿਗੁਰੂ ਨੂੰ ਪਾ ਸਕਦੀ ਹੈ।

## ਸਾਜਨ ਰਹੰਸੇ ਦੁਸਟ ਵਿਆਪੇ; ਸਾਚੁ ਜਪਿ ਸਚੁ ਲਾਹਓ ॥

ਜਿਵੇਂ ਜਦੋ ਰਾਜਾ ਰਾਣੀ ਦੇ ਘਰ ਆਵੇ ਤਾਂ ਰਾਣੀ ਦੇ ਸਾਰੇ (ਸਾਜਨ) ਮਿੱਤਰ (ਰਹੰਸੇ) ਖੁਸ਼ ਹੋ ਜਾਂਦੇ ਹਨ ਅਤੇ ਰਾਣੀ ਨਾਲ਼ ਵੈਰ ਕਰਨ ਵਾਲੇ ਦੁਸ਼ਟ (ਵਿਆਪੇ) ਝੜ ਜਾਂਦੇ ਹਨ। ਇਸੇ ਪ੍ਰਕਾਰ (ਸਾਜਨ) ਸੱਜਣ ਰੂਪ ਸ਼ੁਭ ਗੁਣ ਭਾਵ ਸਤ, ਸੰਤੋਖ, ਦਇਆ, ਧਰਮ ਆਦਿਕ (ਰਹੰਸੇ) ਪ੍ਰਸੰਨ ਹੋ ਗਏ ਕਿ ਅਸੀਂ ਕ੍ਰਿਤ-ਕ੍ਰਿਤ ਹੋ ਗਏ ਹਾਂ ਅਤੇ ਧੰਨ ਹੈ ਇਹ ਪੁਰਖ ਜੋ ਸਾਨੂੰ ਕਮਾ ਕੇ ਸਫਲ ਹੋ ਗਿਆ ਹੈ ਭਾਵ ਵਾਹਿਗੁਰੂ ਵਿਚ ਮਿਲ ਗਿਆ ਹੈ ਅਤੇ (ਦੁਸਟ) ਦੁਸ਼ਟਾਂ ਰੂਪ ਕਾਮ ਕ੍ਰੋਧ ਆਦਿਕ ਜੋ ਦੁਖ ਦਿੰਦੇ ਸੀ ਉਹ ਬਿਪਤਾ ਨੂੰ ਫੜੇ ਗਏ ਭਾਵ

ਸਾਨੂੰ ਛੱਡ ਕੇ ਹੋਰ ਅਗਿਆਨੀਆਂ ਨੂੰ ਜਾ ਕੇ ਚਿੰਬੜ ਗਏ। ਇਸ ਪ੍ਰਕਾਰ ਜਿੰਨ੍ਹਾਂ ਨੇ ਸੱਚੇ ਪ੍ਰਮੇਸਰ ਦੇ ਨਾਮ ਨੂੰ ਜਪਿਆ ਹੈ ਉਨਾਂ ਨੂੰ ਸੱਚੇ ਪਤੀ ਪਰਮੇਸਰ ਦੀ ਪ੍ਰਾਪਤੀ ਰੂਪ (ਲਾਹਓ) ਲਾਹਾ ਪ੍ਰਾਪਤ ਹੋਇਆ ਹੈ।

## ਕਰ ਜੋੜਿ ਸਾ ਧਨ ਕਰੈ ਬਿਨਤੀ; ਰੈਣਿ ਦਿਨੁ ਰਸਿ ਭਿੰਨੀਆ ॥

(ਸਾ) ਉਹ ਜਗਿਆਸੂ ਰੂਪ ਇਸਤਰੀ ਮਨ ਤੇ ਬੁੱਧਿ ਰੂਪ ਦੋਵੇਂ (ਕਰ) ਹੱਥ ਜੋੜ ਕੇ ਇਉਂ ਬੇਨਤੀ ਕਰਦੀ ਹੈ ਅਤੇ ਉਸ ਦੀ ਬਿਰਤੀ ਰਾਤ ਦਿਨੇ ਮਹਾਰਾਜ ਦੇ ਆਤਮ ਰਸ ਵਿਚ (ਭਿੰਨੀਆ) ਭਿੱਜੀ ਰਹਿੰਦੀ ਹੈ।

## ਨਾਨਕ ਪਿਰੁ ਧਨ ਕਰਹਿ ਰਲੀਆ; ਇਛ ਮੇਰੀ ਪੁੰਨੀਆ ॥੪॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਜਗਿਆਸੂ ਰੂਪ (ਧਨ) ਸਖੀ (ਪਿਰੁ) ਪਤੀ ਅਕਾਲ ਪੁਰਖ ਨਾਲ ਮਿਲਕੇ **ਵਾ:** ਅਭਾਸ ਬਿਰਤੀ ਚੇਤਨ ਦੇ ਨਾਲ ਮਿਲ ਕੇ ਅਭੇਦ ਨਿਸਚੇ ਰੂਪ (ਰਲੀਆ) ਖੁਸ਼ੀਆਂ ਮਾਣਨਾ (ਕਰਹਿ) ਕਰਦੀ ਹੈ ਕਿ ਮੇਰੇ ਵਾਹਿਗੁਰੂ ਨੇ ਮੇਰੀ ਇੱਛਾ (ਪੁੰਨੀਆ) ਪੂਰੀ ਕਰ ਦਿੱਤੀ ਹੈ। ਭਾਵ ਮੈਨੂੰ ਉਸ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਹੈ।

## ਅੰਗ:੨੪੩

## ਗਉੜੀ ਛੰਤ ਮਹਲਾ ੧ ॥

**ਉਥਾਨਕਾ :**

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਬਾਬਾ ਥੰਮਣ ਸ਼ਾਹ ਜੀ ਨੂੰ ਨਿਹਾਲ ਕੀਤਾ ਸੀ ਤਾਂ ਉਸ ਸਮੇਂ ਉਸਦੇ ਇਕ ਸੰਗੀ ਸਮਦਰਸ਼ੀ ਸੇਵਕ ਨੇ ਹਜ਼ੂਰ ਦੇ ਚਰਨ ਪਕੜ ਲਏ ਤੇ ਕਹਿਣ ਲੱਗਾ ਕਿ ਮਹਾਰਾਜ! ਮੇਰੇ ਤੇ ਵੀ ਕਿਰਪਾ ਕਰੋ। ਤਾਂ ਸਤਿਗੁਰੂ ਸਾਹਿਬ ਜੀ ਕਹਿਣ ਲੱਗੇ ਤੇਰੀ ਕੀ ਹਾਲਤ ਹੈ? ਤਾਂ ਉਸ ਨੇ ਜੋ ਬੇਨਤੀ ਕੀਤੀ ਹੈ ਉਸ ਬੇਨਤੀ ਨੂੰ ਜਗਿਆਸੂ ਮੁਖ ਦੁਆਰਾ  ਕਹਿੰਦੇ ਹੋਏ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

## ਸੁਣਿ ਨਾਹ ਪ੍ਰਭੂ ਜੀਉ; ਏਕਲੜੀ ਬਨ ਮਾਹੇ ॥

*(ਏਕ-ਲੜੀ ਨਾ ਬੋਲੇ)*

ਹੇ (ਨਾਹ) ਪਤੀ (ਪ੍ਰਭੂ) ਅਕਾਲ ਪੁਰਖ ਵਾਹਿਗੁਰੂ ਜੀ ਮੇਰੀ ਬੇਨਤੀ ਨੂੰ (ਸੁਣਿ) ਸੁਣਨਾ ਕਰੋ। ਮੈਂ (ਬਨ) ਸੰਸਾਰ ਰੂਪ ਜੰਗਲ ਵਿਚ (ਏਕਲੜੀ) ਇਕੱਲੀ ਦੁਖੀ ਹੋ ਰਹੀਂ ਹਾਂ। ਮੇਰਾ ਸੰਸਾਰ ਵਿਚ ਕੋਈ ਵੀ ਨਹੀਂ ਹੈ। ਸਾਰੇ ਮਤਲਬੀ ਲੋਕ ਹਨ।

**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥** *(ਅੰਗ: ੬੩੩)*

**ਵਾ:** ਕਾਮ, ਕ੍ਰੋਧ ਰੂਪ ਬੜੇ ਭਾਰੀ ਬੀਆਬਾਨ (ਬਨ) ਜੰਗਲ (ਮਾਹੇ) ਵਿਚ ਦੁਖੀ ਹੋ ਰਹੀ ਹਾਂ।

## ਕਿਉ ਧੀਰੈਗੀ ਨਾਹ ਬਿਨਾ; ਪ੍ਰਭ ਵੇਪਰਵਾਹੇ ॥

ਹੇ (ਨਾਹ) ਪਤੀ ਪ੍ਰਮੇਸਰ ਜੀ! ਆਪ ਜੀ ਦੀ ਪ੍ਰਾਪਤੀ ਤੋਂ ਬਿਨਾਂ ਸਾਡੀ ਸੁਰਤ (ਕਿਉ) ਕਿਵੇਂ ਧੀਰਜ ਪਕੜੇਗੀ? ਭਾਵ ਨਹੀ ਪਕੜ ਸਕਦੀ। ਕਿਉਂਕਿ (ਪ੍ਰਭ) ਪ੍ਰਭੂ ਜੀ ਤੁਸੀਂ ਤਾਂ (ਵੇਪਰਵਾਹੇ) ਬੇਖਾਹਿਸ਼ ਹੋ। ਤੁਸੀਂ ਕਿਸੇ ਨਿਆਜ ਸੀਰਨੀ ਤੇ ਖੁਸ਼ ਨਹੀਂ ਹੁੰਦੇ। ਜਿਸਦੇ ਹਿਰਦੇ ਵਿਚ ਸੱਚਾ ਨਾਮ ਹੁੰਦਾ ਹੈ ਤੂੰ ਉਸ ਉੱਤੇ ਹੀ ਪਸੀਜਦਾ ਹੈਂ।

## ਧਨ ਨਾਹ ਬਾਝਹੁ ਰਹਿ ਨ ਸਾਕੈ; ਬਿਖਮ ਰੈਣਿ ਘਣੇਰੀਆ ॥

ਹੇ ਚੇਤਨ ਸਰੂਪ (ਨਾਹ) ਪਤੀ ਅਕਾਲ ਪੁਰਖ ਜੀ ! ਮੈਂ (ਧਨ) ਅਭਾਸ ਬਿਰਤੀ ਆਪ ਜੀ ਤੋਂ (ਬਾਝਹੁ) ਬਗੈਰ ਨਹੀਂ ਰਹਿ ਸਕਦੀ। ਕਿਉਂਕਿ ਇਹ (ਰੈਣਿ) ਅਵਸਥਾ ਰੂਪ ਰਾਤ (ਘਣੇਰੀਆ) ਬਹੁਤੀ ਭਾਰੀ (ਬਿਖਮ) ਕਠਿਨ ਹੈ। ਜਿਸ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ ਰਾਖਸ਼ ਸ਼ੁੱਭ ਗੁਣਾਂ ਰੂਪ ਧਨ ਚੁਰਾ ਕੇ ਲੈ ਜਾਂਦੇ ਹਨ। **ਵਾ:** ਇਹ ਬਾਲਕ ਜੁਆਨੀ ਅਤੇ ਬਿਰਧ ਅਵਸਥਾ ਵੀ ਕਠਿਨ ਹੈ। ਜਿਸ ਵਿਚ (ਰੈਣਿ) ਅਵਿਦਿਆ ਰੂਪ ਬਹੁਤੀ ਕਾਲੀ ਅੰਧੇਰੀ ਰਾਤ ਹੈ। ਜਿਸ ਵਿਚ ਪਾਖੰਡ ਰੂਪ ਤਾਰੇ ਚਮਕਦੇ ਹਨ।

## ਨਹ ਨੀਦ ਆਵੈ ਪ੍ਰੇਮੁ ਭਾਵੈ; ਸੁਣਿ ਬੇਨੰਤੀ ਮੇਰੀਆ ॥

ਹੇ ਸਤਿਗੁਰੂ ਜੀਉ ! ਸਾਨੂੰ ਮਨ ਬੁੱਧ ਰੂਪ ਨੇਤਰਾਂ ਵਿਚ ਆਲਸ ਰੂਪ ਨੀਂਦ ਨਹੀਂ ਆਉਂਦੀ। **ਵਾ:** ਅਵਿਦਿਆ ਰੂਪ ਨੀਂਦ ਨਹੀਂ ਆਉਂਦੀ। **ਵਾ:** ਪਰਮਾਦਤਾ ਰੂਪ ਨੀਂਦ ਨਹੀਂ ਆਉਂਦੀ ਕਿਉਂਕਿ ਸਾਨੂੰ ਤਾਂ ਇਕ ਆਪ ਜੀ ਦਾ ਪ੍ਰੇਮ ਹੀ (ਭਾਵੈ) ਚੰਗਾ ਲੱਗਦਾ ਹੈ। ਭਾਵ ਅਸੀਂ ਪ੍ਰੇਮ ਦੀ ਭਾਵਨਾ ਵਿਚ ਜੁੜੇ ਹੋਏ ਹਾਂ ਕਿ ਆਪ ਸਾਨੂੰ ਕਦੋਂ ਪ੍ਰਾਪਤ ਹੋਵੋਗੇ। ਆਪ ਜੀ ਕਿਰਪਾ ਕਰਕੇ ਸਾਡੀ ਇਸ ਬੇਨਤੀ ਨੂੰ ਸੁਣਨਾ ਕਰੋ।

## ਬਾਝਹੁ ਪਿਆਰੇ ਕੋਇ ਨ ਸਾਰੇ; ਏਕਲੜੀ ਕੁਰਲਾਏ ॥

ਹੇ ਮੇਰੇ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਤੋਂ (ਬਾਝਹੁ) ਬਿਨਾਂ (ਕੋਇ) ਕੋਈ ਵੀ ਸਾਡੀ (ਸਾਰੇ) ਸੰਭਾਲ ਨਹੀਂ ਕਰ ਸਕਦਾ। **ਵਾ:** ਆਪ ਜੀ ਤੋਂ ਬਗੈਰ ਕੋਈ ਵੀ ਸਾਡੀ (ਸਾਰੇ) ਖਬਰ-ਸਾਰ ਲੈਣ ਵਾਲਾ ਨਹੀਂ ਹੈ। ਫਿਰ ਜਿਸ ਪ੍ਰਕਾਰ ਕੂੰਜ ਡਾਰ ਨਾਲੋਂ ਵਿਛੜ ਕੇ ਕੁਰਲਾਉਂਦੀ ਹੈ। ਤਿਸੀ ਪ੍ਰਕਾਰ ਹੀ ਸਾਡੀ ਜਿੰਦ ਆਪ ਜੀ ਨਾਲੋਂ ਵਿਛੜ ਕੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਵੱਸ ਪਈ ਹੋਈ (ਏਕਲੜੀ) ਇਕਲੀ ਦੁਖੀ ਹੋ ਹੋ ਕੇ (ਕੁਰਲਾਏ) ਵਿਰਲਾਪ ਕਰਦੀ ਹੈ। ਪਰ ਇੰਨ੍ਹਾਂ ਵਿਕਾਰਾਂ ਤੋਂ ਛੁਟਕਾਰਾ ਨਹੀਂ ਪਾਉਂਦੀ।

## ਨਾਨਕ ਸਾ ਧਨ ਮਿਲੈ ਮਿਲਾਈ; ਬਿਨੁ ਪ੍ਰੀਤਮ ਦੁਖੁ ਪਾਏ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਕੇਵਲ ਉਹੀ (ਧਨ) ਜੀਵ ਰੂਪ ਇਸਤਰੀ **ਵਾ:** ਅਭਾਸ ਬਿਰਤੀ ਗੁਰਾਂ ਦੀ ਮਿਲਾਈ ਹੋਈ ਆਪਣੇ ਪਤੀ ਪ੍ਰਮੇਸਰ ਨਾਲ ਮਿਲ ਸਕਦੀ ਹੈ। ਜਿਹੜੀ ਆਪਣੇ ਪਤੀ ਅਕਾਲ ਪੁਰਖ ਵਾਹਿਗੁਰੂ ਦੇ ਗੁਣਾਂ ਨੂੰ ਗਾਉਂਦੀ ਹੈ। ਪਰ ਜਿਹੜੀ ਜੀਵ ਰੂਪ ਇਸਤਰੀ ਆਪਣੇ ਪਤੀ ਪ੍ਰਮੇਸਰ ਦੇ ਗੁਣਾਂ ਨੂੰ ਨਹੀਂ ਗਾਉਂਦੀ ਉਹ (ਪ੍ਰੀਤਮ) ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਗੈਰ ਦੁੱਖ ਹੀ (ਪਾਵੈ) ਪਾਉਂਦੀ ਹੈ। **ਵਾ:** ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਮਿਲਣ ਤੋਂ ਬਗੈਰ ਜੀਵ ਜੰਮਣ-ਮਰਣ ਦਾ ਦੁੱਖ ਹੀ ਪਾਉਂਦਾ ਹੈ।

## ਪਿਰ ਛੋਡਿਅੜੀ ਜੀਉ; ਕਵਣੁ ਮਿਲਾਵੈ ॥

ਜਿਸ ਇਸਤਰੀ ਵਿਚ ਔਗੁਣ ਜਾਣ ਕੇ ਉਸਦੇ ਪਤੀ ਨੇ ਛੱਡ ਦਿੱਤਾ ਹੋਵੇ, ਉਸ ਇਸਤਰੀ ਨੂੰ ਆਪਣੇ ਪਤੀ ਦੇ ਨਾਲ ਕੌਣ ਮਿਲਾ ਸਕਦਾ ਹੈ? ਭਾਵ ਕੋਈ ਵੀ ਨਹੀਂ ਮਿਲਾ ਸਕਦਾ। ਇਸੇ ਪ੍ਰਕਾਰ ਹੀ ਹੇ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਤੁਸੀਂ ਸਾਨੂੰ ਔਗੁਣਾਂ ਵਾਲੇ ਜਾਣ ਕਰਕੇ (ਛੋਡਿਅੜੀ) ਛੱਡ ਦਿੱਤਾ ਹੈ। ਹੁਣ ਸਾਨੂੰ ਆਪ ਜੀ ਦੇ ਨਾਲ (ਕਵਣੁ) ਕੌਣ (ਮਿਲਾਵੈ) ਮਿਲਾਏਗਾ ?

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥ ਕਿਉ ਕਰਿ ਕੰਤ ਮਿਲਾਵਾ ਹੋਈ ॥** (ਅੰਗ: ੭੫੦)

ਹੁਣ ਅੱਗੇ ਸਤਿਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ ਕਿ ਹੇ ਸਖੀ ! ਪਤੀ ਪ੍ਰਮੇਸਰ ਨਾਲ ਮਿਲਣ ਦਾ ਇਹ ਉਪਾਅ ਹੈ।

## ਰਸਿ ਪ੍ਰੇਮਿ ਮਿਲੀ ਜੀਉ; ਸਬਦਿ ਸੁਹਾਵੈ ॥

ਹੇ ਪਿਆਰੇ ਜੀ ! ਜਿਹੜੀ ਜਗਿਆਸੂ ਰੂਪ ਸਖੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪ੍ਰੇਮ ਰਸ ਵਿਚ ਰਸੇ ਹੋਏ ਸੰਤ ਮਹਾਤਮਾਂ ਨਾਲ ਮਿਲ ਕੇ ਉਹਨਾਂ ਦੇ (ਸੁਹਾਵੈ) ਸੋਭਨੀਕ (ਸਬਦਿ) ਉਪਦੇਸ਼ ਦੀ ਕਮਾਈ ਕਰਦੀ ਹੈ। ਉਹ ਪ੍ਰਮੇਸਰ ਨਾਲ (ਮਿਲੀ) ਮਿਲ ਜਾਂਦੀ ਹੈ ਭਾਵ ਅਭੇਦ ਹੋ ਜਾਂਦੀ ਹੈ (ਜੀਉ) ਜੀ।

**ਅਥਵਾ:** ਜੋ ਜਗਿਆਸੂ ਰੂਪ ਇਸਤ੍ਰੀ ਪ੍ਰੇਮ ਰਸ ਵਿਚ ਮਿਲੀ ਹੋਈ ਹੈ। ਉਹ ਗੁਰਾਂ ਦੇ ਸ਼ਬਦ ਕਰਕੇ ਸ਼ੋਭਨੀਕ ਹੁੰਦੀ ਹੈ।

**ਅਥਵਾ:** ਜਿਨ੍ਹਾਂ ਨੂੰ ਹਿਰਦੇ ਵਿਚ ਪ੍ਰੇਮ (ਸੁਹਾਵੈ) ਸੁਹਾਉਂਦਾ ਹੈ, ਉਨ੍ਹਾਂ ਨੂੰ ਪ੍ਰਮੇਸਰ ਦਾ ਰਸ ਆਇਆ ਹੈ, ਤੇ ਜਿਨ੍ਹਾਂ ਨੂੰ ਪ੍ਰੇਮ ਰਸ ਆਇਆ ਹੈ ਉਹ (ਜੀਉ) ਜੀਅ ਕਰਕੇ ਪਤੀ ਪ੍ਰਮੇਸਰ ਨਾਲ ਮਿਲ ਗਏ ਹਨ।

**ਅਥਵਾ:** ਜਿੰਨ੍ਹਾਂ ਨੂੰ ਦੁਨੀਆਂ ਦੇ ਜੋਗ ਰਸ ਆਦਿਕ, ਭੋਗ ਰਸ ਆਦਿਕ ੩੬ ਪ੍ਰਕਾਰ ਦੇ ਭੋਜਨਾਂ ਦੇ ਰਸ ਅਤੇ ਸਾਰਿਆਂ ਰਸਾਂ-ਕਸਾਂ ਦੇ ਰਸ ਨੂੰ ਛੱਡ ਕੇ ਪ੍ਰਮੇਸਰ ਦੇ ਪ੍ਰੇਮ ਦੇ ਰਸ ਪ੍ਰਾਪਤ ਹੋਇਆ ਹੈ, ਉਹ ਜੀਵ ਰੂਪ ਇਸਤਰੀ ਗੁਰਾਂ ਦੇ ਸੋਭਨੀਕ ਸਬਦ ਦੀ ਕਮਾਈ ਕਰਕੇ ਪਤੀ ਪ੍ਰਮੇਸਰ ਨਾਲ ਮਿਲ ਪੈਂਦੀ ਹੈ (ਜੀਉ) ਜੀ।

**ਅਥਵਾ:** ਜਿੰਨ੍ਹਾਂ ਦੀ ਬਿਰਤੀ ਗੁਰਾਂ ਦੇ ਸਬਦ ਦੇ ਪ੍ਰੇਮ ਰਸ ਵਿਚ ਮਿਲੀ ਹੋਈ ਹੈ ਉਹ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਵਾਸਤੇ ਸੋਭਨੀਕ ਹੁੰਦੀ ਹੈ (ਜੀਉ) ਜੀ। **ਵਾ:** ਜਿੰਨ੍ਹਾਂ ਨੂੰ ਪ੍ਰਮੇਸਰ ਦਾ ਪ੍ਰੇਮ ਰਸ ਆਇਆ ਹੈ ਉਹ ਵਾਹਿਗੁਰੂ ਜੀ ਵਿਚ (ਜੀਉ) ਜੀਅ ਕਰਕੇ ਮਿਲ ਗਏ ਹਨ।

## ਸਬਦੇ ਸੁਹਾਵੈ ਤਾ ਪਤਿ ਪਾਵੈ; ਦੀਪਕ ਦੇਹ ਉਜਾਰੈ ॥

ਹੇ ਭਾਈ ! ਜਦੋਂ ਜੀਵ ਰੂਪ ਇਸਤਰੀ (ਸਬਦੈ) ਸਬਦ ਦੀ ਕਮਾਈ ਕਰਕੇ (ਸੁਹਾਵੈ) ਸੋਭਨੀਕ ਹੋ ਜਾਵੇ, ਭਾਵ ਮਨ ਦੇ ਸਾਰੇ ਵਿਕਾਰ ਤੇ ਸੰਕਲਪ ਵਿਕਲਪ ਮਿਟ ਜਾਣ ਤੇ ਅੰਦਰ ਕੇਵਲ ਮਹਾਰਾਜ ਦਾ ਸਬਦ ਹੀ ਰਹਿ ਜਾਵੇ ਤਾਂ ਉਦੋਂ ਇਹ (ਪਤਿ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ (ਪਾਵੈ) ਪਾ ਸਕਦੀ ਹੈ। ਇਸ ਵਾਸਤੇ ਇਹ ਆਪਣੇ (ਦੇਹ) ਸਰੀਰ **ਵਾ:** ਬੁੱਧੀ ਰੂਪ ਮੰਦਰ ਵਿਚ ਗੁਰਾਂ ਦੇ ਸਬਦ ਰੂਪ ਦੀਵੇ ਨੂੰ (ਉਜਾਰੈ) ਪ੍ਰਕਾਸ਼ ਕਰਨਾ ਕਰੇ। **ਵਾ:** ਜਿਹੜਾ ਦੇਹ ਨੂੰ (ਉਜਾਰੈ) ਪ੍ਰਕਾਸ਼ ਕਰ ਰਿਹਾ ਹੈ। ਉਹੀ (ਦੀਪਕ) ਪ੍ਰਕਾਸ਼ ਰੂਪ ਬ੍ਰਹਮ ਆਪ ਹੈ। ਉਸਦੇ ਮਿਲਾਉਣ ਵਾਸਤੇ ਉਸਦਾ ਸ਼ਬਦ ਹੀ ਦੀਵਾ ਹੈ।

## ਸੁਣਿ ਸਖੀ ਸਹੇਲੀ ਸਾਚਿ ਸੁਹੇਲੀ; ਸਾਚੇ ਕੇ ਗੁਣ ਸਾਰੈ ॥

ਹੇ ਪਿਆਰੀਓ ਸਖੀਓ, ਸਹੇਲੀਓ ! ਸੁਣਨਾ ਕਰੋ। (ਸਾਚਿ) ਸੱਚੇ ਨਾਮ ਕਰਕੇ (ਸੁਹੇਲੀ) ਸੁਖੀ ਹੋਈਦਾ ਹੈ **ਵਾ:** ਹੇ ਸ਼ਰਧਾ ਵਾਲੀਓ ਸਖੀਓ ਅਤੇ ਭਗਤੀ ਵਾਲੀਓ ਸਹੇਲੀਓ ਸੁਣਨਾ ਕਰੋ ਮੈਂ ਸੱਚੇ ਨਾਮ ਕਰਕੇ ਸੁਖੀ ਹੋਈ ਹਾਂ ਅਤੇ ਜੇਕਰ ਤੁਸੀਂ ਵੀ ਸੱਚੇ ਪ੍ਰਮੇਸਰ ਦੇ ਗੁਣਾਂ ਨੂੰ (ਸਾਰੈ) ਸੰਮ੍ਹਾਲਣਾ ਕਰਉਗੀਆਂ ਤਾਂ ਤੁਸੀਂ ਵੀ ਸੁਖੀ ਹੋ ਜਾਵੋਗੀਆਂ।

**ਅਥਵਾ:** ਹੇ ਸਖੀਓ, ਸਹੇਲੀਓ (ਸੁਣਿ) ਸੁਣਨਾ ਕਰੋ, ਮੈ (ਸਾਚਿ) ਸੱਚੇ ਪਤੀ ਪ੍ਰਮੇਸਰ ਨਾਲ ਮਿਲ ਕੇ (ਸੁਹੇਲੀ) ਸੁਖੀ ਹੋ ਗਈ ਹਾਂ ਅਤੇ ਹੁਣ ਮੈ ਸਦਾ ਹੀ ਸੱਚੇ ਅਕਾਲ ਪੁਰਖ (ਕੇ) ਦੇ ਗੁਣਾਂ ਨੂੰ ਸੰਭਾਲਦੀ, ਯਾਦ ਕਰਦੀ ਹਾਂ।

## ਸਤਿਗੁਰਿ ਮੇਲੀ ਤਾ ਪਿਰਿ ਰਾਵੀ; ਬਿਗਸੀ ਅੰਮ੍ਰਿਤ ਬਾਣੀ ॥

ਜਦੋਂ ਸਤਿਗੁਰੂ ਸਾਹਿਬ ਜੀ ਨੇ ਆਪਣੇ ਸਬਦ ਦੁਆਰਾ ਪ੍ਰੇਮ ਵਿਚ (ਮੇਲੀ) ਮੇਲਣਾ ਕੀਤੀ ਤਾਂ ਤਦੋਂ (ਪਿਰਿ) ਪਿਆਰੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ ਵਿਚ (ਰਾਵੀ) ਅਭੇਦ ਕਰ ਲਈ ਅਤੇ ਮੈਂ ਹੁਣ ਗੁਰਾਂ ਦੀ ਉਪਦੇਸ਼ ਰੂਪ ਅੰਮ੍ਰਿਤ ਬਾਣੀ ਦੇ ਨਾਲ (ਬਿਗਸੀ) ਪ੍ਰਸੰਨ ਹੋ ਗਈ ਹਾਂ।

**ਅਥਵਾ (ਅੰਨਵੈ):** ਜਦੋਂ ਸਤਿਗੁਰੂ ਸਾਹਿਬ ਜੀ ਨੇ ਸਾਨੂੰ ਅੰਮ੍ਰਿਤ ਬਾਣੀ ਦੇ ਨਾਲ ਮਿਲਾਇਆ ਤਾਂ ਉਸ ਵੇਲੇ ਸਾਡੀ ਬਿਰਤੀ ਨਾਮ ਕਰਕੇ (ਬਿਗਸੀ) ਖਿੜਾਅ ਵਿਚ ਆ ਗਈ ਭਾਵ ਸੋਗ ਚਿੰਤਾ ਸਭ ਨਾਸ਼ ਹੋ ਗਈਆਂ। ਤਾਂ ਤਦੋਂ (ਪਿਰਿ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪਣੇ ਵਿਚ (ਰਾਵੀ) ਅਭੇਦ ਕਰ ਲਈ ਹਾਂ। **ਵਾ:** ਅੰਮ੍ਰਿਤ ਰੂਪ ਗੁਰਬਾਣੀ ਕਰਕੇ ਹੋਰ ਜਗਿਆਸੂਆਂ ਦੀ ਫੁਲਵਾੜੀ ਵੀ ਖਿੜ ਆਈ ਹੈ।

## ਨਾਨਕ ਸਾ ਧਨ ਤਾ ਪਿਰੁ ਰਾਵੇ; ਜਾ ਤਿਸ ਕੈ ਮਨਿ ਭਾਣੀ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾ) ਉਹ (ਧਨ) ਇਸਤਰੀ **ਵਾ:** ਅਭਾਸ ਰੂਪ ਬਿਰਤੀ ਆਪਣੇ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਨੰਦ ਨੂੰ ਤਾਂ ਹੀ (ਰਾਵੈ) ਮਾਣ ਸਕਦੀ ਹੈ ਜੇਕਰ (ਤਿਸ) ਉਸ ਦੇ ਮਨ ਵਿਚ (ਭਾਣੀ) ਭਾਅ ਜਾਵੇ। **ਵਾ:** ਉਸਦੇ ਭਾਣੇ ਨੂੰ ਮਨ ਵਿਚ ਮੰਨਣਾ ਕਰੇ ਭਾਵ ਰਜਾ ਵਿਚ ਚੱਲੇ ਅਤੇ ਆਪਣੀ ਮਨਮਤ ਨੂੰ ਛੱਡ ਦੇਵੇ।

## ਮਾਇਆ ਮੋਹਣੀ ਨੀਘਰੀਆ ਜੀਉ; ਕੂੜਿ ਮੁਠੀ ਕੂੜਿਆਰੇ ॥

*(ਨੀ-ਘਰੀਆ ਬੋਲੋ)*

ਇਹ ਜੀਵ ਰੂਪ ਇਸਤ੍ਰੀ ਮੋਹਣੀ ਮਾਇਆ ਦੀ ਮੋਹੀ ਹੋਈ ਸਰੂਪ ਰੂਪ ਘਰ ਤੋਂ ਰਹਿਤ ਹੈ **ਵਾ:** ਨਿਘਰਦੀ ਜਾਂਦੀ ਹੈ ਅਤੇ (ਕੂੜਿਆਰਾ) ਕੂੜ ਦੀ ਪ੍ਰਾਪਤੀ ਵਾਲੀ ਹੋਣ ਕਰਕੇ (ਕੂੜਿ) ਝੂਠ ਦੁਆਰਾ (ਮੁਠੀ) ਲੁਟੀ ਗਈ ਹੈ।

**ਅਥਵਾ :** ਹੇ ਸਖੀ! ਜਿਹੜੀ ਜੀਵ ਰੂਪ ਇਸਤਰੀ (ਮੋਹਣੀ) ਸਾਰਿਆਂ ਨੂੰ ਮੋਹਿਤ ਕਰਨ ਵਾਲੀ ਮੋਹਣੀ ਮਾਇਆ ਵਿਚ ਫਸੀ ਹੋਈ ਹੈ ਭਾਵ ਮਾਇਆ ਵਿਚ ਹੀ ਲੱਗੀ ਹੋਈ ਹੈ। ਉਹ (ਨੀਘਰੀਆ) ਘਰੋਂ ਬਾਹਰ ਕੱਢੀ ਹੋਈ ਇਸਤਰੀ ਦੀ ਨਿਆਈਂ ਹੀ ਸਤਸੰਗਤ ਤੋਂ **ਵਾ:** ਸਰੂਪ ਤੋਂ **ਵਾ:** ਦਸਮ ਦੁਆਰ ਅਤੇ ਤੁਰੀਆ ਪਦ ਰੂਪ ਘਰ ਦੀ ਪ੍ਰਾਪਤੀ ਤੋਂ ਬਗੈਰ ਨਿ-ਘਰੀ ਭਾਵ ਬੇਘਰੀ ਹੋਈ ਤੁਰੀ ਫਿਰਦੀ ਹੈ ਅਤੇ ਵਾਹਿਗੁਰੂ ਨੂੰ ਛੱਡ ਕੇ (ਕੂੜੇ) ਝੂਠੇ ਪਦਾਰਥਾਂ ਵਿਚ ਲੱਗਣ ਕਰਕੇ ਤੇ (ਕੂੜਿਆਰੇ) ਝੂਠ ਦੀ ਪ੍ਰਾਪਤੀ ਵਾਲੇ ਦੇਵੀ-ਦਵਤਿਆਂ ਨੂੰ ਆਪਣਾ ਪਤੀ ਮੰਨਣ ਕਰਕੇ (ਮੁਠੀ) ਲੁੱਟੀ ਗਈ ਹੈ। **ਵਾ:** ਜਿਹੜੀ ਹੋਰਨਾਂ ਪਤੀਆਂ ਨੂੰ ਆਪਣਾ ਪਤੀ ਮੰਨਦੀ ਹੈ। ਉਹ ਝੂਠ ਬੋਲਣ ਵਾਲੀ ਲੁਟੀ ਗਈ ਹੈ।

## ਕਿਉ ਖੂਲੈ ਗਲ ਜੇਵੜੀਆ ਜੀਉ; ਬਿਨੁ ਗੁਰ ਅਤਿ ਪਿਆਰੇ ॥

ਹੇ ਭਾਈ! ਜੋ ਅਤਿਅੰਤ ਹੀ ਪਿਆਰੇ (ਗੁਰ) ਸਤਿਗੁਰੂ ਸਾਹਿਬ ਜੀ ਹਨ। ਉਹਨਾਂ ਦੇ ਨਾਲ (ਅਤਿ) ਅਤਿਅੰਤ ਪਿਆਰ ਕਰੇ ਤੋਂ (ਬਿਨੁ) ਬਗੈਰ (ਜੀਉ) ਜੀਵ ਰੂਪ ਇਸਤਰੀ ਦੇ ਗਲ ਵਿਚ ਪਈ ਹੋਈ ਮੋਹ, ਵਾਸਨਾਵਾਂ, ਕਾਲ ਰੂਪ (ਜੇਵੜੀਆ) ਫਾਹੀ ਰੱਸੀ (ਕਿਉ) ਕਿਵੇਂ (ਖੂਲੈ) ਖੁਲੇਗੀ? ਭਾਵ ਨਹੀਂ ਖੁਲ ਸਕਦੀ।

**ਪ੍ਰਸ਼ਨ :** ਮਹਾਰਾਜ ! ਫਿਰ ਤੁਸੀਂ ਹੀ ਦੱਸੋ ਕਿਵੇਂ ਖੁਲ ਸਕਦੀ ਹੈ ?

## ਹਰਿ ਪ੍ਰੀਤਿ ਪਿਆਰੇ, ਸਬਦਿ ਵੀਚਾਰੇ; ਤਿਸ ਹੀ ਕਾ ਸੋ ਹੋਵੈ ॥

**ਉੱਤਰ :** ਹੇ ਸਖੀਓ ! ਜੋ ਵੀ (ਹਰਿ) ਪ੍ਰਮੇਸਰ ਦੀ (ਪ੍ਰੀਤਿ) ਪ੍ਰੀਤੀ ਦੇ ਪਿਆਰੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਸਬਦ ਦੀ (ਵੀਚਾਰੇ) ਵੀਚਾਰ ਕਰਦਾ ਹੈ। **ਵਾ:** ਜਿਸ ਦੀ ਤਨ ਕਰਕੇ (ਹਰਿ) ਹਰੀ ਦੇ ਨਾਲ ਪ੍ਰੀਤੀ ਹੈ, ਮਨ ਕਰਕੇ ਪ੍ਰਮੇਸਰ ਨੂੰ ਪਿਆਰ ਕਰਦਾ ਹੈ ਅਤੇ ਬਾਨੀ ਕਰਕੇ ਗੁਰੂ ਸਾਹਿਬ ਜੀ ਦੇ ਸਬਦ ਦੀ ਵੀਚਾਰ ਕਰਦਾ ਹੈ। (ਸੋ) ਉਹ ਵਾਹਿਗੁਰੂ (ਤਿਸ) ਉਸੇ ਦਾ ਹੀ (ਹੋਵੈ) ਹੋ ਜਾਂਦਾ ਹੈ ਭਾਵ ਆਪਣੇ ਭਗਤਾਂ ਦੇ ਵੱਸ ਹੋ ਜਾਂਦਾ ਹੈ। ਫਿਰ ਉਹ ਜਿਵੇਂ ਚਾਹੁਣ ਉਵੇਂ ਹੀ ਪ੍ਰਭੂ ਪਾਸੋਂ ਕਰਾ ਲੈਂਦੇ ਹਨ।

**ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥** *(ਅੰਗ: ੧੦੭੬)*

**ਵਾ:** ਜੋ ਮਨ, ਬਾਣੀ, ਸਰੀਰ ਕਰਕੇ ਪ੍ਰਮੇਸਰ ਨਾਲ ਪਿਆਰ ਕਰਦੇ ਹਨ। ਉਹ ਅਕਾਲ ਪੁਰਖ ਉਨ੍ਹਾਂ ਦਾ ਹੀ ਹੋ ਜਾਂਦਾ ਹੈ।

## ਪੁੰਨ ਦਾਨ ਅਨੇਕ ਨਾਵਣ; ਕਿਉ ਅੰਤਰ ਮਲੁ ਧੋਵੈ ॥

ਹੇ ਭਾਈ ! ਪੁਰਬਾਂ ਦੇ ਸਮੇਂ ਨੂੰ ਜਾਣ ਕੇ ਪੁੰਨ ਕਰ ਲੈਣ ਨਾਲ, ਸੁਤੇ ਹੀ ਦਾਨ ਕਰੀ ਜਾਣ ਨਾਲ ਅਤੇ ਅਨੇਕਾਂ ਹੀ ਤੀਰਥਾਂ 'ਤੇ (ਨਾਵਣ) ਇਸ਼ਨਾਨ ਕਰਨ ਲੈਣ ਨਾਲ (ਅੰਤਰ) ਅੰਦਰਲੀ ਦ੍ਵੈਤ ਦੀ ਮੈਲ, ਹਉਮੈ ਦੀ ਮੈਲ, ਵਿਛੋੜੇ ਦੀ ਮੈਲ ਨੂੰ (ਕਿਉ) ਕਿਵੇਂ (ਧੋਵੈ) ਧੋ ਸਕਾਂਗੇ? ਭਾਵ ਨਾਮ ਤੋਂ ਬਿਨ੍ਹਾਂ ਦੂਜੈਗੀ ਵਾਲੀ ਮੈਲ ਕਦੇ ਵੀ ਨਹੀਂ ਧੋ ਸਕਦੇ। ਕਿਉਂਕਿ ਇਸ ਤਰ੍ਹਾਂ ਕਰਨ ਦੇ ਨਾਲ ਤਾਂ ਹਉਮੈ ਵਧਦੀ ਜਾਂਦੀ ਹੈ ਕਿ ਮੈਂ ਪੁੰਨ ਕੀਤਾ ਹੈ, ਮੈਂ ਦਾਨ ਕੀਤਾ ਹੈ, ਮੈਂ ਤੀਰਥਾਂ ਦੇ ਇਸ਼ਨਾਨ ਕੀਤਾ ਹੈ।

**ਪ੍ਰਸ਼ਨ:** ਮਹਾਰਾਜ ! ਫਿਰ ਅਸੀਂ ਅੰਦਰਲੀ ਹਉਮੈ ਦੀ ਮੈਲ, ਦ੍ਵੈਤ ਦੀ ਮੈਲ, ਵਿਛੋੜੇ ਦੀ ਮੈਲ ਅਤੇ ਪ੍ਰਮੇਸਰ ਨਾਲ ਪਏ ਹੋਏ ਪਰਦੇ ਨੂੰ ਕਿਵੇਂ ਧੋ ਸਕਾਂਗੇ ?

**ਉੱਤਰ :** ਹੇ ਭਾਈ ! ਪ੍ਰਮੇਸਰ ਦਾ ਨਾਮ ਹੀ ਤੀਰਥ ਹੈ, ਉਸਦੀ ਵਿਚਾਰ ਕਰਨ ਰੂਪ ਇਸ਼ਨਾਨ ਕਰਨੇ ਕਰਕੇ ਹਉਮੈ ਆਦਿਕ ਸਾਰੀਆਂ ਮੈਲਾ ਨਾਸ਼ ਹੋ ਜਾਂਦੀਆਂ ਹਨ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥** *(ਅੰਗ: ੬੮੭)*

## ਨਾਮ ਬਿਨਾ ਗਤਿ ਕੋਇ ਨ ਪਾਵੈ; ਹਠਿ ਨਿਗ੍ਰਹਿ ਬੇਬਾਣੈ ॥

*(ਨਿੱਗ੍ਰਹਿ ਬੋਲੋ)*

ਹੇ ਭਾਈ ! (ਹਰਿ) ਪ੍ਰਮੇਸਰ ਦੇ ਨਾਮ ਜਪਣ ਤੋਂ ਬਗੈਰ ਕੋਈ ਵੀ (ਗਤਿ) ਮੁਕਤੀ ਨਹੀਂ ਪਾ ਸਕਦਾ। ਇਸ ਲਈ ਭਾਵੇਂ ਕੋਈ ਹਠ ਕਰਕੇ (ਨਿਗ੍ਰਹਿ) ਗ੍ਰਹਿਸਤ ਛੱਡ ਦੇਵੇ। ਭਾਵ ਘਰ ਛੱਡ ਕੇ ਅਤੀਤ ਬਣ ਜਾਵੇ ਅਤੇ (ਬੇਬਾਣੈ) ਉਜਾੜਾਂ ਵਿਚ ਰਹਿਣ ਲੱਗ ਜਾਵੇ। **ਵਾ:** ਹਠ ਕਰਕੇ (ਨਿਗ੍ਰਹਿ) ਇੰਦਰੀਆਂ ਦਾ ਦਮਨ ਕਰਨ ਨਾਲ ਤੇ (ਬੇਬਾਣੈ) ਉਜਾੜਾ ਵਿਚ ਰਹਿਣ ਨਾਲ (ਬੇਬਾਣੈ) ਦ੍ਵੈਤ ਦੀ ਬਾਣ ਨਹੀਂ ਜਾਂਦੀ ਅਤੇ ਨਾ ਹੀ ਸਰੂਪ ਰੂਪ ਘਰ ਦੀ ਪ੍ਰਾਪਤੀ ਹੁੰਦੀ ਹੈ ਬਲਕਿ ਜੀਵ (ਬੇਬਾਣੈ) ਸੰਸਾਰ ਰੂਪ ਉਜਾੜ ਵਿਚ ਹੀ ਫਿਰਦਾ ਰਹਿੰਦਾ ਹੈ।

## ਨਾਨਕ ਸਚ ਘਰੁ ਸਬਦਿ ਸਿਞਾਪੈ; ਦੁਬਿਧਾ, ਮਹਲੁ ਕਿ ਜਾਣੈ ॥੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! ਜੋ ਸਰੂਪ ਰੂਪ ਸਚਾ ਘਰ ਹੈ, ਉਹ ਗੁਰਾਂ ਦੇ ਸਬਦ ਕਰਕੇ ਹੀ (ਸਿਞਾਪੈ) ਸਿਆਨਿਆ ਜਾਂਦਾ ਹੈ। **ਵਾ:** ਜੋ ਸਚਾ ਪ੍ਰਮੇਸਰ ਸਾਰਿਆਂ ਦੇ ਸਰੀਰ ਰੂਪ ਘਰ ਵਿਚ ਹੀ ਹੈ **ਵਾ:** ਉਹ ਸੱਚਾ ਸਰੂਪ ਸਾਰਿਆ ਦਾ ਘਰ ਰੂਪ ਹੀ ਹੈ ਪਰ ਉਸ ਦੀ ਸਿਆਣ ਗੁਰਾਂ ਦੇ ਸਬਦ ਕਰਕੇ ਹੀ ਹੁੰਦੀ ਹੈ। ਜਿਸ ਦੇ ਅੰਦਰ ਦੁਬਿਧਾ ਹੈ, ਉਹ (ਮਹਲੁ) ਸਰੂਪ ਨੂੰ (ਕਿ) ਕੀ (ਜਾਣੈ) ਜਾਣ ਸਕਦਾ ਹੈ? ਭਾਵ ਨਹੀ ਜਾਣ ਸਕਦਾ।

## ਤੇਰਾ ਨਾਮੁ ਸਚਾ ਜੀਉ; ਸਬਦੁ ਸਚਾ ਵੀਚਾਰੋ ॥

ਹੇ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ (ਤੇਰਾ) ਤੁਹਾਡਾ ਨਾਮ ਵੀ ਸੱਚਾ ਹੈ ਅਤੇ ਗੁਰਾਂ ਦੇ (ਸਬਦੁ) ਉਪਦੇਸ਼ ਦਾ (ਵੀਚਾਰੋ) ਵੀਚਾਰ ਵੀ ਸੱਚਾ ਹੈ। **ਵਾ:** (ਸਬਦੁ) ਬ੍ਰਹਮ ਦਾ (ਵੀਚਾਰੋ) ਗਿਆਨ ਵੀ ਸਚਾ ਹੈ।

## ਤੇਰਾ ਮਹਲੁ ਸਚਾ ਜੀਉ; ਨਾਮੁ ਸਚਾ ਵਾਪਾਰੋ ॥

ਹੇ ਮਹਾਰਾਜ ! ਤੁਹਾਡਾ (ਮਹਲੁ) ਸਾਧਸੰਗਤ **ਵਾ:** ਸਰੂਪ **ਵਾ:** ਤੁਰੀਆ ਪਦ ਰੂਪ ਮਹੱਲ ਵੀ ਸੱਚਾ ਹੈ (ਜੀਉ) ਜੀ ਅਤੇ ਜੋ ਤਨ, ਮਨ, ਧਨ ਦੇ ਕੇ ਨਾਮ ਪ੍ਰਾਪਤ ਕਰਨਾ ਹੈ, ਨਾਮ ਨੂੰ ਆਪ ਜਪਣਾ ਹੈ ਤੇ ਹੋਰਨਾਂ ਨੂੰ ਜਪਾਉਣਾ ਹੈ, ਇਹ ਨਾਮ ਦਾ ਵਪਾਰ ਵੀ ਸੱਚਾ ਹੈ।

## ਨਾਮ ਕਾ ਵਾਪਾਰੁ ਮੀਠਾ ; ਭਗਤਿ ਲਾਹਾ ਅਨਦਿਨੋ ॥

ਜਿਹੜਾ ਪ੍ਰਮੇਸਰ ਦੇ ਨਾਮ ਦਾ ਤਨ, ਮਨ, ਧਨ ਦੇ ਕੇ ਜਪਣ ਜਪਾਉਣ ਰੂਪ ਵਪਾਰ ਕਰਨਾ ਹੈ। ਇਹ (ਮੀਠਾ) ਪਿਆਰਾ ਹੈ ਅਤੇ (ਅਨਦਿਨੋ) ਰਾਤ ਦਿਨੇ ਭਗਤੀ ਕਰਨ ਦੇ ਨਾਲ ਅਵਿਦਿਆ ਦੀ ਰਾਤ ਤੋਂ ਗਿਆਨ ਦਾ ਦਿਨ ਚੜ੍ਹਨ ਰੂਪ (ਲਾਹਾ) ਲਾਭ ਪ੍ਰਾਪਤ ਹੁੰਦਾ ਹੈ। **ਵਾ:** ਭਗਤ ਜਨਾਂ ਨੇ ਰਾਤ ਦਿਨੇ ਨਾਮ ਦਾ ਲਾਹਾ ਪ੍ਰਾਪਤ ਕੀਤਾ ਹੈ।

## ਤਿਸੁ ਬਾਝੁ ਵਖਰੁ ਕੋਇ ਨ ਸੂਝੈ ; ਨਾਮੁ ਲੇਵਹੁ ਖਿਨੁ ਖਿਨੋ ॥

ਸਾਨੂੰ (ਤਿਸੁ) ਉਸ ਪ੍ਰਮੇਸਰ ਦੇ ਨਾਮ ਤੋਂ (ਬਾਝੁ) ਬਿਨਾਂ ਹੋਰ ਕੋਈ ਵੀ (ਵਖਰੁ) ਲਾਭਦਾਇਕ ਵਸਤੂ (ਸੂਝੈ) ਸੁਝਦੀ ਨਹੀਂ ਹੈ। ਇਸ ਲਈ ਅਸੀਂ ਤਾਂ ਇਹੋ ਹੀ ਕਹਿੰਦੇ ਹਾਂ ਕਿ (ਖਿਨੁ ਖਿਨੋ) ਖਿਨ-ਖਿਨ ਕਾਲ ਵਿਚ ਪ੍ਰਮੇਸਰ ਦੇ ਨਾਮ ਨੂੰ ਉਚਾਰਨ ਕਰਕੇ ਲਾਭ (ਲੇਵਹੁ) ਲੈਣਾ ਕਰੋ।

## ਪਰਖਿ ਲੇਖਾ ਨਦਰਿ ਸਾਚੀ; ਕਰਮਿ ਪੂਰੈ ਪਾਇਆ ॥

ਜਿੰਨ੍ਹਾਂ (ਪੂਰੈ) ਪੂਰਨ ਕਰਮਾਂ ਵਾਲਿਆਂ ਨੇ ਸਤਿਗੁਰੂ ਸਾਹਿਬ ਜੀ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਉਹਨਾਂ ਦਾ ਸਤਿਗੁਰੂ ਸਾਹਿਬ ਜੀ ਦੀ (ਸਾਚੀ) ਸੱਚੀ (ਨਦਰਿ) ਕਿਰਪਾ ਦ੍ਰਿਸ਼ਟੀ ਦੁਆਰਾ ਲੇਖਾ (ਪਰਖਿ) ਪਰਖ ਲਿਆ ਗਿਆ ਹੈ ਭਾਵ ਮੁੱਕ ਗਿਆ ਹੈ।

**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** (ਅੰਗ: ੬੯੮)

## ਨਾਨਕ ਨਾਮੁ ਮਹਾ ਰਸੁ ਮੀਠਾ; ਗੁਰਿ ਪੂਰੈ ਸਚੁ ਪਾਇਆ ॥੪॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਜੀ ਦਾ ਨਾਮ (ਮਹਾ ਰਸੁ) ਵੱਡਾ ਰਸ ਭਾਵ ਬ੍ਰਹਮਾਨੰਦ ਦੇਣ ਵਾਲਾ (ਮੀਠਾ) ਪਿਆਰਾ ਹੈ, ਜੋ (ਪੂਰੈ) ਪੂਰਨ (ਸਚੁ) ਸੱਚੇ ਸਤਿਗੁਰੂ ਸਾਹਿਬ ਜੀ

ਦੁਆਰਾ ਹੀ ਪਾਇਆ ਜਾ ਸਕਦਾ ਹੈ। **ਵਾ:** ਪੂਰਿਆਂ ਗੁਰਾਂ ਦੁਆਰਾ ਹੀ ਸਚੇ ਪ੍ਰਮੇਸਰ ਨੂੰ ਪਾਇਆ ਜਾ ਸਕਦਾ ਹੈ।

**ਉਪਰੋਕਤ ਦੋ ਪੰਕਤੀਆਂ ਦਾ ਅੰਨਵੈ ਰੀਤੀ ਅਨੁਸਾਰ ਦੂਸਰਾ ਅਰਥ :**

**ਪਰਖਿ ਲੇਖਾ ਨਦਰਿ ਸਾਚੀ; ਕਰਮਿ ਪੂਰੈ ਪਾਇਆ ॥**
**ਨਾਨਕ ਨਾਮੁ ਮਹਾ ਰਸੁ ਮੀਠਾ; ਗੁਰਿ ਪੂਰੈ ਸਚੁ ਪਾਇਆ ॥੪॥੨॥**

ਜਿਨ੍ਹਾਂ ਤੇ (ਗੁਰਿ ਪੂਰੈ) ਪੂਰਿਆਂ ਗੁਰਾਂ ਦੀ (ਨਦਰਿ ਸਾਚੀ) ਸੱਚੀ ਕਿਰਪਾ ਦ੍ਰਿਸ਼ਟੀ ਹੋਈ ਹੈ, ਉਹਨਾਂ (ਕਰਮਿ ਪੂਰੈ) ਪੂਰਨ ਕਰਮਾਂ ਵਾਲਿਆਂ ਨੇ (ਸਚੁ ਪਾਇਆ) ਸੱਚਾ ਨਾਮ ਪ੍ਰਾਪਤ ਕੀਤਾ ਹੈ। ਨਾਮ ਪ੍ਰਾਪਤ ਕਰਕੇ ਉਹਨਾਂ ਦਾ (ਪਰਖਿ ਲੇਖਾ) ਹਿਸਾਬ-ਕਿਤਾਬ ਪਰਖਿਆ ਗਿਆ ਹੈ ਭਾਵ ਮੁੱਕ ਗਿਆ ਹੈ ਅਤੇ ਉਹਨਾਂ ਦੇ ਤਾਈਂ (ਮਹਾ ਰਸੁ ਮੀਠਾ) ਮਿੱਠਾ ਬ੍ਰਹਮਾਨੰਦ ਪ੍ਰਾਪਤ ਹੋ ਗਿਆ ਹੈ।

## ਰਾਗੁ ਗਉੜੀ ਪੂਰਬੀ ਛੰਤ ਮਹਲਾ ੩ ॥

**ਉਥਾਨਕਾ:**

ਜਿਸ ਪ੍ਰਕਾਰ ਪੂਰਨਮਾਸੀ ਦਾ ਚੰਦਰਮਾ ਚੜ੍ਹਨ ਨਾਲ ਚਕੋਰਾਂ ਸੁਰਤ ਲਾ ਕੇ ਬੈਠ ਜਾਂਦੀਆਂ ਹਨ ਅਤੇ ਚੰਦਰਮਾ ਦੀਆਂ ਕਿਰਨਾਂ ਨਾਲ ਉਹਨਾਂ ਨੂੰ ਸੁੱਖ ਪ੍ਰਾਪਤ ਹੁੰਦਾ ਹੈ। ਫਿਰ ਚੰਦਰਮਾ ਦੀ ਰੌਸ਼ਨੀ ਨਾਲ ਦਰੱਖਤਾਂ ਉੱਤੇ ਫਲ ਲਗਦੇ ਹਨ, ਬ੍ਰਿਛ ਉੱਤੇ ਫਲਾਂ ਵਿਚ ਰਸ ਭਰ ਜਾਂਦਾ ਹੈ, ਕਲੀਆਂ ਖਿੜ ਪੈਂਦੀਆਂ ਹਨ, ਹਰ ਤਰਫ ਚਾਨਣ ਹੋ ਜਾਂਦਾ ਹੈ ਅਤੇ ਹਿਰਦੇ ਵਿਚ ਸੁੱਖ ਪ੍ਰਾਪਤ ਹੁੰਦਾ ਹੈ। ਇਸੇ ਪ੍ਰਕਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਚੰਦਰਮਾ ਦੀ ਨਿਆਈਂ ਹੋ ਕੇ ਸੰਗਤਾਂ ਨੂੰ ਦਰਸ਼ਨ ਦੇ ਰਹੇ ਹਨ। ਸਿੱਖਾਂ ਦੀਆਂ ਬਿਰਤੀਆਂ ਗੁਰੂ ਸਾਹਿਬ ਜੀ ਦੇ ਸਰੂਪ ਵਿਚ ਲਗੀਆਂ ਹੋਈਆਂ ਹਨ। ਸਤਿਗੁਰੂ ਸਾਹਿਬ ਜੀ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਬਾਣੀ ਰੂਪ ਪਵਿੱਤਰ ਉਪਦੇਸ਼ ਬਖਸ਼ ਕੇ ਆਪਣੇ ਸਿੱਖਾਂ ਦੇ ਚਿਤ ਨੂੰ ਸ਼ਾਂਤ ਕਰ ਰਹੇ ਹਨ। ਜੋ ਗੁਣਾਂ ਤੋਂ ਹੀਣੇ ਪੱਥਰਾਂ ਦੀ ਨਿਆਈਂ ਹਿਰਦੇ ਹਨ, ਉਹਨਾਂ ਵਿਚ ਗਿਆਨ ਰੂਪ ਫਲ ਲਾ ਕੇ ਪ੍ਰੇਮ ਰੂਪ ਰਸ ਭਰ ਰਹੇ ਹਨ।

ਸਤਿਗੁਰੂ ਸਾਹਿਬ ਜੀ ਦੇ ਪ੍ਰਤਾਪ ਨਾਲ ਸਿੱਖਾਂ ਦੀਆਂ ਨਿਰਮਲ ਬੁੱਧੀਆਂ ਖਿੜ ਰਹੀਆਂ ਹਨ। ਗੁਰੂ ਸਾਹਿਬ ਜੀ ਦੀ ਭਗਤੀ ਰੂਪ ਚਾਨਣੀ ਸਾਰੇ ਪ੍ਰਕਾਸ਼ ਰਹੀ ਹੈ। ਮਹਾਰਾਜ ਸਾਹਿਬ ਜੀ ਦਾ ਤੇਜ ਪ੍ਰਤਾਪ ਉੱਜਲ ਹਿਰਦੇ ਵਾਲੇ ਸਿੱਖਾਂ ਦੇ ਅੰਦਰ ਅਨੰਦ ਨੂੰ ਪ੍ਰਗਟ ਕਰ ਰਿਹਾ ਹੈ। ਇਸ ਪ੍ਰਕਾਰ ਸਦਾ ਹੀ ਇਕ ਰਸ ਰਹਿਣ ਵਾਲੇ ਸਤਿਗੁਰੂ ਸਾਹਿਬ ਜੀ ਦਾ ਅੰਤ ਚੰਦ ਸੂਰਜ ਤਾਰੇ ਆਦਿਕ ਵੀ ਨਹੀਂ ਪਾ ਸਕਦੇ।

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥** *(ਅੰਗ: ੪੬੩)*

ਐਸੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਸਾਡੇ ਅੰਦਰ ਪ੍ਰਮੇਸਰ ਦੇ ਪ੍ਰਤੀ ਇਤਨਾ ਪਿਆਰ ਹੈ ਕਿ ਅਸੀਂ ਉਸ ਦਾ ਵਿਜੋਗ ਇਕ ਖਿਨ ਵੀ ਨਹੀਂ ਸਹਾਰ ਸਕਦੇ। ਤਾਂ ਉਹਨਾਂ ਸਿੱਖਾਂ ਦੇ ਪ੍ਰਥਾਇ ਸਤਿਗੁਰੂ ਸਾਹਿਬ ਜੀ ਗਉੜੀ ਪੂਰਬੀ ਦੇ ਅੰਦਰ ਜਸ ਰੂਪ ਛੰਤ ਵਿਚ ਪਾਵਨ ਪਵਿੱਤਰ ਉਪਦੇਸ਼ ਬਖਸ਼ਿਸ ਕਰਦੇ ਹਨ।

## ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

(੧) ਇਕ ਅਦ੍ਵੈਤ ਸਰੂਪ ਪ੍ਰਮੇਸਰ (ਓਂ) ਸਾਰਿਆਂ ਦਾ ਪ੍ਰਕਾਸ਼ਕ ਹੈ (ਸਤਿ) ਨਾਸ਼ ਤੋਂ ਰਹਿਤ ਹੈ (ਨਾਮ) ਪ੍ਰਸਿੱਧ ਹੈ (ਕਰਤਾ) ਸਾਰੇ ਜਗਤ ਨੂੰ ਰਚਨ ਵਾਲਾ ਹੈ (ਪੁਰਖੁ) ਸਾਰੀਆਂ ਥਾਵਾਂ 'ਤੇ ਪੂਰਨ ਹੈ (ਗੁਰ) ਚੇਤਨ ਸਰੂਪ

ਹੈ (ਪ੍ਰਸਾਦਿ) ਅਨੰਦ ਸਰੂਪ ਹੈ। ਜੋ ਐਸਾ ਪ੍ਰਮੇਸਰ ਹੈ। ਉਹ ਪਰਮੇਸ਼ਰ ਸਤਿਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

**ਸਾ ਧਨ ਬਿਨਉ ਕਰੇ ਜੀਉ; ਹਰਿ ਕੇ ਗੁਣ ਸਾਰੇ ॥**

(ਸਾ) ਉਹ (ਧਨ) ਜਗਿਆਸੂ ਰੂਪ ਇਸਤਰੀਆਂ **ਵਾ:** *ਅਭਾਸ ਬਿਰਤੀਆਂ (ਬਿਨਉ) ਬੇਨਤੀਆਂ (ਕਰੇ) ਕਰਦੀਆਂ ਹਨ ਕਿ ਹੇ ਪਿਆਰੇ (ਜੀਉ) ਜੀ ! ਐਸੀ ਕਿਰਪਾ ਕਰੋ ਕਿ ਅਸੀਂ (ਹਰਿ) ਪ੍ਰਮੇਸਰ ਦੇ ਗੁਣਾਂ ਨੂੰ (ਸਾਰੇ) ਸੰਭਾਲਣਾ ਕਰੀਏ। ਵਾ: ਜੋ ਸਾਰ ਰੂਪ ਪ੍ਰਮੇਸਰ ਦੇ ਗੁਣ ਹਨ ਉਹਨਾਂ ਗੁਣਾਂ ਨੂੰ ਅਸੀਂ ਕਥਨ ਕਰੀਏ।

**ਖਿਨੁ ਪਲੁ ਰਹਿ ਨ ਸਕੈ ਜੀਉ; ਬਿਨੁ ਹਰਿ ਪਿਆਰੇ ॥**

ਹੇ ਮਹਾਰਾਜ ! ਸਾਡਾ ਚਿਤ ਪਿਆਰੇ (ਹਰਿ) ਪ੍ਰਮੇਸਰ ਦੀ ਪ੍ਰਾਪਤੀ ਤੋਂ ਬਗੈਰ ਪਲਾਂ ਵਿਚੋਂ **ਖਿਨ ਜਿੰਨ੍ਹਾਂ ਚਿਰ ਵੀ ਨਹੀ ਰਹਿ ਸਕਦਾ ਹੈ (ਜੀਉ) ਜੀ। **ਵਾ:** ਵਾਹਿਗੁਰੂ ਜੀ ਦੇ ਗੁਣਾਂ ਨੂੰ ਉਚਾਰਨ ਕਰੇ ਤੋਂ ਬਿਨਾਂ ਨਹੀ ਰਹਿ ਸਕਦਾ ਹੈ ਜੀ।

**ਬਿਨੁ ਹਰਿ ਪਿਆਰੇ ਰਹਿ ਨ ਸਾਕੈ; ਗੁਰ ਬਿਨੁ ਮਹਲੁ ਨ ਪਾਈਐ ॥**

ਹੇ ਸਤਿਗੁਰੂ ਜੀ ! ਹਰੀ ਪਿਆਰੇ ਤੋਂ ਬਿਨਾਂ ਨਾ ਤਾਂ ਸਾਡਾ ਚਿਤ ਰਹਿ ਸਕਦਾ ਹੈ ਅਤੇ ਨਾਂ ਹੀ ਆਪ ਜੀ ਬਿਨਾਂ ਉਸ ਦੇ (ਮਹਲੁ) ਸਰੂਪ ਰੂਪ ਮਹੱਲ **ਵਾ:** ਤੁਰੀਆ ਪਦ ਰੂਪ ਮਹੱਲ ਨੂੰ (ਪਾਈਐ) ਪਾਇਆ ਜਾ ਸਕਦਾ ਹੈ।

**ਜੋ ਗੁਰੁ ਕਹੈ ਸੋਈ ਪਰੁ ਕੀਜੈ; ਤਿਸਨਾ ਅਗਨਿ ਬੁਝਾਈਐ ॥**

ਹੇ (ਗੁਰੁ) ਗੁਰੂ ਸਾਹਿਬ ਜੀ ਜੋ ਆਪ ਜੀ (ਕਹੈ) ਕਹਿੰਦੇ ਹੋ ਉਸ ਨੂੰ (ਪਰੁ) ਵਿਸ਼ੇਸ ਕਰਕੇ (ਕੀਜੈ) ਕਰਨਾ ਕਰੀਏ ਤਾਂ ਤੁਸੀਂ ਸਾਡੇ ਅੰਦਰ ਬਲ ਰਹੀ ਤ੍ਰਿਸ਼ਨਾ ਦੀ (ਅਗਨਿ) ਅੱਗ ਨੂੰ ਆਪਣਾ ਅੰਮ੍ਰਿਤ ਨਾਮ ਰੂਪ ਜਲ ਦੇ ਕੇ (ਬੁਝਾਈਐ) ਬੁਝਾ ਦਿੰਦੇ ਹੋ। **ਵਾ:** ਜੋ ਬ੍ਰਹਮ ਲੋਕ ਤੋਂ ਲੈ ਕੇ ਸਵਰਗ ਲੋਕ ਤੱਕ ਦੇ ਸਾਰੇ ਸੁੱਖ, ਰਾਜ ਪਦਵੀਆਂ ਆਦਿ ਦੇ ਸਾਰੇ ਸੁੱਖ ਪ੍ਰਾਪਤ ਕਰਕੇ ਵੀ ਬੁਝਦੀ ਨਹੀਂ ਹੈ। ਇਸ ਤ੍ਰਿਸ਼ਨਾ ਦੀ ਅੱਗ ਨੂੰ ਤੁਸੀਂ ਅੰਮ੍ਰਿਤ ਨਾਮ ਦਾ ਜਲ ਪਾ ਕੇ ਬੁਝਾ ਦਿੰਦੇ ਹੋ।

**ਹਰਿ ਸਾਚਾ ਸੋਈ, ਤਿਸੁ ਬਿਨੁ ਅਵਰੁ ਨ ਕੋਈ; ਬਿਨੁ ਸੇਵਿਐ ਸੁਖੁ ਨ ਪਾਏ ॥**

ਹੇ ਭਾਈ! (ਸੋਈ) ਉਹ (ਹਰਿ) ਪ੍ਰਮੇਸਰ ਹੀ (ਸਾਚਾ) ਤਿੰਨਾਂ ਕਾਲਾਂ ਵਿਚ ਸੱਚਾ ਹੈ। ਭਾਵ ਨਾਸ਼ ਰਹਿਤ ਹੈ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਜਪੁ ਜੀ ਸਾਹਿਬ ਜੀ)*

(ਤਿਸੁ) ਉਸ ਅਕਾਲ ਪੁਰਖ ਤੋਂ ਬਿਨਾਂ ਅਵਰ ਅਸਥਾਨ ਵਿਚ ਕੋਈ ਵੀ ਅਚੱਲ ਨਹੀਂ ਰਹਿ ਸਕਦਾ। ਸਾਰੀ ਦੁਨੀਆਂ ਤਾਂ ਦਿਖਾਵੇ ਮਾਤਰ ਹੈ। **"ਦਾਮਨੀ ਚਮਤਕਾਰ ਤਿਉ ਵਰਤਾਰਾ ਜਗ ਖੇ ॥"** ਅਤੇ ਉਸ (ਬਿਨੁ ਸੇਵਿਐ) ਵਾਹਿਗੁਰੂ ਜੀ ਦੇ ਸਿਮਰਨ ਭਜਨ ਕਰੇ ਤੋਂ ਬਗੈਰ ਕੋਈ ਵੀ ਆਦਮੀ ਸੁੱਖ ਦੀ (ਪਾਏ) ਪ੍ਰਾਪਤੀ ਨਹੀ ਕਰ ਸਕਦਾ।

---

* **ਅਭਾਸ ਬਿਰਤੀ** : ਜਿਸ ਬ੍ਰਿਤੀ ਵਿਚ ਚੇਤਨ ਦਾ ਪ੍ਰਤੀਬਿੰਬ ਪੈਦਾ ਹੋਵੇ ਤੇ ਬਿਰਤੀ ਅੱਗੇ ਜਾ ਕੇ ਗਿਆਨ ਕਰਾਉਂਦੀ ਹੈ ਉਹ ਅਭਾਸ ਬਿਰਤੀ ਹੈ।

** **ਖਿਨ** : ਅੱਖ ਦੇ ਪਲਕਾਰੇ ਜਿੰਨਾ ਸਮਾਂ। ਨਿਆਇਕ ਮਤ ਵਿਚ ਪਿੱਪਲ ਦੇ ਪੱਤੇ ਵਿਚੋਂ ਸੂਈ ਕੱਢਣ ਲੰਘਾਉਣ ਜਿਤਨੇ ਸਮੇਂ ਨੂੰ ਚਾਰ ਖਿਨ ਗੁਜਰੇ ਮੰਨਦੇ ਹਨ। ਵਿਆਕਰਣ ਮਤ ਵਿਚ (ਘਟ) ਸ਼ਬਦ ਕਹਿਣ ਜਿਤਨੇ ਸਮੇਂ ਨੂੰ ਦੋ ਖਿਨ ਗੁਜ਼ਰੇ ਮੰਨਦੇ ਹਨ।

## ਨਾਨਕ ਸਾ ਧਨ ਮਿਲੈ ਮਿਲਾਈ; ਜਿਸਨੋ ਆਪਿ ਮਿਲਾਏ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਧਨ) ਜਗਿਆਸੂ ਰੂਪ ਸਖੀ ਵਾਹਿਗੁਰੂ ਜੀ ਦੀ ਮਿਲਾਈ ਹੋਈ (ਮਿਲੈ) ਮਿਲਦੀ ਹੈ। ਜਿਸ ਨੂੰ ਉਹ ਆਪ ਸਤਿਗੁਰਾਂ ਦੁਆਰਾ ਨਾਮ ਵਿਚ (ਮਿਲਾਏ) ਮੇਲਦਾ ਹੈ। **ਵਾ:** ਜਿਸ ਨੂੰ ਨਾਮ ਵਿਚ ਮੇਲ ਲਿਆ ਹੈ ਉਸਨੂੰ ਆਪਣੇ ਪਿਆਰ ਵਿਚ ਮੇਲਦਾ ਹੈ। **ਵਾ:** ਜਿਸ ਨੂੰ ਆਪਣੇ ਸਰੂਪ ਦੇ ਗਿਆਨ ਵਿਚ ਮਿਲਾ ਲੈਂਦਾ ਹੈ।

## ਧਨ ਰੈਣਿ ਸੁਹੇਲੜੀਏ ਜੀਉ; ਹਰਿ ਸਿਉ ਚਿਤੁ ਲਾਏ ॥

ਹੇ ਪਿਆਰੇ ਜੀ ! ਉਹਨਾਂ (ਧਨ) ਇਸਤਰੀ **ਵਾ:** ਜਗਿਆਸੂ ਰੂਪ ਸਖੀਆਂ ਦੀ (ਰੈਣਿ) ਉਮਰ **ਵਾ:** ਅਵਸਥਾ ਰੂਪ ਰਾਤ (ਸੁਹੇਲੜੀਏ) ਸੋਭਨੀਕ ਹੈ। ਜਿਹੜੀਆਂ ਸਖੀਆਂ ਆਪਣੇ ਚਿਤ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ ਲਾਉਂਦੀਆਂ ਹਨ।

**ਪ੍ਰਸ਼ਨ :** ਮਹਾਰਾਜ ! ਚਿੱਤ ਕਿਵੇਂ ਲੱਗੇ?

## ਸਤਿਗੁਰੁ ਸੇਵੇ ਭਾਉ ਕਰੇ ਜੀਉ; ਵਿਚਹੁ ਆਪੁ ਗਵਾਏ ॥

**ਉੱਤਰ:** ਹੇ ਪਿਆਰੇ (ਜੀਉ) ਜੀ ! ਉਹ ਸਖੀ ਸਤਿਗੁਰਾਂ ਦੀ (ਭਾਉ) ਪ੍ਰੇਮ ਭਗਤੀ ਕਰਕੇ ਸੇਵਾ ਕਰਨਾ ਕਰੇ ਅਤੇ ਆਪਣੇ ਵਿਚੋਂ (ਆਪੁ) ਆਪਾ ਭਾਵ ਅਰਥਾਤ ਹੰਕਾਰ ਨੂੰ ਗਵਾ ਦੇਵੇ। ਭਾਵ ਸੇਵਾ ਕਰਦਿਆਂ ਹੋਇਆਂ ਮਾਨ ਨਾ ਕਰੇ ਕਿ ਮੈਂ ਬਹੁਤੀ ਸੇਵਾ ਕਰਦਾ ਹਾਂ।

## ਵਿਚਹੁ ਆਪੁ ਗਵਾਏ, ਹਰਿ ਗੁਣ ਗਾਏ; ਅਨਦਿਨੁ ਲਾਗਾ ਭਾਉ ॥

ਹੇ ਭਾਈ ! ਜਿਹੜਾ ਆਪਣੇ ਵਿੱਚੋਂ ਆਪਾ ਭਾਵ ਗਵਾ ਦੇਵੇ ਉਹੀ ਹਰੀ ਦੇ ਗੁਣਾਂ ਨੂੰ (ਗਾਏ) ਗਾ ਸਕਦਾ ਹੈ ਅਤੇ ਉਸਦਾ (ਅਨਦਿਨੁ) ਰਾਤ ਦਿਨੇ ਵਾਹਿਗੁਰੂ ਵਿਚ (ਭਾਉ) ਪ੍ਰੇਮ ਲੱਗ ਜਾਂਦਾ ਹੈ।

### ਅੰਗ:੨੪੪

## ਸੁਣਿ ਸਖੀ ਸਹੇਲੀ ਜੀਅ ਕੀ ਮੇਲੀ; ਗੁਰ ਕੈ ਸਬਦਿ ਸਮਾਓ ॥

ਹੇ ਮਨ, ਬਾਣੀ, ਸਰੀਰ ਦੀਏ ਪਿਆਰੀਏ ਸਖੀਏ ਸਹੇਲੀਏ **ਵਾ:** ਸ਼ਰਧਾ ਰੂਪ ਸਖੀਏ ਅਤੇ ਭਗਤੀ ਵਾਲੀਏ ਪਿਆਰੀਏ ਸਹੇਲੀਏ ਸੁਣਨਾ ਕਰ। ਤੂੰ ਸਾਡੀ (ਜੀਅ) ਦਿਲ ਦੀ (ਮੇਲੀ) ਮਿਲਾਪਣ ਹੈ। **ਵਾ:** ਸਾਡੇ ਰਿਦੇ ਅਤੇ ਪ੍ਰਮੇਸਰ ਦੀ ਮਿਲਾਪਣ ਦਿਲ ਕਰਕੇ ਹੋਣਾ ਕਰ ਅਤੇ ਗੁਰੂ ਸਾਹਿਬ ਜੀ ਦੇ ਸ਼ਬਦ ਕਰਕੇ ਪ੍ਰਮੇਸਰ ਵਿਚ (ਸਮਾਓ) ਸਮਾਉਣਾ ਕਰ, ਅਭੇਦ ਹੋਣਾ ਕਰ।

## ਹਰਿ ਗੁਣ ਸਾਰੀ, ਤਾ ਕੰਤ ਪਿਆਰੀ; ਨਾਮੇ ਧਰੀ ਪਿਆਰੋ ॥

ਹੇ ਸਖੀਓ ! ਜੇ ਤੁਸੀਂ (ਹਰਿ) ਅਕਾਲ ਪੁਰਖ ਦੇ ਗੁਣਾਂ ਨੂੰ (ਸਾਰੀ) ਸੰਭਾਲਣਾ ਕਰੋਗੇ ਤਾਂ ਤੁਹਾਡੀ ਬਿਰਤੀ (ਕੰਤ) ਵਾਹਿਗੁਰੂ ਪਤੀ ਦੀ ਪਿਆਰੀ ਹੋਵੇਗੀ।

**ਪ੍ਰਸ਼ਨ :** ਮਹਾਰਾਜ ! ਵਾਹਿਗੁਰੂ ਦੇ ਪਿਆਰੇ ਕਿਵੇਂ ਹੋਈਏ?

**ਉੱਤਰ :** ਨਾਮ ਵਿਚ ਪਿਆਰ (ਧਰੀ) ਧਾਰਨ ਕਰੀਏ ਤਾਂ ਵਾਹਿਗੁਰੂ ਦੇ ਪਿਆਰੇ ਹੋ ਜਾਈਦਾ ਹੈ।

**ਨਾਨਕ, ਕਾਮਣਿ ਨਾਹ ਪਿਆਰੀ; ਰਾਮ ਨਾਮੁ ਗਲਿ ਹਾਰੋ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਕਾਮਣਿ) ਪ੍ਰਮੇਸਰ ਦੀ ਚਾਹਵਾਨ ਇਸਤਰੀ (ਨਾਹ) ਵਾਹਿਗੁਰੂ ਪਤੀ ਨੂੰ ਪਿਆਰੀ ਹੈ ਜਿਸ ਨੇ ਹੋਰਨਾਂ ਮੋਤੀਆਂ ਤੇ ਹੀਰਿਆਂ ਦੇ ਹਾਰਾਂ ਦੀ ਥਾਂ ਪ੍ਰਮੇਸਰ ਦੇ ਨਾਮ ਰੂਪ (ਹਾਰੋ) ਹਾਰ ਨੂੰ ਹੀ ਸਾਹਾਂ ਰੂਪ ਧਾਗੇ ਵਿਚ ਪਰੋ ਕੇ ਰਿਦੇ ਰੂਪ (ਗਲਿ) ਕੰਠ ਵਿਚ ਪਾਇਆ ਹੈ। ਇਉਂ ਬੇਨਤੀ ਕਰੀਏ।

**ਧਨ ਏਕਲੜੀ ਜੀਉ; ਬਿਨੁ ਨਾਹ ਪਿਆਰੇ ॥**

ਹੇ ਸਤਿਗੁਰੂ ਜੀਉ ! ਸਾਡੀ (ਧਨ) ਜਿੰਦ ਪਿਆਰੇ (ਨਾਹ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਤੋਂ ਬਗੈਰ (ਏਕਲੜੀ) ਇਕੱਲੀ ਦੁਖੀ ਹੋ ਰਹੀ ਹੈ। ਭਾਵ ਇਸ ਨੂੰ ਸਰੂਪ ਦੀ ਸਾਖਿਅਤਤਾ ਨਹੀਂ ਹੈ। ਜਿਵੇਂ ਪਾਸੇ ਵਿਚ ਨਰਦ ਇਕੱਲੀ ਹੋਣ ਕਰਕੇ ਮਾਰੀ ਜਾਂਦੀ ਹੈ ਤਿਵੇਂ ਹੀ ਸੁਰਤ ਵਾਹਿਗੁਰੂ ਜੀ ਵਿੱਚ ਜੁੜੀ ਨਾ ਹੋਣ ਕਰਕੇ ਇਹ ਜਿੰਦ ਰੂਪ ਨਰਦ ਸੰਸਾਰ ਰੂਪ ਪਾਸੇ ਵਿਚ ਕਦੇ ਕਾਮ ਕਰਕੇ, ਕਦੇ ਕ੍ਰੋਧ ਕਰਕੇ ਅਤੇ ਕਦੇ ਜਮਾਂ ਕਰਕੇ ਮਾਰੀ ਜਾਂਦੀ ਹੈ (ਜੀਉ) ਜੀ।

**ਦੂਜੈ ਭਾਇ ਮੁਠੀ ਜੀਉ; ਬਿਨੁ ਗੁਰ ਸਬਦ ਕਰਾਰੇ ॥**

ਹੇ ਪਿਆਰੇ ਜੀ! ਇਹ ਜੀਵ ਰੂਪ ਇਸਤਰੀ ਮਾਤਾ ਦੇ ਗਰਭ ਵਿਚ ਕੀਤੇ ਹੋਏ (ਕਰਾਰੇ) ਇਕਰਾਰ ਅਨੁਸਾਰ ਗੁਰੂ ਸਾਹਿਬ ਜੀ ਦੇ ਸਬਦ ਦੀ ਕਮਾਈ ਕੀਤੇ ਤੋਂ ਬਗੈਰ **ਵਾ:** ਜੋ ਲੋਕ-ਪ੍ਰਲੋਕ ਵਿਚ ਸਿੱਖਾਂ ਦੀ ਤਕੜੇ ਹੋ ਕੇ ਰੱਖਿਆ ਕਰਨ ਵਾਲੇ ਸਤਿਗੁਰੂ ਸਾਹਿਬ ਜੀ ਦੇ ਨਾਲ ਇਕਰਾਰ ਕੀਤੇ ਸੀ ਕਿ ਮਹਾਰਾਜ ਇਹ ਤਨ, ਮਨ, ਧਨ ਸਭ ਆਪ ਜੀ ਦਾ ਹੀ ਹੈ। ਉਸ ਇਕਰਾਰ ਅਨੁਸਾਰ ਗੁਰੂ ਸਾਹਿਬ ਜੀ ਦੇ ਸਬਦ ਦੀ (ਕਰਾਰੇ) ਤਕੜੇ ਹੋ ਕੇ ਕਮਾਈ ਕੀਤੇ ਤੋਂ ਬਗੈਰ (ਦੂਜੈ ਭਾਇ) ਦ੍ਵੈਤ ਭਾਵ ਵਿਚ ਲੱਗਣ ਕਰਕੇ **ਵਾ:** ਦੂਜੀਆਂ ਚੀਜਾਂ **ਵਾ:** ਦੂਜੇ ਦੇਵੀ-ਦੇਵਤਿਆਂ **ਵਾ:** ਦੂਜੇ ਪੁਰਸ਼ਾਂ ਵਿਚ ਪ੍ਰੇਮ ਪਾਉਣ ਕਰਕੇ (ਮੁਠੀ) ਲੁੱਟੀ ਗਈ ਹੈ (ਜੀਉ) ਜੀ। **ਵਾ:** ਵਿਕਾਰਾਂ ਵਿਚ ਲੱਗਣੇ ਕਰਕੇ ਲੁਟੀ ਗਈ ਹੈ।

**ਬਿਨੁ ਸਬਦ ਪਿਆਰੇ, ਕਉਣੁ ਦੂਤਰੁ ਤਾਰੇ; ਮਾਇਆ ਮੋਹਿ ਖੁਆਈ ॥**

ਹੇ ਪਿਆਰੇ ਜੀ ! ਪਿਆਰੇ ਗੁਰਾਂ ਦੇ ਪਿਆਰੇ ਸ਼ਬਦ ਵਿਚ ਪਿਆਰ ਕਰੇ ਤੋਂ ਬਗੈਰ ਭਾਵ ਸ਼ਬਦ ਦੀ ਕਮਾਈ ਕਰੇ ਤੋਂ ਬਿਨ੍ਹਾਂ **ਵਾ:** ਸ਼ਬਦ ਦੇ ਪਿਆਰੇ ਬਣਿਆਂ ਤੋਂ ਬਿਨ੍ਹਾਂ (ਕਉਣੁ) ਕਿਹੜਾ ਪੁਰਸ਼ ਹੈ ਜੋ ਸਾਨੂੰ ਇਸ (ਦੂਤਰੁ) ਕਠਨ ਸੰਸਾਰ ਤੋਂ (ਤਾਰੇ) ਤਾਰ ਸਕਦਾ ਹੈ? ਭਾਵ ਕੋਈ ਵੀ ਨਹੀਂ ਤਾਰ ਸਕਦਾ। ਕਿਉਂਕਿ ਸਾਰੀ ਸ੍ਰਿਸ਼ਟੀ ਤਾਂ ਮਾਇਆ ਦੇ ਮੋਹ ਨੇ (ਖੁਆਈ) ਭੁਲਾ ਦਿੱਤੀ ਹੈ। **ਵਾ:** ਖਰਾਬ ਕਰ ਦਿੱਤੀ ਹੈ।

**ਕੂੜਿ ਵਿਗੁਤੀ, ਤਾ ਪਿਰਿ ਮੁਤੀ; ਸਾ ਧਨ ਮਹਲੁ ਨ ਪਾਈ ॥**

ਜਿਸ ਪ੍ਰਕਾਰ ਜੇਕਰ ਕੋਈ ਇਸਤਰੀ ਝੂਠੇ ਪਤੀਆਂ ਵਿਚ ਲੱਗ ਕੇ ਖਰਾਬ ਹੁੰਦੀ ਹੈ ਤਾਂ ਉਹ ਉਸਦੇ ਪਤੀ ਵੱਲੋਂ ਛੱਡ ਦਿੱਤੀ ਜਾਂਦੀ ਹੈ। ਤਿਸੀ ਪ੍ਰਕਾਰ ਹੀ ਜਿਸ ਜੀਵ ਰੂਪ ਇਸਤਰੀ ਦੀ ਬਿਰਤੀ (ਕੂੜਿ) ਝੂਠ ਆਦਿਕ ਬੋਲਣ ਵਿਚ ਲੱਗਣ ਕਰਕੇ (ਵਿਗੁਤੀ) ਖਰਾਬ ਹੋ ਜਾਂਦੀ ਹੈ ਤਾਂ ਉਹ (ਪਿਰਿ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਵੱਲੋਂ (ਮੁਤੀ) ਛੱਡ ਦਿੱਤੀ ਜਾਂਦੀ ਹੈ। ਜਿਸ ਕਰਕੇ (ਸਾ) ਉਹ (ਧਨ) ਜੀਵ ਰੂਪ ਇਸਤਰੀ ਮਹਾਰਾਜ ਦੇ (ਮਹਲੁ) ਮਹੱਲ ਸਰੂਪ ਨੂੰ (ਪਾਈ) ਪ੍ਰਾਪਤ ਨਹੀਂ ਕਰ ਸਕਦੀ। ਜੂਨਾਂ ਵਿਚ ਹੀ ਭਰਮਦੀ ਰਹਿੰਦੀ ਹੈ।

**ਗੁਰ ਸਬਦੇ ਰਾਤੀ, ਸਹਜੇ ਮਾਤੀ; ਅਨਦਿਨੁ ਰਹੈ ਸਮਾਏ ॥**

ਪਰ ਜਿੰਨ੍ਹਾਂ ਦੀ ਬਿਰਤੀ ਗੁਰੂ ਸਾਹਿਬ ਜੀ ਦੇ ਸ਼ਬਦ ਵਿਚ (ਰਾਤੀ) ਰੰਗੀ ਹੋਣ ਕਰਕੇ (ਸਹਜੇ) ਸੁਤੇ ਸਿਧ ਹੀ ਨਾਮ ਵਿਚ (ਮਾਤੀ) ਮਸਤ ਹੋ ਕੇ ਰਹਿੰਦੀ ਹੈ ਅਤੇ (ਅਨਦਿਨੁ) ਰਾਤ-ਦਿਨੇ ਪ੍ਰਮੇਸਰ ਵਿਚ (ਸਮਾਏ) ਅਭੇਦ ਹੋ ਕੇ ਰਹਿੰਦੀ ਹੈ।

**ਨਾਨਕ ਕਾਮਣਿ ਸਦਾ ਰੰਗਿ ਰਾਤੀ; ਹਰਿ ਜੀਉ ਆਪਿ ਮਿਲਾਏ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਕਾਮਣਿ) ਚਾਹਵਾਨ ਮਹਾਂਪੁਰਖ ਸਖੀਆਂ ਸਦਾ ਪ੍ਰਮੇਸਰ ਦੇ ਰੰਗ ਵਿਚ (ਰਾਤੀ) ਰੰਗੀਆਂ ਹੋਈਆਂ ਹਨ। ਉਹਨਾਂ ਨੂੰ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਨੇ ਆਪ ਕਿਰਪਾ ਕਰਕੇ ਆਪਣੇ ਨਾਲ ਮੇਲ ਲੈਂਦਾ ਹੈ।

**ਤਾ ਮਿਲੀਐ ਹਰਿ ਮੇਲੇ ਜੀਉ; ਹਰਿ ਬਿਨੁ ਕਵਣੁ ਮਿਲਾਏ ॥**

ਹੇ ਮੇਰੇ ਪਿਆਰੇ ਜੀ ! ਪ੍ਰਮੇਸਰ ਨਾਲ ਤਾਂ ਹੀ (ਮਿਲੀਐ) ਮਿਲਿਆ ਜਾ ਸਕਦਾ ਹੈ ਜੇ ਉਹ (ਹਰਿ) ਅਕਾਲ ਪੁਰਖ ਵਾਹਿਗੁਰੂ ਆਪ ਗੁਰਾਂ ਦੁਆਰਾ ਮੇਲ ਲੈਣਾ ਕਰੇ (ਜੀਉ) ਜੀ। (ਹਰਿ) ਹਰੀ ਪ੍ਰਮੇਸਰ ਤੋਂ ਬਿਨਾਂ ਸਾਨੂੰ ਆਪ ਦੇ ਨਾਲ (ਕਵਣੁ) ਕੌਣ (ਮਿਲਾਏ) ਮਿਲਾ ਸਕਦਾ ਹੈ? ਭਾਵ ਕੋਈ ਵੀ ਨਹੀਂ ਮਿਲਾ ਸਕਦਾ।

ਪ੍ਰਸ਼ਨ : ਮਹਾਰਾਜ ! ਫਿਰ ਉਹ ਆਪਣੇ ਨਾਲ ਕਿਵੇਂ ਮਿਲਾਉਂਦਾ ਹੈ?

**ਬਿਨੁ ਗੁਰ ਪ੍ਰੀਤਮ ਆਪਣੇ ਜੀਉ; ਕਉਣੁ ਭਰਮੁ ਚੁਕਾਏ ॥**

ਉੱਤਰ: ਹੇ ਪਿਆਰੇ ਜੀ ! ਆਪਣੇ (ਪ੍ਰੀਤਮ) ਪਿਆਰੇ ਸਤਿਗੁਰੂ ਸਾਹਿਬ ਜੀ ਤੋਂ ਬਿਨਾਂ ਚਿਤ ਵਿਚੋਂ ਭਰਮ ਨੂੰ (ਕਉਣੁ) ਕੌਣ (ਚੁਕਾਏ) ਚੁਕਾ ਭਾਵ ਮੇਟ ਸਕਦਾ ਹੈ ਭਾਵ ਗੁਰੂ ਸਾਹਿਬ ਜੀ ਤੋਂ ਬਿਨ੍ਹਾਂ ਕੋਈ ਵੀ ਨਹੀਂ ਮਿਟਾ ਸਕਦਾ।

**ਗੁਰੁ ਭਰਮੁ ਚੁਕਾਏ, ਇਉ ਮਿਲੀਐ ਮਾਏ; ਤਾ ਸਾ ਧਨ ਸੁਖੁ ਪਾਏ ॥**

ਹੇ (ਮਾਏ) ਮਹਾਤਮਾਂ ਰੂਪ ਮਾਤਾਓ ਵਾ: ਉੱਤਮ ਸਖੀਓ ਇਉਂ ਗੁਰੂ ਸਾਹਿਬ ਜੀ ਭਰਮ ਨੂੰ (ਚੁਕਾਏ) ਦੂਰ ਕਰ ਦਿੰਦੇ ਹਨ। ਜਿਸ ਕਰਕੇ ਸਾਰਿਆਂ ਦੇ (ਮਾਏ) ਮਾਤਾ-ਪਿਤਾ ਰੂਪ ਪ੍ਰਮੇਸਰ ਨਾਲ (ਮਿਲੀਐ) ਮਿਲਿਆ ਜਾਂਦਾ ਹੈ ਅਤੇ ਤਾਂ ਹੀ (ਸਾ) ਉਹ ਜਗਿਆਸੂ ਰੂਪ ਇਸਤਰੀ ਆਤਮਨੰਦ ਦੇ ਸੁਖ ਨੂੰ (ਪਾਏ) ਪ੍ਰਾਪਤ ਕਰ ਸਕਦੀ ਹੈ।

**ਗੁਰ ਸੇਵਾ ਬਿਨੁ, ਘੋਰ ਅੰਧਾਰੁ; ਬਿਨੁ ਗੁਰ ਮਗੁ ਨ ਪਾਏ ॥**

ਸਤਿਗੁਰਾਂ ਦੀ (ਸੇਵਾ) ਟਹਿਲ ਕਰੇ ਤੋਂ ਬਗੈਰ ਇਸ ਜੀਵ ਨੂੰ ਆਵਰਨ ਦਾ (ਘੋਰ) ਭਿਆਨਕ (ਅੰਧਾਰੁ) ਹਨੇਰਾ ਬਣਿਆ ਰਹਿੰਦਾ ਹੈ ਭਾਵ ਹਰ ਵਕਤ ਅਗਿਆਨ ਦਾ ਪੜ੍ਹਦਾ ਪਿਆ ਰਹਿੰਦਾ ਹੈ। ਜਿਸ ਕਰਕੇ ਇਹ ਸਤਿਗੁਰੂ ਸਾਹਿਬ ਜੀ ਤੋਂ ਬਗੈਰ ਪ੍ਰਮੇਸਰ ਦੀ ਪ੍ਰਾਪਤੀ ਦਾ ਭਗਤੀ ਸਹਿਤ ਗਿਆਨ ਰੂਪ (ਮਗੁ) ਰਸਤਾ ਪ੍ਰਾਪਤ ਨਹੀਂ ਕਰ ਸਕਦਾ।

**ਕਾਮਣਿ ਰੰਗਿ ਰਾਤੀ, ਸਹਜੇ ਮਾਤੀ; ਗੁਰ ਕੈ ਸਬਦਿ ਵੀਚਾਰੇ ॥**

ਜਿਹੜੀਆਂ (ਕਾਮਣਿ) ਮਹਾਤਮਾ ਰੂਪ ਜਗਿਆਸੂ ਸਖੀਆਂ ਗੁਰੂ ਸਾਹਿਬ ਜੀ ਦੁਆਰਾ ਸ਼ਬਦ ਦੀ ਵਿਚਾਰ

ਕਰਦੀਆਂ ਹਨ ਉਹਨਾਂ ਦੀ ਬਿਰਤੀ (ਸਹਜੇ) ਸੁਤੇ ਸਿਧ ਹੀ ਨਾਮ ਰੰਗ ਵਿਚ (ਰਾਤੀ) ਰੰਗੀ ਹੋਈ ਹੈ ਅਤੇ ਮਹਾਰਾਜ ਦੇ ਪ੍ਰੇਮ ਵਿਚ (ਮਾਤੀ) ਮਸਤ ਰਹਿੰਦੀ ਹੈ।

**ਨਾਨਕ, ਕਾਮਣਿ ਹਰਿ ਵਰੁ ਪਾਇਆ; ਗੁਰ ਕੈ ਭਾਇ ਪਿਆਰੇ ॥੪॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਉਹਨਾਂ (ਕਾਮਣਿ) ਚਾਹਵਾਨ ਮਹਾਂਪੁਰਖ ਸਖੀਆਂ ਨੇ ਪਿਆਰੇ (ਵਰੁ) ਪਤੀ (ਹਰਿ) ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕੀਤਾ ਹੈ। ਜਿਹੜੀਆਂ ਪਿਆਰੇ ਸਤਿਗੁਰੂ ਸਾਹਿਬ ਜੀ ਦੇ (ਭਾਏ) ਭਾਣੇ ਵਿਚ ਚਲਦੀਆਂ ਹਨ **ਵਾ:** ਗੁਰੂ ਸਾਹਿਬ ਜੀ ਦੇ ਵਿਚ ਪ੍ਰੇਮ ਕਰਦੀਆਂ ਹਨ **ਵਾ:** ਗੁਰਾਂ ਦੇ (ਭਾਇ) ਪ੍ਰੇਮ ਵਿਚ ਪਿਆਰ ਕਰਦੀਆਂ ਹਨ। **ਵਾ:** ਗੁਰਾਂ ਨੂੰ (ਭਾਇ) ਭਾਉਂਦੀ ਹੋਈ ਸਿਖਿਆ ਦੀਆਂ ਪਿਆਰੀਆਂ ਹੋ ਕੇ ਕਮਾਈ ਕਰਦੀਆਂ ਹਨ।

## ਗਉੜੀ ਮਹਲਾ ੩ ॥

**ਪਿਰ ਬਿਨੁ, ਖਰੀ ਨਿਮਾਣੀ ਜੀਉ; ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥**

ਹੇ (ਮੇਰੀ) ਸਾਡੀ ਮਾਤਾ ਪਿਤਾ ਦੀ ਨਿਆਈਂ ਮਹਾਤਮਾ ਰੂਪ ਸਖੀ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਗੈਰ ਸਾਰਿਆਂ (ਜੀਉ) ਜੀਆਂ ਦੀ (ਜੀਉ) ਜਿੰਦ ਭਾਵ ਰੂਹ (ਖਰੀ) ਅਤਿਅੰਤ ਹੀ (ਨਿਮਾਣੀ) ਮਾਣ ਤੋਂ ਰਹਿਤ ਹੋ ਰਹੀ ਹੈ (ਜੀਉ) ਜੀ ਇਸ ਲਈ ਤੂੰ ਹੀ ਦੱਸਣਾ ਕਰ ਕਿ ਸਾਡਾ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਗੈਰ (ਜੀਵਾ) ਜੀਉਣਾ (ਕਿਉ) ਕਿਵੇਂ ਹੋਵੇ? ਭਾਵ ਨਹੀਂ ਹੋ ਸਕਦਾ। ਇਸ ਲਈ ਸਾਡਾ ਜੂਨਾਂ ਵਿਚ ਪੈ ਕੇ ਵਾਰ-ਵਾਰ ਮਰਨਾ ਹੀ ਚੰਗਾ ਹੈ।

**ਪਿਰ ਬਿਨੁ, ਨੀਦ ਨ ਆਵੈ ਜੀਉ; ਕਾਪੜੁ ਤਨਿ ਨ ਸੁਹਾਈ ॥**

ਹੇ ਪਿਆਰੇ ਜੀ! (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ ਪ੍ਰਾਪਤੀ ਤੋਂ ਬਗੈਰ ਸਾਨੂੰ ਇਕਾਗਰਤਾ, ਸਮਾਧੀ, ਸ਼ਾਂਤੀ ਰੂਪ ਨੀਂਦ ਆ ਕੇ ਪ੍ਰਾਪਤ ਨਹੀਂ ਹੁੰਦੀ ਅਤੇ ਨਾ ਹੀ ਸਾਡੇ ਸਰੀਰ 'ਤੇ ਪਹਿਨੇ ਹੋਏ (ਕਾਪੜੁ) ਕੱਪੜੇ (ਸੁਹਾਈ) ਸੋਭਦੇ ਹਨ। **ਵਾ:** ਮਹਾਂਪੁਰਖ ਸੰਤ ਮਹਾਤਮ ਜਨਾਂ ਦੇ ਚਿੱਤ ਵਿਚ ਇਤਨਾ ਵੈਰਾਗ ਹੈ ਉਹਨਾਂ ਨੂੰ ਸਰੀਰ ਰੂਪ ਕੱਪੜਾ ਵੀ ਚੰਗਾ ਨਹੀਂ ਲੱਗਦਾ। ਭਾਵ ਉਹ ਆਪਣੇ ਸਰੀਰ ਨੂੰ ਸਦਾ ਲਈ ਰੱਖਣਾ ਵੀ ਪਸੰਦ ਨਹੀ ਕਰਦੇ।

**ਕਾਪਰੁ ਤਨਿ ਸੁਹਾਵੈ, ਜਾ ਪਿਰ ਭਾਵੈ; ਗੁਰਮਤੀ ਚਿਤੁ ਲਾਈਐ ॥**

ਇਸ ਸਰੀਰ ਉੱਤੇ ਪਹਿਨੇ ਹੋਏ (ਕਾਪਰੁ) ਕੱਪੜੇ ਤਾਂ ਹੀ ਸੋਭਦੇ ਹਨ (ਜਾ) ਜੇਕਰ (ਪਿਰ) ਪਤੀ ਪ੍ਰਮੇਸਰ ਨੂੰ (ਭਾਵੈ) ਚੰਗੇ ਲੱਗ ਜਾਣ **ਵਾ:** ਇਹ ਸਰੀਰ ਰੂਪ ਕੱਪੜਾ ਵੀ ਤਾਂ ਹੀ ਸੋਭਦਾ ਹੈ ਜੇ ਹਿਰਦੇ ਵਿਚ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੀ (ਭਾਵੈ) ਭਾਵਨਾ ਪੈਦਾ ਹੋ ਜਾਵੇ।

**ਪ੍ਰਸ਼ਨ:** ਮਹਾਰਾਜ! ਇਹ ਆਇਆ ਹੋਇਆ ਦੇਹ ਰੂਪ ਕੱਪੜਾ ਸਫਲ ਕਿਵੇਂ ਹੁੰਦਾ ਹੈ?

**ਉੱਤਰ:** ਜੇ ਆਪਣੇ ਚਿੱਤ ਨੂੰ ਗੁਰਮਤਿ ਦੁਆਰਾ ਵਾਹਿਗੁਰੂ ਜੀ ਵਿਚ (ਲਾਈਐ) ਜੋੜਨਾ ਕਰੀਏ ਤਾਂ ਇਹ ਦੇਹ ਰੂਪ ਕੱਪੜਾ ਸਫਲ ਹੋ ਜਾਂਦਾ ਹੈ।

**ਸਦਾ ਸੁਹਾਗਣਿ, ਜਾ ਸਤਿਗੁਰੁ ਸੇਵੇ; ਗੁਰ ਕੈ ਅੰਕਿ ਸਮਾਈਐ ॥**

ਫਿਰ (ਜਾ) ਜੇਕਰ ਸਤਿਗੁਰੂ ਸਾਹਿਬ ਜੀ ਦੀ (ਸੇਵੇ) ਸੇਵਾ ਕਰਨਾ ਕਰੇ ਤਾਂ ਇਸਦੀ ਰੂਹ ਸਦਾ ਵਾਸਤੇ ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਸੁਹਾਗਣਿ) ਸੁਹਾਗ ਸਹਿਤ ਹੋ ਜਾਵੇਗੀ ਅਤੇ ਇਹ ਗੁਰਾਂ ਦੇ (ਅੰਕਿ) ਪ੍ਰੇਮ ਵਾ: ਸਰੂਪ ਵਿਚ (ਸਮਾਈਐ) ਅਭੇਦ ਹੋ ਜਾਵੇਗੀ।

**ਗੁਰ ਸਬਦੈ ਮੇਲਾ, ਤਾ ਪਿਰੁ ਰਾਵੀ; ਲਾਹਾ ਨਾਮੁ ਸੰਸਾਰੇ ॥**

ਹੇ ਭਾਈ! ਜਿੰਨ੍ਹਾਂ ਦੇ ਚਿਤ ਦਾ ਗੁਰੂ ਸਾਹਿਬ ਜੀ ਦੇ (ਸਬਦੈ) ਸਬਦ ਨਾਲ (ਮੇਲਾ) ਮਿਲਾਪ ਹੋ ਗਿਆ ਹੈ, ਉਹਨਾਂ ਨੂੰ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਨੇ ਆਪਣੇ ਵਿਚ (ਰਾਵੀ) ਅਭੇਦ ਕਰ ਲਿਆ ਹੈ। ਇਸ ਲਈ ਜਾਨਣਾ ਕਰੋ ਕਿ ਇਸ (ਸੰਸਾਰੀ) ਸੰਸਾਰ ਵਿਚ ਇਕ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ ਹੀ (ਲਾਹਾ) ਲਾਭ ਹੈ।

**ਨਾਨਕ ਕਾਮਣਿ ਨਾਹ ਪਿਆਰੀ; ਜਾ ਹਰਿ ਕੇ ਗੁਣ ਸਾਰੇ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਕਾਮਣਿ) ਜੀਵ ਰੂਪ ਇਸਤਰੀ (ਨਾਹ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪਿਆਰੀ ਲੱਗਦੀ ਹੈ (ਜਾ) ਜਿਹੜੀ (ਹਰਿ) ਅਕਾਲ ਪੁਰਖ ਵਾਹਿਗੁਰੂ ਜੀ ਦੇ ਗੁਣਾਂ ਨੂੰ (ਸਾਰੇ) ਸੰਭਾਲਦੀ ਹੈ ਵਾ: ਹਰ ਵਕਤ ਗੁਣਾਂ ਨੂੰ ਕਥਨ ਭਾਵ ਉਚਾਰਦੀ ਰਹਿੰਦੀ ਹੈ।

**ਸਾ ਧਨ ਰੰਗੁ ਮਾਣੇ ਜੀਉ; ਆਪਣੇ ਨਾਲਿ ਪਿਆਰੇ ॥**

ਹੇ ਭਾਈ ਉਹ (ਧਨ) ਜਗਿਆਸੂ ਰੂਪ ਇਸਤਰੀ ਵਾਹਿਗੁਰੂ ਜੀ ਦੇ (ਰੰਗੁ) ਅਨੰਦ ਨੂੰ (ਮਾਣੇ) ਮਾਣ ਸਕਦੀ ਹੈ (ਜੀਉ) ਜੀ, ਜਿਹੜੀ ਚਿਤ ਦੀ ਬਿਰਤੀ ਦੁਆਰਾ ਆਪਣੇ ਪਿਆਰੇ ਨਾਲ ਜੁੜੀ ਰਹਿੰਦੀ ਹੈ। ਆਪਣੇ ਪਿਆਰੇ ਨਾਲ ਲਿਵ ਲਗਾਈ ਰੱਖਦੀ ਹੈ।

**ਅਹਿਨਿਸਿ ਰੰਗਿ ਰਾਤੀ ਜੀਉ; ਗੁਰ ਸਬਦੁ ਵੀਚਾਰੇ ॥**

ਹੇ ਮੇਰੇ ਪਿਆਰੇ ਜੀ! ਜਿਹੜੀ ਜਗਿਆਸੂ ਰੂਪ ਸਖੀ ਗੁਰੂ ਸਾਹਿਬ ਜੀ ਦੇ ਸਬਦ ਦੀ (ਵੀਚਾਰੇ) ਵਿਚਾਰ ਕਰਦੀ ਹੈ ਉਹ (ਅਹਿਨਿਸਿ) ਦਿਨ-ਰਾਤ (ਰੰਗਿ) ਪ੍ਰੇਮ ਰੰਗ ਵਿਚ (ਰਾਤੀ) ਮਿਲੀ ਰਹਿੰਦੀ ਹੈ (ਜੀਉ) ਜੀ ਪਰ ਜਿਹੜੀ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵਿਚਾਰ ਨੂੰ ਛੱਡ ਦਿੰਦੀ ਹੈ, ਉਹਨਾਂ ਦੇ ਮਨ ਦੀ ਬਿਰਤੀ ਹੋਰਨਾਂ ਰੰਗਾ ਵਿਚ ਹੀ ਰੰਗੀ ਰਹਿੰਦੀ ਹੈ।

**ਗੁਰ ਸਬਦੁ ਵੀਚਾਰੇ, ਹਉਮੈ ਮਾਰੇ; ਇਨ ਬਿਧਿ ਮਿਲਹੁ ਪਿਆਰੇ ॥**

ਹੇ ਪਿਆਰੇ ਜੀ! ਜੇਕਰ ਇਹ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵਿਚਾਰ ਕਰਕੇ ਸਥੂਲ, ਸੂਖਮ ਤੇ ਕਾਰਨ ਦੇਹ ਦੀ ਹੰਗਤਾ ਨੂੰ (ਮਾਰੇ) ਮਾਰ ਲਵੇ ਤਾਂ (ਇਨ) ਇਸ (ਬਿਧਿ) ਤਰੀਕੇ ਨਾਲ ਇਹ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਲ (ਮਿਲਹੁ) ਮਿਲ ਪਵੇਗੀ।

**ਸਾ ਧਨ ਸੋਹਾਗਣਿ, ਸਦਾ ਰੰਗਿ ਰਾਤੀ; ਸਾਚੈ ਨਾਮਿ ਪਿਆਰੇ ॥**

(ਸਾ) ਉਹ (ਧਨ) ਜਗਿਆਸੂ ਰੂਪ ਸੁਹਾਗਣ ਇਸਤਰੀ ਸਦਾ ਹੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਪ੍ਰੇਮ ਰੰਗ

ਵਿਚ (ਰਾਤੀ) ਰੰਗੀ ਹੋਈ ਹੈ। ਜਿਸ ਨੂੰ ਪਿਆਰੇ ਗੁਰੂ ਸਾਹਿਬ ਜੀ ਆਪਣਾ ਸੱਚਾ ਨਾਮ ਦੇ ਦਿੰਦੇ ਹਨ। **ਵਾ:** ਸੱਚਾ ਨਾਮ (ਪਿਆਰੇ) ਪਿਲਾ ਦਿੰਦੇ ਹਨ **ਵਾ:** ਮਨ, ਬਾਣੀ, ਸਰੀਰ ਕਰਕੇ ਸੱਚੇ ਨਾਮ ਦੇ ਪਿਆਰੇ ਬਣਾ ਦਿੰਦੇ ਹਨ।

## ਅਪੁਨੇ ਗੁਰ ਮਿਲਿ ਰਹੀਐ, ਅੰਮ੍ਰਿਤੁ ਗਹੀਐ; ਦੁਬਿਧਾ ਮਾਰਿ ਨਿਵਾਰੇ ॥

**ਹੇ ਭਾਈ!** ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਨਾਲ ਲਿਵ ਲਗਾ ਕੇ (ਮਿਲਿ) ਮਿਲੇ ਰਹੀਏ ਤੇ ਅੰਮ੍ਰਿਤ ਨਾਮ ਨੂੰ (ਗਹੀਐ) ਗ੍ਰਹਿਣ ਕਰੀਏ। **ਵਾ:** ਖੰਡੇ ਬਾਟੇ ਦੇ ਅੰਮ੍ਰਿਤ ਨੂੰ ਗ੍ਰਹਿਣ ਕਰੀਏ **ਵਾ:** ਗੁਰਾਂ ਦੇ ਸਬਦ ਰੂਪ ਅੰਮ੍ਰਿਤ ਨੂੰ ਗ੍ਰਹਿਣ ਕਰੀਏ ਅਤੇ ਸਾਰੀ ਦੁਨੀਆਂ ਨੂੰ ਮਾਰਨ ਵਾਲੀ ਦੁਬਿਧਾ ਨੂੰ ਮਾਰ ਕੇ ਨਵਿਰਤ ਕਰ ਦੇਣਾ ਕਰੀਏ। **ਵਾ:** ਕਾਮ ਨੂੰ ਵੀ ਮਾਰ ਕੇ ਨਵਿਰਤ ਕਰ ਦੇਈਏ।

## ਨਾਨਕ ਕਾਮਣਿ ਹਰਿ ਵਰੁ ਪਾਇਆ; ਸਗਲੇ ਦੂਖ ਵਿਸਾਰੇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿੰਨ੍ਹਾਂ (ਕਾਮਣਿ) ਚਾਹਵਾਨ ਮਹਾਤਮਾ ਰੂਪ ਸਖੀਆਂ ਨੇ (ਵਰੁ) ਪਤੀ (ਹਰਿ) ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ। ਉਹਨਾਂ ਦੇ ਅੰਦਰੋਂ ਅਕਾਲ ਪੁਰਖ ਵਾਹਿਗੁਰੂ ਜੀ ਨੇ (ਸਗਲੇ) ਸਾਰੇ ਦੁੱਖ (ਵਿਸਾਰੇ) ਵਿਦਾ ਕਰ ਦਿੱਤੇ ਹਨ **ਵਾ:** ਜਿਹੜਾ ਨਾਮ ਨੂੰ ਵਿਸਾਰਦਾ ਹੈ। ਉਸ ਨੂੰ ਸਾਰੇ ਦੁੱਖ ਚਿੰਬੜੇ ਰਹਿੰਦੇ ਹਨ।

**ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ ॥** *(ਅੰਗ: ੯੬੪)*

## ਕਾਮਣਿ ਪਿਰਹੁ ਭੁਲੀ ਜੀਉ; ਮਾਇਆ ਮੋਹਿ ਪਿਆਰੇ ॥

ਹੇ ਮਹਾਤਮਾ ਜਨੋ! ਉਹ (ਕਾਮਣਿ) ਚਾਹਵਾਨ ਭਗਤ ਰੂਪ ਸਖੀਆਂ (ਪਿਰਹੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਵੱਲੋਂ ਭੁੱਲ ਚੁੱਕੀਆਂ ਹਨ (ਜੀਉ) ਜੀ। ਜਿਹੜੀਆਂ ਮਾਇਆ ਦੇ ਪਿਆਰਿਆਂ ਨਾਲ ਮੋਹ ਕਰਦੀਆਂ ਹਨ। **ਵਾ:** ਜਿੰਨ੍ਹਾਂ ਅੰਦਰ ਮਾਇਆ ਦਾ ਮੋਹ ਹੈ। **ਵਾ:** ਜਿਹੜੀਆਂ ਮਾਇਆ ਨੇ ਐਸੀਆਂ ਮੋਹੀਆਂ ਹਨ ਕਿ ਰਾਤ-ਦਿਨੇ ਪਦਾਰਥਾਂ ਦੀਆਂ ਪਿਆਰੀਆਂ ਹੀ ਬਣੀਆਂ ਹੋਈਆਂ ਹਨ।

## ਝੂਠੀ ਝੂਠਿ ਲਗੀ ਜੀਉ; ਕੂੜਿ ਮੁਠੀ ਕੂੜਿਆਰੇ ॥

ਹੇ ਪਿਆਰੇ ਜੀ ਜਿਹੜੀ ਜੀਵ ਰੂਪ ਇਸਤਰੀ ਝੂਠੇ ਪਦਾਰਥਾਂ **ਵਾ:** ਝੂਠੇ ਪਤੀਆਂ ਵਿਚ ਲੱਗੀ ਹੋਈ ਹੈ ਉਹ ਝੂਠੀ ਹੈ ਅਤੇ (ਕੂੜਿ) ਝੂਠੇ ਵਿਸ਼ਿਆਂ ਵਿਚ ਤੇ (ਕੂੜਿਆਰੇ) ਹਰ ਵਕਤ ਝੂਠ ਬੋਲਣ **ਵਾ:** ਝੂਠ ਦੀ ਪ੍ਰਾਪਤੀ ਕਰਾਉਣ ਵਾਲੇ ਦੇਵੀ-ਦੇਵਤਿਆਂ ਵਿਚ ਲੱਗਣ ਕਰਕੇ (ਮੁਠੀ) ਲੁੱਟੀ ਗਈ ਹੈ (ਜੀਉ) ਜੀ। **ਵਾ:** ਝੂਠੇ ਕਾਮ, ਕ੍ਰੋਧ ਆਦਿਕ ਵਿਚ ਲੱਗ ਕੇ ਲੁੱਟੀ ਗਈ ਹੈ ਜਿਸ ਕਰਕੇ ਅੰਤ ਨੂੰ ਵੀ (ਕੂੜਿਆਰੇ) ਝੂਠ ਦੀ ਹੀ ਪ੍ਰਾਪਤੀ ਹੋਣੀ ਹੈ।

## ਕੂੜੁ ਨਿਵਾਰੇ, ਗੁਰਮਤਿ ਸਾਰੇ; ਜੂਐ ਜਨਮੁ ਨ ਹਾਰੇ ॥

ਜੇ ਇਹ (ਕੂੜਿ) ਝੂਠੇ ਪਦਾਰਥਾਂ **ਵਾ:** ਝੂਠ ਬੋਲਣ ਆਦਿਕਾਂ ਨੂੰ (ਨਿਵਾਰੇ) ਨਵਿਰਤ ਭਾਵ ਛੱਡ ਕੇ ਗੁਰਮਤ ਨੂੰ (ਸਾਰੇ) ਸੰਭਾਲਣਾ ਭਾਵ ਧਾਰਨਾ ਕਰੇ ਤਾਂ ਫਿਰ ਇਹ ਆਪਣੇ ਜਨਮ ਨੂੰ ਵਿਸ਼ਿਆਂ ਰੂਪ ਜੂਏ ਵਿਚ ਨਹੀਂ ਹਾਰੇਗੀ।

**ਗੁਰ ਸਬਦੁ ਸੇਵੇ, ਸਚਿ ਸਮਾਵੈ; ਵਿਚਹੁ ਹਉਮੈ ਮਾਰੇ ॥**

ਜੇ ਸਤਿਗੁਰੂ ਸਾਹਿਬ ਜੀ ਦੇ ਸਬਦ ਦੁਆਰਾ ਪ੍ਰਮੇਸਰ ਦਾ (ਸੇਵੇ) ਸਿਮਰਨ ਕਰਨਾ ਕਰੇ ਤਾਂ ਸੱਚੇ ਪ੍ਰਮੇਸਰ ਵਿਚ (ਸਮਾਵੈ) ਅਭੇਦ ਹੋ ਸਕਦੀ ਹੈ। ਪਰ ਜਦੋਂ ਪ੍ਰਾਪਤੀ ਹੋ ਜਾਵੇ ਤਾਂ ਆਪਣੇ ਅੰਦਰੋਂ ਇਸ ਹਉਮੈ ਨੂੰ ਵੀ ਮਾਰ ਲਵੇ ਕਿ ਮੈਂ ਪਤੀ ਪ੍ਰਮੇਸਰ ਦੀ ਪ੍ਰਾਪਤੀ ਕਰ ਲਈ ਹੈ।

**ਹਰਿ ਕਾ ਨਾਮੁ, ਰਿਦੈ ਵਸਾਏ; ਐਸਾ ਕਰੇ ਸੀਗਾਰੋ ॥**

ਹੇ ਸੰਤ ਜਨੋ! ਹਉਮੈ ਕਰਨ ਦੀ ਥਾਂ ਤੇ (ਹਰਿ) ਪ੍ਰਮੇਸਰ ਦਾ ਨਾਮ ਆਪਣੇ ਹਿਰਦੇ ਵਿਚ ਵਸਾਉਣਾ ਕਰੇ (ਐਸਾ) ਅਜਿਹਾ ਪ੍ਰਮੇਸਰ ਦੀ ਪ੍ਰਾਪਤੀ ਵਾਸਤੇ (ਸੀਗਾਰੋ) ਸਿੰਗਾਰ ਕਰਨਾ ਕਰੇ।

**ਨਾਨਕ ਕਾਮਣਿ ਸਹਜਿ ਸਮਾਣੀ; ਜਿਸੁ ਸਾਚਾ ਨਾਮੁ ਅਧਾਰੋ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਚਾਹਵਾਨ (ਕਾਮਣਿ) ਇਸਤਰੀਆਂ ਦੀ ਨਿਆਈਂ ਮਹਾਤਮਾ ਰੂਪ ਸਖੀ (ਸਹਜਿ) ਗਿਆਨ ਕਰਕੇ (ਸਹਜਿ) ਸ਼ਾਂਤੀ ਸਰੂਪ **ਵਾ:** ਸਹਿਜ ਸਰੂਪ ਵਿਚ (ਸਮਾਣੀ) ਅਭੇਦ ਹੋ ਜਾਂਦੀ ਹੈ ਜਿਸ ਦੇ ਹਿਰਦੇ ਅੰਦਰ ਸੱਚੇ ਨਾਮ ਦਾ (ਅਧਾਰੋ) ਆਸਰਾ ਹੈ।

**ਮਿਲੁ ਮੇਰੇ ਪ੍ਰੀਤਮਾ ਜੀਉ; ਤੁਧੁ ਬਿਨੁ ਖਰੀ ਨਿਮਾਣੀ ॥**

ਉਹ ਚਾਹਵਾਨ ਸਖੀਆਂ ਮਹਾਰਾਜ ਅੱਗੇ ਇਉਂ ਬੇਨਤੀਆਂ ਕਰਦੀਆਂ ਹਨ ਕਿ ਹੇ ਮੇਰੇ (ਪ੍ਰੀਤਮਾ) ਪਰਮ ਪ੍ਰੇਮ ਦੇ ਅਸਪਦ ਪ੍ਰੀਤਮ, ਚੇਤਨ ਸਰੂਪ ਅਕਾਲ ਪੁਰਖ ਵਾਹਿਗੁਰੂ ਤੁਸੀਂ ਸਾਨੂੰ (ਮਿਲ) ਮਿਲਣਾ ਕਰੋ (ਜੀਉ) ਜੀ। ਕਿਉਂਕਿ (ਤੁਧੁ) ਤੁਹਾਡੀ ਪ੍ਰਾਪਤੀ ਤੋਂ ਬਗੈਰ ਅਸੀਂ (ਖਰੀ) ਅਤਿਅੰਤ ਹੀ (ਨਿਮਾਣੀ) ਮਾਣ ਤੋਂ ਰਹਿਤ ਹੋ ਰਹੀਆਂ ਹਾਂ। ਭਾਵ ਸਾਨੂੰ ਕੁਲ ਦੁਨੀਆਂ ਦਾ ਮਾਣ ਹੀ ਕਿਉਂ ਨਾ ਪ੍ਰਾਪਤ ਹੋਵੇ ਪਰ ਤੁਹਾਡੀ ਪ੍ਰਾਪਤੀ ਤੋਂ ਬਗੈਰ ਮਾਣ ਤੋਂ ਰਹਿਤ ਹੀ ਹਾਂ।

**ਮੈ ਨੈਣੀ ਨੀਦ ਨ ਆਵੈ ਜੀਉ; ਭਾਵੈ ਅੰਨੁ ਨ ਪਾਣੀ ॥**

ਹੇ ਸੱਚੇ ਪਾਤਸ਼ਾਹ ਜੀ! (ਮੈ) ਸਾਡੇ (ਨੈਣੀ) ਨੇਤ੍ਰਾਂ ਵਿਚ ਪ੍ਰਤੱਖ ਨੀਂਦ ਵੀ ਨਹੀਂ ਆਉਂਦੀ ਅਤੇ ਨਾ ਹੀ (ਅੰਨੁ) ਭੋਜਨ ਖਾਣਾ ਤੇ ਪਾਣੀ ਪੀਣਾ ਚੰਗਾ ਲੱਗਦਾ ਹੈ (ਜੀਉ) ਜੀ।

**ਅਥਵਾ:** ਸਾਡੇ ਮਨ ਬੁੱਧੀ ਰੂਪ ਨੇਤ੍ਰਾਂ ਵਿਚ ਸ਼ਾਂਤੀ, ਸਮਾਧੀ ਰੂਪ ਨੀਂਦ ਵੀ ਨਹੀਂ ਆਉਂਦੀ ਅਤੇ ਨਾ ਹੀ ਸਾਨੂੰ (ਅੰਨੁ) ਦ੍ਵੈਤ ਭਾਉਂਦੀ ਹੈ ਅਤੇ ਨਾ ਹੀ (ਪਾਣੀ) ਪਦਾਰਥ ਚੰਗੇ ਲੱਗਦੇ ਹਨ। **ਵਾ:** ਨਾ ਹੀ ਆਪ ਤੋਂ ਜੁਦੈਗੀ ਭਾਉਂਦੀ ਹੈ ਅਤੇ ਨਾ ਹੀ ਪਦਾਰਥਾਂ ਵਿਚ ਚਿਤ ਲੱਗਦਾ ਹੈ।

**ਪਾਣੀ ਅੰਨੁ ਨ ਭਾਵੈ, ਮਰੀਐ ਹਾਵੈ; ਬਿਨੁ ਪਿਰ ਕਿਉ ਸੁਖੁ ਪਾਈਐ ॥**

ਹੇ ਸਤਿਗੁਰੂ ਜੀਉ! ਸਾਨੂੰ ਪਾਣੀ ਤੇ ਅੰਨ੍ਹ ਵੀ ਚੰਗਾ ਨਹੀਂ ਲੱਗਦਾ **ਵਾ:** (ਅੰਨੁ) ਦ੍ਵੈਤ ਤੇ (ਪਾਣੀ) ਪਦਾਰਥ ਵੀ ਚੰਗੇ ਨਹੀਂ ਲੱਗਦੇ ਅਤੇ ਰਾਤ-ਦਿਨੇ ਤੇਰੇ ਵਿਛੋੜੇ ਦੇ (ਹਾਵੈ) ਹਉਕਿਆਂ ਭਾਵ ਝੋਰਿਆਂ ਵਿਚ ਹੀ (ਮਰੀਐ) ਮਰਦੇ ਰਹਿੰਦੇ ਹਾਂ। ਇਸ ਲਈ ਹੇ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਅਸੀਂ ਤੁਹਾਡੀ ਪ੍ਰਾਪਤੀ ਤੋਂ ਬਗੈਰ (ਕਿਉ) ਕਿਵੇਂ ਸੁਖ (ਪਾਈਐ) ਪ੍ਰਾਪਤ ਕਰ ਸਕਦੇ ਹਾਂ? ਭਾਵ ਨਹੀਂ ਕਰ ਸਕਦੇ।

## ਅੰਗ:੨੪੫

### ਗੁਰ ਆਗੈ ਕਰਉ ਬਿਨੰਤੀ, ਜੇ ਗੁਰ ਭਾਵੈ; ਜਿਉ ਮਿਲੈ ਤਿਵੈ ਮਿਲਾਈਐ ॥

ਇਸ ਕਰਕੇ ਮੈਂ ਹੁਣ ਸਤਿਗੁਰਾਂ ਦੇ ਅੱਗੇ ਤੇਰੇ ਮਿਲਾਪ ਵਾਸਤੇ ਬੇਨਤੀ ਕਰਦੀ ਹਾਂ ਕਿ ਹੇ (ਗੁਰ) ਸਤਿਗੁਰੂ ਜੀ ! ਜੇਕਰ ਤੁਹਾਨੂੰ ਮੇਰੀ ਬੇਨਤੀ ਭਾਅ ਜਾਵੇ, ਤਾਂ (ਜਿਉ) ਜਿਸ ਪ੍ਰਕਾਰ ਵੀ ਪਰਮੇਸ਼ਰ ਮਿਲੇ (ਤਿਵੈ) ਓਸੇ ਤਰ੍ਹਾਂ ਹੀ ਮੈਨੂੰ ਮਿਲਾ ਦੇਵੋ।

**ਅਥਵਾ :** ਹੇ ਸਖੀ ! ਸਤਿਗੁਰਾਂ (ਆਗੈ) ਅੱਗੇ (ਬਿਨੰਤੀ) ਬੇਨਤੀ ਕਰ ਕਿ ਹੇ ਮਹਾਰਾਜ ! (ਜਿਉ) ਜਿਵੇਂ ਵੀ ਅਸੀਂ ਵਾਹਿਗੁਰੂ ਜੀ ਨਾਲ (ਮਿਲੈ) ਮਿਲ ਸਕਦੇ ਹਾਂ (ਤਿਉ) ਤਿਵੇਂ ਹੀ ਸਾਨੂੰ (ਮਿਲਾਈਐ) ਮਿਲਾਉਣਾ ਕਰ। ਜੇਕਰ ਇਸ ਪ੍ਰਕਾਰ ਕੀਤੀ ਹੋਈ ਬੇਨਤੀ ਸਤਿਗੁਰੂ ਸਾਹਿਬ ਜੀ ਨੂੰ (ਭਾਵੈ) ਚੰਗੀ ਲਗ ਜਾਵੇ।

### ਆਪੇ ਮੇਲਿ ਲਏ ਸੁਖਦਾਤਾ; ਆਪਿ ਮਿਲਿਆ ਘਰਿ ਆਏ ॥

ਤਾਂ (ਸੁਖਦਾਤਾ) ਸਾਰਿਆਂ ਸੁੱਖਾਂ ਦਾ ਦਾਤਾ ਪ੍ਰਮੇਸਰ ਆਪ ਹੀ ਆਪਣੇ ਨਾਲ ਮੇਲ (ਲਏ) ਲੈਂਦਾ ਹੈ **ਵਾ:** ਸਾਰੇ ਸੁੱਖਾਂ ਦਾ ਦਾਤਾ ਪਰਮੇਸ਼ਰ ਆਪ ਹੀ ਉਹਨਾਂ ਤਾਈਂ ਮੇਲ ਲੈਂਦਾ ਹੈ। ਜਿਹਨਾਂ ਦੇ ਹਿਰਦੇ ਰੂਪ ਘਰ ਅੰਦਰ ਉਹ ਆਪ (ਆਏ) ਆ ਕਿ ਗੁਰ ਸ਼ਬਦ ਰੂਪ ਹੋ ਕਿ ਮਿਲਿਆ ਹੋਇਆ ਹੈ।

**ਅਥਵਾ :** ਉਹਨਾਂ ਨੂੰ ਸੁੱਖਾਂ ਦਾ ਦਾਤਾ ਪ੍ਰਮੇਸਰ ਆਪਣੇ ਨਾਲ ਮੇਲ ਲੈਂਦਾ ਹੈ ਜਿੰਨ੍ਹਾਂ ਦੇ (ਘਰਿ) ਹਿਰਦੇ ਰੂਪ ਘਰ ਵਿਚ ਉਹੋ ਆਪ (ਆਏ) ਆ ਕੇ ਮਿਲਿਆ ਹੋਇਆ ਹੈ।

**ਅਥਵਾ :** ਜਿਵੇਂ ਸੁੱਖਾਂ ਦੇ ਦਾਤੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਪਿਛਲੇ ਭਗਤ ਜਨ ਆਪਣੇ ਵਿਚ ਮੇਲ ਲਏ ਸੀ ਤਿਵੇਂ ਹੀ ਹੁਣ ਵਰਤਮਾਨ ਸਮੇਂ ਦੇ ਭਗਤਾਂ ਨੂੰ ਹਿਰਦੇ ਰੂਪ ਘਰ ਵਿਚ ਆ ਕੇ ਮਿਲਿਆ ਹੈ। ਆਪ ਹੀ ਪਿਛਲੇ ਭਗਤ ਆਪਣੇ ਵਿਚ ਮੇਲ ਲਏ ਸੀ ਅਤੇ ਹੁਣ ਵੀ ਵਰਤਮਾਨ ਦੇ ਭਗਤਾਂ ਨੂੰ (ਘਰਿ) ਹਿਰਦੇ ਵਿਚ ਆ ਕੇ ਮਿਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਸੁੱਖਾਂ ਦੇ ਦਾਤੇ ਸੱਚੇ ਪਾਤਸ਼ਾਹ ਜੀ ਨੇ ਆਪ ਦੇ ਸਰੂਪ ਨਾਲ ਮਿਲੇ ਹੋਏ ਸੰਤਾਂ ਦੀ ਸੰਗਤ ਵਿਚ ਮੇਲ ਲਿਆ ਹੈ। ਉਹਨਾਂ ਦੇ ਹਿਰਦੇ ਰੂਪ ਘਰ ਵਿਚ ਆਪ ਨਾਮ ਰੂਪ ਹੋ ਕੇ (ਆਏ) ਆ ਮਿਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਪ੍ਰਮੇਸਰ ਆਪ ਨਾਮ ਰੂਪ ਹੋ ਕੇ ਹਿਰਦੇ ਵਿਚ ਆ ਮਿਲਿਆ ਹੈ। ਉਹਨਾਂ ਨੂੰ ਗੁਰੂ ਰੂਪ ਸੁਖਾਂ ਦਾ ਦਾਤਾ ਹੋ ਕੇ ਆਪਦੇ ਚਰਨਾਂ ਨਾਲ ਮੇਲ ਲਿਆ ਹੈ।

**ਅਥਵਾ :** ਜਿੰਨ੍ਹਾਂ ਨੂੰ ਸੁਖਦਾਤੇ ਸਤਿਗੁਰੂ ਸਾਹਿਬ ਜੀ ਆਪਣੇ ਨਾਲ ਮੇਲ ਲੈਂਦੇ ਹਨ ਉਹਨਾਂ ਦੇ ਹਿਰਦੇ ਵਿਚ ਪ੍ਰਮੇਸਰ ਆਪ ਪ੍ਰਤੱਖ ਹੋ ਕੇ ਆ ਮਿਲਿਆ ਹੈ।

### ਨਾਨਕ, ਕਾਮਣਿ ਸਦਾ ਸੁਹਾਗਣਿ; ਨਾ ਪਿਰੁ ਮਰੈ ਨ ਜਾਏ ॥੪॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ ਮਹਾਂਪੁਰਖ ਰੂਪ (ਕਾਮਣਿ) ਸਖੀਆਂ ਸਦਾ ਹੀ ਵਾਹਿਗੁਰੂ ਜੀ ਦੇ (ਸੁਹਾਗਣਿ) ਸੁਹਾਗ ਭਾਵ ਅਨੰਦ ਦੇ ਸਹਿਤ ਹਨ। ਕਿਉਂਕਿ ਉਹਨਾਂ ਦਾ (ਪਿਰੁ) ਪਤੀ ਪ੍ਰਮੇਸਰ ਨਾ ਹੀ ਮਰਦਾ ਹੈ ਅਤੇ ਨਾ ਹੀ ਕਿਤੇ (ਜਾਏ) ਜਾਂਦਾ ਹੈ। ਇਸ ਪ੍ਰਕਾਰ ਉਹ ਸਦਾ ਹੀ ਆਪਣੇ ਪਤੀ ਪ੍ਰਮੇਸਰ ਦੇ ਅਨੰਦ ਵਿਚ ਰਹਿੰਦੀਆਂ ਹਨ।

## ਗਉੜੀ ਮਹਲਾ ੩ ॥

### ਕਾਮਣਿ, ਹਰਿ ਰਸਿ ਬੇਧੀ ਜੀਉ; ਹਰਿ ਕੈ ਸਹਜਿ ਸੁਭਾਏ ॥

ਹੇ ਸੰਤ ਜਨੋ! ਉਹ (ਕਾਮਣਿ) ਪ੍ਰਮੇਸਰ ਦੀਆਂ ਚਾਹਵਾਨ ਸਖੀਆਂ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਜੀ ਦੇ (ਰਸਿ) ਪ੍ਰੇਮ ਰਸ ਵਿਚ (ਬੇਧੀ) ਵਿੰਨੀਆਂ ਭਾਵ ਤਦਾਕਾਰ ਹੋਈਆਂ ਹਨ (ਜੀਉ) ਜੀ ਜਿੰਨ੍ਹਾਂ ਨੇ (ਹਰਿ) ਹਰੀ ਪ੍ਰਮੇਸਰ ਦੇ ਵਿਚ (ਸਹਜਿ) ਸੁਤੇ ਸਿਧ (ਸੁਭਾਏ) ਸੁਭਾਵਿਕ ਹੀ ਪ੍ਰੇਮ ਭਾਵਨਾ ਲਾਈ ਹੈ।

### ਮਨੁ, ਮੋਹਨਿ ਮੋਹਿ ਲੀਆ ਜੀਉ; ਦੁਬਿਧਾ ਸਹਜਿ ਸਮਾਏ ॥

ਹੇ ਭਾਈ! ਸਾਰੇ ਸੰਸਾਰ ਨੂੰ (ਮੋਹਨਿ) ਮੋਹਿਤ ਕਰਨ ਵਾਲੇ **ਵਾ:** ਭਗਤਾਂ ਦੇ (ਮੋ+ਹਨਿ) (ਮੋ) ਮੋਹ ਨੂੰ (ਹਨਿ) ਮੇਟਣ ਵਾਲੇ ਪ੍ਰਮੇਸਰ ਨੇ ਸਾਡਾ ਮਨ (ਮੋਹਿ) ਮੋਹ ਲਿਆ ਹੈ, ਖਿੱਚ ਲਿਆ ਹੈ ਜੀ। ਜਿਸ ਕਰਕੇ ਹਿਰਦੇ ਵਿੱਚੋਂ (ਦੁਬਿਧਾ) ਦ੍ਵੈਤ ਵੀ (ਸਹਜਿ) ਸੁਤੇ ਸਿਧ ਹੀ (ਸਮਾਏ) ਸਮਾ ਗਈ ਹੈ, ਸਮਾਪਤ ਹੋ ਗਈ ਹੈ।

### ਦੁਬਿਧਾ ਸਹਜਿ ਸਮਾਏ, ਕਾਮਣਿ ਵਰੁ ਪਾਏ; ਗੁਰਮਤੀ ਰੰਗੁ ਲਾਏ ॥

ਜਦੋਂ ਸ਼ਾਤੀ ਦੇ ਵੱਸ ਹੋਣ ਕਰਕੇ (ਸਹਜਿ) ਸੁਤੇ ਹੀ (ਦੁਬਿਧਾ) ਦ੍ਵੈਤ (ਸਮਾਏ) ਸਮਾ ਗਈ ਭਾਵ ਨਾਸ਼ ਹੋ ਗਈ, ਤਾਂ ਉਹਨਾਂ (ਕਾਮਣਿ) ਪ੍ਰਮੇਸਰ ਦੀਆਂ ਚਾਹਵਾਨ ਸਖੀਆਂ ਨੇ (ਵਰੁ) ਪਤੀ ਪ੍ਰਮੇਸਰ ਨੂੰ (ਪਾਏ) ਪ੍ਰਾਪਤ ਕਰ ਲਿਆ ਹੈ। ਜਿਹੜੀਆਂ (ਗੁਰਮਤੀ) ਗੁਰਮਤਿ ਦੁਆਰਾ ਪ੍ਰਮੇਸਰ ਵਿਚ (ਰੰਗਿ) ਪ੍ਰੇਮ (ਲਾਏ) ਲਾਉਂਦੀਆਂ ਹਨ।

### ਇਹੁ ਸਰੀਰੁ, ਕੂੜਿ ਕੁਸਤਿ ਭਰਿਆ; ਗਲਤਾਈ ਪਾਪ ਕਮਾਏ ॥

*('ਕੁਸੱਤਿ' ਬੋਲੋ, 'ਗਲਤਾ-ਈ' ਬੋਲੋ, ਦੂਸਰਾ ਪਾਠ: 'ਗਲ ਤਾਈ' ਹੈ)*

ਇਹ ਸਾਡਾ ਸਰੀਰ (ਕੂੜਿ) ਝੂਠੇ ਪਦਾਰਥਾਂ ਦੇ ਰਸਾਂ-ਕਸਾਂ ਵਿਚ **ਵਾ:** (ਕੂੜਿ) ਝੂਠ ਬੋਲਣ ਵਿਚ ਤੇ (ਕੁਸਤਿ) ਉਲਟੇ ਹੱਠ ਵਿਚ **ਵਾ:** ਖੋਟੇ ਕਰਮ ਕਰਨ ਵਿਚ ਹੀ ਭਰਿਆ ਰਹਿੰਦਾ ਹੈ, ਪਰ ਫਿਰ ਵੀ ਵਿਸ਼ਿਆਂ ਵਿਚ (ਗਲਤਾਈ) ਗਲਤਾਨ ਹੋਇਆ ਪਾਪ ਹੀ ਕਮਾਉਂਦਾ ਰਹਿੰਦਾ ਹੈ। **ਵਾ:** ਜਿਵੇਂ ਕਿਸੇ ਦਾ ਪੇਟ (ਗਲ+ਤਾਈ) ਗਲ ਤੱਕ ਭਰ ਦੇਈਏ ਤਾਂ ਅਗਲਾ ਕਹਿ ਦਿੰਦਾ ਹੈ ਕਿ ਹੁਣ ਮੇਰਾ ਪੇਟ ਗਲ ਤੱਕ ਭਰ ਗਿਆ ਹੈ, ਹੁਣ ਤਾਂ ਬੁਰਕੀ ਪਾਉਣ ਦੀ ਜਗ੍ਹਾ ਵੀ ਨਹੀਂ ਹੈ। ਤਿਵੇਂ ਹੀ ਇਹ ਜੀਵ ਪਾਪਾਂ ਦੇ ਨਾਲ ਗਲ ਤੱਕ ਭਰਿਆ ਹੋਇਆ ਹੈ ਪਰ ਫਿਰ ਵੀ ਪਾਪ ਹੀ ਕਮਾਉਂਦਾ ਰਹਿੰਦਾ ਹੈ।

### ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ; ਬਿਨੁ ਭਗਤੀ ਮੈਲੁ ਨ ਜਾਏ ॥

ਹੇ ਭਾਈ! ਗੁਰਮੁਖਾਂ ਦੁਆਰਾ ਭਗਤੀ ਕਰਨਾ ਕਰੀਏ ਕਿਉਂਕਿ ਗੁਰਮੁਖਾਂ ਪਾਸ ਐਸੀ ਭਗਤੀ ਹੈ (ਜਿਤੁ) ਜਿਸ ਕਰਕੇ ਹਿਰਦੇ ਅੰਦਰ (ਸਹਜ) ਸ਼ਾਂਤੀ ਵਾਲੀ ਧੁਨੀ (ਉਪਜੈ) ਪ੍ਰਗਟ ਹੋ ਜਾਂਦੀ ਹੈ। **ਵਾ:** ਅੰਮ੍ਰਿਤ ਨਾਮ ਦੀ ਅਜਪਾ ਜਾਪ ਵਾਲੀ ਧੁਨੀ ਪ੍ਰਗਟ ਹੋ ਜਾਂਦੀ ਹੈ। ਪਰ ਮਹਾਰਾਜ ਦੀ ਭਗਤੀ ਕੀਤੇ ਤੋਂ ਬਗੈਰ ਅੰਦਰੋਂ (ਮੈਲੁ) ਪਾਪਾਂ ਦੀ ਮੈਲ **ਵਾ:** ਹੰਗਤਾ ਦੀ ਮੈਲ **ਵਾ:** ਅਵਿਦਿਆ ਦੀ ਮੈਲ ਕਦੇ ਵੀ ਜਾਂਦੀ ਨਹੀਂ ਹੈ।

### ਨਾਨਕ, ਕਾਮਣਿ ਪਿਰਹਿ ਪਿਆਰੀ; ਵਿਚਹੁ ਆਪੁ ਗਵਾਏ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਹ (ਕਾਮਣਿ) ਚਾਹਵਾਨ ਸਖੀਆਂ (ਪਿਰਹਿ) ਪਤੀ ਅਕਾਲ ਪੁਰਖ

ਵਾਹਿਗੁਰੂ ਜੀ ਨੂੰ ਪਿਆਰੀਆਂ ਹਨ ਜਿਹੜੀਆਂ ਆਪਣੇ ਅੰਦਰੋਂ (ਆਪੁ) ਆਪਾ ਭਾਵ ਅਰਥਾਤ 'ਦੇਹ ਅਧਿਆਸ' ਗਵਾ ਦਿੰਦੀਆਂ ਹਨ **ਵਾ:** ਹੰਗਤਾ ਮੇਟ ਦਿੰਦੀਆਂ ਹਨ।

**ਕਾਮਣਿ, ਪਿਰੁ ਪਾਇਆ ਜੀਉ; ਗੁਰ ਕੈ ਭਾਇ ਪਿਆਰੇ ॥**

ਹੇ ਪਿਆਰੇ ਜੀ! ਉਹਨਾਂ ਚਾਹਵਾਨ ਮਹਾਤਮਾਂ ਰੂਪ ਸਖੀਆਂ ਨੇ (ਪਿਰੁ) ਪਤੀ ਅਕਾਲ ਪੁਰਖ ਜੀ ਨੂੰ ਪਾ ਲਿਆ ਹੈ (ਜੀਉ) ਜੀ। ਜਿਹੜੀਆਂ ਗੁਰੂ ਸਾਹਿਬ ਜੀ ਦੇ (ਭਾਇ) ਭਾਣੇ ਅਨੁਸਾਰ ਹੋ ਕੇ ਪਿਆਰੇ ਦੇ ਪਿਆਰ ਵਿਚ ਚਲਦੀਆਂ ਹਨ। **ਵਾ:** ਜੋ ਗੁਰੂ ਸਾਹਿਬ ਜੀ ਨੂੰ (ਭਾਇ) ਭਾਉਂਦੀਆਂ ਹਨ।

**ਰੈਣਿ ਸੁਖਿ ਸੁਤੀ ਜੀਉ; ਅੰਤਰਿ ਉਰਿ ਧਾਰੇ ॥**

ਹੇ ਪਿਆਰੇ ਜੀ! ਜਿੰਨ੍ਹਾਂ ਜਗਿਆਸੂ ਰੂਪ ਸਖੀਆਂ ਨੇ ਉਸ ਸਰੂਪ ਨੂੰ ਹਰ ਵਕਤ ਆਪਣੇ (ਉਰਿ) ਹਿਰਦੇ ਅੰਦਰ (ਧਾਰੇ) ਵਸਾਇਆ ਹੋਇਆ ਹੈ ਉਹਨਾਂ ਦੀ ਉਮਰ (ਰੈਣਿ) ਰਾਤ ਦੀ ਤਰ੍ਹਾਂ ਹੈ। ਉਹ ਬਾਲਕ ਜੁਆਨ ਅਤੇ ਬਿਰਧ ਅਵਸਥਾ ਵਿਚ ਵੀ ਸੁੱਖ ਸਰੂਪ ਦੇ ਅਨੰਦ ਵਿਚ **ਵਾ:** ਨਿਰਵਿਕਲਪ ਸਮਾਧੀ ਵਿਚ (ਸੁਤੀ) ਬਿਰਾਜੀਆਂ ਹੋਈਆਂ ਹਨ (ਜੀਉ) ਜੀ।

**ਅੰਤਰਿ ਉਰਿ ਧਾਰੇ, ਮਿਲੀਐ ਪਿਆਰੇ; ਅਨਦਿਨੁ ਦੁਖੁ ਨਿਵਾਰੇ ॥**

ਹੇ ਭਾਈ! ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ (ਉਰਿ) ਹਿਰਦੇ ਦੇ (ਅੰਤਰਿ) ਅੰਦਰ (ਧਾਰੇ) ਵਸਾਉਣ ਨਾਲ ਪਿਆਰੇ ਅਕਾਲ ਪੁਰਖ ਵਾਹਿਗੁਰੂ ਜੀ ਨਾਲ (ਮਿਲੀਐ) ਮਿਲ ਜਾਈਦਾ ਹੈ। ਜਿਸ ਕਰਕੇ (ਅਨਦਿਨੁ) ਰਾਤ-ਦਿਨੇ ਐਸਾ ਅਨੰਦ ਪ੍ਰਾਪਤ ਹੋ ਜਾਂਦਾ ਹੈ ਕਿ ਅਵਿਦਿਆ ਰੂਪ ਰਾਤ ਤੋਂ ਬ੍ਰਹਮ ਗਿਆਨ ਰੂਪ ਦਿਨ ਹੋ ਜਾਂਦਾ ਹੈ ਅਤੇ (ਦੁਖੁ) ਸੰਸਾਰ **ਵਾ:** ਜੰਮਣ-ਮਰਨ ਆਦਿਕ ਸਾਰੇ ਦੁੱਖਾਂ ਦੀ (ਨਿਵਾਰੇ) ਨਿਰਵਿਰਤੀ ਹੋ ਕੇ ਪਰਮਾਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

**ਅੰਤਰਿ ਮਹਲੁ, ਪਿਰੁ ਰਾਵੇ ਕਾਮਣਿ; ਗੁਰਮਤੀ ਵੀਚਾਰੇ ॥**

ਜਿਹੜੀਆਂ (ਕਾਮਣਿ) ਮਹਾਤਮਾਂ ਰੂਪ ਚਾਹਵਾਨ ਸਖੀਆਂ (ਗੁਰਮਤੀ) ਗੁਰੂ ਸਾਹਿਬ ਜੀ ਦੀ ਮਤ ਦੁਆਰਾ ਗੁਰਮਤਿ ਨੂੰ (ਵੀਚਾਰੇ) ਵੀਚਾਰਦੀਆਂ ਹਨ ਉਹ ਦੇਹ ਦੇ (ਅੰਤਰਿ) ਅੰਦਰ ਹੀ ਮੌਜੂਦ ਪ੍ਰਮੇਸਰ ਦੇ (ਮਹਲੁ) ਮਹੱਲ ਅੰਤਹਕਰਣ ਵਿਚ, ਮਨ ਵਿਚ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਦੇ ਅਨੰਦ ਨੂੰ (ਰਾਵੇ) ਮਾਣਦੀਆਂ ਹਨ। **ਵਾ:** ਹਿਰਦੇ ਦੇ ਅੰਦਰ ਹੀ ਮੌਜੂਦ (ਮਹਲੁ) ਤੁਰੀਆ ਪਦ ਵਿਚ ਪਤੀ ਪ੍ਰਮੇਸਰ ਦੇ ਅਨੰਦ ਨੂੰ ਮਾਣਦੀਆਂ ਹਨ।

**ਅੰਮ੍ਰਿਤੁ ਨਾਮੁ ਪੀਆ, ਦਿਨ ਰਾਤੀ; ਦੁਬਿਧਾ ਮਾਰਿ ਨਿਵਾਰੇ ॥**

ਉਹਨਾਂ ਨੇ (ਅੰਮ੍ਰਿਤੁ) ਅਮਰ ਕਰਨ ਵਾਲੇ ਅੰਮ੍ਰਿਤ ਨਾਮ ਨੂੰ ਦਿਨ ਰਾਤ (ਪੀਆ) ਪੀਤਾ ਹੈ ਅਤੇ ਸਾਰਿਆਂ ਨੂੰ ਮਾਰਨ ਵਾਲੀ (ਦੁਬਿਧਾ) ਦ੍ਵੈਤ ਨੂੰ ਮਾਰ ਕੇ (ਨਿਵਾਰੇ) ਨਿਰਵਿਰਤ ਕਰ ਦਿੱਤਾ ਹੈ, ਮੇਟ ਦਿੱਤਾ ਹੈ।

**ਨਾਨਕ ਸਚਿ ਮਿਲੀ ਸੋਹਾਗਣਿ; ਗੁਰ ਕੈ ਹੇਤਿ ਅਪਾਰੇ ॥੨॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਉਹ ਮਹਾਤਮਾ ਰੂਪ ਸੋਹਾਗਣਾਂ ਸਚ ਸਰੂਪ ਵਿਚ **ਵਾ:** ਸਚੇ ਪ੍ਰਮੇਸਰ ਦੇ ਅਨੰਦ ਵਿਚ ਮਿਲ ਗਈਆਂ ਹਨ। ਜਿੰਨ੍ਹਾਂ ਨੇ ਦੇਹ, ਸੰਬੰਧੀਆਂ ਤੇ ਪਦਾਰਥਾਂ ਦੇ ਹਿਤ

ਨੂੰ ਛੱਡ ਕੇ ਗੁਰੂ ਸਾਹਿਬ ਜੀ ਦੇ ਵਿਚ ਹੀ (ਅਪਾਰੇ) ਪਾਰਾਵਾਰ ਤੋਂ ਰਹਿਤ (ਹੇਤਿ) ਹਿਤ ਕੀਤਾ ਹੈ।

**ਆਵਹੁ ਦਇਆ ਕਰੇ ਜੀਉ; ਪ੍ਰੀਤਮ ਅਤਿ ਪਿਆਰੇ ॥**

ਉਹ ਮਹਾਤਮਾਂ ਰੂਪ ਸਖੀਆਂ ਬੇਨਤੀਆਂ ਕਰਦੀਆਂ ਹਨ ਕਿ ਸਾਡੇ ਮਨ, ਬਾਣੀ, ਸਰੀਰ ਦੇ (ਅਤਿ) ਅਤਿਅੰਤ ਪਿਆਰੇ (ਪ੍ਰੀਤਮ) ਪਰਮ ਪਦ ਦੇ ਅਸ ਪਦ ਰੂਪ ਅਕਾਲ ਪੁਰਖ ਵਾਹਿਗੁਰੂ ਜੀ! ਆਪ ਦਿਆਲਤਾ ਕਰਕੇ ਆ ਕੇ ਸਾਨੂੰ ਪ੍ਰਾਪਤ ਹੋਵੇ (ਜੀਉ) ਜੀ।

**ਕਾਮਣਿ ਬਿਨਉ ਕਰੇ ਜੀਉ; ਸਚਿ ਸਬਦਿ ਸੀਗਾਰੇ ॥**

(ਕਾਮਣਿ) ਮਹਾਤਮਾਂ ਰੂਪ ਚਾਹਵਾਨ ਸਖੀਆਂ ਬੇਨਤੀਆਂ ਕਰਦੀਆਂ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ (ਜੀਉ) ਜੀ! ਅਸੀਂ ਸੱਚੇ ਗੁਰਾਂ ਦੇ ਸੱਚੇ ਸ਼ਬਦ ਨੂੰ ਧਾਰਨ ਕਰਨ ਰੂਪ ਸੀਗਾਰ ਕੀਤੇ ਹੋਏ ਹਨ।

**ਸਚਿ ਸਬਦਿ ਸੀਗਾਰੇ, ਹਉਮੈ ਮਾਰੇ; ਗੁਰਮੁਖਿ ਕਾਰਜ ਸਵਾਰੇ ॥**

ਜਿੰਨ੍ਹਾਂ ਨੇ ਗੁਰਾਂ ਦੇ ਸਚੇ ਸਬਦ ਰੂਪ ਸਿੰਗਾਰ ਨੂੰ ਧਾਰਨ ਕਰਕੇ ਹਉਮੈ ਨੂੰ ਵੀ ਮਾਰ ਲਿਆ ਹੈ। ਉਹਨਾਂ ਗੁਰਮੁਖਾਂ ਦੇ ਅਕਾਲ ਪੁਰਖ ਵਾਹਿਗੁਰੂ ਜੀ ਨੇ ਗੁਰਾਂ ਦੁਆਰਾ ਲੋਕ-ਪ੍ਰਲੋਕ ਦੇ ਸਾਰੇ ਕਾਰਜ ਸਵਾਰ ਦਿੱਤੇ ਹਨ।

**ਜੁਗਿ ਜੁਗਿ, ਏਕੋ ਸਚਾ ਸੋਈ; ਬੂਝੈ ਗੁਰ ਬੀਚਾਰੇ ॥**

(ਸੋਈ) ਉਹ (ਏਕੋ) ਇਕ ਅਦ੍ਵੈਤ ਰੂਪ ਪ੍ਰਮੇਸਰ ਹੀ (ਜੁਗਿ ਜੁਗਿ) ਜੁਗਾਂ-ਜੁਗਾਂ **ਵਾ:** ਚੌਹਾਂ ਜੁਗਾਂ ਵਿਚ ਸਚਾ ਹੈ। **"ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ ॥"** ਇਸ ਗੱਲ ਨੂੰ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਵੀਚਾਰ ਦੁਆਰਾ (ਬੂਝੈ) ਸਮਝਣਾ ਕਰੋ।

**ਮਨਮੁਖਿ ਕਾਮਿ ਵਿਆਪੀ, ਮੋਹਿ ਸੰਤਾਪੀ; ਕਿਸੁ ਆਗੈ ਜਾਇ ਪੁਕਾਰੇ ॥**

ਜਿਹੜੇ ਮਨਮੁਖਾਂ ਦੀ ਬਿਰਤੀ ਕਾਮ ਆਦਿਕਾਂ ਨੂੰ ਭੋਗਣ ਵਿਚ ਹੀ (ਵਿਆਪੀ) ਲੱਗੀ ਹੋਈ ਹੈ, ਤੇ ਵਿਸ਼ਿਆਂ ਦੇ ਮੋਹ ਵਿਚ ਪੈ ਕੇ (ਸੰਤਾਪੀ) ਤਪਦੀ ਰਹਿੰਦੀ ਹੈ। **ਵਾ:** ਆਧੀ, ਬਿਆਧੀ, ਉਪਾਧੀ ਵਿਚ ਦੁਖੀ ਹੁੰਦੀ ਰਹਿੰਦੀ ਹੈ। ਉਹ ਕਿਸ ਦੇ ਅੱਗੇ (ਜਾਇ) ਜਾ ਕਰਕੇ (ਪੁਕਾਰੇ) ਫਰਿਆਦ ਕਰੇ?

**ਨਾਨਕ, ਮਨਮੁਖਿ ਥਾਉ ਨ ਪਾਏ; ਬਿਨੁ ਗੁਰ ਅਤਿ ਪਿਆਰੇ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਜਿਹੜੇ ਮਨਮੁਖ ਲੋਕ ਕਾਮ ਤੇ ਮੋਹ ਵਿਚ ਲੱਗੇ ਹੋਏ ਹਨ ਉਹ ਪਿਆਰੇ ਗੁਰੂ ਸਾਹਿਬ ਜੀ ਵਿਚ (ਅਤਿ) ਅਤਿਅੰਤ ਪਿਆਰ ਕੀਤੇ ਤੋਂ ਬਿਨਾਂ ਅਕਾਲ ਪੁਰਖ ਵਾਹਿਗੁਰੂ ਜੀ ਦੇ ਸਰੂਪ ਨੂੰ **ਵਾ:** ਤੁਰੀਆ ਪਦ ਰੂਪ (ਥਾਉ) ਥਾਂ ਨੂੰ ਨਹੀ (ਪਾਏ) ਪਾ ਸਕਦੇ।

**ਮੁੰਧ ਇਆਣੀ ਭੋਲੀ, ਨਿਗੁਣੀਆ ਜੀਉ; ਪਿਰੁ ਅਗਮ ਅਪਾਰਾ ॥**

ਜਿਸ ਪ੍ਰਕਾਰ ਜਿਹੜੀ ਇਸਤਰੀ ਜੁਆਨ ਤਾਂ ਹੋਵੇ ਪਰ ਉਸ ਨੂੰ ਪਤੀ ਦੀ ਸੇਵਾ ਕਰਨ ਦੀ ਗਿਆਤ ਨਾ ਹੋਵੇ, ਉਹ ਮੁਗਧ, ਬਾਲਕੀ, ਸੂਧੀ ਤੇ ਗੁਣਾਂ ਤੋਂ ਰਹਿਤ ਹੁੰਦੀ ਹੈ। ਇਸੇ ਪ੍ਰਕਾਰ ਹੀ ਹੇ ਪਿਆਰੇ ਜੀ! ਇਹ ਜੀਵ ਰੂਪ ਇਸਤਰੀ ਸਤ ਸ਼ਾਸਤਰਾਂ ਦੀ ਗਿਆਤ ਤੋਂ ਰਹਿਤ ਹੋਣ ਕਰਕੇ (ਮੁੰਧ) ਮੁਗਧ ਹੈ। (ਇਆਣੀ) ਗੁਰਮੁਤਿ ਦੇ ਸੰਸਾਕਾਰਾਂ ਤੋਂ ਰਹਿਤ ਹੋਣ ਕਰਕੇ ਬਾਲਕੀ ਹੈ **ਵਾ:** ਸਤ ਸ਼ਾਸਤਰਾਂ ਤੋਂ ਰਹਿਤ ਹੋਣ ਕਰਕੇ

ਬਾਲਕੀ ਹੈ। (ਭੋਲੀ) ਪਰਮਾਰਥ ਦੀ ਖਬਰ ਤੋਂ ਰਹਿਤ ਹੋਣ ਕਰਕੇ **ਵਾ:** ਸਾਧਨਾਂ ਤੇ ਸੰਸਕਾਰਾਂ ਤੋਂ ਰਹਿਤ ਹੋਣ ਕਰਕੇ ਸੂਧੀ ਹੈ ਅਤੇ (ਨਿਗੁਣੀਆ) ਸਤ ਸ਼ਾਸਤਰ ਆਦਿਕ ਸ਼ੁੱਭ ਗੁਣਾਂ ਤੋਂ ਰਹਿਤ ਹੈ (ਜੀਉ) ਜੀ। ਪਰ ਉਹ ਪਿਆਰਾ (ਪਿਰੁ) ਪਤੀ ਅਕਾਲ ਪੁਰਖ ਵਾਹਿਗੁਰੂ (ਅਗਮ) ਮਨ ਬਾਣੀ ਸਰੀਰ ਕਰਕੇ ਗੰਮਤਾ ਤੋਂ ਰਹਿਤ ਅਤੇ (ਅਪਾਰਾ) ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

**ਆਪੇ ਮੇਲਿ ਮਿਲੀਐ ਜੀਉ; ਆਪੇ ਬਖਸਣਹਾਰਾ ॥**

ਹੇ ਪਿਆਰੇ ਜੀ! ਜਿੰਨ੍ਹਾਂ ਨੂੰ ਉਹ ਪ੍ਰਮੇਸਰ (ਆਪੇ) ਆਪ ਹੀ ਗੁਰਾਂ ਦੇ ਮੇਲ ਵਿਚ ਮਿਲਾਉਂਦਾ ਹੈ ਉਹ ਉਸ ਸੱਚੇ ਪਾਤਸ਼ਾਹ ਨਾਲ (ਮਿਲੀਐ) ਮਿਲ ਜਾਂਦੇ ਹਨ (ਜੀਉ) ਜੀ। **ਵਾ:** ਜਿੰਨ੍ਹਾਂ ਨੂੰ ਮਹਾਰਾਜ ਨੇ ਗੁਰਾਂ ਦੁਆਰਾ ਆਪ ਦੇ ਨਾਮ ਵਿਚ ਮੇਲ ਲਿਆ ਹੈ। ਉਹਨਾਂ ਦੁਆਰਾ ਅਕਾਲ ਪੁਰਖ ਵਾਹਿਗੁਰੂ ਜੀ ਵਿਚ ਮਿਲ ਜਾਈਦਾ ਹੈ। ਇਸ ਪ੍ਰਕਾਰ ਉਹ ਅਕਾਲ ਪੁਰਖ ਵਾਹਿਗੁਰੂ ਆਪ ਹੀ ਸਰਗੁਣ ਸਰੂਪ ਧਾਰ ਕੇ ਸਾਡੇ ਔਗੁਣਾਂ ਨੂੰ (ਬਖਸਣਹਾਰਾ) ਬਖਸ਼ਣ ਵਾਲਾ ਹੈ।

**ਅਵਗਣ ਬਖਸਣਹਾਰਾ, ਕਾਮਣਿ ਕੰਤੁ ਪਿਆਰਾ; ਘਟਿ ਘਟਿ ਰਹਿਆ ਸਮਾਈ ॥**

ਹੇ (ਕਾਮਣਿ) ਜਗਿਆਸੂ ਰੂਪ ਇਸਤਰੀਓ! (ਕੰਤੁ) ਪਤੀ ਅਕਾਲ ਪੁਰਖ ਵਾਹਿਗੁਰੂ ਜੀ ਸਾਡੇ ਗੁਨਾਹਾਂ ਨੂੰ ਬਖਸਣ ਵਾਲਾ ਤੇ ਸਾਰਿਆਂ ਸੰਤਾਂ ਭਗਤਾਂ ਦਾ ਪਿਆਰਾ ਹੈ ਅਤੇ ਘਟਾਂ-ਘਟਾਂ ਵਿਚ ਵਿਆਪਕ ਹੋ ਰਿਹਾ ਹੈ।

**ਪ੍ਰੇਮ ਪ੍ਰੀਤਿ, ਭਾਇ ਭਗਤੀ ਪਾਈਐ; ਸਤਿਗੁਰਿ ਬੂਝ ਬੁਝਾਈ ॥**

ਜਿਸ ਪ੍ਰਮੇਸਰ ਦੀ ਪ੍ਰੇਮ ਵਿਚ ਪ੍ਰੀਤੀ ਹੈ **ਵਾ:** ਜਿਸ ਵਾਹਿਗੁਰੂ ਜੀ ਦਾ ਪ੍ਰੀਤੀ ਕਰਨ ਵਾਲਿਆਂ ਨਾਲ ਪ੍ਰੇਮ ਹੈ ਉਸ ਨੂੰ (ਭਾਇ) ਪ੍ਰੇਮਾ ਭਗਤੀ ਕਰਕੇ (ਪਾਈਐ) ਪ੍ਰਾਪਤ ਕੀਤਾ ਜਾਂਦਾ ਹੈ।

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥** *(ਅਕਾਲ ਉਸਤਤ)*

**ਵਾ:** ਮਨ ਕਰਕੇ ਪ੍ਰੇਮ, ਬਾਣੀ ਕਰਕੇ ਪ੍ਰੀਤੀ ਤੇ ਸਰੀਰ ਕਰਕੇ ਪ੍ਰੇਮਾ ਭਗਤੀ ਕਰਨ ਨਾਲ ਅਕਾਲ ਪੁਰਖ ਵਾਹਿਗੁਰੂ ਜੀ ਨੂੰ ਪ੍ਰਾਪਤ ਕਰ ਲਈਦਾ ਹੈ। ਇਹ (ਬੂਝ) ਸਿੱਖਿਆ ਸਤਿਗੁਰੂ ਸਾਹਿਬ ਜੀ ਨੇ (ਬੁਝਾਈ) ਬੁਝਾਉਣਾ ਭਾਵ ਸਮਝਾਉਣਾ ਕੀਤੀ ਹੈ।

**ਸਦਾ ਅਨੰਦਿ ਰਹੈ ਦਿਨ ਰਾਤੀ; ਅਨਦਿਨੁ ਰਹੈ ਲਿਵ ਲਾਈ ॥**

ਉਹ ਜਗਿਆਸੂ ਰੂਪ ਇਸਤਰੀ ਸਦਾ ਹੀ ਅਨੰਦ ਸਰੂਪ ਨੂੰ ਪ੍ਰਾਪਤ ਕਰਕੇ ਦਿਨ ਰਾਤ ਅਨੰਦ ਦੇ ਸਹਿਤ (ਰਹੈ) ਰਹਿੰਦੀ ਹੈ ਜੋ ਆਪਣੀ ਲਿਵ ਨੂੰ (ਅਨਦਿਨੁ) ਰਾਤ-ਦਿਨੇ ਪ੍ਰਮੇਸਰ ਵਿਚ ਲਾਈ (ਰਹੈ) ਰੱਖਦੀ ਹੈ। ਉਸ ਨੂੰ ਅਵਿਦਿਆ ਰੂਪ ਰਾਤ ਤੋਂ ਗਿਆਨ ਰੂਪ ਦਿਨ ਹੋ ਜਾਂਦਾ ਹੈ।

**ਨਾਨਕ ਸਹਜੇ ਹਰਿ ਵਰੁ ਪਾਇਆ; ਸਾ ਧਨ ਨਉ ਨਿਧਿ ਪਾਈ ॥੪॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ (ਸਾ) ਉਹਨਾਂ ਜਗਿਆਸੂ ਰੂਪ (ਧਨ) ਸਖੀਆਂ ਨੇ (ਸਹਜੇ) ਸੁਤੇ ਸਿਧ ਹੀ (ਵਰੁ) ਪਤੀ (ਹਰਿ) ਹਰੀ ਪ੍ਰਮੇਸਰ ਨੂੰ (ਪਾਇਆ) ਪ੍ਰਾਪਤ ਕਰ ਲਿਆ ਹੈ ਅਤੇ (ਨਉ ਨਿਧਿ) ਨੌਂ ਨਿਧੀਆਂ ਆਦਿਕ ਸਾਰੇ ਪਦਾਰਥ ਵੀ ਪਾ ਲਏ ਹਨ। **ਵਾ:** ਨੌਂ ਗੋਲਕਾਂ ਦਾ (ਨਿਧਿ) ਆਧਾਰ ਰੂਪ, ਆਸਰਾ ਰੂਪ ਪ੍ਰਮੇਸਰ ਵੀ ਪ੍ਰਾਪਤ ਕਰ ਲਿਆ ਹੈ।

## ਗਉੜੀ ਮਹਲਾ ੩ ॥

## ਮਾਇਆ ਸਰੁ, ਸਬਲੁ ਵਰਤੈ ਜੀਉ; ਕਿਉ ਕਰਿ ਦੁਤਰੁ ਤਰਿਆ ਜਾਇ ॥

(**ਮਾਇਆ ਸਰੁ, ਸਬਲੁ ਵਰਤੈ ਜੀਉ**) ਹੇ ਮੇਰੇ ਪਿਆਰੇ ਜੀ! ਜਿਸ ਪ੍ਰਕਾਰ ਸਮੁੰਦਰ ਦੀਆਂ ਲਹਿਰਾਂ ਬਹੁਤ ਬਲ ਵਾਲੀਆਂ ਹੁੰਦੀਆਂ ਹਨ ਜੋ ਅਕਾਸ਼ ਵਿਚ ਉਡਦੇ ਜਾਂਦੇ ਪੰਛੀਆਂ ਨੂੰ ਵੀ ਥੱਲੇ ਸੁੱਟ ਲੈਂਦੀਆਂ ਹਨ। ਉਸੇ ਪ੍ਰਕਾਰ ਮਾਇਆ (ਸਰੁ) ਸਮੁੰਦਰ ਦੀ ਨਿਆਈਂ (ਸਬਲੁ) ਬਲ ਦੇ ਸਹਿਤ ਹੋ ਕਰਕੇ (ਵਰਤੈ) ਵਰਤ ਰਹੀ ਹੈ (ਜੀਉ) ਜੀ। ਜਿਸ ਦੀਆਂ ਕਾਮ, ਕ੍ਰੋਧ ਆਦਿਕ ਦੀਆਂ ਲਹਿਰਾਂ ਸਿੱਧਾਂ ਵਰਗੇ ਪੰਛੀਆਂ ਨੂੰ ਵੀ ਥੱਲੇ ਸੁੱਟ ਲੈਂਦੀਆਂ ਹਨ। ਜਿਵੇਂ ਮਛਿੰਦਰ ਨਾਥ ਪਦਮਨੀਆਂ ਦਾ ਰੂਪ ਵੇਖਣ ਵਾਸਤੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਜਾ ਕੇ ਪ੍ਰਵੇਸ਼ ਹੋਇਆ ਸੀ।

## ਸਾਖੀ—ਮਛੰਦਰ ਨਾਥ ਦੀ

ਗੋਰਖ ਨਾਥ ਦਾ ਗੁਰੂ ਮਛੰਦਰ ਨਾਥ ਵਿਸ਼ੇ ਸੁੱਖ ਵਾਸਤੇ ਸੰਗਲਾਦੀਪ ਦੇ ਅਮਰੂ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਹੋ ਕੇ ਵਿਸ਼ੇ ਭੋਗ ਰਿਹਾ ਸੀ। ਤਾਂ ਬਾਲ ਗੁੰਦਾਈ ਨੇ ਗੋਰਖ ਨਾਥ ਨੂੰ ਤਾਹਨਾ ਮਾਰਿਆ ਕਿ ਵੱਡਾ ਨਾਥ ਬਣਿਆ ਫਿਰਦਾ ਹੈਂ, ਤੇਰਾ ਗੁਰੂ ਕੀ ਕਰਦਾ ਹੈ? ਤਾਂ ਗੋਰਖ ਨਾਥ ਨੇ ਸੰਗਲਾਦੀਪ ਵਿਚ ਜਾ ਕੇ ਪਹਿਲਾਂ ਰਾਜੇ ਦੀ ਸਭਾ ਵਿਚ ਤਬਲਾ ਵਜਾਉਣ ਵਾਲੇ ਦੀ ਸੇਵਾ ਕਰਕੇ ਜੋੜੀ ਸਿੱਖੀ। ਤੇ ਫਿਰ ਇਕ ਦਿਨ ਆਪ ਜੋੜੀ ਵਾਲੇ ਉਸਤਾਦ ਨੂੰ ਬੇਨਤੀ ਕਰਕੇ ਆਪਣੇ ਮੁੰਦਰਾਂ ਵਾਲੇ ਕੰਨ ਕੱਪੜੇ ਨਾਲ ਢੱਕ ਕੇ ਰਾਜੇ ਦੀ ਸਭਾ ਵਿਚ ਚਲਾ ਗਿਆ ਅਤੇ ਜੋੜੀ ਵਜਾਉਂਦੇ ਨੇ ਛਾਪ ਲਾ ਕੇ ਕਿਹਾ, "**ਜਾਗ ਮਛੰਦਰਾ ਗੋਰਖ ਆਏ**" ਤਾਂ ਮਛੰਦਰ ਨਾਥ ਨੂੰ ਸ਼ਰਮਿੰਦਾ ਹੋ ਕੇ ਆਪਣੀ ਅਸਲੀ ਦੇਹ ਵਿਚ ਆਉਣਾ ਪਿਆ ਸੀ।

**ਵਾ:** ਸੰਸਾਰ ਰੂਪ (ਸਰ) ਸਮੁੰਦਰ ਵਿਚ ਮਾਇਆ ਬਲ ਦੇ ਸਹਿਤ ਹੋ ਕੇ ਵਰਤ ਰਹੀ ਹੈ, ਜੋ ਕਾਮਾਦਿਕ ਦੰਦਾਂ ਤੋਂ ਬਿਨ੍ਹਾਂ ਹੀ ਮਮਤਾ ਰੂਪ ਦੰਦਾਂ ਨਾਲ ਸਾਰੇ ਜਗਤ ਨੂੰ ਖਾ ਰਹੀ ਹੈ। ਕਈਆਂ ਦੇ ਬੁੱਧੀ ਰੂਪ ਜਹਾਜ ਇਸ ਦੇ ਵਿਚੇ ਹੀ ਡੁੱਬ ਕੇ ਨਾਸ਼ ਹੋ ਰਹੇ ਹਨ।

(**ਕਿਉ ਕਰਿ ਦੁਤਰੁ ਤਰਿਆ ਜਾਇ ॥**) ਇਸ ਲਈ (ਦੁਤਰੁ) ਕਠਿਨ ਤਰੇ ਜਾਣ ਵਾਲੇ ਸੰਸਾਰ ਵਿੱਚੋਂ ਕਿਸ ਵਿਧੀ (ਕਰਿ) ਕਰਕੇ ਤਰਿਆ ਜਾਵੇ? ਭਾਵ ਕਿਸੇ ਪ੍ਰਕਾਰ ਵੀ ਜੀਵਾਂ ਪਾਸੋਂ ਤਰਿਆ ਨਹੀਂ ਜਾ ਸਕਦਾ।

**ਨੋਟ :** ਉਪਰਲੀ ਤੁਕ ਪ੍ਰਸ਼ਨ ਰੂਪ ਹੈ ਜਿਸਦਾ ਉੱਤਰ ਹੇਠਲੀਆਂ ਤੁਕਾਂ ਵਿਚ ਦਿੰਦੇ ਹਨ।

## ਰਾਮ ਨਾਮੁ ਕਰਿ ਬੋਹਿਥਾ, ਜੀਉ; ਸਬਦੁ ਖੇਵਟੁ ਵਿਚਿ ਪਾਇ ॥

ਹੇ ਪਿਆਰੇ (ਜੀਉ) ਜੀ! (ਰਾਮ) ਪ੍ਰਮੇਸਰ ਦੇ ਅੰਮ੍ਰਿਤ ਨਾਮ ਨੂੰ (ਬੋਹਿਥਾ) ਜਹਾਜ ਬਣਾ (ਕਰਿ) ਕਰਕੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਇਸ ਵਿਚ (ਖੇਵਟੁ) *ਮਲਾਹ ਪਾਉਣਾ ਕਰ।

**ਵਾ:** ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਕਮਾ ਕੇ ਗੁਰਮੁਖ ਨਾਮ, ਦਾਨ, ਇਸ਼ਨਾਨ ਦੇ ਧਾਰਨੀ ਹੋਣ ਰੂਪ ਇਸ ਵਿਚ ਮਲਾਹ ਪਾਉਣਾ ਕਰ। ਜਿਵੇਂ ਮਲਾਹ ਸਮੁੰਦਰ ਵਿਚ ਜਹਾਜ ਨੂੰ ਇਕ ਕਿਨਾਰੇ ਤੋਂ ਦੂਸਰੇ ਕਿਨਾਰੇ ਤੱਕ ਪਹੁੰਚਾ ਦਿੰਦਾ ਹੈ, ਤਿਵੇਂ ਹੀ ਗੁਰਾਂ ਦਾ ਸ਼ਬਦ ਰੂਪ ਮਲਾਹ ਨਾਮ ਰੂਪ ਜਹਾਜ ਦੁਆਰਾ ਸੰਸਾਰ ਰੂਪ ਸਮੁੰਦਰ ਤੋਂ ਪਾਰ ਕਰਕੇ ਮੁਕਤੀ ਰੂਪ ਕਿਨਾਰੇ 'ਤੇ ਸੁਖਾਲੇ ਹੀ ਪਹੁੰਚਾ ਦਿੰਦਾ ਹੈ।

---

* **ਮਲਾਹ :** ਜਹਾਜ ਨੂੰ ਚਲਾਉਣ ਵਾਲਾ ਕਪਤਾਨ।

**ਸਬਦੁ ਖੇਵਟੁ ਵਿਚਿ ਪਾਏ, ਹਰਿ ਆਪਿ ਲਘਾਏ; ਇਨ ਬਿਧਿ ਦੁਤਰੁ ਤਰੀਐ ॥**

ਹੇ ਭਾਈ ! ਜਿਹੜੇ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਧਾਰਨ ਕਰਨ ਰੂਪ ਮਲਾਹ ਵਿਚ ਪਾਉਂਦੇ ਹਨ, ਉਹਨਾਂ ਨੂੰ (ਹਰਿ) ਵਾਹਿਗੁਰੂ ਜੀ ਆਪ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਦਿੰਦੇ ਹਨ। (ਇਨ) ਇਸ (ਬਿਧਿ) ਤਰੀਕੇ ਨਾਲ (ਦੁਤਰੁ) ਕਠਿਨ ਤਰਨ ਵਾਲੇ ਸੰਸਾਰ ਸਮੁੰਦਰ ਤੋਂ (ਤਰੀਐ) ਤਰ ਜਾਈਦਾ ਹੈ।

**ਗੁਰਮੁਖਿ ਭਗਤਿ ਪਰਾਪਤਿ ਹੋਵੈ; ਜੀਵਤਿਆ ਇਉ ਮਰੀਐ ॥**

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰਨ ਵਾਲੇ ਨੂੰ ਵਾਹਿਗੁਰੂ ਜੀ ਦੀ ਭਗਤੀ ਪ੍ਰਾਪਤ (ਹੋਵੈ) ਹੁੰਦੀ ਹੈ। (ਇਉ) ਇਸ ਪ੍ਰਕਾਰ (ਜੀਵਤਿਆ) ਜੀਵਤ ਭਾਵ ਵੱਲੋਂ (ਮਰੀਐ) ਮਰੀਦਾ ਹੈ ਭਾਵ ਮੁਕਤ ਹੋਈਦਾ ਹੈ।

**ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ; ਭਏ ਪਵਿਤੁ ਸਰੀਰਾ ॥**

(ਰਾਮ) ਪ੍ਰਮੇਸਰ ਦਾ ਨਾਮ ਖਿਣ ਵਿਚ ਹੀ 'ਬ੍ਰਹਮਣ ਕੈਲੀ ਘਾਤੁ' ਆਦਿਕ ਵੱਡੇ ਵੱਡੇ (ਕਿਲਵਿਖ) ਬੱਜਰ ਪਾਪਾਂ ਨੂੰ (ਕਾਟੇ) ਕੱਟ ਦਿੰਦਾ ਹੈ ਅਤੇ ਉਸ ਨਾਮ ਜਪਣ ਵਾਲੇ ਦਾ ਸਰੀਰ ਵੀ (ਪਵਿਤੁ) ਪਵਿੱਤਰ (ਭਏ) ਹੋ ਜਾਂਦਾ ਹੈ। **ਵਾ:** ਜਿਹੜੇ ਅੱਗੇ ਉਹਨਾਂ ਦੀ ਸੰਗਤ ਕਰਦੇ ਹਨ ਉਹਨਾਂ ਦੇ ਸਰੀਰ ਵੀ ਪਵਿੱਤਰ ਹੋ ਜਾਂਦੇ ਹਨ।

**ਨਾਨਕ ਰਾਮ ਨਾਮਿ ਨਿਸਤਾਰਾ; ਕੰਚਨ ਭਏ ਮਨੂਰਾ ॥੧॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ! (ਰਾਮ) ਪ੍ਰਮੇਸਰ ਦੇ ਨਾਮ ਦਾ ਜਾਪ ਕਰਨੇ ਕਰਕੇ (ਨਿਸ+ਤਾਰਾ) (ਨਿਸ) ਪਰਪੰਚ ਭਾਵ ਸੰਸਾਰ ਤੋਂ (ਤਾਰਾ) ਤਰਨਾ ਹੁੰਦਾ ਹੈ ਅਤੇ ਜਿਵੇਂ ਲੋਹਾ ਆਦਿ ਧਾਤਾਂ ਪਾਰਸ ਨਾਲ ਛੂਹ ਕੇ ਸੋਨਾ ਬਣ ਜਾਂਦੀਆਂ ਹਨ, ਗਲਿਆ-ਸੜਿਆ ਲੋਹਾ ਸੋਨਾ ਨਹੀਂ ਬਣਦਾ। ਪਰ ਅਕਾਲ ਪੁਰਖ ਵਾਹਿਗੁਰੂ ਜੀ ਦੇ ਅੰਮ੍ਰਿਤ ਨਾਮ ਦੀ ਇਤਨੀ ਵੱਡੀ ਮਹਾਨਤਾ ਹੈ ਕਿ ਨਾਮ ਨੂੰ ਜਪਣੇ ਕਰਕੇ (ਮਨੂਰਾ) ਗਲੇ ਸੜੇ ਲੋਹੇ ਦੀ ਨਿਆਈ ਜੋ ਭਾਰੇ ਪਾਪੀ ਪੁਰਖ ਹਨ, ਉਹ ਵੀ (ਕੰਚਨ) ਸੋਨੇ ਦੀ ਨਿਆਈਂ ਸ਼ੁੱਧ ਸਰੂਪ ਵਾਲੇ ਹੋ ਜਾਂਦੇ ਹਨ। ਇਸ ਪ੍ਰਕਾਰ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।

**ਅੰਗ:੨੪੬**

**ਇਸਤਰੀ ਪੁਰਖ ਕਾਮਿ ਵਿਆਪੇ ਜੀਉ;**
**ਰਾਮ ਨਾਮ ਕੀ ਬਿਧਿ ਨਹੀ ਜਾਣੀ ॥**

ਹੇ ਪਿਆਰੇ ਜੀ ! (ਇਸਤਰੀ) ਇਸਤਰੀਆਂ-ਪੁਰਖ ਆਦਿਕ ਦੁਨੀਆਂ ਦੇ ਸਾਰੇ ਲੋਕ ਕਾਮ ਆਦਿਕ ਭੋਗਾਂ ਵਿੱਚ ਹੀ (ਵਿਆਪੇ) ਲੱਗੇ ਹੋਏ ਹਨ। ਇਨਾਂ ਨੇ (ਰਾਮ) ਰਮੇ ਹੋਏ ਪ੍ਰਮੇਸਰ ਦੇ ਨਾਮ ਵਿੱਚ ਜੁੜਨ ਦੀ (ਬਿਧਿ) ਯੁਗਤੀ ਉੱਕਾ ਹੀ ਨਹੀਂ ਜਾਣੀ ਹੈ।

**ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ; ਡੂਬਿ ਮੁਏ ਬਿਨੁ ਪਾਣੀ ॥**

ਇਸ ਜਗਤ ਵਿੱਚ ਕਿਸੇ ਨੂੰ (ਮਾਤ) ਮਾਤਾ, ਕਿਸੇ ਨੂੰ ਪਿਤਾ, ਕਿਸੇ ਨੂੰ (ਸੁਤ) ਪੁੱਤਰ ਅਤੇ ਕਿਸੇ ਨੂੰ (ਭਾਈ) ਭਰਾ (ਖਰੇ) ਅਤਿਅੰਤ ਭਾਵ ਬਹੁਤੇ ਪਿਆਰੇ ਲੱਗਦੇ ਹਨ (ਜੀਉ) ਜੀ ਇਉਂ ਸਾਰੇ ਜੀਵ ਅਸੱਤ ਪਦਾਰਥਾਂ ਦੇ ਮੋਹ ਨੂੰ ਸੱਤ ਮੰਨ ਕੇ ਜੁਲਾਹਿਆਂ ਨਿਆਈਂ (ਪਾਣੀ) ਜਲ ਤੋਂ (ਬਿਨੁ) ਬਗੈਰ ਹੀ ਡੁੱਬ ਕੇ (ਮੁਏ) ਮਰ

ਗਏ ਹਨ। **ਵਾ:** ਨਾਮ ਰੂਪ ਜਲ ਤੋਂ ਬਿਨਾਂ ਹੋਣ ਕਰਕੇ ਸੰਸਾਰ ਸਮੁੰਦਰ ਵਿਚ ਹੀ ਡੁੱਬ ਕੇ ਮਰ ਗਏ ਹਨ। **ਵਾ:** ਸੰਸਾਰ ਮ੍ਰਿਗ ਤ੍ਰਿਸ਼ਨਾਂ ਦੀ ਨਿਆਈਂ ਮਿਥਿਆ ਹੈ ਪਰ ਇਹ ਜੀਵ ਇਸਨੂੰ ਸਤ ਜਾਣ ਕੇ ਪਾਣੀ ਤੋਂ ਬਿਨ੍ਹਾਂ ਹੀ ਇਸ ਵਿਚ ਡੁੱਬ ਕੇ ਮਰ ਰਹੇ ਹਨ।

### ਡੂਬਿ ਮੁਏ ਬਿਨੁ ਪਾਣੀ, ਗਤਿ ਨਹੀ ਜਾਣੀ; ਹਉਮੈ ਧਾਤੁ ਸੰਸਾਰੇ ॥

ਇਉਂ ਜੀਵ ਅਸੱਤ ਪਦਾਰਥਾਂ ਨੂੰ ਸਤ ਮੰਨਣ ਕਰਕੇ ਪਾਣੀ ਤੋਂ ਬਿਨ੍ਹਾਂ ਹੀ ਸੰਸਾਰ ਸਮੁੰਦਰ ਵਿਚ (ਡੂਬਿ) ਡੁੱਬ ਕੇ ਮਰ ਗਏ ਹਨ। **ਵਾ:** ਪ੍ਰੇਮ ਰੂਪ ਪਾਣੀ ਤੋਂ ਬਿਨ੍ਹਾਂ ਹੋਣ ਕਰਕੇ ਡੁਬ ਕੇ ਮਰ ਰਹੇ ਹਨ। ਕਿਸੇ ਨੇ ਵੀ ਪ੍ਰਮੇਸਰ ਦੀ (ਗਤਿ) ਪ੍ਰਾਪਤੀ ਦੀ ਰੀਤੀ ਜਾਣੀ ਨਹੀਂ ਹੈ। ਸਾਰਾ ਸੰਸਾਰ ਹਉਮੈ ਦੀ (ਧਾਤੁ) ਧਾਉਣੀ ਵਿਚ ਹੀ ਦੌੜ ਰਿਹਾ ਹੈ। **ਵਾ:** ਜੀਵ ਹਉਮੈ ਕਰਕੇ ਮਾਇਆ ਦੁਆਰਾ ਰਚਿਤ ਸੰਸਾਰ ਦੀਆਂ ਜੂਨਾਂ ਵਿਚ ਹੀ ਧਉਂਦਾ ਰਹਿੰਦਾ ਹੈ।

ਪ੍ਰਮੇਸਰ ਦੇ ਨਾਮ ਰੂਪ ਪਾਣੀ ਤੋਂ ਬਿਨਾਂ ਸੰਸਾਰ ਸਮੁੰਦਰ ਵਿਚ (ਡੂਬਿ) ਡੁੱਬ ਕੇ (ਮੁਏ) ਮਰ ਗਏ ਹਨ ਕਿਉਂਕਿ ਉਹਨਾਂ ਨੇ ਪ੍ਰਮੇਸਰ ਦੀ (ਗਤਿ) ਮੁਕਤੀ ਭਾਵ ਪ੍ਰਾਪਤੀ ਨਹੀਂ ਜਾਣੀ। ਹਰ ਵਕਤ (ਹਉਮੈ) ਹੰਗਤਾ-ਮਮਤਾ ਕਰਕੇ (ਸੰਸਾਰੇ) ਸੰਸਾਰਿਕ ਕੰਮਾਂ ਵਿਚ (ਧਾਤੁ) ਦੌੜਦੇ ਰਹਿੰਦੇ ਹਨ।

### ਜੋ ਆਇਆ, ਸੋ ਸਭੁ ਕੋ ਜਾਸੀ; ਉਬਰੇ ਗੁਰ ਵੀਚਾਰੇ ॥

ਜੋ ਕੋਈ ਸਰੀਰ ਧਾਰ ਕੇ ਆਇਆ ਹੈ (ਸੋ) ਉਹ ਸਭ ਕੋਈ ਮਰ ਕੇ ਚਲਿਆ ਜਾਵੇਗਾ। ਜਿਹੜੇ ਗੁਰੂ ਸਾਹਿਬ ਜੀ ਦੇ ਉਪਦੇਸ਼ ਦੀ ਵਿਚਾਰ ਕਰਨ ਵਾਲੇ ਹਨ। ਉਹ ਨਾਮ ਦੀ ਲਿਵ ਲੱਗਣ ਕਰਕੇ ਜੰਮਣ-ਮਰਨ ਤੋਂ ਰਹਿਤ ਹੋ ਕੇ (ਉਬਰੇ) ਬਚ ਗਏ ਹਨ।

### ਗੁਰਮੁਖਿ ਹੋਵੈ, ਰਾਮ ਨਾਮੁ ਵਖਾਣੈ; ਆਪਿ ਤਰੈ ਕੁਲ ਤਾਰੇ ॥

ਜਿਹੜੇ ਗੁਰਮੁਖ ਹੁੰਦੇ ਹਨ ਉਹ ਰਾਮ ਦੇ ਨਾਮ ਦਾ (ਵਖਾਣੈ) ਕਥਨ ਕਰਦੇ ਹਨ। ਉਹ ਗੁਰਮੁਖ ਆਪ ਵੀ (ਤਰੈ) ਤਰ ਜਾਂਦੇ ਹਨ ਅਤੇ ਆਪਣੀਆਂ ਕੁਲਾਂ ਦਾ ਵੀ (ਤਾਰੇ) ਉਧਾਰ ਕਰ ਲੈਂਦੇ ਹਨ।

### ਨਾਨਕ ਨਾਮੁ ਵਸੈ ਘਟ ਅੰਤਰਿ; ਗੁਰਮਤਿ ਮਿਲੇ ਪਿਆਰੇ ॥੨॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ ਜਿੰਨ੍ਹਾਂ ਦੇ (ਘਟ) ਹਿਰਦੇ ਦੇ ਅੰਦਰ (ਗੁਰਮਤਿ) ਗੁਰੂ ਦੀ ਮਤ ਦੁਆਰਾ ਨਾਮ (ਵਸੈ) ਵਸ ਜਾਂਦਾ ਹੈ ਉਹ ਪਿਆਰੇ ਅਕਾਲ ਪੁਰਖ ਨਾਲ ਮਿਲ ਜਾਂਦੇ ਹਨ। **ਵਾ:** ਉਹ ਪੁਰਖ (ਗੁਰਮਤਿ) ਗੁਰਮਤੀਏ ਹਨ। **ਵਾ:** ਜੋ ਗੁਰਮਤਿ ਦੁਆਰਾ ਨਾਮ ਨਾਲ ਮਿਲੇ ਹਨ। ਉਹ ਪਿਆਰੇ ਪ੍ਰਮੇਸਰ ਨਾਲ ਮਿਲ ਗਏ ਹਨ।

### ਰਾਮ ਨਾਮ ਬਿਨੁ, ਕੋ ਥਿਰੁ ਨਾਹੀ ਜੀਉ; ਬਾਜੀ ਹੈ ਸੰਸਾਰਾ ॥

ਹੇ ਪਿਆਰੇ ਜੀ! (ਰਾਮ) ਅਕਾਲ ਪੁਰਖ ਜੀ ਦੇ ਨਾਮ ਤੋਂ ਬਿਨਾਂ (ਕੋ) ਕੋਈ ਵੀ (ਥਿਰੁ) ਅਚੱਲ ਨਹੀਂ ਰਹਿਣਾ। ਇਹ ਸਾਰਾ ਸੰਸਾਰ ਬਾਜੀਗਰ ਦੀ ਬਾਜੀ ਦੀ ਨਿਆਈਂ ਇਕ (ਬਾਜੀ) ਤਮਾਸ਼ਾ ਹੀ ਹੈ।

### ਦ੍ਰਿੜੁ ਭਗਤਿ ਸਚੀ ਜੀਉ; ਰਾਮ ਨਾਮੁ ਵਾਪਾਰਾ ॥

ਹੇ ਪਿਆਰੇ ਜੀ! ਜੋ ਅਕਾਲ ਪੁਰਖ ਜੀ ਦੀ ਸੱਚੀ ਭਗਤੀ ਹੈ ਉਸ ਨੂੰ ਦ੍ਰਿੜ ਕਰਨਾ ਕਰੋ, **ਵਾ:** ਅਕਾਲ ਪੁਰਖ

ਜੀ ਦੀ ਸੱਚੀ ਭਗਤੀ (ਦ੍ਰਿੜੁ) ਪੱਕੀ ਰਹਿਣ ਵਾਲੀ ਹੈ। ਇਸ ਲਈ (ਰਾਮ) ਪ੍ਰਮੇਸਰ ਦਾ ਨਾਮ ਜਪਣ ਤੇ ਜਪਾਉਣ ਰੂਪ ਵਪਾਰ ਹੀ ਕਰਨਾ ਕਰੋ।

**ਰਾਮ ਨਾਮੁ ਵਾਪਾਰਾ, ਅਗਮ ਅਪਾਰਾ; ਗੁਰਮਤੀ ਧਨੁ ਪਾਈਐ ॥**

ਜਿਸ ਨੇ (ਰਾਮ) ਅਕਾਲ ਪੁਰਖ ਵਾਹਿਗੁਰੂ ਜੀ ਦੇ ਨਾਮ ਦਾ (ਵਾਪਾਰਾ) ਵਪਾਰ ਕੀਤਾ ਹੈ ਭਾਵ ਤਨ ਮਨ ਦੇ ਕੇ ਸਤਿਗੁਰਾਂ ਦਾ ਉਪਦੇਸ਼ ਲਿਆ ਹੈ। ਉਸ ਨੂੰ (ਅਗਮ) ਮਨ ਦੀ ਗਮਤਾ ਤੋਂ ਪਰੇ **ਵਾ:** ਸ਼ਾਸ਼ਤਰਾਂ ਕਰਕੇ ਅਗੰਮ (ਅਪਾਰਾ) ਪ੍ਰਕਿਰਤੀ ਦੇ ਰਹਿਤ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਹੈ। ਇਉਂ ਗੁਰਮਤਿ ਦੁਆਰਾ ਨਾਮ ਧਨ ਪ੍ਰਾਪਤ ਕਰੀਦਾ ਹੈ।

**ਅਥਵਾ :** ਜਿਸ (ਰਾਮ) ਪ੍ਰਮੇਸਰ ਦੇ ਨਾਮ ਦਾ ਵਪਾਰ ਮਨ ਦੀ ਗਮਤਾ ਕਰਕੇ, ਸ਼ਾਸਤਰਾਂ ਕਰਕੇ ਅਤੇ ਪ੍ਰਕਿਰਤੀ ਦੇ (ਅਪਾਰਾ) ਪਾਰਾਵਾਰ ਤੋਂ ਵੀ ਪਰੇ ਹੈ। ਉਸ ਨਾਮ ਰੂਪ ਧਨ ਨੂੰ (ਗੁਰਮਤੀ) ਗੁਰਮਤਿ ਦੁਆਰਾ (ਪਾਈਐ) ਪਾਈਦਾ ਹੈ।

**ਸੇਵਾ ਸੁਰਤਿ, ਭਗਤਿ ਇਹ ਸਾਚੀ; ਵਿਚਹੁ ਆਪ ਗਵਾਈਐ ॥**

ਜੋ ਆਪਣੇ (ਵਿਚਹੁ) ਵਿਚੋਂ (ਆਪ) ਆਪਾ ਭਾਵ (ਗਾਵਈਐ) ਗਵਾਉਣਾ ਹੈ। ਇਹੋ ਹੀ ਮਨ ਦੀ ਸ਼ੁੱਧੀ ਲਈ ਸੱਚੀ ਸੇਵਾ ਹੈ, ਚੰਚਲਤਾ ਦੀ ਨਿਰਵਿਰਤੀ ਲਈ ਸੱਚੀ (ਭਗਤਿ) ਭਗਤੀ ਹੈ ਅਤੇ ਅਗਿਆਨ ਦੀ ਨਿਰਵਿਰਤੀ ਲਈ ਸੱਚੀ (ਸੁਰਤਿ) ਗਿਆਤ ਹੈ।

**ਅਥਵਾ :** (ਸੁਰਤਿ) ਸ੍ਰੇਸ਼ਟ ਪ੍ਰੀਤੀ ਕਰਕੇ ਜੋ ਸਤਿਗੁਰੂ ਸਾਹਿਬ ਜੀ ਅਤੇ ਸੰਤਾਂ ਦੀ ਸੇਵਾ ਕਰਨੀ ਹੈ **ਵਾ:** ਜੋ (ਸੁਰਤਿ) ਗਿਆਤ, ਸ੍ਰੇਸਟ ਪ੍ਰੀਤੀ ਕਰਨੀ ਹੈ। ਇਹੀ ਸੱਚੀ ਭਗਤੀ ਹੈ।

**ਅਥਵਾ :** ਸਰੀਰ ਕਰਕੇ ਕੀਤੀ ਹੋਈ ਸੇਵਾ, (ਸੁਰਤਿ) ਚਿੱਤ ਦੀ ਬਿਰਤੀ ਦੁਆਰਾ ਧਿਆਇਆ ਹੋਇਆ ਨਾਮ ਤੇ ਬਾਣੀ ਕਰਕੇ ਕੀਤੀ ਹੋਈ ਭਗਤੀ ਹੀ (ਸਾਚੀ) ਸੱਚੀ ਹੈ, ਇਸ ਵਾਸਤੇ ਆਪਣੇ ਹਿਰਦੇ (ਵਿਚਹੁ) ਅੰਦਰੋਂ (ਆਪ) ਆਪਾ ਭਾਵ (ਗਵਾਈਐ) ਗਵਾ ਕੇ ਨਾਮ ਜਪੀਏ ਤੇ ਇਉਂ ਬੇਨਤੀ ਕਰੀਏ।

**ਹਮ ਮਤਿ ਹੀਣ, ਮੂਰਖ ਮੁਗਧ ਅੰਧੇ; ਸਤਿਗੁਰਿ ਮਾਰਗਿ ਪਾਏ ॥**

ਹੇ ਮਹਾਰਾਜ ! ਅਸੀਂ ਤਾਂ (ਮਤਿ) ਆਤਮ ਪ੍ਰਮਾਰਥ ਵਾਲੀ ਮਤ ਤੋਂ ਹੀਣੇ ਸੀ। (ਮੂਰਖ) ਸ਼ਾਸਤਰ ਗਿਆਤ ਵੱਲੋਂ ਮੂਰਖ ਸੀ, (ਮੁਗਧ) ਵਿਹਾਰਾਂ ਵੱਲੋਂ ਵੀ ਮੁਗਧ ਸੀ ਅਤੇ (ਅੰਧੇ) ਅਗਿਆਨਤਾਈ ਦੇ ਕੰਮਾਂ ਵਿਚ ਲੱਗੇ ਹੋਏ ਸੀ। **ਵਾ:** ਅਸੀਂ ਆਤਮ ਵਿਸ਼ੈਣੀ ਮਤ ਤੋਂ ਹੀਣੇ, ਵਿਹਾਰਾਂ ਕਰਕੇ ਮੂਰਖ, ਸ਼ਾਸ਼ਤ੍ਰ ਗਿਆਨ ਕਰਕੇ ਮੁਗਧ ਤੇ ਵੈਰਾਗ ਵਿਵੇਕ ਰੂਪ ਨੇਤ੍ਰਾਂ ਤੋਂ ਅੰਨ੍ਹੇ ਸੀ। (ਸਤਿਗੁਰਿ) ਸਤਿਗੁਰਾਂ ਨੇ ਕਿਰਪਾ ਕਰਕੇ ਸਾਨੂੰ ਆਪਣੇ ਭਗਤੀ ਸਹਿਤ ਗਿਆਨ ਦੇ (ਮਾਰਗਿ) ਰਸਤੇ ਤੇ (ਪਾਏ) ਪਾਇਆ ਹੈ।

**ਨਾਨਕ ਗੁਰਮੁਖਿ ਸਬਦਿ ਸੁਹਾਵੇ; ਅਨਦਿਨੁ ਹਰਿ ਗੁਣ ਗਾਏ ॥੩॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ (ਹਰਿ) ਪ੍ਰਮੇਸਰ ਜੀ ! ਜਿਹੜੇ ਗੁਰਮੁਖ (ਅਨਦਿਨੁ) ਰਾਤ-ਦਿਨ ਹੀ ਆਪ ਜੀ ਦੇ ਗੁਣਾਂ ਨੂੰ (ਗਾਏ) ਗਾਉਂਦੇ ਹਨ। ਉਹ ਗੁਰਾਂ ਦੇ ਸਬਦ ਕਰਕੇ (ਸੁਹਾਵੇ) ਸ਼ੋਭਨੀਕ ਹੋਏ ਹਨ।

**ਆਪਿ ਕਰਾਏ, ਕਰੇ ਆਪਿ ਜੀਉ; ਆਪੇ ਸਬਦਿ ਸਵਾਰੇ ॥**

ਹੇ ਪਿਆਰੇ ਜੀ ! ਉਸ ਨੇ (ਆਪਿ) ਆਪ ਹੀ ਜਗਤ ਨੂੰ ਪੈਦਾ (ਕਰੇ) ਕੀਤਾ ਹੈ। (ਆਪਿ) ਆਪ ਹੀ ਬ੍ਰਹਮਾ

ਆਦਿਕਾਂ ਤੋਂ (ਕਰਾਏ) ਕਰਾਇਆ ਹੈ ਅਤੇ (ਆਪਿ) ਆਪ ਹੀ ਪਾਲਣਾ (ਕਰੇ) ਕਰਦਾ ਹੈ। ਫਿਰ (ਆਪੇ) ਆਪ ਹੀ ਸ਼ਬਦ ਦੁਆਰਾ ਸੰਸਾਰ ਨੂੰ (ਸਵਾਰੇ) ਸਵਾਰਦਾ ਹੈ।

**ਆਪੇ ਸਤਿਗੁਰੁ, ਆਪਿ ਸਬਦੁ ਜੀਉ; ਜੁਗੁ ਜੁਗੁ ਭਗਤ ਪਿਆਰੇ ॥**

ਹੇ ਪਿਆਰੇ (ਜੀਉ) ਜੀ ! ਪ੍ਰਮੇਸਰ ਆਪੇ ਹੀ ਸਤਿਗੁਰੂ ਰੂਪ ਹੈ, ਆਪ ਹੀ (ਸਬਦੁ) ਉਪਦੇਸ਼ ਰੂਪ ਹੈ। ਜਿਹੜੇ ਜੁਗਾਂ-ਜੁਗਾਂ ਵਿਚ (ਭਗਤਿ) ਭਗਤੀ ਕਰਨ ਵਾਲੇ ਹਨ, ਉਹ ਭਗਤ ਮਹਾਰਾਜ ਨੂੰ ਪਿਆਰੇ ਹਨ।

**ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ;**
**ਆਪੇ ਭਗਤੀ ਲਾਏ ॥**

(ਜੁਗੁ ਜੁਗੁ) ਜੁਗਾਂ ਜੁਗਾਂ ਵਿਚਲੇ ਪਿਆਰੇ ਭਗਤ ਜਨ (ਹਰਿ) ਅਕਾਲ ਪੁਰਖ ਜੀ ਨੇ ਆਪ (ਸਵਾਰੇ) ਸੰਵਾਰ ਲਏ ਹਨ ਅਤੇ (ਆਪੇ) ਆਪ ਹੀ ਆਪਣੀ ਭਗਤੀ ਵਿਚ ਲਾ ਲਏ ਹਨ।

**ਅਥਵਾ :** ਜਿਨ੍ਹਾਂ ਪਿਆਰਿਆਂ ਨੂੰ ਮਹਾਰਾਜ ਜੀ ਨੇ ਆਪ ਹੀ ਆਪਣੀ ਭਗਤੀ ਵਿਚ ਲਾਇਆ ਹੈ। ਉਨ੍ਹਾਂ ਜੁਗਾਂ ਜੁਗਾਂ ਵਿਚਲੇ ਪਿਆਰੇ ਭਗਤ ਜਨਾਂ ਨੂੰ (ਹਰਿ) ਪ੍ਰਮੇਸਰ ਨੇ ਆਪ ਹੀ ਸਵਾਰ ਲਿਆ ਹੈ।

**ਆਪੇ ਦਾਨਾ, ਆਪੇ ਬੀਨਾ; ਆਪੇ ਸੇਵ ਕਰਾਏ ॥**

ਸੱਚੇ ਪਾਤਸ਼ਾਹ ਆਪ ਹੀ ਉਹਨਾਂ ਦੇ ਦਿਲਾਂ ਦੀ ਜਾਨਣ ਵਾਲਾ (ਦਾਨਾ) ਗਿਆਤਾ ਹੈ ਅਤੇ ਆਪ ਹੀ ਉਹਨਾਂ ਦੇ ਗੁਪਤ ਕੰਮਾਂ ਨੂੰ (ਬੀਨਾ) ਵੇਖਣ ਵਾਲਾ ਹੈ। ਫਿਰ (ਆਪੇ) ਆਪ ਹੀ (ਸੇਵ) ਟਹਿਲ ਕਰਾਏ ਕਰਾਉਣ ਵਾਲਾ ਹੈ।

**ਆਪੇ ਗੁਣਦਾਤਾ ਅਵਗੁਣ ਕਾਟੇ; ਹਿਰਦੈ ਨਾਮੁ ਵਸਾਏ ॥**

ਮਹਾਰਾਜ ਸਾਹਿਬ ਆਪ ਹੀ ਗਿਆਨ ਆਦਿਕ (ਗੁਣਦਾਤਾ) ਸਾਰਿਆਂ ਗੁਣਾਂ ਦਾ ਦਾਤਾ ਹੈ। ਆਪ ਹੀ (ਅਵਗੁਣ ਕਾਟੇ) ਔਗੁਣਾਂ ਨੂੰ ਕੱਟ ਦਿੰਦਾ ਹੈ।

**ਪ੍ਰਸ਼ਨ :** ਕਿੰਨ੍ਹਾਂ ਦੇ ਔਗੁਣ ਕੱਟਦਾ ਹੈ?

**ਉੱਤਰ :** (ਹਿਰਦੈ ਨਾਮੁ ਵਸਾਏ) ਜਿੰਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਨਾਮ ਵਸਾ ਦਿੰਦਾ ਹੈ। ਉਹਨਾਂ ਦੇ ਔਗੁਣ ਕੱਟਦਾ ਹੈ।

**ਨਾਨਕ ਸਦ ਬਲਿਹਾਰੀ ਸਚੇ ਵਿਟਹੁ;**
**ਆਪੇ ਕਰੇ ਕਰਾਏ ॥੪॥੪॥**

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਜਿਸ ਵਾਹਿਗੁਰੂ ਨੇ (ਆਪੇ) ਆਪ ਹੀ ਜਗਤ ਨੂੰ ਪੈਦਾ (ਕਰੇ) ਕੀਤਾ ਹੈ ਅਤੇ ਆਪ ਹੀ ਜਗਤ ਦੀ ਪਾਲਣਾ (ਕਰਾਏ) ਕਰਵਾਉਂਦਾ ਹੈ। ਉਸ ਅਕਾਲ ਪੁਰਖ ਦੇ (ਵਿਟਹੁ) ਉਪਰੋਂ (ਸਦ) ਸੈਂਕੜੇ ਵਾਰ ਕੁਰਬਾਨ, ਬਲਿਹਾਰ ਜਾਣਾ ਕਰੀਏ।

**ਅਥਵਾ :** ਜੋ ਆਪ ਹੀ ਗੁਰੂ ਹੋ ਕੇ ਉਪਦੇਸ਼ (ਕਰੇ) ਕਰਦਾ ਹੈ ਅਤੇ ਆਪ ਹੀ ਸਿੱਖ ਦੇ ਪਾਸੋਂ ਨਾਮ ਦਾ ਅਭਿਆਸ (ਕਰਾਏ) ਕਰਾਉਂਦਾ ਹੈ। ਉਸ ਅਕਾਲ ਪੁਰਖ (ਵਿਟਹੁ) ਉਪਰੋਂ ਸੈਂਕੜੇ ਵਾਰ ਬਲਿਹਾਰ ਜਾਣਾ ਕਰੀਏ।

## ਗਉੜੀ ਮਹਲਾ ੩ ॥

ਇਸ ਸ਼ਬਦ ਵਿਚ ਬੁੱਧੀ ਤੇ ਜੀਵ ਦਾ ਆਪਸ ਵਿਚ ਸੰਬਾਦ ਹੈ। ਸ਼ੁੱਧ ਬੁੱਧੀ ਜੀਵ ਨੂੰ ਪਤੀ ਰੂਪ ਕਰਕੇ ਸਮਝਾਉਂਦੀ ਹੈ ਅਤੇ ਜੀਵ ਸ਼ੁੱਧ ਬੁੱਧੀ ਨਾਲ ਪ੍ਰਸ਼ਨੋਤਰ ਕਰਦਾ ਹੈ।

**ਗੁਰ ਕੀ ਸੇਵਾ ਕਰਿ, ਪਿਰਾ ਜੀਉ; ਹਰਿ ਨਾਮੁ ਧਿਆਏ ॥**

ਸ਼ੁੱਧ ਬੁੱਧੀ ਕਹਿੰਦੀ ਹੈ ਕਿ ਹੇ (ਪਿਰਾ) ਪਤੀ ਜੀਵ ਆਤਮਾ ਜੀ! ਤੂੰ ਸਤਿਗੁਰਾਂ ਦੀ ਸੇਵਾ (ਕਰ) ਕਰਿਆ ਕਰ ਫੇਰ ਗੁਰੂ ਸਾਹਿਬ ਜੀ ਤੈਨੂੰ (ਹਰਿ) ਹਰੀ ਦਾ ਨਾਮ ਧਿਆਉਣ ਵਾਸਤੇ ਦੇਣਗੇ **ਵਾ:** ਤਦੋਂ ਹੀ ਹਰੀ ਦੇ ਨਾਮ ਨੂੰ (ਧਿਆਏ) ਧਿਆਂਵੇਗਾ ਜਦੋਂ ਗੁਰਾਂ ਦੀ ਸੇਵਾ ਕਰੇਂਗਾ।

**ਮੰਞਹੁ ਦੂਰਿ ਨ ਜਾਹਿ, ਪਿਰਾ ਜੀਉ; ਘਰਿ ਬੈਠਿਆ ਹਰਿ ਪਾਏ ॥**

ਆਤਮ ਵਿਸ਼ੈਣੀ ਬੁੱਧੀ ਕਹਿੰਦੀ ਹੈ ਕਿ ਹੇ (ਪਿਰਾ) ਪਤੀ ਜੀ (ਮੰਞਹੁ) ਮੇਰੇ ਤੋਂ ਦੂਰ ਜਾ ਕੇ ਕੁਬੁੱਧੀ ਵਿਚ, ਦੁਰਮਤਿ ਵਿਚ, ਕੁਮਤੀ ਵਿਚ ਨਾ ਫਸਿਆ ਕਰ। ਜੇ ਤੂੰ ਸਾਧਸੰਗਤ ਰੂਪ ਘਰ ਵਿਚ ਬੈਠੇਂਗਾ ਤਾਂ (ਹਰਿ ਪਾਏ) ਹਰੀ ਦੀ ਪ੍ਰਾਪਤੀ ਕਰ ਲਵੇਂਗਾ। **ਵਾ:** ਤੂੰ (ਘਰਿ) ਪ੍ਰਤੱਖ ਘਰ ਭਾਵ ਗ੍ਰਿਹਸਥ **ਵਾ:** ਅੰਤਹਕਰਣ ਰੂਪ ਘਰ **ਵਾ:** ਸਾਧਸੰਗਤ ਰੂਪ ਘਰ **ਵਾ:** ਤੁਰੀਆ ਪਦ ਰੂਪ ਘਰ ਵਿਚ ਬੈਠਿਆਂ ਹੋਇਆਂ ਹੀ ਹਰੀ ਦੀ ਪ੍ਰਾਪਤੀ ਕਰ ਲਵੇਂਗਾ।

**ਘਰਿ ਬੈਠਿਆ ਹਰਿ ਪਾਏ, ਸਦਾ ਚਿਤੁ ਲਾਏ; ਸਹਜੇ ਸਤਿ ਸੁਭਾਏ ॥**

ਜਦੋਂ ਤੂੰ ਹਿਰਦੇ ਰੂਪ ਘਰ ਵਿਚ ਬੈਠਿਆਂ ਹੋਇਆਂ (ਸਦਾ) ਹਮੇਸ਼ਾਂ ਹੀ ਚਿਤ ਦੀ ਬਿਰਤੀ ਨੂੰ (ਸਤਿ) ਸੱਤ ਸਰੂਪ ਵਿਚ (ਲਾਏ) ਲਾਵੇਂਗਾ ਤਾਂ ਤੈਨੂੰ (ਸਹਜੇ) ਸੁਭਾਵਿਕ ਹੀ (ਸੁਭਾਏ) ਸੋਭਾ ਦੇਣ ਵਾਲਾ (ਹਰਿ) ਹਰੀ (ਪਾਏ) ਪ੍ਰਾਪਤ ਹੋਵੇਗਾ। **ਵਾ:** ਸਤ ਸਰੂਪ ਵਿਚ (ਸੁ+ਭਾਏ) (ਭਾਏ) ਪ੍ਰੇਮ ਕਰਨੇ ਕਰਕੇ ਸਹਿਜੇ ਹੀ ਸਤ ਸਰੂਪ ਦਾ (ਸੁ) ਸ੍ਰੇਸਟ (ਭਾਏ) ਪ੍ਰਕਾਸ਼ ਹੋ ਜਾਂਦਾ ਹੈ।

**ਗੁਰ ਕੀ ਸੇਵਾ, ਖਰੀ ਸੁਖਾਲੀ; ਜਿਸਨੋ ਆਪਿ ਕਰਾਏ ॥**

ਸ਼ੁੱਧ ਬੁੱਧੀ ਜੀਵ ਨੂੰ ਕਹਿੰਦੀ ਹੈ ਜੋ ਗੁਰੂ ਸਾਹਿਬ ਜੀ ਦੀ (ਸੇਵਾ) ਟਹਿਲ ਕਰਨੀ ਹੈ ਇਹ (ਖਰੀ) ਬਹੁਤੀ (ਸੁਖਾਲੀ) ਸੁਖੈਨ ਹੈ। **ਵਾ:** ਅਤਿਅੰਤ ਹੀ ਸੁਖਾਂ ਦਾ ਘਰ ਹੈ (ਜਿਸਨੋ) ਜਿੰਨ੍ਹਾਂ ਤੋਂ ਗੁਰੂ ਜੀ ਆਪ (ਕਰਾਏ) ਕਰਵਾ ਲੈਂਦੇ ਹਨ, ਉਹ ਟਹਿਲ ਕਰਕੇ ਨਿਹਾਲ ਹੋ ਜਾਂਦੇ ਹਨ।

**ਨਾਮੋ ਬੀਜੇ ਨਾਮੋ ਜੰਮੈ; ਨਾਮੋ ਮੰਨਿ ਵਸਾਏ ॥**

(ਨਾਮੋ) ਨਾਮ ਨੂੰ ਹਿਰਦੇ ਵਿਚ (ਬੀਜੇ) ਬੀਜ ਕਰਕੇ ਭਾਵ ਵਸਾ ਕਰਕੇ ਜੋ ਨਾਮ ਦਾ ਅਭਿਆਸ ਕਰਨਾ ਹੈ ਇਹੀ (ਨਾਮੋ) ਨਾਮ ਦਾ (ਜੰਮੈ) ਜੰਮਣਾ ਹੈ **ਵਾ:** ਜਦੋਂ (ਨਾਮੋ) ਨਾਮੀ ਦੇ (ਨਾਮੋ) ਨਾਮ ਨੂੰ (ਬੀਜੇ) ਧਾਰਨਾ ਕਰੀਏ ਤਦੋਂ ਅੰਦਰ ਸ਼ੁਭ ਗੁਣ ਜੰਮਦੇ ਭਾਵ ਪੈਦਾ ਹੁੰਦੇ ਹਨ। **ਵਾ:** (ਨਾਮੋ) ਨਾਮ ਦਾ ਜੋ ਸ੍ਰਵਣ ਕਰਨਾ ਹੈ ਇਹ ਬੀਜਣਾ ਹੈ, ਜੋ ਮੰਨਣ ਕਰਨਾ ਹੈ ਇਹ ਜੰਮਣਾ ਹੈ ਅਤੇ ਜੋ ਨਾਮ ਦਾ (ਮੰਨਿ) ਮਨ ਵਿਚ (ਵਸਾਏ) ਵੱਸਣਾ ਹੈ। ਇਹ ਬੋਹਲ ਲੱਗਣਾ ਹੈ। ਪ੍ਰਮੇਸਰ ਦਾ ਨਾਮ (ਬੀਜੇ) ਸ੍ਰਵਣ ਕਰੇ, (ਨਾਮੋ ਜੰਮੈ) ਨਾਮ ਦਾ ਮੰਨਣ ਕਰੇ ਅਤੇ (ਨਾਮੋ ਮੰਨਿ ਵਸਾਏ) ਨਾਮ ਨੂੰ ਮੰਨ ਵਿਚ ਵਸਾਵੇ ਭਾਵ ਨਿਦਿਧਿਆਸਣ ਕਰੇ। ਕਿਉਂਕਿ

## ਨਾਨਕ ਸਚਿ ਨਾਮਿ ਵਡਿਆਈ; ਪੂਰਬਿ ਲਿਖਿਆ ਪਾਏ ॥੧॥

ਸਤਿਗੁਰੂ ਜੀ ਕਹਿੰਦੇ ਹਨ ਹੇ ਭਾਈ! ਇਸੇ ਤਰ੍ਹਾਂ (ਸਚਿ) ਸੱਚੇ ਨਾਮ ਕਰਕੇ ਵਡਿਆਈ ਮਿਲਦੀ ਹੈ।

**ਪ੍ਰਸ਼ਨ :** ਮਹਾਰਾਜ ਨਾਮ ਕਿਸ ਨੂੰ ਪ੍ਰਾਪਤ ਹੁੰਦਾ ਹੈ?

**ਉੱਤਰ :** ਹੇ ਭਾਈ! ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਨਿਸ਼ਕਾਮ ਕਰਮ ਕੀਤੇ ਹਨ ਤੇ ਉਹਨਾਂ ਦੇ ਮੱਥੇ ਉੱਤੇ ਪੂਰਬਲੇ ਪੁੰਨਾਂ ਦੇ ਪ੍ਰੇਰੇ ਹੋਏ ਪ੍ਰਮੇਸਰ ਨੇ ਨਾਮ ਦੀ ਪ੍ਰਾਪਤੀ ਦਾ ਲੇਖ ਲਿਖ ਦਿੱਤਾ ਹੈ। ਉਹ ਨਾਮ ਪ੍ਰਾਪਤ ਕਰਦੇ ਹਨ। **ਵਾ:** ਉਹ ਮਹਾਰਾਜ ਜੀ ਨੂੰ ਪ੍ਰਾਪਤ ਕਰ ਲੈਂਦੇ ਹਨ। **ਵਾ:** ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਅੰਤਹਕਰਣ ਰੂਪ ਕਾਗਜ 'ਤੇ ਲਿਖਿਆ ਹੈ। ਉਹ ਅਨੰਦ ਨੂੰ ਪ੍ਰਾਪਤ ਕਰ ਲੈਂਦੇ ਹਨ।

## ਹਰਿ ਕਾ ਨਾਮੁ ਮੀਠਾ ਪਿਰਾ ਜੀਉ; ਜਾ ਚਾਖਹਿ ਚਿਤੁ ਲਾਏ ॥

ਸ਼ੁੱਧ ਬੁੱਧੀ ਕਹਿੰਦੀ ਹੈ ਕਿ ਹੇ (ਪਿਰਾ) ਪਤੀ ਜੀਵ ਆਤਮਾ ਜੀ! ਹਰੀ ਦਾ ਨਾਮ ਅਤਿਅੰਤ (ਮੀਠਾ) ਮਿੱਠਾ ਰਸਦਾਇਕ ਹੈ। (ਜਾ) ਜੇ ਤੂੰ (ਚਾਖਹਿ) ਚੱਖੇਂਗਾ ਭਾਵ ਜਪੇਂਗਾ ਤਾਂ ਤੇਰਾ ਚਿਤ ਲੱਗ ਜਾਵੇਗਾ। **ਵਾ:** ਜੇਕਰ ਤੂੰ ਨਾਮ ਰਸ ਨੂੰ ਚੱਖੇਂਗਾ ਭਾਵ ਧਾਰੇਂਗਾ ਤਾ ਹੀ ਚਿਤ ਲੱਗੇਗਾ, ਜੇਕਰ ਤੂੰ ਰਸ ਹੀ ਨਹੀਂ ਚੱਖਦਾ ਤਾਂ ਤੂੰ ਉਸ ਵਿਚ ਚਿਤ ਕਿਵੇਂ ਲਾਵੇਂਗਾ। ਭਾਵ ਨਹੀਂ ਲਾ ਸਕੇਂਗਾ।

## ਰਸਨਾ ਹਰਿ ਰਸੁ ਚਾਖੁ ਮੁਯੇ ਜੀਉ; ਅਨ ਰਸ ਸਾਦ ਗਵਾਏ ॥

*(ਮੁਈਏ ਬੋਲੋ)*

ਹੁਣ ਜੀਵ ਕਹਿੰਦਾ ਹੈ ਕਿ ਹੇ *(ਮੁਯੇ) ਮੇਰੀਏ ਪਿਆਰੀਏ ਰਸਨਾ! ਤੂੰ ਵੀ ਹਰੀ ਦੇ ਰਸ ਨੂੰ (ਚਾਖੁ) ਚੱਖਣਾ ਕਰ, ਧਾਰਨ ਕਰ। ਜਿਹੜੇ (ਅਨ ਰਸ) ਹੋਰ ਰਸਾਂ ਦੇ ਸਵਾਦ **ਵਾ:** ਵਿਸ਼ੇ ਰਸਾਂ ਦੇ ਸੁਆਦ ਹਨ ਇੰਨ੍ਹਾਂ ਸਾਰੇ ਰਸਾਂ ਦੇ ਪੈਦਾ ਕਰਨ ਵਾਲੇ ਸੁਵਾਦਾਂ ਨੂੰ ਦਿਲ ਵਿਚੋਂ (ਗਵਾਏ) ਗਵਾ ਦੇਣਾ ਕਰ (ਜੀਉ) ਜੀ। **ਵਾ:** ਹੋਰਨਾਂ ਰਸਾਂ ਨੇ ਸਾਰੀ ਦੁਨੀਆ ਨੂੰ ਆਪਣੇ ਵਿਚ ਲਾ ਕੇ (ਗਵਾਏ) ਗਵਾ ਦਿੱਤਾ ਹੈ।

## ਸਦਾ ਹਰਿ ਰਸੁ ਪਾਏ, ਜਾ ਹਰਿ ਭਾਏ; ਰਸਨਾ ਸਬਦਿ ਸੁਹਾਏ ॥

ਹੇ ਰਸਨਾ! ਜੇ ਤੂੰ (ਹਰਿ) ਹਰੀ ਨੂੰ (ਭਾਏ) ਭਾਅ ਜਾਵੇਂ। ਤਾਂ ਸਦਾ ਹਰੀ ਦੇ ਨਾਮ ਰਸ ਨੂੰ (ਪਾਏ) ਪ੍ਰਾਪਤ ਕਰ ਲਵੇਂਗੀ ਅਤੇ ਮਹਾਰਾਜ ਦੇ ਸ਼ਬਦ ਕਰਕੇ (ਸੁਹਾਏ) ਸ਼ੋਭਨੀਕ ਹੋ ਜਾਵੇਗੀ।

## ਨਾਮੁ ਧਿਆਏ, ਸਦਾ ਸੁਖੁ ਪਾਏ; ਨਾਮਿ ਰਹੈ ਲਿਵ ਲਾਏ ॥

ਜੇ ਤੂੰ ਮਹਾਰਾਜ ਦੇ ਨਾਮ ਨੂੰ (ਧਿਆਏ) ਧਿਆਵੇਂਗੀ ਤਾਂ ਸਦਾ ਰਹਿਣ ਵਾਲਾ ਨਾਸ਼ ਤੋਂ ਰਹਿਤ ਸੁਖ (ਪਾਏ) ਪਾ ਲਵੇਂਗੀ। ਇਸ ਕਰਕੇ ਹਰ ਵਕਤ ਨਾਮ ਵਿਚ (ਲਿਵ) ਬਿਰਤੀ ਨੂੰ (ਲਾਏ) ਲਾਉਣਾ ਕਰ।

## ਨਾਮੇ ਉਪਜੈ, ਨਾਮੇ ਬਿਨਸੈ; ਨਾਮੇ ਸਚਿ ਸਮਾਏ ॥

ਸੱਚੇ ਪਾਤਸ਼ਾਹ ਦੇ ਨਾਮ ਕਰਕੇ ਹੀ ਸਾਰਾ ਸੰਸਾਰ (ਉਪਜੈ) ਪੈਦਾ ਹੋਇਆ ਹੈ। ਨਾਮ ਕਰਕੇ ਹੀ ਸਾਰਿਆਂ ਦੀ (ਬਿਨਸੈ) ਪਰਲੋ ਹੋ ਜਾਣੀ ਹੈ ਅਤੇ (ਨਾਮੇ) ਨਾਮ ਕਰਕੇ ਹੀ ਤੂੰ (ਸਚਿ) ਸੱਤ ਸਰੂਪ ਪ੍ਰਮੇਸਰ ਵਿਚ (ਸਮਾਏ) ਸਮਾ ਜਾਵੇਂਗੀ।

---

* **ਮੁਯੇ :** ਮੁਯੇ ਪਹਾੜੀ ਬੋਲੀ ਦਾ ਅੱਖਰ ਹੈ। ਇਸਦਾ ਅਰਥ 'ਪਿਆਰੀਏ' ਹੈ।

**ਅਥਵਾ :** ਸੱਚੇ ਪਾਤਸ਼ਾਹ ਦੇ ਨਾਮ ਕਰਕੇ ਹੀ ਬ੍ਰਹਮ ਗਿਆਨ (ਉਪਜੈ) ਪੈਦਾ ਹੋਵੇਗਾ ਅਤੇ ਨਾਮ ਕਰਕੇ ਹੀ ਅਗਿਆਨ (ਬਿਨਸੈ) ਨਾਸ਼ ਹੋਵੇਗਾ। **ਵਾ:** ਨਾਮ ਕਰਕੇ ਹੀ ਸ਼ੁਭ ਗੁਣ ਪੈਦਾ ਹੋਣਗੇ ਤੇ ਨਾਮ ਕਰਕੇ ਹੀ ਤੇਰੇ ਅੰਦਰੋਂ ਸਾਰੇ ਔਗੁਣ (ਬਿਨਸੈ) ਨਾਸ਼ ਹੋ ਜਾਣਗੇ ਅਤੇ (ਨਾਮੇ) ਨਾਮ ਕਰਕੇ ਹੀ ਤੂੰ ਸੱਚ ਵਿਚ ਅਭੇਦ ਹੋ ਜਾਵੇਂਗੀ।

**ਨਾਨਕ ਨਾਮੁ ਗੁਰਮਤੀ ਪਾਈਐ; ਆਪੇ ਲਏ ਲਵਾਏ ॥੨॥**

ਸਤਿਗੁਰੂ ਜੀ ਕਹਿੰਦੇ ਹਨ ਨਾਮ ਤਾਂ (ਗੁਰਮਤੀ) ਗੁਰਮਤਿ ਦੁਆਰਾ ਹੀ (ਪਾਈਐ) ਪ੍ਰਾਪਤ ਕੀਤਾ ਜਾਂਦਾ ਹੈ ਅਤੇ ਜਿਸ ਤੋਂ ਸਤਿਗੁਰੂ ਸਾਹਿਬ ਜੀ (ਆਪੇ) ਆਪ ਹੀ ਤਨ ਮਨ ਧਨ ਲੈ ਕੇ ਆਪਣਾ ਨਾਮ (ਲਵਾਏ) ਉਚਰਾ ਲੈਂਦੇ ਹਨ, ਉਹ ਹੀ ਨਾਮ (ਲਏ) ਲੈਂਦਾ ਹੈ ਭਾਵ ਜਪਦਾ ਹੈ। **ਵਾ:** ਪ੍ਰਮੇਸਰ (ਆਪੇ) ਆਪ ਹੀ ਜਗਿਆਸੂ ਹੋ ਕੇ ਨਾਮ ਨੂੰ (ਲਏ) ਲੈਣ ਵਾਲਾ ਹੈ ਅਤੇ ਆਪ ਹੀ ਗੁਰੂ ਰੂਪ ਹੋ ਕੇ ਜਗਿਆਸੂ ਪਾਸੋਂ ਨਾਮ ਨੂੰ (ਲਵਾਏ) ਜਪਾਉਣ ਵਾਲਾ ਹੈ।

**ਏਹ ਵਿਡਾਣੀ ਚਾਕਰੀ, ਪਿਰਾ ਜੀਉ; ਧਨ ਛੋਡਿ ਪਰਦੇਸਿ ਸਿਧਾਏ ॥**

ਹੇ ਜੀਵ ਆਤਮਾ ਜੀ! ਵਾਹਿਗੁਰੂ ਜੀ ਦੀ (ਚਾਕਰੀ) ਸੇਵਾ ਭਜਨ ਸਿਮਰਨ ਦੀ ਛੱਡ ਕੇ, (ਪਰਦੇਸਿ ਸਿਧਾਏ) ਪਰਾਇਆਂ ਦਰਾਂ 'ਤੇ ਜਾਣ ਰੂਪ (ਵਿਡਾਣੀ) ਦੁਖਦਾਇਕ ਚਾਕਰੀ ਕਰਨੀ ਚੰਗੀ ਨਹੀਂ।

**ਦੂਜੈ ਕਿਨੈ ਸੁਖੁ ਨ ਪਾਇਓ, ਪਿਰ ਜੀਉ; ਬਿਖਿਆ ਲੋਭਿ ਲੁਭਾਏ ॥**

ਹੇ ਮੇਰੇ (ਪਿਰਾ) ਪਤੀ ਜੀਵ ਆਤਮਾ ਜੀ! ਦੂਜਿਆਂ ਪਦਾਰਥਾਂ ਵਿਚ **ਵਾ:** (ਦੂਜੈ) ਦ੍ਵੈਤ ਵਿਚ ਲੱਗ ਕੇ ਕਿਸੇ ਨੇ ਵੀ ਸੁੱਖ ਨਹੀਂ (ਪਾਇਓ) ਪਾਉਣਾ ਕੀਤਾ। ਜੀਵ ਵਿਸ਼ਿਆਂ ਦੇ ਲੋਭ ਵਿਚ (ਲੁਭਾਏ) ਲੁਭਾਏਮਾਨ ਹੋ ਰਹੇ ਹਨ। **ਵਾ:** ਜਿਹੜੇ ਵਿਸ਼ਿਆਂ ਦੇ ਲੋਭ ਵਿਚ ਲੋਭਾਇਮਾਨ ਹੋ ਰਹੇ ਹਨ ਉਹ ਮਾਇਆ ਨੇ ਆਪਣੇ ਪਦਾਰਥ ਦਾ ਲੋਭ ਦੇ ਕੇ ਲੁਭਾਏਮਾਨ ਕਰ ਲਏ ਹਨ।

**ਬਿਖਿਆ ਲੋਭਿ ਲੁਭਾਏ, ਭਰਮਿ ਭੁਲਾਏ; ਓਹੁ ਕਿਉ ਕਰਿ ਸੁਖੁ ਪਾਏ ॥**

ਜਿਹੜੇ (ਬਿਖਿਆ) ਮਾਇਆ ਦੇ ਪਦਾਰਥਾਂ ਵਿਚ (ਲੁਭਾਏ) ਲੁਭਾਏਮਾਨ ਹੋ ਰਹੇ ਹਨ। ਉਹ ਮਾਇਆ ਨੇ ਭਰਮ ਕਰਕੇ (ਭੁਲਾਏ) ਭੁਲਾ ਲਏ ਹਨ। (ਓਹੁ) ਉਹ ਕਿਸ ਪ੍ਰਕਾਰ ਸੁੱਖ (ਪਾਏ) ਪਾਉਣਗੇ। ਭਾਵੇਂ ਕਿਤਨੇ ਵੀ ਕਰਮ ਕਰ ਲੈਣ ਕਿਸੇ ਤਰ੍ਹਾਂ ਵੀ ਸੁੱਖ ਨਹੀਂ ਪਾਉਣਗੇ।

**ਚਾਕਰੀ ਵਿਡਾਣੀ ਖਰੀ ਦੁਖਾਲੀ; ਆਪੁ ਵੇਚਿ ਧਰਮੁ ਗਵਾਏ ॥**

ਜੋ ਦੇਵੀ ਦੇਵਤਿਆ ਦੀ ਉਪਾਸ਼ਨਾਂ ਕਰਕੇ ਭੂਤ ਪ੍ਰੇਤ ਬਣਨਾਂ ਹੈ, ਇਹ (ਵਿਡਾਣੀ) ਬੇਗਾਨੀ (ਚਾਕਰੀ) ਨੌਕਰੀ (ਖਰੀ) ਅਤਿਅੰਤ ਦੁਖਦਾਇਕ ਹੈ ਕਿਉਂਕਿ ਇਸ ਵਿਚ (ਆਪੁ) ਆਪਣੇ ਅੰਤਹਕਰਣ ਨੂੰ ਵੇਚ ਕੇ ਤੇ ਗੁਰੂ ਦੁਆਰਾ ਦਿੱਤੇ ਗਏ ਸੱਚੇ ਧਰਮ ਨੂੰ (ਗਵਾਏ) ਗਵਾ ਕੇ ਉਨ੍ਹਾਂ ਦੇਵੀ ਦੇਵਤਿਆ ਦੇ ਅਧੀਨ ਹੋਣਾ ਪੈਂਦਾ ਹੈ।

**ਅੰਗ:੨੪੭**

**ਮਾਇਆ ਬੰਧਨ ਟਿਕੈ ਨਾਹੀ; ਖਿਨੁ ਖਿਨੁ ਦੁਖੁ ਸੰਤਾਏ ॥**

ਜਿਸ ਮਾਇਆ ਦੇ ਵਾਸਤੇ ਜੀਵ ਆਪਣੇ ਆਪ ਨੂੰ ਵੇਚ ਕੇ ਆਪਣੇ ਧਰਮ ਨੂੰ ਗਵਾ ਦਿੰਦਾ ਹੈ ਇਹ ਮਾਇਆ ਤਾਂ ਬੰਧਨ ਰੂਪ ਹੀ ਹੈ। ਜੋ ਕਿਸੇ ਕੋਲ ਵੀ (ਟਿਕੈ) ਟਿਕਦੀ ਨਹੀ ਹੈ। ਫਿਰ ਇਹ (ਖਿਨ ਖਿਨ)

ਛਿਨ ਛਿਨ ਕਾਲ ਵਿੱਚ ਜੀਵ ਨੂੰ ਦੁੱਖ ਦਿੰਦੀ ਹੈ ਤੇ ਪਦਾਰਥ ਇਕੱਠੇ ਕਰਨ ਵਾਸਤੇ (ਸੰਤਾਏ) ਸਤਾਉਂਦੀ ਰਹਿੰਦੀ ਹੈ **ਵਾ:** ਜੇ ਚਲੀ ਜਾਵੇ ਤਾਂ ਵੀ ਦੁੱਖ ਦਿੰਦੀ ਹੈ ਤੇ ਜੇ ਕੋਲ ਨਾ ਹੋਵੇ ਤਾਂ ਇਕੱਠੇ ਕਰਨ ਵਾਸਤੇ ਖਿਨ ਖਿਨ ਕਾਲ ਵਿੱਚ ਚਿੱਤ ਨੂੰ ਸਾੜਦੀ ਰਹਿੰਦੀ ਹੈ।

**ਨਾਨਕ, ਮਾਇਆ ਕਾ ਦੁਖੁ ਤਦੇ ਚੂਕੈ; ਜਾ ਗੁਰ ਸਬਦੀ ਚਿਤੁ ਲਾਏ ॥੩॥**

ਸਤਿਗੁਰੂ ਜੀ ਕਹਿੰਦੇ ਹਨ ਕਿ ਮਾਇਆ ਦਾ (ਦੁਖੁ) ਦੁੱਖ ਤਾਂ ਹੀ (ਚੂਕੈ) ਚੁੱਕਿਆ ਜਾ ਸਕਦਾ ਹੈ (ਜਾ) ਜੇ ਸਤਿਗੁਰੂ ਸਾਹਿਬ ਜੀ ਦੇ ਸਬਦ ਵਿਚ ਚਿਤ ਨੂੰ ਜੋੜਨਾ ਕਰੇ। **ਵਾ:** ਜੇ ਗੁਰਸ਼ਬਦੀਆਂ ਦੀ ਸੰਗਤ ਕਰੇਂ।

**ਮਨਮੁਖ ਮੁਗਧ ਗਾਵਾਰੁ, ਪਿਰਾ ਜੀਉ; ਸਬਦੁ ਮਨਿ ਨ ਵਸਾਏ ॥**

ਹੇ (ਪਿਰਾ) ਪਤੀ ਜੀਵ ਆਤਮ ਜੀ! ਚੇਤੇ ਕਰ, ਜਿਹੜੇ ਮਨਮੁਖ ਲੋਕ ਸ਼ਾਸਤਰ ਗਿਆਤ ਵੱਲੋਂ ਮੁਗਧ ਹਨ ਪਰਮਾਰਥ ਵੱਲੋਂ ਗਾਵਾਰ ਹਨ ਉਹ ਗੁਰੂ ਸਾਹਿਬ ਜੀ ਦੇ ਸ਼ਬਦ ਨੂੰ ਮਨ ਵਿਚ ਉੱਕਾ ਨਹੀਂ (ਵਸਾਏ) ਵਸਾਉਂਦੇ ਹਨ।

**ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ; ਹਰਿ ਮਾਰਗੁ ਕਿਉ ਪਾਏ ॥**

ਹੇ (ਪਿਰਾ) ਪਤੀ ਜੀਵ ਆਤਮਾ ਜੀ! ਇਹ ਜਿਹੜਾ ਮਾਇਆ ਦਾ ਭਰਮ ਹੈ ਕਿ ਮਾਇਆ ਸੱਚੀ ਹੈ ਇਸਨੇ ਮਨ ਬੁੱਧ ਰੂਪ ਨੇਤਰਾਂ ਨੂੰ ਨਾਸ਼ ਕਰਕੇ (ਅੰਧੁ) ਅੰਨ੍ਹਾ ਕੀਤਾ ਹੋਇਆ ਹੈ। ਫਿਰ ਇਹ (ਹਰਿ) ਹਰੀ ਦੇ (ਮਾਰਗੁ) ਰਸਤੇ ਨੂੰ (ਕਿਉ) ਕਿਸ ਪ੍ਰਕਾਰ ਪਾਉਣਾ ਕਰੇ। ਭਾਵ ਨਹੀਂ ਪ੍ਰਾਪਤ ਕਰ ਸਕਦਾ।

**ਕਿਉ ਮਾਰਗੁ ਪਾਏ, ਬਿਨੁ ਸਤਿਗੁਰ ਭਾਏ; ਮਨਮੁਖਿ ਆਪੁ ਗਣਾਏ ॥**

ਜਿੰਨ੍ਹਾਂ ਚਿਰ ਸਤਿਗੁਰੂ ਸਾਹਿਬ ਜੀ ਤੇ (ਭਾਏ) ਭਾਵਨਾ ਨਹੀਂ ਕਰਦਾ **ਵਾ:** ਜਿੰਨ੍ਹਾਂ ਚਿਰ ਸਤਿਗੁਰੂ ਸਾਹਿਬ ਜੀ ਨੂੰ (ਭਾਏ) ਭਾਉਂਦਾ ਨਹੀਂ ਉਹਨਾਂ ਚਿਰ ਹਰੀ ਦੇ ਭਗਤੀ ਸਹਿਤ ਗਿਆਨ ਰੂਪ ਰਸਤੇ ਨੂੰ (ਕਿਉ) ਕਿਵੇਂ ਪਾਵੇ? ਭਾਵ ਨਹੀਂ ਪਾ ਸਕਦਾ। ਇਉਂ ਮਨਮੁਖ ਲੋਕ ਤਾਂ ਸੰਸਾਰ ਦੇ ਅੰਦਰ (ਆਪੁ) ਆਪਣੇ-ਆਪ ਨੂੰ (ਗਣਾਏ) ਗਣਾਉਂਦੇ ਭਾਵ ਜਤਾਉਂਦੇ ਹੀ ਰਹਿੰਦੇ ਹਨ।

**ਹਰਿ ਕੇ ਚਾਕਰ, ਸਦਾ ਸੁਹੇਲੇ; ਗੁਰ ਚਰਣੀ ਚਿਤੁ ਲਾਏ ॥**

ਜਿਹੜੇ ਹਰੀ ਦੇ (ਚਾਕਰ) ਸੇਵਕ ਬਣੇ ਹਨ, ਉਹ ਸਦਾ (ਸੁਹੇਲੇ) ਸੁਖੀ ਹਨ ਅਤੇ ਜੋ ਸਤਿਗੁਰੂ ਜੀ ਦੇ (ਚਰਣੀ) ਚਰਨ-ਕਮਲਾਂ ਵਿਚ ਚਿਤ ਦੀ ਬਿਰਤੀ ਨੂੰ ਲਾਉਂਦੇ ਹਨ, ਉਹ ਧੰਨਤਾ ਦੇ ਯੋਗ ਹਨ।

**ਜਿਸਨੋ, ਹਰਿ ਜੀਉ ਕਰੇ ਕਿਰਪਾ; ਸਦਾ ਹਰਿ ਕੇ ਗੁਣ ਗਾਏ ॥**

ਜਿੰਨ੍ਹਾਂ ਤੇ ਮੇਰਾ (ਹਰਿ) ਅਕਾਲ ਪੁਰਖ ਵਾਹਿਗੁਰੂ (ਜੀਉ) ਜੀ ਕਿਰਪਾ ਦ੍ਰਿਸ਼ਟੀ ਕਰ ਦਿੰਦਾ ਹੈ ਉਹ ਸਦਾ-ਸਦਾ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਨਾਨਕ ਨਾਮੁ ਰਤਨੁ ਜਗਿ ਲਾਹਾ; ਗੁਰਮੁਖਿ ਆਪਿ ਬੁਝਾਏ ॥੪॥੫॥੭॥**

ਸਤਿਗੁਰੂ ਜੀ ਕਹਿੰਦੇ ਹਨ ਕਿ ਨਾਮ ਰੂਪ ਰਤਨ ਕਰਕੇ ਜਗ ਦੇ ਵਿਚ ਆਤਮਾ ਦੀ ਪ੍ਰਾਪਤੀ ਰੂਪ, ਮੁਕਤੀ ਰੂਪ ਲਾਹਾ ਪ੍ਰਾਪਤ ਹੁੰਦਾ ਹੈ। ਇਹ ਗੱਲ ਗੁਰਾਂ ਦੁਆਰਾ ਜਿੰਨ੍ਹਾਂ ਗੁਰਮੁਖਾਂ ਨੂੰ ਪ੍ਰਮੇਸਰ ਆਪ (ਬੁਝਾਏ) ਸਮਝਾ ਦਿੰਦਾ ਹੈ ਉਹ ਹੀ ਬੁਝਦੇ ਭਾਵ ਸਮਝਦੇ ਹਨ। **ਵਾ:** (ਬੁਝ+ਆਏ) ਬੁੱਝਣ ਦੇ ਅੰਦਰ ਆਉਂਦੇ ਹਨ।

## ਰਾਗੁ ਗਉੜੀ ਛੰਤ ਮਹਲਾ ੫

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :**

ਜਦੋਂ ਬਾਬਾ ਬੁੱਢਾ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਵਿਚੋਂ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਲੈ ਕੇ ਆਏ ਤਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਤਾਗੱਦੀ ਦੇਣ ਵਾਸਤੇ ਬਾਬਾ ਬੁੱਢਾ ਸਾਹਿਬ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਰਖ ਕਰਨ ਵਾਸਤੇ ਕਿਹਾ ਕਿ ਇਹ ਗੁਰਗੱਦੀ ਦੇ ਲਾਇਕ ਹਨ ਜਾਂ ਨਹੀਂ, ਤਾਂ ਭਾਈ ਬੁੱਢਾ ਸਾਹਿਬ ਜੀ ਕਹਿਣ ਲੱਗੇ ਕਿ ਮਹਾਰਾਜ! ਜੋ ਆਪ ਜੀ ਨੇ ਪਰਖ ਲਏ ਹਨ ਉਨ੍ਹਾਂ ਪਰਖਿਆਂ ਹੋਇਆਂ ਦਾ ਹੋਰ ਕੀ ਪਰਖਣਾ ਹੈ ਭਾਵ ਇਨ੍ਹਾਂ ਨੂੰ ਪਰਖਣ ਦੀ ਕੋਈ ਲੋੜ ਨਹੀ ਹੈ। ਇੰਨ੍ਹਾਂ ਨੂੰ ਤਾਂ ਸ੍ਰੀ ਗੁਰੂ ਅਮਰਦਾਸ ਜੀ ਵਰ ਦੇ ਗਏ ਸਨ, ਕਿ ਇਹ ਗੁਰਬਾਣੀ ਦਾ ਜਹਾਜ ਕਾਇਮ ਕਰਨਗੇ।

**"ਦੋਹਿਤਾ ਬਾਣੀ ਕਾ ਬੋਹਿਥਾ॥"**

ਤਾਂ ਗੁਰੂ ਰਾਮਦਾਸ ਜੀ ਨੇ ਕਿਹਾ ਕਿ ਫਿਰ ਵੀ ਇੰਨ੍ਹਾਂ ਨੂੰ ਪਰਖਣਾ ਕਰੋ। ਤਾਂ ਭਾਈ ਬੁੱਢਾ ਸਾਹਿਬ ਜੀ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੂੰ ਇਕਾਂਤ ਵਿਚ ਬੈਠਿਆਂ ਦੇਖ ਕੇ, ਪਾਸ ਆ ਕੇ ਕਹਿਣ ਲੱਗੇ ਕਿ ਹੇ ਸਾਹਿਬਜਾਦਾ ਜੀ ਤੁਹਾਡਾ ਸਤਿਗੁਰਾਂ ਨਾਲ ਤੇ ਨਾਮ ਨਾਲ ਕਿੰਨਾ ਕੁ ਪਿਆਰ ਹੈ? ਤਾਂ ਸੁਣ ਕੇ ਉੱਤਰ ਦੇਣ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਭਾਈ ਬੁੱਢਾ ਦੀ ਦੇ ਪ੍ਰਥਾਇ ਗਉੜੀ ਰਾਗਣੀ ਦੇ ਅੰਦਰ ਇਹ (ਛੰਤ) ਜਸ ਰੂਪ ਸਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :**

ਇਕ ਵਾਰ ਖੁਦਾ ਬਖਸ਼ ਨਾਮ ਦਾ ਮੁਸਲਮਾਨ ਸਾਧ ਸਤਿਗੁਰਾ ਪਾਸ ਆਇਆ। ਉਹ ਆ ਕੇ ਕਹਿਣ ਲੱਗਾ, "ਜੋ ਪ੍ਰਮੇਸਰ ਦੇ ਬਿਰਹੀ ਹੁੰਦੇ ਹਨ, ਉਨਾਂ ਦੇ ਸਰੀਰ 'ਤੇ ਤਾਂ ਰੱਤੀ ਮਾਤਰ ਵੀ ਮਾਸ ਨਹੀ ਹੁੰਦਾ। ਤੁਸੀਂ ਤਾਂ ਰਿਸ਼ਟ ਪੁਸ਼ਟ ਹੋ, ਇਸ ਲਈ ਤੁਹਾਨੂੰ ਪ੍ਰਮੇਸਰ ਦੇ ਬਿਰਹੀ ਕਿਵੇਂ ਜਾਣੀਏ? ਤਾਂ ਉਸ ਦੀ ਗੱਲ ਸੁਣ ਕੇ ਗੁਰੂ ਸਹਿਬ ਜੀ ਕਹਿਣ ਲਗੇ ਕਿ ਹੇ ਭਾਈ! ਅਸੀਂ ਰਿਸ਼ਟ ਪੁਸ਼ਟ ਹੋਣ ਤੋਂ ਬਾਅਦ ਵੀ ਪ੍ਰਮੇਸਰ ਦੇ ਬਿਰਹੀ ਹਾਂ। ਖੁਦਾ ਬਖਸ਼ ਕਹਿਣ ਲਗਾ ਕਿ ਤੁਸੀਂ ਇਸ ਪ੍ਰਕਾਰ ਰਿਸਟ ਪੁਸ਼ਟ ਰਹਿ ਕੇ ਪ੍ਰਮੇਸਰ ਨੂੰ ਕਿਵੇਂ ਪ੍ਰਾਪਤ ਕੀਤਾ ਹੈ। ਉਹ ਤਰੀਕਾ ਮੈਨੂੰ ਵੀ ਦਸੋਂ ਤਾਂ ਉਸ ਵਕਤ ਹਜੂਰ ਨੇ ਖੁਦਾ ਬਖਸ਼ ਨੂੰ ਉੱਤਰ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ।

*(ਸਰੋਤ : ਹੱਥ ਲਿਖਤ 'ਉਥਾਨਕਾ ਪੋਥੀ', ਸ਼ਹੀਦ ਭਾਈ ਮਨੀ ਸਿੰਘ ਸਾਹਿਬ ਜੀ)*

(੧) ਅਦ੍ਵੈਤ ਸਰੂਪ ਪ੍ਰਮੇਸਰ (ਓ) ਸਾਰਿਆਂ ਦਾ ਪ੍ਰਕਾਸ਼ਕ (ਸਤਿ) ਤ੍ਰਈਕਾਲ ਅਬਾਦ ਸਰੂਪ (ਗੁਰ) ਚੇਤਨ ਸਰੂਪ (ਪ੍ਰਸਾਦਿ) ਅਨੰਦ ਸਰੂਪ। **ਵਾ:** (ਸਤਿਗੁਰ ਪ੍ਰਸਾਦਿ) ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਮੇਰੈ ਮਨਿ ਬੈਰਗੁ ਭਇਆ ਜੀਉ; ਕਿਉ ਦੇਖਾ ਪ੍ਰਭ ਦਾਤੇ ॥**

ਹੇ ਭਾਈ ਬੁੱਢਾ ਸਾਹਿਬ ਜੀ! ਸਾਡੇ ਮਨ ਦੇ ਵਿਚ ਸਤਿਗੁਰਾਂ ਦੇ ਨਾਲ ਮਿਲਣ ਦਾ ਬਹੁਤ ਬੈਰਾਗ ਹੋ ਗਿਆ ਹੈ (ਜੀਉ) ਜੀ। ਸਾਡੇ ਅੰਦਰ ਇੰਨਾ ਚਾਅ ਸੀ ਕਿ ਅਸੀਂ (ਦਾਤੇ) ਅੰਮ੍ਰਿਤ ਨਾਮ ਦੇ ਦਾਤੇ, ਬ੍ਰਹਮ ਗਿਆਨ ਦੇ ਦਾਤੇ, (ਪ੍ਰਭ) ਸਮਰਥ (ਪ੍ਰਭ) ਅਕਾਲ ਪੁਰਖ **ਵਾ:** ਪ੍ਰਮੇਸਰ ਰੂਪ ਸਤਿਗੁਰੂ ਸਾਹਿਬ ਜੀ ਦੇ ਦਰਸ਼ਨ (ਕਿਉ) ਕਿਵੇਂ (ਦੇਖਾ) ਦੇਖਣਾ ਕਰੀਏ। ਕਿਉਂਕਿ :

**ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ॥** *(ਅੰਗ : ੨੪੪)*

## ਮੇਰੇ ਮੀਤ ਸਖਾ ਹਰਿ ਜੀਉ; ਗੁਰ ਪੁਰਖ ਬਿਧਾਤੇ ॥

(ਮੇਰੇ) ਸਾਡੇ ਮਾਤਾ ਦੇ ਗਰਭ ਦੇ (ਮੀਤ) ਮਿੱਤਰ ਤੇ ਲੋਕ-ਪ੍ਰਲੋਕ ਦੇ (ਸਖਾ) ਸਾਥੀ (ਹਰਿ) ਹਰੀ ਅਕਾਲ ਪੁਰਖ ਵਾਹਿਗੁਰੂ ਆਪ ਹੀ ਹਨ ਅਤੇ (ਗੁਰ) ਗੁਰੂ ਸਾਹਿਬ ਜੀ ਉਸ ਅਕਾਲ ਪੁਰਖ ਦਾ ਹੀ ਰੂਪ ਹਨ। (ਪੁਰਖ) ਸਾਰਿਆਂ ਥਾਵਾਂ ਵਿਚ ਪੂਰਨ ਹਨ। **ਵਾ:** (ਪੁ+ਰਖ) (ਪੁ) ਪੁੰ ਆਦਿਕ ਨਰਕਾਂ ਤੋਂ (ਰਖੁ) ਰੱਖਿਆ ਕਰਨ ਵਾਲੇ ਹਨ। **ਵਾ:** (ਪੁਰ+ਖ) ਬ੍ਰਹਮੰਡਾਂ ਰੂਪ (ਪੁਰ) ਪੁਰੀਆਂ **ਵਾ:** ਦੇਹਾਂ ਰੂਪ ਪੁਰੀਆਂ ਵਿਚ (ਖ) ਅਕਾਸ਼ ਵਾਂਗ ਵਿਆਪਕ ਹਨ। **ਵਾ:** (ਪੁਰਖ) ਪੁਰਸ਼ਾਰਥ ਦੇਣ ਵਾਲੇ ਹਨ ਅਤੇ (ਬਿਧਾਤੇ) ਕਰਮਾਂ ਅਨੁਸਾਰ ਫਲ ਪ੍ਰਦਾਤੇ ਹਨ। **ਵਾ:** ਹੇ ਕਰਮਾਂ ਅਨੁਸਾਰ ਫਲ ਪ੍ਰਦਾਤੇ ਅਕਾਲ ਪੁਰਖ ਜੀ! ਗੁਰੂ ਰੂਪ ਵੀ ਤੁਸੀਂ ਹੀ ਧਾਰਿਆ ਹੋਇਆ ਹੈ।

ਅਸੀਂ ਤਾਂ ਇਉਂ ਹੀ ਬੇਨਤੀਆਂ ਕਰਦੇ ਰਹਿੰਦੇ ਸੀ ਕਿ,

## ਪੁਰਖੋ ਬਿਧਾਤਾ, ਏਕੁ ਸ੍ਰੀਧਰੁ; ਕਿਉ ਮਿਲਹ ਤੁਝੈ ਉਡੀਣੀਆ ॥

ਹੇ (ਪੁਰਖੋ) ਸਾਰਿਆਂ ਥਾਵਾਂ ਵਿਚ ਪੂਰਨ **ਵਾ:** (ਪੁਰਖੋ) ਪੁਰਸ਼ਾਰਥ ਦੇਣ ਵਾਲੇ (ਬਿਧਾਤਾ) ਕਰਮਾਂ ਅਨੁਸਾਰ ਫਲ ਪ੍ਰਦਾਤੇ ਅਤੇ (ਸ੍ਰੀ) ਮਾਇਆ ਨੂੰ ਆਪਣੇ ਆਸਰੇ (ਧਰੁ) ਧਾਰਨ ਵਾਲੇ (ਏਕ) ਅਦ੍ਵੈਤ ਸਰੂਪ ਅਕਾਲ ਪੁਰਖ ਵਾਹਿਗੁਰੂ ਜੀ! ਅਸੀਂ (ਤੁਝੈ) ਆਪ ਜੀ ਦੇ ਨਾਲ (ਕਿਉ) ਕਿਵੇਂ (ਮਿਲਹ) ਮਿਲਣਾ ਕਰੀਏ। ਕਿਉਂਕਿ ਆਪ ਜੀ ਦੇ ਨਾਲ ਮਿਲੈ ਤੋਂ ਬਗੈਰ ਸਾਡੇ ਚਿਤ ਦੀਆਂ ਬਿਰਤੀਆਂ (ਉਡੀਣੀਆ) ਉਦਾਸ ਹੋ ਰਹੀਆਂ ਹਨ। **ਵਾ:** (ਉਡੀਣੀਆ) ਦੁਖੀ ਹੋ ਰਹੀਆਂ ਹਨ। **ਵਾ:** (ਉਡੀਣੀਆ) ਆਪ ਜੀ ਨੂੰ ਉਡੀਕਦੇ ਹਾਂ।

## ਕਰ ਕਰਹਿ ਸੇਵਾ, ਸੀਸੁ ਚਰਣੀ; ਮਨਿ ਆਸ ਦਰਸ ਨਿਮਾਣੀਆ ॥

ਹੇ ਮਹਾਰਾਜ (ਕਰ) ਹੱਥਾਂ ਨਾਲ ਆਪ ਜੀ ਦੀ ਸੇਵਾ (ਕਰਹਿ) ਕਰੀਏ ਅਤੇ (ਸੀਸ) ਸਿਰ ਨੂੰ ਤੁਹਾਡੇ (ਚਰਣੀ) ਚਰਨ ਕਮਲਾਂ ਵਿਚ ਰੱਖਣਾ ਕਰੀਏ। ਸਾਡੇ (ਨਿਮਾਣੀਆ) ਮਾਣ ਤੋਂ ਰਹਿਤ ਰੂਹਾਂ ਦੇ ਮਨ ਵਿਚ ਆਪ ਜੀ ਦੇ (ਦਰਸ) ਦਰਸ਼ਨ ਦੀ ਆਸ ਲੱਗੀ ਹੋਈ ਹੈ। **ਵਾ:** ਆਪ ਜੀ ਸਾਨੂੰ (ਨਿਮਾਣੀਆ) ਨਿਮਾਣਿਆਂ ਨੂੰ ਮਾਣ ਕਦੋਂ ਬਖਸ਼ੋਗੇ। **ਵਾ:** ਸਾਡੇ ਮਨ ਵਿਚ ਆਪ ਜੀ ਦੇ ਦਰਸ਼ਨ ਦੀ ਆਸ ਲੱਗੀ ਹੋਈ ਹੈ। ਇਸ ਕਰਕੇ ਅਸੀਂ ਮਾਣ ਤੋਂ ਰਹਿਤ ਹੋ ਰਹੇ ਹਾਂ।

**ਨੋਟ :** 'ਕਰ' ਦੋਵੇਂ ਅੱਖਰ ਮੁਕਤੇ ਹੋਣ ਕਰਕੇ ਇਸਦਾ ਅਰਥ ਹੱਥ ਲੱਗਣਾ ਹੈ।

## ਸਾਸਿ ਸਾਸਿ ਨ ਘੜੀ ਵਿਸਰੈ; ਪਲੁ ਮੂਰਤੁ ਦਿਨੁ ਰਾਤੇ ॥

ਸਾਡੇ ਅੰਦਰ ਇੰਨ੍ਹਾਂ ਚਾਅ ਹੈ ਕਿ ਹੇ (ਸਾਸਿ) ਸਾਹਾਂ ਦੇ (ਸਾਸਿ) ਸਾਹ ਰੂਪ ਅਕਾਲ ਪੁਰਖ ਵਾਹਿਗੁਰੂ ਜੀ! ਤੁਸੀਂ ਸਾਨੂੰ (ਸਾਸਿ ਸਾਸਿ) ਆਉਂਦੇ-ਜਾਂਦੇ ਸਾਹਾਂ ਨਾਲ ਇਕ *ਘੜੀ ਮਾਤਰ, ਪਲ ਮਾਤਰ, (ਮੂਰਤ) ਦੋ ਘੜੀਆਂ ਅਤੇ ਰਾਤ-ਦਿਨ ਭਾਵ ਅੱਠੇ ਪਹਿਰ ਕਦੀ ਵੀ ਨਾ (ਵਿਸਰੈ) ਭੁਲੋ।

## ਨਾਨਕ ਸਾਰਿੰਗ ਜਿਉ ਪਿਆਸੇ; ਕਿਉ ਮਿਲੀਐ ਪ੍ਰਭ ਦਾਤੇ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਜੀ ਜਿਸ ਪ੍ਰਕਾਰ ਬਬੀਹਾ ਸਵਾਂਤੀ ਬੂੰਦ ਦਾ ਪਿਆਸਾ ਹੁੰਦਾ ਹੈ ਇਸੇ ਪ੍ਰਕਾਰ ਸਾਡੇ ਚਿਤ (ਸਾਰਿੰਗ) ਬਬੀਹੇ ਦੀ ਨਿਆਈਂ ਆਪ ਜੀ ਦੇ ਦਰਸ਼ਨਾ ਰੂਪ

* **ਇਕ ਘੜੀ :** ਇਕ ਘੜੀ ਸੱਠ ਪਲਾਂ ਦੀ ਹੁੰਦੀ ਹੈ।

ਸਵਾਂਤੀ ਬੂੰਦ ਦੇ ਪਿਆਸੇ ਹੋ ਰਹੇ ਹਨ। ਇਸ ਲਈ ਹੇ (ਪ੍ਰਭ) ਅਕਾਲ ਪੁਰਖ (ਦਾਤੇ) ਦਾਤਾ ਜੀ! ਅਸੀਂ ਆਪ ਜੀ ਦੇ ਨਾਲ (ਕਿਉ) ਕਿਸ ਪ੍ਰਕਾਰ (ਮਿਲੀਐ) ਮਿਲਣਾ ਕਰੀਏ।

ਇਸ ਪ੍ਰਕਾਰ ਹੇ ਬਾਬਾ ਬੁੱਢਾ ਸਾਹਿਬ ਜੀ ਸਾਨੂੰ ਸਤਿਗੁਰਾਂ ਦੇ ਨਾਲ ਮਿਲਣ ਦਾ ਇੰਨ੍ਹਾ ਚਾਅ ਹੈ।

**ਪ੍ਰਸ਼ਨ :** ਫੇਰ ਭਾਈ ਬੁੱਢਾ ਸਾਹਿਬ ਜੀ ਕਹਿੰਦੇ ਹਨ ਕਿ ਮਹਾਰਾਜ! ਆਪ ਕੋਈ ਬੇਨਤੀ ਵੀ ਕਰਦੇ ਹੋ?

## ਇਕ ਬਿਨਉ ਕਰਉ ਜੀਉ; ਸੁਣਿ ਕੰਤ ਪਿਆਰੇ ॥

**ਉੱਤਰ :** ਹੇ ਪਿਆਰੇ (ਜੀਉ) ਜੀ! ਅਸੀਂ ਮਹਾਰਾਜ ਅੱਗੇ ਇਕ ਰਸ ਇਹੋ ਬੇਨਤੀ ਕਰਦੇ ਹਾਂ ਕਿ ਹੇ ਸਾਰਿਆਂ ਦੇ ਮਾਲਕ ਤੇ ਸਾਡੇ ਪਿਆਰੇ! (ਕੰਤ) ਪਤੀ ਪ੍ਰਮੇਸਰ ਜੀ (ਸੁਣਿ) ਸੁਣਨਾ ਕਰੋ।

## ਮੇਰਾ ਮਨੁ ਤਨੁ ਮੋਹਿ ਲੀਆ ਜੀਉ; ਦੇਖਿ ਚਲਤ ਤੁਮਾਰੇ ॥

ਹੇ ਮਹਾਰਾਜ ਜੀ! ਜਦੋਂ ਅਸੀਂ (ਤੁਮਾਰੇ) ਤੁਹਾਡੇ (ਚਲਤ) ਕੌਤਕਾਂ ਨੂੰ (ਦੇਖਿ) ਵੇਖਿਆ ਤਾਂ ਤਦੋਂ ਤੁਸੀਂ (ਮੇਰਾ) ਸਾਡਾ ਮਨ ਤੇ ਤਨ ਆਪਣੇ ਸਰੂਪ ਦੇ ਪਿਆਰ ਵਿਚ (ਮੋਹਿ) ਮੋਹਿਤ ਕਰ (ਲੀਆ) ਲਿਆ ਹੈ (ਜੀਉ) ਜੀ।

## ਚਲਤਾ ਤੁਮਾਰੇ ਦੇਖਿ ਮੋਹੀ; ਉਦਾਸ ਧਨ ਕਿਉ ਧੀਰਏ ॥

ਹੇ ਗਰੀਬ ਨਿਵਾਜ! ਆਪ ਜੀ ਦੇ (ਚਲਤਾ) ਚਲਿੱਤਰ, ਕੌਤਕਾਂ ਨੂੰ (ਦੇਖਿ) ਵੇਖ-ਵੇਖ ਕੇ ਸਾਡੇ ਚਿਤ ਦੀ ਬਿਰਤੀ ਬਹੁਤ ਪ੍ਰੇਮ ਵਿਚ ਮੋਹਿਤ ਹੋ ਗਈ ਹੈ ਅਤੇ ਜਿਸ ਪ੍ਰਕਾਰ ਇਸਤਰੀ ਪਤੀ ਦੇ ਮਿਲਾਪ ਤੋਂ ਬਿਨਾਂ ਉਦਾਸ ਹੁੰਦੀ ਹੈ ਇਸੇ ਪ੍ਰਕਾਰ ਹੀ ਆਪ ਜੀ ਦੀ ਪ੍ਰਾਪਤੀ ਤੋਂ ਬਿਨਾਂ ਉਦਾਸ ਹੋ ਰਹੀ, ਸਾਡੇ ਚਿਤ ਦੀ ਬਿਰਤੀ ਰੂਪ (ਧਨ) ਇਸਤਰੀ (ਕਿਉ) ਕਿਵੇਂ ਧੀਰਜ ਨੂੰ ਪਕੜੇ ਭਾਵ ਕਿਸੇ ਪ੍ਰਕਾਰ ਵੀ ਧੀਰਜ ਨੂੰ ਨਹੀਂ ਪਕੜਦੀ।

## ਗੁਣਵੰਤ ਨਾਹ ਦਇਆਲੁ ਬਾਲਾ; ਸਰਬ ਗੁਣ ਭਰਪੂਰਏ ॥

ਹੇ (ਗੁਣਵੰਤ) ਗੁਣਾਂ ਵਾਲੇ (ਦਇਆਲੁ) ਦਇਆ ਦੇ ਘਰ, (ਬਾਲਾ) ਵੱਡੇ ਬਲੀ (ਨਾਹ) ਪਤੀ ਪ੍ਰਮੇਸਰ ਜੀ ਆਪ (ਸਰਬ) ਸਾਰਿਆਂ ਗੁਣਾਂ ਵਿਚ (ਭਰਪੂਰਏ) ਲਬਾ-ਲਬ ਭਰਪੂਰ ਹੋ।

## ਪਿਰ ਦੋਸੁ ਨਾਹੀ ਸੁਖਹ ਦਾਤੇ; ਹਉ ਵਿਛੜੀ ਬੁਰਿਆਰੇ ॥

ਹੇ ਸਰਬ (ਸੁਖਹ) ਸੁੱਖਾਂ ਦੇ ਦਾਤੇ (ਪਿਰ) ਪਤੀ ਅਕਾਲ ਪੁਰਖ ਜੀ! ਆਪ ਜੀ ਵਿਚ ਕੋਈ ਵੀ ਦੋਸ਼ (ਨਾਹੀ) ਨਹੀਂ ਹੈ ਭਾਵ ਆਪ ਸਰਬ ਦੋਸ਼ਾਂ ਤੋਂ ਰਹਿਤ ਹੋ ਅਤੇ (ਹਉ) ਮੈਂ ਹੀ ਹਉਮੈ ਤੇ (ਬੁਰਿਆਰੇ) ਬੁਰੇ ਕਰਮਾਂ ਵਿਚ ਲੱਗਣ ਕਰਕੇ **ਵਾ:** ਬੁਰੇ ਸੁਭਾਅ ਕਰਕੇ ਆਪ ਨਾਲੋਂ (ਵਿਛੜੀ) ਵਿਛੜ ਚੁੱਕੀ ਹਾਂ। **ਵਾ:** (ਬੁਰਿਆਰੇ) ਬੁਰਿਆਈਆਂ ਕਰਨ ਵਾਲੇ ਸੰਕਲਪ ਨੇ ਸਾਡਾ ਮਨ ਬੁਰਿਆਈ ਵਾਲਾ ਕਰ ਦਿੱਤਾ ਹੈ।

## ਬਿਨਵੰਤਿ ਨਾਨਕ ਦਇਆ ਧਾਰਹੁ; ਘਰਿ ਆਵਹੁ ਨਾਹ ਪਿਆਰੇ ॥੨॥

ਸਤਿਗੁਰੂ ਸਾਹਿਬ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ ਅਸੀਂ ਆਪ ਜੀ ਦੇ ਚਰਨਾਂ ਵਿਚ ਕਹਿੰਦੇ ਹਾਂ ਕਿ ਹੇ ਪਿਆਰੇ (ਨਾਹ) ਪਤੀ ਅਕਾਲ ਪੁਰਖ ਵਾਹਿਗੁਰੂ ਜੀ! ਆਪ ਜੀ ਸਾਡੇ ਤੇ (ਦਇਆ) ਦਿਆਲਤਾ (ਧਾਰਹੁ) ਕਰਨਾ ਕਰੋ ਅਤੇ ਸਾਡੇ ਹਿਰਦੇ, ਅੰਤਹਕਰਨ, ਸਤਸੰਗਤ ਰੂਪ ਘਰ ਵਿਚ ਆ ਕੇ ਦਰਸ਼ਨ ਦੇਣਾ ਕਰੋ।

**ਪ੍ਰਸ਼ਨ :** ਭਾਈ ਬੁੱਢਾ ਸਾਹਿਬ ਜੀ ਕਹਿਣ ਲੱਗੇ ਕਿ ਜੇਕਰ ਕੋਈ ਤੁਹਾਨੂੰ ਵਾਹਿਗੁਰੂ ਦੇ ਮਿਲਣ ਦਾ ਸੁਨੇਹਾ ਦੇਵੇ ਤਾਂ ਤੁਸੀਂ ਕੀ ਦੇਵੋਗੇ?

## ਹਉ ਮਨੁ ਅਰਪੀ ਸਭੁ ਤਨੁ ਅਰਪੀ; ਅਰਪੀ ਸਭਿ ਦੇਸਾ ॥

**ਉੱਤਰ :** ਹੇ ਭਾਈ ਬੁੱਢਾ ਸਾਹਿਬ ਜੀ (ਹਉ) ਅਸੀਂ ਉਸ ਦੇ ਤਾਈਂ ਆਪਣਾ ਮਨ ਵੀ (ਅਰਪੀ) ਅਰਪ ਦਈਏ, ਸਾਰਾ (ਤਨੁ) ਸਰੀਰ ਵੀ ਸੇਵਾ ਵਿਚ (ਅਰਪੀ) ਅਰਪ ਦੇਈਏ ਭਾਵ ਲਾ ਦੇਈਏ ਅਤੇ ਗੁਰਸਿੱਖੀ ਨੂੰ ਮੰਨਣ ਵਾਲੇ ਦੇ ਤਾਈਂ (ਸਭੁ) ਸਾਰੇ (ਦੇਸਾ) ਦੇਸ਼ਾਂ ਨੂੰ ਵੀ (ਅਰਪੀ) ਭੇਟਾ ਕਰ ਦੇਈਏ।

**ਅਥਵਾ :** ਮਨ ਦੀ ਮਨੌਤ (ਅਰਪੀ) ਅਰਪ ਦੇਈਏ ਭਾਵ ਛੱਡ ਦੇਈਏ, ਤਨ ਵੀ ਸੇਵਾ ਵਿਚ (ਅਰਪੀ) ਲਾ ਦੇਈਏ ਅਤੇ ਸਾਧਨਾ ਰੂਪ (ਸਭੁ) ਸਾਰੇ (ਦੇਸਾ) ਅੰਗ ਵੀ ਮਹਾਰਾਜ ਦੇ ਚਰਣਾਂ ਵਿਚ ਅਰਪ ਦੇਈਏ।

## ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ; ਜੋ ਪ੍ਰਭ ਦੇਇ ਸਦੇਸਾ ॥

ਜਿਹੜਾ ਸਾਨੂੰ (ਪ੍ਰਭ) ਵਾਹਿਗੁਰੂ ਦੇ ਮਿਲਣ ਦਾ (ਸਦੇਸਾ) ਸੁਨੇਹਾ ਦੇਵੇ, (ਹਉ) ਅਸੀਂ (ਤਿਸੁ) ਉਸ ਮਨ, ਬਾਣੀ, ਸਰੀਰ ਦੇ ਪਿਆਰੇ (ਮੀਤ) ਸੱਜਣ ਨੂੰ ਆਪਣਾ ਸਿਰ ਵੀ (ਅਰਪੀ) ਭੇਟਾ ਕਰ ਦਈਏ। **ਵਾ:** (ਹਉ ਸਿਰੁ) ਹੰਕਾਰ ਰੂਪ ਸਿਰ ਵੀ ਅਰਪ ਦੇਈਏ ਕਿ ਇਹ ਮੇਰਾ ਸਿਰ ਹੈ।

**ਪ੍ਰਸ਼ਨ :** ਭਾਈ ਬੁੱਢਾ ਸਾਹਿਬ ਜੀ ਕਹਿਣ ਲੱਗੇ ਕਿ ਮਹਾਰਾਜ! ਤੁਸੀਂ ਪਹਿਲਾਂ ਹੀ ਸਿਰ ਅਰਪਿਆ ਹੋਇਆ ਹੈ?

## ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ; ਸੰਗਿ ਪ੍ਰਭੂ ਦਿਖਾਇਆ ॥

**ਉੱਤਰ :** ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਇਹ ਠੀਕ ਹੈ ਕਿ ਜੋ ਸ੍ਰੀ ਗੁਰੂ ਰਾਮਦਾਸ ਜੀ ਦੀ (ਸੁਥਾਨਿ) ਸ੍ਰੇਸ਼ਟ ਥਾਂ ਸਾਧਸੰਗਤ ਹੈ, ਉਹਨਾਂ ਦੇ ਚਰਨਾਂ ਪਾਸ ਅਸੀਂ ਆਪਣਾ ਸੀਸ ਅਰਪ ਦਿੱਤਾ ਹੈ। ਫਿਰ ਸਤਿਗੁਰੂ ਸਹਿਬ ਜੀ ਨੇ ਐਸੀ ਕਿਰਪਾ ਕੀਤੀ ਹੈ ਕਿ ਸਾਧਸੰਗਤ ਰੂਪ ਥਾਂ ਵਿੱਚ ਬਿਠਾ ਕੇ (ਪ੍ਰਭੂ) ਅਕਾਲ ਪੁਰਖ ਨੂੰ (ਸੰਗਿ) ਨਾਲ ਹੀ ਪ੍ਰਗਟ ਕਰਕੇ ਦਿਖਾ ਦਿੱਤਾ ਹੈ **ਵਾ:** {ਸੁ+ਥਾਨਿ} (ਸੁ) ਸੁੰਦਰ ਸਤੋਗੁਣ ਪ੍ਰਧਾਨ ਸ਼ੁੱਭ ਗੁਣਾਂ ਕਰਕੇ ਸੰਪੰਨ (ਥਾਨਿ) ਅੰਤਹਕਰਣ ਰੂਪ ਥਾਂ ਵਿੱਚ ਹੀ ਪ੍ਰਭੂ ਨੂੰ ਦਿਖਾ ਦਿੱਤਾ ਹੈ।

## ਖਿਨ ਮਾਹਿ ਸਗਲਾ ਦੂਖੁ ਮਿਟਿਆ; ਮਨਹੁ ਚਿੰਦਿਆ ਪਾਇਆ ॥

ਹੇ ਭਾਈ ਬੁੱਢਾ ਜੀ! ਜਦੋਂ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਦੀ ਕਿਰਪਾ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਹੋਈ ਤਾਂ (ਖਿਨ) ਇਕ ਛਿਨ ਵਿਚ ਹੀ ਦੁੰਦਵਾਦ ਸਹਿਤ ਅਗਿਆਨ ਜਨ ਜਿੰਨਾ ਵੀ ਦੁੱਖ ਸੀ ਸਭ (ਮਿਟਿਆ) ਮਿਟ ਗਿਆ ਭਾਵ ਨਾਸ਼ ਹੋ ਗਿਆ ਅਤੇ ਧਰਮ, ਅਰਥ, ਕਾਮ, ਮੋਖ ਆਦਿਕ (ਮਨ ਚਿੰਦਿਆ) ਮਨ ਇੱਛਤ ਸਾਰਿਆਂ ਫਲਾਂ ਨੂੰ (ਪਾਇਆ) ਪਾ ਲਿਆ **ਵਾ:** ਜੋ ਮਨ ਵਿਚ ਸੰਸਾਰ ਦੁੱਖ ਦੀ ਨਿਰਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ (ਚਿੰਦਿਆ) ਚਾਹੁੰਦੇ ਸੀ, ਉਸ ਨੂੰ (ਪਾਇਆ) ਪ੍ਰਾਪਤ ਕਰ ਲਿਆ।

## ਦਿਨੁ ਰੈਣਿ ਰਲੀਆ ਕਰੈ ਕਾਮਣਿ; ਮਿਟੇ ਸਗਲ ਅੰਦੇਸਾ ॥

ਹੁਣ ਮੈ ਪਤੀ ਵਾਹਿਗੁਰੂ ਦੀ ਜਗਿਆਸੂ ਰੂਪ (ਕਾਮਣਿ) ਇਸਤਰੀ ਰਾਤ-ਦਿਨ (ਰਲੀਆ) ਖੁਸ਼ੀਆਂ ਮਾਨਣਾ (ਕਰੈ) ਕਰਦੀ ਹਾਂ ਅਤੇ ਮੇਰੇ ਪ੍ਰਮਾਣਗਤ, ਪ੍ਰਮੇਯਗਤ, ਵਿਪਰਜੇ, ਅਸੰਭਾਵਨਾ, ਵਿਪਰੀਤ ਭਾਵਨਾ ਰੂਪ ਸਾਰੇ (ਅੰਦੇਸਾ) ਸੰਸੇ ਮਿਟ ਗਏ ਭਾਵ ਨਾਸ਼ ਹੋ ਗਏ ਹਨ।

**ਬਿਨਵੰਤਿ ਨਾਨਕੁ ਕੰਤੁ ਮਿਲਿਆ; ਲੋੜਤੇ ਹਮ ਜੈਸਾ ॥੩॥**

(ਨਾਨਕੁ) ਅਕਾਲ ਪੁਰਖ ਸਰੂਪ ਸਤਿਗੁਰੂ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਅਸੀਂ (ਜੈਸਾ) ਜਿਸ ਪ੍ਰਕਾਰ ਦਾ (ਕੰਤੁ) ਪਤੀ ਪ੍ਰਮੇਸਰ (ਲੋੜਤੇ) ਲੋੜਦੇ ਸੀ ਭਾਵ ਚਾਹੁੰਦੇ ਸੀ ਉਸੇ ਤਰ੍ਹਾਂ ਦਾ ਸਰਬ ਕਲਾ ਸਮਰੱਥ ਪ੍ਰਮੇਸਰ ਸਾਨੂੰ ਮਿਲ ਪਿਆ ਹੈ।

**ਪ੍ਰਸ਼ਨ :** ਹੇ ਮਹਾਰਾਜ! ਜਦੋਂ ਆਪ ਜੀ ਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਗਈ ਤਾਂ ਲਾਭ ਕੀ ਹੋਇਆ?

**ਮੇਰੈ ਮਨਿ ਅਨਦੁ ਭਇਆ ਜੀਉ; ਵਜੀ ਵਾਧਾਈ ॥**

**ਉੱਤਰ :** ਹੇ ਭਾਈ ਬੁੱਢਾ ਸਾਹਿਬ ਜੀ ਸਾਡੇ ਮਨ ਵਿਚ ਦ੍ਵੈਤ ਤੋਂ ਰਹਿਤ ਹੋ ਕੇ ਅਦ੍ਵੈਤ ਅਨੰਦ ਦੇ ਸਹਿਤ ਹੋਣ ਰੂਪ ਬਹੁਤ ਭਾਰੀ (ਅਨਦੁ) ਅਨੰਦ ਪ੍ਰਾਪਤ (ਭਇਆ) ਹੋਇਆ (ਜੀਉ) ਜੀ ਅਤੇ ਜੋ ਸਾਰਾ ਸੰਸਾਰ ਸਾਡਾ ਜਸ ਗਉਣ ਲਗ ਪਿਆ ਹੈ, ਇਹ ਵਧਾਈਆਂ, ਖੁਸ਼ੀਆਂ (ਵਜੀ) ਬੱਝ ਗਈਆਂ ਹਨ।

**ਘਰਿ ਲਾਲੁ ਆਇਆ ਪਿਆਰਾ; ਸਭ ਤਿਖਾ ਬੁਝਾਈ ॥**

ਜੋ (ਲਾਲੁ) ਲਾਲ ਦੀ ਨਿਆਈਂ ਬੇਕੀਮਤਾ ਪਿਆਰਾ ਅਕਾਲ ਪੁਰਖ ਹੈ, ਉਹ ਸਾਨੂੰ (ਘਰਿ) ਅੰਤਹਕਰਣ ਵਿਚ ਹੀ ਆ ਕੇ ਪ੍ਰਾਪਤ ਹੋਇਆ ਹੈ। ਉਸ ਨੇ ਆਪਣਾ ਦਰਸ਼ਨ ਰੂਪ ਸੀਤਲ ਜਲ ਪਿਆ ਕੇ, ਆਪਣਾ ਅੰਮ੍ਰਿਤ ਨਾਮ ਪਿਆ ਕੇ ਸਾਡੇ ਅੰਦਰੋਂ ਵਿਛੋੜੇ, ਰਸਾ-ਕਸਾਂ ਦੀ (ਸਭ) ਸਾਰੀ (ਤਿਖਾ) ਤੇਹ ਬੁਝਾ ਦਿੱਤੀ।

**ਮਿਲਿਆ ਤ ਲਾਲੁ ਗੁਪਾਲੁ ਠਾਕੁਰੁ; ਸਖੀ ਮੰਗਲੁ ਗਾਇਆ ॥**

ਹੇ ਪਿਆਰੇ ਜੀ! ਜਦੋਂ (ਤ) ਤੋਂ (ਗੁਪਾਲੁ) ਪ੍ਰਿਥਵੀ ਦਾ ਪਾਲਕ (ਲਾਲੁ) ਪਿਆਰਾ (ਠਾਕੁਰੁ) ਸਾਰਿਆਂ ਦੀ ਉਤਪਤੀ ਤੇ ਲੈਅਤਾ, ਨਾਸ਼ ਕਰਨ ਵਾਲਾ ਸੁਆਮੀ ਸਾਨੂੰ ਮਿਲ ਗਿਆ ਹੈ। ਤਦੋਂ ਤੋਂ ਸਾਡੀਆਂ ਜਗਿਆਸੂ ਰੂਪ ਸੰਤ ਭਗਤ ਰੂਪ ਸਖੀਆਂ ਨੇ ਮਿਲ (ਮੰਗਲੁ) ਮੰਗਲਾਚਾਰ ਗਾਉਣਾ ਕੀਤਾ ਹੈ **ਵਾ:** ਇੰਦਰੀਆਂ **ਵਾ:** ਬਿਰਤੀਆਂ ਰੂਪ ਸਖੀਆਂ ਨੇ ਮੰਗਲ (ਗਾਇਆ) ਗਾਉਣਾ ਕੀਤਾ ਹੈ। ਕਿ ਧਨ ਹਨ ਗੁਰੂ ਸਾਹਿਬ ਜੀ, ਜਿੰਨ੍ਹਾਂ ਨੇ ਸਾਨੂੰ ਆਪਦੇ ਸਨਮੁਖ ਕਰਕੇ, ਆਪਦਾ ਸਰੂਪ ਬਣਾ ਕੇ ਅਭੇਦ ਕਰ ਲਿਆ ਹੈ।

**ਸਭ ਮੀਤ ਬੰਧਪ ਹਰਖੁ ਉਪਜਿਆ; ਦੂਤ ਥਾਉ ਗਵਾਇਆ ॥**

ਸਾਡੇ ਭਾਈ ਗੁਰਦਾਸ ਜੀ ਆਦਿਕ (ਸਭ) ਸਾਰੇ (ਮੀਤ) ਮਿੱਤਰਾਂ ਅਤੇ ਬਾਬਾ ਮਹਾਂਦੇਵ ਜੀ ਆਦਿਕ ਸਾਰੇ (ਬੰਧਪ) ਸੰਬੰਧੀਆਂ ਦੇ ਮਨ ਵਿਚ (ਹਰਖੁ) ਅਨੰਦ (ਉਪਜਿਆ) ਪੈਦਾ ਹੋਇਆ ਅਤੇ (ਦੂਤ) ਦੁਸ਼ਮਣੀ ਕਰਨ ਵਾਲੇ ਪ੍ਰਿਥੀਏ ਆਦਿਕ ਵਰਗਿਆਂ ਦਾ (ਥਾਉ) ਥਾਂ ਹੀ ਗਵਾ ਦਿੱਤਾ ਹੈ। ਭਾਵ ਉਹ ਵੀ ਈਰਖਾ ਕਰਨ ਵਾਲੇ ਪਚ ਕੇ ਮਰ ਗਏ ਹਨ।

**ਅਥਵਾ :** ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਰੂਪ ਸਾਰੇ ਮਿੱਤਰਾਂ ਤੇ ਸ੍ਰਵਣ, ਮੰਨਣ, ਨਿਧਿਆਸਣ ਰੂਪ ਸਾਰੇ (ਬੰਧਪ) ਸੰਬੰਧੀਆਂ ਨੂੰ ਬਹੁਤ ਆਨੰਦ (ਉਪਜਿਆ) ਪੈਦਾ ਹੋਇਆ ਅਤੇ ਅੰਤਹਕਰਣ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪ ਦੂਤਾਂ ਦੇ (ਥਾਉ) ਥਾਂ 'ਅਗਿਆਨ' ਨੂੰ (ਗਵਾਇਆ) ਗਵਾ ਦਿੱਤਾ ਹੈ **ਵਾ:** ਅਗਿਆਨ ਜਨ ਦੁੱਖ ਨੂੰ (ਗਵਾਇਆ) ਗਵਾ ਦਿੱਤਾ ਹੈ ਭਾਵ ਮੇਟ ਦਿੱਤਾ ਹੈ।

**ਅਨਹਤ ਵਾਜੇ ਵਜਹਿ ਘਰ ਮਹਿ; ਪਿਰ ਸੰਗਿ ਸੇਜ ਵਿਛਾਈ ॥**

ਹੁਣ ਸਾਡੇ ਹਿਰਦੇ ਰੂਪ ਘਰ ਵਿਚ (ਅਨਹਤ) ਨਾਸ਼ ਤੋਂ ਰਹਿਤ ਵਾਜੇ (ਵਜਹਿ) ਵੱਜਦੇ ਹਨ। **ਵਾ:** ਉਹ

(ਅਨਹਤ) ਨਾਸ਼ ਹੋ ਰਹਿਤ ਪ੍ਰਮੇਸਰ ਨਾਮ ਨੂੰ ਉਚਾਰਨੇ ਕਰਕੇ (ਘਰਿ) ਅੰਤਹਕਰਣ ਅੰਦਰ (ਵਜਹਿ) ਪ੍ਰਗਟ ਹੋ ਆਇਆ ਹੈ ਅਤੇ ਅਸੀਂ (ਪਿਰ) ਪਤੀ ਅਕਾਲ ਪੁਰਖ ਵਾਹਿਗੁਰੂ ਨੂੰ (ਸੰਗਿ) ਅੰਗ ਸੰਗ ਜਾਣ ਕੇ ਸ਼ਰਧਾ ਰੂਪ ਸੇਜਾ (ਵਿਛਾਈ) ਵਿਛਾਉਣਾ ਕੀਤੀ ਹੈ।

**ਅਲੰਕਾਰ ਸੇਜਾ ਦਾ :**

ਸ਼ਰਧਾ ਰੂਪ ਸੇਜਾ ਹੈ, ਜਿਸ ਦੇ ਮਨ, ਬੁੱਧ, ਚਿਤ, ਤੇ ਹੰਕਾਰ ਰੂਪ ਚਾਰ ਪਾਵੇ ਹਨ। ਬਿਰਤੀਆਂ ਰੂਪ ਦੋ ਬਾਹੀਆਂ ਤੇ ਦੋ ਸੇਰਵੇ ਹਨ, ਜੋ ਪ੍ਰੇਮ ਰੂਪ ਵਾਨ ਦੇ ਨਾਲ ਬੁਣੀ ਹੋਈ ਹੈ। ਤੁਲਤਾ ਰੂਪ ਤੁਲਾਈ ਵਿਛਾਈ ਹੋਈ ਹੈ। ਸਮਤਾ ਦਾ ਵਿਛਾਉਣਾ ਵਿਛਾਇਆ ਹੋਇਆ ਹੈ। ਹੰਕਾਰ ਦਾ ਤਿਆਗ ਰੂਪ ਸਿਰਹਾਨਾ ਹੈ, ਭਗਤੀ ਰੂਪ ਸਿਰਪੋਸ਼ ਹੈ, ਉੱਤੇ ਸਤ, ਸੰਤੋਖ, ਦਇਆ, ਧਰਮ ਰੂਪ ਵੇਲ ਬੂਟੀਆਂ ਦੀ ਕਢਾਈ ਕੀਤੀ ਹੋਈ ਹੈ। ਚਾਰੇ ਮਹਾਂਵਾਕ ਰੂਪ ਸੇਜਬੰਦ ਹਨ। ਸ਼ਬਦ, ਸਪਰਸ਼, ਰੂਪ, ਰਸ ਗੰਧ ਵਿਸ਼ਿਆ ਦਾ ਤਿਆਗ ਰੂਪ ਫੁੱਲ ਅਰਪੇ ਹਨ। ਇਸ ਪ੍ਰਕਾਰ ਦੀ ਇਹ ਸ਼ਰਧਾ ਰੂਪ ਸੇਜ ਵਿਛਾਉਣਾ ਕੀਤੀ ਹੈ।

**ਬਿਨਵੰਤਿ ਨਾਨਕੁ, ਸਹਜਿ ਰਹੈ; ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥**

ਸਤਿਗੁਰੂ ਜੀ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੁਣ ਸਾਡੀ ਬਿਰਤੀ (ਸਹਜਿ) ਸੁਤੇ ਸਿਧ ਹੀ ਸ਼ਾਂਤ ਹੋ ਕੇ ਸਹਿਜ ਸਰੂਪ ਵਿਚ ਜੁੜੀ ਰਹਿੰਦੀ ਹੈ **ਵਾ:** ਸਹਜੇ ਹੀ ਅਨੰਦ ਸਰੂਪ ਵਿੱਚ ਲੀਨ ਰਹਿੰਦੀ ਹੈ। ਜਿਸ ਕਰਕੇ ਸਾਨੂੰ ਹਰੀ ਸੁਖਦਾਤਾ (ਕੰਤੁ) ਪਤੀ ਪ੍ਰਮੇਸਰ ਮਿਲ ਗਿਆ ਹੈ।

## ਅੰਗ:੨੪੮

## ਗਉੜੀ ਮਹਲਾ ੫ ॥

**ਉਥਾਨਕਾ :**

ਇਕ ਦਿਨ ਕੋਈ ਸਿੱਖ ਕਿਸੇ ਕਵੀ ਦੀ ਬਣਾਈ ਹੋਈ ਕਵਿਤਾ ਨੂੰ ਪੜ੍ਹ ਰਿਹਾ ਸੀ, ਜਿਸ ਵਿਚ ਉਸ ਨੇ ਆਪਣੇ ਨਾਮ ਦੀ ਜਗ੍ਹਾ 'ਤੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦਾ ਨਾਮ ਪਾਇਆ ਹੋਇਆ ਸੀ। ਇਹ ਵੇਖ ਕੇ ਪੰਜਵੇ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਚਾਰਿਆ ਕਿ ਸੰਸਾਰ ਦੇ ਲੋਕ ਹੁਣ 'ਨਾਨਕ' ਨਾਮ ਲਿਖ ਕੇ ਗੁਰਬਾਣੀ ਦੀਆਂ ਆਪਣੀਆਂ ਹੀ ਕਵਿਤਾਵਾਂ ਬਣਾ ਕੇ ਲਿਖਣ ਲੱਗ ਪਏ ਹਨ ਅਤੇ ਇਹ ਬਹੁਤ ਹੀ ਮਾੜੀ ਗੱਲ ਹੈ। ਜੇਕਰ ਇਸੇ ਪ੍ਰਕਾਰ ਚੱਲਦਾ ਰਿਹਾ ਤਾਂ ਚੌਹਾਂ ਸਤਿਗੁਰਾਂ ਦੀ ਉਚਾਰੀ ਹੋਈ ਬਾਣੀ ਵਿਚ ਹੋਰ ਰਲਾ ਪੈ ਜਾਵੇਗਾ। ਇਸ ਲਈ ਹੁਣ ਸਾਨੂੰ ਹੀ ਉੱਦਮ ਕਰਕੇ ਸਾਰੀ ਗੁਰਬਾਣੀ ਨੂੰ ਇਕੱਤਰ ਕਰਨਾ ਚਾਹੀਦਾ ਹੈ ਤਾਂ ਜੋ ਸਾਰੇ ਸਤਿਗੁਰਾਂ ਦੀ ਨਿਰੋਲ ਗੁਰਬਾਣੀ ਕਾਇਮ ਰਹਿ ਸਕੇ।

ਇਉਂ ਵਿਚਾਰ ਕੇ ਸਤਿਗੁਰੂ ਜੀ ਨੇ ਦੇਸ਼ਾਂ-ਪ੍ਰਦੇਸ਼ਾਂ ਵਿਚ ਰਹਿਣ ਵਾਲੀਆਂ ਸਭ ਸਿੱਖ ਸੰਗਤਾਂ ਦੇ ਤਾਈਂ ਹੁਕਮਨਾਮੇ ਲਿਖ ਕੇ ਭੇਜੇ ਕਿ ਜਿਸ ਦੇ ਵੀ ਪਿਤਾ-ਦਾਦੇ ਨੂੰ ਸਤਿਗੁਰਾਂ ਨੇ ਉਪਦੇਸ਼ ਦਿੱਤਾ ਹੈ ਅਤੇ ਜਿੰਨ੍ਹਾਂ ਦੇ ਪਾਸ ਗੁਰਬਾਣੀ ਦੇ ਸ਼ਬਦ ਹਨ, ਉਹ ਸਾਰੇ ਹੀ ਉਹਨਾਂ ਸ਼ਬਦਾਂ ਨੂੰ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਆ ਜਾਉ। ਉਸ ਵਕਤ ਹਰੀ ਲਾਲ, ਕ੍ਰਿਸ਼ਨ ਲਾਲ ਕਾਂਸ਼ੀ ਤੋਂ ਸਹਸਕ੍ਰਿਤੀ ਦੇ ਪਹਿਲੇ ਚਾਰ ਸ਼ਬਦ ਲੈ ਕੇ ਆਏ ਅਤੇ ਭਾਈ ਪੈੜਾ ਜੀ ਸੰਗਲਾਦੀਪ ਤੋਂ 'ਪ੍ਰਾਨ ਸੰਗਲੀ' ਪੋਥੀ ਲੈ ਕੇ ਆਏ, ਜੋ ਕਿ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਰਾਜੇ ਸ਼ਿਵਨਾਭ ਨਾਲ ਚਰਚਾ ਹੋਈ ਸੀ। ਇਸੇ ਪ੍ਰਕਾਰ, ਹੋਰ ਵੀ ਬੇਅੰਤ ਗੁਰਸਿੱਖ ਗੁਰਬਾਣੀ ਦੇ ਸ਼ਬਦ ਲੈ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜੇ।

ਪਰ ਜਿਸ ਵੇਲੇ ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਸੰਸਰਾਮ ਦੁਆਰਾ ਲਿਖੀ ਹੋਈ ਸਤਿਗੁਰਾਂ ਦੀ ਸਮੱਗਰ ਬਾਣੀ ਪੋਥੀਆਂ ਦੇ ਅਕਾਰ ਵਿਚ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਭਾਈ ਮੋਹਨ ਦੇ ਪਾਸ ਪਈ ਹੋਈ ਹੈ ਤਾਂ ਉਸ ਵਕਤ ਸਤਿਗੁਰੂ ਜੀ ਨੇ ਭਰੇ ਦੀਵਾਨ ਵਿਚ ਬਚਨ ਕੀਤਾ ਕਿ ਹੇ ਭਾਈ! ਉਹ ਬਾਣੀ ਸਾਡੇ ਪਾਸ ਕਿਵੇਂ ਆ ਸਕਦੀ ਹੈ। ਇਹ ਬਚਨ ਸੁਣ ਕੇ ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਮਹਾਰਾਜ! ਆਪ ਜੀ ਮੈਨੂੰ ਆਗਿਆ ਬਖਸ਼ੋ, ਮੈਂ ਇਸ ਬਾਣੀ ਨੂੰ ਲੈ ਕੇ ਆਉਂਦਾ ਹਾਂ। ਸਤਿਗੁਰੂ ਜੀ ਦੀ ਆਗਿਆ ਲੈ ਕੇ ਭਾਈ ਗੁਰਦਾਸ ਜੀ ਗੁਰਬਾਣੀ ਦੀਆਂ ਪੋਥੀਆਂ ਲੈਣ ਵਾਸਤੇ ਸ੍ਰੀ ਗੋਇੰਦਵਾਲ ਸਾਹਿਬ ਨੂੰ ਚੱਲ ਪਏ। ਉੱਥੇ ਪਹੁੰਚ ਕੇ ਭਾਈ ਗੁਰਦਾਸ ਜੀ ਭਾਈ ਮੋਹਨ ਜੀ ਦੇ ਦਰਵਾਜੇ ਅੱਗੇ ਖਲੋ ਕੇ ਸਾਰੀ ਦਿਹਾੜੀ ਉੱਚੀ ਅਵਾਜ ਵਿਚ ਹਾਕਾਂ ਮਾਰਦੇ ਰਹੇ, ਪਰ ਭਾਈ ਮੋਹਨ ਜੀ ਨੇ ਨਾਂ ਤਾਂ ਆਪਣਾ ਚੁਬਾਰਾ ਖੋਲ੍ਹਿਆ ਤੇ ਨਾ ਹੀ ਅੱਗੋਂ ਕੋਈ ਆਵਾਜ਼ ਦਿੱਤੀ। ਅਖੀਰ ਭਾਈ ਗੁਰਦਾਸ ਜੀ ਥੱਕ ਹਾਰ ਕੇ ਵਾਪਸ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ ਅਤੇ ਸਤਿਗੁਰਾਂ ਅੱਗੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਤਾਂ ਭਾਈ ਮੋਹਨ ਦੇ ਚੁਬਾਰੇ ਅੱਗੇ ਜਾ ਕੇ ਬਹੁਤ ਬੇਨਤੀਆਂ ਕੀਤੀਆਂ ਹਨ, ਪਰ ਉਹਨਾਂ ਨੇ ਅੱਗੋਂ ਦਰਵਾਜਾ ਨਹੀਂ ਖੋਲ੍ਹਿਆ। ਫਿਰ ਭਾਈ ਬੁੱਢਾ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਮੈਨੂੰ ਜਾਣ ਦੀ ਆਗਿਆ ਦਿਉ। ਸਤਿਗੁਰੂ ਜੀ ਕਹਿਣ ਲੱਗੇ ਕਿ ਠੀਕ ਹੈ ਭਾਈ, ਤੁਸੀਂ ਜਾ ਕੇ ਲੈ ਆਉ। ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਕੇ ਭਾਈ ਬੁੱਢਾ ਸਾਹਿਬ ਜੀ ਵੀ ਭਾਈ ਗੁਰਦਾਸ ਜੀ ਦੀ ਤਰ੍ਹਾਂ ਹੀ ਦਰਵਾਜੇ ਅੱਗੇ ਖਲ੍ਹੋ ਕੇ ਉੱਚੀ ਆਵਾਜ ਵਿਚ ਹਾਕਾਂ ਮਾਰਦੇ ਰਹੇ ਤੇ ਕਈ ਵਾਰ ਬੂਹਾ ਵੀ ਖੜਕਾਇਆ, ਪਰ ਭਾਈ ਮੋਹਨ ਜੀ ਨੇ ਅੱਗੋ ਕੋਈ ਵੀ ਉੱਤਰ ਨਾ ਦਿੱਤਾ। ਉਸ ਵਕਤ ਫਿਰ ਭਾਈ ਬੁੱਢਾ ਸਾਹਿਬ ਜੀ ਚੁਬਾਰੇ ਦੀ ਚੂਥੀ ਲਾਹ ਕੇ ਅੰਦਰ ਵੜ ਗਏ। ਜਿਸ ਵਕਤ ਅੰਦਰ ਗਏ ਤਾਂ ਭਾਈ ਮੋਹਨ ਜੀ ਸਮਾਧੀ ਵਿਚ ਬੈਠੇ ਹੋਏ ਸਨ। ਭਾਈ ਬੁੱਢਾ ਸਾਹਿਬ ਜੀ ਨੇ ਭਾਈ ਮੋਹਨ ਜੀ ਨੂੰ ਸਮਾਧੀ ਵਿਚੋਂ ਉਠਾਉਣ ਵਾਸਤੇ ਚਰਨਾਂ ਤੋਂ ਫੜ ਕੇ ਬਥੇਰਾ ਇਧਰ-ਉਧਰ ਕੀਤਾ, ਪਰ ਭਾਈ ਮੋਹਨ ਜੀ ਦੀ ਸਮਾਧੀ ਨਾ ਟੁੱਟੀ। ਉਧਰ ਭਾਈ ਮੋਹਰੀ ਜੀ ਨੂੰ ਜਦੋਂ ਪਤਾ ਲੱਗਾ ਕਿ ਭਾਈ ਬੁੱਢਾ ਸਾਹਿਬ ਜੀ ਨੇ ਭਾਈ ਮੋਹਨ ਜੀ ਦਾ ਚੁਬਾਰਾ ਖੋਲ੍ਹ ਲਿਆ ਹੈ ਤਾਂ ਉਹਨਾਂ ਨੇ ਭਾਈ ਬੁੱਢਾ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਆਪ ਜੀ ਗੁਰਮੁਖ ਹੋ ਅਤੇ ਭਾਈ ਮੋਹਨ ਜੀ ਬੋਲਣ ਵਿਚ ਬਹੁਤ ਕਰੜੇ ਸੁਭਾਅ ਦਾ ਮਾਲਕ ਹੈ। ਸਮਾਧੀ ਖੁੱਲ੍ਹਣ ਤੋਂ ਜੇਕਰ ਇਸ ਨੇ ਤੁਹਾਨੂੰ ਕੋਈ ਅਯੋਗ ਬਚਨ ਕਹਿ ਦਿੱਤਾ ਤਾਂ ਠੀਕ ਨਹੀਂ ਹੋਵੇਗਾ। ਇਸ ਲਈ ਤੁਸੀਂ ਭਾਈ ਮੋਹਨ ਜੀ ਨੂੰ ਸਮਾਧੀ ਵਿਚੋਂ ਨਾ ਉਠਾਉ। ਮੋਹਰੀ ਜੀ ਤੋਂ ਇਹ ਬਚਨ ਸੁਣ ਕੇ ਭਾਈ ਬੁੱਢਾ ਜੀ ਵੀ ਖਾਲੀ ਹੱਥੀਂ ਸ੍ਰੀ ਅੰਮ੍ਰਿਤਸਰ ਸਾਹਿਬ ਆ ਗਏ।

ਫਿਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਸ ਸ਼ਬਦ ਨੂੰ ਪ੍ਰਗਟ ਕਰਨ ਵਾਸਤੇ "**ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥**" ਅਤੇ ਬਾਣੀ ਨੂੰ ਲਿਆਉਣ ਵਾਸਤੇ ਆਪ ਸ੍ਰੀ ਗੋਇੰਦਵਾਲ ਸਾਹਿਬ ਜਾਣ ਦਾ ਫੈਸਲਾ ਕੀਤਾ। ਸੰਮਤ ੧੬੪੯ ਵਿਚ ਆਪ ਜੀ ਨੰਗੇ ਪੈਰੀਂ ਚੱਲ ਕੇ ਸ੍ਰੀ ਗੋਇੰਦਵਾਲ ਸਾਹਿਬ ਪਹੁੰਚੇ। ਮਹਾਰਾਜ ਦੇ ਆਉਣ ਦੀ ਖੁਸ਼ੀ ਵਿਚ ਸਿੱਖ ਗਲੀਚੇ ਆਦਿਕ ਲੈ ਕੇ ਆਏ, ਪਰ ਸਤਿਗੁਰੂ ਜੀ ਨੇ ਕੋਈ ਆਸਣ-ਸਿੰਘਾਸਣ ਨਹੀਂ ਲਾਇਆ। ਆਪ ਜੀ ਬਾਣੀ ਨੂੰ ਪ੍ਰਾਪਤ ਕਰਨ ਵਾਸਤੇ ਬਹੁਤ ਹੀ ਨਿੰਮ੍ਰਤਾ ਦੇ ਨਾਲ ਚੁਬਾਰੇ ਦੇ ਸਾਹਮਣੀ ਵਾਲੀ ਗਲੀ ਵਿਚ ਹੇਠਾਂ ਬੈਠ ਗਏ ਅਤੇ ਤੰਬੂਰੇ ਨਾਲ ਭਾਈ ਮੋਹਨ ਜੀ ਦੇ ਪ੍ਰਥਾਇ ਇਸ ਪਾਵਨ ਸ਼ਬਦ ਦਾ ਕੀਰਤਨ ਆਰੰਭ ਕਰ ਦਿੱਤਾ,

## ਅਰਥ ਨੰ : ੧

## ਮੋਹਨ, ਤੇਰੇ ਊਚੇ ਮੰਦਰ; ਮਹਲ ਅਪਾਰਾ ॥

ਹੇ ਭਾਈ ਮੋਹਨ ਜੀ! (ਤੇਰੇ) ਤੁਹਾਡੇ ਮੰਦਰ ਵੀ ਬੜੇ ਉਚੇ ਬਣੇ ਹੋਏ ਹਨ ਅਤੇ ਤੁਹਡੇ ਮਹਲ ਵੀ (ਅਪਾਰਾ)

ਪਾਰਾਵਾਰ ਤੋਂ ਰਹਿਤ ਸੁੰਦਰ ਬਣੇ ਹੋਏ। **ਵਾ:** ਜੋ (ਅਪਾਰਾ) ਪਾਰਾਵਾਰ ਤੋਂ ਰਹਿਤ (ਮਹਲ) ਤੁਰੀਆ ਪਦਾ ਹੈ **ਵਾ:** (ਮਹਲ) ਦਸਮ ਦੁਆਰ ਹੈ, ਉਸ ਵਿਚ ਤੁਸੀਂ ਟਿਕੇ ਰਹਿੰਦੇ ਹੋ।

## ਮੋਹਨ ਤੇਰੇ ਸੋਹਨਿ ਦੁਆਰ ਜੀਉ; ਸੰਤ ਧਰਮਸਾਲਾ ॥

ਹੇ ਭਾਈ ਮੋਹਨ ਜੀ ! ਤੇਰੇ (ਦੁਆਰ) ਦਰਵਾਜੇ 'ਤੇ ਸੰਤਾਂ ਮਹਾਤਮਾ ਦੇ ਨਿਵਾਸ ਕਰਨ ਵਾਲੀ *ਧਰਮਸਾਲਾ (ਸੋਹਨਿ) ਸੋਂਹਦੀ ਹੈ ਭਾਵ ਸ਼ੋਭ ਰਹੀ ਹੈ।

**ਅਥਵਾ :** ਹੇ ਭਾਈ ਮੋਹਨ ਜੀ ! (ਤੇਰੇ) ਤੁਹਾਡੇ (ਦੁਆਰ) ਦੁਆਰੇ (ਸੋਹਨਿ) ਸੋਂਹਦੇ ਹਨ ਭਾਵ ਸੋਭਨੀਕ ਹੋ ਰਹੇ ਹਨ ਅਤੇ (ਸੰਤ) ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਧਰਮਸਾਲਾ ਵੀ ਪਾਸ ਹੀ ਹੈ।

## ਧਰਮਸਾਲ ਅਪਾਰ, ਦੈਆਰ ਠਾਕੁਰ; ਸਦਾ ਕੀਰਤਨੁ ਗਾਵਹੇ ॥

(ਅਪਾਰ) ਪਾਰਾਵਾਰ ਤੋਂ ਰਹਿਤ (ਦੈਆਰ) ਦਿਆਲੂ (ਠਾਕੁਰ) ਮਾਲਕ ਅਕਾਲ ਪੁਰਖ ਜੀ ਦੇ ਸੰਤਾਂ ਦੀ ਐਸੀ ਜੋ ਧਰਮਸਾਲਾ ਹੈ, **ਵਾ:** (ਅਪਾਰ) ਪਾਰਾਵਾਰ ਤੋਂ ਰਹਿਤ (ਦੈਆਰ) ਦਿਆਲੂ (ਠਾਕੁਰ) ਮਾਲਕ ਪ੍ਰਮੇਸਰ ਦਾ ਸਰੂਪ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਐਸੀ ਜੋ ਧਰਮਸ਼ਾਲਾ ਹੈ, ਉੱਥੇ ਸੰਗਤਾਂ ਸਦਾ ਕੀਰਤਨ (ਗਾਵਹੇ) ਗਾਉਂਦੀਆਂ ਹਨ।

## ਜਹ ਸਾਧ ਸੰਤ ਇਕਤ੍ਰ ਹੋਵਹਿ; ਤਹਾ ਤੁਝਹਿ ਧਿਆਵਹੇ ॥

ਹੇ ਭਾਈ ਮੋਹਨ ਜੀ ! (ਜਹ) ਜਿੱਥੇ ਵੀ (ਸਾਧ) ਸਾਧਨਾ ਕਰਨ ਵਾਲੇ ਤੇ (ਸੰਤ) ਸ਼ਾਂਤ ਚਿਤ ਵਾਲੇ ਗੁਰਸਿੱਖ (ਇਕਤ੍ਰ) ਇਕੱਠੇ ਹੁੰਦੇ ਹਨ, (ਤਹਾ) ਉੱਥੇ ਹੀ ਉਹ (ਤੁਝਹਿ) ਤੁਹਾਨੂੰ ਬ੍ਰਹਮ ਰੂਪ ਕਰਕੇ (ਧਿਆਵਹੇ) ਧਿਆਉਂਦੇ ਹਨ।

## ਕਰਿ ਦਇਆ ਮਇਆ ਦਇਆਲ ਸੁਆਮੀ; ਹੋਹੁ ਦੀਨ ਕ੍ਰਿਪਾਰਾ ॥

(ਦਇਆਲ ਸੁਆਮੀ) ਦਇਆਲੂ ਅਕਾਲ ਪੁਰਖ ਦੇ ਬਣਾਏ ਹੋਏ, ਹੇ ਭਾਈ ਮੋਹਨ ਜੀ ! ਤੁਸੀਂ (ਮਇਆ) ਮਿਹਰਵਾਨ ਹੋ, ਸਾਡੇ 'ਤੇ ਦਇਆ (ਕਰਿ) ਕਰੋ। ਅਸੀਂ (ਦੀਨ) ਗਰੀਬੀ ਦੇ ਨਾਲ ਆਪ ਪਾਸੋਂ ਬਾਣੀ ਲੈਣ ਵਾਸਤੇ ਆਏ ਹਾਂ, ਆਪ ਸਾਡੇ 'ਤੇ (ਕ੍ਰਿਪਾਰਾ) ਕ੍ਰਿਪਾਲੂ (ਹੋਹੁ) ਹੋਵੋ।

**ਅਥਵਾ :** ਹੇ ਦਇਆਲੂ (ਮਇਆ) ਸੂਰਪ ਸੁਆਮੀ ! ਦਇਆ (ਕਰਿ) ਕਰੋ, ਸਾਡੇ ਦੀਨਾਂ 'ਤੇ (ਕ੍ਰਿਪਾਰਾ) ਕ੍ਰਿਪਾਲੂ (ਹੋਹੁ) ਹੋਵੋ।

## ਬਿਨਵੰਤਿ ਨਾਨਕ ਦਰਸ ਪਿਆਸੇ; ਮਿਲਿ ਦਰਸਨ ਸੁਖੁ ਸਾਰਾ ॥੧॥

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਭਾਈ ਮੋਹਨ ਜੀ ! ਅਸੀਂ ਤੁਹਾਡੇ (ਦਰਸ) ਦਰਸ਼ਨਾਂ ਦੇ ਪਿਆਸੇ ਹਾਂ, ਆਪ ਦਾ ਦਰਸ਼ਨ (ਮਿਲਿ) ਮਿਲੇ ਤੋਂ ਸਾਨੂੰ (ਸਾਰਾ) ਪੂਰਨ ਸੁੱਖ ਪ੍ਰਾਪਤ ਹੁੰਦਾ ਹੈ। ਇਸ ਲਈ ਆਪ ਦਰਸ਼ਨ ਬਖਸ਼ੋ।

ਜਿਸ ਵੇਲੇ ਸਤਿਗੁਰੂ ਜੀ ਨੇ ਛੰਤ ਦੀ ਇਹ ਪਹਿਲੀ ਪਉੜੀ ਪੜ੍ਹੀ ਤਾਂ ਉਸ ਵਕਤ ਭਾਈ ਮੋਹਨ ਜੀ ਦੀ ਸਮਾਧੀ ਖੁੱਲ੍ਹ ਗਈ ਜੋ ਕਿ ਭਾਈ ਗੁਰਦਾਸ ਜੀ ਅਤੇ ਭਾਈ ਬੁੱਢਾ ਜੀ ਦੇ ਯਤਨਾਂ ਕਰਕੇ ਵੀ ਨਹੀਂ ਖੁਲ੍ਹੀ

---

* **ਧਰਮਸਾਲਾ :** ਭਾਈ ਮੋਹਨ ਜੀ ਦੇ ਚੁਬਾਰੇ ਦੇ ਸਾਹਮਣੇ ਵਾਲੀ ਜਗ੍ਹਾ 'ਤੇ ਜੋ ਧਰਮਸ਼ਾਲਾ ਹੁੰਦੀ ਸੀ, ਉਸ ਧਰਮਸ਼ਾਲਾ ਦਾ ਸਤਿਗੁਰੂ ਜੀ ਇੱਥੇ ਜਿਕਰ ਕਰ ਰਹੇ ਹਨ।

ਸੀ। ਉਸ ਵਕਤ ਭਾਈ ਮੋਹਨ ਜੀ ਨੇ ਬਾਰੀ ਖੋਲ੍ਹ ਕੇ ਵੇਖਿਆ ਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਬਾਣੀ ਲੈਣ ਵਾਸਤੇ ਆ ਗਏ ਹਨ, ਇਹ ਹੁਣ ਮੇਰਾ ਸਰਾਪ ਬਖਸ਼ ਲੈਣਗੇ। ਸਤਿਗੁਰੂ ਜੀ ਦੀ ਪਰਖ ਕਰਨ ਵਾਸਤੇ ਕਹਿਣ ਲੱਗੇ ਕਿ ਤੁਸੀਂ ਤਾਂ ਪਹਿਲਾਂ ਹੀ ਸਾਡੇ ਘਰ ਵਿਚੋਂ ਗੁਰਿਆਈ ਲੈ ਗਏ ਹੋ ਤੇ ਹੁਣ ਦੁਬਾਰਾ ਗੁਰਬਾਣੀ ਲੈਣ ਵਾਸਤੇ ਆ ਗਏ ਹੋ। ਤੁਸੀਂ ਸਾਨੂੰ ਇੱਥੇ ਰਹਿਣ ਦੇਣਾ ਵੀ ਹੈ ਕਿ ਨਹੀਂ। ਫਿਰ ਤੁਸੀਂ ਆਪਣੇ ਭਾਈ ਨੂੰ ਵੀ ਘਰੋਂ ਕੱਢ ਦਿੱਤਾ ਹੈ ਤੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਵੀ ਜੋਤੀ ਜੋਤ ਸਮਾ ਗਏ ਹਨ। ਜਿਸ ਵੇਲੇ ਭਾਈ ਮੋਹਨ ਜੀ ਨੇ ਇਹੋ ਜਿਹੀਆਂ ਤਰਕਾਂ ਮਾਰੀਆਂ ਤਾਂ ਉਸ ਸਮੇਂ ਸਤਿਗੁਰੂ ਜੀ ਨੇ ਪਿਆਰ ਨਾਲ ਦੂਜੀ ਪਉੜੀ ਦਾ ਕੀਰਤਨ ਆਰੰਭ ਕਰ ਦਿੱਤਾ।

**ਮੋਹਨ ਤੇਰੇ ਬਚਨ ਅਨੂਪ; ਚਾਲ ਨਿਰਾਲੀ ॥**

ਹੇ ਭਾਈ ਮੋਹਨ ! ਤੇਰੇ ਬਚਨ ਬੜੇ (ਅਨੂਪ) ਉਪਮਾਂ ਤੋਂ ਰਹਿਤ ਹਨ ਅਤੇ ਤੇਰੀ ਚਾਲ ਵੀ ਦੁਨੀਆਂ ਵਿਚੋਂ ਬੜੀ ਸੋਹਣੀ ਤੇ ਨਿਰਾਲੀ ਹੈ। ਕਿਉਂਕਿ ਆਪ ਜੋਗਾ ਅਭਿਆਸੀ ਹੋ ਤੇ ਤੁਹਾਡੀ ਕਈ-ਕਈ ਮਹੀਨੇ ਸਮਾਧੀ ਹੀ ਲੱਗੀ ਰਹਿੰਦੀ ਹੈ। **ਵਾ:** (ਚਾਲ ਨਿਰਾਲੀ) ਦੁਨੀਆਂ ਵਿਚ ਤੁਹਾਡੀ ਚਾਲ ਨਿਰਾਲੀ ਹੈ, ਕਿਉਂਕਿ ਤੁਸੀਂ ਗ੍ਰਿਹਸਥ ਆਸ਼ਰਮ ਵਾਲਾ ਕੋਈ ਵਿਹਾਰ ਨਹੀਂ ਕੀਤਾ ਸਗੋਂ ਆਪਣੀ ਦ੍ਰਿਸ਼ਟੀ ਨਾਲ ਹੀ ਸੰਸਰਾਮ ਪੁੱਤਰ ਪੈਦਾ ਕੀਤਾ ਹੈ।

**ਮੋਹਨ ਤੂੰ ਮਾਨਹਿ ਏਕੁ ਜੀ; ਅਵਰ ਸਭ ਰਾਲੀ ॥**

ਹੇ ਭਾਈ ਮੋਹਨ ! ਤੁਸੀਂ ਆਪਣੇ ਹਿਰਦੇ ਵਿਚ (ਏਕੁ) ਇਕ ਸ੍ਰੀ ਗੁਰੂ ਅਮਰਦਾਸ ਜੀ ਨੂੰ ਹੀ (ਮਾਨਹਿ) ਮੰਨਦੇ ਹੋ ਅਤੇ (ਅਵਰ) ਹੋਰਨਾਂ (ਸਭ) ਸਾਰਿਆਂ ਨੂੰ (ਰਾਲੀ) ਖਾਕ, ਧੂੜ ਦੀ ਨਿਆਈਂ ਹੀ ਜਾਣਦੇ ਹੋ।

**ਮਾਨਹਿ ਤ ਏਕੁ ਅਲੇਖੁ ਠਾਕੁਰੁ; ਜਿਨਹਿ ਸਭ ਕਲ ਧਾਰੀਆ ॥**

ਤੁਸੀਂ ਤਾਂ ਉਸ (ਅਲੇਖੁ) ਲੇਖ ਤੋਂ ਰਹਿਤ (ਏਕੁ) ਇਕ (ਠਾਕੁਰੁ) ਮਾਲਕ ਅਕਾਲ ਪੁਰਖ ਨੂੰ (ਮਾਨਹਿ) ਮੰਨਦੇ ਹੋ, (ਜਿਨਹਿ) ਜਿਸ ਪ੍ਰਮੇਸਰ ਨੇ (ਸਭ) ਸਾਰੀਆਂ (ਕਲ) ਸ਼ਕਤੀਆਂ (ਧਾਰੀਆ) ਧਾਰਨ ਕੀਤੀਆਂ ਹਨ।

**ਤੁਧੁ ਬਚਨਿ ਗੁਰ ਕੈ ਵਸਿ ਕੀਆ; ਆਦਿ ਪੁਰਖੁ ਬਨਵਾਰੀਆ ॥**

(ਤੁਧੁ) ਤੁਸੀਂ (ਗੁਰ) ਸ੍ਰੀ ਗੁਰੂ ਅਮਰਦਾਸ ਜੀ (ਕੈ) ਦੇ ਬਚਨਾਂ ਕਰਕੇ ਉਸ ਵਾਹਿਗੁਰੂ ਪ੍ਰਮੇਸਰ ਨੂੰ ਆਪਣੇ ਵੱਸ (ਕੀਆ) ਕਰ ਲਿਆ ਹੈ, ਜਿਹੜਾ ਕਿ ਸਾਰਿਆਂ ਦਾ ਆਦਿ ਹੈ (ਪੁਰਖੁ) ਪੂਰਨ ਹੈ ਅਤੇ (ਬਨਵਾਰੀਆ) ਸੰਸਾਰ ਰੂਪ ਬਨ ਦਾ ਮਾਲੀ ਹੈ।

**ਤੂੰ ਆਪਿ ਚਲਿਆ ਆਪਿ ਰਹਿਆ; ਆਪਿ ਸਭ ਕਲ ਧਾਰੀਆ ॥**

ਤੁਸੀਂ ਆਪ ਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਰੂਪ ਹੋ ਕੇ ਸਚਖੰਡ ਵਿਚ ਚਲੇ ਗਏ ਹੋ ਅਤੇ ਤੁਸੀਂ ਆਪ ਹੀ ਭਾਈ ਮੋਹਨ ਹੋ ਕੇ ਇੱਥੇ ਚੁਬਾਰੇ ਵਿਚ ਇਸਥਿਤ ਹੋ ਰਹੇ ਹੋ। ਫਿਰ ਤੁਸੀਂ ਆਪ ਹੀ (ਸਭ) ਸਾਰੀ (ਕਲ) ਸ਼ਕਤੀ ਨੂੰ (ਧਾਰੀਆ) ਧਾਰਨ ਕੀਤਾ ਹੈ। **ਵਾ:** ਤੁਸੀਂ ਆਪ ਹੀ ਸ੍ਰੀ ਗੁਰੂ ਰਾਮਦਾਸ ਰੂਪ ਹੋ ਕੇ (ਸਭ) ਸਾਰੀਆਂ (ਕਲ) ਸ਼ਕਤੀਆਂ ਨੂੰ (ਧਾਰੀਆ) ਧਾਰਨ ਕੀਤਾ ਹੈ।

**ਬਿਨਵੰਤਿ ਨਾਨਕ ਪੈਜ ਰਾਖਹੁ; ਸਭ ਸੇਵਕ ਸਰਨਿ ਤੁਮਾਰੀਆ ॥੨॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਅਸੀਂ ਪ੍ਰਤੱਗਿਆ ਕਰਕੇ ਆਏ ਸੀ ਕਿ ਬਾਣੀ ਲੈ ਕੇ ਆਵਾਂਗੇ, ਸਾਡੀ ਇਸ ਪੈਜ ਨੂੰ (ਰਾਖਹੁ) ਰੱਖਣਾ ਕਰੋ। ਅਸੀਂ ਸਾਰੇ ਸੇਵਕ (ਤੁਮਾਰੀਆ) ਤੁਹਾਡੀ ਸ਼ਰਨ ਹਾਂ।

ਭਾਈ ਮੋਹਨ ਨੇ ਜਦੋਂ ਸਤਿਗੁਰੂ ਸਾਹਿਬ ਦੇ ਨਿੰਮ੍ਰਤਾ ਵਾਲੇ ਬਚਨ ਸੁਣੇ ਤਾਂ ਉਸ ਵੇਲੇ ਰਹਿ ਨ ਸਕੇ ਅਤੇ ਸਿਰ 'ਤੇ ਗੁਰਬਾਣੀ ਦੀਆਂ ਪੋਥੀਆਂ ਲੈ ਕੇ ਚੁਬਾਰੇ ਤੋਂ ਹੇਠਾਂ ਉਤਰ ਆਏ। ਇਹ ਵੇਖ ਕੇ ਸਤਿਗੁਰੂ ਜੀ ਨੇ ਤੀਸਰੀ ਪਉੜੀ ਦਾ ਕੀਰਤਨ ਆਰੰਭ ਕਰ ਦਿੱਤਾ।

**ਮੋਹਨ ਤੁਧੁ ਸਤਸੰਗਤਿ ਧਿਆਵੈ; ਦਰਸ ਧਿਆਨਾ ॥**

ਹੇ ਭਾਈ ਮੋਹਨ ਜੀ! (ਤੁਧੁ) ਤੁਹਾਨੂੰ ਸਤਸੰਗਤ (ਧਿਆਵੈ) ਧਿਆ ਰਹੀ ਹੈ ਅਤੇ ਅਸੀਂ ਤੁਹਾਡੇ (ਦਰਸ) ਦਰਸ਼ਨਾਂ ਦੇ (ਧਿਆਨਾ) ਧਿਆਨ ਵਿਚ ਜੁੜੇ ਹੋਏ ਹਾਂ। **ਵਾ:** ਤੁਹਾਡੇ (ਦਰਸ) ਦਰਸ਼ਨ ਵਿਚ (ਧਿਆਨਾ) ਧਿਆਨ ਲਾ ਕੇ ਜੁੜੇ ਹਾਂ।

**ਮੋਹਨ ਜਮੁ ਨੇੜਿ ਨ ਆਵੈ; ਤੁਧੁ ਜਪਹਿ ਨਿਦਾਨਾ ॥**

ਹੇ ਭਾਈ ਮੋਹਨ ਜੀ! ਉਹਨਾਂ ਦੇ ਜਮ (ਨੇੜਿ) ਨੇੜੇ ਨਹੀਂ (ਆਵੈ) ਆਵੇਗਾ, ਜਿਹੜੇ (ਤੁਧੁ) ਤੁਹਾਡੇ ਤਾਈਂ (ਨਿਦਾਨਾ) ਅੰਤ ਦੇ ਵੇਲੇ ਵੀ (ਜਪਹਿ) ਜਪ ਲੈਣਗੇ।

**ਜਮਕਾਲੁ ਤਿਨ ਕਉ ਲਗੈ ਨਾਹੀ; ਜੋ ਇਕ ਮਨਿ ਧਿਆਵਹੇ ॥**

ਜਿਹੜਾ (ਜਮਕਾਲੁ) ਜਮ ਸਾਰਿਆਂ ਦਾ ਕਾਲ ਕਰਨ ਵਾਲਾ ਹੈ, ਉਹ (ਤਿਨ) ਉਹਨਾਂ (ਕਉ) ਨੂੰ ਨਹੀਂ (ਲਗੈ) ਲੱਗ ਸਕੇਗਾ, (ਜੋ) ਜਿਹੜੇ ਇਕ ਮਨ ਹੋ ਕੇ ਤੁਹਾਡੇ ਨਾਮ ਨੂੰ (ਧਿਆਵਹੇ) ਧਿਆਉਣਗੇ।

**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ; ਸੇ ਸਭੇ ਫਲ ਪਾਵਹੇ ॥**

ਹੇ ਪਿਆਰਿਆ! (ਜਿ) ਜਿਹੜੇ ਮਨ ਬਾਣੀ ਸਰੀਰ ਕਰਕੇ (ਤੁਧੁ) ਤੁਹਾਨੂੰ (ਅਰਾਧਹਿ) ਅਰਾਧਣਗੇ। (ਸੇ) ਉਹ (ਸਭੇ) ਸਾਰਿਆਂ ਫਲਾਂ ਨੂੰ (ਪਾਵਹੇ) ਪਾ ਲੈਣਗੇ।

**ਮਲ ਮੂਤ ਮੂੜ, ਜਿ ਮੁਗਧ ਹੋਤੇ; ਸਿ ਦੇਖਿ ਦਰਸੁ ਸੁਗਿਆਨਾ ॥**

(ਜਿ) ਜਿਹੜੇ ਲੋਕ (ਮਲ ਮੂਤ) ਮਲਮੂਤ੍ਰ ਵਿਚ ਹੀ ਲਿਬੜੇ ਰਹਿੰਦੇ ਸਨ ਭਾਵ ਜੋ ਹੱਥ ਨਹੀਂ ਧੋਂਦੇ ਸਨ। **ਵਾ:** ਜਿਹੜੇ ਲੋਕ ਮਲ ਮੂਤ੍ਰ ਦਾ ਭੱਖਣ ਕਰਨ ਵਾਲੇ ਸਨ ਅਤੇ (ਮੂੜ) ਸ਼ਾਸਤਰ ਗਿਆਤ ਵੱਲੋਂ ਬੇਸਮਝ ਤੇ (ਮੁਗਧ) ਵਿਵਹਾਰਾਂ ਵੱਲੋਂ ਮੁਗਧ (ਹੋਤੇ) ਹੁੰਦੇ ਸਨ। (ਸਿ) ਉਹ ਵੀ ਤੁਹਾਡੇ (ਦਰਸੁ) ਦਰਸ਼ਨ (ਦੇਖਿ) ਵੇਖ ਕੇ (ਸੁਗਿਆਨਾ) ਸ੍ਰੇਸ਼ਟ ਗਿਆਨਵਾਨ ਹੋ ਗਏ ਹਨ।

**ਬਿਨਵੰਤਿ ਨਾਨਕ ਰਾਜੁ ਨਿਹਚਲੁ; ਪੂਰਨ ਪੁਰਖ ਭਗਵਾਨਾ ॥੩॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਤੁਹਾਡਾ (ਰਾਜੁ) ਪ੍ਰਕਾਸ਼ ਬੜਾ (ਨਿਹਚਲੁ) ਅਚੱਲ ਹੈ ਅਤੇ ਤੁਸੀਂ ਪੂਰਨ ਭਗਵਾਨ ਪੁਰਖ ਦਾ ਹੀ ਰੂਪ ਹੋ।

**ਅਥਵਾ :** ਆਪ ਜੀ ਦਾ (ਰਾਜੁ) ਰਾਜ ਜੋਗ (ਨਿਹਚਲੁ) ਅਚੱਲ ਹੈ ਅਤੇ ਤੁਸੀਂ ਪੂਰਨ ਪੁਰਖ ਭਗਵਾਨ ਵਿਚ ਜੁੜੇ ਹੋਏ ਹੋ।

ਜਦੋਂ ਸਤਿਗੁਰੂ ਜੀ ਨੇ ਤੀਸਰੀ ਪਉੜੀ ਦਾ ਕੀਰਤਨ ਸਮਾਪਤ ਕੀਤਾ ਤਾਂ ਭਾਈ ਮੋਹਨ ਜੀ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ ਜੀ ! ਜਦੋਂ ਮੈਂ ਆਪਣੇ ਪਿਤਾ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਕਹਿਣ ਤੋਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀ ਨਹੀਂ ਲੱਗਾ ਸੀ ਤਾਂ ਪਿਤਾ ਸਤਿਗੁਰੂ ਜੀ ਨੇ ਇਹ ਬਚਨ ਕੀਤੇ ਸਨ ਕਿ ਤੂੰ ਆਫਰ ਜਾਵੇਂਗਾ।

ਜਦੋਂ ਮਹਾਰਾਜ ਜੋਤੀ ਜੋਤ ਸਮਾ ਗਏ ਤਾਂ ਉਸ ਵਕਤ ਮੈਂ ਅਫਰੇਵੇਂ ਨਾਲ ਬਹੁਤ ਦੁਖੀ ਹੋਇਆ ਮੈਂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਆਪ ਜੀ ਮੇਰਾ ਇਹ ਦੁੱਖ ਦੂਰ ਕਰੋ। ਉਸ ਵਕਤ ਪਿਤਾ ਸਤਿਗੁਰੂ ਜੀ ਨੇ ਮੇਰੇ ਹਿਰਦੇ ਵਿਚ ਪ੍ਰਗਟ ਹੋ ਕੇ ਕਿਹਾ ਕੇ ਹੇ ਮੋਹਨ ! ਜਦੋਂ ਸਾਡੇ ਬਚਨ ਨੂੰ ਮੰਨਣ ਦਾ ਸਮਾਂ ਸੀ, ਉਦੋਂ ਤਾਂ ਤੂੰ ਸਾਡਾ ਬਚਨ ਮੰਨ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀਂ ਨਹੀਂ ਪਿਆ। ਅੱਛਾ ! ਇਹਨਾਂ ਦੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਤੇਰੇ ਪਾਸੋਂ ਬਾਣੀ ਲੈਣ ਵਾਸਤੇ ਆਉਣਗੇ, ਤੂੰ ਉਹਨਾਂ ਦੇ ਚਰਨੀ ਪੈ ਕੇ ਸਾਰੀ ਬਾਣੀ ਦੇਣਾ ਕਰੀਂ, ਫਿਰ ਤੇਰਾ ਸਾਰਾ ਅਫਰੇਵਾਂ ਲਹਿ ਜਾਵੇਗਾ। ਇਸ ਕਰਕੇ ਹੇ ਸੱਚੇ ਪਾਤਸ਼ਾਹ ! ਜੇਕਰ ਆਪ ਜੀ ਮੇਰੇ ਸਰਾਪ ਨੂੰ ਬਖਸ਼ ਕੇ ਮੈਨੂੰ ਆਪਣੇ ਚਰਨੀਂ ਪੈਣ ਦਿਉਗੇ ਤਾਂ ਮੈਂ ਆਪ ਜੀ ਨੂੰ ਬਾਣੀ ਦੇਵਾਂਗਾ।

ਭਾਈ ਮੋਹਨ ਜੀ ਦੀ ਬੇਨਤੀ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਕਹਿਣ ਲੱਗੇ ਕਿ ਤੁਸੀਂ ਬਜ਼ੁਰਗ ਹੋ, ਅਸੀਂ ਹੀ ਤੁਹਾਡੇ ਚਰਨੀਂ ਪੈਂਦੇ ਚੰਗੇ ਲੱਗਦੇ ਹਾਂ। ਭਾਈ ਮੋਹਨ ਜੀ ਨੇ ਫਿਰ ਬੇਨਤੀ ਕੀਤੀ ਕਿ ਮਹਾਰਾਜ ਕਿਰਪਾ ਕਰਕੇ ਪਿਤਾ ਸਤਿਗੁਰੂ ਜੀ ਦਾ ਬਚਨ ਪੂਰਾ ਹੋਣ ਦਿਉ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਹੈ ਤਾਂ ਸਾਡੇ ਤੋਂ ਵੱਡੇ ਹੋ, ਪਰ ਜਿਵੇਂ ਵੀ ਆਪ ਚਾਹੁੰਦੇ ਹੋ ਤਿਵੇਂ ਕਰਨਾ ਕਰੋ। ਉਸ ਵਕਤ ਭਾਈ ਮੋਹਨ ਜੀ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਨਾਲ ਲਿਪਟ ਗਏ। ਆਪ ਜੀ ਦਾ ਸਾਰਾ ਅਫਰੇਵਾ, ਮਾਣ ਉਤਰ ਗਿਆ ਅਤੇ ਹਿਰਦੇ ਵਿਚ ਸ਼ਾਂਤੀ ਆ ਗਈ। ਫਿਰ ਆਪ ਜੀ ਨੇ ਬਾਣੀ ਦੀਆਂ ਸਾਰੀਆਂ ਪੋਥੀਆਂ ਸਤਿਗੁਰੂ ਸਾਹਿਬ ਜੀ ਨੂੰ ਅਰਪਣ ਕਰ ਦਿੱਤੀਆਂ। ਉਸ ਵੇਲੇ ਸਤਿਗੁਰੂ ਜੀ ਨੇ ਚੌਥੀ ਪਉੜੀ ਦਾ ਕੀਰਤਨ ਆਰੰਭ ਕਰ ਦਿੱਤਾ,

**ਮੋਹਨ ਤੂੰ ਸੁਫਲੁ ਫਲਿਆ; ਸਣੁ ਪਰਵਾਰੇ ॥**

ਹੇ ਭਾਈ ਮੋਹਨ ਜੀ ! ਤੁਸੀਂ ਸੰਸਰਾਮ ਆਦਿਕ ਪਰਿਵਾਰ ਦੇ (ਸਣੁ) ਸਮੇਤ (ਸੁਫਲੁ) ਸਹਿਤ ਗਿਆਨ ਫਲ ਦੇ (ਫਲਿਆ) ਫਲੇ ਹੋਏ ਹੋ।

**ਮੋਹਨ ਪੁਤ੍ਰ ਮੀਤ ਭਾਈ; ਕੁਟੰਬ ਸਭਿ ਤਾਰੇ ॥**

ਹੇ ਭਾਈ ਮੋਹਨ ਜੀ ! ਤੁਸੀਂ ਆਪਣੇ ਪੁੱਤਰ ਸੰਸਰਾਮ ਦੇ ਤਾਈਂ (ਮੀਤ) ਮਿੱਤਰ ਭਾਵ ਜੋਗੀ ਪੁਰਖਾਂ ਦੇ ਤਾਈਂ (ਭਾਈ) ਭਰਾ ਭਾਈ ਮੋਹਰੀ ਜੀ ਦੇ ਤਾਈਂ (ਕੁਟੰਬ) ਇਸਤਰੀ ਆਦਿਕ ਪਰਿਵਾਰ ਦੇ ਤਾਈਂ (ਸਭਿ) ਸਾਰਿਆਂ ਨੂੰ (ਤਾਰੇ) ਤਾਰਨਾ ਕੀਤਾ ਹੈ।

**ਤਾਰਿਆ ਜਹਾਨੁ ਲਹਿਆ ਅਭਿਮਾਨੁ; ਜਿਨੀ ਦਰਸਨੁ ਪਾਇਆ ॥**

ਤੁਸੀਂ (ਜਹਾਨੁ) ਸੰਸਾਰ ਨੂੰ (ਤਾਰਿਆ) ਤਾਰ ਦਿੱਤਾ ਹੈ। ਭਾਈ ਗੁਰਦਾਸ ਜੀ ਨੂੰ ਮਾਣ ਸੀ ਕਿ ਮੈਂ ਭੱਲਿਆਂ ਵਿਚੋਂ ਹਾਂ, ਇਸ ਕਰਕੇ ਪੋਥੀਆਂ ਲੈਣ ਵਾਸਤੇ ਆਏ ਸਨ, ਉਹਨਾਂ ਦਾ ਵੀ (ਅਭਿਮਾਨੁ) ਹੰਕਾਰ (ਲਹਿਆ) ਲਹਿ ਗਿਆ। ਫਿਰ ਭਾਈ ਬੁੱਢਾ ਸਾਹਿਬ ਜੀ ਨੂੰ ਮਾਣ ਸੀ ਕਿ ਮੈਂ ਪਹਿਲੇ ਪਾਤਸ਼ਾਹ ਦਾ ਸਿੱਖ ਹਾਂ, ਮੈਂ

ਬਾਣੀ ਲੈ ਕੇ ਆਵਾਂਗਾ। ਉਹਨਾਂ ਨੂੰ ਵੀ ਬਾਣੀ ਪ੍ਰਾਪਤ ਨਾ ਹੋਈ। ਇਉਂ ਉਹਨਾਂ ਦਾ ਵੀ ਮਾਣ ਲਹਿ ਗਿਆ। ਹੇ ਭਾਈ ਮੋਹਨ ਜੀ! (ਜਿਨੀ) ਜਿੰਨ੍ਹਾਂ ਨੇ ਤੁਹਾਡਾ ਦਰਸ਼ਨ ਪਾਇਆ ਹੈ, ਉਹ ਮੰਤਰ ਮੁਗਧ ਹੋ ਗਏ ਹਨ।

## ਜਿਨੀ ਤੁਧਨੋ ਧੰਨੁ ਕਹਿਆ; ਤਿਨ ਜਮੁ ਨੇੜਿ ਨ ਆਇਆ ॥

(ਜਿਨੀ) ਜਿੰਨ੍ਹਾਂ ਨੇ (ਤੁਧਨੋ) ਤੁਹਾਨੂੰ ਧੰਨਤਾ ਦੇ ਯੋਗ ਕਿਹਾ ਹੈ, (ਤਿਨ) ਉਹਨਾਂ ਦੇ ਜਮ (ਨੇੜਿ) ਨੇੜੇ ਨਹੀਂ ਆਇਆ ਹੈ।

## ਬੇਅੰਤ ਗੁਣ ਤੇਰੇ ਕਥੇ ਨ ਜਾਹੀ; ਸਤਿਗੁਰ ਪੁਰਖ ਮੁਰਾਰੇ ॥

(ਮੁਰਾਰੇ) ਮੁਰਾਰੀ ਪੁਰਖ ਦਾ ਰੂਪ ਜੋ ਸਤਿਗੁਰੂ ਜੀ ਹਨ, ਤੁਸੀਂ ਉਹਨਾਂ ਦੇ ਸਪੁੱਤਰ ਹੋ ਅਤੇ (ਤੇਰੇ) ਤੁਹਾਡੇ ਵਿਚ ਬੇਅੰਤ ਗੁਣ ਹਨ, ਜੋ (ਕਥੇ) ਕਥਨ ਨਹੀਂ ਕੀਤੇ (ਜਾਹੀ) ਜਾਂਦੇ, ਜਾ ਸਕਦੇ।

## ਬਿਨਵੰਤਿ ਨਾਨਕ ਟੇਕ ਰਾਖੀ; ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਭਾਈ ਮੋਹਨ ਜੀ! ਤੁਸੀਂ ਬਾਣੀ ਦੇ ਕੇ ਸਾਡੀ (ਟੇਕ) ਓਟ (ਰਾਖੀ) ਰੱਖ ਲਈ ਹੈ। ਅਸੀਂ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਚਾਂਗੇ, (ਜਿਤੁ) ਜਿਸ ਦੇ ਆਸਰੇ (ਲਗਿ) ਲੱਗ ਕੇ ਸਾਰਾ ਸੰਸਾਰ (ਤਰਿਆ) ਤਰੇਗਾ **ਵਾ:** ਤਰ ਜਾਵੇਗਾ।

ਭਾਈ ਮੋਹਨ ਜੀ ਨੂੰ ਆਪਣੇ ਨਾਮ ਦੀ ਹੰਗਤਾ ਸੀ, ਉਹਨਾਂ ਨੇ ਸਮਝਿਆ ਕਿ ਸਤਿਗੁਰੂ ਸਾਹਿਬ ਜੀ ਮੈਨੂੰ ਕਹਿ ਰਹੇ ਹਨ। ਪਰ ਅਸਲ ਵਿਚ ਸਤਿਗੁਰੂ ਸਾਹਿਬ ਜੀ ਤਾਂ ਅਕਾਲ ਪੁਰਖ ਨੂੰ ਕਹਿ ਰਹੇ ਹਨ, ਕਿਉਂਕਿ 'ਮੋਹਨ' ਨਾਮ ਪ੍ਰਮੇਸਰ ਦਾ ਹੀ ਹੈ।

## ਅਰਥ ਨੰ : ੨

### ਮੋਹਨ, ਤੇਰੇ ਊਚੇ ਮੰਦਰ; ਮਹਲ ਅਪਾਰਾ ॥

ਹੇ (ਮੋਹਨ) ਮਾਇਆ ਦੇ ਮੋਹ ਨੂੰ ਹਰਨ ਵਾਲੇ ਵਾਹਿਗੁਰੂ ਪ੍ਰਮੇਸਰ! ਤ੍ਰਿਗੁਣ ਅਤੀਤ ਹੋਣ ਕਰਕੇ ਤੇਰਾ ਅਧਿਸ਼ਠਾਨ ਰੂਪ ਉੱਚਾ ਮੰਦਰ ਹੈ **ਵਾ:** ਵਿਵੇਕ, ਵੈਰਾਗ, ਪ੍ਰੋਖ ਤੇ ਅਪ੍ਰੋਖ ਗਿਆਨ ਰੂਪ ਤੇਰੇ ਉੱਚੇ ਮੰਦਰ ਹਨ ਅਤੇ ਤੇਰਾ ਤੁਰੀਆ ਪਦ ਰੂਪ ਮਹੱਲ ਵੀ (ਅਪਾਰਾ) ਪਾਰਾਵਾਰ ਤੋਂ ਰਹਿਤ ਹੈ। **ਵਾ:** ਤੁਹਾਡੀ ਸਾਧਸੰਗਤ ਵੀ (ਅਪਾਰਾ) ਪਾਰਾਵਾਰ ਤੋਂ ਰਹਿਤ ਹੈ।

**ਅਥਵਾ :** (ਮੋਹਨ) ਆਪਣੇ ਭਗਤਾਂ ਨੂੰ ਮੋਹਿਤ ਕਰਨ ਵਾਲੇ ਹੇ ਵਾਹਿਗੁਰੂ ਪ੍ਰਮੇਸਰ! ਤੇਰੇ ਬੈਕੁੰਠ ਰੂਪ **ਵਾ:** ਸਚਖੰਡ ਰੂਪ ਉੱਚੇ ਮੰਦਰ ਹਨ ਅਤੇ ਤੇਰਾ ਸਰੂਪ ਰੂਪ ਮਹੱਲ ਵੀ ਅਪਾਰ ਹੈ। **ਵਾ:** ਤੁਹਾਡਾ ਦਸਮ ਦੁਆਰ ਰੂਪ ਮਹੱਲ ਵੀ ਪਾਰਾਵਾਰ ਤੋਂ ਰਹਿਤ ਹੈ।

**ਅਥਵਾ :** ਹੇ (ਮੰਦਰ) ਅਧਿਸ਼ਠਾਨ ਸਰੂਪ (ਮੋਹਨ) ਪ੍ਰਮੇਸਰ! ਤੇਰਾ ਸਰੂਪ ਰੂਪ ਮਹੱਲ (ਅਪਾਰਾ) ਪ੍ਰਕਿਰਤੀ ਤੋਂ ਪਰ੍ਹੇ ਤੇ ਉੱਚਾ ਹੈ।

### ਮੋਹਨ ਤੇਰੇ ਸੋਹਨਿ ਦੁਆਰ ਜੀਉ; ਸੰਤ ਧਰਮਸਾਲਾ ॥

ਹੇ (ਮੋਹਨ) ਪ੍ਰਮੇਸਰ ਜੀ! ਜੋ ਸੰਤ ਮਹਾਤਮਾ ਵਿਵੇਕ, ਵੈਰਾਗ ਦੇ ਸਹਿਤ ਧਰਮ ਦਾ (ਸਾਲਾ) ਅਸਥਾਨ, ਜਗ੍ਹਾ ਬਣੇ ਹੋਏ ਹਨ, ਉਹ ਤੇਰੇ ਪ੍ਰੋਖ ਤੇ ਅਪ੍ਰੋਖ ਗਿਆਨ ਰੂਪ (ਦੁਆਰ) ਦਰਵਾਜੇ 'ਤੇ **ਵਾ:** ਸਾਧਸੰਗਤ ਰੂਪ ਦਰਵਾਜੇ 'ਤੇ ਇਸਥਿਤ ਹੋ ਕੇ (ਸੋਹਨਿ) ਸੋਭਦੇ ਹਨ।

**ਧਰਮਸਾਲ ਅਪਾਰ ਦੈਆਰ ਠਾਕੁਰ; ਸਦਾ ਕੀਰਤਨੁ ਗਾਵਹੇ ॥**

ਹੇ (ਦੈਆਰ) ਦਇਆਲੂ (ਅਪਾਰ) ਪਾਰਾਵਾਰ ਤੋਂ ਰਹਿਤ (ਠਾਕੁਰ) ਸਰਬ ਦੇ ਸੁਆਮੀਂ ਪ੍ਰਮੇਸਰ ! ਜੋ ਧਰਮ ਦਾ (ਸਾਲ) ਸਥਾਨ ਆਪ ਜੀ ਦੇ ਸੰਤ ਹਨ, ਉਹ ਹਮੇਸ਼ਾਂ ਤੇਰੇ (ਕੀਰਤਨੁ) ਜਸ ਨੂੰ (ਗਾਵਹੇ) ਗਾਉਂਦੇ ਹਨ।

**ਜਹ ਸਾਧ ਸੰਤ ਇਕਤ੍ਰ ਹੋਵਹਿ; ਤਹਾ ਤੁਝਹਿ ਧਿਆਵਹੇ ॥**

ਹੇ ਮੇਰੇ ਅੰਤਰਜਾਮੀ ਵਾਹਿਗੁਰੂ ਪ੍ਰਮੇਸਰ ! (ਜਹ) ਜਿੱਥੇ ਵੀ (ਸਾਧ) ਸਾਧਨਾ ਕਰਨ ਵਾਲੇ ਮਹਾਤਮਾ ਜਨ (ਸੰਤ) ਸ਼ਾਂਤ ਚਿਤ ਵਾਲੇ **ਵਾ:** **"ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥"** ਐਸੇ ਸੰਤ ਮਹਾਤਮਾ (ਇਕਤ੍ਰ) ਇਕੱਠੇ (ਹੋਵਹਿ) ਹੁੰਦੇ ਹਨ, (ਤਹਾ) ਉੱਥੇ ਉਹ ਸਾਰੇ (ਤੁਝਹਿ) ਆਪ ਨੂੰ ਹੀ (ਧਿਆਵਹੇ) ਧਿਆਉਂਦੇ ਹਨ।

**ਕਰਿ ਦਇਆ ਮਇਆ ਦਇਆਲ ਸੁਆਮੀ; ਹੋਹੁ ਦੀਨ ਕ੍ਰਿਪਾਰਾ ॥**

ਹੇ ਸਾਰਿਆਂ ਦੇ ਸੁਆਮੀ, ਦਇਆ (ਕਰਿ) ਕਰਨ ਵਾਲੇ (ਦਇਆਲ) ਦਿਆਲੂ (ਮਇਆ) ਸਰੂਪ ਵਾਹਿਗੁਰੂ ਪ੍ਰਮੇਸਰ ਜੀ ! ਆਪ ਜੀ ਸਾਡੇ (ਦੀਨ) ਗਰੀਬਾਂ 'ਤੇ (ਕ੍ਰਿਪਾਰਾ) ਕਿਰਪਾਲੂ (ਹੋਹੁ) ਹੋਵੋ।

**ਅਥਵਾ :** ਹੇ (ਦਇਆਲ) ਦਿਆਲੂ (ਮਇਆ) ਸਰੂਪ ਵਾਲੇ (ਸੁਆਮੀ) ਮਾਲਕ ਪ੍ਰਮੇਸਰ ਜੀ ! ਆਪ ਜੀ ਪਿੱਛੇ (ਦਇਆ) ਦਿਆਲਤਾ ਕਰਦੇ ਆਏ ਹੋ। ਕਿਰਪਾ ਕਰਕੇ ਹੁਣ ਵੀ ਸਾਡੇ (ਦੀਨ) ਗਰੀਬਾਂ ਉੱਪਰ (ਕ੍ਰਿਪਾਰਾ) ਕਿਰਪਾਲੂ ਹੋਵੋ ਜੀ।

**ਬਿਨਵੰਤਿ ਨਾਨਕ ਦਰਸ ਪਿਆਸੇ; ਮਿਲਿ ਦਰਸਨ ਸੁਖੁ ਸਾਰਾ ॥੧॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਅਕਾਲ ਪੁਰਖ ਵਾਹਿਗੁਰੂ ਜੀ ! ਅਸੀਂ ਆਪ ਜੀ ਦੇ (ਦਰਸ) ਦਰਸ਼ਨਾਂ ਦੇ (ਪਿਆਸੇ) ਤਿਹਾਏ ਹਾਂ, ਜੇਕਰ ਆਪ ਜੀ ਦਾ ਦਰਸ਼ਨ ਸਾਨੂੰ (ਮਿਲਿ) ਮਿਲੇ ਤਾਂ (ਸਾਰਾ) ਸ੍ਰੇਸ਼ਟ ਸੁੱਖ ਪ੍ਰਾਪਤ ਹੁੰਦਾ ਹੈ **ਵਾ:** (ਸਾਰਾ) ਪੂਰਨ ਸੁੱਖ ਹੁੰਦਾ ਹੈ।

**ਮੋਹਨ ਤੇਰੇ ਬਚਨ ਅਨੂਪ; ਚਾਲ ਨਿਰਾਲੀ ॥**

ਹੇ (ਮੋਹਨ) ਪ੍ਰਮੇਸਰ ! (ਤੇਰੇ) ਤੁਹਾਡੇ ਸੁਰਤੀ, ਸਿਮ੍ਰਤੀ, ਮਮਈ, ਆਗਿਆ ਰੂਪ *ਬਚਨ (ਅਨੂਪ) ਉਪਮਾ ਤੋਂ ਰਹਿਤ ਹਨ ਅਤੇ (ਤੇਰੀ) ਤੁਹਾਡੀ (ਚਾਲ) ਚਾਲਾ ਵੀ ਨਿਰਾਲੀ ਹੈ, ਭਾਵ ਜਿਵੇਂ ਤੁਸੀਂ ਚਾਹੋ ਖਿਨ ਵਿਚ ਉਸੇ ਪ੍ਰਕਾਰ ਕਰ ਲੈਂਦੇ ਹੋ। ਯਥਾ :

**ਖਿਨ ਮਹਿ ਨੀਚ ਕੀਟ ਕਉ ਰਾਜ ॥ ਪਾਰਬ੍ਰਹਮ ਗਰੀਬ ਨਿਵਾਜ ॥** *(ਅੰਗ : ੨੭੭)*

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥** *(ਅੰਗ : ੧੪੪)*

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥** *(ਅੰਗ : ੫੩੭)*

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥**
**ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥** *(ਅੰਗ : ੧੨੫੨)*

**ਅਥਵਾ :** (ਤੇਰੇ) ਤੁਹਾਡੇ ਸਤਿਨਾਮ ਰੂਪ, ਧੁਰ ਕੀ ਬਾਨੀ ਰੂਪ ਬਚਨ (ਅਨੂਪ) ਉਪਮਾ ਤੋਂ ਰਹਿਤ ਹਨ ਅਤੇ ਤੁਹਾਡੀ (ਚਾਲ) ਮਰਿਯਾਦਾ ਦੁਨੀਆਂ ਤੋਂ (ਨਿਰਾਲੀ) ਨਿਆਰੀ ਹੈ, ਭਾਵ ਤੁਸੀਂ ਭਗਤਾਂ ਦੀ ਰੱਖਿਆ ਕਰਨ ਵਾਸਤੇ ਅਨਹੋਈਆਂ ਗੱਲਾਂ ਵੀ ਕਰ ਦਿੰਦੇ ਹੋ। ਜਿਸ ਪ੍ਰਕਾਰ ਸੂਰ ਅਵਤਾਰ ਧਾਰਨਾ ਆਦਿ। ਲੋਕ ਆਪ ਜੀ ਦੇ ਕੌਤਕਾਂ ਨੂੰ ਨਹੀਂ ਸਮਝ ਸਕਦੇ। **ਵਾ:** ਤੁਹਾਡੀ ਮਰਿਆਦਾ ਸੰਸਾਰ ਤੋਂ ਨਿਰਾਲਾ ਕਰਨ ਵਾਲੀ ਹੈ।

---

* **ਬਚਨ :** ਸ੍ਰੀ ਕ੍ਰਿਸ਼ਨ ਜੀ ਨੇ ਭਗਵਦ ਗੀਤਾ ਵਿਚ ਸੁਰਤੀ ਸਿਮ੍ਰਤੀ ਮਮਈ ਆਗਿਆ ਨੂੰ ਪ੍ਰਮੇਸਰ ਦੇ ਅਨੂਪਮ ਬਚਨ ਕਿਹਾ ਹੈ।

**ਮੋਹਨ ਤੂੰ ਮਾਨਹਿ ਏਕੁ ਜੀ; ਅਵਰ ਸਭ ਰਾਲੀ ॥**

ਹੇ (ਮੋਹਨ) ਪ੍ਰਮੇਸਰ ਜੀ ! ਜਿਨ੍ਹਾਂ ਦੇ (ਜੀ) ਹਿਰਦਿਆਂ ਵਿਚ ਭਗਤੀ ਹੈ, ਉਹਨਾਂ ਨੂੰ ਤੁਸੀਂ (ਏਕੁ) ਇਕ (ਮਾਨਹਿ) ਮੰਨਦੇ ਹੋ ਭਾਵ ਤੁਸੀਂ ਇਕ ਭਗਤਾਂ ਦੀ ਕਹੀ ਹੋਈ ਗੱਲ ਨੂੰ ਹੀ ਮੰਨਦੇ ਹੋ ਅਤੇ (ਅਵਰ) ਹੋਰ (ਸਭ) ਸਾਰੇ (ਰਾਲੀ) ਧੂੜ ਦੀ ਨਿਆਈਂ ਕਰ ਦਿੰਦਾ ਹੈ ਭਾਵ ਜਦੋਂ ਚਾਹੇ ਉਹਨਾਂ ਨੂੰ ਮਿੱਟੀ ਵਿਚ ਰਲਾ ਦਿੰਦੇ ਹੋ।

**ਅਥਵਾ :** ਹੇ (ਮੋਹਨ) ਪ੍ਰਮੇਸਰ ! (ਤੂੰ) ਤੁਸੀਂ (ਏਕੁ) ਇਕ ਭਗਤੀ ਨੂੰ (ਜੀ) ਹਿਰਦੇ ਵਿਚ (ਮਾਨਹਿ) ਮੰਨਦੇ ਹੋ ਭਾਵ ਤੂੰ ਇਕ ਭਗਤੀ ਦੇ ਹੀ ਅਧੀਨ ਹੋ ਅਤੇ (ਅਵਰ) ਹੋਰਨਾਂ ਸਾਰੇ ਕਰਮਾਂ ਧਰਮਾਂ ਨੂੰ (ਰਾਲੀ) ਧੂੜ ਦੇ ਕਿਣਕਿਆਂ ਦੀ ਨਿਆਈਂ ਜਾਣਦੇ ਹੋ।

**ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥** *(ਅੰਗ : ੧੦੮੩)*

**ਮਾਨਹਿ ਤ ਏਕੁ ਅਲੇਖੁ ਠਾਕੁਰੁ; ਜਿਨਹਿ ਸਭ ਕਲ ਧਾਰੀਆ ॥**

ਹੇ (ਅਲੇਖੁ) ਲੇਖੇ ਤੋਂ ਰਹਿਤ (ਠਾਕੁਰੁ) ਅਕਾਲ ਪੁਰਖ ਵਾਹਿਗੁਰੂ ਜੀ ! ਤੁਸੀਂ (ਤ) ਤਾਂ (ਏਕੁ) ਇਕ ਭਾਉ ਭਗਤੀ ਵਾਲਿਆਂ ਨੂੰ ਹੀ (ਮਾਨਹਿ) ਮੰਨਦੇ ਹੋ। **ਵਾ:** ਜਿਹੜੇ (ਤ) ਤਾਂ (ਏਕੁ) ਇਕ ਅਦ੍ਵੈਤ ਰੂਪ ਅਲੇਖ (ਠਾਕੁਰੁ) ਵਾਹਿਗੁਰੂ ਦਾ (ਮਾਨਹਿ) ਮੰਨਣ ਕਰਦੇ ਹਨ, ਉਹਨਾਂ ਦੀ ਕਹੀ ਗੱਲ ਨੂੰ ਤੁਸੀਂ (ਮਾਨਹਿ) ਮੰਨਦੇ ਹੋ। **ਵਾ:** ਅਸੀਂ (ਤ) ਤਾਂ (ਏਕੁ) ਇਕ ਅਲੇਖ (ਠਾਕੁਰੁ) ਵਾਹਿਗੁਰੂ ਪ੍ਰਮੇਸਰ ਨੂੰ ਹੀ (ਮਾਨਹਿ) ਮੰਨਦੇ ਹਾਂ, (ਜਿਨਹਿ) ਜਿਸ ਆਪ ਜੀ ਨੇ (ਸਭ) ਸਾਰੀਆਂ (ਕਲ) ਸ਼ਕਤੀਆਂ (ਧਾਰੀਆ) ਧਾਰਨ ਕੀਤੀਆ ਹਨ। **ਵਾ:** (ਕਲ) ਸ਼ਾਂਤੀ (ਧਾਰੀਆ) ਧਾਰਨ ਕੀਤੀ ਹੈ। **ਵਾ:** ਜਿਸ ਨੇ ਸਾਰੀ (ਕਲ ਧਾਰੀਆ) ਕਲਾ ਰੱਖਣਾ ਕੀਤੀ ਹੈ ਭਾਵ ਸਾਰੀ ਤਾਕਤ ਧਾਰਨ ਕੀਤੀ ਹੈ।

**ਹਰਨ ਭਰਨ ਜਾ ਕੇ ਨੇਤ੍ਰ ਫੋਰੁ ॥** *(ਅੰਗ : ੨੮੪)*

**ਤੁਧੁ ਬਚਨਿ ਗੁਰ ਕੈ ਵਸਿ ਕੀਆ; ਆਦਿ ਪੁਰਖੁ ਬਨਵਾਰੀਆ ॥**

ਹੇ ਸਾਰੇ ਜਗਤ ਦੇ ਆਦਿ, (ਪੁਰਖੁ) ਸਾਰਿਆਂ ਥਾਵਾਂ ਵਿਚ ਪੂਰਨ (ਬਨਵਾਰੀਆ) ਸੰਸਾਰ ਬਾਗ ਦੇ ਮਾਲੀ ਵਾਹਿਗੁਰੂ ਪ੍ਰਮੇਸਰ ! ਜਿਨ੍ਹਾਂ ਨੇ (ਗੁਰ) ਸਤਿਗੁਰੂ ਸਾਹਿਬ ਜੀ (ਕੈ) ਦੇ ਬਚਨ ਕਮਾਏ ਹਨ, ਉਹਨਾਂ ਨੇ (ਤੁਧੁ) ਤੁਹਾਨੂੰ ਵੱਸ (ਕੀਆ) ਕੀਤਾ ਹੈ।

**ਤੂੰ ਆਪਿ ਚਲਿਆ ਆਪਿ ਰਹਿਆ; ਆਪਿ ਸਭ ਕਲ ਧਾਰੀਆ ॥**

ਹੇ ਵਾਹਿਗੁਰੂ ਪ੍ਰਮੇਸਰ ! ਤੂੰ ਆਪ ਹੀ ਜੀਵ ਰੂਪ ਹੋ ਕੇ ਜੂਨਾਂ ਵਿਚ (ਚਲਿਆ) ਭਾਵ ਜੂਨਾਂ ਵਿਚ ਤੁਰਿਆ ਫਿਰਦਾ ਹੈ ਤੇ ਆਪ ਹੀ ਈਸ਼੍ਰ ਰੂਪ ਹੋ ਕੇ, ਬ੍ਰਹਮ ਰੂਪ ਹੋ ਕੇ ਇਸਥਿਤ ਹੋ (ਰਹਿਆ) ਰਿਹਾ ਹੈ। **ਵਾ:** ਤੂੰ ਆਪ ਹੀ ਅਗਿਆਨੀ, ਮਨਮੁਖ ਹੋ ਕੇ ਸੰਸਾਰ ਵਿਚ (ਚਲਿਆ) ਚੱਲ ਰਿਹਾ ਹੈ ਭਾਵ ਚਾਰ ਖਾਣੀਆਂ ਵਿਚ ਵਿਚਰਦਾ ਫਿਰਦਾ ਹੈ ਤੇ ਆਪ ਹੀ ਤੱਤਬੇਤਾ, ਬ੍ਰਹਮਬੇਤਾ ਹੋ ਕੇ ਆਤਮ ਸਰੂਪ ਵਿਚ ਅਚੱਲ ਹੋ (ਰਹਿਆ) ਰਿਹਾ ਹੈ, ਇਸਥਿਤ ਹੋ ਰਿਹਾ ਹੈ ਅਤੇ ਤੂੰ ਆਪ ਹੀ (ਸਭ) ਸਾਰਿਆਂ ਵਿਚ (ਕਲ) ਸ਼ਕਤੀ (ਧਾਰੀਆ) ਧਾਰਨ ਕੀਤੀ ਹੋਈ ਹੈ, ਭਾਵ ਜੋ ਵੀ ਪਸਾਰਾ ਹੋ ਰਿਹਾ ਹੈ, ਉਹ ਤੇਰੀ ਸ਼ਕਤੀ ਕਰਕੇ ਹੋ ਰਿਹਾ ਹੈ। **ਵਾ:** ਤੂੰ ਆਪ ਹੀ (ਸਭ) ਸਾਰੀਆਂ (ਕਲ) ਸ਼ਕਤੀਆਂ ਨੂੰ (ਧਾਰੀਆ) ਧਾਰਿਆ ਹੈ।

**ਬਿਨਵੰਤਿ ਨਾਨਕ ਪੈਜ ਰਾਖਹੁ; ਸਭ ਸੇਵਕ ਸਰਨਿ ਤੁਮਾਰੀਆ ॥੨॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਸਾਡੀ ਇਹ (ਪੈਜ) ਪ੍ਰਤਿਗਯਾ ਹੈ ਕਿ ਅਸੀਂ ਸੰਸਾਰ ਦੇ ਤਾਰਨ ਵਾਸਤੇ ਬਾਣੀ ਕਾਇਮ ਕਰੀਏ, ਆਪ ਸਾਡੀ ਇਹ (ਪੈਜ) ਪ੍ਰਤਿਗਯਾ (ਰਾਖਹੁ) ਰੱਖਣਾ

ਕਰੋ। ਭਾਈ ਬੁੱਢਾ ਸਾਹਿਬ, ਭਾਈ ਗੁਰਦਾਸ ਸਾਹਿਬ ਆਦਿਕ (ਸਭ) ਸਾਰੇ ਸੇਵਕ, ਸੰਤ, ਗੁਰਸਿੱਖ (ਤੁਮਾਰੀਆ) ਆਪ ਦੀ ਸ਼ਰਨ ਹਨ **ਵਾ:** ਮਾਣ-ਅਪਮਾਨ ਤੋਂ ਰਹਿਤ ਹੋ ਕੇ (ਸੇਵਕ) ਸੇਵਾ ਕਰਨ ਵਾਲੇ ਸਭ (ਤੁਮਾਰੀਆ) ਆਪ ਦੀ ਸ਼ਰਨ ਹਨ।

**ਮੋਹਨ ਤੁਧੁ ਸਤਸੰਗਤਿ ਧਿਆਵੈ; ਦਰਸ ਧਿਆਨਾ ॥**

ਹੇ (ਮੋਹਨ) ਸਾਰਿਆਂ ਦੇ ਮੋਹ ਨੂੰ ਹਰਨ ਵਾਲੇ, ਮੇਟਣ ਵਾਲੇ ਤੇ ਪਿਆਰ ਵਿਚ ਮੋਹਿਤ ਕਰਨ ਵਾਲੇ ਪ੍ਰਮੇਸਰ ! (ਤੁਧੁ) ਆਪ ਜੀ ਨੂੰ ਸਤਸੰਗਤ (ਧਿਆਵੈ) ਧਿਆ ਰਹੀ ਹੈ, ਸਾਰੇ ਤੁਹਾਡੇ (ਦਰਸ) ਦਰਸ਼ਨ ਵਿਚ ਰਾਤ-ਦਿਨ (ਧਿਆਨਾ) ਧਿਆਨ ਲਾ ਕੇ ਜੁੜੇ ਹੋਏ ਹਨ, ਕਿ ਕਦੋਂ ਤੁਸੀਂ ਪ੍ਰਾਪਤ ਹੋਵੋ। **ਵਾ:** ਤੁਹਾਡੇ ਦਰਸ਼ਨਾਂ ਵਿੱਚ ਧਿਆਨ ਲਾ ਕੇ ਸਾਰੀ ਸੰਗਤ ਤੁਹਾਨੂੰ ਧਿਆਉਂਦੀ ਹੈ।

**ਮੋਹਨ ਜਮੁ ਨੇੜਿ ਨ ਆਵੈ; ਤੁਧੁ ਜਪਹਿ ਨਿਦਾਨਾ ॥**

ਹੇ (ਮੋਹਨ) ਪ੍ਰਮੇਸਰ! ਉਹਨਾਂ ਦੇ ਜਮ (ਨੇੜਿ) ਨੇੜੇ ਨਹੀਂ (ਆਵੈ) ਆਉਂਦਾ। ਜਿਹੜੇ (ਤੁਧੁ) ਤੁਹਾਨੂੰ (ਨਿਦਾਨਾ) ਅੰਤ ਦੇ ਵੇਲੇ (ਜਪਹਿ) ਜਪਦੇ ਹਨ। ਯਥਾ :

**ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ ॥** *(ਅੰਗ : ੯੯੯)*

**ਅਥਵਾ :** ਜੋ ਤੁਹਾਨੂੰ ਜਪ ਲੈਣਗੇ, ਉਨਾਂ ਦੇ ਅੰਤ ਦੇ ਵੇਲੇ ਵੀ ਜਮ ਨੇੜੇ ਨਹੀ ਆਵੇਗਾ। ਯਥਾ :

**ਜੋ ਕਲਿ ਕੋ ਇਕ ਬਾਰ ਧਿਐਹੈ ॥ ਤਾ ਕੇ ਕਾਲ ਨਿਕਟਿ ਨਹਿ ਐਹੈ ॥** *(ਚੌਪਈ ਸਾਹਿਬ)*

**ਅਥਵਾ :** ਜਿੰਨ੍ਹਾਂ ਨੇ (ਤੁਧੁ) ਤੁਹਾਨੂੰ (ਨਿਦਾਨਾ) ਬਾਲ ਬੁੱਧੀ ਕਰਕੇ (ਜਪਹਿ) ਜਪਿਆ ਹੈ, ਉਹਨਾਂ ਦੇ ਵੀ ਜਮ ਨੇੜੇ ਨਹੀਂ ਆਉਂਦਾ ਹੈ।

**ਪਾਇਓ ਬਾਲ ਬੁਧਿ ਸੁਖੁ ਰੇ ॥** *(ਅੰਗ : ੨੧੪)*

**ਅਥਵਾ :** ਸ਼ਾਸਤਰ ਗਿਆਨ ਤੋਂ ਰਹਿਤ ਜਿਹੜੇ (ਨਿਦਾਨਾ) ਮੂਰਖ ਵੀ (ਤੁਧੁ) ਤੁਹਾਨੂੰ (ਜਪਹਿ) ਜਪ ਲੈਂਦੇ ਹਨ, ਉਹਨਾਂ ਦੇ ਜਮ ਨੇੜੇ ਨਹੀਂ ਆਉਂਦਾ, ਭਾਵ ਉਹ ਵੀ ਤਰ ਗਏ ਹਨ।

**ਜਮਕਾਲੁ ਤਿਨ ਕਉ ਲਗੈ ਨਾਹੀ; ਜੋ ਇਕ ਮਨਿ ਧਿਆਵਹੇ ॥**

(ਜਮ) ਜੰਮਣ ਦਾ (ਕਾਲੁ) ਸਮਾਂ ਅਤੇ (ਕਾਲੁ) ਮੌਤ ਦਾ ਸਮਾਂ (ਤਿਨ ਕਉ) ਉਹਨਾਂ ਦੇ ਨੇੜੇ ਨਹੀਂ (ਲਗੈ) ਲੱਗ ਸਕਦਾ (ਜੋ) ਜਿਹੜੇ ਆਪ ਨੂੰ (ਇਕ ਮਨਿ) ਇਕਾਗਰ ਮਨ ਹੋ ਕੇ, ਇਕ ਚਿਤ ਹੋ ਕੇ (ਧਿਆਵਹੇ) ਧਿਆਉਣਗੇ।

**ਏਕ ਚਿਤ ਜਿਹ ਇਕ ਛਿਨ ਧਿਆਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥** *(ਸ੍ਰੀ ਦਸਮ ਗ੍ਰੰਥ ਸਾਹਿਬ)*

**ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ; ਸੇ ਸਭੇ ਫਲ ਪਾਵਹੇ ॥**

(ਜਿ) ਜਿਹੜੇ ਮਨ ਬਾਣੀ (ਕਰਮਿ) ਸਰੀਰ ਕਰਕੇ (ਤੁਧੁ) ਤੈਨੂੰ ਭਾਵਨਾ ਨਾਲ (ਅਰਾਧਹਿ) ਆਰਾਧਣਗੇ, ਯਾਦ ਕਰਨਗੇ (ਸੇ) ਉਹ ਧਰਮ ਅਰਥ ਕਾਮ ਮੋਖ ਆਦਿਕ (ਸਭੇ) ਸਾਰੇ ਫਲਾਂ ਨੂੰ (ਪਾਵਹੇ) ਪਾ ਲੈਣਗੇ।

**ਮਲ ਮੂਤ ਮੂੜ, ਜਿ ਮੁਗਧ ਹੋਤੇ; ਸਿ ਦੇਖਿ ਦਰਸੁ ਸੁਗਿਆਨਾ ॥**

(ਜਿ) ਜਿਹੜੇ (ਮਲ) ਮੈਲ ਧਾਰਨ ਕਰਨ ਵਾਲੇ *ਸ੍ਰੇਵੜੇ ਆਦਿਕ (ਮਲ ਮੂਤ) ਮਲ ਮੂਤਰ ਵਿਚ ਗਲੀਚ ਰਹਿੰਦੇ ਸਨ ਭਾਵ ਹੱਥ ਵੀ ਨਹੀਂ ਧੋਂਦੇ ਸਨ। **ਵਾ:** (ਮਲ ਮੂਤ) ਗਊ ਦਾ ਗੋਹਾ ਤੇ ਪਿਸ਼ਾਬ ਆਦਿਕ ਦਾ

---

* **ਸ੍ਰੇਵੜੇ :** ਸ੍ਰੇਵੜੇ ਉਸ ਨੂੰ ਸ਼ੁੱਧ ਸ੍ਰੇਵੜਾ ਮੰਨਦੇ ਹਨ, ਜਿਸ ਦੇ ਦੰਦਾਂ 'ਤੇ ਮਾਰੀ ਹੋਈ ਦਮੜੀ ਦੰਦਾਂ ਦੀ ਮੈਲ ਵਿਚ ਖੁਭ ਜਾਵੇ।

**ਭੱਖਣ ਕਰਨ ਵਾਲੇ ਸਨ (ਮੂੜ) ਪਰਿਵਾਰ ਤੋਂ ਹੀਣੇ ਤੇ ਵਿਵਹਾਰਾਂ ਵੱਲੋਂ ਬੇਸਮਝ ਸਨ, ਫਿਰ (ਮੁਗਧ) ਸ਼ਾਸਤਰ ਗਿਆਨ ਤੇ ਵਿਵਹਾਰਾਂ ਵੱਲੋਂ ਮੁਗਧ ਸਨ। **ਵਾ:** ਪ੍ਰਮਾਰਥ ਵਲੋਂ ਮੁਗਧ ਸਨ (ਸਿ) ਉਹ ਸਾਰੇ ਹੀ ਆਪ ਜੀ ਦਾ (ਦਰਸੁ) ਦਰਸ਼ਨ ਦੇਖ ਕੇ (ਸੁਗਿਆਨਾ) ਸ੍ਰੇਸ਼ਟ ਗਿਆਨਵਾਨ ਬਣ ਗਏ।

**ਬਿਨਵੰਤਿ ਨਾਨਕ ਰਾਜੁ ਨਿਹਚਲੁ; ਪੂਰਨ ਪੁਰਖ ਭਗਵਾਨਾ ॥੩॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਅਕਾਸ਼ ਦੀ ਨਿਆਈਂ ਸਾਰਿਆਂ ਥਾਵਾਂ ਵਿਚ ਪੂਰਨ (ਪੁਰਖ) ਪੁਰੀਆਂ ਪੁਰੀਆਂ ਵਿੱਚ ਅਕਾਸ਼ ਦੀ ਨਿਆਈਂ ਵਿਆਪਕ **ਵਾ:** (ਪੁਰਖ) ਪੁਰਸ਼ਾਰਥ ਦੇ ਦੇਣ ਵਾਲੇ **ਵਾ:** (ਪੁ+ਰਖ) (ਪੁ) ਪੂੰ ਆਦਿਕ ਨਰਕਾਂ ਤੋਂ (ਰਖ) ਰੱਖਿਆ ਕਰਨ ਵਾਲੇ (ਭਗਵਾਨਾ) ਖਟ ਭਗਾਂ ਸੰਪੰਨ ਪ੍ਰਮੇਸਰ ! ਉਹਨਾਂ ਨੂੰ ਆਪ ਦਾ (ਨਿਹਚਲੁ) ਅਚੱਲ (ਰਾਜੁ) ਪ੍ਰਕਾਸ਼ **ਵਾ:** ਰਾਜ ਪ੍ਰਾਪਤ ਹੋਇਆ ਹੈ।

**ਮੋਹਨ ਤੂੰ ਸੁਫਲੁ ਫਲਿਆ; ਸਣੁ ਪਰਵਾਰੇ ॥**

ਹੇ (ਮੋਹਨ) ਪ੍ਰਮੇਸਰ ! ਜੋ ਤੇਰੇ ਸੰਤ ਭਗਤ ਹਨ ਉਹ ਤੇਰੇ ਪੁੱਤਰਾਂ ਧੀਆਂ ਦੀ ਨਿਆਈਂ ਹਨ ਅਤੇ ਜੋ ਸਤ ਸੰਤੋਖ ਆਦਿਕ ਗੁਣਾਂ ਵਾਲੇ ਹਨ, ਉਹ ਤੇਰਾ ਪਰਿਵਾਰ ਹੈ। ਤੂੰ ਇਹਨਾਂ ਦੇ (ਸਣੁ) ਸਮੇਤ ਹੀ (ਸੁਫਲੁ) ਸਹਿਤ ਗਿਆਨ ਫਲ ਦੇ ਭਾਵ ਅਪ੍ਰੋਖ ਗਿਆਨ ਦੇ ਸਮੇਤ ਫਲਿਆ ਹੋਇਆ ਹੈ।

**ਅਥਵਾ :** ਤੂੰ ਆਪਣੇ ਭਗਤਾਂ ਰੂਪ ਪਰਿਵਾਰ (ਸਣੁ) ਸਮੇਤ (ਸੁਫਲੁ) ਸਹਿਤ ਫਲਾਂ ਦੇ ਫਲਿਆ ਹੋਇਆ ਹੈ ਭਾਵ ਤੇਰੇ ਭਗਤਾਂ ਪਾਸ ਵੀ ਸਾਰੇ ਫਲ ਹਨ।

**ਮੋਹਨ ਪੁਤ੍ਰ ਮੀਤ ਭਾਈ; ਕੁਟੰਬ ਸਭਿ ਤਾਰੇ ॥**

ਹੇ (ਮੋਹਨ) ਪ੍ਰਮੇਸਰ ! ਜਿੰਨ੍ਹਾਂ ਨੇ ਆਪ ਜੀ ਉੱਤੇ ਪੁੱਤਰ ਭਾਵਨਾ ਕੀਤੀ ਹੈ। ਜਿਵੇਂ ਰਾਜੇ ਦਸ਼ਰਥ ਨੇ ਸ੍ਰੀ ਰਾਮ ਚੰਦਰ ਉੱਤੇ ਪੁੱਤਰ ਭਾਵਨਾ ਕੀਤੀ ਤੇ ਬਾਬੇ ਮਹਿਤਾ ਕਲਿਆਣ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਉੱਤੇ ਪੁੱਤਰ ਭਾਵਨਾ ਕੀਤੀ ਸੀ। **ਵਾ:** (ਪੁਤ੍ਰ) ਜਿਹੜੇ ਆਪ ਦੇ ਪੁੱਤਰ ਬਣ ਕੇ ਰਹਿੰਦੇ ਹਨ। ਭਾਵ ਆਪ ਜੀ ਨੂੰ ਪਿਤਾ ਸਮਝਦੇ ਹਨ। ਯਥਾ :

**ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥** *(ਅੰਗ : ੪੫੦)*

ਫਿਰ ਜਿਹੜੇ ਆਪ ਉਤੇ (ਮੀਤ) ਮਿੱਤਰ ਭਾਵਨਾ ਕਰਨ ਵਾਲੇ ਹਨ। ਜਿਵੇਂ ਅਰਜਨ ਨੇ ਸ੍ਰੀ ਕ੍ਰਿਸ਼ਨ ਵਿਚ ਮਿੱਤਰ ਭਾਵਨਾ ਕੀਤੀ ਸੀ (ਭਾਈ) ਭਰਾ ਭਾਵਨਾ ਕਰਨ ਵਾਲੇ ਹਨ। ਜਿਵੇਂ ਭਰਥ ਨੇ ਸ੍ਰੀ ਰਾਮ ਚੰਦਰ ਦੀਆਂ ਖੜਾਵਾਂ ਹੀ ਰਾਜ ਗੱਦੀ 'ਤੇ ਸਥਾਪਿਤ ਕਰ ਦਿੱਤੀਆਂ ਸਨ ਅਤੇ ਬਾਬਾ ਮਹਾਂਦੇਵ ਜੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੇ ਦੇ ਭਾਈ ਬਣ ਕੇ ਰਹੇ ਸਨ ਤੇ ਬਲਭਦ੍ਰ ਸ੍ਰੀ ਕ੍ਰਿਸ਼ਨ ਦਾ ਭਾਈ ਬਣ ਕੇ ਰਿਹਾ ਸੀ, (ਕੁਟੰਬ) ਇਸਤਰੀ ਆਦਿਕ ।ਜਿਵੇਂ ਮਾਤਾ ਸੁੱਲਖਣੀ ਜੀ ਭਾਵਨਾ ਕਰਨ ਵਾਲੇ ਸਨ ਅਤੇ ਸੀਤਾ ਸ੍ਰੀ ਰਾਮ ਚੰਦਰ ਵਿਚ ਪਤੀਪੁਣੇ ਦੀ ਭਾਵਨਾ ਕਰਨ ਵਾਲੀ ਸੀ, ਇਉਂ ਜਿੰਨੇ ਵੀ ਆਪ 'ਤੇ ਭਾਵਨਾ ਕਰਨ ਵਾਲੇ ਸਨ, ਉਹ ਸਭ ਆਪ ਨੇ (ਤਾਰੇ) ਤਾਰ ਦਿੱਤੇ।

**ਅਥਵਾ :** ਹੇ (ਮੋਹਨ) ਪ੍ਰਮੇਸ਼ਰ! ਤੂੰ (ਪੁਤ੍ਰ) ਗਿਆਨ ਰੂਪ ਪੁੱਤਰ ਬਖਸ਼ ਕੇ (ਮੀਤ) ਸ੍ਰਵਣ, ਮੰਨਣ ਆਦਿ ਮਿੱਤਰ ਦੇ ਕੇ (ਭਾਈ) ਵਿਵੇਕ ਵੈਰਾਗ ਆਦਿਕ ਭਾਈ ਦੇ ਕੇ (ਕੁਟੰਬ) ਭਗਤੀ ਰੂਪ ਇਸਤਰੀ ਦੇ ਕੇ ਸਭ (ਤਾਰੇ) ਤਾਰ ਦਿੱਤੇ ਹਨ।

---

** ਜੇ ਕਿਸੇ ਕੋਲੋਂ ਕੋਈ ਗਲਤੀ ਜਾਂ ਪਾਪ ਹੋ ਜਾਂਦਾ ਸੀ ਤਾਂ ਬ੍ਰਾਹਮਣ ਲੋਕ ਉਹਨਾਂ ਨੂੰ ਪੰਜ ਗੱਬਾ ਗਊ ਦਾ ਗੋਹਾ ਖਵਾਉਂਦੇ ਸਨ, ਫਿਰ ਕਈ ਹਿੰਦੂ ਲੋਕ ਜੰਮਦੇ ਬੱਚੇ ਨੂੰ ਪੀਣ ਵਾਸਤੇ ਗਊ ਦਾ ਪਿਸ਼ਾਬ ਦਿੰਦੇ ਹਨ।

**ਅਥਵਾ :** (ਪੁਤ੍ਰ) ਗਿਆਨ ਆਦਿਕ ਪੁਤਰ ਵਾਲੇ, (ਮੀਤ) ਸ੍ਰਵਣ ਮੰਨਣ ਆਦਿਕ ਮਿੱਤਰਾਂ ਵਾਲੇ (ਭਾਈ) ਸਤ ਸੰਤੋਖ ਆਦਿਕ ਭਰਾ ਵਾਲੇ ਅਤੇ (ਕੁਟੰਬ) ਭਗਤੀ ਰੂਪ ਇਸਤਰੀ ਵਾਲੇ ਸਾਰੇ ਹੀ ਤਾਰ ਦਿੱਤੇ ਹਨ।

**ਤਾਰਿਆ ਜਹਾਨੁ ਲਹਿਆ ਅਭਿਮਾਨੁ; ਜਿਨੀ ਦਰਸਨੁ ਪਾਇਆ ॥**

ਜਿੰਨ੍ਹਾਂ ਦੇ ਅੰਦਰੋਂ (ਅਭਿਮਾਨੁ) ਹੰਕਾਰ (ਲਹਿਆ) ਲਹਿ ਗਿਆ ਹੈ ਭਾਵ ਮਿਟ ਗਿਆ ਹੈ ਅਤੇ (ਜਿਨੀ) ਜਿੰਨ੍ਹਾਂ ਨੇ ਆਪ ਜੀ ਦੇ ਦਰਸ਼ਨਾਂ ਨੂੰ (ਪਾਇਆ) ਪਾਉਣਾ ਕੀਤਾ ਹੈ। ਉਹਨਾਂ ਸਾਰਿਆਂ ਨੂੰ ਆਪ ਜੀ ਨੇ (ਜਹਾਨੁ) ਸੰਸਾਰ ਤੋਂ (ਤਾਰਿਆ) ਤਾਰ ਦਿੱਤਾ ਹੈ। **ਵਾ:** ਉਹਨਾਂ ਨੇ ਸਾਰੇ (ਜਹਾਨੁ) ਸੰਸਾਰ ਨੂੰ (ਤਾਰਿਆ) ਤਾਰ ਦਿੱਤਾ ਹੈ।

**ਜਿਨੀ ਤੁਧਨੋ ਧੰਨੁ ਕਹਿਆ; ਤਿਨ ਜਮੁ ਨੇੜਿ ਨ ਆਇਆ ॥**

(ਜਿਨੀ) ਜਿੰਨ੍ਹਾਂ ਨੇ (ਤੁਧਨੋ) ਤੁਹਾਨੂੰ ਧੰਨੁ ਧੰਨ ਸੱਚੇ ਪਾਤਸ਼ਾਹ (ਕਹਿਆ) ਕਿਹਾ ਹੈ **ਵਾ:** ਧੰਨ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਕਿਹਾ ਹੈ, (ਤਿਨ) ਉਹਨਾਂ ਦੇ ਜਮ ਵੀ (ਨੇੜਿ) ਨੇੜੇ ਨਹੀਂ (ਆਇਆ) ਆਉਂਦਾ।

**ਬੇਅੰਤ ਗੁਣ ਤੇਰੇ ਕਥੇ ਨ ਜਾਹੀ; ਸਤਿਗੁਰ ਪੁਰਖ ਮੁਰਾਰੇ ॥**

ਹੇ (ਸਤਿਗੁਰ) ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦਾ ਰੂਪ ਧਾਰਨ ਵਾਲੇ (ਪੁਰ+ਖੁ) (ਪੁਰ) ਪੁਰੀਆਂ-ਪੁਰੀਆਂ ਵਿਚ (ਖੈ) ਅਕਾਸ਼ ਦੀ ਨਿਆਈਂ ਵਿਆਪਕ ਅਤੇ (ਮੁਰ+ਆਰੇ) ਮੁਰ ਦੈਂਤ ਆਦਿਕਾਂ ਨੂੰ (ਅਰੀ) ਨਾਸ਼ ਕਰਕੇ ਵਾਲੇ **ਵਾ:** ਮੋਹ ਆਦਿਕ ਮੁਰ ਦੈਂਤ ਨੂੰ ਨਾਸ਼ ਕਰਨ ਵਾਲੇ ਪ੍ਰਮੇਸਰ! ਆਪ ਦੇ ਬੇਅੰਤ ਗੁਣ ਹਨ ਜੋ ਜਬਾਨ ਕਰਕੇ (ਕਥੇ) ਕਥਨ ਨਹੀਂ ਕੀਤੇ (ਜਾਹੀ) ਜਾ ਸਕਦੇ।

**ਬਿਨਵੰਤਿ ਨਾਨਕ ਟੇਕ ਰਾਖੀ; ਜਿਤੁ ਲਗਿ ਤਰਿਆ ਸੰਸਾਰੇ ॥੪॥੨॥**

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਤੁਸੀਂ (ਟੇਕ) ਓਟ (ਰਾਖੀ) ਰੱਖ ਕੇ ਵਿਖਾ ਦਿੱਤੀ ਹੈ, ਜੋ ਤੁਸੀਂ ਇਹ ਬਾਣੀ ਬਖਸ਼ੀ ਹੈ। ਇਸ ਨਾਲ ਅਸੀਂ ਬਾਣੀ ਦੇ ਜਹਾਜ ਦੀ ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਾਂਗੇ। (ਜਿਤੁ) ਜਿਸ ਵਿਚ ਲੱਗ ਕੇ ਸਾਰਾ ਸੰਸਾਰ (ਤਰਿਆ) ਤਰ ਜਾਵੇਗਾ। ਪੰਜਵੇਂ ਪਾਤਸ਼ਾਹ ਜੀ ਉਪਰ ਬਾਣੀ ਦਾ ਜਹਾਜ਼ ਬਣਾਉਣ ਦੀ ਬਖਸ਼ਿਸ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕੀਤੀ ਸੀ **"ਦੋਹਿਤਾ ਬਾਣੀ ਕਾ ਬੋਹਿਥਾ"**

**ਅਥਵਾ :** ਹੇ ਸੱਚੇ ਪਾਤਸ਼ਾਹ ਜੀ! ਅਸੀਂ ਤਾਂ ਆਪ ਦੀ (ਟੇਕ) ਓਟ (ਰਾਖੀ) ਰੱਖੀ ਹੈ। (ਜਿਤੁ) ਜਿਸ ਓਟ ਦੇ ਆਸਰੇ ਨਾਲ ਲੱਗ ਕੇ ਸਾਰਾ ਸੰਸਾਰ (ਤਰਿਆ) ਤਰ ਗਿਆ ਹੈ।

## ਗਉੜੀ ਮਹਲਾ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਇਹ ਸ਼ਬਦ ਅਕਾਲ ਪੁਰਖ ਦਾ ਸਤੋਤਰ ਰੂਪ ਕਰਕੇ ਉਚਾਰਨ ਕਰਦੇ ਹਨ ਅਤੇ ਦੱਸਦੇ ਹਨ ਕਿ ਅਕਾਲ ਪੁਰਖ ਦਾ ਨਾਮ ਤਾਂ ਸਭ ਦੇ ਚਿੰਤਨ ਕਰਨ ਦੇ ਯੋਗ ਹੈ। ਪਹਿਲਾਂ ਸਤਿਗੁਰੂ ਜੀ ਇਸ ਸ਼ਬਦ ਦੇ ਸਲੋਕ ਵਿਚ ਮੂਲ ਰੂਪ ਕਰਕੇ ਕਥਨ ਕਰਦੇ ਹਨ ਅਤੇ ਫਿਰ ਛੰਤ ਵਿਚ ਇਸ ਸਲੋਕ ਦਾ ਟੀਕਾ ਕਰਨਗੇ।

## ਸਲੋਕੁ ॥ ਪਤਿਤ ਅਸੰਖ ਪੁਨੀਤ ਕਰਿ; ਪੁਨਹ ਪੁਨਹ ਬਲਿਹਾਰ ॥

ਹੇ ਗੁਰਸਿੱਖੋ! ਆਪਣੇ (ਪਤਿਤ) ਕਰਮ ਧਰਮ ਤੋਂ ਡਿੱਗੇ ਹੋਏ ਅਜਾਮਲ, ਗਨਕਾ, ਸਧਨੇ ਕਸਾਈ ਵਰਗੇ

(ਅਸੰਖ) ਅਨਗਿਣਤ ਪੁਰਖਾਂ ਦੇ ਤਾਈਂ ਪ੍ਰਮੇਸਰ ਦੇ ਜਿਸ ਨਾਮ ਨਾਮ ਨੇ (ਪੁਨੀਤ) ਪਵਿੱਤਰ (ਕਰਿ) ਕੀਤਾ ਹੈ। ਐਸੇ ਪ੍ਰਮੇਸਰ ਦੇ ਨਾਮ ਤੋਂ (ਪੁਨਹ ਪੁਨਹ) ਵਾਰ-ਵਾਰ, ਪੁਨਾ-ਪੁਨਾ (ਬਲਿਹਾਰ) ਕੁਰਬਾਨ ਜਾਈਏ।

## ਨਾਨਕ ਰਾਮ ਨਾਮੁ ਜਪਿ, ਪਾਵਕੋ; ਤਿਨ ਕਿਲਬਿਖ ਦਾਹਨਹਾਰ ॥੧॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਹੇ ਭਾਈ! ਇਸ ਲਈ ਸਭ ਥਾਂਈਂ (ਰਾਮ) ਰਮੇ ਹੋਏ ਵਿਆਪਕ ਪ੍ਰਮੇਸਰ ਦੇ ਨਾਮ ਨੂੰ (ਜਪਿ) ਜਪਣਾ ਕਰੋ ਜੋ ਕਿ (ਪਾਵਕੋ) ਅਗਨੀ ਦੀ ਨਿਆਈਂ ਹੈ।

**ਪ੍ਰਸ਼ਨ :** ਮਹਾਰਾਜ ਜੀ! ਅੱਗ ਨਾਲ ਤਾਂ ਕੱਖਾਂ ਨੂੰ ਸਾੜੀਦਾ ਹੈ?

**ਉੱਤਰ :** ਹੇ ਭਾਈ! ਜਿਵੇ ਅੱਗ ਕੱਖਾਂ ਨੂੰ ਸਾੜ ਦਿੰਦੀ ਹੈ, ਤਿਵੇਂ ਹੀ ਮਹਾਰਾਜ ਦਾ ਨਾਮ (ਤਿਨ) ਤ੍ਰਿਣ ਭਾਵ ਕੱਖਾਂ ਦੀ ਨਿਆਈਂ ਗਊ ਹੱਤਿਆ, ਗੁਰੂ ਇਸਤਰੀ ਗਮਨ, ਸੋਨੇ ਦੀ ਚੋਰੀ, ਸ਼ਰਾਬ ਪੀਣੀ, ਬ੍ਰਹਮ ਗਿਆਨੀ ਦੀ ਹੱਤਿਆ ਆਦਿਕ (ਕਿਲਬਿਖ) ਪਾਪਾਂ **ਵਾ:** ਚਾਰ ਵੱਡੇ ਪਾਪਾਂ ਨੂੰ ਵੀ (ਦਾਹਨਹਾਰ) ਸਾੜਨ ਵਾਲਾ ਹੈ।

## ਛੰਤ ॥

ਹੁਣ ਸਤਿਗੁਰੂ ਜੀ ਸਤੋਤਰ ਰੂਪ ਕਰਕੇ ਬਚਨ ਕਰਦੇ ਹਨ, ਜਿਵੇਂ ਕਲਗੀਧਰ ਪਾਤਸ਼ਾਹ ਜੀ ਨੇ ਜਾਪੁ ਸਾਹਿਬ ਬਾਣੀ ਅੰਦਰ **'ਨਮਸਤ੍ਵੰ ਅਕਾਲੇ ਨਮਸਤ੍ਵੰ ਕ੍ਰਿਪਾਲੇ'** ਕਿਹਾ ਹੈ।

## ਜਪਿ ਮਨਾ ਤੂੰ ਰਾਮ ਨਰਾਇਣੁ; ਗੋਵਿੰਦਾ ਹਰਿ ਮਾਧੋ ॥

ਹੇ ਮੇਰੇ ਪਿਆਰੇ ਮਨਾਂ! ਤੂੰ (ਰਾਮ) ਪ੍ਰਮੇਸਰ ਦੇ ਤਾਈਂ ਸਨਮੁਖ ਬਿਰਤੀ ਕਰਕੇ (ਜਪਿ) ਜਪਣਾ ਕਰ।

**ਪ੍ਰਸ਼ਨ :** ਉਹ ਕੈਸਾ ਹੈ?

**ਉੱਤਰ :** ਹੇ ਭਾਈ! ਉਹ ਸਾਰੇ *(ਰਾਮ) ਰਮਿਆ ਹੋਇਆ ਹੈ। ਉਸ ਵਿੱਚ (ਨ+ਰਾਇਣੁ) (ਰਾਇਣੁ) ਅਵਿਦਿਆ ਰੂਪ ਰਾਤ (ਨ) ਨਹੀ ਹੈ। **ਵਾ:** (ਨਾ+ ਅਰ+ਆਇਣੁ) ਕਾਮ ਕ੍ਰੋਧ ਆਦਿਕ (ਅਰ) ਵੈਰੀਆ ਦਾ (ਆਇਣੁ) ਘਰ ਵੀ ਨਹੀ ਹੈ **ਵਾ:** ਉਸ ਦਾ (ਨਰ+ਆਇਣੁ) (ਨਰ) ਨਰਾਂ ਨਰਾਂ ਵਿੱਚ (ਆਇਣੁ) ਘਰ ਹੈ। ਫਿਰ ਉਹ (ਗੋਵਿੰਦਾ) (ਗੋ) ਪ੍ਰਿਥਵੀ ਦੀ (ਵਿੰਦਾ) ਰੱਖਿਆ ਕਰਨ ਵਾਲਾ ਹੈ। **ਵਾ:** (ਗੋ) ਇੰਦਰੀਆਂ ਦਾ (ਵਿੰਦਾ) ਪ੍ਰਕਾਸ਼ਕ ਚੇਤਨ ਹੈ। **ਵਾ:** (ਗੋ) ਵੇਦਾਂ ਆਦਿਕਾਂ ਕਰਕੇ (ਵਿੰਦ) ਜਾਨਣੇ ਯੋਗ ਹੈ (ਹਰਿ) ਸਾਰਿਆਂ ਦੇ ਪਾਪਾਂ ਨੂੰ ਹਰਨ ਵਾਲਾ ਹੈ **ਵਾ:** ਹਰੇਕ ਨੂੰ ਹਰੇ ਭਰੇ ਕਰਨ ਵਾਲਾ ਹੈ ਅਤੇ (ਮਾਧੋ) ਮਾਇਆ ਦਾ ਪਤੀ ਹੈ।

---

* **ਰਾਮ :** ਰਾਮ ਜਲਣ ਜੱਟ ਨੂੰ ਕਿਸੇ ਨੇ ਪੁੱਛਿਆ ਸੀ,
'ਏਕ ਰਾਮ ਦਸਰਥ ਕਾ ਬੇਟਾ, ਏਕ ਰਾਮ ਘਟ ਘਟ ਮਹਿ ਲੇਤਾ। ਏਕ ਰਾਮ ਕਾ ਸਗਲ ਪਸਾਰਾ, ਏਕ ਰਾਮ ਸਭਹੂੰ ਤੇ ਨਿਆਰਾ।
ਕੌਣ ਰਾਮ ਦਸਰਥ ਕਾ ਬੇਟਾ, ਕੌਣ ਰਾਮ ਘਟ ਘਟ ਮਹਿ ਲੇਤਾ। ਕੌਣ ਰਾਮ ਕਾ ਸਗਲ ਪਸਾਰਾ, ਕੌਣ ਰਾਮ ਸਭਹੂੰ ਤੇ ਨਿਆਰਾ।'
ਤਾਂ ਉਹਨਾਂ ਨੇ ਕਿਹਾ ਸੀ,
'ਸਾਕਾਰ ਰਾਮ ਦਸਰਥ ਕਾ ਬੇਟਾ, ਆਕਾਰ ਰਾਮ ਘਟ ਘਟ ਮਹਿ ਲੇਤਾ।
ਬਿੰਦੂ ਰਾਮ ਕਾ ਸਗਲ ਪਾਸਾਰ, ਨਿਰਗੁਣ ਰਾਮ ਸਭਹੂੰ ਤੇ ਨਿਆਰਾ।'
ਭਾਵ ਕਿ ਦੇਹਧਾਰੀ (ਸਾਕਾਰ) ਸਹਿਤ ਆਕਾਰ ਦੇ ਰਾਮ ਚੰਦਰ ਦੀ ਦਸਰਥ ਦੇ ਪੁੱਤਰ ਹੋਏ ਹਨ (ਆਕਾਰ) ਜੀਵ ਹੋ ਕੇ ਰਾਮ ਘਟਾਂ-ਘਟਾਂ ਵਿਚ ਮਿਲਿਆ ਹੋਇਆ ਹੈ (ਬਿੰਦੂ) ਜੋ ਮਾਇਆ ਸਬਲ ਚੇਤਨ ਹੈ, ਉਸ ਦਾ ਸਾਰਾ ਪਸਾਰਾ ਪਸਰਿਆ ਹੋਇਆ ਹੈ ਅਤੇ ਜਿਹੜਾ ਨਿਰਗੁਨ ਸਰੂਪ ਰਾਮ ਹੈ, ਉਹ ਸਾਰਿਆਂ ਤੋਂ ਅਲਾਹਿਦਾ ਹੈ।
ਇਸੇ ਪ੍ਰਕਾਰ, ਆਪਣੇ ਆਪ ਨੂੰ ਰਾਮ ਕਹਾਉਣ ਵਾਲੇ ਬਹੁਤ ਹੋਏ ਹਨ, ਜਿਵੇਂ ਦੁਆਪਰ ਵਿਚ ਬਲਭਦ੍ਰ ਨੇ ਆਪਣੇ ਆਪ ਨੂੰ ਬਲਰਾਮ ਕਹਾਇਆ ਸੀ, ਤ੍ਰੇਤੇ ਵਿਚ ਪਰਸਰਾਮ ਨੇ ਆਪਣੇ ਆਪ ਨੂੰ ਪਰਸਰਾਮ ਕਹਾਇਆ ਸੀ। ਇਸ ਪ੍ਰਕਾਰ ਰਾਮ ਤਾਂ ਬਹੁਤ ਹਨ, ਪਰ ਰਮਿਆ ਹੋਇਆ ਰਾਮ ਇਕ ਹੀ ਹੈ।

## ਧਿਆਇ ਮਨਾ ਮੁਰਾਰਿ ਮੁਕੰਦੇ; ਕਟੀਐ ਕਾਲ ਦੁਖ ਫਾਧੇ ॥

ਹੇ ਮੇਰੇ ਪਿਆਰੇ ਮਨਾਂ ! ਜੋ (ਮੁਰਾਰਿ) *ਮੁਰ ਦੈਂਤ ਆਦਿਕਾਂ ਦਾ ਅਰੀ ਭਾਵ ਨਾਸ਼ਕ ਹੈ **ਵਾ:** ਜੋ ਮੁਰ ਦੈਂਤ ਦੀ ਨਿਆਈਂ ਹੰਕਾਰ ਨੂੰ ਬਿਰਤੀ ਅਰੂੜ ਹੋ ਕੇ ਚੇਤਨ ਨਾਸ਼ ਕਰਨ ਵਾਲਾ ਹੈ, **ਵਾ:** ਜੋ ਗੁਰਾਂ ਦੇ ਸ਼ਬਦ ਦੁਆਰਾ ਮੋਹ ਆਦਿਕਾਂ ਦਾ ਅਰੀ ਭਾਵ ਨਾਸ਼ਕ ਹੈ, ਉਸ ਨੂੰ (ਧਿਆਇ) ਧਿਆਉਣਾ ਕਰ ਅਤੇ ਚਿਤ ਨੂੰ ਸਨਮੁਖ ਕਰਕੇ ਬੇਨਤੀ ਕਰ ਕਿ ਹੇ **(ਮੁਕੰਦੇ) ਮੁਕਤੀ ਦਾਤਾ ਜੀ ! ਕਿਰਪਾ ਕਰਕੇ ਸਾਡਾ ਕਾਲ ਦਾ ਦੁੱਖ ਤੇ ਜਮਾਂ ਦੀ (ਫਾਧੇ) ਫਾਹੀ (ਕਟੀਐ) ਕੱਟ ਦਿਉ ਜੀ **ਵਾ:** ਕਾਲ ਦੀ ਫਾਹੀ ਦਾ ਦੁੱਖ ਕੱਟ ਦਿਉ ਜੀ।

## ਦੁਖਹਰਨ ਦੀਨ ਸਰਣ ਸ੍ਰੀਧਰ; ਚਰਨ ਕਮਲ ਅਰਾਧੀਐ ॥

ਹੇ ਮਹਾਰਾਜ ! ਤੁਸੀਂ (ਦੁਖਹਰਨ) ਜੰਮਣ-ਮਰਨ ਦੇ ਦੁੱਖਾਂ ਨੂੰ (ਹਰਣ) ਮੇਟਣ ਵਾਲੇ ਹੋ (ਦੀਨ ਸਰਣ) ਦੀਨਾਂ ਨੂੰ ਆਪਣੀ ਸ਼ਰਨ ਰੱਖਣ ਵਾਲੇ ਹੋ। (ਸ੍ਰੀ) ਲਛਮੀ ਭਾਵ ਮਾਇਆ ਨੂੰ ਆਪ ਦੇ ਆਸਰੇ (ਧਰ) ਧਾਰਨ ਵਾਲੇ ਹੋ ਮਾਇਆ ਜੜ੍ਹ ਹੈ ਭਾਵ ਆਪ ਕੁੱਝ ਨਹੀਂ ਕਰ ਸਕਦੀ। ਪ੍ਰਮੇਸਰ ਨੇ ਆਪਣੀ ਸੱਤਾ ਨਾਲ ਇਸ ਦੇ ਅੰਦਰ ਸ਼ਕਤੀ ਪਾ ਕੇ ਇਸ ਨੂੰ ਰਾਜਸੀ ਤਾਮਸੀ ਸ਼ਾਤਕੀ ਰੂਪ ਹੋ ਕੇ ਵਰਤਿਆ ਹੈ। ਜਿਸ ਪ੍ਰਕਾਰ ਚੁੰਬਕ ਦੇ ਆਸਰੇ ਲੋਹੇ ਦੀਆਂ ਸੂਈਆਂ ਚੇਸ਼ਟਾ ਕਰਦੀਆਂ ਹਨ ਇਸੇ ਪ੍ਰਕਾਰ ਮਾਇਆ ਰੂਪ ਲੋਹੇ ਦੀ ਸੂਈ ਚੁੰਬਕ ਰੂਪ ਚੇਤਨ ਪ੍ਰਮੇਸਰ ਦੇ ਆਸਰੇ ਕਿਰਿਆ ਕਰਨ ਵਾਲੀ ਹੈ। **ਵਾ:** (ਸ੍ਰੀ) ਸੋਭਾ ਨੂੰ (ਧਰ) ਧਾਰਨ ਵਾਲੇ ਹੋ **ਵਾ:** (ਸ੍ਰੀ) ਸ੍ਰੋਮਣੀ ਹੋ ਤੇ ਸਾਰਿਆਂ ਦਾ (ਧਰ) ਆਸਰਾ ਰੂਪ ਹੋ ਭਾਵ ਸਾਰਿਆਂ ਨੂੰ ਰੱਖਣ ਵਾਲੇ ਹੋ। ਫਿਰ (ਚਰਨ) ਸਾਰਿਆਂ ਵਿਚ ਪੂਜਨੀਕ ਹੋ **ਵਾ:** (ਚਰ+ਨ) (ਚਰ) ਵਿਚਰਨ ਤੋਂ (ਨ) ਰਹਿਤ ਹੋ ਭਾਵ ਜੰਮਣ ਮਰਣ ਤੋਂ ਰਹਿਤ ਹੋ **ਵਾ:** (ਚਰਨ) ਅਧਿਸਠਾਨ ਰੂਪ ਹੋ ਅਤੇ (ਕਮਲ) ਕਮਲ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਹੋ **ਵਾ:** ਕਮਲ ਦੀ ਨਿਆਈਂ ਪ੍ਰਕਾਸ਼ ਕਰਨ ਵਾਲੇ ਹੋ। ਆਪ ਜੀ ਕਿਰਪਾ ਕਰੋ ਕਿ ਅਸੀਂ ਹਮੇਸ਼ਾ ਹੀ ਤੁਹਾਨੂੰ (ਅਰਾਧੀਐ) ਅਰਾਧਨਾ ਕਰੀਏ।

## ਜਮ ਪੰਥੁ ਬਿਖੜਾ ਅਗਨਿ ਸਾਗਰੁ; ਨਿਮਖ ਸਿਮਰਤ ਸਾਧੀਐ ॥

ਹੇ ਪ੍ਰਭੂ ਜੀ ! ਜੋ ਜੰਮਣ-ਮਰਨ ਦੇ ਦੇਣ ਵਾਲਾ ਜਮਾਂ ਦਾ (ਪੰਥੁ) ਰਸਤਾ ਹੈ ਇਹ (ਬਿਖੜਾ) ਬੜਾ ਕਠਿਨ ਹੈ। **ਵਾ:** ਜੋ ਜਮਾਂ ਦਾ (ਪੰਥੁ) ਰਸਤਾ ਭਾਵ ਪਰਲੋਕ ਦਾ ਰਸਤਾ ਹੈ, ਇਹ (ਬਿਖੜਾ) ਬੜਾ ਕਠਿਨ ਹੈ। ਇਸ ਰਸਤੇ ਵਿਚ ਅਤਿਅੰਤ ਹਨੇਰਾ ਹੈ।

**ਜਿਹ ਪੈਡੈ ਮਹਾ ਅੰਧ ਗੁਬਾਰਾ ॥** *(ਅੰਗ : ੨੬੪)*

ਫਿਰ ਇਸ ਰਸਤੇ ਦੀ ਐਸੀ ਹਾਲਤ ਹੈ,

**ਜਮ ਮਾਰਗ ਪੰਥੁ ਨ ਸੁਝਈ ਉਝੜੁ ਅੰਧ ਗੁਬਾਰੋਵਾ ॥ ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ ॥**
**ਭੋਜਨ ਭਾਉ ਨ ਠੰਢਾ ਪਾਣੀ ਨ ਕਾਪੜੁ ਸੀਗਾਰੋ ॥ ਗਲਿ ਸੰਗਲੁ ਸਿਰਿ ਮਾਰੇ ਊਭੌ ਨ ਦੀਸੈ ਘਰ ਬਾਰੋ ॥**
**ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥ ਬਿਨੁ ਸਾਚੇ ਕੋ ਬੇਲੀ ਨਾਹੀ ਸਾਚਾ ਏਹੁ ਬੀਚਾਰੋ ॥**

*(ਅੰਗ : ੫੮੧)*

---

* **ਮੁਰ ਦੈਂਤ :** ਮੁਰ ਨਾਮੀ ਦੈਂਤ ਨੇ ਪਾਣੀ, ਅੱਗ ਆਦਿਕ ਦੇ ਸੱਤ ਕਿਲੇ ਬਣਾਏ ਹੋਏ ਸਨ। ਭਗਵਾਨ ਨੇ ਮੁਰ ਦੈਂਤ ਨੂੰ ਉਹਨਾਂ ਕਿਲਿਆਂ ਵਿਚ ਜਾ ਕੇ ਮਾਰਿਆ ਸੀ, ਇਸ ਕਰਕੇ ਭਗਵਾਨ ਦਾ ਨਾਮ 'ਮੁਰਾਰ' ਪਿਆ ਹੈ।

** **ਮੁਕੰਦੇ :** ਸੋਈ ਮੁਕੰਦੁ ਮੁਕਤਿ ਕਾ ਦਾਤਾ ॥ (ਅੰਗ: ੮੭੫)
ਭਾਵ ਜੋ ਮੁਕਤੀ ਦਾ ਦਾਤਾ ਹੈ, ਉਸ ਦਾ ਨਾਮ ਮੁਕੰਦ ਹੈ।

**ਵਾ:** ਜੋ ਜਮਾਂ ਦੇ (ਪੰਥੁ) ਰਸਤੇ ਵਿਚ ਜੋ ਬੈਤਰਨੀ ਨਦੀ ਆਦਿਕਾਂ ਦਾ ਲੰਘਣਾ ਹੈ, ਇਹ (ਬਿਖੜਾ) ਬੜਾ ਕਠਿਨ ਹੈ। ਮੁਸਲਮਾਨਾਂ ਦੇ ਮੱਤ ਵਿਚ ਜਦੋਂ ਰੂਹ ਨੂੰ ਬੈਤਰਨੀ ਨਦੀ 'ਤੇ ਲਿਆਇਆ ਜਾਂਦਾ ਹੈ ਤਾਂ ਉੱਥੇ ਆ ਕੇ ਰਸਤਾ ਸਿਰ ਦੇ ਵਾਲ ਨਾਲੋਂ ਵੀ ਬਰੀਕ ਹੋ ਜਾਂਦਾ ਹੈ। ਉਸ ਰਸਤੇ ਵਿਚ ਪਾਪੀ ਆਦਮੀਆਂ ਦੇ ਅੰਗ ਢਲ ਕੇ ਬੈਤਰਨੀ ਨਦੀ ਵਿਚ ਡਿੱਗ ਪੈਂਦੇ ਹਨ ਅਤੇ ਪੁੰਨੀ ਆਦਮੀ ਉਸ ਉਪਰੋਂ ਲੰਘ ਜਾਂਦੇ ਹਨ। **ਵਾ:** ਜੋ ਜਮਾਂ ਦਾ (ਪੰਥੁ) ਰਸਤਾ ਹੈ ਇਹ (ਬਿਖੜਾ) ਬੜਾ ਕਠਿਨ ਹੈ, ਕਿਉਂਕਿ ਇਸ ਰਸਤੇ ਵਿਚ (ਅਗਨਿ) ਅੱਗ ਦਾ (ਸਾਗਰੁ) ਸਮੁੰਦਰ ਆਉਂਦਾ ਹੈ।

**ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ ॥** *(ਅੰਗ : ੧੦੨੬)*

ਪਰ ਜੇਕਰ ਨਿਮਖ ਮਾਤਰ ਵੀ ਭਾਵ ਅੱਖਾਂ ਦੇ ਖੋਲਣ ਮੀਟਣ ਜਿੰਨ੍ਹਾਂ ਸਮਾਂ ਵੀ ਆਪ ਜੀ ਦਾ (ਸਿਮਰਤ) ਸਿਮਰਨ ਕਰ ਲਈਏ ਤਾਂ ਇਸ ਜਮਾਂ ਦੇ ਰਸਤੇ ਨੂੰ (ਸਾਧੀਐ) ਸਾਧ ਲਈਦਾ ਹੈ, ਜਿੱਤ ਲਈਦਾ ਹੈ। ਭਾਵ ਇਸ ਤੋਂ ਮੁਕਤ ਹੋ ਜਾਈਦਾ ਹੈ।

## ਕਲਿਮਲਹ ਦਹਤਾ, ਸੁਧੁ ਕਰਤਾ; ਦਿਨਸੁ ਰੈਣਿ ਅਰਾਧੋ ॥

*(ਦੂਸਰਾ ਪਾਠ : 'ਕਲਿ ਮਲਹ')*

ਹੇ ਮਹਾਰਾਜ ! ਜੋ (ਕਲਿਮਲਹ) ਕਲਜੁਗ ਦੇ ਕਮਲਾਹਟ ਪਾਉਣ ਵਾਲੇ ਪਾਪ ਹਨ **ਵਾ:** ਕਲਜੁਗ ਦੇ ਮੈਲ ਰੂਪ ਪਾਪ ਚਿਤ ਨੂੰ ਕਾਲੇ ਕਰਨ ਵਾਲੇ ਹਨ, ਉਹਨਾਂ ਸਾਰੇ ਪਾਪਾਂ ਨੂੰ (ਦਹਤਾ) ਸਾੜਨ ਵਾਲਾ ਵੀ ਆਪ ਜੀ ਦਾ ਨਾਮ ਹੀ ਹੈ ਅਤੇ ਵਿਕਾਰਾਂ ਨੂੰ ਮੇਟ ਕੇ ਮਨ ਨੂੰ ਸੁੱਧ (ਕਰਤਾ) ਕਰਨ ਵਾਲਾ ਵੀ ਤੁਹਾਡਾ ਨਾਮ ਹੀ ਹੈ। ਇਸ ਲਈ ਆਪ ਜੀ ਸਾਡੇ ਉੱਪਰ ਐਸੀ ਕਿਰਪਾ ਕਰੋ ਕਿ ਅਸੀਂ ਆਪ ਜੀ ਦੇ ਨਾਮ ਨੂੰ (ਦਿਨਸੁ) ਦਿਨ (ਰੈਣਿ) ਰਾਤ (ਅਰਾਧੋ) ਆਰਾਧਣਾ ਕਰੀਏ।

## ਬਿਨਵੰਤਿ ਨਾਨਕ ਕਰਹੁ ਕਿਰਪਾ; ਗੋਪਾਲ ਗੋਬਿੰਦ ਮਾਧੋ ॥੧॥

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਕਰਨ ਦੀ ਜਾਂਚ ਦੱਸਦੇ ਹੋਏ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਗੋ+ਪਾਲ) ਪ੍ਰਿਥਵੀ ਦੀ ਪਾਲਣਾ ਕਰਨ ਵਾਲੇ, (ਗੋ+ਬਿੰਦ) ਸ੍ਰਿਸ਼ਟੀ ਦੀ ਰੱਖਿਆ ਕਰਨ ਵਾਲੇ **ਵਾ:** ਇੰਦਰੀਆਂ ਦੇ ਪ੍ਰਕਾਸ਼ਕ ਅਤੇ (ਮਾਧੋ) ਮਾਇਆ ਦੇ ਪਤੀ ਅਕਾਲ ਪੁਰਖ ਜੀ ! ਸਾਡੇ 'ਤੇ ਵੀ ਕਿਰਪਾ ਦ੍ਰਿਸ਼ਟੀ (ਕਰਹੁ) ਕਰਨਾ ਕਰੋ।

ਹੁਣ ਫਿਰ ਮਨ ਦੁਆਰਾ ਕਹਿੰਦੇ ਹਨ

## ਸਿਮਰਿ ਮਨਾ ਦਾਮੋਦਰੁ ਦੁਖ ਹਰੁ; ਭੈ ਭੰਜਨੁ ਹਰਿ ਰਾਇਆ ॥

ਹੇ ਮਨਾਂ ! ਜੋ *(ਦਮੋਦਰ) (ਦਾਮ) ਰੱਸੀ ਨੂੰ ਆਪਣੇ (ਉਦਰ) ਪੇਟ ਨਾਲ ਬਨਾਉਣ ਵਾਲਾ ਹੈ। ਜਿਸ ਪ੍ਰਕਾਰ ਦੁਆਪਰ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਮਾਤਾ ਯਸ਼ੋਦਾ ਨੇ ਰੱਸੀ ਨਾਲ ਬੰਨਣ੍ਹ ਦੀ ਕੋਸ਼ਿਸ਼ ਕੀਤੀ ਸੀ **ਵਾ:** ਆਪਣੇ ਆਪ ਨੂੰ ਪ੍ਰੇਮ ਰੂਪ ਰੱਸੀ ਨਾਲ ਬਨ੍ਹਾਉਣ ਵਾਲਾ ਹੈ। ਜਿਸ ਪ੍ਰਕਾਰ ਦਸਵੇਂ ਪਾਤਸ਼ਾਹ ਜੀ ਨੇ ਸਿੰਘਾਂ ਕੋਲੋਂ ਤਨਖਾਹ ਲਵਾ ਲਈ ਸੀ। **ਵਾ:** ਮਾਇਆ ਰੂਪ (ਦਾਮ) ਰੱਸੀ ਨੂੰ ਆਪਣੇ ਫੁਰਨੇ ਰੂਪ (ਉਦਰ) ਪੇਟ ਵਿਚ

---

* **ਦਮੋਦਰ :** ਦਮੋਦਰ ਪ੍ਰਮੇਸਰ ਦਾ ਕਿਰਤਮ ਨਾਮ ਹੈ। ਕਿਰਤਮ ਨਾਮ ਉਸ ਨੂੰ ਕਹਿੰਦੇ ਹਨ ਜੋ ਕਿਰਤੀ ਕਰਕੇ ਪਿਆ ਹੋਵੇ। ਸ੍ਰੀ ਕ੍ਰਿਸ਼ਨ ਤੇ ਦਸਵੇਂ ਪਾਤਸ਼ਾਹ ਜੀ ਨੂੰ ਇਸ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ। ਵਿਸਥਾਰ ਸਹਿਤ ਜਾਣਨ ਲਈ ਵੇਖੋ ਇਸ ਪੋਥੀ ਦਾ ਪੰਨਾ ਨੰ : ੬੭੬।

ਰੱਖਣ ਵਾਲਾ ਹੈ। (ਹਰਿ) ਹਰੇਕ ਦੇ ਦੁੱਖਾਂ ਨੂੰ (ਹਰੁ) ਹਰਨ ਕਰਨ ਵਾਲਾ ਹੈ। (ਭੰਜਨੁ) ਜੰਮਣ-ਮਰਣ ਦੇ ਭੈ ਨੂੰ ਭੰਨਣ ਵਾਲਾ ਹੈ ਅਤੇ ਸਾਰਿਆਂ ਦਾ (ਰਾਇਆ) ਰਾਜਾ ਰੂਪ **ਵਾ:** ਪ੍ਰਕਾਸ਼ ਰੂਪ ਹੈ। ਉਸ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ (ਸਿਮਰਿ) ਸਿਮਰਨ ਕਰਿਆ ਕਰ।

### ਸ੍ਰੀਰੰਗੋ ਦਇਆਲ ਮਨੋਹਰੁ; ਭਗਤਿ ਵਛਲੁ ਬਿਰਦਾਇਆ ॥

ਹੇ (ਸ੍ਰੀ) ਮਾਇਆ ਨੂੰ (ਰੰਗੋ) ਰੰਗਣ ਵਾਲੇ **ਵਾ:** ਅਨੰਦ ਦੇਣ ਵਾਲੇ **ਵਾ:** (ਸ੍ਰੀ) ਸ਼੍ਰੋਮਣੀ (ਰੰਗੋ) ਪ੍ਰੇਮ ਨੂੰ ਪੈਦਾ ਕਰਨ ਵਾਲੇ (ਦਇਆਲ) ਦਇਆ ਦੇ ਘਰ ਤੇ (ਮਨੋਹਰੁ) ਸੁੰਦਰ ਸਰੂਪ ਹੋਣ ਕਰਕੇ ਮਨ ਨੂੰ ਹਰਨ ਵਾਲੇ ਪ੍ਰਮੇਸਰ ਜੀ! ਤੁਹਾਡਾ ਇਹ (ਬਿਰਦ+ਆਇਆ) (ਬਿਰਦ) ਪ੍ਰਣ ਆਦਿ ਤੋਂ ਹੀ (ਆਇਆ) ਚਲਿਆ ਆਇਆ ਹੈ ਕਿ ਤੁਸੀਂ ਆਪਣੇ (ਭਗਤਿ) ਭਗਤਾਂ ਦੇ (ਵਛਲੁ) ਪਿਆਰੇ ਹੋ।

**ਨੋਟ :** ਪੱਕੇ ਪ੍ਰਯੋਗ ਵਿਚ 'ਵਛਲ' ਸ਼ਬਦ ਆਉਂਦਾ ਹੈ। ਸਾਰਸੁਤ ਵਿਚ ਵੀ ਵਛਲ ਸ਼ਬਦ ਹੀ ਆਇਆ ਹੈ ਪਰ ਪਾਨਿਨੀ ਮੁਨੀ ਨੇ ਕੱਚੇ ਪ੍ਰਯੋਗ ਵਾਲਾ 'ਵਤਸਲ' ਸ਼ਬਦ ਵਰਤਿਆ ਹੈ।

## ਅੰਗ:੨੪੯

### ਭਗਤਿ ਵਛਲ ਪੁਰਖ ਪੂਰਨ; ਮਨਹਿ ਚਿੰਦਿਆ ਪਾਈਐ ॥

ਹੇ ਪ੍ਰਭੂ! ਤੁਸੀਂ (ਭਗਤਿ) ਭਗਤਾਂ ਦੇ (ਵਛਲ) ਪਿਆਰੇ (ਪੁਰਖ) ਪੁਰਸ਼ਾਰਥ ਭਾਵ ਉੱਦਮ ਦੇਣ ਵਾਲੇ **ਵਾ:** (ਪੁ) ਪੂੰ ਆਦਿਕ ਨਰਕਾਂ ਤੋਂ (ਰਖ) ਰੱਖਿਆ ਕਰਨ ਵਾਲੇ (ਪੂਰਨ) ਆਕਾਸ਼ ਦੀ ਨਿਆਈਂ ਪੂਰਨ **ਵਾ:** (ਪੂਰਨ) ਸਾਰਿਆਂ ਦੇ ਪੇਟ ਦੀ ਪੂਰਤੀ ਕਰਨ ਵਾਲੇ ਹੋ। **ਵਾ:** ਸਾਰੀਆਂ ਪੁਰੀਆਂ ਵਿੱਚ ਅਕਾਸ ਦੀ ਨਿਆਈਂ ਵਿਆਪਕ ਹੋ **ਵਾ:** ਸਾਰੀਆਂ ਦੇਹਾਂ ਵਿੱਚ ਵੀ ਪੂਰਨ ਹੋ।

**ਜੀਵ ਜਿਤੇ ਜਲ ਮੈ ਥਲ ਮੈ ਸਭ ਕੈ ਸਦ ਪੇਟ ਕੌ ਪੋਖਨਹਾਰਾ॥** *(ਪ੍ਰਮਾਣ)*

ਅਸੀਂ ਆਪ ਜੀ ਦਾ ਸਿਮਰਨ ਕਰਕੇ (ਮਨਹਿ) ਧਰਮ ਅਰਥ ਕਾਮ ਮੋਖ ਆਦਿਕ (ਮਨਹਿ ਚਿੰਦਿਆ) ਮਨ ਇੱਛਤ ਫਲਾਂ ਨੂੰ (ਪਾਈਐ) ਪਾਈਦਾ ਹੈ।

### ਤਮ ਅੰਧ ਕੂਪ ਤੇ ਉਧਾਰੈ; ਨਾਮੁ ਮੰਨਿ ਵਸਾਈਐ ॥

ਹੇ ਭਾਈ! (ਤਮ) ਅਗਿਆਨ ਦੇ ਹਨੇਰੇ ਸਹਿਤ ਜੋ (ਅੰਧ) ਅੰਨ੍ਹਾ (ਕੂਪ) ਖੂਹ ਸਰੀਰ, ਪਰਿਵਾਰ ਗ੍ਰਿਹਸਥ ਤੇ ਸੰਸਾਰ ਹੈ, ਇਸ ਦੇ ਮੋਹ (ਤੇ) ਤੋਂ ਪ੍ਰਮੇਸਰ ਦਾ ਨਾਮ (ਉਧਾਰੈ) ਉਧਾਰ ਲੈਂਦਾ ਹੈ, ਇਸ ਲਈ ਪ੍ਰਮੇਸਰ ਦੇ ਨਾਮ ਨੂੰ (ਮੰਨਿ) ਮਨ ਵਿਚ (ਵਸਾਈਐ) ਵਸਾਉਣਾ ਕਰੀਏ। **ਵਾ:** ਪ੍ਰਮੇਸਰ ਦੇ ਨਾਮ ਨੂੰ ਸ੍ਰਵਣ (ਮੰਨਿ) ਮੰਨਣ ਤੇ ਨਿਧਿਆਸਣ ਦੁਆਰਾ ਹਿਰਦੇ ਵਿਚ (ਵਸਾਈਐ) ਵਸਾਉਣਾ ਕਰੀਏ। **ਵਾ:** ਹੇ ਸੱਚੇ ਪਾਤਸਾਹ! ਆਪ ਕਿਰਪਾ ਕਰੋ, ਜਿਸ ਕਰਕੇ ਅਸੀਂ ਆਪ ਦੇ ਨਾਮ ਨੂੰ ਮਨ ਵਿਚ (ਵਸਾਈਐ) ਵਸਾ ਲਈਏ।

### ਸੁਰ ਸਿਧ ਗਣ ਗੰਧਰਬ ਮੁਨਿ ਜਨ; ਗੁਣ ਅਨਿਕ ਭਗਤੀ ਗਾਇਆ ॥

ਹੇ ਮਨਾ! ਜੋ (ਸੁਰ) ਦੇਵਤੇ ਹਨ **ਵਾ:** ਸ੍ਰੇਸ਼ਟ ਸਤੋਗੁਣ ਦੇ ਸਹਿਤ ਪੁਰਖ ਹਨ (ਸਿਧ) ਰਿਧੀਆਂ-ਸਿਧੀਆਂ ਵਾਲੇ ਹਨ, (ਗਣ) ਸ਼ਿਵ ਜੀ ਟੌਣਾਂ ਛੌਣਾਂ ਆਦਿਕ ਗਣ ਹਨ (ਗਣ-ਗੰਧਰਬ) ਹਾਹਾ-ਹੂਹੂ ਆਦਿਕ ਸਮੂਹ ਗੰਧਰਬ ਹਨ (ਮੁਨਿ) ਨਾਰਦ, ਵਿਸ਼ਿਸ਼ਟ, ਆਦਿ *ਨੌਂ ਮੰਨਣਸ਼ੀਲ ਪੁਰਖ ਹਨ ਅਤੇ (ਜਨ) ਭਗਤ ਹਨ।

---

* **ਨੌਂ ਮੁਨੀ :** ੧. ਨਾਰਦ ਮੁਨੀ, ੨. ਵਸ਼ਿਸ਼ਟ, ੩. ਭ੍ਰਿਗੂ, ੪. ਮਰੀਚ, ੫. ਅਤ੍ਰਿ, ੬. ਅੰਗਿਰਾ, ੭. ਪੁਲਸਤ, ੮. ਕ੍ਰਤੂ, ੯. ਅਥਰਵਣ।

ਉਹਨਾਂ ਸਾਰਿਆਂ ਨੇ ਭਾਉ-ਭਗਤੀ ਵਿਚ ਮਿਲ ਕੇ ਪ੍ਰਮੇਸਰ ਦੇ (ਅਨਿਕ) ਅਨੇਕਾਂ ਗੁਣਾਂ ਨੂੰ ਗਾਇਆ ਹੈ।

**ਬਿਨਵੰਤਿ ਨਾਨਕ ਕਰਹੁ ਕਿਰਪਾ; ਪਾਰਬ੍ਰਹਮ ਹਰਿ ਰਾਇਆ ॥੨॥**

ਸਤਿਗੁਰੂ ਜੀ ਬੇਨਤੀ ਕਰਨ ਦੀ ਜਾਂਚ ਦੱਸਦੇ ਹੋਏ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ, (ਬ੍ਰਹਮ) ਵਿਆਪਕ, ਸਾਰਿਆਂ ਦੇ (ਰਾਇਆ) ਰਾਜਾ ਸਰੂਪ (ਹਰਿ) ਵਾਹਿਗੁਰੂ ਪ੍ਰਮੇਸਰ ਜੀ! ਆਪ ਜੀ ਸਾਡੇ 'ਤੇ ਕਿਰਪਾ ਦ੍ਰਿਸ਼ਟੀ (ਕਰਹੁ) ਕਰੋ।
ਫਿਰ ਸਤਿਗੁਰੂ ਜੀ ਮਨ ਦੁਆਰਾ ਸ਼ੁੱਭ ਸਿੱਖਿਆ ਦਿੰਦੇ ਹੋਏ ਫਰਮਾਉਂਦੇ ਹਨ,

**ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ; ਸਰਬ ਕਲਾ ਜਿਨਿ ਧਾਰੀ ॥**

ਹੇ ਪਿਆਰੇ ਮਨਾਂ! ਜੋ ਪ੍ਰਮੇਸਰ (ਪਾਰ) ਪਾਪਾਂ ਪੁੰਨਾਂ ਤੋ ਪਾਰ ਹੈ

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ ॥ ਘਟ ਘਟ ਅੰਤਰਿ ਸਦ ਹੀ ਜਾਗੈ ॥** (ਅੰਗ : ੮੯੬)

(ਬ੍ਰਹਮ) ਵਿਆਪਕ ਹੈ (ਪਰਮੇਸਰੁ) ਪਰਮ ਐਸ਼੍ਵਰਜ ਬਿਭੂਤੀ ਵਾਲਾ ਹੈ **ਵਾ:** ਪੰਜ ਕਾਰਜ ਰੂਪ ਈਸ਼ਰਾਂ ਤੋਂ ਵੀ ਵੱਡਾ ਹੈ ਅਤੇ (ਜਿਨਿ) ਜਿਸ ਵਾਹਿਗੁਰੂ ਪ੍ਰਮੇਸਰ ਨੇ (ਸਰਬ) ਸਾਰੀਆਂ (ਕਲਾ) ਸ਼ਕਤੀਆਂ ਆਪ ਦੇ ਆਸਰੇ (ਧਾਰੀ) ਧਾਰਨ ਕੀਤੀਆਂ ਹਨ, ਤੂੰ ਉਸ ਨੂੰ (ਚੇਤਿ) ਚੇਤੇ ਕਰ।

**ਕਰੁਣਾਮੈ ਸਮਰਥੁ ਸੁਆਮੀ; ਘਟ ਘਟ ਪ੍ਰਾਣ ਅਧਾਰੀ ॥**

ਉਹ ਪ੍ਰਮੇਸਰ (ਕਰੁਣਾ) ਕਿਰਪਾਲੂ (ਮੈ) ਸਰੂਪ (ਸਮਰਥੁ) ਸਰਬ ਕਲਾ ਸਮਰੱਥ (ਸੁਆਮੀ) ਸਾਰਿਆਂ ਦਾ ਮਾਲਕ ਹੈ ਅਤੇ ਸਾਰਿਆਂ ਦੇ ਘਟਾਂ-ਘਟਾਂ ਵਿਚ ਪ੍ਰਾਣਾਂ ਦਾ (ਅਧਾਰੀ) ਆਸਰਾ ਰੂਪ ਹੈ **ਵਾ:** ਚਾਰ ਖਾਣੀਆਂ ਦੇ ਪ੍ਰਾਣਾਂ ਦਾ (ਅਧਾਰੀ) ਆਸਰਾ ਰੂਪ ਹੈ।

**ਪ੍ਰਾਣ ਮਨ ਤਨ ਜੀਅ ਦਾਤਾ; ਬੇਅੰਤ ਅਗਮ ਅਪਾਰੋ ॥**

ਜਿਸ ਵਾਹਿਗੁਰੂ ਪ੍ਰਮੇਸਰ ਨੇ (ਪ੍ਰਾਣ) ਸਾਹ ਦਿੱਤੇ ਹਨ, ਜਿੰਨ੍ਹਾਂ ਸਾਹਾਂ ਤੋਂ ਬਗੈਰ ਇਕ ਖਿਨ ਵਿਚ ਘਬਰਾਹਟ ਹੋਣ ਲੱਗ ਪੈਂਦੀ ਹੈ। ਫਿਰ ਮਨ ਦਿੱਤਾ ਹੈ :

**ਜਿਨਿ ਤੇਰੀ ਮਨ ਬਨਤ ਬਨਾਈ ॥ ਊਠਤ ਬੈਠਤ ਸਦ ਤਿਸਹਿ ਧਿਆਈ ॥** (ਅੰਗ : ੨੭੦)

**ਵਾ:** (ਮਨ) ਪੰਜਾ ਤੱਤਾਂ ਤੋਂ ਬਣੀ ਮਨ ਤੇ ਬੁੱਧੀ ਦਿੱਤੀ ਹੈ, **ਵਾ: 'ਸੰਕਲਪੋ ਵਿਕਲਪੋ ਹੀ ਮਨਾ'** ਸੰਕਲਪ-ਵਿਕਲਪ ਰੂਪ ਮਨ ਦਿੱਤਾ ਹੈ। ਸਾਰੇ ਜੀਵਾਂ ਦੇ ਤਾਈਂ ਮਾਤਾ-ਪਿਤਾ ਦੇ ਸੰਬੰਧ ਤੋਂ ਪੈਦਾ ਹੋਣ ਵਾਲਾ (ਤਨ) ਸਰੀਰ ਦਿੱਤਾ ਹੈ।

**ਮਿਲਿ ਮਾਤ ਪਿਤਾ ਪਿੰਡੁ ਕਮਾਇਆ ॥ ਤਿਨਿ ਕਰਤੈ ਲੇਖੁ ਲਿਖਾਇਆ ॥** (ਅੰਗ : ੬੯੯)

**ਵਾ:** (ਤਨ) ਪੱਚੀ ਪ੍ਰਕਿਰਤੀਆਂ ਦੇ ਪੰਚੀਕਰਣ ਨਾਲ ਬਣਿਆ ਸਰੀਰ ਦਿੱਤਾ ਹੈ। (ਜੀਅ) ਇਸ ਸਰੀਰ ਵਿਚ ਆਪਣੀ (ਜੀਅ) ਚੇਤਨ ਸੱਤਾ ਪਾਈ ਹੋਈ ਹੈ ਅਤੇ ਸਭਨਾਂ ਦੇ ਤਾਈਂ (ਦਾਤਾ) ਦਾਤਾਂ ਦਿੱਤੀਆਂ ਹੋਈਆਂ ਹਨ। **ਵਾ:** ਜਿਸ ਵਾਹਿਗੁਰੂ ਪ੍ਰਮੇਸਰ ਨੇ ਸਾਰੇ (ਜੀਅ) ਜੀਵਾਂ ਦੇ ਤਾਈਂ ਪ੍ਰਾਣ, ਮਨ, (ਤਨ) ਸਰੀਰ ਆਦਿਕ ਦਾਤਾਂ ਦਿੱਤੀਆਂ ਹਨ ਉਹ (ਬੇਅੰਤ) ਅੰਤ ਤੋਂ ਰਹਿਤ ਹੈ, (ਅਗਮ) ਸ਼ਾਸਤਰਾਂ ਕਰਕੇ ਵੀ ਅਗੰਮ ਹੈ। **ਵਾ:** ਮਨ ਦੀ ਗਮਤਾ ਤੋਂ ਰਹਿਤ ਹੈ ਅਤੇ (ਅਪਾਰੋ) ਪ੍ਰਕ੍ਰਿਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਸਰਣਿ ਜੋਗੁ ਸਮਰਥੁ ਮੋਹਨੁ; ਸਰਬ ਦੋਖ ਬਿਦਾਰੋ ॥

ਉਹ ਪ੍ਰਮੇਸਰ ਆਪਣੀ (ਸਰਣਿ) ਸ਼ਰਨ ਵਿਚ ਆਇਆ ਨੂੰ ਰੱਖਣ ਦੇ (ਜੋਗੁ) ਲਾਇਕ ਹੈ, (ਸਮਰਥੁ) ਸਰਬ ਕਲਾ ਸਮਰੱਥ ਹੈ (ਮੋਹਨੁ) ਸਾਰਿਆਂ ਨੂੰ ਮੋਹਿਤ ਕਰਨ ਵਾਲਾ ਹੈ, **ਵਾ:** (ਮੋਹ+ਨੁ) ਆਪਣੇ ਭਗਤਾਂ ਦੇ ਮੋਹ ਨੂੰ ਮੇਟਣ ਵਾਲਾ ਹੈ ਅਤੇ ਜੋ ਉਸ ਦਾ ਸਿਮਰਨ ਕਰਦੇ ਹਨ। ਉਹਨਾਂ ਦੇ (ਸਰਬ) ਸਾਰੇ (ਦੋਖ) ਦੋਸ਼ਾਂ ਨੂੰ (ਬਿਦਾਰੋ) ਕੱਟਣ ਵਾਲਾ, ਮੇਟਣ ਵਾਲਾ, ਨਾਸ਼ ਕਰਨ ਵਾਲਾ ਹੈ। **ਵਾ:** ਜਿਸ ਨੇ ਪ੍ਰਮੇਸਰ ਦਾ ਨਾਮ ਭੁਲਾ ਦਿੱਤਾ ਹੈ, ਉਸ ਨੂੰ ਸਾਰੇ ਦੋਸ਼ ਹਨ।

## ਰੋਗ ਸੋਗ ਸਭਿ ਦੋਖ ਬਿਨਸਹਿ; ਜਪਤ ਨਾਮੁ ਮੁਰਾਰੀ ॥

ਹੇ ਭਾਈ! ਜੋ (ਮੁਰਾਰੀ) ਪ੍ਰਮੇਸਰ ਦੇ ਨਾਮ ਦਾ (ਜਪਤ) ਜਾਪ ਕਰਦੇ ਹਨ, ਉਹਨਾਂ ਦੇ ਮਨ ਬਾਣੀ ਸਰੀਰ ਦੇ ਰੋਗ **ਵਾ:** ਕਾਮ ਕ੍ਰੋਧ ਆਦਿਕ ਰੋਗ (ਸੋਗ) ਵਿਛੋੜੇ ਕਰਕੇ ਚਿਤ ਦਾ ਮੁਰਝਾਉਣਾ (ਦੋਖ) ਸ਼ਬਦ ਸਪਰਸ਼ ਆਦਿਕ ਵਿਸ਼ਿਆਂ ਦੇ ਦੋਸ਼ **ਵਾ:** ਮਨ ਬਾਣੀ ਸਰੀਰ ਦੇ *ਦਸ ਦੋਸ਼ ਅਤੇ ਇਸ ਤੋਂ ਇਲਾਵਾ ਹੋਰ ਜਿੰਨੇ (ਸਭਿ) ਸਾਰੇ (ਦੋਖ) ਦੋਸ਼ ਹਨ,

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** *(ਅੰਗ : ੧੩੫੭)*

ਇਹ ਸਾਰੇ ਉਹਨਾਂ ਦੇ (ਬਿਨਸਹਿ) ਨਾਸ਼ ਹੋ ਜਾਂਦੇ ਹਨ।

## ਬਿਨਵੰਤਿ ਨਾਨਕ ਕਰਹੁ ਕਿਰਪਾ; ਸਮਰਥ ਸਭ ਕਲ ਧਾਰੀ ॥੩॥

ਸਤਿਗੁਰੂ ਜੀ (ਬਿਨਵੰਤਿ) ਬੇਨਤੀ ਕਰਨ ਦੀ ਜਾਂਚ ਦਸਦੇ ਹੋਏ ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਸਮਰਥ) ਸਰਬ ਕਲਾ ਸਮਰਥ (ਸਭ) ਸਾਰੀਆਂ (ਕਲ) ਸ਼ਕਤੀਆਂ ਨੂੰ (ਧਾਰੀ) ਧਾਰਨ ਵਾਲੇ ਪ੍ਰਮੇਸਰ! ਆਪ ਸਾਡੇ ਉੱਤੇ ਕਿਰਪਾ ਦ੍ਰਿਸ਼ਟੀ (ਕਰਹੁ) ਕਰੋ।

ਹੁਣ ਫਿਰ ਮਨ ਦੁਆਰਾ ਸਿੱਖਿਆ ਦਿੰਦੇ ਹਨ।

## ਗੁਣ ਗਾਉ ਮਨਾ ਅਚੁਤ ਅਬਿਨਾਸੀ; ਸਭ ਤੇ ਊਚ ਦਇਆਲਾ ॥

ਹੇ ਮਨਾ! ਜੋ ਪ੍ਰਮੇਸਰ (ਅਚੁਤ) ਅਗਿੜ ਰੂਪ ਹੈ **ਵਾ:** ਗਿਰਨ ਤੋਂ ਰਹਿਤ ਹੈ ਭਾਵ ਜੋ ਆਪਣੀ ਪਦਵੀ ਜਾਂ ਦਰਜੇ ਤੋਂ ਨਹੀਂ ਡਿੱਗਦਾ ਹੈ (ਅਬਿਨਾਸੀ) ਨਾਸ਼ ਤੋਂ ਰਹਿਤ ਹੈ (ਸਭ) ਸਾਰਿਆਂ (ਤੇ) ਤੋਂ (ਊਚ) ਉੱਚਾ ਹੈ ਅਤੇ (ਦਇਆਲਾ) ਦਇਆ ਦਾ ਘਰ ਹੈ, ਉਸ ਦੇ ਗੁਣਾਂ ਨੂੰ (ਗਾਉ) ਗਾਉਣਾ ਕਰ।

## ਬਿਸੰਭਰੁ ਦੇਵਨ ਕਉ ਏਕੈ; ਸਰਬ ਕਰੈ ਪ੍ਰਤਿਪਾਲਾ ॥

*(ਬਿਸੰ-ਭਰੁ ਬੋਲੋ)*

ਹੇ ਭਾਈ! ਸਾਰੇ (ਬਿੰਸ+ਭਰੁ) (ਬਿਸੰ) ਸੰਸਾਰ ਦੀ (ਭਰੁ) ਪੂਰਤੀ ਕਰਨ ਵਾਲਾ (ਦੇਵਨ) ਸਾਰਿਆਂ (ਕਉ) ਨੂੰ ਦਾਨ ਦੇਣ ਵਾਲਾ ਅਤੇ (ਸਰਬ) ਸਾਰਿਆਂ ਦੇ (ਪ੍ਰਤਿ+ਪਾਲਾ) (ਪ੍ਰਤਿ) ਤਾਈਂ (ਪਾਲਾ) ਪਾਲਣਾ (ਕਰੈ) ਕਰਨ ਵਾਲਾ (ਏਕੈ) ਇਕ ਵਾਹਿਗੁਰੂ ਪ੍ਰਮੇਸਰ ਹੀ ਹੈ।

---

* **ਦਸ ਦੋਸ਼ :** ਮਨ ਦੇ ਦੋਸ਼- ੧. ਕਿਸੇ ਵਾਸਤੇ ਬੁਰਾ ਸੰਕਲਪ ਉਠਾਉਣਾ, ੨. ਔਗੁਣ ਕਰਕੇ ਲੁਕਾਉਣੇ, ੩. ਕਾਮ ਆਦਿਕ ਦੇ ਫੁਰਨੇ। ਬੋਲ-ਬਾਣੀ ਦੇ ਚਾਰ ਦੋਸ਼- ੪. ਕਿਸੇ ਦੀ ਨਿੰਦਿਆ ਕਰਨੀ, ੫. ਝੂਠ ਬੋਲਣਾ, ੬. ਕਠੋਰ ਬਚਨ ਬੋਲਣੇ, ੭. ਹਿੰਸਾ ਕਰਨ ਵਾਸਤੇ ਕਹਿਣਾ ਸਰੀਰ ਦੇ ਤਿੰਨ ਦੋਸ਼- ੮.ਚੋਰੀ ਕਰਨੀ, ੯. ਕਿਸੇ ਨੂੰ ਮਾਰਨਾ, ੧੦. ਕੁਕਰਮ ਕਰਨੇ।

## ਪ੍ਰਤਿਪਾਲ ਮਹਾ ਦਇਆਲ ਦਾਨਾ; ਦਇਆ ਧਾਰੇ ਸਭ ਕਿਸੈ ॥

ਹੇ ਭਾਈ! ਉਹ ਸਾਰਿਆਂ ਦੇ (ਪ੍ਰਤਿ) ਤਾਈਂ (ਪਾਲ) ਪਾਲਣਾ ਕਰਨ ਵਾਲਾ ਹੈ। (ਮਹਾ) ਵੱਡਾ (ਦਇਆਲ) ਦਿਆਲੂ ਹੈ, (ਦਾਨਾ) ਸਭਨਾਂ ਦੇ ਘਟਾਂ ਦੀਆਂ ਜਾਨਣ ਵਾਲਾ ਹੈ। **ਵਾ:** ਉਸ ਦੀ ਦਿੱਤੀ ਹੋਈ ਦਾਤ ਨੂੰ ਕੋਈ ਦੂਰ ਨਹੀਂ ਕਰ ਸਕਦਾ।

**ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥** *(ਅੰਗ : ੧੩੩੭)*

ਅਤੇ ਉਹ ਸਭ ਕਿਸੇ ਉੱਤੇ ਦਇਆ (ਧਾਰੇ) ਧਾਰਨ ਵਾਲਾ ਹੈ।

## ਸਾਖੀ—ਮੂਸੇ ਪੈਗੰਬਰ ਦੀ

ਇਕ ਵਾਰ ਮੂਸੇ ਪੈਗੰਬਰ ਨੇ ਪ੍ਰਮੇਸਰ ਅੱਗੇ ਬੇਨਤੀ ਕੀਤੀ ਕਿ ਆਪ ਮੈਨੂੰ ਜੀਵਾਂ ਨੂੰ ਰੋਜ਼ੀ ਦੇਣ ਦੀ ਸੇਵਾ ਬਖਸ਼ੋ। ਪ੍ਰਮੇਸਰ ਨੇ ਕਿਹਾ, "ਹੇ ਮੂਸਾ! ਤੇਰੇ ਪਾਸੋਂ ਇਹ ਸੇਵਾ ਨਿਭਾਈ ਨਹੀਂ ਜਾਣੀ।" ਮੂਸਾ ਕਹਿਣ ਲੱਗਾ ਕਿ ਫਿਰ ਆਪ ਮੈਨੂੰ ਇਕ ਨਗਰ ਦੀ ਹੀ ਰੋਜ਼ੀ ਦੇਣ ਦਾ ਹੁਕਮ ਦੇ ਦਿਉ। ਇਹ ਸੁਣ ਕੇ ਪ੍ਰਮੇਸਰ ਨੇ ਕਿਹਾ ਕਿ ਚੰਗਾ ਕੱਲ੍ਹ ਨੂੰ ਤੂੰ ਆਪਣੇ ਨਗਰ ਨੂੰ ਰੋਜ਼ੀ ਦੇਣੀ ਹੈ। ਜਦੋਂ ਅਗਲੇ ਦਿਨ ਪ੍ਰਮੇਸਰ ਨੇ ਪੁੱਛਿਆ ਕਿ ਕੀ ਤੂੰ ਸਾਰਿਆਂ ਨੰ ਰੋਜ਼ੀ ਦੇ ਦਿੱਤੀ ਹੈ ਤਾਂ ਉਸ ਵੇਲੇ ਇਹ ਕਹਿਣ ਲੱਗਾ ਕਿ ਮੈਂ ਸਾਰਿਆਂ ਨੂੰ ਰੋਜ਼ੀ ਦੇ ਦਿੱਤੀ ਹੈ। ਪ੍ਰਮੇਸਰ ਨੇ ਕਿਹਾ ਕਿ ਤੂੰ ਦੋ ਜੀਵਾਂ ਨੂੰ ਰੋਜ਼ੀ ਨਹੀਂ ਦਿੱਤੀ। ਮੂਸਾ ਕਹਿਣ ਲੱਗਾ ਕਿ ਹੇ ਖੁਦਾ! ਮੈਂ ਇਕ ਤਾਂ ਸੂਰ ਨੂੰ ਬਦ ਜਾਣ ਕੇ ਰੋਟੀ ਨਹੀਂ ਦਿੱਤੀ ਕਿਉਂਕਿ ਇਸ ਨੇ ਬਾਬਾ ਆਦਮ ਪੈਗੰਬਰ ਦਾ ਪੇਟ ਪਾੜ ਦਿੱਤਾ ਸੀ ਤੇ ਦੂਸਰਾ ਇਕ ਪੁਰਸ਼ ਨੂੰ ਰੋਜ਼ੀ ਨਹੀਂ ਦਿੱਤੀ ਕਿਉਂਕਿ ਉਹ ਕਬਰ ਪੁੱਟ ਕੇ ਮੁਰਦਾ ਇਸਤਰੀ ਨਾਲ ਕੁਕਰਮ ਕਰ ਰਿਹਾ ਸੀ। ਇਹ ਸੁਣ ਕੇ ਪ੍ਰਮੇਸਰ ਨੇ ਕਿਹਾ ਕਿ ਹੇ ਮੂਸਾ! ਮੈਂ ਜੀਵਾਂ ਦੇ ਕਰਮਾਂ ਦਾ ਹਿਸਾਬ ਵੱਖਰਾ ਰੱਖਦਾ ਹਾਂ ਪਰ ਗੁੱਸੇ ਵਿਚ ਆ ਕੇ **"ਰੋਖ ਰੂਹਾਨ ਕੀ ਰੋਜੀ ਨ ਟਾਰੈ"** ਕਿਸੇ ਦੀ ਰੋਜ਼ੀ ਨਹੀਂ ਟਾਲਦਾ।

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ : ੪੭)*

ਇਹ ਸੁਣ ਕੇ ਮੂਸੇ ਨੇ ਪ੍ਰਮੇਸਰ ਨੂੰ ਪਰਖਣ ਵਾਸਤੇ ਪੁੱਛਿਆ ਕੇ ਹੇ ਖੁਦਾ! ਕੀ ਆਪ ਨੇ ਸਾਰਿਆਂ ਨੂੰ ਰੋਜ਼ੀ ਦਿੱਤੀ ਹੈ? ਤਾਂ ਪ੍ਰਮੇਸਰ ਨੇ ਕਿਹਾ ਕਿ ਹਾਂ, ਮੈਂ ਸਭ ਨੂੰ ਰੋਜ਼ੀ ਦੇ ਦਿੱਤੀ ਹੈ। ਮੂਸੇ ਨੇ ਆਪਣੀ ਟੋਪੀ ਅੰਦਰ ਡੱਬੀ ਵਿਚ ਇਕ ਕੀੜਾ ਬੰਦ ਕਰਕੇ ਰੱਖਿਆ ਹੋਇਆ ਸੀ। ਇਹ ਉਸ ਕੀੜੇ ਨੂੰ ਡੱਬੀ ਵਿਚੋਂ ਕੱਢ ਕੇ ਕਹਿਣ ਲੱਗਾ ਕਿ ਹੇ ਖੁਦਾ! ਕੀ ਤੂੰ ਇਸ ਨੂੰ ਵੀ ਰੋਜ਼ੀ ਦਿੱਤੀ ਹੈ, ਤਾਂ ਪ੍ਰਮੇਸਰ ਨੇ ਕਿਹਾ ਕਿ ਹਾ, ਚੰਗੀ ਤਰ੍ਹਾਂ ਵੇਖ। ਜਦੋਂ ਮੂਸੇ ਨੇ ਵੇਖਿਆ ਤਾਂ ਉਸ ਕੀੜੇ ਨੇ ਮੂੰਹ ਵਿਚ ਚੌਲਾਂ ਦਾ ਦਾਣਾ ਫੜਿਆ ਹੋਇਆ ਸੀ। ਇਹ ਵੇਖ ਕੇ ਉਸ ਵਕਤ ਮੂਸੇ ਨੇ ਪੰਜਵੀਂ ਨਿਮਾਜ਼ ਪੜ੍ਹੀ ਸੀ। ਇਸ ਪ੍ਰਕਾਰ, ਉਹ ਪ੍ਰਮੇਸਰ ਸਾਰਿਆਂ ਉਤੇ ਦਇਆ ਕਰਕੇ ਸਭ ਦੀ ਪਾਲਣਾ ਕਰਨ ਵਾਲਾ ਹੈ।

## ਕਾਲੁ ਕੰਟਕੁ ਲੋਭੁ ਮੋਹੁ ਨਾਸੈ; ਜੀਅ ਜਾ ਕੈ ਪ੍ਰਭੁ ਬਸੈ ॥

ਹੇ ਭਾਈ! ਜੋ ਕਾਲ, ਲੋਭ ਤੇ ਮੋਹ ਆਦਿਕ (ਕੰਟਕੁ) ਵੈਰੀ, ਦੁਸ਼ਮਣ ਹਨ **ਵਾ:** ਦੁਖਦਾਇਕ ਹਨ। ਇਹ ਸਭ ਉਹਨਾਂ ਦੇ (ਨਾਸੈ) ਨਾਸ਼ ਹੋ ਜਾਂਦੇ ਹਨ। **ਵਾ:** ਸਾਰੇ ਦੁੱਖ ਨਾਸ਼ ਹੋ ਜਾਂਦੇ ਹਨ।

**ਪ੍ਰਸ਼ਨ :** ਮਹਾਰਾਜ! ਕਿੰਨ੍ਹਾਂ ਦੇ?

**ਉੱਤਰ :** ਹੇ ਭਾਈ! (ਜਾ ਕੈ) ਜਿੰਨ੍ਹਾਂ ਜੀਵਾਂ ਦੇ (ਜੀਅ) ਹਿਰਦੇ ਵਿਚ (ਪ੍ਰਭੁ) ਵਾਹਿਗੁਰੂ (ਬਸੈ) ਵੱਸ ਜਾਂਦਾ ਹੈ।

**ਨੋਟ :** 'ਕਾਲੁ' ਤੇ 'ਕੰਟਕੁ' ਨੂੰ ਔਂਕੁੜ ਲੱਗਾ ਹੈ, ਇਸ ਕਰਕੇ ਇਹ ਵੱਖੋ-ਵੱਖਰੇ ਸ਼ਬਦ ਹਨ।

## ਸੁਪ੍ਰਸੰਨ ਦੇਵਾ ਸਫਲ ਸੇਵਾ; ਭਈ ਪੂਰਨ ਘਾਲਾ ॥

ਜਿੰਨ੍ਹਾਂ ਉਤੇ (ਦੇਵਾ) ਪ੍ਰਮੇਸਰ (ਸੁ) ਭਲੀ ਪ੍ਰਕਾਰ ਪ੍ਰਸੰਨ ਹੋਏ ਹਨ ਉਹਨਾਂ ਦੀ ਸਰੀਰ ਕਰਕੇ ਕੀਤੀ ਹੋਈ ਸੇਵਾ ਵੀ ਸਫਲੀ ਹੋ ਗਈ ਹੈ ਅਤੇ ਜੋ ਉਹਨਾਂ ਦੀ ਭਗਤੀ ਦੀ (ਘਾਲਾ) ਕਮਾਈ ਕੀਤੀ ਸੀ, ਉਹ ਵੀ (ਪੂਰਨ) ਪੂਰੀ (ਭਈ) ਹੋ ਗਈ ਹੈ।

## ਬਿਨਵੰਤ ਨਾਨਕ, ਇਛ ਪੁਨੀ; ਜਪਤ ਦੀਨ ਦੈਆਲਾ ॥੪॥੩॥

ਸਤਿਗੁਰੂ ਜੀ (ਬਿਨਵੰਤ) ਬੇਨਤੀ ਪੂਰਵਕ ਕਹਿੰਦੇ ਹਨ ਕਿ ਹੇ (ਦੀਨ) ਗਰੀਬਾ 'ਤੇ (ਦੈਆਲਾ) ਦਇਆਲਤਾ ਕਰਨ ਵਾਲੇ ਪ੍ਰਮੇਸਰ! ਆਪ ਜੀ ਦਾ (ਜਪਤ) ਜਾਪ ਕਰਦਿਆਂ ਹੋਇਆਂ ਆਪ ਜੀ ਦੇ ਪਿਆਰਿਆਂ ਦੀ ਸਾਰੀ (ਇਛ) ਇੱਛਾ (ਪੁਨੀ) ਪੂਰੀ ਹੋ ਗਈ ਹੈ।

## ਗਉੜੀ ਮਹਲਾ ੫ ॥

ਸਤਿਗੁਰੂ ਜੀ ਦੇ ਪਾਸ ਸਿੱਖਾਂ ਨੇ ਸਖੀ ਰੂਪ ਵਿੱਚ ਬੇਨਤੀ ਕੀਤੀ ਕਿ ਮਹਾਰਾਜ! ਸਹੁ ਪ੍ਰਮੇਸਰ ਨਾਲ ਕਿਸ ਪ੍ਰਕਾਰ ਮਿਲਿਆ ਜਾਵੇ ਤਾਂ ਸੁਣ ਕੇ ਹਜ਼ੂਰ ਨੇ ਇਸ ਸ਼ਬਦ ਵਿਚ ਤਿੰਨ ਸਖੀਆਂ ਦਾ ਸੰਬਾਦ ਰੂਪ ਕਰਕੇ ਜਿਹੋ-ਜਿਹਾ ਕੋਈ ਪ੍ਰਸ਼ਨ ਕਰਨ ਵਾਲਾ ਆਉਂਦਾ ਹੈ, ਉਸ ਨੂੰ ਉਸੇ ਪ੍ਰਕਾਰ ਦਾ ਉੱਤਰ ਬਖਸ਼ਦੇ ਹੋਏ ਇਹ ਸਬਦ ਉਚਾਰਨ ਕੀਤਾ।

## ਸੁਣਿ ਸਖੀਏ, ਮਿਲਿ ਉਦਮੁ ਕਰੇਹਾ; ਮਨਾਇ ਲੈਹਿ ਹਰਿ ਕੰਤੈ ॥

ਹੇ (ਸਖੀਏ) ਮਹਾਤਮਾ ਰੂਪ ਸਖੀਓ! ਸਾਡੀ ਸਿਖਿਆ ਨੂੰ (ਸੁਣਿ) ਸੁਣਨਾ ਕਰੋ, ਆਉਂ ਅਸੀਂ ਸੰਗਤ ਵਿਚ ਮਿਲ ਕੇ ਉਦਮ (ਕਰੇਹਾ) ਕਰਨਾ ਕਰੀਏ ਅਤੇ ਉਸ (ਕੰਤੈ) ਪਤੀ (ਹਰਿ) ਪ੍ਰਮੇਸਰ ਨੂੰ ਭਗਤੀ ਕਰਕੇ ਤੇ ਆਪਾ ਭਾਵ ਛੱਡ ਕੇ ਭਾਵ ਨਿੰਮ੍ਰਤਾ ਦੇ ਨਾਲ (ਮਨਾਇ) ਮਨਾਂ (ਲੈਹਿ) ਲਈਏ।

**ਪ੍ਰਸ਼ਨ :** ਹੇ ਮਹਾਰਾਜ! ਉਸ ਪਤੀ ਪ੍ਰਮੇਸਰ ਨੂੰ ਕਿਵੇਂ ਮਨਾਈਏ?

## ਮਾਨੁ ਤਿਆਗਿ, ਕਰਿ ਭਗਤਿ ਠਗਉਰੀ; ਮੋਹਹ ਸਾਧੂ ਮੰਤੈ ॥

**ਉੱਤਰ :** (ਸਾਧੂ) ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ (ਮੰਤੈ) ਉਪਦੇਸ਼ ਦੁਆਰਾ **ਵਾ:** (ਸਾਧੂ) ਸੰਤਾਂ ਦੀ (ਮੰਤੈ) ਸਿੱਖਿਆ ਦੁਆਰਾ ਉਸ ਵਾਹਿਗੁਰੂ ਪ੍ਰਮੇਸਰ ਨੂੰ (ਮੋਹਹ) ਮੋਹਿਤ ਕਰ ਲਈਦਾ ਹੈ ਅਤੇ ਜਿਸ ਪ੍ਰਕਾਰ ਠੱਗ ਕਿਸੇ ਉਪਰ ਠੱਗ ਬੂਟੀ ਪਾ ਕੇ ਉਸ ਨੂੰ ਆਪਣੇ ਵੱਸ ਕਰ ਲੈਂਦੇ ਹਨ। ਇਸੇ ਪ੍ਰਕਾਰ, ਜੋ (ਮਾਨੁ) ਮਾਣ ਨੂੰ (ਤਿਆਗਿ) ਛੱਡ (ਕਰਿ) ਕਰਕੇ ਪ੍ਰਮੇਸਰ ਦੀ (ਭਗਤਿ) ਭਗਤੀ ਕਰਨੀ ਹੈ, ਇਹੋ ਹੀ ਪ੍ਰਮੇਸਰ ਨੂੰ ਵੱਸ ਕਰਨ ਵਾਲੀ (ਠਗਉਰੀ) ਠੱਗ ਬੂਟੀ ਹੈ ਭਾਵ ਭਗਤੀ ਕਰਨ ਨਾਲ ਪਤੀ ਪ੍ਰਮੇਸਰ ਵੱਸ ਹੋ ਜਾਂਦਾ ਹੈ। ਜਿਸ ਪ੍ਰਕਾਰ ਮਾਵਾਂ ਬੱਚਿਆਂ ਦੇ ਮਗਰ-ਮਗਰ ਪ੍ਰੇਮ ਵਿਚ ਮਸਤ ਹੋਈਆਂ ਤੁਰੀਆਂ-ਫਿਰਦੀਆਂ ਹਨ, ਇਸੇ ਪ੍ਰਕਾਰ ਪ੍ਰਮੇਸਰ ਵੀ ਉਹਨਾਂ ਦੇ ਪਿੱਛੇ-ਪਿੱਛੇ ਤੁਰਿਆ ਫਿਰਦਾ ਹੈ, ਜਿੰਨ੍ਹਾਂ ਨੇ ਪ੍ਰਮੇਸਰ ਨੂੰ ਆਪਣੇ ਵੱਸ ਕਰ ਲਿਆ ਹੈ।

**ਪ੍ਰਸ਼ਨ :** ਮਹਾਰਾਜ! ਕਈਆਂ ਇਸਤਰੀਆਂ ਦੇ ਪਤੀ ਤਾਂ ਉਹਨਾਂ ਦੇ ਵੱਸ ਵਿਚ ਆ ਜਾਂਦੇ ਹਨ, ਪਰ ਫਿਰ ਉਹ ਉਹਨਾਂ ਨੂੰ ਛੱਡ ਕੇ ਪ੍ਰਦੇਸ਼ ਚਲੇ ਜਾਂਦੇ ਹਨ। ਹੇ ਸੱਚੇ ਪਾਤਸ਼ਾਹ ਜੀ! ਕਿਤੇ ਸਾਡੇ ਨਾਲ ਵੀ ਇਸ ਪ੍ਰਕਾਰ ਦੀ ਗੱਲ ਨਾ ਹੋ ਜਾਵੇ।

**ਸਖੀ ਵਸਿ ਆਇਆ, ਫਿਰਿ ਛੋਡਿ ਨ ਜਾਈ;**
**ਇਹ ਰੀਤਿ ਭਲੀ ਭਗਵੰਤੈ ॥**

**ਉੱਤਰ :** ਹੇ (ਸਖੀ) ਸਖੀਓ ! ਇਹ ਮੇਰੇ (ਭਗਵੰਤੈ) ਵਾਹਿਗੁਰੂ ਦੀ ਭਲੀ (ਰੀਤਿ) ਰੀਤੀ, ਮਰਯਾਦਾ ਹੈ ਕਿ ਜਿਨ੍ਹਾਂ ਦੇ ਪ੍ਰੇਮ ਵਿਚ ਉਹ ਇਕ ਵਾਰੀ ਵੱਸ (ਆਇਆ) ਆ ਗਿਆ ਹੈ, ਭਾਵ ਜਿਨ੍ਹਾਂ ਨੂੰ ਪ੍ਰਮੇਸਰ ਇਕ ਵਾਰੀ ਪ੍ਰਾਪਤ ਹੋ ਜਾਂਦਾ ਹੈ ਉਹਨਾਂ ਨੂੰ ਫਿਰ ਕਦੇ ਵੀ (ਛੋਡਿ) ਛੱਡ ਕੇ (ਨ) ਨਹੀਂ (ਜਾਈ) ਜਾਂਦਾ। ਹਰ ਵਕਤ ਉਹਨਾਂ ਦੇ ਅੰਗ ਸੰਗ ਰਹਿੰਦਾ ਹੈ।

**ਪ੍ਰਸ਼ਨ :** ਮਹਾਰਾਜ ! ਉਹਨਾਂ ਨੂੰ ਫਿਰ ਕਿਹੜਾ ਸੁੱਖ ਹੁੰਦਾ ਹੈ?

**ਨਾਨਕ, ਜਰਾ ਮਰਣ ਭੈ ਨਰਕ ਨਿਵਾਰੈ;**
**ਪੁਨੀਤ ਕਰੈ ਤਿਸੁ ਜੰਤੈ ॥੧॥**

**ਉੱਤਰ :** ਸਤਿਗੁਰੂ ਜੀ ਕਹਿੰਦੇ ਹਨ ਕਿ ਪ੍ਰਮੇਸਰ ਉਹਨਾਂ ਦੇ (ਜਰਾ) ਬੁਢੇਪੇ ਦਾ (ਮਰਣ) ਮੌਤ ਦਾ ਅਤੇ (ਨਰਕ) ਨਰਕਾਂ ਦਾ ਭੈ (ਨਿਵਾਰੈ) ਮੇਟ ਦਿੰਦਾ ਹੈ, ਨਵਿਰਤ ਕਰ ਦਿੰਦਾ ਹੈ ਅਤੇ (ਤਿਸੁ) ਉਹਨਾਂ (ਜੰਤੈ) ਜੀਵਾਂ ਨੂੰ ਐਸਾ (ਪੁਨੀਤ) ਪਵਿੱਤਰ (ਕਰੈ) ਕਰ ਦਿੰਦਾ ਹੈ ਕਿ ਉਹ ਉਲਟ ਕੇ ਬ੍ਰਹਮ ਦਾ ਹੀ ਰੂਪ ਹੋ ਜਾਂਦੇ ਹਨ।

**ਸੁਣਿ ਸਖੀਏ, ਇਹ ਭਲੀ ਬਿਨੰਤੀ; ਏਹੁ ਮਤਾਂਤੁ ਪਕਾਈਐ ॥**

ਹੇ (ਸਖੀਏ) ਉੱਤਮ ਸਖੀ ਮਹਾਤਮਾ ਜਨੋ ! ਸਾਡੀ ਇਹ ਭਲੀ ਸਿੱਖਿਆ (ਸੁਣਿ) ਸੁਣਨਾ ਕਰੋ ਕਿ ਜੋ ਪ੍ਰਮੇਸਰ ਅੱਗੇ (ਬਿਨੰਤੀ) ਬੇਨਤੀ ਕਰਨੀ ਹੈ ਇਹ ਸਾਰੇ ਵੇਦਾਂ-ਸ਼ਾਸਤਰਾਂ ਦਾ ਅਸਲੀ (ਮਤਾਂਤੁ) ਸਿਧਾਂਤ ਹੈ, ਇਸ ਲਈ ਇਸ ਸਿਧਾਂਤ ਨੂੰ ਆਪਣੇ ਚਿਤ ਵਿਚ (ਪਕਾਈਐ) ਪਕਾਉਣਾ ਕਰੀਏ।

**ਅਥਵਾ :** ਹੇ ਸਖੀਏ ! ਸਾਡੀ ਇਹ ਭਲੀ (ਬਿਨੰਤੀ) ਬੇਨਤੀ (ਸੁਣਿ) ਸੁਣਨਾ ਕਰ, (ਏਹੁ) ਇਹੋ ਹੀ ਸਾਰੇ (ਮਤ+ਅੰਤ) ਮੱਤਾਂ ਦਾ ਅੰਤ **ਵਾ:** ਸਿੱਟਾ ਹੈ, ਇਸ ਨੂੰ ਚਿਤ ਵਿਚ (ਪਕਾਈਐ) ਪਕਾਉਣਾ ਕਰੀਏ।

**ਪ੍ਰਸ਼ਨ :** ਮਹਾਰਾਜ ਜੀ ! ਸਾਰੇ ਮੱਤਾਂ ਦਾ ਕੀ ਸਿੱਟਾ ਹੈ?

**ਸਹਜਿ ਸੁਭਾਇ, ਉਪਾਧਿ ਰਹਤ ਹੋਇ; ਗੀਤ ਗੋਵਿੰਦਹਿ ਗਾਈਐ ॥**

**ਉੱਤਰ :** ਜਿਸ ਪ੍ਰਕਾਰ ਮਨ ਦੇ ਅੰਦਰ ਸੁਤੇ ਹੀ ਸੰਕਲਪ ਫੁਰਦੇ ਰਹਿੰਦੇ ਹਨ ਇਸੇ ਪ੍ਰਕਾਰ ਇਹੋ-ਜਿਹੇ ਸਹਜ-ਸੁਭਾਅ ਨਾਲ (ਉਪਾਧਿ) ਕਾਮ, ਕ੍ਰੋਧ ਆਦਿਕ ਉਪਾਧੀਆਂ **ਵਾ:** ਆਧੀਆਂ, ਬਿਆਧੀਆਂ, ਉਪਾਧੀਆਂ ਤੋਂ (ਰਹਤ) ਰਹਿਤ (ਹੋਇ) ਹੋ ਕੇ (ਗੋਵਿੰਦਹਿ) ਪ੍ਰਮੇਸਰ ਦੇ (ਗੀਤ) ਜਸ ਨੂੰ ਕੀਰਤਨ ਵਿਚ ਪਾ ਕੇ (ਗਾਈਐ) ਗਾਉਣਾ ਕਰੀਏ।

ਜੇਕਰ ਐਸਾ ਜੀਵਨ ਬਣਾ ਲਈਏ ਤਾਂ ਫਿਰ,

**ਕਲਿ ਕਲੇਸ ਮਿਟਹਿ, ਭ੍ਰਮ ਨਾਸਹਿ; ਮਨਿ ਚਿੰਦਿਆ ਫਲੁ ਪਾਈਐ ॥**

ਸਾਰੀਆਂ (ਕਲਿ) ਕਲਪਨਾਵਾਂ **ਵਾ:** (ਕਲਿ) ਅਵਿਦਿਆ **ਵਾ:** (ਕਲਿ) ਕਲਜੁਗ ਦੇ ਕਾਲੇ ਪਾਪ ਤੇ (ਕਲੇਸ) ਅਵਿਦਿਆ, ਰਾਗ, ਦ੍ਵੈਸ਼, ਅਸੰਮਤਾ, ਅਭਿਨਵੇਸ਼ ਆਦਿਕ ਪੰਜ ਪ੍ਰਕਾਰ ਦੇ ਕਲੇਸ (ਮਿਟਹਿ) ਮਿਟ ਜਾਂਦੇ ਹਨ, (ਭ੍ਰਮ) ਪੰਜ ਪ੍ਰਕਾਰ ਦਾ ਭਰਮ ਵੀ ਨਾਸ਼ ਹੋ ਜਾਂਦਾ ਹੈ ਅਤੇ (ਮਨਿ ਚਿੰਦਿਆ) ਮਨ ਇੱਛਤ ਫਲਾਂ ਨੂੰ ਵੀ (ਪਾਈਐ) ਪਾ ਲਈਦਾ ਹੈ।

ਹਰੇਕ ਮਨ ਦੀ ਇਹ ਚਿਤਵਨੀ ਹੁੰਦੀ ਹੈ ਕਿ ਸਾਡਾ ਧਰਮ ਰਹਿ ਜਾਵੇ, ਸਾਡੀਆਂ ਕਾਮਨਾ ਪੂਰੀਆਂ ਹੋ ਜਾਣ, ਸਾਨੂੰ ਪਦਾਰਥ ਵੀ ਮਿਲ ਜਾਣ ਤੇ ਸਾਡੀ ਮੁਕਤੀ ਵੀ ਹੋ ਜਾਵੇ। ਇਸ ਪ੍ਰਕਾਰ ਇਹਨਾਂ ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਖ) ਵਿਚ ਦੁਨੀਆਂ ਦੇ ਸਾਰੇ ਪਦਾਰਥ ਆ ਜਾਂਦੇ ਹਨ। ਜਿਹੜੇ ਪ੍ਰਮੇਸਰ ਦੇ ਗੁਣਾਂ ਨੂੰ ਗਾਉਂਦੇ ਹਨ ਉਹਨਾਂ ਨੂੰ ਇਹ ਸਾਰੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

**ਪਾਰਬ੍ਰਹਮ ਪੂਰਨ ਪਰਮੇਸਰ; ਨਾਨਕ, ਨਾਮੁ ਧਿਆਈਐ ॥੨॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ ਉਹ ਅਕਾਲ ਪੁਰਖ (ਪਾਰ) ਪਾਪਾਂ-ਪੁੰਨਾਂ ਤੋਂ ਪਰ੍ਹੇ (ਬ੍ਰਹਮ) ਵਿਆਪਕ (ਪੂਰਨ) ਸਾਰਿਆਂ ਦੇ ਤਾਈਂ ਪੂਰਨ ਕਰਨ ਵਾਲਾ **ਵਾ:** ਸਾਰਿਆਂ ਦੀ ਰੋਜੀ ਕਰਕੇ, ਗੁਣਾਂ ਕਰਕੇ, ਵਡਿਆਈ ਕਰਕੇ ਪੂਰਤੀ ਕਰਨ ਵਾਲਾ ਅਤੇ (ਪਰਮੇਸਰ) ਪਰਮ ਐਸ੍ਵਰਜ ਬਿਭੂਤੀ ਵਾਲਾ ਹੈ, ਉਸ ਦੇ ਨਾਮ ਨੂੰ (ਧਿਆਈਐ) ਧਿਆਉਣਾ ਕਰੀਏ।

**ਅਥਵਾ :** ਜੋ ਵਾਹਿਗੁਰੂ ਦੇ ਪਾਰਬ੍ਰਹਮ, ਪੂਰਨ, ਪਰਮੇਸਰ ਆਦਿਕ ਨਾਮ ਹਨ, ਇਹਨਾਂ ਨਾਵਾਂ ਨੂੰ ਧਿਆਉਣਾ ਕਰੀਏ।

**ਸਖੀ ਇਛ ਕਰੀ, ਨਿਤ ਸੁਖ ਮਨਾਈ; ਪ੍ਰਭ ਮੇਰੀ ਆਸ ਪੁਜਾਏ ॥**

*(ਸੁੱਖ ਬੋਲੋ)*

ਹੇ ਸਖੀਏ ! ਇਸ ਤਰ੍ਹਾਂ ਦੀ (ਇਛ) ਇੱਛਾ (ਕਰੀ) ਕਰੀਦੀ ਹੈ ਅਤੇ ਇਸ ਤਰ੍ਹਾਂ ਦੀਆਂ (ਨਿਤ) ਨਿਤਾਪ੍ਰਤੀ (ਸੁਖ) ਸੁੱਖਾਂ (ਮਨਾਈ) ਮਨਾਈਦੀਆਂ ਹਨ ਕਿ ਮਹਾਰਾਜ ! ਸਾਨੂੰ ਪ੍ਰਮੇਸਰ ਦੀ ਪ੍ਰਾਪਤੀ ਹੋ ਜਾਵੇ।

**ਅਥਵਾ :** ਹੇ (ਸਖੀ) ਸਖੀਏ ! ਇਸ ਤਰ੍ਹਾਂ ਦੀ (ਇਛ) ਇੱਛਾ (ਕਰੀ) ਕਰਨੀ ਕਰ ਅਤੇ (ਨਿਤ) ਨਿਤਾਪ੍ਰਤੀ ਇਹਨਾਂ (ਸੁਖ) ਸੁੱਖਾਂ ਨੂੰ (ਮਨਾਈ) ਮਨਾਉਣਾ ਕਰ ਕਿ ਹੇ (ਪ੍ਰਭ) ਵਾਹਿਗੁਰੂ ਪ੍ਰਮੇਸਰ ! ਆਪ ਮੇਰੀ ਇਹ (ਆਸ) ਆਸਾ (ਪੁਜਾਏ) ਪੂਰੀ ਕਰ ਦੇਵੋ।

**ਚਰਨ ਪਿਆਸੀ, ਦਰਸ ਬੈਰਾਗਨਿ; ਪੇਖਉ ਥਾਨ ਸਬਾਏ ॥**

ਮੈਂ ਆਪ ਜੀ ਦੇ ਚਰਨਾਂ ਦੀ ਪਿਆਸੀ ਹਾਂ ਅਤੇ (ਦਰਸ) ਦਰਸ਼ਨਾਂ ਵੱਲੋਂ ਵੈਰਾਗ ਦੇ ਸਹਿਤ (ਬੈਰਾਗਨਿ) ਬੈਰਾਗਣ ਹੋ ਕੇ ਬਿੰਦ੍ਰਾਬਨ, ਮਧੂਬਨ ਆਦਿਕ (ਸਬਾਏ) ਸਾਰੇ (ਥਾਨ) ਥਾਵਾਂ ਨੂੰ (ਪੇਖਉ) ਵੇਖ ਆਈ ਹਾਂ, ਪਰ ਮੈਨੂੰ ਕਿਤੋਂ ਵੀ ਆਪ ਜੀ ਦੇ ਦਰਸ਼ਨ ਪ੍ਰਾਪਤ ਨਹੀਂ ਹੋਏ।

ਤਾਂ ਹਜ਼ੂਰ ਕਹਿੰਦੇ ਹਨ ਕਿ

**ਖੋਜਿ ਲਹਉ, ਹਰਿ ਸੰਤ ਜਨਾ ਸੰਗੁ; ਸੰਮ੍ਰਿਥ ਪੁਰਖ, ਮਿਲਾਏ ॥**

ਹੇ ਸਖੀ ! ਸੰਤ ਜਨਾਂ ਦੀ (ਸੰਗੁ) ਸੰਗਤ ਕਰਕੇ (ਹਰਿ) ਪ੍ਰਮੇਸਰ ਨੂੰ ਖੋਜ (ਲਹਉ) ਲੈਣਾ ਕਰ। **ਵਾ:** ਸੰਤਾਂ ਦੀ (ਖੋਜਿ) ਪੜਤਾਲ ਕਰਕੇ ਪ੍ਰਮੇਸਰ ਦੀ ਖੋਜ ਨੂੰ (ਲਹਉ) ਜਾਨਣਾ ਕਰੋ ਕਿਉਂਕਿ ਸੰਤ ਉਸ (ਸੰਮ੍ਰਿਥ) ਸਰਬ ਕਲਾ ਸਮਰਥ ਤੇ (ਪੁਰਖ) ਸਾਰਿਆਂ ਥਾਵਾਂ ਵਿਚ ਪੂਰਨ ਪ੍ਰਮੇਸਰ ਨਾਲ (ਮਿਲਾਏ) ਮਿਲਾ ਦਿੰਦੇ ਹਨ **ਵਾ:** ਕਿਉਂਕਿ ਉਹਨਾਂ ਸੰਤਾਂ ਨੂੰ (ਸੰਮ੍ਰਿਥ) ਸਰਬ ਕਲਾ ਸਮਰਥ ਤੇ (ਪੁਰਖ) ਪੂਰਨ ਪ੍ਰਮੇਸਰ ਨੇ ਆਪ ਦੇ ਨਾਲ (ਮਿਲਾਏ) ਮੇਲ ਲਿਆ ਹੈ।

**ਨਾਨਕ, ਤਿਨ ਮਿਲਿਆ ਸੁਰਿਜਨੁ ਸੁਖਦਾਤਾ; ਸੇ ਵਡਭਾਗੀ ਮਾਏ ॥੩॥**

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ (ਮਾਏ) ਮਾਤਾ ਰੂਪ ਵੱਡੀ ਸਖੀ ! ਜਿੰਨ੍ਹਾਂ ਨੇ ਸਤਸੰਗਤ ਕੀਤੀ ਹੈ (ਤਿਨ)

ਉਹਨਾਂ ਨੂੰ (ਸੁਰਿਜਨੁ) ਪਿਆਰਾ ਪ੍ਰਮੇਸਰ **ਵਾ:** (ਸੁਰਿ) ਸ੍ਰੇਸ਼ਟਤਾਈ ਨੂੰ (ਜਨੁ) ਪੈਦਾ ਕਰਨ ਵਾਲਾ **ਵਾ:** (ਸੁਰਿ) ਪ੍ਰਕਾਸ਼ ਨੂੰ (ਜਨੁ) ਪੈਦਾ ਕਰਨ ਵਾਲਾ ਅਤੇ ਸੁੱਖਾਂ ਦਾ ਦਾਤਾ ਪ੍ਰਮੇਸਰ ਮਿਲਿਆ ਹੈ ਅਤੇ (ਸੇ) ਉਹ (ਵਡਭਾਗੀ) ਵੱਡਿਆਂ ਭਾਗਾਂ ਵਾਲੇ ਹਨ।

**ਪ੍ਰਸ਼ਨ :** ਹੇ ਸੱਚੇ ਪਾਤਸ਼ਾਹ! ਸਾਨੂੰ ਆਪਣੀ ਹਾਲਤ ਵੀ ਦੱਸੋ, ਕੀ ਤੁਹਾਨੂੰ ਪਤੀ ਪ੍ਰਮੇਸਰ ਦੀ ਪ੍ਰਾਪਤੀ ਹੋਈ ਹੈ?

**ਸਖੀ, ਨਾਲਿ ਵਸਾ ਅਪੁਨੇ ਨਾਹ ਪਿਆਰੇ;**
**ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥**

**ਉੱਤਰ :** ਹੇ ਸਖੀਏ! ਮੈਂ ਤਾਂ ਹਰ ਵਕਤ ਆਪਣੇ ਪਿਆਰੇ ਅਕਾਲ ਪੁਰਖ (ਨਾਹ) ਪਤੀ ਨਾਲ (ਵਸਾ) ਵੱਸਦੀ ਹਾਂ, ਮੇਰਾ ਮਨ ਤੇ ਤਨ (ਹਰਿ) ਅਕਾਲ ਪੁਰਖ ਦੇ (ਸੰਗਿ) ਨਾਲ (ਹਿਲਿਆ) ਹਿਲ ਗਿਆ ਭਾਵ ਗਿੱਝ ਗਿਆ ਹੈ। ਅਰਥਾਤ ਨਾ ਤਾਂ ਸਾਡਾ ਤਨ ਕਿਸੇ ਹੋਰ ਪਾਸੇ ਪਰਚਦਾ ਹੈ ਅਤੇ ਨਾ ਹੀ ਸਾਡਾ ਮਨ ਕੋਈ ਹੋਰ ਸੰਕਲਪ ਉਠਾਉਂਦਾ ਹੈ।

**ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ ਸਰਬ ਨਿਰੰਤਰਿ ਸੋਇ ਰੇ ॥** *(ਅੰਗ : ੬੭੦)*

**ਸੁਣਿ ਸਖੀਏ, ਮੇਰੀ ਨੀਦ ਭਲੀ; ਮੈ ਆਪਨੜਾ ਪਿਰੁ ਮਿਲਿਆ ॥**

ਹੇ ਸਖੀਏ! (ਸੁਣਿ) ਸੁਣਨਾ ਕਰ! ਮੇਰੀ ਸਮਾਧੀ ਰੂਪ **ਵਾ:** ਸ਼ਾਂਤੀ ਰੂਪ ਨੀਂਦ ਬਹੁਤ (ਭਲੀ) ਚੰਗੀ ਹੈ ਕਿਉਂਕਿ (ਮੈ) ਮੈਨੂੰ (ਆਪਨੜਾ) ਆਪਣਾ ਅਕਾਲ ਪੁਰਖ (ਪਿਰੁ) ਪਤੀ ਮਿਲਿਆ ਹੈ।

**ਭ੍ਰਮੁ ਖੋਇਓ, ਸਾਂਤਿ ਸਹਜਿ ਸੁਆਮੀ;**
**ਪਰਗਾਸੁ ਭਇਆ, ਕਉਲੁ ਖਿਲਿਆ ॥**

(ਸਹਜਿ) ਸਹਜੇ ਹੀ ਉਸ (ਸੁਆਮੀ) ਮਾਲਕ ਪ੍ਰਮੇਸਰ ਦੀ ਪ੍ਰਾਪਤੀ ਹੋਣ ਕਰਕੇ ਜੋ ਜੰਮਣ-ਮਰਨ ਦੇ ਦੇਣ ਵਾਲਾ ਜੀਵ ਈਸ਼ ਦੇ ਭੇਦ ਦਾ (ਭ੍ਰਮੁ) ਭਰਮ ਸੀ, ਉਹ (ਖੋਇਓ) ਨਾਸ਼ ਹੋ ਗਿਆ ਹੈ ਤੇ ਸਾਰੀਆਂ ਵਾਸ਼ਨਾਵਾਂ ਮਿਟਣ ਕਰਕੇ (ਸਾਂਤਿ) ਸ਼ਾਂਤੀ ਵੀ ਪ੍ਰਾਪਤ ਹੋ ਗਈ ਹੈ **ਵਾ:** ਮਹਾਰਾਜ ਨੇ ਸਾਡਾ ਜੰਮਣ ਮਰਣ ਦੇ ਦੇਣ ਵਾਲਾ ਭਰਮ ਖੋ ਦਿੱਤਾ ਹੈ। ਜਿਸ ਕਰਕੇ ਸਾਨੂੰ ਸਾਰੀਆਂ ਵਾਸ਼ਨਾਵਾਂ ਦੇ ਮਿਟ ਜਾਣ ਤੇ ਸ਼ਾਤੀ ਪ੍ਰਾਪਤ ਹੋ ਗਈ ਤੇ (ਸਹਜਿ) ਸਹਜੇ ਹੀ ਉਸ ਸੁਆਮੀ ਅਕਾਲ ਦੀ ਪ੍ਰਪਤੀ ਹੋ ਗਈ ਹੈ ਅਤੇ ਸਾਡੇ ਹਿਰਦੇ ਅੰਦਰ ਕਰੋੜਾਂ ਸੂਰਜਾਂ ਵਰਗਾ ਅਪ੍ਰੋਖ ਗਿਆਨ ਦਾ (ਪਰਗਾਸੁ) ਪ੍ਰਕਾਸ਼ (ਭਇਆ) ਹੋਇਆ ਤਾਂ ਜਿਹੜਾ (ਕਉਲੁ) ਰਿਦਾ ਕਮਲ ਪਹਿਲਾ ਅਵਿਦਿਆ ਦੇ ਪ੍ਰਤਾਪ ਦੇ ਕਰਕੇ ਮੀਟਿਆ ਹੋਇਆ ਸੀ ਉਹ ਹੁਣ ਗਿਆਨ ਰੂਪ ਦਿਨ ਦੇ ਚੜ੍ਹਨ ਕਰਕੇ (ਖਿਲਿਆ) ਖਿੜ ਗਿਆ ਹੈ ਫਿਰ ਇਸ ਵਿਚ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਆਦਿਕ ਪੰਖੜੀਆਂ ਖਿੜ ਆਈਆਂ ਹਨ ਜਿਸ ਵਿੱਚੋਂ ਸ਼ਾਂਤੀ, ਖਿਮਾ, ਧੀਰਜ, ਆਨੰਦ ਰੂਪ ਮਹਿਕ ਨਿਕਲ ਆਈ ਹੈ ਅਤੇ ਜਗਿਆਸੂ ਰੂਪ ਭੌਰੇ ਇਸ ਤੋਂ ਪ੍ਰਸੰਨ ਹੁੰਦੇ ਹਨ, ਤ੍ਰਿਪਤ ਹੁੰਦੇ ਹਨ।

**ਵਰੁ ਪਾਇਆ ਪ੍ਰਭੁ ਅੰਤਰਜਾਮੀ;**
**ਨਾਨਕ, ਸੋਹਾਗੁ ਨ ਟਲਿਆ ॥੪॥੪॥੨॥੫॥੧੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਦਾ ਅਸੀਂ (ਅੰਤਰ) ਅੰਦਰ ਦਾ (ਜਾਮੀ) ਪ੍ਰੇਰਕ (ਵਰੁ) ਪਤੀ ਅਤੇ (ਪ੍ਰਭੁ) ਪ੍ਰਮੇਸਰ (ਪਾਇਆ) ਪਾ ਲਿਆ ਹੈ ਤਦੋਂ ਦਾ ਸਾਡਾ ਸੋਹਾਗ ਨਹੀਂ ਟਲਿਆ ਹੈ ਭਾਵ ਜਿਸ ਪ੍ਰਕਾਰ

ਸਖੀਆਂ ਦੇ ਪਤੀ ਦੇ ਮਰਨ ਤੋਂ ਉਹਨਾਂ ਦਾ ਸੋਹਾਗ ਟਲ ਜਾਂਦਾ ਹੈ, ਇਸ ਪ੍ਰਕਾਰ ਸਾਡਾ ਸੋਹਾਗ ਨਹੀਂ ਟਲਦਾ ਕਿਉਂਕਿ ਸਾਡਾ ਪਤੀ ਪ੍ਰਮੇਸਰ ਕਦੇ ਵੀ ਨਹੀਂ ਮਰਦਾ।

**ਨਾ ਓਹੁ ਮਰੈ ਨ ਹੋਵੈ ਸੋਗੁ ॥** *(ਅੰਗ : ੯)*

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥** *(ਅੰਗ : ੭੮)*

**ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ ॥** *(ਅੰਗ : ੭੭੩)*

**ਅਥਵਾ :** ਜਦੋਂ ਤੋਂ ਅਸੀਂ ਅੰਤਰਜਾਮੀ (ਵਰੁ) ਪਤੀ (ਪ੍ਰਭੁ) ਪ੍ਰਮੇਸਰ (ਪਾਇਆ) ਪਾ ਲਿਆ ਹੈ ਤਦੋਂ ਤੋਂ ਸਾਡਾ (ਸੋਹਾਗੁ) ਆਨੰਦ ਟਲਿਆ ਨਹੀਂ ਹੈ। ਦੁਨੀਆਂ ਭਾਵੇਂ ਸਾਡੀ ਪੂਜਾ ਵਡਿਆਈ ਕਰੀ ਜਾਵੇ ਭਾਵੇਂ ਨਿੰਦਿਆ ਕਰੀ ਜਾਵੇ, ਸਾਡਾ ਉਹ ਆਨੰਦ ਵੱਧਦਾ-ਘੱਟਦਾ ਨਹੀਂ ਹੈ। ਐਸਾ ਉਹ ਇਕ-ਰਸ ਆਨੰਦ ਸਾਨੂੰ ਪ੍ਰਾਪਤ ਹੋਇਆ ਹੈ ਅਤੇ ਅਸੀਂ ਹਮੇਸ਼ਾਂ ਉਸ ਆਨੰਦ ਵਿਚ ਲੀਨ ਰਹਿੰਦੇ ਹਾਂ।



